# ਪੰਜਾਬੀ ਵਿਸ਼ਵ ਕੋਸ਼

## ਜਿਲਦ ਤੀਜੀ

### ਇਸਲਾਮਾਬਾਦ ਤੋਂ ਸਟੇਡੀਅਮ



**PUNJABI VISHAV KOSH–Vol. III**

**BALBIR KAUR**

Director, Languages Deptt., Punjab

**ਪੰਜਾਬੀ ਵਿਸ਼ਵ ਕੋਸ਼–ਜਿਲਦ ਤੀਜੀ**

**ਬਲਬੀਰ ਕੌਰ**

ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ



ਪਹਿਲਾ ਐਡੀਸ਼ਨ : 1989

ਦੂਜਾ ਐਡੀਸ਼ਨ : 2010

ਕਾਪੀਆਂ : 2000

ਕੀਮਤ : 143/- (ਇੱਕ ਸੌ ਤਰਤਾਲੀ ਰੁਪਏ ਕੇਵਲ)

0720 - ਵਿ.ਕੋ. - 1447

**ਪ੍ਰਕਾਸ਼ਕ** : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

**ਛਾਪਕ** : ਮਨੂਜਾ ਆਫਸੈੱਟ ਵਰਕਸ, ਜਲੰਧਰ

**ਰਾਹੀਂ** : ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ ਵਿਭਾਗ, ਪੰਜਾਬ

## ਦੋ ਸ਼ਬਦ

ਪੰਜਾਬੀ ਵਿਸ਼ਵ ਕੋਸ਼ ਦੀ ਤੀਜੀ ਜਿਲਦ ਦਾ ਸੋਧਿਆ ਦੂਜਾ ਐਡੀਸ਼ਨ ਪਾਠਕਾਂ ਦੇ ਸਨਮੁੱਖ ਕਰਦਿਆਂ ਮੈਨੂੰ ਬਹੁਤ ਖ਼ੁਸ਼ੀ ਹੋ ਰਹੀ ਹੈ। ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦਾ ਵਿਕਾਸ ਤਾਂ ਹੀ ਹੋ ਸਕਦਾ ਹੈ ਜੇਕਰ ਪੰਜਾਬੀ ਪਾਠਕ ਸੁਚੇਤ ਰੂਪ ਵਿਚ ਆਪਣੇ ਗਿਆਨ ਵਿਚ ਵਾਧਾ ਕਰਨ ਦੀ ਇੱਛਾ ਰੱਖਦਾ ਹੋਵੇ। ਮਨੁੱਖੀ ਗਿਆਨ ਦੇ ਹਰ ਪਹਿਲੂ ਜਿਵੇਂ ਵਿਗਿਆਨ, ਸਮਾਜ ਵਿਗਿਆਨ, ਇਤਿਹਾਸ, ਸਭਿਆਚਾਰ, ਕਲਾ, ਧਰਮ ਅਤੇ ਸਾਹਿਤ ਦੀ ਜਾਣਕਾਰੀ ਪ੍ਰਦਾਨ ਕਰਦੇ ਪੰਜਾਬੀ ਵਿਸ਼ਵ ਕੋਸ਼ ਦੀਆਂ ਛਪ ਚੁੱਕੀਆਂ ਜਿਲਦਾਂ ਨੂੰ ਪਾਠਕਾਂ ਵਲੋਂ ਮਿਲਿਆ ਭਰਵਾਂ ਹੁੰਗਾਰਾ ਪੰਜਾਬੀ ਪਾਠਕਾਂ ਦੀ ਇਸ ਚੇਤਨਤਾ ਦਾ ਪ੍ਰਮਾਣ ਹੈ।

ਪੰਜਾਬੀ ਵਿਸ਼ਵ ਕੋਸ਼ ਦੀ ਤੀਜੀ ਜਿਲਦ ਦਾ ਪਹਿਲਾ ਐਡੀਸ਼ਨ 1989 ਈ. ਵਿਚ ਪ੍ਰਕਾਸ਼ਤ ਹੋਇਆ ਸੀ। ਇਸ ਅਰਸੇ ਦੌਰਾਨ ਮਨੁੱਖ ਨੇ ਗਿਆਨ ਵਿਗਿਆਨ ਦੇ ਖੇਤਰ ਵਿਚ ਬਹੁਤ ਤਰੱਕੀ ਕੀਤੀ ਹੈ। ਕੁਝ ਦੇਸ਼ਾਂ ਅਤੇ ਰਾਜਾਂ ਦੀਆਂ ਰਾਜਨੀਤਿਕ ਅਤੇ ਭੂਗੋਲਿਕ ਤਬਦੀਲੀਆਂ ਹੋਈਆਂ ਹਨ ਜਿਨ੍ਹਾਂ ਨੂੰ ਮੁੱਖ ਰੱਖਦੇ ਹੋਏ ਪਹਿਲੇ ਐਡੀਸ਼ਨ ਵਿਚ ਸ਼ਾਮਲ ਐਂਟਰੀਆਂ ਨੂੰ ਸਮੇਂ ਦਾ ਹਾਣੀ ਬਣਾਉਣ ਲਈ ਇਸ ਜਿਲਦ ਦਾ ਪੁਨਰ-ਪ੍ਰਕਾਸ਼ਨ ਕੀਤਾ ਗਿਆ। ਇਸ ਜਿਲਦ ਦੀ ਸੋਧ ਦਾ ਕੰਮ ਮੁੱਖ ਰੂਪ ਵਿਚ ਸਵ. ਮਹਿੰਦਰ ਸਿੰਘ ਬਜਾਜ, ਸਾਬਕਾ ਸਹਾਇਕ ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ ਵੱਲੋਂ ਕੀਤਾ ਗਿਆ। ਇਸ ਦੇ ਨਾਲ ਪੰਜਾਬੀ ਵਿਸ਼ਵ ਕੋਸ਼ ਦੇ ਸਾਬਕਾ ਮੁੱਖ ਸੰਪਾਦਕ ਸ. ਰਛਪਾਲ ਸਿੰਘ ਗਿੱਲ ਦੀ ਅਗਵਾਈ ਹੇਠ ਪੰਜਾਬੀ ਵਿਸ਼ਵ ਕੋਸ਼ ਦੀ ਇਸ ਜਿਲਦ ਵਿਚ ਨਵੀਆਂ ਅਤੇ ਮਹੱਤਵਪੂਰਨ ਐਂਟਰੀਆਂ ਨੂੰ ਸ਼ਾਮਲ ਕਰਨ ਅਤੇ ਕਈ ਤੱਥਾਂ ਅਤੇ ਅੰਕੜਿਆਂ ਨੂੰ ਮਿਤੀ ਅੰਤ ਤਕ ਸੋਧਣ ਲਈ ਬਹੁਤ ਸਾਰੇ ਅਧਿਕਾਰੀਆਂ, ਜਿਹੜੇ ਹੁਣ ਸੇਵਾ ਮੁਕਤ ਹੋ ਚੁੱਕੇ ਹਨ ਅਤੇ ਕੁਝ ਇਸ ਦੁਨੀਆ ਵਿਚ ਨਹੀਂ ਰਹੇ, ਦਾ ਵੀ ਇਸ ਮਹੱਤਵਪੂਰਨ ਕਾਰਜ ਵਿਚ ਯੋਗਦਾਨ ਰਿਹਾ ਹੈ।

ਪੰਜਾਬੀ ਵਿਸ਼ਵ ਕੋਸ਼ ਦੀ ਇਸ ਜਿਲਦ ਵਿਚ 'ਇਸਲਾਮਾਬਾਦ' ਤੋਂ 'ਸਟੇਡੀਅਮ' ਤਕ ਦੀਆ ਐਂਟਰੀਆਂ ਸ਼ਾਮਲ ਹਨ। ਵਿਸ਼ਵ ਕੋਸ਼ ਦੀਆਂ ਪਹਿਲੀਆਂ ਛਪੀਆਂ ਜਿਲਦਾਂ ਵਾਂਗ ਪਾਠਕਾਂ ਦੀ ਸਹਾਇਤਾ ਲਈ ਇਸ ਜਿਲਦ ਦੇ ਮੁੱਢ ਵਿਚ ਵੀ ਇਸ ਦੀ ਵਰਤੋਂ ਬਾਰੇ ਜ਼ਰੂਰੀ ਅਤੇ ਲੋੜੀਂਦੀ ਜਾਣਕਾਰੀ ਦਿੱਤੀ ਗਈ ਹੈ।

ਮੈਨੂੰ ਪੂਰੀ ਆਸ ਹੈ ਕਿ ਵਿਦਵਾਨ ਪਾਠਕ ਇਸ ਜਿਲਦ ਵਿਚ ਰਹਿ ਗਈਆਂ ਤਰੁੱਟੀਆਂ ਤੋਂ ਜਾਣੂੰ ਕਰਵਾਉਣ ਲਈ ਆਪਣੇ ਵਡਮੁੱਲੇ ਸੁਝਾਅ ਭੇਜਣ ਦੀ ਕਿਰਪਾ ਕਰਨਗੇ। ਉਨ੍ਹਾਂ ਦੇ ਸੁਝਾਵਾਂ ਦੀ ਲੋਅ ਵਿਚ ਅਸੀਂ ਬਾਕੀ ਜਿਲਦਾਂ ਵਿਚ ਸੁਧਾਰ ਕਰ ਸਕਾਂਗੇ।

**ਬਲਬੀਰ ਕੌਰ**
ਡਾਇਰੈਕਟਰ,
ਭਾਸ਼ਾ ਵਿਭਾਗ, ਪੰਜਾਬ

# ਪੰਜਾਬੀ ਵਿਸ਼ਵ ਕੋਸ਼ ਦੀ ਵਰਤੋਂ

ਪੰਜਾਬੀ ਵਿਸ਼ਵ ਕੋਸ਼ ਵਿਚ ਸਾਹਿਤ ਤੇ ਕਲਾ, ਸਮਾਜ ਵਿਗਿਆਨ ਅਤੇ ਵਿਗਿਆਨ ਨਾਲ ਸਬੰਧਤ ਵਿਸ਼ਿਆਂ ਦੀਆਂ ਐਂਟਰੀਆਂ ਨੂੰ ਦਿੱਤੀ ਗਈ ਤਰਤੀਬ ਦੀ ਹੇਠਾਂ ਵਿਆਖਿਆ ਕੀਤੀ ਜਾਂਦੀ ਹੈ ਤਾਂ ਜੋ ਪਾਠਕ ਨੂੰ ਲੋੜੀਂਦੀ ਐਂਟਰੀ ਲੱਭਣ ਵਿਚ ਆਸਾਨੀ ਰਹੇ।

1. ਐਂਟਰੀਆਂ ਦੀ ਤਰਤੀਬ ਉਨ੍ਹਾਂ ਦੇ ਨਾਵਾਂ ਅਨੁਸਾਰ ਰੱਖੀ ਗਈ ਹੈ ਨਾ ਕਿ ਵਿਸ਼ਿਆਂ ਅਨੁਸਾਰ ਅਤੇ ਇਹ ਤਰਤੀਬ ਗੁਰਮੁਖੀ ਦੀ ਪੈਂਤੀ ਦੇ ਅੱਖਰ-ਕ੍ਰਮ ਅਨੁਸਾਰ ਰੱਖੀ ਗਈ ਹੈ ਜਿਵੇਂ ਕਿ ੳ, ਅ, ੲ, .......ਲ, ਵ, ੜ। ਇਸ ਤੋਂ ਅੱਗੇ ਇਕੋ ਹੀ ਅੱਖਰ ਨੂੰ ਲਗਾਂ ਮਾਤਰਾਂ ਦੇ ਹਿਸਾਬ ਨਾਲ ਤਰਤੀਬਵਾਰ ਕੀਤਾ ਗਿਆ ਹੈ। ਉਨ੍ਹਾਂ ਵਿਚ ਮੁਕਤਾ (ਸ) ਸਭ ਤੋਂ ਪਹਿਲਾਂ ਅਤੇ ਕ੍ਰਮਵਾਰ ਕੰਨਾ (ਸਾ), ਸਿਹਾਰੀ (ਸਿ), ਬਿਹਾਰੀ (ਸੀ), ਔਂਕੜ (ਸੁ), ਦੁਲੈਂਕੜ (ਸੂ), ਲਾਂ (ਸੇ), ਦੁਲਾਂ (ਸੈ), ਹੋੜਾ (ਸੋ) ਅਤੇ ਕਨੌੜਾ (ਸੌ) ਰੱਖੇ ਗਏ ਹਨ।

ਤਰਤੀਬ ਵਿਚ ਬਿੰਦੀ (ਸਾਂ), ਟਿੱਪੀ (ਸੰ) ਅਤੇ ਅੱਧਕ (ਸੱ) ਆਦਿ ਨੂੰ ਕੋਈ ਵੱਖਰਾ ਕ੍ਰਮ ਨਹੀਂ ਦਿੱਤਾ ਗਿਆ। ਇਸੇ ਤਰ੍ਹਾਂ ਜੇ ਕਿਸੇ ਐਂਟਰੀ ਦੇ ਸਿਰਲੇਖ ਵਿਚ ਕੌਮਾ (,) ਆਉਂਦਾ ਹੈ ਤਾਂ ਅੱਖਰ-ਕ੍ਰਮ ਵਿਚ ਉਸ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ।

2. ਕਿਸੇ ਸ਼ਬਦ ਦੇ ਪੈਰ ਵਿਚ ਆਉਣ ਵਾਲੇ 'ਰ' ਅਤੇ 'ਵ' ਨੂੰ ਕ੍ਰਮ ਦੇਣ ਲੱਗਿਆਂ ਪੂਰਾ 'ਰ' ਅਤੇ 'ਵ' ਮੰਨਿਆ ਗਿਆ ਹੈ। ਜਿਥੇ ਕਿਤੇ ਕਿਸੇ ਅੱਖਰ ਦੇ ਪੈਰ ਵਿਚ 'ਰ' ਆਇਆ ਹੈ ਅਤੇ ਉਸ ਅੱਖਰ ਨੂੰ ਕੋਈ ਲਗ ਮਾਤਰਾ ਲੱਗੀ ਹੋਈ ਹੈ ਤਾਂ ਅੱਖਰ-ਕ੍ਰਮ ਵਿਚ ਉਹ ਲਗ ਮਾਤਰਾ 'ਰ' ਨੂੰ ਹੀ ਮੰਨੀ ਗਈ ਹੈ ਨਾ ਕਿ ਮੂਲ ਅੱਖਰ ਨੂੰ ਜਿਵੇਂ ਅੰਮ੍ਰਿਤ।

3. ਐਂਟਰੀ ਦਾ ਸਿਰਲੇਖ ਭਾਵੇਂ ਇਕ, ਦੋ ਜਾਂ ਬਹੁਤੇ ਸ਼ਬਦਾਂ ਦਾ ਹੈ, ਤਰਤੀਬ ਪਹਿਲੇ ਸ਼ਬਦ ਨੂੰ ਮੁੱਖ ਰੱਖ ਕੇ ਹੀ ਦਿੱਤੀ ਗਈ ਹੈ ਜਿਵੇਂ—

**ੳ** :

**ਉਰਦੂ ਭਾਸ਼ਾ ਅਤੇ ਸਾਹਿਤ** :

**ਉੜੀਸਾ** :

4. ਭੂਗੋਲ ਨਾਲ ਸਬੰਧਤ ਇਕੋ ਨਾਂ ਦੀਆਂ ਇਕੋ ਹੀ ਥਾਂ ਤੇ ਕਈ ਕਈ ਐਂਟਰੀਆਂ ਦਰਜ ਹਨ। ਉਨ੍ਹਾਂ ਵਿਚੋਂ ਲੋੜੀਂਦੀ ਐਂਟਰੀ ਲੱਭਣ ਵਿਚ ਪਾਠਕ ਦੀ ਸਹੂਲਤ ਲਈ ਤਰਤੀਬ ਦੇਣ ਲੱਗਿਆਂ ਵਿਸ਼ੇਸ਼ ਧਿਆਨ ਰੱਖਿਆ ਗਿਆ ਹੈ। ਅਜਿਹੀਆਂ ਐਂਟਰੀਆਂ ਦੀ ਤਰਤੀਬ ਹੇਠ ਲਿਖੇ ਅਨੁਸਾਰ ਰੱਖੀ ਗਈ ਹੈ —

**ਕਪੂਰਥਲਾ** : ਰਿਆਸਤ—

**ਕਪੂਰਥਲਾ** : ਜ਼ਿਲ੍ਹਾ—

**ਕਪੂਰਥਲਾ** : ਸ਼ਹਿਰ—

ਇਸ ਤਰ੍ਹਾਂ ਪਾਠਕ ਨੂੰ ਕਪੂਰਥਲਾ ਰਿਆਸਤ, ਜ਼ਿਲ੍ਹਾ ਜਾਂ ਸ਼ਹਿਰ ਲੱਭਣ ਵਿਚ ਮੁਸ਼ਕਲ ਪੇਸ਼ ਨਹੀਂ ਆਵੇਗੀ। ਇਕੋ ਹੀ ਨਾਂ ਦੇ ਕਈ ਕਈ ਸ਼ਹਿਰਾਂ ਦੀ ਸੂਰਤ ਵਿਚ ਐਂਟਰੀ ਦਾ ਆਰੰਭਕ ਵਾਕ ਅਜਿਹੇ ਢੰਗ ਨਾਲ ਸ਼ੁਰੂ ਕੀਤਾ ਗਿਆ ਹੈ ਕਿ ਉਸ ਦਾ ਪਹਿਲਾ ਹੀ ਸ਼ਬਦ ਇਹ ਸਪਸ਼ਟ ਕਰ ਦਿੰਦਾ ਹੈ ਕਿ ਇਹ ਸ਼ਹਿਰ ਕਿਸ ਰਾਜ ਜਾਂ ਕਿਸ ਦੇਸ਼ ਨਾਲ ਸਬੰਧ ਰੱਖਦਾ ਹੈ। ਉਦਾਹਰਣ ਲਈ —

**(ੳ) ਕਿੰਗਸਟਨ** : ਸੰਯੁਕਤ ਰਾਜ ਅਮਰੀਕਾ ਦਾ ਇਹ ਸ਼ਹਿਰ...........

**ਕਿੰਗਸਟਨ** : ਕੈਨੇਡਾ ਦਾ ਇਹ ਸ਼ਹਿਰ ............

**(ਅ) ਕਾਨਕਰਡ (Concord)** : ਕੈਲਿਫ਼ੋਰਨੀਆ ਰਾਜ (ਸ. ਰ. ਅ.) ਦੀ ਕਾਂਟਰਾ ਕਾਸਟਾ ਕਾਉਂਟੀ ਦਾ ਇਕ ਸ਼ਹਿਰ ਹੈ ਜੋ...

**ਕਾਨਕਰਡ (Concord)** : ਮੈਸਾਚੂਸੈਟਸ ਰਾਜ (ਸ. ਰ. ਅ.) ਦੀ ਮਿਡਲਸੈਕਸ ਕਾਉਂਟੀ ਦਾ ਇਕ ਸ਼ਹਿਰ ਹੈ ਜੋ.....

5. ਕ੍ਰਾਸ ਹਵਾਲੇ ਵਾਲੀਆਂ ਐਂਟਰੀਆਂ ਦੀ ਸੂਰਤ ਵਿਚ ਇਹ ਯਤਨ ਕੀਤਾ ਗਿਆ ਹੈ ਕਿ ਐਂਟਰੀ ਨੂੰ ਉਸ ਦੇ ਮੌਜੂਦਾ ਨਾਂ ਹੇਠ ਦਿੱਤਾ ਜਾਵੇ ਅਤੇ ਉਸ ਦੇ ਦੂਜੇ ਨਾਂ ਨੂੰ ਕ੍ਰਾਸ ਹਵਾਲੇ ਵਜੋਂ ਉਸ ਦੇ ਬਣਦੇ ਅੱਖਰ-ਕ੍ਰਮ ਅਨੁਸਾਰ ਦਿੱਤਾ ਜਾਵੇ ਜਿਵੇਂ ਕਿ ਐਂਟਰੀ 'ਜ਼ੇਅਰ' ਦੇ ਨਾਂ ਹੇਠ ਪਵੇਗੀ ਪਰ ਜਿਥੇ 'ਕਾਂਗੋ' ਐਂਟਰੀ ਆਵੇਗੀ ਉਥੇ ਲਿਖਿਆ ਹੋਵੇਗਾ—

**ਕਾਂਗੋ** : ਵੇਖੋ, ਜ਼ੇਅਰ

6. ਇਕੋ ਹੀ ਨਾਂ ਦੀਆਂ ਜੀਵਨੀਆਂ ਦਾ ਕ੍ਰਮ ਉਨ੍ਹਾਂ ਦੇ ਜੀਵਨ-ਕਾਲ ਅਨੁਸਾਰ ਦਿੱਤਾ ਗਿਆ ਹੈ ਜਿਵੇਂ :—

**ਸ਼ਾਹ ਨਵਾਜ਼ ਖ਼ਾਂ (18ਵੀਂ ਸਦੀ)** :

**ਸ਼ਾਹ ਨਵਾਜ਼ ਖ਼ਾਂ (20ਵੀਂ ਸਦੀ)** :

ਇਕ ਹੀ ਨਾਂ ਦੇ ਰਾਜਿਆਂ ਆਦਿ ਜਿਨ੍ਹਾਂ ਦੀਆਂ ਕਈ ਕਈ ਐਂਟਰੀਆਂ ਹਨ ਜਿਵੇਂ ਜੇਮਜ਼ ਪਹਿਲਾ, ਦੂਜਾ, ਤੀਜਾ ਆਦਿ ਦੀ ਲੋੜੀਂਦੀ ਐਂਟਰੀ ਨੂੰ ਆਸਾਨੀ ਨਾਲ ਲੱਭਣ ਲਈ ਐਂਟਰੀ ਦੇ ਸਿਰਲੇਖ ਦੇ ਨਾਲ ਬ੍ਰੈਕਟ ਵਿਚ ਉਸ ਦਾ ਨੰਬਰ-ਕ੍ਰਮ ਦਿੱਤਾ ਗਿਆ ਹੈ ਅਤੇ ਹੋਰ ਵੀ ਸਪਸ਼ਟ ਕਰਨ ਲਈ ਇਸ ਨਾਲ ਗੁਰਮੁਖੀ ਦੀ ਪੈਂਤੀ ਦੇ ਅੱਖਰ-ਕ੍ਰਮ ਅਨੁਸਾਰ ਸਬੰਧਤ ਦੇਸ਼ ਦਾ ਨਾਂ ਵੀ ਦਿੱਤਾ ਗਿਆ ਹੈ ਜਿਵੇਂ—

**ਜੇਮਜ਼ (ਪਹਿਲਾ-ਇੰਗਲੈਂਡ)** :

**ਜੇਮਜ਼ (ਪਹਿਲਾ—ਸਪੇਨ)** :

**ਜੇਮਜ਼ (ਪਹਿਲਾ—ਪੁਰਤਗਾਲ)** :

7. ਐਂਟਰੀਆਂ ਦੇ ਅਖ਼ੀਰ ਵਿਚ ਉਨ੍ਹਾਂ ਵਿਚ ਵਰਤੀਆਂ ਗਈਆਂ ਹਵਾਲਾ ਪੁਸਤਕਾਂ ਦਾ ਨਾਂ ਸੰਖੇਪ ਰੂਪ ਵਿਚ ਦਿੱਤਾ ਗਿਆ ਹੈ। ਇਸੇ ਤਰ੍ਹਾਂ ਐਂਟਰੀ ਵਿਚ ਵੀ ਸੰਖੇਪ ਸ਼ਬਦ ਵਰਤੇ ਗਏ ਹਨ ਜਿਨ੍ਹਾਂ ਦਾ ਪੂਰਾ ਨਾਂ ਪਾਠਕ, ਆਰੰਭ ਵਿਚ ਦਿੱਤੀ ਗਈ 'ਸ਼ਬਦ-ਸੰਖੇਪ ਸੂਚੀ' ਵਿਚੋਂ ਵੇਖ ਸਕਦੇ ਹਨ। ਸ਼ਬਦ ਸੰਖੇਪ ਸੂਚੀ ਵੀ ਅੱਖਰ ਕ੍ਰਮ ਅਨੁਸਾਰ ਤਿਆਰ ਕੀਤੀ ਗਈ ਹੈ ਅਤੇ ਅੱਖਰ ਕ੍ਰਮ ਦਾ ਆਧਾਰ ਪੁਸਤਕ ਦਾ ਸੰਖੇਪ ਨਾਂ ਰਖਿਆ ਗਿਆ ਹੈ।

ਪੰਜਾਬੀ ਵਿਸ਼ਵ ਕੋਸ਼ ਵਿਚ ਉਪਰੋਕਤ ਨਿਯਮ ਪਾਲਣ ਦਾ ਪੂਰਾ ਪੂਰਾ ਯਤਨ ਕੀਤਾ ਗਿਆ ਹੈ ਪਰ ਫਿਰ ਵੀ ਮੁਢਲੀਆਂ ਜਿਲਦਾਂ ਦੀ ਸਾਮੱਗਰੀ ਕਾਫ਼ੀ ਪਹਿਲਾਂ ਤਿਆਰ ਹੋਣ ਕਰ ਕੇ ਕਿਤੇ ਕਿਤੇ ਇਨ੍ਹਾਂ ਨਿਯਮਾਂ ਦੀ ਪਾਲਣਾ ਵਿਚ ਉਕਾਈ ਦੀ ਸੰਭਾਵਨਾ ਵੀ ਹੋ ਸਕਦੀ ਹੈ। ਪੰਜਾਬੀ ਵਿਸ਼ਵ ਕੋਸ਼ ਦੀਆਂ ਅਗਲੀਆਂ ਜਿਲਦਾਂ ਵਿਚ ਉਪਰੋਕਤ ਨਿਯਮਾਂ ਦੀ ਪੂਰੀ ਪਾਲਣਾ ਕੀਤੀ ਜਾਵੇਗੀ।

# ਸ਼ਬਦ-ਸੰਖੇਪ ਸੂਚੀ

## ਹਵਾਲਾ ਪੁਸਤਕਾਂ

| | |
|---|---|
| ਅ. ਹਿ. ਇੰਡ.—ਸਮਿਥ | ਅਰਲੀ ਹਿਸਟਰੀ ਆਫ਼ ਇੰਡੀਆ—ਸਮਿਥ |
| ਅ. ਹਿ. ਇੰਡ.—ਘੋਸ਼ | ਅਰਲੀ ਹਿਸਟਰੀ ਆਫ਼ ਇੰਡੀਆ—ਘੋਸ਼ |
| ਅੰਡ. ਯੰ. ਚਾ. | ਅੰਡਰਸਟੈਂਡਿੰਗ ਦੀ ਯੰਗ ਚਾਈਲਡ—ਡਬਲਿਊ. ਈ. ਬਲਾਟਜ਼ |
| ਅ.ਫਿ.-ਰਾਜਮ | ਅਟਾਮਿਕ ਫ਼ਿਜ਼ਿਕਸ—ਜੇ. ਬੀ. ਰਾਜਮ |
| ਆੱਕ. ਕੰ. ਅਮੈ. ਲਿਟ. | ਆੱਕਸਫ਼ੋਰਡ ਕੰਪੈਨੀਅਨ ਟੂ ਅਮੈਰੀਕਨ ਲਿਟਰੇਚਰ |
| ਆੱਕ. ਕੰ. ਆ. | ਆੱਕਸਫ਼ੋਰਡ ਕੰਪੈਨੀਅਨ ਟੂ ਆਰਟ |
| ਆੱਕ. ਕੰ. ਇੰਗ. ਲਿਟ. | ਆੱਕਸਫ਼ੋਰਡ ਕੰਪੈਨੀਅਨ ਟੂ ਇੰਗਲਿਸ਼ ਲਿਟਰੇਚਰ |
| ਆ. ਕੈ.—ਸੋਨੀ | ਆਰਗੈਨਿਕ ਕੈਮਿਸਟਰੀ—ਪੀ. ਐਲ. ਸੋਨੀ |
| ਆ. ਕੈ.—ਫਿਨਾਰ | ਆਰਗੈਨਿਕ ਕੈਮਿਸਟਰੀ—ਆਈ. ਐਨ. ਫਿਨਾਰ |
| ਆ. ਕੈ.—ਮੌਰੀਸਨ-ਬਾਇਡ | ਆਰਗੈਨਿਕ ਕੈਮਿਸਟਰੀ—ਮੋਰੀਸਨ ਅਤੇ ਬਾਇਡ |
| ਐਡ. ਸ. ਹਿ. ਪੰ. | ਦਾ ਐਡਵਾਂਸਡ ਸਟਡੀ ਇਨ ਦੀ ਹਿਟਸਰੀ ਆਫ਼ ਦੀ ਪੰਜਾਬ-ਜੀ. ਐਸ. ਛਾਬੜਾ |
| ਐਡ. ਹਿ. ਇੰਡ. | ਐਡਵਾਂਸ ਹਿਸਟਰੀ ਆਫ਼ ਇੰਡੀਆ—ਆਰ. ਸੀ. ਮਜੂਮਦਾਰ |
| ਐਨ. ਉਰ. | ਐਨਸਾਈਕਲੋਪੀਡੀਆ ਆਫ਼ ਉਰਦੂ |
| ਐਨ. ਅਮੈ. | ਐਨਸਾਈਕਲੋਪੀਡੀਆ ਆਫ਼ ਅਮੈਰੀਕਾਨਾ |
| ਐਨ. ਆਫ. ਸਿੱਖੀ | ਐਨਸਾਈਕਲੋਪੀਡੀਆ ਆਫ਼ ਸਿੱਖੀਜ਼ਮ—ਡਾ. ਹਰਬੰਸ ਸਿੰਘ |
| ਐਨ. ਇਸ. | ਐਨਸਾਈਕਲੋਪੀਡੀਆ ਆਫ਼ ਇਸਲਾਮ |
| ਐਨ. ਇੰਡ. | ਐਨਸਾਈਕਲੋਪੀਡੀਆ ਇੰਡੀਕਾ |
| ਐਨ. ਸਾਈ. | ਐਨਸਾਈਕਲੋਪੀਡੀਆ ਆਫ਼ ਸਾਈਕਾਲੋਜੀ |
| ਐਨ. ਡਿ. ਗਜ਼. ਆਫ. ਇੰਡ. | ਐਨਸਾਈਕਲੋਪੀਡੀਅਕ ਡਿਸਟ੍ਰਿਕਟ ਗਜ਼ਟੀਅਰ ਆਫ਼ ਇੰਡੀਆ—ਐਸ. ਸੀ. ਭੱਟ |
| ਐਨ. ਬ੍ਰਿ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ |
| ਐਨ. ਬ੍ਰਿ. ਮਾ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ ਮਾਈਕ੍ਰੋਪੀਡੀਆ |
| ਐਨ. ਬ੍ਰਿ. ਮੈ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ ਮੈਕਰੋਪੀਡੀਆ |
| ਐਨ. ਰਿ. | ਐਨਸਾਈਕਲੋਪੀਡੀਆ ਆਫ਼ ਰਿਲਿਜਨ—ਵਰਜਿਲੀਅਸ |
| ਐਨ. ਰਿ. ਐਥਿ. | ਐਨਸਾਈਕਲੋਪੀਡੀਆ ਆਫ਼ ਰਿਲਿਜਨ ਐਂਡ ਐਥਿਕਸ |
| ਐਮ. ਫ੍ਰੀ. ਫਾ. ਪੰ. | ਐਮੀਨੈਂਟ ਫ੍ਰੀਡਮ ਫ਼ਾਈਟਰਜ਼ ਆਫ਼ ਪੰਜਾਬ-ਫੌਜਾ ਸਿੰਘ |
| ਐਵ. ਐਨ. | ਐਵਰੀਮੈਨਜ਼ ਐਨਸਾਈਕਲੋਪੀਡੀਆ |
| ਇੰ. ਐਨ. ਸੋ. ਸਾ. | ਇੰਟਰਨੈਸ਼ਨਲ ਐਨਸਾਈਕਲੋਪੀਡੀਆ ਆਫ਼ ਸੋਸ਼ਲ ਸਾਇੰਸਜ਼ |
| ਇੰ. ਐਨ. ਕੈ. ਸਾ. | ਇੰਟਰਨੈਸ਼ਨਲ ਐਨਸਾਈਕਲੋਪੀਡੀਆ ਆਫ਼ ਕੈਮੀਕਲ ਸਾਇੰਸ |
| ਇੰ. ਹਿ. | ਇੰਡੀਅਨ ਹਿਸਟਰੀ—ਵਿਸ਼ਨ ਦਾਸ |
| ਇ. ਬਾ. | ਇਕਨਾਮਿਕ ਬਾੱਟਨੀ—ਐਫ਼. ਹਿੱਲ. |
| ਇੰਡ. ਪਾਕਿ. | ਇੰਡੀਆ ਐਂਡ ਪਾਕਿਸਤਾਨ—ਓ. ਐਚ. ਕੇ. ਸਪੇਟ |
| ਇੰਡ. ਰਿ. ਜਗ. | ਇੰਡੀਆ ਏ ਰਿਜਿਨਲ ਜੀਓਗ੍ਰਾਫ਼ੀ—ਆਰ. ਐਲ. ਸਿੰਘ |
| ਇਨ. | ਇਨਸੈੱਕਟਸ—ਐਮ. ਐਸ. ਮੈਨੀ |
| ਇਨ. ਪੈ. ਕ੍ਰਾ. | ਇਨਸੈੱਕਟਸ ਪੈਸਟਸ ਆਫ਼ ਕ੍ਰਾਪਸ |
| ਇੰਪ. ਗ. ਇੰਡ. | ਇੰਪੀਰੀਅਲ ਗਜ਼ਟੀਅਰ ਆਫ਼ ਇੰਡੀਆ |
| ਏ. ਇੰਡ. | ਏਨਸ਼ੀਐਂਟ ਇੰਡੀਆ—ਰ. ਕ. ਮੁਕਰਜੀ |
| ਏ. ਹਿ. ਪਰ. | ਏ ਹਿਸਟਰੀ ਆਫ਼ ਪਰਸ਼ੀਆ—ਸਾਈਕਸ |
| ਸ. ਇੰਡ. | ਸਨੇਕਸ ਆਫ਼ ਇੰਡੀਆ—ਪੀ. ਜੇ. ਦੇਵਰਸ |
| ਸ. ਸਾ. ਹਾ. | ਦੀ ਸਟੈਂਡਰਡ ਸਾਈਕਲੋਪੀਡੀਆ ਆਫ਼ ਹਾਰਟੀਕਲਚਰ |
| ਸਟੇ. ਯੀ. ਬੁ. | ਸਟੇਟਸਮੈਨ ਯੀਅਰ ਬੁੱਕ |
| ਸ਼ਾ. ਐਨ. ਇਸ. | ਸ਼ਾਰਟਰ ਐਨਸਾਈਕਲੋਪੀਡੀਆ ਆਫ਼ ਇਸਲਾਮ |
| ਸਾ. ਟੂ. | ਸਾਇੰਸ ਟੂਡੇ |
| ਸਾ. ਰਿ. | ਸਾਇੰਸ ਰਿਪੋਰਟਰ |
| ਸਿ. ਸ਼੍ਰਾ. ਵੈ. ਪਾਕਿ. | ਸਿੱਖ ਸ਼੍ਰਾਈਨਜ਼ ਇਨ ਵੈਸਟ ਪਾਕਿਸਤਾਨ—ਖ਼ਾਨ ਮੁਹੰਮਦ ਵਲੀ ਉੱਲਾ ਖ਼ਾਂ |
| ਸਿ. ਪੋ. ਯੂ. ਆ. | ਸਿੱਖ ਪੋਰਟ੍ਰੇਟਸ ਬਾਈ ਯੂਰਪੀਅਨ ਆਰਟਿਸਟਸ |
| ਸਿ. ਮਿ. | ਸਿੱਖ ਮਿਸਲਾਂ—ਸੋਹਣ ਸਿੰਘ ਸੀਤਲ |
| ਹਚਿ. ਐਨ. | ਹਚਿੰਗਸਨ ਐਨਸਾਈਕਲੋਪੀਡੀਆ—1998 |
| ਹਿ. ਆ. ਦ. ਫ਼੍ਰੀ. ਮੂਵ. ਇੰ. ਇੰਡ | ਹਿਸਟਰੀ ਆਫ਼ ਦੀ ਫ੍ਰੀਡਮ ਮੂਵਮੈਂਟ ਇਨ ਇੰਡੀਆ—ਆਰ. ਸੀ. ਮਜੂਮਦਾਰ |
| ਹਿ. ਏ. ਇੰਡ. | ਹਿਸਟਰੀ ਆਫ਼ ਏਨਸ਼ੀਐਂਟ ਇੰਡੀਆ—ਡਾ. ਤ੍ਰਿਪਾਠੀ |
| ਹਿੰ. ਸ਼. ਸਾ | ਹਿੰਦੀ ਸ਼ਬਦ ਸਾਂਗਰ |

| | |
|---|---|
| ਹਿ. ਸੰ. ਲਿਟ. | ਏ ਹਿਸਟਰੀ ਆਫ਼ ਸੰਸਕ੍ਰਿਤ ਲਿਟਰੇਚਰ—ਏ. ਬੀ. ਕੀਥ |
| ਹਿੰ. ਸਾ. ਇਤਿ. | ਹਿੰਦੀ ਸਾਹਿਤ ਕਾ ਇਤਿਹਾਸ—ਰਾਮ ਚੰਦਰ ਸ਼ੁਕਲ |
| ਹਿੰ. ਸਾ. ਕੋ. | ਹਿੰਦੀ ਸਾਹਿਤ ਕੋਸ਼ |
| ਹਿ. ਸਿ.—ਕਨਿੰਘਮ | ਹਿਸਟਰੀ ਆਫ਼ ਸਿੱਖਸ-ਕਨਿੰਘਮ |
| ਹਿ. ਸਿ.—ਖੁਸ਼ਵੰਤ ਸਿੰਘ | ਹਿਸਟਰੀ ਆਫ਼ ਸਿੱਖਸ—ਖੁਸ਼ਵੰਤ ਸਿੰਘ |
| ਹਿ. ਸਿ.—ਗੁਪਤਾ | ਹਿਸਟਰੀ ਆਫ਼ ਸਿੱਖਸ-ਹਰੀ ਰਾਮ ਗੁਪਤਾ |
| ਹਿੰ. ਕਾ. ਸੈ. | ਹਿੰਦੂ ਕਾਸਟਸ ਐਂਡ ਸੈਕਟਸ |
| ਹਿ. ਗੁ. | ਹਿਸਟਰੀ ਆਫ਼ ਗੁਪਤਾਜ਼ |
| ਹਿ. ਪੰ. | ਹਿਸਟਰੀ ਆਫ਼ ਦੀ ਪੰਜਾਬ—ਮੁਹੰਮਦ ਲਤੀਫ਼ |
| ਹਿ. ਪ. | ਹਿਸਟਰੀ ਆਫ਼ ਪਰਸ਼ੀਆ—ਸਾਈਕਸ |
| ਹਿ. ਫ਼੍ਰੀ. ਮੂ. ਇੰਡ | ਹਿਸਟਰੀ ਆਫ਼ ਫ਼੍ਰੀਡਮ ਮੂਵਮੈਂਟ ਇਨ ਇੰਡੀਆ—ਮਜੁਮਦਾਰ |
| ਹਿੰ. ਮਿ. ਕੋ. | ਹਿੰਦੂ ਮਿਥਿਹਾਸ ਕੋਸ਼ |
| ਹਿ. ਮੈ. ਇੰਡ. | ਹਿਸਟਰੀ ਆਫ਼ ਮੈਡਿਈਵਲ ਇੰਡੀਆ—ਈਸ਼ਵਰੀ ਪ੍ਰਸ਼ਾਦ |
| ਹਿੰ. ਵ. | ਹਿੰਦੂ ਵਰਲਡ |
| ਹਿੰ. ਵਿ. ਕੋ. | ਹਿੰਦੀ ਵਿਸ਼ਵ ਕੋਸ਼ |
| ਹੂ. ਇੰਡੀ. ਮਾਰ. | ਹੂ-ਜ਼ ਹੂ ਆਫ਼ ਇੰਡੀਅਨ ਮਾਰਟਰਜ਼ |
| ਹੂ. ਇੰਡੀ. ਰਾਈ. | ਹੂ-ਜ਼ ਹੂ ਆਫ਼ ਇੰਡੀਅਨ ਰਾਈਟਰਜ਼ |
| ਹੈਂ. ਐ. | ਹੈਂਡਬੁੱਕ ਆਫ਼ ਐਗਰੀਕਲਚਰ—ਆਈ. ਸੀ. ਏ. ਆਰ. |
| ਹੈਂ. ਫ਼ਿਜ਼ਿ. ਬਾ. ਕੈ. | ਹੈਂਡਬੁੱਕ ਆਫ਼ ਫਿਜ਼ਿਆਲੋਜੀ ਐਂਡ ਬਾਇਓ-ਕੈਮਿਸਟਰੀ |
| ਹੈ. ਵ. ਐ. | ਹੈਮੰਡ ਵਰਲਡ ਐਟਲਸ |
| ਕ. ਐਨ. ਲਿਟ. | ਕਲਾਸੀਕਲ ਐਨਸਾਈਕਲੋਪੀਡੀਆ ਆਫ਼ ਲਿਟਰੇਚਰ |
| ਕ. ਸ. ਸਾਈ. | ਕਨਟੈਂਪਰੇਰੀ ਸਕੂਲਜ਼ ਆਫ਼ ਸਾਈਕਾਲੋਜੀ—ਰਾਬਰਟ ਵੁਡਵਰਥ |
| ਕੰ. ਹਿ. ਇੰਡ | ਕੰਪਰੀਹੈਨਸਿਵ ਹਿਸਟਰੀ ਆਫ਼ ਇੰਡੀਆ—ਨੀਲ ਕਾਂਤ ਸ਼ਾਸ਼ਤਰੀ |
| ਕਾ. ਇੰਡ. | ਕਾਸਟਸ ਇਨ ਇੰਡੀਆ |
| ਕਾ. ਟ੍ਰੀ. | ਕਾਮਨ ਟ੍ਰੀਜ਼—ਡਾ. ਐੱਚ. ਸੰਤਾਪੂ |
| ਕਾ. ਬ. | ਕਾਮਨ ਬਰਡਜ਼—ਸਲੀਮ ਅਲੀ ਅਤੇ ਲਾਇਕ ਫ਼ਤਿਹ ਅਲੀ |
| ਕੈਂ. ਹਿ. ਇਸ. | ਕੈਂਬਰਿਜ ਹਿਸਟਰੀ ਆਫ਼ ਇਸਲਾਮ |
| ਕੈਂ. ਹਿ. ਇੰਡ | ਕੈਂਬਰਿਜ ਹਿਸਟਰੀ ਆਫ਼ ਇੰਡੀਆ—ਵੂਲਜ਼ਲੇ ਹੇਗ |
| ਕੈ. ਬਾਇ. ਐਨ. | ਕੈਂਬਰਿਜ ਬਾਇਓਗ੍ਰਾਫੀਕਲ ਐਨਸਾਈਕਲੋਪੀਡੀਆ—ਡੇਵਿਡ ਕ੍ਰਿਸਟਲ |
| ਕੋਲ. ਐਨ. | ਕੋਲੀਅਰਜ਼ ਐਨਸਾਈਕਲੋਪੀਡੀਆ |
| ਗ. ਇੰਡ. ਪਾਕਿ. | ਗਜ਼ਟੀਅਰ ਆਫ਼ ਇੰਡੀਆ ਐਂਡ ਪਾਕਿਸਤਾਨ |
| ਗ. ਇੰ. ਮੈ. ਪ. | ਗਲਾਸਰੀ ਆਫ਼ ਇੰਡੀਅਨ ਮੈਡੀਸਨਲ ਪਲਾਂਟਸ |
| ਗ. ਟ੍ਰਾ. ਕਾ. | ਗਲਾਸਰੀ ਆਫ਼ ਦੀ ਟ੍ਰਾਈਬਜ਼ ਐਂਡ ਕਾਸਟਸ ਆਫ਼ ਦੀ ਪੰਜਾਬ ਐਂਡ ਨਾਰਥ ਵੈੱਸਟ ਫ਼ਰੰਟੀਅਰਜ਼ ਪ੍ਰਾਵਿਨਸ |
| ਗ੍ਰੇ. ਮੈ. ਸਾ. | ਗ੍ਰੇਟ ਮੈਨ ਆਫ਼ ਸਾਇੰਸ—ਫ਼ਿਲਿਪ ਲੇਨਾਰਟ |
| ਗਾ. ਫ. | ਗਾਰਡਨ ਫ਼ਲਾਵਰਜ਼—ਵਿਸ਼ਨੂੰ ਸਰੂਪ |
| ਗੁ. ਅੰ. | ਗੁਪਤਾ ਅੰਪਾਇਰ—ਆਰ. ਕੇ. ਮੁਖਰਜੀ |
| ਗੁ. ਨਾ. ਸ਼. ਰ. | ਗੁਰੂ ਨਾਨਕ ਸ਼ਬਦ ਰਤਨਾਕਰ—ਡਾ. ਕਾਲਾ ਸਿੰਘ ਬੇਦੀ |
| ਗੁ. ਨਾ. ਪ੍ਰ. | ਗੁਰੂ ਨਾਨਕ ਪ੍ਰਕਾਸ਼—ਭਾਈ ਸੰਤੋਖ ਸਿੰਘ |
| ਗੁ. ਪ੍ਰ. ਸੂ. ਗ੍ਰੰ. | ਗੁਰੂ ਪ੍ਰਤਾਪ ਸੂਰਜ ਗ੍ਰੰਥ—ਭਾਈ ਸੰਤੋਖ ਸਿੰਘ |
| ਗੁ. ਪਾ. 6ਵੀਂ | ਗੁਰਬਿਲਾਸ ਪਾਤਸ਼ਾਹੀ ਛੇਵੀਂ |
| ਗੁ. ਮਾ. | ਗੁਰਮਤਿ ਮਾਰਤੰਡ |
| ਗੁ. ਲਿ. ਜ. ਵਿ. | ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ—ਜੀ. ਬੀ. ਸਿੰਘ |
| ਗੂ. ਮੈ. ਡਿ. | ਗੂਲਡ ਮੈਡੀਕਲ ਡਿਕਸ਼ਨਰੀ |
| ਚੀ. ਫੈ. ਨੋ. ਪੰ. | ਚੀਫ਼ਸ ਐਂਡ ਫ਼ੈਮਿਲੀਜ਼ ਆਫ਼ ਨੋਟ ਇਨ ਦਾ ਪੰਜਾਬ—ਐਲ. ਐਚ. ਗ੍ਰਿਫ਼ਿਨ |
| ਚੈਂਬ. ਐਨ. | ਚੈਂਬਰਜ਼ ਐਨਸਾਈਕਲੋਪੀਡੀਆ |
| ਚੋ. ਇੰਡ. ਡ੍ਰ. ਇੰਡ. | ਚੋਪੜਾਜ਼ ਇੰਡਿਜਿਨਸ ਡ੍ਰਗਜ਼ ਆਫ਼ ਇੰਡੀਆ |

| | |
|---|---|
| ਜਗ. ਡਿ. | ਦੀ ਜੀਓਗ੍ਰਾਫ਼ੀਕਲ ਡਿਕਸ਼ਨਰੀ—ਐਨ. ਐਲ. ਡੇ |
| ਜਗ. ਡਿ. ਏ. ਐਂਡ. ਮੈ. ਇੰਡ. | ਜੀਓਗ੍ਰਾਫ਼ੀਕਲ ਡਿਕਸ਼ਨਰੀ ਆਫ਼ ਏਨਸ਼ੀਐਂਟ ਐਂਡ ਮੈਡਿਈਵਲ ਇੰਡੀਆ |
| ਜਗ. ਪਾਕਿ. | ਜੀਓਗ੍ਰਾਫ਼ੀ ਆਫ਼ ਪਾਕਿਸਤਾਨ (ਤੀਜੀ ਐਡੀਸ਼ਨ)—ਕਾਜ਼ੀ ਅਹਿਮਦ |
| ਜੀ. ਐ. ਲਾ. ਐਨ. | ਜੀ-ਮੈਕਸ ਐਨੀਮਲ ਲਾਈਫ਼ ਐਨਸਾਈਕਲੋਪੀਡੀਆ |
| ਦਾ. ਇੰਡ. ਡਾ. | ਦਾ ਟਾਈਮਜ਼ ਆਫ਼ ਇੰਡੀਆ ਡਾਇਰੈਕਟਰੀ ਐਂਡ ਯੀਅਰ ਬੁੱਕ |
| ਟ੍ਰਾ. ਬ. | ਟ੍ਰਾੱਪੀਕਲ ਬਰਡਜ਼—ਕਲਾਈਵ ਰੂਟਸ |
| ਟੈ. ਬੁ. ਕੈ.-ਗਰੋਵਰ | ਏ ਟੈੱਕਸਟ ਬੁੱਕ ਆਫ਼ ਕੈਮਿਸਟਰੀ-ਗਰੋਵਰ |
| ਟੈ. ਬੁ. ਫਿ. ਕੈ. | ਟੈੱਕਸਟ ਬੁੱਕ ਆਫ਼ ਫ਼ਿਜ਼ੀਕਲ ਕੈਮਿਸਟਰੀ—ਨਿਰੰਜਨ ਸਿੰਘ, ਜੋਗਿੰਦਰ ਸਿੰਘ |
| ਟੈ. ਬੁ. ਮੈ. | ਟੈੱਕਸਟ ਬੁੱਕ ਆਫ਼ ਮੈਡੀਸਨ— ਡਬਲਿਊ. ਐਨ. ਮਾਨ |
| ਡਿ. ਐਜੂ. | ਡਿਕਸ਼ਨਰੀ ਆਫ਼ ਐਜੂਕੇਸ਼ਨ— ਕਾਰਟਰ ਵੀ. ਗੁੱਡ |
| ਡਿ. ਇਸ. | ਏ ਡਿਕਸ਼ਨਰੀ ਆਫ਼ ਇਸਲਾਮ |
| ਡਿ. ਸਾਈ. | ਏ ਡਿਕਸ਼ਨਰੀ ਆਫ਼ ਸਾਈਕਾਲੋਜੀ—ਜੇਮਜ਼ ਡ੍ਰੇਵਰ |
| ਡਿ. ਸਾ. ਬਾ. | ਡਿਕਸ਼ਨਰੀ ਆਫ਼ ਸਾਇੰਟਿਫਿਕ ਬਾਇਓਗ੍ਰਾਫ਼ੀ—ਚਾਰਲਸ, ਸੀ. ਜੀ. |
| ਡਿ. ਹਿੰ. ਮਾਈ. | ਏ ਡਿਕਸ਼ਨਰੀ ਆਫ਼ ਹਿੰਦੂ ਮਾਈਥਾਲੋਜੀ |
| ਡਿ. ਜਗ. | ਏ ਡਿਕਸ਼ਨਰੀ ਆਫ਼ ਜੀਓਗ੍ਰਾਫ਼ੀ |
| ਡਿ. ਨੈ. ਬਾ. | ਡਿਕਸ਼ਨਰੀ ਆਫ਼ ਨੈਸ਼ਨਲ ਬਾਇਓਗ੍ਰਾਫ਼ੀ |
| ਡਿ. ਪੁ. ਸਾ. | ਡਿਕਸ਼ਨਰੀ ਆਫ਼ ਪੁਲੀਟੀਕਲ ਸਾਇੰਸ—ਜੋਸਫ਼ ਡੱਨਰ |
| ਤਵਾ. ਗੁ. ਖ਼ਾ. | ਤਵਾਰੀਖ਼ ਗੁਰੂ ਖ਼ਾਲਸਾ—ਗਿਆਨੀ ਗਿਆਨ ਸਿੰਘ |
| ਤਾ. ਅ. ਉਰ.—ਇ. ਹੁਸੈਨ | ਤਾਰੀਖ਼ਿ ਅਦਬਿ ਉਰਦੂ—ਇਜਾਜ਼ ਹੁਸੈਨ |
| ਤਾ. ਅ. ਉਰ.—ਸਕਸੈਨਾ | ਤਾਰੀਖ਼ਿ ਅਦਬਿ ਉਰਦੂ—ਸਕਸੈਨਾ |
| ਦੇਹਲੀ—ਹਿ. ਐਂਡ ਪਲੇ. ਇੰਟ. | ਦੇਹਲੀ-ਹਿਸਟਰੀ ਐਂਡ ਪਲੇਸਿਜ਼ ਆਫ਼ ਇੰਟਰੈਸਟ—ਡਾ. ਪ੍ਰਭਾ ਚੋਪੜਾ |
| ਨਿ. ਕ. ਯੂ. ਬਾ. | ਨਿਊ ਕਨਸਾਈਜ਼ ਯੂਨੀਵਰਸਲ ਬਾਇਓਗ੍ਰਾਫ਼ੀ |
| ਨਿ. ਡਿ. ਸਾਈ. | ਏ ਨਿਊ ਡਿਕਸ਼ਨਰੀ ਆਫ਼ ਸਾਈਕਾਲੋਜੀ—ਫ਼ਿਲਿਪ ਲਾਰੈਂਸ ਹੈਰੀਮੈਨ |
| ਨਿ. ਯੂ. ਐਨ. | ਨਿਊ ਯੂਨੀਵਰਸਲ ਐਨਸਾਈਕਲੋਪੀਡੀਆ |
| ਨਿ. ਲਾ. ਐਨ. ਮਾਈ. | ਨਿਊ ਲਾਰਾਊਸ ਐਨਸਾਈਕਲੋਪੀਡੀਆ ਆਫ਼ ਮਾਈਥਾਲੋਜੀ |
| ਨਿ. ਵ. ਐਨ. | ਦੀ ਨਿਊ ਵਰਲਡ ਐਨਸਾਈਕਲੋਪੀਡੀਆ |
| ਪੰ. ਸੰਦ. ਕੋ. | ਪੰਜਾਬੀ ਸੰਦਰਭ ਕੋਸ਼—ਡਾ. ਰਤਨ ਸਿੰਘ ਜੱਗੀ |
| ਪੰ. ਸਨ. ਸਾ. | ਪੰਜਾਬ ਦੇ ਸਨਮਾਨਿਤ ਸਾਹਿਤਕਾਰ—ਭਾਸ਼ਾ ਵਿਭਾਗ, ਪੰਜਾਬ |
| ਪੰ. ਸਾ. ਇ.—ਕੋਹਲੀ | ਪੰਜਾਬੀ ਸਾਹਿਤ ਦਾ ਇਤਿਹਾਸ—ਡਾ. ਸੁਰਿੰਦਰ ਸਿੰਘ ਕੋਹਲੀ |
| ਪੰ. ਸਾ. ਇ.—ਦਰਦੀ | ਪੰਜਾਬੀ ਸਾਹਿਤ ਦਾ ਇਤਿਹਾਸ—ਡਾ. ਗੋਪਾਲ ਸਿੰਘ ਦਰਦੀ |
| ਪੰ. ਸਾ. ਇ.—ਨਰੂਲਾ | ਪੰਜਾਬੀ ਸਾਹਿਤ ਦਾ ਇਤਿਹਾਸ—ਡਾ. ਸੁਰਿੰਦਰ ਸਿੰਘ ਨਰੂਲਾ |
| ਪੰ. ਸਾ. ਇ.—ਪੰਜਾਬ | ਪੰਜਾਬੀ ਸਾਹਿਤ ਦਾ ਇਤਿਹਾਸ—ਪੰਜਾਬ ਯੂਨੀਵਰਸਿਟੀ |
| ਪੰ. ਸਾ. ਇ.—ਪੰਜਾਬੀ | ਪੰਜਾਬੀ ਸਾਹਿਤ ਦਾ ਇਤਿਹਾਸ—ਪੰਜਾਬੀ ਯੂਨੀਵਰਸਿਟੀ |
| ਪੰ. ਸਾ. ਇ. —ਭਾ. ਵਿ. ਪੰ. | ਪੰਜਾਬੀ ਸਾਹਿਤ ਦਾ ਇਤਿਹਾਸ—ਭਾਸ਼ਾ ਵਿਭਾਗ, ਪੰਜਾਬ |
| ਪੰ. ਸਾ. ਇ.—ਰਸ | ਪੰਜਾਬੀ ਸਾਹਿਤ ਦਾ ਇਤਿਹਾਸ—ਨਿਹਾਲ ਸਿੰਘ ਰਸ |
| ਪੰ. ਸਾ. ਕੋ. | ਪੰਜਾਬੀ ਸਾਹਿਤ ਕੋਸ਼—ਪੰਜਾਬੀ ਯੂਨੀਵਰਸਿਟੀ |
| ਪੰ. ਸ਼ਾ. ਤਜ਼. | ਪੰਜਾਬੀ ਸ਼ਾਇਰਾਂ ਦਾ ਤਜ਼ਕਰਾ—ਮੌਲਾ ਬਖ਼ਸ਼ ਕੁਸ਼ਤਾ |
| ਪੰ. ਹੀ. | ਪੰਜਾਬ ਦੇ ਹੀਰੇ—ਮੌਲਾ ਬਖ਼ਸ਼ ਕੁਸ਼ਤਾ |
| ਪੰ. ਕਾ. | ਪੰਜਾਬ ਕਾਸਟਸ—ਇਬੈਟਸਨ |
| ਪੰ. ਕੋ. | ਪੰਜਾਬੀ ਕੋਸ਼ |
| ਪ. ਡਿਜ਼ੀ. | ਪਲਾਂਟ ਡਿਜ਼ੀਜ਼ਿਜ਼—ਆਰ. ਐੱਸ. ਮਾਥੁਰ |
| ਪ. ਪੰ. | ਪਲਾਂਟਸ ਆਫ਼ ਦੀ ਪੰਜਾਬ |
| ਪੰ. ਪ੍ਰ. | ਪੰਥ ਪ੍ਰਕਾਸ਼—ਗਿ. ਗਿਆਨ ਸਿੰਘ |
| ਪ. ਫ਼ਿਜ਼ਿ. | ਪਲਾਂਟ ਫ਼ਿਜ਼ਿਆੱਲੋਜੀ—ਐੱਸ. ਐਂਡਰਸਨ |
| ਪ੍ਰਾ. ਚਰਿ. ਕੋ. | ਪ੍ਰਾਚੀਨ ਚਰਿੱਤਰ ਕੋਸ਼ |
| ਪ੍ਰਾ. ਪੰ. ਪ੍ਰ. | ਪ੍ਰਾਚੀਨ ਪੰਥ ਪ੍ਰਕਾਸ਼—ਰਤਨ ਸਿੰਘ ਭੰਗੂ |
| ਪ੍ਰਾ. ਲਿ. ਮਾ. | ਪ੍ਰਾਚੀਨ ਲਿਪੀ ਮਾਲਾ—ਪੰਡਤ ਗੌਰੀ ਸ਼ੰਕਰ ਓਝਾ |
| ਪ੍ਰਿੰ. ਇਨ. ਮੈ. | ਪ੍ਰਿੰਸੀਪਲਜ਼ ਆਫ਼ ਇਨਟਰਨਲ ਮੈਡੀਸਨ—ਹੈਰੀਸਨ |

| | |
|---|---|
| ਪ੍ਰਿ. ਫ਼. ਵੈ. | ਪ੍ਰਿਜ਼ਰਵੇਸ਼ਨ ਆਫ਼ ਫ਼ਰੂਟਸ ਐਂਡ ਵੈਜੀਟੇਬਲਜ਼—ਆਈ. ਸੀ. ਏ. ਆਰ. |
| ਪੰ. ਲਿ. ਕੋ. | ਪੰਜਾਬੀ ਲਿਖਾਰੀ ਕੋਸ਼—ਜੋਗਿੰਦਰ ਸਿੰਘ ਰਾਮਦੇਵ |
| ਪੰ. ਲੋ. ਵਿ. ਕੋ. | ਪੰਜਾਬੀ ਲੋਕਧਾਰਾ ਵਿਸ਼ਵ ਕੋਸ਼—ਵਣਜਾਰਾ ਬੇਦੀ |
| ਪਾ. ਹੈਂ. ਇੰ. ਬ. | ਪਾਪੂਲਰ ਹੈਂਡ-ਬੁੱਕ ਆਫ਼ ਇੰਡੀਅਨ ਬਰਡਜ਼ |
| ਪੇਂਟ. ਸਿ. | ਪੇਂਟਿੰਗਜ਼ ਆਫ਼ ਦੀ ਸਿੱਖਸ—ਡਬਲਿਊ. ਆਰਚਰ |
| ਫ਼. ਐ. | ਫ਼ਰੰਟੀਅਰ ਆਫ਼ ਦੀ ਐਸਟ੍ਰਾਨੋਮੀ—ਫ਼ਰੈੱਡ ਹਾਇਲ |
| ਫ਼ੰ. ਇ. ਇੰਜ. | ਫ਼ੰਡਾਮੈਂਟਲਜ਼ ਆਫ਼ ਇਰੀਗੇਸ਼ਨ ਇੰਜੀਨੀਅਰਿੰਗ—ਭਾਰਤ ਸਿੰਘ |
| ਫ਼. ਸ਼੍ਰ. ਇੰ. | ਫ਼ਲਾਵਰਿੰਗ ਸ਼੍ਰੱਬਜ਼ ਇਨ ਇੰਡੀਆ—ਐਸ. ਐਲ. ਜਿੰਦਲ |
| ਫ਼. ਕ. ਇੰ. | ਫ਼ਰੂਟ ਕਲਚਰ ਇਨ ਇੰਡੀਆ—ਸ਼ਾਮ ਸਿੰਘ |
| ਫ. ਟ੍ਰੀ. ਸ਼੍ਰ. ਇੰ. | ਫਲਾਵਰਿੰਗ ਟ੍ਰੀਜ਼ ਐਂਡ ਸ਼੍ਰੱਬਜ਼ ਇਨ ਇੰਡੀਆ |
| ਫਾ. ਮੁ. ਐਂਪ. | ਫਾਲ ਆਫ਼ ਦੀ ਮੁਗ਼ਲ ਐਂਪਾਇਰ—ਜਾਦੂ ਨਾਥ ਸਰਕਾਰ |
| ਫ਼ੈ. ਮੈ. ਡਿ. | ਫ਼ੈਮਿਲੀ ਮੈਡੀਕਲ ਡਿਕਸ਼ਨਰੀ—ਡਾ. ਤ੍ਰਿਪਾਠੀ |
| ਫ਼ੋ. ਸਿ. ਇੰਡ. | ਦੀ ਫ਼ੋਰਟੀਫਾਈਡ ਸਿਟੀਜ਼ ਆਫ਼ ਇੰਡੀਆ—ਸਿਡਨੀ ਟਾਇ |
| ਬ੍ਰਿ.ਹਿ. | ਬ੍ਰਿਟਿਸ਼ ਹਿਸਟਰੀ—ਰੈਮਜ਼ੇ ਮਿਊਰ |
| ਬ੍ਰਿ. ਰੂ. ਇੰ. ਆਫ਼ | ਬ੍ਰਿਟਿਸ਼ ਰੂਲ ਇਨ ਇੰਡੀਆ ਐਂਡ ਆਫ਼ਟਰ—ਵੀ. ਡੀ. ਮਹਾਜਨ |
| ਬ੍ਰਿ.ਯੀ.ਬੁ. | ਬ੍ਰਿਟੈਨਿਕਾ ਯੀਅਰ ਬੁੱਕ |
| ਬਾ. ਕੈ. | ਬਾਇਓ-ਕੈਮਿਸਟਰੀ—ਕਲਾਈਨਰ ਅਤੇ ਆੱਰਟਨ |
| ਬੁ. ਇੰ. ਬ. | ਦੀ ਬੁੱਕ ਆਫ਼ ਇੰਡੀਅਨ ਬਰਡਜ਼—ਸਲੀਮ ਅਲੀ |
| ਬੁ. ਪਾ. ਸਾ. | ਦੀ ਬੁੱਕ ਆਫ਼ ਪਾਪੂਲਰ ਸਾਇੰਸ |
| ਬੇ. ਨੀ. ਵ. | ਬੇਸਿਕ ਨੀਡਲ ਵਰਕ—ਵਾਈਨ ਫ਼ਰੀਡ ਐਂਡ ਬੁੱਲ |
| ਭਾ. ਅਜਾ. | ਭਾਰਤ ਦੇ ਅਜਾਇਬ ਘਰ |
| ਭਾ. ਪਹਿ. | ਭਾਰਤ ਦੇ ਪਹਿਲਵਾਨ—ਬਲਵੀਰ ਸਿੰਘ ਕੰਵਲ |
| ਭਾ. ਪ੍ਰ. ਵਿ. | ਭਾਰਤ ਦੇ ਪ੍ਰਸਿੱਧ ਵਿਗਿਆਨੀ—ਜਗਜੀਤ ਸਿੰਘ |
| ਮ. ਕੋ. | ਮਹਾਨ ਕੋਸ਼ |
| ਮਾ. ਮੈ. ਕੌਂ. | ਮਾਡਰਨ ਮੈਡੀਕਲ ਕੌਂਸਲ਼ਰ |
| ਮੁ. ਐਂਪਾ. | ਦੀ ਮੁਗ਼ਲ ਐਂਪਾਇਰ—ਡਾ. ਅਸ਼ਿਰਬਾਦੀ ਲਾਲ ਸ੍ਰੀਵਾਸਤਵਾ |
| ਮੈ. ਹੈ. ਐਨ. | ਮੈਡੀਕਲ ਐਂਡ ਹੈਲਥ ਐਨਸਾਈਕਲੋਪੀਡੀਆ |
| ਮੈਕ. ਐਨ. ਸਾ. ਟ. | ਮੈਕਗ੍ਰਾਅ-ਹਿੱਲ ਐਨਸਾਈਕਲੋਪੀਡੀਆ ਆਫ਼ ਸਾਇੰਸ ਐਂਡ ਟੈਕਨਾਲੋਜੀ |
| ਮੈਕ. ਐਨ. ਵ. ਬਾ. | ਮੈਕਗ੍ਰਾਅ-ਹਿੱਲ ਐਨਸਾਈਕਲੋਪੀਡੀਆ ਆਫ਼ ਵਰਲਡ ਬਾਇਓਗ੍ਰਾਫ਼ੀਜ਼ |
| ਮੈਕ. ਮਾ. ਮੈ. ਸਾ. | ਮੈਕਗ੍ਰਾਅ-ਹਿੱਲ ਮਾਡਰਨ ਮੈਨ ਆਫ਼ ਸਾਇੰਸ |
| ਮੈਥ. ਡਿ. | ਮੈਥੇਮੈਟਿਕਸ ਡਿਕਸ਼ਨਰੀ—ਜੇਮਜ਼ ਐਂਡ ਜੇਮਜ਼ |
| ਮੈ. ਪ. ਇੰ. ਪਾ. | ਮੈਡੀਸਿਨਲ ਪਲਾਂਟਸ ਆਫ਼ ਇੰਡੀਆ ਐਂਡ ਪਾਕਿਸਤਾਨ |
| ਮੈ. ਮੈ. | ਮੈਨ ਆਫ਼ ਮੈਥੇਮੈਟਿਕਸ—ਈ. ਟੀ. ਬੈੱਲ |
| ਯੂਨੀ. ਐਨ. | ਯੂਨੀਵਰਸਲ ਐਨਸਾਈਕਲੋਪੀਡੀਆ |
| ਰ. ਸਿੰ. | ਰਣਜੀਤ ਸਿੰਘ—ਸਰ ਲੈਪਲ ਗ੍ਰਿਫ਼ਿਨ |
| ਰਾ. ਸਿ. ਪਾ. ਪੰ. | ਰਾਈਜ਼ ਆਫ਼ ਦੀ ਸਿੱਖ ਪਾਵਰ ਇਨ ਦੀ ਪੰਜਾਬ—ਸੋਹਣ ਸਿੰਘ ਸੀਤਲ |
| ਰਾ. ਫਾ. ਮੁ. ਐਂਪ. | ਰਾਈਜ਼ ਐਂਡ ਫ਼ਾਲ ਆਫ਼ ਦੀ ਮੁਗ਼ਲ ਐਂਪਾਇਰ-ਆਰ.ਪੀ. ਤ੍ਰਿਪਾਠੀ |
| ਲਾ. ਐਨ. ਵਰ. | ਲਾਰੌਂਸ ਐਨਸਾਈਕਲੋਪੀਡੀਆ ਆਫ਼ ਵਰਲਡ—ਪਾਲ ਹੈਮਲਿਨ |
| ਲਾਂ. ਡਿ. ਜਗ. | ਲਾਂਗਮੈਨ ਡਿਕਸ਼ਨਰੀ ਆਫ਼ ਜੀਓਗ੍ਰਾਫ਼ੀ—ਸਰ ਡਡਲੇ ਸਟੈਂਪ |
| ਲਿੰ. ਸ. ਇੰਡ. | ਲਿੰਗੁਇਸਟਿਕ ਸਰਵੇ ਆਫ਼ ਇੰਡੀਆ—ਗ੍ਰੀਅਰਸਨ |
| ਲਿਟ. ਹਿ. ਐਰੈ. | ਏ ਲਿਟਰੇਰੀ ਹਿਸਟਰੀ ਆਫ਼ ਦੀ ਐਰੈਬਜ਼—ਨਿਕਲਸਨ |
| ਲਿਟ ਹਿ. ਪਰ. | ਏ ਲਿਟਰੇਰੀ ਹਿਸਟਰੀ ਆਫ਼ ਪਰਸ਼ੀਆ—ਬ੍ਰਾਊਨ |
| ਵ. ਹੂ. ਸਾ. | ਵਰਲਡ ਹੂ-ਜ਼ ਹੂ ਇਨ ਸਾਇੰਸ |
| ਵ. ਟੈ. | ਵਰਕਸ਼ਾਪ ਟੈਕਨਾਲੋਜੀ—ਡਬਲਿਊ. ਏ. ਚੈਪਮੈਨ |
| ਵ. ਯੂ. ਐਨ. | ਵਰਲਡ ਯੂਨੀਵਰਸਿਟੀ ਐਨਸਾਈਕਲੋਪੀਡੀਆ |
| ਵਾ. ਨਾਂ. ਸ. ਐਨ. | ਵਾਨ ਨਾਂਸਟਰਾਂਡ ਸਾਇੰਟਿਫ਼ਿਕ ਐਨਸਾਈਕਲੋਪੀਡੀਆ |
| ਵੈ. ਜਗ. ਡਿ. | ਵੈਬਸਟਰਜ਼ ਜੀਓਗ੍ਰਾਫ਼ੀਕਲ ਡਿਕਸ਼ਨਰੀ |
| ਵੈ. ਬਾਇ. ਡਿ. | ਵੈਬਸਟਰ ਬਾੱਇਗ੍ਰਾਫੀਕਲ ਡਿਕਸ਼ਨਰੀ |

| ਮਹਾਂਦੀਪ | | ਮਹਾਂਸਾਗਰ | |
|---|---|---|---|
| ਉ. ਅਮ. | ਉੱਤਰੀ ਅਮਰੀਕਾ | ਯੂ. | ਯੂਰਪ |
| ਅੰਟਾ. | ਅੰਟਾਰਕਟਿਕਾ | ਉ. ਅੰਧ. ਮਹਾਂ. | ਉੱਤਰੀ ਅੰਧ ਮਹਾਂਸਾਗਰ |
| ਅਫ਼. | ਅਫ਼ਰੀਕਾ | ਆਰ. ਮਹਾਂ. | ਆਰਕਟਿਕ ਮਹਾਂਸਾਗਰ |
| ਆਸ. | ਆਸਟ੍ਰੇਲੀਆ | ਸ਼ਾਂ. ਮਹਾਂ. | ਸ਼ਾਂਤ ਮਹਾਂਸਾਗਰ |
| ਏ. | ਏਸ਼ੀਆ | ਹਿੰ. ਮਹਾਂ. | ਹਿੰਦ ਮਹਾਂਸਾਗਰ |
| ਦੱ. ਅਮ. | ਦੱਖਣੀ ਅਮਰੀਕਾ | ਦੱ. ਅੰਧ. ਮਹਾਂ. | ਦੱਖਣੀ ਅੰਧ ਮਹਾਂਸਾਗਰ |

| ਸਾਗਰ | | | |
|---|---|---|---|
| ਅ. ਸਾ. | ਅਰਬ ਸਾਗਰ | ਖਾ. ਬੰ. | ਖਾੜੀ ਬੰਗਾਲ |
| ਐਡ. ਸਾ. | ਐਡਰਿਆਟਕ ਸਾਗਰ | ਜਾ. ਸਾ. | ਜਾਪਾਨ ਸਾਗਰ |
| ਇੰ. ਚੈ. | ਇੰਗਲਿਸ਼ ਚੈਨਲ | ਦੱ. ਚੀ. ਸਾ. | ਦੱਖਣੀ ਚੀਨ ਸਾਗਰ |
| ਏ. ਸਾ. | ਏਜੀਅਨ ਸਾਗਰ | ਪੀ. ਸਾ. | ਪੀਲਾ ਸਾਗਰ |
| ਸ. ਸਾ. | ਸਫ਼ੈਦ ਸਾਗਰ | ਪੂ. ਚੀ. ਸਾ. | ਪੂਰਬੀ ਚੀਨ ਸਾਗਰ |
| ਕਾ. ਸਾ. | ਕਾਲਾ ਸਾਗਰ | ਬਾ. ਸਾ. | ਬਾਲਟਿਕ ਸਾਗਰ |
| ਕੈਸ. ਸਾ. | ਕੈਸਪੀਅਨ ਸਾਗਰ | ਬੇ. ਸਾ. | ਬੇਰਿੰਗ ਸਾਗਰ |
| ਕੈਰਿ. ਸਾ. | ਕੈਰਿਬੀਅਨ ਸਾਗਰ | ਰੂ. ਸਾ. | ਰੂਮ ਸਾਗਰ |
| ਖਾ. ਫ਼ਾ | ਖਾੜੀ ਫ਼ਾਰਸ | ਲਾ. ਸਾ. | ਲਾਲ ਸਾਗਰ |

| ਦੇਸ਼ | | | |
|---|---|---|---|
| ਉਜ਼ | ਉਜ਼ਬੇਕਿਸਤਾਨ | ਸਵਿ. | ਸਵਿਟਜ਼ਰਲੈਂਡ |
| ਉ. ਕੋ. | ਉੱਤਰੀ ਕੋਰੀਆ | ਸੋ. ਸੰਘ | ਸੋਵੀਅਤ ਸਮਾਜਵਾਦੀ ਗਣਰਾਜ ਸੰਘ |
| ਅਫ਼ਗ. | ਅਫ਼ਗਾਨਿਸਤਾਨ | ਹੰਗ. | ਹੰਗਰੀ |
| ਅਰ. | ਅਰਜਨਟੀਨਾ | ਹਾ. | ਹਾਲੈਂਡ |
| ਅਲ. | ਅਲਜੀਰੀਆ | ਕਜ਼ਾ. | ਕਜ਼ਾਕਿਸਤਾਨ |
| ਆਸ. | ਆਸਟ੍ਰੇਲੀਆ | ਕ. | ਕਤਾਰ |
| ਆਰ. | ਆਰਮੀਨੀਆ | ਕਾ. ਇੰ. ਸਟੇ. | ਕਾਮਨਵੈੱਲਥ ਆਫ਼ ਇੰਡੀਪੈਂਡੈਂਟ ਸਟੇਟਸ |
| ਐਸ. | ਐਸਤੋਨੀਆ | ਕਿਰ. | ਕਿਰਗੀਜ਼ੀਆ |
| ਐਜ਼. | ਐਜ਼ਰਬਾਈਜਾਨ | ਕੀ. | ਕੀਨੀਆ |
| ਇੰਗ. | ਇੰਗਲੈਂਡ | ਕੁ. | ਕੁਵੈਤ |
| ਇਸ. | ਇਸਰਾਈਲ | ਕੇਂ. ਅਮ. | ਕੇਂਦਰੀ ਅਮਰੀਕਾ |
| ਇਟ. | ਇਟਲੀ | ਕੈ. | ਕੈਨੇਡਾ |
| ਇੰਡੋ. | ਇੰਡੋਨੇਸ਼ੀਆ | ਕੋਲੰ. | ਕੋਲੰਬੀਆ |
| ਇਥੋ. | ਇਥੋਪੀਆ | ਗ੍ਰੀ. | ਗ੍ਰੀਨਲੈਂਡ |
| ਇਰ. | ਇਰਾਕ | ਚੀਨ | ਚੀਨ |
| ਈਰ | ਈਰਾਨ | ਚੈਕ | ਚੈਕ |
| ਸ. ਅ. | ਸਊਦੀ ਅਰਬ | ਜਰ. | ਜਰਮਨੀ |
| ਸ. ਅ. ਐਮੀ | ਸੰਯੁਕਤ ਅਰਬ ਐਮੀਰਾਤ | ਜਾ. | ਜਾਪਾਨ |
| ਸਕੈਂ. | ਸਕੈਂਡੇਨੇਵੀਆ | ਜਾਰ. | ਜਾਰਡਨ |
| ਸਪੇ. | ਸਪੇਨ | ਤਾਜ਼ਿ. | ਤਾਜ਼ਿਕਸਤਾਨ |
| ਸੰ. ਰ. ਅ. | ਸੰਯੁਕਤ ਰਾਜ ਅਮਰੀਕਾ | ਤਨ. | ਤਨਜ਼ਾਨੀਆ |
| ਸਲੋ. | ਸਲੋਵਾਕੀਆ | ਤੁ. | ਤੁਰਕੀ |

| | | | |
|---|---|---|---|
| ਤੁਰ. | ਤੁਰਕਮਾਨਿਸਤਾਨ | ਬੰ. ਦੇਸ਼ | ਬੰਗਲਾ ਦੇਸ਼ |
| ਥਾਈ. | ਥਾਈਲੈਂਡ | ਬੁਲ. | ਬੁਲਗ਼ਾਰੀਆ |
| ਦੱ. ਅਫ. | ਦੱਖਣੀ ਅਫ਼ਰੀਕਾ | ਬੈਲ. | ਬੈਲਜੀਅਮ |
| ਦੱ. ਕੋ. | ਦੱਖਣੀ ਕੋਰੀਆ | ਬੈਲੋ. | ਬੈਲੋਰਸ਼ੀਆ |
| ਨਾਈ. | ਨਾਈਜੀਰੀਆ | ਭਾ. | ਭਾਰਤ |
| ਨਿ. ਜ਼ੀ. | ਨਿਊਜ਼ੀਲੈਂਡ | ਮੰਗੋ. | ਮੰਗੋਲੀਆ |
| ਨੀ. ਲੈ. | ਨੀਦਰਲੈਂਡਜ਼ | ਮਲਾ. | ਮਲਾਇਆ |
| ਪੱ. ਜਰ. | ਪੱਛਮੀ ਜਰਮਨੀ | ਮਾਲ. | ਮਾਲਡੇਵੀਆ |
| (ਐਫ. ਆਰ. ਜੀ.) | (ਫ਼ੈਡਰਲ ਰੀਪਬਲਿਕ | ਮਿ. | ਮਿਸਰ |
| | ਆਫ਼ ਜਰਮਨੀ) | ਮੈਕ. | ਮੈਕਸੀਕੋ |
| ਪੱ. ਦੀ. ਸ. | ਪੱਛਮੀ ਦੀਪ ਸਮੂਹ | ਯ. ਅ. ਗ. | ਯਮਨ ਅਰਬ ਗਣਰਾਜ |
| (ਵੈ. ਇੰਡੀ.) | (ਵੈਸਟ ਇੰਡੀਜ਼) | ਯ. ਲੋ. ਗ. | ਯਮਨ ਲੋਕਰਾਜੀ ਗਣਰਾਜ |
| ਪਾਕਿ. | ਪਾਕਿਸਤਾਨ | ਯੂਕ. | ਯੂਕਰੇਨ |
| ਪੁਰ. | ਪੁਰਤਗ਼ਾਲ | ਯੂਗੋ. | ਯੂਗੋਸਲਾਵੀਆ |
| ਪੂ. ਜਰ. | ਪੂਰਬੀ ਜਰਮਨੀ | ਯੂਨ. | ਯੂਨਾਨ |
| (ਜੀ. ਡੀ. ਆਰ.) | (ਜਰਮਨ ਡੈਮੋਕ੍ਰੈਟਿਕ | ਰੂਸ | ਰੂਸ |
| | ਰੀਪਬਲਿਕ) | ਰੋਮਾ. | ਰੋਮਾਨੀਆ |
| ਪੂ. ਦੀ. ਸ. | ਪੂਰਬੀ ਦੀਪ-ਸਮੂਹ | ਲਿਥੂ. | ਲਿਥੂਏਨੀਆ |
| (ਈ. ਇੰਡੀ.) | (ਈਸਟ ਇੰਡੀਜ਼) | ਲੈਟ. | ਲੈਟਵੀਆ |
| ਪੋ. | ਪੋਲੈਂਡ | ਲੈਬ | ਲੈਬਨਾਨ |
| ਫ਼ਰਾਂ. | ਫ਼ਰਾਂਸ | ਵੀਅ. | ਵੀਅਤਨਾਮ |
| ਫ਼ਿਲ. | ਫ਼ਿਲਪੀਨ | | |

## ਭਾਰਤ ਦੇ ਰਾਜ ਅਤੇ ਸੰਘੀ ਖੇਤਰ

| | | | |
|---|---|---|---|
| ਉ. ਪ੍ਰ. | ਉੱਤਰ ਪ੍ਰਦੇਸ਼ | ਤਾਮ. | ਤਾਮਿਲਨਾਡੂ |
| ਉੜੀ. | ਉੜੀਸਾ | ਤ੍ਰਿ. | ਤ੍ਰਿਪੁਰਾ |
| ਅਰੁ. | ਅਰੁਨਾਚਲ ਪ੍ਰਦੇਸ਼ | ਨਾਗਾ. | ਨਾਗਾਲੈਂਡ |
| ਆਸਾ. | ਆਸਾਮ | ਪ. | ਪੰਜਾਬ |
| ਆਂ. ਪ੍ਰ. | ਆਂਧਰਾ ਪ੍ਰਦੇਸ਼ | ਪੱ. ਬੰ. | ਪੱਛਮੀ ਬੰਗਾਲ |
| ਸਿੱਕ. | ਸਿੱਕਮ | ਬਿਹਾ. | ਬਿਹਾਰ |
| ਹਰਿ. | ਹਰਿਆਣਾ. | ਮਹਾ. | ਮਹਾਰਾਸ਼ਟਰ |
| ਹਿ. ਪ੍ਰ. | ਹਿਮਾਚਲ ਪ੍ਰਦੇਸ਼ | ਮਨੀ. | ਮਨੀਪੁਰ |
| ਕਰ. | ਕਰਨਾਟਕ | ਮ. ਪ੍ਰ. | ਮੱਧ ਪ੍ਰਦੇਸ਼ |
| ਕੇਰ. | ਕੇਰਲ | ਮਿਜ਼ੋ. | ਮਿਜ਼ੋਰਮ |
| ਗੁਜ. | ਗੁਜਰਾਤ | ਮੇਘਾ. | ਮੇਘਾਲਿਆ |
| ਗੋ. | ਗੋਆ | ਰਾਜ. | ਰਾਜਸਥਾਨ |
| ਜ. ਕ. | ਜੰਮੂ ਕਸ਼ਮੀਰ | | |

| | | | |
|---|---|---|---|
| ਅੰਡੇ. ਨਿਕੋ. | ਅੰਡੇਮਾਨ ਅਤੇ ਨਿਕੋਬਾਰ ਦੀਪਸਮੂਹ | ਦਿੱਲੀ | ਦਿੱਲੀ |
| ਚੰਡੀ. | ਚੰਡੀਗੜ੍ਹ | ਪਾਂਡੀ. | ਪਾਂਡੀਚਰੀ |
| ਦ. ਦਿ | ਦਮਨ ਅਤੇ ਦਿਊ | ਲਕ. ਮਿਨੀ. | ਲਕਸ਼-ਮਿਨੀਕਾਇ |
| ਦਾ. ਨ. ਹ. | ਦਾਦਰ ਅਤੇ ਨਗਰ ਹਵੇਲੀ | | |

## ਆਮ ਸ਼ਬਦ

| | | | |
|---|---|---|---|
| ਅੰ. ਅੰਕ. | ਅੰਤਮ ਅੰਕੜੇ | ਜ. | ਜਨਮ |
| ਅੰਦਾ. | ਅੰਦਾਜ਼ਨ | ਤਾ. ਮਰ. | ਤਾਜ਼ਾ ਮਰਦਮ-ਸ਼ੁਮਾਰੀ |
| ਅਨੁ. | ਅਨੁਵਾਦ | ਨਿ. ਖੇ. | ਨਿਰਪੱਖ ਖੇਤਰ |
| ਆ. ਅੰਕ. | ਆਰਜ਼ੀ ਅੰਕੜੇ | ਬਿ. | ਬਿਕਰਮੀ |
| ਈ. | ਈਸਵੀ | ਮਿਉਂ. | ਮਿਉਂਸਪਲਟੀ |
| ਈ. ਪੂ. | ਈਸਵੀ ਪੂਰਵ | ਮੌ. | ਮੌਤ |
| ਸ਼. ਖੇ. | ਸ਼ਹਿਰੀ ਖੇਤਰ | ਰਾ. ਕਾ. | ਰਾਜ-ਕਾਲ |
| ਹ. ਪੁ. | ਹਵਾਲਾ ਪੁਸਤਕ | ਲ. | ਲਗਭਗ |

## ਅੰਕੜੇ

| | | | |
|---|---|---|---|
| ਉ. ਵਿਥ. | ਉੱਤਰੀ ਵਿਥਕਾਰ | ਪੱ. ਲੰਬ. | ਪੱਛਮੀ ਲੰਬਕਾਰ |
| ਏਕ. | ਏਕੜ | ਪੂ. ਲੰਬ. | ਪੂਰਬੀ ਲੰਬਕਾਰ |
| ਸੈ. | ਸੈਲਸੀਅਸ | ਫ਼ਾ. | ਫ਼ਾਰਨਹੀਟ |
| ਸੈਂ. | ਸੈਂਟੀਗ੍ਰੇਡ | ਮਿ. ਮੀ. | ਮਿਲੀਮੀਟਰ |
| ਸੈਂ. ਮੀ. | ਸੈਂਟੀਮੀਟਰ | ਮਿਲੀ. | ਮਿਲੀਅਨ |
| ਹੈਕ. | ਹੈਕਟੇਅਰ | ਮੀ. | ਮੀਟਰ |
| ਕਿ. ਗ੍ਰਾ. | ਕਿਲੋਗ੍ਰਾਮ | ਮੀ$^2$ | ਵਰਗ ਮੀਟਰ |
| ਕਿ. ਮੀ. | ਕਿਲੋਮੀਟਰ | ਮੀ$^3$ | ਕਿਊਬਿਕ ਮੀਟਰ (ਘਣ ਮੀਟਰ) |
| ਕੈ. | ਕੈੱਲਵਿਨ | ਮੈ. ਖੇ. | ਮੈਟਰੋਪਾਲਿਟਨ ਖੇਤਰ |
| ਗ੍ਰਾ. | ਗ੍ਰਾਮ | ਵ. ਕਿ. ਮੀ. | ਵਰਗ ਕਿਲੋਮੀਟਰ |
| ਦੱ. ਵਿਥ. | ਦੱਖਣੀ ਵਿਥਕਾਰ | ਵ. ਮੀ. | ਵਰਗ ਮੀਲ |

**ਇਸਲਾਮਾਬਾਦ** : ਇਹ ਪਾਕਿਸਤਾਨ ਦਾ ਰਾਜਧਾਨੀ ਸ਼ਹਿਰ ਹੈ ਜਿਹੜਾ ਰਾਵਲਪਿੰਡੀ ਤੋਂ 14 ਕਿ.ਮੀ. ਉੱਤਰ-ਪੂਰਬ ਵੱਲ ਪੋਟਵਾਰ ਪਠਾਰ ਉੱਤੇ ਵਾਕਿਆ ਹੈ। ਇਹ 906 ਵ.ਕਿ.ਮੀ. ਦੇ ਰਕਬੇ ਵਿਚ ਫੈਲਿਆ ਹੋਇਆ ਹੈ ਅਤੇ ਸਮੁੰਦਰੀ ਸਤ੍ਹਾ ਤੋਂ 450 ਤੋਂ 600 ਮੀ. ਦੀ ਉਚਾਈ ਤੇ ਸਥਿਤ ਹੈ।

ਇਥੋਂ ਦਾ ਪੌਣ ਪਾਣੀ ਬਹੁਤ ਵਧੀਆ ਹੈ। ਇਥੋਂ ਦਾ ਵੱਧ ਤੋਂ ਵੱਧ ਤਾਪਮਾਨ 28.8° ਸੈਂ. ਅਤੇ ਘੱਟ ਤੋਂ ਘੱਟ 144° ਸੈਂ. ਹੈ। ਇਥੇ ਸਾਲਾਨਾ ਵਰਖਾ 91.4° ਸੈਂ. ਹੁੰਦੀ ਹੈ। ਕੁਰੰਗ ਦਰਿਆ ਇਸ ਦੀ ਜਲ-ਨਿਕਾਸੀ ਕਰਦਾ ਹੈ। ਇਸੇ ਦਰਿਆ ਉੱਤੇ ਰਾਵਲ ਬੰਨ੍ਹ ਬਣਿਆ ਹੋਇਆ ਹੈ। ਇਸ ਦਾ ਨਕਸ਼ਾ ਕਾਨਸਟੈਨਟਾਈਨ ਡਾਕਸੀ-ਆਡੀਜ਼ ਨਾਂ ਦੇ ਵਿਸ਼ਵ ਪ੍ਰਸਿੱਧ ਬੁਲਗਾਰੀਅਨ ਆਰਕੀਟੈਕਟ ਦੁਆਰਾ ਤਿਆਰ ਕੀਤਾ ਗਿਆ ਸੀ। ਨੈਸ਼ਨਲ ਅਸੈਂਬਲੀ ਦੀ ਇਮਾਰਤ ਦਾ ਨਕਸ਼ਾ ਮਸ਼ਹੂਰ ਡੈਨਿਸ਼ ਆਰਕੀਟੈਕਟ ਪ੍ਰੋ. ਆਰਨੇ ਜੈਕਬਸਨ ਨੇ ਬਣਾਇਆ ਹੈ।

ਸ਼ਹਿਰੀ ਖੇਤਰ ਨੂੰ ਵੱਖ-ਵੱਖ ਅੱਠ ਜ਼ੋਨਾਂ ਵਿਚ : ਪ੍ਰਸ਼ਾਸਕੀ, ਸਫ਼ਾਰਤੀ, ਰਿਹਾਇਸ਼ੀ, ਵਿਸ਼ੇਸ਼ ਸੰਸਥਾਵਾਂ, ਉਦਯੋਗਿਕ, ਵਪਾਰਕ, ਗਰੀਨ ਬੈਲਟ ਅਤੇ ਨੈਸ਼ਨਲ ਪਾਰਕ ਵਿਚ ਵੰਡਿਆ ਹੋਇਆ ਹੈ। ਨੈਸ਼ਨਲ ਪਾਰਕ ਜ਼ੋਨ ਵਿਚ ਸਥਿਤ ਐਟਾਮਿਕ ਰਿਸਰਚ ਇੰਸਟੀਚਿਊਟ ਅਤੇ ਨੈਸ਼ਨਲ ਹੈਲਥ ਕੇਅਰ ਪ੍ਰਸਿੱਧ ਸੰਸਥਾਵਾਂ ਹਨ। ਇਹ ਇਕ ਚੰਗਾ ਸਿਖਿਅਕ ਕੇਂਦਰ ਹੈ। ਇਥੇ 1965 ਈ. ਵਿਚ ਇਸਲਾਮਾਬਾਦ ਯੂਨੀਵਰਸਿਟੀ ਸਥਾਪਿਤ ਹੋਈ।

ਆਬਾਦੀ – 7,91,085 (1998)

ਹ.ਪੁ.-ਐਨ.ਬ੍ਰਿ.ਮਾ. 5:450; ਪਾਕਿ ਹੈਂਡ.ਬੁੱਕ.-1989



ਇਸਲਾਮਾਬਾਦ (ਪਾਕਿਸਤਾਨ) ਦੀ ਸਕੱਤਰੇਤ ਦੀਆਂ ਇਮਾਰਤਾਂ ਦਾ ਦ੍ਰਿਸ਼

**ਇਸਾਈਆ** : ਇਹ ਯਹੂਦੀ ਧਰਮ ਦੇ ਚਾਰ ਵੱਡੇ ਨਬੀਆਂ ਵਿਚ ਇਕ ਹੈ ਜਿਹੜਾ ਅਮੋਜ਼ ਦਾ ਪੁੱਤਰ ਅਤੇ ਜੂਡਾ ਦੇ ਬਾਦਸ਼ਾਹ ਅਮਾਜ਼ੀਆ ਦਾ ਭਤੀਜਾ ਸੀ। ਇਸਾਈਆ ਨੇ ਯਹੂਦੀਆਂ ਦੇ ਭਵਿੱਖ ਬਾਰੇ 735 ਈ. ਪੂ. ਤੋਂ ਲੈ ਕੇ 681 ਈ. ਪੂ. ਤਕ ਕਈ ਭਵਿੱਖ-ਬਾਣੀਆਂ ਕੀਤੀਆਂ। ਅਸੂ-ਰੀਆਂ ਦੇ ਹਮਲਿਆਂ ਸਮੇਂ ਇਸਾਈਆ ਨੇ ਯਹੂਦੀਆਂ ਨੂੰ ਵੈਰੀਆਂ ਦਾ ਟਾਕਰਾ ਕਰਨ ਲਈ ਪ੍ਰੇਰਿਆ। ਇਸਾਈਆ ਦੇ ਹੌਸਲਾ ਦੇਣ ਉੱਤੇ ਯਹੂਦੀਆਂ ਨੇ ਕਮਰਾਂ ਕਸ ਲਈਆਂ, ਭਾਵੇਂ ਅੰਤ ਵਿਚ ਉਨ੍ਹਾਂ ਨੂੰ ਹਾਰ ਹੋਈ। ਇਸੇ ਲਈ ਇਸਾਈਆ ਨੂੰ ਦ੍ਰਿੜ-ਵਿਸ਼ਵਾਸੀ ਪੈਗ਼ੰਬਰ ਕਿਹਾ ਜਾਂਦਾ ਹੈ। ਇਸ ਨੇ ਯਹੂਦੀ ਕੌਮ ਨੂੰ ਬਾਰ ਬਾਰ ਚੇਤਾਵਨੀ ਦਿੱਤੀ ਕਿ ਆਤਮਕ ਸ਼ਕਤੀ ਸੰਸਾਰਕ ਸੱਤਾ ਤੋਂ ਕਿਤੇ ਵਧੇਰੀ ਤਕੜੀ ਚੀਜ਼ ਹੈ ਅਤੇ ਅੰਤ ਵਿਚ ਉੱਚੇ ਵਿਚਾਰ ਹੀ ਪਸ਼ੂ-ਬਲ ਉਪਰ ਜਿੱਤ ਪ੍ਰਾਪਤ ਕਰਦੇ ਹਨ। ਇਸਾਈਆ ਨਾ ਕੇਵਲ ਉੱਚੇ ਅਤੇ ਦ੍ਰਿੜ੍ਹ ਵਿਸ਼ਵਾਸ ਵਾਲਾ ਨਬੀ ਹੀ ਸੀ, ਸਗੋਂ ਉੱਚ ਕੋਟੀ ਦਾ ਵਿਵਹਾਰਕ ਨੀਤੀਵਾਨ ਵੀ ਸੀ। ਇਸ ਦੀ ਗਿਣਤੀ ਸੰਸਾਰ ਦੇ ਮਹਾਨ ਮਨੁੱਖਾਂ ਵਿਚ ਕੀਤੀ ਜਾਂਦੀ ਹੈ। ਇਸ ਦੇ ਜੀਵਨ ਦਾ ਅੰਤ ਇਸ ਦੀ ਵੱਡੀ ਕੁਰਬਾਨੀ ਹੈ। ਆਰੇ ਨਾਲ ਇਸ ਦੇ ਸਰੀਰ ਦੇ ਦੋ ਟੁਕੜੇ ਕਰ ਦਿੱਤੇ ਗਏ ਪਰ ਇਸ ਦੇ ਆਤਮਕ ਬਲ ਨੇ ਭੌਤਿਕ ਬਲ ਦੇ ਸਾਹਮਣੇ ਹਾਰ ਨਾ ਮੰਨੀ।

ਪੈਗੰਬਰ ਇਸਾਈਆ ਦਾ ਜੀਵਨ ਅਤੇ ਕੰਮ ਓਲਡ ਟੈਸਟਾਮੈਂਟ ਵਿਚ ਦਰਜ ਹੈ। ਓਲਡ ਟੈਸਟਾਮੈਂਟ ਦੇ ਇਸ ਭਾਗ ਨੂੰ 'ਇਸਾਈਆ ਦਾ ਗ੍ਰੰਥ' ਕਿਹਾ ਜਾਂਦਾ ਹੈ। ਇਸਾਈਆ ਦੇ ਗ੍ਰੰਥ ਨੂੰ ਵਿਦਵਾਨ ਯਹੂਦੀ ਧਰਮ ਦੀ ਮਹਾਨ ਪੁਸਤਕ ਮੰਨਦੇ ਹਨ। ਇਸ ਪੁਸਤਕ ਨੂੰ ਦੋ ਵੱਡੇ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੇ ਹਿੱਸੇ ਵਿਚ ਯਹੂਦੀ ਕੌਮ ਦੇ ਉਜਾੜੇ ਤੋਂ ਪਹਿਲਾਂ ਦੇ ਸਮੇਂ ਦਾ ਅਤੇ ਦੂਜੇ ਵਿਚ ਉਜਾੜੇ ਦੇ ਸਮੇਂ ਦੇ ਜੀਵਨ ਦਾ ਹਾਲ ਹੈ। ਕੁਝ ਆਲੋਚਕਾਂ ਅਨੁਸਾਰ ਇਸਾਈਆ ਦੀ ਪੁਸਤਕ ਵਿਚ ਕਿਤੇ ਕਿਤੇ ਅਜਿਹੇ ਅੰਸ਼ ਵੀ ਦਿਖਾਈ ਦਿੰਦੇ ਹਨ ਜਿਨ੍ਹਾਂ ਨੂੰ ਪਿੱਛੋਂ ਜਾ ਕੇ ਸੰਪਾਦਕਾਂ ਅਤੇ ਟੀਕਾਕਾਰਾਂ ਦੇ ਨਾਂ ਨਾਲ ਜੋੜ ਦਿੱਤਾ ਗਿਆ ਹੈ। ਕਈ ਵਿਦਵਾਨ ਖੋਜੀਆਂ ਦੀ ਰਾਇ ਹੈ ਕਿ ਚੌਥੀ ਸਦੀ ਈ. ਪੂ. ਇਸਾਈਆ ਦੀ ਪੁਸਤਕ ਮੌਜੂਦ ਸੀ ਪਰ ਉਸ ਸਮੇਂ ਉਸ ਵਿਚ ਪਹਿਲੇ 25 ਅਧਿਆਇ ਹੀ ਸਨ। ਟੀਕਾਕਾਰਾਂ ਅਨੁਸਾਰ 26ਵੇਂ ਤੋਂ ਲੈ ਕੇ 39ਵੇਂ ਅਧਿਆਇ ਤਕ ਦਾ ਹਿੱਸਾ ਉਸ ਵਿਚ ਮਗਰੋਂ ਕਿਸੇ ਸਮੇਂ ਜੋੜ ਦਿੱਤਾ ਗਿਆ।

ਇਸਾਈਆ ਨੇ ਆਪਣੇ ਉਪਦੇਸ਼ਾਂ ਵਿਚ ਹਰ ਤਰ੍ਹਾਂ ਦੀ ਬੁਰਾਈ ਦੀ ਨਿੰਦਾ ਕੀਤੀ, ਭਾਵੇਂ ਉਹ ਬੁਰਾਈ ਯਹੂਦੀਆਂ ਦੇ ਜੂਡਾ ਦੇਸ਼ ਵਿਚ ਹੋਵੇ ਜਾਂ ਕਿਸੇ ਹੋਰ ਦੇਸ਼ ਵਿਚ। ਇਸ ਦੇ ਵਿਚਾਰ ਅਨੁਸਾਰ ਬੁਰਾਈ ਕਰਨ ਵਾਲਾ ਭਾਵੇਂ ਯਹੂਦੀ ਹੋਵੇ ਜਾਂ ਕਿਸੇ ਹੋਰ ਧਰਮ ਵਾਲਾ, ਬੁਰਾਈ ਦੀ ਸਜ਼ਾ ਉਸ ਨੂੰ ਜ਼ਰੂਰ ਮਿਲੇਗੀ। ਇਸਾਈਆ ਮੂਰਤੀ-ਪੂਜਾ ਨੂੰ ਬੁਰਾ ਕਹਿੰਦਾ ਸੀ ਅਤੇ ਯਾਹਵੇ (Yahweh) ਨੂੰ ਚੜ੍ਹਾਏ ਜਾਣ ਵਾਲੇ ਭੋਗਾਂ ਅਤੇ ਬਲੀਆਂ ਦਾ ਵਿਰੋਧ ਕਰਦਾ ਸੀ। ਇਸ ਦੇ ਖ਼ਿਆਲ ਵਿਚ ਯਾਹਵਾ ਨਿਆਂ ਅਤੇ ਦਇਆ ਕਰਨ ਵਾਲੀ ਸ਼ਕਤੀ ਹੈ। ਇਹ ਚੰਗੇ ਆਚਰਣ ਨੂੰ ਧਾਰਮਕ ਜੀਵਨ ਦੀ ਨੀਂਹ ਮੰਨਦਾ ਸੀ, ਰਿਸ਼ਵਤ ਲੈਣ ਅਤੇ ਦੇਣ ਨੂੰ ਗੁਨਾਹ ਸਮਝਦਾ ਸੀ। ਇਹ ਇਨਸਾਫ ਅਤੇ ਸੱਚ ਨੂੰ ਜੀਵਨ ਦਾ ਆਧਾਰ ਮੰਨਦਾ ਸੀ ਅਤੇ ਐਸ਼ਪ੍ਰਸਤ ਲੋਕਾਂ ਨੂੰ ਪਸੰਦ ਨਹੀਂ ਕਰਦਾ ਅਤੇ ਕਹਿੰਦਾ ਸੀ ਕਿ ਇਨ੍ਹਾਂ ਲੋਕਾਂ ਦਾ ਸਿਰ ਇਕ ਦਿਨ ਜ਼ਰੂਰ ਨਿਵੇਂਗਾ। ਇਸ ਦੀ ਕਲਪਨਾ ਵਿਚ ਸਜ਼ਾ ਦੇਣ ਵਾਲਾ ਈਸ਼ਵਰ ਕਰੋਧੀ ਨਹੀਂ ਹੈ, ਸਗੋਂ ਉਹ ਦਇਆਵਾਨ ਅਤੇ ਅਨੰਤ ਸ਼ਾਂਤੀ ਦਾਤਾ ਹੈ।

ਇਸਾਈਆ ਦਾ ਜਨਮ ਯਹੂਦੀ ਕੌਮ ਦੇ ਇਤਿਹਾਸ ਵਿਚ ਅਜਿਹੇ ਸਮੇਂ ਹੋਇਆ ਜਦੋਂ ਉਹ ਬਾਬਿਲ ਦੇ ਹੁਕਮਰਾਨਾਂ ਹੱਥੋਂ ਹਾਰ ਖਾ ਕੇ ਜਲਾਵਤਨੀ ਵਿਚ ਦੁੱਖ ਭਰਿਆ ਜੀਵਨ ਬਿਤਾ ਰਹੀ ਸੀ। ਇਸਾਈਆ ਨੇ ਇਸ ਦੁੱਖਾਂ ਭਰੇ ਸਮੇਂ ਵਿਚ ਆਪਣੀ ਕੌਮ ਨੂੰ ਤਸੱਲੀ ਦਿੱਤੀ ਅਤੇ ਯਾਹਵੇ ਵਿਚ ਉਨ੍ਹਾਂ ਦੀ ਸ਼ਰਧਾ ਨੂੰ ਬਣਾਈ ਰੱਖਿਆ। ਇਸ ਨੇ ਭਵਿੱਖ ਬਾਣੀ ਕੀਤੀ ਕਿ ਜ਼ਰਤੁਸ਼ਤੀ ਬਾਦਸ਼ਾਹ ਕੁਰੂ ਦੀ ਵਧਦੀ ਹੋਈ ਬਾਬਿਲ ਦੀ ਤਾਕਤ ਨੂੰ ਖਤਮ ਕਰ ਦੇਵੇਗੀ ਅਤੇ ਇਹ ਭਵਿੱਖ-ਬਾਣੀ ਠੀਕ ਸਿੱਧ ਹੋਈ।

**ਇਸੀਅਸ** : ਇਹ ਇਕ ਪੁਰਾਤਨ ਯੂਨਾਨੀ ਵਕਤਾ ਅਤੇ ਵਕੀਲ ਸੀ। ਇਸ ਦੇ ਜਨਮ ਅਤੇ ਜਨਮ-ਸਥਾਨ ਬਾਰੇ ਕੁਝ ਨਿਸ਼ਚਿਤ ਨਹੀਂ। ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਸ ਦਾ ਜਨਮ ਏਥਨਜ਼ ਵਿਚ 420 ਈ.ਪੂ. ਹੋਇਆ ਸੀ। ਕਈ ਹੋਰਾਂ ਦਾ ਵਿਚਾਰ ਹੈ ਕਿ ਇਹ ਪੜ੍ਹਾਈ ਲਈ ਏਥਨਜ਼ ਆਇਆ ਸੀ ਅਤੇ ਮਗਰੋਂ ਉਥੇ ਹੀ ਵਸ ਗਿਆ ਸੀ। ਏਥਨਜ਼ ਵਿਚ ਇਸ ਨੇ ਇਸੋਕ੍ਰੇਟੀਜ਼ ਤੋਂ ਵਿੱਦਿਆ ਪ੍ਰਾਪਤ ਕੀਤੀ ਪਰ ਪਰਦੇਸੀ ਹੋਣ ਕਾਰਨ ਇਸ ਨੇ ਏਥਨਜ਼ ਦੇ ਰਾਜਨੀਤਿਕ ਜੀਵਨ ਵਿਚ ਹਿੱਸਾ ਨਹੀਂ ਲਿਆ।

ਰੋਜ਼ੀ ਕਮਾਉਣ ਲਈ ਇਸ ਨੇ ਹੋਰ ਲੋਕਾਂ ਦੀ ਸਹਾਇਤਾ ਲਈ ਅਤੇ ਕਾਨੂੰਨ ਦੇ ਵਿਸ਼ੇ ਉਤੇ ਭਾਸ਼ਣ ਲਿਖਣ ਦਾ ਕਿੱਤਾ ਅਪਣਾਇਆ। ਕਹਿੰਦੇ ਹਨ ਇਸ ਨੇ ਕੁੱਲ ਮਿਲਾਕੇ 50 ਭਾਸ਼ਣ ਲਿਖੇ ਸਨ ਜਿਨ੍ਹਾਂ ਵਿਚੋਂ ਹੁਣ 10 ਪੂਰੇ ਅਤੇ ਦੋ ਅਧੂਰੇ ਮਿਲਦੇ ਹਨ। ਹੋਰ ਲੋਕਾਂ ਦੀ ਰਾਏ ਅਨੁਸਾਰ 11 ਪੂਰੇ ਅਤੇ ਇਕ ਅਧੂਰਾ ਭਾਸ਼ਣ ਮਿਲਦਾ ਹੈ। ਇਨ੍ਹਾਂ ਸਾਰੇ ਭਾਸ਼ਣਾਂ ਦਾ ਸਬੰਧ ਵਿਰਾਸਤ ਦੇ ਮੁਕੱਦਮਿਆਂ ਨਾਲ ਹੈ ਜਿਨ੍ਹਾਂ ਵਿਚ ਇਸ ਨੂੰ ਖ਼ਾਸ ਮੁਹਾਰਤ ਹਾਸਲ ਸੀ। ਨਤੀਜੇ ਵਜੋਂ ਇਨ੍ਹਾਂ ਭਾਸ਼ਣਾਂ ਤੋਂ ਚੌਥੀ ਸਦੀ ਈ. ਪੂ. ਦੇ ਪਹਿਲੇ ਅੱਧ ਦੇ ਏਥਨਜ਼ ਦੇ ਵਿਰਾਸਤ ਸਬੰਧੀ ਕਾਨੂੰਨਾਂ ਦੀ ਰੂਪ-ਰੇਖਾ ਨੂੰ ਸਮਝਣ ਵਿਚ ਮਦਦ ਮਿਲਦੀ ਹੈ।

ਪੁਰਾਣੇ ਸਮੇਂ ਦੇ ਸਭ ਤੋਂ ਚੰਗੇ ਵਕਤਾ ਡਿਮਾਸਥਨੀਜ਼ ਨੇ ਇਸ ਕਲਾ ਦੀ ਸਿੱਖਿਆ ਸ਼ੁਰੂ ਵਿਚ ਇਸੀਅਸ ਤੋਂ ਹੀ ਲਈ ਸੀ। ਇਸ ਦੀ ਮੌਤ 350 ਈ. ਪੂ. ਹੋਈ ਮੰਨੀ ਜਾਂਦੀ ਹੈ।

**ਇਸੋਕ੍ਰੇਟੀਜ਼** : ਇਹ ਏਥਨਜ਼ ਦਾ ਪ੍ਰਸਿੱਧ ਵਕਤਾ, ਉੱਘਾ ਸਿੱਖਿਅਕ ਅਤੇ ਸਾਹਿਤਕਾਰ ਸੀ ਜਿਸ ਨੇ ਪ੍ਰੋਦੀਕਸ, ਪ੍ਰੋਟਾਗੋਰਸ, ਗੋਰਗੀਅਸ ਅਤੇ ਸੁਕਰਾਤ ਤੋਂ ਸਿੱਖਿਆ ਲਈ ਸੀ। ਇਸ ਦਾ ਪਿਤਾ ਥੀਓਡੋਰਸ ਇਕ ਅਮੀਰ ਆਦਮੀ ਸੀ ਪਰ ਇਸ ਦੀ ਮੌਤ ਮਗਰੋਂ ਪੈਲੋਪੋਨੇਸਸ ਦੀ ਲੜਾਈ ਵਿਚ ਇਸ ਦੀ ਜਾਇਦਾਦ ਤਬਾਹ ਹੋ ਗਈ, ਇਸ ਲਈ ਰੋਜ਼ੀ ਕਮਾਉਣ ਲਈ ਇਸ ਨੇ ਪੜ੍ਹਾਉਣ ਦਾ ਪੇਸ਼ਾ ਅਪਣਾ ਲਿਆ। ਕੁਝ ਸਮਾਂ ਇਹ ਕਿਓਸ (Chios) ਵਿਖੇ ਪੜ੍ਹਾਉਂਦਾ ਰਿਹਾ। ਇਸ ਸਮੇਂ ਦੀ ਸਿੱਖਿਆ ਵਧੇਰੇ ਕਰਕੇ ਕਾਨੂੰਨੀ ਅਤੇ ਰਾਜਨੀਤਿਕ ਭਾਸ਼ਣ ਦੇਣ ਦੀ ਹੁੰਦੀ ਸੀ। ਸਰੀਰਕ ਨੁਕਸ ਕਾਰਨ ਉਹ ਆਪ ਤਾਂ ਚੰਗਾ ਵਕਤਾ ਨਾ ਬਣ ਸਕਿਆ ਪਰ ਹੋਰਾਂ ਵਾਸਤੇ ਉਸ ਨੇ ਬਹੁਤ ਭਾਸ਼ਣ ਲਿਖੇ। ਇਸ ਨੇ 392 ਈ. ਪੂ. ਦੇ ਆਸ ਪਾਸ ਏਥਨਜ਼ ਵਿਚ ਇਕ ਸਕੂਲ ਖੋਲ੍ਹਿਆ ਜੋ ਲਗਾਤਾਰ ਤਰੱਕੀ ਕਰਦਾ ਗਿਆ। ਆਪਣੇ ਸ਼ਾਗਿਰਦਾਂ ਰਾਹੀਂ ਉਸ ਦੀ ਸ਼ੁਹਰਤ ਦੂਰ ਦੂਰ ਤਕ ਫੈਲ ਗਈ।

ਏਥਨਜ਼ ਦੇ ਉਸਤਾਦਾਂ ਵਿਚ ਇਸੋਕ੍ਰੇਟੀਜ਼ ਦਾ ਨਾਂ ਅਮਰ ਹੈ। ਇਸ ਦੇ ਸਿੱਖਿਆ ਸਿਧਾਂਤ ਆਦਰਸ਼ਵਾਦ, ਵਿਵਹਾਰਿਕਤਾ ਅਤੇ ਦਾਰਸ਼ਨਿਕ ਵਿਚਾਰਾਂ ਦਾ ਮਿਲਗੋਭਾ ਹਨ। ਇਸ ਨੇ ਸੋਫ਼ਿਸਟ (Sophists) ਉਸਤਾਦਾਂ ਦੀ ਨਿੰਦਾ ਕੀਤੀ ਹੈ। ਇਹ ਆਪਣੇ ਸਮੇਂ ਦੇ ਹਿਸਾਬ ਨਾਲ ਕਾਫ਼ੀ ਅਗਾਂਹਵਧੂ ਸੀ। ਇਹ ਸਾਰੀ ਉਮਰ ਯੂਨਾਨੀ ਕੌਮ ਦੀ ਏਕਤਾ ਲਈ ਯਤਨ ਕਰਦਾ ਰਿਹਾ। ਸ਼ੁਰੂ ਵਿਚ ਇਸ ਦੀ ਇੱਛਾ ਸੀ ਕਿ ਸਾਰੀਆਂ ਸਿਟੀ ਸਟੇਟਸ ਮਿਲ ਕੇ ਇਕ ਹੋ ਜਾਣ ਪਰ ਅੰਤ ਵਿਚ ਇਸ ਦਾ ਵਿਚਾਰ ਇਹ ਬਣ ਗਿਆ ਕਿ ਜੇ ਕੋਈ ਤਾਕਤਵਰ ਹੁਕਮਰਾਨ ਸਾਰੇ ਯੂਨਾਨੀਆਂ ਨੂੰ ਆਪਣੇ ਕਬਜ਼ੇ ਵਿਚ ਕਰ ਲਵੇ ਅਤੇ ਫ਼ਾਰਸ ਨੂੰ ਖ਼ਤਮ ਕਰ ਦੇਵੇ ਤਾਂ ਵੀ ਠੀਕ ਹੈ। ਅਜਿਹੇ ਹੁਕਮਰਾਨ ਦੇ ਰੂਪ ਵਿਚ ਫ਼ਿਲਿਪ ਦੀ ਸਫਲਤਾ ਤੇ ਉਸ ਨੂੰ ਬਹੁਤ ਤਸੱਲੀ ਮਿਲੀ।

ਇਸੋਕ੍ਰੇਟੀਜ਼ ਦੀਆਂ ਬਹੁਤ ਸਾਰੀਆਂ ਚਿੱਠੀਆਂ, ਰਚਨਾਵਾਂ, ਭਾਸ਼ਣ ਅਤੇ ਪੱਤਰ ਮਿਲਦੇ ਹਨ। ਇਨ੍ਹਾਂ ਵਿਚੋਂ ਕੁਝ ਦਾ ਵਿਸ਼ਾ ਸਿੱਖਿਆ, ਕਲਾ, ਰਾਜਨੀਤੀ ਅਤੇ ਯੂਨਾਨੀ ਸਭਿਅਤਾ ਹੈ। ਇਕ ਦੋ ਰਚਨਾਵਾਂ ਆਪ ਬੀਤੀਆਂ ਵੀ ਹਨ। ਉੱਘੀਆਂ ਰਚਨਾਵਾਂ ਦੇ ਨਾਂ ਐਂਟੀਡੋਸਿਸ ਪਾਨੇਗਿਰੀਕਸ, ਅਰੇਉਪਾਗਟਿਕਸ, ਐਵਾਗੋਰਸ, ਪਾਨਾਥੇਨਾਈਕਸ ਅਤੇ ਫ਼ਿਲੀਪਸ ਹਨ। ਇਸ ਦੀ ਸ਼ੈਲੀ ਦਾ ਅਸਰ ਆਧੁਨਿਕ ਵਾਰਤਕ ਸ਼ੈਲੀ ਉੱਤੇ ਪਿਆ।

ਕਹਿੰਦੇ ਹਨ ਕਿ 338 ਈ.ਪੂ. 98 ਸਾਲ ਦੀ ਉਮਰ ਵਿਚ ਇਸ ਨੇ ਆਤਮਘਾਤ ਕਰ ਲਿਆ।

ਹ. ਪੁ.–ਨੌਰਲਿਨ ਐਂਡ ਵਾਨ ਹੁੱਕ, ਇਸੋਕ੍ਰੇਟੀਜ਼ ਦੀਆਂ ਰਚਨਾਵਾਂ (1893)

**ਇਹਸਾਨ ਬਿਨ ਦਾਨਿਸ਼** : ਇਹ ਸ਼ਾਇਰ ਜਿਸ ਦਾ ਪੂਰਾ

ਨਾਂ ਇਹਸ਼ਾਨੁਲਹੱਕ ਸੀ, ਦੇ ਬਾਪ, ਦਾਦਾ ਜ਼ਿਲ੍ਹਾ ਮੇਰਠ ਦੇ ਬਾਗ਼ਪਤ ਦੇ ਵਸਨੀਕ ਸਨ, ਫਿਰ ਇਸ ਦਾ ਪਿਤਾ ਕਾਜ਼ੀ ਦਾਨਿਸ਼ ਅਲੀ ਕਾਂਧਲਾ ਜ਼ਿਲ੍ਹਾ ਮੁਜ਼ੱਫ਼ਰ ਨਗਰ ਚਲਾ ਗਿਆ ਤੇ ਉੱਥੋਂ ਦਾ ਹੀ ਵਾਸੀ ਬਣ ਗਿਆ। ਇਥੇ 1914 ਈ. ਵਿਚ ਇਹਸਾਨੁਲਹੱਕ ਨੇ ਜਨਮ ਲਿਆ। ਮਗਰੋਂ ਇਹ ਲਾਹੌਰ ਦਾ ਵਸਨੀਕ ਬਣ ਗਿਆ। ਇਸ ਨੇ ਗ਼ਰੀਬ ਘਰ ਵਿਚ ਜਨਮ ਲਿਆ ਤੇ ਗ਼ਰੀਬੀ ਦੀ ਹਾਲਤ ਵਿਚ ਹੀ ਜਵਾਨ ਹੋਇਆ। ਇਸ ਨੇ ਮਜ਼ਦੂਰੀ ਕੀਤੀ, ਰਾਜਗੀਰੀ ਦਾ ਕੰਮ ਕੀਤਾ, ਬਾਗ਼ਬਾਨੀ ਤੇ ਚੌਕੀਦਾਰੀ ਵੀ ਕੀਤੀ। ਇਹ ਕੋਈ ਖ਼ਾਸ ਪੜ੍ਹਿਆ ਲਿਖਿਆ ਨਹੀਂ ਸੀ ਪਰ ਦ੍ਰਿੜ੍ਹ ਇਰਾਦੇ ਵਾਲਾ ਹੋਣ ਕਾਰਨ ਇਸ ਨੇ ਅਜਿਹੀ ਤਰੱਕੀ ਕੀਤੀ ਕਿ ਇਸ ਦੀ ਗਿਣਤੀ ਉੱਘੇ ਸ਼ਾਇਰਾਂ ਵਿਚ ਹੋਣ ਲਗੀ।

ਇਸ ਦੀ ਸ਼ਾਇਰੀ ਮਜ਼ਦੂਰ ਦੀ ਜ਼ਿੰਦਗੀ ਦੀ ਤਰਜਮਾਨੀ ਕਰਦੀ ਹੈ। ਸਰਮਾਏ ਤੇ ਸਰਮਾਏਆਦਾਰੀ ਨਿਜ਼ਾਮ ਵਿਰੁੱਧ ਇਹਸਾਨ ਨੇ ਕਲਮ ਚੁੱਕੀ। ਇਸ ਦੇ ਜੀਵਨ ਦੀ ਕੁੜੱਤਣ, ਮੁਸੀਬਤਾਂ ਤੇ ਦੁੱਖਾਂ ਨੇ ਇਸ ਦੇ ਲਹਿਜੇ ਵਿਚ ਕਠੋਰਤਾ ਪੈਦਾ ਕਰ ਦਿੱਤੀ। ਕਿਸੇ ਵੇਲੇ ਇਸ ਦੀ ਕਲਪਨਾ-ਸ਼ਕਤੀ ਇੰਨੀਆਂ ਭਿਆਨਕ ਤਸਵੀਰਾਂ ਤੇ ਡਰਾਉਣੇ ਨਜ਼ਾਰੇ ਪੇਸ਼ ਕਰਦੀ ਹੈ ਕਿ ਇਸ ਦੀ ਕਵਿਤਾ ਨੂੰ ਪੜ੍ਹਨ ਵਾਲੇ ਦਾ ਦਿਲ ਧੜਕਣ ਲਗ ਪੈਂਦਾ ਹੈ। 'ਬਾਗ਼ੀ ਦਾ ਖ਼੍ਵਾਬ' ਜਾਂ 'ਸਾਧੂ ਕੀ ਚਿਤਾ' ਜਿਹੀਆਂ ਭਿਆਨਕ ਨਜ਼ਮਾਂ ਇੰਨੀ ਕਾਵਿਮਈ ਸੂਖ਼ਮਤਾ ਨਾਲ ਸ਼ਾਇਦ ਹੀ ਕਿਸੇ ਹੋਰ ਸ਼ਾਇਰ ਦੀ ਕਲਮ ਤੋਂ ਲਿਖੀਆਂ ਜਾਂ ਸਕੀਆਂ ਹੋਣ।

ਘਟਨਾਵਾਂ ਤੇ ਦ੍ਰਿਸ਼ਾਂ ਨੂੰ ਇੰਨ ਬਿੰਨ ਪੇਸ਼ ਕਰਨਾ ਇਹਸਾਨ ਦਾ ਖ਼ਾਸ ਗੁਣ ਹੈ। ਇਸ ਦੀ ਇਹ ਚਿੱਤਰ-ਕਲਾ ਇਕ ਨਿਪੁੰਨ ਕਲਾਕਾਰ ਦੀ ਲਖਾਇਕ ਹੈ। ਅਮੀਰਾਂ ਦੀ ਐਸ਼-ਇਸ਼ਰਤ ਭਰੀ ਜ਼ਿੰਦਗੀ ਦੇ ਮੁਕਾਬਲੇ ਵਿਚ ਗ਼ਰੀਬਾਂ ਦੇ ਦੁੱਖ ਦਰਦ ਅਤੇ ਠੋਕਰਾਂ ਨੂੰ ਤੇ ਤਕਦੀਰ ਦੇ ਮੁਕਾਬਲੇ ਵਿਚ ਉਨ੍ਹਾਂ ਦੀਆਂ ਬੇਬਸੀਆਂ ਦਾ ਵਰਣਨ ਜਾਂ ਕੁਦਰਤ ਦੀ ਸੁਖਦਾਇਕ ਗਲਵੱਕੜੀ ਵਿਚ ਕਿਸੇ ਦੁੱਖਾਂ ਦੇ ਭੰਨੇ ਮਨੁੱਖ ਨੂੰ ਇੰਜ ਕਲਾਮਈ ਢੰਗ ਨਾਲ ਪੇਸ਼ ਕੀਤਾ ਹੈ ਕਿ ਧਰਤੀ ਦਾ ਜ਼ੱਰਾ-ਜ਼ੱਰਾ ਰੋਣ ਲਗ ਪੈਂਦਾ ਹੈ।

ਇਹਸਾਨ ਬਿਨ ਦਾਨਿਸ਼ ਇਨਕਲਾਬ ਤਾਂ ਚਾਹੁੰਦਾ ਹੈ ਪਰ ਇਸ ਦੀ ਕਲਪਨਾ ਜਜ਼ਬਾਤੀ ਤੇ ਕਦੇ ਕਦੇ ਬਿਲਕੁਲ ਰੋਮਾਂਚਿਕ ਹੋ ਜਾਂਦੀ ਹੈ। ਇਸ ਦਾ ਇਨਕਲਾਬ ਕਿਸੇ ਜਮਾਤੀ ਖਿੱਚੋਤਾਣ ਤੋਂ ਪੈਦਾ ਨਹੀਂ ਹੁੰਦਾ। ਕਿਸੇ ਵਕਤ ਇਹ ਰੱਬ ਦੀ ਮਰਜ਼ੀ ਉਤੇ ਅਧਾਰਿਤ ਹੁੰਦਾ ਹੈ ਅਤੇ ਕਦੇ ਕਦੇ ਕਿਸੇ ਬਾਗ਼ੀ ਦਾ ਸੁਪਨਾ ਹੁੰਦਾ ਹੈ।

ਇਹਸਾਨ ਬਿਨ ਦਾਨਿਸ਼ ਨੇ ਜੋ ਮਹਿਸੂਸ ਕੀਤਾ ਹੈ ਈਮਾਨ-ਦਾਰੀ ਨਾਲ ਜਨਤਾ ਦੇ ਸਾਹਮਣੇ ਪੇਸ਼ ਕਰ ਦਿੱਤਾ ਪਰ ਇਸ ਦਾ ਉਪਾਅ ਦੱਸਣਾ ਇਸ ਦੇ ਵੱਸ ਦਾ ਰੋਗ ਨਹੀਂ।

ਉਰਦੂ ਦੇ ਦੂਜੇ ਸ਼ਾਇਰਾਂ ਵਾਂਗ ਇਹਸਾਨ ਨੇ ਵੀ ਰੋਮਾਂਚਿਕ ਕਵਿਤਾਵਾਂ ਕਾਫ਼ੀ ਲਿਖੀਆਂ ਹਨ। ਹੁਸਨ ਤੇ ਇਸ਼ਕ ਦੀ ਦੁਨੀਆ ਵਿਚ ਇਸ ਦਾ ਅੰਦਾਜ਼ ਮਸਤੀ ਭਰਪੂਰ ਹੁੰਦਾ ਹੈ। ਕਾਵਿ-ਮਈ ਮਸਤੀ ਤੇ ਰੰਗ ਵਿਚ ਰੰਗੇ ਹੋਏ ਸ਼ਿਅਰ ਇਸ ਦੀਆਂ ਰੋਮਾਂਚਕ ਕਵਿਤਾਵਾਂ ਵਿਚ ਆਮ ਮਿਲਦੇ ਹਨ। ਇਸ ਨੇ ਗ਼ਜ਼ਲਾਂ ਵੀ ਬਹੁਤ ਲਿਖੀਆਂ ਹਨ ਪਰ ਇਨ੍ਹਾਂ ਵਿਚ ਗ਼ਜ਼ਲ ਦੀ ਰੰਗਤ ਘੱਟ ਹੈ। ਸ਼ਬਦਾਵਲੀ ਵੀ ਗ਼ਜ਼ਲ ਵਾਲੀ ਨਹੀਂ। ਉਹ ਰਦੀਫ਼ ਤੇ ਕਾਫ਼ੀਏ ਦੀ ਹੱਦਬੰਦੀ ਵਿਚ ਆਸ਼ਕਾਨਾ ਨਜ਼ਮਾਂ ਜਾਪਦੀਆਂ ਹਨ। ਕੁਝ ਪੁਰਾਣੀ ਸ਼ੈਲੀ ਦੇ ਗੀਤ ਵੀ ਹਨ।

ਇਸ ਦੀ ਸ਼ਬਦਾਵਲੀ ਸਰਲ ਹੋਣ ਦੇ ਨਾਲ ਨਾਲ ਦਿਲ ਨੂੰ ਖਿੱਚ ਪਾਉਣ ਵਾਲੀ, ਮਨੁੱਖੀ ਜਜ਼ਬਿਆਂ ਨੂੰ ਟੁੰਬਣ ਵਾਲੀ ਤੇ ਨਿੱਤ ਵਰਤੋਂ ਵਾਲੀ ਹੈ। 'ਇਕਬਾਲ' ਤੇ 'ਜੋਸ਼' ਵਾਂਗ ਫ਼ਾਰਸੀਅਤ ਦਾ ਰੰਗ ਇਸ ਤੇ ਬਹੁਤ ਗੂੜ੍ਹਾ ਨਹੀਂ ਹੈ।

—ਲੋਕ ਚੰਦ

**ਇਹਤਿਮਾਦੁੱਦੌਲਾ (ਇਅਤਿਮਾਦੁੱਦੌਲਾ)** : ਇਹ ਮੁਗ਼ਲ ਸਲਤਨਤ ਦੀ ਮਸ਼ਹੂਰ ਮਲਕਾ ਨੂਰ ਜਹਾਂ ਦਾ ਪਿਤਾ ਸੀ। ਇਸ ਦਾ ਅਸਲੀ ਨਾਂ ਮਿਰਜ਼ਾ ਗ਼ਿਆਸ ਸੀ। ਇਸ ਦਾ ਪਿਉ ਖ਼ੁਰਾਸਾਨ ਦੇ ਸ਼ਾਹ ਦਾ ਵਜ਼ੀਰ ਸੀ। ਜਦੋਂ ਹਮਾਯੂੰ ਬਾਦਸ਼ਾਹ ਸ਼ੇਰਸ਼ਾਹ ਤੋਂ ਹਾਰ ਖਾ ਕੇ ਸਹਾਇਤਾ ਲੈਣ ਲਈ ਈਰਾਨ ਗਿਆ ਸੀ ਤਾਂ ਉਸ ਨੇ ਉਸ ਦਾ ਖ਼ੂਬ ਮਾਣ-ਸਤਿਕਾਰ ਅਤੇ ਟਹਿਲ ਸੇਵਾ ਕੀਤੀ। ਪਿਉ ਦੇ ਮਰਨ ਪਿੱਛੋਂ ਗ਼ਿਆਸ ਉੱਚੇ ਅਹੁਦੇ ਤੇ ਪੁੱਜਾ ਪਰ ਸਮੇਂ ਦੇ ਚੱਕਰ ਨੇ ਉਸ ਨੂੰ ਦੇਸ਼ ਛੱਡਣ ਲਈ ਮਜਬੂਰ ਕਰ ਦਿੱਤਾ। ਇਹ ਤੰਗੀ ਦੀ ਹਾਲਤ ਵਿਚ ਆਪਣੇ ਦੋ ਪੁੱਤਰਾਂ, ਅਸਦ ਖਾਂ ਤੇ ਅਲਫ਼ ਖਾਂ ਅਤੇ ਗਰਭਵਤੀ ਪਤਨੀ ਨੂੰ ਨਾਲ ਲੈ ਕੇ ਆਪਣੀ ਕਿਸਮਤ ਅਜ਼ਮਾਉਣ ਲਈ ਹਿੰਦੁਸਤਾਨ ਵੱਲ ਚਲ ਪਿਆ। ਕੰਧਾਰ ਦੇ ਲਾਗੇ ਇਕ ਲੜਕੀ ਜੰਮੀ ਜਿਸ ਨੂੰ ਗ਼ਿਆਸ ਰੱਬ ਦੇ ਹਵਾਲੇ ਛੱਡ ਕੇ ਅੱਗੇ ਚਲ ਪਿਆ ਪਰ ਇਕ ਸੌਦਾਗਰ ਦੀ ਮਦਦ ਨਾਲ ਆਪਣੀ ਧੀ ਇਸ ਨੂੰ ਫਿਰ ਮਿਲ ਗਈ। ਇਸ ਨੇ ਆਪਣੀ ਧੀ ਦਾ ਨਾਂ ਮਿਹਰੁਨਿੱਸਾ ਰੱਖਿਆ ਜੋ ਅੱਗੇ ਚਲ ਕੇ ਜਹਾਂਗੀਰ ਬਾਦਸ਼ਾਹ ਦੀ ਮਲਕਾ ਪਹਿਲਾਂ ਨੂਰਮਹਿਲ ਤੇ ਫੇਰ ਨੂਰਜਹਾਂ ਬਣੀ।

ਸੌਦਾਗਰ, ਮਲਿਕ ਮਸਊਦ ਨੇ ਗ਼ਿਆਸ ਦੀ ਪੂਰੀ ਮਦਦ ਕੀਤੀ ਅਤੇ ਇਸ ਨੂੰ ਸ਼ਹਿਨਸ਼ਾਹ ਅਕਬਰ ਦੇ ਦਰਬਾਰ ਤੱਕ ਪਹੁੰਚਾਇਆ। ਗ਼ਿਆਸ ਇਕ ਲਾਇਕ ਆਦਮੀ ਸੀ ਜਿਸ ਨੂੰ ਖ਼ੁਸ਼ਨਵੀਸੀ, ਕਵਿਤਾ, ਮੁਨਸ਼ੀਗਰੀ ਅਤੇ ਖ਼ੁਸ਼-ਬਿਆਨੀ ਵਿਚ ਮੁਹਾਰਤ ਹਾਸਲ ਸੀ। ਅਕਬਰ ਨੇ ਖ਼ੁਸ਼ ਹੋ ਕੇ ਇਸ ਨੂੰ ਪਹਿਲਾਂ ਮਹਿਲਾਂ ਵਿਚ ਇਕ ਅਹੁਦਾ ਬਖ਼ਸ਼ਿਆ ਤੇ ਫਿਰ ਇਹ ਆਪਣੀ ਲਿਆਕਤ ਨਾਲ ਤਰੱਕੀ ਕਰਦਾ ਹੋਇਆ 1595 ਈ. ਵਿਚ ਮਨਸਬਦਾਰ ਬਣ ਗਿਆ। ਇਸ ਨੂੰ ਕਾਬਲ ਦੇ ਦੀਵਾਨ ਦਾ ਅਹੁਦਾ ਅਤੇ ਇਹਤਿਮਾਦੁੱਦੌਲਾ ਦੇ ਖ਼ਿਤਾਬ ਨਾਲ ਸਨਮਾਨਿਆ ਗਿਆ। ਨੌਕਰੀ ਦੌਰਾਨ ਗ਼ਿਆਸ ਨੇ ਦਿਲ ਲਗਾ ਕੇ ਕੰਮ ਕੀਤਾ ਪਰ ਰਿਸ਼ਵਤਖ਼ੋਰੀ ਵਿਚ ਵੀ ਕਿਸੇ ਨਾਲੋਂ ਪਿੱਛੇ ਨਹੀਂ ਸੀ। ਇਸ ਦਾ ਪੁੱਤਰ ਆਸਫ਼ ਖਾਂ ਸੀ ਜਿਸ ਦੀ ਪਿਆਰੀ ਬੇਟੀ ਮੁਮਤਾਜ਼ ਮਹਿਲ ਸ਼ਾਹਜਹਾਨ ਦੀ ਲਾਡਲੀ ਮਲਕਾ ਬਣੀ।

ਹ. ਪੁ.—ਨੂਰਜਹਾਂ ਐਂਡ ਜਹਾਂਗੀਰ—ਲੇਨਪੂਲ; ਜਹਾਂਗੀਰ—ਬੈਨੀ ਪ੍ਰਸਾਦ; ਤਜ਼ਕਰਾ-ਏ-ਆਲਮ (ਉਰਦੂ); ਮੱਧ ਕਾਲੀਨ ਭਾਰਤ—ਈਸ਼ਵਰੀ ਪ੍ਰਸ਼ਾਦ; ਮੱਧ ਕਾਲੀਨ ਭਾਰਤ— ਡਾ. ਦਇਆ ਪ੍ਰਕਾਸ਼; ਤਾਰੀਖ਼ ਫਰਿਸ਼ਤਾ—ਫਰਿਸ਼ਤਾ

—ਕਾਲਾ ਸਿੰਘ ਬੇਦੀ

**ਇਕਸ਼ਵਾਕੂ** : ਪੁਰਾਣਾਂ ਦੀ ਪਰੰਪਰਾ ਅਨੁਸਾਰ ਇਹ ਵੈਵਸ਼ਵਾਨ (ਸੂਰਜ) ਦੇ ਪੁੱਤਰ ਵੈਵਸ਼ਵਤ ਮਨੂੰ ਦਾ ਪੁੱਤਰ ਸੀ। ਪੁਰਾਣਾਂ ਵਿਚ ਕਥਨ ਹੈ ਕਿ ਇਕਸ਼ਵਾਕੂ ਭੋਗ ਰਾਹੀਂ ਪੈਦਾ ਨਹੀਂ ਹੋਇਆ ਸੀ, ਸਗੋਂ ਮਨੂੰ ਦੀ ਨਿੱਛ ਤੋਂ ਪੈਦਾ ਹੋਇਆ ਸੀ। ਇਸ ਨੂੰ ਸੂਰਜ ਬੰਸੀ ਰਾਜਿਆਂ ਵਿਚੋਂ ਪਹਿਲਾ ਰਾਜਾ ਮੰਨਿਆ ਜਾਂਦਾ ਹੈ। ਕੌਸ਼ਲ ਵਿਚਲੀ ਅਯੁੱਧਿਆ ਇਸ ਦੀ ਰਾਜਧਾਨੀ ਸੀ। ਇਸ ਦੇ ਸੌ ਪੁੱਤਰ ਦੱਸੇ ਜਾਂਦੇ ਹਨ ਜਿਨ੍ਹਾਂ ਵਿਚੋਂ ਸਭ ਤੋਂ ਵਡਾ ਵਿਕੁਕਸ਼ੀ ਸੀ। ਇਕਸ਼ਵਾਕੂ ਦੇ ਇਕ ਹੋਰ ਪੁੱਤਰ ਨਿਮੀ ਨੇ ਮਿਥਿਲਾ ਦੇ ਸ਼ਾਹੀ ਘਰਾਣੇ ਦੀ ਨੀਂਹ ਰਖੀ। ਆਮ ਤੌਰ ਤੇ ਇਕਸ਼ਵਾਕੂਆਂ ਤੋਂ ਭਾਵ ਇਕਸ਼ਵਾਕੂ ਤੋਂ ਪੈਦਾ ਹੋਏ ਸੂਰਜ-ਬੰਸੀ ਰਾਜੇ ਤੋਂ ਹੈ ਪਰ ਪ੍ਰਾਚੀਨ ਸਾਹਿਤ ਵਿਚ

ਇਸ ਤੋਂ ਇਕ ਇਕਸ਼ਵਾਕੂ ਕੌਮ ਦਾ ਵੀ ਪਤਾ ਲਗਦਾ ਹੈ। ਇਕਸ਼ਵਾਕੂ ਦਾ ਨਾਂ ਰਿਗਵੇਦ ਵਿਚ ਸਿਰਫ਼ ਇੱਕੋ ਹੀ ਵਾਰ ਆਇਆ ਹੈ ਜਿਸ ਨੂੰ ਮੈਕਸਮੂਲਰ ਨੇ ਰਾਜਾ ਦਾ ਨਾਂ ਨਹੀਂ ਸਗੋਂ ਜਾਤੀਵਾਚਕ ਸੰਗਿਆ ਮੰਨਿਆ ਹੈ। ਇਕਸ਼ਵਾਕੂਆਂ ਦੀ ਜਾਤੀ ਸ਼ਾਇਦ ਕਿਸੇ ਸਮੇਂ ਉੱਤਰੀ ਭਗੀਰਥੀ ਦੀ ਘਾਟੀ ਵਿਚ ਵਸੀ ਹੋਈ ਸੀ। ਕੁਝ ਵਿਦਵਾਨਾਂ ਦੀ ਰਾਏ ਅਨੁਸਾਰ ਉੱਤਰ ਪੱਛਮ ਦੀਆਂ ਆਬਾਦੀਆਂ ਨਾਲ ਇਨ੍ਹਾਂ ਦਾ ਸਬੰਧ ਸੀ। ਸੂਰਜ ਬੰਸ ਦੀਆਂ ਠੀਕ ਜਾਂ ਗ਼ਲਤ ਸਭ ਕਿਸਮਾਂ ਦੀਆਂ ਬੰਸਾਵਲੀਆਂ ਦੇਸ਼ ਦੇ ਕਈ ਸ਼ਾਹੀ ਘਰਾਣਿਆਂ ਵਿਚ ਪ੍ਰਚਲਿਤ ਸਨ। ਉਨ੍ਹਾਂ ਵਿਚ ਇੱਕਲੇ ਇੱਕਲੇ ਦੇ ਨਾਂ ਅਤੇ ਸਥਾਨ ਵਿਚ ਚਾਹੇ ਜਿੰਨਾ ਵੀ ਫ਼ਰਕ ਹੋਵੇ ਪਰ ਉਨ੍ਹਾਂ ਦਾ ਪਹਿਲਾ ਰਾਜਾ ਇਕਸ਼ਵਾਕੂ ਹੀ ਸੀ। ਇਹ ਕੋਈ ਅਜੀਬ ਗੱਲ ਨਹੀਂ ਕਿ ਬਹੁਤ ਚਿਰ ਪਹਿਲਾਂ ਸ਼ਾਇਦ ਇਹ ਕੋਈ ਇਤਿਹਾਸਕ ਵਿਅਕਤੀ ਹੀ ਹੋਵੇ।

**ਇਕਛਿੱਦਰਾ (Monotremate)** : ਇਹ ਜੰਤੂਆਂ ਦਾ ਇਕ ਅਜਿਹਾ ਵਰਗ ਹੈ, ਜਿਸ ਵਿਚ ਹੁਣ ਦੋ ਕਿਸਮ ਦੇ ਜਾਨਵਰ ਹੀ ਜਿਉਂਦੇ ਬਾਕੀ ਬਚੇ ਹਨ। ਅੰਗਰੇਜ਼ੀ ਵਿਚ ਇਸ ਵਰਗ ਨੂੰ ਮਾੱਨੋ-ਟ੍ਰੀਮੇਟਾ (ਮਾੱਨੋ = ਇਕ + ਟ੍ਰੀਮਾ = ਛਿਦਰ) ਕਹਿੰਦੇ ਹਨ। ਇਨ੍ਹਾਂ ਨੂੰ ਅੰਡਜਥਣੀ ਜਾਂ ਅੰਡਬੱਚ ਉਤਪਾਦਕ ਜੀਵ ਕਹਿਣਾ ਵਧੇਰੇ ਉਚਿਤ ਹੋਵੇਗਾ ਕਿਉਂਕਿ ਇਨ੍ਹਾਂ ਦੇ ਬੱਚੇ ਅੰਡਿਆਂ ਤੋਂ ਨਿਕਲਦੇ ਹਨ ਜੋ ਮਾਂ ਦੇ ਥਣਾਂ ਤੋਂ ਦੁੱਧ ਪੀਂਦੇ ਹਨ।

ਇਕਛਿੱਦਰੇ ਅੰਡਜਥਣੀ ਹੋਰ ਥਣਧਾਰੀ ਜੀਵਾਂ ਨਾਲੋਂ ਇਨੇ ਵਖਰੇ ਹਨ ਕਿ ਇਨ੍ਹਾਂ ਨੂੰ ਪ੍ਰੋਟੋਥੀਰੀਆ (Prototheria) ਨਾਂ ਦੇ ਵਖਰੇ ਉਪ-ਵਰਗ ਵਿਚ ਰਖਿਆ ਗਿਆ ਹੈ, ਜਿਸ ਵਿਚ ਕੇਵਲ ਡਕਬਿਲ, ਆਰਨਿਥੋਰਿੰਕਸ,(Duckbill, Ornithorhynchus) ਅਤੇ ਸਪਾਈਨੀ ਐਂਟਈਟਰ (Spiny anteater), ਟੈਕੀਗਲਾੱਸਸ (Tachyglossus) ਅਤੇ ਜ਼ੈਗਲਾਸਸ (Zaglossus) ਨਾਂ ਦੇ ਜੀਵ ਰੱਖੇ ਜਾਂਦੇ ਹਨ। ਇਹ



ਇਕਛਿੱਦਰਾ

ਸਾਰੇ ਥਣਧਾਰੀ ਪ੍ਰਾਣੀ ਹਨ ਕਿਉਂਕਿ ਇਨ੍ਹਾਂ ਦੇ ਸਾਰੇ ਸਰੀਰ ਦੇ ਵਾਲ ਪੂਰੀ ਤਰ੍ਹਾਂ ਵਿਕਸਿਤ, ਡਾਇਆਫ਼ਰਾਮ, ਚਾਰ ਚੈਂਬਰਾਂ ਵਾਲਾ ਦਿਲ, ਖੱਬੀ ਏਓਰਟਿਕ ਆਰਚ, ਕੇਵਲ ਦੰਦ-ਅਸਥੀ ਦੀ ਬਣੀ ਮੈਂਡੀਬਲ, ਬੱਚੇ ਪਾਲਣ ਲਈ ਮਾਦਾ ਦੇ ਸਰੀਰ ਤੇ ਥਣ ਗਲੈਂਡ, ਸਰੀਰ ਦਾ ਇਕ ਸਾਰ ਰਹਿਣ ਵਾਲਾ ਤਾਪਮਾਨ, ਚਮੜੀ ਵਿਚ ਪਸੀਨਾ ਅਤੇ ਤੇਲ ਗਲੈਂਡ, ਕੰਨ ਦੀਆਂ ਤਿੰਨ ਅਸਥੀਆਂ ਅਤੇ ਸਪਾਇਨੀ ਐਂਟਈਟਰਾਂ ਵਿਚ ਕਨ-ਵੋਲਿਊਟਿਡ ਦਿਮਾਗ਼ ਅਤੇ ਬਾਹਰੀ ਕੰਨ ਅਤੇ ਲਾਉਲ ਹੁੰਦੇ ਹਨ। ਵਿਕਾਸ ਦੇ ਪੱਖ ਤੋਂ ਮੌਜੂਦਾ ਥਣਧਾਰੀਆਂ ਵਿਚ ਇਨ੍ਹਾਂ ਦਾ ਸਥਾਨ ਸਭ ਨਾਲੋਂ ਨੀਵਾਂ ਹੈ ਕਿਉਂਕਿ ਇਨ੍ਹਾਂ ਵਿਚ ਰੀਂਗਣੇ ਪ੍ਰਾਣੀਆਂ ਦੇ ਕਈ ਲੱਛਣ ਹੁੰਦੇ ਹਨ ਜਿਵੇਂ ਪੈਕਟੋਰਲ ਗਰਡਲ ਵਿਚ ਕੋਰਾਕਾੱਇਡ, ਪ੍ਰੋਕੋਰਾਕਾੱਇਡ ਅਤੇ ਇੰਟਰਕਲੈਵੀਕਲ ਦਾ ਵੱਖ ਵੱਖ ਹੋਣਾ, ਸਰਵਾਈਕਲ ਪਸਲੀਆਂ ਦਾ ਹੋਣਾ, ਖੋਪਰੀ ਦੀਆਂ ਕਈ ਹੱਡੀਆਂ ਦਾ ਰੀਂਗਣੇ ਪ੍ਰਾਣੀਆਂ ਵਰਗੀਆਂ ਹੋਣਾ, ਅੰਡ ਨਿਕਾਸ ਵਹਿਣੀਆਂ ਦਾ ਮੁੱਢ ਤੋਂ ਅੰਤ ਤਕ ਅਲੱਗ ਹੋਣਾ ਅਤੇ ਮਲ ਚੈਂਬਰ ਵਿਚ ਵੱਖ-ਵੱਖ ਜਣਨ-ਛਿੱਦਰਾਂ ਰਾਹੀਂ ਖੁਲ੍ਹਣਾ ਆਦਿ। ਸਭ ਤੋਂ ਵੱਡਾ ਰੀਂਗਣੇ ਪ੍ਰਾਣੀਆਂ ਨਾਲ ਮਿਲਦਾ ਲੱਛਣ ਕਾਫ਼ੀ ਜ਼ਰਦੀ ਵਾਲੇ ਅੰਡੇ ਦੇਣਾ ਹੈ, ਜਿਹੜਾ ਹੋਰ ਕਿਸੇ ਥਣਧਾਰੀ ਪ੍ਰਾਣੀ ਵਿਚ ਨਹੀਂ ਹੁੰਦਾ। ਇਨ੍ਹਾਂ ਦੇ ਇਸ ਲੱਛਣ ਕਾਰਨ ਹੀ ਅਸੀਂ ਇਨ੍ਹਾਂ ਨੂੰ ਅੰਡਜਥਣੀ ਕਹਿੰਦੇ ਹਨ।

ਇਨ੍ਹਾਂ ਜੀਵਾਂ ਦੇ ਸਿਰ ਦਾ ਅਗਲਾ ਹਿੱਸਾ ਚੁੰਝ ਵਰਗਾ ਹੁੰਦਾ ਹੈ ਅਤੇ ਵਡੇਰੀ ਉਮਰ ਵਿਚ ਦੰਦ ਨਹੀਂ ਰਹਿੰਦੇ। ਇਨ੍ਹਾਂ ਦੇ ਥਣਾਂ ਵਿਚ ਚੂਚੀਆਂ ਨਹੀਂ ਹੁੰਦੀਆਂ। ਮਾਦਾ ਦੀ ਨਾ ਤਾਂ ਬੱਚੇਦਾਨੀ ਹੁੰਦੀ ਹੈ ਅਤੇ ਨਾ ਹੀ ਯੋਨੀ। ਨਰ ਵਿਚ ਪਤਾਲੂ ਪੇਟ ਵਿਚ ਹੀ ਰਹਿੰਦੇ ਹਨ ਅਤੇ ਲਿੰਗ ਵਿਚੋਂ ਵੀਰਜ ਹੀ ਬਾਹਰ ਆਉਂਦਾ ਹੈ, ਪਿਸ਼ਾਬ ਨਹੀਂ। ਪਾਚਨ ਅਤੇ ਜਣਨ-ਤੰਤਰ ਅਲੱਗ ਅਲੱਗ ਛਿੱਦਰਾਂ ਰਾਹੀਂ ਬਾਹਰ ਨਹੀਂ ਖੁਲ੍ਹਦੇ, ਕੇਵਲ ਗੁਦਾ ਰਾਹੀਂ ਹੀ ਖੁਲ੍ਹਦੇ ਹਨ। ਥਣਧਾਰੀਆਂ ਵਿਚ ਇਹ ਅਜਿਹੇ ਜਾਨਵਰ ਹਨ, ਜਿਨ੍ਹਾਂ ਵਿਚ ਕੈਰੰਕਲ ਅਤੇ ਐੱਗ ਟੂਥ ਹੁੰਦੇ ਹਨ। ਪਥਰਾਟ ਨਾ ਮਿਲਣ ਕਰਕੇ ਇਨ੍ਹਾਂ ਦੇ ਪੁਰਾਣੇ ਇਤਿਹਾਸ ਸਬੰਧੀ ਅਨੁਮਾਨ ਹੈ ਕਿ ਇਨ੍ਹਾਂ ਦਾ ਜਨਮ ਸੰਭਵ ਤੌਰ ਤੇ ਟਰਾਈਐਸਿਕ (Triassic) ਯੁਗ ਜਾਂ ਇਸ ਤੋਂ ਵੀ ਪਹਿਲਾਂ ਹੋਇਆ ਸੀ। ਇਹ ਅੱਜਕੱਲ੍ਹ ਅਸਟਰੇਲੀਆ, ਤਸਮਾਨੀਆ, ਨਿਊ-ਗਿਨੀ ਅਤੇ ਪਾਪੂਆ ਵਿਚ ਹੀ ਰਹਿ ਗਏ ਹਨ ਉਥੇ ਵੀ ਇਸ ਕਰਕੇ ਕਿ ਇਕ ਤਾਂ ਭੂਗੋ-ਲਿਕ ਪੱਖ ਤੋਂ ਇਨ੍ਹਾਂ ਦਾ ਅਸਲ ਟਿਕਾਣਾ ਹੋਰ ਭੂ-ਭਾਗਾਂ ਨਾਲੋਂ ਵੱਖ ਸੀ ਅਤੇ ਦੂਜੇ ਇਨ੍ਹਾਂ ਦੇ ਰਹਿਣ ਸਹਿਣ ਦੇ ਢੰਗ ਵਿਚ ਦੂਜੇ ਥਣਧਾਰੀਆਂ ਨਾਲ ਕੋਈ ਮੁਕਾਬਲਾ ਨਹੀਂ ਸੀ।

ਅੰਡਜਥਣੀ ਵਰਗ ਦੀਆਂ ਮਿਸਾਲਾਂ ਟੈਕੀਗਲਾੱਸਸ ਅਤੇ ਜ਼ੈਕੀ ਗਲਾਸਸ ਹਨ, ਜਿਨ੍ਹਾਂ ਦੀ ਪਿੱਠ ਉੱਤੇ ਰੱਖਿਆ ਲਈ ਵਾਲਾਂ ਦੇ ਨਾਲ ਨਾਲ ਕੰਡੇ ਹੁੰਦੇ ਹਨ। ਇਨ੍ਹਾਂ ਦੇ ਛੋਟੇ ਛੋਟੇ ਅਤੇ ਮਜ਼ਬੂਤ ਪੈਰਾਂ ਦੀਆਂ ਉਂਗਲੀਆਂ ਵਿਚ ਕੀੜੀਆਂ ਤੇ ਸਿਉਂਕ ਦੀਆਂ ਖੁੱਡਾ ਪੁੱਟਣ ਲਈ ਲੰਬੇ ਅਤੇ ਤੇਜ਼ ਮਜ਼ਬੂਤ ਨਹੁੰ ਹੁੰਦੇ ਹਨ।

ਇਕ ਹੋਰ ਮਿਸਾਲ ਅਰਧ ਜਲ-ਚਾਰੀ ਆੱਰਨਿਥੋਰਿੰਕਸ ਦੀ ਹੈ ਜਿਹੜਾ ਪਾਣੀ ਵਿਚ ਗੋਤਾ ਮਾਰਦਾ ਹੈ ਤੇ ਆਪਣੀ ਬੱਤਖ ਵਰਗੀ ਚੁੰਝ ਨਾਲ ਘੋਗੇ, ਸਿੱਪੀਆਂ ਅਤੇ ਕੀੜੇ ਚਿੱਕੜ ਵਿਚੋਂ ਕੱਢ ਕੇ ਗੱਲ੍ਹਾਂ ਵਿਚ ਭਰ ਲੈਂਦਾ ਹੈ ਅਤੇ ਕੰਡੇ ਤੇ ਬਣਾਏ ਆਪਣੇ ਘੁਰਨੇ ਵਿਚ ਬੈਠ ਕੇ ਆਰਾਮ ਨਾਲ ਖਾਂਦਾ ਹੈ। ਆਰਨਿਥੋਰਿੰਕਸ ਤਰਨ ਤੇ ਗੋਤਾ ਲਾਉਣ ਵਿਚ ਮਾਹਰ ਹੁੰਦਾ ਹੈ। ਇਸ ਦੀ ਨਰਮ ਚਮੜੀ ਅਤੇ ਮਾਸ ਦੋਵੇਂ ਖਾਣ ਦੇ ਕੰਮ ਆਉਂਦੇ ਹਨ।

**ਇਕਤਾਰਾ** : ਇਹ ਭਾਰਤ ਦਾ ਇਕ ਬਹੁਤ ਹੀ ਪੁਰਾਣਾ ਸਾਜ਼ ਹੈ ਜੋ ਲਗਭਗ ਸਾਰੇ ਭਾਰਤ ਵਿਚ ਹੀ ਵਜਾਇਆ ਜਾਂਦਾ ਹੈ। ਉਂਜ ਤਾਂ ਹੁਣ ਕੁਝ ਲੋਕ ਗੀਤ ਗਾਉਣ ਵਾਲੇ ਕਲਾਕਾਰ ਵੀ ਇਕਤਾਰੇ ਨਾਲ ਗਾਉਂਦੇ ਹਨ ਪਰ ਆਮ ਕਰਕੇ ਇਹ ਜੋਗੀਆਂ ਕੋਲ ਹੀ ਵੇਖਿਆ ਜਾਂਦਾ ਹੈ। ਇਹ ਇਕ ਸਿੱਧਾ ਸਾਦਾ ਸਾਜ਼ ਹੈ ਜਿਸ ਦੀ ਬਣਤਰ ਵਿਚ ਕੋਈ ਪੇਚੀਦਗੀ ਨਹੀਂ।



ਇਕਤਾਰਾ

ਇਕਤਾਰੇ ਦੀ 120 ਸੈਂ. ਮੀ. ਦੇ ਕਰੀਬ ਲੰਬੀ ਅਤੇ 5 ਸੈਂ. ਮੀ. ਮੋਟੀ ਗੁਲਾਈ ਵਾਲੀ ਬਾਂਸ ਦੀ ਡੰਡੀ ਹੁੰਦੀ ਹੈ। ਇਸ ਬਾਂਸ ਦੀ ਡੰਡੀ ਦੇ ਇਕ ਸਿਰੇ ਤੇ ਤਾਰ ਨੂੰ ਸੁਰ ਕਰਨ ਵਾਲੀ ਖੂੰਟੀ ਲਗੀ ਹੁੰਦੀ ਹੈ ਤੇ ਡੰਡੀ ਦਾ ਦੂਸਰਾ ਸਿਰਾ ਸੁਕਾ ਕੇ ਖੋਖਲੇ ਕੀਤੇ ਕੱਦੂ ਦੇ ਤੂੰਬੇ ਵਿਚ ਦੀ ਲੰਘਾਇਆ ਹੁੰਦਾ ਹੈ। ਤੂੰਬੇ ਦੀ ਵਰਤੋਂ ਸੁਰ ਵਿਚ ਗੂੰਜ ਪੈਦਾ ਕਰਨ ਲਈ ਹੁੰਦੀ ਹੈ। ਲੋਹੇ ਦੀ ਤਾਰ ਦਾ ਇਕ ਸਿਰਾ ਤੂੰਬੇ ਵਿਚੋਂ ਨਿਕਲੇ ਹੋਏ ਬਾਂਸ ਤੇ ਲਗੀ ਹੋਈ ਇਕ ਕਿੱਲੀ ਨਾਲ ਬੰਨ੍ਹਿਆ ਹੋਇਆ ਹੁੰਦਾ ਹੈ ਤੇ ਦੂਜਾ ਸਿਰਾ ਡੰਡੀ ਦੇ ਦੂਜੇ ਪਾਸੇ ਬੰਨ੍ਹਿਆ ਜਾਂਦਾ ਹੈ। ਰਸਤੇ ਵਿਚ ਇਹ ਤਾਰ ਤੂੰਬੇ ਉੱਤੇ ਲੱਗੇ ਹੋਏ ਲੱਕੜ ਦੇ ਇਕ ਘੁੜਚ (bridge) ਉੱਤੋਂ ਦੀ ਲੰਘਦੀ ਹੈ। ਇਕਤਾਰੇ ਦੀ ਆਵਾਜ਼ ਨੂੰ ਵਧੇਰੇ ਚੰਗਾ ਬਣਾਉਣ ਲਈ ਘੁੜਚ ਅਤੇ ਤਾਰ ਦੇ ਵਿਚਕਾਰ ਰੇਸ਼ਮ ਜਾਂ ਉੱਨ ਦਾ ਇਕ ਧਾਗਾ ਲਗਾ ਦਿੱਤਾ ਜਾਂਦਾ ਹੈ।

—ਨਰਿੰਦਰ ਕੁਮਾਰ ਸ਼ਰਮਾ

**ਇਕਪੁਰਖੀ ਰਾਜ** : ਇਕਪੁਰਖੀ ਰਾਜ ਤੋਂ ਭਾਵ ਅਜਿਹੇ ਇਕ ਵਿਅਕਤੀ ਦੀ ਹਕੂਮਤ ਹੈ ਜਿਸ ਨੂੰ ਹਕੂਮਤ ਵਿਰਸੇ ਵਜੋਂ ਨਾ ਮਿਲੀ ਹੋਵੇ, ਸਗੋਂ ਉਸ ਨੇ ਇਸ ਨੂੰ ਤਾਕਤ ਨਾਲ ਪ੍ਰਾਪਤ ਕੀਤਾ ਹੋਵੇ। ਉਸ ਨੂੰ ਪੂਰਨ ਅਧਿਕਾਰ ਪ੍ਰਾਪਤ ਹੋਣ ਅਰਥਾਤ ਉਸ ਦੀ ਜ਼ੁਬਾਨ ਹੀ ਕਾਨੂੰਨ ਹੋਵੇ। ਉਸ ਉੱਤੇ ਕਿਸੇ ਕਿਸਮ ਦੀ ਕੋਈ ਪਾਬੰਦੀ ਨਾ ਹੋਵੇ ਅਤੇ ਉਹ ਕਿਸੇ ਹੋਰ ਅੱਗੇ ਉੱਤਰਦਾਈ ਨਾ ਹੋਵੇ। ਅਜਿਹੇ ਹੁਕਮਰਾਨ ਨੂੰ ਤਾਨਾਸ਼ਾਹ ਜਾਂ ਡਿਕਟੇਟਰ ਕਹਿੰਦੇ ਹਨ।

ਡਿਕਟੇਟਰ ਸ਼ਬਦ ਦੀ ਵਰਤੋਂ ਸਭ ਤੋਂ ਪਹਿਲਾਂ ਰੋਮਨਾਂ ਨੇ ਕੀਤੀ। ਉਹ ਕੁਝ ਖ਼ਾਸ ਹੁਕਮਰਾਨਾਂ ਨੂੰ ਸੰਭਵ ਤੌਰ ਤੇ ਇਸ ਲਈ ਡਿਕਟੇਟਰ ਕਹਿੰਦੇ ਸਨ ਕਿ ਹਕੂਮਤ ਵਿਚ ਉਨ੍ਹਾਂ ਦਾ ਕੋਈ ਸਲਾਹ-ਕਾਰ ਨਹੀਂ ਹੁੰਦਾ ਸੀ। ਰੋਮਨ ਲੋਕਤੰਤਰ ਦੇ ਸੰਵਿਧਾਨ ਵਿਚ ਇਕ-ਪੁਰਖੀ ਰਾਜ ਤੋਂ ਭਾਵ ਸੀ ਕਿ ਸੰਕਟ ਕਾਲ ਵਿਚ ਕਿਸੇ ਇਕ ਵਿਅਕਤੀ ਨੂੰ ਅਸੀਮਤ ਅਧਿਕਾਰ ਦੇ ਦਿੱਤੇ ਜਾਂਦੇ ਸਨ, ਜਦੋਂ ਸੰਕਟ ਖ਼ਤਮ ਹੋ ਜਾਂਦਾ ਸੀ ਤਾਂ ਇਹ ਅਧਿਕਾਰ ਵੀ ਖ਼ਤਮ ਹੋ ਜਾਂਦੇ ਸਨ ਪਰ ਅਧਿਕਾਰਾਂ ਨੂੰ ਛੱਡਣ ਸਮੇਂ ਡਿਕਟੇਟਰ ਨੂੰ ਉਨ੍ਹਾਂ ਦੀ ਵਰਤੋਂ ਦੇ ਜਾਇਜ਼ ਹੋਣ ਸਬੰਧੀ ਆਪਣੀ ਸਫ਼ਾਈ ਪੇਸ਼ ਕਰਨੀ ਪੈਂਦੀ ਸੀ। ਇਸ ਤਰ੍ਹਾਂ ਵਿਧਾਨ ਅਤੇ ਲੋਕਾਂ ਸਾਹਮਣੇ ਉੱਤਰਦਾਈ ਹੋਣਾ ਡਿਕਟੇਟਰ ਲਈ ਲਾਜ਼ਮੀ ਸੀ।

ਪਰ ਆਧੁਨਿਕ ਯੁੱਗ ਵਿਚ ਕਿਸੇ ਇਕ ਵਿਅਕਤੀ ਜਾਂ ਵਰਗ ਦੇ ਸਵਾਰਥ ਲਈ ਵਿਧਾਨ ਦੀ ਉਲੰਘਣਾ ਕਰਨਾ ਇਕਪੁਰਖੀ ਰਾਜ ਦਾ ਵੱਡਾ ਲੱਛਣ ਹੋ ਗਿਆ। ਜੰਗ ਨੇ ਲੋਕਾਂ ਦੇ ਸੋਚਣ ਦੇ ਢੰਗ ਨੂੰ ਬਦਲ ਦਿੱਤਾ। ਉਨ੍ਹਾਂ ਵਿਚ ਸਾਰੇ ਸਮਾਜਕ ਖੇਤਰਾਂ ਵਿਚ ਆਗਿਆ ਪਾਲਣ ਦੀ ਰੁਚੀ ਪੈਦਾ ਹੋ ਗਈ ਸੀ। ਫ਼ੌਜੀ ਉਦੇਸ਼ਾਂ ਦੀ ਪੂਰਤੀ ਲਈ ਲੋੜੀਂਦੀ ਸ਼ਕਤੀ ਤੇ ਕੇਂਦਰੀਕਰਨ ਨੇ ਲੋਕਾਂ ਨੂੰ ਇਸ ਗੱਲ ਦਾ ਆਦੀ ਬਣਾ ਦਿੱਤਾ ਕਿ ਉਹ ਸਮਾਜਕ ਸਮਸਿਆਵਾਂ ਦੇ ਹੱਲ ਲਈ ਅਜਿਹੀ ਖ਼ੁਦਮੁਖ਼ਤਾਰ ਸ਼ਕਤੀ ਦੇ ਫੈਸਲੇ ਮੰਨ ਲੈਣ ਜੋ ਕਿਸੇ ਅੱਗੇ ਉੱਤਰਦਾਈ ਨਾ ਹੋਵੇ। ਅਜਿਹੇ ਹਾਲਾਤ ਵਿਚ ਲੋਕ ਰਾਜੀ ਪੱਧਤੀ ਖ਼ਤਮ ਹੁੰਦੀ ਜਾ ਰਹੀ ਸੀ। ਜੰਗ ਤੋਂ ਸਭ ਤੋਂ ਵੱਧ ਪ੍ਰਭਾਵਿਤ ਦੇਸ਼ਾਂ ਵਿਚ ਲੋਕ ਅਜਿਹੇ ਲੋਹ-ਮਨੁੱਖ ਦੇ ਸਵਾਗਤ ਲਈ ਤਿਆਰ ਸਨ, ਜੋ ਆਪਣੀ ਬਹਾਦਰੀ, ਆਤਮ-ਵਿਸ਼ਵਾਸ ਅਤੇ ਬਲ ਨਾਲ ਉਨ੍ਹਾਂ ਦੀ ਰਾਏ ਲਏ ਬਿਨਾਂ ਹੀ ਮੁਲਕ ਦੇ ਨਾਂ ਤੇ ਆਪਣੀ ਮਰਜ਼ੀ ਨਾਲ ਸਮਸਿਆਵਾਂ ਦਾ ਨਿਪਟਾਰਾ ਕਰ ਸਕੇ। ਇਸ ਲਈ ਆਮ ਤੌਰ ਤੇ ਡਿਕਟੇਟਰ ਅਜਿਹਾ ਵਿਅਕਤੀ ਹੁੰਦਾ ਹੈ ਜੋ ਖੁਦ ਰਾਸ਼ਟਰੀ ਚਿੰਨ੍ਹ ਬਣ ਕੇ ਕਿਸੇ ਰਹੱਸਾਤਮਕ ਖਿੱਚ ਨਾਲ ਆਪਣੇ ਲਈ ਆਦਰ ਦਾ ਭਾਵ ਜਗਾ ਸਕੇ ਅਤੇ ਇਸ ਆਧਾਰ ਤੇ ਲੋਕਾਂ ਨੂੰ ਮਹਾਨ ਹੋਣ ਦਾ ਅਨੁਭਵ ਕਰਾ ਸਕੇ ਕਿ ਉਹ ਉਸ ਨਾਲ ਸਬੰਧਤ ਹਨ।

ਇਕਪੁਰਖੀ ਰਾਜ ਦੀ ਮੁੱਢਲੀ ਵਿਸ਼ੇਸ਼ਤਾ ਉਸ ਦੇ ਉਦਗਮ ਵਿਚ ਹੈ। ਕਿਸੇ ਦੇਸ਼ ਜਾਂ ਯੁੱਗ ਵਿਚ ਇਸ ਦੀ ਸਥਾਪਨਾ ਕਦੀ ਵੀ ਉਨ੍ਹਾਂ ਸਾਧਨਾਂ ਨਾਲ ਨਹੀਂ ਹੁੰਦੀ ਜਿਨ੍ਹਾਂ ਨੂੰ ਉਸ ਦੇਸ਼ ਅਤੇ ਯੁੱਗ ਵਿਚ ਸੰਵਿਧਾਨਕ ਮੰਨਿਆ ਜਾਵੇ। ਉਸ ਲਈ ਇਹ ਜ਼ਰੂਰੀ ਹੈ ਕਿ ਉਸ ਦੀ ਨੀਂਹ ਵਿਧਾਨ ਦੀ ਉਲੰਘਣਾ ਤੇ ਰੱਖੀ ਗਈ ਹੋਵੇ, ਭਾਵੇਂ ਉਸ ਦੀ ਹੋਂਦ ਕਿਸੇ ਵਿਧਾਨ ਦੇ ਨਾ ਮੰਨਣ ਤੇ ਨਿਰਭਰ ਨਹੀਂ ਹੁੰਦੀ ਹੈ। ਇਕਪੁਰਖੀ ਰਾਜ ਦਾ ਮੁੱਢ ਵਿਦਰੋਹ ਤੋਂ ਹੁੰਦਾ ਹੈ ਅਤੇ ਫਿਰ ਕਈ ਕਾਰਨਾਂ ਕਰਕੇ ਉਹ ਆਪਣਾ ਇਨਕਲਾਬੀ ਰੂਪ ਬਣਾਈ ਰੱਖਦਾ ਹੈ ਪਰ ਉਸ ਦਾ ਉਦੇਸ਼ ਪੁਰਾਣੇ ਵਿਧਾਨ ਦੀ ਥਾਂ ਨਵੇਂ ਵਿਧਾਨ ਦੀ ਸਥਾਪਨਾ ਕਰਨਾ ਵੀ ਹੋ ਸਕਦਾ ਹੈ ਕਿਉਂਕਿ ਇਕਪੁਰਖੀ ਰਾਜ ਪੁਰਾਣੇ ਗਲੇ ਸੜੇ ਨਿਜ਼ਾਮ ਦੀ ਅਸਫ਼ਲਤਾ ਅਤੇ ਉਸ ਦੀ ਤਬਾਹੀ ਉੱਤੇ ਨਵੇਂ ਨਿਜ਼ਾਮ ਦੀ ਉਸਾਰੀ ਦੀ ਕਲਪਨਾ ਕਰਦਾ ਹੈ। ਉਸ ਦੀ ਦੂਜੀ ਵੱਡੀ ਵਿਸ਼ੇਸ਼ਤਾ ਇਹ ਹੁੰਦੀ ਹੈ ਕਿ ਲੋਕਤੰਤਰ (ਜੋ ਸਿਧਾਂਤਕ ਤੌਰ ਤੇ ਹਰ ਇਕ ਨਾਗਰਿਕ ਨੂੰ ਸਰਕਾਰ ਵਿਚ ਹਿੱਸਾ ਲੈਣ ਦਾ ਅਧਿਕਾਰ ਦਿੰਦਾ ਹੈ) ਦੇ ਉਲਟ ਇਸਦਾ ਸੰਚਾਲਨ ਇਕ ਵਿਅਕਤੀ ਜਾਂ ਵਰਗ ਦੇ ਹੱਥਾਂ ਵਿਚ ਹੁੰਦਾ ਹੈ। ਤੀਜਾ, ਡਿਕਟੇਟਰ ਖੁੱਲ੍ਹੇ ਤੌਰ ਤੇ ਐਲਾਨ ਕਰਦਾ ਹੈ ਕਿ ਮੁਲਕ ਵਿਚ ਉਸ ਦਾ ਦਰਜਾ ਵਿਸ਼ੇਸ਼ ਹੈ।

ਇਸ ਲਈ ਵਿਆਪਕ ਅਰਥਾਂ ਵਿਚ ਇਕਪੁਰਖੀ ਰਾਜ ਅਜਿਹਾ ਨਿਜ਼ਾਮ ਹੈ ਜਿਸ ਵਿਚ ਹਕੂਮਤ ਦੇ ਇਕ ਜਾਂ ਕਈ ਮੈਂਬਰ ਖੁਲ੍ਹੇ ਤੌਰ ਤੇ ਜਾਂ ਵਿਵਸਥਿਤ ਢੰਗ ਨਾਲ ਪੂਰੇ ਮੁਲਕ ਉੱਤੇ ਬਿਨਾਂ ਜਨਤਾ ਦੀ ਸਲਾਹ ਦੇ, ਤਾਕਤ ਦੀ ਵਰਤੋਂ ਕਰਦੇ ਹਨ। ਇਹ ਤਾਕਤ ਪਹਿਲਾਂ ਸਾਰੇ ਸੰਵਿਧਾਨਕ ਅਧਿਕਾਰਾਂ ਦੀ ਉਲੰਘਣਾ ਕਰਕੇ ਹਿੰਸਾ ਨਾਲ ਗ੍ਰਹਿਣ ਕੀਤੀ ਜਾਂਦੀ ਹੈ।

ਸਰਕਾਰ ਦੀ ਬਣਤਰ ਦੇ ਆਧਾਰ ਤੇ ਤਾਨਾਸ਼ਾਹੀ ਨੂੰ ਦੋ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ। ਇਕ ਵਿਅਕਤੀ ਦੀ ਤਾਨਾਸ਼ਾਹੀ ਨੂੰ ਵਿਅਕਤੀਗਤ ਤਾਨਾਸ਼ਾਹੀ ਅਤੇ ਵਰਗ ਦੀ ਤਾਨਾਸ਼ਾਹੀ ਨੂੰ ਸਮੂਹਿਕ ਤਾਨਾਸ਼ਾਹੀ ਆਖਦੇ ਹਨ। ਵਿਅਕਤੀਗਤ ਤਾਨਾਸ਼ਾਹੀ ਵਿਚ ਡਿਕਟੇਟਰ ਆਪਣੇ ਨਿੱਜੀ ਕਰਮਚਾਰੀਆਂ ਦੀ ਸਹਾਇਤਾ ਨਾਲ 'ਫਿਊਰਰ' ਦੇ ਸਿਧਾਂਤ ਦੇ ਆਧਾਰ ਦੇ ਸੁਤੰਤਰ ਢੰਗ ਨਾਲ ਹਕੂਮਤ ਕਰਦਾ ਹੈ। ਫਿਊਰਰ ਦੀ ਵਿਸ਼ੇਸ਼ਤਾ ਇਹ ਹੈ ਕਿ ਉਹ ਆਪਣੇ ਸਹਾਇਕਾਂ ਅਗੇ ਉੱਤਰਦਾਈ ਨਹੀਂ ਹੁੰਦਾ। ਫਿਊਰਰ ਆਪਣੇ ਸਹਾਇਕਾਂ ਨੂੰ ਆਪ ਨਿਯੁਕਤ ਕਰਦਾ ਹੈ ਅਤੇ ਇਹ ਸਹਾਇਕ ਆਪਣੇ ਅਧੀਨ ਕਰਮਚਾਰੀਆਂ ਦੀ ਅਤੇ ਇਹ ਕਰਮਚਾਰੀ ਫਿਰ ਆਪਣੇ ਅਧੀਨ ਹੋਰ ਕਰਮਚਾਰੀਆਂ ਦੀ ਨਿਯੁਕਤੀ ਕਰਦੇ ਹਨ। ਇਸ ਤਰ੍ਹਾਂ ਇਸ ਪੂਰੇ ਢਾਂਚੇ ਵਿਚ ਚੋਣ ਪੱਧਤੀ ਲਈ ਕੋਈ ਥਾਂ ਨਹੀਂ ਹੁੰਦੀ ਅਤੇ ਇਹ ਢਾਂਚਾ ਇਕੋ ਬੰਦੇ ਦੇ ਸਹਾਰੇ ਤੇ ਖੜ੍ਹੋਂਦਾ ਹੈ। ਸਮੂਹਿਕ ਤਾਨਾਸ਼ਾਹੀ ਵਿਚ ਫਿਊਰਰ ਦੀ ਥਾਂ ਉੱਤਰਦਾਈ, ਨੇਤਾ ਹੁੰਦੇ ਹਨ। ਨੇਤਾਵਾਂ ਦੀ ਇਕ ਸ਼੍ਰੇਣੀ ਉੱਚੀ-ਸ਼੍ਰੇਣੀ ਦੇ ਨੇਤਾਵਾਂ ਨੂੰ ਚੁਣਦੀ ਹੈ। ਹਰ ਨੇਤਾ ਆਪਣੇ ਚੁਣਨ ਵਾਲਿਆਂ ਪ੍ਰਤੀ ਉੱਤਰਦਾਈ ਹੁੰਦਾ ਹੈ। ਇਸ ਤਰ੍ਹਾਂ ਦੇ ਪੂਰੇ ਢਾਂਚੇ ਦਾ ਆਧਾਰ ਸਭ ਤੋਂ ਹੇਠਲੇ ਦਰਜੇ ਦੇ ਚੋਣਕਾਰ ਹੁੰਦੇ ਹਨ।

ਸਮਾਜਕ ਸ਼ਕਤੀਆਂ ਦੇ ਆਧਾਰ ਤੇ ਵੀ ਤਾਨਾਸ਼ਾਹੀ ਦੇ ਦੋ ਵਰਗ ਹੋ ਸਕਦੇ ਹਨ। ਪਹਿਲਾ, ਜਦੋਂ ਵਿਅਕਤੀਗਤ ਤਾਨਾਸ਼ਾਹੀ ਵਿਚ ਉਸ ਦੀ ਹਾਮੀ ਕੋਈ ਪਾਰਟੀ, ਨਿੱਜੀ ਜਾਂ ਸਰਕਾਰੀ ਫ਼ੌਜ, ਚਰਚ ਜਾਂ ਹਾਕਮ ਹੋਵੇ, ਦੂਜੇ, ਜਦੋਂ ਸਮੂਹਿਕ ਤਾਨਾਸ਼ਾਹੀ ਵਿਚ ਇਹ ਵਰਗ ਖ਼ੁਦ ਡਿਕਟੇਟਰ ਹੋਵੇ। ਇਹ ਵੰਡ ਹਾਕਮ ਜਾਂ ਉਸ ਦੇ ਹਾਮੀ ਵਰਗ ਦੇ ਆਧਾਰ ਤੇ ਹੁੰਦੀ ਹੈ। ਵਰਗ ਦੀ ਤਾਨਾਸ਼ਾਹੀ ਦੀਆਂ ਆਧੁਨਿਕ ਤਿੰਨ ਵੱਡੀਆਂ ਕਿਸਮਾਂ ਹਨ : ਫ਼ੌਜੀ ਤਾਨਾਸ਼ਾਹੀ, ਪਾਰਟੀ-ਤਾਨਾਸ਼ਾਹੀ ਅਤੇ ਪ੍ਰਸ਼ਾਸ਼ਕੀ-ਤਾਨਾਸ਼ਾਹੀ।

ਤੀਜੀ ਵੰਡ ਪਰਿਮਾਣਾਤਮਕ ਢੰਗ ਨਾਲ ਕੀਤੀ ਜਾ ਸਕਦੀ ਹੈ, ਜਿਵੇਂ, ਇਕਹਿਰੀ ਤਾਨਾਸ਼ਾਹੀ— ਜਿਸ ਵਿਚ ਕੇਵਲ ਇਕ ਵਰਗ ਜਾਂ ਇਕ ਵਿਅਕਤੀ ਡਿਕਟੇਟਰ ਹੋਵੇ; ਪਰ ਅਜਿਹੇ ਵਿਅਕਤੀ ਦਾ ਸਹਾਇਕ ਕੇਵਲ ਇਕੋ ਵਰਗ (ਜਿਵੇਂ ਨਿੱਜੀ ਫ਼ੌਜ) ਹੁੰਦਾ ਹੈ। (2) ਬਹੁ-ਵਿਅਕਤੀ ਤਾਨਾਸ਼ਾਹੀ— ਜਿਸ ਵਿਚ ਕਈ ਤਕੜੇ ਵਿਅਕਤੀ ਜਾਂ ਵਰਗ ਡਿਕਟੇਟਰ ਹੋਣ ਜਿਹੜੇ ਪੂਰੇ ਤੌਰ ਤੇ ਆਪਣੇ ਆਪ ਨੂੰ ਕਿਸੇ ਇਕ ਡਿਕਟੇਟਰ ਦੇ ਅਧੀਨ ਨਾ ਸਮਝਣ ਅਤੇ ਤਾਕਤ ਲਈ ਆਪਸ ਵਿਚ ਘੋਲ ਕਰਦੇ ਰਹਿਣ ਪਰ ਅਜਿਹੀ ਹਾਲਤ ਵਿਚ ਵੀ ਇਕ ਵਿਅਕਤੀ ਜਾਂ ਵਰਗ ਸਭ ਤੋਂ ਤਕੜਾ ਹੁੰਦਾ ਹੈ। ਤਾਨਾਸ਼ਾਹੀ ਦੇ ਤਿੰਨੇ ਉਪਰੋਕਤ ਵਰਗੀਕਰਣ ਇਕ ਦੂਜੇ ਨਾਲ ਸਬੰਧਤ ਵੀ ਹੋ ਸਕਦੇ ਹਨ, ਜਿਵੇਂ ਫ਼ੌਜੀ ਤਾਨਾਸ਼ਾਹੀ ਨਿੱਜੀ ਅਤੇ ਸਮੂਹਿਕ ਦੋਵੇਂ ਤਰ੍ਹਾਂ ਦੀ ਹੀ ਹੋ ਸਕਦੀ ਹੈ।

ਸਾਰੇ ਮਹੱਤਵਪੂਰਨ ਇਕਪੁਰਖੀ ਰਾਜਾਂ ਵਿਚ ਧਾਰਮਿਕ ਸੰਪਰਦਾਵਾਂ ਦੀ ਵਿਸ਼ੇਸ਼ਤਾ ਹੁੰਦੀ ਹੈ। ਅਰਥਾਤ ਲੋਕ ਬੜੇ ਉਤਸ਼ਾਹ ਨਾਲ ਸੰਚਾਲਕ ਦੀ ਪੂਜਾ ਕਰਦੇ ਹਨ ਅਤੇ ਇਕ ਤਰ੍ਹਾਂ ਨਾਲ ਉਸਦੇ ਸ਼ਰਧਾਲੂ ਹੋ ਜਾਂਦੇ ਹਨ। ਇਕਪੁਰਖੀ ਰਾਜ ਨੂੰ ਸਥਾਪਿਤ ਕਰਨ ਵਾਲਾ ਤੇ ਉਸ ਨੂੰ ਭਲੀ ਭਾਂਤ ਚਲਾਉਣ ਵਾਲਾ ਕੋਈ ਪ੍ਰਭਾਵਸ਼ਾਲੀ ਅਤੇ ਮਹਾਨ ਵਿਅਕਤੀ ਹੁੰਦਾ ਹੈ, ਜਿਸ ਦੇ ਪੈਰੋਕਾਰ ਉਸ ਲਈ ਹਰ ਕੁਰਬਾਨੀ ਕਰਨ ਲਈ ਤਿਆਰ ਬਰ ਤਿਆਰ ਰਹਿੰਦੇ ਹਨ। ਉਹ ਹਮੇਸ਼ਾਂ ਉਨ੍ਹਾਂ ਬਹਾਦਰ ਅਤੇ ਗਤੀਸ਼ੀਲ ਲੋਕਾਂ ਦੀ ਫ਼ੌਜੀ ਸੂਰਬੀਰ ਸ਼੍ਰੇਣੀ ਨੂੰ ਨਾਲ ਲੈ ਕੇ ਚਲਦਾ ਹੈ ਜਿਸ ਵਿਚ ਬਗ਼ਾਵਤ ਦਾ ਅੰਸ਼ ਜਮਾਂਦਰੂ ਹੀ ਕੁਟ ਕੁਟ ਕੇ ਭਰਿਆ ਹੋਵੇ। ਡਿਕਟੇਟਰ ਆਪਣੇ ਸੰਕਲਪ ਅਤੇ ਭਾਵ ਲੋਕਾਂ ਤੇ ਠੋਸਦਾ ਰਹਿੰਦਾ ਹੈ। ਇਸ ਦੇ ਦੋ ਸਾਧਨ ਹਨ, ਨਕਾਰਾਤਮਕ ਤੇ ਸਕਾਰਾਤਮਕ। ਅਲੋਚਨਾ ਨੂੰ ਰੋਕਣਾ, ਵਿਰੋਧੀ ਬਹੁਗਿਣਤੀ ਜਾਂ ਘੱਟ ਗਿਣਤੀ ਦਾ ਖ਼ਾਤਮਾ ਕਰਨਾ ਅਤੇ ਰਾਜ ਸਬੰਧੀ ਜ਼ਰੂਰੀ ਅਤੇ ਮਹੱਤਵਪੂਰਨ ਤੱਥਾਂ ਨੂੰ ਗੁਪਤ ਰੱਖਣਾ ਨਕਾਰਾਤਮਕ ਸਾਧਨ ਹਨ। ਪਾਰਲੀਮੈਂਟ ਦਾ ਖ਼ਾਤਮਾ, ਸੰਘਾਂ ਅਤੇ ਪਾਰਟੀਆਂ ਦਾ ਅੰਤ, ਪ੍ਰੈੱਸ ਉਤੇ ਪਾਬੰਦੀ, ਸਿੱਖਿਆ ਤੇ ਕੰਟਰੋਲ ਅਤੇ ਵੱਡੇ ਵੱਡੇ ਵਿਰੋਧੀਆਂ ਨੂੰ ਦੇਸ਼ ਵਿਚੋਂ ਕੱਢ ਦੇਣਾ ਨਕਾਰਾਤਮਕ ਸਾਧਨਾਂ ਦੇ ਸਹਾਇਕ ਸਾਧਨ ਹਨ। ਇਸ ਸੰਬੰਧ ਵਿਚ ਤਸ਼ੱਦਦ ਅਤੇ ਦਬਦਬੇ ਦਾ ਵੀ ਜ਼ਿਕਰ ਆਉਂਦਾ ਹੈ ਪਰ ਇਹ ਤਾਨਾਸ਼ਾਹੀ ਦੇ ਕੇਵਲ ਮੁੱਢਲੇ ਲੱਛਣ ਹਨ ਜੋ ਆਮ ਤੌਰ ਤੇ ਇਨਕਲਾਬੀ ਅਤੇ ਇਸ ਲਈ ਗ਼ੈਰ-ਕਾਨੂੰਨੀ ਹੁੰਦੇ ਹਨ। ਜੇ ਤਾਨਾਸ਼ਾਹੀ ਇਸ ਅਵਸਥਾ ਵਿਚੋਂ ਲੰਘਣ ਵਿਚ ਸਫਲ ਹੋ ਜਾਵੇ ਤਾਂ ਉਹ ਤਸ਼ੱਦਦ ਅਤੇ ਦਬਦਬੇ ਦੀ ਥਾਂ ਪ੍ਰਸ਼ਾਸਕੀ ਵਿਧਾਨ ਸਥਾਪਿਤ ਕਰਦੀ ਹੈ।

ਫ਼ੌਜੀ ਤਾਨਾਸ਼ਾਹੀ ਆਮ ਤੌਰ ਤੇ ਨਕਾਰਾਤਮਕ ਸਾਧਨਾਂ ਨਾਲ ਹੀ ਸੰਤੁਸ਼ਟ ਰਹਿੰਦੀ ਹੈ ਪਰ ਵਰਗ ਤਾਨਾਸ਼ਾਹੀ ਇਨ੍ਹਾਂ ਤੋਂ ਇਲਾਵਾ ਸਕਾਰਾਤਮਕ ਸਾਧਨਾਂ ਦੀ ਵੀ ਵਰਤੋਂ ਕਰਦੀ ਹੈ। ਡਿਕਟੇਟਰ ਦੇ ਭਾਵਾਂ ਤੇ ਵਿਚਾਰਾਂ ਨੂੰ ਪ੍ਰਚਾਰ ਰਾਹੀਂ ਜਨਤਾ ਉੱਤੇ ਠੋਸਣਾ ਅਤੇ ਆਪਣੀ ਇੱਛਾ ਅਨੁਸਾਰ ਲੋਕ ਮੱਤ ਦਾ ਤਿਆਗ ਕਰਨਾ ਸਕਾਰਾਤਮਕ ਸਾਧਨ ਹਨ। ਰਾਸ਼ਟਰੀ ਜਾਂ ਵਰਗ ਚਿੰਨ੍ਹਾਂ ਦੀ ਪੂਜਾ, ਕੌਮੀ ਭਾਵਨਾ ਨੂੰ ਉਭਾਰਣ ਵਾਲੇ ਸੰਗੀਤ ਦਾ ਪ੍ਰਸਾਰ, ਵਿਰੋਧੀਆਂ ਲਈ ਘਿਰਣਾ ਦੀ ਭਾਵਨਾ ਉਭਾਰਨ ਵਾਲੇ ਭਾਸ਼ਨ, ਜ਼ਬਤ ਕਾਇਮ ਕਰਨ ਲਈ ਸਾਰੇ ਮੁਲਕ ਨੂੰ ਫੌਜੀ ਸਿਖਲਾਈ ਦੇਣਾ, ਸਕੂਲਾਂ ਲਈ ਆਪਣੇ ਮਤਲਬ ਦੀਆਂ ਕਿਤਾਬਾਂ ਤਿਆਰ ਕਰਾਉਣਾ, ਅਬੌਧਿਕ ਵਿਚਾਰਧਾਰਾ ਦਾ ਪ੍ਰਚਾਰ, ਸਿਆਸਤਦਾਨਾਂ, ਪੱਤਰਕਾਰਾਂ ਅਤੇ ਵਿਦਵਾਨਾਂ ਦਾ ਮੂੰਹ ਬੰਦ ਕਰ ਦੇਣਾ ਆਦਿ ਸਹਾਇਕ ਸਾਧਨ ਹਨ।

ਕਿਸੇ ਵੀ ਸਭਿਅਕ ਦੇਸ਼ ਵਿਚ ਜਿਥੇ ਪਹਿਲਾਂ ਲੋਕਤੰਤਰ ਰਹਿ ਚੁੱਕਾ ਹੋਵੇ, ਇਹ ਸਾਧਨ ਤਾਨਾਸ਼ਾਹੀ ਦੀ ਸਥਾਪਨਾ ਲਈ ਉਦੋਂ ਤਕ ਸਫਲ ਨਹੀਂ ਹੁੰਦੇ, ਜਦੋਂ ਤਕ ਉਨ੍ਹਾਂ ਦੇ ਨਾਲ ਨਾਲ ਜਨਤਾ ਨੂੰ ਲੁਭਾਉਣੇ ਆਦਰਸ਼ਾਂ ਅਰਥਾਤ ਹੁਕਮ ਮੰਨਣ, ਡਿਸਿਪਲਨ ਪੈਦਾ ਕਰਨ, ਏਕਤਾ, ਦੇਸ਼-ਪ੍ਰੇਮ ਆਦਿ ਲਈ ਅਪੀਲ ਨਾ ਕੀਤੀ ਜਾਵੇ ਅਤੇ ਲੋਕਾਂ ਵਿਚ ਆਪਣੇ ਨਿੱਜੀ ਅਧਿਕਾਰਾਂ ਨੂੰ ਡਿਕਟੇਟਰ ਦੇ ਹੱਥਾਂ ਵਿਚ ਸੌਂਪਣ ਦਾ ਉਤਸ਼ਾਹ ਅਤੇ ਭਾਵਨਾ ਪੈਦਾ ਨਾ ਕੀਤੀ ਜਾਵੇ।

**ਇਕਬਾਲ, ਮੁਹੰਮਦ (ਸਰ)** : ਉਰਦੂ ਦੇ ਇਸ ਲਾਸਾਨੀ ਸ਼ਾਇਰ ਦੇ ਵਡੇ ਵਡੇਰੇ ਕਸ਼ਮੀਰ ਦੇ ਬ੍ਰਾਹਮਣ ਸਨ ਜਿਹੜੇ ਕੁਝ ਪੀੜ੍ਹੀਆਂ ਪਹਿਲਾਂ ਸਿਆਲਕੋਟ ਵਿਚ ਆ ਵਸੇ ਸਨ ਤੇ ਇਥੇ ਹੀ ਉਨ੍ਹਾਂ ਇਸਲਾਮ ਕਬੂਲ ਕਰ ਲਿਆ ਸੀ। ਇਕਬਾਲ ਦਾ ਪਿਤਾ ਅਰਬੀ



ਸਰ ਮੁਹੰਮਦ ਇਕਬਾਲ

ਫ਼ਾਰਸੀ ਦਾ ਚੰਗਾ ਆਲਮ ਅਤੇ ਸੁੰਨੀ ਮੁਸਲਮਾਨ ਸੀ। ਇਕਬਾਲ ਦਾ ਜਨਮ ਸਿਆਲਕੋਟ ਵਿਚ 1875 ਈ. ਵਿਚ ਹੋਇਆ। ਇਕਬਾਲ ਨੇ ਪਹਿਲਾਂ ਸਿਆਲਕੋਟ ਵਿਚ ਵਿੱਦਿਆ ਪ੍ਰਾਪਤ ਕੀਤੀ ਤੇ ਉਥੇ ਹੀ ਮੌਲਵੀ ਸੱਯਦ ਮੀਰ ਹਸਨ ਦਾ ਅਸਰ ਕਬੂਲਿਆ। ਉਸੇ ਵੇਲੇ ਤੋਂ ਹੀ ਇਸ ਨੇ ਕਵਿਤਾਵਾਂ ਲਿਖਣੀਆਂ ਸ਼ੁਰੂ ਕਰ ਦਿੱਤੀਆਂ। ਇਹ ਦਿੱਲੀ ਦੇ ਮਸ਼ਹੂਰ ਸ਼ਾਇਰ ਨਵਾਬ ਮਿਰਜ਼ਾ 'ਦਾਗ' ਨੂੰ ਆਪਣੀਆਂ ਕਵਿਤਾਵਾਂ ਵਿਖਾਉਂਦਾ ਹੁੰਦਾ ਸੀ। ਜਦੋਂ ਉੱਚੀ ਵਿੱਦਿਆ ਲਈ ਲਾਹੌਰ ਪਹੁੰਚਿਆ ਤਾਂ ਕਵੀ ਦਰਬਾਰਾਂ ਵਿਚ ਵੀ ਆਉਣ ਜਾਣ ਲਗ ਪਿਆ। ਉਸ ਵੇਲੇ ਗੌਰਮਿੰਟ ਕਾਲਜ, ਲਾਹੌਰ ਵਿਚ ਪ੍ਰੋਫ਼ੈਸਰ ਟਾਮਸ ਆਰਨਲਡ ਫ਼ਿਲਾਸਫ਼ੀ ਪੜ੍ਹਾਉਂਦਾ ਸੀ। ਉਹ ਇਕਬਾਲ ਨੂੰ ਬਹੁਤ ਚਾਹੁਣ ਲਗ ਪਿਆ ਤੇ ਕੁਝ ਸਾਲਾਂ ਮਗਰੋਂ ਉਸੇ ਦੀ ਮਦਦ ਨਾਲ ਹੀ ਇਕਬਾਲ ਉਚੇਰੀ ਵਿੱਦਿਆ ਪ੍ਰਾਪਤ ਕਰਨ ਲਈ ਯੂਰਪ ਚਲਾ ਗਿਆ। ਯੂਰਪ ਜਾਣ ਤੋਂ ਪਹਿਲਾਂ ਐਮ.ਏ. ਪਾਸ ਕਰਕੇ ਇਕਬਾਲ ਪਹਿਲਾਂ ਕੁਝ ਚਿਰ ਓਰੀਐਂਟਲ ਕਾਲਜ ਤੇ ਫਿਰ ਗੌਰਮਿੰਟ ਕਾਲਜ ਲਾਹੌਰ ਵਿਚ ਪ੍ਰੋਫ਼ੈਸਰ ਲਗ ਗਿਆ। ਸੰਨ 1905 ਵਿਚ ਇਸ ਨੂੰ ਖੋਜ ਤੇ ਅਧਿਐਨ ਲਈ ਇੰਗਲੈਂਡ ਤੇ ਜਰਮਨੀ ਜਾਣ ਦਾ ਮੌਕਾ ਮਿਲਿਆ ਜਿੱਥੋਂ 1908 ਵਿਚ ਡਾਕਟਰੀ ਤੇ ਬੈਰਿਸਟਰੀ ਪਾਸ ਕਰ ਕੇ ਇਹ ਲਾਹੌਰ ਵਾਪਸ ਆ ਗਿਆ ਤੇ ਆਉਂਦਿਆਂ ਹੀ ਫਿਰ ਗੌਰਮਿੰਟ ਕਾਲਜ ਵਿਚ ਲਗ ਗਿਆ ਪਰ ਦੋ ਸਾਲ ਪਿੱਛੋਂ ਹੀ ਨੌਕਰੀ ਛਡ ਕੇ ਵਕਾਲਤ ਕਰਨ ਲਗ ਗਿਆ। ਸੰਨ 1922 ਵਿਚ ਇਸ ਨੂੰ 'ਸਰ' ਦਾ ਖਿਤਾਬ ਮਿਲਿਆ ਤੇ 1936 ਵਿਚ ਇਹ ਕੌਂਸਲ ਦਾ ਮੈਂਬਰ ਬਣਿਆ। ਸੰਨ 1928 ਵਿਚ

ਇਸ ਨੇ ਮਦਰਾਸ, ਮੈਸੂਰ, ਹੈਦਰਾਬਾਦ ਵਿਚ 'ਰੀਕੰਸਟ੍ਰਕਸ਼ਨ ਆਫ਼ ਰੀਲੀਜੀਅਸ ਥਾਟ ਇਨ ਇਸਲਾਮ' ਤੇ ਲੈਕਚਰ ਦਿੱਤੇ। ਸੰਨ 1930 ਵਿਚ ਇਸ ਨੂੰ ਪ੍ਰਯਾਗ ਵਿਚ ਮੁਸਲਿਮ ਲੀਗ ਇਜਲਾਸ ਦਾ ਪ੍ਰਧਾਨ ਚੁਣਿਆ ਗਿਆ ਜਿਥੇ ਇਸ ਨੇ ਪਹਿਲੀ ਵਾਰ ਪਾਕਿਸਤਾਨ ਦੀ ਤਜਵੀਜ਼ ਪੇਸ਼ ਕੀਤੀ। ਇਹ 1934 ਈ. ਤੋਂ ਹੀ ਬੀਮਾਰ ਰਹਿਣ ਲਗ ਪਿਆ ਤੇ ਅਪ੍ਰੈਲ, 1938 ਵਿਚ ਲਾਹੌਰ ਵਿਖੇ ਇਸ ਦੀ ਮੌਤ ਹੋਈ ਜਿਥੇ ਇਸ ਦਾ ਮਕਬਰਾ ਬਣਾਇਆ ਗਿਆ। ਇਕਬਾਲ ਨੂੰ 'ਸ਼ਾਇਰਿ-ਪਾਕਿਸਤਾਨ' ਵੀ ਕਿਹਾ ਜਾਂਦਾ ਹੈ।

ਉਰਦੂ ਸ਼ਾਇਰਾਂ ਵਿਚ 'ਇਕਬਾਲ ਦੀ ਗਿਣਤੀ ਉੱਨੀਵੀਂ ਸਦੀ ਦੇ ਅੰਤ ਵਿਚ ਹੀ ਹੋਣ ਲੱਗੀ ਸੀ ਤੇ ਜਦੋਂ ਇਹ ਹਿੰਦੁਸਤਾਨ ਤੋਂ ਬਾਹਰ ਗਿਆ ਤਾਂ ਬਹੁਤ ਹੀ ਮਸ਼ਹੂਰ ਹੋ ਚੁੱਕਾ ਸੀ। ਲੰਡਨ ਵਿਚ ਇਕਬਾਲ ਨੇ ਉਰਦੂ ਛੱਡ ਕੇ ਫ਼ਾਰਸੀ ਵਿਚ ਲਿਖਣਾ ਸ਼ੁਰੂ ਕੀਤਾ ਤਾਂ ਜੋ ਇਸ ਬੋਲੀ ਰਾਹੀਂ ਸਾਰੇ ਇਸਲਾਮੀ ਦੇਸ਼ਾਂ ਵਿਚ ਆਪਣੇ ਵਿਚਾਰਾਂ ਦਾ ਪ੍ਰਚਾਰ ਕਰ ਸਕੇ। ਇਸੇ ਲਈ ਫ਼ਾਰਸੀ ਵਿਚ ਇਸ ਦੀਆਂ ਰਚਨਾਵਾਂ ਉਰਦੂ ਨਾਲੋਂ ਵਧੇਰੇ ਹਨ।

ਇਕਬਾਲ ਨੇ ਆਪਣੀ ਕਵਿਤਾ ਵਿਚ ਫ਼ਲਸਫ਼ੇ, ਰਾਜਨੀਤੀ, ਧਰਮ ਤੇ ਇਖ਼ਲਾਕ ਨੂੰ ਬਹੁਤ ਹੀ ਕਲਾਤਮਕ ਢੰਗ ਨਾਲ ਪੇਸ਼ ਕੀਤਾ ਹੈ। ਇਸ ਦੀ ਵਿਚਾਰਧਾਰਾ ਕੁਝ ਤਾਂ ਮਜ਼੍ਹਬੀ ਆਗੂਆਂ ਦੇ ਤੇ ਕੁਝ ਫ਼ਿਲਾਸਫ਼ਰਾਂ ਦੇ ਡੂੰਘੇ ਅਧਿਐਨ ਦਾ ਸਿੱਟਾ ਹੈ। ਇਕਬਾਲ ਨੇ ਜਦੋਂ ਲਿਖਣਾ ਸ਼ੁਰੂ ਕੀਤਾ ਤਾਂ ਇਸ ਦੇ ਵਿਚਾਰ ਕੌਮੀ ਭਾਵਨਾਵਾਂ ਨਾਲ ਭਰਪੂਰ ਸਨ ਜਿਨ੍ਹਾਂ ਵਿਚ ਦਾਰਸ਼ਨਿਕਤਾ ਸੀ। ਅੰਤ ਵਿਚ ਇਸ ਨੂੰ ਵਿਸ਼ਵਾਸ ਹੋ ਗਿਆ ਕਿ ਮੁਸਲਮਾਨ ਭਾਰਤ ਤੋਂ ਅੱਡ ਰਹਿ ਕੇ ਹੀ ਸੁਖੀ ਰਹਿ ਸਕਦੇ ਹਨ। ਇਸ ਨੇ ਮਨੁੱਖ ਦੀ ਖ਼ੁਦੀ (ਆਤਮਸ਼ਕਤੀ), ਮਨੁੱਖੀ ਗਿਆਨ, ਪਰਮਾਤਮਾ, ਕੁਦਰਤ ਉੱਤੇ ਮਨੁੱਖ ਦੀ ਜਿੱਤ, ਮਨੁੱਖ ਤੇ ਸਮਾਜ, ਪੂਰਬ ਤੇ ਪੱਛਮ ਦੇ ਸਭਿਆਚਾਰਕ ਸਬੰਧਾਂ ਉੱਤੇ ਬਹੁਤ ਸਾਰੀਆਂ ਕਵਿਤਾਵਾਂ ਲਿਖੀਆਂ ਜਿਨ੍ਹਾਂ ਨੂੰ ਪੜ੍ਹ ਕੇ ਇਹ ਅਨੁਭਵ ਹੁੰਦਾ ਹੈ ਕਿ ਇਹ ਮਨੁੱਖ ਜਾਤੀ ਨੂੰ ਉਪਰ ਚੁਕਣਾ ਚਾਹੁੰਦਾ ਸੀ ਅਤੇ ਖਾਸ ਕਰਕੇ ਸੰਸਾਰ ਵਿਚ ਮੁਸਲਮਾਨਾਂ ਦਾ ਬੋਲਬਾਲਾ ਵੇਖਣ ਦਾ ਚਾਹਵਾਨ ਸੀ। ਇਸ ਦੀਆਂ ਮਸ਼ਹੂਰ ਰਚਨਾਵਾਂ ਇਹ ਹਨ :—

**ਉਰਦੂ**—'ਬਾਂਗਿ-ਦਰਾ', 'ਬਾਲਿ-ਜਬਰੀਲ,' 'ਜ਼ਰਬਿ-ਕਲੀਮ'।

**ਫ਼ਾਰਸੀ**—'ਅਸਰਾਰਿ-ਖ਼ੁਦੀ,' 'ਰਮੂਜ਼ਿ-ਬੇਖ਼ੁਦੀ,' 'ਪਿਆਮਿ-ਮਸ਼ਰਿਕ', 'ਜ਼ਬੂਰਿ-ਅਜਮ', 'ਜਾਵੇਦਨਾਮਾ', 'ਪਸਚਿ ਬਾਇਦ ਕਰਦਾ'।

**ਅੰਗਰੇਜ਼ੀ**—'ਲੈਕਚਰਜ਼ ਆਨ ਰੀਕੰਸਟ੍ਰਕਸ਼ਨ ਆਫ਼ ਥਾਟ ਇਨ ਇਸਲਾਮ', 'ਡਿਵੈਲਪਮੈਂਟ ਆਫ ਮੈਟਾਫ਼ਿਜ਼ਿਕਸ ਇਨ ਪਰਸ਼ੀਆ'।'

**ਇਕਵੇਡਾਰ** : ਦੱਖਣੀ ਅਮਰੀਕਾ ਦਾ ਇਕ ਦੇਸ਼ ਹੈ। ਇਕਵੇਡਾਰ ਅੰਗਰੇਜ਼ੀ ਸ਼ਬਦ "Equator" (ਭੂ-ਮੱਧ ਰੇਖਾ) ਦਾ ਸਪੇਨੀ ਰੂਪ ਹੈ। ਭੂ-ਮੱਧ ਰੇਖਾ ਦੇਸ਼ ਦੇ ਦਰਮਿਆਨ ਵਿਚੋਂ ਦੀ ਲੰਘਣ ਕਾਰਨ ਇਸ ਦਾ ਨਾਂ ਇਕਵੇਡਾਰ ਪਿਆ ਹੈ। ਇਸ ਦਾ ਖੇਤਰਫਲ 2,81,334 ਵ. ਕਿ. ਮੀ. ਹੈ। ਸੰਨ 2001 ਵਿਚ ਇਸ ਦੀ ਆਬਾਦੀ 12,879,000 ਸੀ। ਇਸ ਦੇ ਉੱਤਰ ਵਿਚ ਕੋਲੰਬੀਆ ਦੱਖਣ-ਪੂਰਬ ਵਿਚ ਪੀਰੂ ਅਤੇ ਪੱਛਮ ਵਿਚ ਸ਼ਾਂਤ ਮਹਾਂਸਾਗਰ ਹੈ। ਇਸ ਦੇਸ਼ ਦੀ ਰਾਜਧਾਨੀ ਕੀਟੋ (Quito) ਹੈ।

## ਭੂ-ਆਕ੍ਰਿਤੀ ਵਿਗਿਆਨ

**ਧਰਾਤਲ**—ਉੱਤਰ ਤੋਂ ਦੱਖਣ ਤੱਕ ਫੈਲਿਆ ਹੋਇਆ ਐਂਡੀਜ਼ ਪਰਬਤ ਇਸ ਨੂੰ ਤਿੰਨ ਹਿੱਸਿਆਂ ਵਿਚ ਵੰਡਦਾ ਹੈ। ਪੂਰਬੀ ਹਿੱਸਾ ਐਮੇਜ਼ਨ ਦਾ ਮੈਦਾਨੀ ਹਿੱਸਾ ਜਾਂ ਓਰੀਐਂਟ, ਦਰਮਿਆਨਾ ਪਰਬਤੀ ਜਾਂ ਸੀਰਾ ਅਤੇ ਪੱਛਮੀ ਸਾਹਿਲੀ ਨੀਵੇਂ ਹਿੱਸੇ ਜਾਂ ਕੋਸਟਾ। ਇਸ ਦੇਸ਼ ਵਿਚ ਇਸ ਦੀਆਂ ਦੋ ਪਰਬਤ ਲੜੀਆਂ ਹਨ ਜੋ 6,096 ਮੀ. ਉੱਚੀਆਂ ਹਨ ਤੇ ਜਿਨ੍ਹਾਂ ਵਿਚਕਾਰ 2,743 ਤੋਂ 3,657 ਮੀ. ਉੱਚੀਆਂ ਪਠਾਰਾਂ ਹਨ। ਪਿਛਲੇ ਸਮਿਆਂ ਵਿਚ ਤੇ ਅੱਜਕੱਲ੍ਹ ਵੀ ਸ਼ਾਇਦ ਇਸੇ ਥਾਂ ਤੇ ਹੀ ਅਮਰੀਕਾ ਵਿਚ ਜਵਾਲਾਮੁਖੀ ਦਾ ਸਭ ਤੋਂ ਵੱਧ ਅਸਰ ਪਿਆ ਹੈ। ਇਸ ਵੇਲੇ ਇਥੋਂ ਦੇ ਚਿੰਬੋਰਜ਼ੋ 6,272 ਮੀ. ਤੇ ਕੋਟੋਪੈਕਸੀ 5,869 ਮੀ. ਸੰਸਾਰ ਦੀਆਂ ਸਭ ਤੋਂ ਉੱਚੀਆਂ ਜਵਾਲਾਮੁਖੀ ਪਰਬਤਾਂ ਦੀਆਂ ਚੋਟੀਆਂ ਹਨ। ਖਣਿਜ ਤੇ ਗਰਮ ਪਾਣੀ ਦੇ ਚਸ਼ਮੇ ਜਵਾਲਾਮੁਖੀ ਦੇ ਸਾਰੇ ਇਲਾਕੇ ਵਿਚ ਮਿਲਦੇ ਹਨ। ਇਥੋਂ ਦੇ ਦਰਿਆਵਾਂ ਵਿਚ ਜਹਾਜ਼ ਨਹੀਂ ਚਲ ਸਕਦੇ ਕਿਉਂਕਿ ਦਰਿਆ ਆਮ ਤੌਰ ਤੇ ਬਹੁਤ ਛੋਟੇ, ਗਾਦ ਵਾਲੇ ਅਤੇ ਤੇਜ਼ ਰਫ਼ਤਾਰੀ ਹਨ ਅਤੇ ਧਰਤੀ ਵੀ ਪਹਾੜੀ ਹੈ। ਇਥੇ ਦਾ ਸਮੁੰਦਰੀ ਕੰਢਾ 32 ਤੋਂ 144 ਕਿ. ਮੀ. ਚੌੜਾ ਹੈ।

**ਜਲਵਾਯੂ**—ਇਹ ਇਲਾਕਾ ਗਰਮ ਅਤੇ ਮੁਅਤਦਿਲ ਹੈ। ਇਥੋਂ ਦਾ ਤਾਪਮਾਨ 23.8° ਤੋਂ 26.6° ਸੈਂ. ਹੈ। ਅੰਦਰਲੇ ਇਲਾਕੇ ਵਿਚ ਘਾਟੀਆਂ ਦਾ ਤਾਪਮਾਨ ਲਗਭਗ 32.2° ਸੈਂ., ਉੱਚੇ ਪਠਾਰਾਂ ਅਤੇ ਪਹਾੜਾਂ ਦਾ ਲਗਭਗ ਸਿਰਫ਼ 10° ਸੈਂ. ਹੀ ਰਹਿੰਦਾ ਹੈ। ਕੀਟੋ ਜੋ ਭੂ ਮੱਧ ਰੇਖਾ ਉੱਤੇ 2,865 ਮੀ. ਦੀ ਉਚਾਈ ਉੱਤੇ ਸਥਿਤ ਹੈ, ਦਾ ਸਾਰਾ ਸਾਲ ਤਾਪਮਾਨ 12.7° ਸੈਂ. ਰਹਿੰਦਾ ਹੈ। ਸਾਰਾ ਸਾਲ ਥੋੜ੍ਹੇ ਤਾਪਮਾਨ ਉੱਤੇ ਇਕੋ ਜਿਹੇ ਰਹਿਣ ਕਾਰਨ ਉੱਚੇ ਇਲਾਕਿਆਂ ਨੂੰ 'ਸਦਾਬਹਾਰ' ਦੇ ਇਲਾਕੇ ਕਿਹਾ ਜਾਂਦਾ ਹੈ। ਵਰਖਾ 102 ਸੈਂ. ਮੀ. ਤੋਂ 178 ਸੈਂ. ਮੀ. ਤੱਕ ਹੁੰਦੀ ਹੈ। ਭੂ-ਮੱਧ ਰੇਖੀ ਖੰਡ ਵਾਂਗ ਵਰਖਾ ਰੋਜ਼ ਹੁੰਦੀ ਹੈ ਪਰ ਪੂਰਬੀ ਅਤੇ ਮੱਧਵਰਤੀ ਖੇਤਰਾਂ ਵਿਚ ਵਰਖਾ ਜ਼ਿਆਦਾ ਅਤੇ ਪੱਛਮੀ ਸਾਹਿਲੀ ਇਲਾਕੇ ਵਿਚ ਉੱਤਰੀ ਪਹਾੜੀਆਂ ਉੱਤੇ 254 ਸੈਂ.ਮੀ. ਤੱਕ ਹੁੰਦੀ ਰਹਿੰਦੀ ਹੈ। ਗਵਾਇਆਕੇਲ ਦੇ ਲਾਗੇ 483 ਸੈਂ.ਮੀ. ਅਤੇ ਦੱਖਣੀ ਇਲਾਕੇ ਵਿਚ ਕੇਵਲ 5.1 ਸੈਂ. ਮੀ. ਹੁੰਦੀ ਹੈ। ਇਹ ਦੱਖਣੀ ਸਾਹਿਲੀ ਇਲਾਕਾ ਮਾਰੂਥਲ ਦਾ ਹਿੱਸਾ ਹੈ।

**ਬਨਸਪਤੀ ਅਤੇ ਜੀਵ ਜੰਤੂ**—ਐਂਡੀਜ਼ ਦੀਆਂ ਉੱਚੀਆਂ ਪਠਾਰਾਂ ਨੂੰ ਅਤੇ ਸ਼ਾਂਤ ਮਹਾਂਸਾਗਰ ਦੇ ਤੱਟ ਦੇ ਖ਼ੁਸ਼ਕ ਇਲਾਕੇ ਨੂੰ ਛੱਡ ਕੇ ਸਾਰਾ ਇਕਵੇਡਾਰ ਘਣੇ ਜੰਗਲਾਂ ਨਾਲ ਢਕਿਆ ਹੋਇਆ ਹੈ। ਇਥੋਂ ਦੇ ਜੰਗਲਾਂ ਵਿਚ ਡਾਈਵੁੱਡ ਦੀ ਲੱਕੜੀ ਜਿਸ ਵਿਚੋਂ ਰੰਗ ਮਿਲਦਾ ਹੈ, ਸਿਨਕੋਨਾ ਜਿਸ ਵਿਚੋਂ ਕੁਨੀਨ ਬਣਾਈ ਜਾਂਦੀ ਹੈ ਅਤੇ ਟੌਕਵਿਲੇ ਪਾਮ ਜਿਸ ਦੀ ਛਿੱਲ ਤੋਂ ਪੈਨਾਮਾ ਹੈਟ ਬਣਾਏ ਜਾਂਦੇ ਹਨ, ਬਲਸਾਵੁੱਡ ਇਕ ਲੱਕੜੀ ਹੈ ਜੋ ਬਹੁਤ ਹੀ ਹਲਕੀ ਹੁੰਦੀ ਹੈ, ਵਧੇਰੇ ਮਿਲਦੀ ਹੈ। ਇਥੇ ਇਕ ਹੋਰ ਕਿਸਮ ਦਾ ਪਾਮ ਹੁੰਦਾ ਹੈ ਜਿਸ ਨੂੰ ਟੈਗੂਆ ਪਾਮ ਕਿਹਾ ਜਾਂਦਾ ਹੈ। ਇਥੇ ਮੁਰਗੀ ਦੇ ਆਂਡੇ ਵਰਗੇ ਫਲ ਹੁੰਦੇ ਹਨ ਜੋ ਕਿ ਹਾਥੀ ਦੰਦ ਵਰਗੇ ਸਖ਼ਤ ਹੁੰਦੇ ਹਨ। ਇਨ੍ਹਾਂ ਨੂੰ ਕੱਟ ਕੇ ਬਟਨ ਬਣਾਏ ਜਾਂਦੇ ਹਨ।

**ਇਤਿਹਾਸ** : ਇਸ ਦਾ ਪੁਰਾਣਾ ਨਾਂ ਕੀਟੋ ਸੀ। ਸਪੇਨੀਆਂ ਦੇ ਇਧਰ ਆਉਣ ਤੋਂ ਪਹਿਲਾਂ ਇਹ ਪੀਰੂ ਦੇ ਅਧੀਨ ਸੀ। ਸਪੇਨੀਆਂ ਨੇ 1534 ਈ. ਵਿਚ ਇਸ ਨੂੰ ਜਿੱਤਿਆ ਸੀ। ਪੀਰੂ ਦੀ ਇਹ ਵਾਇ-ਸਰਾਇਲਟੀ ਸੀ ਅਤੇ ਪਿੱਛੇ ਨਿਊ ਗ੍ਰੇਨਾਡਾ ਦੀ ਵਾਇਸਰਾਇਲਟੀ ਰਿਹਾ। ਕਈ ਅਸਫ਼ਲ ਕੋਸ਼ਿਸ਼ਾਂ ਪਿੱਛੋਂ ਆਖ਼ਰ 24 ਮਈ, 1822 ਨੂੰ ਇਹ ਸਪੇਨ ਤੋਂ ਆਜ਼ਾਦ ਹੋ ਗਿਆ। ਸੰਨ 1830 ਤੱਕ ਇਹ ਗ੍ਰੇਟ ਕੋਲੰਬੀਆ ਦਾ ਹਿੱਸਾ ਰਿਹਾ।

ਇਸ ਪਿੱਛੋਂ ਇਹ ਆਜ਼ਾਦ ਦੇਸ਼ ਦੇ ਤੌਰ ਤੇ ਹੋਂਦ ਵਿਚ ਆਇਆ ਅਤੇ ਫਿਰ ਪੀਰੂ ਅਤੇ ਚਿੱਲੀ ਦੇ ਸੰਘ ਵਿਚ ਸ਼ਾਮਲ ਹੋ ਕੇ

1866 ਈ. ਵਿਚ ਸਪੇਨ ਦੇ ਖਿਲਾਫ਼ ਵੀ ਲੜਿਆ। ਗਵਾਂਢੀ ਦੇਸ਼ਾਂ ਨਾਲ ਇਸ ਦੀਆਂ ਹੱਦਾਂ ਬਦਲਦੀਆਂ ਹੀ ਰਹੀਆਂ ਹਨ। ਪੀਰੂ ਨਾਲ ਕਈ ਸੰਧੀਆਂ ਦੇ ਬਾਵਜੂਦ ਵੀ ਹੱਦਾਂ ਦਾ ਫੈਸਲਾ ਨਹੀਂ ਹੋ ਸਕਿਆ। ਸੰਨ 1945 ਤੋਂ ਇਹ ਸੰਯੁਕਤ ਰਾਸ਼ਟਰ ਸੰਘ ਦਾ ਮੈਂਬਰ ਬਣਿਆ ਹੋਇਆ ਹੈ।

### ਆਰਥਿਕਤਾ

**ਖੇਤੀਬਾੜੀ**—ਪੂੰਜੀ, ਆਵਾਜਾਈ ਦੇ ਸਾਧਨਾਂ ਅਤੇ ਸਿੱਖੇ ਹੋਏ ਕਾਮਿਆਂ ਦੀ ਘਾਟ ਕਾਰਨ ਇਥੋਂ ਦਾ ਮੁੱਖ ਕਿੱਤਾ ਖੇਤੀ ਹੈ। ਆਰਥਿਕ ਤੌਰ ਤੇ ਭਾਵੇਂ ਦੇਸ਼ ਦੀ 5 ਫ਼ੀਸਦੀ ਭੂਮੀ ਹੀ ਉਪਯੋਗ ਵਿਚ ਲਿਆਂਦੀ ਗਈ ਹੈ ਜਿਸ ਵਿਚੋਂ ਅੱਧੀ ਭੂਮੀ ਉਪਰ ਵਾਹੀ ਕੀਤੀ ਜਾਂਦੀ ਹੈ। ਅੱਧੀ ਉੱਤੇ ਫ਼ਸਲਾਂ ਉਗਾਈਆਂ ਜਾਂਦੀਆਂ ਹਨ ਤੇ ਅੱਧੀ ਤੇ ਚਰਾਂਦਾਂ ਹਨ। ਕੇਲਾ ਇਥੋਂ ਦੀ ਮੁੱਖ ਫ਼ਸਲ ਹੈ। ਇਸ ਤੋਂ ਇਲਾਵਾ ਕਈ ਹੋਰ ਫਸਲਾਂ ਵੀ ਕਾਸ਼ਤ ਕੀਤੀਆਂ ਜਾਂਦੀਆਂ ਹਨ। ਕੇਲਾ, ਕਾਫ਼ੀ, ਕੋਕੋ ਅਤੇ ਖੰਡ ਇਥੋਂ ਦੇ ਹੋਰ ਉਤਪਾਦਨ ਹਨ। ਇਥੇ ਕੋਕੋ ਬਹੁਤ ਹੁੰਦੀ ਹੈ। ਸੰਨ 1963 ਤੱਕ ਇਹ ਕੇਲੇ ਉਗਾਉਣ ਵਾਲਾ ਵੱਡਾ ਦੇਸ਼ ਬਣ ਗਿਆ ਸੀ।

**ਖਣਿਜ**—ਸੋਨਾ, ਚਾਂਦੀ, ਜਿਸਤ, ਗੰਧਕ ਅਤੇ ਤਾਂਬਾ ਇਥੇ ਮਿਲਦਾ ਹੈ ਪਰ ਪੈਟਰੋਲ ਇਥੋਂ ਦਾ ਵਰਣਨਯੋਗ ਖਣਿਜ ਹੈ। ਇਸ ਦੇਸ਼ ਵਿਚ 2.5 ਬਿਲੀਅਨ ਬੈਰਲ ਤੇਲ ਦੇ ਜ਼ਖ਼ੀਰੇ ਹਨ।

**ਸੱਨਅਤਾਂ**—ਘੱਟ ਉੱਨਤ ਦੇਸ਼ਾਂ ਵਾਲੀਆਂ ਸੱਨਅਤਾਂ ਇਥੇ ਉੱਨਤ ਹਨ। ਡੱਬਾਬੰਦ ਭੋਜਨ, ਸ਼ਰਾਬ, ਪੇਅ ਪਦਾਰਥ, ਸਿਗਰਟ, ਮਾਚਸਾਂ, ਕੱਪੜੇ, ਇਮਾਰਤੀ ਸਾਮਾਨ, ਦਵਾਈਆਂ, ਰਬੜ ਆਦਿ ਦੀਆਂ ਚੀਜ਼ਾਂ, ਬਿਸਕੁਟ, ਨਕਲੀ ਰੇਸ਼ਮ, ਸੀਮਿੰਟ ਆਦਿ ਉਦਯੋਗ ਚੰਗੀ ਉੱਨਤੀ ਕਰ ਰਹੇ ਹਨ। ਇਸ ਤੋਂ ਇਲਾਵਾ ਖੰਡ ਤਿਆਰ ਕਰਨ ਅਤੇ ਜੁੱਤੀਆਂ ਬਣਾਉਣ ਦੇ ਉਦਯੋਗ ਵੀ ਹਨ। ਇਥੇ ਸੰਸਾਰ ਪ੍ਰਸਿੱਧ ਪੈਨਾਮਾ ਹੈਟ ਬਣਾਏ ਜਾਂਦੇ ਹਨ।

**ਆਵਾਜਾਈ ਦੇ ਸਾਧਨ**—ਆਵਾਜਾਈ ਦੇ ਸਾਧਨ ਵਧੀਆ ਨਹੀਂ ਹਨ। ਸੰਨ 1908 ਵਿਚ ਰੇਲ ਪਟੜੀ ਬਣਾਈ ਗਈ ਸੀ। ਕੀਟੋ ਤੋਂ ਗਵਾਈਆਕੀਲ ਤੱਕ ਰੇਲ ਪਟੜੀ ਮੁਕੰਮਲ ਕੀਤੀ ਜਾ ਚੁਕੀ ਹੈ। ਪੈਨ ਅਮਰੀਕੀ ਸਾਗਰ ਉੱਤਰ ਅਤੇ ਦੱਖਣ ਵੱਲ ਦਾ ਰਾਹ ਹੈ। ਪਹਾੜੀ ਇਲਾਕੇ ਵਿਚ ਲਾਮਾ ਨਾਂ ਦੇ ਪਸ਼ੂ ਅਤੇ ਗਧਾ ਢੋ ਢੁਆਈ ਦੇ ਕੰਮ ਆਉਂਦੇ ਹਨ। ਮੈਦਾਨੀ ਇਲਾਕੇ ਵਿਚ ਦਰਿਆਈ ਕਿਸ਼ਤੀਆਂ ਮਾਲ ਢੋਂਦੀਆਂ ਹਨ।

**ਵਪਾਰ**—ਇਥੋਂ ਕੱਚਾ ਮਾਲ ਬਾਹਰ ਜਾਂਦਾ ਹੈ। ਪੱਕਾ ਮਾਲ ਬਾਹਰੋਂ ਮੰਗਵਾਇਆ ਜਾਂਦਾ ਹੈ। ਬਾਹਰ ਭੇਜੀਆਂ ਸਾਰੀਆਂ ਚੀਜ਼ਾਂ ਦਾ 90 ਫ਼ੀਸਦੀ ਹਿੱਸਾ ਖਣਿਜਾਂ ਤੇ ਖੇਤੀ ਦੀਆਂ ਉਪਜਾਂ ਦਾ ਹੁੰਦਾ ਹੈ। ਬਾਹਰ ਭੇਜੀਆਂ ਜਾਂਦੀਆਂ ਚੀਜ਼ਾਂ ਕੋਕੋ, ਕਾਹਵਾ, ਕੇਲਾ, ਚੌਲ, ਕੱਚਾ ਪੈਟਰੋਲੀਅਮ, ਪੈਨਾਮਾ, ਹੈਟ ਤੇ ਬਲਸਾਵੁੱਡ ਹਨ।

### ਲੋਕ

ਇਸ ਦੇਸ਼ ਦੇ ਦੋ ਮਹੱਤਵਪੂਰਨ ਖੰਡ ਹਨ ਜਿਨ੍ਹਾਂ ਵਿਚ 2 ਵੱਡੇ ਸ਼ਹਿਰ-ਕੀਟੋ ਅਤੇ ਗਵਾਈਆਕੀਲ ਹਨ। ਗਵਾਈਆਕੀਲ ਸਮੁੰਦਰੀ ਤਟ ਉੱਤੇ ਵੱਸੀ ਬੰਦਰਗਾਹ ਹੈ। ਸੰਨ 1820 ਦੇ ਸਾਲ ਵਿਚ ਬਸਤੀਵਾਦੀ ਯੁਗ ਦੇ ਖ਼ਤਮ ਹੋਣ ਵੇਲੇ ਦੇਸ਼ ਦੀ 10 ਫ਼ੀਸਦੀ ਆਬਾਦੀ ਇਸੇ ਖੇਤਰ ਵਿਚ ਸੀ। ਦੇਸ਼ ਦੀ ਆਬਾਦੀ ਪਿਛਲੇ ਕਈ ਸਾਲਾਂ ਤੋਂ ਲਗਾਤਾਰ ਵਧਦੀ ਆ ਰਹੀ ਹੈ।

ਦੇਸ਼ ਦੀ ਬਹੁਤੀ ਵਸੋਂ ਪ੍ਰਾਂਤਕ ਰਾਜਧਾਨੀਆਂ ਵਿਚ ਹੈ। ਕੀਟੋ ਰਾਜਧਾਨੀ ਤੋਂ ਇਲਾਵਾ ਗਵਾਈਆਕੀਲ ਅਤੇ ਕਵੈਂਕਾ ਇਥੋਂ ਦੇ ਵੱਡੇ ਸ਼ਹਿਰ ਹਨ। ਇਹ ਸ਼ਹਿਰ ਸੰਸਕ੍ਰਿਤਕ ਕੇਂਦਰ ਵੀ ਹੈ। ਕਵੈਂਕਾ ਨੂੰ ਆਮ ਕਰਕੇ 'ਏਥਨਜ਼' ਸ਼ਹਿਰ ਕਰਕੇ ਵੀ ਜਾਣਿਆ ਜਾਂਦਾ ਹੈ। ਸ਼ਹਿਰਾਂ ਦੀ ਗਿਣਤੀ ਵਧਣ ਦੇ ਬਾਵਜੂਦ ਵੀ ਇਹ ਅਜੇ ਵੀ ਪੇਂਡੂ ਅਤੇ ਜ਼ਰਾਇਤੀ ਦੇਸ਼ ਹੈ। ਲੋਕ ਖੇਤੀ ਕਰਦੇ ਹਨ। ਇਸ ਦੇਸ਼ ਵਿਚ ਵੱਸੇ ਲੋਕ ਇੰਡੀਅਨ ਹਨ। ਇਨ੍ਹਾਂ ਦਾ ਰਹਿਣ ਸਹਿਣ ਵੱਖਰਾ ਹੈ ਜਿਸ ਤੋਂ ਇਹ ਇੰਡੀਅਨ ਜਾਪਦੇ ਹਨ। ਆਮ ਤੌਰ ਤੇ ਇਸ ਦੇਸ਼ ਵਿਚ ਗ਼ਰੀਬੀ ਵਿਚ ਰਹਿਣ ਵਾਲਾ, ਝੁੱਗੀ ਝੌਂਪੜੀ ਵਿਚ ਰਹਿਣ ਵਾਲਾ ਅਤੇ ਭੁੰਜੇ ਸੌਣ ਵਾਲਾ ਇੰਡੀਅਨ ਸਮਝਿਆ ਜਾਂਦਾ ਹੈ। ਇਹੋ ਜਿਹੇ ਲੋਕ ਹੀ ਇਸ ਦੇਸ਼ ਵਿਚ ਰਹਿੰਦੇ ਹਨ। ਇਨ੍ਹਾਂ ਸਭ ਦਾ ਮੂਲ ਭਾਵੇਂ ਵੱਖਰਾ ਹੋਵੇ ਤੇ ਬੋਲੀ ਵੀ ਵੱਖਰੀ ਪਰ ਅਜਿਹੀ ਇਕ ਤਿਹਾਈ ਵਸੋਂ ਨੂੰ ਇੰਡੀਅਨ ਹੀ ਕਿਹਾ ਜਾ ਸਕਦਾ ਹੈ। ਸਿਰਫ਼ 15 ਫ਼ੀਸਦੀ ਹੀ ਇੰਡੀਅਨ ਭਾਸ਼ਾ ਬੋਲਦੇ ਹਨ। ਇਨ੍ਹਾਂ ਇੰਡੀਅਨਾਂ ਤੋਂ ਬਿਨਾਂ ਇਥੇ ਹੋਰ ਕਈ ਸਮੂਹ ਵੀ ਹਨ ਜਿਨ੍ਹਾਂ ਨੇ ਆਪਣੀ ਵੱਖਰੀ ਹੋਂਦ ਬਰਕਰਾਰ ਰੱਖੀ ਹੈ।

**ਧਰਮ**—ਇਥੋਂ ਦੇ ਸਾਰੇ ਲੋਕ ਰੋਮਨ ਕੈਥੋਲਿਕ ਹਨ।

**ਸਿਹਤ**—ਇਸ ਦੇਸ਼ ਵਿਚ ਅਜਿਹੀਆਂ ਸਹੂਲਤਾਂ ਦੀ ਥੁੜ੍ਹ ਹੈ। ਇਸੇ ਕਰਕੇ ਇਥੋਂ ਦੇ ਲੋਕ ਸਿਹਤਮੰਦ ਨਹੀਂ ਹਨ।

### ਰਾਜ ਪ੍ਰਬੰਧ

ਇਹ ਲੋਕਰਾਜੀ ਪ੍ਰਸ਼ਾਸਕੀ ਪ੍ਰਣਾਲੀ ਵਾਲਾ ਦੇਸ਼ ਹੈ। ਪ੍ਰੈਜ਼ੀਡੈਂਟ ਅਤੇ ਉਪ-ਪ੍ਰੈਜ਼ੀਡੈਂਟ ਇਸ ਦੇਸ਼ ਦੀ ਸਰਕਾਰ ਦੇ ਮੁਖੀ ਹਨ। ਪ੍ਰੈਜ਼ੀਡੈਂਟ ਪੰਜ ਸਾਲਾਂ ਲਈ ਚੁਣਿਆ ਜਾਂਦਾ ਹੈ। ਇਸ ਮੁਖੀ ਦੀ ਸਹਾਇਤਾ ਲਈ ਕੈਬਨਿਟ ਹੁੰਦੀ ਹੈ। ਇਥੇ ਇਕ-ਸਦਨੀ ਪ੍ਰਸ਼ਾਸਕੀ ਸੰਸਥਾ ਹੈ ਜਿਸ ਨੂੰ ਨੈਸ਼ਨਲ ਚੈਂਬਰ ਆਫ਼ ਰਿਪ੍ਰੀਜ਼ੈਂਟੇਟਿਵ ਕਹਿੰਦੇ ਹਨ। ਇਸ ਦੇ 69 ਮੈਂਬਰ ਹੁੰਦੇ ਹਨ ਜਿਹੜੇ ਆਮ ਚੋਣਾਂ ਵਿਚ ਬਾਲਗਾਂ ਰਾਹੀਂ ਚੁਣੇ ਜਾਂਦੇ ਹਨ। ਇਹ 5 ਸਾਲਾਂ ਲਈ ਚੁਣੇ ਜਾਂਦੇ ਹਨ।

ਸਥਾਨਕ ਪ੍ਰਸਾਸ਼ਨ ਲਈ ਇਸ ਦੇਸ਼ ਨੂੰ 20 ਪ੍ਰਾਂਤਾਂ ਵਿਚ ਵੰਡਿਆ ਗਿਆ ਹੈ। ਪ੍ਰਾਂਤ ਅਗੋਂ ਖੰਡਾਂ ਵਿਚ ਵੰਡੇ ਹੁੰਦੇ ਹਨ। ਹਰੇਕ ਕੈਨਟਨ ਦੀ ਆਪਣੀ ਮਿਊਂਸਪਲਟੀ ਹੁੰਦੀ ਹੈ। ਪ੍ਰਾਂਤਾਂ ਦਾ ਪ੍ਰਬੰਧ ਗਵਰਨਰਾਂ ਦੇ ਅਧੀਨ ਹੈ। ਪ੍ਰਾਂਤਾਂ ਵਿਚ 155 ਕੈਨਟਨ, 212 ਸ਼ਹਿਰੀ ਪੈਰਿਸ਼ ਅਤੇ 715 ਦੇਹਾਤੀ ਪੈਰਿਸ਼ ਹਨ।

**ਮਾਪ ਤੋਲ ਪ੍ਰਣਾਲੀ**—ਇਥੇ ਮੀਟ੍ਰਿਕ ਸਿਸਟਮ ਲਾਗੂ ਹੈ। ਸਥਾਨਕ ਸਪੇਨੀ ਮਾਪ ਤੋਲ ਦੇ ਢੰਗ ਵੀ ਲਾਗੂ ਹਨ।

**ਕਰੰਸੀ**—ਸਕਰੇ ਇਥੋਂ ਦੀ ਕਰੰਸੀ ਹੈ। ਇਸ ਵਿਚ 100 ਸੈਂਤਾਵਸ ਹੁੰਦੇ ਹਨ। ਨਿਕਲ ਅਤੇ ਤਾਂਬੇ ਦੀ ਮਿਲੀ ਜੁਲੀ ਧਾਤ ਦੇ ਸਿੱਕੇ ਵੀ ਇਥੇ ਚਾਲੂ ਹਨ।

**ਝੰਡਾ**—ਇਕਵੇਡਾਰ ਦੇ ਝੰਡੇ ਵਿਚ ਕ੍ਰਮਵਾਰ ਪੀਲੇ, ਨੀਲੇ ਅਤੇ ਲਾਲ ਰੰਗ ਦੀਆਂ ਲੇਟਵੀਆਂ ਪੱਟੀਆਂ ਹਨ। ਇਨ੍ਹਾਂ ਪੱਟੀਆਂ ਵਿਚੋਂ ਪੀਲੇ ਰੰਗ ਦੀ ਪੱਟੀ ਦੀ ਚੌੜਾਈ ਦੂਜੀਆਂ ਦੋਹਾਂ ਪੱਟੀਆਂ ਦੇ ਬਰਾਬਰ ਹੈ। ਹੇਠਲੀਆਂ ਦੋਵੇ ਪੱਟੀਆਂ ਦੀ ਚੌੜਾਈ ਇਕੋ ਜਿਹੀ ਹੈ। ਝੰਡੇ ਦੇ ਕੇਂਦਰ ਵਿਚ ਨੈਸ਼ਨਲ ਆਰਮਜ਼ ਦਾ ਚਿੰਨ੍ਹ ਹੈ। ਇਹ ਚਿੰਨ੍ਹ ਨੀਲੀ ਪੱਟੀ ਦੇ ਹੇਠਲੇ ਸਿਰੇ ਤੋਂ ਸ਼ੁਰੂ ਹੋ ਕੇ ਪੀਲੀ ਪੱਟੀ ਦੇ ਮੱਧ ਤੱਕ ਦੀ ਉਚਾਈ ਵਿਚ ਆਉਂਦਾ ਹੈ।

ਹ. ਪੁ.—ਐਨ. ਬ੍ਰਿ. ਮੈ. 17:1036; ਸਟੇ. ਯੀ. ਬੁ. - 1993-94:513

**ਇੰਕਾ** : ਇੰਕਾ ਦੱਖਣੀ ਅਮਰੀਕਾ ਦੀ ਰੈੱਡ ਇੰਡੀਅਨ ਤੀਜਾ ਦੀ ਇਕ ਗੌਰਵਸ਼ਾਲੀ ਉਪਜਾਤੀ ਸੀ। ਸੰਨ 1100 ਤਕ ਇੰਕਾ ਲੋਕ ਆਪਣੇ ਵੱਡੇ ਵਡੇਰਿਆਂ ਵਾਂਗ ਦੂਜੇ ਪੜੋਸੀਆਂ ਵਰਗਾ

ਹੀ ਜੀਵਨ ਬਤੀਤ ਕਰਦੇ ਸਨ ਪਰ ਲਗਭਗ 1100 ਈ. ਵਿਚ ਕੁਝ ਪਰਿਵਾਰ ਕੁਜ਼ਕੋ ਘਾਟੀ ਵਿਚ ਪਹੁੰਚੇ ਜਿੱਥੇ ਉਨ੍ਹਾਂ ਨੇ ਪੁਰਾਣੇ ਨਿਵਾਸੀਆਂ ਨੂੰ ਹਰਾ ਕੇ ਕੁਜ਼ਕੋ ਨਾਂ ਦੇ ਸ਼ਹਿਰ ਦੀ ਨੀਂਹ ਰੱਖੀ। ਇਥੇ ਉਨ੍ਹਾਂ ਨੇ ਲਾਮਾ ਨਾਂ ਦੇ ਪਸ਼ੂ ਪਾਲਣ ਦੇ ਨਾਲ ਨਾਲ ਖੇਤੀ ਵੀ ਆਰੰਭ ਕੀਤੀ। ਸਮਾਂ ਪੈਣ ਤੇ ਉਨ੍ਹਾਂ ਨੇ ਟੀਟੀਕਾਕਾ ਝੀਲ ਦੇ ਦੱਖਣ-ਪੱਛਮ ਵਿਚ ਆਪਣੇ ਰਾਜ ਨੂੰ ਵਧਾਇਆ। ਸੰਨ 1528 ਤੀਕ ਉਨ੍ਹਾਂ ਨੇ ਪੀਰੂ, ਇਕਵੇਡਾਰ, ਚਿੱਲੀ ਅਤੇ ਪੱਛਮੀ ਅਰਜਨਟੀਨਾ ਉੱਤੇ ਵੀ ਕਬਜ਼ਾ ਕਰ ਲਿਆ ਪਰ ਆਵਾਜਾਈ ਦੇ ਸਾਧਨਾਂ ਦੀ ਅਣਹੋਂਦ ਅਤੇ ਖ਼ਾਨਾਜੰਗੀ ਦੇ ਕਾਰਨ ਇੰਕਾ ਸਾਮਰਾਜ ਖੇਰੂੰ ਖੇਰੂੰ ਹੋ ਗਿਆ।

ਇੰਕਾ ਪ੍ਰਸ਼ਾਸਨ ਦੇ ਸਬੰਧ ਵਿਚ ਵਿਦਵਾਨਾਂ ਦਾ ਇਹ ਵਿਚਾਰ ਹੈ ਕਿ ਉਨ੍ਹਾਂ ਦੇ ਰਾਜ ਵਿਚ ਸਹੀ ਕਿਸਮ ਦਾ ਰਾਜਸੀ ਸਮਾਜਵਾਦ ਸੀ ਅਤੇ ਸਰਕਾਰੀ ਕਰਮਚਾਰੀਆਂ ਦਾ ਆਚਰਣ ਬੜਾ ਹੀ ਉੱਜਲ ਸੀ। ਇੰਕਾ ਲੋਕ ਨਿਪੁੰਨ ਕਿਸਾਨ ਸਨ। ਇਨ੍ਹਾਂ ਨੇ ਪਹਾੜੀਆਂ ਤੇ ਪੌੜੀਦਾਰ ਖੇਤੀ ਦੀ ਕਾਢ ਕਢ ਕੇ ਜ਼ਮੀਨ ਦੀ ਵਰਤੋਂ ਦੀ ਉੱਤਮ ਮਿਸਾਲ ਕਾਇਮ ਕੀਤੀ। ਲੈਣ ਦੇਣ ਦਾ ਮਾਧਿਅਮ ਸਿੱਕਾ ਨਹੀਂ ਸੀ, ਸਗੋਂ ਸਰਕਾਰੀ ਟੈਕਸਾਂ ਦਾ ਭੁਗਤਾਨ ਦਸਤਕਾਰੀ ਦੀਆਂ ਚੀਜ਼ਾਂ ਅਤੇ ਖੇਤੀ ਦੀਆਂ ਉਪਜਾਂ ਵਿਚ ਕੀਤਾ ਜਾਂਦਾ ਸੀ। ਇਹ ਲੋਕ ਖਾਣਾਂ ਵਿਚੋਂ ਸੋਨਾ ਕਢਦੇ ਸਨ ਪਰ ਇਸ ਦੀ ਵਰਤੋਂ ਮੰਦਰਾਂ ਆਦਿ ਦੀ ਸਜਾਵਟ ਲਈ ਹੀ ਕਰਦੇ ਸਨ।

**ਇਕਾਈਨੋਂਡਰਮੇਟਾ (Echinodermata)** : ਇਕਾ-ਈਨੋਂਡਰਮੇਟਾ, ਰੀੜ੍ਹਰਹਿਤ ਪ੍ਰਾਣੀਆਂ ਦਾ ਇਕ ਫ਼ਾਈਲਮ ਹੈ। ਇਸ ਫ਼ਾਈਲਮ ਵਿਚ ਰੇਡੀਅਲੀ ਸਮਮਿਤ (radially symmetrical) ਅਤੇ ਹੌਲੀ ਹੌਲੀ ਚਲਣ ਵਾਲੇ ਸਮੁੰਦਰੀ ਪ੍ਰਾਣੀ ਆਉਂਦੇ ਹਨ। ਇਨ੍ਹਾਂ ਦਾ ਸਿਰ ਅਤੇ ਦਿਮਾਗ਼ ਨਹੀਂ ਹੁੰਦਾ। ਇਕਾਈਨੋਂਡਰਮੇਟਾ ਨਾਮ ਤੋਂ ਭਾਵ ਹੈ ਕੰਡਿਆਂ ਵਾਲੀ ਚਮੜੀ ਵਾਲੇ ਪ੍ਰਾਣੀ। ਇਹ ਦੋ ਯੂਨਾਨੀ ਸ਼ਬਦਾਂ ਦੇ ਮੇਲ ਤੋਂ ਬਣਿਆ ਹੈ—ਇਕਾਈਨਸ (echinus) ਭਾਵ ਕੰਡਿਆਂ ਵਾਲੀ (spiny) ਅਤੇ ਡਰਮਾ (derma) ਭਾਵ ਚਮੜੀ।

ਇਹ ਪ੍ਰਾਣੀ ਬੜੇ ਪੁਰਾਣੇ ਸਮਿਆਂ ਤੋਂ ਵਿਚਰਦੇ ਆ ਰਹੇ ਹਨ। ਇਨ੍ਹਾਂ ਪ੍ਰਾਣੀਆਂ ਦੇ ਬਹੁਤ ਸਾਰੇ ਫ਼ੌਸਿਲ ਵੀ ਮਿਲੇ ਹਨ, ਜਿਨ੍ਹਾਂ ਵਿਚ ਪਲੇਟਾਂ, ਕੰਡੇ ਅਤੇ ਕ੍ਰਾਈਨਾੱਇਡ ਪ੍ਰਾਣੀਆਂ ਦੇ ਸਰੀਰ ਦੇ ਕਈ ਭਾਗ ਹਨ। ਸਭ ਤੋਂ ਪਹਿਲਾਂ ਇਹ ਫ਼ੌਸਿਲ ਕੈਂਬ੍ਰੀਅਨ (Cambrian) ਯੁੱਗ ਦੀਆਂ ਤਹਿਆਂ ਤੋਂ ਪ੍ਰਾਪਤ ਹੋਏ। ਇਨ੍ਹਾਂ ਦੇ ਵਿਕਾਸ ਬਾਰੇ ਪੂਰੀ ਜਾਣਕਾਰੀ ਤੋਂ ਬਾਅਦ ਪਤਾ ਲਗਦਾ ਹੈ ਕਿ ਕੋਈ ਪ੍ਰੀ-ਕੈਂਬ੍ਰੀਅਨ (Pre-Cambrian) ਪ੍ਰਾਣੀ ਇਨ੍ਹਾਂ ਦਾ ਵਡਾ ਵਡੇਰਾ ਸੀ।



ਸਮੁੰਦਰੀ ਅਰਚਿਨ ਜਾਂ ਐਕੀਨਾੱਇਡ



ਸਮੁੰਦਰੀ ਸਟਾਰ ਜਾਂ ਐਸਟੇਰਾੱਇਡ



ਬ੍ਰਿਟਲ ਸਟਾਰ ਜਾਂ ਓਫ਼ੀਓਰਾੱਇਡ

ਸਭ ਤੋਂ ਪਹਿਲਾਂ 1734 ਈ. ਵਿਚ ਜਾਕੋਬ ਕਲਾਈਨ (Jacob Klein) ਨੇ ਸਮੁੰਦਰੀ ਅਰਚਿਨ (Sea urchin) ਲਈ ਇਕਾਈਨੋਂਡਰਮੇਟਾ ਨਾਮ ਵਰਤਿਆ ਸੀ। ਲਿਨੀਅਸ (Linnaeus) ਨੇ 1753 ਈ. ਵਿਚ ਕਈ ਹੋਰ ਪ੍ਰਾਣੀਆਂ ਦੇ ਨਾਲ ਐਸਟੀਰਿਐਸ (Asterias), ਐਕਾਈਨਸ (Echinus) ਅਤੇ ਹਾੱਲੋਥੁਰੀਆ (Holothuria) ਪ੍ਰਜਾਤੀਆਂ ਨੂੰ ਮੌਲਸਕਾ (Mollusca) ਫ਼ਾਈਲਮ ਵਿਚ ਰਖਿਆ ਪਰ ਲੇਮਾਰਕ (Lamarck-1801) ਨੇ ਇਨ੍ਹਾਂ ਨੂੰ ਰੇਡੀਏਟਾ (Radiata) ਸ਼੍ਰੇਣੀ ਦੇ ਵਰਗ ਇਕਾਈਨੋਂਡਰਮੀਜ਼ (Echinodermes) ਵਿਚ ਰਖਿਆ। ਬਹੁਤ ਸਾਲ ਇਕਾਈਨੋਂਡਰਮੀਜ਼ ਅਤੇ ਸੀਲੈਂਟਰੇਟ ਪ੍ਰਾਣੀਆਂ ਨੂੰ ਦੋਹਾਂ ਦੇ ਰੇਡੀਅਲ ਸਮਮਿਤ ਹੋਣ ਕਰਕੇ ਰੇਡੀਏਟਾ ਸ਼੍ਰੇਣੀ ਵਿਚ ਹੀ ਰਖਿਆ ਗਿਆ। ਸਭ ਤੋਂ ਪਹਿਲਾਂ ਲਿਊਕਰਟ (Leuckert-1847) ਨੇ ਇਕਾਈਨੋਂਡਰਮੇਟਾ ਦਾ ਇਕ ਵਖਰਾ ਗਰੁੱਪ ਬਣਾਇਆ।



ਖੰਭ ਸਟਾਰ ਜਾਂ ਡੰਡੀ ਰਹਿਤ ਕ੍ਰਾਈਨਾੱਇਡ



ਸਮੁੰਦਰੀ ਕੁਕੂੰਬਰ ਜਾ ਹਾੱਲੋਥੂਰੀਅਨ

**ਸ਼ਕਲ ਅਤੇ ਆਕਾਰ**—ਇਹ ਪ੍ਰਾਣੀ ਰੇਡੀਅਲੀ ਸਮਮਿਤ ਹੁੰਦੇ ਹਨ। ਇਸ ਫ਼ਾਈਲਮ ਦੇ ਪ੍ਰਾਣੀਆਂ ਦਾ ਇਕ ਮੁੱਖ ਲੱਛਣ ਹੈ ਕਿ ਇਸ ਦੇ ਸਾਰੇ ਪ੍ਰਾਣੀਆਂ ਵਿਚ ਪੰਜ ਭੁਜੀ ਹਾਲਤ ਜ਼ਰੂਰ ਹੁੰਦੀ ਹੈ। ਕੁਝ ਪ੍ਰਾਣੀਆਂ ਤੋਂ ਛੁੱਟ ਹੋਰ ਸਾਰੇ ਪ੍ਰਾਣੀਆਂ ਵਿਚ ਸਰੀਰ ਦੇ ਭਾਗ 5 ਜਾਂ ਪੰਜਾਂ ਦੇ ਗੁਣਿਤ ਵਿਚ ਵਿਉਂਤਬੱਧ ਹੁੰਦੇ ਹਨ, ਜਿਨ੍ਹਾਂ ਨੂੰ ਐਂਟੀਮੀਅਰ (antimeres) ਆਖਦੇ ਹਨ। ਇਹ ਅਨੁਮਾਨ ਲਾਇਆ ਜਾਂਦਾ ਹੈ ਕਿ ਇਨ੍ਹਾਂ ਪ੍ਰਾਣੀਆਂ ਦੇ ਵਡੇਰੇ ਦੋਪਾਸੀ-ਸਮਮਿਤ (bilaterally symmetrical) ਸਨ ਅਤੇ ਇਹ ਪਿਛੋਂ ਜਾ ਕੇ ਰੇਡੀਅਲ ਸਮਮਿਤ ਬਣੇ। ਇਨ੍ਹਾਂ ਦਾ ਲਾਰਵਾ ਦੋਪਾਸੀ-ਸਮਮਿਤ ਹੁੰਦਾ ਹੈ ਅਤੇ ਖੁਲ੍ਹੇ ਪਾਣੀ ਵਿਚ ਤਰਦਾ ਹੈ ਜਿਸ ਦੀ ਨਸ-ਪ੍ਰਣਾਲੀ ਬਾਲਗ਼ ਨਾਲੋਂ ਜ਼ਿਆਦਾ ਵਿਕਸਿਤ ਹੁੰਦੀ ਹੈ। ਇਸ ਦਾ ਮਤਲਬ ਇਹ ਹੋਇਆ ਕਿ ਲਾਰਵਾ ਆਪਣੇ ਬਾਲਗ਼ ਨਾਲੋਂ ਜ਼ਿਆਦਾ ਵਿਕਸ਼ਤ ਹੁੰਦਾ ਹੈ। ਪ੍ਰਾਣੀ ਦਾ ਦੋਪਾਸੀ-ਸਮਮਿਤ ਹੋਣਾ, ਸਿਰ ਅਤੇ ਦਿਮਾਗ਼ ਦਾ ਨਾ ਹੋਣਾ, ਹੇਠਲੇ ਵਰਗ ਦੇ ਫ਼ਾਈਲਮਾਂ ਜਿਵੇਂ ਕਿ ਸੀਲੈਂਟਰੇਟ ਅਤੇ ਸਪੰਜਾਂ (sponges) ਦੇ ਮੁੱਖ ਲੱਛਣ ਹਨ। ਇਸ ਤਰ੍ਹਾਂ ਦਾ ਵਿਕਾਸ (evolution) ਜਿਸ ਵਿਚ ਹੇਠਲੇ ਵਰਗ ਦੇ ਪ੍ਰਾਣੀਆਂ ਵਰਗੇ ਲੱਛਣ ਹੁੰਦੇ ਹਨ ਨੂੰ ਰੈਟ੍ਰੋਗ੍ਰੈਸ਼ਨ (retrogression) ਆਖਦੇ ਹਨ।

ਇਸ ਫ਼ਾਈਲਮ ਵਿਚ ਵੱਖੋ ਵੱਖਰੀਆਂ ਸ਼ਕਲਾਂ ਦੇ ਪ੍ਰਾਣੀ ਆਉਂਦੇ ਹਨ। ਸਟਾਰ ਮੱਛੀ (Star fish) ਦਾ ਸਰੀਰ ਚਪਟਾ ਹੁੰਦਾ ਹੈ ਅਤੇ ਇਸ ਦੀਆਂ 5, 6 ਜਾਂ ਇਸ ਤੋਂ ਵੀ ਜ਼ਿਆਦਾ ਬਾਹਾਂ (arms) ਹੁੰਦੀਆਂ ਹਨ। ਬ੍ਰਿਟਲ ਸਟਾਰ (Brittle star) ਦੇ ਦਰਮਿਆਨ ਵਿਚ ਇਕ ਛੋਟੀ ਜਿਹੀ ਗੋਲ ਚਕਰੀ (disc) ਹੁੰਦੀ ਹੈ, ਜਿਸ ਨਾਲ ਪੰਜ ਲਚਕੀਲੀਆਂ ਬਾਹਾਂ ਲਗੀਆਂ ਹੁੰਦੀਆਂ ਹਨ। ਸਮੁੰਦਰੀ ਅਰਚਿਨ ਬਿਲਕੁਲ ਗੋਲ ਹੁੰਦੇ ਹਨ। ਸਮੁੰਦਰੀ ਕੁਕੂੰਬਰਾਂ ਦਾ ਸਰੀਰ ਲੰਬਾ ਵਰਮਾਂ ਵਰਗਾ ਹੁੰਦਾ ਹੈ ਅਤੇ ਕ੍ਰਾਈਨਾੱਇਡ ਪ੍ਰਾਣੀਆਂ ਦਾ ਸਰੀਰ ਫੁੱਲ ਵਰਗਾ ਹੁੰਦਾ ਹੈ।

ਇਨ੍ਹਾਂ ਪ੍ਰਾਣੀਆਂ ਦੇ ਆਕਾਰਾਂ ਵਿਚ ਵੀ ਬੜਾ ਅੰਤਰ ਹੈ। ਕਈ ਰੇਤ ਵਿਚ ਰਹਿਣ ਵਾਲੇ ਫ਼ੌਸਿਲ ਪ੍ਰਾਣੀਆਂ ਦਾ ਵਿਆਸ ਸਿਰਫ਼ 6 ਮਿ. ਮੀ. ਹੀ ਸੀ, ਜਦੋਂ ਕਿ ਇਕ ਫ਼ੌਸਿਲ ਕ੍ਰਾਈਨਾੱਇਡ ਦਾ ਤਣਾ (stem) 21.3 ਮੀ. ਲੰਮਾ ਹੁੰਦਾ ਸੀ। ਅਜੋਕੇ ਇਕਾਈਨੋਡਰਮੇਟ ਪ੍ਰਾਣੀ ਦਰਮਿਆਨੇ ਕੱਦ ਦੇ ਹੀ ਹੁੰਦੇ ਹਨ। ਸਭ ਤੋਂ ਵੱਡੀ ਸਟਾਰ ਫਿਸ਼, ਪਿਕਨੋਪੋਡੀਆ ਹੈਲੀਐਂਥਾਇਡੀਜ਼ (Pycnopodia helianthoides) 81.3 ਸੈਂ. ਮੀ. ਚੌੜੀ ਹੈ। ਸਭ ਤੋਂ ਵੱਡੇ ਅਰਚਿਨ, ਇਕਾਈਨੋਸੋਮਾ ਹੋਪਲੇਕੈਂਥਾ (Echinosoma hoplacantha) ਦੇ ਖੋਲ ਦਾ ਵਿਆਸ 30.5 ਸੈਂ. ਮੀ. ਹੁੰਦਾ ਹੈ। ਇਸੇ ਤਰ੍ਹਾਂ ਇਕ ਸਮੁੰਦਰੀ ਕੁਕੂੰਬਰ, ਸਾਈਨੇਪਟਾ ਮੈਕੂਲੇਟਾ (synapta maculata) ਲਗਭਗ 1.8 ਮੀ. ਲੰਮਾ ਅਤੇ 5 ਸੈਂ. ਮੀ. ਵਿਆਸ ਵਾਲਾ ਹੁੰਦਾ ਹੈ।

**ਆਦਤਾਂ ਅਤੇ ਰਹਿਣ ਸਥਾਨ (Habits and Habitats)**—ਸਮੁੰਦਰੀ ਕੁਕੂੰਬਰ (Sea cucumber) ਦੀ ਇਕ ਜਾਤੀ ਨੂੰ ਛੱਡ ਕੇ ਹੋਰ ਸਾਰੇ ਇਕਾਈਨੋਡਰਮੇਟ ਪ੍ਰਾਣੀ ਸਮੁੰਦਰੀ ਹਨ। ਬਹੁਤੇ ਠੰਡੇ ਸਮੁੰਦਰਾਂ ਤੋਂ ਛੁਟ ਹੋਰ ਸਾਰੇ ਸਮੁੰਦਰਾਂ ਵਿਚ ਇਹ 6 ਕਿ. ਮੀ. ਦੀ ਡੂੰਘਾਈ ਤਕ ਮਿਲਦੇ ਹਨ। ਕਈ ਪ੍ਰਾਣੀ ਤਾਂ ਡੂੰਘੇ ਸਮੁੰਦਰੀ ਪਾਣੀ ਵਿਚ ਮਿਲਦੇ ਹਨ ਅਤੇ ਕਈ ਲਹਿਰਾਂ ਨਾਲ ਕੰਢਿਆਂ ਉੱਤੇ ਆ ਜਾਂਦੇ ਹਨ ਅਤੇ ਉਦੋਂ ਤਕ ਹੀ ਜਿਉਂਦੇ ਰਹਿ ਸਕਦੇ ਹਨ ਜਦੋਂ ਤਕ ਇਹ ਕਦੇ ਕਦਾਈਂ ਲਹਿਰਾਂ ਨਾਲ ਖੁੱਲ੍ਹੀ ਹਵਾ ਵਿਚ ਆਉਂਦੇ ਰਹਿਣ।

ਕਈ ਸਮੁੰਦਰੀ ਲਿਲੀ (Sea-lilies) ਇਕ ਥਾਂ ਉੱਤੇ ਜੁੜੇ ਹੁੰਦੇ ਹਨ ਪਰ ਆਮ ਤੌਰ ਤੇ ਇਹ ਸੁਤੰਤਰ ਜੀਵਨ ਬਿਤਾਉਂਦੇ ਹਨ। ਇਸ ਫ਼ਾਈਲਮ ਦਾ ਕੋਈ ਵੀ ਪ੍ਰਾਣੀ ਪਰਜੀਵੀ ਨਹੀਂ ਹੈ। ਇਹ ਸਮੁੰਦਰ ਵਿਚ ਖੁਲ੍ਹੀਆਂ ਤਾਰੀਆਂ ਲਾਉਂਦੇ ਹਨ ਪਰ ਇਕ ਬ੍ਰਿਟਲ ਸਟਾਰ ਤੁਰਦੀ ਵੀ ਵੇਖੀ ਗਈ ਹੈ। ਆਮ ਤੌਰ ਤੇ ਇਹ ਸਮੁੰਦਰੀ ਤਲ ਉੱਤੇ ਘਿਸਰਦੇ ਹਨ ਅਤੇ ਛੋਟੇ ਛੋਟੇ ਪ੍ਰਾਣੀ, ਪੌਦੇ ਅਤੇ ਮਿੱਟੀ ਵਿਚੋਂ ਕਾਰਬਨੀ ਪਦਾਰਥ (organic matter) ਖਾ ਕੇ ਗੁਜ਼ਾਰਾ ਕਰਦੇ ਹਨ। ਇਹ ਪ੍ਰਾਣੀ ਇਕੱਠੇ ਸਮੂਹ ਬਣਾ ਕੇ ਰਹਿੰਦੇ ਹਨ। ਕਈ ਦੂਜੇ ਪ੍ਰਾਣੀ ਇਕਾਈਨੋਡਰਮੇਟ ਪ੍ਰਾਣੀਆਂ ਨਾਲ ਸਹਿ-ਆਹਾਰੀ (commensalism) ਜੀਵਨ ਵੀ ਬਿਤਾਉਂਦੇ ਹਨ ਅਤੇ ਇਨ੍ਹਾਂ ਦੇ ਮਲ-ਮੂਤਰ ਉੱਤੇ ਗੁਜ਼ਾਰਾ ਕਰਦੇ ਹਨ। ਮਿਸਿਸਿਪੀ ਦੇ ਗੈਸਟ੍ਰੋਪੋਡ (gastropod) ਆਈਗੋਸੀਰਸ (Igoceras) ਕਈ ਵਾਰ ਕ੍ਰਾਈਨਾੱਇਡ ਪ੍ਰਾਣੀਆਂ ਦੇ ਪਿੰਜਰ ਦੀ ਬਾਹਰੀ ਸਤ੍ਹਾ ਉੱਤੇ ਗੁਦਾ ਦੇ ਨੇੜੇ ਜੁੜੇ ਵੇਖੇ ਗਏ ਹਨ। ਇਕ ਛੋਟੀ ਜਿਹੀ ਮੱਛੀ (Fiarasfer), ਹਾੱਲੋਥੂਰੀਅਨ ਪ੍ਰਾਣੀਆਂ ਦੇ ਮੂੰਹ ਵਿਚ ਜਾ ਸਹਾਰਾ ਲੈਂਦੀ ਹੈ। ਕਈ ਨੈਮਾਟੋਡ (nematodes) ਅਤੇ ਟ੍ਰਿਮੈਟੋਡ (trematodes) ਪ੍ਰਾਣੀ ਇਨ੍ਹਾਂ ਪ੍ਰਾਣੀਆਂ ਦੇ ਸਰੀਰ ਦੇ ਅੰਦਰ ਜਾਂ ਉਪਰ ਪਰਜੀਵੀ ਜੀਵਨ ਬਿਤਾਉਂਦੇ ਹਨ।

**ਅੰਗ ਅਤੇ ਸਿਸਟਮ**—ਆਹਾਰ ਨਾਲੀ ਇਕ ਸਾਧਾਰਣ ਜਾਂ ਕੁੰਡਲਦਾਰ ਨਾਲੀ ਹੁੰਦੀ ਹੈ, ਜਿਹੜੀ ਮੂੰਹ ਤੋਂ ਸ਼ੁਰੂ ਹੁੰਦੀ ਹੈ। ਗੁਦਾ ਜਾਂ ਏਨਸ, ਮੁਖ (oral) ਜਾਂ ਅਪਮੁਖ (aboral) ਵਾਲੇ ਪਾਸੇ ਹੁੰਦੀ ਹੈ ਜਾਂ ਹੁੰਦੀ ਹੀ ਨਹੀਂ। ਸੁਆਸ ਕਿਰਿਆ ਵਖੋ ਵਖਰੇ ਅੰਗਾਂ ਦੁਆਰਾ ਚਲਦੀ ਹੈ ਜਿਵੇਂ ਕਿ ਸਟਾਰ ਫਿਸ਼ ਵਿਚ ਪੈਪੁਲੀ (papulae) ਜਾਂ ਚਮੜੀ ਦੇ ਗਲਫੜਿਆਂ (gills) ਦੁਆਰਾ, ਸਮੁੰਦਰੀ ਅਰਚਿਨ ਵਿਚ ਪਰਿਮੁਖ (peristomial) ਗਲਫੜਿਆਂ ਦੁਆਰਾ, ਬ੍ਰਿਟਲ ਸਟਾਰ ਪ੍ਰਾਣੀਆਂ ਵਿਚ ਜਣਨ-ਬਰਸੀ (genital bursae) ਦੁਆਰਾ ਅਤੇ ਹਾੱਲੋਥੂਰੀਆ ਪ੍ਰਾਣੀਆਂ ਵਿਚ ਮਲ-ਚੈਂਬਰ (cloaca) ਦੇ ਸਾਹ-ਦਰਖ਼ਤ (respiratory-tree) ਰਾਹੀਂ ਹੁੰਦੀ ਹੈ। ਇਨ੍ਹਾਂ ਪ੍ਰਾਣੀਆਂ ਵਿਚ ਚਮੜੀ ਦੇ ਨਾਜ਼ੁਕ ਗਲਫੜਿਆਂ ਦੀ ਰੱਖਿਆ ਕਰਨ ਲਈ ਪੈਡੀਸਿਲੇਰਿਈ (Pedicellariae) ਹੁੰਦੇ ਹਨ, ਜਿਹੜੇ ਪ੍ਰਾਣੀ ਜਗਤ ਅੰਦਰ ਹੋਰ ਕਿਸੇ ਵੀ ਪ੍ਰਾਣੀ ਵਿਚ ਨਹੀਂ ਹੁੰਦੇ। ਲਹੂ ਗੇੜ ਸਿਸਟਮ ਬਹੁਤ ਹੀ ਘੱਟ ਵਿਕਸਿਤ ਹੁੰਦਾ ਹੈ। ਇਨ੍ਹਾਂ ਪ੍ਰਾਣੀਆਂ ਵਿਚ ਦਿਲ ਨਹੀਂ ਹੁੰਦਾ, ਨਾ ਹੀ ਲਹੂ-ਵਹਿਣੀਆਂ ਦੀਆਂ ਦੀਵਾਰਾਂ ਪੂਰੀਆਂ ਹੁੰਦੀਆਂ ਹਨ ਅਤੇ ਇਹ ਸੀਲੋਮਿਕ ਨਾਲੀਆਂ ਵਿਚ ਬੰਦ ਹੁੰਦੀਆਂ ਹਨ। ਮਲ-ਮੂਤਰ ਦੇ ਤਿਆਗ ਲਈ ਖਾਸ ਅੰਗ ਨਹੀਂ ਹੁੰਦੇ। ਨਸ-ਪ੍ਰਣਾਲੀ ਮੁਢਲੀ ਕਿਸਮ ਦੀ ਹੁੰਦੀ ਹੈ, ਜਿਸ ਵਿਚ ਦਿਮਾਗ਼ ਨਹੀਂ ਹੁੰਦਾ। ਸਿਰਫ਼ ਮੂੰਹ ਦੇ ਦੁਆਲੇ ਇਕ ਸਰਕਮਓਰਲ (circumoral) ਰਿੰਗ ਅਤੇ ਰੇਡੀਅਲ ਨਾੜੀਆਂ ਹੁੰਦੀਆਂ ਹਨ। ਗਿਆਨ ਇੰਦਰੀਆਂ ਘੱਟ ਵਿਕਸਿਤ ਹੁੰਦੀਆਂ ਹਨ। ਕਈ ਪ੍ਰਾਣੀਆਂ ਵਿਚ ਸਪੱਰਸ਼ ਅੰਗ ਜਾਂ ਟੋਹਣੀਆਂ (tentacles), ਸੰਤੁਲਨ ਅੰਗ ਜਾਂ ਸਟੈਟੋਸਿਸਟ ਅਤੇ ਪਿਗਮੈਂਟ ਨੇਤਰ-ਬਿੰਦੂ (eye-spot) ਹੁੰਦਾ ਹੈ।

**ਜਣਨ**—ਇਹ ਕਿਰਿਆ ਲਿੰਗੀ ਹੀ ਹੁੰਦੀ ਹੈ। ਨਰ ਅਤੇ ਮਾਦਾ ਵਖੋ ਵਖਰੇ ਹੁੰਦੇ ਹਨ ਪਰ ਇਨ੍ਹਾਂ ਦੀ ਸ਼ਕਲ ਬਾਹਰੋਂ ਇਕੋ ਜਿਹੀ ਹੀ ਹੁੰਦੀ ਹੈ। ਗੋਨੈਡ ਸਾਧਾਰਣ ਹੁੰਦੇ ਹਨ। ਮੈਥੁਨ ਕਿਰਿਆ (copulation) ਨਹੀਂ ਹੁੰਦੀ। ਅੰਡੇ ਅਤੇ ਸ਼ੁਕ੍ਰਾਣੂ ਪਾਣੀ ਵਿਚ ਹੀ ਛੱਡ ਦਿੱਤੇ ਜਾਂਦੇ ਹਨ, ਜਿਥੇ ਅੰਡੇ ਦਾ ਨਿਸ਼ੇਚਨ (fertilization) ਹੁੰਦਾ ਹੈ। ਅੰਡੇ ਵਿਚੋਂ ਲਾਰਵਾ ਨਿਕਲਦਾ ਹੈ ਅਤੇ ਲਾਰਵੇ ਤੋਂ ਹੀ ਬਾਲਗ਼ ਬਣਦਾ ਹੈ।

**ਜਲ ਵਹਿਣੀ ਸਿਸਟਮ (Water Vascular System)**—ਇਹ ਸਿਸਟਮ ਅਜੋਕੇ ਸਾਰੇ ਇਕਾਈਨੋਡਰਮੇਟਾ ਪ੍ਰਾਣੀਆਂ ਦਾ ਮੁੱਖ ਲੱਛਣ ਹੈ। ਇਹ ਸਿਸਟਮ ਕੁਝ ਨਾਲੀਆਂ ਦਾ ਬਣਿਆ ਹੋਇਆ ਹੁੰਦਾ ਹੈ ਜਿਹੜੀਆਂ ਇਕ ਪਾਣੀ ਵਰਗੇ ਤਰਲ ਜਿਸ ਵਿਚ ਲਹੂ ਜਾਂ ਲਿੰਫ ਹੁੰਦਾ ਹੈ, ਨਾਲ ਭਰੀਆਂ ਹੁੰਦੀਆਂ ਹਨ। ਇਹ ਸਿਸਟਮ ਇਕ ਮੋਰੀਆਂ ਵਾਲੀ ਪਲੇਟ ਜਿਸ ਨੂੰ ਮੈਡ੍ਰੈਪੋਰ-ਪਲੇਟ (madreporic plate) ਆਖਦੇ ਹਨ, ਦੁਆਰਾ ਬਾਹਰ ਖੁਲ੍ਹਦਾ ਹੈ। ਖੱਬੇ ਸੀਲੋਮਿਕ ਸੈਕ (coelomic sac) ਦਾ ਵਿਚਕਾਰਲਾ ਹਿੱਸਾ ਇਸ ਸਿਸਟਮ ਦਾ ਮੁੱਖ ਭਾਗ ਹੈ। ਸੈਕ ਦਾ ਅਗਲਾ ਹਿੱਸਾ ਮੈਡ੍ਰੈਪੋਰ-ਪਲੇਟ ਨਾਲ ਜੁੜਿਆ ਹੁੰਦਾ ਹੈ ਅਤੇ ਇਹ ਇਕ ਸਟੋਨ ਨਾਲੀ (stone canal) ਦੁਆਰਾ ਛੱਲਾ ਨਾਲੀ (ring canal) ਨਾਲ ਜੁੜੀ ਹੋਈ ਹੁੰਦੀ ਹੈ। ਖੱਬੇ ਸੀਲੋਮਿਕ ਸੈਕ ਦਾ ਵਿਚਕਾਰਲਾ ਹਿੱਸਾ ਈਸੋਫ਼ੇਗਸ (esophagus) ਦੇ ਦੁਆਲੇ ਇਕ ਛੱਲਾ ਨਾਲੀ (ring canal) ਬਣਾਉਂਦਾ ਹੈ। ਛੱਲਾ ਨਾਲੀ ਵਿਚੋਂ ਪੰਜ ਰੇਡੀਅਲ ਨਾਲੀਆਂ (radial canals) ਨਿਕਲਦੀਆਂ ਹਨ। ਰੇਡੀਅਲ ਨਾਲੀਆਂ ਤੋਂ ਕਈ ਵਧਾਅ ਜਿਹੇ ਨਿਕਲਕੇ ਸਤ੍ਹਾ ਉੱਤੇ ਆ ਜਾਂਦੇ ਹਨ ਜਿਹੜੇ ਪ੍ਰਾਣੀ ਲਈ ਟਿਊਬ ਪੈਰ ਬਣਦੇ ਹਨ। ਕਈ ਮੁਢਲੇ ਪ੍ਰਾਣੀਆਂ ਜਿਵੇਂ ਕ੍ਰਾਈਨਾੱਇਡ ਅਤੇ ਸਮੁੰਦਰੀ ਸਟਾਰ ਪ੍ਰਾਣੀਆਂ ਵਿਚ ਪਿੰਜਰ, ਜਲ ਵਹਿਣੀ ਸਿਸਟਮ ਦੇ ਹੇਠਾਂ ਹੁੰਦਾ ਹੈ। ਬ੍ਰਿਟਲ ਸਟਾਰ ਪ੍ਰਾਣੀਆਂ ਵਿਚ ਇਕ ਖੁੱਲ੍ਹੀ ਝਰੀ (groove) ਵਿਚ ਰੇਡੀਅਲ ਨਾਲੀਆਂ ਹੁੰਦੀਆਂ ਹਨ ਜਿਹੜੀਆਂ ਪਲੇਟਾਂ ਨਾਲ ਢਕੀਆਂ ਹੁੰਦੀਆਂ ਹਨ। ਸਮੁੰਦਰੀ ਅਰਚਿਨ ਵਿਚ ਰੇਡੀਅਲ ਨਾਲੀਆਂ ਸੰਘਣੇ ਪਿੰਜਰ ਦੇ ਵਿਚੋਂ ਦੀ ਲੰਘਦੀਆਂ ਹਨ। ਸਮੁੰਦਰੀ ਕੁਕੁੰਬਰ ਵਿਚ ਇਹ ਸਿਸਟਮ, ਕੰਡਿਆਂ (spiculae) ਦੀ ਤਹਿ ਦੇ ਕਾਫ਼ੀ ਹੇਠਾਂ ਹੁੰਦਾ ਹੈ। ਕੁਝ ਬਾਹਾਂ ਵਾਲੇ ਇਕਾਈਨੋਡਰਮ ਪ੍ਰਾਣੀਆਂ ਵਿਚ ਪੋਡੀਆ ਸਿਰਫ ਰੇਡੀਅਲ ਨਾਲੀਆਂ ਦੇ ਨਾਲ ਨਾਲ ਹੁੰਦੇ ਹਨ। ਕਈ ਜ਼ਿਆਦਾ ਵਿਕਸਿਤ ਸਮੁੰਦਰੀ ਸਟਾਰਜ਼ ਅਤੇ ਸਮੁੰਦਰੀ ਅਰਚਿਨਾਂ ਵਿਚ ਪੈਰਾਂ ਦੀ ਗਿਣਤੀ ਵੱਧ ਜਾਂਦੀ ਹੈ। ਰੇਤ ਵਿਚ ਰਹਿਣ ਵਾਲੇ ਪ੍ਰਾਣੀਆਂ ਵਿਚ ਪੈਰਾਂ ਦੀ ਗਿਣਤੀ ਇੰਨੀ ਵੱਧ ਜਾਂਦੀ ਹੈ ਕਿ ਇਹ ਹੇਠਲੀ ਸਤ੍ਹਾ ਉੱਤੇ ਸਾਰੀ ਹੀ ਥਾਂ ਮੱਲ ਲੈਂਦੇ ਹਨ। ਕਈ ਜ਼ਿਆਦਾ ਵਿਕਸਿਤ ਸਮੁੰਦਰੀ ਕੁਕੁੰਬਰਾਂ ਜਿਵੇਂ ਕਿ ਥਾਈਓਨ ਜਿਹੜੇ ਅਮਰੀਕਾ ਵਿਚ ਤਜ਼ਰਬਿਆਂ ਲਈ ਵਰਤੇ ਜਾਂਦੇ ਹਨ, ਵਿਚ ਕਈ ਤਰ੍ਹਾਂ ਦੇ ਟਿਊਬ ਪੈਰ ਹੁੰਦੇ ਹਨ। ਜਿਨ੍ਹਾਂ ਪ੍ਰਾਣੀਆਂ ਵਿਚ ਇਹ ਜ਼ਿਆਦਾ ਚਲਣ ਲਈ ਵਰਤੇ ਜਾਂਦੇ ਹਨ, ਉਨ੍ਹਾਂ ਵਿਚ ਇਨ੍ਹਾਂ ਦੇ ਅੰਦਰਲੇ ਪਾਸੇ ਇਕ ਥੈਲੀ ਜਿਹੀ ਹੁੰਦੀ ਹੈ ਜਿਸ ਨੂੰ ਐਂਪੂਲਾ (ampulla) ਆਖਦੇ ਹਨ। ਜਦੋਂ ਟਿਊਬ ਪੈਰ ਸੁੰਗੜਦਾ ਹੈ ਤਾਂ ਤਰਲ ਐਂਪੂਲਾ ਵਿਚ ਚਲਾ ਜਾਂਦਾ ਹੈ ਪਰ ਜਦੋਂ ਇਹ ਫ਼ੈਲਦਾ ਹੈ ਤਾਂ ਐਂਪੂਲਾ ਤੋਂ ਵਾਪਸ ਪੈਰ ਵਿਚ ਆ ਜਾਂਦਾ ਹੈ। ਕਈ ਵਾਰੀ ਅਜਿਹੀਆਂ ਹੀ ਥੈਲੀਆਂ ਗੋਲਾਕਾਰ ਨਾਲੀਆਂ (circular canals) ਉੱਤੇ ਵੀ ਹੁੰਦੀਆਂ ਹਨ ਜਿਨ੍ਹਾਂ ਨੂੰ ਪੋਲੀਅਨ ਵੈਸੀਕਲਜ਼ (polian vesicles) ਆਖਦੇ ਹਨ। ਕ੍ਰਾਈਨਾੱਇਡਜ਼ ਅਤੇ ਬ੍ਰਿਟਲ ਸਟਾਰ ਪ੍ਰਾਣੀਆਂ ਵਿਚ ਐਂਪੂਲਾ ਨਹੀਂ ਹੁੰਦੇ। ਕੁਝ ਬੇਢੱਬੇ ਸਮੁੰਦਰੀ ਅਰਚਿਨਾਂ ਵਿਚ ਉਪਰਲੇ ਪਾਸੇ ਦਰਮਿਆਨ ਵਿਚ ਪਤਲੇ ਪਤਲੇ ਪੱਤਿਆ ਦੀ ਸ਼ਕਲ ਦੇ ਪੋਡੀਆ ਹੁੰਦੇ ਹਨ ਅਤੇ ਇਹ ਸਾਧਾਰਣ ਗਲਫੜਿਆ ਵਾਂਗ ਕੰਮ ਕਰਦੇ ਹਨ। ਸਮੁੰਦਰੀ ਕੁਕੁੰਬਰ ਵਿਚ ਪੋਡੀਆ ਮੂੰਹ ਦੇ ਆਲੇ ਦੁਆਲੇ ਹੁੰਦੇ ਹਨ ਅਤੇ ਇਨ੍ਹਾਂ ਦਾ ਪਰਿਵਰਤਨ ਹੋ ਕੇ ਟੋਹਣੀਆਂ (tantacles) ਬਣੀਆਂ ਹੁੰਦੀਆਂ ਹਨ, ਜਿਹੜੀਆਂ ਖ਼ੁਰਾਕ ਖਾਣ ਵਿਚ ਮਦਦ ਕਰਦੀਆਂ ਹਨ। ਕਈ ਖੁੱਡਵਾਸੀ ਪ੍ਰਾਣੀਆਂ ਵਿਚ ਉਂਗਲੀਆਂ ਵਰਗੀਆਂ ਟੋਹਣੀਆਂ ਹੁੰਦੀਆਂ ਹਨ, ਜਿਹੜੀਆਂ ਰੇਤ ਅਤੇ ਗਾਰੇ ਵਿਚ ਚਲਣ ਵਿਚ ਮਦਦ ਕਰਦੀਆਂ ਹਨ ਅਤੇ ਕਾਰਬਨੀ ਪਦਾਰਥਾਂ ਵਾਲੇ ਗਾਰੇ ਅਤੇ ਰੇਤ ਨੂੰ ਮੂੰਹ ਵਿਚ ਪਾਉਣ ਵਿਚ ਮਦਦ ਕਰਦੀਆਂ ਹਨ। ਕੁਝ ਵਿਕਸਿਤ ਹਾਰਟ-ਅਰਚਿਨਾਂ (Heart urchins) ਵਿਚ ਮੂੰਹ ਦੇ ਦੁਆਲੇ ਲੰਮੇ ਲੰਮੇ ਟਿਊਬ ਪੈਰ ਹੁੰਦੇ ਹਨ ਜਿਹੜੇ ਜ਼ਮੀਨ ਉੱਤੇ ਪਈ ਖ਼ੁਰਾਕ ਇਕੱਠੀ ਕਰਨ ਵਿਚ ਮਦਦ ਕਰਦੇ ਹਨ।




ਸਮੁੰਦਰੀ ਸਟਾਰ ਦਾ ਜਲ-ਵਹਿਣੀ ਸਿਸਟਮ




ਰੇਡੀਅਲ ਝਰੀਆਂ ਦਾ ਕ੍ਰਾੱਸ ਸੈਕਸ਼ਨ

**ਪਿੰਜਰ** (Skeleton)—ਇਨ੍ਹਾਂ ਪ੍ਰਾਣੀਆਂ ਵਿਚ ਕੈਲਸੀਅਮਮਈ ਅੰਤਰ-ਐਂਡੋਸਕੈਲੇਟਨ ਹੁੰਦਾ ਹੈ ਕਿਉਂਕਿ ਇਹ ਚਮੜੀ ਦੀਆਂ ਹੇਠਲੀਆਂ ਤਹਿਆਂ ਵਿਚ ਮੀਜ਼ੋਡਰਮਿਕ ਸੈੱਲਾਂ (mesodermic




ਐਕੀਨਾੱਇਡ, ਐਸਟੈਰਾੱਇਡ,
ਕ੍ਰਾਈਨਾੱਇਡ ਦੇ ਪਿੰਜਰਾਂ ਦਾ ਆਡੇ ਦਾਅ ਸੈਕਸ਼ਨ

cells) ਤੋਂ ਬਣਦਾ ਹੈ। ਇਕਾਈਨੋਡਰਮੇਟ ਅਤੇ ਹੋਰ ਰੀੜ੍ਹਧਾਰੀ ਪ੍ਰਾਣੀਆਂ ਵਿਚ ਪਿੰਜਰ ਬਣਨ ਅਤੇ ਵਿਕਸਿਤ ਹੋਣ ਦਾ ਢੰਗ ਇਕੋ ਜਿਹਾ ਹੀ ਹੈ ਪਰ ਇਸ ਦੀ ਰਸਾਇਣਕ ਬਣਤਰ ਵਖੋ ਵਖਰੀ ਹੈ। ਇਨ੍ਹਾਂ ਵਿਚ ਰੀੜ੍ਹਧਾਰੀ ਪ੍ਰਾਣੀਆਂ ਤੋਂ ਉਲਟ ਕੈਲਸੀਅਮੀ ਕਣ ਸੈੱਲ ਦੇ ਅੰਦਰ ਬਣਦੇ ਹਨ। ਇਨ੍ਹਾਂ ਪ੍ਰਾਣੀਆਂ ਦੇ ਪਿੰਜਰ ਦੀ ਬਣਤਰ ਇਕ ਜਾਰ ਵਰਗੀ ਹੁੰਦੀ ਹੈ। ਇਸੇ ਕਰਕੇ ਇਨ੍ਹਾਂ ਦੇ ਫ਼ਾੱਸਿਲ ਆਸਾਨੀ ਨਾਲ ਪਹਿਚਾਣੇ ਜਾ ਸਕਦੇ ਹਨ ਅਤੇ ਇਸ ਨਾਲ ਫ਼ਾੱਸਿਲ ਵਿਗਿਆਨੀਆਂ ਨੂੰ ਬੜੀ ਮਦਦ ਮਿਲੀ ਹੈ।

ਸਮੁੰਦਰੀ ਕੁਕੁੰਬਰ ਤੋਂ ਛੁੱਟ ਹੋਰ ਸਾਰੇ ਇਕਾਈਨੋਡਰਮਜ਼ ਪ੍ਰਾਣੀਆਂ ਵਿਚ ਛੋਟੀ ਉਮਰ ਵਿਚ ਹੀ ਕੁਝ ਮੁਢਲੀਆਂ ਪਲੇਟਾਂ ਜਾਂ ਨਿੱਕੀਆਂ ਅਸਥੀਆਂ (ossicles) ਹੁੰਦੀਆਂ ਹਨ। ਇਨ੍ਹਾਂ ਦੀ ਗਿਣਤੀ ਹਰ ਗਰੁੱਪ ਦੇ ਪ੍ਰਾਣੀਆਂ ਵਿਚ ਨਿਸ਼ਚਿਤ ਹੁੰਦੀ ਹੈ। ਜਿਉਂ ਜਿਉਂ ਪ੍ਰਾਣੀ ਦਾ ਸਰੀਰ ਵਧਦਾ ਹੈ, ਇਨ੍ਹਾਂ ਦੀ ਗਿਣਤੀ ਵੀ ਵਧਦੀ ਜਾਂਦੀ ਹੈ। ਉਨ੍ਹਾਂ ਪ੍ਰਾਣੀਆਂ ਵਿਚ, ਜਿਨ੍ਹਾਂ ਦੀਆਂ ਬਾਹਾਂ ਹੁੰਦੀਆਂ ਹਨ ਨਵੀਆਂ ਪਲੇਟਾਂ ਬਾਂਹ ਦੀ ਅੰਤਮ ਪਲੇਟ ਦੇ ਪਿੱਛੇ ਬਣਦੀਆਂ ਹਨ, ਪਰ ਸਮੁੰਦਰੀ ਕੁਕੁੰਬਰ ਅਤੇ ਸਮੁੰਦਰੀ ਅਰਚਿਨ ਵਿਚ ਗੁਦਾ ਦੇ ਆਲੇ ਦੁਆਲੇ ਬਣਦੀਆਂ ਹਨ। ਕਈ ਪ੍ਰਾਣੀਆਂ ਵਿਚ ਪੁਰਾਣੀਆਂ ਅਸਥੀਆਂ ਦੁਬਾਰਾ ਬਣ ਜਾਂਦੀਆਂ ਹਨ ਅਤੇ ਸਰੀਰ ਦੇ ਨਾਲ ਨਾਲ ਵਧਦੀਆਂ ਹਨ। ਸਮੁੰਦਰੀ ਕੁਕੁੰਬਰ ਵਿਚ ਪੁਰਾਣੇ ਅਤੇ ਨਵੇਂ ਸਰੀਰ ਦੇ ਭਾਗਾਂ ਵਿਚ ਕੰਡਿਆਂ ਦੇ ਆਕਾਰ ਵਿਚ ਬੜਾ ਅੰਤਰ ਹੁੰਦਾ ਹੈ। ਜਿਉਂ ਜਿਉਂ ਪ੍ਰਾਣੀ ਦੀ ਉਮਰ ਵਧਦੀ ਹੈ, ਚਮੜੀ ਦੀਆਂ ਹੇਠਲੀਆਂ ਤਹਿਆਂ ਵਿਚ ਨਵੀਆਂ ਕਿਸਮਾਂ ਦੇ ਕੰਡੇ ਬਣ ਜਾਂਦੇ ਹਨ ਅਤੇ ਸਤ੍ਹਾ ਦੇ ਨੇੜੇ ਵਾਲੇ ਪੁਰਾਣੇ ਕੰਡੇ ਮਰ ਕੇ ਝੜ ਜਾਂਦੇ ਹਨ।

**ਲਾਰਵੇ**—ਇਸ ਫ਼ਾਈਲਮ ਦੀ ਹਰ ਸ਼੍ਰੇਣੀ ਵਿਚ ਵਖੋ ਵਖਰੀ ਤਰ੍ਹਾਂ ਦੇ ਲਾਰਵੇ ਬਣਦੇ ਹਨ। ਪਹਿਲਾਂ ਪਹਿਲ ਇਨ੍ਹਾਂ ਲਾਰਵਿਆਂ ਨੂੰ ਪੂਰੇ ਪ੍ਰਾਣੀ ਹੀ ਸਮਝਿਆ ਜਾਂਦਾ ਸੀ ਅਤੇ ਇਨ੍ਹਾਂ ਦੇ ਵਖੋ ਵਖਰੇ ਨਾਮ ਵੀ ਸਨ ਪਰ ਭਰੂਣ ਦੇ ਵਿਕਾਸ ਸਮੇਂ ਸਭ ਤੋਂ ਪਹਿਲਾਂ ਨਿਸ਼ੇਚਤ ਅੰਡੇ ਦੀ ਵੰਡ ਹੁੰਦੀ ਹੈ ਅਤੇ ਇਕ ਖਾਲੀ ਗੇਂਦ ਵਰਗਾ ਗੈਸਟਰੂਲਾ (gastrula) ਬਣ ਜਾਂਦਾ ਹੈ। ਇਨ੍ਹਾਂ ਪ੍ਰਾਣੀਆਂ ਵਿਚ ਮੂੰਹ ਵਿਕਾਸ ਸਮੇਂ ਗੁਦਾ ਬਣ ਜਾਂਦਾ ਹੈ ਅਤੇ ਇਸ ਦੀ ਥਾਂ ਨਵਾਂ ਮੂੰਹ ਬਣ ਜਾਂਦਾ ਹੈ। ਆਂਦਰ ਦੇ ਉਪਰਲੇ ਸਿਰੇ ਤੋਂ ਦੋਵੇਂ ਪਾਸੇ ਇਕ ਖਾਲੀ ਥੈਲਾ ਜਿਹਾ ਲਮਕਦਾ ਹੈ ਜਿਹੜਾ ਹੇਠਾਂ ਵਲ ਨੂੰ ਵਧਦਾ ਹੈ ਅਤੇ ਇਸ ਦੀ ਵੰਡ ਹੋ ਕੇ ਤਿੰਨ ਜੋੜੇ ਥੈਲਿਆਂ ਦੇ ਬਣ ਜਾਂਦੇ ਹਨ ਜਿਨ੍ਹਾਂ ਤੋਂ ਦੇਹ-ਖੋੜ (body cavity) ਅਤੇ ਜਲ ਵਹਿਣੀ ਸਿਸਟਮ ਬਣਦੇ ਹਨ।

ਬਾਹਰੋਂ ਵੇਖਣ ਤੋਂ ਵਖੋ ਵਖਰੇ ਲਾਰਵਿਆਂ ਦੀਆਂ ਮੁਢਲੀਆਂ ਹਾਲਤਾਂ ਇਕੋ ਜਿਹੀਆਂ ਹੀ ਲਗਦੀਆਂ ਹਨ। ਲਾਰਵੇ ਦੇ ਅਗਲੇ ਹਿੱਸੇ ਵਿਚ ਮੂੰਹ ਦੇ ਦੁਆਲੇ ਇਕ ਸਿਲੀਆਮਈ (ciliated band) ਧਾਰੀ ਜਿਹੀ ਹੁੰਦੀ ਹੈ। ਸਮੁੰਦਰੀ ਕੁਕੁੰਬਰ ਵਿਚ ਲਾਰਵਾ ਸਭ ਤੋਂ ਸਾਧਾਰਣ ਹੁੰਦਾ ਹੈ ਅਤੇ ਇਸ ਵਿਚ ਸਿਲੀਆਮਈ ਧਾਰੀ ਦੂਹਰੀ ਅਤੇ ਅੰਗਰੇਜ਼ੀ ਦੇ ਅੱਖਰ H ਵਰਗੀ ਹੁੰਦੀ ਹੈ। ਪਿੱਛੋਂ ਇਸ ਦੀ ਸ਼ਕਲ ਮਨੁੱਖ ਦੇ ਕੰਨ ਵਰਗੀ ਹੋ ਜਾਂਦੀ ਹੈ ਜਿਸ ਕਰਕੇ ਇਸ ਦਾ ਨਾਮ ਔਰੀਕੁਲੇਰੀਆ (Auricularia) ਹੈ। ਸਮੁੰਦਰੀ ਸਟਾਰ ਪ੍ਰਾਣੀਆਂ ਵਿਚ ਇਸ ਦੇ ਖੰਨਾ (lobes) ਦੀ ਗਿਣਤੀ ਵੱਧ ਜਾਂਦੀ ਹੈ ਅਤੇ ਮੂੰਹ ਦੇ ਦੁਆਲੇ ਇਕ ਵਖਰੀ ਸਿਲੀਆਮਈ ਧਾਰੀ ਹੁੰਦੀ ਹੈ। ਮੂੰਹ ਤੋਂ ਉਪਰਲਾ ਹਿੱਸਾ ਕਾਫ਼ੀ ਲੰਮਾ ਹੋ ਜਾਂਦਾ ਹੈ। ਇਸ ਤਰ੍ਹਾਂ ਦੇ ਲਾਰਵੇ ਨੂੰ ਬਾਈਪੀਨੇਰੀਆ (Bipinnaria) ਆਖਦੇ ਹਨ। ਕ੍ਰਾਈਨਾੱਇਡਜ਼ ਵਿਚ ਲਾਰਵੇ ਨੂੰ ਡੋਲੀਓਲੇਰੀਆ (Dolioloria) ਆਖਦੇ ਹਨ। ਇਸ ਦੀ ਸ਼ਕਲ ਬੈਰਲ ਜਾਂ ਬੰਦੂਕ ਦੀ ਨਾਲੀ ਵਰਗੀ ਹੁੰਦੀ ਹੈ ਅਤੇ ਇਸ ਉੱਤੇ ਕਈ ਸਿਲੀਆਮਈ ਧਾਰੀਆਂ ਹੁੰਦੀਆਂ ਹਨ। ਉਪਰੋਕਤ ਦਿੱਤੇ ਤਿੰਨੇ ਕਿਸਮਾਂ ਦੇ ਲਾਰਵਿਆਂ ਵਿਚ ਪਿੰਜਰ ਨਹੀਂ ਹੁੰਦਾ ਪਰ ਕਈ ਵਾਰੀ ਕੁਝ ਹਾੱਲੋਥੂਰੀਆ ਪ੍ਰਾਣੀਆਂ ਵਿਚ ਵੀ ਕੰਡੇ ਹੁੰਦੇ ਹਨ।




ਸਮਾਨ ਲਾਰਵਿਆਂ ਤੋਂ ਬਣੇ ਬਹੁਵਿਧ ਇਕਾਈਨੋਡਰਮਜ਼



ਪ੍ਰੌੜ੍ਹ ਅਵਸਥਾਵਾਂ

ਕੁਝ ਜ਼ਿਆਦਾ ਵਿਕਸਿਤ ਪ੍ਰਾਣੀਆਂ ਜਿਵੇਂ ਕਿ ਸਮੁੰਦਰੀ ਅਰਚਿਨ ਅਤੇ ਬ੍ਰਿਟਲ ਸਟਾਰ ਵਿਚ ਲਾਰਵੇ ਵੀ ਜ਼ਿਆਦਾ ਗੁੰਝਲਦਾਰ ਹੁੰਦੇ ਹਨ। ਇਨ੍ਹਾਂ ਪ੍ਰਾਣੀਆਂ ਦੀ ਸ਼ਕਲ ਇਕ ਦੂਜੇ ਤੋਂ ਬਹੁਤ ਹੀ ਵਖਰੀ ਹੈ ਪਰ ਇਨ੍ਹਾਂ ਦੇ ਲਾਰਵੇ ਇਕ ਦੂਜੇ ਨਾਲ ਬਹੁਤ ਹੀ ਮਿਲਦੇ ਜੁਲਦੇ ਹਨ। ਇਨ੍ਹਾਂ ਲਾਰਵਿਆਂ ਦੀਆਂ ਬਾਹਾਂ ਅਤੇ ਖੰਨ ਬਹੁਤ ਹੀ ਲੰਮੇ ਹੋ ਜਾਂਦੇ ਹਨ ਅਤੇ ਕੈਲਸੀਅਮੀ ਡੰਡੀਆਂ ਇਨ੍ਹਾਂ ਨੂੰ ਸਹਾਰਾ ਦਿੰਦੀਆਂ ਹਨ। ਸਮੁੰਦਰੀ ਅਰਚਿਨ ਦੇ ਲਾਰਵੇ ਨੂੰ ਇਕਾਈਨੋਪਲੂਟੀਅਸ (Echinopluteus) ਅਤੇ ਬ੍ਰਿਟਲ ਸਟਾਰ ਦੇ ਲਾਰਵੇ ਨੂੰ ਓਫ਼ੀਉਪਲੂਟੀਅਸ (Ophipluteus) ਆਖਦੇ ਹਨ।

**ਮੈਟਾਮਾੱਰਫੋਸਿਸ (Metamorphosis)**—ਮੈਟਾਮਾੱਰਫੋਸਿਸ

ਵੇਲੇ ਲਾਰਵੇ ਦੀ ਦੋਪਾਸੀ-ਸਮਮਿਤੀ ਖ਼ਤਮ ਹੋ ਜਾਂਦੀ ਹੈ। ਮੂੰਹ ਅਤੇ ਗੁਦਾ ਨਵੀਆਂ ਥਾਵਾਂ ਤੇ ਆ ਜਾਂਦੇ ਹਨ। ਇਸ ਦੇ ਨਾਲ ਹੀ ਖੱਬੇ ਸੀਲੋਮਿਕ ਖੋੜ ਦੇ ਇਕ ਭਾਗ ਤੋਂ ਜਲਵਹਿਣੀ ਸਿਸਟਮ ਬਣ ਜਾਂਦਾ ਹੈ। ਨਰਵ ਬੈਂਡ (nerve bands) ਅਤੇ ਲਹੂ ਵਿਰਲਾਂ, ਜਿਨ੍ਹਾਂ ਨੂੰ ਬਲੱਡ ਲੈਕਿਊਨੀ (blood lacunae) ਆਖਦੇ ਹਨ, ਵੀ ਜਲ ਵਹਿਣੀ ਸਿਸਟਮ ਦੇ ਨਾਲ ਨਾਲ ਵਿਕਾਸ ਕਰਦੇ ਹਨ।

**ਆਰਥਿਕ ਮਹੱਤਤਾ**—ਮਨੁੱਖ ਲਈ ਇਨ੍ਹਾਂ ਦੀ ਕਾਫ਼ੀ ਆਰਥਕ ਮਹੱਤਤਾ ਹੈ। ਸਭ ਤੋਂ ਜ਼ਿਆਦਾ ਮਹੱਤਵਪੂਰਨ ਹਨ ਸਟਾਰ ਫ਼ਿਸ਼ ਅਤੇ ਸਮੁੰਦਰੀ ਕੁਕੂੰਬਰ।

ਇਕਾਈਨੋਡਰਮ ਪ੍ਰਾਣੀਆਂ ਦੇ ਸੁੱਕੇ ਹੋਏ ਪਿੰਜਰਾਂ ਨੂੰ ਪੀਹ ਕੇ ਖਾਦ ਵਜੋਂ ਵਰਤਿਆ ਜਾਂਦਾ ਹੈ, ਕਿਉਂਕਿ ਇਸ ਵਿਚ ਕੈਲਸੀਅਮ ਅਤੇ ਨਾਈਟ੍ਰੋਜਨੀ ਪਦਾਰਥ ਬਹੁਤ ਹੁੰਦੇ ਹਨ। ਇਨ੍ਹਾਂ ਪਦਾਰਥਾਂ ਦੀ ਹੋਂਦ ਕਰਕੇ ਹੀ ਇਨ੍ਹਾਂ ਨੂੰ ਮੁਰਗੀਆਂ ਦੀ ਖ਼ੁਰਾਕ ਲਈ ਵੀ ਵਰਤਦੇ ਹਨ।

ਸ਼ਾਂਤ ਮਹਾਂਸਾਗਰ ਦੇ ਕਈ ਟਾਪੂਆਂ, ਦੱਖਣੀ ਸ਼ਾਂਤ ਮਹਾਂਸਾਗਰ ਦੇ ਕੰਢਿਆਂ ਉੱਤੇ ਚੀਨ ਵਿਚ ਸਮੁੰਦਰੀ-ਕੁਕੂੰਬਰ ਖਾਧੇ ਜਾਂਦੇ ਹਨ। ਇਨ੍ਹਾਂ ਨੂੰ ਉਬਾਲ ਕੇ ਧੁੱਪ ਵਿਚ ਸੁਕਾ ਲਿਆ ਜਾਂਦਾ ਹੈ ਅਤੇ ਇਸ ਦਾ ਸੂਪ ਬਣਾ ਕੇ ਪੀਤਾ ਜਾਂਦਾ ਹੈ। ਅਮਰੀਕਾ ਵਿਚ ਵੀ ਇਨ੍ਹਾਂ ਨੂੰ ਡੱਬਿਆਂ ਵਿਚ ਬੰਦ ਕਰਕੇ ਵੇਚਿਆ ਜਾਂਦਾ ਹੈ। ਦੱਖਣੀ ਅਮਰੀਕਾ ਦੇ ਗਰਮ (tropical) ਹਿੱਸੇ ਵਿਚ ਅਤੇ ਯੂਰਪ ਵਿਚ ਸਮੁੰਦਰੀ ਅਰਚਿਨ (Sea urchin) ਦੇ ਅੰਡਕੋਸ਼ ਅਤੇ ਸਟਾਰ ਫ਼ਿਸ਼ ਦੇ ਅੰਡੇ ਵੀ ਖਾਧੇ ਜਾਂਦੇ ਹਨ।

ਇਹ ਪ੍ਰਾਣੀ ਸਮੁੰਦਰੀ ਤਲ ਦੀ ਮਿੱਟੀ, ਕਈ ਛੋਟੇ ਪ੍ਰਾਣੀ ਜਿਵੇਂ ਕਿ ਕ੍ਰਸਟੇਸ਼ੀਅਨ, ਮੌਲਸਕਸ ਪ੍ਰਾਣੀਆਂ ਦੇ ਸਰੀਰਾਂ ਦੀ ਰਹਿੰਦ-ਖੂੰਹਦ, ਸਮੁੰਦਰੀ ਪੌਦੇ ਅਤੇ ਤਲ ਉੱਤੇ ਪਿਆ ਗੰਦ-ਮੰਦ ਖਾ ਕੇ ਗੁਜ਼ਾਰਾ ਕਰਦੇ ਹਨ। ਇਸ ਤਰ੍ਹਾਂ ਇਹ ਸਮੇਂ ਸਮੇਂ ਸਮੁੰਦਰ ਵਿਚ ਇਕੱਠੇ ਹੋਣ ਵਾਲੇ ਕਾਰਬਨੀ ਪਦਾਰਥਾਂ ਦਾ ਅਪਘਟਨ ਕਰਦੇ ਰਹਿੰਦੇ ਹਨ ਅਤੇ ਸਮੁੰਦਰੀ ਪਾਣੀ ਦੀ ਸਫ਼ਾਈ ਕਰਦੇ ਹਨ। ਇਕਾਈਨੋਡਰਮੇਟ ਪ੍ਰਾਣੀ ਆਪ ਵੀ ਮੱਛੀਆਂ, ਕੇਕੜਿਆਂ, ਕਈ ਪੰਛੀਆਂ ਅਤੇ ਥਣਧਾਰੀ ਪ੍ਰਾਣੀਆਂ ਦੀ ਖ਼ੁਰਾਕ ਬਣਦੇ ਹਨ। ਸਟਾਰ ਫ਼ਿਸ਼, ਕਈ ਮੌਲਸਕ ਪ੍ਰਾਣੀ ਜਿਵੇਂ ਕਿ ਕਲੈਮ (clam) ਅਤੇ ਔਇਸਟਰ (oyster) ਜਿਹੜੇ ਕਿ ਮਨੁੱਖ ਲਈ ਖ਼ੁਰਾਕ ਵਜੋਂ ਵਰਤੇ ਜਾਂਦੇ ਹਨ, ਨੂੰ ਖਾ ਜਾਂਦੀ ਹੈ। ਇਸ ਤਰ੍ਹਾਂ ਇਹ ਔਇਸਟਰ ਉਦਯੋਗ ਦਾ ਕਾਫ਼ੀ ਨੁਕਸਾਨ ਕਰਦੀ ਹੈ।

## ਸ਼੍ਰੇਣੀ ਵੰਡ

ਇਕਾਈਨੋਡਰਮੇਟਾ ਫ਼ਾਈਲਮ ਦੀਆਂ ਲਗਭਗ 6,000 ਜਾਤੀਆਂ (species), ਹਨ। ਇਨ੍ਹਾਂ ਨੂੰ ਦੋ ਉਪ-ਫ਼ਾਈਲਮਾਂ ਅਤੇ 10 ਸ਼੍ਰੇਣੀਆਂ ਵਿਚ ਵੰਡਿਆਂ ਜਾਂਦਾ ਹੈ, ਜਿਸ ਵਿਚੋਂ ਸਿਰਫ਼ ਪੰਜ ਸ਼੍ਰੇਣੀਆਂ ਦੇ ਪ੍ਰਾਣੀ ਹੀ ਜਿਊਂਦੇ ਹਨ।

**ਉਪ-ਫ਼ਾਈਲਮ ਇਲਿਊਥਰੋਜ਼ੋਆ (Eleutherozoa)**—ਇਸ ਉਪ-ਫ਼ਾਈਲਮ ਦੇ ਸਾਰੇ ਪ੍ਰਾਣੀ ਸੁਤੰਤਰ ਜੀਵਨ ਬਿਤਾਉਂਦੇ ਹਨ ਜਿਵੇਂ ਕਿ ਇਸ ਦੇ ਨਾਮ ਤੋਂ ਹੀ ਸਪੱਸ਼ਟ ਹੈ, ਜਿਹੜਾ ਦੋ ਯੂਨਾਨੀ ਸ਼ਬਦਾਂ ਦੇ ਮੇਲ ਤੋਂ ਬਣਿਆ ਹੈ, ਇਲਿਊਥਰੋਸ (eleutheros) ਤੋਂ ਭਾਵ ਹੈ ਆਜ਼ਾਦ ਅਤੇ ਜ਼ੂਨ (zoon) ਤੋਂ ਭਾਵ ਹੈ ਪ੍ਰਾਣੀ। ਇਹ ਉਪ ਫ਼ਾਈਲਮ ਪੰਜ ਸ਼੍ਰੇਣੀਆਂ ਵਿਚ ਵੰਡਿਆ ਹੋਇਆ ਹੈ :—

**ਸ਼੍ਰੇਣੀ ਐਸਟੈਰੌਇਡੀਆ** (Asteroidea) — ਐਸਟੈਰੌਇਡੀਆ ਸ਼ਬਦ ਦੋ ਯੂਨਾਨੀ ਸ਼ਬਦਾਂ ਐਸਟਰ (aster) ਅਤੇ ਆਈਓਡੋਜ਼ (eiodos) ਦੇ ਮੇਲ ਨਾਲ ਬਣਿਆ ਹੈ, ਜਿਸ ਦਾ ਅਰਥ ਹੈ ਤਾਰੇ ਵਰਗੀ ਸ਼ਕਲ। ਇਸ ਸ਼੍ਰੇਣੀ ਵਿਚ ਐਸਟੀਰੀਐਸ (Asterias), ਐਸਟ੍ਰੋਪੈੱਕਟਨ (Astropecton) ਅਤੇ ਲਿਊਡੀਆ (Luidia) ਆਦਿ ਪ੍ਰਾਣੀ ਆਉਂਦੇ ਹਨ। ਇਹ ਚਪਟੇ, ਤਾਰੇ ਵਰਗੀ ਸ਼ਕਲ ਦੇ ਪ੍ਰਾਣੀ ਹੁੰਦੇ ਹਨ ਜਿਨ੍ਹਾਂ ਦੀਆਂ 5 ਜਾਂ ਇਸ ਤੋਂ ਵਧ ਤਿਕੋਨੀਆਂ ਬਾਹਾਂ ਹੁੰਦੀਆਂ ਹਨ। ਬਾਹਾਂ, ਵਿਚਕਾਰਲੀ ਚੱਕਰੀ (disc) ਨਾਲੋਂ ਚੰਗੀ ਤਰ੍ਹਾਂ ਨਿਖੇੜੀਆਂ ਨਹੀਂ ਜਾ ਸਕਦੀਆਂ ਪਰ ਹਰ ਇਕ ਬਾਂਹ ਵਿਚ ਆਹਾਰ ਨਲੀ ਦੀ ਇਕ ਬੰਦ ਨਾਲੀ (caeca) ਜ਼ਰੂਰ ਹੁੰਦੀ ਹੈ। ਐਂਬੂਲੈਕਰਲ ਗਰੂਵ ਖੁਲ੍ਹੇ ਹੁੰਦੇ ਹਨ। ਇਨ੍ਹਾਂ ਵਿਚ ਟਿਊਬ ਪੈਰ ਹੁੰਦੇ ਹਨ, ਜਿਨ੍ਹਾਂ ਉੱਤੇ ਚੂਸਕ ਅੰਗ (suckers) ਹੁੰਦੇ ਹਨ। ਮੈਡ੍ਰੈਪੋਰਾਈਟ (madreporite) ਮੂੰਹ ਵਾਲੇ ਪਾਸੇ ਹੁੰਦਾ ਹੈ। ਇਨ੍ਹਾਂ ਪ੍ਰਾਣੀਆਂ ਵਿਚ ਪੈਡੀਸਿਲੇਰਿਈ (pedicellariae) ਵੀ ਹੁੰਦੇ ਹਨ।

**ਸ਼੍ਰੇਣੀ ਓਫ਼ੀਉਰੌਇਡੀਆ** (Ophiuroidea) — ਇਸ ਸ਼੍ਰੇਣੀ ਵਿਚ ਬ੍ਰਿਟਲ ਸਟਾਰ ਪ੍ਰਾਣੀ ਆਉਂਦੇ ਹਨ ਜਿਵੇਂ ਕਿ ਓਫ਼ੀਉਰਾ (Ophiura) ਅਤੇ ਓਫ਼ੀਓਥਰਿਕਸ (Ophiothrix) ਆਦਿ। ਇਹ ਵੀ ਚਪਟੇ ਅਤੇ ਤਾਰੇ ਵਰਗੀ ਸ਼ਕਲ ਦੇ ਹੁੰਦੇ ਹਨ, ਪਰ ਇਨ੍ਹਾਂ ਦੀਆਂ ਬਾਹਾਂ, ਵਿਚਕਾਰਲੀ ਚੱਕਰੀ ਤੋਂ ਚੰਗੀ ਤਰ੍ਹਾਂ ਨਿਖੇੜੀਆਂ ਜਾ ਸਕਦੀਆਂ ਹਨ ਅਤੇ ਇਨ੍ਹਾਂ ਵਿਚ ਆਹਾਰ ਨਲੀ ਦੀਆਂ ਬੰਦ ਨਾਲੀਆਂ ਨਹੀਂ ਹੁੰਦੀਆਂ। ਐਂਬੂਲੈਕਰਲ ਗਰੂਵ ਉਪਰੋਂ ਢੱਕੇ ਹੋਏ ਹੁੰਦੇ ਹਨ ਅਤੇ ਟਿਊਬ ਪੈਰਾਂ ਵਿਚ ਚੂਸਕ ਅੰਗ ਨਹੀਂ ਹੁੰਦੇ।

**ਸ਼੍ਰੇਣੀ ਐਕੀਨੌਇਡੀਆ** (Echinoidea)—ਇਸ ਸ਼੍ਰੇਣੀ ਵਿਚ ਸਮੁੰਦਰੀ ਅਰਚਿਨ ਅਤੇ ਰੇਤ ਵਿਚ ਰਹਿਣ ਵਾਲੇ ਹੋਰ ਪ੍ਰਾਣੀ ਜਿਵੇਂ ਕਿ ਸਟ੍ਰਾਂਜਿਲੋਸੈਂਟ੍ਰੋਟੱਸ (Strongylocentrotus) ਆਦਿ ਆਉਂਦੇ ਹਨ। ਇਨ੍ਹਾਂ ਦਾ ਸਰੀਰ ਗੋਲ, ਚੱਕਰੀ ਵਰਗਾ ਜਾਂ ਅਰਧ ਗੋਲਾਕਾਰ ਹੁੰਦਾ ਹੈ। ਇਨ੍ਹਾਂ ਦੀਆਂ ਬਾਹਾਂ ਨਹੀਂ ਹੁੰਦੀਆਂ। ਪਿੰਜਰ, ਕੈਲਸੀਅਮੀ ਪਲੇਟਾਂ ਦਾ ਬਣਿਆਂ ਹੁੰਦਾ ਹੈ, ਜਿਹੜੀਆਂ ਇਕ ਸੰਦੂਕ ਵਰਗਾ ਖੋਲ ਬਣਾਉਂਦੀਆਂ ਹਨ ਅਤੇ ਇਸ ਵਿਚ ਹਿਲਣਸ਼ੀਲ ਕੰਡੇ ਵੀ ਹੁੰਦੇ ਹਨ। ਐਂਬੂਲੈਕਰਲ ਗਰੂਵ ਢੱਕੇ ਹੋਏ ਹੁੰਦੇ ਹਨ ਅਤੇ ਟਿਊਬ ਪੈਰਾਂ ਵਿਚ ਚੂਸਕ ਅੰਗ ਹੁੰਦੇ ਹਨ। ਇਨ੍ਹਾਂ ਵਿਚ ਤਿੰਨ ਜਬਾੜ੍ਹਿਆਂ ਵਾਲੇ ਪੈਡੀਸਿਲੇਰਿਈ ਹੁੰਦੇ ਹਨ।

**ਸ਼੍ਰੇਣੀ ਹੱਲੋਥੂਰੌਇਡੀਆ** (Holothuroidea)—ਇਸ ਸ਼੍ਰੇਣੀ ਦੇ ਪ੍ਰਾਣੀ ਸਮੁੰਦਰੀ ਕੁਕੂੰਬਰ, ਹੱਲੋਥੂਰੀਆ (Holothuria) ਅਤੇ ਥਾਈਓਨ (Thyone) ਆਦਿ ਆਉਂਦੇ ਹਨ। ਇਨ੍ਹਾਂ ਪ੍ਰਾਣੀਆਂ ਦਾ ਸਰੀਰ ਲੰਬੂਤਰਾ ਤੇ ਪੇਸ਼ੀਦਾਰ ਹੁੰਦਾ ਹੈ, ਜਿਸ ਵਿਚ ਐਂਬੂਲੈਕਰਲ ਗਰੂਵ ਢੱਕੇ ਹੋਏ ਹੁੰਦੇ ਹਨ। ਇਨ੍ਹਾਂ ਵਿਚ ਬਾਹਾਂ, ਕੰਡੇ ਅਤੇ ਪੈਡੀਸਿਲੇਰਿਈ ਨਹੀਂ ਹੁੰਦੇ। ਮੂੰਹ ਦੇ ਦੁਆਲੇ ਟਿਊਬ ਪੈਰਾਂ ਦਾ ਪਰਿਵਰਤਨ ਹੋ ਕੇ ਟੋਹਣੀਆਂ ਬਣ ਜਾਂਦੀਆਂ ਹਨ।

**ਸ਼੍ਰੇਣੀ ਓਫ਼ੀਓਸਿਸਟੌਇਡੀਆ** (Ophiocistioidea) — ਇਸ ਸ਼੍ਰੇਣੀ ਵਿਚ ਲੁਪਤ (extinct) ਹੋ ਚੁਕੇ ਪ੍ਰਾਣੀ ਆਉਂਦੇ ਹਨ, ਜਿਹਾ ਕਿ ਸੋਲੇਸਾਈਨਾ (Sollasina)। ਇਨ੍ਹਾਂ ਪ੍ਰਾਣੀਆਂ ਦਾ ਸਰੀਰ ਸਿਰਫ਼ ਮੂੰਹ ਤੋਂ ਛੁੱਟ ਪੂਰੀ ਤਰ੍ਹਾਂ ਪਲੇਟਾਂ ਦੇ ਬਣੇ ਇਕ ਖੋਲ ਨਾਲ ਢੱਕਿਆ ਹੁੰਦਾ ਹੈ। ਹਰ ਇਕ ਐਂਬੂਲੈਕਰਮ ਵਿਚ ਛੇ ਜੋੜੇ ਟਿਊਬ ਪੈਰਾਂ ਦੇ ਹੁੰਦੇ ਹਨ।

**ਉਪ-ਫ਼ਾਈਲਮ ਪੈਲਮੈਟੋਜ਼ੋਆ** (Pelmatozoa)—ਇਸ ਉਪ-ਫ਼ਾਈਲਮ ਦੇ ਪ੍ਰਾਣੀ ਤਣੇ ਜਾਂ ਜੜ੍ਹਾਂ ਰਾਹੀਂ ਸਮੁੰਦਰ ਦੇ ਤਲ ਉੱਤੇ ਜੁੜੇ ਹੁੰਦੇ ਹਨ। ਇਸ ਦੀਆਂ ਹੇਠ ਲਿਖੀਆਂ ਪੰਜ ਸ਼੍ਰੇਣੀਆਂ ਹਨ :—

**ਸ਼੍ਰੇਣੀ ਕ੍ਰਾਈਨੌਇਡੀਆ** (Crinoidea)—ਇਨ੍ਹਾਂ ਪ੍ਰਾਣੀਆਂ ਦਾ ਮੂੰਹ ਉਪਰ ਵਲ ਹੁੰਦਾ ਹੈ। ਐਂਬੂਲੈਕਰਲ ਗਰੂਵ ਖੁਲ੍ਹੇ ਹੁੰਦੇ ਹਨ।

ਬਾਹਾਂ ਕਈ ਸ਼ਾਖ਼ਾਵਾਂ ਵਿਚ ਵੰਡੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਉੱਤੇ ਨਿੱਕੇ ਨਿੱਕੇ ਖੰਭ (pinnule) ਹੁੰਦੇ ਹਨ। ਮੈਡ੍ਰੈਪੋਰਾਈਟ, ਕੰਡੇ, ਪੈਡੀ-ਸਿਲੇਰਿਈ ਅਤੇ ਟਿਊਬ ਪੈਰਾਂ ਵਿਚ ਚੂਸਕ ਅੰਗ ਨਹੀਂ ਹੁੰਦੇ। ਐਂਟੀਡੋਨ (Antedon) ਇਸ ਸ਼੍ਰੇਣੀ ਦਾ ਪ੍ਰਾਣੀ ਹੈ।

**ਸ਼੍ਰੇਣੀ ਹੈਟਰੋਸਟੀਲੀਆ** (Heterostelea)—ਇਸ ਸ਼੍ਰੇਣੀ ਵਿਚ ਕੈਂਬਰੀਅਨ ਯੁੱਗ ਤੋਂ ਲੈ ਕੇ ਹੇਠਲੇ ਸਿਲੂਰੀਅਨ ਯੁੱਗ ਤਕ ਦੇ ਲੁਪਤ ਪ੍ਰਾਣੀ ਆਉਂਦੇ ਹਨ ਜਿਵੇਂ ਕਿ ਟ੍ਰੈਕੋਸਿਸਟਾਈਟੀਸ (Trachocystites)। ਇਨ੍ਹਾਂ ਦਾ ਬਾਹਰਲਾ ਖੋਲ (theca) ਪਾਸਿਆਂ ਤੋਂ ਚਪਟਾ ਹੁੰਦਾ ਹੈ ਅਤੇ ਇਸ ਵਿਚ ਮੋਰੀਆਂ ਨਹੀਂ ਹੁੰਦੀਆਂ ਅਤੇ ਇਹ ਹੇਠਾਂ ਤੋਂ ਜੁੜਿਆ ਹੁੰਦਾ ਹੈ।

**ਸ਼੍ਰੇਣੀ ਸਿਸਟੱਇਡੀਆ** (Cystoidea)—ਇਸ ਸ਼੍ਰੇਣੀ ਵਿਚ ਆਰਡੋਵੀਸ਼ੀਅਨ (Ordovician) ਤੋਂ ਡੀਵੋਨੀਅਨ (Devonian) ਯੁੱਗ ਤਕ ਦੇ ਲੁਪਤ ਪ੍ਰਾਣੀ ਆਉਂਦੇ ਹਨ। ਇਨ੍ਹਾਂ ਦਾ ਸਰੀਰ ਗੋਲ ਜਾਂ ਅੰਡਾਕਾਰ ਹੁੰਦਾ ਹੈ ਜਿਵੇਂ ਕਿ ਕੈਰੀਓਕ੍ਰਾਈਨਾਈਟਸ (Caryocrinites)।

**ਸ਼੍ਰੇਣੀ ਬਲਾਸਟੱਇਡੀਆ** (Blastoidea)—ਇਸ ਸ਼੍ਰੇਣੀ ਦੇ ਪ੍ਰਾਣੀ ਵੀ ਲੁਪਤ ਹਨ ਅਤੇ ਇਹ ਆਰਡੋਵੀਸ਼ੀਅਨ ਤੋਂ ਪਰਮੀਅਨ (Perminan) ਯੁੱਗ ਤਕ ਮਿਲਦੇ ਹਨ ਜਿਵੇਂ ਕਿ ਪੈਂਟ੍ਰੀਮਾਈਟੀਜ਼ (Pentremites)।

**ਸ਼੍ਰੇਣੀ ਐਡ੍ਰੀਓਐਸਟ੍ਰੱਇਡੀਆ** (Edrioasteroidea)—ਇਸ ਸ਼੍ਰੇਣੀ ਵਿਚ ਹੇਠਲੇ ਕੈਂਬਰੀਅਨ ਤੋਂ ਕਾਰਬੋਨੀਫੈਰਸ (Carboniferous) ਯੁੱਗ ਤਕ ਦੇ ਪ੍ਰਾਣੀ ਮਿਲਦੇ ਹਨ ਜਿਵੇਂ ਕਿ ਸਟ੍ਰੋਮੈਟੋਸਿਸਟਾਈਟਸ (Stromatocystites)।

**ਇਕਾਂਗੀ** : ਅੰਗਰੇਜ਼ੀ ਦੇ 'ਵਨ ਐਕਟ ਪਲੇ' ਲਈ ਪੰਜਾਬੀ ਵਿਚ ਇਕਾਂਗੀ ਸ਼ਬਦ ਵਰਤਿਆ ਜਾਂਦਾ ਹੈ ਅਤੇ ਇਹ ਇਕ ਅੰਕ ਦਾ ਨਾਟਕ ਹੁੰਦਾ ਹੈ।

ਪੱਛਮ ਵਿਚ ਇਕਾਂਗੀ 20ਵੀਂ ਸਦੀ ਵਿਚ ਤੇ ਖ਼ਾਸ ਕਰਕੇ ਪਹਿਲੀ ਵੱਡੀ ਲੜਾਈ ਦੇ ਮਗਰੋਂ ਬਹੁਤ ਪ੍ਰਚਲਿਤ ਅਤੇ ਹਰਮਨ ਪਿਆਰਾ ਹੋ ਗਿਆ। ਹਿੰਦੀ ਅਤੇ ਹੋਰ ਭਾਰਤੀ ਭਾਸ਼ਾਵਾਂ ਵਿਚ ਇਹ ਇਸ ਸਦੀ ਦੇ ਚੌਥੇ ਦਹਾਕੇ ਵਿਚ ਪ੍ਰਚਲਿਤ ਹੋਇਆ।

ਪੂਰਬ ਅਤੇ ਪੱਛਮ ਦੋਹਾਂ ਦੇ ਨਾਟਕ-ਸਾਹਿਤ ਵਿਚ ਇਕਾਂਗੀ ਨਾਲ ਮਿਲਦੇ ਜੁਲਦੇ ਰੂਪ ਪ੍ਰਚਲਿਤ ਹਨ। ਸੰਸਕ੍ਰਿਤ ਨਾਟ ਸ਼ਾਸਤਰ ਵਿਚ ਨਾਇਕ ਦੇ ਚਰਿਤਰ, ਕਹਾਣੀ, ਰਸ ਆਦਿ ਦੇ ਆਧਾਰ ਤੇ ਰੂਪਕਾਂ ਤੇ ਉਪ ਰੂਪਕਾਂ ਦੇ ਜੋ ਭੇਦ ਦਸੇ ਗਏ ਹਨ ਉਨ੍ਹਾਂ ਵਿਚੋਂ ਕਈਆਂ ਨੂੰ ਡਾ. ਕੀਥ ਨੇ ਇਕਾਂਗੀ ਨਾਟਕ ਕਿਹਾ ਹੈ। ਇਸ ਤਰ੍ਹਾਂ 'ਦਸ਼ਰੂਪ' ਅਤੇ 'ਸਾਹਿਤ ਦਰਪਨ' ਵਿਚ ਦਸੇ ਵਯਾ-ਯੋਗ, ਪ੍ਰਹਸਨ, ਭਾਣ, ਵੀਥੀ, ਨਾਟਿਕਾ, ਗੋਸ਼ਟੀ ਸੱਟਕ, ਨਾਟਯਰਾਸਕ, ਪ੍ਰਕਾਸ਼ਿਕਾ, ਉੱਲਾਪਯ, ਕਾਵਯ ਪ੍ਰੇਖਣ, ਸ੍ਰੀ ਗਦਿਤ, ਵਿਲਾਸਿਕਾ, ਪ੍ਰਕਰਣਿਕਾ, ਹੱਲੀਸ਼ ਆਦਿ ਰੂਪਕਾਂ ਅਤੇ ਉਪ ਰੂਪਕਾਂ ਨੂੰ ਆਧੁਨਿਕ ਇਕਾਂਗੀ ਦਾ ਨਿਕਟ-ਸਬੰਧੀ ਕਹਿਣਾ ਗ਼ਲਤ ਨਹੀਂ ਹੋਵੇਗਾ। 'ਸਾਹਿਤ ਦਰਪਨ' ਵਿਚ 'ਏਕਾਂਕ' ਸ਼ਬਦ ਵੀ ਵਰਤਿਆ ਗਿਆ ਹੈ।

ਭਾਣ : स्याढ धूर्तचरितो नानावस्थांतरात्मक:।

एकांक एक एवात्र निपुण: पण्डितो विट:॥

ਅਤੇ

ख्यातेतिवृत्तो व्यायोग: स्वल्यस्त्रीजनसंयुत:।

हीनो गर्भविसशभ्यिां नरैबंहुभिर्साश्रित:॥

एकांकश्च भवेत्...

ਪੱਛਮ ਦੇ ਨਾਟਕ-ਸਾਹਿਤ ਵਿਚ ਇਕਾਂਗੀ ਨਾਲ ਮਿਲਦਾ ਜੁਲਦਾ ਸਭ ਤੋਂ ਪਹਿਲਾ ਅਤੇ ਅਵਿਕਸਿਤ ਜਿਹਾ ਰੂਪ 'ਇੰਟਰਲਿਊਡ' ਹੈ। ਪੰਦਰ੍ਹਵੀਂ ਅਤੇ ਸੋਲ੍ਹਵੀਂ ਸਦੀ ਦੇ ਸਦਾਚਾਰ ਅਤੇ ਅਖ਼ਲਾਕ ਭਰੇ ਮੋਰੈ-ਲਿਟੀ ਨਾਟਕਾਂ ਦੇ ਕੋਰੇ ਉਪਦੇਸ਼ ਤੋਂ ਪੈਦਾ ਹੋਏ ਅਕੇਵੇਂ ਨੂੰ ਦੂਰ ਕਰਨ ਲਈ ਹਸਾਉਣੇ ਅੰਸ਼ ਵੀ ਜੋੜ ਦਿੱਤੇ ਗਏ ਸਨ, ਇਨ੍ਹਾਂ ਅੰਸ਼ਾਂ ਨੂੰ ਇੰਟਰਲਿਊਡ ਕਹਿੰਦੇ ਹਨ। ਹੌਲੀ ਹੌਲੀ ਇਹ ਮੋਰੈਲਿਟੀ ਨਾਟਕਾਂ ਤੋਂ ਸੁਤੰਤਰ ਹੋ ਗਏ ਅਤੇ ਅਖ਼ੀਰ ਨੂੰ ਤਿੰਨ ਪਾਤਰਾਂ ਵਾਲੇ ਛੋਟੇ ਨਾਟਕਾਂ ਵਿਚ ਬਦਲ ਗਏ ਜਿਨ੍ਹਾਂ ਵਿਚ ਹਾਸ ਤੇ ਤਨਜ਼ ਪ੍ਰਧਾਨ ਹੁੰਦੇ ਸਨ।

'ਕਰਟਨ-ਰੇਜ਼ਰ' ਕਿਹਾ ਜਾਣ ਵਾਲਾ ਇਕਾਂਗੀ ਪੱਛਮ ਵਿਚ ਆਧੁਨਿਕ ਇਕਾਂਗੀ ਨਾਲ ਮਿਲਦਾ ਜੁਲਦਾ ਸੀ। ਰਾਤ ਨੂੰ ਦੇਰ ਨਾਲ ਖਾਣਾ ਖਾਣ ਮਗਰੋਂ ਥੀਏਟਰ ਵਿਚ ਆਉਣ ਵਾਲੇ ਵੱਡੇ ਲੋਕਾਂ ਕਾਰਨ ਆਮ ਲੋਕਾਂ ਨੂੰ ਬੜੀ ਔਖ ਹੁੰਦੀ ਸੀ। ਥੀਏਟਰ ਦੇ ਮਾਲਕਾਂ ਨੇ ਇਕ ਵਿਚਕਾਰਲੇ ਸਮੇਂ ਵਿਚ ਆਮ ਲੋਕਾਂ ਦੇ ਦਿਲ ਪਰਚਾਵੇ ਲਈ ਦੋ ਪਾਤਰਾਂ ਵਾਲਾ ਹਸਾਉਣਾ ਡਾਇਲਾਗ ਪੇਸ਼ ਕਰਨਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਦੇ ਸੁਤੰਤਰ ਡਾਇਲਾਗ ਨੂੰ ਹੀ ਕਰਟਨ-ਰੇਜ਼ਰ ਕਿਹਾ ਜਾਂਦਾ ਸੀ। ਇਸ ਵਿਚ ਪਲਾਟ ਅਤੇ ਜੀਵਨ ਤੇ ਅਸਲੀਅਤ ਅਤੇ ਨਾਟਕੀਅਤ ਨਹੀਂ ਸੀ। ਮਗਰੋਂ ਕਰਟਨ-ਰੇਜ਼ਰ ਦੀ ਥਾਂ ਯਥਾਰਥਕ ਜੀਵਨ ਸਬੰਧੀ ਗੋਂਦ ਵਾਲੇ ਪਲਾਟ ਅਤੇ ਨਾਟਕੀ ਦਵੰਦ ਵਾਲੇ ਛੋਟੇ ਨਾਟਕ ਪੇਸ਼ ਕੀਤੇ ਜਾਣ ਲੱਗੇ। ਇਨ੍ਹਾਂ ਦੇ ਵਿਕਾਸ ਦਾ ਅਗਲਾ ਕਦਮ ਇਕਾਂਗੀ ਸੀ।

ਲੋਕਾਂ ਵਿਚ ਇਕਾਂਗੀ ਇੰਨਾ ਪਿਆਰਾ ਹੋ ਗਿਆ ਕਿ ਨਾਟਕਾਂ ਨੂੰ ਬਚਾਉਣ ਵਾਸਤੇ ਪੇਸ਼ਾਵਰ ਥੀਏਟਰਾਂ ਨੇ ਇਸ ਨੂੰ ਬੰਦ ਕਰ ਦਿੱਤਾ ਪਰ ਇਸ ਵਿਚ ਤਜਰਬੇ ਅਤੇ ਵਿਕਾਸ ਦੀਆਂ ਸੰਭਾਵਨਾਂ ਨੂੰ ਦੇਖ ਕੇ ਪੱਛਮ ਦੇ ਕਈ ਦੇਸ਼ਾਂ ਵਿਚ ਗ਼ੈਰ-ਪੇਸ਼ਾਵਰਾਂ ਅਤੇ ਸਟੇਜਾਂ ਨੇ ਉਸ ਨੂੰ ਅਪਣਾ ਲਿਆ। ਲੰਡਨ, ਪੈਰਿਸ, ਬਰਲਿਨ, ਡਬਲਿਨ, ਸ਼ਿਕਾਗੋ, ਨਿਊਯਾਰਕ ਆਦਿ ਨੇ ਇਕ ਨਵੇਂ ਢੰਗ ਦੇ ਨਾਟਕ ਅਤੇ ਉਸ ਦੇ ਰੰਗ ਮੰਚ ਨੂੰ ਉਤਸ਼ਾਹ ਦਿੱਤਾ। ਇਸ ਤੋਂ ਇਲਾਵਾ ਇਕਾਂਗੀ ਨਾਟਕ ਨੂੰ ਪੱਛਮ ਦੇ ਕਈ ਵੱਡੇ ਵੱਡੇ ਲਿਖਾਰੀਆਂ ਨੇ ਅਪਣਾਇਆ। ਅਜਿਹੇ ਲੇਖਕਾਂ ਵਿਚ ਰੂਸ ਦੇ ਚੈਖੋਵ, ਗੋਰਕੀ ਤੇ ਐਂਡਰੀਯੇਵ, ਫ਼ਰਾਂਸ ਦੇ ਜਿਰਾਓਦੇ, ਸਾਰਤ੍ਰ (Sartre) ਅਤੇ ਐਨਾਡਲ, ਜਰਮਨੀ ਦੇ ਟਾਲਰ (Toller) ਅਤੇ ਬ੍ਰੇਖ਼ਟ, ਇਟਲੀ ਦੇ ਪਿਰੰਦੇਲੋ ਅਤੇ ਹਾਲੈਂਡ ਆਇਰਲੈਂਡ ਤੇ ਅਮਰੀਕਾ ਦੇ ਆਸਕਰ ਵਾਈਲਡ, ਗਾਲਜ਼ਵਰਦੀ ਜੇ. ਐਮ. ਬੈਰੀ, ਲਾਰਡ ਡਨਸੈਨੀ, ਸਿੰਜ (Synge), ਸਿਆਂ ਓ ਕੇਸੇ (Sean O'Casey) ਯੂਜੀਨ ਓਨੀਲ, ਨੋਇਲ ਕਾਵਰਡ ਟੀ. ਐਸ ਈਲੀਅਟ, ਕ੍ਰਿਸਟੋਫਰ ਫ਼ਰਾਈ, ਗ੍ਰਾਹਮ ਗ੍ਰੀਨ ਤੇ ਮਿਲਰ ਆਦਿ ਦੇ ਨਾਂ ਵਰਣਨਯੋਗ ਹਨ। ਰੰਗ ਮੰਚ ਦੇ ਯਤਨਾਂ ਅਤੇ ਇਨ੍ਹਾਂ ਲੇਖਕਾਂ ਦੇ ਮਿਲਵੇਂ ਪ੍ਰਯੋਗਾਤਮਕ ਸਾਹਸ ਤੇ ਉਤਸ਼ਾਹ ਦੇ ਨਤੀਜੇ ਵਜੋਂ ਆਧੁਨਿਕ ਇਕਾਂਗੀ ਬਿਲਕੁਲ ਨਵੇਂ ਅਤੇ ਸਪੱਸ਼ਟ ਰੂਪ ਵਿਚ ਸਾਹਮਣੇ ਆਇਆ। ਉਨ੍ਹਾਂ ਦੀਆਂ ਰਚਨਾਵਾਂ ਦੇ ਆਧਾਰ ਤੇ ਇਕਾਂਗੀ ਨਾਟਕ ਦੀਆਂ ਆਮ ਖ਼ੂਬੀਆਂ ਦਾ ਅਧਿਐਨ ਕੀਤਾ ਜਾ ਸਕਦਾ ਹੈ। ਬਣਤਰ ਨੂੰ ਸਾਧਾਰਣ ਤੌਰ ਤੇ ਵੇਖਣ ਤੇ ਹੀ ਇਕਾਂਗੀ ਅਤੇ ਵੱਡੇ ਨਾਟਕਾਂ ਦਾ ਅੰਤਰ ਸਪੱਸ਼ਟ ਹੋ ਸਕਦਾ ਹੈ। ਇਕਾਂਗੀ ਆਮ ਤੌਰ ਤੇ 20 ਤੋਂ 30 ਮਿੰਟ ਵਿਚ ਪੜ੍ਹਿਆ ਜਾਂ ਖੇਡਿਆ ਜਾ ਸਕਦਾ ਹੈ ਜਦ ਕਿ 3, 4, 5 ਅੰਕਾਂ ਵਾਲੇ ਨਾਟਕਾਂ ਨੂੰ ਪੜ੍ਹਨ ਜਾਂ ਖੇਡਣ ਵਿਚ ਕਈ ਘੰਟੇ ਲਗਦੇ ਹਨ ਪਰ ਵੱਡੇ ਨਾਟਕਾਂ ਅਤੇ ਇਕਾਂਗੀਆਂ ਵਿਚ ਬੁਨਿਆਦੀ ਫ਼ਰਕ ਆਕਾਰ ਦਾ ਨਹੀਂ, ਸਗੋਂ ਰਚਨਾਤਮਕ ਹੈ। ਪੱਛਮ ਦੇ ਤਿੰਨ ਤੋਂ ਲੈ ਕੇ ਪੰਜ ਅੰਕਾਂ ਵਾਲੇ ਨਾਟਕਾਂ ਵਿਚ ਦੋ ਜਾਂ ਦੋ ਤੋਂ

ਵੱਧ ਪਲਾਟਾਂ ਨੂੰ ਗੁੰਦਿਆ ਜਾਂਦਾ ਹੈ। ਇਸ ਤਰ੍ਹਾਂ ਉਸ ਵਿਚ ਇਕ ਪਲਾਟ ਪ੍ਰਧਾਨ ਹੁੰਦਾ ਹੈ ਤੇ ਦੋ ਜਾਂ ਵੱਧ ਗੌਣ ਪਲਾਟ ਉਸ ਦੇ ਅਧੀਨ ਹੁੰਦੇ ਹਨ। ਸੰਸਕ੍ਰਿਤ ਨਾਟਕਾਂ ਵਿਚ ਵੀ ਅਜਿਹੇ ਪਲਾਟ ਹੁੰਦੇ ਸਨ। ਅਜਿਹੇ ਨਾਟਕਾਂ ਵਿਚ ਸਥਾਨ ਜਾਂ ਦ੍ਰਿਸ਼, ਕਾਲ ਤੇ ਘਟਨਾ-ਕ੍ਰਮ ਵਿਚ ਲਗਾਤਾਰ ਤਬਦੀਲੀ ਸੁਭਾਵਕ ਸੀ ਪਰ ਇਕਾਂਗੀ ਵਿਚ ਇਹ ਸੰਭਵ ਨਹੀਂ। ਇਕਾਂਗੀ ਦਾ ਆਧਾਰ ਇਕ ਨਾਟਕੀ ਘਟਨਾ ਜਾਂ ਮਾਨਸਿਕ ਸਥਿਤੀ ਹੁੰਦੀ ਹੈ ਅਤੇ ਉਸ ਦਾ ਮੂਲ ਨਿਸ਼ਾਨਾ ਇਕਾਗਰ ਪ੍ਰਭਾਵ ਹੁੰਦਾ ਹੈ। ਇਸ ਲਈ ਇਕਾਂਗੀ ਵਿਚ ਸਥਾਨ, ਸਮੇਂ ਤੇ ਕਾਰਜ ਦੀ ਏਕਤਾ ਨੂੰ ਲਾਜ਼ਮੀ ਮੰਨਿਆ ਗਿਆ ਹੈ। ਕਹਾਣੀ ਅਤੇ ਗੀਤ ਵਾਂਗ ਇਕਾਂਗੀ ਦੀ ਕਲਾ ਇਕਾਗਰਤਾ ਅਤੇ ਘੱਟ ਖਰਚ ਦੀ ਕਲਾ ਹੈ ਜਿਸ ਵਿਚ ਘੱਟ ਤੋਂ ਘੱਟ ਸਮੱਗਰੀ ਦੇ ਸਹਾਰੇ ਵੱਧ ਤੋਂ ਵੱਧ ਅਸਰ ਪੈਦਾ ਕੀਤਾ ਜਾਂਦਾ ਹੈ। ਇਕਾਂਗੀ ਦੇ ਪਲਾਟ ਦਾ ਘੇਰਾ ਬਹੁਤ ਸੰਕੋਚਵਾਂ ਹੁੰਦਾ ਹੈ। ਉਸ ਵਿਚ ਜੀਵਨ ਦੇ ਇਕੋ ਪੱਖ ਦਾ ਜ਼ਿਕਰ ਹੁੰਦਾ ਹੈ। ਲੰਬੇ ਲੰਬੇ ਭਾਸ਼ਣਾਂ ਤੇ ਵਿਸਥਾਰ ਵਾਲੀਆਂ ਵਿਆਖਿਆਵਾਂ ਦੀ ਥਾਂ ਉਸ ਵਿਚ ਨਹੀਂ ਹੁੰਦੀ। ਉਸ ਵਿਚ ਗੱਲ ਬਾਤ ਸੰਖੇਪ ਹੁੰਦੀ ਹੈ।

ਸੰਸਕ੍ਰਿਤ ਨਾਟ-ਸ਼ਾਸਤਰ ਦੇ ਅਨੁਸਾਰ ਵੱਡੇ ਨਾਟਕ ਦੇ ਪਲਾਟ ਦੇ ਵਿਕਾਸ ਦੀਆਂ ਪੰਜ ਸਥਿਤੀਆਂ- ਆਰੰਭ, ਪ੍ਰਯਤਨ, ਪ੍ਰਾਪਤਾਯਾਸ਼ਾ, ਨਿਯਤਾਪਤੀ ਅਤੇ ਫਲਾਗਮ ਮੰਨੀਆਂ ਗਈਆਂ ਹਨ। ਪੱਛਮ ਦੇ ਨਾਟਸ਼ਾਸਤਰ ਵਿਚ ਇਨ੍ਹਾਂ ਨਾਲ ਮਿਲਦੀਆਂ ਜੁਲਦੀਆਂ ਸਥਿਤੀਆਂ ਦਾ ਵਰਣਨ ਹੈ—ਆਰੰਭ ਜਾਂ ਭੂਮਿਕਾ, ਪਾਤਰਾਂ ਅਤੇ ਘਟਨਾਵਾਂ ਦੀ ਟੱਕਰ ਨਾਲ ਪਲਾਟ ਦਾ ਸਿਖਰ ਵੱਲ ਵਧਣਾ, ਸਿਖਰ, ਉਤਾਰ (Anti-Climax) ਅਤੇ ਅੰਤ। ਪੱਛਮ ਦੇ ਨਾਟ-ਸ਼ਾਸਤਰ ਵਿਚ ਟੱਕਰ ਤੇ ਬੜਾ ਜ਼ੋਰ ਦਿੱਤਾ ਗਿਆ ਹੈ। ਅਸਲ ਵਿਚ ਨਾਟਕ ਕਸ਼ਮਕਸ਼ ਦੀ ਕਲਾ ਹੈ, ਕਹਾਣੀ ਵਿਚ ਪਾਤਰਾਂ ਅਤੇ ਘਟਨਾਵਾਂ ਦੇ ਵਿਕਾਸ ਦੀ ਥਾਂ ਨਾਟਕ ਵਿਚ ਕੁਝ ਪਾਤਰਾਂ ਦੇ ਜੀਵਨ ਦੀ ਕਸ਼ਮਕਸ਼ ਨੂੰ ਉਜਾਗਰ ਕਰ ਕੇ ਪਲਾਟ ਨੂੰ ਸਿਖਰ ਤਕ ਪਹੁੰਚਾਇਆ ਜਾਂਦਾ ਹੈ। ਇਕਾਂਗੀ ਵਿਚ ਇਸ ਸਿਖਰ ਦੀ ਧੁਰੀ ਕੇਵਲ ਇਕ ਕਸ਼ਮਕਸ਼ ਹੁੰਦੀ ਹੈ। ਵੱਡੇ ਨਾਟਕ ਵਿਚ ਕਸ਼ਮਕਸ਼ ਦਾ ਵਿਕਾਸ ਕਾਫ਼ੀ ਧੀਮਾ ਹੋ ਸਕਦਾ ਹੈ ਜਿਸ ਵਿਚ ਸਾਰੀਆਂ ਘਟਨਾਵਾਂ ਰੰਗ ਮੰਚ ਉਤੇ ਪੇਸ਼ ਹੁੰਦੀਆਂ ਹਨ ਪਰ ਇਕਾਂਗੀ ਦੇ ਪਲਾਟ ਦਾ ਮੁੱਢ ਅਤੇ ਅੰਤ ਬਹੁਤ ਛੋਟਾ ਹੁੰਦਾ ਹੈ ਜਾਂ ਉਸ ਘਟਨਾ ਤੋਂ ਕੁਝ ਹੀ ਪਹਿਲਾਂ ਹੁੰਦਾ ਹੈ ਜੋ ਬੜੀ ਤੇਜ਼ੀ ਨਾਲ ਕਸ਼ਮਕਸ਼ ਨੂੰ ਸਿਖਰ ਤੇ ਪਹੁੰਚਾ ਦਿੰਦੀ ਹੈ। ਅਕਸਰ ਇਹੋ ਸਿਖਰ ਇਕਾਂਗੀ ਦਾ ਅੰਤ ਹੁੰਦਾ ਹੈ। ਜੀਵਨ ਦੀਆਂ ਸਮੱਸਿਆਵਾਂ ਦੇ ਯਥਾਰਥਵਾਦੀ ਅਤੇ ਮਨੋਵਿਗਿਆਨਕ ਚਿਤਰਨ ਦੇ ਇਲਾਵਾ ਰਚਨਾ-ਵਿਧਾਨ ਦੀ ਇਹ ਵਿਸ਼ੇਸ਼ਤਾ ਆਧੁਨਿਕ ਇਕਾਂਗੀ ਨੂੰ ਸੰਸਕ੍ਰਿਤ ਅਤੇ ਪੱਛਮੀ ਨਾਟਕ ਸਾਹਿਤ ਵਿਚ ਉਸ ਦੇ ਨਿਕਟਵਰਤੀ ਰੂਪਾਂ ਨਾਲੋਂ ਵੱਖ ਕਰਦੀ ਹੈ।

ਅਕਸਰ ਐਕਟਿੰਗ ਲਈ ਕਹਾਣੀਆਂ ਦੇ ਰੂਪਾਂਤਰ ਤੋਂ ਇਹ ਭੁਲੇਖਾ ਪੈਂਦਾ ਹੈ ਕਿ ਇਕਾਂਗੀ ਕਹਾਣੀ ਦੀ ਐਕਟਿੰਗ ਹੀ ਹੈ ਪਰੰਤੂ ਬਣਤਰ ਵਿਚ ਇਕਾਗਰਤਾ ਅਤੇ ਘੱਟ ਖਰਚ ਦੀ ਬੁਨਿਆਦ ਸਮਾਨਤਾ ਦੇ ਬਾਵਜੂਦ ਵੀ ਕਹਾਣੀ ਅਤੇ ਇਕਾਂਗੀ ਵਿਚ ਤਕਨੀਕੀ ਪੱਖ ਤੋਂ ਫ਼ਰਕ ਹੈ। ਇਕਾਂਗੀ ਚੂੰਕਿ ਖੇਡੇ ਜਾਣ ਵਾਲੀ ਚੀਜ਼ ਹੈ, ਇਸ ਲਈ ਇਸ ਵਿਚ ਐਕਟਿੰਗ ਅਤੇ ਗੱਲਬਾਤ ਦਾ ਮਹੱਤਵ ਸਭ ਤੋਂ ਵੱਧ ਹੈ। ਇਨ੍ਹਾਂ ਦੇ ਰਾਹੀਂ ਹੀ ਇਕਾਂਗੀ ਚਰਿਤਰ ਚਿਤਰਨ, ਪਲਾਟ ਅਤੇ ਉਸ ਦੀ ਕਸ਼ਮਕਸ਼, ਵਾਤਾਵਰਣ ਅਤੇ ਘਟਨਾਵਾਂ ਦੇ ਆਪਸੀ ਸਬੰਧਾਂ ਦੀ ਉਸਾਰੀ ਕਰਦਾ ਹੈ। ਕਹਾਣੀ ਵਾਂਗ ਇਕਾਂਗੀ ਵਰਣਨ ਦਾ ਆਸਰਾ ਨਹੀਂ ਲੈ ਸਕਦਾ ਪਰੰਤੂ ਐਕਟਿੰਗ ਦੀ ਇਕ ਮੁਦਰਾ (ਪੋਜ਼) ਕਹਾਣੀ ਤੇ ਲੰਬੇ ਵਰਣਨ ਨਾਲੋਂ ਵੱਧ ਅਸਰ ਭਰਪੂਰ ਹੋ ਸਕਦੀ ਹੈ। ਇਸ ਲਈ ਰੰਗ ਮੰਚ ਇਕਾਂਗੀ ਦੀ ਸੀਮਾ ਅਤੇ ਸ਼ਕਤੀ ਦੋਵੇਂ ਹੈ। ਇਸ ਦੀ ਪਛਾਣ ਨਾ ਹੋਣ ਦੇ ਕਾਰਨ ਕਈ ਸਫਲ ਕਹਾਣੀਕਾਰ ਇਕਾਂਗੀਕਾਰ ਬਣ ਕੇ ਰਹਿ ਜਾਂਦੇ ਹਨ।

ਇਕਾਂਗੀ ਦੀਆਂ ਅਦਭੁਤ ਸੰਭਾਵਨਾਵਾਂ ਕਾਰਨ ਆਧੁਨਿਕ ਕਾਲ ਵਿਚ ਉਸ ਦਾ ਵਿਕਾਸ ਕਈ ਰੂਪਾਂ ਵਿਚ ਹੋਇਆ ਹੈ। ਟੀ.ਵੀ ਰੂਪਕ, ਰੇਡੀਓ ਰੂਪਕ, ਸੰਗੀਤ ਜਾਂ ਕਾਵਿ-ਰੂਪਕ ਅਤੇ ਮਾੱਨੋਲੌਗ (Monologue) ਨਵੇਂ ਮਹੱਤਵਪੂਰਨ ਰੁਝਾਣ ਹਨ। ਟੀ.ਵੀ. ਤੇ ਰੇਡੀਉ ਦੇ ਮਾਧਿਅਮ ਰਾਹੀਂ ਇਨ੍ਹਾਂ ਸਾਰਿਆਂ ਵਿਚ ਲਗਾਤਾਰ ਤਜਰਬੇ ਹੋ ਰਹੇ ਹਨ। ਰੰਗ ਮੰਚ, ਐਕਟਰਾਂ ਤੇ ਐਕਟਰੈਸਾਂ, ਉਨ੍ਹਾਂ ਦੀ ਐਕਟਿੰਗ ਅਤੇ ਮੁਦਰਾਵਾਂ ਦੀ ਅਣਹੋਂਦ ਵਿਚ ਰੇਡੀਓ ਰੂਪਕ ਨੂੰ ਸ਼ਬਦ, ਧੁਨੀ ਅਤੇ ਚਿਤਰਾਤਮਕ ਸ਼ਕਤੀ ਦੀ ਵੱਧ ਤੋਂ ਵੱਧ ਵਰਤੋਂ ਕਰਨੀ ਪੈਂਦੀ ਹੈ। ਦ੍ਰਿਸ਼ ਚਿਤਰਣ ਦੀ ਹੋਂਦ ਰੇਡੀਓ ਰੂਪਕ ਲਈ ਬਿਲਕੁਲ ਰੁਕਾਵਟ ਹੀ ਨਹੀਂ ਕਿਉਂਕਿ ਸ਼ਬਦ ਅਤੇ ਅਵਾਜ਼ ਨੂੰ ਰੰਗ ਮੰਚ ਤੋਂ ਵੱਖ ਕਰਕੇ ਨਾਟਕਕਾਰ ਸੁਣਨ ਵਾਲਿਆਂ ਦੇ ਧਿਆਨ ਨੂੰ ਪਾਤਰਾਂ ਦੇ ਅੰਦਰੂਨੀ ਦ੍ਵੰਦਾਂ ਤੇ ਕੇਂਦਰਿਤ ਕਰ ਸਕਦਾ ਹੈ। ਰੇਡੀਓ ਰੂਪਕ ਹਾਲਾਂ ਮਸਾਂ 40 ਸਾਲਾਂ ਦਾ ਹੋਇਆ ਹੈ। ਸ਼ੁਰੂ ਸ਼ੁਰੂ ਵਿਚ ਇਸ ਵਿਚ ਕਿਸੇ ਕਹਾਣੀ ਨੂੰ ਅਨੇਕ ਵਿਅਕਤੀਆਂ ਦੇ ਸੁਰਾਂ ਵਿਚ ਪੇਸ਼ ਕੀਤਾ ਜਾਂਦਾ ਸੀ ਅਤੇ ਰੰਗ ਮੰਚ ਦਾ ਭੁਲੇਖਾ ਪਾਉਣ ਲਈ ਪਾਤਰਾਂ ਦੇ ਹੁਲੀਏ, ਪਹਿਰਾਵੇ, ਸ਼ਿੰਗਾਰ ਤੇ ਰੁਚੀਆਂ ਆਦਿ ਦੇ ਪੂਰੇ ਵੇਰਵੇ ਨਾਲ ਵਾਤਾਵਰਣ ਪੈਦਾ ਕਰਨ ਦਾ ਯਤਨ ਕੀਤਾ ਜਾਂਦਾ ਸੀ। ਅਮਰੀਕਾ, ਇੰਗਲੈਂਡ, ਜਰਮਨੀ ਆਦਿ ਪੱਛਮੀ ਦੇਸ਼ਾਂ ਵਿਚ ਰੇਡੀਓ ਇਕਾਂਗੀ ਦੇ ਤਜਰਬਿਆਂ ਨੇ ਉਸ ਦੇ ਰੂਪ ਨੂੰ ਵਿਕਸਤ ਕੀਤਾ ਹੈ ਅਤੇ ਨਿਖਾਰਿਆ ਹੈ। ਰੇਡਿਓ ਲਈ ਕਈ ਪ੍ਰਸਿੱਧ ਅਮਰੀਕਨ ਅਤੇ ਅੰਗਰੇਜ਼ ਕਵੀਆਂ ਨੇ ਕਾਵਿ-ਰੂਪਕ ਲਿਖੇ ਹਨ। ਉਨ੍ਹਾਂ ਵਿਚ ਮੈਕਲੀਸ਼, ਸਟੀਫ਼ਨ ਵਿੰਸੈਟ ਬੈਨੇ, ਕਾਰਲ ਸੈਂਡ-ਬਰਗ, ਟਾਈਰੋਨ, ਗੁਥਰੀ, ਲੂਈ ਮੈਕਨੀਸ, ਸੈਕਵਿਲ ਵੈਸਟ, ਪ੍ਰੈਟ੍ਰਿਕ ਡਿਕਿੰਸਨ, ਡੀਲਨ ਟਾਮਸ ਆਦਿ ਦੇ ਨਾਂ ਵਰਣਨਯੋਗ ਹਨ। ਇਨ੍ਹਾਂ ਤੋਂ ਪ੍ਰੇਰਣਾ ਲੈ ਕੇ ਹਿੰਦੀ ਅਤੇ ਹੋਰ ਭਾਰਤੀ ਭਾਸ਼ਾਵਾਂ ਦੇ ਇਕਾਂਗੀਕਾਰਾਂ ਨੇ ਰੇਡੀਓ ਰੂਪਕ, ਗੀਤਨਾਟ ਅਤੇ ਕਾਵਿ ਰੂਪਕ ਲਿਖੇ ਹਨ।

ਪੰਜਾਬੀ ਵਿਚ ਵਧੇਰੇ ਇਕਾਂਗੀ ਪਿਛਲੇ 35-40 ਸਾਲਾਂ ਵਿਚ ਲਿਖੇ ਗਏ ਹਨ। ਇਸ ਦੇ ਵਿਕਾਸ ਉਤੇ ਪੱਛਮੀ ਪ੍ਰਭਾਵ ਜ਼ਰੂਰ ਪਏ ਹਨ ਪਰ ਇਹ ਕਹਿਣਾ ਗ਼ਲਤ ਹੈ ਕਿ ਇਹ ਸਮੁੱਚੇ ਰੂਪ ਵਿਚ ਪੱਛਮ ਦੇ ਅਨੁਕਰਣ ਵਜੋਂ ਹੀ ਹੋਂਦ ਵਿਚ ਆਏ। ਪੰਜਾਬ ਵਿਚ ਪੁਰਾਤਨ ਸਮੇਂ ਵਿਚ ਹਾਸੇ, ਟੋਕਾਂ ਤੇ ਸਾਂਗ ਆਮ ਸਨ। ਭੰਡਾਂ ਦੀਆਂ ਨਕਲਾਂ ਵੀ ਆਮ ਪ੍ਰਚਲਿਤ ਸਨ। ਇਹ ਪੰਜਾਬੀ ਇਕਾਂਗੀ ਦਾ ਮੁੱਢਲਾ ਰੂਪ ਕਹੇ ਜਾ ਸਕਦੇ ਹਨ। ਇਸ ਖੇਤਰ ਵਿਚ ਪਹਿਲ ਕਰਨ ਵਾਲੇ ਆਈ. ਸੀ. ਨੰਦਾ ਹਨ ਜਿਨ੍ਹਾਂ ਨੇ 1913 ਈ. ਵਿਚ 'ਦੁਲਹਨ' ਨਾਂ ਦਾ ਇਕਾਂਗੀ ਲਿਖਿਆ ਅਤੇ ਇਸ ਨੂੰ ਸਟੇਜ ਵੀ ਕੀਤਾ। ਇਸ ਤੋਂ ਬਾਅਦ ਡਾ. ਮੋਹਨ ਸਿੰਘ ਨੇ ਕਈ ਇਕਾਂਗੀ ਲਿਖੇ ਜਿਹੜੇ 'ਪੰਖੜੀਆਂ' ਨਾਂ ਦੀ ਪੁਸਤਕ ਵਿਚ ਉਪਲੱਬਧ ਹਨ। ਪੰਜਾਬੀ ਇਕਾਂਗੀ ਦੀ ਰਚਨਾ ਸਹੀ ਅਰਥਾਂ ਵਿਚ 1930 ਈ. ਤੋਂ ਬਾਅਦ ਅਰੰਭ ਹੋਈ। ਹੁਣ ਤਕ ਦੇ ਪ੍ਰਸਿੱਧ ਇਕਾਂਗੀ ਲੇਖਕਾਂ ਵਿਚ ਪ੍ਰੋ. ਆਈ.ਸੀ. ਨੰਦਾ, ਪ੍ਰੋ. ਸੰਤ ਸਿੰਘ ਸੇਖੋਂ, ਡਾ. ਹਰਚਰਨ ਸਿੰਘ, ਬਲਵੰਤ ਗਾਰਗੀ, ਗੁਰਦਿਆਲ ਸਿੰਘ ਖੋਸਲਾ, ਪ੍ਰੋ. ਗੁਰਦਿਆਲ ਸਿੰਘ ਫੁੱਲ, ਡਾ ਰੌਸ਼ਨ ਲਾਲ ਆਹੂਜਾ, ਅਮਰੀਕ ਸਿੰਘ, ਕਪੂਰ ਸਿਘ ਘੁੰਮਣ, ਸੁਰਜੀਤ ਸਿੰਘ ਸੇਠੀ, ਹਰਸ਼ਰਨ ਸਿੰਘ ਆਦਿ ਹਨ।

**ਇਕਾਦਸੀ** : ਹਰ ਪੱਖ ਦੀ ਗਿਆਰ੍ਹਵੀਂ ਤਿੱਥ ਨੂੰ ਇਕਾਦਸੀ ਕਹਿੰਦੇ ਹਨ। ਇਹ ਤਿੱਥ ਭਗਵਾਨ ਵਿਸ਼ਨੂੰ ਦੀ ਅਰਚਨਾ ਪੂਜਾ ਲਈ ਬਹੁਤ ਪਵਿੱਤਰ ਮੰਨੀ ਜਾਂਦੀ ਹੈ। ਇਸ ਤਿੱਥ ਨੂੰ ਵਰਤ, ਜਪ ਅਤੇ ਰਾਤ ਨੂੰ ਜਾਗਣਾ ਖ਼ਾਸ ਤੌਰ ਤੇ ਚੰਗਾ ਮੰਨਿਆ ਗਿਆ ਹੈ। ਇਕਾਦਸ਼ੀ ਦੋ ਤਰ੍ਹਾਂ ਦੀ ਹੁੰਦੀ ਹੈ। ਇਕ ਸਮਾਰਤਾਂ ਦੀ ਤੇ ਦੂਜੀ ਵੈਸ਼ਨਵਾਂ ਦੀ। ਦੋ ਇਕਾਦਸ਼ੀਆਂ ਇਕੱਠੀਆਂ ਆਉਣ ਤੇ ਪਹਿਲੀ ਇਕਾਦਸ਼ੀ ਸਮਾਰਤਾਂ ਦੀ ਤੇ ਦੂਜੀ ਵੈਸ਼ਨਵਾਂ ਦੀ ਮੰਨੀ ਜਾਂਦੀ ਹੈ ਕਿਉਂਕਿ ਵੈਸ਼ਨਵ ਦਸਮੀ ਤਿੱਥ ਵਿਚ ਆਉਣ ਵਾਲੀ ਇਕਾਦਸ਼ੀ ਨੂੰ ਇਕਾਦਸ਼ੀ ਨਹੀਂ ਮੰਨਦੇ। ਇਕਾਦਸ਼ੀ ਹਰੇਕ ਪੱਖ ਦੀ 11 ਵੀਂ ਤਿੱਥ ਨੂੰ ਹੁੰਦੀ ਹੈ ਅਤੇ ਇਸ ਤਰ੍ਹਾਂ ਸਾਲ ਵਿਚ 24 ਇਕਾਦਸ਼ੀਆਂ ਹੁੰਦੀਆਂ ਹਨ। ਚੇਤ ਦੀ ਚਾਨਣੀ ਇਕਾਦਸ਼ੀ ਤੋਂ ਸ਼ੁਰੂ ਹੋ ਕੇ ਚਾਨਣੀਆਂ ਇਕਾਦਸ਼ੀਆਂ ਦੇ ਨਾਂ ਕ੍ਰਮਵਾਰ ਇਹ ਹਨ—ਕਾਮਦਾ, ਮੋਹਿਨੀ, ਨਿਰਜਲਾ (ਜਾਂ ਭੀਮ ਸੈਨੀ), ਸ਼ਯਨੀ, ਪੁਤਰਦਾ, ਪਰੀਵਰਤਿਨੀ, ਪਾਪਾਂਕੁਸ਼ਾਂ, ਬੋਧਿਨੀ, ਮੋਕਸ਼ਦਾ, ਪਰਜਾ ਵਰਧਨੀ, ਜਯਦਾ ਅਤੇ ਆਮਲਕੀ। ਇਸੇ ਤਰ੍ਹਾਂ ਚੇਤਰ ਦੀ ਹਨੇਰੀ ਇਕਾਦਸ਼ੀ ਤੋਂ ਸ਼ੁਰੂ ਕਰਕੇ ਹਨੇਰੀਆਂ ਇਕਾਦਸ਼ੀਆਂ ਦੇ ਨਾਂ ਕ੍ਰਮਵਾਰ ਇਹ ਹਨ— ਪਾਪਮੋਚਨੀ, ਵਰੂਥਿਨੀ, ਅਪਰਾ, ਯੋਗਨੀ, ਕਾਯਿਕਾ, ਅਜਾ, ਇੰਦਰਾ, ਰਮਾ, ਫਲਦਾ, ਸਫਲਾ, ਖਟਤਿਲਾ ਅਤੇ ਵਿਜਯ। ਇਕਾਦਸ਼ੀ ਸਬੰਧੀ ਪੂਰਾ ਵਿਚਾਰ 'ਧਰਮ ਸਿੰਧੂ' ਅਤੇ 'ਨਿਰਣੇ ਸਿੰਧੂ' ਵਿਚ ਬੜੇ ਵਿਸਥਾਰ ਨਾਲ ਕੀਤਾ ਗਿਆ ਹੈ।

ਇਕਾਦਸ਼ੀ ਦੀ ਉਤਪਤੀ ਦੀ ਕਥਾ ਪਦਮ ਪੁਰਾਣ ਉੱਤਰ ਕਾਂਡ (ਅਧਿਆਇ 38) ਵਿਚ ਦਿੱਤੀ ਗਈ ਹੈ। ਇਸ ਕਥਾ ਦਾ ਸਾਰ ਇਹ ਹੈ ਕਿ ਮੂਰ ਦੈਂਤ ਨੂੰ ਮਾਰਨ ਲਈ ਵਿਸ਼ਨੂੰ ਭਗਵਾਨ ਨੇ ਦੇਵਤਿਆਂ ਦੀ ਫ਼ੌਜ ਨਾਲ ਉਸ ਦੀ ਮੁੱਖ ਨਗਰੀ ਚੰਦਰਾਵਤੀ ਤੇ ਹਮਲਾ ਕੀਤਾ। ਦੇਵਤੇ ਥੋੜ੍ਹੀ ਜਿਹੀ ਲੜਾਈ ਮਗਰੋਂ ਭਜ ਗਏ ਅਤੇ ਵਿਸ਼ਨੂੰ ਨੇ ਇਕਲਿਆਂ ਹੀ ਲੜਾਈ ਜਾਰੀ ਰਖੀ ਪਰ ਅਖ਼ੀਰ ਉਸ ਨੇ ਵੀ ਬਦਰਿਕ ਆਸ਼ਰਮ ਦੀ ਇਕ ਗੁਫ਼ਾ ਵਿਚ ਪਨਾਹ ਲਈ। ਮੂਰ ਦੈਂਤ ਉਸ ਨੂੰ ਜਿੱਤਣ ਲਈ ਜਦੋਂ ਗੁਫ਼ਾ ਦੇ ਕੋਲ ਪਹੁੰਚਿਆ ਤਾਂ ਉਸ ਨੇ ਉਸ ਗੁਫ਼ਾ ਦੇ ਦਰਵਾਜ਼ੇ ਉਤੇ ਅਸਤਰਾਂ ਸ਼ਸਤਰਾਂ ਨਾਲ ਸਜੀ ਇਕ ਸੁੰਦਰੀ ਦੇਖੀ ਜਿਸ ਦੇ ਲਲਕਾਰਨ ਨਾਲ ਹੀ ਮੂਰ ਦੈਂਤ ਦਾ ਨਾਸ਼ ਹੋ ਗਿਆ। ਵਿਸ਼ਨੂੰ ਨੇ ਉਸ ਨੂੰ ਮੂੰਹ ਮੰਗਿਆ ਵਰ ਦਿੱਤਾ। ਉਸ ਦਾ ਨਾਂ ਇਕਾਦਸ਼ੀ ਰਖਿਆ ਅਤੇ ਉਸ ਦਿਨ ਭਗਤੀ ਕਰਨ ਵਾਲਿਆਂ ਨੂੰ ਭਗਤੀ ਅਤੇ ਮੁਕਤੀ ਦੇਣ ਦੀ ਵਿਸ਼ਨੂੰ ਨੇ ਪ੍ਰਤਿੱਗਿਆ ਕੀਤੀ। ਹਰੇਕ ਇਕਾਦਸ਼ੀ ਲਈ ਪੁਰਾਣਾਂ ਵਿਚ ਕੋਈ ਨਾ ਕੋਈ ਉਤਸਾਹ-ਵਧਾਊ ਕਹਾਣੀ ਦਰਜ ਹੈ।

**ਇਕੀਟੋਸ** : ਇਹ ਅਮਰੀਕਾ ਦੀ ਇਕ ਆਦਿ ਵਾਸੀ ਜਾਤੀ ਹੈ ਜੋ ਪੀਰੂ ਰਾਜ ਵਿਚ ਮਾਰਾਨੋਨ ਦਰਿਆ ਦੇ ਖੱਬੇ ਕੰਢੇ ਤੇ ਲੋਰੇਟੋ ਦੇ ਇਲਾਕੇ ਵਿਚ ਰਹਿੰਦੀ ਹੈ। ਇਹ ਇਲਾਕਾ ਗੋਉਨਾਨੀ ਦੇ ਮੁਹਾਣੇ ਤੋਂ 120 ਕਿ. ਮੀ. ਉੱਤਰ ਵਿਚ ਹੈ। ਈਸਾਈ ਪਾਦਰੀਆਂ ਵਲੋਂ ਯਤਨ ਹੋਣ ਤੇ ਵੀ ਇਹ ਲੋਕ ਅਸਭਿਅਕ ਹੀ ਰਹਿ ਗਏ ਹਨ। ਇਹ ਪੱਥਰਾਂ ਤੇ ਉਕਰੀਆਂ ਪਸ਼ੂ, ਪੰਛੀਆਂ ਦੀਆਂ ਤਸਵੀਰਾਂ ਨੂੰ ਪੂਜਦੇ ਹਨ। ਇਹ ਕੁਝ ਵਪਾਰ ਵੀ ਕਰਦੇ ਹਨ ਤੇ ਮੰਗਵਾਈਆਂ ਗਈਆਂ ਚੀਜ਼ਾਂ ਦੇ ਬਦਲੇ ਰਬੜ ਦਿੰਦੇ ਹਨ। ਵੀਹਵੀਂ ਸਦੀ ਦੇ ਮੁੱਢ ਵਿਚ ਇਨ੍ਹਾਂ ਦੀ ਗਿਣਤੀ 12,000 ਸੀ।

**ਇਕੀਟੋਸ** : ਇਹ ਪੀਰੂ ਵਿਚ ਉਪਰਲੇ ਐਮੇਜ਼ਨ ਦਰਿਆ ਦੇ ਖੱਬੇ ਕੰਢੇ ਉੱਤੇ ਸਥਿਤ ਇਕ ਸ਼ਹਿਰ ਅਤੇ ਦਰਿਆਈ ਬੰਦਰਗਾਹ ਹੈ ਜਿਹੜਾ ਸਮੁੰਦਰੀ ਸਤਹ ਤੋਂ ਲ.ਭ. 105 ਮੀ. ਦੀ ਉਚਾਈ ਉੱਤੇ ਹੈ। ਇਹ ਲੋਰੇਟੋ ਦੀ ਰਾਜਧਾਨੀ ਹੈ। ਇਥੋਂ ਦਾ ਜਲਵਾਯੂ ਗਰਮ ਤੇ ਸਿੱਲ੍ਹਾ ਹੈ। ਇਹ ਸ਼ਹਿਰ 1863 ਈ. ਵਿਚ ਵਸਾਇਆ ਗਿਆ ਸੀ। ਇਥੋਂ ਦੇ ਘਰ ਆਮ ਤੌਰ ਤੇ ਘਾਹ ਤੇ ਖਪੈਲ ਆਦਿ ਦੇ ਹੁੰਦੇ ਹਨ। ਇਥੋਂ ਦੀ ਵੱਡੀ ਵਪਾਰਕ ਚੀਜ਼ ਰਬੜ ਹੈ। ਬਾਹਰ ਭੇਜੀਆਂ ਜਾਣ ਵਾਲੀਆਂ ਹੋਰ ਚੀਜ਼ਾਂ ਤੰਮਾਕੂ, ਮੋਮ, ਕਛੂਏ ਦਾ ਤੇਲ, ਸੋਨਾ ਤੇ ਇਮਾਰਤੀ ਲੱਕੜ ਆਦਿ ਹਨ।

ਆਬਾਦੀ—2,69,500 (1990 ਅੰਦ.)

**ਇਖਨਾਤੂਨ** : ਇਹ ਮਿਸਰ ਦਾ ਇਕ ਫ਼ਰਊਨ (ਬਾਦਸ਼ਾਹ) ਸੀ ਜਿਸਨੂੰ ਧਰਮ ਚਲਾਉਣ ਵਾਲੇ ਬਾਦਸ਼ਾਹਾਂ ਵਿਚੋਂ ਪਹਿਲਾ ਮੰਨਿਆਂ ਜਾਂਦਾ ਹੈ। ਇਸ ਦਾ ਨਾਂ ਸੁਲੇਮਾਨ, ਅਸ਼ੋਕ, ਹਾਰੂੰਨ ਰਸ਼ੀਦ ਤੇ ਸ਼ਾਰਲਮਾਨ (Charlemane) ਦੇ ਨਾਵਾਂ ਦੀ ਤੁਲਨਾ ਵਿਚ ਪੇਸ਼ ਕੀਤਾ ਜਾਂਦਾ ਹੈ।

ਇਸ ਦੇ ਪਿਤਾ ਦਾ ਨਾਂ ਅਮੀਨ ਹੋਤੇਪ ਤੀਜਾ ਤੇ ਮਾਤਾ ਦਾ ਨਾਂ ਤੀਈ ਸੀ। ਇਸ ਦੇ ਪਿਤਾ ਦੀਆਂ ਰਗਾਂ ਵਿਚ ਸ਼ਾਇਦ ਸੀਰੀਆ ਦੇ ਮਿਤਨੀ ਆਰੀਆਂ ਦਾ ਤੇ ਮਾਤਾ ਦੀਆਂ ਰਗਾਂ ਵਿਚ ਜੰਗਲੀ ਜਾਤੀਆਂ ਦਾ ਖ਼ੂਨ ਸੀ। ਤੀਈ ਵਰਗੀ ਸੁਸ਼ੀਲ ਤੇ ਸ਼ਕਤੀਸ਼ਾਲੀ ਮਲਕਾ ਦੀ ਮਿਸਾਲ ਮਨੁੱਖੀ ਇਤਿਹਾਸ ਵਿਚ ਸ਼ਾਇਦ ਹੀ ਮਿਲੇ। ਇਹੋ ਜਿਹੇ ਮਾਤਾ ਪਿਤਾ ਦੀ ਔਲਾਦ ਵਿਚ ਕੁਝ ਕਰ ਸਕਣ ਲਈ ਚਾਹ ਹੋਣਾ ਕੁਦਰਤੀ ਗੱਲ ਸੀ। ਇਸ ਤਰ੍ਹਾਂ ਦੋ ਸ਼ਕਤੀਆਂ ਇਕੱਠੀਆਂ ਹੋ ਕੇ ਬੱਚੇ ਵਿਚ ਉਜਾਗਰ ਹੋ ਗਈਆਂ ਤੇ ਉਸ ਨੇ ਦੇਸ਼ ਦੇ ਧਰਮ ਦੀ ਕਾਇਆ ਹੀ ਪਲਟ ਕੇ ਰੱਖ ਦਿੱਤੀ। ਇਹ ਛੋਟੀ ਉਮਰੇ 1380 ਈ. ਪੂ. (ਬ੍ਰਿਟੈਨਿਕਾ ਅਨੁਸਾਰ 1375 ਈ. ਪੂ.) ਦੇ ਕਰੀਬ ਗੱਦੀ ਤੇ ਬੈਠਾ ਅਤੇ ਪੰਦਰਾਂ ਸਾਲ ਦੀ ਉਮਰ ਵਿਚ ਹੀ ਉਸ ਨੇ ਇਕ ਅਜਿਹਾ ਮਸ਼ਹੂਰ ਧਰਮ ਚਲਾਇਆ ਜਿਹੜਾ ਬਾਈਬਲ ਦੇ ਪੁਰਾਤਨ ਨਬੀਆਂ ਲਈ ਵੀ ਅਚੰਭਾ ਸੀ। 1362 ਈ. ਪੂ. (ਬ੍ਰਿਟੈਨਿਕਾ ਅਨੁਸਾਰ ਲਗਭਗ 1358 ਈ. ਪੂ.) ਵਿਚ ਅਜੇ ਉਹ 30 ਸਾਲਾਂ ਦੀ ਵੀ ਨਹੀਂ ਸੀ ਜਦੋਂ ਕਿ ਉਸ ਦੀ ਮੌਤ ਹੋ ਗਈ ਪਰ ਉਸ ਨੇ ਆਪਣੇ 17-18 ਸਾਲ ਦੇ ਥੋੜ੍ਹੇ ਜਿਹੇ ਰਾਜ ਕਾਲ ਵਿਚ ਹੀ ਉਹ ਕੁਝ ਕਰ ਵਿਖਾਇਆ ਜੋ 50-50 ਸਾਲਾਂ ਤੱਕ ਰਾਜ ਕਰਨ ਵਾਲੇ ਸ਼ਹਿਨਸ਼ਾਹ ਵੀ ਨਾ ਕਰ ਸਕੇ।

ਇਸ ਨੇ ਪਹਿਲਾਂ ਮਿਸਰ ਦੇ ਪੁਰਾਣੇ ਇਤਿਹਾਸ ਨੂੰ ਵਾਚਿਆ ਤੇ ਆਪਣੇ ਵੱਡੇ ਵਡੇਰੇ ਫ਼ਰਊਨਾਂ ਦੇ ਜੀਵਨ ਤੇ ਰਾਜ ਦੀਆਂ ਘਟਨਾਵਾਂ ਤੇ ਵਿਚਾਰ ਕੀਤਾ। ਦੇਵਤਿਆਂ ਦੇ ਭੀੜ ਭੜੱਕੇ ਅਤੇ ਉਨ੍ਹਾਂ ਦੇ ਪੁਜਾਰੀਆਂ ਦੇ ਦਬਦਬੇ ਤੋਂ ਸਹਿਮੇ ਹੋਏ ਬਜ਼ੁਰਗਾਂ ਦੀ ਤਰਸਯੋਗ ਹਾਲਤ ਦੇਖ ਕੇ ਉਸ ਨੂੰ ਬਹੁਤ ਦੁੱਖ ਹੋਇਆ। ਜਦੋਂ ਵੀ ਉਹ ਆਪਣੇ ਸੁਪਨਿਆਂ ਦੀਆਂ ਤੰਦਾਂ ਸੁਲਝਾਉਣ ਲਗਦਾ ਤਾਂ ਦੇਵਤਿਆਂ ਦੀ ਭੀੜ ਉਸ ਨੂੰ ਪਾਗਲ ਕਰ ਦਿੰਦੀ ਅਤੇ ਉਹ ਚਾਹੁੰਦਾ ਕਿ ਉਨ੍ਹਾਂ ਦੇ ਭੀੜ ਭੜੱਕੇ ਅਤੇ ਬੇਤਰਤੀਬੀ ਵਿਚ ਕੋਈ ਤਰਤੀਬ ਆ ਜਾਵੇ। ਉਸ ਦੇ ਆਪਣੇ ਬਜ਼ੁਰਗਾਂ ਦੀ ਰਾਜਨੀਤੀ ਇਹ ਸੀ ਕਿ ਉੱਤਰੀ ਅਫ਼ਰੀਕਾ ਦੇ ਆਜ਼ਾਦ ਇਲਾਕਿਆਂ ਤੇ ਦੂਰ ਪੱਛਮੀ ਏਸ਼ੀਆ ਦੇ ਚਾਰ ਮੁਲਕਾਂ ਦੀ ਤਾਕਤ ਨੂੰ ਮਿਸਰੀ ਫ਼ਰਊਨਾਂ ਦੇ ਅਧੀਨ ਇਕੋ ਰਾਜ-ਪ੍ਰਬੰਧ ਦੀ ਲੜੀ ਵਿਚ ਪਰੋਇਆ ਜਾਵੇ। ਇਸ ਤੋਂ ਉਸ ਨੇ ਆਪਣੇ ਮਨ ਵਿਚ ਇਕ ਨਵੇਂ ਹੀ ਰਾਜ-ਪ੍ਰਬੰਧ ਦੀ ਨੀਂਹ ਰੱਖੀ। ਉਸ ਨੇ ਕਿਹਾ ਕਿ ਜਿਵੇਂ ਦਰਿਆ ਨੀਲ ਦੇ ਮੰਬੇ ਤੋਂ ਲੈ ਕੇ ਫ਼ਿਲਸਤੀਨ ਤੇ ਸੀਰੀਆ ਤੱਕ ਇਕੋ ਫ਼ਰਊਨ ਦਾ ਰਾਜ ਹੈ, ਇਵੇਂ ਹੀ ਫ਼ਰਊਨ ਰਾਜ ਦੀਆਂ ਹੱਦਾਂ ਤੱਕ ਅਣਗਿਣਤ ਦੇਵਤਿਆਂ ਦੀ ਥਾਂ ਸਿਰਫ਼ ਇਕ ਦੇਵਤੇ ਦਾ ਰਾਜ ਹੋਵੇ ਤੇ ਸਿਰਫ਼ ਇਕੋ ਦੇਵਤੇ ਦੀ ਹੀ ਪੂਜਾ ਹੋਵੇ। ਇਉਂ ਸੋਚਦਿਆਂ ਉਸ ਦੀ ਨਜ਼ਰ ਦੇਵਤਿਆਂ ਦੀ ਭੀੜ ਨੂੰ ਪਾਰ ਕਰ ਕੇ ਸੂਰਜ ਦੇ ਬਿੰਬ ਨਾਲ ਜਾ ਟਕਰਾਈ। ਉਸ ਨੂਰ ਤੇ ਵੱਡੇ ਆਕਾਰ ਵਾਲੇ ਅੱਗ ਦੇ ਗੋਲੇ ਨੇ ਉਸ ਦੀਆਂ ਅੱਖੀਆਂ ਨੂੰ ਚੁੰਧਿਆ ਦਿੱਤਾ। ਇਖਨਾਤੂਨ ਨੂੰ ਆਪਣੇ ਸਵਾਲ ਦਾ ਜਵਾਬ ਮਿਲ ਗਿਆ। ਉਸ ਨੇ ਸੂਰਜ ਨੂੰ ਆਪਣਾ ਇਸ਼ਟ ਦੇਵ ਮੰਨ ਲਿਆ।

ਇਸ ਨੇ ਸਚਾਈ ਨੂੰ ਲਭਿਆ ਤੇ ਇਸ ਲੱਭੀ ਅਮੋਲਕ ਚੀਜ਼ ਨੂੰ ਸਿਰਫ਼ ਆਪਣੇ ਕੋਲ ਹੀ ਰੱਖਣਾ ਉਸ ਨੂੰ ਖ਼ੁਦਗਰਜ਼ੀ ਜਾਪਿਆ। ਉਸ ਨੇ ਇਸ ਨੂੰ ਦੂਜਿਆਂ ਤੱਕ ਪਹੁੰਚਾਣ ਦਾ ਫੈਸਲਾ ਕੀਤਾ। ਮਿਸਰੀ ਸਾਮਰਾਜ ਦੀਆਂ ਹੱਦਾਂ ਤੱਕ ਇਸ ਗਿਆਨ ਦਾ ਪ੍ਰਚਾਰ ਕਰਨਾ ਕੋਈ ਸੌਖਾ ਕੰਮ ਨਹੀਂ ਸੀ। ਉਸ ਦੇ ਸਾਹਮਣੇ ਅੰਧ-ਵਿਸ਼ਵਾਸ ਤੇ ਉਨ੍ਹਾਂ ਦੇ ਤਕੜੇ ਪੁਜਾਰੀ ਲੋਹੇ ਦੀ ਦੀਵਾਰ ਵਾਂਗ ਡਟ ਗਏ ਪਰ ਇਹੋ ਜਿਹਾ ਹੀ ਪੱਕਾ ਨਿਸ਼ਚਾ ਇਖਨਾਤੂਨ ਦਾ ਸੀ। ਉਸ ਨੇ ਆਪਣੇ ਸੱਚ ਦਾ ਪ੍ਰਚਾਰ ਕਰਨ ਦਾ ਫੈਸਲਾ ਕਰ ਲਿਆ। ਇਹ ਨਵੇਂ ਯੁੱਗ ਦਾ ਪੁਰਾਣੇ ਯੁੱਗ ਦੇ ਵਿਰੁੱਧ ਘੋਲ ਸੀ।

ਇਸ ਲੜਾਈ ਵਿਚ ਇਖਨਾਤੂਨ ਨੂੰ ਆਪਣੀ ਹਮਖ਼ਿਆਲ ਮਹਾਨ ਭੈਣ ਤੇ ਪਤਨੀ ਨੈਫ਼ਰੇਤੈਤੈ (Neferetiti) ਦੇ ਮਿਲਵਰਤਨ ਨਾਲ ਬੜਾ ਹੌਂਸਲਾ ਮਿਲਿਆ। ਇਸ ਨੇ ਰੂਹਾਂ ਅਤੇ ਨਰਕ ਦੇ ਦੇਵਤਾ ਓਸਰਿਸ ਤੇ ਉਸ ਦੀ ਪਤਨੀ ਈਸਿਸ ਪਤੇਹ ਤੇ ਸੇਤ ਤੇ ਆਮੋਨ ਆਦਿ ਦੇਵਤਿਆਂ ਦੇ ਇਕ ਲੰਬੇ ਚੌੜੇ ਸਿਲਸਿਲੇ ਨੂੰ ਸੂਰਜ ਦੀ ਸ਼ਕਤੀ ਵਾਲੇ ਵਿਆਪਕ ਦੇਵਤਾ ਦੇ ਗਿਆਨ ਨਾਲ ਖ਼ਤਮ ਕਰਨਾ ਚਾਹਿਆ। ਇਹ ਕੰਮ ਹੋਰ ਵੀ ਇਸ ਲਈ ਔਖਾ ਹੋ ਗਿਆ ਕਿਉਂਕਿ 'ਰਾ' ਤੇ 'ਆਮੋਨ' ਸੂਰਜ ਦੇ ਹੀ ਨਾਂ ਸਨ ਜਿਨ੍ਹਾਂ ਦੀ ਪੂਜਾ ਮਿਸਰ ਵਿਚ ਸਦੀਆਂ ਤੋਂ ਹੁੰਦੀ ਆ ਰਹੀ ਸੀ ਅਤੇ ਇਸੇ ਲਈ ਸੂਰਜ ਦੇ ਨਵੇਂ ਦੇਵਤਾ ਨੂੰ ਪੁਰਾਣੇ ਭਗਤਾਂ ਲਈ ਸਮਝ ਸਕਣਾ ਕੁਝ ਔਖਾ ਸੀ। ਇਸ ਸਚਾਈ ਦੀ ਵਿਆਖਿਆ ਕਰਨਾ ਹੋਰ ਵੀ ਔਖਾ ਸੀ ਕਿ ਸੂਰਜ ਦਾ ਬਿੰਬ 'ਆਤੋਨਾ' ਆਪ ਕੋਈ ਵਿਸ਼ਵ ਵਿਆਪੀ ਦੇਵਤਾ ਨਹੀਂ ਸਗੋਂ ਉਸ ਦੇ ਪਿੱਛੇ ਕੰਮ ਕਰ ਰਹੀ ਉਹ ਸ਼ਕਤੀ ਹੈ ਜਿਸ ਦਾ ਸੂਚਕ ਸੂਰਜ ਦਾ ਬਿੰਬ ਹੈ ਤੇ ਜਿਹੜਾ ਆਪ ਸੰਸਾਰ ਦੀ ਹਰ ਚੀਜ਼ ਵਿਚ ਸਮਾਇਆ ਹੋਇਆ ਹੈ, ਜਿਹੜਾ ਇਕੋ ਇਕ ਹੀ ਹੈ, ਜਿਸ ਤੋਂ ਪਰੇ ਹੋਰ ਕੁਝ ਨਹੀਂ, ਜੋ ਆਪਣੀ ਹੀ ਰੋਸ਼ਨੀ ਨਾਲ ਚਮਕਦਾ ਹੈ ਅਤੇ ਜੋ ਸਾਰੀ ਸ੍ਰਿਸ਼ਟੀ ਦਾ ਰਚਣਹਾਰ ਹੈ। ਸ਼ੰਕਰਾਚਾਰੀਆ ਦੇ ਅਦ੍ਵੈਤ ਬ੍ਰਹਮ, ਬਾਈਬਲ, ਓਲਡ ਟੈਸਟੈਮੈਂਟ ਦੇ ਨਬੀਆਂ ਦੇ ਏਕੀਸ਼ਵਰਵਾਦ ਤੇ ਮੁਹੰਮਦ ਸਾਹਿਬ ਨੂੰ ਅੱਲਾ ਦਾ ਇਲਹਾਮ ਹੋਣ ਤੋਂ ਸਦੀਆਂ ਪਹਿਲਾਂ ਹੀ ਇਹ ਇਨ੍ਹਾਂ ਵਿਚਾਰਾਂ ਦਾ ਬੀਜ ਰੂਪ ਵਿਚ ਪ੍ਰਚਾਰ ਕਰ ਚੁੱਕਾ ਸੀ ਅਤੇ ਉਸ ਵੇਲੇ ਉਸ ਦੀ ਉਮਰ ਸਿਰਫ਼ ਪੰਦਰਾਂ ਸਾਲ ਸੀ। ਤੀਹ ਵਰ੍ਹਿਆਂ ਦੀ ਉਮਰ ਵਿਚ ਸਿਕੰਦਰ ਨੇ ਦੁਨੀਆਂ ਤੇ ਜਿੱਤ ਪ੍ਰਾਪਤ ਕੀਤੀ। ਤੀਹ ਵਰ੍ਹਿਆਂ ਦੀ ਉਮਰ ਵਿਚ ਹੀ ਸਿਕੰਦਰ ਨੇ ਆਪਣੇ ਵੇਦਾਂਤ ਦਾ ਸਿੱਕਾ ਭਾਰਤ ਤੇ ਜਮਾਇਆ ਤੇ ਉਸ ਤੋਂ ਅੱਧੀ ਉਮਰ (ਪੰਦਰਾਂ ਸਾਲ) ਵਿਚ ਇਸ ਨੇ ਆਪ ਆਤੋਨ ਦੇ ਏਕੀਸ਼ਵਰਵਾਦ ਦੀ ਮਹਿਮਾ ਗਾਈ। ਇਕ ਰੱਬ ਨੂੰ ਸਾਰੀ ਸ੍ਰਿਸ਼ਟੀ ਦਾ ਕਰਤਾ ਤੇ ਰਚਣਹਾਰ ਤੇ ਉਸ ਨੂੰ ਹੀ ਇਸ ਦਾ ਆਦਿ ਤੇ ਅੰਤ ਮੰਨਣ ਵਾਲਾ ਇਤਿਹਾਸ ਵਿਚ ਇਹ ਪਹਿਲਾ, ਏਕੀਸ਼ਵਰਵਾਦੀ ਧਰਮ ਸੀ ਜਿਸ ਦਾ ਪ੍ਰਚਾਰ ਇਖਨਾਤੂਨ ਨੇ ਕੀਤਾ।

ਪੁਰਾਤਨ ਦੇਵਤਿਆਂ ਦੇ ਪੁਜਾਰੀਆਂ ਨੇ ਇਸ ਦਾ ਵਿਰੋਧ ਕੀਤਾ। ਪੁਰਾਣੇ ਮਿਸਰ ਦੀ ਰਾਜਧਾਨੀ ਥੀਬਜ਼ ਸੀ। ਇਸ ਨੇ ਸੂਰਜ ਦੇ ਨਾਂ ਤੇ ਆਪਣੀ ਨਵੀਂ ਰਾਜਧਾਨੀ ਵਸਾਈ ਤੇ ਉਸ ਰਾਜਧਾਨੀ ਤੋਂ ਬਾਹਰ ਉਹ ਕਦੇ ਨਾ ਨਿਕਲਿਆ। ਉਸ ਰਾਜਧਾਨੀ ਦਾ ਨਾਂ ਇਸ ਨੇ ਆਖੇਤਾਤੋਂ ਰੱਖਿਆ। ਇਹ ਆਪਣੀ ਰਾਜਧਾਨੀ ਦੀ ਚਾਰ ਦੀਵਾਰੀ ਦੇ ਅੰਦਰ ਰਹਿੰਦਾ, ਕਿਉਂਕਿ ਇਸ ਨੇ ਅਸ਼ੋਕ ਤੋਂ ਇਕ ਹਜ਼ਾਰ ਸਾਲ ਤੋਂ ਵੀ ਪਹਿਲਾਂ ਇਹ ਫੈਸਲਾ ਕਰ ਲਿਆ ਸੀ ਕਿ ਉਹ ਦੇਸ਼ ਜਿੱਤਣ ਤੇ ਲੜਾਈ ਕਰਨ ਲਈ ਆਪਣੇ ਸ਼ਹਿਰ ਤੋਂ ਬਾਹਰ ਨਹੀਂ ਜਾਵੇਗਾ, ਸੋ ਉਹ ਕਦੇ ਬਾਹਰ ਨਹੀਂ ਗਿਆ। ਦੂਰ ਦੇ ਇਲਾਕਿਆਂ ਨੇ ਪਾਸਾ ਪਲਟਿਆ ਪਰ ਉਹ ਅਹਿਲ ਰਿਹਾ ਤੇ ਆਪਣੇ ਨਵੇਂ ਧਰਮ ਦਾ ਪ੍ਰਚਾਰ ਉਥੋਂ ਹੀ ਕਰਦਾ ਰਿਹਾ। ਪੁਰਾਣੇ ਦੇਵਤਿਆਂ ਦੇ ਪੁਜਾਰੀਆਂ ਨੇ ਕੁਫ਼ਰ ਦਾ ਫ਼ਤਵਾ ਦੇ ਦਿੱਤਾ। ਉਸ ਨੇ ਉਨ੍ਹਾਂ ਤੋਂ ਮੁਆਫ਼ੀ ਦੇਣ ਦਾ ਹੱਕ ਖੋਹ ਲਿਆ ਤੇ ਉਨ੍ਹਾਂ ਦਾ ਧਨ, ਮਾਲ ਤੇ ਜਾਇਦਾਦ ਜ਼ਬਤ ਕਰ ਲਈ। ਇਸ ਮਾਮਲੇ ਵਿਚ ਇਸ ਨੇ ਬੜੀ ਸਖ਼ਤੀ ਤੋਂ ਕੰਮ ਲਿਆ। ਇਸ ਨੇ ਪੁਰਾਤਨ ਦੇਵਤਿਆਂ ਦੀ ਪੂਜਾ ਬੰਦ ਕਰਨ ਦਾ ਹੁਕਮ ਜਾਰੀ ਕਰ ਦਿੱਤਾ ਤੇ ਉਨ੍ਹਾਂ ਦੇ ਮੰਦਰ ਉਜਾੜ ਦਿੱਤੇ। ਉਸ ਨੇ ਆਪਣੇ ਆਤੋਂਨ ਦੇਵਤਾ ਦੇ ਵਿਰੋਧੀ ਆਮੋਨ ਦਾ ਨਾਮ ਜਿਥੇ ਕਿਤੇ ਵੀ ਲੇਖਾਂ ਵਿਚ ਸੀ, ਸਭ ਮਿਟਵਾ ਦਿੱਤਾ। ਇਸ ਦੇ ਪਿਤਾ ਦਾ ਨਾਂ ਆਮੇਨਹੋਤੇਪ ਸੀ ਤੇ ਇਸ ਦਾ ਪਹਿਲਾ ਹਿੱਸਾ ਉੱਤਰ-ਪੂਰਬ ਵੱਲ ਆਮੇਨ ਸੀ। ਇਸ ਦਾ ਸਿੱਟਾ ਇਹ ਨਿਕਲਿਆ ਕਿ ਜਿਥੇ ਕਿਤੇ ਵੀ ਉਸਦੇ ਪਿਤਾ ਦਾ ਨਾਂ ਲਿਖਿਆ ਹੋਇਆ ਸੀ, ਪੁਰਾਤਨ ਦੇਵਤਾ ਦਾ ਨਾਂ ਹੋਣ ਕਾਰਨ ਉਹ ਵੀ ਕੁਦਰਤੀ ਤੌਰ ਤੇ ਮਿਟਾਉਣਾ ਪਿਆ।

ਪੰਦਰਾਂ ਵਰ੍ਹਿਆਂ ਦੇ ਬੱਚੇ ਇਖਨਾਤੂਨ ਦੇ ਉਸ ਏਕੀਸ਼ਵਰਵਾਦ ਨੂੰ ਤਾਂ ਉਸ ਦੀ ਮੌਤ ਹੁੰਦੇ ਸਾਰ ਹੀ ਉਸ ਦੇ ਵਿਰੋਧੀਆਂ ਨੇ ਮਿਟਾ ਦਿੱਤਾ ਪਰ ਧਰਮ ਤੇ ਫ਼ਲਸਫ਼ੇ ਦੇ ਇਤਿਹਾਸ ਵਿਚ ਇਖਨਾਤੂਨ ਤੇ ਉਸ ਦੇ ਸਿੱਧਾਂਤ ਦੋਵੇਂ ਅਮਰ ਹੋ ਗਏ।

**ਇੰਗਲਿਸ਼ ਚੈਨਲ** : ਇਹ ਦੱਖਣੀ ਇੰਗਲੈਂਡ ਅਤੇ ਉੱਤਰੀ ਫ਼ਰਾਂਸ ਵਿਚ ਇਕ ਜਲ-ਡਮਰੂ ਮੱਧ ਹੈ ਜਿਹੜਾ ਪੱਛਮ ਵੱਲ ਅੰਧ ਮਹਾਸਾਗਰ ਅਤੇ ਉੱਤਰ-ਪੂਰਬ ਵੱਲ ਡੋਵਰ ਜਲ-ਡਮਰੂ ਰਾਹੀ ਉੱਤਰੀ ਸਾਗਰ ਨਾਲ ਜੁੜਿਆ ਹੋਇਆ ਹੈ। ਇਸ ਦਾ ਰੋਮਨ ਨਾਂ ਮਾਰੇ ਬ੍ਰੀਟੈਨੀਕਮ ਅਤੇ ਫ਼ਰਾਂਸੀਸੀ ਨਾਂ ਲਾ ਮਾਂਸ਼ ਹੈ।

ਅੰਧ ਮਹਾਂਸਾਗਰ ਤੋਂ ਡੋਵਰ ਜਲ-ਡਮਰੂ ਮੱਧ ਤੱਕ ਇਸ ਦੀ ਵੱਧ ਤੋਂ ਵੱਧ ਲੰਬਾਈ 563 ਕਿ.ਮੀ. ਅਤੇ ਵੱਧ ਤੋਂ ਵੱਧ ਚੌੜਾਈ 161 ਕਿ.ਮੀ. ਹੈ ਅਤੇ ਡੋਵਰ ਜਲ-ਡਮਰੂ ਮੱਧ ਵਿਚ ਘੱਟ ਤੋਂ ਘੱਟ ਚੌੜਾਈ 33 ਕਿ.ਮੀ. ਹੈ। ਇਸ ਦਾ ਕੁੱਲ ਖੇਤਰਫਲ ਲ.ਭ. 75,300 ਵ.ਕਿ.ਮੀ. ਹੈ। ਇਸ ਵਿਚ ਇੰਗਲੈਂਡ ਦੇ 20,000 ਵ.ਕਿ.ਮੀ. ਅਤੇ ਫਰਾਂਸ ਦੇ 103,000 ਵ.ਕਿ.ਮੀ. ਰਕਬੇ ਦਾ ਪਾਣੀ ਆ ਕੇ ਡਿਗਦਾ ਹੈ। ਇਸ ਦੇ ਪੱਛਮੀ ਅੱਧੇ ਹਿੱਸੇ ਦੀ ਔਸਤ ਡੂੰਘਾਈ 90 ਮੀ. ਅਤੇ ਵੱਧ ਤੋਂ ਵੱਧ ਡੂੰਘਾਈ 150 ਮੀ. ਹੈ। ਇਸ ਦੇ ਪੂਰਬੀ ਅੱਧ ਦੀ ਡੂੰਘਾਈ 60 ਮੀ. ਅਤੇ ਡੋਵਰ ਵਿਚ 2 ਮੀ. ਤੋਂ 36 ਮੀ. ਤੱਕ ਹੀ ਹੈ। ਇਸ ਦੇ ਉੱਤਰੀ ਤੱਟ ਦੀ ਲੰਬਾਈ 580 ਕਿ.ਮੀ. ਅਤੇ ਦੱਖਣੀ ਤੱਟ ਦੀ ਲੰਬਾਈ 916 ਕਿ.ਮੀ. ਹੈ। ਇਸ ਦੀਆਂ ਮੁੱਖ ਖਾੜੀਆਂ ਫੈਲਮੱਥ, ਪਲਿਮੱਥ, ਲਾਈਮ, ਵੇਮਥ, ਸਪਿੱਟਹੈੱਡ ਅਤੇ ਸੋਲੈਂਟ ਇੰਗਲੈਂਡ ਵਿਚ ਅਤੇ ਸੇਨ, ਸੈਨ ਬਰੀਏਂ ਅਤੇ ਮਾਊਂਟ ਸੇਂਟ ਮਾਇਕੇਲ ਫ਼ਰਾਂਸ ਵਿਚ ਹਨ। ਵਾਈਟ ਦੀਪ, ਚੈਨਲ ਦੀਪ, ਸਿਲੀ ਦੀਪ ਅਤੇ ਅਸ਼ਾਂਤ ਇਸ ਦੇ ਮੁੱਖ ਦੀਪ ਹਨ। ਇਸ ਦੀਆਂ ਮੁੱਖ ਬੰਦਰਗਾਹਾਂ ਫੈਲਮੱਥ, ਪਲਿਮੱਥ, ਸਾਊਥੈਂਪਟਨ, ਪੋਰਟਸ-ਮਥ, ਬ੍ਰਾਈਟਨ, ਫੋਕਸਟਨ ਅਤੇ ਡੋਵਰ ਇੰਗਲੈਂਡ ਦੇ ਤੱਟ ਤੇ ਅਤੇ ਸ਼ੈਰ-ਬੁਰਗ, ਲਾ ਹੈਵਰ, ਡੀਐੱਪ, ਬੂਲੋਨ ਅਤੇ ਕੈਲੇ ਫ਼ਰਾਂਸ ਦੇ ਤੱਟ ਤੇ ਹਨ।

ਇਸ ਦੇ ਦੋਵੇਂ ਤੱਟਾਂ ਦੀ ਜ਼ਮੀਨ ਹੇਠਲੀ ਬਣਤਰ ਇਕ ਦੂਜੇ ਨਾਲ ਮਿਲਦੀ ਜੁਲਦੀ ਹੈ ਜਿਸ ਤੋਂ ਅਜਿਹਾ ਅਨੁਮਾਨ ਲਗਾਇਆ ਜਾਂਦਾ ਹੈ ਕਿ ਜ਼ਮੀਨ ਦੇ ਅੰਦਰਲੇ ਭਾਗ ਦੇ ਇਤਿਹਾਸ ਵਿਚ ਇੰਗਲਿਸ਼ ਚੈਨਲ ਦੀ ਮੌਜੂਦਗੀ ਕੋਈ ਲੰਬੇ ਸਮੇਂ ਦੀ ਨਹੀਂ ਹੈ। ਵਿਦਵਾਨਾਂ ਦਾ ਅਜਿਹਾ ਵਿਚਾਰ ਹੈ ਕਿ ਪਲੀਸਟੋਸੀਨ ਯੁੱਗ ਵਿਚ ਯੂਰਪੀ ਮਹਾਂਦੀਪ ਅਤੇ ਇੰਗਲੈਂਡ ਦੇ ਵਿਚਕਾਰ ਜ਼ਮੀਨ ਰਾਹੀਂ ਸਬੰਧ ਟੁੱਟ ਗਿਆ ਅਤੇ ਇੰਗਲਿਸ਼ ਚੈਨਲ ਵਜੂਦ ਵਿਚ ਆ ਗਈ।

ਇਥੇ ਸਾਲ ਭਰ ਪੱਛਮੀ ਹਵਾਵਾਂ ਚਲਦੀਆਂ ਹਨ। ਅਕਤੂਬਰ ਤੋਂ ਜਨਵਰੀ ਤੱਕ ਬਹੁਤ ਹਨੇਰੀਆਂ ਆਉਂਦੀਆਂ ਹਨ ਜਿਹੜੀਆਂ

ਜਵਾਰਭਾਟਾ ਦੇ ਨਾਲ ਮਿਲ ਕੇ ਹੋਰ ਵੀ ਵਧੇਰੇ ਭਿਆਨਕ ਹੋ ਜਾਂਦੀਆਂ ਹਨ ਅਤੇ ਜਹਾਜ਼ਰਾਨੀ ਵਿਚ ਰੁਕਾਵਟ ਪਾਉਂਦੀਆਂ ਹਨ। ਫਿਰ ਸਖ਼ਤ ਕੁਹਰੇ ਕਾਰਨ ਹਾਲਤ ਹੋਰ ਵੀ ਗੰਭੀਰ ਹੋ ਜਾਂਦੀ ਹੈ। ਇਨ੍ਹਾਂ ਕਾਰਨਾਂ ਕਰਕੇ ਚੈਨਲ ਵਿਚ ਬਹੁਤ ਸਾਰੇ ਚਾਨਣ ਮੁਨਾਰੇ ਹਨ ਜਿਨ੍ਹਾਂ ਵਿਚ ਐਡੀਸਟੋਨ ਦਾ ਚਾਨਣ ਮੁਨਾਰਾ ਸਭ ਤੋਂ ਵੱਧ ਮਸ਼ਹੂਰ ਹੈ।

ਹਜ਼ਾਰਾਂ ਸਾਲ ਪਹਿਲਾਂ ਕੁਦਰਤ ਨੇ ਧਰਤੀ ਦੇ ਜਿਸ ਸਬੰਧ ਨੂੰ ਤੋੜ ਕੇ ਇੰਗਲੈਂਡ ਨੂੰ ਯੂਰਪ ਮਹਾਂਦੀਪ ਤੋਂ ਵੱਖਰਾ ਕਰ ਦਿੱਤਾ ਸੀ, 20ਵੀਂ ਸਦੀ ਦੇ ਵਿਗਿਆਨਕ ਯੁੱਗ ਵਿਚ ਮਨੁੱਖ ਨੇ ਉਸ ਨੂੰ ਮੁੜ ਤੋਂ ਸਥਾਪਿਤ ਕਰਨ ਦਾ ਯਤਨ ਕੀਤਾ ਹੈ। ਇਸ ਸਬੰਧ ਵਿਚ ਅੰਗਰੇਜ਼ ਅਤੇ ਫ਼ਰਾਂਸੀਸੀ ਇੰਜੀਨੀਅਰਾਂ ਦੀ ਪਹਿਲੀ ਯੋਜਨਾ ਇਹ ਸੀ ਕਿ ਡੋਵਰ ਸਟ੍ਰੇਟ ਉੱਤੇ 38 ਕਿ.ਮੀ. ਲੰਬਾ ਇਕ ਵਿਸ਼ਾਲ ਪੁਲ ਬਣਾਇਆ ਜਾਵੇ ਜਿਸ ਵਿਚ 120 ਥੰਮ੍ਹ ਹੋਣ ਅਤੇ ਉਨ੍ਹਾਂ ਦੇ ਵਿਚੋਂ ਦੀ ਵੱਡੇ ਤੋਂ ਵੱਡੇ ਸਮੁੰਦਰੀ ਜਹਾਜ਼ ਆਸਾਨੀ ਨਾਲ ਨਿਕਲ ਸਕਣ। ਦੂਜੀ ਯੋਜਨਾ ਇਹ ਸੀ ਕਿ ਇੰਗਲੈਂਡ ਅਤੇ ਫ਼ਰਾਂਸ ਨੂੰ ਇਕ ਸੁਰੰਗ ਰਾਹੀਂ ਜੋੜ ਦਿੱਤਾ ਜਾਵੇ। ਦੂਜੀ ਯੋਜਨਾ ਮੰਨ ਲਈ ਗਈ ਅਤੇ ਦੋਵੇਂ ਤੱਟਾਂ ਤੇ ਖੁਦਾਈ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ। ਇੰਗਲੈਂਡ ਵਿਚ ਸ਼ੈਕਸਪੀਅਰ ਨਾਂ ਦੀ ਚਟਾਨ ਦੇ ਲਾਗੇ 50 ਮੀ. ਦੀ ਡੂੰਘਾਈ ਵਿਚ 2 ਮੀ. ਵਿਆਸ ਵਾਲੀ 21,000 ਮੀ. ਲੰਬੀ ਸੁਰੰਗ ਵੀ ਖੋਦ ਲਈ ਗਈ ਪਰ ਦੋਹਾਂ ਰਾਸ਼ਟਰਾਂ ਵਿਚ ਇਕ ਮੱਤ ਨਾ ਹੋਣ ਕਾਰਨ ਕੋਈ ਖ਼ਾਸ ਤਰੱਕੀ ਨਾ ਹੋ ਸਕੀ ਅਤੇ ਕੰਮ ਅੱਧ ਵਿਚਾਲੇ ਹੀ ਰਹਿ ਗਿਆ। ਹੁਣ ਅਜਿਹੀ ਯੋਜਨਾ ਦੀ ਖਾਸ ਜ਼ਰੂਰਤ ਵੀ ਨਹੀਂ ਰਹੀ ਕਿਉਂ ਜੋ ਤੇਜ਼ ਰਫ਼ਤਾਰ ਸਮੁੰਦਰੀ ਜਹਾਜ਼ਾਂ ਅਤੇ ਹਵਾਈ ਜਹਾਜ਼ਾਂ ਨਾਲ ਸੰਤੋਖਜਨਕ ਕੰਮ ਹੋ ਰਿਹਾ ਹੈ।

**ਇੰਗਲਿਸ਼ ਬਾਜ਼ਾਰ** : ਇਹ ਪੱਛਮੀ ਬੰਗਾਲ ਦੇ ਮਾਲਦਾ ਜ਼ਿਲ੍ਹੇ ਵਿਚ ਮਹਾਂਨਦੀ ਦਰਿਆ ਦੇ ਸੱਜੇ ਕੰਢੇ ਤੇ ਵਾਕਿਆ ਇਕ ਸ਼ਹਿਰ ਹੈ। ਜ਼ਿਲ੍ਹੇ ਦੇ ਵੱਡੇ ਵੱਡੇ ਦਫ਼ਤਰ ਇਥੇ ਹੀ ਹਨ। ਦਰਿਆ ਦੇ ਤੱਟ ਉੱਤੇ ਕਾਫ਼ੀ ਉਚਾਈ ਤੇ ਸ਼ਤੂਤ ਪੈਦਾ ਕਰਨ ਵਾਲੇ ਇਲਾਕੇ ਵਿਚ ਵਾਕਿਆ ਹੋਣ ਕਾਰਨ ਅੰਗਰੇਜ਼ਾਂ ਨੇ ਇਸ ਨੂੰ ਰੇਸ਼ਮ ਉਦਯੋਗ ਦਾ ਕੇਂਦਰ ਚੁਣਿਆ। ਇਸ ਨੂੰ ਅੰਗ੍ਰੇਜ਼ਹਬਾਦ ਵੀ ਕਹਿੰਦੇ ਹਨ। ਈਸਟ ਇੰਡੀਆ ਕੰਪਨੀ ਰਾਹੀਂ ਚਾਲੂ ਕੀਤਾ ਰੇਸ਼ਮ ਦਾ ਕਾਰਖ਼ਾਨਾ 17ਵੀਂ ਸਦੀ ਦੇ ਅੰਤ ਤੱਕ ਕਾਫ਼ੀ ਉੱਨਤੀ ਕਰ ਗਿਆ ਸੀ। ਸੰਨ 1770 ਵਿਚ ਅੰਗਰੇਜ਼ਾਂ ਨੇ ਇਸ ਨੂੰ ਵਪਾਰ ਦੀ ਬਹੁਤ ਵੱਡੀ ਮੰਡੀ ਬਣਾਇਆ। ਸੰਨ 1869 ਵਿਚ ਇਥੇ ਮਿਉਂਸਪਲਟੀ ਕਾਇਮ ਹੋ ਗਈ। ਹੁਣ ਵੀ ਇਥੇ ਅਨਾਜ ਅਤੇ ਰੇਸ਼ਮ ਦਾ ਚੰਗਾ ਵਪਾਰ ਹੁੰਦਾ ਹੈ। ਸ਼ਹਿਰ ਦੀ ਸੁਰੱਖਿਆ ਲਈ ਮਹਾਂਨਦੀ ਉੱਤੇ ਬੰਨ੍ਹ ਬਣਾ ਦਿੱਤਾ ਗਿਆ ਹੈ।

ਆਬਾਦੀ–139,018 (1991)

**ਇੰਗਲੈਂਡ** : ਇਹ ਬਰਤਾਨੀਆ ਦਾ ਦੱਖਣੀ ਭਾਗ ਹੈ। ਇਸ ਦਾ ਖੇਤਰਫਲ 130,439 ਵ.ਕਿ.ਮੀ. ਹੈ ਅਤੇ ਜਨ-ਸੰਖਿਆ 1999 ਵਿਚ 49,752,900 ਸੀ।

## ਭੂ-ਆਕ੍ਰਿਤੀ ਵਿਗਿਆਨ

**ਧਰਾਤਲ**—ਇੰਗਲੈਂਡ ਦੇ ਧਰਾਤਲ ਦੀ ਬਣਤਰ ਦਾ ਇਤਿਹਾਸ ਬਹੁਤ ਗੁੰਝਲਦਾਰ ਹੈ। ਇਥੇ ਮਾਇਓਸੀਨ ਯੁੱਗ ਨੂੰ ਛੱਡ ਕੇ ਬਾਕੀ ਸਾਰੇ ਯੁੱਗਾਂ ਦੀਆਂ ਚਟਾਨਾਂ ਮਿਲਦੀਆਂ ਹਨ। ਇਨ੍ਹਾਂ ਤੋਂ ਸਪਸ਼ਟ ਹੁੰਦਾ ਹੈ ਕਿ ਇਸ ਧਰਤੀ ਅੰਦਰ ਬਹੁਤ ਹੀ ਅਦਲਾ ਬਦਲੀ ਹੋਈ ਹੈ। ਆਇਰਲੈਂਡ ਦਾ ਬਰਤਾਨੀਆ ਤੋਂ ਵੱਖ ਹੋਣਾ ਕੋਈ ਬਹੁਤ ਪੁਰਾਣੀ ਗੱਲ ਨਹੀਂ ਹੈ। ਇੰਗਲੈਂਡ ਦਾ ਡੋਵਰ ਜਲ ਡਮਰੂ ਮੱਧ ਰਾਹੀਂ ਮਹਾਂਦੀਪ ਤੋਂ ਅੱਡ ਹੋਣਾ ਹੋਰ ਵੀ ਤਾਜ਼ੀ ਘਟਨਾ ਹੈ। ਇਹ ਘਟਨਾ ਮਨੁੱਖੀ ਜੀਵਨ-ਕਾਲ ਵਿਚ ਵਾਪਰੀ ਮੰਨੀ ਜਾਂਦੀ ਹੈ।

ਧਰਾਤਲ ਦੇ ਪੱਖ ਤੋਂ ਇੰਗਲੈਂਡ ਦੇ ਦੋ ਮੁੱਖ ਭਾਗ ਹੋ ਸਕਦੇ ਹਨ :— (1) ਉੱਚੇ ਪਠਾਰੀ ਭਾਗ (2) ਮੈਦਾਨੀ ਭਾਗ। ਉੱਚੇ ਪਠਾਰੀ ਭਾਗ ਇੰਗਲੈਂਡ ਦੇ ਉੱਤਰ-ਪੱਛਮੀ ਹਿੱਸੇ ਵਿਚ ਹਨ। ਇਹ ਪੁਰਾਣੀਆਂ ਚਟਾਨਾਂ ਦੇ ਬਣੇ ਹੋਏ ਹਨ। ਬਰਫ਼ ਯੁੱਗ ਵਿਚ ਬਰਫ਼ ਨਾਲ ਢਕੇ ਰਹਿਣ ਕਾਰਨ ਇਹ ਪਠਾਰ ਘਸ ਕੇ ਚਿਕਣੇ ਹੋ ਗਏ ਹਨ ਅਤੇ ਮੈਦਾਨੀ ਭਾਗ ਨਰਮ ਚਟਾਨਾਂ, ਰੇਤਲੇ ਪੱਥਰ, ਚੂਨਾ ਪੱਥਰ ਅਤੇ ਚੀਕਣੀ ਮਿੱਟੀ ਦੇ ਬਣੇ ਹੋਏ ਹਨ। ਚੂਨੇ ਪੱਥਰ ਨਾਲ ਛੋਟੀਆਂ ਛੋਟੀਆਂ ਗੋਲ ਪਹਾੜੀਆਂ ਬਣ ਗਈਆਂ ਹਨ ਅਤੇ ਖੜੀਆ ਮਿੱਟੀ ਨਾਲ ਪਹਾੜੀ ਢਲਾਨਾਂ ਬਣ ਗਈਆਂ ਹਨ। ਹੇਠਲੇ ਮੈਦਾਨੀ ਭਾਗ ਬਹੁਤਾ ਕਰਕੇ ਚੀਕਣੀ ਮਿੱਟੀ ਦੇ ਬਣੇ ਹੋਏ ਹਨ।

ਭੂਗੋਲਿਕ ਪੱਖ ਤੋਂ ਇੰਗਲੈਂਡ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :— (1) ਉੱਤਰੀ ਇੰਗਲੈਂਡ, (2) ਵਿਚਕਾਰਲਾ ਇਲਾਕਾ (3) ਦੱਖਣ-ਪੂਰਬੀ ਇੰਗਲੈਂਡ।

**ਉੱਤਰੀ ਇੰਗਲੈਂਡ**—ਪੈਨਾਈਨ ਪਰਬਤ ਤੇ ਉਸ ਦੇ ਆਲੇ-ਦੁਆਲੇ ਦੇ ਨੀਵੇਂ ਮੈਦਾਨ ਇਸ ਭਾਗ ਵਿਚ ਸ਼ਾਮਲ ਹਨ। ਪੈਨਾਈਨ ਕੱਟਿਆ ਵੱਢਿਆ ਪਠਾਰ ਹੈ ਜਿਹੜਾ ਸਤ੍ਹਾ ਸਮੁੰਦਰ ਤੋਂ 600 ਮੀ. ਤੋਂ ਲੈ ਕੇ 915 ਮੀ. ਤੱਕ ਉੱਚਾ ਹੈ। ਇਹ ਪਠਾਰ ਇੰਗਲੈਂਡ ਦੇ ਉੱਤਰੀ ਹਿੱਸੇ ਦੇ ਵਿਚਕਾਰ ਰੀੜ੍ਹ ਦੀ ਹੱਡੀ ਵਾਂਗ ਉੱਤਰ ਤੋਂ ਦੱਖਣ ਵੱਲ 240 ਕਿ.ਮੀ. ਦੀ ਲੰਬਾਈ ਤੇ 80 ਕਿ.ਮੀ. ਦੀ ਚੌੜਾਈ ਵਿਚ ਫੈਲੀ ਹੋਈ ਹੈ। ਇਹ ਪਠਾਰੀ ਲੜੀ ਕਾਰਬਨ ਯੁੱਗ ਵਿਚ ਚਟਾਨਾਂ ਨਾਲ ਬਣੀ ਪਰ ਇਸ ਦੀਆਂ ਉਪਰਲੀਆਂ ਚਟਾਨਾਂ ਮੌਸਮੀ ਤੋੜ ਫੋੜ ਦੇ ਅਸਰ ਹੇਠ ਆ ਗਈਆਂ। ਇਥੋਂ ਤੱਕ ਕਿ ਕੋਲੇ ਦੀਆਂ ਤਹਿਆਂ ਖੁਰ ਕੇ ਵਹਿ ਗਈਆਂ। ਹੁਣ ਕੋਲੇ ਦੀਆਂ ਖਾਣਾਂ ਕੇਵਲ ਇਸ ਦੇ ਪੂਰਬੀ ਤੇ ਪੱਛਮੀ ਸਿਰਿਆਂ ਤੇ ਹੀ ਮਿਲਦੀਆਂ ਹਨ। ਖੇਤੀਬਾੜੀ ਤੇ ਪਸ਼ੂ ਪਾਲਣ ਦੀ ਦ੍ਰਿਸ਼ਟੀ ਤੋਂ ਇਹ ਭਾਗ ਬਹੁਤ ਲਾਭਕਾਰੀ ਨਹੀਂ ਹੈ।

ਪੈਨਾਈਨ ਦੇ ਪੂਰਬ ਵਿਚ ਨਾਰਥੰਬਰਲੈਂਡ ਤੇ ਡਰਅਮ ਦੀਆਂ ਕੋਲੇ ਦੀਆਂ ਖਾਣਾਂ ਹਨ। ਇਥੇ ਦੋ ਪ੍ਰਕਾਰ ਦੀਆਂ ਖਾਣਾਂ ਮਿਲਦੀਆਂ ਹਨ - (1) ਛਿਛਲੀਆਂ ਖਾਣਾਂ ਅਤੇ (2) ਡੂੰਘੀਆਂ ਖਾਣਾਂ। ਪਹਿਲੀ ਕਿਸਮ ਦੀਆਂ ਖਾਣਾਂ ਦੱਖਣ ਵਿਚ ਟਾਈਨ ਦਰਿਆ ਦੇ ਮੁਹਾਣੇ ਦੇ ਉੱਤਰ ਵਿਚ ਕੋਕਟ ਦਰਿਆ ਨਦੀ ਦੇ ਮੁਹਾਣੇ ਤੱਕ, ਪੈਨਾਈਨ ਤੇ ਸਮੁੰਦਰੀ ਤੱਟ ਦੇ ਵਿਚਕਾਰ ਫੈਲੀਆਂ ਹੋਈਆਂ ਹਨ। ਡੂੰਘੀਆਂ ਖਾਣਾਂ ਦੱਖਣ ਵੱਲ ਚੂਨੇ ਦੇ ਪੱਥਰ ਹੇਠ ਮਿਲਦੀਆਂ ਹਨ। ਟੀਜ਼ ਦਰਿਆ ਦੇ ਹੇਠਲੇ ਭਾਗ ਵਿਚ ਨਮਕ ਦੀਆਂ ਖਾਣਾਂ ਮਿਲਦੀਆਂ ਹਨ ਅਤੇ ਉਸ ਦੇ ਦੱਖਣ ਵੱਲ ਲੋਹਾ ਪ੍ਰਾਪਤ ਹੁੰਦਾ ਹੈ।

ਇਸ ਲਈ ਇਨ੍ਹਾਂ ਇਲਾਕਿਆਂ ਵਿਚ ਲੋਹਾ ਤੇ ਰਸਾਇਣਿਕ ਪਦਾਰਥ ਤਿਆਰ ਕਰਨ ਦੇ ਬਹੁਤ ਸਾਰੇ ਕਾਰਖ਼ਾਨੇ ਖੁਲ੍ਹ ਗਏ ਹਨ। ਇਥੋਂ ਦੇ ਬਣੇ ਲੋਹੇ ਤੇ ਇਸਪਾਤ ਦੀ ਬਹੁਤੀ ਵਰਤੋਂ ਜਹਾਜ਼ ਬਣਾਉਣ ਲਈ ਕੀਤੀ ਜਾਂਦੀ ਹੈ। ਟਾਈਨ ਤੇ ਵੀਅਰ ਦਰਿਆਵਾਂ ਦੀਆਂ ਘਾਟੀਆਂ ਜਹਾਜ਼ ਬਣਾਉਣ ਲਈ ਦੁਨੀਆਂ ਭਰ ਵਿਚ ਮਸ਼ਹੂਰ ਹਨ। ਟਾਈਨ ਦੇ ਦੋਹਾਂ ਕਿਨਾਰਿਆਂ ਤੇ ਨਿਊ ਕੈਸਲ ਤੋਂ 23 ਕਿ.ਮੀ. ਦੀ ਦੂਰੀ ਤੱਕ ਜਹਾਜ਼ ਬਣਾਉਣ ਦੇ ਕਾਰਖ਼ਾਨੇ ਹਨ। ਸ਼ਿਪਬਿਲਡਿੰਗ ਯਾਰਡ ਹੈ। ਨਿਊ ਕੈਸਲ ਇਥੋਂ ਦਾ ਵੱਡਾ ਸ਼ਹਿਰ ਹੈ। ਜਹਾਜ਼ ਬਣਾਉਣ ਤੋਂ ਇਲਾਵਾ ਇਥੇ ਸ਼ੀਸ਼ਾ, ਕਾਗ਼ਜ਼, ਚੀਨੀ ਦੇ ਬਰਤਨ ਤੇ ਹੋਰ ਰਸਾਇਣਿਕ ਪਦਾਰਥ ਬਣਾਉਣ ਦੇ ਕਾਰਖ਼ਾਨੇ ਵੀ ਹਨ।

ਉਪਰੋਕਤ ਪ੍ਰਦੇਸ਼ ਦੇ ਦੱਖਣ ਵਿਚ ਇੰਗਲੈਂਡ ਦੀਆਂ ਸਭ ਤੋਂ ਵੱਡੀਆਂ ਯਾਰਕ ਡਰਬਾਂ ਤੇ ਨਾਟਿੰਘਮ ਦੀਆਂ ਕੋਲੇ ਦੀਆਂ ਖਾਣਾਂ

ਹਨ। ਇਹ ਖਾਣਾਂ ਉੱਤਰ ਵਿਚ ਆਇਰ ਨਦੀ ਦੀ ਘਾਟੀ ਤੋਂ ਲੈ ਕੇ ਦੱਖਣ ਵਿਚ ਟ੍ਰੈਂਟ ਦੀ ਘਾਟੀ ਤੱਕ 113 ਕਿ.ਮੀ. ਦੀ ਲੰਬਾਈ ਤੇ 16 ਤੋਂ 32 ਕਿ.ਮੀ. ਤੱਕ ਦੀ ਚੌੜਾਈ ਵਿਚ ਫੈਲੀਆਂ ਹੋਈਆਂ ਹਨ। ਇਸ ਦੇ ਨਾਲ ਹੀ ਲਿੰਕਨ ਤੇ ਹੋਰ ਸਾਰੇ ਪਹਾੜੀ ਹਿੱਸਿਆਂ ਵਿਚ ਲੋਹਾ ਵੀ ਨਿਕਲਦਾ ਹੈ। ਇਸ ਲਈ ਇਥੋਂ ਦੇ ਕੋਲੇ ਦੇ ਕੰਮ ਤੇ ਤਿੰਨ ਇਲਾਕੇ ਨਿਰਭਰ ਹਨ— (1) ਕੋਲੇ ਦੀਆਂ ਖਾਣਾਂ ਤੋਂ ਉੱਤਰ ਵੱਲ ਪੱਛਮੀ ਰੇਡਿੰਗ ਦੇ ਊਨੀ ਕਪੜੇ ਦੇ ਕਾਰਖ਼ਾਨਿਆਂ ਦਾ ਇਲਾਕਾ, (2) ਦਰਮਿਆਨ ਵਿਚ ਲੋਹੇ ਤੇ ਸਟੀਲ ਦਾ ਇਲਾਕਾ (3) ਡਰਬੀ ਤੇ ਨਾਟਿੰਘਮ ਦਾ ਇਲਾਕਾ ਜਿਥੇ ਕਈ ਪ੍ਰਕਾਰ ਦੇ ਉਦਯੋਗ ਧੰਦੇ ਚਲਦੇ ਹਨ। ਊੱਨੀ ਕੱਪੜੇ ਦਾ ਕੰਮ ਵਿਸ਼ੇਸ਼ ਕਰਕੇ ਆਇਰ ਨਦੀ ਘਾਟੀ ਵਿਚ ਕੀਤਾ ਜਾਂਦਾ ਹੈ। ਲੀਡਜ਼ ਇਸ ਖੇਤਰ ਦਾ ਸਭ ਤੋਂ ਵੱਡਾ ਸ਼ਹਿਰ ਹੈ। ਇਹ ਸੀਤੇ ਹੋਏ ਕਪੜਿਆਂ ਦਾ ਮੁੱਖ ਕੇਂਦਰ ਹੈ। ਡਫਰਡ ਇਸ ਇਲਾਕੇ ਦਾ ਦੂਜਾ ਪ੍ਰਸਿੱਧ ਸ਼ਹਿਰ ਹੈ। ਹੈਲੀਫ਼ੈਕਸ ਵਿਚ ਕਾਲੀਨ ਬੁਣਨ ਦਾ ਕੰਮ ਬਹੁਤ ਹੁੰਦਾ ਹੈ। ਲੋਹੇ ਤੇ ਫੌਲਾਦ ਦਾ ਕੰਮ ਸ਼ੈਫੀਲਡ ਵਿਚ ਬਹੁਤ ਪੁਰਾਣੇ ਸਮੇਂ ਤੋਂ ਕੀਤਾ ਜਾ ਰਿਹਾ ਹੈ। ਚਾਕੂ ਤੇ ਕੈਂਚੀ ਬਣਾਉਣਾ ਇਥੋਂ ਦਾ ਬਹੁਤ ਹੀ ਪੁਰਾਣਾ ਧੰਦਾ ਹੈ। ਸ਼ੈਫੀਲਡ ਤੇ ਡਾਨਕੈਸਟਰ ਵਿਚਕਾਰਲੀ ਭਾਨ ਦੀ ਘਾਟੀ ਤਾਂ ਫੌਲਾਦ ਦਾ ਮੁੱਖ ਇਲਾਕਾ ਬਣ ਗਈ ਹੈ। ਯਾਰਕ, ਡਰਬੀ ਤੇ ਨਾਟਿੰਘਮ ਦੀਆਂ ਕੋਲੇ ਦੀਆਂ ਖਾਣਾਂ ਦੇ ਦੱਖਣੀ ਸਿਰੇ ਵੱਲ ਕਈ ਪ੍ਰਕਾਰ ਦੇ ਕਾਰੋਬਾਰ ਹੁੰਦੇ ਹਨ ਜਿਨ੍ਹਾਂ ਵਿਚ ਸੂਤੀ, ਊੱਨੀ, ਰੇਸ਼ਮੀ ਕਪੜੇ ਤੇ ਬਣਾਉਟੀ ਰੇਸ਼ਮ ਦੇ ਧੰਦੇ ਮੁੱਖ ਹਨ।

ਪੈਨਾਈਨ ਦੇ ਪੂਰਬ ਵੱਲ ਉੱਤਰੀ ਸਾਗਰ ਦੇ ਤੱਟ ਤੱਕ ਨੀਵਾਂ ਮੈਦਾਨ ਹੈ ਜਿਸ ਵਿਚ ਯਾਰਕ, ਯਾਰਕਸ਼ਿਰ ਤੇ ਲਿੰਕਨਸ਼ਿਰ ਦੇ ਪਠਾਰ ਤੇ ਘਾਟੀਆਂ ਵੀ ਸਾਮਲ ਹਨ। ਯਾਰਕਸ਼ਿਰ ਦੀ ਘਾਟੀ ਇੰਗਲੈਂਡ ਦਾ ਬਹੁਤ ਉਪਜਾਊ ਇਲਾਕਾ ਹੈ ਜਿਸ ਵਿਚ ਕਣਕ ਦੀ ਚੰਗੀ ਖੇਤੀ ਹੁੰਦੀ ਹੈ। ਯਾਰਕਸ਼ਿਰ ਦੇ ਪਠਾਰਾਂ ਤੇ ਘਾਟੀ ਵਾਲੇ ਇਲਾਕਿਆਂ ਵਿਚ ਪਸ਼ੂ ਪਾਲਣ ਤੇ ਖੇਤੀਬਾੜੀ ਹੁੰਦੀ ਹੈ। ਕਣਕ, ਜੌਂ ਤੇ ਚੁਕੰਦਰ ਇਥੋਂ ਦੀਆਂ ਮੁੱਖ ਫਸਲਾਂ ਹਨ। ਹੱਲ ਇਸ ਇਲਾਕੇ ਦਾ ਪ੍ਰਸਿੱਧ ਸ਼ਹਿਰ ਅਤੇ ਇੰਗਲੈਂਡ ਦੀ ਤੀਜੇ ਦਰਜੇ ਦੀ ਬੰਦਰਗਾਹ ਹੈ। ਇਥੇ ਦੁੱਧ, ਮੱਖਣ ਤਿੱਲ, ਲੱਕੜੀ ਦੇ ਸ਼ਤੀਰ ਅਤੇ ਲੋਹਾ ਬਾਹਰੋਂ ਮੰਗਵਾਏ ਜਾਂਦੇ ਹਨ। ਊੱਨੀ ਕਪੜੇ, ਲੋਹੇ ਤੇ ਫੌਲਾਦ ਦੀਆਂ ਚੀਜ਼ਾਂ ਬਦੇਸ਼ਾਂ ਨੂੰ ਭੇਜੀਆਂ ਜਾਂਦੀਆਂ ਹਨ। ਲਿੰਕਨਸ਼ਿਰ ਦੇ ਪਠਾਰਾਂ ਵਿਚ ਭੇਡਾਂ ਚਰਾਣ ਦਾ ਕੰਮ ਤੇ ਘਾਟੀ ਵਿਚ ਖੇਤੀਬਾੜੀ ਤੇ ਪਸ਼ੂ ਪਾਲਣ ਦੋਵੇਂ ਧੰਦੇ ਹੀ ਹੁੰਦੇ ਹਨ। ਚੁਕੰਦਰ ਦੀ ਖੇਤੀ ਤੇ ਆਧਾਰਤ ਖੰਡ ਦੇ ਕਈ ਕਾਰਖ਼ਾਨੇ ਵੀ ਖੁਲ੍ਹ ਗਏ ਹਨ। ਲਿੰਕਨ ਇਸ ਇਲਾਕੇ ਦਾ ਮੁੱਖ ਸ਼ਹਿਰ ਹੈ ਤੇ ਖੇਤੀਬਾੜੀ ਦੇ ਸੰਦ ਬਣਾਉਣ ਦਾ ਮੁੱਖ ਕੇਂਦਰ ਹੈ।

ਦੱਖਣ-ਪੂਰਬੀ ਲੰਕਾਸ਼ਿਰ ਦੀਆਂ ਕੋਲੇ ਦੀਆਂ ਖਾਣਾਂ ਦੇ ਆਸਰੇ ਚਲਣ ਵਾਲੀਆਂ ਲੰਕਾਸ਼ਿਰ ਦੀਆਂ ਦੁਨੀਆਂ ਭਰ ਵਿਚ ਮਸ਼ਹੂਰ ਕਪੜੇ ਦੀਆਂ ਮਿੱਲਾਂ ਹਨ। ਇਹ ਕੰਮ ਲੰਕਾਸ਼ਿਰ ਦੀ ਹੱਦ ਤੋਂ ਵੀ ਪਰ੍ਹੇ ਡਰਬੀਸ਼ਿਰ, ਚੇਸ਼ਿਰ ਅਤੇ ਯਾਰਕਸ਼ਿਰ ਤੱਕ ਫੈਲਿਆ ਹੋਇਆ ਹੈ। ਇਥੇ ਸੂਤੀ ਕਪੜੇ ਬਣਾਉਣ ਦੇ ਕੰਮ ਕਰਨ ਲਈ ਦੋ ਪ੍ਰਕਾਰ ਦੇ ਸ਼ਿਰ ਹਨ (1) ਪਰੈੱਸਟਨ, ਬਲੈਕ ਬਰਨ, ਐਕਿੰਗਟਨ ਅਤੇ ਬਰਨਲੇ ਵਰਗੇ ਸ਼ਹਿਰ ਜਿਨ੍ਹਾਂ ਵਿਚ ਵਧੇਰੇ ਕਪੜਾ ਬੁਣਨ ਦਾ ਕੰਮ ਹੁੰਦਾ ਹੈ। (2) ਬੋਲਟਨ ਬਰੀ, ਗਾਫਡੈਲ ਓਲਡਮ, ਐਸਟਨ, ਸਟੱਲੀਬ੍ਰਿਜ, ਹਾਈਡ ਸਟਾਕਪੋਰਟ ਵਰਗੇ ਸ਼ਹਿਰ ਹਨ ਜਿਥੇ ਵਧੇਰੇ ਕਰਕੇ ਸੂਤ ਕੱਤਣ ਦਾ ਕੰਮ ਹੁੰਦਾ ਹੈ। ਸੂਤੀ ਕਪੜੇ ਦੇ ਕਾਰਖ਼ਾਨਿਆਂ ਦਾ ਮੁੱਖ ਕੇਂਦਰ ਮਾਨਚੈਸਟਰ, ਇਨ੍ਹਾਂ ਸ਼ਹਿਰਾਂ ਨਾਲ ਘਿਰਿਆ ਹੋਇਆ ਹੈ। ਮਾਨਚੈਸਟਰ ਸ਼ਿਪ ਕੈਨਾਲ ਦੁਆਰਾ ਲਿਵਰਪੂਲ ਦੀ ਬੰਦਰਗਾਹ ਨਾਲ ਮਿਲਿਆ ਹੋਣ ਕਰਕੇ ਹੋਰਨਾਂ ਦੇਸ਼ਾਂ ਤੋਂ ਰੂੰ ਮੰਗਵਾ ਕੇ ਬਾਕੀ ਸਾਰੇ ਸ਼ਹਿਰਾਂ ਨੂੰ ਭੇਜਦਾ ਹੈ। ਲੰਕਾਸ਼ਿਰ ਦੀਆਂ ਹੋਰ ਮੁੱਖ ਸੱਨਅਤਾਂ ਕਾਗਜ਼ ਬਣਾਉਣਾ, ਰਸਾਇਣਿਕ ਪਦਾਰਥ ਤੇ ਰਬੜ ਦੀਆਂ ਚੀਜ਼ਾਂ ਤਿਆਰ ਕਰਨਾ ਹਨ।

ਉੱਤਰੀ ਸਟੈਫੋਰਡਸ਼ਿਰ ਦੀਆਂ ਕੋਲੇ ਦੀਆਂ ਖਾਣਾਂ ਅਤੇ ਉਸ ਇਲਾਕੇ ਦੀ ਮਿੱਟੀ ਦੇ ਆਸਰੇ ਚਲਣ ਵਾਲੀ ਚੀਨੀ ਮਿੱਟੀ ਦਾ ਕਾਰੋਬਾਰ ਲਾਂਗਟਨ , ਫੈਂਟਨ ਅਤੇ ਸਟੋਕ ਵਿਚ ਹੁੰਦਾ ਹੈ। ਲੰਕਾਸ਼ਿਰ ਤੇ ਹੇਠਲੇ ਮੈਦਾਨ ਬਰਫ਼ ਦੇ ਤੋਦਿਆਂ ਦੀ ਰਗੜ ਤੇ ਬਰਫ਼ ਜੰਮਣ ਕਰਕੇ ਬਣੇ ਹੋਏ ਹਨ। ਇਸ ਲਈ ਇਹ ਮੈਦਾਨ ਖੇਤੀਬਾੜੀ ਦੀ ਨਿਸਬਤ, ਪਸ਼ੂ ਪਾਲਣ ਲਈ ਵਧੇਰੇ ਲਾਭਦਾਇਕ ਹਨ।

**ਵਿਚਕਾਰਲਾ ਇਲਾਕਾ**—ਇਹ ਇੰਗਲੈਂਡ ਦੇ ਮੱਧ ਵਿਚ ਇਕ ਤਿਕੋਨਾ ਨੀਵਾਂ ਮੈਦਾਨ ਹੈ। ਇਸ ਦੀਆਂ ਤਿੰਨਾਂ ਭੁਜਾਵਾਂ ਦੇ ਸਮਾਨਾਂਤਰ ਤਿੰਨ ਦਰਿਆ ਵਹਿੰਦੇ ਹਨ। ਉੱਤਰ ਵੱਲ ਟ੍ਰੈਂਟ, ਪੂਰਬ ਵੱਲ ਐਵਲ ਅਤੇ ਪੱਛਮ ਵੱਲ ਸੈਵਰਨ ਹਨ। ਇਹ ਮੈਦਾਨ ਲਾਲ ਰੇਤਲੇ ਪੱਥਰ ਤੇ ਚੀਕਣੀ ਮਿੱਟੀ ਦਾ ਬਣਿਆ ਹੋਇਆ ਹੈ। ਇਸ ਮੈਦਾਨ ਦਾ ਬਹੁਤਾ ਹਿੱਸਾ ਚਰਾਗਾਹਾਂ ਦੇ ਤੌਰ ਤੇ ਵਰਤਿਆ ਜਾਂਦਾ ਹੈ। ਇਸ ਲਈ ਇਥੋਂ ਦੇ ਲੋਕਾਂ ਦਾ ਮੁੱਖ ਕਿੱਤਾ ਪਸ਼ੂ ਪਾਲਣਾ ਹੈ ਪਰ ਇਹ ਇਲਾਕਾ ਬਹੁਤਾ ਕਰਕੇ ਆਪਣੀਆਂ ਸੱਨਅਤਾਂ ਲਈ ਮਸ਼ਹੂਰ ਹੈ ਜੋ ਵਿਚਕਾਰਲੇ ਇਲਾਕੇ ਦੀਆਂ ਕੋਲੇ ਦੀਆਂ ਖਾਣਾਂ, ਪੂਰਬੀ ਸ਼ਾਪਸ਼ਿਰ, ਦੱਖਣੀ ਸਟੈਫੋਰਡਸ਼ਿਰ ਅਤੇ ਵਾਰਵਿਕਸ਼ਿਰ ਦੀਆਂ ਖਾਣਾਂ ਦੇ ਆਸਰੇ ਚਲਦੀਆਂ ਹਨ। ਦੱਖਣੀ ਸਟੈਫੋਰਡਸ਼ਿਰ ਦੀਆਂ ਕੋਲੇ ਦੀਆਂ ਖਾਣਾਂ ਦੇ ਨੇੜੇ ਸੱਨਅਤੀ ਸ਼ਹਿਰਾਂ ਦਾ ਜਾਲ ਵਿਛਿਆ ਹੋਇਆ ਹੈ। ਇਸ ਇਲਾਕੇ ਦਾ ਮੁੱਖ ਸ਼ਹਿਰ ਬਰਮਿੰਘਮ ਹੈ। ਕਾਰਖਾਨੇ ਬਹੁਤ ਜ਼ਿਆਦਾ ਅਤੇ ਸ਼ਹਿਰਾਂ ਦੇ ਨਾਲ ਨਾਲ ਹੋਣ ਕਰਕੇ ਅਤੇ ਕੋਲੇ ਦੀ ਬਹੁਤੀ ਵਰਤੋਂ ਅਤੇ ਖੁਲ੍ਹੀਆਂ ਥਾਵਾਂ ਦੀ ਘਾਟ ਕਰਕੇ ਇਸ ਇਲਾਕੇ ਨੂੰ ਕਾਲਾ ਇਲਾਕਾ ਕਿਹਾ ਜਾਂਦਾ ਹੈ। ਪਹਿਲਾਂ ਪਹਿਲਾਂ ਇਥੇ ਸਿਰਫ਼ ਲੋਹੇ ਦਾ ਕੰਮ ਹੀ ਹੁੰਦਾ ਸੀ ਪਰ ਹੁਣ ਇਥੇ ਤਾਂਬਾ, ਸ਼ੀਸ਼ਾ, ਜਿਸਤ, ਐਲੂਮਿਨੀਅਮ ਅਤੇ ਪਿੱਤਲ ਦੀਆਂ ਚੀਜ਼ਾਂ ਵੀ ਤਿਆਰ ਕੀਤੀਆਂ ਜਾਂਦੀਆਂ ਹਨ। ਸਮੁੰਦਰੀ ਕੰਢੇ ਤੋਂ ਦੂਰ ਹੋਣ ਕਰਕੇ ਇਸ ਇਲਾਕੇ ਵਿਚ ਉਹ ਵਸਤਾਂ ਵਧੇਰੇ ਤਿਆਰ ਕੀਤੀਆਂ ਜਾਂਦੀਆਂ ਹਨ ਜਿਨ੍ਹਾਂ ਲਈ ਕੱਚੇ ਮਾਲ ਦੇ ਮੁਕਾਬਲੇ ਵਿਚ ਹੁਨਰ ਦੀ ਵਧੇਰੇ ਲੋੜ ਹੁੰਦੀ ਹੈ ਜਿਵੇਂ ਕਿ ਘੜੀਆਂ, ਬੰਦੂਕਾਂ, ਸਿਲਾਈ ਦੀਆਂ ਮਸ਼ੀਨਾਂ ਅਤੇ ਵਿਗਿਆਨਕ ਯੰਤਰ ਆਦਿ। ਮੋਟਰਕਾਰਾਂ ਦੇ ਉਦਯੋਗ ਦੇ ਨਾਲ ਨਾਲ ਰਬੜ ਦਾ ਸਾਮਾਨ ਵੀ ਤਿਆਰ ਕੀਤਾ ਜਾਣ ਲਗ ਪਿਆ ਹੈ। ਹੋਰ ਮੁੱਖ ਸੱਨਅਤਾਂ ਚਮੜੇ ਦਾ ਕੰਮ, ਬਿਜਲੀ ਦਾ ਸਾਮਾਨ ਤਿਆਰ ਕਰਨਾ ਅਤੇ ਕੱਚ ਦੀਆਂ ਵਸਤਾਂ ਤਿਆਰ ਕਰਨਾ ਹੈ।

**ਦੱਖਣ-ਪੂਰਬੀ ਇੰਗਲੈਂਡ**—ਵਿਚਕਾਰਲੇ ਇਲਾਕੇ ਦੇ ਪੂਰਬ ਵੱਲ ਚੂਨਾ-ਪੱਥਰ ਦੇ ਪਠਾਰ ਅਤੇ ਫੇਨ ਦਾ ਮੈਦਾਨੀ ਹਿੱਸਾ ਹੈ। ਪਠਾਰਾਂ ਉੱਤੇ ਪਸ਼ੂ ਪਾਲਣ ਦਾ ਕੰਮ ਅਤੇ ਦਰਿਆਵਾਂ ਦੀਆਂ ਘਾਟੀਆਂ ਵਿਚ ਖੇਤੀਬਾੜੀ ਹੁੰਦੀ ਹੈ ਪਰ ਵਿਲਿੰਗ ਬਰੋ ਦੀ ਲੋਹੇ ਦੀ ਖਾਣ ਦੇ ਕਾਰਨ ਇਥੇ ਕਈ ਸ਼ਹਿਰ ਆਬਾਦ ਹੋ ਗਏ ਹਨ। ਫੇਨ ਦੇ ਮੈਦਾਨ ਵਿਚ ਮੁੱਖ ਉਪਜ ਕਣਕ ਹੈ ਪਰ ਕੁਝ ਚਿਰ ਤੋਂ ਆਲੂ ਤੇ ਚੁਕੰਦਰ ਵੀ ਬੀਜੇ ਜਾਂਦੇ ਹਨ। ਫੇਨ ਦੇ ਦੱਖਣ ਵਿਚ 'ਚਾਕ' ਦੇ ਇਲਾਕੇ ਵਿਚ ਪਸ਼ੂ ਪਾਲਣਾ ਮੁੱਖ ਕਿੱਤਾ ਹੈ ਅਤੇ ਇਹ ਭਾਗ ਲੰਡਨ ਦੀ ਦੁੱਧ ਦੀ ਮੰਗ ਪੂਰੀ ਕਰਨ ਵਾਲੇ ਇਲਾਕਿਆਂ ਵਿਚੋਂ ਮੁੱਖ ਹੈ।

ਪੂਰਬੀ ਐਂਗਲੀਆ ਇੰਗਲੈਂਡ ਦਾ ਮੁੱਖ ਖੇਤੀਬਾੜੀ ਵਾਲਾ ਇਲਾਕਾ ਹੈ। ਇਥੇ ਕਣਕ, ਜੌਂ ਤੇ ਚੁਕੰਦਰ ਬਹੁਤ ਪੈਦਾ ਹੁੰਦੇ ਹਨ।

ਇਥੋਂ ਦੇ ਉਦਯੋਗਿਕ ਧੰਦੇ ਇਥੋਂ ਦੀ ਉਪਜ ਤੇ ਆਧਾਰਿਤ ਹਨ। ਕੈਂਟਲ ਤੇ ਇਕਸ ਵਿਚ ਚੁਕੰਦਰ ਤੋਂ ਖੰਡ ਬਣਾਉਣ ਅਤੇ ਵਾਰਵਿਕ ਵਿਚ ਖੇਤੀਬਾੜੀ ਦੇ ਸੰਦ ਤੇ ਸ਼ਰਾਬ ਤਿਆਰ ਕਰਨ ਦੇ ਕਾਰਖ਼ਾਨੇ ਹਨ। ਇਸ ਇਲਾਕੇ ਦੇ ਦੱਖਣ-ਪੱਛਮ ਵੱਲ ਟੇਮਜ਼ ਦਰਿਆ ਦਾ ਬੇਸਿਨ ਹੈ। ਟੇਮਜ਼ ਦਰਿਆ ਕਾਟਸਵੋਲਡ ਦੀਆਂ ਪਹਾੜੀਆਂ ਵਿਚੋਂ ਨਿਕਲ ਕੇ ਆਕਸਫੋਰਡ ਦੀ ਘਾਟੀ ਵਿਚੋਂ ਲੰਘਦਾ ਹੋਇਆ ਸਮੁੰਦਰ ਵਿਚ ਜਾ ਡਿਗਦਾ ਹੈ। ਇਹ ਘਾਟੀ ਆਕਸਫੋਰਡ ਕੇਲ ਵੈਲ ਦੇ ਨਾਂ ਨਾਲ ਪ੍ਰਸਿੱਧ ਹੈ। ਇਥੇ ਖੇਤੀਬਾੜੀ ਤੇ ਪਸ਼ੂ-ਪਾਲਣ ਦੇ ਧੰਦੇ ਹੁੰਦੇ ਹਨ। ਜਗਤ ਪ੍ਰਸਿੱਧ ਆਕਸਫੋਰਡ ਯੂਨੀਵਰਸਿਟੀ ਇਸੇ ਘਾਟੀ ਵਿਚ ਹੀ ਸਥਿਤ ਹੈ। ਆਸਕਫੋਰਡ ਸ਼ਹਿਰ ਦੇ ਬਾਹਰਲੇ ਹਿੱਸਿਆਂ ਵਿਚ ਮੋਟਰਾਂ ਤਿਆਰ ਕਰਨ ਦਾ ਕੰਮ ਹੁੰਦਾ ਹੈ। ਲੰਡਨ ਦੇ ਨਾਂ ਨਾਲ ਹੇਠਲੇ ਆਕਸਫੋਰਡ ਬੇਸਿਨ ਦਾ ਨਾਂ ਲੰਡਨ ਬੇਸਿਨ ਪੈ ਗਿਆ ਹੈ। ਲੰਡਨ ਦੇ ਆਲੇ ਦੁਆਲੇ ਦੀਆਂ ਥਾਵਾਂ (ਕੈਂਟ, ਸਰੇ ਤੇ ਸਸੈਕਸ) ਰਾਜਧਾਨੀ ਦੀ ਦੁੱਧ, ਫ਼ਲ ਤੇ ਸਬਜ਼ੀਆਂ ਦੀ ਮੰਗ ਨੂੰ ਪੂਰਾ ਕਰਦੀਆਂ ਹਨ। ਲੰਡਨ ਸ਼ਹਿਰ ਰੋਮਨ ਸਾਮਰਾਜ ਕਾਲ ਵਿਚ ਸ਼ਾਇਦ ਟੇਮਜ਼ ਦਰਿਆ ਦੇ ਉਸ ਕੰਢੇ ਤੇ ਵਸਾਇਆ ਗਿਆ ਸੀ ਜਿਥੇ ਦਰਿਆ ਸੌਖਿਆਂ ਹੀ ਪਾਰ ਕੀਤਾ ਜਾ ਸਕਦਾ ਸੀ। ਮਗਰੋਂ ਉਸ ਥਾਂ ਤੇ ਪੁਲ ਬਣ ਜਾਣ ਨਾਲ ਸ਼ਹਿਰ ਦਾ ਵਿਕਾਸ ਹੁੰਦਾ ਗਿਆ। ਅੱਜ ਲੰਡਨ ਦੁਨੀਆਂ ਦੇ ਵੱਡਿਆਂ ਸ਼ਹਿਰਾਂ ਵਿਚੋਂ ਇਕ ਹੈ। ਇਸ ਦੀ ਉੱਨਤੀ ਦੇ ਮੁੱਖ ਕਾਰਨ ਟੇਮਜ਼ ਦਰਿਆ ਵਿਚ ਜਵਾਰ ਭਾਟੇ ਨਾਲ ਵੱਡੇ ਵੱਡੇ ਸਮੁੰਦਰੀ ਜਹਾਜ਼ਾਂ ਦਾ ਸ਼ਹਿਰ ਦੇ ਅੰਦਰਲੇ ਹਿੱਸਿਆਂ ਵਿਚ ਆ ਸਕਣ ਦੀ ਸਹੂਲੀਅਤ, ਰੇਲਾਂ ਤੇ ਸੜਕਾਂ ਦਾ ਜਾਲ, ਲੰਡਨ ਦਾ ਬਹੁਤ ਹੀ ਚਿਰਕਾਲ ਤੱਕ ਦੇਸ਼ ਦੇ ਸਲਤਨਤ ਦੀ ਰਾਜਧਾਨੀ ਬਣੇ ਰਹਿਣਾ ਅਤੇ ਹੋਰ ਕਾਰੋਬਾਰਾਂ ਦਾ ਖੁਲ੍ਹਣਾ ਆਦਿ ਹਨ।

ਲੰਡਨ ਬੇਸਿਨ ਵਰਗਾ ਹੀ ਹੈਂਪਸ਼ਿਰ ਬੇਸਿਨ ਹੈ। ਇਸ ਵਿਚ ਸਾਊਥੈਂਪਟਨ ਅਤੇ ਪੋਰਟਸਮੱਥ ਸ਼ਹਿਰ ਹਨ। ਇਨ੍ਹਾਂ ਵਿਚੋਂ ਸਾਊਥੈਂਪਟਨ ਮੁਸਾਫਰਾਂ ਲਈ ਬੰਦਰਗਾਹ ਤੇ ਪੋਰਟਸਮੱਥ ਸਮੁੰਦਰੀ ਫੌਜ ਦਾ ਮੁੱਖ ਕੇਂਦਰ ਹੈ।

ਇੰਗਲੈਂਡ ਦੇ ਦੱਖਣ-ਪੂਰਬ ਵੱਲ 'ਆਈਲ ਆਫ਼ ਵਾਈਟ' ਨਾਂ ਦਾ ਛੋਟਾ ਜਿਹਾ ਟਾਪੂ (ਖੇਤਰਫਲ 373 ਵ. ਕਿ. ਮੀ. ) ਹੈ। ਗਰਮੀ ਦੀ ਰੁੱਤ ਵਿਚ ਇਥੇ ਲੋਕੀ ਸਿਹਤ ਬਣਾਉਣ ਤੇ ਮਨਪਰਚਾਵੇ ਲਈ ਆਉਂਦੇ ਹਨ।

**ਜਲਵਾਯੂ**—ਇੰਗਲੈਂਡ ਯੂਰਪ ਦੇ ਉੱਤਰ-ਪੱਛਮੀ ਭਾਗ ਦੇ ਸਮ ਸ਼ੀਤ-ਊਸ਼ਣ ਤੇ ਤਰ ਜਲਵਾਯੂ ਵਾਲੇ ਇਲਾਕੇ ਵਿਚ ਸਥਿਤ ਹੈ। ਇਸ ਭਾਗ ਦਾ ਸਾਲਾਨਾ ਔਸਤ ਤਾਪਮਾਨ 10° ਸੈਂ. ਹੈ ਜਿਹੜਾ ਦੱਖਣ-ਪੱਛਮ ਤੋਂ ਉੱਤਰ-ਪੂਰਬ ਵੱਲ ਲਗਾਤਾਰ ਘਟਦਾ ਜਾਂਦਾ ਹੈ। ਸਰਦੀਆਂ ਵਿਚ ਇੰਗਲੈਂਡ ਦੇ ਸਾਰੇ ਭਾਗਾਂ ਦਾ ਔਸਤ ਤਾਪਮਾਨ 4.4° ਸੈਂ. ਤੋਂ ਉਪਰ ਰਹਿੰਦਾ ਹੈ ਅਤੇ ਪੱਛਮ ਤੋਂ ਪੂਰਬ ਵੱਲ ਨੂੰ ਘਟਦਾ ਜਾਂਦਾ ਹੈ। ਪੱਛਮੀ ਭਾਗ ਖਾੜੀ ਦੀ ਗਰਮ ਰੌਂ ਦੇ ਅਸਰ ਕਰਕੇ ਹਰ ਰੁੱਤ ਵਿਚ ਪੂਰਬੀ ਭਾਗ ਨਾਲੋਂ ਵਧੇਰੇ ਗਰਮ ਰਹਿੰਦਾ ਹੈ। ਵਰਖਾ ਉੱਤਰ-ਪੱਛਮੀ ਹਿੱਸਿਆਂ ਵਿਚ ਅਤੇ ਉੱਚੇ ਪਠਾਰਾਂ ਉੱਤੇ 75 ਸੈਂ.ਮੀ. ਤੋਂ ਲੈ ਕੇ 150 ਸੈਂ. ਮੀ. ਤੱਕ ਹੁੰਦੀ ਹੈ ਅਤੇ ਪੂਰਬੀ ਮੈਦਾਨੀ ਹਿੱਸਿਆਂ ਵਿਚ 75 ਸੈਂ.ਮੀ. ਤੋਂ ਘਟ ਹੁੰਦੀ ਹੈ। ਲੰਦਨ ਦੀ ਔਸਤ ਸਾਲਾਨਾ ਵਰਖਾ 63 ਸੈਂ.ਮੀ. ਹੈ। ਸਾਰਾ ਸਾਲ ਪੱਛਮੀ ਹਵਾਵਾਂ ਚੱਲਣ ਕਰਕੇ ਵਰਖਾ ਵੀ ਸਾਰਾ ਸਾਲ ਹੁੰਦੀ ਰਹਿੰਦੀ ਹੈ। ਆਕਾਸ਼ ਤੇ ਆਮ ਤੌਰ ਤੇ ਬੱਦਲ ਛਾਏ ਰਹਿੰਦੇ ਹਨ ਅਤੇ ਸਰਦੀਆਂ ਵਿਚ ਜ਼ਿਆਦਾ ਤਰ ਕੁਹਰਾ ਪੈਂਦਾ ਹੈ ਅਤੇ ਕਦੇ ਕਦੇ ਬਰਫ਼ ਵੀ ਪੈਂਦੀ ਹੈ।

## ਇਤਿਹਾਸ

**ਰੋਮਨ ਸਾਮਰਾਜ ਕਾਲ ਤੋਂ ਪਹਿਲਾਂ ਦਾ ਬਰਤਾਨੀਆ**—ਇੰਗਲੈਂਡ ਦੇ ਪੁਰਾਣੇ ਵਸਨੀਕ ਕੈੱਲਟ ਜਾਤੀ ਦੇ ਸਨ। ਇਨ੍ਹਾਂ ਵਿਚੋਂ ਦੇਸ਼ ਅੰਦਰ ਵੱਸ ਜਾਣ ਵਾਲਿਆਂ ਨੂੰ ਮਗਰੋਂ ਜਾ ਕੇ ਬਰਾਇਥਨ ਜਾਂ ਬ੍ਰਿਟਨ ਕਿਹਾ ਜਾਣ ਲਗ ਪਿਆ। ਇਸ ਤੋਂ ਹੀ ਬ੍ਰਿਟੇਨ ਸ਼ਬਦ ਨਿਕਲਿਆ। ਕੈੱਲਟ ਅਤੇ ਉਨ੍ਹਾਂ ਤੋਂ ਪਹਿਲਾਂ ਦੀਆਂ ਜਾਤੀਆਂ ਦੇ ਆਉਣ ਦਾ ਕੋਈ ਲਿਖਤੀ ਸਬੂਤ ਨਹੀਂ ਮਿਲਦਾ। ਆਇਰਲੈਂਡ ਦੇ ਦੀਪ ਵਿਚ ਜਿਸ ਦਾ ਪੁਰਾਣਾ ਨਾਂ ਆਇਰਨ ਤੇ ਸਕੋਸ਼ੀਆ ਸੀ, ਵਿਚ ਇਕ ਹੋਰ ਜਾਤੀ ਵਸਦੀ ਸੀ ਜਿਸ ਨੂੰ ਸਕਾਟਸ ਕਹਿੰਦੇ ਸਨ। ਇਹ ਪੰਜਵੀਂ ਸਦੀ ਦੇ ਦੂਜੇ ਅੱਧ ਵਿਚ ਕੈਲੇਡੋਨੀਆ ਅਰਥਾਤ ਉੱਤਰੀ ਬਰਤਾਨੀਆ ਵਿਚ ਵਸ ਗਏ। ਉਨ੍ਹਾਂ ਦੇ ਨਾਂ ਤੇ ਹੀ ਇਸ ਹਿੱਸੇ ਦਾ ਨਾਂ ਸਕਾਟਲੈਂਡ ਪਿਆ। ਪ੍ਰਾਚੀਨ ਬਰਤਾਨੀ ਵੀ ਆਪਣੇ ਹੀ ਸਮਾਜਿਕ ਨਿਯਮਾਂ, ਹੱਥ ਕਲਾਵਾਂ, ਧਾਤ ਦੇ ਬਣੇ ਹੋਏ ਹਥਿਆਰਾਂ, ਖੇਤੀਬਾੜੀ ਯੁੱਧ ਕਲਾ ਤੇ ਧਰਮ ਡਰੂਇਡਵਾਦ ਤੋਂ ਭਲੀ ਭਾਂਤ ਜਾਣੂ ਸਨ। ਗਾਲ ਦੇ ਇਲਾਕੇ ਦੇ ਕੈੱਲਟਿਕਾਂ ਅਤੇ ਯੂਨਾਨ ਨਾਲ ਉਨ੍ਹਾਂ ਦੇ ਵਪਾਰਕ ਸਬੰਧ ਸਨ। 330 ਈ. ਪੂ. ਦੇ ਨੇੜੇ ਤੇੜੇ ਪੈਥਿਅਸ ਤੇ ਦੋ ਸਦੀਆਂ ਮਗਰੋਂ ਪੋਸੀਡੋਨੀਅਸ ਵਪਾਰ ਕਰਨ ਦੇ ਮੰਤਵ ਲਈ ਬਾਹਰ ਨਿਕਲੇ ਯੂਨਾਨੀਆਂ ਵਿਚੋਂ ਸਨ।

**ਰੋਮਨ ਖੇਤਰ**—55 ਈ. ਪੂ. ਵਿਚ ਰੋਮਨ ਜਰਨੈਲ ਜੂਲੀਅਸ ਸੀਜ਼ਰ ਦੇ ਹੱਲਿਆਂ ਨੇ ਬਰਤਾਨੀਆ ਵਿਚ ਉਥਲ ਪੁਥਲ ਪੈਦਾ ਕਰ ਦਿੱਤੀ। 43 ਈ. ਪੂ. ਵਿਚ ਸਮਰਾਟ ਕਲਾਡੀਅਸ ਦੇ ਰਾਜ ਵਿਚ ਬਰਤਾਨੀਆ ਨੂੰ ਜਿੱਤਣ ਦੀ ਵਿਉਂਤ ਬਣਾਈ ਗਈ ਅਤੇ ਅਗਲੇ 40 ਵਰ੍ਹਿਆਂ ਵਿਚ ਸਕੇਪੁਲਾ, ਪਾਲੀਨੀਅਸ ਤੇ ਅਗਰੀਕੋਲਾ ਆਦਿ ਰੋਮਨ ਕਸ਼ਤਰਪਾਂ ਨੇ ਇਸ ਤਜਵੀਜ ਨੂੰ ਅਮਲੀ ਜਾਮਾ ਪਹਿ- ਨਾਇਆ। ਬਰਤਾਨੀਆ ਦਾ ਬਹੁਤਾ ਭਾਗ 410 ਈ. ਤੱਕ ਰੋਮਨ ਪ੍ਰਾਂਤ ਰਿਹਾ ਅਤੇ ਇਸ ਕਾਲ ਦੌਰਾਨ ਇਸ ਇਲਾਕੇ ਵਿਚ ਰੋਮਨ ਸਭਿਆਚਾਰ ਹੀ ਵਧਿਆ ਫੁਲਿਆ, ਸੜਕਾਂ ਬਣੀਆਂ ਤੇ ਨਵੇਂ ਸ਼ਹਿਰ ਆਬਾਦ ਹੋਏ। ਰੋਮਨ ਕਾਨੂੰਨ ਲਾਗੂ ਕੀਤਾ ਗਿਆ ਤੇ ਖਾਣਾਂ ਦੀ ਖੁਦਾਈ ਦਾ ਕੰਮ ਵੀ ਸ਼ੁਰੂ ਕੀਤਾ ਗਿਆ। ਉਚਿਤ ਕਾਨੂੰਨਾਂ ਦੁਆਰਾ ਅਮਨ-ਚੈਨ ਕਾਇਮ ਕਰਨ ਦਾ ਯਤਨ ਕੀਤਾ ਗਿਆ। ਅਨਾਜ ਬਾਹਰ ਭੇਜਣ ਵਾਲਾ ਮੁੱਖ ਦੇਸ਼ ਬਣਾਉਣ ਲਈ ਬਰਤਾਨੀਆ ਵਿਚ ਖੇਤੀ ਨੂੰ ਪਹਿਲ ਦਿੱਤੀ ਗਈ ਅਤੇ ਲੰਡੀਨੀਅਮ (ਅੱਜਕੱਲ੍ਹ ਦਾ ਲੰਡਨ) ਮੁੱਖ ਤਜ਼ਾਰਤੀ ਸ਼ਹਿਰ ਬਣ ਗਿਆ। ਰੋਮਨ ਸਾਮਰਾਜ ਕਾਲ ਵਿਚ ਈਸਾਈ ਸਭਿਅਤਾ ਦੇ ਫੈਲਾਓ ਕਾਰਨ ਚੌਥੀ ਸਦੀ ਦੇ ਆਰੰਭ ਵਿਚ ਬ੍ਰਿਟੇਨ ਵਿਚ ਵੀ ਇਸ ਦੇ ਪ੍ਰਚਾਰ ਦੇ ਰਾਹ ਲੱਭੇ ਗਏ ਤੇ ਕੁਝ ਸਮੇਂ ਮਗਰੋਂ ਈਸਾਈ ਸਭਿਅਤਾ ਉਥੇ ਜੜ੍ਹਾਂ ਫੜ ਗਈ ਪਰ ਫਿਰ ਵੀ ਰੋਮਨ ਸਭਿਅਤਾ ਬਰਤਾਨੀਆ ਵਿਚ ਬਣਾਉਟੀ ਤੇ ਓਪਰੀ ਜਿਹੀ ਹੀ ਰਹੀ। ਜਨਤਾ ਤੇ ਉਸ ਦਾ ਵਿਸ਼ੇਸ ਅਸਰ ਨਾ ਹੋਇਆ। ਇਸ ਦੇ ਪ੍ਰਭਾਵ ਸਿਰਫ਼ ਇਮਾਰਤਸਾਜ਼ੀ ਵਿਚੋਂ ਹੀ ਝਲਕਦੇ ਹਨ। ਪੰਜਵੀਂ ਸਦੀ ਦੇ ਆਰੰਭ ਵਿਚ ਰੋਮਨਾਂ ਨੂੰ ਰੋਮ ਤੇ ਬਾਹਰੋਂ ਹੋਏ ਹਮਲਿਆਂ ਕਾਰਨ ਦੇਸ਼ ਅੰਦਰਲੀ ਗੜਬੜੀ ਰੋਕਣੀ ਪਈ। ਇਸ ਲਈ 410 ਈ. ਵਿਚ ਉਨ੍ਹਾਂ ਨੂੰ ਆਪਣੀ ਫ਼ੌਜ ਇੰਗਲੈਂਡ ਵਿਚੋਂ ਵਾਪਸ ਬੁਲਾਉਣੀ ਪਈ।

**ਐਂਗਲੋ-ਸੈਕਸਨ ਕਾਲ**—ਰੋਮਨਾਂ ਦੇ ਚਲੇ ਜਾਣ ਮਗਰੋਂ ਬਰਤਾਨੀਆ ਉੱਤੇ ਕੁਝ ਚਿਰ ਤਾਂ ਲਗਾਤਾਰ ਹਮਲੇ ਹੀ ਹੁੰਦੇ ਰਹੇ। ਉੱਤਰ ਤੋਂ ਪਿਕਟ, ਪੱਛਮ ਤੋਂ ਸਕਾਟ, ਪੂਰਬ ਵਲੋਂ ਸਮੁੰਦਰੀ ਲੁਟੇਰੇ ਸੈਕਸਨ ਤੇ ਜਯੂਟ ਆਏ। ਸੈਕਸਨ ਟਿਊਟਨ ਜਾਤੀ ਦੇ ਸਨ ਜਿਨ੍ਹਾਂ ਵਿਚ ਐਂਗਲ ਜਯੂਟ ਤੇ ਸ਼ੁੱਧ ਸੈਕਸਨ ਵੀ ਸ਼ਾਮਲ ਸਨ। ਬਰਤਾਨੀਆ ਨੇ ਜਯੂਟਾਂ ਦੀ ਸਹਾਇਤਾ ਮੰਗੀ। ਜਯੂਟ ਨੇ 449 ਈ. ਵਿਚ ਬਰਤਾਨੀਆ ਵਿਚ ਦਾਖ਼ਲ ਹੋਣ ਉਪਰੰਤ ਪਿਕਟਾਂ ਨੂੰ ਹਰਾ ਕੇ ਕੈਂਟ ਦੇ

ਇਲਾਕੇ ਤੇ ਆਪਣਾ ਰਾਜ ਕਾਇਮ ਕਰ ਲਿਆ। ਇਸ ਮਗਰੋਂ ਸੈਕਸਨ ਜੱਥਿਆਂ ਨੇ ਬਰਤਾਨੀਆ ਨੂੰ ਜਿੱਤ ਕੇ ਸਸੈਕਸ, ਵੈਸੈਕਸ ਤੇ ਐਸੈਕਸ ਦੇ ਇਲਾਕਿਆਂ ਤੇ ਆਪਣੀ ਹਕੂਮਤ ਕਾਇਮ ਕਰ ਲਈ। ਅਖ਼ੀਰ ਐਂਗਲਾਂ ਨੇ ਉੱਤਰ ਤੇ ਮੱਧ ਵੱਲੋਂ ਹੱਲਾ ਕੀਤਾ ਤੇ ਐਂਗਲੀ ਰਾਜ ਕਾਇਮ ਕਰ ਲਿਆ। ਇਹ ਤਿੰਨ ਜੇਤੂ ਜਾਤੀਆਂ ਸਾਧਾਰਨ ਤੌਰ ਤੇ ਇੰਗਲਿਸ਼ ਨਾਂ ਨਾਲ ਪ੍ਰਸਿੱਧ ਹੋਈਆਂ। ਐਂਗਲੋ ਸੈਕਸਨ ਜਿੱਤ ਦਾ ਇਹ ਸਿਲਸਿਲਾ ਲ. 150 ਵਰ੍ਹੇ ਤੱਕ ਚਲਦਾ ਰਿਹਾ ਜਿਸ ਨਾਲ ਇਕ ਨਵੀਂ ਸਭਿਅਤਾ ਦਾ ਆਰੰਭ ਹੋਇਆ।

ਐਂਗਲੋ ਸੈਕਸਨ ਜਿੱਤ ਮਗਰੋਂ ਸੱਤ ਰਾਜ ਕਾਇਮ ਹੋ ਗਏ। ਜਿਨ੍ਹਾਂ ਦੇ ਕੇਂਦਰ ਸੈਕਸ, ਵੈਸੈਕਸ, ਐਸੈਕਸ, ਨਾਰਥੰਬ੍ਰੀਆ, ਪੂਰਬੀ ਐਂਗਲੀਆ, ਮਰਸੀਆ ਆਦਿ ਵਿਖੇ ਬਣੇ। ਇਹ ਰਾਜ ਹਰ ਸਮੇਂ ਲੜਾਈ ਵਿਚ ਹੀ ਰੁੱਝੇ ਰਹੇ। ਤਿੰਨ ਰਾਜ (ਮਰਸੀਆ, ਨਾਰਥੰਬ੍ਰੀਆ ਤੇ ਵੈਸੈਕਸ) ਆਪਣੀ ਜਿੱਤ ਕਾਰਨ ਬਹੁਤ ਹੀ ਸ਼ਕਤੀਸ਼ਾਲੀ ਹੋ ਗਏ। ਇਨ੍ਹਾਂ ਰਾਜਾਂ ਦੇ ਹੁਕਮਰਾਨਾਂ ਵਿਚ ਕੈਂਟ ਦੇ ਈਥਲਬਰਟ, ਨਾਰਥੰਬ੍ਰੀਆ ਦੇ ਐਡਵਿਨ, ਮਰਸੀਆ ਦੇ ਪੈਂਡਾ ਤੇ ਵੈਸੈਕਸ ਦੇ ਇਤਨੀ ਪ੍ਰਸਿੱਧ ਹਨ। ਇਹ ਉਹੀ ਸਮਾਂ ਹੈ ਜਦੋਂ ਆਗਸਤੀਨ ਦੀਆਂ ਕੋਸ਼ਿਸ਼ਾਂ ਨਾਲ ਇੰਗਲੈਂਡ ਨੇ ਇਸਾਈ ਧਰਮ ਨੂੰ ਅਪਣਾਇਆ ਤੇ ਆਗਸਤੀਨ ਕੈਂਟਰਬਰੀ ਦਾ ਪਹਿਲਾ ਲਾਟ ਬਣਿਆ। ਵਾਰੀ ਵਾਰੀ ਕੈਂਟ ਵਾਲਿਆਂ ਨਾਰਥੰਬ੍ਰੀਆਂ ਤੇ ਮਰਸੀਆ ਨੇ ਵੀ ਇਸ ਧਰਮ ਨੂੰ ਅਪਣਾਇਆ। ਦੂਜੇ ਪਾਸੇ ਸੇਂਟ ਕੋਲੰਬਾ ਆਇਰਲੈਂਡ ਤੇ ਸਕਾਟਲੈਂਡ ਵਿਚ ਇਸੇ ਪ੍ਰਕਾਰ ਦੇ ਧਰਮ ਪ੍ਰਚਾਰ ਵਿਚ ਲੱਗੇ ਹੋਏ ਸਨ। ਇੰਗਲੈਂਡ ਵਿਚ ਧਰਮ ਦੀ ਇਸ ਤਬਦੀਲੀ ਨੇ ਕੌਮੀ ਏਕਤਾ ਦਾ ਰਾਹ ਖੋਲ੍ਹ ਦਿੱਤਾ।

**ਵੈਸੈਕਸ ਦਾ ਦੌਰ**—ਪੰਦਰ੍ਹਾਂ ਪ੍ਰਾਚੀਨ ਸੈਕਸਨ ਬਾਦਸ਼ਾਹਾਂ ਦੇ ਬੰਸ ਦਾ ਆਰੰਭ ਐਗਬਰਟ (802-839 ਈ.) ਅਤੇ ਅੰਤ ਲੋਹ-ਪੁਰਖ ਐਡਮੰਡ (ਲ. 891-1016 ਈ.) ਦੇ ਨਾਲ ਹੁੰਦਾ ਹੈ। ਇਨ੍ਹਾਂ ਦੋ ਸਦੀਆਂ ਵਿਚ ਨਾਰਮਨਾਂ ਤੇ ਡੈਨਮਾਰਕੀਆਂ ਦੇ ਹੱਲੇ ਹੋਏ ਜੋ ਕਿ ਐਲਫ਼ਰੈਡ ਮਹਾਨ ਦੇ ਰਾਜ ਕਾਲ (871-901 ਈ.) ਵਿਚ ਬਹੁਤ ਹੀ ਵੱਧ ਗਏ। ਉਸ ਨੇ 878 ਈ. ਵਿਚ ਐਇੰਗਟਨ ਦੇ ਯੁੱਧ ਖੇਤਰ ਵਿਚ ਉਨ੍ਹਾਂ ਨੂੰ ਹਰਾ ਦਿੱਤਾ। ਐਲਫ਼ਰੈਡ ਦਾ ਰਾਜ ਯੁੱਧ ਤੇ ਸ਼ਾਂਤੀ ਦੀਆਂ ਸਫ਼ਲਤਾਵਾਂ ਲਈ ਵਰਣਨ ਯੋਗ ਹੈ। ਉਸ ਨੇ ਵੈਸੈਕਸ ਦਾ ਪ੍ਰਬੰਧ ਨਵੇਂ ਸਿਰਿਉਂ ਸਥਾਪਿਤ ਕੀਤਾ। ਸਮੁੰਦਰੀ ਫ਼ੌਜ ਤਿਆਰ ਕੀਤੀ, ਨਿਯਮਾਂ ਵਿਚ ਵੀ ਸੁਧਾਰ ਕੀਤੇ, ਫ਼ੌਜ ਵਿਚ ਸੁਧਾਰ ਕੀਤੇ ਅਤੇ ਗਿਆਨ ਨੂੰ ਉੱਨਤ ਕੀਤਾ। ਐਂਗਲੋ ਸੈਕਸਨ ਬ੍ਰਿਤਾਂਤ ਦਾ ਸੰਗ੍ਰਹਿ ਇਸ ਦੇ ਰਾਜ ਵਿਚ ਕੀਤਾ ਗਿਆ। ਇਸ ਸਮੇਂ ਹੀ ਕੈਂਟਰਬਰੀ ਦਾ ਆਰਚ ਬਿਸ਼ਪ ਟਾਨਸਟੈਨ ਵੀ ਹੋਇਆ ਜਿਹੜਾ ਐਲਫ਼ਰੈਡ ਦੇ ਉੱਤਰਾਧਿਕਾਰੀਆਂ ਦੀ ਛਤਰ ਛਾਇਆ ਹੇਠ ਕੌਮੀ ਆਗੂ ਤੇ ਧਰਮ ਸੁਧਾਰਕ ਦੇ ਤੌਰ ਤੇ ਪ੍ਰਸਿੱਧ ਹੋਇਆ। ਐਥੈਲਰੈਡ ਦੀ ਨੀਤੀ ਕਾਰਨ ਸੈਕਸਨ ਰਾਜ ਲ. 25 ਸਾਲਾਂ ਲਈ ਕਮਜ਼ੋਰ ਹੋ ਗਿਆ। ਅਖ਼ੀਰ ਵਿਚ ਕੈਨਿਊਟ ਦੀ ਪ੍ਰਧਾਨਗੀ ਹੇਠ 1070 ਈ. ਵਿਚ ਡੈਨਮਾਰਕੀ ਆਪਣਾ ਜਾਗੀਰਦਾਰੀ ਰਾਜ ਕਾਇਮ ਕਰਨ ਵਿਚ ਸਫ਼ਲ ਹੋ ਗਏ।

**ਡੈਨਮਾਰਕੀ ਰਾਜ ਤੇ ਸੈਕਸਨਾਂ ਦੀ ਮੁੜ ਜਿੱਤ**—ਸੰਨ 1017 ਤੋਂ 1042 ਤੱਕ ਡੈਨਮਾਰਕੀ ਬਾਦਸ਼ਾਹਾਂ ਨੇ ਇੰਗਲੈਂਡ ਉੱਤੇ ਰਾਜ ਕੀਤਾ। ਕੈਨਿਊਟ ਨੇ 18 ਵਰ੍ਹੇ ਰਾਜ ਕੀਤਾ। ਉਹ ਇੰਗਲੈਂਡ, ਡੈਨਮਾਰਕ ਤੇ ਨਾਰਵੇ ਦਾ ਬਾਦਸ਼ਾਹ ਸੀ। ਸ਼ੁਰੂ ਵਿਚ ਉਸ ਨੇ ਬੜੀ ਸਖ਼ਤੀ ਤੋਂ ਕੰਮ ਲਿਆ। ਇੰਗਲੈਂਡ ਵਿਚ ਕਾਨੂੰਨ ਨਵੇਂ ਸਿਰਿਉਂ ਲਾਗੂ ਕੀਤੇ। ਡੈਨਮਾਰਕ ਤੇ ਇੰਗਲੈਂਡ ਦੇ ਵਸਨੀਕਾਂ ਨਾਲ ਇਕੋ ਜਿਹਾ ਵਰਤਾਉ ਕੀਤਾ। ਉਹ ਰੋਮ ਵੀ ਗਿਆ ਜਿਥੇ ਉਸ ਨੇ ਅੰਗਰੇਜ਼ ਯਾਤਰੀਆਂ ਨੂੰ ਸਹੂਲਤਾਂ ਦਿਵਾਈਆਂ। ਉਸ ਦੇ ਨਾਲਾਇਕ ਪੁੱਤਰਾਂ ਕਾਰਨ ਡੈਨਮਾਰਕੀ ਰਾਜ ਦਾ ਅੰਤ ਜਲਦੀ ਹੋ ਗਿਆ।

ਐਡਵਰਡ, ਦੀ ਕਨਫੈਸਰ (1042-1066 ਈ.) ਦੇ ਸਮੇਂ ਵਿਚ ਵੈਸੈਕਸ ਨੇ ਜ਼ੋਰ ਫੜਿਆ। ਐਡਵਰਡ ਉੱਤੇ ਬਦੇਸ਼ੀ ਪ੍ਰਭਾਵਾਂ ਦਾ ਬਹੁਤ ਗ਼ਲਬਾ ਸੀ। ਵੈਸੈਕਸ ਦੇ ਅਰਲ ਗਾਡਵਿਨ ਦੀ ਪ੍ਰਧਾਨਗੀ ਹੇਠ ਇਨ੍ਹਾਂ ਬਦੇਸ਼ੀ ਪ੍ਰਭਾਵਾਂ ਦੇ ਵਿਰੁੱਧ ਇਕ ਕੌਮੀ ਅੰਦੋਲਨ ਚੱਲਿਆ। ਐਡਵਰਡ ਦਾ ਰਾਜ ਉਸੇ ਅੰਦੋਲਨ ਜਾਂ ਸੰਗਰਾਮ ਕਾਰਨ ਪ੍ਰਸਿੱਧ ਹੈ। ਉਸ ਦੀ ਮੌਤ ਮਗਰੋਂ ਗਾਡਵਿਨ ਦਾ ਪੁੱਤਰ ਹੈਰੋਲਡ ਬਾਦਸ਼ਾਹ ਚੁਣਿਆ ਗਿਆ ਪਰ ਗੱਦੀ ਦਾ ਦਾਅਵੇਦਾਰ ਨਾਰਮੰਡੀ ਦਾ ਡਿਊਕ, ਵਿਲੀਅਮ ਹੋ ਗਿਆ। ਉਸ ਨੇ 1066 ਈ. ਵਿਚ ਹੇਸਟਿੰਗਜ਼ ਦੇ ਯੁੱਧ ਖੇਤਰ ਵਿਚ ਇੰਗਲੈਂਡ ਤੇ ਹੱਲੇ ਮਗਰੋਂ ਹੈਰੋਲਡ ਨੂੰ ਹਰਾ ਦਿੱਤਾ। ਸੈਕਸਨਾਂ ਦਾ ਰਾਜ ਖ਼ਤਮ ਹੋ ਗਿਆ ਅਤੇ ਇੰਗਲੈਂਡ ਦੇ ਤਖ਼ਤ ਤੇ ਵਿਲੀਅਮ ਬੈਠ ਗਿਆ।

**ਨਾਰਮਨਾਂ ਦੀ ਮੁੜ ਹਕੂਮਤ**—ਵਿਲਿਅਮ ਪਹਿਲੇ ਦੀ ਹਕੂਮਤ ਦਾ ਸਮਾਂ (1066-87 ਈ.) ਸੀ। ਇਸ ਨੇ ਆਪਣੀ ਕਰੜੀ ਨੀਤੀ ਦੁਆਰਾ ਅੰਗਰੇਜ਼ੀ ਤੇ ਨਾਰਮਨ ਪਰਜਾ ਦੋਹਾਂ ਨੂੰ ਦਬਾ ਕੇ ਧਾਰਮਕ ਸੁਧਾਰਾਂ ਸਦਕਾ ਆਪਣੇ ਪੈਰ ਪੱਕੇ ਕਰ ਲਏ। ਲੈਨ ਫ਼੍ਰੈਂਕ ਦੀ ਪੋਪ ਵਿਰੋਧੀ ਨੀਤੀ ਦੀ ਸਹਾਇਤਾ ਨਾਲ ਇਸ ਨੇ ਆਪਣੀ ਆਜ਼ਾਦੀ ਕਾਇਮ ਕੀਤੀ। ਇਸ ਦੇ ਪੁੱਤਰ ਵਿਲਿਅਮ ਦੂਜੇ ਦੇ ਸ਼ਾਸਨ (1087 ਈ.) ਦੌਰਾਨ ਅਵਿਵਸਥਾ ਦੀ ਸਥਿਤੀ ਬਣੀ ਰਹੀ। ਇਸ ਦੇ ਰਾਜ ਦੀਆਂ ਮੁੱਖ ਘਟਨਾਵਾਂ ਕੈਂਟਰਬਰੀ ਬਾਰੇ ਬਾਦਸ਼ਾਹ ਤੇ ਐਨਸੀਅਮ ਦਾ ਆਪਸੀ ਝਗੜਾ ਅਤੇ ਪਹਿਲਾ ਧਰਮ ਯੁੱਧ ਜਿਸ ਵਿਚ ਇਸ ਦਾ ਭਰਾ ਰਾਬਰਟ ਨਾਰਮੰਡੀ ਨੂੰ ਗਹਿਣੇ ਰੱਖ ਕੇ ਯੁੱਧ ਵਿਚ ਸ਼ਾਮਲ ਹੋਇਆ ਸੀ, ਹਨ। ਸੰਨ 1100 ਵਿਚ ਵਿਲੀਅਮ ਦਾ ਸਭ ਤੋਂ ਛੋਟਾ ਪੁੱਤਰ ਹੈਨਰੀ ਪਹਿਲਾ (1100-1135 ਈ.) ਗੱਦੀ ਤੇ ਬੈਠਿਆ। ਸੰਨ 1106 ਵਿਚ ਉਸ ਨੇ ਰਾਬਰਟ ਨੂੰ ਹਰਾ ਕੇ ਨਾਰਮੰਡੀ ਤੇ ਦੁਬਾਰਾ ਕਬਜ਼ਾ ਕਰ ਲਿਆ। ਉਸ ਦੇ ਪ੍ਰਬੰਧਕੀ ਸੁਧਾਰ ਜਿਸ ਵਿਚ ਬਾਦਸ਼ਾਹ ਦੁਆਰਾ ਅਦਾਲਤ (Curia regis) ਦੀ ਸਥਾਪਨਾ ਵੀ ਸ਼ਾਮਲ ਹੈ, ਕਾਰਨ ਉਸ ਨੂੰ ਨਿਆਂ ਦਾ 'ਸ਼ੇਰ' ਕਿਹਾ ਗਿਆ ਹੈ। ਹੈਨਰੀ ਦੀ ਲੜਕੀ ਮੈਟਿਲਡਾ ਦੀ ਸ਼ਾਦੀ ਆਂਜੂ ਦੇ ਕਾਊਂਟ ਜਿਊਫ਼ਰੀ ਪਲੈਂਟੇਜਨੈਟ ਦੇ ਨਾਲ ਹੋਣ ਕਰਕੇ ਪਲੈਂਟੇਜਨੈਟ ਬੰਸ ਕਾਇਮ ਹੋਇਆ। ਅਗਲੇ ਵਰ੍ਹਿਆਂ ਵਿਚ ਸਟੀਵੈਨ (1135-1154 ਈ.) ਦੇ ਰਾਜ ਵਿਚ ਮੈਟਿਲਡਾ ਦੀ ਕਮਾਨ ਹੇਠ ਉੱਤਰਾਧਿਕਾਰ ਲਈ ਉਦੋਂ ਤੱਕ ਲੜਾਈ ਹੁੰਦੀ ਰਹੀ ਜਦੋਂ ਤੱਕ ਇਹ ਫ਼ੈਸਲਾ ਨਾ ਹੋ ਸਕਿਆ ਕਿ ਸਟੀਵੈਨ ਦੇ ਮਗਰੋਂ ਮੈਟਿਲਡਾ ਦਾ ਪੁੱਤਰ ਹੈਨਰੀ ਗੱਦੀ ਦਾ ਮਾਲਕ ਹੋਵੇਗਾ। ਨਾਰਮਨ ਬਾਦਸ਼ਾਹ ਨੇ ਇੰਗਲੈਂਡ ਦੀ ਰਾਜ ਸੱਤਾ ਨੂੰ ਕੇਂਦਰਿਤ ਕੀਤਾ ਅਤੇ ਜਾਗੀਰਦਾਰੀ ਪ੍ਰਣਾਲੀ ਦਾ ਰੂਪ ਬਦਲ ਕੇ ਉਸ ਨੂੰ ਨਵੇਂ ਸਮਾਜਿਕ ਢਾਂਚੇ ਤੇ ਰਾਜਨੀਤਿਕ ਏਕਤਾ ਦੇ ਅਨੁਕੂਲ ਕੀਤਾ।

**ਪਲੈਂਟੇਜਨੈਟ ਬਾਦਸ਼ਾਹ**—ਹੈਨਰੀ ਦੂਜੇ ਦੇ ਰਾਜ (1154-89 ਈ.) ਬਾਰੇ ਅੰਗਰੇਜ਼ੀ ਇਤਿਹਾਸ ਵਿਚ ਕੋਈ ਬਹੁਤਾ ਚਾਨਣ ਨਹੀਂ ਪਾਇਆ ਗਿਆ। ਇਸ ਦੇ ਰਾਜ ਦੀਆਂ ਮੁੱਖ ਵਿਸ਼ੇਸ਼ਤਾਵਾਂ ਇਹ ਸਨ—ਇੰਗਲੈਂਡ ਤੇ ਸਕਾਟਲੈਂਡ ਦੇ ਇਕ ਦੂਜੇ ਦੇ ਨਾਲ ਸਬੰਧ ਗੂੜ੍ਹੇ ਹੋਣਾ, ਰਾਜ-ਪ੍ਰਬੰਧ ਦਾ ਮਜ਼ਬੂਤ ਹੋਣਾ, ਬਾਦਸ਼ਾਹੀ ਅਦਾਲਤ ਦਾ ਆਰੰਭ, ਸਾਧਾਰਨ ਅੰਗਰੇਜ਼ੀ ਕਾਨੂੰਨ ਦਾ ਹੋਂਦ ਵਿਚ ਆਉਣਾ, ਸਵੈ-ਸਰਕਾਰ ਅਤੇ ਗਿਆਨ ਦੀਆਂ ਪਰੰਪਰਾਵਾਂ ਦਾ ਵਿਕਾਸ ਆਦਿ। ਉਸ ਦੇ ਕਲੈਰੈਂਡਨ ਦੇ ਕਾਨੂੰਨ ਦੁਆਰਾ 1164 ਈ. ਵਿਚ ਬਾਦਸ਼ਾਹ ਅਤੇ ਚਰਚ ਦੇ ਸਬੰਧਾਂ ਨੂੰ ਨਿਸ਼ਚਿਤ ਕੀਤਾ ਗਿਆ। ਹੈਨਰੀ ਅਤੇ ਕੈਂਟਰਬਰੀ ਦੇ ਆਰਚਬਿਸ਼ਪ ਟਾਮਸ ਬੈਕਟ ਦੇ

ਦਰਮਿਆਨ ਚਰਚ-ਨੀਤੀ ਬਾਰੇ ਆਪਸੀ ਝਗੜੇ ਅਤੇ ਬੈਕਟ ਦੀ ਹੱਤਿਆ ਨੇ ਚਰਚ ਦੇ ਮੁਕਾਬਲੇ ਬਾਦਸ਼ਾਹ ਦਾ ਪੱਖ ਕਮਜ਼ੋਰ ਕਰ ਦਿੱਤਾ। ਹੈਨਰੀ ਦਾ ਪੁੱਤਰ ਰਿਚਰਡ ਦੂਜਾ (1199-1216 ਈ.) ਹਮੇਸ਼ਾਂ ਆਪਣੇ ਰਾਜ ਤੋਂ ਬਾਹਰ ਰਿਹਾ। ਇਸ ਦਾ ਰਾਜ ਤੀਜੇ ਧਰਮ ਯੁੱਧ ਕਾਰਨ ਅਤੇ ਸਲਾਦੀਨ ਦੇ ਵਿਰੁੱਧ ਉਸ ਦੀ ਫ਼ਲਸਤੀਨ ਉੱਤੇ ਜਿੱਤ ਲਈ ਪ੍ਰਸਿੱਧ ਹੈ। ਇਸ ਦੇ ਰਾਜ ਦਾ ਸਮਾਂ ਰਾਬਿਨਹੁੱਡ ਦੇ ਕਾਰਨਾਮਿਆਂ ਨਾਲ ਜੁੜਿਆ ਹੋਇਆ ਹੈ। ਇਸ ਦੀ ਮੌਤ ਮਗਰੋਂ ਇਸ ਦਾ ਭਰਾ ਜਾਨ ਗੱਦੀ ਤੇ ਬੈਠਾ ਜਿਸ ਦਾ ਰਾਜ ਜ਼ੁਲਮ ਤੇ ਵਿਸ਼ਵਾਸਘਾਤ ਵਿਚ ਆਪਣੀ ਮਿਸਾਲ ਆਪ ਹੈ। ਫ਼ਰਾਂਸ ਦੇ ਫ਼ਿਲਿਪ ਦੂਜੇ ਨਾਲ ਝਗੜ ਕੇ ਨਾਰਮੰਡੀ ਤੇ ਆਪਣਾ ਅਧਿਕਾਰ ਵੀ ਹੱਥੋਂ ਗੁਆ ਬੈਠਾ ਅਤੇ ਪੋਪ ਨਾਲ ਝਗੜ ਕੇ ਉਸ ਨੂੰ ਸਖ਼ਤ ਸ਼ਰਮਿੰਦਗੀ ਉਠਾਉਣੀ ਪਈ। ਬੈਰਨਾਂ ਨਾਲ ਉਸ ਦੇ ਝਗੜੇ ਦਾ ਅੰਤ ਮੈਗਨਾ ਕਾਰਟਾ (1215 ਈ.) ਉੱਤੇ ਦਸਤਖ਼ਤ ਕਰਨ ਤੇ ਹੋ ਗਿਆ।

ਹੈਨਰੀ ਤੀਜੇ (1216-72 ਈ.) ਦੇ ਲੰਬੇ ਰਾਜ ਵਿਚ ਸਾਈਮਨ ਡੀਮਾਂਟਫਰਟ ਦੀ ਅਗਵਾਈ ਹੇਠ ਬੈਰਨਾਂ ਵਿਚ ਅਸ਼ਾਂਤੀ ਤੇ 1258 ਈ. ਦੇ ਆਕਸਫੋਰਡ ਦੇ ਉਪਬੰਧਾਂ ਦੁਆਰਾ ਬਾਦਸ਼ਾਹ ਨੂੰ ਉਸ ਉਪਰ ਲੱਦੇ ਗਏ ਕਾਨੂੰਨਾਂ ਦਾ ਮੁਕਾਬਲਾ ਕਰਨਾ ਪਿਆ। ਇਸ ਮਗਰੋਂ ਬਾਦਸ਼ਾਹ ਤੇ ਸਾਈਮਨ ਵਿਚਕਾਰ ਘਰੇਲੂ ਯੁੱਧ ਛਿੜਿਆ ਜਿਸ ਵਿਚ ਹੈਨਰੀ ਦੀ ਹਾਰ ਹੋਈ। ਇਹ ਸ਼ਾਸਨ ਅੰਗਰੇਜ਼ੀ ਸੰਸਥਾਵਾਂ ਦੇ ਵਿਕਾਸ ਲਈ ਪ੍ਰਸਿੱਧ ਹੈ। ਸੰਨ 1265 ਵਿਚ ਮਾਂਟਫ਼ਰਟ ਪਾਰਲੀਮੈਂਟ ਵਿਚ ਸ਼ਹਿਰ ਤੇ ਬਰੋਆਂ ਦੇ ਨੁਮਾਇੰਦੇ ਬੁਲਾ ਕੇ ਹਾਊਸ ਆਫ਼ ਕਾਮਨਜ਼ ਦਾ ਨੀਂਹ ਪੱਥਰ ਰੱਖਿਆ ਗਿਆ। ਐਡਵਰਡ ਪਹਿਲੇ (1272-1307 ਈ.) ਦੇ ਰਾਜ ਵਿਚ ਵੇਲਜ਼ ਵੀ ਜਿੱਤ ਲਿਆ ਗਿਆ। ਇਸ ਦੇ ਰਾਜ ਦੀਆਂ ਮਹੱਤਵਪੂਰਨ ਘਟਨਾਵਾਂ ਅੰਗਰੇਜ਼ੀ ਕਾਨੂੰਨ, ਨਿਆਂ ਤੇ ਫ਼ੌਜ ਵਿਚ ਸੁਧਾਰ ਤੇ 1295 ਈ. ਦੀ ਮਾਡਲ ਪਾਰਲੀਮੈਂਟ ਨੂੰ ਕੌਮੀ ਸੰਸਥਾ ਬਣਾਉਣ ਦੀ ਕੋਸ਼ਿਸ਼ ਹਨ। ਐਡਵਰਡ ਦੂਜੇ (1307-27 ਈ.) ਦੀ ਮੌਤ ਮਗਰੋਂ ਉਸ ਦਾ ਪੁੱਤਰ ਐਡਵਰਡ ਤੀਜਾ ਗੱਦੀ ਤੇ ਬੈਠਾ ਜਿਸ ਦੇ ਰਾਜ ਵਿਚ ਕਈ ਘਟਨਾਵਾਂ ਵਾਪਰੀਆਂ। ਸਕਾਟਲੈਂਡ ਨਾਲ ਹੋਈ ਇਕ ਲੜਾਈ ਮਗਰੋਂ ਇੰਗਲੈਂਡ ਤੇ ਫ਼ਰਾਂਸ ਵਿਚਕਾਰ ਸੌ-ਸਾਲਾ ਯੁੱਧ ਸ਼ੁਰੂ ਹੋਇਆ ਜਿਹੜਾ 1453 ਈ. ਤੱਕ ਪੰਜ ਅੰਗਰੇਜ਼ ਬਾਦਸ਼ਾਹਾਂ ਦੇ ਰਾਜ ਸਮੇਂ ਚਲਦਾ ਰਿਹਾ। ਉਸ ਦੇ ਰਾਜ ਦੀਆਂ ਹੋਰ ਘਟਨਾਵਾਂ ਪਾਰਲੀਮੈਂਟ ਦਾ ਦੋ ਹਿੱਸਿਆਂ ਵਿਚ ਵੰਡਿਆ ਜਾਣਾ, 1348 ਈ. ਦੀ 'ਕਾਲੀ ਮੌਤ ਅਤੇ ਵਾਈਕਲਿਫ਼ (Wyclif) ਦੇ ਉਪਦੇਸ਼ ਆਦਿ ਹਨ। ਵਾਈਕਲਿਫ਼ ਨੇ ਬਾਈਬਲ ਦਾ ਅੰਗਰੇਜ਼ੀ ਵਿਚ ਅਨੁਵਾਦ ਕਰਕੇ ਧਰਮ ਅੰਦੋਲਨ ਦਾ ਮੁੱਢ ਬੰਨ੍ਹਿਆ। ਰਿਚਰਡ ਦੂਜੇ (1377-99 ਈ.) ਦੇ ਰਾਜ ਵਿਚ ਕਿਸਾਨਾਂ ਦੇ ਵਿਦਰੋਹ ਦੇ ਰੂਪ ਵਿਚ ਇੰਗਲੈਂਡ ਵਿਚ ਸਮਾਜਿਕ ਕ੍ਰਾਂਤੀ ਚਲੀ। ਅੰਗਰੇਜ਼ੀ ਸਾਹਿਤ ਦੇ ਬਾਨੀ ਚਾਸਰ ਨੇ 'ਕੈਂਟਰਬਰੀ ਟੇਲਜ਼' ਲਿਖੀਆਂ। ਪਲੈਂਟੇਜਨੈਟ ਰਾਜ ਦੀਆਂ ਮੁੱਖ ਸਫ਼ਲਤਾਵਾਂ—ਪਾਰਲੀਮੈਂਟ ਦਾ ਵਿਕਾਸ , ਜਨ-ਸਾਧਾਰਨ ਦਾ ਵਿਦਰੋਹ, ਚਰਚ ਦੇ ਅਧਿਕਾਰਾਂ ਦੀ ਸਮਾਪਤੀ ਅਤੇ ਕੌਮੀ ਭਾਵਨਾਵਾਂ ਦਾ ਪੈਦਾ ਹੋਣਾ ਹਨ।

**ਲੰਕਾਸਟਰ ਤੇ ਯਾਰਕਬੰਸ**—ਵਾਰ ਆਫ਼ ਰੋਜ਼ਿਜ਼ (War of Roses) ਲੰਕਾਸਟਰ ਬੰਸ ਦੇ ਤਿੰਨੇ ਹੈਨਰੀਆਂ (ਚੌਥੇ ਤੋਂ ਛੇਵੇਂ 1399 ਤੋਂ 1461 ਈ.) ਤੱਕ ਦੇ ਰਾਜ ਦਾ ਕੇਵਲ ਲਾਲਰਡਜ਼ (The Lollards) ਜਾਂ ਵਾਈਕਲਿਫ਼ ਦੇ ਚੇਲਿਆਂ ਦੇ ਦਬਾਣ ਦੀ ਘਟਨਾ ਛੱਡ ਕੇ ਹੋਰ ਕੋਈ ਖ਼ਾਸ ਮਹੱਤਵ ਨਹੀਂ ਹੈ। ਬਾਹਰਮੁਖੀ ਦ੍ਰਿਸ਼ਟੀ ਨਾਲ ਵੇਖਣ ਤੇ ਹੈਨਰੀ ਪੰਜਵੇਂ ਦੇ ਰਾਜ ਵਿਚ ਸੌ ਸਾਲਾ ਯੁੱਧ ਫਿਰ ਛਿੜਿਆ ਐਗਿਨਕੋਰਟ ਅਤੇ ਰੂਆਨ ਦੀ ਜਿੱਤ ਹੋਈ ਅਤੇ 1420 ਈ. ਵਿਚ ਟਰਾਇਸ ਦੀ ਸੰਧੀ ਹੋਈ। ਹੈਨਰੀ ਛੇਵੇਂ (1422-61 ਈ.) ਦੇ ਰਾਜ ਵਿਚ ਸੌ ਸਾਲਾ ਯੁੱਧ ਤਦ ਤੱਕ ਚੰਗਾ ਛਿੜਿਆ ਰਿਹਾ ਜਦੋਂ ਤੱਕ ਫ਼ਰਾਂਸ ਦੀ ਇਕ ਕਿਸਾਨ ਕੁੜੀ ਜੋਨ ਆਫ਼ ਆਰਕ ਅਗੇ ਨਹੀਂ ਆਈ। ਇਸ ਦੇ ਜੋਸ਼ ਸਾਹਮਣੇ ਅੰਗਰੇਜ਼ ਘਬਰਾ ਉਠੇ ਤੇ 1443 ਈ. ਵਿਚ ਸਿਰਫ਼ ਕੈਲੇ ਦੀ ਬੰਦਰਗਾਹ ਨੂੰ ਛੱਡ ਕੇ ਆਪਣੇ ਸਾਰੇ ਫ਼ਰਾਂਸੀਸੀ ਇਲਾਕੇ ਗਵਾ ਬੈਠੇ ਪਰ ਇਸ ਦੌਰਾਨ ਹੀ ਰਾਜ ਨੂੰ ਹਥਿਆਉਣ ਲਈ ਲੰਕਾਸਟਰ ਤੇ ਯਾਰਕਬੰਸ ਵਿਚਕਾਰ ਘਰੇਲੂ ਯੁੱਧ (ਵਾਰ ਆਫ਼ ਰੋਜ਼ਿਜ਼ 1455-1485 ਈ.) ਹੋਇਆ। ਲੰਕਾਸਟਰ ਵਾਲਿਆਂ ਦੀ ਲੀਡਰਸ਼ਿਪ ਹੈਨਰੀ ਛੇਵੇਂ ਤੇ ਯਾਰਕਬੰਸ ਦੀ ਲੀਡਰਸ਼ਿਪ ਰਿਚਰਡ ਦੇ ਹੱਥ ਵਿਚ ਸੀ। ਅੰਤਲੀਆਂ ਜਿੱਤਾਂ ਸਦਕਾ ਰਾਜ ਯਾਰਕਬੰਸ ਦੇ ਐਡਵਰਡ ਨੂੰ ਮਿਲਿਆ ਜਿਸ ਨੇ ਪਾਰਲੀਮੈਂਟ ਦੀ ਮਨਜ਼ੂਰੀ ਨਾਲ 1461 ਈ. ਵਿਚ ਐਡਵਰਡ ਚੌਥੇ ਦੇ ਨਾਂ ਤੇ ਰਾਜ ਸੰਭਾਲਿਆ। ਸੰਨ 1485 ਵਿਚ ਯਾਰਕਬੰਸ ਦੇ ਰਿਚਮੰਡ ਦੇ ਅਰਲ ਹੈਨਰੀ ਨੇ ਬਾਸਵਰਥ ਦੀ ਲੜਾਈ ਵਿਚ ਰਿਚਰਡ ਨੂੰ ਹਰਾਇਆ ਤੇ ਹੈਨਰੀ ਸਤਵੇਂ ਦੇ ਨਾਂ ਤੇ ਯਾਰਕਬੰਸ ਦੀ ਰਾਜਕੁਮਾਰੀ ਇਲਿਜ਼ਾਬੱਥ ਨਾਲ ਵਿਆਹ ਕਰਕੇ ਇੰਗਲੈਂਡ ਦਾ ਰਾਜ ਸੰਭਾਲ ਲਿਆ ਅਤੇ ਟਿਊਡਰ ਬੰਸ ਦੀ ਸਥਾਪਨਾ ਕੀਤੀ।

ਲੰਕਾਸਟਰ ਬੰਸ ਦੇ ਰਾਜ ਦੀਆਂ ਕੁਝ ਯੁੱਗ-ਪਲਟਾਊ ਘਟਨਾਵਾਂ ਇਹ ਸਨ— ਸੰਸਦੀ ਸ਼ਕਤੀ ਦਾ ਵਿਕਾਸ, ਲੋਕ ਸਭਾ ਦਾ ਸੁਤੰਤਰ ਹੋਣਾ, ਵਾਰ ਆਫ਼ ਰੋਜ਼ਿਜ਼ ਵਿਚ ਬੈਰਨਾਂ ਦੇ ਖ਼ਾਤਮੇ ਨਾਲ ਹੀ ਕੌਮੀ ਭਾਵਨਾਵਾਂ ਦਾ ਪੈਦਾ ਹੋਣਾ ਅਤੇ ਰਾਜ ਦੀ ਸ਼ਕਤੀ ਦਾ ਵਧਣਾ, ਪੋਪ ਦੇ ਅਧਿਕਾਰਾਂ ਦਾ ਹੌਲੀ ਹੌਲੀ ਘਟਣਾ ਤੇ ਕੈਕਸਟਨ ਦੇ ਛਾਪੇ ਖ਼ਾਨੇ ਦੀ ਕਾਢ ਨਾਲ ਲੋਕਾਂ ਵਿਚ ਸਾਹਿਤਕ ਰੁਚੀ ਦਾ ਵਧਣਾ ਤੇ ਨਵੀ ਜਾਗ੍ਰਿਤੀ ਦਾ ਆਉਣਾ।

**ਟਿਊਡਰ ਬੰਸ**—ਭਾਵੇਂ ਟਿਊਡਰ ਕਾਲ ਦਾ ਆਰੰਭ ਮੱਧ ਯੁੱਗ ਦਾ ਖ਼ਾਤਮਾ ਤੇ ਆਧੁਨਿਕ ਕਾਲ ਦਾ ਆਰੰਭ ਕਰਦਾ ਹੈ, ਫਿਰ ਵੀ ਕਈ ਤਰ੍ਹਾਂ ਨਾਲ ਇਸ ਵਿਚ ਮੱਧ ਯੁੱਗ ਦੀਆਂ ਪ੍ਰਵਿਰਤੀਆਂ ਹੀ ਝਲਕਦੀਆਂ ਹਨ। ਨਾਲ ਹੀ ਇਹ ਅੰਗਰੇਜ਼ੀ ਇਤਿਹਾਸ ਵਿਚ ਹੋਏ ਪਰਿਵਰਤਨਾਂ ਦਾ ਯੁੱਗ ਸੀ। ਇਸ ਵਿਚ ਇੰਗਲੈਂਡ ਨੇ ਅਜਿਹਾ ਸਥਾਨ ਪ੍ਰਾਪਤ ਕੀਤਾ ਜਿਹੜਾ ਬਾਅਦ ਦੇ ਇਤਿਹਾਸ ਵਿਚ ਲਗਾਤਾਰ ਬਣਿਆ ਰਿਹਾ। ਨਵੇਂ ਗਿਆਨ, ਭੂਗੋਲਿਕ ਖੋਜਾਂ, ਕਾਢਾਂ, ਧਰਮ ਸੁਧਾਰ ਅੰਦੋਲਨ ਅਤੇ ਸਮਾਜਿਕ ਸ਼ਕਤੀਆਂ ਨੇ ਇੰਗਲੈਂਡ ਦੇ ਢਾਂਚੇ ਨੂੰ ਉੱਕਾ ਹੀ ਬਦਲ ਦਿੱਤਾ। ਹੈਨਰੀ ਸਤਵਾਂ (1485-1509 ਈ.) ਨਵੇਂ ਰਾਜਤੰਤਰ ਅਤੇ ਨਿਰੰਕੁਸ਼ਤਾ ਦਾ ਹਾਮੀ ਸੀ। ਇਹ ਸ਼ਕਤੀ ਕਿਸੇ ਦੂਜੇ ਵਿਧਾਨਕ ਪਰਿਵਰਤਨ ਨਾਲ ਨਹੀਂ ਸਗੋਂ ਜਨਤਾ ਦੇ ਵਿਸ਼ਵਾਸ, ਵਕਤ ਦੀਆਂ ਲੋੜਾਂ ਤੇ ਬਾਦਸ਼ਾਹਾਂ ਦੀ ਦੂਰਦਰਸ਼ੀ ਨੀਤੀ ਕਾਰਨ ਪੈਦਾ ਹੋਈ ਸੀ। ਟਿਊਡਰ ਬਾਦਸ਼ਾਹ ਨੇ ਰਜਵਾੜਿਆਂ ਦੀ ਸ਼ਕਤੀ ਨੂੰ ਦਬਾਇਆ ਅਤੇ ਸਰਬ-ਸੰਮਤੀ ਨਾਲ ਸਰਦਾਰੀਆਂ ਖ਼ਤਮ ਕਰਕੇ ਇਸ ਦੇ ਖੰਡਰਾਂ ਉੱਤੇ ਮਜ਼ਬੂਤ ਹਕੂਮਤ ਸਥਾਪਿਤ ਕੀਤੀ। ਟਿਊਡਰ ਬਾਦਸ਼ਾਹਾਂ ਨੇ ਇਕ ਸਹਾਇਕ ਸੰਸਦ ਦੇ ਮਿਲਵਰਤਨ ਨਾਲ ਜਿਹੜੀ ਕਿ ਬਾਦਸ਼ਾਹਾਂ ਦੀ ਇੱਛਾ ਦਾ ਸਾਧਨ ਬਣ ਗਈ ਸੀ, ਰਾਜ ਕੀਤਾ ਪਰ ਸੰਸਦ ਦਾ ਅਧਿਕਾਰ ਕਾਨੂੰਨੀ ਤੌਰ ਤੇ ਖ਼ਤਮ ਨਾ ਕੀਤਾ ਗਿਆ ਸਗੋਂ ਸੰਸਦ ਦੇ ਕੰਮਾਂ ਨੂੰ ਉਤਸ਼ਾਹ ਦਿੱਤਾ ਗਿਆ। ਇਸ ਦੇ ਸਿੱਟੇ ਵਜੋਂ ਇਸ ਯੁੱਗ ਦੇ ਅੰਤ ਤੱਕ ਸੰਸਦੀ ਸ਼ਕਤੀ ਬਹੁਤ ਹੀ ਵੱਧ ਗਈ ਪਰ ਬਾਦਸ਼ਾਹਾਂ ਨੇ ਆਪਣੇ ਆਪ ਨੂੰ ਆਰਥਿਕ ਤੌਰ ਤੇ ਮਜ਼ਬੂਤ ਕਰ ਲਿਆ ਸੀ।

ਧਾਰਮਿਕ ਪ੍ਰਬੰਧ ਇਨ੍ਹਾਂ ਬਾਦਸ਼ਾਹਾਂ ਦੀ ਮੁੱਖ ਸਫ਼ਲਤਾ ਸੀ। ਹੈਨਰੀ ਅਠਵੇਂ (1509-47 ਈ.) ਦੀ ਅਗਵਾਈ ਹੇਠ ਰੋਮ ਨਾਲ ਕਾਨੂੰਨਾਂ ਦੁਆਰਾ ਜਿਹੜਾ ਸਬੰਧ ਤੋੜ ਦਿੱਤਾ ਗਿਆ ਸੀ, ਉਹ ਐਡਵਰਡ ਛੇਵੇਂ (1547-53 ਈ.) ਦੀ ਹਕੂਮਤ ਵਿਚ ਵੀ ਉਵੇਂ ਹੀ ਟੁਟਿਆ ਰਿਹਾ। ਭਾਵੇਂ ਮੇਰੀ ਟਿਊਡਰ (1553-58 ਈ.) ਦੇ ਰਾਜ



ਗ੍ਰੇਟ ਬ੍ਰਿਟੇਨ ਅਤੇ ਆਇਰਲੈਂਡ ਦਾ ਬਾਦਸ਼ਾਹ ਵਿਲੀਅਮ ਚੌਥਾ



2 ਜੂਨ, 1953 ਨੂੰ ਵੈਸਟਮਿਸਟਰ ਐਬੇ ਵਿਖੇ ਤਾਜਪੋਸ਼ੀ ਸਮੇਂ ਇਲਿਜ਼ਾਬੱਥ ਦੂਜੀ ਦੀ ਤਸਵੀਰ



ਇੰਗਲੈਂਡ ਦੀ ਵਿਕਟੋਰੀਆ ਆਪਣੇ ਜੀਵਨ ਸਾਥੀ ਪ੍ਰਿੰਸ ਐਲਬਰਟ ਅਤੇ ਬੱਚਿਆਂ ਨਾਲ



ਐਡਿਨਬਰਗ ਕਿਲੇ ਦੇ ਪ੍ਰਵੇਸ਼ ਦੁਆਰ ਦਾ ਇਕ ਦ੍ਰਿਸ਼



ਸਕਾਟਲੈਂਡ ਦੇ ਪੁਰਾਣੇ ਸ਼ਹਿਰ ਓਬਨ ਦਾ ਇਕ ਦ੍ਰਿਸ਼

ਵਿਚ ਕੁਝ ਚਿਰ ਲਈ ਪਾਸਾ ਪਲਟਿਆ ਪਰ ਫਿਰ ਵੀ ਇਲਿਜ਼ਾਬੱਥ ਪਹਿਲੀ (1558-1603 ਈ.) ਦੇ ਰਾਜ ਵਿਚ ਇਹ ਇਕ ਕਿਸਮ ਨਾਲ ਪੂਰੀ ਤਰ੍ਹਾਂ ਟੁੱਟ ਗਿਆ ਅਤੇ ਐਂਗਲੀਕਨ ਧਰਮ ਚਲਾਇਆ ਗਿਆ। ਇਨ੍ਹਾਂ ਬਾਦਸ਼ਾਹਾਂ ਦੀ ਬਦੇਸ਼ੀ ਨੀਤੀ ਵਧੇਰੇ ਕਰਕੇ ਸ਼ਾਂਤੀ ਕਾਇਮ ਕਰਨ ਅਤੇ ਇੰਗਲੈਂਡ ਨੂੰ ਪੱਕੇ ਪੈਰਾਂ ਤੇ ਖੜਾ ਕਰਨ ਦੀ ਹੀ ਸੀ। ਮਲਕਾ ਇਲਿਜ਼ਾਬੱਥ ਨੂੰ ਵਿਰੋਧੀ ਅੰਦੋਲਨਾਂ ਦਾ ਸਾਹਮਣਾ ਕਰਨਾ ਪਿਆ। ਮੇਰੀ ਸਟੂਅਰਟ ਨੂੰ ਫਾਂਸੀ ਦੇਣ ਕਾਰਨ ਉਸ ਨੂੰ ਸਪੇਨ ਨਾਲ ਲੜਾਈ ਵੀ ਕਰਨੀ ਪਈ। ਟਿਊਡਰ ਬਾਦਸ਼ਾਹ ਦੀ ਨੀਤੀ ਦਾ ਇਕ ਅੰਗ ਰਾਜ ਘਰਾਣਿਆਂ ਵਿਚਕਾਰ ਸ਼ਾਦੀਆਂ ਕਰਨਾ ਸੀ। ਇਨ੍ਹਾਂ ਬਾਦਸ਼ਾਹਾਂ ਦੇ ਮਜ਼ਬੂਤ ਰਾਜ ਵਿਚ ਆਇਰਲੈਂਡ ਨੂੰ ਕਾਬੂ ਕੀਤਾ ਗਿਆ ਅਤੇ ਸਕਾਟਲੈਂਡ ਨੂੰ ਪਹਿਲਾਂ ਵਿਵਾਹਿਕ ਤੇ ਫਿਰ ਧਾਰਮਿਕ ਬੰਧਨ ਵਿਚ ਜਕੜ ਕੇ ਇੰਗਲੈਂਡ ਨਾਲ ਏਕਤਾ ਦੇ ਸੂਤਰ ਵਿਚ ਬੰਨ੍ਹਿਆ ਗਿਆ।

ਇਹ ਯੁੱਗ ਜਾਨ ਕੈਬਟ ਦੀਆਂ ਭੂਗੋਲਿਕ ਖੋਜਾਂ, ਫਰੋਬਿਸ਼ਰ, ਡਰੇਕ ਤੇ ਹਾਕਿਨਜ਼ ਦੇ ਤਜ਼ਾਰਤ ਲਈ ਨਵੇਂ ਮਾਰਗ ਲੱਭਣ, ਛਾਪਾਖ਼ਾਨਾ, ਬਾਰੂਦ, ਕੰਪਾਸ ਦੀ ਕਾਢ, ਵਪਾਰਕ ਕੰਪਨੀਆਂ ਦਾ ਹੋਂਦ ਵਿਚ ਆਉਣਾ ਜਿਸ ਵਿਚ ਈਸਟ ਇੰਡੀਆ ਕੰਪਨੀ ਵੀ ਸ਼ਾਮਲ ਸੀ ਅਤੇ ਅਮਰੀਕਾ ਦੇ ਵਰਜੀਨੀਆ ਵਰਗੇ ਮੁੱਖ ਇਲਾਕਿਆਂ ਨੂੰ ਆਪਣੀ ਨੌਂ-ਆਬਾਦੀ ਬਣਾਉਣ ਕਾਰਨ ਬਹੁਤ ਹੀ ਮਹੱਤਵਪੂਰਨ ਹੈ। ਬਰਤਾਨੀਆ ਵਿਚ ਜਹਾਜ਼ਰਾਨੀ ਦੀ ਉੱਨਤੀ ਹੋਈ ਜਿਸ ਨਾਲ

ਵਪਾਰ ਦਾ ਵਿਕਾਸ ਹੋਇਆ। ਵਪਾਰਕ ਤਬਦੀਲੀਆਂ ਨਾਲ ਮੱਧ ਸ਼੍ਰੇਣੀ ਪੈਦਾ ਹੋਈ। ਇਹ ਸਮਾਜਿਕ ਢਾਂਚੇ ਨੂੰ ਠੁਕ ਸਿਰ ਕਰਨ ਦੀ ਲੋੜ ਦਾ ਚਿੰਨ੍ਹ ਸੀ। ਟਿਊਡਰ ਬਾਦਸ਼ਾਹਾਂ ਨੇ ਦੈਵੀ ਅਧਿਕਾਰਾਂ ਦਾ ਆਸਰਾ ਲੈ ਕੇ ਅਜਿਹਾ ਅਧਿਕਾਰਪੂਰਨ ਰਾਜ ਕਾਇਮ ਕੀਤਾ ਜਿਹੜਾ ਉਨ੍ਹੀਵੀਂ ਸਦੀ ਤੱਕ ਚਲਦਾ ਰਿਹਾ। ਗ਼ਰੀਬਾਂ ਨੂੰ ਹੌਲੀ ਹੌਲੀ ਲਾਭ ਪਹੁੰਚਾਣ ਦਾ ਯਤਨ 1601 ਈ. ਵਿਚ ਨਿਰਧਨ ਕਾਨੂੰਨ (Poor Law) ਰਾਹੀਂ ਕੀਤਾ। ਲੋਕ ਖ਼ੁਸ਼ਹਾਲ ਹੋ ਗਏ ਅਤੇ ਸੱਭਿਅਤਾ ਦਾ ਪੱਧਰ ਉਚਾ ਹੋ ਗਿਆ। ਜਾਗ੍ਰਿਤੀ ਇਸ ਕਾਲ ਦੌਰਾਨ ਕਾਫ਼ੀ ਆਈ। ਇਸ ਦਾ ਸਬੂਤ ਗਿਆਨ ਤੇ ਸਭਿਆਚਾਰ ਦੇ ਖੇਤਰ ਵਿਚ ਮਿਲਦਾ ਹੈ। ਇਲਿਜ਼ਾਬੱਥ ਦੇ ਰਾਜ ਵਿਚ ਸਾਹਿਤ ਬਹੁਤ ਉੱਨਤ ਹੋਇਆ। ਨਾਟਕ ਦਾ ਵਿਕਾਸ ਸ਼ੈਕਸਪੀਅਰ ਤੇ ਮਾਰਲੋ, ਕਵਿਤਾ ਦਾ ਵਿਕਾਸ ਅਤੇ ਨਵੀਨ ਵਾਰਤਕ ਦਾ ਵਿਕਾਸ ਹੁੱਕਰ ਤੇ ਬੇਕਨ ਨੇ ਕੀਤਾ।

**ਮੁਢਲੇ ਸਟੂਅਰਟ ਬਾਦਸ਼ਾਹ, ਘਰੇਲੂ ਯੁੱਧ, ਰਾਜਤੰਤਰ ਦੀ ਮੁੜ ਸਥਾਪਨਾ ਤੇ ਕ੍ਰਾਂਤੀ**—ਸੰਨ 1603 ਵਿਚ ਜੇਮਜ਼ ਪਹਿਲੇ ਦੇ ਰਾਜ ਗੱਦੀ ਤੇ ਬੈਠਣ ਨਾਲ ਇੰਗਲੈਂਡ ਤੇ ਸਕਾਟਲੈਂਡ ਦਾ ਬਾਦਸ਼ਾਹ ਇਕੋ ਬਣ ਗਿਆ। ਇੰਗਲੈਂਡ ਉੱਤੇ ਸਕਾਟ ਬੰਸ ਦੀ ਹਕੂਮਤ ਸ਼ੁਰੂ ਹੋਈ। ਇਕ ਤਰ੍ਹਾਂ ਇੰਗਲੈਂਡ ਵਿਚ ਇਕ ਨਵੇਂ ਯੁੱਗ ਦਾ ਆਰੰਭ ਹੋਇਆ। ਸਟੂਅਰਟ ਬਾਦਸ਼ਾਹ ਉੱਨਤ ਦੇਸ਼ਾਂ ਨਾਲ ਯੁੱਧ ਛੇੜ ਬੈਠੇ। ਰਾਸ਼ਟਰ ਦਾ ਵਿਕਾਸ, ਬਾਦਸ਼ਾਹਾਂ ਦਾ ਚਰਿਤਰ, ਸਟੂਅਰਟ ਬਾਦਸ਼ਾਹਾਂ ਦੇ ਦੈਵੀ ਅਧਿਕਾਰ ਦੀ ਨੀਤੀ, ਕੱਟੜ ਪਿਉਰੀਟਨਵਾਦ ਆਦਿ ਵਿਚ ਵਿਸ਼ਵਾਸ ਹੋਣਾਂ ਸਾਰੀਆਂ ਗੱਲਾਂ ਰਲ ਜਾਣ ਦਾ ਨਤੀਜਾ ਇਹ ਨਿਕਲਿਆ ਕਿ ਬਾਦਸ਼ਾਹ ਤੇ ਪਾਰਲੀਮੈਂਟ ਵਿਚਕਾਰ ਝਗੜੇ ਹੁੰਦੇ ਰਹੇ। ਜੇਮਜ਼ ਪਹਿਲੇ (1603-25 ਈ.) ਤੋਂ ਚਾਰਲਸ ਪਹਿਲੇ (1625-49 ਈ.) ਦੇ ਰਾਜ ਦੌਰਾਨ ਵੀ ਬਾਦਸ਼ਾਹ ਅਤੇ ਸੰਸਦ ਦੇ ਝਗੜੇ ਰਹੇ। ਬਾਦਸ਼ਾਹ ਦੇ ਵਿਸ਼ੇਸ਼ ਅਧਿਕਾਰਾਂ ਤੋਂ ਪੈਦਾ ਹੋਏ ਇਹ ਝਗੜੇ ਮੁੱਖ ਤੌਰ ਤੇ ਧਾਰਮਿਕ, ਆਰਥਿਕ ਤੇ ਬਦੇਸ਼ੀ ਨੀਤੀ ਨਾਲ ਸਬੰਧਤ ਸਨ। ਸੰਨ 1628 ਵਿਚ ਲੋਕ ਸਭਾ ਆਪਣਾ ਅਧਿਕਾਰ ਪੱਤਰ ਲੈਣ ਵਿਚ ਸਫ਼ਲ ਹੋਈ ਪਰ ਚਾਰਲਸ ਆਪਣੀ ਇੱਛਾ ਅਨੁਸਾਰ ਰਾਜ ਕਾਇਮ ਕਰਨ ਲਈ ਡੱਟ ਗਿਆ ਅਤੇ ਸੰਸਦ ਦੀ ਲੰਬੀ ਬੈਠਕ ਮਗਰੋਂ ਹਾਲਾਤ ਕੁੱਝ ਅਜਿਹੇ ਹੋ ਗਏ ਕਿ ਬਾਦਸ਼ਾਹ ਤੇ ਪਾਰਲੀਮੈਂਟ ਵਿਚਕਾਰ ਘਰੇਲੂ ਲੜਾਈ ਹੋਰ ਵੀ ਤੇਜ਼ ਹੋ ਗਈ। ਸੰਨ 1648 ਤੱਕ ਬਾਦਸ਼ਾਹ ਦੇ ਪੱਖ ਵਾਲੇ ਹਾਰ ਗਏ ਅਤੇ ਉਸ ਤੋਂ ਅਗਲੇ ਹੀ ਵਰ੍ਹੇ ਚਾਰਲਸ ਉੱਤੇ ਮੁਕੱਦਮਾ ਚਲਾ ਕੇ ਉਸ ਨੂੰ ਫਾਂਸੀ ਦੇ ਦਿੱਤੀ ਗਈ।

ਸੰਨ 1649-60 ਤੱਕ ਦਾ ਸਮਾਂ ਇੰਗਲੈਂਡ ਦੇ ਇਤਿਹਾਸ ਵਿਚ ਕਾੱਮਨਵੈਲਥ ਕਾਲ ਕਿਹਾ ਜਾਂਦਾ ਹੈ। ਇਸ ਵਿਚੋਂ ਪਹਿਲੇ ਚਾਰ ਸਾਲ (1649-53) ਰੰਪ ਪਾਰਲੀਮੈਂਟ ਦਾ ਸਮਾਂ ਹੈ, ਭਾਵੇਂ ਇਸ ਦੀ ਅਸਲੀ ਵਾਗਡੋਰ ਆਲੀਵਰ ਕਰਾਮਵੈੱਲ ਦੇ ਹੱਥਾਂ ਵਿਚ ਹੀ ਸੀ। ਇਸ ਮਗਰੋਂ ਕਰਾਮਵੈੱਲ ਨੇ ਲਾਰਡ ਪਰੋਟੈਕਟਰ ਦੇ ਤੌਰ ਤੇ 1658 ਈ. ਤੱਕ ਦੇਸ਼ ਦੀ ਵਾਗਡੋਰ ਸਾਂਭੀ ਰੱਖੀ। ਆਂਤਰਿਕ ਦ੍ਰਿਸ਼ਟੀ ਤੋਂ ਇਹ ਯੁੱਗ ਫ਼ੌਜੀ ਹਕੂਮਤ ਦੀ ਸਥਾਪਨਾ, ਕੱਟੜ ਪਿਉਰੀਟਨਵਾਦ ਤੇ ਹੋਰ ਕਈ ਕਾਨੂੰਨੀ ਸਕੀਮਾਂ ਲਈ ਵਰਣਨਯੋਗ ਹੈ। ਕਰਾਮਵੈੱਲ ਦੀ ਬਦੇਸ਼ੀ ਨੀਤੀ ਦਾ ਸਿੱਟਾ ਇਹ ਨਿਕਲਿਆ ਕਿ ਹਾਲੈਂਡ ਤੇ ਸਪੇਨ ਨਾਲ ਲੜਾਈ ਹੋ ਗਈ ਅਤੇ ਇੰਗਲੈਂਡ ਨੇ ਖੁਸ਼ਕੀ ਤੇ ਸਮੁੰਦਰੀ ਲੜਾਈਆਂ ਵਿਚ ਬਹੁਤ ਹੀ ਜੱਸ ਖੱਟਿਆ। ਕਰਾਮਵੈੱਲ ਦਾ ਮੁੱਖ ਮੰਤਵ ਅੰਗਰੇਜ਼ੀ ਤਜ਼ਾਰਤ ਤੇ ਪਿਉਰੀਟਨਵਾਦ ਦੀ ਉੱਨਤੀ ਕਰਨਾ ਸੀ। ਉਸ ਨੂੰ ਇੰਗਲੈਂਡ, ਸਕਾਟਲੈਂਡ ਤੇ ਆਇਰਲੈਂਡ ਨੂੰ ਇਕੱਠਿਆਂ ਕਰਨ ਵਿਚ ਵੀ ਸਫ਼ਲਤਾ ਮਿਲੀ ਪਰ ਦੇਸ਼ ਵਿਚ ਕਿਉਂਕਿ ਲੋਕਤੰਤਰ ਖ਼ਤਮ ਕੀਤਾ ਜਾ ਚੁੱਕਾ ਸੀ, ਇਸ ਲਈ ਉਸ ਦੀ ਬਾਦਸ਼ਾਹਤ ਨੂੰ ਮੁੜ ਕਾਇਮ ਕਰਨ ਦੇ ਹੱਕ ਵਿਚ ਇਕ ਲਹਿਰ ਚੱਲੀ। ਕਰਾਮਵੈੱਲ ਦੀ ਮੌਤ ਮਗਰੋਂ ਉਸ ਦੇ ਪੁੱਤਰ ਰਿਚਰਡ ਦੇ ਸਮੇਂ ਸਾਰੇ ਦੇਸ਼ ਵਿਚ ਰਾਮ-ਰੌਲਾ ਪੈ ਗਿਆ ਜਿਸ ਦਾ ਸਿੱਟਾ ਇਹ ਨਿਕਲਿਆ ਕਿ 1660 ਈ. ਵਿਚ ਸਟੂਅਰਟ ਰਾਜ ਫਿਰ ਕਾਇਮ ਹੋ ਗਿਆ।

ਸੰਨ 1660 ਵਿਚ ਬਾਦਸ਼ਾਹ ਤੇ ਸੰਸਦ ਦੋਵੇਂ ਹੀ ਮੁੜ ਕਾਇਮ ਕੀਤੇ ਗਏ। ਲਾਰਡਜ਼ ਸਦਨ ਜੋ ਕਾਮਨਵੈੱਲਥ ਦੇ ਕਾਲ ਦੌਰਾਨ, ਖ਼ਤਮ ਕਰ ਦਿੱਤਾ ਗਿਆ ਸੀ, ਦੋਬਾਰਾ ਚਾਰਲਸ ਦੂਜੇ ਜੇ ਰਾਜ (1660-85 ਈ.) ਵਿਚ, ਕਲੈਰੈਂਡੇਨ ਕੋਡ ਰਾਹੀਂ ਐਂਗਲੀਕਨ ਧਰਮ ਚਲਾਇਆ ਗਿਆ ਪਰ ਚਾਰਲਸ ਦੂਜੇ ਨੇ ਕੈਥੋਲਿਕਾਂ ਨੂੰ ਧਾਰਮਿਕ ਅਧਿਕਾਰ ਦੇਣੇ ਚਾਹੇ। ਐਕਸਲੂਜ਼ਨ ਬਿਲ ਨੂੰ ਪਾਸ ਕਰਾਉਣ ਦੇ ਸਵਾਲ ਤੇ ਇੰਗਲੈਂਡ ਵਿਚ ਦੋ ਪਾਰਟੀਆਂ ਬਣ ਗਈਆਂ। ਇਹੋ ਅੱਗੇ ਚਲ ਕੇ ਵਿਗ ਤੇ ਟੋਰੀ ਪਾਰਟੀਆਂ ਬਣੀਆਂ। ਇਸ ਰਾਜ ਦੀ ਵਿਸ਼ੇਸ਼ਤਾ ਵਿਧਾਨਕ ਉੱਨਤੀ ਅਤੇ ਸਦਾਚਰਕ ਪਤਨ ਹੈ। ਆਪਣੀ ਬਦੇਸ਼ੀ ਨੀਤੀ ਦਾ ਮੁੱਢ ਚਾਰਲਸ ਦੂਜੇ ਨੇ ਫ਼ਰਾਂਸ ਨਾਲ ਮਿੱਤਰਤਾ, ਸਪੇਨ ਨਾਲ ਦੁਸ਼ਮਣੀ ਤੇ ਡੱਚਾਂ ਨਾਲ ਯੁੱਧ ਛੇੜ ਕੇ ਬੰਨ੍ਹਿਆ। ਜੇਮਜ਼ ਦੂਜੇ ਦੇ ਰਾਜ (1685-88 ਈ). ਵਿਚ ਬਾਦਸ਼ਾਹ ਤੇ ਪਾਰਲੀਮੈਂਟ ਦਾ ਝਗੜਾ ਫਿਰ ਨਵੇਂ ਸਿਰਿਉਂ ਸ਼ੁਰੂ ਹੋ ਗਿਆ। ਉਸ ਨੇ ਕੈਥੋਲਿਕ ਧਰਮ ਦੇ ਮੰਨਣ ਵਾਲਿਆਂ ਨੂੰ ਰਿਆਇਤਾਂ ਦੇ ਸਥਾਈ ਫ਼ੌਜ ਵਿਚ ਵਾਧਾ ਕਰ ਕੇ ਤੇ ਫ਼ਰਾਂਸ ਦੀ ਮਿੱਤਰਤਾ ਤੇ ਨਿਰਭਰ ਹੋ ਕੇ ਸਟੂਅਰਟ ਰਾਜ ਦੇ ਨਿਰੰਕੁਸ਼ ਸ਼ਾਹੀ ਵਿਚਾਰਾਂ ਨੂੰ ਮੁੜ ਸੁਰਜੀਤ ਕਰਨ ਦੀ ਕੋਸ਼ਿਸ਼ ਕੀਤੀ। ਉਸ ਦਾ ਕੈਥੋਲਿਕ ਧਰਮ ਦਾ ਪ੍ਰਚਾਰ ਕਰਨਾ, ਨਿਰੰਕੁਸ਼ ਸ਼ਕਤੀ ਦੀ ਵਰਤੋਂ ਕਰਨਾ, ਧਰਮ ਦੀ ਖੁਲ੍ਹ ਦੀ ਘੋਸ਼ਣਾ ਕਰਨਾ ਅਤੇ ਉਸ ਦੇ ਪੁੱਤਰ ਦਾ ਜਨਮ ਹੋਣ ਕਰਕੇ ਲੋਕਾਂ ਵਿਚ ਕੈਥੋਲਿਕ ਧਰਮ ਦੀ ਉੱਨਤੀ ਲਈ ਸੁਨਹਿਰੀ ਮੌਕੇ ਮਿਲਦੇ ਰਹਿਣ ਦਾ ਅੰਦੇਸ਼ਾ, 1688 ਈ. ਦੇ ਗੌਰਵਸ਼ਾਲੀ ਇਨਕਲਾਬ ਦਾ ਕਾਰਨ ਬਣੇ। ਇਸ ਦਾ ਇਹ ਨਤੀਜਾ ਹੋਇਆ ਕਿ ਗੱਦੀ ਵਿਲੀਅਮ ਤੀਜੇ ਅਤੇ ਮੇਰੀ ਨੂੰ ਸੌਂਪੀ ਗਈ।

**ਇਨਕਲਾਬ ਮਗਰੋਂ ਦਾ ਸਮਾਂ**—ਵਿਲੀਅਮ ਤੀਜੇ ਤੇ ਮੇਰੀ (1689-94 ਈ.) ਦੇ ਸਾਂਝੇ ਅਤੇ ਕੇਵਲ ਵਿਲੀਅਮ ਤੀਜੇ (1694-1702 ਈ.) ਦੇ ਰਾਜ ਵਿਚ 1688 ਈ. ਦੇ ਇਨਕਲਾਬ ਦੀਆਂ ਸਫ਼ਲਤਾਵਾਂ ਦਾ ਵਿਕਾਸ ਹੋਇਆ। ਸੰਨ 1689 ਦੇ ਅਧਿਕਾਰਾਂ ਦਾ ਬਿਲ ਅਤੇ ਉਸ ਦੇ ਮਗਰੋਂ 1701 ਈ. ਦੇ ਸੈਟਲਮੈਂਟ ਐਕਟ ਨੇ ਅੰਗਰੇਜ਼ੀ ਆਜ਼ਾਦੀ ਦੇ ਖੇਤਰ ਨੂੰ ਹੋਰ ਵੀ ਮੋਕਲਾ ਕਰ ਦਿੱਤਾ। ਸੰਸਦੀ ਸਰਕਾਰ ਦੀ ਨੀਂਹ ਰੱਖੀ ਗਈ। ਧਰਮ ਤੇ ਪ੍ਰੈੱਸ ਨੂੰ ਆਜ਼ਾਦੀ ਮਿਲੀ। ਆਰਥਿਕ ਸੁਧਾਰਾਂ ਨੂੰ ਅਸਲੀ ਰੂਪ ਦਿੱਤਾ ਗਿਆ। ਬਦੇਸ਼ੀ ਮਾਮਲਿਆਂ ਦੇ ਸਬੰਧ ਵਿਚ ਮੁੱਖ ਘਟਨਾਵਾਂ ਇਹ ਹਨ — ਲੂਈ ਚੌਦ੍ਹਵੇਂ ਦੇ ਵਿਰੁੱਧ ਇੰਗਲੈਂਡ ਦੇ ਉੱਤਰਾਧਿਕਾਰ ਲਈ ਯੁੱਧ ਅਤੇ ਸਪੇਨ ਦੀ ਗੱਦੀ-ਨਸ਼ੀਨੀ ਦੇ ਸੁਆਲ ਨੂੰ ਹੱਲ ਕਰਨ ਲਈ ਕੀਤੀਆਂ ਗਈਆਂ ਸੰਧੀਆਂ। ਇਨ੍ਹਾਂ ਗੱਲਾਂ ਸਦਕਾ ਇੰਗਲੈਂਡ ਫ਼ਰਾਂਸ ਨਾਲ ਦੂਜੀ ਵਾਰ ਲੜਾਈ ਕਰਨ ਲਈ ਮਜ਼ਬੂਰ ਹੋਇਆ। ਵਿਲੀਅਮ ਮਗਰੋਂ ਮਲਕਾ ਐਨ (1702-14 ਈ.) ਦੇ ਰਾਜ ਵਿਚ ਮਾਰਲਬਰੋ ਦੀਆਂ ਜਿੱਤਾਂ ਦੇ ਕਾਰਨ ਸਪੇਨ ਦੀ ਗੱਦੀ ਲਈ ਪ੍ਰਸਿੱਧ ਯੁੱਧ ਤੇ 1713 ਈ. ਦੀ ਯੂਟਰੈਕਟ ਦੀ ਸੰਧੀ ਹੋਈ। ਦੇਸ਼ ਅੰਦਰਲੀਆਂ ਮੁੱਖ ਘਟਨਾਵਾਂ, ਰਾਜਨੀਤੀ ਵਿਚ ਪਾਰਟੀ ਗਵਰਨਮੈਂਟ ਦਾ ਹੋਂਦ ਵਿਚ ਆਉਣਾ ਅਤੇ 1707 ਈ. ਦੇ ਐਕਟ ਆਫ਼ ਯੂਨੀਅਨ ਦੁਆਰਾ ਇੰਗਲੈਂਡ ਤੇ ਸਕਾਟਲੈਂਡ ਦਾ ਇਕ ਹੋ ਜਾਣਾ ਹਨ।

ਸਟੂਅਰਟ ਰਾਜ ਦੇ ਦੌਰਾਨ ਇੰਗਲੈਂਡ ਦੇ ਵਪਾਰ ਵਿਚ ਵਾਧਾ ਹੋਣਾ, ਵੈੱਸਟ ਇੰਡੀਜ਼ ਤੇ ਉੱਤਰੀ ਅਮਰੀਕਾ ਵਿਚ ਆਪਣੀਆਂ ਨੌ ਆਬਾਦੀਆਂ ਕਾਇਮ ਕਰਨਾ ਅਤੇ ਭਾਰਤ ਤੇ ਅਮਰੀਕਾ ਵਿਚ ਵਪਾਰਕ ਕੇਂਦਰਾਂ ਦਾ ਖੋਲ੍ਹਣਾ ਸ਼ਾਮਲ ਸਨ। ਵਪਾਰ ਸਦਕਾ ਧਨ ਵਿਚ ਵਾਧਾ ਹੋਇਆ ਅਤੇ ਸਮੁੰਦਰੀ ਲੜਾਈ ਵਿਚ ਡੱਚਾਂ ਤੇ ਫ਼ਰਾਂਸੀਸੀਆਂ ਨੂੰ ਹਰਾ ਕੇ ਬਰਤਾਨੀਆ ਸਮੁੰਦਰ ਦਾ ਮਾਲਕ ਬਣ ਗਿਆ। ਇਸੇ ਸਮੇਂ ਦੌਰਾਨ ਬੈਂਕ ਆਫ਼ ਇੰਗਲੈਂਡ ਦੀ ਸਥਾਪਨਾ ਹੋਈ ਜਿਹੜੀ ਬਹੁਤ ਹੀ ਮਹੱਤਵਪੂਰਨ ਹੈ। ਸਭਿਆਚਾਰ ਤੇ ਬੌਧਕ ਉੱਨਤੀ ਵੀ ਬਹੁਤ ਹੋਈ। ਪ੍ਰਸਿੱਧ ਵਿਅਕਤੀਆਂ ਵਿਚ ਅੰਗਰੇਜ਼ੀ ਇਨਕਲਾਬ ਤੇ ਘਰੇਲੂ ਯੁੱਧ ਦੇ ਲਿਖਾਰੀ ਕਲੈਰਡਨ, ਕਵਿਤਾ ਦੇ ਖੇਤਰ ਵਿਚ ਜਾਨ ਮਿਲਟਨ, ਮਹਾਨ ਪ੍ਰਭਾਵਸ਼ਾਲੀ ਵਾਰਤਕ ਲੇਖਕਾਂ ਵਿਚ ਜਾਨ ਬਨੀਅਨ, ਵਿਅੰਗਕਾਰ ਲੇਖਕਾਂ ਵਿਚ ਜਾਨ ਡਰਾਈਡਨ, ਦਾਰਸ਼ਨਿਕਾਂ ਵਿਚ ਜਾਨ ਲਾਕ ਅਤੇ ਗਣਿਤ ਤੇ ਭੌਤਿਕ ਵਿਗਿਆਨ ਦੇ ਖੇਤਰਾਂ ਵਿਚੋਂ ਆਇਜ਼ਕ ਨਿਊਟਨ ਆਦਿ ਵਰਣਨਯੋਗ ਹਨ।

**ਹੈਨੋਵਰ ਕਾਲ ਦਾ ਆਰੰਭ**—ਜਾਰਜ ਪਹਿਲੇ (1714-27 ਈ.) ਨੇ ਇਕ ਸ਼ਾਂਤਮਈ ਯੁੱਧ ਕਾਲ ਦਾ ਆਰੰਭ ਕੀਤਾ ਜਿਹੜਾ ਕਿ 1715 ਈ. ਦੀ ਇੰਗਲੈਂਡ ਤੇ ਸਕਾਟਲੈਂਡ ਵਿਚ ਜੈਕੋਬਾਈਟਸ ਦੀ ਬਗ਼ਾਵਤ ਕਾਰਨ ਕੁਝ ਸਮੇਂ ਲਈ ਭੰਗ ਹੋਇਆ। ਵਿਧਾਨਕ ਦ੍ਰਿਸ਼ਟੀ ਤੋਂ ਬਾਦਸ਼ਾਹ ਦੇ ਮੰਤਰੀਆਂ ਦੀ ਬੈਠਕ ਵਿਚ ਸ਼ਾਮਲ ਨਾ ਹੋਣ ਕਾਰਨ ਕੈਬਨਿਟ ਪ੍ਰਣਾਲੀ ਦੇ ਵਿਕਾਸ ਦੀ ਦ੍ਰਿਸ਼ਟੀ ਤੋਂ ਇਹ ਕਾਲ ਬਹੁਤ ਅਹਿਮੀਅਤ ਰੱਖਦਾ ਹੈ। ਪਹਿਲਾ ਕੋਈ ਪ੍ਰਧਾਨ ਮੰਤਰੀ ਨਹੀਂ ਹੁੰਦਾ ਸੀ ਪਰ ਜਦੋਂ 1721 ਈ. ਵਿਚ ਵਾਲਪੋਲ ਮੰਤਰੀ ਬਣਿਆ ਤਾਂ ਉਸ ਨੇ ਆਪਣੀ ਕੈਬਨਿਟ ਵਿਚ ਆਪਣੀ ਵਡਿਤਣ ਦਾ ਅਹਿਸਾਸ ਕਰਵਾ ਦਿੱਤਾ ਤੇ ਇਸ ਤਰ੍ਹਾਂ ਪਹਿਲਾ ਪ੍ਰਧਾਨ ਮੰਤਰੀ ਬਣਿਆ। ਵਾਲਪੋਲ ਤੇ ਉਸ ਦੇ ਉੱਤਰਾਧਿਕਾਰੀਆਂ ਦੇ ਰਾਜ ਵਿਚ ਵਿਗ ਮੰਤਰੀ ਮੰਡਲ ਕੰਮ ਕਾਰ ਕਰਦਾ ਰਿਹਾ। ਸੰਨ 1720 ਦੇ ਸਾਊਥ ਸੀ ਬਬਲ (South Sea Bubble) ਨਾਂ ਦੀ ਵਪਾਰਕ ਬਰਬਾਦੀ ਹੋਈ। ਜਾਰਜ ਦੂਜੇ (1727-60 ਈ.) ਦੇ ਰਾਜ ਵਿਚ ਵੀ 1739 ਈ. ਤੱਕ ਤਾਂ ਸ਼ਾਂਤੀ ਰਹੀ ਅਤੇ 1742 ਈ. ਤੱਕ ਵਾਲਪੋਲ ਦਾ ਮੰਤਰੀ ਮੰਡਲ ਕੰਮ ਕਰਦਾ ਰਿਹਾ। ਵਾਲਪੋਲ ਘਰੇਲੂ ਖ਼ੁਸ਼ਹਾਲੀ ਤੇ ਬਦੇਸ਼ੀ ਸ਼ਾਂਤੀ ਵਿਚ ਨਿਸ਼ਚਾ ਰੱਖਦਾ ਸੀ। ਉਸ ਦੀ ਆਰਥਿਕ ਨੀਤੀ ਦਾ ਨਿਸ਼ਾਨਾ ਵਪਾਰ ਨੂੰ ਵਧਾਉਣਾ ਸੀ। ਸੰਨ 1739 ਵਿਚ ਸਪੇਨ ਦੀਆਂ ਅਮਰੀਕੀ ਨੌ ਆਬਾਦੀਆਂ ਦੇ ਵਪਾਰਕ ਅਧਿਕਾਰ ਦੇ ਸੁਆਲ ਤੇ ਬਰਤਾਨੀਆ ਤੇ ਸਪੇਨ ਵਿਚਕਾਰ ਲੜਾਈ ਹੋ ਗਈ ਜਿਸ ਦੇ ਮਗਰੋਂ ਮੇਰੀਆਂ ਥਰੀਸਾ ਦੇ ਪੱਖ ਵਿਚ ਫ਼ਰਾਂਸ ਤੇ ਪ੍ਰਸ਼ੀਆਂ ਵਿਰੁੱਧ ਇੰਗਲੈਂਡ ਨੂੰ ਆਸਟਰੀਆ ਦੇ ਉੱਤਰਾਧਿਕਾਰ ਯੁੱਧ ਵਿਚ ਵੀ ਲੜਣਾ ਪੈ ਗਿਆ। ਸੰਨ 1745 ਵਿਚ ਅੰਤਲੀ ਸਟੂਅਰਟ ਬਗ਼ਾਵਤ ਹੋਈ ਜਿਹੜੀ ਉਸ ਵੇਲੇ ਹੀ ਦਬਾ ਦਿੱਤੀ ਗਈ। ਸੰਨ 1756 ਵਿਚ ਸੱਤ ਸਾਲਾ ਯੁੱਧ ਫ਼ਰਾਂਸ ਤੇ ਬਰਤਾਨੀਆ ਵਿਚ ਛਿੜਿਆ ਜਿਸ ਦੀ ਕਮਾਨ ਵਿਲੀਅਮ ਪਿੱਟ, ਦੀ ਐਲਡਰ ਨੇ ਜੋ ਕਿ ਬਾਅਦ ਵਿਚ ਅਰਲ ਆਫ਼ ਚੈਂਦਮ ਬਣਾ ਦਿੱਤਾ ਗਿਆ, ਬੜੀ ਚੱਤੁਰਤਾ ਨਾਲ ਕੀਤੀ। ਜਾਨ ਵੈਸਲੀ ਦੀ ਅਗਵਾਈ ਹੇਠ ਮੈਥੋਡਿਸਟ ਚਰਚ ਦਾ ਜਨਮ ਤੇ ਵਿਕਾਸ ਇੰਗਲੈਂਡ ਦੇ ਧਾਰਮਿਕ ਇਤਿਹਾਸ ਵਿਚ ਬਹੁਤ ਹੀ ਮਹੱਤਵਪੂਰਨ ਘਟਨਾ ਹੈ।

**ਜਾਰਜ ਤੀਜਾ** (1760-1820 ਈ.)—ਇਸ ਦਾ ਰਾਜ-ਕਾਲ ਇੰਗਲੈਂਡ ਦੇ ਇਤਿਹਾਸ ਵਿਚ ਸਭ ਤੋਂ ਵੱਧ ਘਟਨਾ ਪੂਰਨ ਰਾਜਕਾਲਾਂ ਵਿਚੋਂ ਇਕ ਹੈ। ਇਸ ਦੇ ਰਾਜ ਦੇ ਪਹਿਲੇ ਭਾਗ ਵਿਚ ਸੱਤ ਸਾਲਾ ਯੁੱਧ ਦਾ ਅੰਤ, ਪੈਰਿਸ ਦੀ ਸੰਧੀ ਨਾਲ ਹੋਇਆ। ਕੈਨੇਡਾ ਉੱਤੇ ਇੰਗਲੈਂਡ ਦਾ ਅਧਿਕਾਰ ਵੀ ਇਸ ਦੌਰਾਨ ਹੋਇਆ। ਨਾਲ ਹੀ ਉਨ੍ਹਾਂ ਘਟਨਾਵਾਂ ਨੂੰ ਸ਼ਾਮਲ ਕੀਤਾ ਜਾ ਸਕਦਾ ਹੈ ਜਿਨ੍ਹਾਂ ਦਾ ਅੰਤ ਅਮਰੀਕਾ ਦੇ ਯੁੱਧ ਅਤੇ 1883 ਈ. ਵਿਚ ਉਸ ਦੀ ਸੁਤੰਤਰਤਾ ਨਾਲ ਹੋਇਆ। ਇਸ ਕਾਲ ਦੀਆਂ ਹੋਰ ਮੁੱਖ ਘਟਨਾਵਾਂ ਇਹ ਹਨ- ਬਰਤਾਨੀਆ ਦੀ ਦੇਖਭਾਲ ਹੇਠ ਆਇਰਲੈਂਡ ਨੂੰ ਵਿਧਾਨਕ ਆਜ਼ਾਦੀ ਮਿਲੀ (1782 ਈ.), ਭਾਰਤ ਵਿਚ ਵਾਰਨ ਹੇਸਟਿੰਗਜ਼ ਦੀ ਕਮਾਨ ਹੇਠ ਬ੍ਰਿਟਿਸ਼ ਰਾਜ ਮਜ਼ਬੂਤ ਹੋਇਆ ਅਤੇ ਆਸਟ੍ਰੇਲੀਆ ਦਾ ਨੌ ਆਬਾਦੀ ਬਣਾਇਆ ਜਾਣਾ ਆਰੰਭ ਹੋਇਆ। ਅੰਦਰੋਗਤ ਜਾਰਜ ਤੀਜੇ ਨੇ, ਵਿਸ਼ੇਸ਼ ਅਧਿਕਾਰਾਂ ਨੂੰ ਫਿਰ ਸੁਰਜੀਤ ਕਰਨਾ ਚਾਹਿਆ ਅਤੇ ਲਾਰਡ ਨਾਰਥ (1770-82 ਈ.) ਦੇ ਮੰਤਰ ਮੰਡਲ ਦੇ ਸਮੇਂ ਉਸ ਨੂੰ ਇਸ ਮੰਤਵ ਦੀ ਪ੍ਰਾਪਤੀ ਹੋਈ। ਉਦਯੋਗਿਕ ਇਨਕਲਾਬ ਦੀਆਂ ਮੁੱਖ ਕਾਢਾਂ ਜਿਨ੍ਹਾਂ ਨੇ ਸਰੀਰਕ ਮਿਹਨਤ ਦੀ ਥਾਂ ਮਸ਼ੀਨ ਅਤੇ ਜਲ-ਸ਼ਕਤੀ ਨਾਲ ਚਲਣ ਵਾਲੀਆਂ ਮਸ਼ੀਨਾਂ ਦੀ ਥਾਂ ਭਾਫ਼ ਦੇ ਇੰਜਨ ਨੂੰ ਦਿੱਤੀ, ਇਸ ਯੁੱਗ ਦੀਆਂ ਮੁੱਖ ਦੇਣਾ ਹਨ। ਸੰਨ 1783 ਤੋਂ 1801 ਤੱਕ ਵਿਲੀਅਮ ਪਿੱਟ ਦੀ ਯੰਗਰ ਦਾ ਮੰਤਰੀ ਕਾਲ ਹੈ। ਇਸ ਦੇ ਪਹਿਲੇ ਦਸ ਵਰ੍ਹੇ ਸ਼ਾਂਤੀ, ਆਰਥਿਕ ਸੁਧਾਰਾਂ ਤੇ ਫ਼ਰਾਂਸ ਦੇ ਇਨਕਲਾਬ ਸਮੇਂ ਇਨਕਲਾਬੀਆਂ ਨਾਲ ਇੰਗਲੈਂਡ ਦੀ ਹਿਮਾਇਤ ਆਦਿ ਲਈ ਵਰਣਨਯੋਗ ਹਨ। ਸੰਨ 1793 ਵਿਚ ਕ੍ਰਾਂਤੀਕਾਰੀ ਯੁੱਧਾਂ ਦੇ ਆਰੰਭ ਹੋਣ ਅਤੇ ਪਹਿਲਾ ਰਾਸ਼ਟਰ ਗੁੱਟ ਬਣ ਜਾਣ ਕਰਕੇ ਬਰਤਾਨੀਆ ਦਾ ਫ਼ਰਾਂਸ ਨਾਲ ਯੁੱਧ ਹੋਇਆ। ਇਨਕਲਾਬੀ ਖਿਆਲਾਂ ਕਾਰਨ ਦੇਸ਼ ਦੇ ਅੰਦਰੂਨੀ ਪ੍ਰਬੰਧ ਦੇ ਵਿਗੜ ਜਾਣ ਦੇ ਡਰ ਕਰਕੇ ਪਿੱਟ ਦੀ ਪਿਛਾਂਹ ਖਿਚੂ ਨੀਤੀ ਉੱਤੇ ਟੋਰੀ ਦਲ ਦਾ ਪ੍ਰਭਾਵ ਵਧਿਆ। ਸੰਨ 1800 ਵਿਚ ਆਇਰਸ਼ ਐਕਟ ਆਫ਼ ਯੂਨੀਅਨ ਪਾਸ ਕੀਤਾ ਗਿਆ।

ਨੈਪੋਲੀਅਨੀ ਯੁੱਧ ਜਿਹੜੇ ਵਪਾਰਕ ਖਿਚੋਤਾਣ ਦੀਪੀ ਯੁੱਧ ਅਤੇ ਵਾਟਰਲੂ ਦੇ 1815 ਈ. ਦੇ ਫ਼ੈਸਲੇ ਨਾਲ ਸਬੰਧਤ ਸਨ, ਇਸ ਸ਼ਾਸਨ ਦੇ ਅੰਤਮ ਭਾਗ ਵਿਚ ਹੋਏ। ਸੰਯੁਕਤ ਰਾਸ਼ਟਰ ਅਮਰੀਕਾ ਨਾਲ 1812 ਈ. ਦਾ ਯੁੱਧ ਨੈਪੋਲੀਅਨ ਤੇ ਇੰਗਲੈਂਡ ਦੀ ਲੜਾਈ ਦਾ ਨਤੀਜਾ ਸੀ। ਇਸ ਦੇ ਮਗਰੋਂ ਯੂਰਪ ਦੀ ਮੁੜ ਉਸਾਰੀ ਤੇ ਯੂਰਪੀ ਦੇਸ਼ਾਂ ਦਾ ਸੰਗਠਨ ਹੋਇਆ ਜਿਹੜਾ 'ਯੂਰਪੀਨ ਕਾਨਸਰਟ' ਦੇ ਨਾਂ ਨਾਲ ਮਸ਼ਹੂਰ ਹੈ ਅਤੇ ਜਿਸ ਵਿਚ ਇੰਗਲੈਂਡ ਦਾ ਪ੍ਰਮੁੱਖ ਭਾਗ ਸੀ ਪਰ ਘਰੇਲੂ ਦ੍ਰਿਸ਼ਟੀ ਤੋਂ ਇਹ ਵਪਾਰਕ ਬਰਬਾਦੀ, ਆਰਥਿਕ ਅਸ਼ਾਂਤੀ ਤੇ ਕੱਟ-ਵੱਢ ਦਾ ਯੁੱਗ ਸੀ। ਉਦਯੋਗਿਕ ਉੱਨਤੀ ਬੜੀ ਤੇਜ਼ੀ ਨਾਲ ਹੋਈ। ਸਟੀਮਰ ਤੇ ਰੇਲ ਦੇ ਇੰਜਣ ਈਜਾਦ ਹੋਏ। ਮਾਨਵਵਾਦੀ ਉੱਨਤੀ ਦਾ ਅਨੁਮਾਨ ਵਿਲਬਰ ਪੋਰਸ ਦੇ ਦਾਸਤਾ ਵਿਰੋਧੀ ਅੰਦੋਲਨ, ਹਾਰਵਰਡ ਦੇ ਜੇਲ ਸੰਬੰਧੀ ਸੁਧਾਰਾਂ ਅਤੇ 1802 ਈ. ਦੇ ਪਹਿਲੇ ਕਾਰਖ਼ਾਨਾ ਕਾਨੂੰਨ ਤੋਂ ਲਗਾਇਆ ਜਾ ਸਕਦਾ ਹੈ। ਜਾਰਜ ਚੌਥੇ (1820-1830 ਈ.) ਅਤੇ ਵਿਲਿਅਮ ਚੌਥੇ (1830-1837 ਈ.) ਦੇ ਰਾਜ ਦੌਰਾਨ ਅੰਦਰੂਨੀ ਗੜਬੜੀ ਰਹੀ। ਇਹ ਸੁਧਾਰਾਂ ਦਾ ਯੁੱਗ ਸੀ। ਸੰਨ 1829 ਦਾ ਆਇਰਲੈਂਡ ਦੇ ਕੈਥੋਲਿਕਾਂ ਦੇ ਨਿਸਤਾਰੇ ਦਾ ਕਾਨੂੰਨ, ਉਸ ਦੇ ਵਪਾਰਕ ਸੁਧਾਰ, ਪੀਲ ਦੇ ਦੰਡ ਵਿਧਾਨ ਦੇ ਸੁਧਾਰ, 1832 ਦਾ ਪਹਿਲਾ ਸੁਧਾਰ ਕਾਨੂੰਨ, 1833 ਈ. ਦੇ ਫੈਕਟਰੀ ਅਤੇ ਸਿਖਿਆ ਸੁਧਾਰ ਸਬੰਧੀ ਕਾਨੂੰਨ ਤੇ 1835 ਈ. ਦਾ ਮਿਊਂਸਪਲ ਕਾਰਪੋਰੇਸ਼ਨ ਕਾਨੂੰਨ ਵਰਣਨਯੋਗ ਹਨ। ਆਕਸਫੋਰਡ ਅੰਦੋਲਨ ਦਾ ਜਨਮ 1833 ਈ. ਵਿਚ ਹੋਇਆ। ਬਦੇਸ਼ੀ ਖੇਤਰ ਵਿਚ ਕੈਨਿੰਗ ਦਾ ਮੈਟੈਰਨਿਕ ਦੀ ਅਨੁਦਾਰ ਨੀਤੀ ਦਾ ਵਿਰੋਧ, ਯੂਨਾਨ ਦੀ ਆਜ਼ਾਦੀ ਲਈ ਸੰਘਰਸ਼, ਫ਼ਰਾਂਸ ਦਾ 1830 ਈ. ਦਾ ਇਨਕਲਾਬ ਅਤੇ ਪਾਮਰਸਟਨ ਕਾਲ ਦਾ ਸ਼ੁਰੂ ਹੋਣਾ, ਇਸ ਕਾਲ ਦੀਆਂ ਮੁੱਖ ਘਟਨਾਵਾਂ ਹਨ।

**ਵਿਕਟੋਰੀਆ ਕਾਲ**-ਮਲਕਾ ਵਿਕਟੋਰੀਆ ਦਾ ਲੰਬਾ ਰਾਜ (1837-1901 ਈ.) ਲਾਰਡ ਮੈਲਬੋਰਨ ਦੀ ਦੇਖ ਭਾਲ ਵਿਚ ਸ਼ੁਰੂ

ਹੋਇਆ। ਇਸ ਨੇ ਉਸ ਨੂੰ ਵਿਧਾਨਕ ਸਿੱਧਾਂਤਾਂ ਦੀ ਸਿੱਖਿਆ ਦਿੱਤੀ ਅਤੇ ਉਸ ਦੀ ਸ਼ਾਦੀ ਮੈਕਸਕੋਬਰਗ ਦੇ ਐਲਬਰਟ ਨਾਲ ਕਰਵਾ ਦਿੱਤੀ। ਐਲਬਰਟ ਉਸ ਦਾ ਸਲਾਹਕਾਰ ਵੀ ਬਣਿਆ। ਉਸ ਦੇ ਰਾਜ ਦੀਆਂ ਮੁੱਢਲੀਆਂ ਘਟਨਾਵਾਂ ਚਾਰਟਿਸਟ ਅੰਦੋਲਨ, ਅਨਾਜ ਕਾਨੂੰਨ ਦਾ 1846 ਈ. ਵਿਚ ਮਨਸੂਖ ਕੀਤੇ ਜਾਣਾ, 1844 ਈ. ਦਾ ਬੈਂਕ ਚਾਰਟਰ ਕਾਨੂੰਨ ਅਤੇ 1847 ਈ. ਦਾ ਫੈਕਟਰੀ ਕਾਨੂੰਨ ਹਨ। ਪੀਲ ਦੀ ਕਨਜ਼ਰਵੇਟਿਵ ਪਾਰਟੀ ਨੂੰ ਫਿਰ ਸੰਗਿਠਤ ਕੀਤਾ ਗਿਆ ਅਤੇ ਇਸ ਦਲ ਦੇ ਦ੍ਰਿਸ਼ਟੀਕੋਣ ਨੂੰ ਹੋਰ ਵੀ ਉਦਾਰ ਬਣਾਇਆ ਗਿਆ। ਆਇਰਲੈਂਡ ਵਿਚ ਓਕਾਨਲ ਦੀ ਕਮਾਨ ਹੇਠ ਯੂਨੀਅਨ ਤੋਂ ਵੱਖਰੇ ਹੋਣ ਲਈ ਲਹਿਰ ਚਲੀ। ਨਵਯੁਵਕ ਆਇਰਲੈਂਡ ਦਲ ਦੇ ਬਣਨ ਕਾਰਨ ਇਸ ਲਹਿਰ ਨੂੰ ਹੋਰ ਵੀ ਸਹਾਰਾ ਮਿਲਿਆ ਅਤੇ 1848 ਈ. ਦੀ ਬਗ਼ਾਵਤ ਹੋਈ। ਕਿਸੇ ਕਾਲ ਵਿਚ 1837 ਈ. ਦਾ ਕੈਨੇਡਾ ਵਿਦਰੋਹ ਅਤੇ ਕੈਨੇਡਾ ਨੂੰ ਆਬਾਦੀ ਵਿਚ ਉੱਤਰਦਾਈ ਸ਼ਾਸਨ ਦਾ ਜਨਮ ਹੋਇਆ। ਨਿਊਜ਼ੀਲੈਂਡ ਸਾਮਰਾਜ ਵਿਚ ਮਿਲਾ ਦਿੱਤਾ ਗਿਆ ਅਤੇ ਆਸਟ੍ਰੇਲੀਆ ਦਾ ਵਿਕਾਸ ਹੋਇਆ। ਚੀਨ ਦੀ ਲੜਾਈ (1840-44 ਈ.) ਮਗਰੋਂ ਹਾਂਗ ਕਾਂਗ ਮਿਲ ਗਿਆ ਅਤੇ ਭਾਰਤ ਵਿਚ ਸਾਮਰਾਜ ਦੀਆਂ ਜੜ੍ਹਾਂ ਹੋਰ ਵੀ ਪੱਕੀਆਂ ਹੋ ਗਈਆਂ। ਵਿਕਟੋਰੀਆ ਦੇ ਰਾਜ ਦੇ ਅੱਧ ਅਰਥਾਤ 1865 ਈ. ਤੱਕ ਘਰੇਲੂ ਨੀਤੀ ਵਿਚ ਪਾਮਰਸਟਨ ਦੀ ਸ਼ਖ਼ਸੀਅਤ ਹੀ ਛਾਈ ਰਹੀ। ਇਸ ਤੋਂ ਮਗਰੋਂ ਡਿਜ਼ਰੈਲੀ ਤੇ ਗਲੈਡਸਟੋਨ ਦੀ ਰਾਜਨੀਤਿਕ ਹੋੜ ਦਾ ਯੁੱਗ ਆਇਆ। ਅੰਦਰੂਨੀ ਪ੍ਰਬੰਧ ਦੀ ਦਿਸ਼ਾ ਵਿਚ 1867 ਈ. ਦਾ ਦੂਜਾ ਸੁਧਾਰ ਐਕਟ, 1870 ਈ. ਦਾ ਸਿੱਖਿਆ ਐਕਟ, 1873 ਈ. ਦਾ ਨਿਆਂ-ਕਾਨੂੰਨ, 1867 ਤੇ 1878 ਈ. ਦੇ ਫੈਕਟਰੀ ਕਾਨੂੰਨ ਬਣੇ। ਟ੍ਰੇਡ ਯੂਨੀਅਨਾਂ ਦਾ ਵੀ ਵਿਕਾਸ ਹੋਇਆ। ਆਇਰਲੈਂਡ ਦੇ ਧਰਮ ਨੂੰ ਫੇਰ ਥੋੜ੍ਹੀ ਜਿਹੀ ਖੁਲ੍ਹ ਮਿਲੀ ਅਤੇ ਉਥੇ ਭੂਮੀ-ਪ੍ਰਬੰਧ ਲਈ ਕਾਨੂੰਨ ਪਾਸ ਹੋਇਆ। ਸੰਨ 1867 ਵਿਚ ਕੈਨੇਡਾ ਨੂੰ ਡੋਮੀਨੀਅਨ ਬਣਾ ਦਿੱਤਾ ਗਿਆ ਅਤੇ ਵਿਕਟੋਰੀਆ ਨੂੰ ਭਾਰਤ ਦੀ ਮਲਕਾ ਹੋਣ ਦਾ ਵੀ ਐਲਾਨ ਕੀਤਾ ਗਿਆ। ਬਾਹਰਲੇ ਦੇਸ਼ਾਂ ਨਾਲ ਸਬੰਧਤ ਘਟਨਾਵਾਂ ਇਹ ਹਨ—1854 ਈ. ਦਾ ਰੂਸ ਨਾਲ ਕਰੀਮੀਆ ਦੇ ਸਬੰਧ ਵਿਚ ਯੁੱਧ, 1857 ਈ. ਦੀ ਭਾਰਤ ਦੀ ਆਜ਼ਾਦੀ ਦੀ ਪਹਿਲੀ ਲੜਾਈ, ਇਟਲੀ ਦਾ ਆਜ਼ਾਦ ਹੋਣਾ, ਦੂਜਾ ਚੀਨੀ ਯੁੱਧ, ਅਮਰੀਕਾ ਦਾ ਘਰੇਲੂ ਯੁੱਧ (1861-65) ਅਤੇ ਉਹ ਘਟਨਾਵਾਂ ਜਿਨ੍ਹਾਂ ਨੇ 1878 ਈ. ਵਿਚ ਬਰਲਿਨ ਕਾਂਗਰਸ ਨੂੰ ਜਨਮ ਦਿੱਤਾ।

ਵਿਕਟੋਰੀਆ ਦੇ ਰਾਜ ਦੇ ਅੰਤ ਵਿਚ, ਤੀਜਾ ਸੁਧਾਰ ਕਾਨੂੰਨ 1884 ਈ., ਪੁਨਰ ਵੰਡ ਐਕਟ 1885 ਈ. ਆਦਿ ਦੇ ਪਾਸ ਹੋਣ ਨਾਲ ਜਨਤੰਤਰ ਦਾ ਵਿਕਾਸ ਹੋਇਆ। ਲਿਬਰਲ ਪਾਰਟੀ ਦੇ ਵਿਘਟਨ (1886 ਈ.) ਕਾਰਨ ਵਿਰੋਧੀਆਂ ਨੂੰ ਰਾਜ ਕਰਨ ਲਈ ਲੰਬਾ ਸਮਾਂ ਮਿਲ ਗਿਆ। ਸੰਨ 1900 ਵਿਚ ਲੇਬਰ ਪਾਰਟੀ ਕਾਇਮ ਹੋਈ। ਆਇਰਲੈਂਡ ਦੀ ਸਮੱਸਿਆ ਸਦਾ ਲਈ ਹੱਲ ਕਰਨ ਵਾਸਤੇ ਗਲੈਡਸਟੋਨ ਨੇ 1886 ਤੋਂ 1893 ਈ. ਦੇ ਜਿਹੜੇ ਹੋਮ-ਰੂਲ ਮਤੇ ਪੇਸ਼ ਕੀਤੇ, ਉਹ ਫੇਲ੍ਹ ਹੋ ਗਏ। ਸੰਨ 1878 ਮਗਰੋਂ ਬਰਤਾਨੀਆਂ ਕ੍ਰਮਵਾਰ ਦੂਜੇ ਅਫ਼ਗਾਨ ਯੁੱਧ (1878-80 ਈ.) ਤੇ ਪਹਿਲੇ ਬੋਇਰ ਯੁੱਧ (1881 ਈ.) ਅਤੇ ਮਿਸਰ ਉੱਤੇ ਅਧਿਕਾਰ ਜਮਾਉਣ ਵਿਚ ਰੁਝਿਆ ਰਿਹਾ। ਆਸਟ੍ਰੇਲੀਆ ਕਾਮਨਵੈੱਲਥ ਦੀ ਸਥਾਪਨਾ 1900 ਈ. ਵਿਚ ਹੋਈ। ਬਦੇਸ਼ੀ ਮਾਮਲਿਆਂ ਸਬੰਧੀ ਇਹ ਸ਼ਾਨਦਾਰ ਯੁੱਗ ਸੀ।

**ਵੀਹਵੀਂ ਸਦੀ ਦੇ ਮੁੱਢਲੇ ਵਰ੍ਹੇ**—ਐਡਵਰਡ ਸਤਵੇਂ (1901-10 ਈ.) ਦਾ ਰਾਜ ਉਸ ਸਮੇਂ ਸ਼ੁਰੂ ਹੋਇਆ ਜਦੋਂ ਕਿਰਤੀਆਂ ਦੀਆਂ ਸਮੱਸਿਆਵਾਂ ਕਾਰਨ ਹੜਤਾਲਾਂ ਹੋਣੀਆਂ ਸ਼ੁਰੂ ਹੋ ਚੁੱਕੀਆ ਸਨ। 1906 ਵਿਚ ਲਿਬਰਲ ਪਾਰਟੀ ਦੇ ਕੰਮ ਸੰਭਾਲਣ ਨਾਲ ਇਹੋ ਜਿਹੇ ਕਾਨੂੰਨ ਬਣਾਏ ਗਏ ਜਿਹੜੇ ਸਾਮਵਾਦੀ ਭਾਵਨਾਵਾਂ ਨਾਲ ਪ੍ਰੇਰਿਤ ਸਨ ਅਤੇ ਜਿਨ੍ਹਾਂ ਨਾਲ ਮਜ਼ਦੂਰ ਦਲ ਦੀ ਉੱਨਤੀ ਹੋ ਸਕਦੀ ਸੀ। ਇਨ੍ਹਾਂ ਕਾਨੂੰਨਾਂ ਵਿਚੋਂ ਵਧੇਰੇ ਮਹੱਤਵਪੂਰਨ ਬੁਢਾਪਾ ਪੈਨਸ਼ਨ ਐਕਟ (1909 ਈ.), ਸਿਹਤ ਤੇ ਬੇਰੋਜ਼ਗਾਰੀ ਦਾ ਕੌਮੀ ਬੀਮਾ ਐਕਟ (1909 ਈ.), ਪਾਸ ਕੀਤੇ ਗਏ। ਸੰਨ 1909 ਵਿਚ ਦੱਖਣੀ ਅਫ਼ਰੀਕਾ ਸੰਘ ਕਾਨੂੰਨ ਅਤੇ ਭਾਰਤੀ ਪ੍ਰਤੀਨਿਧਤਾ ਨਿਯਮ ਪਾਸ ਕੀਤੇ ਗਏ। ਬਦੇਸ਼ੀ ਮਾਮਲਿਆਂ ਵਿਚ ਜਰਮਨੀ ਦੀ ਨੌ ਆਬਾਦੀਆਂ ਸਥਾਪਿਤ ਕਰਨ ਅਤੇ ਸਮੁੰਦਰ ਤੇ ਅਧਿਕਾਰ ਕਰਨ ਦੀ ਇੱਛਾ ਨੇ ਬਰਤਾਨੀਆ ਨੂੰ ਸ਼ੱਕ ਵਿਚ ਪਾ ਦਿੱਤਾ। ਇਸ ਲਈ ਉਹ ਪਹਿਲੀਆਂ ਸੰਧੀਆਂ ਨੂੰ ਤੋੜਨ ਤੇ ਮਜਬੂਰ ਹੋ ਗਿਆ। ਸੰਨ 1902 ਦੀ ਐਂਗਲੋ ਜਾਪਾਨੀ, 1904 ਈ. ਦੀ ਐਂਗਲੋ-ਫ਼ਰਾਂਸੀਸੀ ਤੇ 1907 ਈ. ਦੀ ਐਂਗਲੋ-ਰੂਸੀ ਸੰਧੀਆਂ ਨਾਲ ਕੌਮਾਂਤਰੀ ਰਾਜਨੀਤੀ ਵਿਚ ਜਰਮਨੀ, ਆਸਟ੍ਰੀਆ ਤੇ ਇਟਲੀ ਦੇ ਗੁਟ ਦੇ ਮੁਕਾਬਲੇ ਵਿਚ ਸੰਤੁਲਨ ਸਥਾਪਿਤ ਹੋ ਗਿਆ। ਜਾਰਜ ਪੰਜਵੇਂ (1910-36 ਈ.) ਦੇ ਰਾਜ ਵਿਚ 1911 ਈ. ਦਾ ਪਾਰਲੀਮੈਂਟ ਐਕਟ ਪਾਸ ਹੋਇਆ ਜਿਸ ਨਾਲ ਹਾਊਸ ਆਫ਼ ਲਾਰਡਜ਼ ਦੇ ਇਖ਼ਤਿਆਰ ਆਰਥਿਕ ਪੱਖ ਤੋਂ ਘਟਾ ਦਿੱਤੇ ਗਏ। ਇਸ ਨਾਲ ਬਾਦਸ਼ਾਹ ਲਈ ਵਿਸ਼ੇਸ਼ ਸਨਮਾਨ ਵੱਧ ਗਿਆ। ਆਇਰਲੈਂਡ ਦਾ ਸੁਆਲ ਸਭ ਤੋਂ ਮੁੱਖ ਸੀ ਜਿਸ ਕਾਰਨ ਹੋਮ ਰੂਲ ਐਕਟ 1915 ਈ. ਵਿਚ ਪਾਸ ਹੋਇਆ। ਜਰਮਨੀ ਦੀ ਲਾਲਸਾ ਸਦਕਾ ਯੂਰਪ ਦੀ ਸਥਿਤੀ ਅਨਿਸ਼ਚਿਤ ਜਿਹੀ ਹੋ ਗਈ ਅਤੇ ਬਾਲਕਨ ਯੁੱਧਾਂ ਨੇ ਲੜਾਈ ਦੇ ਹਾਲਾਤ ਪੈਦਾ ਕਰ ਦਿੱਤੇ। ਸੰਨ 1914 ਵਿਚ ਪਹਿਲਾ ਸੰਸਾਰ ਯੁੱਧ ਛਿੜਿਆ। ਬੈਲਜੀਅਮ ਉੱਤੇ ਹਮਲਾ ਹੋਣ ਕਾਰਨ ਬਰਤਾਨੀਆ ਨੇ ਜਰਮਨੀ ਵਿਰੁੱਧ ਯੁੱਧ ਦਾ ਐਲਾਨ ਕਰ ਦਿੱਤਾ। ਇਸ ਤਰ੍ਹਾਂ 1918 ਈ. ਤੱਕ ਬਰਤਾਨੀਆ ਥਲੀ ਅਤੇ ਸਮੁੰਦਰੀ ਲੜਾਈਆਂ ਵਿਚ ਰੁੱਝਿਆ ਰਿਹਾ।

**ਸੰਸਾਰ ਯੁੱਧਾਂ ਵਿਚ ਬਰਤਾਨੀਆ**—ਭਾਵੇਂ ਪਹਿਲੇ ਮਹਾਂਯੁੱਧ ਵਿਚ ਬਰਤਾਨੀਆ ਨੂੰ ਨੌ ਆਬਾਦੀਆਂ ਪੱਖੋਂ ਕਾਫ਼ੀ ਲਾਭ ਹੋਇਆ ਪਰ ਫਿਰ ਵੀ ਉਸ ਦੇ ਉਦਯੋਗ ਤੇ ਵਪਾਰ ਨੂੰ ਬਹੁਤ ਧੱਕਾ ਲੱਗਾ ਜਿਸ ਨਾਲ ਉਸ ਦੀ ਖੁਸ਼ਹਾਲੀ ਉੱਤੇ ਮਾੜਾ ਅਸਰ ਪਿਆ। ਯੁੱਧ ਨੇ ਬਰਤਾਨੀਆ ਦੇ ਸਮਾਜਿਕ ਰੂਪ ਨੂੰ ਉੱਕਾ ਹੀ ਬਦਲ ਦਿੱਤਾ। ਇਸਤਰੀਆਂ ਦੇ ਹੱਕ ਵਧੇ ਅਤੇ ਵਿਗਿਆਨ ਤੇ ਕਲਾ ਦੇ ਖੇਤਰ ਵਿਚ ਵਿਕਾਸ ਹੋਇਆ। ਸ਼ਾਂਤੀਪੂਰਨ ਯੁੱਗ ਦੀ ਆਰਥਿਕ ਵਿਵਸਥਾ ਦੀ ਲੋੜ ਨੇ ਬਰਤਾਨੀਆ ਨੂੰ ਉਦਯੋਗਿਕ ਵਿਕਾਸ ਵੱਲ ਬਹੁਤ ਤੇਜ਼ੀ ਨਾਲ ਵਧਾਇਆ। ਇਸ ਦੇ ਸਿੱਟੇ ਵਜੋਂ ਮਜ਼ਦੂਰਾਂ ਦੀਆਂ ਸਮੱਸਿਆਵਾਂ 1926 ਈ. ਦੀ ਹੜਤਾਲ ਦੁਆਰਾ ਸਾਹਮਣੇ ਆਈਆਂ। ਇਸ ਮਗਰੋਂ 1931 ਈ. ਵਿਚ ਚੀਜ਼ਾਂ ਦੇ ਭਾਅ ਗਿਰ ਗਏ ਜਿਸ ਨਾਲ ਆਰਥਿਕ ਤੇ ਉਦਯੋਗਿਕ ਸੰਕਟ ਪੈਦਾ ਹੋ ਗਿਆ। ਉਤਪਾਦਨ ਵਧਾਉਣ ਦੇ ਉਪਾਅ ਲੱਭੇ ਜਾਣ ਲਗੇ। ਇੰਗਲੈਂਡ ਨੂੰ ਖੁਲ੍ਹੇ ਵਪਾਰ ਦੇ ਸਿਧਾਂਤ ਨੂੰ ਛੱਡਣ ਤੇ ਮਜ਼ਬੂਰ ਹੋਣਾ ਪਿਆ। ਖ਼ਰਚ ਵਿਚ ਕਮੀ, ਮਜ਼ਦੂਰੀ ਵਿਚ ਕਟੌਤੀ, ਟੈਕਸਾਂ ਵਿਚ ਵਾਧੇ ਆਦਿ ਨਾਲ ਹਾਲਤ ਨੂੰ ਸੁਧਾਰਿਆ ਗਿਆ। ਸਮਾਜਵਾਦੀ ਸਿੱਧਾਂਤ ਤੇ ਸਮਾਜਵਾਦੀ ਕੰਮਾਂ ਨੂੰ ਉਤਸ਼ਾਹ ਮਿਲਿਆ। ਸੰਨ 1936 ਵਿਚ ਐਡਵਰਡ ਅਠਵੇਂ ਦੇ ਰਾਜ ਗੱਦੀ ਛੱਡਣ ਦੇ ਸੁਆਲ ਵੱਲ ਦੇਸ਼ ਦਾ ਧਿਆਨ ਲੱਗਾ ਹੋਇਆ ਸੀ। ਇਸ ਪਿੱਛੋਂ ਜਾਰਜ ਛੇਵਾਂ ਤਖ਼ਤ ਤੇ ਬੈਠਿਆ।

ਸਾਮਰਾਜਵਾਦੀ ਇਤਿਹਾਸ ਵਿਚ ਬਰਤਾਨਵੀ ਕਾਮਨਵੈੱਲਥ ਨੂੰ ਜਨਮ ਦੇਣ ਵਾਲਾ 1931 ਈ. ਦਾ ਵੈਸਟ ਮਿਨਸਟਰ ਕਾਨੂੰਨ, 1937 ਈ. ਦੇ ਕਾਨੂੰਨ ਦੁਆਰਾ ਆਇਰਲੈਂਡ ਦਾ ਆਜ਼ਾਦ ਹੋਣਾ, ਭਾਰਤ ਦੇ ਕੌਮੀ ਅੰਦੋਲਨਾਂ ਮਗਰੋਂ 1947 ਈ. ਵਿਚ ਉਸ ਦਾ ਆਜ਼ਾਦ ਹੋ ਜਾਣਾ ਆਦਿ ਮੁੱਖ ਘਟਨਾਵਾਂ ਹਨ। ਬਰਤਾਨੀਆ ਦੀ ਬਦੇਸ਼ੀ ਨੀਤੀ 1936 ਈ. ਤੱਕ ਲੀਗ ਆਫ ਨੇਸ਼ਨਜ਼ ਨਾਲ ਬੱਝੀ



ਦੂਜੇ ਵਿਸ਼ਵ ਯੁੱਧ ਵਿਚ ਬੰਬਾਰੀ ਨਾਲ ਤਬਾਹ ਹੋਇਆ ਹਲ 'ਜ਼ ਕੁਈਨ ਵਿਕਟੋਰੀਆ ਚੌਕ

ਨਹੀ ਸੀ। ਸੰਨ 1937 ਵਿਚ ਨੈਵਿਲ ਚੈਂਬਰਲੇਨ ਦੀ ਕੌਮੀ ਸਰਕਾਰ ਬਣੀ ਜਿਸ ਦੇ ਜਰਮਨੀ ਨੂੰ ਖੁਸ਼ ਕਰਨ ਦੇ ਸਾਰੇ ਯਤਨ ਅਸਫ਼ਲ ਰਹੇ। ਹਿਟਲਰ ਦੀ ਵੱਖ ਵੱਖ ਦੇਸ਼ਾਂ ਨੂੰ ਹੜੱਪ ਕਰਨ ਦੀ ਨੀਤੀ ਦਾ ਪਤਾ ਪਹਿਲੀ ਸਤੰਬਰ, 1939 ਨੂੰ ਸਪੱਸ਼ਟ ਰੂਪ ਵਿਚ ਉਦੋਂ ਲਗਾ ਜਦੋਂ ਉਸ ਨੇ ਪੋਲੈਂਡ ਤੇ ਹਮਲਾ ਕੀਤਾ। ਇਸ ਕਰ ਕੇ ਇੰਗਲੈਂਡ ਨੂੰ ਵੀ ਜਰਮਨੀ ਵਿਰੁੱਧ ਯੁੱਧ ਵਿਚ ਕੁਦਣਾ ਪਿਆ। ਮਈ 1940 ਵਿਚ ਚੈਂਬਰਲੇਨ ਦੀ ਥਾਂ ਚਰਚਿਲ ਪ੍ਰਧਾਨ ਮੰਤਰੀ ਬਣਿਆ। ਚਰਚਿਲ ਦੀਆਂ ਲਗਾਤਾਰ ਕੋਸ਼ਿਸ਼ਾਂ ਅਤੇ ਰੂਸ ਦੀ ਤਾਕਤ ਤੇ ਕੁਰਬਾਨੀਆਂ ਸਦਕਾ 1945 ਈ. ਦੌਰਾਨ ਦੂਜੇ ਵਿਸ਼ਵ ਯੁੱਧ ਵਿਚ ਮਿਤਰ ਦੇਸ਼ਾਂ ਦੀ ਜਿੱਤ ਹੋਈ। ਉਸੇ ਵਰ੍ਹੇ ਆਮ ਚੋਣਾਂ ਦੌਰਾਨ ਸੰਸਦ ਵਿਚ ਕਲੈਮੈਂਟ ਐਟਲੀ ਲੇਬਰ ਪਾਰਟੀ ਵਲੋਂ ਬਹੁਗਿਣਤੀ ਨਾਲ ਜਿੱਤਿਆ। ਉਸ ਦੀ ਨੀਤੀ ਇੰਗਲੈਂਡ ਨੂੰ ਸਮਾਜਿਕ ਤੌਰ ਤੇ ਉੱਚਾ ਚੁਕਣ, ਸੁਰਖਿਆ ਪ੍ਰਦਾਨ ਕਰਨ ਅਤੇ ਜ਼ਰੂਰੀ ਉਦਯੋਗਾਂ ਅਤੇ ਸੇਵਾਵਾਂ ਦਾ ਰਾਸ਼ਟਰੀਕਰਨ ਕਰਨ ਦੀ ਸੀ।

49°57′ ਉ. ਵਿਥ. ਤੋਂ 55°40′ ਉ. ਵਿਥ.;

1°46′ ਪੂ. ਲੰਬ. ਤੋਂ 5°43′ ਪੱ. ਲੰਬ.

ਹ.ਪੁ.—ਐਨ.ਬ੍ਰਿ. 6:886

**ਇਛਲਕਰਨਜੀ** : ਇਹ ਮਹਾਰਾਸ਼ਟਰ ਰਾਜ ਦੇ ਕੋਲ੍ਹਾਪੁਰ ਜ਼ਿਲ੍ਹੇ ਵਿਚ ਦਰਿਆ ਪੰਚਗੰਗਾ ਦੇ ਕੋਲ, ਕੋਲ੍ਹਾਪੁਰ ਸ਼ਹਿਰ ਤੋਂ 29 ਕਿ.ਮੀ. ਦੀ ਦੂਰੀ ਉੱਤੇ ਸਥਿਤ ਜ਼ਿਲ੍ਹੇ ਦਾ ਦੂਜੇ ਦਰਜੇ ਦਾ ਵੱਡਾ ਸ਼ਹਿਰ ਹੈ।

ਇਥੇ ਉਦਯੋਗ ਵਿਕਸਿਤ ਹੋ ਰਹੇ ਹਨ ਅਤੇ ਸਾਰੀ ਵਸੋਂ ਦੇ 40 ਫ਼ੀਸਦੀ ਤੋਂ ਵੱਧ ਲੋਕ ਉਦਯੋਗਿਕ ਕੰਮਾ ਵਿਚ ਲੱਗੇ ਹੋਏ ਹਨ। ਇਥੋਂ ਦਾ ਜਲਵਾਯੂ ਸਿਹਤ ਲਈ ਚੰਗਾ ਹੈ ਪਰ ਖੂਹਾਂ ਦਾ ਪਾਣੀ ਖਾਰਾ ਹੋਣ ਕਰਕੇ ਪੀਣ ਲਈ ਪਾਣੀ ਪੰਚਗੰਗਾ ਨਦੀ ਤੋਂ ਪਾਈਪ ਰਾਹੀਂ ਲਿਆਂਦਾ ਜਾਂਦਾ ਹੈ। ਕੋਲ੍ਹਾਪੁਰ ਦੇ ਇਸ਼ਟ ਦੇਵਤਾ ਵੇਂਕੇਸ਼ ਦੀ ਯਾਦ ਵਿਚ ਇਥੇ ਹਰ ਸਾਲ ਮੇਲਾ ਲਗਦਾ ਹੈ।

ਆਬਾਦੀ—2,14,835 (1991)

16°40′ ਉ. ਵਿਥ.; 74°31′ ਪੂ. ਲੰਬ.

**ਇੱਛਾ** : ਕਿਸੇ ਲੋੜ ਨੂੰ ਪੂਰਾ ਕਰਨ ਲਈ ਮਨ ਦੀ ਤਾਂਘ ਇੱਛਾ ਕਿਹਾ ਜਾਂਦਾ ਹੈ। ਇੱਛਾ ਦਾ ਵਿਗਿਆਨਿਕ ਵਿਸ਼ਲੇਸ਼ਣ ਕਰ ਤੇ ਪ੍ਰਤੀਤ ਹੁੰਦਾ ਹੈ ਕਿ ਇਸ ਵਿਚ ਦੋ ਸਮੱਸਿਆਵਾਂ ਪ੍ਰਮੁੱਖ ਹਨ ਇਕ ਮੰਤਵ (Motive) ਜਿਸ ਨੂੰ ਪ੍ਰਾਪਤ ਕਰਨ ਲਈ ਯਤਨ ਹੁੰਦਾ ਅਤੇ ਦੂਜੀ ਅੰਦਰਲੀ ਮਾਨਸਿਕ ਸਥਿਤੀ। ਮੰਤਵ ਜਨਮ ਤੋਂ ਵੀ ਸਕਦੇ ਹਨ ਅਤੇ ਅਨੁਭਵ ਤੋਂ ਵੀ। ਜਮਾਂਦਰੂ ਮੰਤਵ ਨੂੰ ਅੰਤਰਚਾਲ (Drive) ਆਖਿਆ ਜਾਂਦਾ ਹੈ। ਇਨ੍ਹਾਂ ਦਾ ਸਬੰਧ ਸਰੀਰਕ ਇੰਦਰੀਅ ਦੀਆਂ ਲੋੜਾਂ ਨਾਲ ਹੁੰਦਾ ਹੈ ਜਿਵੇਂ ਭੁੱਖ ਅਤੇ ਪਿਆਰ ਦੋਵੇਂ ਅੰਤਰਾਚਾਲਕ ਜਮਾਂਦਰੂ ਮੰਤਵ ਹਨ। ਅਨੁਭਵ ਤੋਂ ਪੈਦਾ ਹੋਏ ਮੰਤਵ ਦਾ ਸਬੰਧ ਚੌਗਿਰਦੇ ਨਾਲ ਹੁੰਦਾ ਹੈ। ਚੌਗਿਰਦੇ ਦੇ ਅਨੁਭਵ ਤੋ ਰੁਚੀਆਂ (Interests) ਦਾ ਜਨਮ ਹੁੰਦਾ ਹੈ। ਮੰਤਵ ਨੂੰ ਪ੍ਰਾਪਤ ਕਰ ਦੇ ਯਤਨ ਵੇਲੇ ਸਰੀਰ ਦੀਆਂ ਇੰਦਰੀਆਂ ਦੀ ਸਥਿਤੀ ਕੁਝ ਉਚੇਰ ਹੁੰਦੀ ਹੈ ਜਿਸ ਨੂੰ ਮਨੋਵਿਗਿਆਨਕ ਸ਼ਬਦਾਵਲੀ ਵਿਚ ਭਾਵ (emo tion) ਜਾਂ ਭਾਵਨਾ (feeling) ਆਖਿਆ ਜਾਂਦਾ ਹੈ। ਭਾਵਨਾ ਇਕ ਨਿਰੋਲ ਤਾਂਘ ਹੈ, ਜਦੋਂ ਇਹ ਇੰਦਰੀਆਂ ਦੇ ਸਹਾਰੇ ਹਰਕਤ ਵਿਚ ਆਉਂਦੀ ਹੈ ਤਾਂ ਇਹ 'ਭਾਵ' ਬਣ ਜਾਂਦੀ ਹੈ। 'ਡਰ' ਦ ਸੰਸਕਾਰਾਤਮਕ ਜਾਂ ਵਾਸ਼ਨਾਤਮਕ ਰੂਪ ਭਾਵਨਾ ਹੈ ਅਤੇ ਉਸ ਦ ਕਿਰਿਆਤਮਕ ਰੂਪ ਭਾਵ ਹੈ। ਇਸ ਤਰ੍ਹਾਂ ਭਾਵ ਵਿਚ ਸੰਵੇਦਨ ਨਾੜੀਆਂ (sensory nerves) ਅਤੇ ਪ੍ਰੇਰਕ-ਨਾੜੀਆਂ (moto nerves) ਦੋਹਾਂ ਦਾ ਸੰਯੋਗ ਅਤੇ ਉਤੇਜਨਾ ਹੁੰਦੀ ਹੈ। ਇੱਛਾ ਵਿਚ ਭਾਵ ਦੀ ਇੰਨੀ ਪ੍ਰਧਾਨਤਾ ਹੁੰਦੀ ਹੈ ਕਿ ਵੁੱਡਵਰਥ ਵਰਗੇ ਪ੍ਰਸਿੱ ਮਨੋਵਿਗਿਆਨੀਆਂ ਨੇ ਇਥੋਂ ਤੱਕ ਕਹਿ ਦਿੱਤਾ ਹੈ ਕਿ ਭਾਵ ਹੀ ਇੱਛਾਵਾਂ ਹੁੰਦੀਆਂ ਹਨ ਜਾਂ ਘੱਟੋ ਘੱਟ ਭਾਵਾਂ ਵਿਚ ਇਛਾਵਾਂ ਜ਼ਰੂ ਸ਼ਾਮਲ ਹੁੰਦੀਆਂ ਹਨ। ਸਰਲ ਸ਼ਬਦਾਂ ਵਿਚ ਆਖਿਆ ਜਾ ਸਕਦਾ ਹੈ ਕਿ ਇੱਛਾ ਮਨੁੱਖ ਦੀ ਭਾਵਾਤਮਕ ਅਵਸਥਾ ਅਤੇ ਕਾਰਜ ਵੱਲ ਝੁਕਾਅ ਦਾ ਨਾਂ ਹੈ। ਜਦੋਂ ਅਸੀਂ ਕਿਸੇ ਚੀਜ਼ ਦੀ ਇੱਛਾ ਕਰਦੇ ਹਾਂ ਤ ਅਸੀਂ ਮਾਨਸਿਕ ਤੌਰ ਤੇ ਉਸ ਚੀਜ਼ ਨੂੰ ਪ੍ਰਾਪਤ ਕਰਨ ਵਲ ਪ੍ਰੇਰਿਤ ਹੋ ਜਾਂਦੇ ਹਾਂ ਅਤੇ ਨਾਲ ਹੀ ਉਸ ਚੀਜ਼ ਵੱਲ ਸਾਡੀ ਭਾਵਨਾ ਤੀਖਣ ਹੋ ਜਾਂਦੀ ਹੈ। ਕਹਿਣ ਤੋਂ ਭਾਵ ਇਹ ਹੈ ਕਿ ਇੱਛਾ ਵਿਚ ਮੰਤਵ ਅਤੇ ਭਾਵ ਦਾ ਸੰਜੋਗ ਹੈ।

ਇੱਛਾ ਦੀ ਪੂਰਤੀ ਸੁਖਦਾਈ ਹੁੰਦੀ ਹੈ ਕਿਉਂਕਿ ਇੱਛਾ ਦੇ

ਮੰਤਵ ਦੀ ਸਾਨੂੰ ਵਧੇਰੇ ਲੋੜ ਹੁੰਦੀ ਹੈ। ਉਸ ਲੋੜ ਦੇ ਅਨੁਸਾਰ ਹੀ ਸਾਨੂੰ ਸੁੱਖ ਦੀ ਪ੍ਰਾਪਤੀ ਹੁੰਦੀ ਹੈ। ਇੱਛਾ ਵਿਚ ਗਿਆਨ ਤੱਤ ਵੀ ਮੌਜੂਦ ਹੁੰਦਾ ਹੈ, ਜਿਵੇਂ ਕਿ ਲੋੜ ਦੀ ਪੂਰਤੀ ਦਾ ਉਦੇਸ਼, ਉਸ ਪੂਰਤੀ ਲਈ ਚੰਗੇ ਜਾਂ ਮੰਦੇ ਸ਼ਾਧਨਾਂ ਦੀ ਕਲਪਨਾ, ਯਥਾਰਥਕ ਵਰਤਮਾਨ ਅਤੇ ਆਦਰਸ਼ਕ ਭਵਿਖ ਦੀ ਚੇਤਨਤਾ ਆਦਿ ਹੈ। ਇਹ ਚੇਤਨਤਾ ਜਿੰਨੀ ਤਕੜੀ ਹੋਵੇਗੀ, ਉੱਨੀ ਹੀ ਇੱਛਾ ਦੀ ਕਿਰਿਆਸ਼ੀਲਤਾ ਬਲਵਾਨ ਹੋਵੇਗੀ। ਇਸ ਗਿਆਨ ਤੱਤ ਤੋਂ ਇਹ ਮਤਲਬ ਨਿਕਲਦਾ ਹੈ ਕਿ ਵਰਤਮਾਨ (ਯਥਾਰਥਕ ਸਥਿਤੀ) ਦੁਖਦਾਈ ਹੈ ਅਤੇ ਆਦਰਸ਼ਕ ਭਵਿਖ ਲੋੜ ਦੀ ਪੂਰਤੀ ਹੋ ਜਾਣ ਕਾਰਨ ਸੁਖਦਾਈ ਹੋ ਜਾਏਗਾ। ਭਾਵ ਦੀ ਉਤੇਜਤ ਅਵਸਥਾ ਤੋਂ ਕਾਰਜ ਦੀ ਸ਼ੀਘਰਤਾ ਪੈਦਾ ਹੁੰਦੀ ਹੈ।

ਇੱਛਾ, ਲੋੜ ਅਤੇ ਚਾਹ ਨਾਲੋਂ ਵੱਖਰੀ ਮਾਨਸਿਕ ਅਵਸਥਾ ਹੈ, ਲੋੜ ਅੰਨ੍ਹੀ ਅਤੇ ਅਰਧਚੇਤਨਕ ਹੁੰਦੀ ਹੈ ਅਤੇ ਚਾਹ ਅੰਨ੍ਹੀ ਪਰ ਚੇਤਨਕ ਹੁੰਦੀ ਹੈ ਪਰ ਇੱਛਾ ਆਪਣੇ ਉਦੇਸ਼ ਬਾਰੇ ਸਾਵਧਾਨ ਅਤੇ ਸਚੇਤਨਕ ਹੁੰਦੀ ਹੈ। ਇੱਛਾ ਅਭਿਲਾਸ਼ਾ ਅਤੇ ਸੰਕਲਪ ਨਾਲੋਂ ਵੱਖਰੀ ਹੁੰਦੀ ਹੈ। ਇੱਛਾਵਾਂ ਦੇ ਸੰਘਰਸ਼ ਵਿਚੋਂ ਜਿਹੜੀ ਇੱਛਾ ਤਕੜੀ ਅਤੇ ਪ੍ਰਮੁੱਖ ਹੋ ਜਾਏ, ਉਹ ਅਭਿਲਾਸ਼ਾ ਅਖਵਾਉਂਦੀ ਹੈ ਪਰ ਇਹ ਜ਼ਰੂਰੀ ਨਹੀਂ ਕਿ ਅਭਿਲਾਸ਼ਾ (ਪ੍ਰਬਲ ਇੱਛਾ) ਹੀ ਸੰਕਲਪ ਬਣੇ। ਸੰਕਲਪ ਵਿਚ ਵਾਤਾਵਰਨ ਅਤੇ ਚੌਗਿਰਦੇ ਦਾ ਮਹੱਵਪੂਰਨ ਸਥਾਨ ਹੁੰਦਾ ਹੈ। ਵਾਤਾਵਰਨ ਦੇ ਅਨੁਸਾਰ ਜਿਹੜੀ ਇੱਛਾ ਪ੍ਰਧਾਨ ਹੋਵੇਗੀ, ਉਹੀ ਸੰਕਲਪ ਵਿਚ ਬਦਲੇਗੀ।

ਇੱਛਾ ਦਾ ਅੰਤਿਮ ਉਦੇਸ਼ ਕੀ ਹੈ, ਇਸ ਬਾਰੇ ਦਾਰਸ਼ਨਿਕਾਂ ਅਤੇ ਵਿਚਾਰਕਾਂ ਵਿਚਕਾਰ ਮਤਭੇਦ ਹੈ। ਇਸ ਮਤਭੇਦ ਨੇ ਨੀਤੀ ਸ਼ਾਸਤਰ ਦੇ ਕਈ ਵਾਦਾਂ ਨੂੰ ਜਨਮ ਦਿੱਤਾ ਹੈ। ਇੱਛਾ ਦਾ ਅੰਤਿਮ ਉਦੇਸ਼ ਸੁਖ ਨੂੰ ਮੰਨਣ ਵਾਲੇ ਵਿਚਾਰਕਾਂ ਦਾ ਇਹ ਸਿਧਾਂਤ ਹੈ ਕਿ ਮਨੁੱਖੀ ਕਾਰਜ ਦਾ ਸਹਿਜ ਟੀਚਾ ਸੁਖ ਦੀ ਪ੍ਰਾਪਤੀ ਹੈ। ਭਿੰਨ ਭਿੰਨ ਚੀਜ਼ਾਂ ਦੀ ਕਾਮਨਾ ਇਸ ਲਈ ਕੀਤੀ ਜਾਂਦੀ ਹੈ ਕਿ ਸਾਨੂੰ ਸੁਖ ਦੇਣਗੀਆਂ। ਇਸ ਸਿਧਾਂਤ ਨੂੰ ਸੁਖਵਾਦ ਆਖਿਆ ਜਾਂਦਾ ਹੈ ਪੂਰਨਤਾਵਾਦੀਆਂ ਦਾ ਇਹ ਸਿਧਾਂਤ ਹੈ ਕਿ ਇੱਛਾਵਾਂ ਨੂੰ ਵਿਵੇਕ ਦੀ ਸਹਾਇਤਾ ਨਾਲ ਸੰਤੁਲਿਤ ਕਰਕੇ ਰਖਣਾ ਚਾਹੀਦਾ ਹੈ। ਇਸ ਸੰਤੁਲਨ ਨਾਲ ਆਤਮ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਇਹੋ ਦ੍ਰਿਸ਼ਟੀਕੋਣ ਧਰਮ-ਸ਼ਾਸਤਰੀਆਂ ਦਾ ਹੈ। ਇੱਛਾਵਾਂ ਸਦਾਚਾਰਕ ਜੀਵਨ ਦੀ ਸਮੱਗਰੀ ਹੈ, ਵਿਵੇਕ ਇਨ੍ਹਾਂ ਨੂੰ ਆਕਾਰ ਬਖਸ਼ਦਾ ਹੈ ਅਤੇ ਸਿੱਟੇ ਵਜੋਂ ਸਦਾਚਾਰਕ ਕਾਨੂੰਨ ਦੀ ਉਤਪਤੀ ਹੁੰਦੀ ਹੈ।

—ਹਰੀ ਚੰਦ ਪਰਾਸ਼ਰ

**ਇੱਛਾਬਲ** : ਇਹ ਕਸ਼ਮੀਰ ਦਾ ਇਕ ਚਸ਼ਮਾ ਹੈ ਜੋ ਸ੍ਰੀ ਨਗਰ ਤੋਂ 65 ਕਿ. ਮੀ. ਦੱਖਣ ਵੱਲ ਅਤੇ ਅਨੰਤਨਾਗ ਤੋਂ 11 ਕਿ.ਮੀ. ਦੇ ਫ਼ਾਸਲੇ ਤੇ ਵਾਕਿਆ ਹੈ। ਇਹ ਹਮੇਸ਼ਾਂ ਕਸ਼ਮੀਰ ਦੇ ਮਹਾਰਾਜਿਆਂ ਦਾ ਪੇਂਡੂ-ਘਰ ਰਿਹਾ ਹੈ। ਇਸ ਨੂੰ 571 ਈ. ਅਤੇ 631 ਈ. ਦੇ ਵਿਚਕਾਰ ਮਹਾਰਾਜਾ ਅਕਛਾ ਨੇ ਬਣਵਾਇਆ ਸੀ ਅਤੇ ਅਕਛਾਵਲ ਨਾਂ ਰੱਖਿਆ ਸੀ। ਮੁਗ਼ਲ ਰਾਜ ਸਮੇਂ ਇਸ ਦਾ ਨਾਂ ਸ਼ਾਹ ਜਹਾਨ ਦੀ ਲੜਕੀ ਜਹਾਂਆਰਾ ਦੇ ਨਾਂ ਤੇ ਜਿਸ ਨੂੰ ਬੇਗ਼ਮ ਸਾਹਿਬਾ ਕਹਿੰਦੇ ਹਨ, ਸਾਹਿਬਾਬਾਦ ਪੈ ਗਿਆ ਸੀ। ਕਈ ਲਿਖਾਰੀਆਂ ਨੇ ਇਸ ਨੂੰ ਬੇਗ਼ਮਾਬਾਦ ਵੀ ਲਿਖਿਆ ਹੈ।

ਇੱਛਾਬਲ ਦੀ ਸੁੰਦਰਤਾ ਇਸ ਦੇ ਚਸ਼ਮੇਂ ਸਦਕਾ ਹੈ ਜਿਸ ਦਾ ਪਾਣੀ ਸੋਸਾਵਰ ਦੀ ਪਹਾੜੀ ਦੇ ਪੈਰਾਂ ਵਿਚੋਂ ਝਰਨਾ ਬਣ ਕੇ ਡਿਗਦਾ ਹੈ। ਇਹ ਪਹਾੜੀ ਇਸ ਥਾਂ ਮੈਦਾਨ ਵਿਚ ਕਾਫ਼ੀ ਅਗੇ ਵਧੀ ਹੋਈ ਹੈ ਅਤੇ ਇਸ ਉੱਤੇ ਦਿਉਦਾਰ ਦੇ ਘਣੇ ਜੰਗਲ ਹਨ। ਚਸ਼ਮੇ ਦਾ ਪਾਣੀ ਕਈ ਛੇਕਾਂ ਵਿਚੋਂ ਬੜੇ ਜ਼ੋਰ ਨਾਲ ਨਿਕਲਦਾ ਹੈ। ਇਸ ਥਾਂ ਦਾ ਨਜ਼ਾਰਾ ਇੰਨਾ ਸੁੰਦਰ ਅਤੇ ਰਮਣੀਕ ਹੈ ਕਿ ਇਸ ਨੇ ਜਹਾਂਆਰਾ ਦਾ ਮਨ ਮੋਹ ਲਿਆ। ਉਸ ਨੇ 1640 ਈ. ਵਿਚ ਇਥੇ ਇਕ ਬਾਗ਼ ਲਗਵਾਇਆ। ਇਹ ਬਾਗ 142 ਮੀ. ਲੰਬਾ ਅਤੇ 137 ਮੀ. ਚੌੜਾ ਹੈ। ਇਸ ਵਿਚਲੀ ਬਾਰਾਂਦਰੀ ਤੇ ਜਹਾਂਗੀਰ ਦਾ ਗੁਸਲਖ਼ਾਨਾ ਅਜੇ ਵੀ ਕਾਇਮ ਹਨ। ਬਾਗ਼ ਦੇ ਉਪਰਲੇ ਹਿੱਸੇ ਵਿਚ ਹਰ ਇਕ ਨਹਿਰ ਵਿਚ ਇਕ ਝਰਨਾ ਹੈ।

ਕਰਨਲ ਬਰਨੀਅਰ ਨੇ ਇਸ ਬਾਗ਼ ਦੀ ਬਹੁਤ ਤਾਰੀਫ਼ ਕੀਤੀ ਹੈ। ਉਹ ਲਿਖਦਾ ਹੈ ਕਿ ਇਸ ਬਾਗ਼ ਦਾ ਖ਼ਾਸ ਗਹਿਣਾ ਇਕ ਫੁਹਾਰਾ ਹੈ ਜਿਸ ਦਾ ਪਾਣੀ ਆਪ ਹੀ ਇਥੇ ਬਣੀ ਇਕ ਸੁੰਦਰ ਇਮਾਰਤ ਦੇ ਚਾਰੇ ਪਾਸੇ ਖਿੰਡ ਜਾਂਦਾ ਹੈ।

ਬਾਗ਼ ਦੀਆਂ ਬਹੁਤ ਸਾਰੀਆਂ ਇਮਾਰਤਾਂ ਢਹਿ ਗਈਆਂ ਸਨ। ਮਹਾਰਾਜਾ ਰਣਬੀਰ ਸਿੰਘ ਨੇ ਪੁਰਾਣੀਆਂ ਨੀਹਾਂ ਉੱਤੇ, ਕਸ਼ਮੀਰੀ ਢੰਗ ਦੀਆਂ ਨਵੀਆਂ ਇਮਾਰਤਾਂ ਬਣਵਾ ਦਿੱਤੀਆਂ ਸਨ ਪਰ ਪਹਿਲਾਂ ਵਰਗੀ ਸੁੰਦਰਤਾ ਪੈਦਾ ਨਹੀਂ ਹੋ ਸਕੀ।

ਹ. ਪੁ.—ਹਿਸਟਰੀ ਆਫ਼ ਕਸ਼ਮੀਰ—ਪੀ. ਐਨ. ਕੇ ਬਾਮਜ਼ਾਈ; ਕਸ਼ਮੀਰ ਜਿਲਦ 11—ਡਾ. ਜੀ. ਐਮ. ਡੀ. ਸੂਫ਼ੀ; ਦਿਸ ਇਜ਼ ਕਸ਼ਮੀਰ— ਪੀਰਸ ਜਲੈਵਿਸ; ਕਸ਼ਮੀਰ ਐਟ ਏ ਗਲਾਂਸ—ਡਿਪਾਰਟਮੈਂਟ ਆਫ਼ ਇਨਫ਼ਰਮੇਸ਼ਨ ਜੇ ਐਂਡ ਕੇ ਗਵਰਨਮੈਂਟ 1961

—ਵੀਰ ਸਿੰਘ

**ਇਛੋਗਿਲ ਨਹਿਰ** : ਇਹ ਨਹਿਰ 1947 ਈ. ਦੇ ਹਿੰਦੁਸਤਾਨ ਦੇ ਬਟਵਾਰੇ ਪਿੱਛੋਂ ਪਾਕਿਸਤਾਨ ਸਰਕਾਰ ਨੇ ਪੱਛਮੀ ਦਰਿਆਵਾਂ ਦੇ ਫ਼ਾਲਤੂ ਪਾਣੀ ਨੂੰ ਸਤਲੁਜ ਦਰਿਆ ਵਿਚ ਪਾਉਣ ਲਈ ਕੱਢੀ ਸੀ।

ਇਹ ਨਹਿਰ 31 ਮੀ. ਚੌੜੀ ਹੈ ਅਤੇ ਵਾਘਾ ਤੇ ਲਾਹੌਰ ਦੇ ਮੱਧ ਵਿਚੋਂ ਦੀ ਲੰਘਦੀ ਹੈ ਅਤੇ ਉੱਤਰ ਵਲੋਂ ਹੋ ਕੇ ਸਤਲੁਜ ਦਰਿਆ ਵਿਚ ਮਿਲ ਜਾਂਦੀ ਹੈ ਪਰ ਅੱਜਕੱਲ੍ਹ ਹਰੀਕੇ ਪੱਤਣ ਵਿਖੇ ਸਤਲੁਜ ਉਪਰ ਬੰਨ ਮਾਰ ਕੇ ਦੋ ਵੱਡੀਆਂ ਨਹਿਰਾਂ ਰਾਜਸਥਾਨ ਲਈ ਕੱਢ ਦੇਣ ਨਾਲ ਇਹ ਸੁੱਕੀ ਹੀ ਰਹਿੰਦੀ ਹੈ। 1965 ਦੀ ਹਿੰਦ-ਪਾਕਿ ਜੰਗ ਸਮੇਂ ਭਾਰਤੀ ਫ਼ੌਜਾਂ ਨੇ ਇਸ ਨਹਿਰ ਉੱਪਰ ਹੀ ਮੋਰਚਾ-ਬੰਦੀ ਕੀਤੀ ਸੀ।

**ਇੰਜਣ (Engine)** : ਇਹ ਊਰਜਾ (energy) ਨੂੰ ਉਪਯੋਗੀ ਮਸ਼ੀਨੀ ਗਤੀ (mechanical motion) ਵਿਚ ਬਦਲਣ ਵਾਲਾ ਯੰਤਰ ਹੈ। ਇਸ ਦੀ ਪ੍ਰਮੁੱਖ ਵਿਸ਼ੇਸ਼ਤਾ ਕਾਫ਼ੀ ਮਾਤਰਾ ਵਿਚ ਮਸ਼ੀਨੀ ਸ਼ਕਤੀ ਪ੍ਰਦਾਨ ਕਰਨਾ ਹੈ ਜਦੋਂ ਕਿ ਕਈ ਯੰਤਰਾਂ ਜਿਵੇਂ ਕਿ ਘੜੀ ਦਾ ਮੁੱਖ ਕੰਮ ਕੇਵਲ ਗਤੀ ਪੈਦਾ ਕਰਨਾ ਹੀ ਹੁੰਦਾ ਹੈ। ਸਾਧਾਰਣ ਇੰਜਣ ਵਿਚ ਬਾਲਣ ਦੀ ਖਪਤ ਹੁੰਦੀ ਹੈ ਜਦੋਂ ਕਿ ਬਿਜਲੱਈ ਮਸ਼ੀਨਾਂ (electric machines) ਦੁਆਰਾ ਮਸ਼ੀਨਾਂ ਵਿਚ ਸ਼ਕਤੀ ਪੈਦਾ ਕਰਨ ਸਮੇਂ ਮਾਦੇ ਦੀ ਬਣਤਰ ਵਿਚ ਕੋਈ ਪਰਿਵਰਤਨ ਨਹੀਂ ਆਉਂਦਾ ਹੈ।

**ਉਪਯੋਗ**—ਬਾਲਣ ਨਾਲ ਚਲਣ ਵਾਲਾ ਇੰਜਣ ਅੱਚਲ (stationary) ਹੋ ਸਕਦਾ ਹੈ ਜਿਵੇਂ ਕਿ ਡਾਂਕੀ ਇੰਜਣ (Donkey engine) ਜਿਹੜਾ ਘਾਟ ਉੱਤੇ ਜਹਾਜ਼ ਵਿਚ ਮਾਲ ਚੜ੍ਹਾਉਣ ਅਤੇ ਉਤਾਰਨ ਲਈ ਵਰਤਿਆ ਜਾਂਦਾ ਹੈ ਜਾਂ ਗਤੀਸ਼ੀਲ ਜਿਵੇਂ ਕਿ ਹਵਾਈ ਜਹਾਜ਼, ਮੋਟਰਕਾਰ ਆਦਿ ਦਾ ਇੰਜਣ। ਲੋੜੀਂਦੀ ਅਦਲਾ ਬਦਲੀ ਕਰਕੇ ਅਜਿਹੇ ਇੰਜਣ ਨੂੰ ਦੋਹਾਂ ਮੰਤਵਾਂ ਵਿਚ ਸਥਿਰ ਵਿਵਸਥਾ ਅਤੇ ਗਤੀਸ਼ੀਲ ਓਪਰੇਸ਼ਨ ਲਈ ਵਰਤਿਆ ਜਾ ਸਕਦਾ ਹੈ।

ਇੰਜਣਾਂ ਦੀ ਪ੍ਰਕਾਰ ਵੰਡ ਕਈ ਆਧਾਰਾਂ ਉੱਤੇ ਕੀਤੀ ਜਾਂਦੀ ਹੈ। ਮੁੱਢਲੀ ਵੰਡ ਅਨੁਸਾਰ ਇੰਜਣ ਦੋ ਕਿਸਮਾਂ ਦੇ ਹੁੰਦੇ ਹਨ– ਬਾਹਰੀ ਦਹਿਨ ਇੰਜਣ (external combustion engine) ਅਤੇ ਆਂਤਰਿਕ ਦਹਿਨ ਇੰਜਣ (internal combustion engine)। ਬਾਹਰੀ ਦਹਿਨ ਇੰਜਣ, ਬਾਲਣ ਜਾਂ ਊਰਜਾ ਦੀ ਖਪਤ ਇਕ ਵੱਖਰੀ ਭੱਠੀ ਵਿਚ ਕਰਦੇ ਹਨ। ਇਨ੍ਹਾਂ ਭੱਠੀਆਂ ਵਿਚ ਰਸਾਇਣਿਕ ਜਾਂ ਨਿਊਕਲੀ ਊਰਜਾ ਨੂੰ ਤਾਪ ਊਰਜਾ (thermal energy) ਵਿਚ ਬਦਲਿਆ ਜਾਂਦਾ ਹੈ ਅਤੇ ਫਿਰ ਇੰਜਣ ਇਸ ਨੂੰ ਮਸ਼ੀਨੀ ਕਾਰਜ (mechanical work) ਵਿਚ ਬਦਲ ਦਿੰਦਾ ਹੈ। ਤਾਪ ਊਰਜਾ ਨੂੰ 'ਕਾਰਜ' ਵਿਚ ਬਦਲਣ ਦਾ ਮੁੱਖ ਸਾਧਨ ਗੈਸ ਜਾਂ ਵਾਸ਼ਪ (vapours) ਹੁੰਦੇ ਹਨ, ਜਿਸ ਨੂੰ ਉਪਯੋਗੀ ਦ੍ਰਵ (working fluid) ਕਹਿੰਦੇ ਹਨ। ਇਸ ਤਰ੍ਹਾਂ ਜਿਹੜਾ ਇੰਜਣ ਆਪਣੀ ਤਾਪ ਊਰਜਾ ਸੂਰਜ ਤੋਂ ਲੈਂਦਾ ਹੈ ਉਸ ਨੂੰ ਬਾਹਰੀ ਦਹਿਨ ਇੰਜਣ ਕਿਹਾ ਜਾ ਸਕਦਾ ਹੈ। ਨਿਊਕਲੀ ਬਾਲਣ ਨੂੰ ਨੁਕਸਾਨ ਤੋਂ ਬਚਾਉਣ ਲਈ ਨਿਊਕਲੀ ਭੱਠੀ ਅਤੇ ਬਾਇਲਰ ਨੂੰ ਇੰਜਣ ਤੋਂ ਵੱਖ ਰਖਿਆ ਜਾਂਦਾ ਹੈ। ਇਸ ਤਰ੍ਹਾਂ ਨਿਊਕਲੀ ਫਿਊਜ਼ਨ ਦਾ ਵੀ ਡਰ ਨਹੀਂ ਰਹਿੰਦਾ। ਉਪਯੋਗੀ ਦ੍ਰਵ ਬਾਇਲਰ ਤੋਂ ਤਾਪ ਦੇ ਰੂਪ ਵਿਚ ਊਰਜਾ ਲੈ ਕੇ ਇੰਜਣ ਨੂੰ ਦਿੰਦਾ ਹੈ। ਅਜਿਹੇ ਇੰਜਣ ਨੂੰ ਤਾਪ ਗਤੀਸ਼ੀਲ ਯੰਤਰ (thermodynamic machine) ਕਹਿੰਦੇ ਹਨ।

ਅੱਗੇ ਧੱਕਣ ਵਾਲੇ ਇੰਜਣ ਵਿਚ ਜਿਸ ਵਿਚ ਪਿੱਛੇ ਜਾਣ ਵਾਲੀ ਗਤੀ ਨਾਲ ਉਪਯੋਗੀ ਦ੍ਰਵ ਨੂੰ ਖ਼ਾਰਜ ਕੀਤਾ ਜਾਂਦਾ ਹੈ ਅਤੇ ਫ਼ਲਸਰੂਪ ਜੋ ਇੰਜਣ ਵਿਚ ਅਗੇ ਵਧਣ ਲਈ ਪ੍ਰਵੇਗ ਪੈਦਾ ਹੁੰਦਾ ਹੈ, ਉਹ ਉਪਯੋਗੀ ਦ੍ਰਵ ਦੇ ਤਾਪਮਾਨ ਤੇ ਨਿਰਭਰ ਹੈ। ਅਮਲੀ ਤੌਰ ਤੇ ਤਾਪਮਾਨ ਨੂੰ ਇੰਜਣ ਵਿਚਲੇ ਦ੍ਰਵਾਂ ਰਾਹੀਂ ਕਾਬੂ ਵਿਚ ਰਖਿਆ ਜਾਂਦਾ ਹੈ। ਇਹ ਦ੍ਰਵ, ਰਸਾਇਣਿਕ ਦਹਿਨ (Chemical combustion) ਜਾਂ ਨਿਊਕਲੀ ਪ੍ਰਤੀਕਿਰਿਆ (Nuclear reaction) ਨੂੰ ਸੀਮਤ ਰੱਖਣ ਵਿਚ ਸਹਾਈ ਹੁੰਦੇ ਹਨ। ਨਿਕਾਸ ਵੇਗ (exhaust velocity) ਹਾਸਲ ਕਰਨ ਲਈ ਉਪਯੋਗੀ ਦ੍ਰਵ ਨੂੰ ਬਿਜਲੱਈ ਜਾਂ ਚੁੰਬਕੀ ਖੇਤਰਾਂ ਵਰਗੇ ਅਦ੍ਰਵੀ (non-fluid) ਸਾਧਨਾਂ ਰਾਹੀਂ ਵੀ ਸੀਮਤ ਰਖਿਆ ਜਾ ਸਕਦਾ ਹੈ। ਅਜਿਹੀ ਹਾਲਤ ਵਿਚ ਦ੍ਰਵ ਬਿਜਲੀ ਚਾਲਕ ਹੋਣਾ ਚਾਹੀਦਾ ਹੈ। ਅਜਿਹਾ ਇੰਜਣ ਚੁੰਬਕੀ ਦ੍ਰਵ-ਗਤੀਸ਼ੀਲ ਯੰਤਰ (magnetohydrodynamic device) ਅਖ-ਵਾਉਂਦਾ ਹੈ। ਇਸ ਇੰਜਣ ਲਈ ਗੈਸ ਟਰਬਾਈਨ (Gas Turbine) ਤੇ ਬਿਜਲੀ ਜੈਨਰੇਟਰ (Electric Generator) ਨੂੰ ਜਾਂ ਨਿਊਕਲੀ ਰੀਐੱਕਟਰ ਨੂੰ ਅਤੇ ਕਈ ਵਾਰ ਨਿਊਕਲੀ ਜਾਂ ਸੂਰਜ ਦੀਆਂ ਕਿਰਨਾਂ ਨੂੰ ਸਿਧਿਆਂ ਹੀ ਬਿਜਲੀ ਵਿਚ ਬਦਲ ਕੇ ਊਰਜਾ ਦੇ ਸੋਮਿਆਂ ਦੇ ਤੌਰ ਤੇ ਵਰਤਿਆ ਜਾਂਦਾ ਹੈ।

ਉਪਯੋਗੀ ਦ੍ਰਵ ਦੇ ਆਧਾਰ ਤੇ ਵੀ ਇੰਜਣ ਦੀ ਸ਼੍ਰੇਣੀ-ਵੰਡ ਕੀਤੀ ਜਾ ਸਕਦੀ ਹੈ। ਜੇਕਰ ਦ੍ਰਵ ਨੂੰ ਇੰਜਣ ਵਿਚੋਂ ਮੁੜ ਲੰਘਾਇਆ ਜਾਵੇ ਤਾਂ ਇੰਜਣ ਬੰਦ-ਚੱਕਰ (closed cycle) ਢੰਗ ਤੇ ਚਲਦਾ ਹੈ। ਜੇਕਰ ਦ੍ਰਵ ਨੂੰ ਬਾਇਲਰ ਅਤੇ ਇੰਜਣ ਵਿਚੋਂ ਇਕ ਵਾਰੀ ਲੰਘਾਉਣ ਮਗਰੋਂ ਖ਼ਾਰਜ ਕਰ ਦਿੱਤਾ ਜਾਵੇ, ਤਾਂ ਇੰਜਣ ਖੁਲ੍ਹੇ-ਚੱਕਰ (open cycle) ਢੰਗ ਤੇ ਚਲਦਾ ਹੈ। ਬੰਦ-ਚੱਕਰ ਢੰਗ ਵਿਚ ਉਪਯੋਗੀ ਦ੍ਰਵ ਸ਼ੁੱਧ ਰਹਿ ਸਕਦਾ ਹੈ ਅਤੇ ਇਸ ਤਰ੍ਹਾਂ ਹਾਨੀਕਾਰਕ ਮਲ ਨੂੰ ਖ਼ਾਰਜ ਹੋਣ ਤੋਂ ਰੋਕਿਆ ਜਾ ਸਕਦਾ ਹੈ। ਖੁਲ੍ਹਾ-ਚੱਕਰ ਢੰਗ ਵਧੇਰੇ ਸਰਲ ਹੈ ਅਤੇ ਇਸ ਵਿਚ ਸਾਧਾਰਣ ਕਿਸਮਾਂ ਦੇ ਇੰਜਣ ਵਾਯੂ-ਮੰਡਲੀ ਹਵਾ ਦੀ ਵਰਤੋਂ ਕਰਦੇ ਹਨ। ਇਹ ਹਵਾ ਇੰਜਣਾਂ ਦੇ ਉਪਯੋਗੀ ਦ੍ਰਵ ਦੇ ਇਕ ਵੱਡੇ ਅੰਸ਼ ਦੇ ਤੌਰ ਤੇ ਅਤੇ ਇੰਜਣਾਂ ਦੇ ਬਾਲਣਾਂ ਦੇ ਆੱਕਸੀਕਾਰਕ ਦੇ ਤੌਰ ਤੇ ਦੋਵੇਂ ਤਰ੍ਹਾਂ ਹੀ ਵਰਤੀ ਜਾਂਦੀ ਹੈ।

ਜੇ ਕਰ ਖੁਲ੍ਹਾ-ਚੱਕਰ ਢੰਗ ਵਰਤਿਆ ਜਾਵੇ ਤਾਂ ਉਪਯੋ ਦ੍ਰਵ (ਹਵਾ) ਨੂੰ ਸਿੱਧੇ ਹੀ ਉਸ ਵਿਚ ਬਾਲਣ ਜਲਾ ਕੇ ਗਰਮ ਕ ਲਿਆ ਜਾਂਦਾ ਹੈ ਅਤੇ ਇੰਜਣ ਦਾ ਇਹ ਅਮਲ ਆਪ ਹੀ ਭੱਠੀ ਕੰਮ ਵੀ ਦਿੰਦਾ ਹੈ ਕਿਉਂ ਜੋ ਆਂਤਰਿਕ ਦਹਿਨ ਕਿਸਮ ਦਾ ਇੰਜ ਜਲਣ ਤੋਂ ਉਪਜੀਆਂ ਗੈਸਾਂ (products of combustion) ਨੂੰ ਉਪਯੋਗੀ ਦ੍ਰਵ ਦੇ ਤੌਰ ਤੇ ਵਰਤ ਲੈਂਦਾ ਹੈ, ਇਸ ਲਈ ਇੰਜਣ ਵਿ ਜਲਾਉਣ ਵਾਲਾ ਬਾਲਣ ਠੀਕ ਹੋਣਾ ਚਾਹੀਦਾ ਹੈ ਅਤੇ ਇਸ ਗੱ ਦਾ ਵੀ ਖ਼ਿਆਲ ਰਖਣਾ ਚਾਹੀਦਾ ਹੈ ਕਿ ਉਸ ਤੋਂ ਪੈਦਾ ਹੋਇਆ ਦ ਪੁਰਜ਼ਿਆਂ ਨੂੰ ਖਾ ਨਾ ਜਾਵੇ ਜਾਂ ਗਾਲ ਨਾ ਦੇਵੇ। ਅਜਿਹੇ ਇੰਜ ਵਿਚ ਆਮ ਪ੍ਰਚਲਿਤ ਰੈਸੀਪ੍ਰੋਕੇਟਿੰਗ ਅਤੇ ਡੀਜ਼ਲ ਇੰਜਣ ਸ਼ਾਮ ਹਨ।

ਮੱਧਮ ਰਫ਼ਤਾਰ ਦੀ ਸੂਰਤ ਵਿਚ, ਰੈਸੀਪ੍ਰੋਕੇਟਿੰਗ ਪਿਸਟਨ (reciprocating piston) ਨੂੰ ਚਲਾਉਣ ਲਈ ਜਲਣ ਦਾ ਅਮ ਸਿਲਿੰਡਰ ਵਿਚ ਰੁਕ ਰੁਕ ਕੇ ਹੁੰਦਾ ਹੈ। ਤੇਜ਼ ਰਫ਼ਤਾਰ ਦੀ ਸੂਰਤ ਵਿ ਪਿਸਟਨ ਅਤੇ ਸਿਲਿੰਡਰ ਦੇ ਪਾਸਿਆਂ ਅਤੇ ਹਰਕਤ ਕਰ ਰਹੇ ਹੋ ਹਿੱਸਿਆਂ ਵਿਚਕਾਰ ਪੈਦਾ ਹੋਈ ਰਗੜ ਨਾਲ ਸ਼ਕਤੀ (power) ਦ ਕਾਫ਼ੀ ਹਿੱਸਾ ਜ਼ਾਇਆ ਹੋ ਜਾਂਦਾ ਹੈ। ਇਸ ਤਰ੍ਹਾਂ, ਕਿਉਂ ਜੋ ਤੇ ਰਫ਼ਤਾਰ ਨਾਲ ਬਹੁਤੀ ਸ਼ਕਤੀ ਪੈਦਾ ਹੋ ਸਕਦੀ ਹੈ, ਇਸ ਲਈ ਟਰਬਾਈਨ-ਪਹੀਏ ਨੂੰ ਚਲਾਉਣ ਲਈ ਲਗਾਤਾਰ ਜਲਣ ਦਾ ਅਮ ਹੋਰ ਵੀ ਲਾਹੇਵੰਦ ਸਿੱਧ ਹੁੰਦਾ ਹੈ (ਗੈਸ ਟਰਬਾਈਨ ਅਤੇ ਭਾ ਟਰਬਾਈਨ ਇਸ ਦੀਆਂ ਉਦਾਹਰਣਾਂ ਹਨ)। ਰੈਸੀਪ੍ਰੋਕੇਟਿੰਗ ਇੰਜ ਦੀ ਤਰ੍ਹਾਂ, ਇਸ ਵਿਚ ਵੀ ਇੰਜਣ ਦੇ ਧੁਰੇ ਦੇ ਘੁੰਮਣ ਦਾ ਨਿਯ (shaft rotation) ਵਰਤਿਆ ਜਾ ਸਕਦਾ ਹੈ ਪਰ ਤੇਜ਼ ਰਫ਼ਤਾ ਗੱਡੀਆਂ ਨੂੰ ਚਲਾਉਣ ਲਈ (high velocity vehicular propulsion) ਉਪਯੋਗੀ ਦ੍ਰਵ ਦੀ ਸ਼ਕਤੀ ਨੂੰ ਜਦੋਂ ਨੋਜ਼ਲ (nozzle) ਵਿ ਦੀ ਲੰਘਾਇਆ ਜਾਂਦਾ ਹੈ ਤਾਂ ਇਹ ਗੱਡੀ ਨੂੰ ਅੱਗੇ ਧਕਦੀ ਹੈ। (ਜਿ ਜੈੱਟ ਪ੍ਰੋਪਲਸ਼ਨ)। ਗੱਡੀ ਜਦੋਂ ਹਰਕਤ ਵਿਚ ਆ ਜਾਵੇ ਤ ਟਰਬਾਈਨ ਤੋਂ ਬਿਨ੍ਹਾਂ ਵੀ ਸਾਰਿਆ ਜਾ ਸਕਦਾ ਹੈ। ਦੂਜੀ ਸੂਰ ਵਿਚ ਜਲਣ ਚੈਂਬਰ (combustion chamber) ਵਿਚ ਵਾਯੂ ਮੰਡਲ ਆੱਕਸੀਜਨ ਖਿੱਚਣ ਦੀ ਬਜਾਏ ਇੰਜਣ ਗੱਡੀ ਅੰਦਰਲੇ ਸੰਗ੍ਰਿ ਟੈਂਕਾਂ ਤੋਂ ਹੀ ਆੱਕਸੀਕਾਰਕ (oxidizer) ਅਤੇ ਬਾਲਣ ਲੈ ਸਕਦਾ ਜਾਂ ਜਲਣ ਚੈਂਬਰ ਦੇ ਵਿਚ ਹੀ ਬਾਲਣ ਅਤੇ ਆੱਕਸੀਡਾਈਜ਼ਰ ਦ ਪੂਰੀ ਸਪਲਾਈ ਰੱਖੀ ਜਾਂਦੀ ਹੈ ਜਿਵੇਂ ਕਿ ਰਾਕਿਟ ਇੰਜਣ ਦੀ ਸੂਰ ਵਿਚ ਕੀਤਾ ਜਾਂਦਾ ਹੈ।

ਬਨਾਵਟ, ਚਲਣ-ਢੰਗ ਅਤੇ ਉਪਯੋਗੀ ਦ੍ਰਵ ਦੇ ਅੰਤਰ ਦੇ ਬਾਵਜੂਦ ਵੀ ਬੁਨਿਆਦੀ ਤੌਰ ਤੇ ਇਹ ਸਭ ਮਸ਼ੀਨਾਂ ਤਾਪ-ਸ਼ਕਤ ਨੂੰ ਮਸ਼ੀਨੀ ਸ਼ਕਤੀ ਵਿਚ ਤਬਦੀਲ ਕਰਨ ਦਾ ਸਾਧਨ ਮਾਤਰ ਹ ਹਨ।

**ਬਾਹਰੀ ਅਤੇ ਅੰਤਰ ਦਹਿਨ ਇੰਜਣ (External and internal combustion engines)**–ਲੋਕੋਮੋਟਿਵ ਇੰਜਣ ਬਾਹਰ ਦਹਿਨ ਇੰਜਣ ਦੀ ਵਧੀਆ ਮਿਸਾਲ ਹੈ ਅਤੇ ਪੈਟਰੋਲ ਤੇ ਡੀਜ਼ਲ ਇੰਜਣ ਅੰਤਰ ਦਹਿਨ ਕਿਸਮ ਦੇ ਇੰਜਣਾਂ ਦੀਆਂ ਮਿਸਾਲਾਂ ਹਨ, ਜੋ ਆਟੋਮੋਬੀਲਾਂ (automobiles) ਜਿਵੇਂ ਮੋਟਰਕਾਰਾਂ, ਬੱਸਾਂ, ਟਰੱਕ ਆਦਿ ਅਤੇ ਹਵਾਈ ਜਹਾਜ਼ਾਂ ਵਿਚ ਆਮ ਵਰਤੇ ਜਾਂਦੇ ਹਨ।

**ਭਾਫ਼ ਇੰਜਣ** – ਇਸ ਇੰਜਣ ਦੀ ਪ੍ਰਚਲਿਤ ਸ਼ਕਲ ਵਿਚ ਕਾਢ ਜੇਮਜ਼ ਵਾਟ (James Watt) ਨੇ 1769 ਈ. ਵਿਚ ਕੱਢੀ ਸੀ ਅਤੇ ਇਹ ਇਕ ਬਾਹਰੀ-ਦਹਿਨ ਇੰਜਣ ਹੈ। ਇਹ ਭਾਫ਼ ਨਾਲ ਚਲਦਾ ਹੈ ਜੋ ਇਕ ਬਹੁਤ ਵੱਡੇ ਬਾਇਲ਼ਰ ਵਿਚ ਪਾਣੀ ਨੂੰ ਉਬਾਲ ਕੇ ਪੈਦਾ ਕੀਤੀ ਜਾਂਦੀ ਹੈ। ਸਾਧਾਰਣ ਲੋਕੋਮੋਟਿਵ ਵਿਚ ਇਕ ਘੰਟੇ ਵਿਚ

5—10 ਟਨ ਪਾਣੀ ਭਾਫ਼ ਵਿਚ ਤਬਦੀਲ ਹੁੰਦਾ ਹੈ। ਬਾਇਲਰ ਦੀ ਸਮਰਥਾ ਵਧਾਉਣ ਲਈ ਇਸ ਵਿਚ ਬਹੁਤ ਸਾਰੀਆਂ ਤਾਂਬੇ ਦੀਆਂ ਟਿਊਬਾਂ, ਜਿਨ੍ਹਾਂ ਨੂੰ ਅਗਨੀ-ਟਿਊਬਾਂ (fire tubes) ਕਹਿੰਦੇ ਹਨ, ਲਗਾਈਆਂ ਜਾਂਦੀਆਂ ਹਨ। ਭੱਠੀ ਵਿਚੋਂ ਅੱਗ ਦੀਆਂ ਲਾਟਾਂ ਇਨ੍ਹਾਂ ਟਿਊਬਾਂ ਵਿਚੋਂ ਦੀ ਲੰਘ ਕੇ ਧੂੰਆਂ ਬਾੱਕਸ (smoke box) ਵਿਚ ਜਾਂਦੀਆਂ ਹਨ।

ਬਾਇਲਰ ਵਿਚ ਪੈਦਾ ਹੋਈ ਭਾਫ਼ ਅਗਨੀ-ਟਿਊਬਾਂ ਵਿਚ ਰੱਖੇ ਪਾਈਪਾਂ ਵਿਚੋਂ ਦੀ ਲੰਘਾਈ ਜਾਂਦੀ ਹੈ ਅਤੇ ਇਸ ਤਰ੍ਹਾਂ ਉਹ ਬਹੁਤ ਹੀ ਗਰਮ ਹੋ ਜਾਂਦੀ ਹੈ। ਇਸ ਦਾ ਦਬਾਉ ਵੀ ਲਗਭਗ 20 ਵਾਯੂਮੰਡਲ ਹੋ ਜਾਂਦਾ ਹੈ। ਇਹੋ ਅਤਿ-ਤਾਪਤ ਭਾਫ਼ (super-heated steam) ਇੰਜਣ ਨੂੰ ਚਲਾਉਣ ਲਈ ਵਰਤੀ ਜਾਂਦੀ ਹੈ।

ਇਕ ਮਿਸਾਲੀ ਭਾਫ਼ ਰੈਸੀਪ੍ਰੋਕੇਟਿੰਗ ਇੰਜਣ ਵਿਚ ਇਕ ਸਿਲਿੰਡਰ ਅੰਦਰ ਪਿਸਟਨ ਲਗਾਇਆ ਹੁੰਦਾ ਹੈ। ਪਿਸਟਨ ਨਾਲ ਜੁੜੀ ਕੁਨੈਕਟਿੰਗ ਰਾੱਡ (connecting rod) ਅਤੇ ਕਰੈਂਕ ਸ਼ਾਫ਼ਟ (crank shaft) ਪਿਸਟਨ ਦੀ ਅੱਗੇ ਪਿੱਛੇ ਵਾਲੀ ਚਾਲ ਨੂੰ ਘੁੰਮਣ ਗਤੀ (rotary motion) ਵਿਚ ਬਦਲ ਦਿੰਦੇ ਹਨ। ਪਿਸਟਨ ਦੇ ਦੋਹਾਂ ਪਾਸਿਆਂ ਤੇ ਵਾਰੋ ਵਾਰੀ ਭਾਫ਼ ਦਾ ਦਬਾਉ ਪੈਂਦਾ ਹੈ। ਇਸ ਤਰ੍ਹਾਂ ਪਿਸਟਨ ਦੇ ਅਗੇ ਪਿੱਛੇ ਹੋਣ ਅਤੇ ਰਾੱਡ ਅਤੇ ਕਰੈਂਕ ਸਾਫ਼ਟ ਦੀ ਗਤੀ ਨਾਲ ਫਲਾਈ ਵ੍ਹੀਲ (fly wheel) ਚਲਦਾ ਹੈ। ਫਲਾਈ ਵ੍ਹੀਲ ਸਥਿਰ ਨਿਰਗਤ ਕੋਣੀ ਵੇਗ (Constant output angular velocity) ਨੂੰ ਕਾਇਮ ਰਖਣ ਵਿਚ ਸਹਾਈ ਹੁੰਦਾ ਹੈ। ਵਾਲਵ ਰਾਹੀਂ ਉੱਚ ਦਬਾਉ ਵਾਲੀ ਭਾਫ਼ ਸਿਲਿੰਡਰ ਵਿਚ ਦਾਖ਼ਲ ਹੁੰਦੀ ਹੈ ਅਤੇ ਵਰਤੋਂ ਪਿੱਛੋਂ ਘਟ ਦਬਾਉ ਤੇ ਤਾਪ ਵਾਲੀ ਭਾਫ਼ ਬਾਹਰ ਨਿਕਲਦੀ ਹੈ।

ਇੰਜਣ ਵਿਚ ਪੈਦਾ ਹੋਈ ਸ਼ਕਤੀ ਇਕ ਨਿਸ਼ਚਿਤ ਸਮੇਂ ਦੀ ਇਕਾਈ (per unit of time) ਵਿਚ ਸਿਲਿੰਡਰ ਅੰਦਰ ਦਾਖ਼ਲ ਹੋਣ ਵਾਲੀ ਭਾਫ਼ ਦੇ ਦਬਾਉ ਅਤੇ ਮਾਤਰਾ ਉੱਤੇ ਨਿਰਭਰ ਹੁੰਦੀ ਹੈ। ਸਟ੍ਰੋਕ (stroke) ਪੈਣ ਵੇਲੇ ਦਬਾਉ ਘਟਦਾ ਵਧਦਾ ਹੈ ; ਔਸਤ ਦਬਾਉ ਜਾਂ ਔਸਤ ਪ੍ਰਭਾਵੀ ਦਬਾਉ (mean effective pressure) ਪਾਊਂਡ ਪ੍ਰਤਿ ਵਰਗ ਇੰਚ ਵਿਚ ਦਰਸਾਇਆ ਜਾਂਦਾ ਹੈ।

ਸਟੀਮ ਰੇਟ ਅਰਥਾਤ ਪ੍ਰਤਿ ਮਿੰਟ ਭਾਫ਼ ਦੀ ਮਾਤਰਾ ਹਰ ਚੱਕਰ ਸਮੇਂ ਭਾਫ਼ ਨਾਲ ਭਰੇ ਗਏ ਸਿਲਿੰਡਰ ਦੇ ਆਇਤਨ (volume) ਨੂੰ ਪ੍ਰਤਿ ਮਿੰਟ N ਚੱਕਰਾਂ ਨਾਲ ਗੁਣਾਂ ਕਰਨ ਦੇ ਬਰਾਬਰ ਹੁੰਦੀ ਹੈ। ਸਿਲਿੰਡਰ ਦਾ ਆਇਤਨ ਹੈ (a.1) ਜਿੱਥੇ ਕਿ a ਪਿਸਟਨ ਦਾ ਵਰਗ ਇੰਚਾਂ ਵਿਚ ਖੇਤਰ-ਫਲ ਹੈ ਅਤੇ 1 ਸਟ੍ਰੋਕ ਦੀ ਇਕ ਪਾਸੇ ਵਲ ਫੁੱਟਾਂ ਵਿਚ ਲੰਬਾਈ ਹੈ। ਇਨ੍ਹਾਂ ਡਿਜ਼ਾਈਨ ਮਾਪਾਂ ਦਾ ਗੁਣਨਫਲ ਭਾਫ਼ ਇੰਜਣ ਦੀ ਹਾਰਸ ਪਾਵਰ ਨੂੰ ਦਸਦਾ ਹੈ।




$$P = \frac{P\ l\ a\ N}{33{,}000}$$

(ਇਕ ਹਾਰਸ ਪਾਵਰ 33,000 ਫੁੱਟ ਪਾਊਂਡ ਪ੍ਰਤਿ ਮਿੰਟ ਦੇ ਬਰਾਬਰ ਹੁੰਦੀ ਹੈ)

ਜਿਵੇਂ ਦੁਚਲਿਤ (Double acting) ਸਿਲਿੰਡਰ ਵਿਚ ਦਿ-ਖਾਇਆ ਗਿਆ ਹੈ (ਚਿੱਤਰ 2), ਭਾਫ਼ ਪਿਸਟਨ ਦੇ ਦੋਵੇਂ ਪਾਸੇ ਵਾਰੋ ਵਾਰੀ ਦਾਖ਼ਲ ਹੁੰਦੀ ਹੈ, ਇਸ ਲਈ ਇੰਜਣ ਦੀ ਸਿੱਧਾਂਤਕ ਸ਼ਕਤੀ (theoretical power) ਉਪਰੋਕਤ ਕੀਮਤ ਤੋਂ ਦੁੱਗਣੀ ਹੁੰਦੀ ਹੈ :




$$P = \frac{2\ P\ l\ a\ N}{33{,}000}$$

ਪਰ ਸ਼ਕਤੀ ਦੇ ਰਗੜ ਅਤੇ ਕਈ ਹੋਰ ਤਰ੍ਹਾਂ ਜ਼ਾਇਆ ਹੋ ਜਾਣ ਕਾਰਨ ਅਸਲ ਇੰਜਣ ਆਦਰਸ਼ਕ ਸ਼ਕਤੀ ਦੀ ਕੇਵਲ 70-80 ਪ੍ਰਤਿਸ਼ਤ ਸ਼ਕਤੀ ਹੀ ਪੈਦਾ ਕਰਦਾ ਹੈ। ਮੀਟਰੀ ਪੈਮਾਨਿਆਂ ਵਿਚ

$$P = \frac{p\ l\ a\ N}{4{,}500}$$

ਜਿਥੇ

P = ਔਸਤ ਦਬਾਉ ਕਿ.ਗ੍ਰਾ.ਪ੍ਰਤਿ ਵਰਗ ਸੈਂ. ਮੀ.,

N = ਚੱਕਰ ਪ੍ਰਤਿ ਮਿੰਟ,

a = ਪਿਸਟਨ ਦਾ ਖੇਤਰਫਲ ਵਰਗ ਸੈਂ. ਮੀ. ਵਿਚ,

I = ਸਟ੍ਰੋਕ ਦੀ ਮੀਟਰਾਂ ਵਿਚ ਲੰਬਾਈ

ਅਤੇ ਦੁਚਲਿਤ ਇੰਜਣ ਲਈ

$$P = \frac{2p\ l\ a\ N}{4{,}500}$$

**ਪੈਟਰੋਲ ਇੰਜਣ**—ਇਹ ਖਾਸ ਕਰਕੇ ਇਕ ਅਜਿਹੇ ਸਿਲਿੰਡਰ ਦਾ ਬਣਿਆ ਹੁੰਦਾ ਹੈ ਜਿਸ ਵਿਚ ਇਕ ਵਾਯੂ ਬੰਦ ਪਿਸਟਨ ਕੰਮ ਕਰਦਾ ਹੈ। ਸਿਲਿੰਡਰ ਵਿਚ ਬਰਾਬਰ ਬਰਾਬਰ ਦੋ ਵਾਲਵ-ਪ੍ਰਵੇਸ਼ (inlet) I ਅਤੇ ਨਿਕਾਸ (exhaust) E ਵਾਲਵ ਹੁੰਦੇ ਹਨ। ਇਕ ਬਿਜਲੱਈ ਸਪਾਰਕ ਪਲੱਗ ਹੁੰਦਾ ਹੈ ਜਿਹੜਾ ਮੌਕੇ ਸਿਰ ਚਿੰਗਿਆੜੀ ਨਾਲ ਜਲਣ ਪੈਦਾ ਕਰਦਾ ਹੈ। ਸਿਲਿੰਡਰ ਨੂੰ ਬਹੁਤ ਗਰਮ ਹੋਣ ਤੋਂ ਬਚਾਉਣ ਲਈ ਇਸ ਦੇ ਦੁਆਲੇ ਪਾਣੀ ਦੀ ਇਕ ਜੈਕਟ ਹੁੰਦੀ ਹੈ ਜਿਸ ਵਿਚ ਲਗਾਤਾਰ ਪਾਣੀ ਚਲਦਾ (continuous circulation) ਰਹਿੰਦਾ ਹੈ। ਇੰਜਣ ਦੇ ਇਸ ਭਾਗ ਦਾ ਸੰਪਰਕ ਰੇਡੀਏਟਰ ਹੁੰਦਾ ਹੈ।

ਇੰਜਣ ਨੂੰ ਬਾਲਣ ਸਪਲਾਈ ਹੁੰਦਾ ਹੈ ਅਤੇ ਪਿਸਟਨ ਦੀਆਂ 4 ਸਟ੍ਰੋਕਾਂ ਨਾਲ ਜਲਣ ਹੁੰਦੀ ਹੈ ਅਤੇ ਧੁਰੇ ਨੂੰ ਸ਼ਕਤੀ ਪ੍ਰਦਾਨ ਹੁੰਦੀ ਹੈ ਕਾਰਬੁਰੇਟਰ ਵਿਚ ਪੈਟਰੋਲ ਅਤੇ ਹਵਾ ਦਾ ਮਿਸ਼ਰਣ ਬਣਦਾ ਹੈ। ਪਹਿਲੀ ਸਟ੍ਰੋਕ ਵੇਲੇ ਪਿਸਟਨ ਉਪਰ ਨੂੰ ਉਠਦਾ ਹੈ, ਵਾਲਵ I ਖੁਲ੍ਹਦਾ ਹੈ ਅਤੇ ਸਿਲਿੰਡਰ ਮਿਸ਼ਰਣ ਨੂੰ ਖਿੱਚ ਲੈਂਦਾ ਹੈ। ਦੂਜੀ ਜਾਂ ਕੰਪਰੈਸ਼ਨ (compression) ਸਟ੍ਰੋਕ ਸਮੇਂ ਦੋਵੇਂ ਵਾਲਵ ਬੰਦ ਰਹਿੰਦੇ ਹਨ, ਪਿਸਟਨ ਅੰਦਰ ਵਲ ਨੂੰ ਹਰਕਤ ਕਰਦਾ ਹੈ ਅਤੇ ਜਲਣਸ਼ੀਲ ਮਿਸ਼ਰਣ ਨੂੰ ਇਨਾ ਨਪੀੜ ਦਿੰਦਾ ਹੈ ਕਿ ਉਸ ਦਾ ਆਇਤਨ ਅਸਲ

ਦੇ ਕੇਵਲ ਪੰਜਵੇਂ ਭਾਗ ਦੇ ਬਰਾਬਰ ਰਹਿ ਜਾਂਦਾ ਹੈ। ਮਿਸ਼ਰਣ ਦਾ ਤਾਪਮਾਨ 500° ਸੈਂ. ਤਕ ਵੱਧ ਜਾਂਦਾ ਹੈ। ਇਸ ਵੇਲੇ ਸਟੋਰਜ ਬੈਟਰੀ ਦੀ ਮਦਦ ਨਾਲ ਚਲਣ ਵਾਲੇ ਬਜ਼ਰ (buzzer) ਜਾਂ ਇੰਡਕਸ਼ਨ ਕਾੱਇਲ ਨੂੰ ਦਬਾਉਣ ਨਾਲ ਸਪਾਰਕ ਪਲੱਗ ਚਿੰਗਿਆੜੀ ਪੈਦਾ ਕਰਦਾ ਹੈ ਅਤੇ ਮਿਸ਼ਰਣ ਜਲਣ ਲਗ ਪੈਂਦਾ ਹੈ। ਗੈਸਾਂ ਦਾ ਤਾਪਮਾਨ 2000° ਸੈਂ. ਤਕ ਅਤੇ ਦਬਾਉ 15 ਵਾਯੂਮੰਡਲਾਂ ਤਕ ਵੱਧ ਜਾਂਦਾ ਹੈ। ਦਬਾਉ ਵਧਣ ਕਾਰਨ ਪਿਸਟਨ ਬਹੁਤ ਜ਼ੋਰ ਨਾਲ ਬਾਹਰ ਵੱਲ ਨੂੰ ਧੱਕਿਆ ਜਾਂਦਾ ਹੈ। ਦੋਵੇਂ ਵਾਲਵ ਅਜੇ ਵੀ ਬੰਦ ਰਹਿੰਦੇ ਹਨ। ਇਸ ਤੀਜੀ ਸਟ੍ਰੋਕ ਨੂੰ ਉਪਯੋਗੀ ਸਟ੍ਰੋਕ ਕਹਿੰਦੇ ਹਨ। ਚੌਥੀ ਜਾਂ ਨਿਕਾਸ ਸਟ੍ਰੋਕ ਵਿਚ ਪਿਸਟਨ ਅੰਦਰ ਵਲ ਜਾਂਦਾ ਹੈ, ਨਿਕਾਸ ਵਾਲਵ ਖੁਲ੍ਹ ਜਾਂਦਾ ਹੈ, ਜਲਣ ਲਈ ਵਰਤੋਂ ਵਿਚ ਆ ਚੁੱਕੀਆਂ ਗੈਸਾਂ (spent products of combustion) ਬਾਹਰ ਨਿਕਲ ਜਾਂਦੀਆਂ ਹਨ, ਪ੍ਰਵੇਸ਼ ਵਾਲਵ ਬੰਦ ਹੀ ਰਹਿੰਦਾ ਹੈ। ਮੁਕੰਮਲ ਨਿਕਾਸ ਹੋਣ ਉੱਤੇ ਪਹਿਲਾਂ ਵਰਗੀ ਹਾਲਤ ਹੀ ਪੈਦਾ ਹੋ ਜਾਂਦੀ ਹੈ ਅਤੇ ਫਿਰ ਇਹੋ ਸਿਲਸਿਲਾ ਨਵੇਂ ਸਿਰਿਉਂ ਚਲਦਾ ਰਹਿੰਦਾ ਹੈ।

ਕਿਉਂਜੋ ਚਾਰਾਂ ਸਟ੍ਰੋਕਾਂ ਵਿਚੋਂ ਕੇਵਲ ਤੀਜੀ ਸਟ੍ਰੋਕ ਹੀ ਲਾਹੇਵੰਦ ਕੰਮ ਕਰਦੀ ਹੈ, ਇਸ ਲਈ ਕਰੈਂਕ ਸ਼ਾਫ਼ਟ ਦੀ ਗਤੀ ਇਕਸਾਰ ਨਹੀਂ ਹੁੰਦੀ। ਇਸ ਲਈ ਅੱਚਲ ਇੰਜਣਾਂ (stationary engines) ਵਿਚ ਤਾਂ ਇਕ ਭਾਰਾ ਫਲਾਈ ਵ੍ਹੀਲ ਵਰਤਿਆ ਜਾਂਦਾ ਹੈ; ਉਪਯੋਗੀ ਸਟ੍ਰੋਕ ਸਮੇਂ ਹਾਸਲ ਕੀਤੀ ਗਈ ਸੰਵੇਗ (momentum) ਅਗਲੀਆਂ ਤਿੰਨਾਂ ਸਟ੍ਰੋਕਾਂ ਸਮੇਂ ਰਫ਼ਤਾਰ ਨੂੰ ਕਾਇਮ ਰਖਦੀ ਹੈ। ਆਟੋਮੋਬੀਲਾਂ ਅਤੇ ਹਵਾਈ ਜਹਾਜ਼ਾਂ ਆਦਿ ਦੇ ਇੰਜਣ ਹਲਕੇ ਹੁੰਦੇ ਹਨ ਅਤੇ ਉਨ੍ਹਾਂ ਵਿਚ ਭਾਰੀ ਫਲਾਈ ਵ੍ਹੀਲ ਨਹੀਂ ਵਰਤਿਆ ਜਾ ਸਕਦਾ, ਇਸ ਲਈ ਰਫ਼ਤਾਰ ਦੀ ਇਕਸਾਰਤਾ ਲਈ ਕਈ ਸਿਲਿੰਡਰ ਵਰਤੇ ਜਾਂਦੇ ਹਨ, ਜਿਨ੍ਹਾਂ ਦੀ ਉਪਯੋਗੀ ਸਟ੍ਰੋਕ ਇਕ ਦੂਜੇ ਤੋਂ ਬਾਅਦ ਕੰਮ ਕਰਦੀ ਹੈ।

ਬਹੁ—ਸਿਲਿੰਡਰੀ ਇੰਜਣਾਂ ਵਿਚ ਕਰੈਂਕ ਸ਼ਾਫ਼ਟ ਦਾ ਸੰਤੁਲਨ ਕਾਇਮ ਰੱਖਣ ਲਈ ਉਨ੍ਹਾਂ ਦੇ ਉਪਯੋਗੀ ਸਟ੍ਰੋਕਾਂ ਦਾ ਵਿਸ਼ੇਸ਼ ਕ੍ਰਮ ਬਣਾਇਆ ਜਾਂਦਾ ਹੈ। ਇਸ ਕ੍ਰਮ ਨੂੰ ਫ਼ਾਇਰ ਕ੍ਰਮ (firing order) ਕਿਹਾ ਜਾਂਦਾ ਹੈ। ਚਾਰ ਸਿਲਿੰਡਰਾਂ ਵਾਲੇ ਇੰਜਣ ਲਈ 1-3-4-2 ਅਤੇ ਛੇ ਸਿਲਿੰਡਰਾਂ ਲਈ 1-6-3-2-5-4 ਕ੍ਰਮ ਵਰਤਿਆ ਜਾਂਦਾ ਹੈ।

ਹੱਥੀ ਘੁਮਾਉਣ ਨਾਲ ਇੰਜਣ ਨੂੰ ਸਟਾਰਟ ਕੀਤਾ ਜਾਂਦਾ ਹੈ ਪਰ ਆਧੁਨਿਕ ਆਟੋਮੋਬੀਲਾਂ ਵਿਚ ਸੈਲਫ਼-ਸਟਾਰਟਰ ਲਗਾਏ ਜਾਂਦੇ ਹਨ ਜਿਹੜੇ ਇਕ ਛੋਟੀ ਬੈਟਰੀ ਦੀ ਮਦਦ ਨਾਲ ਕੰਮ ਕਰਦੇ ਹਨ।

**ਡੀਜ਼ਲ ਇੰਜਣ**—ਇਹ ਵੀ ਪੈਟਰੋਲ ਇੰਜਣ ਵਾਂਗ ਅੰਤਰ-ਦਹਿਨ ਇੰਜਣ ਹੀ ਹੁੰਦਾ ਹੈ। ਫ਼ਰਕ ਇਹ ਹੈ ਕਿ ਇਸ ਵਿਚ ਮਿਸ਼ਰਣ ਨੂੰ ਜਲਾਉਣ ਲਈ ਚਿੰਗਿਆੜੀ ਦੀ ਲੋੜ ਨਹੀਂ ਹੁੰਦੀ। ਇਸ ਨੂੰ ਕੰਪਰੈਸ਼ਨ ਜਲਣ (Compression ignition) ਇੰਜਣ ਵੀ ਕਹਿੰਦੇ ਹਨ। ਕੰਪਰੈਸ਼ਨ ਅਨੁਪਾਤ (compression ratio) ਵਧਾਉਣ ਨਾਲ ਹਵਾ ਦਾ ਤਾਪਮਾਨ ਇਤਨਾ ਵੱਧ ਜਾਂਦਾ ਹੈ ਕਿ ਬਾਲਣ ਦਾਖ਼ਲ ਹੋਣ ਸਾਰ ਜਲ ਉਠਦਾ ਹੈ।

ਡੀਜ਼ਲ ਇੰਜਣ ਦੀ ਬਣੈਤਰ ਵੀ ਪੈਟਰੋਲ ਇੰਜਣ ਵਰਗੀ ਹੀ ਹੁੰਦੀ ਹੈ। ਉੱਚ ਦਬਾਅ ਬਰਦਾਸ਼ਤ ਕਰਨ ਲਈ ਇਸ ਦਾ ਸਿਲਿੰਡਰ ਭਾਰਾ ਤੇ ਬਹੁਤਾ ਮਜ਼ਬੂਤ ਹੁੰਦਾ ਹੈ। ਇਸ ਵਿਚ ਤਿੰਨ ਵਾਲਵ ਹੁੰਦੇ ਹਨ ਜਿਹੜੇ ਸਹੀ ਵਕਤ ਤੇ ਖੁਲ੍ਹਦੇ ਹਨ। ਇਹ ਹਨ (1) ਬਾਲਣ ਵਾਲਵ (fuel valve) ਜਿਸ ਰਾਹੀਂ ਬਾਲਣ ਸਿਲਿੰਡਰ ਵਿਚ ਦਾਖ਼ਲ ਹੁੰਦਾ ਹੈ ; (2) ਹਵਾ ਵਾਲਵ (air valve) ਜਿਸ ਰਾਹੀਂ ਹਵਾ ਦਾਖ਼ਲ ਹੁੰਦੀ ਹੈ ਅਤੇ (3) ਨਿਕਾਸ ਵਾਲਵ (exhaust valve) ਜਿਸ ਵਿ ਵਰਤੀਆਂ ਜਾ ਚੁੱਕੀਆਂ ਗੈਸਾਂ ਬਾਹਰ ਨਿਕਲਦੀਆਂ ਹਨ।

ਡੀਜ਼ਲ ਇੰਜਣ ਦੀ ਕੁਸ਼ਲਤਾ (efficiency) 40% ਹੁੰਦੀ ਹੈ ਜਦ ਕਿ ਪੈਟਰੋਲ ਇੰਜਣ ਦੀ ਕੁਸ਼ਲਤਾ 25% ਹੁੰਦੀ ਹੈ। ਜੇਕਰ ਆ ਸਾਈਕਲ (ਜਿਸ ਤੇ ਪੈਟਰੋਲ ਇੰਜਣ ਕੰਮ ਕਰਦਾ ਹੈ) ਅਤੇ ਡੀਜ਼ ਸਾਈਕਲ ਦੀ ਕੁਸ਼ਲਤਾ ਦਾ ਮੁਕਾਬਲਾ ਕੀਤਾ ਜਾਵੇ ਤਾਂ ਬਰਾਬ ਕੰਪਰੈਸ਼ਨ ਅਨੁਪਾਤ ਉੱਤੇ ਡੀਜ਼ਲ ਇੰਜਣ ਦੀ ਕੁਸ਼ਲਤਾ ਘੱਟ ਹੁੰਦ ਹੈ ਪਰ ਕਿਉਂਕਿ ਡੀਜ਼ਲ ਇੰਜਣ ਵਿਚ ਉਪਯੋਗੀ ਕੰਪਰੈਸ਼ਨ ਅਨੁ ਪਾਤ (working compression ratio) ਪੈਟਰੋਲ ਇੰਜਣ ਦ ਉਪਯੋਗੀ ਕੰਪਰੈਸ਼ਨ ਅਨੁਪਾਤ ਨਾਲੋਂ ਵੱਧ ਹੁੰਦੀ ਹੈ, (ਪੈਟਰੋਲ ਇੰਜਣ ਵਿਚ ਇਹ ਆਮ ਤੌਰ ਤੇ 4 : 1 ਤੋਂ ਲੈ ਕੇ 8 : 1 ਹੁੰਦੀ ਹੈ, ਜਦ ਕਿ ਡੀਜ਼ਲ ਵਿਚ 12 : 1 ਤੋਂ 20 : 1 ਹੁੰਦੀ ਹੈ) ਇਸ ਲਈ ਡੀਜ਼ਲ ਇੰਜਣ ਦੀ ਕੁਸ਼ਲਤਾ ਵੱਧ ਕਹੀ ਜਾਂਦੀ ਹੈ। ਡੀਜ਼ਲ ਇੰਜਣ ਵਿ ਕੱਚਾ ਤੇਲ (crude oil) ਵਰਤਿਆ ਜਾਂਦਾ ਹੈ ਜਿਸ ਦੀ ਕੀਮਤ ਸਾ ਕੀਤੇ ਪੈਟਰੋਲ ਦੇ ਮੁਕਾਬਲੇ ਘੱਟ ਹੁੰਦੀ ਹੈ।

ਡੀਜ਼ਲ ਵਿਚ ਜਲਣ ਲਈ ਕਿਸੇ ਬਾਹਰੀ ਸਹਾਇਤਾ ਦੀ ਲੋੜ ਨਹੀਂ ਹੁੰਦੀ। ਪਹਿਲੇ ਸਟ੍ਰੋਕ ਵੇਲੇ ਦਾਖ਼ਲ ਹੋਈ ਸ਼ੁੱਧ ਹਵਾ ਨੂੰ ਕੰਪਰੈਸ਼ਨ ਸਟ੍ਰੋਕ ਵੇਲੇ ਇਤਨਾ ਦਬਾਇਆ ਜਾਂਦਾ ਹੈ ਕਿ ਇਸ ਦਾ ਤਾਪਮਾਨ 600° ਸੈਂ. ਹੋ ਜਾਂਦਾ ਹੈ। ਉਸ ਮੌਕੇ ਤੇ ਕੱਚੇ ਤੇਲ ਦੀ ਪਤਲੀ ਜਿਹੀ ਧਾਰ ਸਿਲਿੰਡਰ ਵਿਚ ਦਾਖ਼ਲ ਹੁੰਦੀ ਹੈ। ਇਹ ਦਾਖ਼ਲ ਹੁੰਦੇ ਸਾਰ ਜਲ ਉਠਦੀ ਹੈ ਤੇ ਇੰਜ ਉਪਯੋਗੀ ਸਟ੍ਰੋਕ ਸ਼ੁਰੂ ਹੋ ਜਾਂਦਾ ਹੈ। ਸਪਾਰਕ ਪਲੱਗ ਦੀ ਜ਼ਰੂਰਤ ਨਾ ਹੋਣ ਕਰਕੇ ਬੈਟਰੀ ਦੀ ਵਰਤੋਂ ਸਿਰਫ਼ ਸਟਾਰਟ ਵੇਲੇ ਹੀ ਪੈਂਦੀ ਹੈ।

ਬੈਟਰੀ ਦੇ ਖ਼ਰਾਬ ਹੋਣ ਨਾਲ ਇੰਜਣ ਦੇ ਚਲਣ ਉੱਤੇ ਕੋਈ ਪ੍ਰਭਾਵ ਨਹੀਂ ਪੈਂਦਾ।

ਵਧੇਰੇ ਨਿਪੁੰਨਤਾ, ਘੱਟ ਲਾਗਤ ਅਤੇ ਬਹੁਤ ਭਰੋਸੇ-ਯੋਗ ਹੋਣ ਕਰਕੇ ਡੀਜ਼ਲ ਇੰਜਣ ਦਿਨੋ ਦਿਨ ਹਰਮਨ ਪਿਆਰਾ ਹੋ ਰਿਹਾ ਹੈ ਤੇ ਪੈਟਰੋਲ ਇੰਜਣ ਦੀ ਥਾਂ ਲੈ ਰਿਹਾ ਹੈ। ਇਹ ਵੱਡੇ ਸਮੁੰਦਰੀ ਜਹਾਜ਼ਾਂ ਡੁਬਕਣੀਆਂ ਕਿਸ਼ਤੀਆਂ, ਰੇਲਵੇ ਇੰਜਣਾਂ, ਟਰੱਕਾਂ ਅਤੇ ਬੱਸਾਂ ਵਿਚ ਆਮ ਵਰਤਿਆ ਜਾਣ ਲਗ ਪਿਆ ਹੈ ਪਰ ਜ਼ਿਆਦਾ ਭਾਰਾ ਹੋਣ ਕਰਕੇ ਮੋਟਰਕਾਰਾਂ ਵਿਚ ਇਸ ਦੀ ਵਰਤੋਂ ਘੱਟ ਹੀ ਹੁੰਦੀ ਹੈ।

ਹ. ਪੁ.—ਮੈਕ. ਐਨ. ਸ. ਟ. 4 : 693

**ਇੰਜਣ ਸੂਚਕ** : ਭਾਫ਼ ਇੰਜਣ ਦੀ ਕਾਰਜਸ਼ੀਲਤਾ ਦੇ ਅਧਿਐਨ ਲਈ ਸੂਚਕ ਰੇਖਾ ਚਿੱਤਰ (indicator diagram) ਦਾ ਹੋਣਾ ਅਤਿ ਜ਼ਰੂਰੀ ਹੈ। ਇਹ ਉਹ ਰੇਖਾ ਚਿੱਤਰ ਹੈ ਜਿਸ ਵਿਚ ਸਟ੍ਰੋਕ ਦੇ ਦੌਰਾਨ ਭਾਫ਼ ਦੇ ਆਇਤਨ ਤੇ ਦਬਾਅ ਵਿਚ ਆਉਂਦੀ ਤਬਦੀਲੀ ਦਾ ਵਿਵਰਣ ਹੁੰਦਾ ਹੈ।

ਇੰਜਣ ਸੂਚਕ ਅਜਿਹਾ ਯੰਤਰ ਹੈ ਜਿਸ ਦੀ ਮਦਦ ਨਾਲ ਚਲ ਰਹੇ ਇੰਜਣ ਤੋਂ ਸਿਧਿਆਂ ਹੀ ਸੂਚਕ ਰੇਖਾ-ਚਿੱਤਰ ਦਰਜ ਕੀਤਾ ਜਾ ਸਕਦਾ ਹੈ। ਇਸ ਯੰਤਰ ਦੀ ਕਾਢ ਜੇਮਜ਼ ਵਾਟ (James Watt) ਨੇ ਕੱਢੀ ਸੀ। ਇਸ ਦਾ ਸਿੱਧਾਂਤ ਹੈ ਕਿ ਇਕ ਸੂਈ ਜਿਸ ਦੀ ਖੜ੍ਹਵੀਂ (vertical) ਚਾਲ ਭਾਫ਼ ਦੇ ਦਬਾਅ ਦੇ ਅਨੁਪਾਤ ਵਿਚ ਅਤੇ ਲੇਟਵੀਂ (horizontal) ਚਾਲ ਪਿਸਟਨ ਦੀ ਚਾਲ ਦੇ ਅਨੁਪਾਤ ਵਿਚ ਹੋਵੇ, ਜਿਹੜਾ ਰਾਹ ਅਖ਼ਤਿਆਰ ਕਰਦੀ ਹੈ ਉਹ ਇਕ ਨਿਸ਼ਚਿਤ ਖੇਤਰਫਲ ਨੂੰ ਘੇਰਦਾ ਹੋਇਆ ਬੰਦ ਕਰਵ ਹੁੰਦਾ ਹੈ। ਇੰਜਣ ਸੂਚਕ ਕਈ ਡਿਜ਼ਾਈਨਾਂ ਦੇ ਹੁੰਦੇ ਹਨ।

ਸੂਚਕ ਰੇਖਾ—ਚਿੱਤਰ ਇਕ 7.5 × 15 ਵਰਗ ਸੈਂ. ਮੀ. ਦੇ ਕਾਗਜ਼ ਤੇ ਵਾਹਿਆ ਜਾਂਦਾ ਹੈ। ਇਕ ਕਾਗਜ਼ ਇਕ ਡਰੱਮ ਦੁਆਲੇ ਲੱਗਿਆ ਹੁੰਦਾ ਹੈ। ਡਰੱਮ ਦੇ ਹੇਠਲੇ ਸਿਰੇ ਤੇ ਭੌਣੀ ਲਗੀ ਹੁੰਦੀ ਹੈ, ਜਿਸ ਦੇ ਗਿਰਦ ਧਾਗਾ ਲਿਪਟਿਆ ਹੁੰਦਾ ਹੈ। ਧਾਗੇ ਦਾ ਦੂਜਾ ਸਿਰਾ ਜਾਂ ਤੇ ਸਿਧਿਆਂ ਹੀ ਤੇ ਜਾਂ ਇਕ ਘਟਾਉ ਯੰਤਰ ਰਚਨਾ (reducing mechanism) ਰਾਹੀਂ ਕਰਾਸ ਹੈੱਡ ਨਾਲ ਜੋੜਿਆ ਹੁੰਦਾ ਹੈ। ਧਾਗੇ ਦੀ ਖਿੱਚ ਨਾਲ ਡਰੱਮ ਦੇ ਘੁੰਮਣ ਨੂੰ ਇਕ ਸਪਰਿੰਗ ਰੋਕਦਾ ਹੈ। ਨਤੀਜੇ ਵਜੋਂ ਡਰੱਮ ਅੱਗੇ ਪਿੱਛੇ ਘੁੰਮਦਾ ਹੈ ਜਿਸ ਦੀ ਗਤੀ ਪਿਸਟਨ ਗਤੀ ਦੇ ਤੁਲਕਾਲਿਕ (synchronous) ਹੁੰਦੀ ਹੈ। ਇਸ ਨਾਲ ਆਇਤਨ ਵਿਚ ਪਰਿਵਰਤਨ ਦਰਜ ਹੁੰਦਾ ਹੈ। ਸੂਚਕ ਦਾ ਦੂਸਰਾ ਦਬਾਅ ਦੱਸਣ ਵਾਲਾ ਭਾਗ ਇਕ ਪਿਸਟਨ ਹੁੰਦਾ ਹੈ ਜੋ ਕਿ ਇਸ ਸਿਲਿੰਡਰ ਵਿਚ ਚਲਦਾ ਹੈ। ਇਸ ਚਾਲ ਨੂੰ ਇਕ ਸਪਰਿੰਗ ਰੋਕਦਾ ਹੈ। ਇਹ ਸਿਲਿੰਡਰ ਇੰਜਣ ਦੇ ਸਿਲਿੰਡਰ ਉੱਤੇ ਛੋਟੇ ਜਿਹੇ ਪਾਈਪ ਨਾਲ ਲਗਾ ਹੁੰਦਾ ਹੈ। ਭਾਫ਼ ਦਾ ਦਬਾਅ ਸਿੱਧਾ ਸੂਚਕ ਪਿਸਟਨ ਤੇ ਪੈਂਦਾ ਹੈ ਅਤੇ ਇਹ ਉੱਚਾ ਉਠਦਾ ਹੈ, ਇਸ ਨਾਲ ਲਗੀ ਪੈਨਸਿਲ ਇਸ ਚਾਲ ਨੂੰ ਕਾਗਜ਼ ਉੱਤੇ ਦਰਜ ਕਰੀ ਜਾਂਦੀ ਹੈ। ਇਸ ਤਰ੍ਹਾਂ ਜਿਹੜਾ ਰੇਖਾ-ਚਿੱਤਰ ਬਣਦਾ ਹੈ ਉਹ ਸੂਚਕ ਰੇਖਾ-ਚਿੱਤਰ ਹੁੰਦਾ ਹੈ। ਇਹ ਇੰਜਣ ਸੂਚਕ 750 ਚੱਕਰ ਪ੍ਰਤਿ ਮਿੰਟ ਤਕ ਦੀ ਗਤੀ ਵਾਲੇ ਇੰਜਣਾਂ ਲਈ ਵਰਤਿਆ ਜਾਂਦਾ ਹੈ। ਵੱਧ ਗਤੀ ਵਾਲੇ ਇੰਜਣ ਸੂਚਕਾਂ ਲਈ ਬਿਜਲੱਈ ਸੂਚਕ ਵਰਤੇ ਜਾਂਦੇ ਹਨ। ਦੁਚਾਲਿਤ ਇੰਜਣਾਂ ਲਈ ਦੋ ਰੇਖਾ-ਚਿੱਤਰ ਹੁੰਦੇ ਹਨ। ਇਸ ਲਈ ਸਿਲਿੰਡਰ ਦੇ ਦੋਹਾਂ ਸਿਰਿਆਂ ਤੇ ਸੂਚਕ ਲਗਾਏ ਜਾਂਦੇ ਹਨ।

**ਇੰਜੀਨੀਅਰਿੰਗ** : ਇਹ ਸ਼ਬਦ ਲਾਤੀਨੀ ਸ਼ਬਦ 'ਇੰਜੇ-ਨਿਯਮ' (ingenium) ਤੋਂ ਨਿਕਲਿਆ ਹੈ। ਇਸ ਦਾ ਅਰਥ ਸੁਭਾਵਕ ਸਮੱਰਥਾ (natural capacity) ਹੈ। ਕਲਾਕਾਰੀ ਦੀ ਸਹਿਜ ਪ੍ਰਤਿਭਾ ਤੋਂ ਇੰਜੀਨੀਅਰਿੰਗ ਹੌਲੀ ਹੌਲੀ ਵਿਗਿਆਨ ਬਣ ਗਈ। ਇੰਜੀਨੀਅਰਿੰਗ ਸ਼ਬਦ ਦੀ ਜੋ ਪਰਿਭਾਸ਼ਾ ਕੋਸ਼ ਵਿਚ ਮਿਲਦੀ ਹੈ ਉਸ ਨੂੰ ਸੰਖੇਪ ਵਿਚ ਇਸ ਤਰ੍ਹਾਂ ਦੱਸਿਆ ਜਾ ਸਕਦਾ ਹੈ "ਇੰਜੀਨੀਅਰਿੰਗ ਇਕ ਅਜਿਹੀ ਕਲਾ ਤੇ ਵਿਗਿਆਨ ਹੈ, ਜਿਸ ਵਿੱਚ ਮਨੁੱਖ ਦੇ ਲਾਭ ਲਈ ਪਦਾਰਥ ਦੇ ਗੁਣਾਂ ਅਨੁਸਾਰ ਉਨ੍ਹਾਂ ਨੂੰ ਅਜਿਹਾ ਸਾਜ਼ ਸਾਮਾਨ ਤੇ ਮਸ਼ੀਨਾਂ ਬਣਾਉਣ ਵਿਚ ਵਰਤਿਆ ਜਾਂਦਾ ਹੈ, ਜਿਨ੍ਹਾਂ ਲਈ ਮਕੈਨਿਕਸ ਦੇ ਸਿੱਧਾਂਤਾਂ ਦੀ ਵਰਤੋਂ ਜ਼ਰੂਰੀ ਹੋਵੇ।" ਪਰ ਇਹ ਸੀਮਤ ਪਰਿਭਾਸ਼ਾ ਹੁਣ ਠੀਕ ਨਹੀਂ ਰਹੀ। 'ਇੰਜੀਨੀਅਰਿੰਗ' ਦਾ ਸਬੰਧ ਹੁਣ ਨਿਊਕਲੀ ਇੰਜੀਨੀਅਰਿੰਗ ਦੇ ਉੱਚੇ ਵਿਗਿਆਨਕ ਤੇ ਤਕਨੀਕੀ ਖੇਤਰ ਤੋਂ ਲੈ ਕੇ ਮਜ਼ਦੂਰ-ਨਿਯੰਤਰਣ ਪ੍ਰਬੰਧ, ਸਮੇਂ ਤੇ ਚਾਲ ਦਾ ਅਧਿਐਨ ਆਦਿ ਕਈ ਰੋਜ਼ਾਨਾ ਜੀਵਨ ਦੇ ਵਿਗਿਆਨਾਂ ਨਾਲ ਹੈ। ਇਸ ਲਈ ਇੰਜੀਨੀਅਰਿੰਗ ਦੀ ਇਹ ਪਰਿਭਾਸ਼ਾ ਜ਼ਿਆਦਾ ਠੀਕ ਹੋਵੇਗੀ ਕਿ ਇਹ ਮਨੁੱਖ ਦੀ ਸੇਵਾ ਲਈ ਪ੍ਰਾਪਤ ਕੁਦਰਤੀ ਸਾਧਨਾਂ ਦੀ ਸਹੀ ਵਰਤੋਂ ਦੀ ਵਿਗਿਆਨ ਤੇ ਕਲਾ ਹੈ।

ਇੰਜੀਨੀਅਰਿੰਗ ਦੀਆਂ ਸਿਵਲ (Civil), ਮਕੈਨੀਕਲ (Mechanical), ਬਿਜਲੱਈ (Electrical), ਜਹਾਜ਼ਰਾਨੀ, ਖਾਣਾਂ (Mining), ਰਸਾਇਣਿਕ (Chemical), ਖੇਤੀਬਾੜੀ (Agri-culture), ਨਿਊਕਲੀ ਆਦਿ ਕਈ ਸ਼ਾਖਾਂ ਵਿਚ ਹੋਣ ਵਾਲੇ ਕੁਝ ਮਹੱਤਵਪੂਰਨ ਕੰਮ, ਖੋਜ, ਰਚਨਾ, ਉਤਪਾਦਨ, ਪ੍ਰਚਾਲਣ, ਨਿਰਮਾਣ, ਵਿਕਰੀ, ਪ੍ਰਬੰਧ, ਸਿੱਖਿਆ ਆਦਿ ਹਨ। ਇੰਜੀਨੀਅਰਿੰਗ ਸ਼ਬਦ ਦੇ ਚੌੜੇ ਘੇਰੇ ਦਾ ਪੂਰਾ ਗਿਆਨ ਪ੍ਰਾਪਤ ਕਰਨ ਲਈ ਉਦਾਹਰਣ ਵਜੋਂ ਉਸ ਦੀਆਂ ਵੱਖ-ਵੱਖ ਸ਼ਾਖਾਂ ਦੇ ਅੰਦਰ ਆਉਣ ਵਾਲੇ ਵਿਸ਼ਿਆਂ ਦਾ ਜ਼ਿਕਰ ਕਰਨਾ ਜ਼ਰੂਰੀ ਹੋਵੇਗਾ। ਸਿਵਲ ਇੰਜੀਨੀਅਰਿੰਗ ਵਿਚ ਇਹ ਵਿਸ਼ੇ ਸ਼ਾਮਲ ਹਨ : ਮਾਰਗ, ਰੇਲਾਂ, ਜਹਾਜ਼ਰਾਨੀ, ਬੰਨ੍ਹ ਨਿਰਮਾਣ, ਭੌਂ ਰੱਖਿਆ (soil conservation), ਹੜ੍ਹ ਨਿਯੰਤਰਣ, ਬੰਦਰਗਾਹ, ਪੱਤਣ, ਸਮੁੰਦਰੀ ਮਾਰਗ, ਜਲ-ਬਿਜਲੱਈ ਸ਼ਕਤੀ, ਸਿੰਜਾਈ, ਭੂ-ਉਧਰਨ (land reclamation), ਦਰਿਆ ਨਿਯੰਤਰਣ (river control), ਨਗਰਪਾਲਿਕਾ ਇੰਜੀਨੀ-ਅਰਿੰਗ, ਉਸਾਰੀ-ਕਲਾ (Architecture), ਭਵਨ-ਨਿਰਮਾਣ, ਧੁਨੀ ਇੰਜੀਨੀਅਰਿੰਗ (Acoustic Engineering), ਸ਼ਹਿਰੀ ਤੇ ਗ੍ਰਾਮੀਣ ਯੋਜਨਾਬੰਦੀ (Town and country planning), ਜਲ ਸੰਗ੍ਰਹਿ ਤੇ ਵਿਤਰਨ (water storage & distribution), ਮਲ ਨਿਪਟਾਰਾ (Sewerage disposal), ਪੁਲ ਨਿਰਮਾਣ, ਕੰਕਰੀਟ, ਪ੍ਰਬਲਿਤ ਕੰਕਰੀਟ (reinforced concrete), ਫਾਉਂਡੇਸ਼ਨ, ਸਰਵੇਖਣ—ਜਿਸ ਵਿਚ ਭੂ-ਵਿਗਿਆਨਕ (Geological), ਸਮੁੰਦਰੀ (Oceanic), ਧਰਾਤਲੀ (Topographical) ਸ਼ਾਮਲ ਹਨ—ਗਤੀ ਵਿਗਿਆਨ, ਭੂ-ਵਿਗਿਆਨ, ਪ੍ਰਤਿਬਲ ਵਿਸ਼ਲੇਸ਼ਣ (Stress Analysis) ਆਦਿ।

ਮਕੈਨੀਕਲ ਇੰਜੀਨੀਅਰਿੰਗ ਵਿਚ ਦ੍ਰਵ ਯਾਂਤਰਿਕੀ (Fluid Mechanics), ਜਲ-ਵਿਗਿਆਨ (Hydraulics), ਤਾਪ ਗਤੀ ਵਿਗਿਆਨ (Thermodynamics), ਇੰਜੀਨੀਅਰਿੰਗ ਡਿਜ਼ਾਈਨ, ਆਟੋਮੋਬੀਲ, ਰੈਫ਼ਰਿਜਰੇਸ਼ਨ, ਟਰਬਾਈਨ, ਜੈੱਟ ਤੇ ਰਾਕਿਟ ਪ੍ਰੋਪਲਸ਼ਨ, ਮਸ਼ੀਨ ਟੂਲਜ਼, ਪ੍ਰਬੰਧ ਤੇ ਨਿਯੰਤਰਣ (management & control), ਉਤਪਾਦਨ-ਯੋਜਨਾ ਤੇ ਨਿਯੰਤਰਣ (production planning and control), ਜਹਾਜ਼ ਬਣਾਉਣਾ (ship building), ਤਾਪ ਸਥਾਨ-ਅੰਤਰਨ (Heat transfer), ਸਮੁੰਦਰ-ਇੰਜੀਨੀਅਰੀ, ਪਦਾਰਥਾਂ ਦੀ ਤਾਕਤ (strength of materials), ਧਾਤ-ਵਿਗਿਆਨ (Metallurgy) ਆਦਿ ਮਹੱਤਵਪੂਰਨ ਹਨ।

**ਬਿਜਲੱਈ ਇੰਜੀਨੀਅਰਿੰਗ ਵਿਚ ਮਹੱਤਵਪੂਰਨ ਵਿਸ਼ੇ ਇਹ ਹਨ**—ਬਿਜਲੀ ਮਸ਼ੀਨਾਂ, ਊਰਜਾ ਉਤਪਾਦਨ (electric generation), ਸੰਚਾਰ ਤੇ ਵਿਤਰਨ (transmission & distribtion), ਜਲ-ਬਿਜਲੀ (hydroelectricity), ਦੂਰ ਸੰਚਾਰ (telecommunication), ਬਿਜਲੀ ਮਾਪਣ ਅਤੇ ਯੰਤਰ (electric measurements & instruments), ਰੇਡੀਓ ਤੇ ਟੈਲੀਵੀਜਨ, ਨਿਊਕਲੀਅਰ (nuclear) ਇੰਜੀਨੀਅਰਿੰਗ, ਇਲੈਕਟ੍ਰਾਨਿਕਸ ਅਤੇ ਬਿਜਲੱਈ ਡਿਜ਼ਾਈਨ (electrical designs) ਆਦਿ।

ਰਸਾਇਣਿਕ ਇੰਜੀਨੀਅਰਿੰਗ ਵਿਚ ਚੀਨੀ ਮਿੱਟੀ ਸਬੰਧੀ ਇੰਜੀਨੀਅਰਿੰਗ, ਜਲਣ, ਬਿਜਲ-ਰਸਾਇਣਿਕੀ (Electro-Chemistry), ਗੈਸ ਇੰਜੀਨੀਅਰਿੰਗ, ਧਾਤ ਸਬੰਧੀ ਤੇ ਪੈਟਰੋਲੀਅਮ ਇੰਜੀਨੀਅਰਿੰਗ, ਉਪਕਰਣ ਤੇ ਆੱਟੋਮੈਟਿਕ ਕੰਟਰੋਲ, ਮਿਲਾਉਣਾ, ਪਸਰਨ (diffusion) ਵਿੱਦਿਆ, ਰਸਾਇਣਿਕ ਮਸ਼ੀਨਾਂ ਦਾ ਡਿਜ਼ਾਈਨ ਤੇ ਨਿਰਮਾਣ ਆਦਿ ਹਨ।

ਖੇਤੀ ਬਾੜੀ ਇੰਜੀਨੀਅਰਿੰਗ ਵਿਚ ਉਦਯੋਗਿਕ ਪ੍ਰਬੰਧ ਅਤੇ ਪਾਣੀ ਇੰਜੀਨੀਅਰਿੰਗ ਆਦਿ ਸ਼ਾਮਲ ਹਨ।

ਇੰਜੀਨੀਅਰਿੰਗ ਨੂੰ ਵੱਖ-ਵੱਖ ਸੁਤੰਤਰ ਅਤੇ ਸੀਮਤ ਭਾਗਾਂ ਵਿਚ ਨਹੀਂ ਵੰਡਿਆ ਜਾ ਸਕਦਾ। ਇਹ ਭਾਗ ਇਕ ਦੂਜੇ ਤੇ ਆਧਾਰਿਤ ਹਨ। ਇੰਜੀਨੀਅਰਿੰਗ ਦਾ ਮੁੱਖ ਮੰਤਵ ਵਿਹਾਰਕ (applied) ਤੇ ਕੁਦਰਤੀ (natural) ਦੋਹਾਂ ਕਿਸਮਾਂ ਦੀਆਂ ਘਟਨਾਵਾਂ ਦਾ ਨਿਰਪੱਖ ਨਿਰੀਖਣ ਕਰਨਾ ਅਤੇ ਇਸ ਦੇ ਸਿੱਟਿਆਂ ਦੀ ਅਜਿਹੇ ਢੰਗ ਨਾਲ ਵਰਤੋਂ ਕਰਨਾ ਹੈ ਜਿਸ ਨਾਲ ਸਮੇਂ ਤੇ ਧਨ ਦੇ ਘੱਟ ਖ਼ਰਚ ਨਾਲ ਸਮਾਜ ਦੀ ਵੱਧ ਤੋਂ ਵੱਧ ਸੇਵਾ ਹੋ ਸਕੇ। ਇੰਜੀਨੀਅਰਿੰਗ ਦੀਆਂ ਉਲਝਣਾਂ ਨੂੰ ਸੁਲਝਾਉਣ ਦੇ ਸ਼ੁੱਧ ਵਿਗਿਆਨਕ ਢੰਗ ਦਾ ਵਿਗਿਆਨੀਆਂ ਨੂੰ ਭਾਵੇਂ ਪਤਾ ਲਗਿਆ ਹੋਵੇ ਜਾਂ ਨਾ, ਇੰਜੀਨੀਅਰ

ਨੂੰ ਤਾਂ ਆਪਣਾ ਕੰਮ ਪੂਰਾ ਕਰਨਾ ਹੀ ਪੈਂਦਾ ਹੈ। ਅਜਿਹੀ ਹਾਲਤ ਵਿਚ ਇੰਜੀਨੀਅਰ ਕੁਝ ਹੱਦ ਤਕ ਵਿਹਾਰਕ ਵਿਸ਼ਲੇਸ਼ਣ ਦਾ ਸਹਾਰਾ ਲੈਂਦਾ ਹੈ ਅਤੇ ਵਰਤੋਂ ਵਿਚ ਲਿਆਉਣ ਯੋਗ ਅਜਿਹਾ ਹੱਲ ਲੱਭ ਲੈਂਦਾ ਹੈ ਜਿਸ ਨਾਲ ਸੁਰੱਖਿਆ ਦਾ ਸਮੁੱਚਾ ਪ੍ਰਬੰਧ ਰੱਖਦੇ ਹੋਏ ਆਪਣੀਆਂ ਨਿਤਾਪ੍ਰਤੀ ਦੀਆਂ ਉਲਝਣਾਂ ਨੂੰ ਸੁਲਝਾਉਣ ਯੋਗ ਬਣਾਇਆ ਜਾ ਸਕੇ। ਜਿਉਂ ਜਿਉਂ ਉਸ ਦਾ ਸਬੰਧਤ ਵਿਗਿਆਨਿਕ ਪੱਖ ਬਾਰੇ ਗਿਆਨ ਜ਼ਿਆਦਾ ਦਰੁਸਤ ਹੁੰਦਾ ਜਾਂਦਾ ਹੈ, ਉਹ ਸੁਰੱਖਿਆ ਦੇ ਪ੍ਰਬੰਧ ਵਿਚ ਕਮੀ ਕਰ ਕੇ ਖ਼ਰਚ ਵੀ ਘਟਾ ਸਕਦਾ ਹੈ। ਉਲਝਣ ਦੇ ਬੌਧਿਕ ਤੇ ਅਮਲੀ ਵਿਚਾਰ ਨੇ ਹੀ ਇੰਜੀਨੀਅਰ ਨੂੰ ਉਨ੍ਹਾਂ ਖੇਤਰਾਂ ਵਿਚ ਪ੍ਰਵੇਸ਼ ਕਰਨ ਦੇ ਯੋਗ ਬਣਾਇਆ ਹੈ, ਜਿਨ੍ਹਾਂ ਦਾ ਸੰਬੰਧ, ਮੁਢ ਕਦੀਮ ਤੋਂ ਹੀ ਵਿਗਿਆਨ, ਡਾਕਟਰੀ, ਅਰਥ-ਸ਼ਾਸਤਰ, ਪ੍ਰਬੰਧਕ ਅਤੇ ਮਾਨਵ ਵਿਗਿਆਨ ਆਦਿ ਦੇ ਖੇਤਰਾਂ ਨਾਲ ਮੰਨਿਆ ਜਾਂਦਾ ਸੀ।

ਸੰਸਾਰ ਦਾ ਇਤਿਹਾਸ ਇੰਜੀਨੀਅਰਿੰਗ ਦੇ ਰੁਮਾਂਸ ਦੀਆਂ ਕਹਾਣੀਆਂ ਨਾਲ ਭਰਿਆ ਪਿਆ ਹੈ। ਭਾਰਤ ਤੇ ਹੋਰ ਦੇਸ਼ਾਂ ਵਿਚ ਦੂਰਦਰਸ਼ੀ ਤੇ ਪੱਕੇ ਇਰਾਦੇ ਵਾਲੇ ਮਨੁੱਖਾਂ ਨੇ ਆਪਣੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਮਹਾਨ ਕੰਮ ਕੀਤੇ ਹਨ। ਇੰਜੀਨੀਅਰਿੰਗ ਦੇ ਕੰਮਾਂ ਵਿਚ ਉਸ ਨਾਲ ਸਬੰਧ ਰੱਖਣ ਵਾਲੀਆਂ ਖ਼ਾਸ ਉਲਝਣਾਂ ਹੁੰਦੀਆਂ ਹਨ ਅਤੇ ਉਨ੍ਹਾਂ ਨੂੰ ਹੱਲ ਕਰਨ ਵਿਚ ਸਾਧਾਰਣ ਤੇ ਮਹਾਨ ਦੋਹਾਂ ਕਿਸਮਾਂ ਦੀ ਸੂਝ ਨੂੰ ਵਰਤਣ ਦਾ ਮੌਕਾ ਮਿਲਦਾ ਹੈ।

**ਇੰਜੀਨੀਅਰਿੰਗ ਤੇ ਟੈਕਨੀਕਲ ਸਿੱਖਿਆ**—ਕਿਸੇ ਵਣਜ ਜਾਂ ਕੰਮ ਵਿਚ ਖ਼ਾਸ ਕਰਕੇ ਇੰਜੀਨੀਅਰਿੰਗ ਦੇ ਕੰਮਾਂ ਤੇ ਆਧਾਰਿਤ ਕਲਾਵਾਂ ਅਤੇ ਵਿਗਿਆਨਾਂ ਦੀ ਸਿਖਲਾਈ ਦੇਣ ਨੂੰ ਟੈਕਨੀਕਲ ਸਿੱਖਿਆ ਕਹਿੰਦੇ ਹਨ। ਇੰਜੀਨੀਅਰਿੰਗ ਵਿਚ ਹੁਣ ਇੰਜੀਨੀਅਰਿੰਗ ਦੀਆਂ ਕੇਵਲ ਪੁਰਾਣੀਆਂ ਸ਼ਾਖਾਂ ਜਿਵੇਂ ਸਿਵਲ, ਮਕੈਨੀਕਲ, ਮਾਈਨਿੰਗ, ਬਿਜਲੱਈ, ਮਾਰਗ, ਪੱਤਣ, ਆਟੋਮੋਬੀਲ, ਮਸ਼ੀਨ ਨਿਰਮਾਣ, ਭਵਨ, ਇਲੀਊਮੀਨੇਸ਼ਨ ਆਦਿ ਹੀ ਸ਼ਾਮਲ ਨਹੀਂ, ਸਗੋਂ ਰਸਾਇਣਿਕ ਇੰਜੀਨੀਅਰਿੰਗ ਅਤੇ ਮੈਟਾਲਰਜੀਕਲ ਇੰਜੀਨੀਅਰਿੰਗ ਵਰਗੀਆਂ ਸ਼ਾਖ਼ਾਂ ਵੀ ਸ਼ਾਮਲ ਹਨ।

ਆਧੁਨਿਕ ਵਿਸ਼ੇਸ਼ੀਕਰਨ (specialization) ਦੇ ਹੁੰਦੇ ਹੋਏ ਵੀ ਇੰਜੀਨੀਅਰਿੰਗ ਦੀਆਂ ਸਭ ਸ਼ਾਖ਼ਾਵਾਂ ਲਈ ਸਾਧਾਰਣ ਵਿਗਿਆਨ ਤੇ ਹਿਸਾਬ ਦੀ ਜਾਣਕਾਰੀ ਬਹੁਤ ਜ਼ਰੂਰੀ ਹੈ।

**ਇੰਜੀਨੀਅਰਿੰਗ ਸਿੱਖਿਆ ਦੇ ਉਦੇਸ਼ ਤੇ ਪੱਧਰ**— ਇੰਜੀ-ਨੀਅਰਿੰਗ ਸਿੱਖਿਆ ਦੇ ਮੁਖ ਉੱਦੇਸ਼ ਹੇਠ ਲਿਖੇ ਹੋਣੇ ਚਾਹੀਦੇ ਹਨ :

(1) ਉਨ੍ਹਾਂ ਵਿਅਕਤੀਆਂ ਨੂੰ ਸਿਖਲਾਈ ਦੇਣੀ ਜਿਨ੍ਹਾਂ ਨੇ ਭਵਿੱਖ ਵਿਚ ਉਦਯੋਗਿਕ ਖੇਤਰ ਦੀ ਅਗਵਾਈ ਕਰਨੀ ਹੈ।

(2) ਉਦਯੋਗਿਕ ਕੰਮ ਕਰਨ ਵਾਲਿਆਂ ਨੂੰ ਇਸ ਤਰ੍ਹਾਂ ਸਿੱਖਿਆ ਦੇਣੀ ਕਿ ਉਹ ਦੱਸਿਆ ਹੋਇਆ ਕੰਮ ਵਧੇਰੇ ਨਿਪੁੰਨਤਾ ਅਤੇ ਲਗਨ ਨਾਲ ਕਰ ਸਕਣ।

(3) ਉਨ੍ਹਾਂ ਵਿਅਕਤੀਆਂ ਨੂੰ ਸਿਖਲਾਈ ਦੇਣੀ, ਜਿਹੜੇ ਸਰਕਾਰੀ ਇਮਾਰਤਾਂ ਅਤੇ ਸੜਕਾਂ ਦੀ ਉਸਾਰੀ, ਨਹਿਰਾਂ ਤੇ ਸਿੰਜਾਈ ਅਤੇ ਹੋਰ ਇੰਜੀਨੀਅਰਿੰਗ ਵਿਭਾਗਾਂ ਦੀ ਦੇਖ ਭਾਲ ਕਰਨ।

**ਮੁੱਢਲੀ ਆਮ ਸਿੱਖਿਆ**—ਉਦਯੋਗਿਕ ਸਿਖਲਾਈ ਕੇਂਦਰਾਂ ਵਿਚ ਭਰਤੀ ਹੋਣ ਲਈ ਵਿਗਿਆਨ, ਹਿਸਾਬ ਤੇ ਕੁਦਰਤ ਬਾਰੇ ਮੁੱਢਲੀ ਜਾਣਕਾਰੀ ਜ਼ਰੂਰੀ ਹੋਣੀ ਚਾਹੀਦੀ ਹੈ।

**ਇੰਜੀਨੀਅਰਿੰਗ ਸਿੱਖਿਆ ਵਿਚ ਡਿਪਲੋਮਾ ਜਾਂ ਸਰਟੀਫ਼ੀ-ਕੇਟ**—ਇਹ ਉਨ੍ਹਾਂ ਲੋਕਾਂ ਲਈ ਲਾਭਦਾਇਕ ਹੁੰਦਾ ਹੈ ਜਿਹੜੇ ਇੰਜੀਨੀਅਰਿੰਗ ਯੂਨੀਵਰਸਿਟੀਆਂ ਵਿਚ ਨਹੀਂ ਪੜ੍ਹ ਸਕਦੇ। ਅਜਿਹੇ ਵਿਅਕਤੀਆਂ ਲਈ ਘੱਟ ਤੋਂ ਘੱਟ ਯੋਗਤਾ ਹਾਈ ਸਕੂਲ ਤਕ ਦਾ ਵਿਗਿਆਨ ਅਤੇ ਹਿਸਾਬ ਦਾ ਗਿਆਨ ਸਮਝੀ ਜਾਣੀ ਚਾਹੀਦੀ ਹੈ। ਡਿਪਲੋਮਾ ਕੋਰਸ ਤਿੰਨ ਸਾਲਾਂ ਦਾ ਹੋਣਾ ਚਾਹੀਦਾ ਹੈ ਅਤੇ ਉਸ ਦੇ ਮਗਰੋਂ ਲਗਭਗ ਦੋ ਸਾਲ ਤਕ ਕਿਸੇ ਕਾਰਖ਼ਾਨੇ ਜਾਂ ਸਰਕਾਰੀ ਉਸਾਰੀ ਵਿਭਾਗ ਵਿਚ ਅਮਲੀ ਸਿਖਲਾਈ (apprenticeship) ਲੈਣੀ ਚਾਹੀਦੀ ਹੈ। ਭਾਰਤ ਵਿਚ ਅਜਿਹੇ ਕਈ ਡਿਪਲੋਮਾ ਕਾਲਜ ਸਰਕਾਰੀ ਜਾਂ ਗ਼ੈਰ-ਸਰਕਾਰੀ ਸੰਸਥਾਵਾਂ ਵਲੋਂ ਖੁਲ੍ਹੇ ਹੋਏ ਹਨ।

**ਇੰਜੀਨੀਅਰਿੰਗ ਵਿਚ ਯੂਨੀਵਰਸਿਟੀ ਤਕ ਦੀ ਸਿੱਖਿਆ**—ਇਸ ਸਿੱਖਿਆ ਲਈ ਘੱਟ ਤੋਂ ਘੱਟ ਯੋਗਤਾ ਐਫ਼.ਐਸ.ਸੀ. ਜਾਂ ਪ੍ਰੀ-ਇੰਜੀਨੀਅਰਿੰਗ ਹੋਣੀ ਚਾਹੀਦੀ ਹੈ। ਯੂਨੀਵਰਸਿਟੀ ਵਿਚ ਜਾਂ ਕਿਸੇ ਤਕਨੀਕੀ ਸੰਸਥਾ (technological institute) ਵਿਚ ਚਾਰ ਸਾਲਾਂ ਦਾ ਕੋਰਸ ਹੋਣਾ ਚਾਹੀਦਾ ਹੈ ਤੇ ਉਸ ਤੋਂ ਮਗਰੋਂ ਇਕ ਵਰ੍ਹੇ ਦੀ ਅਮਲੀ ਸਿਖਲਾਈ ਦਿੱਤੀ ਜਾਣੀ ਚਾਹੀਦੀ ਹੈ।

ਇੰਜੀਨੀਅਰਿੰਗ ਸਿੱਖਿਆ ਦੇ ਹਰ ਪੜਾਅ ਉੱਤੇ ਮੁੱਢਲੇ ਸਿੱਧਾਂਤਾਂ ਵੱਲ ਜ਼ਿਆਦਾ ਤੋਂ ਜ਼ਿਆਦਾ ਧਿਆਨ ਲਗਾਉਣਾ ਚਾਹੀਦਾ ਹੈ। ਗਿਆਨ ਦਾ ਮੁੱਲ ਉਦੋਂ ਹੀ ਪੈਂਦਾ ਹੈ ਜਦੋਂ ਉਹ ਕਿਸੇ ਕੰਮ ਆ ਸਕੇ। ਇਸ ਲਈ ਇਹ ਗੱਲ ਸਿੱਖ ਲੈਣੀ ਚਾਹੀਦੀ ਹੈ ਕਿ ਹਵਾਲਾ ਪੁਸਤਕਾਂ, ਇੰਜੀਨੀਅਰਿੰਗ ਸਭਾਵਾਂ ਵਿਚ ਪੜ੍ਹੇ ਗਏ ਖੋਜ ਪੱਤਰਾਂ ਆਦਿ ਤੋਂ ਕਿਵੇਂ ਲਾਭ ਉਠਾਇਆ ਜਾ ਸਕਦਾ ਹੈ। ਸਿੱਧਾਂਤਾਂ ਦੀ ਵਰਤੋਂ ਤੋਂ ਸਿੱਟੇ ਕੱਢਣਾ ਖ਼ਾਸ ਸਿੱਟਿਆਂ ਨੂੰ ਰੱਟ ਲੈਣ ਤੋਂ ਕਿਤੇ ਚੰਗਾ ਹੈ। ਉੱਚੇ ਤੋਂ ਉੱਚੇ ਅਹੁਦੇ ਤੇ ਪਹੁੰਚਣ ਵਾਲਿਆਂ ਦਾ ਨਾ ਕੇਵਲ ਗਿਆਨ ਹੀ ਵਿਸ਼ਾਲ ਹੋਣਾ ਚਾਹੀਦਾ ਹੈ, ਸਗੋਂ ਉਨ੍ਹਾਂ ਨੂੰ ਆਪਣੇ ਸਰਗਰਮ ਜੀਵਨ ਵਿਚ ਅਧਿਐਨ ਅਤੇ ਖੋਜ ਦੇ ਮਗਰ ਲੱਗੇ ਰਹਿਣਾ ਚਾਹੀਦਾ ਹੈ।

**ਇੰਜੀਨੀਅਰਿੰਗ ਸਿੱਖਿਆ ਦਾ ਇਤਿਹਾਸ**—ਭਾਵੇਂ ਇੰਜੀ-ਨੀਅਰਿੰਗ ਦਾ ਕਿੱਤਾ ਮਨੁੱਖੀ ਸਭਿਅਤਾ ਦੇ ਮੁੱਢ ਤੋਂ ਹੀ ਪੀੜ੍ਹੀ ਦਰ ਪੀੜ੍ਹੀ ਚਲਦਾ ਆਇਆ ਹੈ ਪਰ ਸਿੱਖਿਆ ਦੇ ਵਿਸ਼ੇ ਦੇ ਤੌਰ ਤੇ ਇਸ ਦਾ ਆਰੰਭ 1747 ਈ. ਤੋਂ ਹੁੰਦਾ ਹੈ, ਜਦੋਂ ਫ਼ਰਾਂਸੀਸੀ ਇੰਜੀਨੀਅਰ ਜ਼ਾੱਨ ਰਡੋਲਫ਼ ਪੈਰੋਨਤ (Jean Rodolphe Perronet) ਨੇ 'Ecole Nationale des Ponts et Chaussees' ਨਾਂ ਦਾ ਪਹਿਲਾ ਇੰਜੀਨੀਅਰਿੰਗ ਸਕੂਲ ਖੋਲ੍ਹਿਆ। ਇਸ ਤਰ੍ਹਾਂ ਇੰਜੀਨੀਅਰੀ ਸਿੱਖਿਆ ਦੇ ਆਰੰਭ ਦਾ ਸਿਹਰਾ ਫ਼ਰਾਂਸ ਦੇ ਸਿਰ ਬੱਝਾ ਫਿਰ 1778 ਈ. ਵਿਚ ਖਾਣ-ਇੰਜੀਨੀਅਰਿੰਗ ਲਈ *'Ecole Nationale Superieure des Mines'* ਖੁਲ੍ਹਿਆ ਅਤੇ 1794 ਈ. ਵਿਚ 'Ecole Polytechnique' ਬਣਿਆ।

ਅਮਰੀਕਾ ਵਿਚ ਮੁੱਢਲੀ ਇੰਜੀਨੀਅਰਿੰਗ ਸਿੱਖਿਆ ਫ਼ਰਾਂ-ਸੀਸੀ ਢੰਗ ਤੇ ਚਲਾਈ ਗਈ। ਇਥੇ 'Rensselaer Polytechnical Institute' ਵਿਚ 1849 ਈ. ਦਾ ਬਣਿਆ ਸਲੇਬਸ, ਫ਼ਰਾਂਸੀਸੀ ਸਿਸਟਮ ਤੇ ਆਧਾਰਿਤ ਸੀ।

ਜਰਮਨੀ ਵਿਚ 1825 ਈ. ਵਿਚ ਪਹਿਲਾ ਪਾੱਲੀਟੈੱਕਨਿਕ ਸਕੂਲ ਕਾਰਲਸਰੂਏ (Karlsruhe) ਵਿਚ ਬਣਿਆ, ਜਿਸ ਦਾ ਸਲੇਬਸ 1833 ਈ. ਵਿਚ ਵਧਾ ਦਿੱਤਾ ਗਿਆ। ਇੰਗਲੈਂਡ ਵਿਚ 1827 ਈ. ਵਿਚ ਲੰਡਨ ਯੂਨੀਵਰਸਿਟੀ ਵਿਚ ਇੰਜੀਨੀਅਰਿੰਗ ਸਿੱਖਿਆ ਸ਼ੁਰੂ ਹੋਈ। ਪਹਿਲੀ ਸੰਸਥਾ ਜੋ ਯੂਨੀਵਰਸਿਟੀ ਨਾਲ ਸਬੰਧਤ ਸੀ 1838 ਈ. ਵਿਚ ਕਿੰਗਜ਼ ਕਾਲਜ (Kings College) ਲੰਡਨ ਵਿਚ ਬਣਾਈ ਗਈ।

## ਭਾਰਤ ਵਿਚ ਇੰਜੀਨੀਅਰਿੰਗ ਸਿੱਖਿਆ

ਭਾਰਤ ਵਿਚ ਇੰਜੀਨੀਅਰਿੰਗ ਦਾ ਸਭ ਤੋਂ ਪੁਰਾਣਾ ਕਾਲਜ ਟਾਮਸਨ ਕਾਲਜ (Thomson College) ਹੈ, ਜਿਹੜਾ ਰੁੜਕੀ (ਉਤਰ ਪ੍ਰਦੇਸ਼) ਵਿਚ 1848 ਈ. ਵਿਚ ਕਾਇਮ ਕੀਤਾ ਗਿਆ ਸੀ। ਇਸ ਨੂੰ 1949 ਈ. ਵਿਚ ਰੁੜਕੀ ਇੰਜੀਨੀਅਰਿੰਗ ਯੂਨੀਵਰਸਿਟੀ ਬਣਾ ਦਿੱਤਾ ਗਿਆ। ਹੁਣ ਬਹੁਤੀਆਂ ਭਾਰਤੀ ਯੂਨੀਵਰਸਿਟੀਆਂ ਵਿਚ ਇੰਜੀਨੀਅਰਿੰਗ ਸਿਖਿਆ ਦੇ ਵਿਭਾਗ ਹਨ। ਇਨ੍ਹਾਂ ਤੋਂ ਇਲਾਵਾ ਹੁਣੇ ਹੁਣੇ ਕਈ ਤਕਨਾਲੋਜੀ ਸੰਸਥਾਵਾਂ (Technological Institutes) ਖੋਲ੍ਹੀਆਂ ਗਈਆਂ ਹਨ ਜਿਵੇਂ ਕਾਨਪੁਰ, ਦਿੱਲੀ, ਮਦਰਾਸ, ਖੜਗਪੁਰ ਅਤੇ ਬੰਬਈ ਵਿਚ।

**ਭਵਿੱਖ**—ਭਾਰਤ ਵਿਚ ਇੰਜੀਨੀਅਰਿੰਗ ਸਿੱਖਿਆ ਦਾ ਭਵਿੱਖ ਬੜਾ ਸ਼ਾਨਦਾਰ ਹੈ। ਅਜਿਹੀ ਸਿੱਖਿਆ ਤੇਜ਼ੀ ਨਾਲ ਵਧ ਰਹੀ ਹੈ ਅਤੇ ਆਸ ਹੈ ਕਿ ਛੇਤੀ ਹੀ ਇਹ ਕਾਫ਼ੀ ਉੱਨਤ ਹੋ ਜਾਵੇਗੀ। ਹੇਠ ਲਿਖੀਆਂ ਕਠਿਨਾਈਆਂ ਤੇ ਉਪਾਵਾਂ ਵਲ ਧਿਆਨ ਦੇਣਾ ਚਾਹੀਦਾ ਹੈ :

(ੳ) **ਇਕ ਹੀ ਕੰਮ ਕਰਦੇ ਰਹਿਣ ਤੋਂ ਉਕਤਾ ਜਾਣਾ**—ਉਦਯੋਗਿਕ ਕੰਮ ਕਰਨ ਵਾਲਿਆਂ ਵਿਚੋਂ ਬਹੁਤਿਆਂ ਨੂੰ ਆਪਣੇ ਬੈਂਚ, ਮਸ਼ੀਨ ਜਾਂ ਭੱਠੀ ਤੇ ਦਿਨ ਭਰ ਰੋਜ਼ਾਨਾ ਅਤੇ ਸਾਰੀ ਉਮਰ ਬੈਠਣਾ ਪੈਂਦਾ ਹੈ। ਅਜਿਹੇ ਕੰਮ ਕਰਨ ਵਾਲਿਆਂ ਨੂੰ ਸ਼ਾਮ ਦੀਆਂ ਕਲਾਸਾਂ ਅਤੇ ਰੋਚਕ ਸਿਲੇਬਸ ਤੋਂ ਬਹੁਤ ਲਾਭ ਹੋ ਸਕਦਾ ਹੈ।

(ਅ) **ਸੀਮਤ ਖੇਤਰ ਵਾਲੀ ਨੌਕਰੀ**—ਸ੍ਵੈਚਾਲਿਤ (automatic) ਤੇ ਅਰਧ-ਸ੍ਵੈਚਾਲਿਤ (semi automatic) ਮਸ਼ੀਨਾਂ ਦੇ ਕਾਰਨ ਅੱਜਕੱਲ੍ਹ ਕਈ ਕੰਮ ਕਰਨ ਵਾਲਿਆਂ ਨੂੰ ਖ਼ਾਸ ਹੁਨਰ ਸਿੱਖਣ ਦਾ ਕੋਈ ਮੌਕਾ ਨਹੀਂ ਮਿਲਦਾ, ਜਿਸ ਕਾਰਨ ਉਹ ਕੋਈ ਹੋਰ ਵਧੇਰੇ ਚੰਗੀ ਨੌਕਰੀ ਨਹੀਂ ਲੈ ਸਕਦੇ। ਇਸ ਲਈ ਬਹੁਤ ਜ਼ਿਲ੍ਹਿਆਂ ਵਿਚ ਵੋਕੇਸ਼ਨਲ ਸਕੂਲ ਹੋਣੇ ਚਾਹੀਦੇ ਹਨ ਜਿਨ੍ਹਾਂ ਵਿਚ ਨੌਜਵਾਨ ਆਪਣੀ ਉੱਨਤੀ ਲਈ ਕਈ ਨਵੇਂ ਨਵੇਂ ਕੰਮ ਸਿੱਖ ਸਕਣ ਅਤੇ ਜ਼ਿੰਦਗੀ ਉਨ੍ਹਾਂ ਲਈ ਬੋਝ ਨਾ ਬਣੇ।

(ੲ) **ਖੋਜ ਵਿਚ ਵਿਅਕਤੀਤਵ**—ਇੰਜੀਨੀਅਰਿੰਗ ਕਾਲਜਾਂ ਅਤੇ ਯੂਨੀਵਰਸਿਟੀਆਂ ਵਿਚ ਉਦਯੋਗਿਕ ਖੋਜ ਲਈ ਲੋੜੀਂਦੇ ਵਸੀਲੇ ਨਹੀਂ ਹੁੰਦੇ, ਇਸ ਲਈ ਅਧਿਆਪਕ ਆਮ ਤੌਰ ਤੇ ਸ਼ੁੱਧ ਵਿਗਿਆਨ (Pure Science) ਵਿਚ ਹੀ ਖੋਜ ਕਰ ਸਕਦੇ ਹਨ। ਉਦਯੋਗਿਕ ਕਾਰਖ਼ਾਨਿਆਂ ਵਿਚ ਉਲਝਣਾਂ ਨੂੰ ਸੁਲਝਾਉਣ ਲਈ ਕਰਮਚਾਰੀ ਤੇ ਮਸ਼ੀਨਾਂ ਆਦਿ ਬਹੁਤ ਹੁੰਦੇ ਹਨ, ਅਧਿਆਪਕ ਉਨ੍ਹਾਂ ਦੇ ਮੁਕਾਬਲੇ ਤੇ ਨਹੀਂ ਆ ਸਕਦੇ ਪਰ ਉਦਯੋਗਿਕ ਖੇਤਰ ਵਿਚ ਖੋਜ ਇਤਨੀ ਵਿਸ਼ਾਲ ਨਹੀਂ ਹੋ ਸਕਦੀ ਜਿਤਨੀ ਕਿ ਕਾਲਜਾਂ ਤੇ ਯੂਨੀਵਰਸਿਟੀਆਂ ਵਿਚ ਹੋ ਸਕਦੀ ਹੈ। ਇਸ ਲਈ ਇਨ੍ਹਾਂ ਸੰਸਥਾਵਾਂ ਨੂੰ ਖੋਜ ਲਈ ਲੋੜੀਂਦੀ ਸਹਾਇਤਾ ਮਿਲਣੀ ਚਾਹੀਦੀ ਹੈ।

(ਸ) **ਮਾਲਕਾਂ ਵਲੋਂ ਸਹਾਇਤਾ**—ਨੌਜਵਾਨਾਂ ਨੂੰ ਤਕਨੀਕੀ ਸਿੱਖਿਆ ਦੇਣ ਲਈ ਕਾਰਖ਼ਾਨਿਆਂ ਦੇ ਮਾਲਕ ਬਹੁਤ ਕੁਝ ਕਰ ਸਕਦੇ ਹਨ। ਮਿਸਾਲ ਵਜੋਂ ਸ਼ੈਫ਼ੀਲਡ 'ਦੀ ਹੈਡਫ਼ੀਲਡਜ਼ ਲਿਮਿਟਿਡ' (The Hadfields Limited) ਨਾਂ ਦੀ ਕੰਪਨੀ ਕਈ ਵਰ੍ਹਿਆਂ ਤੋਂ ਇਕ ਸਕੀਮ ਚਲਾ ਰਹੀ ਹੈ, ਇਸ ਅਨੁਸਾਰ 21 ਵਰ੍ਹਿਆਂ ਤੋਂ ਘੱਟ ਉਮਰ ਵਾਲੇ ਉਨ੍ਹਾਂ ਵਿਦਿਆਰਥੀਆਂ ਨੂੰ ਦਾਖ਼ਲਾ ਫ਼ੀਸ ਕੰਪਨੀ ਵਾਪਸ ਕਰ ਦਿੰਦੀ ਹੈ ਜਿਹੜੇ ਕੁਝ ਚੋਣਵੇਂ ਟੈਕਨੀਕਲ ਸਕੂਲਾਂ ਵਿਚ ਭਰਤੀ ਹੁੰਦੇ ਹਨ ਅਤੇ ਜਿਨ੍ਹਾਂ ਦੀਆਂ ਹਾਜ਼ਰੀਆਂ 75 ਫ਼ੀ ਸਦੀ ਤੋਂ ਜ਼ਿਆਦਾ ਹੁੰਦੀਆਂ ਹਨ।

**ਅਧਿਆਪਕਾਂ ਦੀ ਸਿਖਲਾਈ**—ਇਹ ਗੱਲ ਸਾਫ਼ ਹੈ ਕਿ ਸਿੱਖਿਆ ਤਦ ਹੀ ਚੰਗੀ ਹੋ ਸਕਦੀ ਹੈ ਜੇ ਉਸਤਾਦ ਚੰਗੇ ਮਿਲਣ। ਇਸ ਲਈ ਇੰਜੀਨੀਅਰਿੰਗ ਕਾਲਜਾਂ ਦੇ ਅਧਿਆਪਕਾਂ ਨੂੰ ਲੰਬੀਆਂ ਛੁੱਟੀਆਂ ਵਿਚ ਲੈਕਚਰਾਂ ਰਾਹੀਂ ਸਿਖਲਾਈ ਲੈਣ ਦਾ ਮੌਕਾ ਮਿਲਣਾ ਚਾਹੀਦਾ ਹੈ ਤੇ ਜਮਾਤ ਨੂੰ ਪੜ੍ਹਾਉਣ ਸਮੇਂ ਪੈਦਾ ਹੋਣ ਵਾਲੀਆਂ ਬਹੁਤ ਸਾਰੀਆਂ ਗੁੰਝਲਾਂ ਉੱਤੇ ਵਿਚਾਰ ਹੋਣਾ ਚਾਹੀਦਾ ਹੈ।

ਬਹੁਤ ਸਾਰੇ ਲੋਕੀ ਸੋਚਦੇ ਹਨ ਕਿ ਵਰਤਮਾਨ ਸਿੱਖਿਆ ਪ੍ਰਣਾਲੀ ਇੰਜੀਨੀਅਰਿੰਗ ਲਈ ਠੀਕ ਹੈ ਜਾਂ ਨਹੀਂ। ਇੰਜੀਨੀਅਰਿੰਗ ਸੰਬੰਧੀ ਅਜਿਹਾ ਸ਼ੱਕ ਪੈਦਾ ਹੋਣਾ ਕੁਦਰਤੀ ਗੱਲ ਹੈ। ਅਸਲ ਵਿਚ ਇੰਜੀਨੀਅਰਿੰਗ ਤੋਂ ਹੀ ਲਾਭਦਾਇਕ ਕੰਮ ਲਈ ਲਾਭਦਾਇਕ ਢੰਗ ਨਾਲ ਸਾਮੱਗਰੀ ਅਤੇ ਸ਼ਕਤੀ ਲਗਾਉਣ ਦੀ ਵਿਗਿਆਨਕ ਸੂਝ ਮਿਲਦੀ ਹੈ ਪਰ ਵਿਗਿਆਨਕ ਖੋਜਾਂ ਨਾਲ ਹਮੇਸ਼ਾਂ ਨਵੇਂ ਢੰਗ ਨਿਕਲਦੇ ਰਹਿੰਦੇ ਹਨ ਅਤੇ ਨਵੇਂ ਉਦਯੋਗਾਂ ਦੀ ਸਥਾਪਤੀ ਹੁੰਦੀ ਰਹਿੰਦੀ ਹੈ। ਅਜਿਹੇ ਹਾਲਾਤ ਵਿਚ ਲਗਾਤਾਰ ਤਬਦੀਲੀ ਹੋਣ ਕਾਰਨ ਵਿਗਿਆਨ ਅਤੇ ਟੈਕਨੀਕਲ ਉੱਨਤੀ ਨਾਲ ਨਵੇਂ ਢੰਗਾਂ, ਨਵੇਂ ਉਦਯੋਗਾਂ ਅਤੇ ਨਵੇਂ ਆਰਥਿਕ ਹਾਲਾਤ ਕਾਰਨ ਇੰਜੀਨੀਅਰਿੰਗ ਦੀ ਸਿੱਖਿਆ ਵਿਚ ਹਮੇਸ਼ਾ ਹੀ ਤਬਦੀਲੀ ਦੀ ਲੋੜ ਰਹਿੰਦੀ ਹੈ।

**ਸਿੱਖਿਆ-ਸੰਸਥਾਵਾਂ**—ਇੰਜੀਨੀਅਰਿੰਗ ਅਤੇ ਟੈਕਨਾਲੋਜੀ ਦੀ ਡਿਗਰੀ ਤਕ ਦੀ ਸਿੱਖਿਆ ਦੀ ਸਹੂਲਤ ਹੁਣ ਭਾਰਤ ਦੇ ਸਾਰੇ ਸੂਬਿਆਂ ਵਿਚ ਹੈ। ਉਦਾਹਰਣ ਵਜੋਂ ਪੰਜਾਬ ਇੰਜੀਨੀਅਰਿੰਗ ਕਾਲਜ, ਚੰਡੀਗੜ੍ਹ; ਗੁਰੂ ਨਾਨਕ ਇੰਜੀਨੀਅਰਿੰਗ ਕਾਲਜ, ਲੁਧਿਆਣਾ; ਥਾਪਰ ਇੰਸਟੀਚਿਊਟ ਆਫ਼ ਇੰਜੀਨੀਅਰਿੰਗ ਐਂਡ ਟੈਕਨਾਲੋਜੀ, ਪਟਿਆਲਾ; ਰੁੜਕੀ ਯੂਨੀਵਰਸਿਟੀ, ਰੁੜਕੀ; ਦਿਆਲਬਾਗ ਇੰਜੀਨੀਅਰਿੰਗ ਕਾਲਜ, ਦਿਆਲਬਾਗ, ਆਗਰਾ; ਇੰਜੀਨੀਅਰਿੰਗ ਕਾਲਜ, ਮੁਸਲਿਮ ਯੂਨੀਵਰਸਿਟੀ, ਅਲੀਗੜ੍ਹ; ਇੰਸਟੀਚਿਊਟ ਆਫ਼ ਟੈਕਨਾਲੋਜੀ, ਬਨਾਰਸ ਹਿੰਦੂ ਵਿਸ਼ਵ-ਵਿਦਿਆਲਾ, ਵਾਰਾਨਸੀ; ਦਿੱਲੀ ਪਾੱਲੀਟੈਕਨਿਕ, ਦਿੱਲੀ; ਬਿਰਲਾ ਇੰਸਟੀਚਿਊਟ ਆਫ਼ ਟੈਕਨਾਲੋਜੀ, ਪਿਲਾਨੀ; ਐਮ. ਬੀ. ਐਮ. ਇੰਜੀਨੀਅਰਿੰਗ ਕਾਲਜ, ਜੋਧਪੁਰ; ਗਵਰਨਮੈਂਟ ਇੰਜੀਨੀਅਰਿੰਗ ਕਾਲਜ, ਜਬਲਪੁਰ; ਮਾਧਵ ਇੰਜਨੀਅਰਿੰਗ ਕਾਲਜ, ਗਵਾਲੀਅਰ; ਸੈਕਸਰੀਆ ਇੰਜੀਨੀਅਰਿੰਗ ਕਾਲਜ, ਇੰਦੌਰ; ਪਟਨਾ ਇੰਜੀਨੀ-ਅਰਿੰਗ ਕਾਲਜ, ਪਟਨਾ; ਬਿਰਲਾ ਇੰਸਟੀਚਿਊਟ ਆਫ਼ ਇੰਜੀਨੀ-ਅਰਿੰਗ ਐਂਡ ਟੈਕਨਾਲੋਜੀ, ਮੈਸਰਾ, ਰਾਂਚੀ; ਸਿੰਦਰੀ ਇੰਸਟੀਚਿਊਟ ਆਫ਼ ਟੈਕਨਾਲੋਜੀ, ਸਿੰਦਰੀ; ਇੰਜੀਨੀਅਰਿੰਗ ਕਾਲਜ, ਮੁਜ਼ੱਫ਼ਰਪੁਰ; ਇੰਡੀਅਨ ਸਕੂਲ ਆਫ਼ ਮਾਈਨਿੰਗ, ਧਨਬਾਦ; ਸ਼ਿਵਪੁਰ ਇੰਜੀਨੀ-ਅਰਿੰਗ ਕਾਲਜ, ਸ਼ਿਵਪੁਰ (ਕਲਕੱਤਾ); ਜਾਦਵਪੁਰ ਯੂਨੀਵਰਸਿਟੀ, ਜਾਦਵਪੁਰ, ਕਲਕੱਤਾ; ਇੰਡੀਅਨ ਇੰਸਟੀਚਿਊਟ ਆਫ਼ ਟੈਕਨਾ-ਲੋਜੀ, ਖੜਗਪੁਰ; ਇੰਜੀਨੀਅਰਿੰਗ ਕਾਲਜ, ਆਂਧਰਾ ਯੂਨੀਵਰ-ਸਿਟੀ; ਇੰਜੀਨੀਅਰਿੰਗ ਕਾਲਜ, ਅਨਾਮਲਾਈ ਯੂਨੀਵਰਸਿਟੀ; ਗੁਇੰਡੀ ਕਾਲਜ, ਮਦਰਾਸ; ਇੰਡੀਅਨ ਇੰਸਟੀਚਿਊਟ ਆਫ਼ ਟੈਕ-ਨਾਲੋਜੀ, ਮਦਰਾਸ; ਇੰਡੀਅਨ ਇੰਸਟੀਚਿਊਟ ਆਫ਼ ਸਾਇੰਸ, ਬੰਗਲੌਰ; ਇੰਜੀਨੀਅਰਿੰਗ ਕਾਲਜ, ਮੈਸੂਰ; ਇੰਜੀਨੀਅਰਿੰਗ ਕਾਲਜ, ਟਰਾਵਨਕੋਰ; ਇੰਜਨੀਅਰਿੰਗ ਕਾਲਜ, ਉਸਮਾਨੀਆ ਯੂਨੀਵਰ-ਸਿਟੀ, ਹੈਦਰਾਬਾਦ; ਵਿਕਟੋਰੀਆ ਜੁਬਲੀ ਟੈਕਨੀਕਲ ਇੰਸਟੀ-ਚਿਊਟ, ਬੰਬਈ; ਇੰਡੀਅਨ ਇੰਸਟੀਚਿਊਟ ਆਫ਼ ਟੈਕਨਾਲੋਜੀ, ਬੰਬਈ; ਇੰਜੀਨੀਅਰਿੰਗ ਕਾਲਜ, ਪੂਨਾ; ਇੰਜੀਨੀਅਰਿੰਗ ਕਾਲਜ, ਨਾਗਪੁਰ; ਇੰਜੀਨੀਅਰਿੰਗ ਕਾਲਜ, ਬੜੌਦਾ ਯੂਨੀਵਰਸਿਟੀ,

ਬੜੌਦਾ; ਇੰਜੀਨੀਅਰਿੰਗ ਕਾਲਜ, ਆਨੰਦ; ਇੰਡੀਅਨ ਇੰਸਟੀਚਿਊਟ ਆਫ਼ ਟੈਕਨਾਲੋਜੀ, ਕਾਨਪੁਰ ਆਦਿ।

ਵਰਤਮਾਨ ਪੰਜ ਸਾਲਾ ਯੋਜਨਾ ਵਿਚ ਬਹੁਤ ਸਾਰੇ ਨਵੇਂ ਕਾਲਜ ਖੋਲ੍ਹਣ ਦੀ ਵਿਉਂਤ ਹੈ। ਭਾਰਤ ਸਰਕਾਰ ਵਲੋਂ ਬਣਾਏ ਸਾਰੇ ਉੱਚ ਟੈਕਨਾਲੋਜੀਕਲ ਕਾਲਜਾਂ ਤੇ ਉਪਰੋਕਤ ਕਈ ਸੰਸਥਾਵਾਂ ਵਿਚ ਪੋਸਟ-ਗ੍ਰੈਜੂਏਟ ਸਿੱਖਿਆ ਦੀਆਂ ਵੀ ਸਹੂਲਤਾਂ ਹਨ।

ਡਿਪਲੋਮਾ ਪੱਧਰ ਤੱਕ ਟੈਕਨੀਕਲ ਸਿੱਖਿਆ ਦੀ ਸਹੂਲਤ ਬਾਰੇ ਜਾਣਕਾਰੀ ਭਾਰਤ ਸਰਕਾਰ ਦੇ ਬਣਾਏ ਸਟੇਟ ਟੈਕਨੀਕਲ ਐਜੂਕੇਸ਼ਨ ਦਫ਼ਤਰਾਂ ਤੇ ਸਲਾਹਕਾਰ ਬੋਰਡਾਂ ਤੋਂ ਪ੍ਰਾਪਤ ਕੀਤੀ ਜਾ ਸਕਦੀ ਹੈ।

**ਇੰਜੀਨੀਅਰਿੰਗ ਡਰਾਇੰਗ** : ਇੰਜੀਨੀਅਰਿੰਗ ਡਰਾਇੰਗ ਉਹ ਸਾਧਨ ਹੈ, ਜਿਸ ਦੁਆਰਾ ਇਕ ਇੰਜੀਨੀਅਰ ਜਾਂ ਡਿਜ਼ਾਈਨਰ ਆਪਣੇ ਵਿਚਾਰ ਕਾਮੇ ਤਕ ਪਹੁੰਚਾਉਂਦਾ ਹੈ ਜੋ ਕਿ ਉਸ ਵਿਚਾਰ ਨੂੰ ਵਸਤੂ ਰੂਪ ਵਿਚ ਪੇਸ਼ ਕਰਦਾ ਹੈ। ਇਹ ਇੰਜੀਨੀਅਰਾਂ ਦੀ ਭਾਸ਼ਾ ਹੈ ਅਤੇ ਸਾਰੇ ਦੇਸ਼ਾਂ ਵਿਚ ਸਮਝੀ ਜਾਂਦੀ ਹੈ। ਇਸ ਦੇ ਰਸਤੇ ਵਿਚ ਕੋਈ ਭਾਸ਼ਾਈ ਦੀਵਾਰ ਨਹੀਂ ਆਉਂਦੀ। ਆਧੁਨਿਕ ਮਸ਼ੀਨਰੀ ਤੇ ਸੰਰਚਨਾ ਦੀਆਂ ਵੱਧ ਰਹੀਆਂ ਗੁੰਝਲਾਂ ਨੇ ਇਹ ਜ਼ਰੂਰੀ ਬਣਾ ਦਿੱਤਾ ਹੈ ਕਿ ਇੰਜੀਨੀਅਰਾਂ, ਆਰਕੀਟੈਕਟਾਂ ਤੇ ਡਰਾਫ਼ਟਮੈਨਾਂ ਨੂੰ ਇੰਜੀਨੀਅਰਿੰਗ ਡਰਾਇੰਗ ਦੇ ਮੂਲ ਸਿਧਾਂਤ, ਲੰਬ-ਰੇਖੀ-ਪ੍ਰਖੇਪਣ ਦਾ ਪੂਰਾ ਗਿਆਨ ਹੋਵੇ। ਵਿਦਿਅਕ ਸੰਸਥਾਵਾਂ ਵਿਚ ਤਕਨੀਕੀ ਡਰਾਇੰਗਾਂ ਲਈ ਪ੍ਰਖੇਪਣ ਸਿਧਾਂਤਾ ਬਾਰੇ ਜਾਣਕਾਰੀ ਦਿੱਤੀ ਜਾਂਦੀ ਹੈ।

**ਡਰਾਇੰਗਾਂ ਦਾ ਵਰਗੀਕਰਨ** — ਪ੍ਰਖੇਪਣ ਡਰਾਇੰਗ ਉਹ ਡਰਾਇੰਗ ਹੈ ਜਿਸ ਦਾ ਆਧਾਰ, ਪ੍ਰਖੇਪਣ ਥਿਊਰੀ ਦੇ ਰੇਖਾ-ਗਣਿਤਕ (geometric) ਸਿੱਧਾਂਤ ਹੁੰਦੇ ਹਨ ਜਿਵੇਂ ਕਿ ਲੰਬ ਰੇਖੀ, ਐਕਸਨ ਰੇਖੀ (axonometric), ਸਦਰਸ਼ (perspective) ਅਤੇ ਤਿਰਛਾ (oblique) ਪ੍ਰਖੇਪਣ।

ਵਰਤੋਂ ਦੇ ਪੱਖ ਤੋਂ ਇਨ੍ਹਾਂ ਡਰਾਇੰਗਾਂ ਨੂੰ ਪੇਸ਼ਾਵਰਾਨਾ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ। ਉਦਾਹਰਣ ਵਜੋਂ ਮਸ਼ੀਨੀ (mechanical), ਸੰਰਚਨਾਤਮਕ (structural), ਨਕਸ਼ਾ (map), ਜਹਾਜ਼ ਸਬੰਧੀ (shipping), ਉਸਾਰੀ ਸਬੰਧੀ (architectural), ਵਿਮਾਨ ਵਿਗਿਆਨ ਸਬੰਧੀ (aeronautical), ਪਾਈਪ ਲਾਈਨ ਸਬੰਧੀ (piping), ਬਿਜਲੱਈ (electrical) ਡਰਾਇੰਗ ਵਗੈਰਾ। ਇਨ੍ਹਾਂ ਸਾਰੀਆਂ ਡਰਾਇੰਗਾਂ ਵਿਚ ਲੰਬ-ਰੇਖੀ-ਪ੍ਰਖੇਪਣ ਦੇ ਸਿਧਾਂਤ ਲਗਦੇ ਹਨ। ਫ਼ਰਕ ਸਿਰਫ ਵਰਤੇ ਜਾਂਦੇ ਚਿੰਨ੍ਹਾਂ ਵਿਚ ਹੁੰਦਾ ਹੈ ਤੇ ਜਾਂ ਪਰਿਮਾਪ ਦਰਸਾਉਣ (dimensioning) ਦੇ ਢੰਗਾਂ ਵਿਚ।

ਇੰਜੀਨੀਅਰ ਤੇ ਵਪਾਰੀ ਇਕ ਹੋਰ ਕਿਸਮ ਦੀਆਂ ਡਰਾਇੰਗਾਂ ਦਾ ਇਸਤੇਮਾਲ ਕਰਦੇ ਹਨ ਜਿਨ੍ਹਾਂ ਵਿਚ ਪ੍ਰਖੇਪਣ ਸਿਧਾਂਤਾਂ ਦੀ ਵਰਤੋਂ ਨਹੀਂ ਹੁੰਦੀ। ਇਨ੍ਹਾਂ ਵਿਚ ਵਸਤੂਆਂ ਦੀ ਥਾਂ ਤੱਥਾਂ (facts) ਦਾ ਪ੍ਰਗਟਾਵਾ ਹੁੰਦਾ ਹੈ। ਇਨ੍ਹਾਂ ਨੂੰ ਚਾਰਟ, ਗ੍ਰਾਫ਼ ਜਾਂ ਰੇਖਾ-ਚਿੱਤਰ ਕਹਿੰਦੇ ਹਨ। ਉਦਾਹਰਣ ਵਜੋਂ ਉਤਪਾਦਨ ਦੇ ਅੰਕੜਿਆਂ ਦੇ ਟਾਕਰੇ ਲਈ ਬਾਰ-ਚਾਰਟ ਬਣਦੇ ਹਨ। ਸਾਧਾਰਣ ਇਸਪਾਤ ਉੱਤੇ ਹੁੰਦੇ ਤੁਣਾਉ-ਪ੍ਰੀਖਣ (tensile test) ਤੋਂ ਪ੍ਰਾਪਤ ਅੰਕੜਿਆਂ ਦਾ ਵਕਰ (curve) ਵਾਹਿਆ ਜਾਂਦਾ ਹੈ। ਗਿਣਤੀ ਵਿਚ ਸਹਾਇਤਾ ਲਈ ਸੰਗਣਨ (Computation) ਚਾਰਟ ਬਣਾਏ ਜਾਂਦੇ ਹਨ ਜਿਹਾ ਕਿ ਸੰਰੇਖਣ ਚਾਰਟ (nomograph) ਤੇ ਵੈਕਟਰ (vector) ਰੇਖਾ-ਚਿੱਤਰ ਆਦਿ।

**ਅਨੁਮਾਪ ਦੀ ਚੋਣ (Selection of scale)**—ਬਹੁਤ ਘੱਟ ਹਾਲਤਾਂ ਵਿਚ ਕਿਸੇ ਚੀਜ਼ ਦੇ ਸਹੀ ਪਰਿਮਾਪਾਂ (dimensions) ਦੀ ਵਰਤੋਂ ਕਰਦਿਆਂ ਡਰਾਇੰਗ ਬਣ ਸਕਦੀ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਵਸਤੂ ਦੇ ਆਕਾਰ ਨੂੰ ਕਿਸੇ ਵਿਸ਼ੇਸ਼ ਅਨੁਪਾਤ ਵਿਚ ਘਟਾ ਕੇ ਜਾਂ ਵਧਾ ਕੇ ਪੇਸ਼ ਕੀਤਾ ਜਾਵੇ। ਜਦੋਂ ਡਰਾਇੰਗ ਵਸਤੂ ਦੇ ਆਕਾਰ ਦੇ ਬਰਾਬਰ ਹੋਵੇ ਤਾਂ ਪੂਰਨ ਅਨੁਮਾਪ (full scale) ਡਰਾਇੰਗ ਕਹਿੰਦੇ ਹਨ। ਜਦੋਂ ਸਭ ਪਰਿਮਾਪ ਅੱਧੇ ਕਰ ਦਿੱਤੇ ਜਾਣ ਤਾਂ ਅਨੁਮਾਪ 1 : 2 ਜਾਂ ਅੱਧਾ ਕਿਹਾ ਜਾਂਦਾ ਹੈ। ਹੋਰ ਵਰਤੇ ਜਾਂਦੇ ਅਨੁਮਾਪ 3 : 4, 1 : 4, 1 : 8 ਹਨ।

ਉਸਾਰੀ ਕਲਾ ਅਤੇ ਨਿਰਮਾਣ ਇੰਜੀਨੀਅਰਿੰਗ ਵਿਚ ਡਰਾਇੰਗ ਲਈ ਪਰਿਮਾਪ ਬਹੁਤ ਘਟਾਉਣੇ ਪੈਂਦੇ ਹਨ। ਆਮ ਕਰਕੇ 1 : 20 ਤੋਂ ਲੈ ਕੇ 1 : 60 ਦੇ ਅਨੁਮਾਪ ਨਿਰਮਾਣ ਇੰਜੀਨੀਅਰਿੰਗ ਵਿਚ ਅਤੇ 1 : 48 ਤੋਂ 1 : 96 ਦੇ ਅਨੁਮਾਪ ਉਸਾਰੀ ਕਲਾ ਲਈ ਵਰਤੇ ਜਾਂਦੇ ਹਨ। ਇਹ ਅਨੁਮਾਪ ਨਕਸ਼ਿਆ ਲਈ ਲਾਹੇਵੰਦ ਹੁੰਦੇ ਹਨ।

**ਲੰਬ-ਰੇਖੀ-ਪ੍ਰਖੇਪਣ**—ਕਿਸੇ ਵਸਤੂ ਤੋਂ ਲੰਬ ਪ੍ਰਖੇਪਣ ਤਲ (perpendicular projection plane) ਤੇ ਪ੍ਰਖੇਪਣ ਰੇਖਾਵਾਂ ਸੁਟ ਕੇ ਬਣਾਈ ਗਈ ਡਰਾਇੰਗ ਨੂੰ ਲੰਬ-ਰੇਖੀ-ਪ੍ਰਖੇਪਣ ਕਹਿੰਦੇ ਹਨ। ਜ਼ਰੂਰਤ ਅਨੁਸਾਰ ਇਕ ਜਾਂ ਇਕ ਤੋਂ ਵੱਧ ਪ੍ਰਖੇਪਣ ਤਲ ਵਰਤੇ ਜਾ ਸਕਦੇ ਹਨ। ਆਮ ਤੌਰ ਤੇ ਤਿੰਨ ਤਲ ਵਰਤੇ ਜਾਂਦੇ ਹਨ ਜੋ ਇਕ ਦੂਜੇ ਤੇ ਲੰਬ ਹੁੰਦੇ ਹਨ। ਇਨ੍ਹਾਂ ਨੂੰ ਮੁੱਖ-ਤਲ (Principal Planes) ਕਹਿੰਦੇ ਹਨ। ਖਿਤਿਜੀ ਤਲ ਜਾਂ V-ਤਲ ਅਤੇ ਖੜਵਾਂ ਤਲ ਜਾਂ V-ਤਲ ਸਥਾਨ (space) ਨੂੰ ਚਾਰ ਖੰਡਾਂ ਵਿਚ ਵੰਡਦੇ ਹਨ। ਤੀਸਰਾ ਪ੍ਰੋਫ਼ਾਈਲ ਤਲ ਜਾਂ P-ਤਲ ਕਿਸੇ ਵੀ ਜਗ੍ਹਾ ਹੋ ਸਕਦਾ ਹੈ ਤੇ ਇਸ ਨਾਲ ਕੁਆਡਰੈਂਟਾਂ ਦੇ ਨੰਬਰੀਕਰਨ ਵਿਚ ਕੋਈ ਅੰਤਰ ਨਹੀਂ ਪੈਂਦਾ (ਵੇਖੋ ਚਿੱਤਰ 1)।



ਚਿੱਤਰ 1

ਸਾਰੇ ਦ੍ਰਿਸ਼ਾਂ (views) ਨੂੰ ਇਕ ਤਲ, ਜਿਸ ਦੀ ਪ੍ਰਤੀਨਿਧਤਾ ਡਰਾਇੰਗ ਸ਼ੀਟ ਕਰਦੀ ਹੈ, ਉੱਤੇ ਲਿਆਉਣ ਲਈ H ਅਤੇ P ਤਲਾਂ ਨੂੰ ਵਸਤੂ ਤੋਂ ਪਰੇ ਵੱਲ ਘੁੰਮਾ ਕੇ V-ਤਲ ਦੇ ਸਮਤਲ ਕੀਤਾ ਜਾਣਾ ਕਲਪਿਤ ਕੀਤਾ ਜਾਂਦਾ ਹੈ ਜਿਵੇਂ ਕਿ ਚਿੱਤਰ 2 ਵਿਚ ਵਿਖਾਇਆ ਗਿਆ ਹੈ। ਜੇਕਰ P-ਤਲ ਦਰਸ਼ਕ ਤੇ ਵਸਤੂ ਦੇ ਵਿਚਾਲੇ ਹੋਵੇ ਤਾਂ ਡਰਾਇੰਗ ਨੂੰ ਥਰਡ ਕੁਆਡਰੈਂਟ ਪ੍ਰਖੇਪਣ ਕਹਿੰਦੇ ਹਨ। ਜੇ ਕਰ ਵਸਤੂ ਦਰਸ਼ਕ ਅਤੇ P-ਤਲ ਦਰਮਿਆਨ ਹੋਵੇ ਤਾਂ ਉਹ ਫਸਟ ਕੁਆਡਰੈਂਟ ਪ੍ਰਖੇਪਣ ਅਖਵਾਂਉਂਦਾ ਹੈ।



ਚਿੱਤਰ 2

ਥਰਡ ਕੁਆਡਰੈਂਟ ਪ੍ਰਖੇਪਣ ਅਮਰੀਕਾ, ਕੈਨੇਡਾ ਅਤੇ ਇੰਗਲੈਂਡ ਵਿਚ ਪ੍ਰਮਾਣਿਕ ਹੈ ਜਦ ਕਿ ਫਸਟ ਕੁਐਡਰੈਂਟ ਪ੍ਰਖੇਪਣ ਯੂਰਪ ਦੇ ਹੋਰ ਦੇਸ਼ਾਂ ਵਿਚ ਵਰਤਿਆ ਜਾਂਦਾ ਹੈ। ਸਾਹਮਣਾ (front) ਤੇ ਉਪਰਲਾ (top) ਦ੍ਰਿਸ਼ ਇਕ ਖੜ੍ਹਵੀਂ ਕਤਾਰ ਵਿਚ ਹੁੰਦੇ ਹਨ ਅਤੇ ਸਾਹਮਣਾ ਅਤੇ ਪਾਸੇ ਵਲੋਂ (side) ਦ੍ਰਿਸ਼ ਇਕ ਲੇਟਵੀਂ ਕਤਾਰ ਵਿਚ।

**ਦ੍ਰਿਸ਼ਾਂ ਦੀ ਚੋਣ (Selection of Views)** — ਇੰਜੀਨੀਅਰਿੰਗ ਡਰਾਇੰਗ ਦਾ ਮੰਤਵ ਕਿਸੇ ਵਸਤੂ ਦਾ ਬਾਰੀਕੀ ਨਾਲ ਬਿਆਨ ਕਰਨਾ ਹੈ। ਇਕ ਸਾਧਾਰਣ ਵਸਤੂ ਜਿਹਾ ਕਿ ਗੈਸਕਟ (Gasket) ਦਾ ਪੂਰਾ ਵਿਵਰਨ ਇਕ ਦ੍ਰਿਸ਼ ਵਿਚ ਹੀ ਆ ਜਾਂਦਾ ਹੈ (ਵੇਖੋ ਚਿੱਤਰ 3)। ਮੋਟਾਈ ਦਸਣ ਲਈ ਇਕ ਨੋਟ ਲਿਖ ਦਿੱਤਾ ਜਾਂਦਾ ਹੈ। ਉਦਯੋਗ ਵਿਚ ਹਰ ਖੇਤਰ ਵਿਚ ਬੱਚਤ ਕੀਤੀ ਜਾਂਦੀ ਹੈ ਤੇ ਡਰਾਇੰਗ ਵਿਚ ਵੀ ਘੱਟ ਤੋਂ ਘੱਟ ਦ੍ਰਿਸ਼ ਬਣਾਏ ਜਾਂਦੇ ਹਨ। ਆਮ ਕਰਕੇ ਦੋ ਦ੍ਰਿਸ਼ ਪੇਸ਼ ਕੀਤੇ ਜਾਂਦੇ ਹਨ ਪਰ ਖ਼ਿਆਲ ਰਖਣਾ ਚਾਹੀਦਾ ਹੈ ਕਿ ਡਰਾਇੰਗ ਵਿਚ ਕਿਸੇ ਕਿਸਮ ਦਾ ਭੁਲੇਖਾ ਨਹੀਂ ਰਹਿਣਾ ਚਾਹੀਦਾ ਅਤੇ ਬਿਨ੍ਹਾਂ ਕਿਸੇ ਹੋਰ ਨਿਰਦੇਸ਼ਨ ਦੇ ਵਸਤੂ ਦਾ ਨਿਰਮਾਣ ਹੋ ਜਾਣਾ ਚਾਹੀਦਾ ਹੈ। ਚਿੱਤਰ 4 ਵਿਚ ਸਾਹਮਣਾ ਤੇ ਉਪਰਲਾ ਦ੍ਰਿਸ਼ ਇਕ ਘਣ (cube) ਦਰਸਾਉਂਦੇ ਹਨ ਪਰ ਅਸਲ ਵਿਚ ਇਹ ਵਸਤੂ ਪੰਜ ਸ਼ਕਲਾਂ ਦੀ ਹੋ ਸਕਦੀ ਹੈ। ਇਸ ਲਈ ਤੀਜਾ ਦ੍ਰਿਸ਼ ਜ਼ਰੂਰੀ ਹੈ।


ਚਿੱਤਰ 3


ਚਿੱਤਰ 4

ਕਈ ਕੋਨੇ ਅਤੇ ਕਿਨਾਰੇ ਇਕ ਦ੍ਰਿਸ਼ ਵਿਚ ਨਜ਼ਰ ਨਹੀਂ ਆਉਂਦੇ ਪਰ ਉਨ੍ਹਾਂ ਬਿਨ੍ਹਾਂ ਵਰਣਨ ਅਧੂਰਾ ਹੁੰਦਾ ਹੈ। ਇਸ ਲਈ ਉਨ੍ਹਾਂ ਨੂੰ ਦਾਣੇਦਾਰ (dotted) ਰੇਖਾਵਾਂ ਰਾਹੀਂ ਵਿਖਾਇਆ ਜਾਂਦਾ ਹੈ। ਪਰ ਉਹ ਦ੍ਰਿਸ਼ ਚੁਣਨਾ ਚਾਹੀਦਾ ਹੈ ਜਿਸ ਵਿਚ ਘੱਟੋ ਘੱਟ ਦਾਣੇਦਾਰ ਰੇਖਾਵਾਂ ਹੋਣ।

ਕਈ ਵਾਰ ਤਿੰਨ ਮੁੱਖ ਤਲਾਂ ਦੀ ਮਦਦ ਨਾਲ ਵੀ ਵਸਤੂ ਦਾ ਪੂਰਾ ਵਿਵਰਣ ਨਹੀਂ ਦਿੱਤਾ ਜਾ ਸਕਦਾ। ਅਜਿਹੀ ਹਾਲਤ ਵਿਚ ਇਕ ਸਹਾਇਕ (auxiliary) ਤਲ ਦੀ ਮਦਦ ਲਈ ਜਾਂਦੀ ਹੈ। ਸ਼ਰਤ ਇਹ ਹੈ ਕਿ ਸਹਾਇਕ ਤਲ ਇਕ ਤਾਂ ਵਰਤੇ ਜਾ ਰਹੇ ਕਿਸੇ ਤਲ ਦੇ ਲੰਬ ਰੂਪ ਵਿਚ ਹੋਵੇ ਤੇ ਦੂਜੇ ਇਸ ਦਾ ਵਸਤੂ ਨਾਲ ਨਿਸ਼ਚਿਤ ਸੰਬੰਧ ਹੋਵੇ ਜਿਵੇਂ ਕਿ ਠੀਕ ਸ਼ਕਲ ਪ੍ਰਾਪਤ ਕਰਨ ਲਈ ਇਹ ਵਸਤੂ ਦੇ ਸਮਾਨ-ਅੰਤਰ ਹੋਵੇ।

**ਕਾਟਵੇਂ ਦ੍ਰਿਸ਼ (Sectional Views)**—ਕਈ ਵਾਰ ਕਿਸੇ ਵਸਤੂ ਦੇ ਅੰਦਰ ਕਾਫ਼ੀ ਖ਼ਾਲੀ ਭਾਗ ਹੁੰਦੇ ਹਨ। ਅਜਿਹੀ ਵਸਤੂ ਦੀ ਡਰਾਇੰਗ ਵਿਚ ਬਹੁਤ ਜ਼ਿਆਦਾ ਦਾਣੇਦਾਰ ਰੇਖਾਵਾਂ ਹੋਣਗੀਆਂ ਤੇ ਉਹ ਆਸਾਨੀ ਨਾਲ ਸਮਝ ਨਹੀਂ ਆ ਸਕੇਗੀ। ਅਜਿਹੀ ਹਾਲਤ ਵਿਚ ਕਾਟਵਾਂ ਦ੍ਰਿਸ਼ ਬਣਾਇਆ ਜਾਂਦਾ ਹੈ ਜਿਸ ਵਿਚ ਵਸਤੂ ਦਾ ਇਕ ਹਿੱਸਾ ਹਟਾ ਦਿੱਤਾ ਜਾਂਦਾ ਹੈ ਤਾਂ ਜੋ ਉਸ ਦਾ ਅੰਦਰੂਨੀ ਭਾਗ ਵਿਖਾਈ ਦੇਵੇ। ਪੂਰੇ ਕਾਟਵੇਂ ਦ੍ਰਿਸ਼ ਲਈ ਕਾਟਵਾਂ ਤਲ (Sectioning Plane) ਵਸਤੂ ਦੇ ਮੱਧ ਵਿਚੋਂ ਲੰਘਦਾ ਹੈ ਤੇ ਅਗਲਾ ਹਿੱਸਾ ਹਟਾ ਦਿੱਤਾ ਜਾਂਦਾ ਹੈ। (ਵੇਖੋ ਚਿੱਤਰ 5)। ਕਾਟਵੇਂ ਹਿੱਸੇ ਵਾਲੇ ਭਾਗ ਨੂੰ 45° ਕੋਣ ਤੇ ਤਿਰਛੀਆਂ ਹਲਕੀਆਂ ਲਕੀਰਾਂ ਨਾਲ ਭਰ ਦਿੱਤਾ ਜਾਂਦਾ ਹੈ। ਵੱਖ ਵੱਖ ਪੁਰਜ਼ਿਆਂ ਲਈ ਲਕੀਰਾਂ ਦੀ ਦਿਸ਼ਾ, ਕੋਣ ਤੇ ਘਣਤਾ ਬਦਲ ਦਿੱਤੇ ਜਾਂਦੇ ਹਨ। ਸ਼ਾਫ਼ਟ ਤੇ ਬੋਲਟ ਕਟਵੇਂ ਨਹੀਂ ਵਿਖਾਏ ਜਾਂਦੇ।


ਚਿੱਤਰ 5

ਜੇਕਰ ਵਸਤੂ ਸਮਮਿਤ (symmetrical) ਹੋਵੇ ਤਾਂ ਅੱਧਾ ਕਾਟਵਾਂ ਦ੍ਰਿਸ਼ ਬਣਾਇਆ ਜਾਂਦਾ ਹੈ। ਸਮੇਂ ਦੀ ਬਚਤ ਲਈ ਉਪਰਲਾ ਦ੍ਰਿਸ਼ ਵੀ ਅੱਧਾ ਹੀ ਬਣਾ ਦਿੱਤਾ ਜਾਂਦਾ ਹੈ ਜਿਵੇਂ ਕਿ ਚਿੱਤਰ 6 ਵਿਚ ਵਿਖਾਇਆ ਗਿਆ ਹੈ। ਕਈ ਵਾਰ ਸਿੱਧਾ ਕਾਟਵਾਂ ਤਲ ਲੰਘਾ ਕੇ ਵੀ ਪੂਰਾ ਵਿਵਰਣ ਨਹੀਂ ਵਿਖਾਇਆ ਜਾ ਸਕਦਾ। ਅਜਿਹੀ ਹਾਲਤਾਂ ਵਿਚ ਕਾਟਵੇਂ ਤਲ ਨੂੰ ਮੋੜ ਕੇ ਜਾਂ ਘੁੰਮਾ ਕੇ ਸਾਰੇ ਮਹੱਤਵਪੂਰਨ ਭਾਗ ਵਿਖਾਏ ਜਾਂਦੇ ਹਨ (ਚਿੱਤਰ 7 ਤੇ 8)।


ਚਿੱਤਰ 6

**ਅਸੈਂਬਲੀ ਡਰਾਇੰਗ (Assembly Drawing)**—ਕਿਸੇ ਮਸ਼ੀਨ ਜਾਂ ਸੰਰਚਨਾ ਦੇ ਸਾਰੇ ਹਿੱਸਿਆਂ ਨੂੰ ਆਪੋ ਆਪਣੀ ਥਾਂ ਵਿਖਾਉਣ ਵਾਲੀ ਡਰਾਇੰਗ ਨੂੰ ਅਸੈਂਬਲੀ ਡਰਾਇੰਗ ਕਹਿੰਦੇ ਹਨ। ਇਮਾਰਤ ਜਾਂ ਪੁਲ ਨਿਰਮਾਣ ਵਿਚ ਅਜਿਹੀ ਡਰਾਇੰਗ ਨੂੰ ਉਸਾਰੀ (erection) ਡਰਾਇੰਗ ਕਹਿੰਦੇ ਹਨ। ਡਿਜ਼ਾਈਨ ਦੇ ਆਰੰਭ ਵਿਚ ਅਸੈਂਬਲੀ ਦਾ ਖ਼ਾਕਾ (sketch) ਵਾਹਿਆ ਜਾਂਦਾ ਹੈ। ਉਸ ਦੇ ਆਧਾਰ ਤੇ ਹਿਸਾਬ ਲਗਾਏ ਜਾਂਦੇ ਹਨ। ਹਰ ਪੁਰਜ਼ੇ ਦਾ ਡਿਜ਼ਾਈਨ ਕਰਕੇ ਡਰਾਇੰਗ ਬਣਾਈ ਜਾਂਦੀ ਹੈ। ਫਿਰ ਉਨ੍ਹਾਂ ਡਰਾਇੰਗਾਂ ਨੂੰ ਇਕ ਥਾਂ ਇਕਠਿਆਂ ਕਰ ਦਿੱਤਾ ਜਾਂਦਾ ਹੈ। ਅਜਿਹੀ ਡਰਾਇੰਗ ਉੱਤੇ ਪਦਾਰਥਾਂ ਦਾ ਵੇਰਵਾ ਵੀ ਹੁੰਦਾ ਹੈ, ਜਿਸ ਵਿਚ ਵਰਤੋਂ ਵਿਚ ਆਉਣ ਵਾਲੀਆਂ ਪ੍ਰਮਾਣਿਕ ਵਸਤੂਆਂ ਜਿਹਾ ਕਿ ਬੋਲਟ, ਵਾਸ਼ਰ, ਪਿੰਨ ਆਦਿ ਦਾ



ਚਿੱਤਰ 7



ਚਿੱਤਰ 8

ਵਰਣਨ ਹੁੰਦਾ ਹੈ। ਸਮੇਂ ਦੀ ਬਚਤ ਲਈ ਪ੍ਰਮਾਣਿਕ ਚਿੰਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ ਜੋ ਹਰ ਮੁਲਕ ਵਿਚ ਤੇ ਕਈ ਵਾਰ ਅੰਤਰ-ਰਾਸ਼ਟਰੀ ਪੱਧਰ ਤੇ ਇਕੋ ਜਿਹੇ ਹੁੰਦੇ ਹਨ।

**ਪਰਿਮਾਪ ਲਿਖਣਾ (Dimensioning)**—ਜਦੋਂ ਤਕ ਡਰਾ-ਇੰਗ ਉੱਤੇ ਹਰ ਹਿੱਸੇ ਦੇ ਪਰਿਮਾਪਾਂ ਦਾ ਵਿਵਰਣ ਨਹੀਂ ਹੋਵੇਗਾ ਉਹ ਕਿਸੇ ਕੰਮ ਨਹੀਂ ਆ ਸਕੇਗੀ। ਪਰਿਮਾਪ ਲਿਖਣ ਦੇ ਢੰਗਾਂ ਦਾ ਇੰਗਲੈਂਡ, ਅਮਰੀਕਾ ਆਦਿ ਮੁਲਕਾਂ ਵਿਚ ਪ੍ਰਮਾਣੀਕਰਣ ਕਰ ਦਿੱਤਾ ਗਿਆ ਹੈ। ਸਮਰੇਖੀ (aligned) ਤਰੀਕੇ ਵਿਚ ਪਰਿਮਾਪ ਉਸੇ ਦਿਸ਼ਾ ਵਿਚ ਲਿਖੇ ਜਾਂਦੇ ਹੰਨ ਜਿਸ ਵਿਚ ਕਿ ਪਰਿਮਾਪ ਰੇਖਾਵਾਂ ਹੋਣ (ਚਿੱਤਰ 3 ਅਤੇ 4)। ਲੇਟਵੇਂ ਪਰਿਮਾਪ ਸ਼ੀਟ ਦੇ ਹੇਠਲੇ ਪਾਸੇ ਤੋਂ ਪੜ੍ਹੇ ਜਾਂਦੇ ਹਨ ਅਤੇ ਖੜ੍ਹਵੇਂ ਪਰਿਮਾਪ ਸੱਜੇ ਪਾਸੇ ਤੋਂ। ਇਕ ਦਿਸ਼ਾਈ (Unidirectional) ਤਰੀਕੇ ਵਿਚ ਸਭ ਅੰਕ ਹੇਠਲੇ ਪਾਸਿਓਂ ਪੜ੍ਹੇ ਜਾਂਦੇ ਹਨ, ਪਰਿਮਾਪ ਰੇਖਾਵਾਂ ਭਾਵੇਂ ਕਿਸੇ ਦਿਸ਼ਾ ਵਿਚ ਹੋਣ।

ਪਰਿਮਾਪ ਲਿਖਣ ਵੇਲੇ ਕੁਝ ਨਿਯਮਾਂ ਦੀ ਪਾਲਣਾ ਕੀਤੀ ਜਾਂਦੀ ਹੈ। ਵ੍ਰਿਧੀ (extension) ਰੇਖਾਵਾਂ, ਪਰਿਮਾਪ ਰੇਖਾਵਾਂ ਤੇ ਲੀਡਰ ਰੇਖਾਵਾਂ ਹਲਕੀਆਂ ਹੋਣੀਆਂ ਚਾਹੀਦੀਆਂ ਹਨ। ਵ੍ਰਿਧੀ ਰੇਖਾਵਾਂ ਦ੍ਰਿਸ਼ ਤੋਂ 1.5 ਮਿ. ਮੀ. ਦੂਰ ਤੋਂ ਸ਼ੁਰੂ ਹੋ ਕੇ ਪਰਿਮਾਪ ਰੇਖਾਵਾਂ ਦੇ 3 ਮਿ. ਮੀ. ਅੱਗੇ ਤਕ ਜਾਣੀਆਂ ਚਾਹੀਦੀਆਂ ਹਨ। ਪਰਿਮਾਪ ਰੇਖਾਵਾਂ ਵਿਚੋਂ ਤੋੜ ਕੇ ਅੰਕ ਲਿਖੇ ਜਾਂਦੇ ਹਨ। ਸੰਰਚਨਾ ਡਰਾਇੰਗ ਵਿਚ ਮੀ. ਤੇ ਸੈਂ. ਮੀ. ਦੋਹਾਂ ਦੇ ਚਿੰਨ੍ਹ ਵਰਤੇ ਜਾਂਦੇ ਹਨ। ਮਸ਼ੀਨੀ ਡਰਾਇੰਗ ਵਿਚ ਪਰਿਮਾਪ ਸਿਰਫ਼ ਇਕ ਇਕਾਈ ਵਿਚ ਹੁੰਦੇ ਹਨ। ਇਸ ਲਈ ਇਕ ਨੋਟ ਲਿਖ ਦਿੱਤਾ ਜਾਂਦਾ ਹੈ। ਹਰ ਪਰਿਮਾਪ ਨਾਲ ਇੰਚ ਜਾਂ ਮਿ. ਮੀ. ਲਿਖਣ ਦੀ ਲੋੜ ਨਹੀਂ ਹੁੰਦੀ। ਮਸ਼ੀਨੀ ਡਰਾਇੰਗਾਂ ਵਿਚ ਦਸ਼ਮਲਵ ਦੀ ਵਰਤੋਂ ਕੀਤੀ ਜਾਂਦੀ ਹੈ ਤੇ ਉਸਾਰੀ ਡਰਾਇੰਗਾਂ ਵਿਚ ਭਿੰਨਾ ਦੀ। ਤੀਰਾਂ ਦੇ ਸਿਰੇ ਪਰਿਮਾਪ ਰੇਖਾਵਾਂ ਦੇ ਅੰਤ ਤੇ ਹੁੰਦੇ ਹਨ ਅਤੇ ਇਨ੍ਹਾਂ ਦੀ ਲੰਬਾਈ ਫੈਲਾਓ ਤੋਂ ਤਿੰਨ ਗੁਣਾ ਹੁੰਦੀ ਹੈ।

**ਪਰਿਮਾਪਾਂ ਦਾ ਸਥਾਨ (Placing of Dimensions)**—ਇਕ ਡਰਾਇੰਗ ਉੱਤੇ ਪਰਿਮਾਪ ਲਿਖਣ ਵੇਲੇ ਛੇ ਗੱਲਾਂ ਦਾ ਧਿਆਨ ਰਖਿਆ ਜਾਂਦਾ ਹੈ :—

1. ਸਾਰੇ ਪਰਿਮਾਪ ਜਿਥੋਂ ਤਕ ਹੋ ਸਕੇ ਦ੍ਰਿਸ਼ਾਂ ਤੋਂ ਬਾਹਰ ਲਿਖਣੇ ਚਾਹੀਦੇ ਹਨ।
2. ਪਰਿਮਾਪ ਦੋ ਦ੍ਰਿਸ਼ਾਂ ਦੇ ਵਿਚਕਾਰ ਲਿਖਣੇ ਚਾਹੀਦੇ ਹਨ।
3. ਪਹਿਲੀ ਪਰਿਮਾਪ ਰੇਖਾ ਦ੍ਰਿਸ਼ ਤੋਂ 0.9 ਸੈਂ. ਮੀ. ਤੋਂ 1.2 ਸੈਂ. ਮੀ. ਤਕ ਦੂਰ ਹੋਣੀ ਚਾਹੀਦੀ ਹੈ।
4. ਪਰਿਮਾਪ ਰੇਖਾਵਾਂ ਵਿਚਲਾ ਫਾਸਲਾ 0.6 ਸੈਂ. ਮੀ. ਤੋਂ ਘੱਟ ਨਹੀਂ ਹੋਣਾ ਚਾਹੀਦਾ।
5. ਕੇਂਦਰੀ (centre) ਰੇਖਾਵਾਂ ਤੇ ਪਰਿਮਾਪ ਨਹੀਂ ਲਿਖੇ ਜਾਣੇ ਚਾਹੀਦੇ।
6. ਦਾਣੇਦਾਰ ਰੇਖਾਵਾਂ ਕਦੀ ਵੀ ਪਰਿਮਾਪ ਹੇਠ ਨਹੀਂ ਆਉਣੀਆਂ ਚਾਹੀਦੀਆਂ।

ਪਰਿਮਾਪਾਂ ਦੀ ਚੋਣ ਲਈ ਦੋ ਜ਼ਰੂਰੀ ਅੰਗ ਹਨ। ਇਕ ਤਾਂ ਕਿਸੇ ਭਾਗ ਦਾ ਆਕਾਰ ਅਤੇ ਦੂਜੇ ਉਸ ਦੀ ਸਥਿਤੀ। ਚੱਕਰ (circle) ਲਈ ਵਿਆਸ ਲੋੜੀਂਦਾ ਹੁੰਦਾ ਹੈ ਅਤੇ ਸਿਲਿੰਡਰ ਜਾਂ ਸ਼ਾਫ਼ਟ ਲਈ ਵਿਆਸ ਅਤੇ ਲੰਬਾਈ।

ਬਹੁ-ਉਤਪਾਦਨ ਵਿਚ ਬਿਲਕੁਲ ਇਕੋ ਪਰਿਮਾਪ ਦੇ ਪੁਰਜ਼ੇ ਬਣਾਉਣੇ ਨਾਮੁਮਕਿਨ ਹੁੰਦੇ ਹਨ। ਇਸ ਲਈ ਕੁਝ ਗੁੰਜਾਇਸ਼ ਛੱਡੀ ਜਾਂਦੀ ਹੈ ਪਰ ਇਹ ਗੁੰਜਾਇਸ਼ ਇਤਨੀ ਹੋਵੇ ਕਿ ਸਾਰੇ ਭਾਗ ਅੰਤਰ-ਤਬਦੀਲੀ ਯੋਗ (interchangeable) ਹੋਣ। ਇਸ ਲਈ ਸੀਮਾ (limit), ਵ੍ਰਿਤੀ (allowance) ਅਤੇ ਸਹਿਣ (tolerance) ਦੀ ਵਰਤੋਂ ਕੀਤੀ ਜਾਂਦੀ ਹੈ। ਸਹਿਣ ਕਿਸੇ ਪੁਰਜ਼ੇ ਦੇ ਆਕਾਰ ਵਿਚ ਹੋ ਸਕਦੇ (permissible) ਫ਼ਰਕ ਨੂੰ ਕਹਿੰਦੇ ਹਨ। ਵ੍ਰਿਤੀ ਦੋ ਜੁੜਵੇਂ (mating) ਹਿੱਸਿਆਂ ਵਿਚਾਲੇ ਜਾਣ ਬੁਝ ਕੇ ਰਖੇ ਜਾਣ ਵਾਲੇ ਫ਼ਰਕ ਨੂੰ ਕਿਹਾ ਜਾਂਦਾ ਹੈ। ਸੀਮਾ ਕਿਸੇ ਪੁਰਜ਼ੇ ਦੇ ਘੱਟ ਤੋਂ ਘੱਟ ਤੇ ਵੱਧ ਤੋਂ ਵੱਧ ਪਰਿਮਾਪਾਂ ਨੂੰ ਕਹਿੰਦੇ ਹਨ। ਦੋ ਸੀਮਾਵਾਂ ਹੁੰਦੀਆਂ ਹਨ, ਉਪਰਲੀ ਤੇ ਹੇਠਲੀ। ਦੋਹਾਂ ਵਿਚਲੇ ਫ਼ਰਕ ਨੂੰ ਸਹਿਣ ਕਹਿੰਦੇ ਹਨ।

**ਚਿੱਤਰਮਈ ਡਰਾਇੰਗ (Pictorial Drawing)**—ਇੰਜੀ-ਨੀਅਰਿੰਗ ਵਿਚ ਆਮ ਤੌਰ ਤੇ ਬਹੁ-ਦ੍ਰਿਸ਼ੀ ਲੰਬ-ਰੇਖੀ-ਪ੍ਰਖੇਪਣ ਡਰਾਇੰਗਾਂ ਵਰਤੀਆਂ ਜਾਂਦੀਆਂ ਹਨ ਪਰ ਕਈ ਵਾਰ ਚਿੱਤਰਮਈ ਡਰਾਇੰਗ ਦੀ ਵੀ ਲੋੜ ਪੈ ਜਾਂਦੀ ਹੈ। ਇਹ ਤਿੰਨ ਕਿਸਮ ਦਾ ਹੁੰਦਾ ਹੈ:- 1. ਸੰਦਰਸ਼ੀ 2. ਐਕਸਨ ਰੇਖੀ ਅਤੇ 3. ਤਿਰਛੀ। ਸੰਦਰਸ਼ੀ ਡਰਾਇੰਗਾਂ ਦਾ ਇਸਤੇਮਾਲ ਉਸਾਰੀ ਕਲਾ ਵਿਚ ਕੀਤਾ ਜਾਂਦਾ ਹੈ। ਐਕਸਨ ਰੇਖੀ ਡਰਾਇੰਗ ਅਗੋਂ ਤਿੰਨ ਕਿਸਮਾਂ ਦੀ ਹੁੰਦੀ ਹੈ। ਆਈਸੋਮੀਟਰਿਕ, ਡਾਈਮੀਟਰਿਕ ਤੇ ਟਰਾਈਮੀਟਰਿਕ। ਇਹ ਅਸਲ ਵਿਚ ਇਕ-ਤਲ ਪ੍ਰਖੇਪਣ ਹੁੰਦਾ ਹੈ। ਤਿਰਛੀ ਡਰਾਇੰਗ ਵਿਚ ਇਕ ਤਲ ਵਿਚ ਹੀ ਸਾਰੇ ਦ੍ਰਿਸ਼ ਪ੍ਰਾਪਤ ਕੀਤੇ ਜਾ ਸਕਦੇ ਹਨ। ਦੋ ਧੁਰੇ (axes) ਇਕ ਦੂਜੇ ਤੇ ਲੰਬ ਹੁੰਦੇ ਹਨ। ਤੀਜੇ ਧੁਰੇ ਨੂੰ ਆਮ ਤੌਰ ਤੇ 30° ਜਾਂ 45° ਕੋਣ ਤੇ ਰਖਿਆ ਜਾਂਦਾ ਹੈ।

**ਇੰਜੀਨੀਅਰਿੰਗ ਡਿਜ਼ਾਈਨ** : 'ਡਿਜ਼ਾਈਨ' ਸ਼ਬਦ ਦਾ ਮੂਲ ਲੈਟਿਨ ਸ਼ਬਦ "ਡਿਜ਼ਾਈਨੇਅਰ" (Designare) ਹੈ ਜਿਸ ਦਾ ਅਰਥ ਹੈ "ਖ਼ਾਕਾ ਬਣਾਉਣਾ"। ਡਿਜ਼ਾਈਨ ਕਿਸੇ ਵਿਚਾਰ ਜਾਂ ਯੋਜਨਾ ਦਾ ਵਿਕਸਿਤ ਰੂਪ ਹੈ ਭਾਵੇਂ ਇਹ ਡਿਜ਼ਾਈਨਰ ਦੇ ਦਿਮਾਗ਼ ਵਿਚ ਹੋਵੇ ਤੇ ਭਾਵੇਂ ਡਰਾਇੰਗ ਰੂਪ ਵਿਚ ਪੇਸ਼ ਹੋਵੇ। ਇੰਜੀਨੀਅਰਿੰਗ ਵਿਚ ਡਿਜ਼ਾਈਨ ਦਾ ਅਰਥ ਗਿਆਨ ਅਤੇ ਤਕਨੀਕ ਤੇ ਤੱਥਾਂ ਦਾ ਅਜਿਹੇ ਢੰਗ ਨਾਲ ਸੁਮੇਲ ਕਰਨਾ ਹੈ ਜਿਸ ਤੋਂ ਕਿ ਬਣ ਸਕਣ ਵਾਲੀ ਵਸਤੂ ਨੂੰ ਨਿਸ਼ਚਿਤ ਕੀਤਾ ਜਾ ਸਕੇ। ਨਿਸ਼ਚੇ ਹੀ ਇੰਜੀਨੀਅਰਿੰਗ ਦਾ ਖੇਤਰ ਡਿਜ਼ਾਈਨ ਤੋਂ ਵਿਸ਼ਾਲ ਹੈ ਪਰ ਆਮ ਮੱਤ ਹੈ ਕਿ ਡਿਜ਼ਾਈਨ ਇਸ ਪੇਸ਼ੇ ਦਾ ਅਤਿ ਜ਼ਰੂਰੀ ਅੰਗ ਹੈ ਤੇ ਇਸ ਤੋਂ ਬਿਨ੍ਹਾਂ ਇੰਜੀਨੀਅਰਿੰਗ ਅਧੂਰੀ ਹੈ। ਖੋਜ, ਵਿਸ਼ਲੇਸ਼ਣ, ਸੰਸ਼ਲੇਸ਼ਣ, ਪ੍ਰਯੋਗ, ਨਿਰਣੇ ਕਰਨਾ, ਵਿਚਾਰਾਂ ਦਾ ਆਦਾਨ ਪ੍ਰਦਾਨ ਸਭ ਡਿਜ਼ਾਈਨ ਵਿਚ ਆ ਜਾਂਦੇ ਹਨ।

ਇੰਜੀਨੀਅਰਿੰਗ ਡਿਜ਼ਾਈਨ "ਇਕ ਵਾਰ ਦੁਹਰਾਈ ਜਾਣ ਵਾਲੀ ਤੇ ਨਿਰਣੇ ਕਰਨ ਵਾਲੀ ਕਾਰਵਾਈ ਹੈ ਜਿਸ ਤੋਂ ਪ੍ਰਾਪਤ ਵਸੀਲਿਆਂ ਨੂੰ ਸਭ ਤੋਂ ਢੁਕਵੇਂ ਤਰੀਕੇ ਨਾਲ ਮਨੁੱਖੀ ਲੋੜਾਂ ਪੂਰੀਆਂ ਕਰਨ ਵਾਲੀਆਂ ਵਸਤਾਂ ਵਿਚ ਬਦਲਣ ਦੀ ਯੋਜਨਾ ਬਣਦੀ ਹੈ।" ਇਸ ਪਰਿਭਾਸ਼ਾ ਨੂੰ ਸਪਸ਼ਟ ਕਰਨ ਦੀ ਲੋੜ ਹੈ। ਇਸ ਲਈ ਕੁਝ ਸ਼ਬਦਾਂ ਦਾ ਵਿਸਤਾਰ ਅਗੇ ਕੀਤਾ ਜਾਂਦਾ ਹੈ।

1. **ਦੁਹਰਾਇਆ ਜਾਣਾ (Iteration)** — ਇੰਜੀਨੀਅਰਿੰਗ ਡਿਜ਼ਾਈਨ ਵਿਚ ਹਰ ਕਦਮ ਨੂੰ ਵਾਰ ਵਾਰ ਦੁਹਰਾਇਆ ਜਾਂਦਾ ਹੈ। ਮੁੜ ਮੁੜ ਕੋਸ਼ਿਸ਼ ਕੀਤੀ ਜਾਂਦੀ ਹੈ। ਮੁਢਲੇ ਅਧਿਐਨ ਸਮੇਂ ਪ੍ਰਾਪਤ ਸੂਚਨਾ ਨੂੰ ਦੂਜੇ ਯਤਨ ਵੇਲੇ ਵਰਤਿਆ ਜਾਂਦਾ ਹੈ। ਉਸ ਨਤੀਜੇ ਦੀ ਫੇਰ ਸੋਧ ਕੀਤੀ ਜਾਂਦੀ ਹੈ। ਇਹ ਕੰਮ ਜਾਰੀ ਰਹਿੰਦਾ ਹੈ ਜਦ ਤਕ ਕਿ ਕੋਈ ਤਸੱਲੀਬਖਸ਼ ਹਲ ਨਾ ਲਭ ਪਏ। ਕਿਸੇ ਵੀ ਕਦਮ ਉੱਤੇ ਪਹਿਲੀ ਵਾਰ ਪ੍ਰਾਪਤ ਨਤੀਜਾ ਕਦੇ ਵੀ ਠੀਕ ਨਹੀਂ ਹੁੰਦਾ।

2. **ਨਿਰਣਾ ਕਰਨਾ**—ਇਕ ਡਿਜ਼ਾਈਨਰ ਦੇ ਸਾਹਮਣੇ ਕਈ ਵਿਕਲਪ ਹੁੰਦੇ ਹਨ, ਜਿਨ੍ਹਾਂ ਵਿਚੋਂ ਬਹੁਤ ਸਾਰੇ ਉਸ ਸਥਿਤੀ ਲਈ ਇਕੋ ਜਿੰਨੇ ਢੁਕਵੇਂ ਹੁੰਦੇ ਹਨ। ਉਦੋਂ ਇੰਜੀਨੀਅਰ ਨੇ ਇਹ ਫ਼ੈਸਲਾ ਕਰਨਾ ਹੁੰਦਾ ਹੈ ਕਿ ਉਹ ਕਿਸ ਵਿਕਲਪ ਦੀ ਸਹਾਇਤਾ ਲਵੇ ਤੇ ਪ੍ਰਾਪਤ ਹੋਏ ਨਤੀਜਿਆਂ ਵਿਚੋਂ ਕਿਸ ਨੂੰ ਵਰਤੇ। ਉਸ ਦੇ ਇਨ੍ਹਾਂ ਨਿਰਣਿਆਂ ਉੱਤੇ ਹੀ ਡਿਜ਼ਾਈਨ ਨਿਰਭਰ ਕਰਦਾ ਹੈ। ਇਨ੍ਹਾਂ ਫ਼ੈਸਲਿਆਂ ਵੇਲੇ ਉਹ ਵੱਖ ਵੱਖ ਮਾਪ-ਦੰਡਾਂ ਨੂੰ ਧਿਆਨ ਵਿਚ ਰਖਦਾ ਹੈ ਅਤੇ ਆਪਣੇ ਟੀਚੇ ਨੂੰ ਕਦੇ ਵੀ ਅੱਖੋਂ ਓਹਲੇ ਨਹੀਂ ਹੋਣ ਦਿੰਦਾ।

3. **ਵਸੀਲਿਆਂ ਦਾ ਸਦਉਪਯੋਗ**—ਇੰਜੀਨੀਅਰਿੰਗ ਡਿਜ਼ਾ-ਈਨ ਵੇਲੇਂ ਵਸੀਲਿਆਂ ਦੀ ਪਾਬੰਦੀ ਹੁੰਦੀ ਹੈ। ਧਨ, ਸਮਾਂ, ਗਿਆਨ ਅਤੇ ਹੋਰ ਕੁਦਰਤੀ ਵਸੀਲਿਆਂ ਦਾ ਭੰਡਾਰ ਸੀਮਿਤ ਹੁੰਦਾ ਹੈ ਤੇ ਡਿਜ਼ਾਈਨਰ ਕਦੇ ਵੀ ਇਸ ਸੀਮਾ ਤੋਂ ਬਾਹਰ ਨਹੀਂ ਜਾ ਸਕਦਾ। ਇਹ ਸੀਮਾ ਹਰ ਸਥਿਤੀ ਵਿਚ ਵਖਰੀ ਹੁੰਦੀ ਹੈ ਅਤੇ ਵਸੀਲਿਆਂ ਦੀ ਪ੍ਰਾਪਤੀ ਦੇ ਹਾਲਾਤ ਤੇ ਨਿਰਭਰ ਹੈ।

4. **ਵਸਤਾਂ ਦੀ ਯੋਜਨਾ ਬੰਦੀ**—ਇੰਜੀਨੀਅਰਿੰਗ ਵਿਚ ਜੋ ਯੋਜਨਾਵਾਂ ਸਾਹਮਣੇ ਆਉਂਦੀਆਂ ਹਨ ਉਹ ਜਾਂ ਤਾਂ ਨਵੇਂ ਸਿਸਟਮ ਬਾਰੇ ਹੁੰਦੀਆਂ ਹਨ ਜਾਂ ਨਵੇਂ ਉਤਪਾਦਨ ਢੰਗਾਂ ਬਾਰੇ ਪਰ ਬਹੁਤੀਆਂ ਹਾਲਤਾਂ ਵਿਚ ਇਹ ਕਿਸੇ ਨਵੀਂ ਵਸਤੂ ਨੂੰ ਜਨਮ ਦਿੰਦੀਆਂ ਹਨ। ਇੰਜੀਨੀਅਰਿੰਗ ਉਤਪਾਦਨ ਦਾ ਖੇਤਰ ਬਹੁਤ ਵਿਸ਼ਾਲ ਹੈ। ਇਕ ਪਿੰਨ ਤੋਂ ਲੈ ਕੇ ਟੈਲੀਫੋਨ ਸਿਲਸਿਲੇ ਤੱਕ ਅਤੇ ਖਾਣਾਂ ਦੀ ਮਸ਼ੀਨਰੀ ਤੋਂ ਲੈ ਕੇ ਵੱਡੇ ਵੱਡੇ ਕਾਰਖ਼ਾਨਿਆਂ ਤੱਕ ਪਰ ਡਿਜ਼ਾਈਨਰ ਕਦੇ ਵੀ ਕੋਈ ਚੀਜ਼ ਤਿਆਰ ਨਹੀਂ ਕਰਦਾ ਉਹ ਸਿਰਫ਼ ਯੋਜਨਾ ਹੀ ਬਣਾਉਂਦਾ ਹੈ।

5. **ਮਨੁੱਖੀ ਲੋੜਾਂ**—ਲੋੜ ਸ਼ੁਰੂ ਤੋਂ ਹੀ ਡਿਜ਼ਾਈਨ ਦੀ ਜਨਮ ਦਾਤੀ ਰਹੀ ਹੈ। ਅੱਜ ਤੋਂ 50,000 ਸਾਲ ਪਹਿਲਾਂ ਤੋਂ ਜਦੋਂ ਕਿ ਮਨੁੱਖ ਜਾਤੀ ਨੇ ਧਰਤੀ ਤੇ ਕਦਮ ਰਖਿਆ ਮਿਸਤਰੀ ਤੇ ਇੰਜੀਨੀਅਰ ਮਨੁੱਖੀ ਲੋੜਾਂ ਪੂਰੀਆਂ ਕਰਦੇ ਆ ਰਹੇ ਹਨ। ਲੋੜਾਂ ਦੀ ਪੂਰਤੀ ਲਈ ਕੀਮਤ ਦੇਣੀ ਪੈਂਦੀ ਹੈ। ਕਿਸੇ ਵਸਤੂ ਦੀ ਕਾਰਜ ਯੋਗਤਾ (function) ਲਈ ਪਦਾਰਥਾਂ ਤੇ ਊਰਜਾ ਦੀ ਲੋੜ ਹੁੰਦੀ ਹੈ। ਸੰਕਟਹੀਨਤਾ ਲਈ ਡਿਜ਼ਾਈਨ ਅਤੇ ਕਾਰਜ ਵਿਚ ਗੁੰਝਲਾਂ ਪੈਦਾ ਹੁੰਦੀਆਂ ਹਨ। ਵਸਤੂ ਦਾ ਵਜ਼ਨ ਘਟਾਉਣ ਲਈ ਕੀਮਤੀ ਪਦਾਰਥ ਲਗਾਉਣੇ ਪੈਂਦੇ ਹਨ। ਭਰੋਸੇ ਯੋਗਤਾ ਵਧਾਉਣ ਲਗਿਆਂ ਉਤਪਾਦਨ ਦੀ ਲਾਗਤ ਵੱਧ ਜਾਂਦੀ ਹੈ। ਕਿਸੇ ਹਾਲਤ ਵਿਚ ਸਭ ਤੋਂ ਢੁਕਵਾਂ ਫ਼ੈਸਲਾ ਕਰਨ ਲਈ ਕਈ ਗਲਾਂ ਧਿਆਨ ਵਿਚ ਰਖੀਆਂ ਜਾਂਦੀਆਂ ਹਨ ਅਤੇ ਕੀਮਤ, ਕਾਰਜਸ਼ੀਲਤਾ, ਦਿੱਖ, ਆਰਾਮ, ਪਾਏਦਾਰੀ ਤੇ ਦੇਖ-ਭਾਲ ਆਦਿ ਵਿਚਾਲੇ ਸੰਤੁਲਨ ਰਖਿਆ ਜਾਂਦਾ ਹੈ। ਹਰ ਸਥਿਤੀ ਵਿਚ ਇਨ੍ਹਾਂ ਵਿਚੋਂ ਕੁਝ ਇਕ ਨੂੰ ਘੱਟ ਮਹੱਤਤਾ ਦਿੱਤੀ ਜਾਂਦੀ ਹੈ ਤੇ ਕੁਝ ਨੂੰ ਵੱਧ, ਇਹ ਵਿਸ਼ੇਸ਼ ਸਥਿਤੀ ਤੇ ਨਿਰਭਰ ਕਰਦਾ ਹੈ।

ਸੰਖੇਪ ਵਿਚ ਡਿਜ਼ਾਈਨਰ ਕੋਲ ਵਸੀਲੇ ਸੀਮਿਤ ਹੁੰਦੇ ਹਨ। ਉਹ ਆਪਣੀ ਸੂਝ ਅਨੁਸਾਰ ਇਕ ਵਿਕਲਪ ਛਾਂਟ ਕੇ ਉਨ੍ਹਾਂ ਦੀ ਵੱਧ ਤੋਂ ਵੱਧ ਵਰਤੋਂ ਕਰਦਾ ਹੈ। ਉਹ ਕੁਦਰਤੀ ਤੌਰ ਤੇ ਕਿਸੇ ਨਵੀਂ ਚੀਜ਼ ਦੀ ਸਿਰਜਨਾ ਕਰਦਾ ਹੈ।

ਡਿਜ਼ਾਈਨ ਇਕ ਗੁੰਝਲਦਾਰ ਕੰਮ ਹੈ। ਇਸ ਵਿਚ ਵਿਸ਼ੇਸ਼ ਵਿਵਰਣ (specifications) ਨਿਸ਼ਚਿਤ ਕਰਨੇ, ਉਨ੍ਹਾਂ ਦੀ ਪ੍ਰਾਪਤੀ ਦੇ ਤਰੀਕਿਆਂ ਦਾ ਅਧਿਐਨ, ਵਿਸਤ੍ਰਿਤ ਡਿਜ਼ਾਈਨ ਦੀ ਤਿਆਰੀ ਪਦਾਰਥਾਂ ਤੇ ਉਤਪਾਦਨ ਢੰਗਾਂ ਦੀ ਚੋਣ ਆਦਿ ਸ਼ਾਮਲ ਹਨ। ਡਿਜ਼ਾਈਨਰ ਦਾ ਇਹ ਨਿਸ਼ਾਨਾ ਹੁੰਦਾ ਹੈ ਕਿ ਉਸ ਵਸਤੂ ਦਾ ਪਹਿਲਾ ਅਸਲ-ਨਮੂਨਾ (prototype) ਠੀਕ ਕੰਮ ਕਰੇ, ਘਾਟੇ ਤੇ ਨੁਕਸ ਨਾ ਮਾਤਰ ਹੋਣ ਤੇ ਉਹ ਇਤਨਾ ਵਿਕਸਿਤ ਹੋਵੇ ਕਿ ਮੁਕਾਬਲੇ ਵਿਚ ਹੋਰ ਸੁਧਾਰ ਦੀ ਗੁੰਜਾਇਸ਼ ਹੀ ਨਾ ਹੋਵੇ। ਡਿਜ਼ਾਈਨ ਵਿਚ ਮੁਹਾਰਤ ਲਈ ਚੰਗੇ ਅਭਿਆਸ ਦੀ ਲੋੜ ਹੈ। ਇਸ ਮੰਤਵ ਲਈ ਨੁਮੈਰਿਕਲ, ਗ੍ਰਾਫ਼ਿਕਲ ਤੇ ਐਨਾਲਾਗ ਤਕਨੀਕਾਂ ਵੀ ਲਾਹੇਵੰਦ ਹੁੰਦੀਆਂ ਹਨ।

ਡਿਜ਼ਾਈਨ ਕਰਨ ਵੇਲੇ ਇਹ ਕਦਮ ਚੁੱਕੇ ਜਾਂਦੇ ਹਨ—

(ੳ) ਵਿਸ਼ੇਸ਼ ਵਿਵਰਣ ਨਿਸ਼ਚਿਤ ਕਰਨੇ ਤੇ ਡਿਜ਼ਾਈਨ ਦੀ ਸ਼ੁਰੂਆਤ ਕਰਨੀ। ਹਰ ਮਹੱਤਵਪੂਰਨ ਪੱਖ ਦਾ ਬਰੀਕੀ ਨਾਲ ਅਧਿਐਨ ਕਰਨਾ।

(ਅ) ਮਿੱਥੇ ਹੋਏ ਟੀਚੇ ਤੇ ਪਹੁੰਚਣ ਦੇ ਹੋਰ ਸੰਭਵ ਤਰੀਕਿਆਂ ਦਾ ਪ੍ਰੀਖਣ ਕਰਨਾ। ਹਰ ਡਿਜ਼ਾਈਨ ਦਾ ਪਹਿਲੇ ਡਿਜ਼ਾਈਨ ਨਾਲ ਮੁਕਾਬਲਾ ਕਰਨਾ। ਅਜਿਹੇ ਮਾਪ-ਦੰਡ ਨਿਸ਼ਚਿਤ ਕਰਨਾ, ਜਿਨ੍ਹਾਂ ਅਨੁਸਾਰ ਡਿਜ਼ਾਈਨਾਂ ਦਾ ਟਾਕਰਾ ਹੋ ਸਕੇ।

(ੲ) ਸਭ ਤੋਂ ਢੁਕਵਾਂ ਡਿਜ਼ਾਈਨ ਚੁਣਨਾ। ਦੁਬਾਰਾ ਵਿਸਤਾਰ ਪੂਰਵਕ ਡਿਜ਼ਾਈਨ ਕਰਨਾ। ਪਦਾਰਥਾਂ ਤੇ ਉਤਪਾਦਨ ਢੰਗਾਂ ਦਾ ਫ਼ੈਸਲਾ ਕਰਨਾ। ਕਾਰਜਸ਼ੀਲਤਾ ਦਾ ਪ੍ਰੀਖਣ ਕਰਨਾ, ਕੀਮਤ ਅਤੇ ਦਿੱਖ ਵਗੈਰਾ ਵਿਚ ਸੁਧਾਰ ਕਰਨਾ।

ਇਹ ਜ਼ਰੂਰੀ ਹੈ ਕਿ ਪਦਾਰਥਾਂ, ਤਰੀਕਿਆਂ ਤੇ ਕੀਮਤਾਂ ਆਦਿ ਦਾ ਵਿਸਤ੍ਰਿਤ ਗਿਆਨ ਹੋਵੇ ਤਾਂ ਜੋ ਡਿਜ਼ਾਈਨ ਵੇਲੇ ਘੱਟ ਸਮਾਂ ਲਗੇ। ਲੋੜ ਪੈਣ ਉੱਤੇ ਸਬੰਧਤ ਵਿਸ਼ੇਸ਼ੱਗ ਤੋਂ ਸਲਾਹ ਲੈਣੀ ਵੀ ਲਾਹੇਵੰਦ ਹੁੰਦੀ ਹੈ।

**ਪ੍ਰਾਰੰਭਿਕ ਡਿਜ਼ਾਈਨ (preliminary design)** — ਕਿਸੇ ਵਸਤੂ ਦੇ ਡਿਜ਼ਾਈਨ ਦਾ ਵਿਸਤ੍ਰਿਤ ਅਧਿਐਨ ਕਰਨ ਤੋਂ ਪਹਿਲਾਂ ਇਹ ਕਦਮ ਚੁਕੇ ਜਾਂਦੇ ਹਨ :—

1. ਸਮੱਸਿਆ ਦੇ ਵੱਖ ਵੱਖ ਸੰਭਵ ਹਲਾਂ ਦਾ ਸੂਚੀਕਰਨ ਕਰਨਾ।

2. ਪ੍ਰਸਤਾਵਿਤ ਹਲਾਂ ਵਿਚੋਂ ਸਭ ਤੋਂ ਢੁਕਵੇਂ ਤੇ ਲਾਹੇਵੰਦ ਵਿਚਾਰਾਂ ਦੀ ਚੋਣ ਕਰਨਾ।

3. ਸਮੱਸਿਆ ਦੇ ਹਲ ਲਈ ਕੋਈ ਖ਼ਾਕਾ ਨਿਸ਼ਚਿਤ ਕਰਨਾ ਭਾਵੇਂ ਇਹ ਖ਼ਾਕਾ ਹਿਸਾਬ ਦੇ ਸਮੀਕਰਨ (mathematical equation) ਦੇ ਰੂਪ ਵਿਚ ਹੋਵੇ ਤੇ ਭਾਵੇਂ ਗ੍ਰਾਫ਼ੀਕਲ ਚਾਰਟ ਦੀ ਸ਼ਕਲ ਵਿਚ।

4. ਸੰਵੇਦਨਸ਼ੀਲਤਾ (sensibility) ਵਿਸ਼ਲੇਸ਼ਣ ਕਰਨਾ, ਜਿਸ ਵਿਚ ਇਹ ਲੱਭਿਆ ਜਾਂਦਾ ਹੈ ਕਿ ਕਿਹੜੇ ਕਿਹੜੇ ਖੰਡ (factor) ਉਸ ਕਿਰਿਆ ਦੇ ਦੌਰਾਨ ਕ੍ਰਾਂਤਿਕ (critical) ਮੁੱਲ ਤੇ ਪਹੁੰਚ ਜਾਂਦੇ ਹਨ ਅਤੇ ਕਿਹੜੇ ਮੁੱਲਾਂ ਦਾ ਇਸਤੇਮਾਲ ਬਿਨ੍ਹਾਂ ਕ੍ਰਾਂਤਿਕ ਖੇਤਰ ਵਿਚ ਪਹੁੰਚਿਆਂ ਕੀਤਾ ਜਾ ਸਕਦਾ ਹੈ।

5. ਸੰਗਤਤਾ (compatability) ਵਿਸ਼ਲੇਸ਼ਣ ਕਰਨਾ, ਜਿਸ ਵਿਚ ਇਹ ਵੇਖਿਆ ਜਾਂਦਾ ਹੈ ਕਿ ਸਮੁਚਾ ਡਿਜ਼ਾਈਨ ਮਿਥਿਆ ਕੰਮ ਕਰਨਯੋਗ ਹੈ ਕਿ ਨਹੀਂ, ਕਿਧਰੇ ਕੋਈ ਪੁਰਜ਼ੇ ਆਪਸ ਵਿਚ ਫਸਦੇ ਤਾਂ ਨਹੀਂ।

6. ਜਿਨ੍ਹਾਂ ਕੀਮਤਾਂ ਵਿਚ ਸੁਧਾਰ ਕਰਨ ਦੇ ਯਤਨ ਕੀਤੇ ਜਾਂਦੇ ਹਨ ਉਨ੍ਹਾਂ ਨੂੰ ਲਭਣ ਤੇ ਮਾਪਣ ਲਈ ਯੋਗ ਮਾਪ ਨਿਸ਼ਚਿਤ ਕਰਨੇ।

7. ਪੂਰੇ ਵਿਸਤਾਰ ਵਿਚ ਜਾਣ ਤੋਂ ਬਾਅਦ ਸਭ ਤੋਂ ਢੁਕਵੇਂ ਡਿਜ਼ਾਈਨ ਦੀ ਚੋਣ ਕਰਨਾ। ਇਸ ਕਦਮ ਨੂੰ ਉਤਪਾਦਨ ਦਾ

ਵਧਾਉਣਾ ਜਾਂ ਕੀਮਤ ਦਾ ਘਟਾਉਣ ਵੀ ਕਿਹਾ ਜਾ ਸਕਦਾ ਹੈ। ਇਸ ਵਿਚ ਅਜਿਹੀਆਂ ਕੀਮਤਾਂ ਦੀ ਚੋਣ ਕੀਤੀ ਜਾਂਦੀ ਹੈ ਜਿਸ ਰਾਹੀਂ ਟੀਚੇ ਦੀ ਪ੍ਰਾਪਤੀ ਸੁਯੋਗ ਢੰਗ ਨਾਲ ਹੋ ਸਕੇ।

8. ਜਿਨ੍ਹਾਂ ਅੰਕੜਿਆਂ ਦਾ ਹਿਸਾਬ ਲਗ ਚੁੱਕਾ ਹੈ ਉਨ੍ਹਾਂ ਦੀ ਵਰਤੋਂ ਕਰਕੇ ਉਸ ਵਸਤੂ ਦੀ ਕਾਰਜਸ਼ੀਲਤਾ ਦਾ ਪਤਾ ਲਗਾਉਣਾ ਅਤੇ ਲੋੜ ਪੈਣ ਉੱਤੇ ਤਬਦੀਲੀਆਂ ਕਰਨਾ ਆਖਰੀ ਕਦਮ ਹੈ।

**ਜਾਂਚ ਪੜਤਾਲ (Checking)**—ਜਾਂਚ ਪੜਤਾਲ ਨਾਲ ਡਿਜ਼ਾਈਨ ਦੀ ਸਫ਼ਲਤਾ ਦਾ ਭਰੋਸਾ ਹੋ ਜਾਂਦਾ ਹੈ ਭਾਵੇਂ ਇਸ ਨਾਲ ਸੱਚਾਈ ਪੂਰੀ ਤਰ੍ਹਾਂ ਸਾਹਮਣੇ ਨਹੀਂ ਆਉਂਦੀ ਕਿਉਂਕਿ ਪ੍ਰੀਖਣ ਦੀਆਂ ਸ਼ਰਤਾਂ ਘੱਟੋਂ ਘੱਟ ਹੁੰਦੀਆਂ ਹਨ, ਸਮੁੱਚੀਆਂ ਨਹੀਂ ਹੁੰਦੀਆਂ।

ਜਾਂਚ ਦਾ ਕੰਮ ਸਾਰੀ ਕਾਰਵਾਈ ਦੇ ਅੰਤ ਉੱਤੇ ਹੀ ਨਹੀਂ ਕਰਨਾ ਚਾਹੀਦਾ ਸਗੋਂ ਕਦਮ ਕਦਮ ਤੇ ਕਰਨਾ ਚਾਹੀਦਾ ਹੈ ਕਿਉਂਕਿ ਮੁਢਲੇ ਹਿਸਾਬ ਦਾ ਸਭ ਤੋਂ ਜ਼ਿਆਦਾ ਅਸਰ ਪੈਂਦਾ ਹੈ। ਜੇਕਰ ਸਾਰਾ ਹਿਸਾਬ ਲਗਾਉਣ ਮਗਰੋਂ ਪਤਾ ਲਗੇ ਕਿ ਸ਼ੁਰੂ ਵਿਚ ਹੀ ਗਲਤੀ ਰਹਿ ਗਈ ਸੀ ਤਾਂ ਵਕਤ ਅਤੇ ਮਿਹਨਤ ਜ਼ਾਇਆ ਹੋਣ ਦਾ ਅਫ਼ਸੋਸ ਹੁੰਦਾ ਹੈ। ਲਾਹੇਵੰਦ ਨਤੀਜਾ ਉਹ ਹੁੰਦਾ ਹੈ ਜੋ ਕਿ ਸ਼ੁੱਧ ਹੋਵੇ। ਇਹ ਸ਼ੁੱਧਤਾ ਹਮੇਸ਼ਾਂ ਪ੍ਰੀਖਣਾਂ ਰਾਹੀਂ ਆਉਂਦੀ ਹੈ। ਹਰ ਇੰਜੀਨੀਅਰ ਨੂੰ ਜਾਂਚ ਦੇ ਢੰਗਾਂ ਵਿਚ ਆਪਣਾ ਪੂਰਾ ਗਿਆਨ ਵਰਤਣਾ ਚਾਹੀਦਾ ਹੈ। ਨਤੀਜੇ ਵਿਚ ਸ਼ੁੱਧਤਾ ਲਈ ਕਿਸੇ ਕਦਮ ਨੂੰ ਵਾਰ ਵਾਰ ਦੁਹਰਾਉਣ ਦੀ ਇੱਛਾ, ਉਸਾਰੂ ਅਸੰਤੁਸ਼ਟਤਾ, ਕਲਪਨਾ, ਨਵੇਂ ਤਜ਼ਰਬਿਆਂ ਦਾ ਗਿਆਨ, ਇਸਤੇਮਾਲ ਕਰਨ ਦੀ ਕੋਸ਼ਿਸ਼ ਆਦਿ ਗੁਣ ਲੋੜੀਂਦੇ ਹਨ।

ਡਿਜ਼ਾਈਨ ਦੀ ਜਾਂਚ ਪੜਤਾਲ ਕਰਨ ਦੇ ਕਈ ਢੰਗ ਹਨ। ਕੁਝ ਤਰੀਕੇ ਇਹ ਹਨ—

1. **ਤਰਕ ਰਾਹੀਂ**—ਮੁਢਲੀ ਜਾਂਚ ਲਈ ਨਿਰਦੇਸ਼ਕ ਤੇ ਸਹਾਇਕ ਮਿਥਿਤ ਤੱਥਾਂ (assumptions) ਉੱਤੇ ਤਰਕ (logic) ਰਾਹੀਂ ਪੁਨਰ ਵਿਚਾਰ ਕੀਤੀ ਜਾਂਦੀ ਹੈ।

2. **ਗਣਿਤਕ ਅਸੂਲਾਂ ਰਾਹੀਂ**—ਜਾਂਚ ਦੇ ਇਸ ਕੰਮ ਵਿਚ ਸਾਰੇ ਹੀ ਪ੍ਰਵਾਨਿਤ ਤਰੀਕੇ ਵਰਤੇ ਜਾਂਦੇ ਹਨ ਜਿਵੇਂ ਕਿ ਜ਼ਰਬ, ਤਕਸੀਮ, ਜਮ੍ਹਾਂ, ਨਫ਼ੀ, ਲਾਗੇਰਿਥਮ ਤੇ ਵਰਗਮੂਲ ਆਦਿ।

3. **ਇਕਾਈਆਂ ਤੇ ਪਰਿਮਾਪਾਂ ਰਾਹੀਂ**—ਹਰ ਇਕ ਸਮੀਕਰਨ ਦੇ ਦੋਵੇਂ ਪਾਸੇ ਇਕਾਈਆਂ ਇਕੋ ਜਿਹੀਆਂ ਹੋਣੀਆਂ ਚਾਹੀਦੀਆਂ ਹਨ। ਇਹ ਬਹੁਤ ਜ਼ਰੂਰੀ ਹੈ ਅਤੇ ਜਾਂਚ ਦੇ ਕੰਮ ਵਿਚ ਇਸ ਸਿੱਧਾਂਤ ਨਾਲ ਕਾਫ਼ੀ ਮਦਦ ਮਿਲਦੀ ਹੈ।

4. **ਸਮਮਿਤੀ ਰਾਹੀਂ**—ਇਹ ਸਮਮਿਤੀ (symmetry) ਕਿਸੇ ਸਮੀਕਰਨ ਦੇ ਚਿੰਨ੍ਹਾਂ (signs) ਜਾਂ ਅਲਜਬਰੀ ਚਿੰਨ੍ਹਾਂ (symbols) ਦੀ ਹੋ ਸਕਦੀ ਹੈ ਜਾਂ ਘੁੰਮਣ-ਦਿਸ਼ਾਵਾਂ ਦੀ। ਇਸ ਨਾਲ ਕੁਝ ਗਲਤੀਆਂ ਦਾ ਪਤਾ ਲਗ ਸਕਦਾ ਹੈ।

ਅਸੀਂ ਇੰਜੀਨੀਅਰਿੰਗ ਡਿਜ਼ਾਈਨ ਨੂੰ ਇਕ ਵਿਸ਼ੇ ਦੇ ਤੌਰ ਤੇ ਵੇਖਿਆ ਹੈ, ਪਰ ਅਸਲ ਵਿਚ ਇਹ ਬਹੁਤ ਸਾਰੇ ਵਿਸ਼ਿਆ ਨੂੰ ਛੂੰਹਦਾ ਹੈ ਤੇ ਹਰ ਵਿਸ਼ੇ ਦੇ ਪੇਸ਼ਾਵਰ ਲੋਕਾਂ ਦੀ ਲੋੜ ਪੈਂਦੀ ਹੈ। ਇੰਜਨੀਅਰਿੰਗ ਦੀਆਂ ਵੱਖ-ਵੱਖ ਸ਼ਾਖ਼ਾਵਾਂ ਵਿਚ ਡਿਜ਼ਾਈਨ ਕਰਨ ਦੇ ਵੱਖ-ਵੱਖ ਢੰਗ ਵਰਤੇ ਜਾਂਦੇ ਹਨ। ਇਨ੍ਹਾਂ ਦੇ ਮੂਲ ਸਿਧਾਂਤ ਉਹੀ ਹੁੰਦੇ ਹਨ, ਫ਼ਰਕ ਸਿਰਫ਼ ਇਸਤੇਮਾਲ ਵਿਚ ਹੁੰਦਾ ਹੈ।

ਸਭ ਤੋਂ ਜ਼ਿਆਦਾ ਵਰਤੋਂ ਪਦਾਰਥਾਂ ਦੀ ਸਮਰੱਥਾ (strength of materials) ਦੇ ਸਿਧਾਂਤਾਂ ਦੀ ਹੁੰਦੀ ਹੈ। ਡਿਜ਼ਾਈਨ ਭਾਵੇਂ ਕਿਸੇ ਚੀਜ਼ ਦਾ ਹੋਵੇ ਤੇ ਭਾਵੇਂ ਕਿਸੇ ਸ਼ਾਖ਼ਾ ਦੇ ਅਧੀਨ ਆਉਂਦਾ ਹੋਵੇ, ਮੂਲ ਰੂਪ ਵਿਚ ਉਹ ਬਾਹਰੀ (ਜਾਂ ਲਗਣ ਵਾਲੇ) ਬਲਾਂ (forces) ਨੂੰ ਰੋਕਣ ਦੇ ਸਮਰੱਥ ਹੋਣਾ ਚਾਹੀਦਾ ਹੈ। ਇਹ ਬਲ ਕਿਹੜੇ ਹੁੰਦੇ ਹਨ ਤੇ ਕਿਸ ਰੂਪ ਵਿਚ ਅਸਰ ਕਰਦੇ ਹਨ—ਇਹ ਅਧਿਐਨ ਵਿਸ਼ੇਸ਼ ਸ਼ਾਖ਼ਾ ਅਧੀਨ ਹੁੰਦਾ ਹੈ, ਪਰ ਸਮੱਰਥਾ ਦੇ ਸਿਧਾਂਤ ਹਰੇਕ ਡਿਜ਼ਾਈਨ ਵਿਚ ਵਰਤੇ ਜਾਂਦੇ ਹਨ। ਕਿਸੇ ਵੀ ਹਿੱਸੇ ਦੇ ਪਰਿਮਾਪਾਂ ਦਾ ਹਿਸਾਬ ਉਸ ਪਦਾਰਥ ਦੀ ਤਾਕਤ ਅਤੇ ਲਗ ਰਹੇ ਬਲ ਵਿਚਕਾਰ ਫ਼ਾਰਮੂਲੇ ਲਗਾ ਕੇ ਕੀਤਾ ਜਾਂਦਾ ਹੈ। ਤਜ਼ਰਬਿਆਂ ਰਾਹੀਂ ਹਰ ਪਦਾਰਥ ਲਈ ਇਕਾਈ ਖੇਤਰਫਲ ਦੀ ਪੂਰੀ ਤਾਕਤ (ultimate strength) ਲੱਭੀ ਹੋਈ ਹੁੰਦੀ ਹੈ। ਇਸ ਤਾਕਤ ਵਿਚ ਬਚਾਓ-ਅੰਕ (factor of safety) ਲਗਾ ਕੇ ਉਪਯੋਗੀ ਸ਼ਕਤੀ (working strength) ਲਭੀ ਜਾ ਸਕਦੀ ਹੈ, ਫਿਰ ਬਲ ਅਤੇ ਉਪਯੋਗੀ ਸ਼ਕਤੀ ਤੋਂ ਖੇਤਰਫਲ ਅਤੇ ਹੋਰ ਪਰਿਮਾਪ ਲੱਭੇ ਜਾ ਸਕਦੇ ਹਨ। ਪੈਣ ਵਾਲਾ ਭਾਰ, ਤਣਾਓ (tension), ਦਾਬ (compression) ਜਾਂ ਵਿਰੂਪਣ (shear) ਪੈਦਾ ਕਰਦਾ ਹੈ ਅਤੇ ਹਰ ਕਿਸਮ ਦੇ ਭਾਰ ਲਈ ਵੱਖ-ਵੱਖ ਫ਼ਾਰਮੂਲੇ ਹੁੰਦੇ ਹਨ।

ਹਿਸਾਬ ਰਾਹੀਂ ਪ੍ਰਾਪਤ ਪਰਿਮਾਪਾਂ ਵਿਚ ਤਬਦੀਲੀਆਂ ਕਰਨੀਆਂ ਜ਼ਰੂਰੀ ਹੁੰਦੀਆਂ ਹਨ ਤਾਂ ਜੋ ਉਹ ਕੁਝ ਨੁਕਤਿਆਂ ਤੋਂ ਉਚਿਤ ਹੋਣ।

ਇਹ ਨੁਕਤੇ ਹਨ—ਕਾਮੇ ਦੁਆਰਾ ਵਰਤੇ ਜਾਂਦੇ ਅਨੁਮਾਪ (scales), ਪਰਮਾਣਿਕ ਭਾਗਾਂ ਦੇ ਪੁਰਜ਼ਿਆਂ ਦੇ ਆਕਾਰ, ਢਲਾਈ ਦੀ ਘੱਟੋ ਘੱਟ ਮੋਟਾਈ, ਪਦਾਰਥਾਂ ਦਾ ਖੋਰ ਅਤੇ ਦੁਬਾਰਾ ਫਿਨਿਸ਼ ਕਰਨ ਦੀ ਲੋੜ ਆਦਿ।

ਬਹੁ-ਉਤਪਾਦਨ ਵਿਚ ਪਰਿਮਾਪਾਂ ਦਾ ਪੂਰਾ ਪਾਲਣ ਕਰਨਾ ਬਹੁਤ ਮਹਿੰਗਾ ਪੈਂਦਾ ਹੈ। ਇਸ ਲਈ ਸਬੰਧਤ ਹਿੱਸੇ ਦੀ ਉਪਯੋਗਤਾ ਅਨੁਸਾਰ ਪਰਿਮਾਪਾਂ ਵਿਚ ਸੀਮਾ, ਵ੍ਰਿਤੀ ਅਤੇ ਸਹਿਣ ਦੀ ਵਰਤੋਂ ਕੀਤੀ ਜਾਂਦੀ ਹੈ।

ਸਮੇਂ ਦੇ ਨਾਲ ਨਾਲ ਇੰਜੀਨੀਅਰਿੰਗ ਵਿਚ ਡਿਜ਼ਾਈਨ ਕਰਨ ਅਤੇ ਹਿਸਾਬ ਲਗਾਉਣ ਦੇ ਨਵੇਂ ਨਵੇਂ ਤਰੀਕਿਆਂ ਦਾ ਵਿਕਾਸ ਹੋਇਆ ਹੈ। ਆਧੁਨਿਕ ਵਿਕਾਸ ਨਾਲ ਸੰਰਚਨਾ (structure) ਅਤੇ ਮਸ਼ੀਨਾਂ ਉੱਤੇ ਪੈਂਦੇ ਭਾਰ ਅਤੇ ਨਿਰਧਾਰਿਤ ਕੰਮ ਦੇ ਅਨੁਸਾਰ ਉਨ੍ਹਾਂ ਦੇ ਪਰਿਮਾਪ ਠੀਕ ਨਿਸਬਤ ਵਿਚ ਰਖੇ ਜਾਣ ਲਗ ਪਏ ਹਨ। ਪਦਾਰਥਾਂ ਦੀ ਉਪਯੋਗਤਾ ਵੱਧ ਜਾਣ ਕਰਕੇ ਡਿਜ਼ਾਈਨ ਵਧੇਰੇ ਸੰਜਮੀ ਤੇ ਪ੍ਰਭਾਵਸ਼ਾਲੀ ਹੋ ਗਏ ਹਨ। ਉਸ ਪੁਰਾਣੀ ਖਾਹਿਸ਼ ਨੂੰ ਨਵੇਂ ਤਕਨੀਕੀ ਵਿਕਾਸ ਨਾਲ ਮੁੜਕੇ ਬਲ ਮਿਲਿਆ ਹੈ, ਜਿਸ ਅਧੀਨ ਸੰਜਮੀ ਡਿਜ਼ਾਈਨ ਬਣਾਏ ਜਾਂਦੇ ਸਨ ਅਤੇ ਇਹ ਖਾਹਿਸ਼ ਹਾਲੇ ਵੀ ਡਿਜ਼ਾਈਨ ਦੀ ਤਕਨੀਕ ਵਿਚ ਹੋ ਰਹੀ ਲਗਾਤਾਰ ਤਰੱਕੀ ਦਾ ਮੂਲ ਕਾਰਨ ਹੈ।

ਹ. ਪੁ.—ਇੰਜੀਨੀਅਰਿੰਗ ਡਿਜ਼ਾਈਨ-ਟੀ. ਐਫ. ਰਾਇਲੈਂਸ; ਐਨ. ਇੰਟਰੋਡਕਸ਼ਨ ਟੂ ਇੰਜੀਨੀਅਰਿੰਗ ਡਿਜ਼ਾਈਨ-ਟਾਮਸ ਟੀ. ਵੁਡਸਨ

**ਇੰਜੀਲ** : ਇਹ ਯੂਨਾਨੀ ਸ਼ਬਦ 'ਐਵੇਂਜਲੀਅਨ' ਦਾ ਵਿਗੜਿਆ ਹੋਇਆ ਰੂਪ ਹੈ ਜਿਸ ਦਾ ਅਰਥ ਹੈ ਸ਼ੁਭ ਖ਼ਬਰ। ਇੰਜੀਲ ਬਾਈਬਲ ਦਾ ਇਕ ਹਿੱਸਾ ਹੈ। (ਦੇਖੋ ਬਾਈਬਲ)

**ਇਜ਼ੇਕੀਅਲ** : ਇਹ ਇਕ ਯਹੂਦੀ ਪੈਗ਼ੰਬਰ ਸੀ। 597 ਈ. ਪੂ. ਬਾਬਿਲ ਦੀ ਸੈਨਾ ਨੇ ਯੋਰੋਸ਼ਲਮ ਸ਼ਹਿਰ ਉਤੇ ਹਮਲਾ ਕੀਤਾ ਤੇ ਉਸ ਨੂੰ ਬਰਬਾਦ ਕਰ ਦਿੱਤਾ। ਉਥੋਂ ਦੇ ਮਹਿਲ, ਸੁਲੇਮਾਨ ਦੇ ਬਣਾਏ ਵੱਡੇ ਵੱਡੇ ਮੰਦਰ ਅਤੇ ਹੋਰ ਸਾਰੀਆਂ ਸੁੰਦਰ ਇਮਾਰਤਾਂ ਨੂੰ ਅੱਗ ਲਗਾ ਦਿੱਤੀ। ਸ਼ਹਿਰ ਦੀ ਚਾਰ-ਦੀਵਾਰੀ ਨੂੰ ਮਿੱਟੀ ਨਾਲ ਮਿਲਾ ਦਿੱਤਾ ਗਿਆ। ਵੱਡੇ ਯਹੂਦੀ ਪਰੋਹਿਤ ਅਤੇ ਸ਼ਹਿਰ ਦੇ ਸਾਰੇ ਵੱਡੇ ਵੱਡੇ ਬੰਦਿਆਂ ਨੂੰ ਕਤਲ ਕਰ ਦਿੱਤਾ ਗਿਆ। ਉਸ ਨੇ ਹਜ਼ਾਰਾਂ ਯਹੂਦੀਆਂ ਨੂੰ ਜਲਾਵਤਨ ਕੀਤਾ ਤੇ ਕੈਦੀ ਬਣਾ ਕੇ ਬਾਬਿਲ ਵਿਚ ਵਸਾ

ਦਿੱਤਾ। ਯਹੂਦੀਆਂ ਦੇ ਦੁੱਖ ਭਰੇ ਇਤਿਹਾਸ ਵਿਚ ਇਹ ਇਕ ਖ਼ਾਸ ਘਟਨਾ ਗਿਣੀ ਜਾਂਦੀ ਹੈ। ਇਨ੍ਹਾਂ ਦੇਸੋਂ ਕੱਢੇ ਯਹੂਦੀ ਕੈਦੀਆਂ ਵਿਚ ਯਹੂਦੀ ਪੈਗ਼ੰਬਰ ਇਜ਼ੇਕੀਅਲ ਵੀ ਸੀ। ਇਤਿਹਾਸਕਾਰਾਂ ਦਾ ਕਹਿਣਾ ਹੈ ਕਿ ਜਲਾਵਤਨ ਹੋਣ ਮਗਰੋਂ ਇਜ਼ੇਕੀਅਲ ਨੇ ਆਪਣਾ ਜੀਵਨ ਚੈਬਰ ਦਰਿਆ ਦੇ ਕੰਢੇ ਤੈੱਲ ਅਵੀਵ ਵਿਚ ਬਿਤਾਇਆ।

ਜਲਾਵਤਨ ਕੀਤੇ ਹੋਏ ਯਹੂਦੀ ਇਜ਼ੇਕੀਅਲ ਦਾ ਬਹੁਤ ਆਦਰ ਤੇ ਸਨਮਾਨ ਕਰਦੇ ਸਨ ਅਤੇ ਇਸ ਨੂੰ ਆਪਣਾ ਆਗੂ ਸਮਝਦੇ ਸਨ। ਪੈਗ਼ੰਬਰ ਇਜ਼ੇਕੀਅਲ ਦੀ ਪੁਸਤਕ 'ਇਜ਼ੇਕੀਅਲ' ਵਿਚ ਲਿਖੇ ਅਨੁਸਾਰ ਇਸ ਨੇ ਆਪਣੇ ਜਲਾਵਤਨ ਪੈਰੋਕਾਰਾਂ ਅੰਦਰ ਕੌਮੀ ਅਤੇ ਧਾਰਮਿਕ ਜਜ਼ਬੇ ਨੂੰ ਲਗਾਤਰ ਜਗਾਈ ਰਖਿਆ। ਬੜੇ ਹੀ ਜਜ਼ਬੇ ਭਰੇ ਸ਼ਬਦਾਂ ਵਿਚ ਇਸ ਨੇ ਇਕ ਅਜਿਹੇ ਇਸਰਾਈਲ ਦੀ ਕਲਪਨਾ ਇਨ੍ਹਾਂ ਦੇਸੋਂ ਕੱਢੇ ਬੇਘਰੇ ਯਹੂਦੀਆਂ ਦੇ ਸਾਹਮਣੇ ਰੱਖੀ ਅਤੇ ਦੱਸਿਆ ਕਿ ਅਜਿਹੀ ਕੌਮ ਕਦੇ ਵੀ ਖ਼ਤਮ ਨਹੀਂ ਹੋ ਸਕਦੀ ਅਤੇ ਇਸ ਦਾ ਭਵਿਖ਼ ਸਦਾ ਉੱਜਲ ਤੇ ਅਮੀਰ ਰਹੇਗਾ। ਇਜ਼ੇਕੀਅਲ ਦੇ ਉਪਦੇਸ਼ ਕਵਿਤਾ ਤੇ ਵਾਰਤਕ ਦੋਹਾਂ ਵਿਚ ਮਿਲਦੇ ਹਨ।

**ਇਜ਼ੇਕੀਅਲ ਦਾ ਉਪਦੇਸ਼**—ਪਰਮਾਤਮਾ ਮਨੁੱਖ ਜਾਤੀ ਉੱਤੇ ਬੜੀ ਕਠੋਰਤਾ ਨਾਲ ਹਕੂਮਤ ਕਰਦਾ ਹੈ। ਯਾਹਵੇ ਅਰਥਾਤ ਪਰਮਾਤਮਾ ਦੀ ਹੋਂਦ ਸਭ ਤੋਂ ਪਵਿੱਤਰ ਤੇ ਸਰਬ-ਵਿਆਪੀ ਹੈ। ਯਾਹਵੇ ਦਾ ਕੋਈ ਸਾਨੀ ਨਹੀਂ। ਜਿਹੜੇ ਯਹੂਦੀ ਉਸ ਦੀ ਭਗਤੀ ਤੋਂ ਬਾਹਰੇ ਹੋ ਕੇ ਕੋਈ ਕਰਮ ਕਰਨਗੇ, ਯਾਹਵੇ ਉਨ੍ਹਾਂ ਨੂੰ ਸਜ਼ਾ ਦੇਵੇਗਾ ਆਪਣੀ ਰੱਬੀ ਤਾਕਤ ਨੂੰ ਮਜ਼ਬੂਤ ਬਣਾਈ ਰੱਖਣ ਲਈ ਹੀ ਯਾਹਵੇ ਸਜ਼ਾ ਦਾ ਵਰਦਾਨ ਦਿੰਦਾ ਹੈ।

ਬਾਬਿਲ ਦੇ ਹਾਕਮ ਨੇ ਹੋਰਨਾਂ ਦੇਸ਼ਾਂ ਦੇ ਜਿਨ੍ਹਾਂ ਲੋਕਾਂ ਨੂੰ ਫ਼ਲਸਤੀਨ ਵਿਚ ਵਸਾਇਆ ਸੀ, ਉਹ ਸਾਰੇ ਮਨੁੱਖੀ ਸੁਭਾਅ ਅਨੁਸਾਰ ਆਪਣੇ ਦੇਵੀ ਦੇਵਤਿਆਂ ਦੇ ਨਾਲ-ਨਾਲ ਯਾਹਵੇ ਦੀ ਪੂਜਾ ਵੀ ਕਰਨ ਲਗ ਪਏ। ਇਸੇ ਤਰ੍ਹਾਂ ਯਹੂਦੀ ਜਨਤਾ ਯਾਹਵੇ ਦੇ ਨਾਲ ਨਾਲ ਇਨ੍ਹਾਂ ਨਵੇਂ ਲੋਕਾਂ ਦੇ ਦੇਵਤਿਆਂ ਨੂੰ ਵੀ ਪੂਜਣ ਲਗ ਪਈ। ਫ਼ਲਸਤੀਨ ਵਿਚ ਰਹਿੰਦੇ ਯਹੂਦੀਆਂ ਦੀ ਇਸ ਰੁਚੀ ਸਦਕਾ ਇਜ਼ੇਕੀਅਲ ਨੂੰ ਬਹੁਤ ਦੁੱਖ ਹੋਇਆ। ਆਪਣੇ ਉਪਦੇਸ਼ਾਂ ਵਿਚ ਉਸ ਨੇ ਉਨ੍ਹਾਂ ਨੂੰ ਸਰਾਪ ਦਿੱਤਾ। ਇਸ ਦੀਆਂ ਆਸ਼ਾਵਾਂ ਜਲਾਵਤਨ ਯਹੂਦੀਆਂ ਤੇ ਹੀ ਲੱਗੀਆਂ ਸਨ। ਇਜ਼ੇਕੀਅਲ ਅਨੁਸਾਰ ਯਹੂਦੀ ਧਰਮ ਦਾ ਭਵਿਖ ਜਲਾਵਤਨ ਯਹੂਦੀਆਂ ਉੱਤੇ ਹੀ ਨਿਰਭਰ ਕਰਦਾ ਸੀ।

ਪੈਗ਼ੰਬਰਾਂ ਦੀਆਂ ਭਵਿੱਖ-ਬਾਣੀਆਂ ਵਿਚ ਇਜ਼ੇਕੀਅਲ ਦੀ ਸਿੱਖਿਆ ਦਾ ਮਹੱਤਵਪੂਰਨ ਸਥਾਨ ਹੈ। ਸਦੀਆਂ ਤਕ ਇਜ਼ੇਕੀਅਲ ਦੇ ਉਪਦੇਸ਼ ਯਹੂਦੀ ਧਰਮ-ਜਗਤ ਨੂੰ ਪ੍ਰਭਾਵਿਤ ਕਰਦੇ ਰਹੇ।

**ਇੱਟ** : ਇਹ ਇਮਾਰਤੀ ਕੰਮ ਆਉਣ ਵਾਲੇ ਆਇਤਾਕਾਰ ਮਿੱਟੀ ਦੇ ਟੁਕੜੇ ਹੁੰਦੇ ਹਨ, ਜੋ ਮਿੱਟੀ ਨੂੰ ਸ਼ੁੱਧ ਰੂਪ ਵਿਚ ਜਾਂ ਉਸ ਵਿਚ ਹੋਰ ਪਦਾਰਥ ਰਲਾ ਕੇ ਸਾਂਚਿਆਂ ਵਿਚ ਘੜਨ ਮਗਰੋਂ ਧੁੱਪੇ ਸੁਕਾ ਕੇ ਜਾਂ ਭੱਠਿਆਂ ਵਿਚ ਪਕਾ ਕੇ ਬਣਾਏ ਜਾਂਦੇ ਹਨ ਤਾਂ ਜੋ ਉਨ੍ਹਾਂ ਉੱਤੇ ਮੀਂਹ, ਧੁੱਪ ਜਾਂ ਹਵਾ ਦਾ ਅਸਰ ਨਾ ਹੋ ਸਕੇ। ਇੱਟਾਂ ਨੂੰ ਵੱਖ-ਵੱਖ ਢੰਗਾਂ ਨਾਲ ਚਿਣ ਕੇ ਕਈ ਤਰ੍ਹਾਂ ਦੀ ਉਸਾਰੀ ਕੀਤੀ ਜਾ ਸਕਦੀ ਹੈ ਜਿਵੇਂ ਕਿ ਨੀਹਾਂ, ਕੰਧਾਂ, ਥਮਲੇ (piers), ਡਾਟਾਂ (arches), ਚਿਮਨੀਆਂ, ਜਾਲੀਦਾਰ ਪਰਦੇ ਆਦਿ।

ਇੱਟਾਂ ਦਾ ਆਕਾਰ ਸਮੇਂ ਨਾਲ ਬਦਲਦਾ ਰਿਹਾ ਹੈ। ਅੱਜਕੱਲ੍ਹ 20.3 ਸੈਂ.ਮੀ.—22.9 ਸੈਂ. ਮੀ. ਲੰਬੀਆਂ, 7.6 ਸੈਂ. ਮੀ.—10.2 ਸੈਂ.ਮੀ. ਚੌੜੀਆਂ ਤੇ 5.1 ਸੈਂ.ਮੀ.—7.6 ਸੈਂ.ਮੀ. ਮੋਟੀਆਂ ਇੱਟਾਂ ਬਣਦੀਆਂ ਹਨ। ਇੰਗਲੈਂਡ ਵਿਚ ਪ੍ਰਚਲਿਤ ਆਕਾਰ 6.5 ਸੈਂ.ਮੀ. × 11.1 ਸੈਂ. ਮੀ. × 22.9 ਸੈਂ.ਮੀ. ਅਤੇ ਅਮਰੀਕਾ ਵਿਚ 5.6 ਸੈਂ. ਮੀ. × 9.4 ਸੈਂ. ਮੀ. × 20.3 ਸੈਂ.ਮੀ. ਹੈ। ਇੱਟਾਂ ਦਾ ਲਾਲ ਰੰਗ ਆਇਰਨ ਆੱਕਸਾਈਡ (Iron Oxide) ਕਰ ਕੇ ਹੁੰਦਾ ਹੈ। ਆਕਾਰ ਵਿਚ ਇਕ-ਸਾਰਤਾ ਦੇ ਆਧਾਰ ਤੇ ਛਾਂਟੀ-ਆਂ ਇੱਟਾਂ ਨੂੰ ਫ਼ੇਸ (Face) ਇੱਟਾਂ ਕਿਹਾ ਜਾਂਦਾ ਹੈ ਤੇ ਬਾਕੀ ਸਾਧਾਰਣ ਕੰਮਾਂ ਲਈ ਵਰਤੀਆਂ ਜਾਂਦੀਆਂ ਹਨ।

ਇੱਟਾਂ ਦੇ ਕੁਝ ਨਮੂਨੇ ਉਪਰਲੇ ਚਿੱਤਰ ਵਿਚ ਦਿੱਤੇ ਗਏ ਹਨ।


ਵਿਸ਼ੇਸ਼ ਕਿਸਮ ਦੀਆਂ ਇੱਟਾਂ

**ਇਤਿਹਾਸ**—ਇੱਟ ਦਾ ਇਤਿਹਾਸ ਮਨੁੱਖੀ ਸਭਿਅਤਾ ਦੇ ਇਤਿਹਾਸ ਨਾਲ ਜਾ ਰਲਦਾ ਹੈ। ਕੁਝ ਲੋਕਾਂ ਦਾ ਮੱਤ ਹੈ ਕਿ ਇੱਟ ਦਾ ਨਿਰਮਾਣ 10,000 ਸਾਲ ਪਹਿਲਾਂ ਸ਼ੁਰੂ ਹੋਇਆ ਪਰ ਇਸ ਦੇ ਠੋਸ ਸਬੂਤ ਨਹੀਂ ਮਿਲਦੇ। ਫ਼ਰਾਤ (Euphrates) ਦੀ ਵਾਦੀ ਵਿਚ ਅਬਰਾਹਮ (Abraham) ਸ਼ਹਿਰ ਦੇ ਨੇੜੇ 'ਉਰ ਆਫ਼ ਕੈਲਡੀਜ਼' (Ur of Chaldees) ਦੇ ਸਥਾਨ ਤੇ ਕੰਮ ਕਰ ਰਹੇ ਖੋਜੀਆਂ ਨੇ ਅਨੁਮਾਨ ਲਗਾਇਆ ਹੈ ਕਿ ਮੰਦਰਾਂ ਦੇ ਹੇਠਲੇ ਹਿੱਸਿਆਂ ਵਿਚ ਲਗੀਆਂ ਹੋਈਆਂ ਪੱਕੀਆਂ ਤੇ ਕੱਚੀਆਂ ਇੱਟਾਂ 5,000 ਸਾਲ ਪਹਿਲਾਂ ਦੀਆਂ ਬਣੀਆਂ ਹੋਈਆਂ ਹਨ।

ਦਜਲਾ-ਫ਼ਰਾਤ ਡੈਲਟੇ ਵਿਚ ਆਉਣ ਵਾਲੀਆਂ ਸਭਿ-ਅਤਾਵਾਂ ਆਪਣੇ ਘਰਾਂ, ਮਹਿਲਾਂ ਅਤੇ ਮੰਦਰਾਂ ਦੇ ਨਿਰਮਾਣ ਵਿਚ ਮਿੱਟੀ ਤੋਂ ਬਣੀਆਂ ਇੱਟਾਂ ਦਾ ਪ੍ਰਯੋਗ ਕਰਦੀਆਂ ਸਨ। ਛੇਵੀਂ ਸਦੀ ਈ. ਪੂ. ਵਿਚ ਬਣੇ ਨਬੂਖਦਨੈਜ਼ਰ (Nebuchadnezzar) ਦੇ ਮਹਾਨ ਸ਼ਹਿਰ ਬੈਬੀਲੋਨ ਦੇ ਖੰਡਰਾਂ ਵਿਚੋਂ ਇੱਟਾਂ ਚੁਣ ਕੇ ਤੀਸੀਫੋਨ (Ctesiphon) ਤੇ ਬਗ਼ਦਾਦ (Baghdad) ਨਗਰਾਂ ਦੇ ਨਿਰਮਾਣ ਵਿਚ ਵਰਤੀਆਂ ਗਈਆਂ।

ਪੱਛਮੀ ਏਸ਼ੀਆ ਤੋਂ ਇੱਟ ਨਿਰਮਾਣ ਦੀ ਕਲਾ ਦਾ ਪਸਾਰ ਪੱਛਮ ਵਿਚ ਮਿਸਰ ਤੇ ਰੂਮ ਸਾਗਰ ਵਲ ਅਤੇ ਪੂਰਬ ਵਿਚ ਭਾਰਤ ਤੇ ਚੀਨ ਵਲ ਹੋਇਆ। ਮਿਸਰ ਵਿਚ ਇੱਟਾਂ ਦੇ ਪ੍ਰਯੋਗ ਦੇ ਸਬੂਤ ਮੁਢਲੇ ਰਾਜਿਆਂ ਤੋਂ ਹੀ ਮਿਲਣੇ ਸ਼ੁਰੂ ਹੋ ਜਾਂਦੇ ਹਨ। ਆਮ ਤੌਰ ਤੇ ਇੱਟਾਂ ਉੱਤੇ ਰਾਜਿਆਂ ਦੀ ਮੋਹਰ ਹੁੰਦੀ ਸੀ, ਜਿਸ ਤੋਂ ਉਨ੍ਹਾਂ ਦਾ ਕਾਲ ਨਿਸ਼ਚਿਤ ਕੀਤਾ ਜਾ ਸਕਦਾ ਸੀ। ਬਹੁਤ ਸਾਰੇ ਮਕਾਨ, ਮਹਿਲ, ਮੰਦਰ ਅਤੇ ਹੋਰ ਇਮਾਰਤਾਂ ਜਿਵੇਂ ਸਾਕਾਰਾ (Saqqarah) ਦਾ ਪੌੜੀਦਾਰ ਪਿਰਾਮਿਡ, ਧੁੱਪੇ ਸੁਕੀਆਂ ਅਤੇ ਪੱਕੀਆਂ (Kiln burned) ਇੱਟਾਂ ਦੇ ਬਣੇ ਹੋਏ ਮਿਲਦੇ ਹਨ। ਮਿਸਰ ਤੋਂ ਇੱਟਾਂ ਦਾ ਪ੍ਰਚਾਰ ਰੋਮ ਪੁੱਜਾ ਜਿਥੋਂ ਕਿ ਇਹ ਸਾਰੇ ਰੋਮਨ ਸਾਮਰਾਜ ਵਿਚ ਫੈਲ ਗਿਆ। ਇੰਗਲੈਂਡ ਵਿਚ ਇੱਟ ਤੀਜੀ ਚੌਥੀ ਸਦੀ ਵਿਚ ਵਰਤੋਂ ਵਿਚ ਆਉਣੀ ਸ਼ੁਰੂ ਹੋਈ ਪਰ ਇਸ ਦਾ ਪ੍ਰਯੋਗ ਘੱਟ ਗਿਆ। ਮੁੜ 12 ਵੀਂ ਸਦੀ ਵਿਚ ਇਟਲੀ ਵਿਚ ਇਸ ਦਾ ਪੁਨਰ ਜਨਮ ਹੋਇਆ ਜਿੱਥੋਂ ਇਹ ਫਰਾਂਸ, ਜਰਮਨੀ, ਫਲੈਂਡਰਜ਼ (Flanders) ਹੁੰਦੀ ਹੋਈ ਚੌਦ੍ਹਵੀਂ ਸਦੀ ਵਿਚ ਇੰਗਲੈਂਡ ਪੁੱਜੀ। ਉਥੇ ਪੰਦਰ੍ਹਵੀਂ ਸਦੀ ਦੇ ਬਣੇ ਹੋਏ ਕਈ ਕਿਲ੍ਹੇ ਮਿਲਦੇ ਹਨ।

ਅਮਰੀਕਾ ਵਿਚ ਇੱਟ ਬਣਾਉਣ ਦੀ ਕਲਾ 17ਵੀਂ ਸਦੀ ਵਿਚ ਪਹੁੰਚੀ। ਕਾਲੋਰੈਡੋ, ਐਰਿਜ਼ੋਨਾ, ਟੈਕਸਾਸ ਅਤੇ ਕੈਲੀਫੋਰਨੀਆ

ਆਦਿ ਵਿਚ ਤਿੰਨ ਸੌ ਸਾਲ ਤੋਂ ਵੱਧ ਪੁਰਾਣੇ ਮਕਾਨ (adob house) ਮਿਲਦੇ ਹਨ, ਜਿੱਥੇ ਹਾਲੀਂ ਵੀ ਲੋਕ ਰਹਿੰਦੇ ਹਨ ਪਰ ਜ਼ਿਆਦਾ ਪਸਾਰ 19ਵੀਂ ਸਦੀ ਵਿਚ ਹੋਇਆ, ਜਦੋਂ ਇੰਗਲੈਂਡ ਤੋਂ ਮਸ਼ੀਨਾਂ ਅਮਰੀਕਾ ਪੁੱਜੀਆਂ।

ਭਾਰਤ ਵਿਚ ਇੱਟਾਂ ਦੀ ਵਰਤੋਂ ਪੁਰਾਣੇ ਸਮੇਂ ਤੋਂ ਹੀ ਹੁੰਦੀ ਰਹੀ ਹੈ। ਅੱਜ ਤੋਂ 4000 ਸਾਲ ਪੁਰਾਣੀ ਸਿੰਧ ਘਾਟੀ ਦੀ ਸਭਿਅਤਾ ਦੇ ਮਹਿੰਜੋਦਾੜੋ (Mohen-jo-daro) ਦੇ ਖੰਡਰਾਂ ਵਿਚੋਂ ਮਿੱਟੀ ਤੋਂ ਪੱਕੀਆਂ ਇੱਟਾਂ ਮਿਲੀਆਂ ਜਿਨ੍ਹਾਂ ਦਾ ਆਕਾਰ 50.8 ਸੈਂ.ਮੀ. × 22.9 ਸੈਂ.ਮੀ. ਹੈ। ਇਹ ਇੱਟਾਂ ਭੱਠੀਆਂ ਵਿਚ ਪਕਾਈਆਂ ਹੋਈਆਂ ਲਗਦੀਆਂ ਸਨ।

**ਉਤਪਾਦਨ**—ਆਮ ਤੌਰ ਤੇ ਇੱਟਾਂ, ਮਿੱਟੀ ਤੋਂ ਬਣਦੀਆਂ ਹਨ। ਸਾਰੇ ਸੰਸਾਰ ਵਿਚ ਕਈ ਜਗ੍ਹਾ ਇਹੋ ਜਿਹੀ ਮਿੱਟੀ ਮਿਲਦੀ ਹੈ ਜੋ ਇਸ ਕੰਮ ਆ ਸਕੇ। ਸਾਰੇ ਇੰਗਲੈਂਡ ਵਿਚ ਤੇ ਅਮਰੀਕਾ ਦੀਆਂ 45 ਸਟੇਟਾਂ ਵਿਚ ਇੱਟਾਂ ਬਣਾਉਣ ਯੋਗ ਮਿੱਟੀ ਮਿਲਦੀ ਹੈ। ਆਮ ਮਿੱਟੀ ਆਇਰਨ ਤੇ ਕੈਲਸ਼ੀਅਮ ਆਦਿ ਦੇ ਵੱਖ-ਵੱਖ ਯੋਗਿਕਾਂ (compounds) ਦਾ ਮਿਸ਼ਰਣ ਹੁੰਦੀ ਹੈ, ਜਿਨ੍ਹਾਂ ਦੇ ਅਨੁਪਾਤ ਵਿਚ ਤਬਦੀਲੀ ਮਿੱਟੀ ਦੇ ਗੁਣ ਬਦਲ ਦਿੰਦੀ ਹੈ ਤੇ ਇੱਟਾਂ ਦੇ ਨਿਰਮਾਣ ਢੰਗ ਅਤੇ ਸ਼ਕਲ ਸੂਰਤ ਤੇ ਪ੍ਰਭਾਵ ਪਾਉਂਦੀ ਹੈ। ਆਮ ਵਰਤੋਂ ਦੀਆਂ ਇੱਟਾਂ ਵਾਸਤੇ ਛੇਤੀ ਗਰਮ ਹੋਣ ਵਾਲੀ (light firing), ਗ਼ੈਰ-ਚੂਨੇਦਾਰ (non-calcareous), ਗ਼ੈਰ-ਉਚਤਾਪ ਸਹਿ (non-refractory) ਮਿੱਟੀ ਠੀਕ ਰਹਿੰਦੀ ਹੈ ਜੋ ਕਿ 1260° ਸੈਂ. ਤਕ ਗਰਮ ਕਰਨ ਤੇ ਪੱਕ ਜਾਂਦੀ ਹੈ।

ਇੰਗਲੈਂਡ ਵਿਚ ਅਠਾਰ੍ਹਵੀਂ ਸਦੀ ਦੇ ਅੰਤ ਤਕ ਇੱਟ ਨਿਰਮਾਣ ਵਿਚ ਮਸ਼ੀਨਾਂ ਦਾ ਪ੍ਰਯੋਗ ਨਹੀਂ ਸੀ ਹੁੰਦਾ। ਉਦੋਂ ਪਤਝੜ ਦੇ ਸ਼ੁਰੂ ਵਿਚ ਮਿੱਟੀ ਨੂੰ ਪੁਣ ਕੇ ਢੇਰ ਲਗਾਣੇ ਪੈਂਦੇ ਸਨ ਤਾਂ ਜੋ ਸਰਦੀ ਦੀ ਰੁੱਤੇ ਮਿੱਟੀ ਕੰਮ ਕਰਨ ਯੋਗ ਬਣ ਜਾਵੇ। ਬਸੰਤ ਵਿਚ ਮਿੱਟੀ ਚੁੱਕ ਕੇ ਘਾਣੀ ਬਣਾਈ ਜਾਂਦੀ ਸੀ ਤੇ ਪੈਰਾਂ ਨਾਲ ਲਿਤਾੜੀ ਜਾਂਦੀ ਸੀ ਤਾਂ ਜੋ ਇਸ ਵਿਚ ਲੋੜੀਂਦੀ ਸੰਘਣਤਾ (consistency) ਆ ਜਾਵੇ। ਨਰਮ ਮਿੱਟੀ ਪਲਾਸਟਿਕ (plastic) ਸਾਂਚਿਆਂ ਵਿਚ ਪਾ ਲਈ ਜਾਂਦੀ ਸੀ।

19ਵੀਂ ਸਦੀ ਦੇ ਸ਼ੁਰੂ ਵਿਚ ਗਾਰਾਚੱਕੀ (pug-mill) ਦਾ ਨਿਰਮਾਣ ਹੋਇਆ, ਜਿਸ ਵਿਚ ਮਿੱਟੀ ਦਾ ਘਾਣ ਬਣਦਾ ਸੀ ਪਰ ਬਹੁਤ ਯਤਨਾਂ ਦੇ ਬਾਵਜੂਦ ਸਾਂਚਿਆਂ ਨੂੰ ਭਰਨ ਦਾ ਕੋਈ ਮਸ਼ੀਨੀ ਤਰੀਕਾ ਨਾ ਨਿਕਲ ਸਕਿਆ। 19ਵੀਂ ਸਦੀ ਦੇ ਅੰਤ ਵਿਚ ਗਾਰਾ-ਚੱਕੀ ਦੇ ਡਿਜ਼ਾਈਨ ਵਿਚ ਸੁਧਾਰ ਲਿਆ ਕੇ ਮਿੱਟੀ ਦਾ ਲੰਬਾ ਕਾੱਲਮ (column) ਡਾਈ (die) ਵਿਚੋਂ ਪ੍ਰੈੱਸ ਕਰਕੇ ਕਢਿਆ ਗਿਆ, ਜਿਸ ਨੂੰ ਤਾਰ ਨਾਲ ਇੱਟਾਂ ਵਿਚ ਕਟਿਆ ਗਿਆ। ਇਹ ਵਾਇਰ-ਕੱਟ ਪ੍ਰੋਸੈੱਸ (wire-cut process) ਕਹਾਉਂਦਾ ਹੈ।

ਇਸ ਤੋਂ ਬਿਨ੍ਹਾਂ ਸੈਮੀ ਡ੍ਰਾਈ ਪ੍ਰੋਸੈੱਸ (semi dry process), ਸਟਿਫ ਪਲਾਸਟਿਕ ਪ੍ਰੋਸੈੱਸ (stiff platic process) ਅਤੇ ਫੁਲ ਪਲਾਸਟਿਕ ਪ੍ਰਾਸੈੱਸ (full plastic process) ਵਰਤੇ ਜਾਂਦੇ ਹਨ। ਕਈ ਜਗ੍ਹਾ ਹੱਥ ਨਾਲ ਵੀ ਇੱਟਾਂ ਘੜੀਆਂ ਜਾਂਦੀਆਂ ਹਨ।

ਸਾਂਚਿਆਂ ਵਿਚੋਂ ਨਿਕਲਦੀਆਂ ਇੱਟਾਂ ਨਰਮ ਹੁੰਦੀਆਂ ਹਨ ਤੇ ਪਕਾਉਣ ਤੋਂ ਪਹਿਲਾਂ ਉਨ੍ਹਾਂ ਨੂੰ ਸੁਕਾਉਣਾ ਜ਼ਰੂਰੀ ਹੁੰਦਾ ਹੈ। ਇਹ ਇਸ ਲਈ ਵੀ ਜ਼ਰੂਰੀ ਹੁੰਦਾ ਹੈ ਕਿ ਭੱਠੇ ਦੇ ਉੱਚ ਤਾਪਮਾਨ ਵਿਚ ਸਿਧਿਆਂ ਪਾ ਦੇਣ ਨਾਲ ਪਾਣੀ ਦੇ ਇਕਦਮ ਉੱਡਣ ਕਰਕੇ ਇੱਟਾਂ ਵਿੰਗੀਆਂ ਟੇਢੀਆਂ ਹੋ ਜਾਂਦੀਆਂ ਹਨ। ਸ਼ੁਰੂ ਸ਼ੁਰੂ ਵਿਚ ਇੱਟਾਂ ਧੁੱਪੇ ਸੁਕਾਈਆਂ ਜਾਂਦੀਆਂ ਸਨ ਪਰ ਇੰਜ ਜਗ੍ਹਾ ਬਹੁਤ ਚਾਹੀਦੀ ਹੈ ਤੇ ਸਮਾਂ ਕਾਫ਼ੀ ਖਰਚ ਹੁੰਦਾ ਹੈ। ਇਸ ਲਈ ਸੁਕਾਉਣ ਦੇ ਬਣਾਉਟੀ ਢੰਗ ਵਰਤੋਂ ਵਿਚ ਲਿਆਏ ਜਾਂਦੇ ਹਨ। 19ਵੀਂ ਸਦੀ ਵਿਚ ਹਾੱਟ ਫਲੋਰ ਡਰਾਇੰਗ (hot floor drying) ਸ਼ੁਰੂ ਕੀਤੀ ਗਈ। ਇਸ ਵਿਚ ਫਰਸ਼ (ਜਿਸ ਉੱਤੇ ਇੱਟਾਂ ਜੋੜੀਆਂ ਹੁੰਦੀਆਂ ਹਨ) ਨੂੰ ਹੇਠੋਂ ਕੋਲੇ ਬਾਲ ਕੇ ਜਾਂ ਭਾਫ਼ ਨਾਲ ਗਰਮ ਕੀਤਾ ਜਾਂਦਾ ਸੀ। ਕਈ ਵਾਰ ਭੱਠੇ ਵਿਚੋਂ ਨਿਕਲਦੀਆਂ ਗੈਸਾਂ ਵੀ ਵਰਤੀਆਂ ਜਾਂਦੀਆਂ ਸਨ। ਇਸ ਢੰਗ ਵਿਚ ਸੁਧਾਰ ਕਰਕੇ ਟਨਲ ਡਰਾਇਅਰ (Tunnel dryer) ਬਣਾਇਆ ਗਿਆ। ਇਸ ਵਿਚ 0.56 ਵ. ਮੀ. ਦੀ 24.3—30.4 ਮੀ. ਲੰਬੀ ਟਨਲ ਹੁੰਦੀ ਹੈ ਜਿਸ ਵਿਚੋਂ ਟਰਾਲੀ ਤੇ ਰਖ ਕੇ ਗਿੱਲੀਆਂ ਇੱਟਾਂ ਗੁਜ਼ਾਰੀਆਂ ਜਾਂਦੀਆਂ ਹਨ ਅਤੇ ਗਰਮ ਹਵਾ ਲੰਘਾਈ ਜਾਂਦੀ ਹੈ। ਕਈ ਵਾਰ ਚੈਂਬਰ ਡਰਾਇਅਰ (Chamber dryer) ਵਰਤੇ ਜਾਂਦੇ ਹਨ, ਜਿਸ ਵਿਚ ਇੱਟਾਂ ਰੱਖ ਦੇਣ ਮਗਰੋਂ ਚੈਂਬਰ ਗਰਮ ਕੀਤੇ ਜਾਂਦੇ ਹਨ। ਇਹ ਚੈਂਬਰ ਭੱਠਿਆਂ ਦੇ ਉਪਰ ਕਤਾਰਾਂ ਵਿਚ ਬਣੇ ਹੁੰਦੇ ਹਨ।

**ਭੱਠਾ**—ਇੱਟਾਂ ਵਿਚ ਜਲਵਾਯੂ ਦੇ ਅਸਰ ਤੋਂ ਬਚਣ ਦੇ ਗੁਣ, ਤਾਕਤ, ਰੰਗ ਤੇ ਹੋਰ ਕਈ ਗੁਣ ਮਿੱਟੀ ਨੂੰ ਵਿਟਰੀਫਿਕੇਸ਼ਨ (Vitrification) ਤਾਪਮਾਨ ਤਕ ਗਰਮ ਕਰਨ ਨਾਲ ਆਉਂਦੇ ਹਨ। ਇਹ ਕਿਰਿਆ ਭੱਠੇ ਵਿਚ ਹੁੰਦੀ ਹੈ। ਕਈ ਕਿਸਮ ਦੇ ਭੱਠੇ ਹੁੰਦੇ ਹਨ। ਕੁਝ ਵਿਚ ਗਰਮ ਗੈਸਾਂ ਉਪਰ ਨੂੰ ਚੜ੍ਹਦੀਆਂ ਹੋਈਆਂ ਇੱਟਾਂ ਨੂੰ ਗਰਮ ਕਰਦੀਆਂ ਹਨ, ਜਦ ਕਿ ਕੁਝ ਵਿਚ ਇਹ ਹੇਠਾਂ ਨੂੰ ਆਉਂਦੀਆਂ ਹਨ। ਕੁਝ ਭੱਠਿਆਂ ਵਿਚ ਇੱਟਾਂ ਚਿਣ ਦਿੱਤੀਆਂ ਜਾਂਦੀਆਂ ਹਨ ਜਦੋਂ ਕਿ ਕੁਝ ਹੋਰ ਵਿਚ ਟਰਾਲੀਆਂ ਵਿਚ ਭਰ ਕੇ ਲੰਘਾਈਆਂ ਜਾਂਦੀਆਂ ਹਨ।

ਭੱਠੇ ਮੁਖ ਤੌਰ ਤੇ ਦੋ ਸ਼੍ਰੇਣੀਆਂ ਵਿਚ ਵੰਡੇ ਜਾਂਦੇ ਹਨ :

1. ਅੰਤਰਾਇਕ ਭੱਠੇ (Intermittent Kilns)
2. ਅਵਿਰਾਮੀ ਭੱਠੇ (Continuous Kilns)

1. **ਅੰਤਰਾਇਕ ਭੱਠੇ**—ਇਸ ਸ਼੍ਰੇਣੀ ਵਿਚ ਹੇਠ ਦਿੱਤੇ ਭੱਠੇ ਆਉਂਦੇ ਹਨ :—

(ੳ) **ਅਪ-ਪ੍ਰਵਾਹ ਭੱਠਾ (Updraft Kiln)**—ਇਹ ਛੋਟੇ ਭੱਠੇ ਪਹਿਲਾਂ ਪ੍ਰਚਲਿਤ ਹੋਏ। ਇਨ੍ਹਾਂ ਵਿਚ ਹੇਠਾਂ ਲੱਕੜ ਜਾਂ ਕੋਲਾ ਬਾਲਿਆ ਜਾਂਦਾ ਹੈ। ਇਹ ਉਪਰੋਂ ਖੁੱਲ੍ਹੇ ਚਿਮਨੀਨੁਮਾ ਹੁੰਦੇ ਹਨ। ਇਨ੍ਹਾਂ ਵਿਚ ਬਾਲਣ ਦੀ ਖਪਤ ਜ਼ਿਆਦਾ ਹੁੰਦੀ ਹੈ ਤੇ ਨਿਯੰਤਰਨ ਔਖਾ ਹੁੰਦਾ ਹੈ।

(ਅ) **ਨਿਮਨ-ਪ੍ਰਵਾਹ ਭੱਠਾ (Downdraft Kiln)**—ਇਹ ਵਿਕਾਸ ਦੀ ਅਗਲੀ ਕੜੀ ਹੈ। ਕੁਝ ਭੱਠੇ ਗੋਲ ਹੁੰਦੇ ਹਨ, ਜਿਨ੍ਹਾਂ ਦੀ ਛੱਤ ਗੁੰਬਦਦਾਰ (domed) ਹੁੰਦੀ ਹੈ ਅਤੇ ਕੁਝ ਭੱਠੇ ਆਇਤਾਕਾਰ ਹੁੰਦੇ ਹਨ ਜਿਨ੍ਹਾਂ ਦੀ ਛੱਤ ਡਾਟਦਾਰ (arched) ਹੁੰਦੀ ਹੈ। ਭਾਵੇਂ ਤਾਪ-ਪ੍ਰਤਿਲਾਭ (heat recovery) ਨਾ ਹੋਣ ਕਰਕੇ ਸੁਯੋਗਤਾ ਜ਼ਿਆਦਾ ਨਹੀਂ ਹੁੰਦੀ ਪਰ ਚੈਂਬਰ ਵਿਚ ਤਾਪ ਵਿਤਰਨ ਪ੍ਰਬੰਧ ਹੋਣ ਕਰਕੇ ਇੱਟਾਂ ਚੰਗੀ ਕਿਸਮ ਦੀਆਂ ਬਣਦੀਆਂ ਹਨ।

(ੲ) **ਕਲੈਂਪ ਬਰਨਿੰਗ (Clamp Burning)**—ਇਸ ਭੱਠੇ ਦਾ ਵਿਕਾਸ 19ਵੀਂ ਸਦੀ ਵਿਚ ਹੋਇਆ। ਇਸ ਵਿਚ ਨੇੜੇ ਨੇੜੇ ਕਰਕੇ ਇੱਟਾਂ ਦੇ ਢੇਰ ਲਗਾਏ ਜਾਂਦੇ ਹਨ। ਇਨ੍ਹਾਂ ਦੀ ਸਮਰਥਾ ਇਕ ਤੋਂ ਦਸ ਲੱਖ ਤਕ ਹੁੰਦੀ ਹੈ ਤੇ ਉਚਾਈ 3 ਮੀ. ਤੋਂ 3.9 ਮੀ. ਤਕ। ਇੱਟਾਂ ਦੀਆਂ ਤਹਿਆਂ ਵਿਚ ਬਾਲਣ ਵਿਛਾਇਆ ਜਾਂਦਾ ਹੈ ਤੇ ਅੱਗ ਬਾਲ ਦਿੱਤੀ ਜਾਂਦੀ ਹੈ ਪਰ ਇਸ ਦੀ ਕਿਰਿਆ ਮੌਸਮ ਤੇ ਆਧਾਰਿਤ ਹੋਣ ਕਰਕੇ ਇੱਟਾਂ ਜ਼ਿਆਦਾ ਖ਼ਰਾਬ ਹੁੰਦੀਆਂ ਹਨ।

2. **ਅਵਿਰਾਮੀ ਭੱਠੇ**—ਜ਼ਿਆਦਾਤਰ ਉੱਚ ਤਾਪ-ਸਹਿ (refractory) ਇੱਟਾਂ ਨਿਮਨ ਭੱਠਿਆਂ ਵਿਚ ਬਣਦੀਆਂ ਹਨ :

**(ੳ) ਹੌਫਮੈਨ ਭੱਠਾ (Hoffman Kiln)**—ਇਸ ਵਿਚ ਇਕ ਲੜੀਵਾਰ ਟਨਲ ਹੁੰਦੀ ਹੈ ਪਰ ਅੱਜਕੱਲ੍ਹ ਟਨਲ ਦੀ ਜਗ੍ਹਾ ਚੈਂਬਰਾਂ ਦੀ ਕਤਾਰ ਹੁੰਦੀ ਹੈ ਜਿਨ੍ਹਾਂ ਦੀ ਚੌੜਾਈ 4.5 ਮੀ. ਤੇ ਲੰਬਾਈ 24.3 ਮੀ. ਹੁੰਦੀ ਹੈ। ਆਮ ਤੌਰ ਤੇ 16 ਚੈਂਬਰ ਦੋ ਕਤਾਰਾਂ ਵਿਚ ਹੁੰਦੇ ਹਨ ਜਿਨ੍ਹਾਂ ਦੇ ਵਿਚਕਾਰ ਧੂੰ ਚੈਂਬਰ (smoke chamber) ਹੁੰਦਾ ਹੈ। ਹਵਾ ਦਾਖ਼ਲ ਹੋਣ ਮਗਰੋਂ ਚੈਂਬਰਾਂ ਦੇ ਵਿਚਾਲਿਓਂ ਲੰਘਦੀ ਗਰਮ ਹੋ ਜਾਂਦੀ ਹੈ। ਇੰਜ ਤਾਪ-ਪ੍ਰਤਿਲਾਭ (heat recovery) ਹੋ ਜਾਂਦਾ ਹੈ ਤੇ ਸੁਯੋਗਤਾ ਵੱਧ ਜਾਂਦੀ ਹੈ।

**(ਅ) ਟਨਲ ਭੱਠਾ (Tunnel Kiln)**—ਇਸ ਵਿਚ ਇਕ 91.4 ਮੀ. ਲੰਬੀ ਟਨਲ ਹੁੰਦੀ ਹੈ, ਜਿਸ ਦਾ ਤਾਪ-ਜ਼ੋਨ (heat zone) ਵਿਚਾਲੇ ਹੁੰਦਾ ਹੈ। ਇੱਟਾਂ ਟਰਾਲੀਆਂ ਵਿਚ ਭਰ ਕੇ ਟਨਲ ਵਿਚਲੀ ਰੇਲ ਉੱਤੋਂ ਗੁਜ਼ਾਰੀਆਂ ਜਾਂਦੀਆਂ ਹਨ। ਟਰਾਲੀ ਦੀ ਗਤੀ ਇਤਨੀ ਹੁੰਦੀ ਹੈ ਕਿ ਉਹ ਟਨਲ ਵਿਚ 50 ਘੰਟੇ ਰਹਿੰਦੀ ਹੈ।

ਪੱਛਮੀ ਮੁਲਕਾਂ ਵਿਚ ਤਾਂ ਹੁਣ ਇਤਨਾ ਮਸ਼ੀਨੀਕਰਨ ਹੋ ਗਿਆ ਹੈ ਕਿ ਮਿੱਟੀ ਪੁੱਟਣ ਤੋਂ ਲੈ ਕੇ ਇੱਟਾਂ ਲੱਦਣ ਤਕ ਦਾ ਕੰਮ, ਮਸ਼ੀਨਾਂ ਨਾਲ ਹੁੰਦਾ ਹੈ।

**ਇੱਟਾਂ ਦੀ ਉਸਾਰੀ (Brick Work)**—ਉਸਾਰੀ ਦੇ ਕੰਮਾਂ ਵਿਚ ਸ਼ੁਰੂ ਤੋਂ ਹੀ ਪੱਥਰ ਜਾਂ ਇੱਟਾਂ ਦੀ ਵਰਤੋਂ ਹੁੰਦੀ ਰਹੀ ਹੈ। ਸ਼ੁਰੂ ਸ਼ੁਰੂ ਵਿਚ ਇੱਟਾਂ ਦਾ ਪ੍ਰਯੋਗ ਉਸ ਜਗ੍ਹਾ ਹੁੰਦਾ ਸੀ ਜਿਥੇ ਕਿ ਨੇੜੇ ਤੇੜੇ ਪੱਥਰ ਨਹੀਂ ਸੀ ਮਿਲਦਾ ਪਰ ਪੱਥਰ ਦੇ ਕੰਮ ਜਿਤਨਾ ਮਜ਼ਬੂਤ ਹੁੰਦਿਆਂ ਹੋਇਆਂ ਵੀ ਮੁਕਾਬਲਤਨ ਆਸਾਨ ਹੋਣ ਕਰਕੇ ਹੌਲੇ ਹੌਲੇ ਇੱਟਾਂ ਦਾ ਕੰਮ ਜ਼ਿਆਦਾ ਪ੍ਰਚਲਿਤ ਹੋ ਗਿਆ। ਇੱਟ ਇਮਾਰਤ ਦਾ ਬਣਿਆ ਬਣਾਇਆ (prefabricated) ਸਭ ਤੋਂ ਪਹਿਲਾ ਹਿੱਸਾ ਸੀ। ਦੁਨੀਆ ਦੇ ਹਰ ਹਿੱਸੇ ਵਿਚ ਇਤਿਹਾਸ ਦੇ ਸ਼ੁਰੂ ਤੋਂ ਹੀ ਇੱਟਾਂ ਦੇ ਕੰਮ ਦੇ ਸਬੂਤ ਮਿਲਦੇ ਹਨ।

ਇੱਟ ਦੇ ਆਕਾਰ ਦਾ ਅਨੁਪਾਤ $\frac{1}{3}:\frac{1}{2}:1$ ਹੁੰਦਾ ਹੈ। ਸਾਡੇ ਦੇਸ਼ ਵਿਚ ਪ੍ਰਚਲਿਤ ਆਕਾਰ 7.6 ਸੈਂ.ਮੀ. × 11.4 ਸੈਂ. ਮੀ. × 22.9 ਸੈਂ.ਮੀ. ਹੈ। ਇੱਟਾਂ ਵਿਚਾਲੇ ਜੋੜ ਦੀ ਮੋਟਾਈ, ਕੰਮ ਦੀ ਜ਼ਰੂਰਤ ਅਤੇ ਲੋੜੀਂਦੇ ਪ੍ਰਭਾਵ ਉੱਤੇ ਨਿਰਭਰ ਕਰਦੀ ਹੈ। ਆਮ ਤੌਰ ਤੇ ਇਹ 1.8 ਸੈਂ. ਮੀ. ਤੋਂ 2.2 ਸੈਂ. ਮੀ. ਹੁੰਦੀ ਹੈ ਪਰ ਸਾਫ਼ ਕੰਮ ਵਿਚ ਇਹ 0.3 ਸੈਂ. ਮੀ. ਤਕ ਵੀ ਹੋ ਸਕਦੀ ਹੈ। ਜੋੜ ਦੀ ਮੋਟਾਈ, ਇੱਟ ਦੀਆਂ ਕੋਰਾਂ ਦੀ ਸਫ਼ਾਈ ਤੇ ਨਿਰਭਰ ਕਰਦੀ ਹੈ ਪਰ ਪਤਲੇ ਜੋੜ ਨਾਲੋਂ ਮੋਟੇ ਜੋੜ ਦੇ ਲੀਕ ਹੋਣ ਦਾ ਜ਼ਿਆਦਾ ਖ਼ਤਰਾ ਹੁੰਦਾ ਹੈ।

ਕੰਧਾਂ ਵਿਚ ਸਥਿਰਤਾ ਲਿਆਉਣ ਲਈ ਜ਼ਰੂਰੀ ਹੈ ਕਿ ਵੱਖ ਵੱਖ ਇੱਟਾਂ ਆਪਸ ਵਿਚ ਜੁੜੀਆਂ ਰਹਿਣ ਤਾਂ ਜੋ ਸਾਰੀ ਕੰਧ ਇਕਾਈ ਵਜੋਂ ਕੰਮ ਕਰ ਸਕੇ। ਖੜਵਾਂ (vertical) ਭਾਰ ਪੈਣ ਨਾਲ ਕੰਧ ਵਿਚਲੇ ਜੋੜਾਂ ਦੇ ਖੁਲ੍ਹਣ ਦਾ ਖ਼ਤਰਾ ਹੁੰਦਾ ਹੈ। ਵੱਖ-ਵੱਖ ਚਾਲਾਂ ਵਰਤ ਕੇ ਇਨ੍ਹਾਂ ਜੋੜਾਂ ਨੂੰ ਟੁੱਟਵੇਂ (scattered) ਬਣਾਇਆ ਜਾਂਦਾ ਹੈ। ਇਹ ਮਿੱਥ ਲਿਆ ਗਿਆ ਹੈ ਕਿ ਜੋੜ (ਭਾਵੇਂ ਗਾਰੇ ਦਾ ਹੋਵੇ ਤੇ ਭਾਵੇਂ ਮਸਾਲੇ ਦਾ) ਇੱਟ ਤੋਂ ਕਮਜ਼ੋਰ ਹੁੰਦਾ ਹੈ। ਇਹ ਯਾਦ ਰੱਖਣਾ ਚਾਹੀਦਾ ਹੈ ਕਿ ਦੀਵਾਰ ਵਿਚ ਲੰਬੇ ਦਾਅ ਰੱਖੀ ਇੱਟ ਨੂੰ "ਬਾਹੀ" ਕਹਿੰਦੇ ਹਨ ਤੇ ਦੀਵਾਰ ਦੀ ਮੋਟਾਈ ਰੁਖ ਰੱਖੀ ਇੱਟ ਨੂੰ "ਸੇਰੂ"। ਇੱਟ ਦੇ ਲੰਬੇ ਦਾਅ ਕੀਤੇ ਦੋ ਟੁਕੜਿਆਂ ਨੂੰ "ਕੱਤਲ" ਅਤੇ ਚੌੜਾਈ ਰੁਖ ਕੀਤੇ ਦੋ ਹਿੱਸਿਆਂ ਨੂੰ "ਅੱਧੇ" ਕਹਿੰਦੇ ਹਨ। "ਕੱਤਲ" ਦੇ ਅੱਧੇ ਹਿਸੇ ਨੂੰ "ਰੋੜਾ" ਕਹਿੰਦੇ ਹਨ। ਆਮ ਵਰਤੋਂ ਵਿਚ ਆਉਂਦੀਆਂ ਕੁਝ ਚਾਲਾਂ ਦਾ ਵਿਵਰਣ ਹੇਠਾਂ ਦਿੱਤਾ ਜਾਂਦਾ ਹੈ।

**ਅੰਗ੍ਰੇਜ਼ੀ ਢੰਗ**—ਇਸ ਢੰਗ ਵਿਚ ਬਾਹਰੋਂ ਵੇਖਿਆਂ ਹਰ ਰਦੇ ਵਿਚ ਜਾਂ ਤਾਂ ਸਿਰਫ਼ ਬਾਹੀ ਜਾਂ ਸਿਰਫ਼ ਸੇਰੂ ਦਿਸਦੇ ਹਨ। ਬਾਹੀ ਅਤੇ ਸੇਰੂ ਵਾਲੇ ਰਦੇ ਇਕ ਦੇ ਉਪਰ ਦੂਜੇ ਦੇ ਰੂਪ ਵਿਚ ਵਾਰੀ ਵਾਰੀ ਤੁਰੇ ਆਉਂਦੇ ਹਨ। ਇਸ ਢੰਗ ਨਾਲ ਇਕ ਇੱਟ ਦੀ ਕੰਧ 22.9 ਸੈਂ ਮੀ. ਮੋਟੀ ਜਾਂ ਡੇਢ ਇੱਟ ਦੀ ਕੰਧ 34.2 ਸੈਂ.ਮੀ. ਮੋਟੀ ਬਣ ਸਕਦੀ ਹੈ।

**ਦੋਹਰਾ ਫਲੇਮਿਸ਼ (Flemish) ਢੰਗ**—ਇਸ ਢੰਗ ਵਿਚ ਹਰ ਰਦੇ ਵਿਚ ਬਾਹੀ ਤੇ ਸੇਰੂ ਇਕ ਦੇ ਬਾਅਦ ਦੂਜਾ ਕਰਕੇ ਆਉਂਦੇ ਹਨ। ਦੀਵਾਰ ਦੇ ਦੋਹਾਂ ਪਾਸਿਆਂ ਤੋਂ ਅਜਿਹਾ ਹੀ ਵਿਖਾਈ ਦਿੰਦਾ ਹੈ। ਇਸ ਢੰਗ ਨਾਲ ਇਕ ਇੱਟ ਦੀ ਕੰਧ ਹੀ ਬਣ ਸਕਦੀ ਹੈ। ਭਾਵੇਂ ਇਹ ਢੰਗ ਅੰਗਰੇਜ਼ੀ ਢੰਗ ਨਾਲੋਂ ਘੱਟ ਮਜ਼ਬੂਤ ਹੈ ਪਰ ਇਸ ਤਰ੍ਹਾਂ ਜ਼ਿਆਦਾ ਪੱਧਰੀ ਕੰਧ ਬਣਦੀ ਹੈ।

**ਇਕਹਿਰਾ ਫਲੇਮਿਸ਼ ਢੰਗ**—ਮਕਾਨ ਦੇ ਬਾਹਰੋਂ ਵੇਖਿਆਂ ਹਰ ਰਦੇ ਵਿਚ ਬਾਹੀ ਤੇ ਸੇਰੂ ਇਕ ਦੂਜੇ ਦੇ ਮਗਰੋਂ ਤੁਰੇ ਆਉਂਦੇ ਹਨ ਪਰ ਅੰਦਰੋਂ ਕੰਧ ਅੰਗਰੇਜ਼ੀ ਢੰਗ ਨਾਲ ਚਿਣੀ ਹੋਈ ਦਿਸਦੀ ਹੈ।

**ਸਿਰਫ਼ ਬਾਹੀ**—ਕੁਝ ਕੰਧਾਂ ਹਰ ਰਦੇ ਵਿਚ ਸਿਰਫ਼ ਬਾਹੀ ਰਖ ਕੇ ਹੀ ਬਣਾਈਆਂ ਜਾਂਦੀਆਂ ਹਨ। ਖ਼ਿਆਲ ਰਖਿਆ ਜਾਂਦਾ ਹੈ ਕਿ ਇਕ ਰਦੇ ਵਿਚਾਲੇ ਜੋੜਾਂ ਨੂੰ ਦੂਜੇ ਰਦੇ ਵਿਚ ਢਕ ਲਿਆ ਜਾਵੇ। ਅਜਿਹੀ ਕੰਧ ਅੱਧੀ ਇੱਟ ਦੀ (11.4 ਸੈਂ.ਮੀ. ਮੋਟੀ) ਹੁੰਦੀ ਹੈ ਤੇ ਇਸ ਨੂੰ "ਪਰਦਾ" ਕਹਿੰਦੇ ਹਨ। ਜੇ ਬਾਹੀ ਖੜੇ ਰੁਖ ਲਗਾਈ ਜਾਵੇ ਤਾ ਉਸ ਨੂੰ "ਤੇਗਾ" ਕਹਿੰਦੇ ਹਨ। ਇਸ ਦੀ ਮੋਟਾਈ 7.6 ਸੈਂ.ਮੀ. ਹੁੰਦੀ ਹੈ।

**ਸਿਰਫ਼ ਸੇਰੂ**—ਹਰ ਰਦੇ ਵਿਚ ਕੇਵਲ ਸੇਰੂ ਹੀ ਲਗਾਏ ਜਾਂਦੇ ਹਨ। ਮਹਿਰਾਬਦਾਰ ਚਿਣਾਈ, ਦੀਵਾਰ ਦਾ ਪੈਰ, ਛੱਜ, ਕਾਰਨਿਸ ਆਦਿ ਦੇ ਕੰਮ ਲਈ ਇਸ ਤਰ੍ਹਾਂ ਹੀ ਚਿਣਾਈ ਕੀਤੀ ਜਾਂਦੀ ਹੈ। ਜ਼ਿਆਦਾ ਮਜ਼ਬੂਤੀ ਲਈ ਸੇਰੂ ਖੜ੍ਹੇ ਦਾਅ ਲਗਾਏ ਜਾਂਦੇ ਹਨ।

**ਬਗ਼ੀਚੇ ਜਾਂ ਹਾਤੇ ਦੀ ਕੰਧ**—ਅਜਿਹੀਆਂ ਕੰਧਾਂ ਵਿਚ ਤਿੰਨ ਬਾਹੀਆਂ ਦੀ ਬਗ਼ਲ ਵਿਚ ਇਕ ਸੇਰੂ ਹੁੰਦਾ ਹੈ। ਅਜਿਹੀ ਚਿਣਾਈ ਵਿਚ ਖਾਂਚਾ (interlocking) ਘੱਟ ਮਜ਼ਬੂਤ ਹੋਣ ਕਰਕੇ ਦੀਵਾਰ ਦੀ ਤਾਕਤ ਘੱਟ ਹੁੰਦੀ ਹੈ ਪਰ ਕਿਉਂਜੋ ਇਹੋ ਜਿਹੀ ਕੰਧ ਤੇ ਭਾਰ ਨਹੀਂ ਪੈਂਦਾ ਇਸ ਲਈ ਇਹ ਬੱਚਤ ਵਾਲਾ ਢੰਗ ਵਰਤਿਆ ਜਾਂਦਾ ਹੈ।

ਚਿਣਾਈ ਲਈ ਵਰਤੇ ਜਾਂਦੇ ਪਦਾਰਥ ਦਾ ਸਭ ਤੋਂ ਵੱਡਾ ਗੁਣ ਸੁਕਾਰਜਤਾ (workability) ਹੁੰਦਾ ਹੈ। ਸਾਧਾਰਨ ਚਿਣਾਈ ਲਈ ਚੀਕਣੀ ਮਿੱਟੀ ਵਿਚ ਲੋੜੀਂਦੀ ਮਿਕਦਾਰ ਵਿਚ ਪਾਣੀ ਪਾ ਕੇ ਗਾਰਾ ਬਣਾਇਆ ਜਾਂਦਾ ਹੈ ਪਰ ਜ਼ਰੂਰਤ ਇਹ ਹੈ ਕਿ ਜੋੜ ਦੀ ਤਾਕਤ ਘੱਟੋ ਘੱਟ ਇੱਟ ਦੀ ਤਾਕਤ ਦੇ ਬਰਾਬਰ ਹੋਵੇ। ਇਸ ਕੰਮ ਲਈ ਮਸਾਲਾ (mortar) ਵਰਤਿਆ ਜਾਂਦਾ ਹੈ। ਪਹਿਲਾਂ ਅਣਬੁਝੇ ਚੂਨੇ ਨੂੰ ਬੁਝਾ ਕੇ ਉਸ ਵਿਚ ਸੁਰਖ਼ੀ ਜਾਂ ਰੇਤ ਪਾ ਕੇ ਮਸਾਲਾ ਤਿਆਰ ਕੀਤਾ ਜਾਂਦਾ ਸੀ। ਸੀਮਿੰਟ ਦੇ ਅਵਿਸ਼ਕਾਰ ਨਾਲ ਇਕ ਨਵੇਂ ਯੁੱਗ ਦਾ ਆਰੰਭ ਹੋਇਆ ਪਰ ਇਸ ਨਾਲ ਚੂਨੇ ਤੇ ਰੇਤ ਦੀ ਜ਼ਰੂਰਤ ਖ਼ਤਮ ਨਹੀਂ ਹੋਈ। ਸੀਮਿੰਟ ਸਿਰਫ਼ ਉਥੇ ਵਰਤਿਆ ਜਾਂਦਾ ਹੈ ਜਿਥੇ ਜ਼ਿਆਦਾ ਤਾਕਤ ਚਾਹੀਦੀ ਹੋਵੇ। ਆਮ ਤੌਰ ਤੇ ਚਿਣਾਈ ਦੀ ਜ਼ਰੂਰਤ ਮੁਤਾਬਕ ਸੀਮਿੰਟ ਵਿਚ ਰੇਤ ਮਿਲਾ ਕੇ ਮਸਾਲਾ ਤਿਆਰ ਕੀਤਾ ਜਾਂਦਾ ਹੈ। ਛੇਤੀ ਸਖ਼ਤ ਹੋਣ ਤੋਂ ਰੋਕਣ ਲਈ ਕਈ ਵਾਰ ਚੂਨਾ ਪਾ ਲਿਆ ਜਾਂਦਾ ਹੈ। ਚਿਣਾਈ ਦੇ ਕੁਲ ਆਇਤਨ ਦਾ ਇਕ ਚੌਥਾਈ ਤੋਂ ਇਕ ਤਿਹਾਈ ਤਕ ਮਸਾਲਾ ਹੁੰਦਾ ਹੈ।

ਮਜ਼ਬੂਤ ਚਿਣਾਈ ਲਈ ਇੱਟਾਂ ਵਿਚਲੇ ਜੋੜ ਚੰਗੀ ਤਰ੍ਹਾਂ ਮਸਾਲੇ ਨਾਲ ਭਰਨੇ ਚਾਹੀਦੇ ਹਨ। ਇਹ ਕੰਮ ਲਈ ਮਿਸਤਰੀ ਵੱਖ ਵੱਖ ਤਰੀਕੇ ਵਰਤਦੇ ਹਨ। ਨਵਾਂ ਰਦਾ ਲਾਉਣ ਤੋਂ ਪਹਿਲਾਂ ਉਤਨਾ

ਹੀ ਮਸਾਲਾ ਵਿਛਾਉਣਾ ਚਾਹੀਦਾ ਹੈ ਜਿੰਨਾ ਸੁੱਕਣ ਤੋਂ ਪਹਿਲਾਂ ਵਰਤਿਆ ਜਾ ਸਕੇ। ਰੱਖਣ ਤੋਂ ਪਹਿਲਾਂ ਹਰ ਇੱਟ ਦੇ ਸਿਰੇ ਤੇ ਮਸਾਲਾ ਲਗਾਇਆ ਜਾਂਦਾ ਹੈ ਤੇ ਰੱਖਣ ਮਗਰੋਂ ਹਲਕਾ ਜਿਹਾ ਠੋਕਿਆ ਜਾਂਦਾ ਹੈ। ਕਈ ਵਾਰ ਖੱਡਾਂ ਬੰਦ ਕਰਨ ਵੇਲੇ ਮਸਾਲਾ ਜ਼ੋਰ ਦੀ ਸੁੱਟ ਕੇ ਇੱਟ ਠੋਕੀ ਜਾਂਦੀ ਹੈ ਤਾਂ ਜੋ ਮਸਾਲਾ ਸਾਰੇ ਜੋੜਾਂ ਵਿਚ ਫੈਲ ਜਾਵੇ ਪਰ ਇੱਟ ਰੱਖ ਦੇਣ ਤੋਂ ਬਾਅਦ ਮਸਾਲਾ ਭਰਨ ਨਾਲ ਕਈ ਥਾਵਾਂ ਖਾਲੀ ਰਹਿ ਜਾਂਦੀਆਂ ਹਨ। ਜ਼ਿਆਦਾ ਮਜ਼ਬੂਤੀ ਲਈ ਇੱਟਾਂ ਨੂੰ ਚਿਣਾਈ ਤੋਂ ਪਹਿਲਾਂ ਤਰ ਕੀਤਾ ਜਾਂਦਾ ਹੈ ਤਾਂ ਜੋ ਕੰਮ ਦੇ ਦੌਰਾਨ ਮਸਾਲਾ ਖ਼ੁਸ਼ਕ ਨਾ ਹੋ ਜਾਵੇ।

ਕੰਧ ਦੀ ਸੇਧ ਲਈ ਸਪਿਰਿਟ ਲੈਵਲ (spirit level) ਤੇ ਸਾਹਲ (plumb bob) ਵਰਤੇ ਜਾਂਦੇ ਹਨ। ਕੋਨਿਆਂ ਦੀਆਂ ਇੱਟਾਂ ਸਾਹਲ ਨਾਲ ਠੀਕ ਕਰਨ ਮਗਰੋਂ ਲੈਵਲ ਵੇਖ ਕੇ ਸੂਤ ਖਿਚਿਆ ਜਾਂਦਾ ਹੈ। ਬਾਕੀ ਦੀਆਂ ਇੱਟਾਂ ਸੂਤ ਨਾਲ ਸਿੱਧੀਆਂ ਚਿਣੀਆਂ ਜਾਂਦੀਆਂ ਹਨ। ਇੰਜ ਕੰਧ ਦੀ ਪੱਧਰ ਕਾਇਮ ਰੱਖੀ ਜਾਂਦੀ ਹੈ।

ਇੱਟ ਦੇ ਕੰਮ ਵਿਚ ਤਰਤੀਬ ਤੇ ਇਕਸਾਰਤਾ ਇੱਟ ਦੀ ਕੋਰ ਠੀਕ ਹੋਣ ਤੇ ਹੀ ਨਹੀਂ ਸਗੋਂ ਜੋੜ ਦੇ ਮਾਪ ਤੇ ਵੀ ਨਿਰਭਰ ਕਰਦੀ ਹੈ। ਜੇ ਹਰ ਇਕ ਰਦੇ ਵਿਚਾਲੇ ਮਸਾਲੇ ਦੀ ਉਚਾਈ ਆਪਸ ਵਿਚ ਮੇਲ ਨਹੀਂ ਖਾਵੇਗੀ ਤਾਂ ਕੇਵਲ ਇੱਟਾਂ ਦੀ ਸਿਧਾਈ ਨਾਲ ਕੰਮ ਨਹੀਂ ਸਰੇਗਾ। ਜੋੜ ਦੀ ਮੋਟਾਈ ਤੇ ਕੰਟਰੋਲ ਰਖਣ ਲਈ ਚਾਰ ਰਦਿਆਂ ਦੀ ਉਚਾਈ ਸ਼ੁਰੂ ਵਿਚ ਹੀ ਮਿੱਥ ਲਈ ਜਾਂਦੀ ਹੈ। ਆਮ ਤੌਰ ਤੇ ਇਹ 30.5 ਸੈਂ.ਮੀ. ਹੁੰਦੀ ਹੈ।

**ਖੋਖਲੀ ਦੀਵਾਰ (Cavity Wall)**—ਇੱਟਾਂ ਦੀ ਦੀਵਾਰ ਲੀਕ ਪਰੂਫ ਨਹੀਂ ਹੁੰਦੀ। ਇਸ ਲਈ ਖੋਖਲੀ ਦੀਵਾਰ ਦਾ ਡਿਜ਼ਾਈਨ ਬਣਾਇਆ ਗਿਆ। ਇਸ ਵਿਚ ਦੋ ਬਾਹੀਆਂ ਨਾਲੋ ਨਾਲ 5.1 ਸੈਂ. ਮੀ. ਦੀ ਵਿੱਥ ਦੇ ਚਿਣੀਆਂ ਜਾਂਦੀਆਂ ਹਨ ਤਾਂ ਜੋ ਦੀਵਾਰ ਦੀ ਮੋਟਾਈ 25.4 ਸੈਂ. ਮੀ.—30.5 ਸੈਂ.ਮੀ. ਹੋ ਜਾਵੇ। ਖਾਲੀ ਵਿੱਥ ਦੇ ਦੁਆਲੇ ਦੋਹਾਂ ਬਾਹੀਆਂ ਨੂੰ ਜੋੜਨ ਲਈ ਧਾਤ ਦੀਆਂ ਸੀਖਾਂ (ties) ਲਗਾਈਆਂ ਜਾਂਦੀਆਂ ਹਨ। ਚਿਣਾਈ ਵੇਲੇ ਖ਼ਿਆਲ ਰਖਣਾ ਚਾਹੀਦਾ ਹੈ ਕਿ ਵਿਚ ਵਿਚ ਮਸਾਲਾ ਨਾ ਡਿੱਗੇ ਨਹੀਂ ਤਾਂ ਵਿੱਥ ਰੱਖਣ ਦਾ ਸਾਰਾ ਲਾਭ ਖ਼ਤਮ ਹੋ ਜਾਵੇਗਾ। ਕਈ ਵਾਰ ਵਿਚ ਰੋਧਕ ਪਦਾਰਥ (insulating material) ਭਰ ਦਿੱਤਾ ਜਾਂਦਾ ਹੈ। ਇੰਜ ਕਰਨ ਨਾਲ ਇਮਾਰਤ ਉੱਤੇ ਨਮੀ, ਗਰਮੀ ਅਤੇ ਸਰਦੀ ਦਾ ਪ੍ਰਭਾਵ ਨਹੀਂ ਪੈਂਦਾ।

ਜ਼ਿਆਦਾ ਮਜ਼ਬੂਤੀ ਲਈ ਇੱਟਾਂ ਦੇ ਕੰਮ ਦਾ ਪ੍ਰਬਲੀਕਰਨ (inforcement) ਕਰ ਦਿੱਤਾ ਜਾਂਦਾ ਹੈ ਪਰ ਇਸ ਦਾ ਪ੍ਰਯੋਗ ਸਿਰਫ਼ ਖ਼ਾਸ ਹਾਲਤਾਂ ਵਿਚ ਹੀ ਹੋ ਸਕਦਾ ਹੈ। ਇਸ ਤਰ੍ਹਾਂ ਦੀ ਇਮਾਰਤ ਭੁਚਾਲ ਦੇ ਨਜ਼ਰੀਏ ਤੋਂ ਪ੍ਰਬਲਿਤ ਕੰਕਰੀਟ ਦੀ ਇਮਾਰਤ ਨਾਲੋਂ ਜ਼ਿਆਦਾ ਮਜ਼ਬੂਤ ਹੁੰਦੀ ਹੈ।

ਵਧਦੇ ਮਸ਼ੀਨੀਕਰਨ ਨਾਲ ਇੱਟਾਂ ਦੇ ਕੰਮ ਵਿਚ ਕਾਰੀਗਰੀ ਘਟਦੀ ਜਾ ਰਹੀ ਹੈ। ਫਿਰ ਵੀ ਕਈ ਥਾਵਾਂ ਤੇ ਸੁੰਦਰ ਉਸਾਰੀ ਕੀਤੀ ਮਿਲ ਹੀ ਜਾਂਦੀ ਹੈ।

**ਇਟਲੀ** : ਦੱਖਣੀ ਯੂਰਪ ਦਾ ਇਕ ਪੁਰਾਤਨ ਦੇਸ਼ ਹੈ ਜੋ ਰੂਮ ਸਾਗਰ ਵਿੱਚ ਪ੍ਰਾਇਦੀਪ ਦੇ ਤੌਰ ਤੇ ਇਕ ਬੂਟ ਦੀ ਸ਼ਕਲ ਵਿੱਚ ਫੈਲਿਆ ਹੋਇਆ ਹੈ। ਇਟਲੀ ਦਾ ਪ੍ਰਾਇਦੀਪ ਰੂਮ ਸਾਗਰ ਵਿਚ ਸਥਿਤ ਤਿੰਨ ਵੱਡੇ ਪ੍ਰਾਇਦੀਪਾਂ ਵਿੱਚੋਂ ਵਿਚਕਾਰਲਾ ਹੈ। ਇਟਲੀ ਦੇ ਪੱਛਮ ਵਿਚ ਟ੍ਰਿਨੀਅਨ ਸਾਗਰ; ਦੱਖਣ ਵਿਚ ਆਈਓਨੀਅਨ ਸਾਗਰ ; ਪੂਰਬ ਵਿਚ ਐਡਰਿਆਟਿਕ ਸਾਗਰ ਹਨ ਅਤੇ ਉੱਤਰ ਵਿੱਚ ਐਲਪਸ ਪਹਾੜੀ ਲੜੀ ਹੈ ਜਿਸ ਨਾਲ ਪੱਛਮ ਤੋਂ ਪੂਰਬ ਨੂੰ ਫ਼ਰਾਂਸ, ਸਵਿਟਜ਼ਰਲੈਂਡ, ਆਸਟਰੀਆ ਅਤੇ ਯੂਗੋਸਲਾਵੀਆ ਦੇ ਦੇਸ਼ ਲਗਦੇ ਹਨ। ਰੋਮਨ ਸਾਮਰਾਜ ਸਮੇਂ 27 ਈ. ਪੂ. ਤੋਂ 395 ਈ. ਤੱਕ ਸਾਰਾ ਪ੍ਰਾਇਦੀਪ ਹੀ ਇਟਲੀ ਦੇ ਰਾਜ ਵਿੱਚ ਸ਼ਾਮਲ ਸੀ। 1 ਜਨਵਰੀ, 1948 ਨੂੰ ਇਥੇ ਗਣਤੰਤਰ ਰਾਜ ਸਥਾਪਿਤ ਹੋਇਆ। ਸਿਸਲੀ, ਸਾਰਡੀਨੀਆ ਅਤੇ ਕਈ ਹੋਰ ਛੋਟੇ ਟਾਪੂ ਵੀ ਇਸ ਵਿਚ ਸ਼ਾਮਲ ਹਨ। ਇਸ ਦਾ ਕੁੱਲ ਖੇਤਰਫਲ 3,01,277 ਵ. ਕਿ. ਮੀ. ਅਤੇ ਕੁੱਲ ਆਬਾਦੀ 57,679,895 (2000) ਹੈ। ਇਸ ਦੀ ਰਾਜਧਾਨੀ ਰੋਮ ਹੈ।

## ਭੂ-ਆਕ੍ਰਿਤੀ ਵਿਗਿਆਨ

**ਧਰਾਤਲ**—ਇਟਲੀ ਮੁੱਖ ਤੌਰ ਤੇ ਇਕ ਪਹਾੜੀ ਦੇਸ਼ ਹੈ ਜਿਸ ਦੇ 35% ਹਿੱਸੇ ਵਿੱਚ 700 ਮੀ. ਤੋਂ ਉੱਚੀਆਂ ਪਰਬਤ ਲੜੀਆਂ, 41% ਹਿੱਸੇ ਵਿੱਚ ਪਹਾੜੀਆਂ ਅਤੇ ਕੇਵਲ 23% ਹਿੱਸੇ ਵਿੱਚ ਮੈਦਾਨ ਹਨ।

ਇਸ ਦੇਸ਼ ਵਿੱਚ ਦੋ ਪਹਾੜੀ ਸਿਲਸਲੇ ਹਨ। ਇਕ ਐਲਪਸ ਪਰਬਤਾਂ ਦਾ ਸਿਲਸਲਾ ਹੈ ਜੋ ਇਟਲੀ ਦੀ ਉੱਤਰੀ ਹੱਦਬੰਦੀ ਕ੍ਰਰਦਾ ਹੈ ਅਤੇ ਦੂਜਾ ਐਪੇਨਾਈਨਜ਼ ਪਰਬਤਾਂ ਦਾ ਹੈ ਜੋ ਇਟਲੀ ਦੇ ਸਾਰੇ ਪ੍ਰਾਇਦੀਪ ਅਤੇ ਸਿਸਲੀ ਟਾਪੂ ਵਿੱਚ ਰੀੜ੍ਹ ਦੀ ਹੱਡੀ ਵਾਂਗ ਫੈਲਿਆ ਹੋਇਆ ਹੈ। ਐਲਪਸ ਪਰਬਤ ਜ਼ਿਆਦਾ ਕਰਕੇ ਪੱਛਮ ਤੋਂ ਪੂਰਬ ਵੱਲ ਨੂੰ ਜੈਨੋਵਾ ਦੀ ਖਾੜੀ ਉੱਤੇ ਕਾਦੀਬੋਨਾ ਦੱਰੇ ਤੋਂ ਐਡਰਿਆਟਿਕ ਸਾਗਰ ਦੇ ਉੱਤਰੀ ਸਿਰੇ ਤੱਕ ਫੈਲੇ ਹੋਏ ਹਨ। ਇਟਲੀ ਦੀ ਸਰਹੱਦ ਤੇ ਇਨ੍ਹਾਂ ਪਹਾੜਾਂ ਦੇ ਉੱਚੇ ਭਾਗ ਨੂੰ ਐਪੇਨਾਈਨ ਗਰੁੱਪ ਆਖਦੇ ਹਨ। ਐਲਪਸ ਪਰਬਤ ਤਿੰਨ ਹਿੱਸਿਆਂ—(ੳ) ਪੱਛਮੀ ਐਲਪਸ—ਉੱਤਰ ਤੋਂ ਦੱਖਣ ਨੂੰ ਆਓਸਤਾ ਤੋਂ ਲੈ ਕੇ ਕਾਦੀ ਬੋਨਾ ਦੱਰੇ ਤੱਕ, (ਅ) ਕੇਂਦਰੀ ਐਲਪਸ—ਪੱਛਮ ਤੋਂ ਪੂਰਬ ਨੂੰ ਪੱਛਮੀ ਐਲਪਸ ਤੋਂ ਬਰੈਨਰ ਦੱਰੇ ਤੱਕ ਅਤੇ (ੲ) ਪੂਰਬੀ ਐਲਪਸ—ਪੱਛਮ ਤੋਂ ਪੂਰਬ ਨੂੰ ਬਰੈਨਰ ਤੋਂ ਈਐਸੱਟ ਤੱਕ, ਵਿੱਚ ਵੰਡੇ ਹੋਏ ਹਨ। ਇਨ੍ਹਾਂ ਪਰਬਤ ਲੜੀਆਂ ਵਿੱਚ ਚੂਨਾ ਪੱਥਰ ਦੀਆਂ ਪਹਾੜੀਆਂ ਵੀ ਹਨ ਜਿਨ੍ਹਾਂ ਵਿਚ ਭੂ-ਗਰਭਕ ਗੁਫ਼ਾਵਾਂ ਅਤੇ ਨਦੀਆਂ ਮਿਲਦੀਆਂ ਹਨ।

ਐਲਪਸ ਪਹਾੜ ਇਟਲੀ ਦੇ ਸਾਰੇ ਹੀ ਪ੍ਰਾਇਦੀਪ ਉੱਤੇ ਲੰਬਾਈ ਦੇ ਰੁਖ ਨੂੰ ਕਾਦੀਬੋਨਾ ਦੱਰੇ ਤੋਂ ਲੈ ਕੇ ਕਾਲੇਬ੍ਰੀਆ ਤੱਕ ਫੈਲੇ ਹੋਏ ਹਨ ਜੋ ਅੱਗੇ ਸਿਸਲੀ ਦੇ ਟਾਪੂ ਤੱਕ ਵੀ ਵੱਧ ਜਾਂਦੇ ਹਨ। ਇਹ ਪਰਬਤ ਲੜੀ ਲਗਭਗ 1,200 ਕਿ. ਮੀ. ਲੰਬੀ ਹੈ ਅਤੇ ਦੋਨਾਂ ਸਿਰਿਆਂ ਤੇ 32 ਕਿ. ਮੀ. ਚੌੜੀ ਹੈ ਜਦੋਂ ਕਿ ਕੇਂਦਰ ਵਿਚ ਇਸ ਦੀ ਚੌੜਾਈ 193 ਕਿ. ਮੀ. ਹੈ। ਉੱਤਰੀ ਸਿਸਲੀ ਦੇ ਪਹਾੜ ਵੀ ਐਪੇਨਾਈਨ ਦਾ ਹਿੱਸਾ ਹੀ ਮੰਨੇ ਜਾਂਦੇ ਹਨ। ਇਸ ਤੋਂ ਇਲਾਵਾ ਸਿਸਲੀ ਦਾ ਵੱਖਰਾ ਜਵਾਲਾਮੁਖੀ ਪਰਬਤ ਮਾਊਂਟ ਐਟਨਾ ਹੈ ਜੋ 3,270 ਮੀ. ਉੱਚਾ ਹੈ।

ਸਾਰਡੀਨੀਆ ਵਿਚ ਦੋ ਪਹਾੜੀ ਗਰੁੱਪ ਹਨ ਜਿਨ੍ਹਾਂ ਨੂੰ ਕੈਂਪੀਦਾਨੋ ਦਾ ਮੈਦਾਨ ਵੱਖ ਕਰਦਾ ਹੈ।

**ਮੈਦਾਨ**—ਇਟਲੀ ਦਾ ਸਭ ਤੋਂ ਵਿਸ਼ਾਲ ਮੈਦਾਨ ਪੋ ਘਾਟੀ ਦਾ ਹੈ ਜਿਸ ਨੇ ਇਟਲੀ ਦੇ ਕੁੱਲ 69,120 ਵ. ਕਿ. ਮੀ. ਮੈਦਾਨੀ ਖੇਤਰ ਵਿੱਚੋਂ 43,520 ਵ. ਕਿ. ਮੀ. ਥਾਂ ਰੋਕਿਆ ਹੋਇਆ ਹੈ। ਇਹ ਮੈਦਾਨ ਦਰਿਆ ਪੋ ਅਤੇ ਉਸ ਦੀਆਂ ਸਹਾਇਕ ਨਦੀਆਂ ਦੁਆਲੇ ਫੈਲਿਆ ਹੋਇਆ ਹੈ ਅਤੇ ਸਮੁੰਦਰੀ ਤਲ ਤੋਂ 100 ਤੋਂ 540 ਮੀ. ਉੱਚਾ ਹੈ। ਇਸੇ ਤਰ੍ਹਾਂ ਦਾ ਜਲੋਢ ਮਿੱਟੀ ਦਾ ਦੂਜਾ ਮੈਦਾਨ ਪੂਲਿਆ ਹੈ। ਸਿਸਲੀ ਵਿੱਚ ਕਾਤਾਨੀਆ ਦਾ ਮੈਦਾਨ ਸੰਤਰੇ ਮਾਲਟੇ ਦੇ ਬਾਗ਼ਾਂ ਲਈ ਪ੍ਰਸਿੱਧ ਹੈ।

ਇਟਲੀ ਦੇ ਤੱਟੀ ਖੇਤਰ ਵੀ ਕਈ ਤਰ੍ਹਾਂ ਦੇ ਹਨ। ਕਈ ਥਾਵਾਂ ਉੱਤੇ ਸਖ਼ਤ ਚਟਾਨਾਂ ਦੇ ਉੱਚੇ ਤੱਟ ਹਨ ਅਤੇ ਕਈ ਸਥਾਨਾਂ ਉੱਤੇ



ਉੱਤਰੀ ਇਟਲੀ ਦੇ ਐਲਪਾਈਨ ਖੇਤਰ ਵਿੱਚ ਲੁਗਾਨੋ ਝੀਲ ਦਾ ਦ੍ਰਿਸ਼

ਨੀਵੇਂ ਗਰੈਵਲ ਦੇ ਤੱਟ ਹਨ ਜਦੋਂ ਕਿ ਹੋਰ ਕਈ ਭਾਗਾਂ ਵਿਚ ਇਹ ਤੱਟ ਰੇਤ ਦੇ ਟਿੱਲਿਆਂ ਨੇ ਰੋਕੇ ਹੋਏ ਹਨ।

**ਜਲ-ਪ੍ਰਵਾਹ**—ਇਟਲੀ ਪ੍ਰਾਇਦੀਪ ਦੇ ਪਰਬਤਾਂ ਤੋਂ ਕਈ ਦਰਿਆ ਨਿਕਲਦੇ ਹਨ ਜਿਹੜੇ ਐਡਰਿਆਟਿਕ ਅਤੇ ਟ੍ਰੀਨੀਅਨ ਸਾਗਰਾਂ ਵਿੱਚ ਡਿੱਗਦੇ ਹਨ। ਇਟਲੀ ਦੇ ਮੁੱਖ ਦਰਿਆ ਪੋ ਆਦੀਜੇ ਆਰਨੋ, ਬਰੈਂਟਾ, ਲਿਰ, ਤਾਲੀਆਮੈਂਟੋ, ਤਿਬਰ ਅਤੇ ਵੋਲਤੂਰਨੋ ਹਨ। ਇਨ੍ਹਾਂ ਵਿੱਚੋਂ ਕੇਵਲ ਪੋ ਹੀ ਲੰਬਾ ਦਰਿਆ ਹੈ ਜਿਸ ਦੀ ਜਲ ਮਾਰਗ ਕਾਰਨ ਕਾਫ਼ੀ ਮਹੱਤਤਾ ਹੈ। ਬਾਕੀ ਦਰਿਆ ਛੋਟੇ ਪਰ ਤੇਜ਼ ਵਗਣ ਵਾਲੇ ਹਨ ਅਤੇ ਇਨ੍ਹਾਂ ਦੀ ਵਰਤੋਂ ਕਈ ਮਿੱਲਾਂ ਚਲਾਉਣ ਤੇ ਪਣ-ਬਿਜਲੀ ਪੈਦਾ ਕਰਨ ਲਈ ਕੀਤੀ ਜਾਂਦੀ ਹੈ। ਇਨ੍ਹਾਂ ਤੋਂ ਇਲਾਵਾ ਕਈ ਹੋਰ ਬਰਸਾਤੀ ਦਰਿਆ ਵੀ ਹਨ।

ਇਟਲੀ ਵਿੱਚ ਐਲਪਸ ਪਰਬਤਾਂ ਉੱਤੇ ਯੂਰਪ ਦੀਆਂ ਕਈ ਵੱਡੀਆਂ ਝੀਲਾਂ ਸਥਿਤ ਹਨ। ਕਾਮੋ, ਗਾਰਦਾ, ਜੈਓ ਅਤੇ ਲੁਗਾਨੋ ਮੁੱਖ ਐਲਪਸੀ ਝੀਲਾਂ ਹਨ। ਅਲਬਾਨੋ, ਬੋਲਸ਼ੇਨਾ, ਟਰਾਜ਼ੀਮੇਨੋ ਐਪੇਨਾਈਨ ਪਹਾੜਾਂ ਤੇ ਸਥਿਤ ਜਵਾਲਾਮੁਖ ਝੀਲਾਂ ਹਨ।

**ਜਲਵਾਯੂ**—ਭੂਗੋਲਿਕ ਪੱਖ ਤੋਂ ਇਟਲੀ ਸੀਤ-ਊਸ਼ਣ ਖੰਡ ਵਿੱਚ ਸਥਿਤ ਹੈ ਪਰ ਇਸ ਦੀ ਬਣਤਰ ਕੁਝ ਅਜਿਹੀ ਹੈ ਕਿ ਇਥੋਂ ਦੇ ਪੌਣ ਪਾਣੀ ਵਿੱਚ ਕਾਫ਼ੀ ਭਿੰਨਤਾ ਪਾਈ ਜਾਂਦੀ ਹੈ। ਐਲਪਸ ਅਤੇ ਐਪੇਨਾਈਨ ਪਹਾੜਾਂ ਦਾ ਜਲਵਾਯੂ ਉੱਤੇ ਕਾਫ਼ੀ ਅਸਰ ਹੈ। ਜਲਵਾਯੂ ਦੇ ਪੱਖੋਂ ਇਟਲੀ ਨੂੰ ਸੱਤ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ। ਉੱਤਰੀ ਹਿੱਸੇ ਵਿੱਚ ਤਾਪਮਾਨ ਨੀਵਾਂ ਰਹਿੰਦਾ ਹੈ। ਸਰਦੀਆਂ ਵਿੱਚ ਬਰਫ਼ ਪੈਂਦੀ ਹੈ ਅਤੇ ਗਰਮੀਆ ਵਿੱਚ ਵਰਖਾ ਹੁੰਦੀ ਹੈ। ਜ਼ਿਆਦਾ ਬਰਫ਼ ਪੂਰਬ ਵਿਚ ਨੀਵੀਆਂ ਪਹਾੜੀਆਂ ਉੱਤੇ ਪੈਂਦੀ ਹੈ। ਪੋ ਘਾਟੀ ਵਿੱਚ ਗਰਮੀਆਂ ਵਿੱਚ ਤੇਜ਼ ਗਰਮੀ ਅਤੇ ਸਰਦੀਆਂ ਵਿੱਚ ਸਖ਼ਤ ਸਰਦੀ ਪੈਂਦੀ ਹੈ। ਗਰਮੀਆਂ ਦਾ ਔਸਤ ਤਾਪਮਾਨ 24° ਸੈਂ. ਅਤੇ ਸਰਦੀਆਂ ਦਾ 0.3° ਸੈਂ. ਹੈ। ਐਪੇਨਾਈਨ ਖੇਤਰ ਦਾ ਜਲਵਾਯੂ ਉਥੋਂ ਦੀ ਉਚਾਈ ਉੱਤੇ ਨਿਰਭਰ ਕਰਦਾ ਹੈ। ਇਥੇ ਦਰਮਿਆਨੇ ਦਰਜੇ ਦੀ ਬਰਫ਼ ਅਤੇ ਵਰਖਾ ਪੈਂਦੀ ਹੈ। ਕਈ ਵੇਰ ਦੱਖਣ ਵਿੱਚ ਚੱਕਰਵਾਤਾਂ ਦੇ ਪ੍ਰਭਾਵ ਹੇਠ ਅਚਾਨਕ ਚੋਖੀ ਮਾਤਰਾ ਵਿੱਚ ਬਰਫ਼ ਡਿਗਦੀ ਹੈ। ਸਿਸਲੀ ਅਤੇ ਸਾਰਡੀਨੀਆ ਦੇ ਚਾਰੇ ਪਾਸੇ ਸਮੁੰਦਰ ਹੋਣ ਕਰਕੇ ਇਥੇ ਦਾ ਤਾਪਮਾਨ ਇਟਲੀ ਦੀ ਮੁੱਖ ਭੂਮੀ ਤੋਂ ਵੱਧ ਰਹਿੰਦਾ ਹੈ। ਇਥੇ ਦਾ ਔਸਤ ਸਾਲਾਨਾ ਤਾਪਮਾਨ 18.2° ਸੈਂ. ਅਤੇ ਵਰਖਾ 56 ਸੈਂ. ਮੀ. ਹੈ। ਸਾਰਡੀਨੀਆ ਦੇ ਮੌਸਮ ਵਿਚ ਆਮ ਤੌਰ ਤੇ ਅਸਥਿਰਤਾ ਵੇਖਣ ਵਿੱਚ ਆਉਂਦੀ ਹੈ।

**ਬਨਸਪਤੀ ਅਤੇ ਜੀਵ-ਜੰਤੂ**—ਜਲਵਾਯੂ ਦੇ ਵਖਰੇਵੇਂ ਕਾਰਨ ਇਥੋਂ ਦੀ ਬਨਸਪਤੀ ਵੀ ਭਿੰਨ ਭਿੰਨ ਕਿਸਮ ਦੀ ਹੈ। ਪਰਬਤਾਂ ਉੱਤੇ ਕੋਨਧਾਰੀ ਦਰੱਖ਼ਤਾਂ ਦੇ ਜੰਗਲ ਹਨ ਜਿਨ੍ਹਾਂ ਵਿੱਚ ਸਰੂ, ਦਿਉਦਾਰ, ਚੀਲ ਅਤੇ ਫਰ ਮੁੱਖ ਹਨ। ਤੱਟ ਦੇ ਨੀਵੇਂ ਖੇਤਰਾਂ ਵਿਚ ਕਈ ਸਥਾਨਾਂ ਤੇ ਸਦਾ-ਬਹਾਰ ਜੰਗਲ ਮਿਲਦੇ ਹਨ। ਪੋ ਵਾਦੀ ਵਿਚ ਨਦੀਆਂ ਦੇ ਕੰਢਿਆਂ ਨਾਲ ਜੰਗਲੀ ਘਾਹ ਮਿਲਦਾ ਹੈ। ਐਪੇਨਾਈਨ ਪਰਬਤਾਂ ਤੇ ਮੁੱਖ ਤੌਰ ਤੇ ਬਲੂਤ ਦਾ ਦਰੱਖ਼ਤ ਪਾਇਆ ਜਾਂਦਾ ਹੈ।

ਜਾਨਵਰਾਂ ਵਿੱਚੋਂ ਕਾਲਾ ਰਿੱਛ ਹੀ ਪਹਾੜਾਂ ਉੱਤੇ ਵੇਖਣ ਵਿਚ ਆਉਂਦਾ ਹੈ। ਛੋਟੇ ਜਾਨਵਰਾਂ ਵਿੱਚੋਂ ਖ਼ਰਗੋਸ਼, ਪਹਾੜੀ ਚੂਹਾ ਅਤੇ ਵਣਬਲਾ ਮਿਲਦੇ ਹਨ। ਸੁਨਹਿਰੀ ਬਾਜ਼ ਅਤੇ ਭਟਿੱਟਰ ਇਥੇ ਦੇ ਮੁੱਖ ਪੰਛੀ ਹਨ।

## ਇਤਿਹਾਸ

ਇਟਲੀ ਦਾ ਪਹਿਲਾ ਇਤਿਹਾਸ ਰੋਮ ਦੇ ਇਤਿਹਾਸ ਨਾਲ ਹੀ ਸ਼ੁਰੂ ਹੁੰਦਾ ਹੈ। ਇਟਲੀ ਵਿੱਚ ਪਹਿਲਾਂ ਕਈ ਕਬੀਲੇ ਆ ਕੇ ਵਸੇ ਜਿਨ੍ਹਾਂ ਵਿਚ ਇਟਰਸਕਨ, ਆਸਕਨ ਲਾਤੀਨੀ ਅੰਬ੍ਰਾਈਨ ਅਤੇ ਸਬਾਈਨ ਸ਼ਾਮਲ ਹਨ। ਲਾਤੀਨੀਆਂ ਨੇ ਪਹਿਲਾਂ ਕੇਂਦਰੀ ਹਿੱਸਾ ਰੋਕ ਲਿਆ ਅਤੇ ਬਾਅਦ ਵਿਚ ਸਾਰੇ ਪ੍ਰਾਇਦੀਪ ਤੇ ਹੀ ਕਬਜ਼ਾ ਕਰ ਲਿਆ। ਇਟਲੀ ਦਾ ਰੋਮਨਾਂ ਤੋਂ ਪਿੱਛੋਂ ਦਾ ਇਤਿਹਾਸ 476 ਈ. ਤੋਂ ਸ਼ੁਰੂ ਹੁੰਦਾ ਹੈ ਜਦੋਂ ਗਾੱਥਿਕ ਹਮਲਾਵਰਾਂ ਨੇ ਓਡੋਸਰ ਨੂੰ ਇਟਲੀ ਦੇ ਬਾਦਸ਼ਾਹ ਹੋਣ ਦਾ ਐਲਾਨ ਕੀਤਾ। ਮਹਾਨ ਥੀਆਡਰਿਕ ਜੋ ਅੱਸਟਰੋਗਾਥਾ ਦਾ ਬਾਦਸ਼ਾਹ ਸੀ, ਨੇ 493 ਈ. ਵਿਚ ਇਟਲੀ ਤੇ ਕਬਜ਼ਾ ਕਰਕੇ ਇਕ ਚੰਗਾ ਰਾਜ ਸਥਾਪਿਤ ਕੀਤਾ। ਜਸਤੀਨੀਅਨ ਨੇ 552 ਈ. ਵਿੱਚ ਅੱਸਟਰੋਗਾਥਾ ਦਾ ਖ਼ਾਤਮਾ ਕੀਤਾ ਅਤੇ ਫਿਰ ਕੁਝ ਸਮੇਂ ਲਈ ਇਟਲੀ ਉੱਤੇ ਕੁਸਤੁੰਨਤੁਨੀਆ ਦਾ ਰਾਜ ਵੀ ਰਿਹਾ। ਸੰਨ 568 ਵਿਚ ਜਰਮੇਨਿਕ ਲੰਬਰਡਜ਼ ਨੇ ਇਸ ਉੱਤੇ ਆਪਣਾ ਕਬਜ਼ਾ ਕੀਤਾ ਅਤੇ 800 ਈ. ਵਿੱਚ ਚਾਰਲੇਮੇਨ ਇਥੋਂ ਦਾ ਬਾਦਸ਼ਾਹ ਬਣਿਆ।

ਸੰਨ 962 ਵਿਚ ਜਰਮਨ ਦੇ ਆਟੋ ਪਹਿਲੇ ਦੇ ਇਟਲੀ ਦੇ ਬਾਦਸ਼ਾਹ ਬਣਨ ਤੱਕ ਕੈਰੋਲਿੰਗੀਅਨ ਖ਼ਾਨਦਾਨ ਦੇ ਅੱਠ ਬਾਦਸ਼ਾਹਾਂ ਨੇ ਇਟਲੀ ਤੇ ਰਾਜ ਕੀਤਾ। ਸੰਨ 1806 ਤੀਕ ਨੈਪੋਲੀਅਨ ਦੇ ਖ਼ਾਤਮੇ ਤਕ ਰੋਮਨ ਦੀ 'ਹੋਲੀ ਐਂਪਾਇਰ' ਵਿੱਚ ਜਰਮਨੀ ਅਤੇ ਉੱਤਰੀ ਇਟਲੀ ਸ਼ਾਮਲ ਸਨ ਪਰ ਫ਼ਰਾਂਸ ਇਸ ਵਿਚ ਸ਼ਾਮਲ ਨਹੀਂ ਸੀ। ਦੋ ਸਦੀਆਂ ਤੋਂ ਵੀ ਵੱਧ ਸਮਾਂ ਜਰਮਨ ਬਾਦਸ਼ਾਹਾਂ ਨੇ ਲਿਖਤੀ ਤੌਰ ਤੇ ਉੱਤਰੀ ਇਟਲੀ ਤੇ ਰਾਜ ਕੀਤਾ। ਸਮੇਂ ਸਮੇਂ ਉੱਤੇ ਬਾਦਸ਼ਾਹਾਂ, ਪੋਪਾਂ ਅਤੇ ਆਜ਼ਾਦ ਰਿਆਸਤਾਂ ਦਾ ਸਰਦਾਰੀ ਬਾਰੇ ਝਗੜਾ ਚਲਦਾ ਰਿਹਾ। ਬਾਰ੍ਹਵੀਂ ਸਦੀ ਵਿੱਚ ਗਵੈਲਫਸ ਬਾਦਸ਼ਾਹ ਦੇ ਵਿਰੋਧੀਆਂ ਅਤੇ ਗਿਬਲੀਨਾਂ ਬਾਦਸ਼ਾਹਾਂ ਦੇ ਹਾਮੀਆਂ ਵਿਚਕਾਰ ਬਹੁਤ ਝਗੜਾ ਚੱਲਿਆ। ਸੰਨ 1183 ਵਿੱਚ 'ਲੀਗ ਆਫ਼ ਲੰਬਰਡ ਦੀ ਪੂਰਨ ਜਿੱਤ ਹੋ ਗਈ ਅਤੇ ਜੈਨੋਵਾ, ਵੀਨਸ, ਮਿਲਨ ਅਤੇ ਪੀਸਾ ਆਪਣੀਆਂ ਇੱਛਾਵਾਂ ਅਨੁਸਾਰ ਵਸਣ ਲੱਗੇ ਪਰ 1310 ਈ. ਵਿਚ ਲਕਸਮਬਰਗ ਦੇ ਬਾਦਸ਼ਾਹ ਹੈਨਰੀ ਸੱਤਵੇਂ ਨੇ ਐਲਪਸ ਪਰਬਤ ਪਾਰ ਕਰਕੇ ਗਿਬਲੀਨਾਂ ਨੂੰ ਫਿਰ ਆਸ਼ਾਵਾਦੀ ਬਣਾਇਆ ਪਰ ਛੇਤੀ ਹੀ ਹਾਰ ਗਿਆ। ਇਨ੍ਹਾਂ ਦੋ ਸਦੀਆਂ ਵਿਚ ਜਰਮਨੀ ਦੇ ਬਦਲਦੇ ਹੋਏ ਸ਼ਾਹੀ ਘਰਾਣੇ ਇਟਲੀ ਦੇ ਬਾਦਸ਼ਾਹ ਬਣਦੇ ਰਹੇ।

ਪੰਦਰ੍ਹਵੀਂ ਸਦੀ ਦੇ ਅੰਤ ਵਿੱਚ ਥੋੜ੍ਹੇ ਸਮੇਂ ਲਈ ਇਟਲੀ ਬਦੇਸ਼ੀ ਰਾਜ ਤੋਂ ਆਜ਼ਾਦ ਹੋਇਆ ਪਰ 16ਵੀਂ ਸਦੀ ਦੇ ਸ਼ੁਰੂ ਵਿਚ ਹੀ ਉਹ ਫਿਰ ਯੂਰਪੀ ਰਾਜਨੀਤੀ ਦੇ ਕਾਬੂ ਵਿੱਚ ਆ ਗਿਆ। ਸਪੇਨੀ ਤਾਕਤ ਉਨ੍ਹਾਂ ਦਿਨਾਂ ਵਿੱਚ ਚੜ੍ਹਦੀਆਂ ਕਲਾ ਵਿੱਚ ਸੀ ਅਤੇ ਫ਼ਰਾਂਸ ਨਾਲ ਉਸ ਦੀ ਲੜਾਈ ਜਾਰੀ ਸੀ। ਸਪੇਨ, ਫ਼ਰਾਂਸ ਅਤੇ ਆਸਟਰੀਆ ਦੀ ਆਪਸ ਵਿਚ ਰੋਮ ਦੇ ਇਲਾਕਿਆਂ ਉੱਤੇ ਕਬਜ਼ਾ ਕਰਨ ਲਈ ਖਿਚੋਤਾਣ ਹੋਣ ਲਗ ਪਈ। ਇਹ ਜਦੋ-ਜਹਿਦ ਇਨ੍ਹਾਂ ਵਿਚਕਾਰ ਨੈਪੋਲੀਅਨ ਦੇ ਹਮਲੇ ਤੱਕ ਜਾਰੀ ਰਹੀ।

18 ਮਈ, 1804 ਨੂੰ ਨੈਪੋਲੀਅਨ ਨੇ ਇਟਲੀ ਉੱਤੇ ਆਪਣੇ ਅਧਿਕਾਰ ਦਾ ਐਲਾਨ ਕੀਤਾ ਅਤੇ 26 ਮਈ, 1805 ਨੂੰ ਮਿਲਾਨ ਦੇ ਗਿਰਜੇ ਵਿੱਚ ਨੈਪੋਲੀਅਨ ਨੇ ਇਟਲੀ ਦੇ ਲੰਬਾਰਡ ਬਾਦਸ਼ਾਹਾਂ ਵਾਲਾ ਲੋਹੇ ਦਾ ਤਾਜ ਪਹਿਨਿਆ। ਇਟਲੀ ਉੱਤੇ ਨੈਪੋਲੀਅਨ ਦਾ ਰਾਜ ਭਾਵੇਂ ਥੋੜ੍ਹਾ ਚਿਰ ਹੀ ਰਿਹਾ ਫਿਰ ਵੀ ਨੈਪੋਲੀਅਨ ਦੀ ਹਕੂਮਤ ਨੇ ਇਟਲੀ ਦੀ ਕੌਮ ਵਿੱਚ ਏਕਤਾ ਅਤੇ ਅਨੁਸ਼ਾਸਨ ਦੀ ਅਜਿਹੀ ਭਾਵਨਾ ਪੈਦਾ ਕੀਤੀ ਜੋ ਉਸ ਨੂੰ ਆਜ਼ਾਦ ਹੋਣ ਲਈ ਲਗਾਤਾਰ ਪ੍ਰੇਰਦੀ ਰਹੀ। ਨਵੀਂ ਸੰਧੀ ਅਨੁਸਾਰ ਇਟਲੀ ਭਾਵੇਂ ਆਸਟਰੀਆ ਦੀ ਨਿਗਰਾਨੀ ਹੇਠ ਆ ਗਿਆ ਪਰ ਇਸ ਦੇ ਕਬਜ਼ੇ ਵਿਚੋਂ ਨਿਕਲਣ ਲਈ ਅੰਦਰੂਨੀ ਤੌਰ ਤੇ ਯਤਨ ਕਰਦਾ ਰਿਹਾ।

ਸੰਨ 1831 ਵਿੱਚ ਇਟਲੀ ਦੇ ਮਸ਼ਹੂਰ ਦੇਸ਼ ਭਗਤ ਜੋਸਫ਼ ਮੈਜ਼ਿਨੀ ਨੇ ਮਾਰਸੇਲ ਵਿੱਚ ਜਲਾਵਤਨ ਦੇਸ਼-ਭਗਤਾਂ ਦੀ ਇਕ 'ਜਿਓਵਿਨੇ ਇਤਾਲੀਆ' (ਨੌਜਵਾਨ ਇਤਾਲਵੀ) ਨਾਂ ਦੀ ਸੰਸਥਾ ਕਾਇਮ ਕੀਤੀ ਜਿਸ ਦਾ ਟੀਚਾ ਇਟਲੀ ਨੂੰ ਆਜ਼ਾਦ ਕਰਾਉਣਾ ਸੀ।

ਮੈਜ਼ਿਨੀ ਦੇ ਆਜ਼ਾਦੀ ਦੇ ਐਲਾਨ ਨੂੰ ਅਸਲ ਰੂਪ ਅਪ੍ਰੈਲ, 1849 ਵਿੱਚ ਜਨਰਲ ਗੈਰੀਬਾਲਦੀ ਨੇ ਦਿੱਤਾ। ਗੈਰੀਬਾਲਦੀ ਦੀ ਅਗਵਾਈ ਹੇਠ ਹਜ਼ਾਰਾਂ ਨੌਜਵਾਨਾਂ ਨੇ ਫ਼ਰਾਂਸ, ਸਪੇਨ, ਆਸਟਰੀਆ ਅਤੇ ਨੇਪਲਜ਼ ਦੀਆਂ ਫ਼ੌਜਾਂ ਦਾ ਡਟ ਕੇ ਮੁਕਾਬਲਾ ਕੀਤਾ। ਭਾਵੇਂ ਇਹ ਦੇਸ਼-ਭਗਤਾਂ ਦੀ ਫ਼ੌਜ ਇਨ੍ਹਾਂ ਬਦੇਸ਼ੀ ਤਾਕਤਾਂ ਨੂੰ ਰੋਕ ਨਾ ਸਕੀ ਅਤੇ ਗੈਰੀਬਾਲਦੀ ਨੂੰ ਆਪਣੀ ਮਾਤ-ਭੂਮੀ ਛੱਡ ਕੇ ਅਮਰੀਕਾ ਭੱਜਣਾ ਪਿਆ ਜਿਥੋਂ ਉਹ 1854 ਈ. ਵਿਚ ਇਟਲੀ ਆਇਆ ਸੀ ਫਿਰ ਵੀ ਆਜ਼ਾਦੀ ਦੇ ਇਸ ਅਸਫ਼ਲ ਯਤਨ ਨੇ ਇਟਲੀ ਦੀ ਕੌਮ ਅੰਦਰ ਦੇਸ਼ ਭਗਤੀ ਦੀ ਰੂਹ ਫੂਕ ਦਿੱਤੀ।

ਸੰਨ 1859 ਵਿੱਚ ਗੈਰੀਬਾਲਦੀ ਕੁਝ ਹੋਰ ਦੇਸ਼-ਭਗਤਾਂ ਨਾਲ ਅਮਰੀਕਾ ਤੋਂ ਵਾਪਸ ਪਰਤ ਆਇਆ ਅਤੇ ਇਨ੍ਹਾਂ ਦੇਸ਼-ਭਗਤਾਂ ਨੇ ਆਮ ਜਨਤਾ ਦੀ ਸਹਾਇਤਾ ਨਾਲ ਸਿਸਲੀ ਉੱਤੇ ਕਬਜ਼ਾ ਕਰ ਲਿਆ। ਸਿਸਲੀ ਦੀ ਜਿੱਤ ਮਗਰੋਂ 20,000 ਫ਼ੌਜ ਨਾਲ ਗੈਰੀਬਾਲਦੀ ਦੱਖਣੀ ਇਟਲੀ ਵਿੱਚ ਦਾਖ਼ਲ ਹੋਇਆ। ਮਾਰਚ, 1861 ਵਿਕਟਰ ਐਮੈਨੁਅਲ ਨੂੰ ਪਾਰਲੀਮੈਂਟ ਵਿੱਚ ਇਟਲੀ ਦਾ ਬਾਦਸ਼ਾਹ ਮੰਨ ਲਿਆ ਗਿਆ।

ਪਹਿਲੇ ਵਿਸ਼ਵ ਯੁੱਧ ਦੌਰਾਨ ਇਟਲੀ ਵੀ ਇਤਿਹਾਦੀਆਂ ਦੇ ਪੱਖ ਵਿੱਚ 1916 ਈ. ਨੂੰ ਲੜਾਈ ਵਿੱਚ ਸ਼ਾਮਲ ਹੋ ਗਿਆ। ਇਸ ਲੜਾਈ ਵਿਚ ਇਟਲੀ ਦੇ ਲਗਭਗ 6 ਲੱਖ ਸਿਪਾਹੀ ਮਾਰੇ ਗਏ ਅਤੇ 10 ਲੱਖ ਬੁਰੀ ਤਰ੍ਹਾਂ ਜ਼ਖ਼ਮੀ ਹੋਏ। ਇਸ ਲੜਾਈ ਤੋਂ ਬਾਅਦ ਦੇਸ਼ ਦੀ ਰਾਜਨੀਤਿਕ ਹਾਲਤ ਕੁਝ ਅਜਿਹੀ ਬਣ ਗਈ ਕਿ ਅਕਤੂਬਰ, 1922 ਨੂੰ ਇਟਲੀ ਵਿੱਚ ਮਸੋਲੀਨੀ ਦੀ ਅਗਵਾਈ ਹੇਠ ਫਾਸਿਸਟ ਵਜ਼ਾਰਤ ਕਾਇਮ ਹੋ ਗਈ। ਦੂਜੇ ਵਿਸ਼ਵ ਯੁੱਧ ਵਿੱਚ ਇਟਲੀ, ਇਤਿਹਾਦੀਆਂ ਦੀਆਂ ਵਿਰੋਧੀ ਤਾਕਤਾਂ ਨਾਲ ਸੀ। ਇਤਿਹਾਦੀਆਂ ਦੀ ਜਿੱਤ ਨਾਲ ਇਟਲੀ ਵਿੱਚੋਂ ਫਾਸਿਸਟ ਤਾਕਤ ਦਾ ਖ਼ਾਤਮਾ ਹੋ ਗਿਆ। ਸੰਨ 1948 ਦੇ ਨਵੇਂ ਵਿਧਾਨ ਅਨੁਸਾਰ ਇਟਲੀ ਨੇ ਵਿਧਾਨਿਕ ਰਾਜਤੰਤਰ ਨੂੰ ਖ਼ਤਮ ਕਰਕੇ ਗਣਤੰਤਰ ਹੋਣ ਦਾ ਐਲਾਨ ਕਰ ਦਿੱਤਾ।

## ਆਰਥਿਕਤਾ

ਇਟਲੀ ਨੇ ਦੂਜੇ ਵਿਸ਼ਵ ਯੁੱਧ ਤੋਂ ਬਾਅਦ ਹੀ ਆਰਥਿਕ ਉੱਨਤੀ ਕੀਤੀ ਹੈ। ਇਸ ਲੜਾਈ ਵਿੱਚ ਉਸ ਦੀ ਬਹੁਤ ਸਾਰੀ ਮਸ਼ੀਨਰੀ ਤਬਾਹ ਹੋ ਗਈ ਸੀ।

**ਕੁਦਰਤੀ ਸਾਧਨ**—ਕੁਦਰਤੀ ਸਾਧਨਾਂ ਪੱਖੋਂ ਇਟਲੀ, ਯੂਰ[illegible] ਦਾ ਸਭ ਤੋਂ ਗਰੀਬ ਮੁਲਕ ਹੈ। ਇਟਲੀ ਵਿੱਚ ਮੁੱਖ ਖਣਿਜ ਭੰਡਾਰ ਗੰਧਕ, ਪਾਰਾ, ਪਹਾੜੀ ਲੂਣ ਅਤੇ ਸੰਗਮਰਮਰ ਦੇ ਹਨ। ਕੋਲੇ, ਕੱਚੇ ਲੋਹੇ, ਤੇਲ ਅਤੇ ਕੁਦਰਤੀ ਗੈਸ ਦੀ ਬਹੁਤ ਘਾਟ ਹੈ। ਇਟਲੀ ਆਪਣੀ ਲੋੜ ਦਾ ਕੇਵਲ 15% ਹਿੱਸਾ ਕੋਲਾ ਪੈਦਾ ਕਰਦਾ ਹੈ। ਤੇਲ ਅਤੇ ਕੁਦਰਤੀ ਗੈਸ ਦੇ ਭੰਡਾਰ ਲਗਭਗ ਖ਼ਤਮ ਹੋ ਚੁਕੇ ਹਨ। ਇਹ ਆਸ ਕੀਤੀ ਜਾਂਦੀ ਹੈ ਕਿ ਸ਼ਾਇਦ ਸਿਸਲੀ ਵਿੱਚ ਕਾਫ਼ੀ ਤੇਲ ਨਿਕਲ ਸਕੇ। ਲੋਹੇ ਦੇ ਉਤਪਾਦਨ ਵਿੱਚ ਇਟਲੀ ਕੇਵਲ 10% ਲੋੜਾਂ ਹੀ ਪੂਰੀਆਂ ਕਰਦਾ ਹੈ। ਇਟਲੀ ਦੇ ਖਣਿਜ ਉਤਪਾਦਨ ਦੇ ਮੁੱਖ ਕੇਂਦਰ ਸਿਸਲੀ, ਸਾਰਡੀਨੀਆ, ਤਸਕਾਨੀ ਅਤੇ ਲੰਬਾਰਡੀ ਹਨ।

ਇਟਲੀ ਦੀ ਆਮਦਨ ਦਾ ਇਕ ਹੋਰ ਸਾਧਨ ਇਥੋਂ ਦੇ ਜੰਗਲ ਹਨ। ਇਸ ਤੋਂ ਇਲਾਵਾ ਸਮੁੰਦਰੀ ਮੱਛੀ ਤੋਂ ਵੀ ਕਾਫ਼ੀ ਆਮਦਨ ਹੁੰਦੀ ਹੈ। ਸੰਨ 1990 ਵਿੱਚ ਇਟਲੀ ਨੇ 5,25,200 ਮੀਟ੍ਰਿਕ ਟਨ ਮੱਛੀ ਸਮੁੰਦਰਾਂ ਵਿੱਚੋਂ ਪ੍ਰਾਪਤ ਕੀਤੀਂ।

**ਖੇਤੀਬਾੜੀ**—ਸੰਨ 1997 ਵਿੱਚ ਇਟਲੀ ਦੇ ਕੁੱਲ ਰਕਬੇ ਵਿੱਚੋਂ 18,605 ਵ.ਕਿ.ਮੀ. ਖੇਤੀਬਾੜੀ ਅਧੀਨ ਸੀ। ਖੇਤੀਬਾੜੀ ਦਾ ਬਹੁਤ ਕੰਮ ਪੋ ਘਾਟੀ ਵਿੱਚ ਅਤੇ ਤੱਟੀ ਮੈਦਾਨ ਉੱਤੇ ਹੀ ਹੁੰਦਾ ਹੈ। ਇਥੇ ਦੀਆਂ ਮੁੱਖ ਫ਼ਸਲਾਂ ਕਣਕ, ਜੌਂ, ਰਾਈ, ਮੱਕੀ, ਚੌਲ, ਚੁਕੰਦਰ, ਆਲੂ ਅਤੇ ਤੇਲਾਂ ਦੇ ਬੀਜ ਹਨ। ਫ਼ਲਾਂ ਦੀ ਖੇਤੀ ਵੀ ਪਹਾੜਾਂ ਦੇ ਪੈਰਾਂ ਵਿੱਚ ਪੱਧਰੇ ਮੈਦਾਨਾਂ ਅਤੇ ਸਮੁੰਦਰੀ ਤੱਟਾਂ ਤੇ ਹੀ ਹੁੰਦੀ ਹੈ। ਸੰਤਰਾ-ਮਾਲਟਾ ਇਥੋਂ ਦੇ ਮੁੱਖ ਫ਼ਲ ਹਨ।

ਐਲਪਸ ਅਤੇ ਐਪੇਨਾਈਨ ਪਹਾੜਾਂ ਉੱਤੇ ਮੁੱਖ ਕਿੱਤਾ ਪ[illegible] ਪਾਲਣਾ ਹੈ। ਪਸ਼ੂਆਂ ਵਿੱਚੋਂ ਗਊਆਂ, ਸੂਰ, ਭੇਡਾਂ ਬੱਕਰੀਆਂ, ਖੱਚਰ ਅਤੇ ਘੋੜੇ ਮੁੱਖ ਹਨ।



ਸੇਂਟ ਫਰਿਜੀਡੇਨੀਅਨ ਦੁਆਰਾ ਛੇਵੀਂ ਸਦੀ ਵਿੱਚ ਲੂਕਾ ਵਿਖੇ ਸਥਾਪਿਤ ਸੇਨ ਮਾਰਟੀਨੋ ਦੇ ਕੈਥੀਡ੍ਰਲ ਦਾ ਇਕ ਦ੍ਰਿਸ਼



ਇਟਲੀ ਦੇ ਸ਼ਹਿਰ ਵੀਨਸ ਵਿਖੇ ਨਹਿਰ ਦੇ ਕੰਢੇ ਵਿਖਾਈ ਦਿੰਦੀ ਚਰਚ ਸੈਂਟਾ ਮਾਰੀਆ ਡੈਲਾ ਸੈਲੂਟ ਦਾ ਇਕ ਦ੍ਰਿਸ਼



ਇਟਲੀ ਦੇ ਮਿਲਾਨ ਸ਼ਹਿਰ ਦਾ ਰੇਲਵੇ ਸਟੇਸ਼ਨ



ਇਟਲੀ ਦੇ ਸ਼ਹਿਰ ਵੀਨਸ ਵਿਖੇ ਸੈਨ ਜਾੱਰਜੋ ਮਜੋਰੀ ਦਾ ਗੁੰਬਦਨੁਮਾ ਗਿਰਜਾਘਰ



ਨੌਵੀਂ ਸਦੀ ਵਿੱਚ ਰੋਮਨ ਬਾਜ਼ਨਤੀਨੀ ਸ਼ੈਲੀ ਨਾਲ ਬਣੇ ਸੇਂਟ ਮਾਰਕ ਚਰਚ ਦੇ ਸਾਹਮਣੇ ਸੇਂਟ ਮਾਰਕ ਚੌਂਕ ਵਿੱਚ ਕਬੂਤਰਾਂ ਨੂੰ ਦਾਣਾ ਪਾਉਂਦੇ ਕੁਝ ਲੋਕ



ਸੰਨ 1860 ਵਿੱਚ ਟੇਆਨੋ ਦੇ ਪੁਲ ਉੱਤੇ ਵਿਕਟਰ ਇਮੈਨੂਅਲ ਦੂਜੇ ਅਤੇ ਗੈਰੀਬਾਲਡੀ ਦੀ ਮੁਠਭੇੜ ਦਾ ਇਕ ਦ੍ਰਿਸ਼



ਇਟਲੀ ਵਿੱਚ ਪਾੱਨਟੀਨ ਦਲਦਲੀ ਖੇਤਰ ਵਿੱਚ ਸੁਧਾਰੀ ਗਈ ਭੋਂ ਵਿੱਚ ਇਕ ਸੜਕ ਉੱਤੇ ਸੁੱਕੇ ਘਾਹ ਨਾਲ ਲੱਦਿਆ ਗੱਡਾ

**ਸੱਨਅਤਾ**—ਕਪੜਾ ਉਦਯੋਗ ਇਟਲੀ ਦਾ ਸਭ ਤੋਂ ਵੱਡਾ ਤੇ ਮਹੱਤਵਪੂਰਨ ਉਦਯੋਗ ਹੈ। ਸੰਨ 1950 ਤੋਂ ਲੋਹਾ ਤੇ ਫ਼ੌਲਾਦ ਉਦਯੋਗ ਨੇ ਵੀ ਕਾਫ਼ੀ ਤਰੱਕੀ ਕੀਤੀ ਹੈ। ਰਿਫ਼੍ਰੱਜਰੇਟਰ, ਬਿਜਲੀ ਦਾ ਸਮਾਨ ਤੇ ਮੋਟਰਕਾਰਾਂ ਦਾ ਵੱਡੀ ਮਾਤਰਾ ਵਿੱਚ ਉਤਪਾਦਨ ਹੁੰਦਾ ਹੈ। ਇਸ ਤੋਂ ਇਲਾਵਾ ਇਥੇ ਰਸਾਇਣਿਕ ਪਦਾਰਥ ਦੇ ਅਤੇ ਖੰਡ ਦੇ ਕਾਫ਼ੀ ਕਾਰਖ਼ਾਨੇ ਹਨ।

**ਆਵਾਜਾਈ**—ਦੇਸ਼ ਵਿਚ ਆਵਾਜਾਈ ਰੇਲਾਂ, ਸੜਕਾਂ ਤੇ ਸੰਮੁੰਦਰੀ ਤਿੰਨਾਂ ਮਾਰਗਾਂ ਰਾਹੀਂ ਹੁੰਦੀ ਹੈ। ਰੇਲਾਂ ਬਹੁਤ ਦੇਰ ਦੀਆਂ ਚਲਦੀਆਂ ਹਨ ਪਰ ਦੂਜੇ ਵਿਸ਼ਵ ਯੁੱਧ ਵਿੱਚ ਇਸ ਦਾ ਬਹੁਤ ਸਾਰਾ ਹਿੱਸਾ ਤਬਾਹ ਹੋ ਗਿਆ ਸੀ ਜਿਹੜਾ ਦੁਬਾਰਾ ਆਧੁਨਿਕ ਢੰਗਾਂ ਨਾਲ ਉੱਨਤ ਕੀਤਾ ਗਿਆ ਹੈ। ਵੱਖ ਵੱਖ ਕਿਸਮ ਦੇ ਮਾਰਗਾਂ ਦੀ ਲੰਬਾਈ ਇਸ ਤਰ੍ਹਾਂ ਹੈ- ਸੜਕਾਂ-6,54,676 ਕਿ.ਮੀ. (1997); ਰੇਲਾਂ-19,485 ਕਿ.ਮੀ. (1995) ਹੈ। ਦੇਸ਼ ਅੰਦਰ 30 ਹਵਾਈ ਅੱਡੇ ਹਨ ਜਿੱਥੋਂ ਹਵਾਈ ਜਹਾਜ਼ ਲਗਾਤਾਰ ਉਡਾਣਾਂ ਭਰਦੇ ਹਨ।

ਸੰਨ 1990 ਵਿੱਚ ਇਟਲੀ ਵਿੱਚ 14,464 ਡਾਕਖ਼ਾਨੇ ਅਤੇ 32,037 ਟੈਲੀਫ਼ੋਨ ਸੈੱਟ ਸਨ।

**ਵਪਾਰ**—ਇਟਲੀ ਬਦੇਸ਼ਾਂ ਨੂੰ ਫ਼ਲ, ਸਬਜ਼ੀਆਂ, ਕਪੜਾ, ਮਸ਼ੀਨਰੀ ਅਤੇ ਪੈਟਰੋਲ ਦੀਆਂ ਸਹਿ-ਉਪਜਾਂ ਭੇਜਦਾ ਹੈ ਅਤੇ ਅਨਾਜ਼, ਉੱਨ, ਕੋਲਾ, ਪੈਟਰੋਲ, ਕਾਗਜ਼, ਲੋਹਾ, ਫੌਲਾਦ ਅਤੇ ਮੋਟਰਾਂ ਬਾਹਰੋਂ ਮੰਗਵਾਉਂਦਾ ਹੈ। ਇਟਲੀ ਦਾ ਮੁੱਖ ਵਪਾਰ ਅਰਜਨਟੀਨਾ, ਆਸਟ੍ਰੇਲੀਆ, ਆਸਟਰੀਆ, ਫ਼ਰਾਂਸ, ਜਰਮਨੀ, ਜਾਪਾਨ, ਸੰਯੁਕਤ ਰਾਜ ਅਮਰੀਕਾ ਅਤੇ ਬੈਲਜੀਅਮ ਨਾਲ ਹੁੰਦਾ ਹੈ।

## ਲੋਕ

ਇਤਿਹਾਸਕ ਕਾਲ ਵਿੱਚ ਇਸ ਪ੍ਰਾਇਦੀਪ ਦੀ ਵਸੋਂ ਬਹੁਤ ਘੱਟ ਸੀ। ਹੁਣ ਵੀ ਪਹਾੜੀ ਧਰਤੀ ਅਤੇ ਸੱਨਅਤੀ ਵਿਕਾਸ ਘੱਟ ਹੋਣ ਕਰਕੇ ਯੂਰਪ ਦੇ ਬਾਕੀ ਦੇਸ਼ਾਂ ਦੇ ਮੁਕਾਬਲੇ ਇਥੇ ਵਸੋਂ ਘੱਟ ਹੈ। ਇਥੋਂ ਦੇ ਲੋਕ ਜ਼ਿਆਦਾ ਕਰਕੇ ਸਾਂਵਲੇ ਰੰਗ ਅਤੇ ਮਧਰੇ ਕੱਦ ਦੇ ਹਨ। ਉੱਤਰੀ ਇਟਲੀ ਵਿੱਚ ਬਹੁਤੇ ਲੋਕ ਜਰਮਨ ਗਰੁੱਪ ਦੇ ਹਨ ਅਤੇ ਦੱਖਣੀ ਇਟਲੀ ਦੇ ਬਹੁਤੇ ਲੋਕਾਂ ਦਾ ਸਬੰਧ ਯੂਨਾਨੀ ਬਸਤੀਵਾਦਾਂ ਨਾਲ ਹੈ।

ਇਟਲੀ ਵਿੱਚ ਰਹਿਣ ਵਾਲੇ ਬਦੇਸ਼ੀਆਂ ਵਿੱਚ ਫ਼ਰਾਂਸੀਸੀ, ਅਲਬਾਨੀ, ਯੂਨਾਨੀ, ਜਰਮਨ ਅਤੇ ਸਪੇਨੀ ਸ਼ਾਮਲ ਹਨ। ਇਥੋਂ ਦੇ ਲੋਕਾਂ ਦਾ ਧਰਮ ਮੁੱਖ ਤੌਰ ਤੇ ਰੋਮਨ ਕੈਥੋਲਿਕ ਹੈ ਪਰ ਇਸ ਤੋਂ ਬਿਨਾ ਕਈ ਹੋਰ ਧਰਮਾਂ ਦੇ ਲੋਕ ਵੀ ਇਥੇ ਰਹਿੰਦੇ ਹਨ।

ਇਟਲੀ ਦੇ ਲੋਕਾਂ ਦੀ ਭਾਸ਼ਾ ਵੀ ਪੁਰਾਤਨ ਰੋਮਨ ਲੋਕਾਂ ਵਾਲੀ ਲਾਤੀਨੀ ਹੀ ਹੈ। ਕੌਮੀ ਭਾਸ਼ਾ ਵਿੱਚ ਸਥਾਨਕ ਫ਼ਰਕ ਕਾਫ਼ੀ ਵੇਖਣ ਵਿੱਚ ਆਉਂਦਾ ਹੈ। ਇਥੋਂ ਦੀ ਸਾਹਿਤਕ ਭਾਸ਼ਾ, ਫਲੋਰਿਨਟਾਈਨ ਉਪ-ਭਾਸ਼ਾ ਉੱਤੇ ਅਧਾਰਿਤ ਹੈ। ਰੋਮ ਜੋ ਇਟਲੀ ਦੀ ਰਾਜਧਾਨੀ ਹੈ, ਇਥੋਂ ਦਾ ਸਭ ਤੋਂ ਵੱਡਾ ਸ਼ਹਿਰ ਹੈ। ਦੂਜੇ ਮਹੱਤਵਪੂਰਨ ਸ਼ਹਿਰ ਮਿਲਾਨ, ਨੇਪਲਜ਼, ਤੂਰਿਨ, ਜੈਨੋਵਾ, ਫਲੋਰੈਂਸ ਤੇ ਵੀਨਸ ਹਨ।

**ਸਿੱਖਿਆ**—ਛੇ ਤੋਂ ਚੌਦਾਂ ਸਾਲ ਤੱਕ ਵਿਦਿਆ ਲਾਜ਼ਮੀ ਹੈ। ਇਹ ਜ਼ਰੂਰੀ ਵਿਦਿਆ ਦੋ ਭਾਗਾਂ-ਪ੍ਰਾਇਮਰੀ ਅਤੇ ਜੂਨੀਅਰ ਸੈਕੰਡਰੀ ਵਿੱਚ ਦਿੱਤੀ ਜਾਂਦੀ ਹੈ। ਸੈਕੰਡਰੀ ਸਿੱਖਿਆ, ਕਲਾਸੀਕਲ, ਵਿਗਿਆਨਕ, ਤਕਨੀਕੀ, ਸੱਨਅਤੀ, ਖੇਤੀਬਾੜੀ, ਅਧਿਆਪਕ ਸਿਖਲਾਈ ਆਦਿ ਸੰਸਥਾਵਾਂ ਵਿੱਚ ਵੰਡੀ ਹੋਈ ਹੈ। ਉੱਚ ਪੱਧਰ ਦੀ ਸਿੱਖਿਆ ਯੂਨੀਵਰਸਿਟੀਆਂ ਵਿੱਚ ਦਿੱਤੀ ਜਾਂਦੀ ਹੈ।

ਦੇਸ਼ ਵਿਚ ਰੋਜ਼ਾਨਾ ਛੱਪਣ ਵਾਲੇ ਅਖਬਾਰਾਂ ਦੀ ਗਿਣਤੀ 73 ਹੈ। ਇਨ੍ਹਾਂ ਵਿੱਚੋਂ ਇਕ ਇਕ ਜਰਮਨੀ, ਸਲੋਵੀਨ ਅਤੇ ਅੰਗਰੇਜ਼ੀ ਵਿਚ ਛਪਦਾ ਹੈ।

## ਰਾਜ ਪ੍ਰਬੰਧ

10 ਜੂਨ, 1946 ਨੂੰ ਕੋਰਟ ਆਫ਼ ਸਸੇਸ਼ਨ (Court of Cassation) ਨੇ ਲੋਕਾਂ ਦੀ ਬਹੁਗਿਣਤੀ ਦੇ ਆਧਾਰ ਤੇ ਇਟਲੀ ਦੇ ਗਣਤੰਤਰ ਹੋਣ ਦਾ ਐਲਾਨ ਕੀਤਾ। 22 ਦਸੰਬਰ, 1947 ਨੂੰ ਸੰਵਿਧਾਨ ਸਭਾ ਨੇ ਨਵਾਂ ਵਿਧਾਨ ਬਣਾਇਆ ਜਿਹੜਾ 1 ਜੂਨ, 1948 ਨੂੰ ਲਾਗੂ ਹੋਇਆ। ਇਸ ਵਿਧਾਨ ਅਨੁਸਾਰ ਇਟਲੀ ਨੂੰ ਲੋਕ-ਰਾਜ ਗਣਤੰਤਰ ਦੱਸਿਆ ਗਿਆ ਅਤੇ ਪਾਰਲੀਮੈਂਟ ਵਿੱਚ ਚੈਂਬਰ

ਆਫ਼ ਡਿਪਟੀਜ਼ ਅਤੇ ਸੈਨਟ ਸ਼ਾਮਲ ਕੀਤੇ ਗਏ। ਚੈਂਬਰ ਅਤੇ ਸੈਨਟ ਪੰਜ ਸਾਲਾਂ ਲਈ ਬਣਾਏ ਜਾਂਦੇ ਹਨ। ਗਣਤੰਤਰ ਦੇ ਪ੍ਰਧਾਨ ਨੂੰ ਇਹ ਦੋਵੇਂ ਸਦਨ ਚੁਣਦੇ ਹਨ। ਪ੍ਰਧਾਨ ਦੀ ਉਮਰ 50 ਸਾਲ ਤੋਂ ਉਪਰ ਚਾਹੀਦੀ ਹੈ ਅਤੇ ਉਹ ਆਪਣੇ ਅਹੁਦੇ ਉੱਤੇ 7 ਸਾਲ ਲਈ ਰਹਿ ਸਕਦਾ ਹੈ। ਫ਼ਾਸਿਸਟ ਪਾਰਟੀ ਨੂੰ ਮੁੜ ਸੰਗਠਿਤ ਕਰਨ ਦੀ ਮਨਾਹੀ ਕਰ ਦਿੱਤੀ। ਬਾਦਸ਼ਾਹ ਵਿਕਟਰ ਐਮੈਨੂਅਲ ਦੇ ਸਾਰੇ ਪੁਰਸ਼ ਉੱਤਰਾਧਿਕਾਰੀਆਂ ਨੂੰ ਸਰਕਾਰੀ ਦਫ਼ਤਰਾਂ ਵਿੱਚੋਂ ਕੱਢ ਦਿੱਤਾ ਗਿਆ ਅਤੇ ਉਨ੍ਹਾਂ ਦਾ ਵੋਟ ਪਾਉਣ ਦਾ ਅਧਿਕਾਰ ਖ਼ਤਮ ਕਰ ਦਿੱਤਾ ਗਿਆ।

**ਕਰੰਸੀ**—ਇਸ ਦੀ ਕਰੰਸੀ ਲੀਰਾ ਹੈ। ਇਥੋਂ ਦੇ ਮਾਪ-ਤੋਲ ਦੀ ਪ੍ਰਣਾਲੀ ਮੀਟ੍ਰਿਕ ਹੈ।

**ਝੰਡਾ**—ਇਟਲੀ ਦਾ ਕੌਮੀ ਝੰਡਾ ਤਿੰਨ ਰੰਗਾਂ ਦਾ ਹੈ ਜਿਸ ਵਿਚ ਹਰੇ, ਚਿੱਟੇ ਤੇ ਲਾਲ ਰੰਗ ਦੀਆਂ ਤਿੰਨ ਲੰਬਕਾਰ ਪੱਟੀਆਂ ਹਨ।

ਹ. ਪੁ.—ਐਨ. ਬ੍ਰਿ. ਮੈ. 9; ਕੋਲੀ. ਐਨ.10 : 521; ਐਨ. ਅਮੈ. 15; ਐਵ. ਐਨ. : 7

**ਇਟਾਸਕਾ ਝੀਲ** : ਇਹ ਇਕ ਛੋਟੀ ਜਿਹੀ, ਘੱਟ-ਡੂੰਘੀ (10.6 ਮੀ.) ਝੀਲ ਹੈ ਜੋ ਸੰਯੁਕਤ ਰਾਜ ਅਮਰੀਕਾ ਦੇ ਉੱਤਰੀ ਮਿਨਾਸੋਟਾ ਰਾਜ ਵਿੱਚ ਕੈਨੇਡਾ ਦੀ ਸਰਹਦ ਤੋਂ ਕੋਈ 160 ਕਿ. ਮੀ. ਦੂਰ, ਬੈਮੀਜੀ ਸ਼ਹਿਰ ਤੋਂ 40 ਕਿ. ਮੀ. ਪੱਛਮ ਵੱਲ ਸਥਿਤ ਹੈ। ਇਹ ਸਮੁੰਦਰ ਤਲ ਤੋਂ 444 ਮੀਟਰ ਉੱਚੀ ਹੈ ਅਤੇ ਇਸ ਦਾ ਖੇਤਰਫਲ 4.4 ਵ. ਕਿ. ਮੀ. ਹੈ। ਇਸ ਦੇ ਦੁਆਲੇ ਵਰਜਿਨ ਪਾਈਨ ਦੇ ਘਣੇ ਜੰਗਲ ਹਨ। ਇਸ ਨੂੰ ਹੈਨਰੀ ਰੋ ਸਕੂਲਕ੍ਰਾਫਟ ਨੇ ਜੁਲਾਈ, 1832 ਵਿੱਚ ਲੱਭਿਆ ਸੀ। ਉਸ ਦੇ ਖ਼ਿਆਲ ਅਨੁਸਾਰ ਮਿਸਿਸਿੱਪੀ ਦਰਿਆ ਦਾ ਅਸਲੀ ਸ੍ਰੋਤ ਇਹੀ ਝੀਲ ਹੈ। ਇਸ ਲਈ ਢੁੱਕਵਾਂ ਨਾਂ ਭਾਲਦਿਆਂ ਹੋਇਆਂ ਉਸ ਨੂੰ ਲਾਤੀਨੀ ਜ਼ੁਬਾਨ ਦੇ ਸ਼ਬਦ "ਵਰ ਇਟਾਸਕਾ-ਪੁਤ" ਅਰਥਾਤ "ਅਸਲੀ ਸ੍ਰੋਤ" ਸੁੱਝ ਪਏ ਪਰ ਇਹ ਨਾਂ ਬਹੁਤ ਲੰਬਾ ਹੋਣ ਕਰਕੇ ਉਸ ਨੇ ਇਸ ਵਿੱਚ ਕਾਂਟ ਛਾਂਟ ਕਰਦਿਆਂ ਪਹਿਲਾ ਅਤੇ ਅਖ਼ੀਰਲਾ ਸ਼ਬਦਾਂਗ ਕੱਟ ਕੇ ਬਾਕੀ ਦਾ ਨਾਂ 'ਇਟਾਸਕਾ' ਰੱਖ ਦਿੱਤਾ।

ਹ. ਪੁ.—ਐਨ. ਬ੍ਰਿ.; ਪੀਅਰਜ਼ ਐਨ.

—ਵੀਰ ਸਿੰਘ

**ਇਟਾਰਸੀ** : ਇਹ ਮੱਧ ਪ੍ਰਦੇਸ਼ ਦੇ ਹੋਸ਼ੰਗਾਬਾਦ ਜ਼ਿਲ੍ਹੇ ਅਤੇ ਤਹਿਸੀਲ ਵਿੱਚ ਸੈਂਟਰਲ ਰੇਲਵੇ ਦੀ ਅਲਾਹਾਬਾਦ-ਮੁੰਬਈ ਮੇਨ ਲਾਈਨ ਉੱਤੇ ਮੁੰਬਈ ਤੋਂ 747 ਕਿ. ਮੀ. ਉੱਤਰ-ਪੂਰਬ ਵਿੱਚ ਵਸਿਆ ਹੋਇਆ ਇਕ ਉੱਨਤ ਸ਼ਹਿਰ ਹੈ। ਇਥੇ ਕਾਨਪੁਰ ਅਤੇ ਆਗਰੇ ਨੂੰ ਜਾਣ ਵਾਲੀਆਂ ਰੇਲ ਗੱਡੀਆਂ ਦਾ ਜੰਕਸ਼ਨ ਹੈ। ਇਟਾਰਸੀ ਨਾ ਕੇਵਲ ਹੋਸ਼ੰਗਾਬਾਦ ਜ਼ਿਲ੍ਹੇ ਦੀ ਤਜਾਰਤ ਦਾ ਹੀ ਕੇਂਦਰ ਹੈ ਸਗੋਂ ਬੈਤੂਲ ਜ਼ਿਲ੍ਹੇ ਦੇ ਵਪਾਰ ਵਿੱਚ ਵੀ ਸਹਾਇਤਾ ਕਰਦਾ ਹੈ। ਇਸੇ ਕਾਰਨ ਇਸ ਸ਼ਹਿਰ ਦੀ ਵਪਾਰਕ ਅਤੇ ਉਦਯੋਗਿਕ ਮਹੱਤਤਾ ਤੇਜ਼ੀ ਨਾਲ ਵੱਧ ਰਹੀ ਹੈ। ਇਥੇ ਹਰ ਹਫ਼ਤੇ ਪਸ਼ੂਆਂ ਦੀ ਵੱਡੀ ਮੰਡੀ ਲਗਦੀ ਹੈ।

ਆਬਾਦੀ—84,626 (1991)

22°35′ ਉ. ਵਿਥ.; 77°45′ ਪੂ. ਲੰਬ.

ਐਨ. ਬ੍ਰਿ. ਮਾ. 5 : 472

**ਇਟਾਵਾ : ਜ਼ਿਲ੍ਹਾ**—ਇਹ ਉੱਤਰ ਪ੍ਰਦੇਸ਼ ਦੇ ਦੱਖਣ-ਪੱਛਮੀ ਭਾਗ ਦਾ ਇਕ ਜ਼ਿਲ੍ਹਾ ਹੈ। ਇਸ ਦੇ ਉੱਤਰ ਵਿੱਚ ਫ਼ਰੁਖ਼ਾਬਾਦ ਅਤੇ ਮੈਨਪੁਰੀ, ਪੱਛਮ ਵਿੱਚ ਆਗਰਾ, ਪੂਰਬ ਵਿੱਚ ਕਾਨਪੁਰ, ਦੱਖਣ ਵਿੱਚ ਜਾਲੌਨ ਅਤੇ ਮੱਧ-ਪ੍ਰਦੇਸ਼ ਰਾਜ ਹਨ। ਸੰਨ 2001 ਦੀ ਮਰਦਮਸ਼ੁਮਾਰੀ ਅਨੁਸਾਰ ਇਸ ਦੀ ਆਬਾਦੀ 27,88,270 ਅਤੇ ਖੇਤਰਫਲ 2,446 ਵ. ਕਿ. ਮੀ. ਸੀ। ਇਸ ਵਿੱਚ ਚਾਰ ਤਹਿਸੀਲਾਂ-ਬਿਧੂਨਾ, ਔਰੈਯਾ, ਭਾਰਥਨਾ ਅਤੇ ਇਟਾਵਾ ਹਨ। ਇਹ ਜ਼ਿਲ੍ਹਾ ਗੰਗਾ ਜਮਨਾ ਦੇ ਦੁਆਬੇ ਦਾ ਇਕ ਭਾਗ ਹੀ ਹੈ।

ਇਸ ਜ਼ਿਲ੍ਹੇ ਦੀ ਕੁੱਲ ਵਾਹੀਯੋਗ ਧਰਤੀ ਲਗਭਗ 60.3% ਹੈ। ਜੰਗਲ ਕੇਵਲ 3.9% ਹਨ। ਸਿੰਜਾਈ ਦੇ ਵੱਡੇ ਸਾਧਨ ਨਹਿਰਾਂ, ਖੂਹ, ਨਦੀਆਂ ਅਤੇ ਤਲਾ ਆਦਿ ਹਨ ਜਿਨ੍ਹਾਂ ਵਿੱਚ ਨਹਿਰਾਂ 85.3%, ਖੂਹ 13.1% ਅਤੇ ਦੂਜੇ ਸਾਧਨ 1.6% ਹਨ। ਸਾਉਣੀ ਹਾੜ੍ਹੀ ਨਾਲੋਂ ਵੱਧ ਮਹੱਤਵਪੂਰਨ ਹੈ। ਸਾਉਣੀ ਦੀ ਵੱਡੀ ਫ਼ਸਲ ਬਾਜਰਾ ਅਤੇ ਹਾੜ੍ਹੀ ਦੀ ਛੋਲੇ ਹਨ।

**ਇਟਾਵਾ : ਸ਼ਹਿਰ**—ਇਹ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਜਮਨਾ ਦੇ ਖੱਬੇ ਕੰਢੇ ਤੇ ਵਸਿਆ ਹੋਇਆ ਹੈ। ਇਹ ਸ਼ਹਿਰ ਉੱਤਰੀ ਰੇਲਵੇ ਦਾ ਇਕ ਵੱਡਾ ਸਟੇਸ਼ਨ ਹੈ। ਫ਼ਰੁਖ਼ਾਬਾਦ-ਗਵਾਲੀਅਰ ਅਤੇ ਆਗਰਾ-ਅਲਾਹਾਬਾਦ ਜਾਣ ਵਾਲੀਆਂ ਪੱਕੀਆਂ ਸੜਕਾਂ ਵੀ ਇਥੇ ਮਿਲਦੀਆਂ ਹਨ। ਇਹ ਆਗਰੇ ਤੋਂ 112 ਕਿਲੋਮੀਟਰ ਦੱਖਣ-ਪੂਰਬ ਵਿੱਚ ਅਤੇ ਅਲਾਹਾਬਾਦ ਤੋਂ 331 ਕਿ. ਮੀ. ਉੱਤਰ-ਪੱਛਮ ਵਿੱਚ ਹੈ। ਇਸ ਸ਼ਹਿਰ ਵਿਚ ਜਲ-ਨਿਕਾਸ ਦਾ ਚੰਗਾ ਪ੍ਰਬੰਧ ਹੈ। ਇਥੋਂ ਦੀ ਜਾਮਾ ਮਸਜਿਦ ਬਹੁਤ ਮਸ਼ਹੂਰ ਹੈ। ਕਿਹਾ ਜਾਂਦਾ ਹੈ ਕਿ ਪਹਿਲਾਂ ਇਹ ਇਕ ਹਿੰਦੂ ਮੰਦਰ ਸੀ ਜਿਸ ਨੂੰ ਮੁਸਲਮਾਨਾਂ ਨੇ ਮਸਜਿਦ ਵਿੱਚ ਬਦਲ ਦਿੱਤਾ। ਚੌਹਾਨ ਰਾਜਿਆਂ ਦੇ ਪੁਰਾਣੇ ਕਿਲੇ ਦੇ ਖੰਡਰ ਵੀ ਇਥੋਂ ਦੀ ਵਡਿਆਈ ਦਾ ਸਬੂਤ ਹਨ। ਹਿੰਦੂਆਂ ਦੇ ਜ਼ਮਾਨੇ ਵਿੱਚ ਇਹ ਇਕ ਮਸ਼ਹੂਰ ਸ਼ਹਿਰ ਸੀ ਪਰ ਮਹਿਮੂਦ ਗਜ਼ਨਵੀ ਅਤੇ ਸ਼ਿਹਾਬੁੱਦੀਨ ਦੀ ਲੁੱਟਮਾਰ ਨੇ ਇਸ ਸ਼ਹਿਰ ਦੀ ਸ਼ਾਨ ਨੂੰ ਮਿੱਟੀ ਵਿੱਚ ਮਿਲਾ ਦਿੱਤਾ। ਮੁਗ਼ਲਾਂ ਦੇ ਜ਼ਮਾਨੇ ਵਿੱਚ ਇਸ ਸ਼ਹਿਰ ਦੀ ਫਿਰ ਸੁਣੀ ਗਈ ਪਰ ਮਲਹਾਰ ਰਾਉ ਹੁਲਕਰ ਨੇ 1750 ਈ. ਦੇ ਨੇੜੇ ਤੇੜੇ ਇਸ ਸ਼ਹਿਰ ਨੂੰ ਫਿਰ ਲੁੱਟਿਆ। ਅੱਜਕੱਲ੍ਹ ਇਹ ਅਨਾਜ ਅਤੇ ਘਿਓ ਦੀ ਵੱਡੀ ਮੰਡੀ ਹੈ। ਇਥੇ ਦਰੀਆਂ ਬੁਣਨ ਦਾ ਉਦਯੋਗ ਉੱਨਤ ਹੋ ਰਿਹਾ ਹੈ।

ਆਬਾਦੀ—1,24,072 (1991)

ਹ. ਪੁ.-ਐਨ. ਬ੍ਰਿ. ਮਾ. 4 : 576

**ਇਡਾਹੋ** : ਇਹ ਸੰਯੁਕਤ ਰਾਜ ਅਮਰੀਕਾ ਦਾ ਉੱਤਰ-ਪੱਛਮੀ ਰਾਜ ਹੈ ਜਿਸ ਦੇ ਉੱਤਰ ਵਿੱਚ ਬ੍ਰਿਟਿਸ਼ ਕੋਲੰਬੀਆ (ਕੈਨੇਡਾ), ਪੂਰਬ ਵਿੱਚ ਮੋਨਟਾਨਾ ਤੇ ਵਾਈਓਮਿੰਗ, ਦੱਖਣ ਵਿੱਚ ਊਟਾ ਤੇ ਨੈਵੇਦਾ ਅਤੇ ਪੱਛਮ ਵਿੱਚ ਆਰੇਗਨ ਤੇ ਵਾਸ਼ਿੰਗਟਨ ਰਾਜ ਹਨ।

ਇਸ ਰਾਜ ਦਾ ਖੇਤਰਫਲ 2,16,430 ਵ. ਕਿ. ਮੀ. ਅਤੇ ਆਬਾਦੀ 12,93,953 (2000) ਹੈ। ਇਸ ਦੀ ਵੱਧ ਤੋਂ ਵੱਧ ਲੰਬਾਈ 778 ਕਿ. ਮੀ. ਅਤੇ ਚੌੜਾਈ 496 ਕਿ.ਮੀ. ਹੈ। ਇਸ ਦੀ ਰਾਜਧਾਨੀ ਬੱਇਸੀ ਹੈ। ਇਸ ਰਾਜ ਦਾ 2,017 ਵ. ਕਿ. ਮੀ. ਖੇਤਰ ਪਾਣੀ ਥੱਲੇ ਹੈ ਅਤੇ ਬਾਕੀ 2,11,888 ਵ. ਕਿ. ਮੀ. ਧਰਤੀ ਹੈ ਜਿਸ ਦੇ 2/5 ਹਿੱਸੇ ਉੱਤੇ ਜੰਗਲ ਹਨ ਜਿਥੇ ਚੀਲ, ਡਗਲਸ ਫਰ, ਐਂਜਲਮੈਨ, ਸਪਰੂਸ, ਵਿੱਲੋ, ਸ਼ਾਹ ਬਲੂਤ ਅਤੇ ਮਹਾਗਨੀ ਆਦਿ ਕਈ ਕਿਸਮ ਦੀ ਲਕੜੀ ਮਿਲਦੀ ਹੈ।

ਇਸ ਰਾਜ ਵਿੱਚ ਬਹੁਤ ਸਾਰੀਆਂ ਝੀਲਾਂ ਹਨ ਜਿਨ੍ਹਾਂ ਵਿੱਚੋਂ ਪੈਂਡ ਉਰੇਲੇ ਸਭ ਤੋਂ ਵੱਡੀ ਹੈ ਜਿਸ ਦਾ ਖੇਤਰਫਲ 461 ਵ. ਕਿ. ਮੀ. ਹੈ। ਕੋਰਦ ਅਲੇਨ , ਪ੍ਰੀਸਟ ਅਤੇ ਬੀਅਰ (312 ਵ. ਕਿ. ਮੀ.) ਹੋਰ



ਇਡਾਹੋ ਵਿਖੇ ਹਜ਼ਾਰਾਂ ਸੈਲਾਨੀਆਂ ਦੀ ਖਿੱਚ ਦਾ ਕੇਂਦਰ ਇਡਾਹੋ 'ਸਨ ਵਾਦੀ'

ਪ੍ਰਸਿੱਧ ਝੀਲਾਂ ਹਨ।

ਭੂਗੋਲਿਕ ਤੌਰ ਤੇ ਇਹ ਰਾਜ ਤਿੰਨ ਹਿੱਸਿਆਂ ਵਿੱਚ ਵੰਡਿਆ ਜਾ ਸਕਦਾ ਹੈ। ਉੱਤਰੀ ਭਾਗ ਵਿੱਚ ਸੈਲਕਰਕ ਅਤੇ ਕੋਰਦ ਅਲੇਨ ਦੇ ਪਹਾੜ ਹਨ। ਮੱਧ ਭਾਗ ਵਿੱਚ ਤੰਗ ਵਾਦੀਆਂ ਹਨ ਅਤੇ ਆਵਾਜਾਈ ਦੀ ਸਹੂਲਤ ਘਟ ਹੈ। ਦੱਖਣੀ ਮੈਦਾਨੀ ਭਾਗ ਵਿੱਚ ਸਨੇਕ ਦਰਿਆ ਦੀ ਵਾਦੀ ਹੈ।

ਇਡਾਹੋ ਇਕ ਪਹਾੜੀ ਰਾਜ ਹੈ। ਇਥੋਂ ਦੀ ਔਸਤ ਉਚਾਈ 1,524 ਮੀ. ਹੈ ਜਦੋਂ ਕਿ ਇਸ ਦੀਆਂ ਬਰਫ਼ਾਨੀ ਚੋਟੀਆਂ 3,657 ਮੀ. ਤੋਂ ਵੱਧ ਉੱਚੀਆਂ ਹਨ। ਬੋਰਾਹ ਪੀਕ ਜਿਸ ਦੀ ਉਚਾਈ 3,857 ਮੀ. ਹੈ, ਸਭ ਤੋਂ ਉੱਚੀ ਹੈ। ਇਸ ਰਾਜ ਦੀ ਨੀਵੀਂ ਤੋਂ ਨੀਵੀਂ ਧਰਤੀ ਦੀ ਉਚਾਈ ਸਨੇਕ ਦਰਿਆ ਵਿਚ 274 ਮੀ. ਹੈ।

ਇਸ ਰਾਜ ਵਿੱਚ ਤਿੰਨ ਵੱਡੇ ਦਰਿਆ ਸਨੇਕ (1,661 ਕਿ. ਮੀ.), ਸੈਮਨ ਅਤੇ ਕਲੀਅਰ ਵਾਟਰ ਹਨ।

**ਖੇਤੀਬਾੜੀ**—ਸਾਲ 1990 ਵਿੱਚ ਸਾਰੇ ਰਾਜ ਵਿੱਚ 21,81,8000 ਏਕੜ ਰਕਬਾ ਜੰਗਲਾਤ ਅਧੀਨ ਸੀ। ਸਾਲ 1997 ਵਿੱਚ ਇਥੇ ਲਗਭਗ 22,000 ਫ਼ਾਰਮ ਸਨ ਜਿਨ੍ਹਾਂ ਦਾ ਔਸਤਨ ਖੇਤਰਫਲ 614 ਏਕੜ ਸੀ। ਕਣਕ, ਜਵੀ, ਜੌਂ ਆਲੂ, ਅਲਫ਼ਾਲਫ਼ਾ, ਬੀਨਜ਼, ਚੁਕੰਦਰ ਅਤੇ ਸੇਬ ਇਥੋਂ ਦੀ ਮੁੱਖ ਪੈਦਾਵਾਰ ਹਨ। ਇਹ ਖੇਤਰ ਖੇਤੀਬਾੜੀ ਨਾਲੋਂ ਪਸ਼ੂਆਂ ਦੇ ਪਾਲਣ ਲਈ ਵਧੇਰੇ ਮੁਆਫ਼ਕ ਹੈ। ਇਥੇ ਉੱਨ ਅਤੇ ਡੇਅਰੀ ਦੀਆਂ ਉਪਜਾਂ ਵੀ ਕਾਫ਼ੀ ਮਾਤਰਾ ਵਿੱਚ ਹੁੰਦੀਆਂ ਹਨ। ਸੰਨ 1997 ਵਿੱਚ ਇਥੋਂ ਦਾ ਪਸ਼ੂ-ਧਨ 1·7 ਮਿਲੀਅਨ ਸੀ।

**ਖਣਿਜ ਪਦਾਰਥ**—ਇਸ ਰਾਜ ਨੂੰ ਮਾਊਂਟੇਨ ਜੈੱਮ ਵੀ ਕਿਹਾ ਜਾਂਦਾ ਹੈ ਕਿਉਂਕਿ ਇਥੋਂ ਬਹੁਤ ਸਾਰੇ ਖਣਿਜ ਪਦਾਰਥ ਪ੍ਰਾਪਤ ਹੁੰਦੇ ਹਨ। ਇਥੇ ਸੋਨਾ, ਚਾਂਦੀ, ਸਿੱਕਾ, ਜਿਸਤ, ਤਾਂਬਾ ਅਤੇ ਪਾਰਾ ਮਿਲਦੇ ਹਨ।



ਕਾੱਰਡਲਏਨ ਡਿਸਟ੍ਰਿਕਟ ਵਿਚ ਸੋਨੇ ਦੀ ਇਕ ਖਾਣ ਅਤੇ ਸਟੈਂਪ ਮਿੱਲ ਦਾ ਦ੍ਰਿਸ਼

**ਉਦਯੋਗ**—ਸਾਲ 1999 ਵਿਚ ਸਾਰੇ ਰਾਜ ਵਿੱਚ 1,36,266 ਵਿਅਕਤੀ ਵਪਾਰ ਵਿੱਚ ਅਤੇ 76,122 ਉਦਯੋਗ ਵਿਚ ਕਾਰਜਰਨ ਸਨ।

**ਸੰਚਾਰ**—ਰਾਜ ਵਿੱਚ ਸਾਲ 1998 ਵਿੱਚ ਸੜਕਾਂ ਦੀ ਕੁੱਲ ਲੰਬਾਈ 95835 ਕਿ. ਮੀ. ਸੀ।

**ਸਿਖਿਆ**—ਸਾਲ 1998-99 ਵਿੱਚ ਪਬਲਿਕ ਐਲੀਮੈਂਟਰੀ ਸਕੂਲਾਂ (ਗਰੇਡ 1 ਤੋਂ 6 ਤੱਕ) ਵਿੱਚ 128,910 ਵਿਦਿਆਰਥੀ ਅਤੇ 6,833 ਅਧਿਆਪਕ ਸਨ ਅਤੇ ਸੈਕੰਡਰੀ ਸਕੂਲਾਂ ਵਿੱਚ 1,13,605 ਵਿਦਿਆਰਥੀ ਅਤੇ 6,562 ਅਧਿਆਪਕ ਸਨ। ਯੂਨੀਵਰਸਿਟੀ ਆਫ਼ ਇਡਾਹੋ ਰਾਜ ਦੀ ਪ੍ਰਮੁੱਖ ਯੂਨੀਵਰਸਿਟੀ ਹੈ। ਇਥੇ ਉਚੇਰੀਆਂ ਵਿਦਿਅਕ ਸੰਸਥਾਵਾਂ ਦੀ ਗਿਣਤੀ 9 ਹੈ ਜਿਨ੍ਹਾਂ ਵਿੱਚ ਸਾਲ 2000 ਵਿੱਚ 66,432 ਵਿਦਿਆਰਥੀ ਦਾਖ਼ਲ ਕੀਤੇ ਗਏ।

ਇਸ ਰਾਜ ਵਿੱਚ 44 ਕਾਉਂਟੀਆਂ ਹਨ। ਰਾਜ ਦਾ ਇਕ ਗਵਰਨਰ ਹੈ ਜਿਹੜਾ 4 ਸਾਲ ਲਈ ਚੁਣਿਆ ਜਾਂਦਾ ਹੈ। ਸੈਨੇਟ ਦੇ 44 ਮੈਂਬਰ ਹਨ ਜਿਹੜੇ ਦੋ ਸਾਲ ਲਈ ਚੁਣੇ ਜਾਂਦੇ ਹਨ। ਇਸ ਰਾਜ ਵਿਚੋਂ ਸੰਯੁਕਤ ਰਾਜ ਅਮਰੀਕਾ ਦੀ ਸੈਨਟ ਲਈ ਦੋ ਮੈਂਬਰ ਅਤੇ ਹਾਊਸ ਆਫ਼ ਰੀਪ੍ਰਜ਼ੈਂਟੇਟਿਵ ਲਈ ਦੋ ਮੈਂਬਰ ਚੁਣੇ ਜਾਂਦੇ ਹਨ।

ਹ. ਪੁ.—ਯੂ. ਐਨ.; ਐਵ. ਐਨ.; ਕੋਲ. ਐਨ.; ਐਨ. ਅਮੈ.

**ਇਡਾਹੋ ਫਾਲਜ਼** : ਅਮਰੀਕਾ ਦੇ ਇਡਾਹੋ ਰਾਜ ਦਾ ਤੀਜਾ ਵੱਡਾ ਸ਼ਹਿਰ ਅਤੇ ਬਾਨੈਵਿਲ ਕਾਉਂਟੀ ਦੀ ਰਾਜਧਾਨੀ ਹੈ ਜਿਹੜਾ ਸਨੇਕ ਦਰਿਆ ਦੇ ਕੰਢੇ ਸਮੁੰਦਰ ਤਲ ਤੋਂ 1,435 ਮੀ. ਦੀ ਉਚਾਈ ਤੇ ਸਥਿਤ ਹੈ। ਇਹ ਯੂਨੀਅਨ ਪੈਸੇਫਿਕ ਰੇਲਵੇ ਦਾ ਇਕ ਸਟੇਸ਼ਨ ਹੈ। ਇਸ ਦੇ ਬਹੁਤੇ ਉਦਯੋਗ ਖੇਤੀ ਨਾਲ ਸਬੰਧਤ ਹਨ। ਇਥੇ ਚੁਕੰਦਰ ਦੀ ਖੰਡ ਦੇ ਕਾਰਖ਼ਾਨੇ, ਡੇਅਰੀਆਂ ਅਤੇ ਆਲੂਆਂ ਦੇ ਗੁਦਾਮ ਹਨ। ਇਸ ਦੀ ਪਣ-ਬਿਜਲੀ ਦੀ ਮਸ਼ੀਨ ਬਹੁਤ ਵੱਡੀ ਹੈ।

ਆਬਾਦੀ—48,627 (1999)

43° 30′ ਉ. ਵਿਥ.; 112° 01′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 285

**ਇੰਡੀਅਨ ਨੈਸ਼ਨਲ ਕਾਂਗਰਸ** : ਹਿੰਦੁਸਤਾਨ ਵਿੱਚ ਅੰਗਰੇਜ਼ੀ ਰਾਜ ਦੇ ਆਉਣ ਨਾਲ ਇਕ ਨਵੀਂ ਹਾਲਤ ਪੈਦਾ ਹੋ ਗਈ। ਉਹ ਇਹ ਕਿ ਕੰਨਿਆ ਕੁਮਾਰੀ ਤੋਂ ਲੈ ਕੇ ਦੱਰਾ ਖ਼ੈਬਰ ਤੱਕ, ਦੂਜੇ ਬੰਨੇ ਕੋਇਟਾ-ਕਰਾਚੀ ਤੋਂ ਲੈ ਕੇ ਧੁਰ ਹਿਮਾਲਾ ਪਰਬਤ ਵੱਲ ਤਿੱਬਤ ਤੋਂ ਚੀਨ ਦੀ ਹੱਦ ਤੱਕ ਤੇ ਮਿਆਂਮਾਰ (ਬਰਮਾ) ਦੀ ਹੱਦ ਤੱਕ ਹਿੰਦੁਸਤਾਨ ਇਕ ਵਿਸ਼ਾਲ ਦੇਸ਼ ਬਣ ਗਿਆ। ਰੇਲ ਅਤੇ ਤਾਰ ਰਾਹੀਂ ਇਸ ਦੇ ਸਾਰੇ ਇਲਾਕਿਆਂ ਦਾ ਆਪਸ ਵਿੱਚ ਸਬੰਧ ਕਾਇਮ ਹੋ ਗਿਆ ਤੇ ਅੰਗਰੇਜ਼ੀ ਭਾਸ਼ਾ ਨੇ ਸਾਰੇ ਪ੍ਰਾਂਤਾਂ ਨੂੰ ਇਕ ਸਾਂਝੀ ਲੜੀ ਵਿੱਚ ਪਰੋ ਦਿੱਤਾ ਜਿਸ ਕਰਕੇ ਇਥੋਂ ਦੇ ਵਸਨੀਕ ਵੱਖੋ ਵੱਖ ਮਜ਼ਬਾਂ, ਬੋਲੀਆਂ, ਨਸਲਾਂ ਦੇ ਫ਼ਰਕ ਦੇ ਹੁੰਦਿਆਂ ਵੀ ਹਿੰਦੁਸਤਾਨੀ ਕਹਾਉਣ ਲਗ ਪਏ। ਇਸ ਉਪਰੰਤ ਹਿੰਦੁਸਤਾਨੀਆਂ ਨੇ ਬਾਹਰਲੇ ਦੇਸ਼ਾਂ ਵਿੱਚ ਜਾ ਕੇ ਉਥੋਂ ਦੀ ਰਾਜਸੀ ਤੇ ਸਮਾਜਿਕ ਹਾਲਤ ਨੂੰ ਵੇਖਿਆ ਜਿਸ ਨਾਲ ਇਨ੍ਹਾਂ ਦੇ ਦਿਲ ਵਿੱਚ ਸਾਂਝੀ ਕੌਮੀਅਤ, ਸਵੈਮਾਨ ਤੇ ਸੁਤੰਤਰਤਾ ਦਾ ਜਜ਼ਬਾ ਪੈਦਾ ਹੋਇਆ। ਇਸ ਤਰ੍ਹਾਂ ਹਿੰਦੁਸਤਾਨੀਆਂ ਵਿੱਚ ਰਾਜਸੀ ਚੇਤਨਾ ਪੈਦਾ ਹੋਈ ਪਰੰਤੂ ਰੰਗ ਤੇ ਨਸਲ ਦੇ ਫ਼ਰਕ ਕਾਰਨ ਅੰਗਰੇਜ਼ ਹਿੰਦੁਸਤਾਨੀਆਂ ਨੂੰ ਨੀਵਾਂ ਸਮਝਦੇ ਸਨ। ਦੇਸ਼ ਵਿੱਚ ਵਿੱਦਿਆ ਦਾ ਪ੍ਰਚਾਰ ਤੇ ਅਖ਼ਬਾਰਾਂ ਦੇ ਜਾਰੀ ਹੋਣ ਨਾਲ ਹਿੰਦੁਸਤਾਨੀਆਂ ਨੂੰ ਕੌਮੀ ਜਜ਼ਬੇ ਦਾ ਇਹਸਾਸ ਹੋਇਆ। ਇਸ ਗੱਲ ਨੇ ਹਿੰਦੁਸਤਾਨੀਆਂ ਨੂੰ ਆਪਣੇ ਹੱਕ ਹਾਸਲ ਕਰਨ ਲਈ ਉਭਾਰਿਆ। ਮਿ. ਹਿਊਮ ਨਾਂ ਦੇ ਅੰਗਰੇਜ਼ ਦੀ ਪ੍ਰੇਰਨਾ ਨਾਲ ਵਾਇਸਰਾਇ ਲਾਰਡ-ਡਫ਼ਰਿਨ ਦੇ ਸਮੇਂ 1885 ਈ. ਵਿਚ ਆਲ ਇੰਡੀਆ ਨੈਸ਼ਨਲ ਕਾਂਗਰਸ ਕਾਇਮ ਹੋਈ ਜਿਸ ਦਾ ਪਹਿਲਾ ਸਮਾਗਮ 25 ਦਸੰਬਰ, 1885 ਨੂੰ ਬੰਬਈ ਵਿੱਚ ਡਬਲਿਊ ਸੀ. ਬੈਨਰਜ਼ੀ ਦੀ ਪ੍ਰਧਾਨਗੀ ਹੇਠ ਹੋਇਆ। ਪਹਿਲਾਂ ਪਹਿਲ ਕਾਂਗਰਸ ਸਰਕਾਰ ਦਾ ਚੰਗਾ ਵਤੀਰਾ ਸੀ। ਦੂਜਾ ਤੇ ਤੀਜਾ ਸਾਲਾਨਾ ਸਮਾਗਮ ਕਲਕੱਤੇ ਤੇ ਮਦਰਾਸ ਵਿਚ ਹੋਇਆ। ਇਨ੍ਹਾਂ ਵਿਚ ਲਾਰਡ ਡਫ਼ਰਿਨ ਤੇ ਹੋਰ ਵੱਡੇ ਵੱਡੇ ਅੰਗਰੇਜ਼ ਅਫ਼ਸਰ ਸ਼ਾਮਲ ਹੋਏ ਪਰ 1890 ਈ. ਵਿਚ ਸਰਕਾਰ ਹਿੰਦ ਵੱਲੋਂ ਹੁਕਮ ਜਾਰੀ ਹੋਇਆ ਕਿ ਸਰਕਾਰੀ ਮੁਲਾਜ਼ਮ ਕਾਂਗਰਸ ਦੇ ਸਮਾਗਮਾਂ ਵਿੱਚ ਸ਼ਾਮਲ ਨਾ ਹੋਣ। ਮੁਸਲਮਾਨਾਂ ਦੇ ਵੱਡੇ ਸੁਧਾਰਕ ਲੀਡਰ ਸਰ ਸੱਯਦ ਅਹਿਮਦ ਨੇ ਮੁਸਲਮਾਨਾਂ ਨੂੰ ਇਹ ਸਲਾਹ ਦਿੱਤੀ ਕਿ ਮੁਸਲਮਾਨਾਂ ਨੂੰ ਕਾਂਗਰਸ ਵਿੱਚ ਸ਼ਾਮਲ ਨਹੀਂ ਹੋਣਾ ਚਾਹੀਦਾ ਤੇ ਆਪਣੀ ਉੱਨਤੀ ਕਰਨੀ ਚਾਹੀਦੀ ਹੈ ਪਰ ਟਾਂਵੇਂ ਟਾਂਵੇਂ ਕੌਮੀ ਖ਼ਿਆਲ ਦੇ ਪ੍ਰਸਿੱਧ ਮੁਸਲਮਾਨ ਨੇਤਾ ਜਸਟਿਸ ਬਦਰੁੱਦੀਨ ਤੇ ਤੈਯਬ ਰਹਿਮਤੁੱਲਾ ਮੁਹੰਮਦ ਸਿਆਨੀ ਆਦਿ ਕਾਂਗਰਸ ਵਿੱਚ ਸ਼ਾਮਲ ਹੋ ਕੇ ਇਸ ਦੇ ਪ੍ਰਧਾਨ ਬਣੇ। ਪਹਿਲਾਂ ਪਹਿਲਾਂ ਕਾਂਗਰਸ ਦਾ ਕੰਮ ਵੱਡੇ ਵੱਡੇ ਅਹੁਦੇ ਹਾਸਲ ਕਰਨ ਤੇ ਕੌਂਸਲਾਂ ਵਿੱਚ ਵਧੇਰੇ ਪ੍ਰਤੀਨਿਧਤਾ ਦੀ ਮੰਗ ਕਰਨ ਸਬੰਧੀ ਮਤੇ ਪਾਸ ਕਰਨਾ ਹੁੰਦਾ ਸੀ ਪਰ 1905 ਈ. ਵਿਚ ਕਾਂਗਰਸ ਨੇ ਬੰਗਾਲ ਦੀ ਵੰਡ ਦੇ ਵਿਰੁੱਧ ਆਵਾਜ਼ ਉਠਾਈ ਤੇ ਸੁਦੇਸ਼ੀ ਲਹਿਰ ਦਾ ਮਤਾ ਪਰਵਾਨ ਕੀਤਾ। ਸੰਨ 1907 ਵਿੱਚ ਹਿੰਦੁਸਤਾਨ ਵਿੱਚ ਰਾਜਸੀ ਲਹਿਰ ਚੱਲੀ ਜਿਸ ਦਾ ਕਾਰਨ ਬੰਗਾਲ ਦੀ ਵੰਡ ਤੇ ਪੰਜਾਬ ਕਾਲੋਨੀ ਐਕਟ ਸੀ। ਪੰਜਾਬ ਵਿਚ ਲਾਲਾ ਲਾਜਪਤ ਰਾਏ ਤੇ ਅਜੀਤ ਸਿੰਘ ਫੜ ਕੇ ਮਾਂਡਲੇ ਭੇਜ ਦਿੱਤੇ ਗਏ ਪਰ ਥੋੜ੍ਹੇ ਚਿਰ ਪਿੱਛੋਂ ਹੀ ਰਿਹਾਅ ਕਰ ਦਿੱਤੇ ਗਏ। ਇਸ ਵੇਲੇ ਕਾਂਗਰਸ ਵਿੱਚ ਬਾਲ ਗੰਗਾਧਰ ਤਿਲਕ ਤੇ ਬਿਪਨ ਚੰਦਰ ਪਾਲ ਦਾ ਗਰਮ ਧੜਾ ਪੈਦਾ ਹੋਇਆ ਪਰ ਇਹ ਧੜਾ ਕਾਂਗਰਸ ਤੇ ਕਬਜ਼ਾ ਨਾ ਕਰ ਸਕਿਆ। ਸੰਨ 1916 ਤੱਕ ਕਾਂਗਰਸ ਨਰਮ ਧੜੇ ਦੇ ਹੱਥ ਵਿੱਚ ਹੀ ਰਹੀ। ਮਿਸਟਰ ਗੋਖ਼ਲੇ ਤੇ ਫ਼ੀਰੋਜ਼ਸ਼ਾਹ ਮਹਿਤਾ ਤੋਂ ਪਿੱਛੋਂ 1918 ਈ. ਵਿੱਚ ਸਰਗਰਮ ਧੜੇ ਦਾ ਜ਼ੋਰ ਵੱਧ ਗਿਆ ਤੇ 1918 ਈ. ਵਿਚ ਮਾਡਰੇਟ ਲੀਡਰਾਂ ਦੀ ਆਲ ਇੰਡੀਆ ਲਿਬਰਲ ਫ਼ੈਡਰੇਸ਼ਨ ਨਾਂ ਦੀ ਪਾਰਟੀ ਕਾਇਮ ਹੋਈ ਜਿਸ ਦੇ ਲੀਡਰ ਸਰ ਤੇਜ ਬਹਾਦਰ ਸਪਰੂ, ਜੈਕਾਰ ਤੇ ਚਿੰਤਾ ਮਨੀ ਆਦਿ ਵੱਡੇ ਵੱਡੇ ਆਦਮੀ ਸਨ ਜੋ ਮਾਂਟੇਗਿਊ ਚੈਮਸਫੋਰਡ ਸਕੀਮ (1919 ਈ.) ਨੂੰ ਵਰਤਣ ਦੇ ਹੱਕ ਵਿੱਚ ਸਨ ਪਰ ਕਾਂਗਰਸ ਦਾ ਗਰਮ ਧੜਾ ਇਸ ਨੂੰ ਕਾਫ਼ੀ ਨਹੀਂ ਸਮਝਦਾ ਸੀ। ਸੰਨ 1919 ਵਿੱਚ ਮੁਸਲਿਮ ਲੀਗ ਤੇ ਕਾਂਗਰਸ ਨੇ ਰਲ ਕੇ ਹਿੰਦੂਆਂ ਮੁਸਲਮਾਨਾਂ ਦੇ ਹੱਕਾਂ ਦੀ ਵੰਡ ਬਾਰੇ ਲਖਨਊ ਪੈਕਟ ਨਾਂ ਦਾ ਸਮਝੌਤਾ ਕਰ ਲਿਆ। ਸਿੱਖ ਇਸ ਸਮਝੌਤੇ ਦੀ ਗੱਲ ਬਾਤ ਵਿੱਚ ਸ਼ਾਮਲ ਨਹੀਂ ਸਨ। ਮੁਸਲਿਮ ਲੀਗ ਨੇ ਵੀ ਨਵੀਂ ਸਕੀਮ ਨੂੰ ਪਰਵਾਨ ਕਰ ਲਿਆ। ਲਿਬਰਲ ਧੜੇ ਦਾ ਇਹ ਕੰਮ ਰਿਹਾ ਕਿ ਸਰਕਾਰ ਤੋਂ ਜੋ ਮਿਲੇ ਸੋ ਲੈ ਲਿਆ ਜਾਵੇ। ਜਦੋਂ ਕਾਂਗਰਸ ਅਤੇ ਸਰਕਾਰ ਦੀ ਟੱਕਰ ਹੁੰਦੀ ਤਦ ਲਿਬਰਲ ਲੀਡਰ ਸਰ ਤੇਜ ਬਹਾਦਰ ਸਪਰੂ ਤੇ ਜੈਕਾਰ ਦੋਹਾਂ ਧਿਰਾਂ ਦਾ ਸਮਝੌਤਾ ਕਰਾਉਣ ਲਈ ਵਿਚੋਲੇ ਹੋ ਕੇ ਕੰਮ ਕਰਦੇ ਸਨ। ਇਹ ਲੋਕ ਦੇਸ਼ ਦੇ ਹਿਤਕਾਰੀ ਤਾਂ ਸਨ ਪਰ ਸਰਕਾਰ ਨਾਲ ਟੱਕਰ ਲੈਣ ਦੇ ਹਾਮੀ ਨਹੀਂ ਸਨ।

**ਨਵੀਂ ਤਬਦੀਲੀ**—ਸੰਨ 1914-18 ਵਿੱਚ ਜਰਮਨੀ ਨਾਲ ਇਤਿਹਾਦੀਆਂ ਦੀ ਜੰਗ ਛਿੜ ਪਈ ਜੋ 11 ਨਵੰਬਰ, 1918 ਨੂੰ ਖ਼ਤਮ ਹੋਈ। ਇਸ ਸਮੇਂ ਦੌਰਾਨ ਹਿੰਦੁਸਤਾਨ, ਖ਼ਾਸ ਕਰਕੇ ਪੰਜਾਬ

ਵਿੱਚ ਕਈ ਸਾਜ਼ਸ਼ਾਂ ਦੇ ਮੁਕੱਦਮੇ ਚੱਲੇ। ਹਿੰਦ ਸਰਕਾਰ ਨੇ ਅੱਗੇ ਲਈ ਇਸ ਤਰ੍ਹਾਂ ਦੀਆਂ ਸਾਜ਼ਸ਼ਾਂ ਨੂੰ ਰੋਕਣ ਲਈ ਇਨ੍ਹਾਂ ਮੁਕੱਦਮਿਆਂ ਦੀ ਪੜਤਾਲ ਵਾਸਤੇ ਮਿਸਟਰ ਰੌਲਟ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣਾਈ ਜਿਸ ਨੇ ਪੜਤਾਲ ਪਿੱਛੋਂ ਇਕ ਰਪੋਟ ਤਿਆਰ ਕੀਤੀ ਜਿਸ ਦਾ ਨਾਂ ਸਡੀਸ਼ਨ ਰਪੋਟ ਹੈ। ਇਸ ਕਮੇਟੀ ਨੇ ਇਨਕਲਾਬੀਆਂ ਤੇ ਰਾਜਸੀ ਲਹਿਰਾਂ ਦੀਆਂ ਸਰਗਰਮੀਆਂ ਨੂੰ ਰੋਕਣ ਲਈ ਰੌਲਟ ਬਿਲ ਤਿਆਰ ਕੀਤਾ ਜੋ ਰੌਲਟ ਐੱਕਟ ਦੇ ਨਾਂ ਹੇਠ ਮਾਰਚ, 1919 ਵਿੱਚ ਪਾਸ ਹੋਇਆ। ਇਸ ਤੇ ਮਹਾਤਮਾ ਗਾਂਧੀ ਤੇ ਹੋਰ ਲੀਡਰਾਂ ਨੂੰ ਬੜਾ ਰੰਜ ਹੋਇਆ ਕਿ ਹਿੰਦੁਸਤਾਨ ਵੱਲੋਂ ਜੰਗ ਵਿੱਚ ਅੰਗਰੇਜ਼ਾਂ ਦੀ ਕੀਤੀ ਸਹਾਇਤਾ ਦਾ ਇਹ ਫਲ ਦਿੱਤਾ ਜਾਣ ਲੱਗਾ ਹੈ। ਮਹਾਤਮਾ ਗਾਂਧੀ ਨੇ ਇਸ ਕਾਨੂੰਨ ਵਿਰੁੱਧ 6 ਤੋਂ 13 ਅਪ੍ਰੈਲ ਤੱਕ ਕੌਮੀ-ਹਫ਼ਤਾ ਮਨਾਉਣ ਦਾ ਐਲਾਨ ਕਰ ਦਿੱਤਾ। 6 ਅਪ੍ਰੈਲ ਨੂੰ ਸਾਰੇ ਦੇਸ਼ ਵਿੱਚ ਹੜਤਾਲ ਹੋਈ ਤੇ ਲੋਕਾਂ ਨੇ ਵਰਤ ਰੱਖੇ ਪਰ 13 ਅਪ੍ਰੈਲ, 1919 ਨੂੰ ਜਲ੍ਹਿਆਂ ਵਾਲੇ ਬਾਗ਼, ਅੰਮ੍ਰਿਤਸਰ ਵਿੱਚ ਜਨਰਲ ਡਾਇਰ ਨੇ ਜਲਸੇ ਵਿੱਚ ਬੈਠੇ ਲੋਕਾਂ ਉੱਤੇ ਗੋਲੀ ਚਲਾ ਦਿੱਤੀ। ਕੁੱਲ 1,680 ਕਾਰਤੂਸ ਚਲਾਏ ਗਏ ਜਿਨ੍ਹਾਂ ਨਾਲ 379 ਆਦਮੀ ਮਰੇ ਤੇ 1, 208 ਫੱਟੜ ਹੋਏ। ਇਕ ਛੋਟਾ ਬੱਚਾ ਮਦਨ ਲਾਲ ਸਾਹਮਣੇ ਖਿੜਕੀ ਵਿੱਚ ਬੈਠਾ ਮਾਰਿਆ ਗਿਆ। ਸਰਕਾਰ ਨੇ ਹੰਟਰ ਕਮੇਟੀ ਬਣਾ ਕੇ ਤੇ ਕਾਂਗਰਸ ਨੇ ਆਪਣੀ ਕਮੇਟੀ ਬਣਾ ਕੇ ਇਸ ਸਾਕੇ ਦੀ ਪੜਤਾਲ ਕਰਾਈ ਜੋ ਲੋਕ ਮਾਰੇ ਗਏ ਸਨ, ਉਨ੍ਹਾਂ ਦੇ ਵਾਰਸਾਂ ਨੂੰ ਨਕਦ ਰੁਪਏ ਦੀ ਸ਼ਕਲ ਵਿੱਚ ਮੁਆਵਜ਼ਾ ਦਿੱਤਾ ਗਿਆ। ਸਰਕਾਰ ਦੇ ਵੱਡੇ ਵੱਡੇ ਅਫ਼ਸਰਾਂ ਨੂੰ ਕਹਿਣਾ ਪਿਆ ਕਿ ਪਿੱਛੇ ਜੋ ਕੁਝ ਹੋ ਚੁੱਕਾ ਹੈ, ਉਸ ਨੂੰ ਭੁੱਲ ਜਾਉ।

ਇਨ੍ਹਾਂ ਦਿਨਾਂ ਵਿੱਚ ਪੰਜਾਬ ਵਿੱਚ ਮਾਰਸ਼ਲ ਲਾਅ ਲਗਾ ਹੋਇਆ ਸੀ। ਲਾਹੌਰ ਤੇ ਅੰਮ੍ਰਿਤਸਰ ਵਿੱਚ ਲੋਕਾਂ ਨੂੰ ਬਹੁਤ ਤੰਗ ਕੀਤਾ ਗਿਆ ਸੀ। ਅਜਿਹੇ ਹਾਲਾਤ ਕਾਰਨ ਕਾਂਗਰਸ ਵਿੱਚ ਨਵੀਂ ਤਬਦੀਲੀ ਆਈ। ਤੁਰਕੀ ਜਰਮਨੀ ਦਾ ਪੱਖੀ ਸੀ, ਉਹ ਹਾਰ ਗਿਆ, ਸੁਲਤਾਨ ਤਖਤੋਂ ਲਹਿ ਗਿਆ। ਅੰਗਰੇਜ਼ਾਂ ਤੇ ਫ਼ਰਾਂਸ ਨੇ ਤੁਰਕੀ ਦੇ ਟੁਕੜੇ ਟੁਕੜੇ ਕਰ ਕੇ ਹਿੱਸੇ ਪਾ ਲਏ। ਇਉਂ ਤੁਰਕੀ ਦੀ ਖ਼ਿਲਾਫ਼ਤ ਖ਼ਤਮ ਹੋ ਗਈ। ਹਿੰਦੁਸਤਾਨ ਦੇ ਮੁਸਲਮਾਨ ਇਸ ਗੱਲੋਂ ਨਾਰਾਜ਼ ਸਨ। ਉਨ੍ਹਾਂ ਅਹਿਰਾਰ ਪਾਰਟੀ ਬਣਾ ਕੇ ਖ਼ਿਲਾਫ਼ਤ ਲਹਿਰ ਚਲਾਈ। ਮਹਾਤਮਾ ਗਾਂਧੀ ਨੇ ਇਸ ਖ਼ਿਲਾਫ਼ਤ ਲਹਿਰ ਦੀ ਹਮਾਇਤ ਕੀਤੀ। ਸੰਨ 1919 ਤੋਂ 1921 ਤੱਕ ਦੇਸ਼ ਵਿੱਚ ਹਿੰਦੂ ਮੁਸਲਮਾਨਾਂ ਦਾ ਇਤਫ਼ਾਕ ਰਿਹਾ ਪਰ 1923 ਈ. ਵਿੱਚ ਹਿੰਦੂ-ਮੁਸਲਮ ਫ਼ਸਾਦ ਹੋਣੇ ਸ਼ੁਰੂ ਹੋ ਗਏ। ਰੌਲਟ ਐੱਕਟ ਵਿਰੁੱਧ ਅੰਦੋਲਨ ਦਾ ਇਹ ਸਿੱਟਾ ਨਿਕਲਿਆ ਕਿ ਇਹ ਐੱਕਟ ਲਾਗੂ ਨਾ ਹੋ ਸਕਿਆ। ਸੰਨ 1920 ਵਿੱਚ ਕਲਕੱਤੇ ਵਿੱਚ ਕਾਂਗਰਸ ਦਾ ਸਪੈਸ਼ਲ ਸਮਾਗਮ ਲਾਲਾ ਲਾਜਪਤ ਰਾਏ ਦੀ ਪ੍ਰਧਾਨਗੀ ਹੇਠ ਹੋਇਆ ਜਿਸ ਵਿੱਚ ਸਰਕਾਰ ਨਾਲ ਨਾ-ਮਿਲਵਰਤਣ ਕਰਨ ਦਾ ਮਤਾ ਪਾਸ ਹੋਇਆ। ਨਾ-ਮਿਲਵਰਤਣ ਦਾ ਪ੍ਰੋਗਰਾਮ ਇਹ ਸੀ—ਵਲਾਇਤੀ ਮਾਲ ਤੇ ਕਪੜੇ ਦਾ ਬਾਈਕਾਟ, ਸੁਦੇਸ਼ੀ ਮਾਲ ਖ਼ਾਸ ਕਰ ਖੱਦਰ ਦੇ ਪਹਿਨਣ ਦਾ ਪ੍ਰਚਾਰ, ਸਰਕਾਰੀ ਕਚਹਿਰੀਆਂ, ਸਰਕਾਰੀ ਨੌਕਰੀਆਂ, ਸਰਕਾਰੀ ਕਿਤਾਬਾਂ, ਸਰਕਾਰੀ ਕਾਲਜਾਂ, ਸਕੂਲਾਂ ਤੇ ਕੌਂਸਲਾਂ ਦਾ ਬਾਈਕਾਟ। ਮਹਾਤਮਾ ਗਾਂਧੀ ਨੇ ਇਕ ਸਾਲ ਵਿੱਚ ਸਵਰਾਜ ਲੈਣ ਦਾ ਐਲਾਨ ਕੀਤਾ ਤੇ ਇਕ ਕਰੋੜ ਰੁਪਏ ਦੇ ਜਮ੍ਹਾ ਕਰਨ ਲਈ ਫੰਡ ਜਾਰੀ ਕੀਤਾ। ਪਹਿਲਾਂ ਇਹ ਲਹਿਰ ਬਹੁਤ ਚਮਕੀ ਪਰ ਫ਼ਰਵਰੀ, 1922 ਵਿੱਚ ਉੱਤਰ-ਪ੍ਰਦੇਸ਼ ਦੇ ਇਕ ਪਿੰਡ ਚੌਰਾ-ਚੌਰੀ (ਗੋਰਖਪੁਰ) ਵਿੱਚ ਲੋਕਾਂ ਨੇ ਥਾਣੇ ਨੂੰ ਅੱਗ ਲਾ ਕੇ ਪੁਲਿਸ ਵਾਲਿਆਂ ਨੂੰ ਜੀਉਂਦੇ ਸਾੜ ਦਿੱਤਾ ਜਿਸ ਕਰਕੇ ਮਹਾਤਮਾ ਗਾਂਧੀ ਨੇ ਇਹ ਕਹਿ ਕੇ ਨਾ-ਮਿਲਵਰਤਣ ਲਹਿਰ ਬੰਦ ਕਰ ਦਿੱਤੀ ਕਿ ਲੋਕ ਸ਼ਾਂਤਮਈ ਨਹੀਂ ਰਹਿ ਸਕਣਗੇ। ਇਸ ਤਰ੍ਹਾਂ ਲੋਕਾਂ ਦਾ ਜੋਸ਼ ਠੰਢਾ ਪੈ ਗਿਆ ਤੇ ਇਹ ਲਹਿਰ ਰੁਕ ਗਈ।

ਲਾਰਡ ਚੈਂਮਸਫ਼ੋਰਡ ਤੋਂ ਪਿੱਛੋਂ ਲਾਰਡ ਰੀਡਿੰਗ ਹਿੰਦੁਸਤਾਨ ਦਾ ਵਾਇਸਰਾਇ ਬਣ ਕੇ ਆਇਆ। ਉਸ ਨੇ ਇਨਸਾਫ਼ ਕਰਨ ਦੇ ਬੜੇ ਬੜੇ ਐਲਾਨ ਕੀਤੇ ਪਰ 'ਨਾ-ਮਿਲਵਰਤਣ' ਲਹਿਰ ਜ਼ੋਰਾਂ ਉੱਤੇ ਸੀ। ਪ੍ਰਿੰਸ ਆਫ਼ ਵੇਲਜ਼ ਜੋ ਪਿੱਛੋਂ ਐਡਵਰਡ ਅੱਠਵੇਂ ਦੇ ਨਾਂ ਹੇਠ ਅੰਗਰੇਜ਼ਾਂ ਦਾ ਬਾਦਸ਼ਾਹ ਬਣਿਆ, ਇਨ੍ਹੀ ਦਿਨੀਂ ਹਿੰਦੁਸਤਾਨ ਆਇਆ। ਕਾਂਗਰਸ ਨੇ ਇਸ ਦੇ ਦੌਰੇ ਦਾ ਬਾਈਕਾਟ ਕੀਤਾ। ਜਦ ਉਹ ਕਲਕੱਤੇ ਗਿਆ ਤਾਂ ਲਾਰਡ ਰੀਡਿੰਗ ਨੇ ਕਾਂਗਰਸੀਆਂ ਨੂੰ ਕਿਹਾ ਸੀ ਕਿ ਪ੍ਰਿੰਸ ਆਫ਼ ਵੇਲਜ਼ ਦਾ ਬਾਈਕਾਟ ਕਲਕੱਤੇ ਵਿੱਚ ਨਾ ਕਰੋ, ਗੋਲ ਮੇਜ਼ ਕਾਨਫ਼ਰੰਸ ਕਰ ਲਵੋ। ਭਾਵੇਂ ਮੌਲਾਨਾ ਆਜ਼ਾਦ ਇਹ ਗੱਲ ਮਨਵਾਉਣ ਲਈ ਜ਼ੋਰ ਲਾ ਥੱਕੇ ਪਰ ਉਸ ਵੇਲੇ ਮਹਾਤਮਾ ਗਾਂਧੀ ਨਾ ਮੰਨੇ। ਦਸ ਸਾਲ ਪਿੱਛੋਂ 1931 ਈ. ਵਿੱਚ ਮਹਾਤਮਾ ਗਾਂਧੀ ਲੰਡਨ ਵਿਚ ਹੋਈ ਦੂਜੀ ਗੋਲ ਮੇਜ਼ ਕਾਨਫਰੰਸ ਵਿਚ ਸ਼ਾਮਲ ਹੋਏ ਪਰ ਪੰਡਤ ਮਦਨ ਮੋਹਨ ਮਾਲਵੀਆ ਨੇ ਪ੍ਰਿੰਸ ਆਫ਼ ਵੇਲਜ਼ ਨੂੰ ਹਿੰਦੂ ਯੂਨੀਵਰਸਿਟੀ ਵਿਚ ਸਦ ਕੇ ਉਸ ਦਾ ਸੁਆਗਤ ਕੀਤਾ ਹਾਲਾਂ ਕਿ ਪੰਡਤ ਜੀ ਕਾਂਗਰਸ ਨਾਲ ਸਬੰਧ ਰੱਖਦੇ ਸਨ। 'ਨਾ-ਮਿਲਵਰਤਣ' ਦਾ ਜ਼ੋਰ ਹੋਣ ਕਰਕੇ ਸਿੱਖਾਂ ਨੇ ਵੀ ਪ੍ਰਿੰਸ ਆਫ਼ ਵੇਲਜ਼ ਦਾ ਸੁਆਗਤ ਨਾ ਕੀਤਾ ਜਿਸ ਕਰਕੇ ਉਹ ਅੰਮ੍ਰਿਤਸਰ ਨਾ ਆਇਆ। ਇਕ ਵਾਰ ਲਾਰਡ ਰੀਡਿੰਗ ਦੇ ਸਾਹਮਣੇ ਇਕ ਆਦਮੀ ਨੇ ਕਾਂਗਰਸੀਆਂ ਨੂੰ ਬੁਰਾ ਭਲਾ ਕਿਹਾ। ਤਦ ਲਾਰਡ ਰੈਡਿੰਗ ਨੇ ਕਿਹਾ ਕਿ ਐਸਾ ਨਾ ਕਰੋ—Those who are prisoners today, they may be the Ministers of His Majesty tomorrow. ਅਰਥਾਤ "ਜੋ ਅੱਜ ਕੈਦੀ ਹਨ, ਕੱਲ੍ਹ ਨੂੰ ਉਹ ਬਾਦਸ਼ਾਹ ਸਲਾਮਤ ਦੇ ਵਜ਼ੀਰ ਵੀ ਹੋ ਸਕਦੇ ਹਨ।"

ਸੰਨ 1922 ਤੋਂ ਅੰਮ੍ਰਿਤਸਰ, ਮੁਲਤਾਨ, ਕੋਹਾਟ, ਲਾਹੌਰ ਆਦਿ ਥਾਵਾਂ ਵਿੱਚ ਹਿੰਦੂ-ਮੁਸਲਿਮ ਫ਼ਸਾਦ ਹੋਣ ਕਰਕੇ ਰਾਜਸੀ ਲਹਿਰ ਬਹੁਤ ਹੀ ਮੱਧਮ ਪੈ ਗਈ।

ਸੰਨ 1928 ਵਿੱਚ ਲਾਰਡ ਰੀਡਿੰਗ ਦੀ ਥਾਂ ਤੇ ਲਾਰਡ ਇਰਵਿਨ ਵਾਇਸਰਾਇ ਬਣ ਕੇ ਆਇਆ। ਇਸ ਦੇ ਸਮੇਂ ਦੌਰਾਨ 1928 ਈ. ਵਿੱਚ ਸਾਈਮਨ ਕਮਿਸ਼ਨ ਹਿੰਦੁਸਤਾਨ ਵਿੱਚ ਇਸ ਗੱਲ ਦੀ ਪੜਤਾਲ ਲਈ ਆਇਆ ਕਿ ਅਗੋਂ ਹਿੰਦੁਸਤਾਨ ਨੂੰ ਕੀ ਰਾਜਸੀ ਅਧਿਕਾਰ ਦਿੱਤੇ ਜਾਣ ਤੇ 1919 ਈ. ਦੇ ਐੱਕਟ ਅਨੁਸਾਰ ਦਸ ਸਾਲ ਵਿੱਚ ਹਿੰਦੁਸਤਾਨ ਨੇ ਕੀ ਤਰੱਕੀ ਕੀਤੀ ਹੈ। ਇਸ ਕਮਿਸ਼ਨ ਦੇ ਸਤ ਮੈਂਬਰ ਅੰਗਰੇਜ਼ ਸਨ। ਇਸ ਦਾ ਪ੍ਰਧਾਨ ਸਰ ਜਾਨ ਸਾਈਮਨ ਸੀ। ਕਾਂਗਰਸ ਨੇ ਕਮਿਸ਼ਨ ਦਾ ਬਾਈਕਾਟ ਇਸ ਕਰਕੇ ਕੀਤਾ ਕਿ ਇਸ ਵਿੱਚ ਕੋਈ ਹਿੰਦੁਸਤਾਨੀ ਨਹੀਂ ਸੀ। ਸਰਕਾਰ ਨੇ ਕਮਿਸ਼ਨ ਦੇ ਨਾਲ ਹਿੰਦੁਸਤਾਨੀਆਂ ਦੀ ਇਕ ਸਹਾਇਕ ਕਮੇਟੀ ਬਣਾਈ ਪਰ ਕਾਂਗਰਸ ਰਜ਼ਾਮੰਦ ਨਾ ਹੋਈ। ਥਾਂ ਥਾਂ ਕਮਿਸ਼ਨ ਦਾ ਕਾਲੀਆਂ ਝੰਡੀਆਂ ਨਾਲ ਸੁਆਗਤ ਹੋਇਆ ਤੇ ਇਹ ਨਾਅਰੇ ਲਾਏ ਗਏ "ਸਾਈਮਨ ਵਾਪਸ ਜਾਓ।" ਉਨ੍ਹੀ ਦਿਨੀਂ ਸੈਂਟਰਲ ਅਸੈਂਬਲੀ ਵਿੱਚ ਕਾਂਗਸੀਆਂ ਦਾ ਬੜਾ ਜ਼ੋਰ ਸੀ। ਸਾਈਮਨ ਕਮਿਸ਼ਨ ਦੇ ਖ਼ਰਚ ਦਾ ਬਜਟ ਨਾ-ਮਨਜ਼ੂਰ ਕਰ ਦਿੱਤਾ ਗਿਆ ਪਰ ਉਸ ਨੂੰ ਵਾਇਸਰਾਇ ਨੇ ਆਪਣੇ ਖ਼ਾਸ ਅਧਿਕਾਰਾਂ ਨਾਲ ਪਰਵਾਨਗੀ ਦੇ ਦਿੱਤੀ।

ਇਸੇ ਸਾਲ ਕਾਂਗਰਸ ਵੱਲੋਂ ਹਿੰਦੁਸਤਾਨ ਦੀ ਰਾਜ-ਬਣਤਰ ਦਾ ਖਰੜਾ ਤਿਆਰ ਕਰਨ ਲਈ ਪੰਡਤ ਮੋਤੀ ਲਾਲ ਨਹਿਰੂ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣਾਈ ਗਈ। ਇਸ ਨੇ ਨਹਿਰੂ-ਰਪੋਟ ਤਿਆਰ ਕੀਤੀ ਪਰ ਇਸ ਰਪੋਟ ਨੂੰ ਸਿੱਖਾਂ ਮੁਸਲਮਾਨਾਂ ਤੇ ਗਰਮ

ਖ਼ਿਆਲੀਏ ਕਾਂਗਰਸੀਆਂ ਨੇ ਨਾ ਮੰਨਿਆ ਜਿਸ ਕਰਕੇ ਇਹ ਖੱਟੇ ਹੀ ਪੈ ਗਈ।

**ਮੁਕੰਮਲ ਆਜ਼ਾਦੀ ਦਾ ਐਲਾਨ**—ਸੰਨ 1929 ਦੇ ਦਸੰਬਰ ਮਹੀਨੇ ਕਾਂਗਰਸ ਦਾ ਸਾਲਾਨਾ ਸਮਾਗਮ ਲਾਹੌਰ ਹੋਣਾ ਸੀ। ਇਸ ਤੋਂ ਪਹਿਲਾਂ ਮਹਾਤਮਾ ਗਾਂਧੀ ਤੇ ਪੰਡਤ ਮੋਤੀ ਲਾਲ ਨਹਿਰੂ ਵਾਇਸਰਾਇ ਲਾਰਡ ਇਰਵਿਨ ਨੂੰ ਨਵੀਂ ਦਿੱਲੀ ਵਿਖੇ ਮਿਲੇ ਤੇ ਉਨ੍ਹਾਂ ਪੁੱਛਿਆ ਕਿ ਅੰਗਰੇਜ਼ੀ ਸਰਕਾਰ ਕਦ ਤੱਕ ਹਿੰਦੁਸਤਾਨ ਨੂੰ ਡੋਮੀਨੀਅਨ ਸਟੇਟੱਸ ਦੇਵੇਗੀ। ਲਾਰਡ ਇਰਵਿਨ ਇਸ ਬਾਰੇ ਕੋਈ ਤਸੱਲੀਬਖ਼ਸ਼ ਉੱਤਰ ਨਾ ਦੇ ਸਕਿਆ। ਇਸ ਕਰਕੇ ਲਾਹੌਰ ਵਿਚ ਕਾਂਗਰਸ ਦੇ ਸਾਲਾਨਾ ਸਮਾਗਮ ਵਿਚ ਹਿੰਦੁਸਤਾਨ ਲਈ ਮੁਕੰਮਲ ਆਜ਼ਾਦੀ ਪ੍ਰਾਪਤ ਕਰਨ ਦਾ ਮਤਾ ਪਾਸ ਕੀਤਾ ਗਿਆ। ਇਹ ਸਮਾਗਮ ਜਵਾਹਰ ਲਾਲ ਨਹਿਰੂ ਦੀ ਪ੍ਰਧਾਨਗੀ ਹੇਠ ਹੋਇਆ ਤੇ ਕਾਂਗਰਸ ਕਮੇਟੀ ਨੂੰ ਸਿਵਲ ਨਾ-ਫ਼ੁਰਮਾਨੀ ਕਰਨ ਦੇ ਅਧਿਕਾਰ ਦਿੱਤੇ ਗਏ। ਇਸ ਮਤੇ ਅਨੁਸਾਰ ਪਹਿਲਾ ਕੰਮ ਇਹ ਹੋਇਆ ਕਿ 26 ਜਨਵਰੀ, 1930 ਨੂੰ ਕਾਂਗਰਸ ਵੱਲੋਂ ਸਾਰੇ ਦੇਸ਼ ਵਿਚ ਆਜ਼ਾਦੀ ਦਾ ਦਿਨ ਮਨਾਇਆ ਗਿਆ। ਮਹਾਤਮਾ ਗਾਂਧੀ ਨੇ ਲੂਣ ਦਾ ਕਾਨੂੰਨ ਤੋੜਨ ਲਈ ਸਿਵਲ ਨਾ ਫ਼ੁਰਮਨੀ ਕਰਨ ਦਾ ਪ੍ਰੋਗਰਾਮ ਬਣਾਇਆ। ਸੱਤਰ ਵਾਲੰਟੀਅਰਾਂ ਨਾਲ ਮਹਾਤਮਾ ਗਾਂਧੀ 6 ਅਪ੍ਰੈਲ, 1930 ਨੂੰ ਅਹਿਮਦਾਬਾਦ ਦੇ ਸਾਬਰਮਤੀ ਆਸ਼ਰਮ ਤੋਂ ਚਲ ਕੇ ਸਮੁੰਦਰ ਕੰਢੇ ਸਥਿਤ ਡੰਡੀ ਨਾਂ ਦੇ ਇਕ ਪਿੰਡ ਵਿਚ ਪਹੁੰਚਿਆ ਤੇ ਲੂਣ ਦਾ ਕਾਨੂੰਨ ਤੋੜਿਆ। ਗਾਂਧੀ ਜੀ ਦਾ ਉਦੇਸ਼ ਇਹ ਦਰਸਾਉਣਾ ਸੀ ਕਿ ਲੂਣ ਉੱਤੇ ਟੈਕਸ ਬਹੁਤਾ ਹੈ। ਸਾਰੇ ਦੇਸ਼ ਵਿਚ ਲੋਕ ਲੂਣ ਬਣਾਉਣ ਲਗ ਪਏ। ਇਸ ਤਰ੍ਹਾਂ ਦੇ ਬਣੇ ਹੋਏ ਲੂਣ ਦੀ ਇਕ ਇਕ ਪੁੜੀ ਪੰਦਰ੍ਹਾਂ ਪੰਦਰ੍ਹਾਂ ਵੀਹ ਵੀਹ ਰੁਪਏ ਵਿਚ ਪਬਲਿਕ ਜਲਸਿਆਂ ਵਿਚ ਵਿਕ ਗਈ। ਇਸ ਲਹਿਰ ਵਿਚ ਸੱਠ ਹਜ਼ਾਰ ਆਦਮੀ ਕੈਦ ਹੋਏ ਸਰ ਤੇਜ ਬਹਾਦਰ ਸਪਰੂ ਤੇ ਮਿਸਟਰ ਜੈਕਾਰ ਸੁਲ੍ਹਾ ਲਈ ਵਿਚੋਲੇ ਬਣੇ। ਸਮਝੌਤਾ ਹੋ ਕੇ 5 ਮਾਰਚ, 1931 ਨੂੰ ਗਾਂਧੀ ਇਰਵਿਨ ਪੈਕਟ ਉੱਤੇ ਦਸਖ਼ਤ ਹੋ ਗਏ ਜਿਸ ਰਾਹੀਂ ਲੂਣ ਸਬੰਧੀ ਕੁਝ ਰਿਆਇਤਾਂ ਦਿੱਤੀਆਂ ਗਈਆਂ। ਸਭ ਕੈਦੀ ਰਿਹਾਅ ਕੀਤੇ ਗਏ। ਇਸ ਸਮਝੌਤੇ ਅਨੁਸਾਰ ਕਾਂਗਰਸ ਵੱਲੋਂ ਮਹਾਤਮਾ ਗਾਂਧੀ ਪ੍ਰਤੀਨਿਧ ਬਣ ਕੇ ਦੂਜੀ ਗੋਲ ਮੇਜ਼ ਕਾਨਫ਼ਰੰਸ ਵਿਚ ਸ਼ਾਮਲ ਹੋਏ। ਪਹਿਲੀ ਕਾਨਫ਼ਰੰਸ 1930 ਈ. ਵਿਚ ਹੋਈ ਸੀ। ਦੂਜੀ ਗੋਲ ਮੇਜ਼ ਕਾਰਫ਼ਰੰਸ 1931 ਈ. ਵਿਚ ਹੋਈ ਪਰ ਕੋਈ ਗੱਲ ਸਿਰੇ ਨਾ ਚੜ੍ਹੀ। ਹਿੰਦੂ, ਮੁਸਲਮਾਨਾਂ, ਸਿੱਖਾਂ ਤੇ ਅਛੂਤਾਂ ਵਿਚਕਾਰ ਫ਼ਿਰਕੇਦਾਰੀ ਵੰਡ ਅਨੁਸਾਰ ਸੀਟਾਂ ਵੰਡਣ ਦਾ ਕੋਈ ਫ਼ੈਸਲਾ ਨਾ ਹੋ ਸਕਿਆ। ਓੜਕ ਮਹਾਤਮਾ ਗਾਂਧੀ ਨੇ ਬਰਤਾਨੀਆ ਦੇ ਪ੍ਰਧਾਨ ਮੰਤਰੀ ਮਿਸਟਰ ਰੈਮਜ਼ੀ ਮੈਕ ਡਾਨਲਡ ਨੂੰ ਸਾਲਸ ਮੰਨ ਲਿਆ। ਉਸ ਨੇ 17 ਅਗਸਤ, 1932 ਨੂੰ ਆਪਣੇ ਸਾਲਸੀ ਫ਼ੈਸਲੇ ਦਾ ਐਲਾਨ ਕਰ ਦਿੱਤਾ ਜਿਸ ਅਨੁਸਾਰ ਅਛੂਤਾਂ ਦੀ ਅੱਠ ਕਰੋੜ ਵਸੋਂ ਨੂੰ ਹਿੰਦੂਆਂ ਤੋਂ ਵੱਖਰੀਆਂ ਸੀਟਾਂ ਪੇਸ਼ ਕਰਕੇ ਉਨ੍ਹਾਂ ਨੂੰ ਇਕ ਤਰ੍ਹਾਂ ਹਿੰਦੂਆਂ ਤੋਂ ਵੱਖਰਾ ਕਰਨ ਦਾ ਯਤਨ ਕੀਤਾ ਗਿਆ। ਕਾਂਗਰਸ ਨੇ ਫ਼ਿਰਕੇਦਾਰੀ ਫ਼ੈਸਲੇ ਨੂੰ ਨਾ ਮੰਨਿਆ ਤੇ ਨਾ ਰੱਦ ਕੀਤਾ ਪਰ ਮਹਾਤਮਾ ਗਾਂਧੀ ਨੇ ਅਛੂਤਾਂ ਨੂੰ ਹਿੰਦੂਆਂ ਤੋਂ ਵੱਖਰਾ ਕੀਤੇ ਜਾਣ ਨੂੰ ਹਿੰਦੂ ਧਰਮ ਅਤੇ ਕੌਮ ਲਈ ਹਾਨੀਕਾਰਕ ਸਮਝ ਕੇ ਪੂਨਾ ਜੇਲ੍ਹ ਵਿਚ ਮਰਨ ਵਰਤ ਰੱਖ ਲਿਆ ਜਿਸ ਤੇ ਹਿੰਦੂ ਲੀਡਰਾਂ ਨੇ ਭੱਜ ਦੌੜ ਕਰ ਕੇ ਡਾਕਟਰ ਅੰਬੇਦਕਰ ਨੂੰ ਮਨਾਇਆ। ਅਛੂਤਾਂ ਨੂੰ ਪ੍ਰਾਂਤਾਂ ਵਿਚ ਹਿੰਦੂਆਂ ਵਿਚੋਂ 148 ਸੀਟਾਂ ਤੇ ਸੈਂਟਰ ਵਿਚ 18 ਫ਼ੀਸਦੀ ਸੀਟਾਂ ਦਿੱਤੀਆਂ ਗਈਆਂ। ਇਸ ਤਰ੍ਹਾਂ ਸਮਝੌਤਾ ਹੋਇਆ ਜਿਸ ਦਾ ਨਾਮ ਪੂਨਾ ਪੈਕਟ ਰੱਖਿਆ ਗਿਆ ਤੇ ਇਸ ਉੱਤੇ 25 ਸਤੰਬਰ, 1932 ਨੂੰ ਦੋਹਾ ਧਿਰਾਂ ਦੇ ਦਸਖ਼ਤ ਹੋ ਗਏ। ਇਸ ਤਰ੍ਹਾਂ ਅਛੂਤਾਂ ਨੂੰ ਹਿੰਦੂਆਂ ਵਿਚ ਹੀ ਰੱਖਿਆ ਗਿਆ।

ਤੀਜੀ ਗੋਲ ਮੇਜ਼ ਕਾਨਫ਼ਰੰਸ 1932 ਈ. ਵਿੱਚ ਹੋਈ ਜਿਸ ਵਿੱਚ ਕਾਂਗਰਸ ਸ਼ਾਮਲ ਨਾ ਹੋਈ। ਮਹਾਤਮਾ ਗਾਂਧੀ ਨੇ ਲੰਡਨ ਤੋਂ ਆ ਕੇ ਐਲਾਨ ਕੀਤਾ ਸੀ ਕਿ ਸਿਵਲ ਨਾ-ਫ਼ੁਰਮਾਨੀ ਸ਼ੁਰੂ ਕੀਤੀ ਜਾਵੇਗੀ। ਲਾਰਡ ਇਰਵਿਨ ਅਪ੍ਰੈਲ, 1931 ਵਿੱਚ ਚਲਾ ਗਿਆ ਸੀ ਹੁਣ ਉਸ ਦੀ ਥਾਂ ਲਾਰਡ ਵਿਲਿੰਗਡਨ ਵਾਇਸਰਾਇ ਸੀ ਜੋ 1936 ਈ. ਤੱਕ ਰਿਹਾ। ਉਸ ਨੇ ਆਰਡੀਨੈਂਸ ਜਾਰੀ ਕਰ ਕੇ ਮਹਾਤਮਾ ਗਾਂਧੀ ਨੂੰ ਫੜ ਲਿਆ। ਮੁਸਲਿਮ ਲੀਗ ਨੇ ਮਿਸਟਰ ਜਿਨਾਹ ਦੀ ਅਗਵਾਈ ਹੇਠ ਕਾਂਗਰਸ ਦੀ ਹਰ ਗੱਲ ਵਿੱਚ ਵਿਰੋਧਤਾ ਕਰਨੀ ਸ਼ੁਰੂ ਕਰ ਦਿੱਤੀ। ਸੰਨ 1932 ਦੇ ਅਖ਼ੀਰ ਵਿੱਚ ਪੰਡਤ ਮਦਨ ਮੋਹਨ ਮਾਲਵੀਆ ਨੇ ਹਿੰਦੂ, ਮੁਸਮਿਲ ਤੇ ਸਿੱਖਾਂ ਦਾ ਸਮਝੌਤਾ ਕਰਾਉਣ ਲਈ ਅਲਾਹਾਬਾਦ ਵਿੱਚ ਯੂਨਿਟੀ ਕਾਰਫ਼ਰੰਸ ਸੱਦੀ। ਇਹ ਚਾਲ ਚੱਲੀ ਕਿ ਮੁਸਲਮਾਨਾਂ ਨੂੰ ਸੈਂਟਰ ਵਿੱਚ 33½ ਫ਼ੀਸਦੀ (ਤੀਜਾ ਹਿੱਸਾ) ਹੱਕ ਦਿੱਤੇ ਜਾਣ ਦਾ ਐਲਾਨ ਕਰ ਦਿੱਤਾ ਜਿਸ ਕਰਕੇ ਕਾਨਫ਼ਰੰਸ ਫੇਲ੍ਹ ਹੋ ਗਈ। ਓੜਕ ਉਪਰੋਕਤ ਫ਼ਿਰਕੇਦਾਰੀ ਫ਼ੈਸਲੇ ਦੇ ਆਧਾਰ ਤੇ 1935 ਈ. ਦਾ ਗੌਰਮੈਂਟ ਆਫ਼ ਇੰਡੀਆ ਐਕਟ ਬਣਿਆ ਜਿਸ ਅਨੁਸਾਰ ਹਿੰਦਸਤਾਨ ਦੇ 11 ਪ੍ਰਾਂਤ ਬਣੇ। ਪ੍ਰਾਂਤਾਂ ਨੂੰ ਪੂਰੀ ਖ਼ੁਦਮੁਖ਼ਤਾਰੀ ਦਿੱਤੀ ਗਈ ਪਰ ਨਾਲ ਹੀ ਗਵਰਨਰਾਂ ਦੇ ਅਧਿਕਾਰ ਵੀ ਬਹੁਤ ਵਧਾ ਦਿੱਤੇ ਗਏ। ਰੀਜ਼ਰਵ ਬੈਂਕ ਬਣਾ ਦਿੱਤਾ ਗਿਆ। ਸਿੰਧ ਤੇ ਉੜੀਸਾ ਨਵੇਂ ਪ੍ਰਾਂਤ ਬਣ ਗਏ। ਇਸੇ ਐਕਟ ਅਨੁਸਾਰ 1937 ਈ. ਵਿੱਚ ਨਵੀਆਂ ਕੌਂਸਲਾਂ ਬਣੀਆਂ। ਗਿਆਰ੍ਹਾਂ ਪ੍ਰਾਂਤਾਂ ਵਿੱਚੋਂ ਅੱਠਾਂ ਵਿੱਚ ਕਾਂਗਰਸ ਦੀਆਂ ਵਜ਼ਾਰਤਾਂ ਬਣੀਆਂ। ਪੰਜਾਬ, ਬੰਗਾਲ ਤੇ ਸਿੰਧ ਵਿੱਚ ਗ਼ੈਰ ਕਾਂਗਰਸੀ ਵਜ਼ਾਰਤਾਂ ਬਣੀਆਂ।

**ਦੂਜਾ ਸੰਸਾਰ ਯੁੱਧ**—3 ਸਤੰਬਰ, 1939 ਨੂੰ ਅੰਗਰੇਜ਼ ਜਰਮਨੀ ਵਿਰੁੱਧ ਜੰਗ ਵਿੱਚ ਸ਼ਾਮਲ ਹੋ ਗਏ। ਸਰਕਾਰ ਹਿੰਦ ਨੇ ਸੈਂਟਰਲ ਅਸੈਂਬਲੀ ਤੇ ਕਾਂਗਰਸ ਦੀ ਸਲਾਹ ਤੋਂ ਬਿਨਾਂ ਹੀ ਹਿੰਦੁਸਤਾਨ ਨੂੰ ਜੰਗ ਵਿੱਚ ਸ਼ਾਮਲ ਕਰ ਦਿੱਤਾ। ਇਸ ਵੇਲੇ ਹਿੰਦੁਸਤਾਨ ਦਾ ਵਾਇਸਰਾਇ ਲਾਰਡ ਲਿਨਲਿਥਗੋ ਸੀ ਜੋ 1936 ਤੋਂ 1943 ਈ. ਤੱਕ ਰਿਹਾ। ਕਾਂਗਰਸ ਨੇ ਅੱਠਾਂ ਪ੍ਰਾਂਤਾਂ ਵਿੱਚ ਹੀ ਹਿੰਦ ਸਰਕਾਰ ਦੀ ਜੰਗ ਦੀ ਪਾਲਿਸੀ ਵਿਰੁੱਧ ਰੋਸ ਵਜੋਂ ਅਸਤੀਫ਼ੇ ਦੇ ਦਿੱਤੇ। ਮਿਸਟਰ ਜਿਨਾਹ ਨੇ ਮੁਸਲਿਮ ਲੀਗ ਵਲੋਂ 'ਨਿਜਾਤ ਦਿਨ' ਮਨਾਇਆ ਕਿ ਚੰਗਾ ਹੋਇਆ ਜੋ ਕਾਂਗਰਸ ਵਜ਼ਾਰਤਾਂ ਖ਼ਤਮ ਹੋ ਗਈਆਂ ਕਿਉਂਕਿ ਹਿੰਦੂਆਂ ਨੇ ਮੁਸਲਮਾਨਾਂ ਨਾਲ ਚੰਗਾ ਸਲੂਕ ਨਹੀਂ ਕੀਤਾ। ਕਾਂਗਰਸ ਨੇ ਸਰਕਾਰ ਤੋਂ ਪੁੱਛਿਆ ਕਿ ਅੰਗਰੇਜ਼ਾਂ ਦਾ ਜਰਮਨੀ ਦੀ ਜੰਗ ਵਿੱਚ ਸ਼ਾਮਲ ਹੋਣ ਦਾ ਕੀ ਉਦੇਸ਼ ਤੇ ਮਨੋਰਥ ਹੈ ਤੇ ਇਸ ਉਦੇਸ਼ ਦਾ ਹਿੰਦੁਸਤਾਨ ਉੱਤੇ ਕੀ ਅਸਰ ਪਵੇਗਾ। ਅੰਗਰੇਜ਼ੀ ਸਰਕਾਰ ਨੇ ਉੱਤਰ ਦਿੱਤਾ ਕਿ ਅਸੀਂ ਉਦੇਸ਼ ਬਾਰੇ ਅਜੇ ਕੁਝ ਫ਼ੈਸਲਾ ਨਹੀਂ ਕਰ ਸਕੇ। ਇਸ ਕਰਕੇ ਕਾਂਗਰਸ ਨੇ ਨਵੰਬਰ, 1939 ਵਿੱਚ ਵਜ਼ਾਰਤਾਂ ਤੋਂ ਅਸਤੀਫ਼ੇ ਦੇ ਦਿੱਤੇ। ਕਾਂਗਰਸ ਨੇ ਲੋਕਾਂ ਨੂੰ ਜ਼ਾਤੀ ਹੈਸੀਅਤ ਵਿੱਚ ਸਿਵਲ ਨਾ-ਫ਼ਰਮਾਨੀ ਕਰਨ ਦੀ ਖੁੱਲ੍ਹ ਦੇ ਦਿੱਤੀ ਜੋ ਸਾਲ ਭਰ ਜਾਰੀ ਰਹੀ। ਇਸ ਦਾ ਉੱਦੇਸ਼ ਸੀ ਕਿ ਹਿੰਦੁਸਤਾਨ ਦੀ ਮਰਜ਼ੀ ਤੋਂ ਬਿਨਾ ਇਸ ਨੂੰ ਜੰਗ ਵਿਚ ਕਿਉਂ ਸ਼ਾਮਲ ਕੀਤਾ ਗਿਆ ਹੈ। ਸਾਲ ਭਰ ਤੋਂ ਮਗਰੋਂ ਸਭ ਕੈਦੀ ਛੱਡ ਦਿੱਤੇ ਗਏ। ਉਧਰ ਮੁਸਲਿਮ ਲੀਗ ਨੇ 1940 ਈ. ਵਿੱਚ ਲਾਹੌਰ ਸਮਾਗਮ ਕਰ ਕੇ ਪਾਕਿਸਤਾਨ ਬਣਾਉਣ ਦੀ ਮੰਗ ਦਾ ਮਤਾ ਪਾਸ ਕਰ ਦਿੱਤਾ। 7 ਦਸੰਬਰ, 1941 ਨੂੰ ਜਾਪਾਨ ਜਰਮਨੀ ਦੇ ਪੱਖ ਵਿੱਚ ਹੋ ਕੇ ਅੰਗਰੇਜ਼ਾਂ ਵਿਰੁੱਧ ਜੰਗ ਵਿੱਚ ਸ਼ਾਮਲ ਹੋ ਗਿਆ। ਉਹ ਬਰਮਾ ਤੇ ਹਿੰਦੁਸਤਾਨ ਵਲ ਵੱਧ ਰਿਹਾ ਸੀ ਜਿਸ ਕਰਕੇ ਜੰਗ ਵਿੱਚ ਹਿੰਦੁਸਤਾਨ ਦਾ ਮਿਲਵਰਤਣ ਹਾਸਲ ਕਰਨ ਲਈ ਮਾਰਚ, 1942 ਵਿੱਚ ਸਰ ਸਟੈਫੋਰਡ ਕ੍ਰਿਪਸ ਲੰਡਨ ਤੋਂ ਇਕ ਸਕੀਮ ਲੈ ਕੇ ਹਿੰਦੁਸਤਾਨ ਆਇਆ ਪਰ ਉਸ ਦੀ ਸਕੀਮ

ਹਿੰਦੁਸਤਾਨੀ ਲੀਡਰਾਂ ਨੇ ਪਰਵਾਨ ਨਾ ਕੀਤੀ। ਇਸ ਕਰਕੇ ਉਹ ਵਾਪਸ ਚਲਾ ਗਿਆ। ਜਾਪਾਨ ਸਬੰਧੀ ਮਹਾਤਮਾ ਗਾਂਧੀ ਨੇ ਕਿਹਾ ਕਿ ਅਸੀਂ ਅੰਗਰੇਜ਼ਾਂ ਨੂੰ ਕੱਢ ਕੇ ਜਾਪਾਨ ਨੂੰ ਸਦਣਾ ਨਹੀਂ ਚਾਹੁੰਦੇ। ਅਸੀਂ ਆਜ਼ਾਦ ਹੋਣਾ ਚਾਹੁੰਦੇ ਹਾਂ। ਅੰਗਰੇਜ਼ਾਂ ਦੇ ਇਥੇ ਹੁੰਦਿਆਂ ਜਾਪਾਨ ਦਾ ਖ਼ਤਰਾ ਹੈ। ਮਈ, 1942 ਵਿੱਚ ਮਹਾਤਮਾ ਗਾਂਧੀ ਨੇ ਕਿਹਾ ਕਿ ਅੰਗਰੇਜ਼ਾਂ ਨੂੰ ਛੇਤੀ ਹਿੰਦੁਸਤਾਨ ਤੋਂ ਚਲੇ ਜਾਣਾ ਚਾਹੀਦਾ ਹੈ। ਪਿੱਛੋਂ ਜੋ ਹੋਵੇਗਾ ਉਹ ਹਿੰਦੁਸਤਾਨੀ ਆਪੇ ਨਿਪਟ ਲੈਣਗੇ।

**ਹਿੰਦੁਸਤਾਨ ਛੱਡੋ ਲਹਿਰ**—ਅੱਠ ਅਗਸਤ, 1942 ਨੂੰ ਕਾਂਗਰਸ ਨੇ 'ਹਿੰਦੁਸਤਾਨ ਛੱਡੋ' ਲਹਿਰ ਚਲਾਉਣ ਦਾ ਮਤਾ ਪਾਸ ਕਰ ਦਿੱਤਾ। ਨੌਂ ਅਗਸ਼ਤ ਨੂੰ ਮਹਾਤਮਾ ਗਾਂਧੀ ਤੇ ਹੋਰ ਕਾਂਗਰਸੀ ਲੀਡਰ ਫੜੇ ਗਏ। ਦੇਸ਼ ਵਿੱਚ 'ਹਿੰਦੁਸਤਾਨ ਛੱਡੋ' ਦੀ ਲਹਿਰ ਚਲ ਪਈ। ਕਈ ਹਿੱਸਿਆਂ ਵਿੱਚ ਫ਼ਸਾਦ ਹੋਏ। ਰੇਲਵੇ ਸਟੇਸ਼ਨ ਤੇ ਡਾਕਖ਼ਾਨੇ ਫੂਕੇ ਗਏ। ਗੋਲੀ ਚੱਲੀ ਤੇ ਬਹੁਤ ਸਾਰੇ ਆਦਮੀ ਮਾਰੇ ਗਏ। ਲੁੱਟ ਮਾਰ ਤੇ ਕਤਲ ਦੀਆਂ ਵਾਰਦਾਤਾਂ ਹੋਈਆਂ। ਕੁਝ ਮਹੀਨੇ ਇਹੋ ਹਾਲ ਰਿਹਾ। ਛੱਤੀ ਹਜ਼ਾਰ ਆਦਮੀ ਇਸ ਲਹਿਰ ਵਿੱਚ ਕੈਦ ਹੋਏ। ਮਹਾਤਮਾ ਗਾਂਧੀ ਨੇ ਇਸ ਹਲਚਲ ਦੀ ਜ਼ਿੰਮੇਵਾਰੀ ਆਪਣੇ ਸਿਰ ਲੈਣ ਤੋਂ ਨਾਂਹ ਕਰ ਦਿੱਤੀ। 10 ਫ਼ਰਵਰੀ, 1943 ਨੂੰ ਮਹਾਤਮਾ ਨੇ 21 ਦਿਨ ਦਾ ਵਰਤ ਰੱਖਿਆ ਤੇ ਇਸ ਨੂੰ ਪੂਰਾ ਕੀਤਾ।

ਲਾਰਡ ਲਿਨਲਿਥਗੋ 1943 ਈ. ਵਿੱਚ ਵਾਪਸ ਚਲਾ ਗਿਆ ਤੇ ਫ਼ੌਜੀ ਜਰਨੈਲ ਲਾਰਡ ਵੇਵਲ ਜੋ ਪਹਿਲਾਂ ਹਿੰਦੁਸਤਾਨ ਦਾ ਕਮਾਂਡਰ-ਇਨ-ਚੀਫ਼ ਰਹਿ ਚੁੱਕਾ ਸੀ, ਵਾਇਸਰਾਇ ਬਣ ਕੇ ਆਇਆ। ਜੂਨ, 1945 ਵਿੱਚ ਉਸ ਨੇ ਸ਼ਿਮਲੇ ਵਿੱਚ ਕਾਂਗਰਸ, ਮੁਸਮਿਲ ਲੀਗ, ਸਿੱਖਾਂ ਤੇ ਅਛੂਤਾਂ ਦੀ ਰਾਜਸੀ ਉਲਝਣ ਨੂੰ ਸੁਲਝਾਉਣ ਲਈ ਕਾਨਫ਼ਰੰਸ ਬੁਲਾਈ ਪਰ 14 ਜੁਲਾਈ ਨੂੰ ਵਾਇਸਰਾਇ ਨੇ ਐਲਾਨ ਕਰ ਦਿੱਤਾ ਕਿ 'ਸ਼ਿਮਲਾ ਕਾਨਫ਼ਰੰਸ' ਫ਼ੇਲ੍ਹ ਹੋ ਗਈ ਹੈ। ਮਾਰਚ, 1946 ਵਿੱਚ ਅੰਗਰੇਜ਼ਾਂ ਦੀ ਵਜ਼ਾਰਤ ਦੇ ਤਿੰਨਾਂ ਵਜ਼ੀਰਾਂ ਦਾ ਕੈਬਨਿਟ ਮਿਸ਼ਨ ਹਿੰਦੁਸਤਾਨ ਆਇਆ। 16 ਮਈ ਨੂੰ ਇਸ ਨੇ ਆਪਣੀਆਂ ਤਜਵੀਜ਼ਾਂ ਪੇਸ਼ ਕੀਤੀਆਂ ਪਰ ਮੁਸਲਿਮ ਲੀਗ ਨੇ ਨਾ ਮੰਨੀਆਂ। ਕੈਬਨਿਟ ਮਿਸ਼ਨ ਨੇ ਇਕ ਕੇਂਦਰ ਰੱਖ ਕੇ ਮੁਸਲਿਮ ਬਹੁ-ਗਿਣਤੀ ਵਾਲੇ ਪ੍ਰਾਂਤਾਂ ਦਾ ਗਰੁੱਪ ਵੱਖਰਾ ਤੇ ਹਿੰਦੂ ਬਹੁ-ਗਿਣਤੀ ਵਾਲੇ ਪ੍ਰਾਂਤਾਂ ਦਾ ਗਰੁੱਪ ਵੱਖਰਾ ਰੱਖਿਆ ਸੀ। ਇਸ ਤਰ੍ਹਾਂ ਮਿਸਟਰ ਜਿਨਾਹ ਨੂੰ ਪਾਕਿਸਤਾਨ ਬਣਨ ਦਾ ਸੁਝਾਅ ਮਿਲਿਆ ਸੀ, ਸੋ ਮੁਸਮਿਲ ਲੀਗ ਨੇ ਮੁਹੰਮਦ ਅਲੀ ਜਿਨਾਹ ਦੀ ਅਗਵਾਈ ਵਿੱਚ 16 ਅਗਸਤ, 1946 ਨੂੰ ਡਾਇਰੈਕਟ ਐਕਸ਼ਨ ਸ਼ੁਰੂ ਕਰ ਦਿੱਤਾ ਤਾਂ ਜੋ ਪਾਕਿਸਤਾਨ ਹਾਸਲ ਕੀਤਾ ਜਾਵੇ। ਕਲਕੱਤੇ ਵਿੱਚ ਚਾਰ ਦਿਨ ਵਿੱਚ ਛੇ ਹਜ਼ਾਰ ਬੰਦੇ ਕਤਲ ਹੋ ਗਏ। ਅਕਤੂਬਰ, 1946 ਵਿੱਚ ਨੁਆਖਲੀ ਵਿਚ ਹਿੰਦੂਆਂ ਦਾ ਕਤਲਾਮ ਸ਼ੁਰੂ ਹੋਇਆ ਜਿਸ ਕਰਕੇ ਬਿਹਾਰ, ਉੱਤਰ-ਪ੍ਰਦੇਸ਼ ਤੇ ਬੰਬਈ ਦੇ ਪ੍ਰਾਂਤਾਂ ਵਿੱਚ ਵੀ ਫ਼ਸਾਦ ਹੋਏ। ਸੂਬਾ ਸਰਹੱਦ ਵਿੱਚ ਹਰੀਪੁਰ ਹਜ਼ਾਰੇ ਦੇ ਇਲਾਕੇ ਵਿੱਚ ਸਭ ਤੋਂ ਪਹਿਲਾਂ ਹਿੰਦੂ ਸਿੱਖਾਂ ਦਾ ਕਤਲਾਮ ਮੁਸਲਿਮ ਲੀਗੀਆਂ ਨੇ ਸ਼ੁਰੂ ਕਰ ਦਿੱਤਾ। ਪੰਜਾਬ ਵਿੱਚ 3 ਮਾਰਚ, 1947 ਤੋਂ ਮੁਸਲਿਮ ਲੀਗੀਆਂ ਨੇ ਸਿੱਖਾਂ ਤੇ ਹਿੰਦੂਆਂ ਦਾ ਕਤਲਾਮ ਸ਼ੁਰੂ ਕੀਤਾ। ਇਹ ਫ਼ਸਾਦ ਸਤੰਬਰ, 1947 ਤੱਕ ਜਾਰੀ ਰਹੇ। ਲੀਊਨਾਰਡ ਮੋਜ਼ਲੇ ਨੇ ਆਪਣੀ ਕਿਤਾਬ 'ਲਾਸਟ ਡੇਜ਼ ਆਫ਼ ਦੀ ਬ੍ਰਿਟਿਸ਼ ਰਾਜ' ਵਿੱਚ ਲਿਖਿਆ ਹੈ ਕਿ ਇਨ੍ਹਾਂ ਫ਼ਸਾਦਾਂ ਵਿੱਚ ਛੇ ਲੱਖ ਬੰਦੇ ਮਾਰੇ ਗਏ, ਇਕ ਕਰੋੜ ਚਾਲੀ ਲੱਖ ਬੇ-ਘਰ ਹੋਏ ਤੇ ਇਕ ਲੱਖ ਕੁੜੀਆਂ ਅਗਵਾ ਕੀਤੀਆਂ ਗਈਆਂ।

2 ਸਤੰਬਰ, 1946 ਨੂੰ ਪੰਡਿਤ ਨਹਿਰੂ ਨੇ ਆਰਜ਼ੀ ਸਰਕਾਰ ਬਣਾਈ ਤੇ ਆਪ ਹਿੰਦੁਸਤਾਨ ਦਾ ਪ੍ਰਧਾਨ-ਮੰਤਰੀ ਬਣਿਆ ਜੋ 2 ਮਈ, 1964 ਅਰਥਾਤ ਆਪਣੀ ਮੌਤ ਤੱਕ ਇਸੇ ਅਹੁਦੇ ਤੇ ਰਿਹਾ। ਇਨ੍ਹਾਂ ਦਿਨਾਂ ਵਿਚ ਮਹਾਤਮਾ ਗਾਂਧੀ ਨੇ ਮਿਸਟਰ ਜਿਨਾਹ ਦੇ ਘਰ ਜਾ ਕੇ ਵੀ ਉਸ ਨੂੰ ਰਾਜ਼ੀ ਕਰਨ ਦੇ ਯਤਨ ਕੀਤੇ ਪਰ ਉਸ ਨੇ ਪ੍ਰਵਾਹ ਨਾ ਕੀਤੀ। 2 ਦਸੰਬਰ, 1946 ਨੂੰ ਅੰਗਰੇਜ਼ਾਂ ਦੇ ਪ੍ਰਧਾਨ ਮੰਤਰੀ ਮਿਸਟਰ ਐਟਲੀ ਦੇ ਸੱਦੇ ਉੱਤੇ ਪੰਡਿਤ ਨਹਿਰੂ, ਮਿਸਟਰ ਜਿਨਾਹ, ਸਰਦਾਰ ਬਲਦੇਵ ਸਿੰਘ ਤੇ ਲਾਰਡ ਵੇਵਲ ਨਾਲ, ਸਲਾਹ ਮਸ਼ਵਰੇ ਲਈ ਲੰਡਨ ਗਏ। ਇਨ੍ਹੀਂ ਦਿਨੀ ਮਿਸਟਰ ਜਿਨਾਹ ਨੇ ਐਲਾਨ ਕੀਤਾ ਸੀ ਕਿ ਪਾਕਿਸਤਾਨ ਦਾ ਖ਼ਿਆਲ ਸਾਨੂੰ ਅੰਗਰੇਜਾਂ ਨੇ ਦਿੱਤਾ ਹੈ। ਜਦ ਕੋਈ ਫ਼ੈਸਲਾ ਨਾ ਹੋਇਆ ਤਾਂ 20 ਫ਼ਰਵਰੀ, 1947 ਨੂੰ ਅੰਗਰੇਜ਼ਾਂ ਦੇ ਪ੍ਰਧਾਨ ਮੰਤਰੀ ਮਿਸਟਰ ਐਟਲੀ ਨੇ ਐਲਾਨ ਕੀਤਾ ਕਿ ਜੂਨ, 1948 ਤੱਕ ਹਿੰਦੁਸਤਾਨੀਆਂ ਨੂੰ ਹਿੰਦੁਸਤਾਨ ਦਾ ਰਾਜ ਸੌਂਪ ਦਿੱਤਾ ਜਾਵੇਗਾ। ਜੇ ਹਿੰਦੁਸਤਾਨੀਆਂ ਦਾ ਆਪੋ ਵਿਚ ਕੋਈ ਸਮਝੌਤਾ ਨਾ ਹੋਇਆ ਤਾਂ ਜਿਥੇ ਜਿਸ ਪਾਰਟੀ ਦੀ ਬਹੁ-ਸੰਮਤੀ ਹੋਵੇਗੀ, ਉਸ ਨੂੰ ਉਥੇ ਦਾ ਰਾਜ-ਪ੍ਰਬੰਧ ਸੌਂਪ ਕੇ ਅੰਗਰੇਜ਼ ਚਲੇ ਆਉਣਗੇ ਤੇ ਸੈਂਟਰ ਦੇ ਅਧਿਕਾਰ ਦੇਣ ਵਾਸਤੇ ਕੋਈ ਢੰਗ ਸੋਚਿਆ ਜਾਵੇਗਾ। ਇਸ ਐਲਾਨ੍ ਅਨੁਸਾਰ ਲਾਰਡ ਵੇਵਲ ਦੀ ਥਾਂ ਲਾਰਡ ਮੌਂਟਬੈਟਨ ਨੂੰ ਵਾਇਸਰਾਇ ਬਣਾ ਦਿੱਤਾ ਗਿਆ। ਲਾਰਡ ਮੌਂਟਬੈਟਨ ਨੇ ਫ਼ਸਾਦ ਬੰਦ ਕਰਾਉਣ ਲਈ ਮਿਸਟਰ ਜਿਨਾਹ ਤੇ ਮਹਾਤਮਾ ਗਾਂਧੀ ਵੱਲੋਂ ਸਾਂਝਾ ਬਿਆਨ ਪ੍ਰਕਾਸ਼ਿਤ ਕਰਾਇਆ ਪਰ ਇਸ ਦਾ ਕੋਈ ਅਸਰ ਨਾ ਹੋਇਆ। ਵਾਇਸਰਾਏ ਨੇ ਆਪ ਇਕ ਬਿਆਨ ਵਿੱਚ ਕਿਹਾ ਕਿ ਹਿੰਦੁਸਤਾਨ ਇਕ ਮੁਲਕ ਹੈ। ਭਲਾ ਇਸੇ ਵਿੱਚ ਹੈ ਕਿ ਇਸ ਨੂੰ ਨਾ ਵੰਡਿਆ ਜਾਵੇ ਪਰ ਮਿਸਟਰ ਜਿਨਾਹ ਪਾਕਿਸਤਾਨ ਬਣਾਉਣ ਲਈ ਅੜਿਆ ਹੋਇਆ ਹੈ। ਓੜਕ ਕਾਂਗਰਸ ਨੇ ਵੀ ਦੇਸ਼ ਵੰਡਣਾ ਮੰਨ ਲਿਆ। ਇਸ ਤਰ੍ਹਾਂ ਵਾਇਸਰਾਇ ਨੇ 3 ਜੂਨ, 1947 ਨੂੰ ਦੇਸ਼ ਦੀ ਵੰਡ ਦਾ ਐਲਾਨ ਕਰ ਦਿੱਤਾ। ਪੱਛਮੀ ਪੰਜਾਬ, ਸਿੰਧ, ਸੂਬਾ ਸਰਹੱਦ ਤੇ ਬਲੋਚਿਸਤਾਨ ਰਲ ਕੇ ਪੱਛਮੀ ਪਾਕਿਸਤਾਨ ਬਣਿਆ। ਪੂਰਬੀ ਬੰਗਾਲ ਤੇ ਸਿਲਹਟ ਦਾ ਜ਼ਿਲ੍ਹਾ ਮਿਲ ਕੇ ਪੂਰਬੀ ਪਾਕਿਸਤਾਨ ਬਣਿਆ। ਪੂਰਬੀ ਪੰਜਾਬ ਦੇ 13 ਜ਼ਿਲ੍ਹੇ ਹਿੰਦੁਸਤਾਨ ਵਿੱਚ ਤੇ ਬਾਕੀ ਪੱਛਮੀ ਪੰਜਾਬ ਦੇ 16 ਜ਼ਿਲ੍ਹੇ ਪਾਕਿਸਤਾਨ ਵਿੱਚ ਚਲੇ ਗਏ। 14 ਅਗਸਤ, 1947 ਨੂੰ ਲਾਰਡ ਮੌਂਟਬੈਟਨ ਨੇ ਕਰਾਚੀ ਜਾ ਕੇ ਪਾਕਿਸਤਾਨ ਕਾਇਮ ਕੀਤਾ। ਮੁਹੰਮਦ ਅਲੀ ਜਿਨਾਹ ਗਵਰਨਰ ਜਨਰਲ ਤੇ ਲਿਆਕਤ ਅਲੀ ਵਜ਼ੀਰੇ ਆਜ਼ਮ ਬਣਿਆ ਤੇ 15 ਅਗਸਤ, 1947 ਨੂੰ ਨਵੀਂ ਦਿੱਲੀ ਵਿਚ ਹਿੰਦੁਸਤਾਨ ਨੂੰ ਡੁਮੀਨੀਅਨ ਬਣਾ ਕੇ ਅੰਗਰੇਜ਼ੀ ਰਾਜ ਦਾ ਅੰਤ ਕਰ ਦਿੱਤਾ। ਲਾਰਡ ਮੌਂਟਬੈਟਨ ਅੰਗਰੇਜ਼ਾਂ ਵੱਲੋਂ ਹਿੰਦੁਸਤਾਨ ਦਾ ਆਖ਼ਰੀ ਵਾਇਸਰਾਇ ਸੀ ਪਰ ਕਾਂਗਰਸ ਨੇ ਇਸ ਨੂੰ ਭਾਰਤ ਦਾ ਪਹਿਲਾ ਬਾਕਾਇਦਾ ਗਵਰਨਰ ਜਨਰਲ ਬਣਾਇਆ। ਦੇਸ਼ ਦੀ ਵੰਡ ਵਿੱਚ ਬਹੁਤਾ ਨੁਕਸਾਨ ਸਿੱਖਾਂ ਤੇ ਮੁਸਲਮਾਨਾਂ ਨੂੰ ਹੋਇਆ।

ਅਕਤੂਬਰ, 1947 ਤੋਂ ਪਾਕਿਸਤਾਨ ਨੇ ਕਸ਼ਮੀਰ ਵਿੱਚ ਖੱਪ ਪਾਈ ਹੋਈ ਹੈ। ਉਹ ਕਸ਼ਮੀਰ ਹੜੱਪਣਾ ਚਾਹੁੰਦਾ ਹੈ। ਕਸ਼ਮੀਰ ਦਾ ਝਗੜਾ ਅਜੇ ਵੀ ਚਲ ਰਿਹਾ ਹੈ।

30 ਜਨਵਰੀ, 1948 ਨੂੰ ਮਹਾਤਮਾ ਗਾਂਧੀ ਨੂੰ ਪੂਨੇ ਦੇ ਇਲਾਕੇ ਦੇ ਬ੍ਰਾਹਮਣ ਨੱਥੂ ਰਾਮ ਗਾਡਸੇ ਨੇ ਦਿੱਲੀ ਵਿੱਚ ਪ੍ਰਾਰਥਨਾ ਸਮੇਂ ਸ਼ਾਮ ਵੇਲੇ ਗੋਲੀ ਮਾਰ ਕੇ ਮਾਰ ਦਿੱਤਾ। ਗਾਡਸੇ ਤੇ ਉਸ ਦੇ ਇਕ ਹੋਰ ਸਾਥੀ ਨੂੰ ਅੰਬਾਲਾ ਜੇਲ੍ਹ ਵਿੱਚ ਫਾਂਸੀ ਦੇ ਦਿੱਤੀ ਗਈ ਤੇ ਉਸ ਦੇ ਕੁਝ ਸਾਥੀਆਂ ਨੂੰ ਕੈਦ ਹੋਈ।

ਲਾਰਡ ਮਾਉਂਟਬੈਟਨ 21 ਜੂਨ, 1948 ਨੂੰ ਵਾਪਸ ਇੰਗਲੈਂਡ ਚਲਾ ਗਿਆ। ਇਸ ਦੀ ਥਾਂ ਮਦਰਾਸ ਦਾ ਮਸ਼ਹੂਰ ਲੀਡਰ ਸ੍ਰੀ ਚਕਰਵਰਤੀ ਰਾਜਗੋਪਾਲ ਆਚਾਰੀਆ (ਜੋ ਉਦੋਂ ਕਾਂਗਰਸੀ ਸੀ)

ਆਜ਼ਾਦ ਭਾਰਤ ਦਾ ਦੂਜਾ ਤੇ ਪਹਿਲਾ ਭਾਰਤੀ ਗਵਰਨਰ ਜਨਰਲ ਬਣਿਆ। ਇਸ ਦੇ ਸਮੇਂ ਹੈਦਰਾਬਾਦ ਰਿਆਸਤ ਵਿਰੁੱਧ 13 ਸਤੰਬਰ, 1948 ਨੂੰ ਪੁਲਿਸ ਐਕਸ਼ਨ ਹੋਇਆ, 17 ਨਵੰਬਰ ਨੂੰ ਨਿਜ਼ਾਮ ਨੇ ਸੁਲ੍ਹਾ ਕਰ ਲਈ ਅਤੇ ਇਹ ਰਿਆਸਤ ਭਾਰਤ ਵਿੱਚ ਸ਼ਾਮਲ ਕਰ ਲਈ ਗਈ।

ਆਜ਼ਾਦੀ ਮਿਲਣ ਤੋਂ ਬਾਅਦ ਦੇਸ਼ ਦੀ ਵਾਗਡੋਰ ਕਾਂਗਰਸ ਪਾਰਟੀ ਨੇ ਸੰਭਾਲੀ। ਜਵਾਹਰ ਲਾਲ ਨਹਿਰੂ ਅਤੇ ਲਾਲ ਬਹਾਦਰ ਸ਼ਾਸਤਰੀ ਤੋਂ ਬਾਅਦ ਸ੍ਰੀਮਤੀ ਇੰਦਰਾ ਗਾਂਧੀ ਭਾਰਤ ਦੀ ਪ੍ਰਧਾਨ ਮੰਤਰੀ ਬਣੀ। ਲੰਮੇ ਸਮੇਂ ਤੱਕ ਇਹ ਪਾਰਟੀ ਇਕਮੁੱਠ ਰਹੀ ਪਰ 1969 ਈ. ਵਿੱਚ ਰਾਸ਼ਟਰਪਤੀ ਦੀ ਚੋਣ ਸਮੇਂ ਇਹ ਦੋ-ਫਾੜ ਹੋ ਗਈ। ਇਕ ਕਾਂਗਰਸ (ਆਰ) ਭਾਵ ਰੂਲਿੰਗ ਕਾਂਗਰਸ (ਜਿਸ ਨੇ ਬਾਅਦ ਵਿੱਚ ਕੇਵਲ 'ਕਾਂਗਰਸ' ਨਾਂ ਹੀ ਰੱਖਿਆ) ਅਤੇ ਕਾਂਗਰਸ (ਓ) ਭਾਵ ਸੰਗਠਨ ਕਾਂਗਰਸ। ਸੰਨ 1972 ਦੀਆਂ ਚੋਣਾਂ ਵਿੱਚ ਕਾਂਗਰਸ ਨੂੰ ਦੇਸ਼ ਦੀ ਸੰਸਦ ਵਿਚ 2/3 ਦਾ ਬਹੁਮਤ ਪ੍ਰਾਪਤ ਹੋਇਆ। ਸ੍ਰੀਮਤੀ ਇੰਦਰਾ ਗਾਂਧੀ ਮੁੜ ਪ੍ਰਧਾਨ ਮੰਤਰੀ ਬਣੀ। ਐਪਰ ਆਪਣੀਆਂ ਕੁਝ ਨੀਤੀਆਂ ਕਾਰਨ 1977 ਦੀਆਂ ਚੋਣਾਂ ਵਿੱਚ ਇਸ ਪਾਰਟੀ ਨੂੰ ਭਾਰੀ ਹਾਰ ਹੋਈ। ਹਾਰ ਤੋਂ ਬਾਅਦ ਹੁਣ ਕਾਂਗਰਸ (ਆਈ) ਭਾਵ ਇੰਦਰਾ ਗਰੁਪ ਅਤੇ 'ਕਾਂਗਰਸ' (ਜੋ ਇੰਦਰਾ ਗਰੁਪ ਤੋਂ ਅੱਡ ਹੈ) ਮੁੜ ਇਸ ਪਾਰਟੀ ਦੇ ਦੋ ਹਿੱਸੇ ਹੋ ਗਏ।

ਕਾਂਗਰਸ ਦੇ ਦੋ ਫਾੜ ਹੋਣ ਦੇ ਇਤਿਹਾਸ ਨੂੰ 1995 ਈ. ਵਿਚ ਇਕ ਵਾਰ ਫਿਰ ਦੁਹਰਾਇਆ ਗਿਆ। ਦੋ ਪ੍ਰਮੁੱਖ ਨੇਤਾਵਾਂ ਸ੍ਰੀ ਅਰਜੁਨ ਸਿੰਘ ਅਤੇ ਐੱਨ.ਡੀ. ਤਿਵਾੜੀ ਦੀ ਅਗਵਾਈ ਹੇਠ ਇਹ ਤੀਜੀ ਵਾਰ ਦੋ ਫਾੜ ਹੋਈ। ਸ੍ਰੀ ਨਰਸਿਮ੍ਹਾ ਰਾਓ ਵਾਲੀ ਇੰਡੀਅਨ ਨੈਸ਼ਨਲ ਕਾਂਗਰਸ ਅਤੇ ਸ੍ਰੀ ਐੱਨ.ਡੀ. ਤਿਵਾੜੀ ਵਾਲੀ ਤਿਵਾੜੀ ਕਾਂਗਰਸ ਸਨ। ਇਸ ਦੇ ਦੋਫਾੜ ਹੋਣ ਦਾ ਮੁੱਖ ਕਾਰਨ ਇਹ ਸੀ ਕਿ ਅਸੰਤੁਸ਼ਟ ਨੇਤਾ ਇਸ ਗੱਲ ਤੇ ਜ਼ੋਰ ਦੇ ਰਹੇ ਸਨ ਕਿ ਪ੍ਰਧਾਨ ਮੰਤਰੀ ਅਤੇ ਪਾਰਟੀ ਪ੍ਰੈਜ਼ੀਡੈਂਟ ਦੋ ਵੱਖ ਵੱਖ ਵਿਅਕਤੀ ਹੋਣੇ ਚਾਹੀਦੇ ਹਨ ਪਰ ਸ੍ਰੀ ਨਰਸਿਮ੍ਹਾ ਰਾਓ ਤੇ ਉਨ੍ਹਾਂ ਦੇ ਸਾਥੀਆਂ ਨੂੰ ਇਹ ਗੱਲ ਪਰਵਾਨ ਨਹੀਂ ਸੀ। ਫਿਰ "ਹਵਾਲਾ" ਮਾਮਲੇ ਵਿੱਚ ਕਈ ਕੇਂਦਰੀ ਮੰਤਰੀਆਂ ਨੂੰ ਅਸਤੀਫ਼ੇ ਦੇਣੇ ਪਏ। ਉਨ੍ਹਾਂ ਵਿੱਚੋਂ ਕਈਆਂ ਨੇ ਕਾਂਗਰਸ ਪਾਰਟੀ ਤਿਆਗ ਕੇ ਸ੍ਰੀ ਮਾਧੋ ਰਾਓ ਸਿੰਧੀਆ ਵਾਂਗ ਵੱਖਰੀਆਂ ਪਾਰਟੀਆਂ ਬਣਾ ਲਈਆਂ।

**ਇੰਡੀਅਨ ਮਿਲਟਰੀ ਅਕੈਡਮੀ** : ਇੰਡੀਅਨ ਮਿਲਟਰੀ ਅਕੈਡਮੀ, ਡੇਹਰਾਦੂਨ, ਥਲ ਸੈਨਾ ਦੇ ਅਫ਼ਸਰਾਂ ਨੂੰ ਸਿਖਲਾਈ ਦੇਣ ਦਾ ਇਕ ਮੁੱਖ ਕੇਂਦਰ ਹੈ। ਸੰਨ 1925 ਵਿੱਚ ਇੰਡੀਅਨ ਸੈਂਡਹਰਸਟ ਕਮੇਟੀ ਅਤੇ 1930-31 ਈ. ਦੀ ਪਹਿਲੀ ਗੋਲ ਮੇਜ਼ ਕਾਨਫ਼ਰੰਸ ਵਿਚ ਭਾਰਤ ਵਿੱਚ ਮਿਲਟਰੀ ਅਕੈਡਮੀ ਸਥਾਪਿਤ ਕਰਨ ਦਾ ਫ਼ੈਸਲਾ ਕੀਤਾ ਗਿਆ। ਸੰਨ 1932 ਵਿੱਚ ਇਕ ਅਕੈਡਮੀ ਦੀ ਡੇਹਰਾਦੂਨ ਵਿਖੇ ਸਥਾਪਨਾ ਕੀਤੀ ਗਈ। ਸੰਨ 1933 ਵਿੱਚ ਇਕ ਅਕੈਡਮੀ ਨੇ ਬਾਦਸ਼ਾਹ ਤੋਂ ਪਹਿਲੀ ਵਾਰ ਨਿਸ਼ਾਨ ਪ੍ਰਾਪਤ ਕੀਤੇ। ਸੰਨ 1947 ਵਿੱਚ ਭਾਰਤ ਦੀ ਵੰਡ ਹੋ ਜਾਣ ਕਾਰਨ ਫ਼ੌਜ ਦੋ ਹਿੱਸਿਆਂ ਵਿੱਚ ਵੰਡੀ ਗਈ। ਫ਼ੌਜ ਦਾ 1/3 ਹਿੱਸਾ ਪਾਕਿਸਤਾਨ ਚਲਾ ਗਿਆ। ਇਸ ਤਰ੍ਹਾਂ ਸ਼ੁਰੂ ਤੋਂ ਹੀ ਫ਼ੌਜ ਨੂੰ ਸੁਯੋਗ ਅਤੇ ਸੀਨੀਅਰ ਅਫ਼ਸਰਾਂ ਦੀ ਘਾਟ ਦਾ ਸਾਹਮਣਾ ਕਰਨਾ ਪਿਆ ਪਰ ਇਸ ਰਾਸ਼ਟਰੀ ਅਦਾਰੇ ਨੇ ਇਸ ਘਾਟ ਨੂੰ ਬੜੇ ਸੁੱਚਜੇ ਢੰਗ ਨਾਲ ਪੂਰਾ ਕੀਤਾ। ਸੰਨ 1948 ਵਿੱਚ ਜੰਮੂ ਕਸ਼ਮੀਰ ਕਾਰਵਾਈ; 1961 ਵਿਚ ਗੋਆ, ਦਮਨ ਤੇ ਦਿਊ ਦੀ ਆਜ਼ਾਦੀ; 1962 ਈ. ਵਿੱਚ ਹਿੰਦ-ਚੀਨ ਜੰਗ; 1965 ਅਤੇ 1971 ਵਿੱਚ ਹਿੰਦ-ਪਕਿ ਜੰਗਾਂ ਦੌਰਾਨ ਇਸ ਅਕੈਡਮੀ ਦੇ ਅਫ਼ਸਰਾਂ ਦੀ ਸੂਝ ਭਰੀ ਅਗਵਾਈ ਸਦਕਾ ਭਾਰਤ ਦਾ ਨਾਂ ਉੱਚਾ ਹੋਇਆ। ਸਾਲ 1976 ਤੱਕ ਇਸ ਅਦਾਰੇ ਨੂੰ ਦੋ ਵਾਰ ਨਵੇਂ ਨਿਸ਼ਾਨ ਪ੍ਰਦਾਨ ਕੀਤੇ ਹਨ।

ਜਦੋਂ ਕੈਡਿਟ ਨੈਸ਼ਨਲ ਡੀਫੈਂਸ ਅਕੈਡਮੀ, ਖੜਗਵਾਸਲਾ ਤੋਂ ਪਾਸ ਹੋ ਜਾਂਦੇ ਹਨ ਫਿਰ ਉਨ੍ਹਾਂ ਨੂੰ ਇਕ ਸਾਲ ਲਈ ਇਸ ਅਕੈਡਮੀ ਵਿਚ ਸਿਖਲਾਈ ਦਿੱਤੀ ਜਾਂਦੀ ਹੈ। ਇਸ ਸਿਖਲਾਈ ਉਪਰੰਤ ਹੀ ਕੈਡਿਟ ਨੂੰ ਕਮਿਸ਼ਨ ਦਿੱਤਾ ਜਾਂਦਾ ਹੈ।

ਫੀਲਡ ਮਾਰਸ਼ਲ ਐੱਸ.ਐੱਚ.ਜੇ. ਮਾਨਿਕਸ਼ਾਅ ਵੀ ਇਸੇ ਅਕੈਡਮੀ ਤੋਂ ਪਾਸ ਆਊਟ ਹੋਣ ਵਾਲੇ ਪਹਿਲੇ 40 ਕੈਡਿਟਾਂ ਵਿਚੋਂ ਇਕ ਸੀ।

ਹ. ਪੁ.—ਸੈਨਿਕ ਸਮਾਚਾਰ—16 ਫ਼ਰਵਰੀ, 1977

**ਇੰਡੀਅਨ ਰੋਡਜ਼ ਕਾਂਗਰਸ** : ਇਹ ਕਾਂਗਰਸ ਦਸੰਬਰ, 1934 ਵਿਚ ਕਾਇਮ ਹੋਈ। ਇਸ ਦਾ ਮੁੱਖ ਮੰਤਵ ਸੜਕਾਂ ਬਣਾਉਣਾ ਤੇ ਉਨ੍ਹਾਂ ਦਾ ਪ੍ਰਬੰਧ ਕਰਨ ਦੇ ਵਿਗਿਆਨ ਤੇ ਕਲਾ ਨੂੰ ਉੱਨਤ ਤੇ ਉਤਸਾਹਿਤ ਕਰਨਾ ਸੀ। ਇਹ ਸੰਸਥਾ ਭਾਰਤ ਦੇ ਰੋਡ ਇੰਜਨੀਅਰਾਂ ਦੇ ਸੜਕਾਂ ਸਬੰਧੀ ਮਸਲਿਆਂ ਉੱਤੇ ਰਲ ਕੇ ਵਿਚਾਰ-ਵਟਾਂਦਰਾ ਕਰਨ ਦਾ ਵਸੀਲਾ ਬਣੀ। ਸੰਨ 1934 ਵਿਚ ਇਸ ਦੇ ਕੇਵਲ 73 ਮੈਂਬਰ ਸਨ, ਅਗਲੇ ਸਾਲ ਇਹ ਗਿਣਤੀ 173 ਹੋ ਗਈ। ਇਸ ਕਾਂਗਰਸ ਦੇ 1958 ਵਿਚ ਲਗਭਗ 1600 ਮੈਂਬਰ ਸਨ ਜਿਨ੍ਹਾਂ ਵਿਚ ਇੰਗਲੈਂਡ, ਆਇਰਲੈਂਡ, ਵੈਸਟ ਇੰਡੀਜ਼, ਕੈਨੇਡਾ, ਪਾਕਿਸ-ਤਾਨ, ਸ੍ਰੀ ਲੰਕਾ ਤੇ ਮਿਆਂਮਾਰ (ਬਰਮਾ) ਦੇ ਲੋਕ ਵੀ ਸ਼ਾਮਲ ਸਨ। ਸੰਨ 1955 ਦੇ ਸੈਸ਼ਨ ਵਿਚ ਇਸ ਦੇ 2,250 ਮੈਂਬਰ ਸਨ।

ਇਹ ਕਾਂਗਰਸ ਹਰ ਵਰ੍ਹੇ ਇਕ ਵੱਡਾ ਇਜਲਾਸ ਕਰਦੀ ਹੈ ਜਿਸ ਵਿਚ ਦੇਸ਼ ਭਰ ਦੇ 300-400 ਪ੍ਰਤੀਨਿਧ ਵਿਚਾਰ-ਵਟਾਂਦਰਾ ਕਰਨ ਲਈ ਬੁਲਾਏ ਜਾਂਦੇ ਹਨ। ਹੁਣ ਤੱਕ ਇਸ ਸੰਸਥਾ ਨੇ ਹੇਠ ਲਿਖੇ ਕੰਮ ਕੀਤੇ ਹਨ :

1. ਇਸ ਦੇ ਆਮ ਇਜਲਾਸ ਵਿਚ ਟੈਕਨੀਕਲ ਵਿਸ਼ਿਆਂ ਤੇ ਲਿਖੇ 247 ਤੋਂ ਵੱਧ ਅਜਿਹੇ ਲੇਖਾਂ ਉੱਤੇ ਵਿਚਾਰ ਕੀਤਾ ਗਿਆ ਜਿਹੜੇ ਭਾਰਤ ਦੀਆਂ ਸੜਕਾਂ ਦੇ ਵਿਕਾ ਦੇ ਵੱਖ-ਵੱਖ ਪੱਖਾਂ ਨਾਲ ਸਬੰਧ ਰੱਖਦੇ ਹਨ।

2. ਸੜਕਾਂ ਬਣਾਉਣ ਤੇ ਉਨ੍ਹਾਂ ਦੀ ਹਿਫ਼ਾਜ਼ਤ ਲਈ ਕਈ ਤਰ੍ਹਾਂ ਦੇ ਮਾਡਲ ਤਿਆਰ ਕੀਤੇ ਗਏ।

3. ਸੜਕਾਂ ਦੇ ਟੈਕਨੀਕਲ ਤੇ ਰਾਜਸੀ ਮਸਲਿਆਂ ਉੱਤੇ ਵਿਚਾਰ ਕਰਨ ਲਈ ਇਸ ਨੇ 1965 ਤੱਕ 28 ਸਾਲਾਨਾ ਇਜਲਾਸ ਅਤੇ 64 ਕੌਂਸਲ ਬੈਠਕਾਂ ਕੀਤੀਆਂ।

4. ਟੈਕਨੀਕਲ ਸਮੱਸਿਆਵਾਂ ਦੇ ਵੱਖ-ਵੱਖ ਪੱਖਾਂ ਦੇ ਵਿਸਥਾਰ ਪੂਰਬਕ ਅਧਿਐਨ ਲਈ ਕਈ ਕਮੇਟੀਆਂ ਬਣਾਈਆਂ। ਇਹ ਕਮੇਟੀਆਂ ਤੇ ਸਬ-ਕਮੇਟੀਆਂ ਹੀ ਇਸ ਕਾਂਗਰਸ ਦਾ ਟੈਕਨੀਕਲ ਕੰਮ ਕਰਦੀਆਂ ਹਨ। ਉਨ੍ਹਾਂ ਦੀਆਂ ਬੈਠਕਾਂ ਆਮ ਇਜਲਾਸਾਂ ਦੇ ਸਮੇਂ ਅਤੇ ਜੇ ਲੋੜ ਹੋਵੇ ਤਾਂ ਹੋਰ ਸਮਿਆਂ ਤੇ ਵੀ ਬੁਲਾਈਆਂ ਜਾਂਦੀਆਂ ਹਨ। ਮੁੱਖ ਕਮੇਟੀਆਂ ਇਹ ਹਨ :

(1) **ਪੁਲਾਂ ਸਬੰਧੀ ਕਮੇਟੀ**—ਇਸ ਕਮੇਟੀ ਦਾ ਕੰਮ ਹਿੰਦੁਸਤਾਨ ਦੀਆਂ ਸੜਕਾਂ ਲਈ ਪੁਲਾਂ ਦੇ ਮਿਆਰ ਕਾਇਮ ਕਰਨੇ ਅਤੇ ਨਮੂਨੇ ਦੇ ਡਿਜ਼ਾਈਨ (type designs) ਤਿਆਰ ਕਰਨਾ ਹੈ।

(2) **ਕਮਿਊਨਿਟੀ ਪ੍ਰਾਜੈਕਟ ਰੋਡ ਮੇਨਟੇਨੈਂਸ ਕਮੇਟੀ**—ਇਸ ਦਾ ਕੰਮ ਸਮੂਹਕ ਯੋਜਨਾਵਾਂ ਅਧੀਨ ਬਣੀਆਂ ਸੜਕਾਂ ਦੀ ਦੇਖ-ਭਾਲ ਕਰਨਾ ਹੈ।

(3) **ਰੀਸਰਚ ਆਰਗੇਨਾਈਜ਼ੇਸ਼ਨ ਕਮੇਟੀ**—ਇਹ ਧਰਤੀ ਦੀ ਖੋਜ ਤੇ ਪੜਤਾਲ ਕਰਦੀ ਹੈ ਅਤੇ ਘੱਟ ਲਾਗਤ ਵਾਲੀਆਂ ਸੜਕਾਂ ਦੀ ਸਮੱਸਿਆ ਬਾਰੇ ਅਧਿਐਨ ਕਰਦੀ ਹੈ।

(4) **ਸੜਕਾਂ ਦੇ ਵਿਕਾਸ ਸਬੰਧੀ ਕਮੇਟੀ**—ਇਸ ਦਾ ਕੰਮ ਸੜਕਾਂ ਅਤੇ ਸੜਕਾਂ ਦੀ ਆਵਾਜਾਈ ਸਬੰਧੀ ਸਮੱਸਿਆਵਾਂ ਤੇ ਵਿਚਾਰ ਕਰਨਾ ਹੈ।

(5) **ਰੋਡ ਟਰਾਂਸਪੋਰਟ ਆਪਰੇਸ਼ਨ ਕਾਸਟ ਕਮੇਟੀ**—ਇਹ ਕਮੇਟੀ ਭਾਰਤੀ ਸਰਕਾਰ ਨੇ ਦੋ ਗੱਲਾਂ ਦੇ ਅਧਿਐਨ ਲਈ ਬਣਾਈ ਸੀ। ਵੱਖ ਵੱਖ ਸ਼੍ਰੇਣੀਆਂ ਦੀਆਂ ਸੜਕਾਂ ਤੇ ਮੋਟਰ ਗੱਡੀਆਂ ਚਲਾਉਣ ਲਈ ਲਾਗਤ ਦਾ ਹਿਸਾਬ ਲਾਉਣਾ ਅਤੇ ਸੜਕਾਂ ਵਿਚ ਸੁਧਾਰ ਹੋਣ ਕਰਕੇ ਬਚਤ ਦਾ ਅੰਦਾਜ਼ਾ ਲਾਉਣਾ ਤੇ ਪੜਤਾਲ ਕਰਨੀ।

(6) **ਸਪੈਸੀਫ਼ੀਕੇਸ਼ਨਜ਼ ਅਤੇ ਸਟੈਂਡਰਡਜ਼ ਕਮੇਟੀ**—ਇਸ ਕਮੇਟੀ ਦਾ ਕੰਮ ਸੜਕਾਂ ਬਾਰੇ ਵੱਖ-ਵੱਖ ਚੀਜ਼ਾਂ ਦੇ ਮਿਆਰ ਕਾਇਮ ਕਰਨਾ ਹੈ, ਜਿਵੇਂ ਸੜਕਾਂ ਦੇ ਖ਼ਾਕੇ, ਪਟੜੀਆਂ ਦੇ ਡਿਜ਼ਾਈਨ, ਸਟੈਂਡਰਡ ਸਾਈਜ਼ ਦੇ ਨਕਸ਼ੇ ਅਤੇ ਸਕੇਲ, ਕਰਵ ਹਾਰੀਜ਼ੈਂਟਲ ਤੇ ਟਰਾਂਜ਼ੀਸ਼ਨ ਸੁਪਰਐਲੀਵੇਸ਼ਨ ਅਤੇ ਐਕਸਟਰਾ ਵਿਡਥਜ਼ ਕਰਵਜ਼ ਵਰਟੀਕਲ ਅਤੇ ਸਾਈਟ ਡਿਸਟੈਨਸਿਜ਼ ਆਦਿ।

(7) **ਟੈੱਸਟ ਟਰੈਕ ਕਮੇਟੀ** —ਇਸ ਨੇ ਕਲਕੱਤੇ ਵਿਚ ਤਜਰਬੇ ਦੇ ਤੌਰ ਤੇ ਤਿਆਰ ਕੀਤੀਆਂ ਸੜਕਾਂ ਦੀ ਹਰ ਤਰੀਕੇ ਨਾਲ ਜਾਂਚ ਕਰਨ ਦਾ ਪ੍ਰਬੰਧ ਕੀਤਾ ਸੀ।

ਹੋਰ ਕਮੇਟੀਆਂ ਦੇ ਕੰਮ ਵਿਚ ਸੜਕਾਂ ਦੇ ਇੰਜੀਨੀਅਰਾਂ ਦੀ ਸਿਖਲਾਈ, ਪੇਸ਼ਾਵਰ ਇੰਜਨੀਅਰਿੰਗ, ਸੜਕਾਂ ਤਿਆਰ ਕਰਨ ਲਈ ਵਰਤੇ ਜਾਣ ਵਾਲੇ ਯੰਤਰਾਂ ਦੇ ਕਾਰਖ਼ਾਨੇ ਲਗਵਾਉਣਾ ਆਦਿ ਸ਼ਾਮਲ ਹਨ।

ਕੌਂਸਲ ਇਸ ਕਾਂਗਰਸ ਨੂੰ ਚਲਾਉਣ ਦਾ ਮੁੱਖ ਅੰਗ ਹੈ। ਇਹ ਆਮ ਇਜਲਾਸਾਂ ਵਿਚ ਦਿੱਤੇ ਗਏ ਅਤੇ ਕਮੇਟੀਆਂ ਵੱਲੋਂ ਪੇਸ਼ ਕੀਤੇ ਗਏ ਸੁਝਾਵਾਂ ਉੱਤੇ ਵਿਚਾਰ ਕਰਦੀ ਹੈ ਅਤੇ ਰਾਜ ਸਰਕਾਰਾਂ ਤੇ ਕੇਂਦਰੀ ਸਰਕਾਰ ਨੂੰ ਇਸ ਸਬੰਧ ਵਿਚ ਲੋੜੀਂਦੇ ਸੁਝਾਅ ਦਿੰਦੀ ਹੈ।

ਇਸ ਕਾਂਗਰਸ ਦੇ ਦੋ ਰਸਾਲੇ ਨਿਕਲਦੇ ਹਨ, 'ਜਰਨਲ' ਤੇ 'ਟਰਾਂਸਪੋਰਟ-ਕਮਿਊਨੀਕੇਸ਼ਨਜ਼ ਮੰਥਲੀ ਰੀਵੀਊ' ਜਰਨਲ ਤਿੰਨ ਮਹੀਨਿਆਂ ਮਗਰੋਂ ਛਪਦਾ ਹੈ। ਇਸ ਵਿਚ ਟੈਕਨੀਕਲ ਲੇਖ, ਆਮ ਚਰਚਾ ਤੇ ਖੋਜ ਸਬੰਧੀ ਵਿਚਾਰ ਹੁੰਦੇ ਹਨ। ਇਨ੍ਹਾਂ ਤੋਂ ਇਲਾਵਾ ਕਾਂਗਰਸ ਸੜਕਾਂ ਸਬੰਧੀ ਰੋਡ ਰੀਸਰਚ ਬੁਲੇਟਿਨ ਵੀ ਪ੍ਰਕਾਸ਼ਤ ਕਰਦੀ ਹੈ। ਕਾਂਗਰਸ ਨੇ ਇੰਜਨੀਅਰਿੰਗ ਦੇ ਸਾਹਿਤ ਲਈ ਇਕ ਲਾਇਬ੍ਰੇਰੀ ਵੀ ਕਾਇਮ ਕੀਤੀ ਹੈ ਜਿਸ ਵਿਚ ਸੜਕ, ਪੁਲ, ਆਵਾਜਾਈ ਆਦਿ ਵਿਸ਼ਿਆਂ ਨਾਲ ਸਬੰਧਤ ਪੁਸਤਕਾਂ ਇਕੱਠੀਆਂ ਕਰਨ ਵੱਲ ਖ਼ਾਸ ਧਿਆਨ ਦਿੱਤਾ ਜਾਂਦਾ ਹੈ। ਮੈਂਬਰ ਤੇ ਇੰਜਨੀਅਰ ਸੜਕਾਂ ਬਾਰੇ ਪੁਛ-ਗਿੱਛ ਦਾ ਉੱਤਰ ਦਿੰਦੇ ਹਨ।

ਇਹ ਕਾਂਗਰਸ ਸੜਕਾਂ ਤੇ ਆਵਾਜਾਈ ਦੇ ਮੰਤਰਾਲੇ ਨਾਲ ਮਿਲ ਕੇ ਆਪਣਾ ਕੰਮ ਨੇਪਰੇ ਚਾੜਦੀ ਹੈ। ਸੜਕਾਂ ਦੇ ਵਿਕਾਸ ਸਬੰਧੀ ਭਾਰਤ ਸਰਕਾਰ ਦਾ ਸਲਾਹਕਾਰ ਇੰਜਨੀਅਰ ਇਸ ਕਾਂਗਰਸ ਦਾ ਪੱਕੇ ਤੌਰ ਤੇ ਖ਼ਜ਼ਾਨਚੀ ਹੁੰਦਾ ਹੈ। ਇਸ ਕਾਂਗਰਸ ਦਾ ਦਫ਼ਤਰ ਜਾਮਨਗਰ ਹਾਊਸ, ਸ਼ਾਹ-ਜਹਾਨ ਰੋਡ, ਨਵੀਂ ਦਿੱਲੀ ਵਿਚ ਹੈ ਅਤੇ ਇਸ ਦਾ ਪ੍ਰਬੰਧ ਇੰਡੀਅਨ ਰੋਡਜ਼ ਕਾਂਗਰਸ ਦੇ ਇਕ ਸਕੱਤਰ ਦੇ ਹੱਥ ਵਿਚ ਹੈ।

ਇੰਡੀਅਨ ਰੋਡਜ਼ ਕਾਂਗਰਸ ਨੇ ਨਵੰਬਰ, 1975 ਵਿਚ ਇਹ ਸਿਫ਼ਾਰਸ ਕੀਤੀ ਕਿ ਕੇਂਦਰੀ ਅਤੇ ਰਾਜ ਸਰਕਾਰਾਂ ਨੂੰ ਅਜਿਹੇ ਮੁਨਾਸਬ ਕਾਨੂੰਨ ਬਣਾਉਣੇ ਚਾਹੀਦੇ ਹਨ ਜਿਨ੍ਹਾਂ ਦੁਆਰਾ ਰਾਜਮਾਰਗ ਅਧਿਕਾਰੀ ਰਾਜਮਾਰਗਾਂ ਦੇ ਨਾਲ-ਨਾਲ ਗੈਰ ਯੋਜਨਾ ਵਿਕਾਸ ਨੂੰ ਰੋਕ ਸਕਣ ਅਤੇ ਨਾਜਾਇਜ਼ ਕਬਜ਼ੇ ਖ਼ਤਮ ਕਰ ਸਕਣ। ਇਸ ਕਾਂਗਰਸ ਨੇ ਪਿੱਛੇ ਜਿਹੇ ਇਕ ਵਿਸ਼ੇਸ਼ ਪੁਸਤਕ 'ਰਿਬਨ ਡੀਵੈਲਪਮੈਂਟ ਐਲਾਂਗ ਹਾਈਵੇਅਜ਼ ਐਂਡ ਇਟਸ ਪ੍ਰੀਵੈਨਸ਼ਨ' ਪ੍ਰਕਾਸ਼ਿਤ ਕੀਤੀ ਹੈ ਜੋ ਕੇਂਦਰੀ ਅਤੇ ਸਾਰੀਆਂ ਰਾਜ ਸਰਕਾਰਾਂ ਨੂੰ ਭੇਜੀ ਗਈ ਹੈ। ਇਸ ਵਿਚ ਨਗਰਾਂ ਅਤੇ ਸ਼ਹਿਰਾਂ ਦੇ ਗ਼ੈਰ ਯੋਜਨਾਬੱਧ ਅਤੇ ਅਨਿਯਮਿਤ ਵਿਕਾਸ ਕਾਰਨ ਟਰੈਫ਼ਿਕ ਦੀ ਆਵਾਜਾਈ ਤੇ ਰੌਸ਼ਨੀ ਵਿਚ ਰੁਕਾਵਟ ਪਾਈ ਗਈ ਹੈ।

ਉਪਰੋਕਤ ਪੁਸਤਕ ਵਿਚ ਇਸ ਗੱਲ ਤੇ ਵੀ ਜ਼ੋਰ ਦਿੱਤਾ ਗਿਆ ਹੈ ਕਿ ਸੜਕਾਂ ਦੇ ਯੋਜਨਾਬੱਧ ਵਿਕਾਸ ਅਤੇ ਉਨ੍ਹਾਂ ਦੀ ਵਰਤੋਂ ਦੇ ਸਬੰਧ ਵਿਚ ਕੇਂਦਰ ਸਰਕਾਰ ਦੁਆਰਾ ਪਾਸ ਕੀਤਾ ਗਿਆ 'ਮਾਡਲ ਹਾਈਵੇਅ ਬਿਲ' ਸਾਰੇ ਰਾਜਾਂ ਦੁਆਰਾ ਪਾਸ ਕੀਤਾ ਜਾਵੇ।

ਕਾਂਗਰਸ ਨੇ ਇਸ ਗੱਲ ਤੇ ਵੀ ਜ਼ੋਰ ਦਿੱਤਾ ਹੈ ਕਿ ਰਾਜਾਂ ਦੇ ਲੋਕ ਨਿਰਮਾਣ ਵਿਭਾਗਾਂ ਵਿਚ ਵਿਸ਼ੇਸ਼ ਅਮਲਾ 'ਰਿਬਨ ਵਿਕਾਸ' ਦੇ ਵੱਖ-ਵੱਖ ਮੁਸ਼ਕਲ ਪੱਖਾਂ ਨੂੰ ਲਾਗੂ ਕਰਨ ਲਈ ਰੱਖਿਆ ਜਾਵੇ। ਇਸ ਨੇ ਇਹ ਵੀ ਕਿਹਾ ਕਿ ਰਾਜਮਾਰਗ ਕਾਫ਼ੀ ਚੌੜੇ ਹੋਣੇ ਚਾਹੀਦੇ ਹਨ ਅਤੇ ਵਿਕਾਸ ਦੀਆਂ ਸਰਗਰਮੀਆਂ ਨੂੰ ਠੀਕ ਲੀਹਾਂ ਤੇ ਚਲਾਉਣ ਲਈ ਨਿਰਮਾਣ (ਬਿਲਡਿੰਗ) ਅਤੇ ਕੰਟਰੋਲ ਲਾਈਨਾਂ ਸਥਾਪਿਤ ਕੀਤੀਆਂ ਜਾਣ।

**ਇੰਡੀਆਨਾ** : ਇਹ ਸੰਯੁਕਤ ਰਾਜ ਅਮਰੀਕਾ ਦਾ ਇਕ ਉੱਤਰ ਕੇਂਦਰੀ ਰਾਜ ਹੈ ਜਿਸ ਦੀਆਂ ਹੱਦਾਂ ਉੱਤਰ ਵੱਲ ਮਿਸ਼ੀਗਨ ਰਾਜ ਅਤੇ ਪੂਰਬ ਵੱਲ ਓਹਾਈਓ, ਦੱਖਣ ਵੱਲ ਕੰਟਕੀ ਅਤੇ ਪੱਛਮ ਵੱਲ ਇਲੀਨਾਇ ਨਾਲ ਲਗਦੀਆਂ ਹਨ। 11 ਦਸੰਬਰ, 1816 ਨੂੰ ਇਹ ਰਾਜ 19ਵੇਂ ਰਾਜ ਦੇ ਤੌਰ ਤੇ ਸੰਘ ਵਿਚ ਸ਼ਾਮਲ ਹੋਇਆ। ਇਹ 37°47′ ਤੋਂ 41°46′ ਉੱਤਰੀ ਵਿਥਕਾਰ ਅਤੇ 84°49′ ਤੋਂ 88°2′ ਪੱਛਮੀ ਲੰਬਕਾਰ ਵਿਚਕਾਰ ਸਥਿਤ ਹੈ। ਇੰਡੀਆਨਾ ਪੋਲਿਸ ਇਸ ਦੀ ਰਾਜਧਾਨੀ ਹੈ।

ਇਥੋਂ ਦਾ ਕੁੱਲ ਰਕਬਾ 92,904 ਵਰਗ ਕਿ. ਮੀ. ਹੈ ਜਿਸ ਵਿਚੋਂ 496.7 ਵਰਗ ਕਿ. ਮੀ. ਰਕਬਾ ਪਾਣੀ ਹੇਠ ਹੈ। ਇਸ ਰਾਜ ਦੀ ਆਬਾਦੀ 6,080,485 (2000) ਹੈ। ਰਾਜ ਦੇ ਪ੍ਰਮੁੱਖ ਸ਼ਹਿਰ ਇੰਡੀਆਨਾ ਪੋਲਿਸ, ਫੋਰਟਵਾਈਨੇ, ਗੈਰੀ, ਐਵਨਜ਼ਵਿਲੇ, ਸਾਊਥ-ਬੈਂਡ ਐਂਡਰਸਨ, ਹੈਮੰਡ ਆਦਿ ਹਨ।

ਸੱਤ ਸਾਲ ਤੋਂ ਸੋਲ੍ਹਾਂ ਸਾਲ ਦੀ ਉਮਰ ਵਾਲੇ ਬੱਚਿਆਂ ਲਈ ਸਿੱਖਿਆ ਲਾਜ਼ਮੀ ਹੈ। ਸਾਲ 1997-98 ਵਿਚ ਪਬਲਿਕ ਐਲੀਮੈਂਟਰੀ ਸਕੂਲਾਂ ਵਿਚ 5,47,234 ਵਿਦਿਆਰਥੀ ਅਤੇ ਐਲੀ-ਮੈਂਟਰੀ ਸਕੂਲਾਂ ਵਿਚ 4,40,880 (1999) ਵਿਦਿਆਰਥੀ ਸਨ। ਉਚੇਰੀਆਂ ਵਿਦਿਅਕ ਸੰਸਥਾਵਾਂ ਦੀ ਗਿਣਤੀ 12 ਹੈ।

ਇੰਡੀਆਨਾ ਰਾਜ ਦਾ ਮੁੱਖ ਕਿੱਤਾ ਖੇਤੀਬਾੜੀ ਹੈ। ਰਾਜ ਦੇ ਕੁੱਲ ਰਕਬੇ ਦਾ 75% ਰਕਬਾ ਫਾਰਮਾਂ ਅਧੀਨ ਹੈ। ਸਾਲ 1997 ਵਿਚ ਰਾਜ ਵਿਚ 62,000 ਫ਼ਾਰਮ ਸਨ। ਰਾਜ ਦੀਆਂ ਪ੍ਰਮੁੱਖ ਫਸਲਾਂ ਮੱਕੀ ਕਣਕ, ਜਵੀ, ਸੋਇਆਬੀਨ, ਰਾਈ, ਜੌਂ, ਸੁੱਕਾ ਘਾਹ ਆਦਿ ਹਨ ਮੁਰਗੇ ਮੁਰਗੀਆਂ ਦੀ ਗਿਣਤੀ 26,787,315 ਸੀ। ਸਾਲ 198 ਵਿਚ ਸੱਨਅਤੀ ਅਦਾਰਿਆਂ ਦੀ ਗਿਣਤੀ 9,724 (1997) ਸੀ ਸਾਰੇ ਦੇਸ਼ ਵਿਚ ਸਭ ਤੋਂ ਵੱਡਾ ਤੀਜੇ ਨੰਬਰ ਦਾ ਇਸਪਾਤ ਦ ਉਦਯੋਗ ਇਸੇ ਰਾਜ ਵਿਚ ਹੈ।

ਸਾਲ 1997 ਵਿਚ ਸਾਰੇ ਰਾਜ ਵਿਚ 7,942 ਕਿ. ਮੀ ਲੰਬੀਆਂ ਮੁੱਖ ਰੇਲਵੇ ਲਾਈਨਾਂ ਸਨ। ਸਾਲ 1990 ਵਿਚ ਰਾਜ ਅੰਦ ਕੁੱਲ 601 ਹਵਾਈ ਅੱਡੇ ਸਨ। ਸਾਲ 1996 ਵਿਚ ਰਾਜ ਅੰਦ

ਸੜਕਾਂ ਦੀ ਕੁੱਲ ਲੰਬਾਈ 1,49,115 ਕਿ.ਮੀ. ਸੀ। ਸਾਲ 1998 ਵਿਚ ਰਾਜ ਵਿਚ ਰਜਿਸਟਰਡ ਮੋਟਰ-ਗੱਡੀਆਂ ਦੀ ਗਿਣਤੀ 53,72,000 ਸੀ।

ਹ. ਪੁ. — ਐਨ, ਬ੍ਰਿ. ਮਾ. 5 : 329; ਐਨ. ਬ੍ਰਿ. 12 : 210

**ਇੰਡੀਆਨਾ ਪੋਲਿਸ** : ਇਹ ਸੰਯੁਕਤ ਰਾਜ ਅਮਰੀਕਾ ਦੇ ਇੰਡੀਆਨਾ ਰਾਜ ਦਾ ਸਦਰ ਮੁਕਾਮ ਹੈ ਜੋ ਕਿ ਉਸ ਦੇ ਕੇਂਦਰ ਵਿਚ ਵਾਈਟ ਦਰਿਆ ਦੇ ਕੰਢੇ ਉੱਤੇ ਵਸਿਆ ਹੋਇਆ ਹੈ। ਇਸ ਨੂੰ ਅਮਰੀਕਾ ਦਾ ਚੌਰਾਹਾ ਵੀ ਆਖਦੇ ਹਨ ਕਿਉਂਕਿ ਇਥੋਂ ਸ਼ਿਕਾਗੋ, ਸੇਂਟ ਲੂਈ, ਲੂਈਜ਼ਵਿਲੇ, ਸਿਨਸਨਾਟੀ, ਕੋਲੰਬਸ, ਨਿਊਯਾਰਕ ਆਦਿ ਨੂੰ ਜਾਣ ਵਾਲੀਆਂ ਕਈ ਰੇਲਵੇ ਲਾਈਨਾਂ ਤੇ ਪੱਕੀਆਂ ਸੜਕਾਂ ਮਿਲਦੀਆਂ ਹਨ। ਇਥੇ ਇਕ ਵੱਡਾ ਹਵਾਈ ਅੱਡਾ ਵੀ ਹੈ। ਕੋਲੇ ਦੇ ਵੱਡੇ ਖੇਤਰਾਂ ਦੇ ਨੇੜੇ ਹੋਣ ਤੇ ਆਵਾਜਾਈ ਦੇ ਵਧੇਰੇ ਸਾਧਨਾਂ ਨੇ ਇਸ ਨੂੰ ਉਦਯੋਗਿਕ ਕੇਂਦਰ ਬਣਾ ਦਿੱਤਾ ਹੈ। ਖਾਣ-ਪੀਣ ਦੀਆਂ ਵਸਤਾਂ, ਕੱਪੜੇ, ਹਵਾਈ ਜਹਾਜ਼ਾਂ ਦੇ ਇੰਜਨ, ਬੈਟਰੀਆਂ, ਰੇਡੀਉ, ਰੈਫ੍ਰਿਜਰੇਟਰ, ਕਾਗ਼ਜ਼, ਚਮੜੇ ਦਾ ਸਾਮਾਨ ਆਦਿ ਤਿਆਰ ਕਰਨਾ ਇਸ ਦੇ ਮੁੱਖ ਉਦਯੋਗ ਹਨ। ਇਹ ਇਕ ਸਭਿਆਚਾਰਕ ਕੇਂਦਰ ਵੀ ਹੈ। ਇਸ ਦੀਆਂ ਵਿਦਿਅਕ ਸੰਸਥਾਵਾਂ ਵਿਚ ਬਟਰਲ ਯੂਨੀਵਰਸਿਟੀ ਦਾ ਨਾਂ ਵਰਣਨਯੋਗ ਹੈ। ਸੰਨ 1821 ਵਿਚ ਇਹ ਇੰਡੀਆਨਾ ਪ੍ਰਾਂਤ ਦੀ ਰਾਜਧਾਨੀ ਚੁਣਿਆ ਗਿਆ ਅਤੇ ਮਗਰੋਂ ਇਸ ਨੂੰ ਅਮਰੀਕਾ ਦੇ ਵੱਡੇ-ਵੱਡੇ ਸ਼ਹਿਰਾਂ ਨਾਲ ਮਿਲਾ ਦਿੱਤਾ ਗਿਆ।

ਆਬਾਦੀ—7,91,926 (2000)

39°46′ ਉ. ਵਿਥ.; 86°10′ ਪੱ. ਲੰਬ.

ਹ. ਪੁ.-ਐਨ. ਬ੍ਰਿ. ਮਾ. 5 : 329.; ਐਨ. ਬ੍ਰਿ. 12 : 210

**ਇੰਡੀਕਾ** : ਇਹ ਸੰਸਾਰ ਪ੍ਰਸਿੱਧ ਪੁਸਤਕ ਮੈਗਸਥਨੀਜ਼ ਜੋ ਕਿ ਚੰਦਰ ਗੁਪਤ ਮੋਰੀਆ ਦੇ ਦਰਬਾਰ ਵਿਚ ਯੂਨਾਨੀ ਸਫ਼ੀਰ ਸੀ, ਦੀ ਲਿਖੀ ਹੋਈ ਹੈ। 302 ਈ. ਪੂ. ਮੈਗਸਥਨੀਜ਼ ਨੂੰ ਸੀਲੋਕਸ ਨਿਕਾਟੋਰ ਨੇ ਪਾਟਲੀਪੁਤਰ ਵਿਖੇ ਰਾਜਦੂਤ ਬਣਾ ਕੇ ਭੇਜਿਆ ਸੀ। ਇੰਡੀਕਾ ਚਾਰ ਭਾਗਾਂ ਵਿਚ ਵੰਡੀ ਗਈ ਸੀ ਜਿਸ ਵਿਚ ਹਿੰਦੁਸਤਾਨ ਦੀ ਧਰਤੀ, ਇਥੋਂ ਦੇ ਰਾਜ ਅਤੇ ਕਾਨੂੰਨ, ਲੋਕਾਂ ਅਤੇ ਪੌਣ-ਪਾਣੀ, ਜਾਨਵਰਾਂ ਤੇ ਪੌਦਿਆਂ ਬਾਰੇ ਦੱਸਿਆ ਗਿਆ ਸੀ। ਮੈਗਸਥਨੀਜ਼ ਦੀ ਇਸ ਪੁਸਤਕ ਨੇ ਸਟਰੈਬੋ ਏਰੀਆਨ ਅਤੇ ਡਿਉਡੋਰਸ ਆਦਿ ਪਿਛਲੇ ਲੇਖਕਾਂ ਲਈ ਇਕ ਮਿਆਰੀ ਹਵਾਲਾ ਪੁਸਤਕ ਦਾ ਕੰਮ ਦਿੱਤਾ। ਹੁਣ ਇਸ ਮਹਾਨ ਪੁਸਤਕ ਦਾ ਕੋਈ ਮੁਕੰਮਲ ਖਰੜਾ ਮੌਜੂਦ ਨਹੀਂ ਅਤੇ ਜੋ ਕੁਝ ਬਾਕੀ ਬਚਿਆ ਹੈ ਉਸ ਦੀ ਹੀ ਯੂਨਾਨੀ ਤੇ ਲਾਤੀਨੀ ਲੇਖਕਾਂ ਨੇ ਵਰਤੋਂ ਕੀਤੀ ਹੈ। ਇਸੇ ਹਿੱਸੇ ਤੋਂ ਦੇਸ਼ ਦੇ ਅੰਦਰੂਨੀ ਪ੍ਰਬੰਧ, ਲੋਕਾਂ ਦੀਆਂ ਆਦਤਾਂ ਤੇ ਰਹੁ ਰੀਤਾਂ ਬਾਰੇ ਬਹੁਤ ਵਾਕਫ਼ੀਅਤ ਪ੍ਰਾਪਤ ਹੁੰਦੀ ਹੈ। ਮੁਕੰਮਲ ਪੁਸਤਕ ਨਾ ਹੋਣ ਕਾਰਨ ਸਿਕੰਦਰ ਦੀ ਮੌਤ ਪਿੱਛੋਂ ਦੇ ਸਹੀ ਹਾਲਾਤ ਜਾਣਨ ਵਾਸਤੇ ਸਾਨੂੰ ਹੋਰ ਯੂਨਾਨੀ ਸੋਮਿਆਂ ਉੱਤੇ ਭਰੋਸਾ ਕਰਨਾ ਪੈਂਦਾ ਹੈ।

ਮੈਗਸਥਨੀਜ਼ ਨੇ ਆਪਣੇ ਜਾਤੀ ਨਿਰੀਖਣ ਦੇ ਵਰਨਣ ਤੋਂ ਇਲਾਵਾ ਉਸ ਸਮੇਂ ਦੀਆਂ ਪ੍ਰਚਲਿਤ ਰਵਾਇਤਾਂ ਅਤੇ ਵਹਿਮਾਂ ਤੋਂ ਵੀ ਕੁਝ ਸਿੱਟੇ ਕੱਢੇ ਹਨ। ਇੰਡੀਕਾ ਭਾਵੇਂ ਵਧੇਰੇ ਸ਼ੁੱਧ ਤੇ ਪੂਰਨ ਪੁਸਤਕ ਨਹੀਂ ਪਰ ਫਿਰ ਵੀ ਇਕ ਬਦੇਸ਼ੀ ਯਾਤਰੀ ਵੱਲੋਂ ਉਸ ਸਮੇਂ ਦੇ ਭਾਰਤ ਬਾਰੇ ਲੜੀਬਧ ਹਾਲਾਤ ਦਾ ਸੋਮਾ ਕਹੀ ਜਾ ਸਕਦੀ ਹੈ।

—ਵੀ.ਪੀ. ਸੂਰੀ

**ਇਡੀਪਸ ਕੰਪਲੈੱਕਸ** : ਡਾ. ਸਿਗਮੰਡ ਫ੍ਰਾਇਡ, ਵਿਅਕਤਿਤਵ ਦੇ ਵਿਕਾਸ ਦੇ ਉਸ ਪੜਾਅ ਨੂੰ ਜਦੋਂ ਬੱਚਾ ਆਪਣੀ ਜਣਨ-ਇੰਦਰੀਆਂ ਨਾਲ ਹੀ ਰੁੱਝਾ ਹੁੰਦਾ ਹੈ, ਲਿੰਗਮੀ ਪੜਾਅ (ਦਸ਼ਾ) ਆਖਦੇ ਹਨ। ਵਿਕਾਸ ਦੀ ਇਹ ਦਸ਼ਾ ਆਮ ਕਰ ਕੇ ਲੜਕੇ ਤੇ ਲੜਕੀਆਂ ਵਿਚ ਵੱਖ ਵੱਖ ਤਰ੍ਹਾਂ ਦੀ ਹੁੰਦੀ ਹੈ।

ਨਰ ਲਿੰਗਮੀ ਦਸ਼ਾ ਵਿਚ ਜਾਂ ਲੜਕਿਆਂ ਵਿਚ ਲਿੰਗਮੀ ਦਸ਼ਾ ਆਉਣ ਤੋਂ ਪਹਿਲਾਂ ਉਹ ਆਪਣੀ ਮਾਂ ਨੂੰ ਪਿਆਰ ਕਰਦੇ ਹਨ ਪਰ ਆਪਣੀ ਸ਼ਨਾਖ਼ਤ (Identification) ਆਪਣੇ ਪਿਤਾ ਨਾਲ ਕਰਦੇ ਹਨ। ਜਦੋਂ ਕਾਮ ਪ੍ਰੇਰਣਾ ਵੱਧਦੀ ਹੈ ਤਾਂ ਲੜਕੇ ਦਾ ਆਪਣੀ ਮਾਂ ਪ੍ਰਤੀ ਪਿਆਰ ਜ਼ਿਆਦਾ ਸੰਭੋਗਤਾਮਕ ਹੁੰਦਾ ਜਾਂਦਾ ਹੈ ਤੇ ਨਤੀਜੇ ਵਜੋਂ ਉਹ ਆਪਣੇ ਪਿਉ ਪ੍ਰਤਿ ਈਰਖਾਲੂ ਹੋ ਜਾਂਦਾ ਹੈ। ਇਸ ਅਵਸਥਾ ਨੂੰ ਜਦੋਂ ਉਹ ਆਪਣੀ ਮਾਂ ਤੇ ਆਪਣੀ ਕਾਮ ਤ੍ਰਿਪਤੀ ਲਈ ਪੂਰੀ ਤਰ੍ਹਾਂ ਅਤੇ ਕੇਵਲ ਆਪਣੇ ਲਈ ਹੀ ਕਬਜ਼ਾ ਕਰਨਾ ਚਾਹੁੰਦਾ ਹੈ ਤੇ ਪਿਉ ਨਾਲ ਈਰਖਾ ਕਰਦਾ ਹੈ, ਇਡੀਪਸ ਕੰਪਲੈੱਕਸ ਕਹਿੰਦੇ ਹਨ। ਯੂਨਾਨੀ ਮਿਥਿਹਾਸ ਵਿਚ ਇਡੀਪਸ ਇਕ ਮਹੱਤਵਪੂਰਨ ਵਿਅਕਤੀ ਸੀ, ਜਿਸ ਨੇ ਆਪਣੇ ਪਿਉ ਨੂੰ ਮਾਰ ਕੇ ਆਪਣੀ ਮਾਂ ਨਾਲ ਵਿਆਹ ਕਰਵਾਇਆ ਸੀ ਤੇ ਇਸ ਕਰਕੇ ਹੀ ਇਸ ਅਵਸਥਾ ਨੂੰ ਇਡੀਪਸ ਕੰਪਲੈੱਕਸ ਕਹਿੰਦੇ ਹਨ। ਇਡੀਪਸ ਕੰਪਲੈੱਕਸ ਨਾਲ ਲੜਕਿਆਂ ਲਈ ਇਕ ਨਵਾਂ ਖਤਰਾ ਪੈਦਾ ਹੋ ਜਾਂਦਾ ਹੈ। ਜੇ ਉਹ ਕਾਮੁਕ ਭਾਵਨਾਵਾਂ ਨਾਲ ਮਾਂ ਵੱਲ ਆਕਰਸ਼ਤ ਰਹਿੰਦਾ ਹੈ ਤਾਂ ਉਸ ਨੂੰ ਪਿਉ ਕੋਲੋਂ ਆਪਣੇ ਜਣਨ-ਅੰਗਾਂ ਦੇ ਕਟੇ ਜਾਣ ਦਾ ਖਤਰਾ ਭਾਸਦਾ ਹੈ। ਇਸ ਡਰ ਨੂੰ ਅੰਡੋ-ਛੇਦਨ-ਚਿੰਤਾ (Castration Anxiety) ਕਹਿੰਦੇ ਹਨ। ਇਹ ਡਰ ਲੜਕਿਆਂ ਨੂੰ ਲੜਕੀਆਂ ਦੀ ਜਣਨਕ ਅੰਗਾਂ ਦੀ ਰਚਨਾ (Sexual anatomy) ਜਾਨਣ ਤੋਂ ਬਾਅਦ ਹੋਰ ਵੀ ਵੱਧ ਜਾਂਦਾ ਹੈ ਕਿਉਂਕਿ ਉਨ੍ਹਾਂ ਨੂੰ ਲੜਕੀਆਂ ਵਿਚ ਜਣਨ ਇੰਦਰੀਆਂ ਦੀ ਅਣਹੋਂਦ ਨਜ਼ਰ ਆਉਂਦੀ ਹੈ। ਇਸੇ ਡਰ ਕਾਰਨ ਲੜਕਾ ਮਾਂ ਪ੍ਰਤੀ ਆਪਣੀਆਂ ਕਾਮੁਕ ਭਾਵਨਾਵਾਂ ਨੂੰ ਅਤੇ ਪਿਉ ਪ੍ਰਤੀ ਈਰਖਾ ਭਾਵਨਾਵਾਂ ਨੂੰ ਦਬਾਉਂਦਾ ਹੈ ਜਿਸ ਨਾਲ ਇਡੀਪਸ ਕੰਪਲੈੱਕਸ ਵੀ ਹੱਟ ਜਾਂਦਾ ਹੈ। ਇਸ ਤੋਂ ਇਲਾਵਾ ਇਡੀਪਸ ਵਾਂਗ ਮਾਂ ਲਈ ਕਾਮੁਕ ਭਾਵਨਾਵਾਂ ਦੇ ਤ੍ਰਿਪਤ ਹੋਣ ਦੀ ਅਸੰਭਵਤਾ, ਮਾਂ ਵੱਲੋਂ ਨਿਰਾਸ਼ਾ ਅਤੇ ਉਸ ਦੀ ਪੌੜ੍ਹਤਾ (matnration) ਆਦਿ ਵੀ ਇਡੀਪਸ ਕੰਪਲੈੱਕਸ ਨੂੰ ਘਟਾਉਂਦੇ ਹਨ। ਫ੍ਰਾਇਡ ਅਨੁਸਾਰ ਹਰੇਕ ਵਿਅਕਤੀ ਵਿਚ ਨਰ ਅਤੇ ਮਾਦਾ ਦੋਵੇਂ ਕਿਸਮ ਦੇ ਝੁਕਾਅ ਹੁੰਦੇ ਹਨ ਪਰ ਵੱਖ ਵੱਖ ਵਿਅਕਤੀਆਂ ਵਿਚ ਵੱਖ ਵੱਖ ਝੁਕਾਅ ਪ੍ਰਧਾਨ ਹੁੰਦੇ ਹਨ। ਜੇਕਰ ਲੜਕੇ ਵਿਚ ਮਾਦਾ ਝੁਕਾਅ ਜ਼ਿਆਦਾ ਪ੍ਰਬੱਲ ਹੋਣਗੇ ਤਾਂ ਉਹ ਇਡੀਪਸ ਕੰਪਲੈਕਸ ਖ਼ਤਮ ਹੋਣ ਤੋਂ ਬਾਅਦ ਆਪਣੀ ਸ਼ਨਾਖਤ ਆਪਣੀ ਮਾਂ ਨਾਲ ਕਰੇਗਾ, ਜੇਕਰ ਨਰ ਝੁਕਾਅ ਪ੍ਰਬਲ ਹੋਣਗੇ ਤਾਂ ਉਹ ਆਪਣੇ ਆਪ ਨੂੰ ਆਪਣੇ ਪਿਉ ਵਾਂਗ ਸਮਝੇਗਾ। ਇਸੇ ਤਰ੍ਹਾਂ ਦੇ ਝੁਕਾਅ ਲੜਕੀਆਂ ਵਿਚ ਵੀ ਦੇਖੇ ਜਾਂਦੇ ਹਨ।

ਲੜਕਿਆਂ ਵਾਂਗ ਲੜਕੀਆਂ ਵਿਚ ਵੀ ਮੁੱਢਲੀ ਕਾਮੁਕ ਅਵਸਥਾ ਦੀ ਉਮਰ ਤਕ ਇਡੀਪਸ ਕੰਪਲੈੱਕਸ ਆਉਂਦਾ ਹੈ। ਇਨ੍ਹਾਂ ਦਾ ਵੀ ਪਹਿਲਾ ਪਿਆਰ ਨਿਸ਼ਾਨਾ ਮਾਂ ਹੁੰਦੀ ਹੈ ਪਰ ਜਦੋਂ ਲੜਕੀ ਨੂੰ ਆਪਣੇ ਅਤੇ ਲੜਕਿਆਂ ਦੇ ਜਣਨਕ ਅੰਗਾਂ ਦੇ ਭੇਦ ਦਾ ਪਤਾ ਲਗਦਾ ਹੈ ਤਾਂ ਉਸ ਵਿਚ ਘਟੀਆਪਣ ਦਾ ਅਹਿਸਾਸ ਆਉਂਦਾ ਹੈ ਤੇ ਉਹ ਸਮਝਦੀ ਹੈ ਕਿ ਉਸ ਦੀ ਮਾਂ ਨੇ ਉਸ ਦੇ ਜਣਨ-ਅੰਗ ਕੱਟ ਦਿੱਤੇ ਹਨ ਜਿਸ ਤੋਂ ਉਹ ਆਪਣੀ ਮਾਂ ਨੂੰ ਨਫ਼ਰਤ ਕਰਨ ਲਗ ਜਾਂਦੀ ਹੈ ਤੇ ਆਪਣੇ ਪਿਉ ਨੂੰ ਕਾਮੁਕ ਦ੍ਰਿਸ਼ਟੀ ਤੋਂ ਚਾਹੁਣ ਲਗ ਪੈਂਦੀ ਹੈ। ਜਿਥੇ ਅੰਡੋ-ਛੇਦਨ-ਚਿੰਤਾ ਲੜਕਿਆਂ ਵਿਚ ਇਡੀਪਸ ਕੰਪਲੈੱਕਸ ਨੂੰ ਖ਼ਤਮ ਕਰਨ ਵਿਚ ਸਹਾਈ ਹੁੰਦੀ ਹੈ, ਉਥੇ ਲੜਕੀਆਂ ਵਿਚ ਇਸ ਨਾਲ ਇਡੀਪਸ ਕੰਪਲੈੱਕਸ ਸ਼ੁਰੂ ਹੁੰਦਾ ਹੈ। ਬੇਸ਼ਕ ਲੜਕੀਆਂ ਵਿਚ

ਇਡੀਪਸ ਕੰਪਲੈੱਕਸ ਲੜਕਿਆਂ ਵਾਂਗ ਬਹੁਤ ਜਲਦੀ ਖ਼ਤਮ ਨਹੀਂ ਹੁੰਦਾ ਪਰ ਫਿਰ ਵੀ ਪ੍ਰੌੜ੍ਹਤਾ ਅਤੇ ਪਿਤਾ ਲਈ ਕਾਮ-ਤ੍ਰਿਪਤੀ ਦੇ ਪੂਰੇ ਹੋਣ ਦੀ ਅਸੰਭਵਤਾ ਆਦਿ ਨਾਲ ਇਹ ਘੱਟ ਜ਼ਰੂਰ ਜਾਂਦਾ ਹੈ।

**ਇੰਡੋ-ਆਰੀਅਨ** : ਇਹ ਇੰਡੋ-ਯੂਰਪੀ ਭਾਸ਼ਾ ਪਰਿਵਾਰ ਦੇ ਸੈਟਮ ਵਰਗ ਦੇ ਇੰਡੋ-ਈਰਾਨੀ ਜਾਂ ਆਰੀਅਨ ਗਰੁੱਪ ਦੀ ਇਕ ਸ਼ਾਖਾ ਹੈ ਜਿਸ ਲਈ ਆਰੀਓ- ਇੰਡੀਅਨ ਅਤੇ ਗੌੜੀਅਨ ਨਾਵਾਂ ਦੀ ਵਰਤੋਂ ਵੀ ਮਿਲਦੀ ਹੈ। ਇੰਡੋ ਆਰੀਅਨ ਗਰੁੱਪ ਦੀ ਦੂਜੀ ਸ਼ਾਖਾ ਈਰਾਨੀਅਨ ਨਾਲੋਂ ਇਸ ਦੇ ਮੁੱਖ ਅੰਤਰ ਇਹ ਹਨ :(1) ਇੰਡੋ-ਆਰੀਅਨ ਦੀਆਂ ਮਹਾਂ ਪ੍ਰਾਣ ਸਘੋਸ਼ ਧੁਨੀਆਂ (ਘ, ਧ, ਬ) ਹੁੰਦੀਆਂ ਹਨ ਪਰ ਈਰਾਨੀ ਵਿਚ ਇਹ ਮਹਾਂ ਪ੍ਰਾਣ ਧੁਨੀਆਂ ਨਹੀਂ ਹੁੰਦੀਆਂ (ਅਰਥਾਤ ਇਹ ਘ ਦੀ ਥਾਂ ਗ, ਧ ਦੀ ਥਾਂ ਦ ਅਤੇ ਭ ਦੀ ਥਾਂ ਬ ਹੁੰਦੀਆਂ ਹਨ), (2) ਇੰਡੋ-ਆਰੀਅਨ ਦੇ ਅਘੋਸ਼ ਮਹਾਂ ਪ੍ਰਾਣ (ਖ, ਥ, ਫ) ਈਰਾਨੀਅਨ ਵਿਚ ਅਕਸਰ ਊਸ਼ਮ (ਖ਼, ਫ਼) ਦੇ ਰੂਪ ਵਿਚ ਆਉਂਦੇ ਹਨ, (3) ਇੰਡੋ-ਆਰੀਅਨ ਦੇ ਸ਼ੁਰੂ ਦਾ 'ਸ' ਅਕਸਰ ਈਰਾਨੀਅਨ ਵਿਚ 'ਹ' ਹੁੰਦਾ ਹੈ, (4) ਈਰਾਨੀਅਨ ਵਿਚ ਸੁਰਾਂ ਦੀਆਂ ਵੀ ਕਈ ਅਦਲਾ ਬਦਲੀਆਂ ਹੁੰਦੀਆਂ ਹਨ ਜਿਹੜੀਆਂ ਇੰਡੋ-ਆਰੀਅਨ ਵਿਚ ਅਕਸਰ ਨਹੀਂ ਹੁੰਦੀਆਂ।

ਸੰਸਾਰ ਦੀਆਂ ਬਹੁਤ ਘੱਟ ਭਾਸ਼ਾਵਾਂ ਵਿਚ ਇੰਨਾ ਪੁਰਾਣਾ ਸਾਹਿਤ ਸੁਰੱਖਿਅਤ ਹੈ ਜਿੰਨਾ ਆਰੀਅਨ ਅਤੇ ਇੰਡੋ-ਆਰੀਅਨ ਭਾਸ਼ਾਵਾਂ ਵਿਚ ਹੈ। ਦੁਨੀਆ ਦੀ ਸਭ ਤੋਂ ਪੁਰਾਣੀ ਮੰਨੀ ਜਾਣ ਵਾਲੀ ਪੁਸਤਕ ਰਿਗਵੇਦ ਵੀ ਇੰਡੋ-ਆਰੀਅਨ ਭਾਸ਼ਾ ਵੈਦਿਕ ਸੰਸਕ੍ਰਿਤ ਵਿਚ ਲਿਖੀ ਗਈ ਹੈ। ਦੱਖਣ ਵਿਚ ਬੋਲੀਆਂ ਜਾਣ ਵਾਲੀਆਂ ਦਰਾਵੜ ਭਾਸ਼ਾਵਾਂ ਦੇ ਇਲਾਕੇ ਨੂੰ ਛੱਡ ਕੇ ਬਾਕੀ ਸਾਰੇ ਭਾਰਤ ਵਿਚ ਅਤੇ ਬਲੋਚੀ ਭਾਸ਼ਾ ਵਾਲੇ ਬਲੋਚਿਸਤਾਨ ਵਿਚ, ਇੰਡੋ-ਆਰੀਅਨ ਭਾਸ਼ਾਵਾਂ ਹੀ ਬੋਲੀਆਂ ਜਾਂਦੀਆਂ ਹਨ। ਕਸ਼ਮੀਰ ਦੀ ਸਰਹੱਦ ਤੋਂ ਲੈ ਕੇ ਪਾਕਿਸਤਾਨ ਵਿਚ ਪਿਸ਼ਾਵਰ ਦੇ ਇਲਾਕੇ ਤਕ ਬੋਲੀਆਂ ਜਾਣ ਵਾਲੀਆਂ ਭਾਸ਼ਾਵਾਂ ਦਰਦ-ਸ਼ਾਖਾ ਵਿਚ ਆਉਂਦੀਆਂ ਹਨ ਜਿਨ੍ਹਾਂ ਲਈ 'ਪੈਸ਼ਾਚੀ' ਸ਼ਬਦ ਦੀ ਵਰਤੋਂ ਵੀ ਕੀਤੀ ਗਈ ਹੈ। ਇਹ ਸ਼ਾਖ਼ ਈਰਾਨੀਅਨ ਅਤੇ ਇੰਡੋ-ਆਰੀਅਨ ਸ਼ਾਖ਼ਾ ਦੀ ਸੰਧੀ ਮੰਨੀ ਜਾਂਦੀ ਹੈ। ਕੁਝ ਲੋਕ ਇਨ੍ਹਾਂ ਨੂੰ ਕਾਫ਼ਿਰ ਭਾਸ਼ਾਵਾਂ ਵੀ ਕਹਿੰਦੇ ਹਨ।

ਇੰਡੋ-ਆਰੀਅਨ ਸ਼ਾਖ਼ ਦੀ ਸਭ ਤੋਂ ਪੁਰਾਣੀ ਭਾਸ਼ਾ ਵੈਦਿਕ ਹੈ ਅਤੇ ਇਹੋ ਅੱਜਕੱਲ੍ਹ ਮਿਲਦੀਆਂ ਇੰਡੋ-ਯੂਰਪੀ ਪਰਿਵਾਰ ਦੀਆਂ ਭਾਸ਼ਾਵਾਂ ਵਿਚੋਂ ਵੀ ਸਭ ਤੋਂ ਵੱਧ ਪੁਰਾਣੀ ਹੈ। ਅੱਜਕੱਲ੍ਹ ਦੀਆਂ ਸਾਰੀਆਂ ਇੰਡੋ-ਆਰੀਅਨ ਭਾਸ਼ਾਵਾਂ ਇਸੇ ਵੈਦਿਕ ਭਾਸ਼ਾ ਵਿਚੋਂ ਨਿਕਲੀਆਂ ਹਨ ਅਤੇ ਇਨ੍ਹਾਂ ਦਾ ਸਿਲਸਿਲੇਵਾਰ ਵਿਕਾਸ ਬਹੁਤ ਸਪਸ਼ਟ ਹੈ। ਵੈਦਿਕ ਤੋਂ ਬਾਅਦ ਸੰਸਕ੍ਰਿਤ ਆਈ ਜਿਸ ਵਿਚ ਬਹੁਤ ਸਾਰਾ ਸਾਹਿਤ ਮਿਲਦਾ ਹੈ ਅਤੇ ਇਹ ਸਾਹਿਤ ਸੰਸਾਰ ਦੇ ਸਰਬੋਤਮ ਸਾਹਿਤ ਵਿਚ ਗਿਣਿਆ ਜਾਂਦਾ ਹੈ। ਪ੍ਰਸਿੱਧ ਭਾਸ਼ਾ-ਵਿਗਿਆਨੀ ਵਿਲੀਅਮ ਜੋਨਜ਼ ਨੇ ਲਿਖਿਆ ਹੈ ਕਿ "ਸੰਸਕ੍ਰਿਤ ਭਾਸ਼ਾ ਦੀ ਬਣਤਰ ਵਿਲੱਖਣ ਹੈ। ਇਹ ਯੂਨਾਨੀ ਨਾਲੋਂ ਵਧੇਰੇ ਮੁਕੰਮਲ, ਲਾਤੀਨੀ ਨਾਲੋਂ ਵਧੇਰੇ ਭਰਪੂਰ ਅਤੇ ਇਨ੍ਹਾਂ ਦੋਹਾਂ ਨਾਲੋਂ ਵਧੇਰੇ ਸੁਲਝੀ ਹੋਈ ਹੈ।"

ਸੰਸਕ੍ਰਿਤ ਤੋਂ ਪਿੱਛੋਂ ਪ੍ਰਾਕ੍ਰਿਤਾਂ ਦਾ ਸਮਾਂ ਆਉਂਦਾ ਹੈ। 'ਪ੍ਰਾਕ੍ਰਿਤ' ਦਾ ਅਰਥ ਹੈ—ਸੁਭਾਵਿਕ, ਸਹਿਜੇ ਹੀ ਬੋਲੀ ਜਾਣ ਵਾਲੀ। ਸੰਸਕ੍ਰਿਤ ਵਿਆਕਰਣ ਦੇ ਔਖੇ ਨਿਯਮਾਂ ਅਤੇ ਲੰਬੇ-ਲੰਬੇ ਸਮਾਸਾਂ ਤੋਂ ਸੁਤੰਤਰ ਹੋ ਕੇ ਆਮ ਜਨਤਾ ਵਿਚ ਬੋਲੀ ਜਾਣ ਵਾਲੀ ਭਾਸ਼ਾ ਹੀ ਪ੍ਰਾਕ੍ਰਿਤ ਸੀ ਅਤੇ ਵੱਖ-ਵੱਖ ਇਲਾਕਿਆਂ ਵਿਚ ਬੋਲੀ ਜਾਣ ਵਾਲੀ ਭਾਸ਼ਾ ਵਿਚ ਭਿੰਨਤਾ ਆ ਜਾਣ ਕਰ ਕੇ ਕਈ ਪ੍ਰਾਕ੍ਰਿਤਾਂ ਬਣ ਗਈਆਂ। ਲਗਭਗ 300 ਈ. ਪੂ. ਤੋਂ ਹੀ ਪ੍ਰਾਕ੍ਰਿਤਾਂ ਦਾ ਸਮਾਂ ਸ਼ੁਰੂ ਹੋ ਜਾਂਦਾ ਹੈ। ਸਭ ਤੋਂ ਵਧੇਰੇ ਪ੍ਰਸਿੱਧ ਅਤੇ ਵਿਕਸਿਤ ਪ੍ਰਾਕ੍ਰਿਤ ਪਾਲੀ ਹੈ ਜਿਹੜੀ ਮਗਧ ਦੇ ਇਲਾਕੇ ਵਿਚ ਬੋਲੀ ਜਾਂਦੀ ਸੀ। ਬੁੱਧ ਧਰਮ ਦਾ ਬਹੁਤ ਸਾਰਾ ਸਾਹਿਤ ਇਸੇ ਭਾਸ਼ਾ ਵਿਚ ਲਿਖਿਆ ਗਿਆ ਹੈ। ਇਸ ਤੋਂ ਇਲਾਵਾ ਮਹਾਰਾਸ਼ਟਰੀ, ਸ਼ੌਰਸੈਨੀ, ਅਰਧ-ਮਾਗਧੀ ਅਤੇ ਪੈਸ਼ਾਚੀ ਪ੍ਰਾਕ੍ਰਿਤਾਂ ਵਿਚ ਵੀ ਕਾਫ਼ੀ ਸਾਹਿਤ ਮਿਲਦਾ ਹੈ। ਇਨ੍ਹਾਂ ਨੂੰ ਮੱਧ-ਕਾਲ ਦੀਆਂ ਇੰਡੋ-ਆਰੀਅਨ ਭਾਸ਼ਾਵਾਂ ਵੀ ਕਿਹਾ ਜਾਂਦਾ ਹੈ।

ਤੀਜੀ ਸਟੇਜ ਅਪਭ੍ਰੰਸ਼ਾਂ ਦੀ ਹੈ। 'ਅਪਭ੍ਰੰਸ਼' ਦਾ ਅਰਥ ਹੈ—ਗਿਰੀ ਹੋਈ, ਨਖਿੱਧ। ਜਿਸ ਸਮੇਂ ਪ੍ਰਾਕ੍ਰਿਤਾਂ ਵਿਚ ਸਾਹਿਤ ਰਚਿਆ ਜਾਣ ਲਗ ਪਿਆ ਅਤੇ ਇਹ ਭਾਸ਼ਾ ਵਿਦਵਾਨ ਲੋਕਾਂ ਦੀ ਭਾਸ਼ਾ ਬਣ ਗਈ ਤਾਂ ਆਮ ਲੋਕਾਂ ਦੀ ਭਾਸ਼ਾ ਨੂੰ ਅਪਭ੍ਰੰਸ਼ ਕਿਹਾ ਜਾਣ ਲਗ ਪਿਆ। ਜਿੰਨੀਆਂ ਪ੍ਰਾਕ੍ਰਿਤਾਂ ਸਨ ਉਨ੍ਹਾਂ ਦੀਆਂ ਉਨੀਆਂ ਹੀ ਅਪਭ੍ਰੰਸ਼ਾਂ ਬਣੀਆਂ। ਮਾਗਧੀ, ਮਹਾਰਾਸ਼ਟਰੀ, ਸ਼ੌਰਸੈਨੀ, ਅਰਧ-ਮਾਗਧੀ ਅਤੇ ਪੈਸ਼ਾਚੀ ਅਪਭ੍ਰੰਸ਼ਾਂ ਦੀ ਵਰਤੋਂ ਸਾਹਿਤ ਵਿਚ ਵੀ ਹੋਈ ਹੈ। ਇਨ੍ਹਾਂ ਦਾ ਜਨਮ ਤੀਜੀ ਚੌਥੀ ਸਦੀ ਈਸਵੀ ਦੇ ਆਸਪਾਸ ਹੋ ਗਿਆ ਸੀ ਅਤੇ ਬਹੁਤ ਦੇਰ ਤਕ ਇਹ ਪ੍ਰਾਕ੍ਰਿਤਾਂ ਦੇ ਨਾਲ-ਨਾਲ ਚਲਦੀਆਂ ਰਹੀਆਂ। ਭਾਵੇਂ ਗਿਆਰਵੀਂ ਸਦੀ ਈਸਵੀ ਤੋਂ ਮਗਰੋਂ ਵੀ ਅਪਭ੍ਰੰਸ਼ਾਂ ਦੇ ਨਮੂਨੇ ਮਿਲਦੇ ਹਨ ਪਰ ਉਦੋਂ ਤਕ ਉਹ ਆਪਣਾ ਗੁੰਦਵਾਂ ਰੂਪ ਛੱਡ ਕੇ ਨਿਖੜਵੀਆਂ ਬਣਨ ਲੱਗ ਪਈਆਂ ਸਨ।

ਇਕ ਪਾਸੇ ਵੈਦਿਕ, ਸੰਸਕ੍ਰਿਤ, ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਤੇ ਦੂਜੇ ਪਾਸੇ ਆਧੁਨਿਕ ਭਾਰਤੀ ਭਾਸ਼ਾਵਾਂ ਵਿਚ ਵੱਡਾ ਫ਼ਰਕ ਇਹੋ ਹੈ ਕਿ ਪਹਿਲੀਆਂ ਗੁੰਦਵੀਆਂ ਹਨ ਅਤੇ ਪਿਛਲੇਰੀਆਂ ਨਿਖੜਵੀਆਂ। ਇਸ ਤਰ੍ਹਾਂ ਦਸਵੀਂ ਅਤੇ ਗਿਆਰਵੀਂ ਸਦੀ ਈਸਵੀ ਦੇ ਆਸਪਾਸ ਆਧੁਨਿਕ ਭਾਰਤੀ ਭਾਸ਼ਾਵਾਂ ਹੋਂਦ ਵਿਚ ਆਉਣ ਲਗ ਪਈਆਂ ਸਨ। ਪ੍ਰਾਕ੍ਰਿਤਾਂ ਅਤੇ ਅਪਭ੍ਰੰਸ਼ਾਂ ਦੀ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਉਹ ਸੰਸਕ੍ਰਿਤ ਦੇ ਜੁੜਵੇਂ ਵਿਅੰਜਨਾਂ ਨੂੰ ਦੂਹਰੇ ਵਿਅੰਜਨ ਬਣਾ ਦਿੰਦੀਆਂ ਹਨ। ਜਿਵੇਂ ਆਰਯ > ਅੱਜ, ਪੁਤ੍ਰ > ਪੁੱਤ ਆਦਿ। ਇਨ੍ਹਾਂ ਵਿਚ ਸੁਰਾਂ ਦੀ ਵਰਤੋਂ ਹੀ ਸੰਸਕ੍ਰਿਤ ਨਾਲੋਂ ਵਧੇਰੇ ਹੈ ਤੇ ਕਈ-ਕਈ ਸੁਰ ਇਕੱਠੇ ਵੀ ਆ ਸਕਦੇ ਹਨ, ਜਿਵੇਂ—ਆਸੰਨਪਰਿਚਾਰਕੋ > ਆਸੰਣਪਰਿ-ਚਾਅਓ ਆਦਿ। ਇਨ੍ਹਾਂ ਅਪਭ੍ਰੰਸ਼ਾਂ ਨੂੰ ਆਮ ਜਨਤਾ ਬੋਲਦੀ ਸੀ ਅਤੇ ਸਾਹਿਤ ਵਿਚ ਵੀ ਇਨ੍ਹਾਂ ਦੀ ਵਰਤੋਂ ਉਸ ਸਮੇਂ ਹੀ ਕੀਤੀ ਜਾਂਦੀ ਸੀ ਜਦ ਕਿਸੇ ਇਸਤਰੀ ਜਾਂ ਛੋਟੀ ਜਾਤ ਦੇ ਬੰਦੇ ਦੇ ਮੂੰਹੋਂ ਕੁਝ ਅਖਵਾਉਣਾ ਹੋਵੇ।

ਆਧੁਨਿਕ ਭਾਰਤੀ ਭਾਸ਼ਾਵਾਂ ਦੀ ਜਾਰਜ ਗ੍ਰੀਅਰਸਨ ਨੇ ਉਚਾਰਣ ਅਤੇ ਵਿਆਕਰਣ ਦੇ ਪੱਖੋਂ ਤਿੰਨ ਉਪ-ਸ਼ਾਖਾਵਾਂ ਵਿਚ ਵੰਡ ਕੀਤੀ ਸੀ—

**(ੳ) ਬਾਹਰਲੀ ਉਪ ਸ਼ਾਖਾ—**

(1) ਪੱਛਮੀ ਉੱਤਰੀ ਵਰਗ-ਲਹਿੰਦੀ, ਸਿੰਧੀ।

(2) ਦੱਖਣੀ ਵਰਗ-ਮਰਾਠੀ।

(3) ਪੂਰਬੀ ਵਰਗ-ਆਸਾਮੀ, ਬੰਗਾਲੀ, ਉੜੀਆ, ਬਿਹਾਰੀ।

**(ਅ) ਵਿਚਕਾਰਲੀ ਉਪ ਸ਼ਾਖਾ—**

(4) ਵਿਚਕਾਰਲਾ ਵਰਗ-ਪੂਰਬੀ ਹਿੰਦੀ।

**(ੲ) ਅੰਦਰਲੀ ਉਪ ਸ਼ਾਖਾ—**

(5) ਕੇਂਦਰੀ ਵਰਗ-ਪੱਛਮੀ ਹਿੰਦੀ, ਪੰਜਾਬੀ, ਗੁਜਰਾਤੀ, ਭੀਲੀ, ਖਾਂਦੇਸ਼ੀ, ਰਾਜਸਥਾਨੀ।

(6) ਪਹਾੜੀ ਵਰਗ-ਪੂਰਬੀ ਪਹਾੜੀ ਜਾਂ ਨੇਪਾਲੀ, ਕੇਂਦਰੀ ਪਹਾੜੀ, ਪੱਛਮੀ ਪਹਾੜੀ।

ਗ੍ਰੀਅਰਸਨ ਦੀ ਇਹ ਵੰਡ ਬਹੁਤ ਸਾਰੇ ਵਿਦਵਾਨਾਂ ਨੇ ਪਰਵਾਨ ਨਹੀਂ ਕੀਤੀ। ਉਸ ਦਾ ਖ਼ਿਆਲ ਇਹ ਸੀ ਕਿ ਭਾਸ਼ਾਵਾਂ ਇਕ ਕੇਂਦਰ ਦੇ ਚਾਰੇ ਪਾਸੇ ਫੈਲਦੀਆਂ ਗਈਆਂ ਪਰ ਇਸ ਗੱਲ ਦਾ ਕੋਈ ਨਿੱਗਰ ਆਧਾਰ ਨਾ ਹੋਣ ਕਰ ਕੇ ਭਾਰਤੀ ਵਿਦਵਾਨਾਂ ਨੇ ਇਲਾਕੇ ਦੇ ਅਨੁਸਾਰ ਅਤੇ ਭਾਸ਼ਾਵਾਂ ਦੀ ਆਪਣੀ-ਆਪਣੀ ਅਪਭ੍ਰੰਸ਼ ਨੂੰ ਧਿਆਨ ਵਿਚ ਰਖਦੇ ਹੋਏ ਇਨ੍ਹਾਂ ਦੀ ਵੰਡ ਕਰਨਾ ਵਧੇਰੇ ਉਚਿਤ ਸਮਝਿਆ ਹੈ। ਇਸ ਤੋਂ ਇਲਾਵਾ ਲਹਿੰਦੀ, ਭੀਲੀ ਅਤੇ ਖਾਂਦੇਸ਼ੀ ਨੂੰ ਵੱਖਰੀਆਂ ਭਾਸ਼ਾਵਾਂ ਨਾ ਮੰਨ ਕੇ ਇਨ੍ਹਾਂ ਨੂੰ ਕ੍ਰਮਵਾਰ ਪੰਜਾਬੀ, ਗੁਜਰਾਤੀ ਅਤੇ ਰਾਜਸਥਾਨੀ ਦੀਆਂ ਉਪਭਾਸ਼ਾਵਾਂ ਮੰਨਿਆ ਜਾਂਦਾ ਹੈ। ਇਸ ਤਰ੍ਹਾਂ—

(ੳ) ਉੱਤਰੀ ਵਰਗ ਵਿਚ ਸਿੰਧੀ ਅਤੇ ਪੰਜਾਬੀ ਆਉਂਦੀਆਂ ਹਨ ਜਿਹੜੀਆਂ ਕ੍ਰਮਵਾਰ ਵ੍ਰਾਚਡ ਅਤੇ ਸ਼ੌਰਸੇਨੀ ਅਪਭ੍ਰੰਸ਼ ਵਿਚੋਂ ਨਿਕਲੀਆਂ ਮੰਨੀਆਂ ਜਾਂਦੀਆਂ ਹਨ।

(ਅ) ਪੱਛਮੀ ਵਰਗ ਵਿਚ ਗੁਜਰਾਤੀ ਅਤੇ ਰਾਜਸਥਾਨੀ ਆਉਂਦੀਆਂ ਹਨ ਜਿਹੜੀਆਂ ਕ੍ਰਮਵਾਰ ਗੋਜਰਾ ਅਤੇ ਆਵੰਤੀ ਅਪਭ੍ਰੰਸ਼ਾਂ ਵਿਚੋਂ ਨਿਕਲੀਆਂ ਮੰਨੀਆਂ ਜਾਂਦੀਆਂ ਹਨ।

(ੲ) ਮੱਧ ਵਰਗ ਵਿਚ ਪੱਛਮੀ ਹਿੰਦੀ ਆਉਂਦੀ ਹੈ ਜਿਹੜੀ ਸ਼ੌਰਸੇਨੀ ਅਪਭ੍ਰੰਸ਼ ਵਿਚੋਂ ਨਿਕਲੀ ਮੰਨੀ ਜਾਂਦੀ ਹੈ।

(ਸ) ਪੂਰਬੀ ਵਰਗ ਵਿਚ ਪੂਰਬੀ ਹਿੰਦੀ ਆਉਂਦੀ ਹੈ ਜਿਹੜੀ ਸ਼ੌਰਸੇਨੀ ਅਪਭ੍ਰੰਸ਼ ਵਿਚੋਂ ਨਿਕਲੀ ਮੰਨੀ ਜਾਂਦੀ ਹੈ।

(ਹ) ਦੱਖਣੀ ਵਰਗ ਵਿਚ ਮਰਾਠੀ ਆਉਂਦੀ ਹੈ ਜਿਹੜੀ ਮਹਾਰਾਸ਼ਟਰੀ ਅਪਭ੍ਰੰਸ਼ ਵਿਚੋਂ ਨਿਕਲੀ ਮੰਨੀ ਜਾਂਦੀ ਹੈ।

(ਕ) ਪਹਾੜੀ ਭਾਸ਼ਾਵਾਂ ਦਾ ਇਕ ਵੱਖਰਾ ਵਰਗ ਬਣਾਇਆ ਗਿਆ ਹੈ ਅਤੇ ਉਹ ਆਵੰਤੀ ਅਪਭ੍ਰੰਸ਼ ਵਿਚੋਂ ਨਿਕਲੀਆਂ ਮੰਨੀਆਂ ਜਾਂਦੀਆਂ ਹਨ। ਪਹਾੜੀ ਭਾਸ਼ਾਵਾਂ ਵਿਚ ਸਾਹਿਤ ਥੋੜ੍ਹਾ ਹੀ ਹੈ ਅਤੇ ਉਹ ਵੀ ਬਹੁਤ ਪੁਰਾਣਾ ਨਹੀਂ ਹੈ। ਇਹ ਅਕਸਰ ਨਾਗਰੀ ਲਿਪੀ ਵਿਚ ਹੀ ਲਿਖੀਆਂ ਜਾਂਦੀਆਂ ਹਨ।

ਹ.ਪੁ.—ਲਿੰ. ਸ. ਇੰਡ. ; ਸਾਮਾਨਯ ਭਾਸ਼ਾ ਵਿਗਿਆਨ-ਬਾਬੂ ਰਾਮ ਸਕਸੈਨਾ; ਭਾਸ਼ਾ ਵਿਗਿਆਨ-ਸ਼ਿਆਮ ਸੁੰਦਰਦਾਸ; ਹਿੰਦੀ ਐਂਡ ਇੰਡੋ ਆਰੀਅਨ— ਸੁਨੀਤੀ ਕੁਮਾਰ ਚੈਟਰਜੀ

—ਯੋਗੇਂਦਰ ਮੋਹਨ ਗੁਪਤ

**ਇੰਡੋ-ਈਰਾਨੀ** : ਇੰਡੋ-ਯੂਰਪੀ ਪਰਿਵਾਰ ਦੀਆਂ ਮੁੱਖ ਅੱਠ ਸ਼ਾਖਾਵਾਂ ਮੰਨੀਆਂ ਗਈਆਂ ਹਨ ਜਿਨ੍ਹਾਂ ਵਿਚੋਂ ਪੂਰਬੀ ਸ਼ਾਖ਼ਾ ਨੂੰ ਇੰਡੋ-ਈਰਾਨੀ ਜਾਂ 'ਆਰਯ' ਆਖਦੇ ਹਨ। ਇੰਡੋ-ਯੂਰਪੀ ਵਿਚੋਂ ਇੰਡੋ-ਈਰਾਨੀ ਹੀ ਅਜਿਹੀ ਸ਼ਾਖਾ ਹੈ ਜਿਸ ਦੀ ਸਾਖੀ ਪੁਰਾਣਾ ਸਾਹਿਤ ਭਰਦਾ ਹੈ। ਭਾਰਤੀ ਅਤੇ ਈਰਾਨੀ ਲੋਕਾਂ ਦਾ ਇਕੋ ਨਾਂ—ਸੰ. आर्य, ਜ਼ੰਦ, अइर्य ਪੁ. ਫਾ. अरिय ਇਸ ਦਾ ਸਬੂਤ ਹੈ। ਇਹ ਸ਼ਾਖ਼ਾ ਇਸ ਕਰ ਕੇ ਮਹਾਨ ਸਮਝੀ ਜਾਂਦੀ ਹੈ ਕਿਉਂਕਿ ਇਸ ਵਿਚ ਸੰਸਾਰ ਦਾ ਬਹੁਤ ਪੁਰਾਣਾ ਸਾਹਿਤ ਮਿਲਦਾ ਹੈ। ਰਿਗਵੇਦ ਦੀਆਂ ਕੁਝ ਰਿਚਾਵਾਂ ਦੀ ਰਚਨਾ 2500 ਈ. ਪੂ. ਦੇ ਲਗਭਗ ਹੋਈ ਸਮਝੀ ਜਾਂਦੀ ਹੈ। ਅਵੇਸਤਾ ਦਾ ਰਚਨਾ ਕਾਲ ਛੇਵੀਂ ਸਦੀ ਈ. ਪੂ. ਦੇ ਲਗਭਗ ਖ਼ਿਆਲ ਕੀਤਾ ਜਾਂਦਾ ਹੈ। ਵੇਦ ਅਤੇ ਅਵੇਸਤਾ ਦਾ ਬਹੁਤ ਨੇੜੇ ਦਾ ਸਬੰਧ ਹੈ— ਇਨ੍ਹਾਂ ਦੋਹਾਂ ਦੀ ਭਾਸ਼ਾ ਤਾਂ ਮਿਲਦੀ ਹੀ ਹੈ। ਇਨ੍ਹਾਂ ਦੇ ਛੰਦਾਂ, ਸ਼ਬਦ ਭੰਡਾਰ, ਵਾਕ-ਰਚਨਾ ਅਤੇ ਦੇਵਤਿਆਂ ਦੇ ਬਿਰਤਾਂਤ ਆਦਿ ਵਿਚ ਵੀ ਮੇਲ ਹੈ। ਇਹ ਗੱਲ ਯਕੀਨੀ ਜਾਪਦੀ ਹੈ ਕਿ ਆਪਣੇ ਇੰਡੋ-ਯੂਰਪੀ ਭਰਾਵਾਂ ਤੋਂ ਨਿਖੜ ਕੇ ਭਾਰਤੀਆਂ ਅਤੇ ਈਰਾਨੀਆਂ ਦੇ ਵਡੇਰੇ ਕਾਫ਼ੀ ਸਮੇਂ ਤਕ ਇਕੱਠੇ ਰਹਿੰਦੇ ਰਹੇ।

ਈਰਾਨੀ ਅਤੇ ਭਾਰਤੀ ਆਰੀਆਂ ਦੇ ਵਡੇਰਿਆਂ ਦੀਆਂ ਦੋਵੇਂ ਭਾਸ਼ਾਵਾਂ-ਵੈਦਿਕ ਭਾਸ਼ਾ ਅਤੇ ਅਵੇਸਤਾ, ਗਵਾਂਢਣਾਂ ਵਾਂਗ ਵਧੀਆਂ ਫੁਲੀਆਂ ਜਾਪਦੀਆਂ ਹਨ। ਜੇ ਉਹ ਗਵਾਂਢਣਾਂ ਨਾ ਹੁੰਦੀਆਂ ਤਾਂ ਗਾਥਾ ਦੀ ਅਵੇਸਤਾ ਅਤੇ ਵੈਦਿਕ ਭਾਸ਼ਾ ਵਿਚ ਇੰਨਾ ਮੇਲ ਨਾ ਹੁੰਦਾ। ਇਹ ਦੋਵੇਂ ਇੰਨੀਆਂ ਮਿਲਦੀਆਂ ਜੁਲਦੀਆਂ ਹਨ ਕਿ ਕੁਝ ਹੀ ਧੁਨੀ-ਨਿਯਮਾਂ ਅਨੁਸਾਰ ਥੋੜ੍ਹਾ ਜਿਹਾ ਧੁਨੀ-ਵਟਾਂਦਰਾ ਕਰਨ ਨਾਲ ਅਵੇਸਤਾ ਦੇ ਸ਼ਬਦ ਸੰਸਕ੍ਰਿਤ ਦੇ ਸ਼ਬਦਾਂ ਵਿਚ ਬਦਲੇ ਜਾ ਸਕਦੇ ਹਨ। ਜਿਵੇਂ :—

ਅਵੇਸਤਾ— यो यथा पुथ्रम् तउरुंनम्
हओमम् वन्दएत मश्यो।

ਸੰਸਕ੍ਰਿਤ : यो यथा पुत्रं तरुणां
सोमं वन्देत मर्त्यः

ਇੰਡੋ-ਈਰਾਨੀ ਦੀਆਂ ਕੁਝ ਸਾਂਝੀਆਂ ਵਿਸ਼ੇਸ਼ਤਾਵਾਂ ਹਨ ਜਿਹੜੀਆਂ ਇਸ ਨੂੰ ਇੰਡੋ-ਯੂਰਪੀ ਦੀਆਂ ਹੋਰਨਾਂ ਸ਼ਾਖਾਵਾਂ ਤੋਂ ਨਿਖੇੜਦੀਆਂ ਹਨ। ਇਹ ਥੋੜ੍ਹੇ ਜਿਹੇ ਸ਼ਬਦਾਂ ਵਿਚ ਹੇਠਾਂ ਦੱਸੀਆਂ ਜਾਂਦੀਆਂ ਹਨ :

(1) ਦੋਹਾਂ ਵਿਚ ਇੰਡੋ ਯੂਰਪੀ ਅ, ਏ, ਓ, ਮ, ਨ, ਙ, ਞ, ਦੀ ਥਾਂ (lri= लृ) ਹੋ ਗਈ ਹੈ, ਜਿਵੇਂ —

ਇੰ-ਯੂ. estu, ਲਾ. est, ਸੰ अस्ति
ਇੰ-ਯੂ. potis, ਲਾ. potis, ਸੰ पति

(2) ਦੋਹਾਂ ਵਿਚ ਆ, ਏ, ਓ, ਮ, ਨ ਦੀ ਜਗ੍ਹਾ "ਆ" ਹੋ ਗਿਆ ਹੈ, ਜਿਵੇਂ :

ਯੂਨਾਨੀ Yōvu, ਲਾ. genu, ਸੰ. जानु, ਫ਼ਾ [illegible]
ਯੂਨਾਨੀ Dyo, ਲਾ. deeō, ਸੰ. [illegible], ਅਵ. [illegible], ਫ਼ਾ [illegible]

(3) ਇੰ. ਯੂ. ਦੀ ਥਾਂ ਦੋਹਾਂ ਵਿਚ "ਇ" ਹੋ ਗਿਆ ਹੈ, ਜਿਵੇਂ :

ਇੰ-ਯੂ pater, ਲਾ pate, ਸੰ. पिता (पितृ), ਅਵ. पिता, ਫ਼ਾ [illegible]

(4) ਦੋਹਾਂ ਵਿਚ ਇ. ਯੂ. ਰ੍, ਰਿ (ऋ) ਦੀ ਥਾਂ ਲ੍ ਅਤੇ ਲ੍ਰੀ (लृ) ਲ੍ ਦੀ ਥਾਂ "ਰ੍" ਹੋ ਗਿਆ ਹੈ : ਜਿਵੇਂ—

ਲਾ. lupus, ਯੂ λύκος, ਸੰ. वृक = ਬਘਿਆੜ
ਅਵ ਵਹਰਕੋ, ਜ਼ੰਦ Vehrka, ਪਹਿਲਵੀ ਵ੍ਰਗ, ਗੁਰਗ, ਫ਼ਾ. [illegible]
ਇੰ-ਯੂ. reup, ਯੂ. loptum, ਲਾ rumpere, ਸੰ. लुप्, लुम्पति

(5) ਇਸ ਸ਼ਾਖ਼ਾ ਵਿਚ ਏ, (ਯ), ਉ ਵ, ਕ੍ ਦੇ ਪਿੱਛੇ ਆਉਣ ਵਾਲੇ ਸ੍ (स) ਦੀ ਥਾਂ (ਸ਼) श् ਗਿਆ ਹੈ ਅਤੇ ਸਮਾਂ ਪਾ ਕੇ ਸੰਸਕ੍ਰਿਤ ਵਿਚ (ਸ਼) ਦੀ ਜਗ੍ਹਾ (ष्) ਹੋ ਗਿਆ, ਜਿਵੇਂ :

[illegible], ਯੂ. [illegible], ਸੰ. इच्छ;
ਅੰਗ੍ਰੇਜ਼ੀ - ox ਓਕ੍ਸ, ਸੰ उक्षा, ਅਵ. uṅšan, ਪੰ. ਸਾਨ੍ਹ

(6) ਇੰ. ਯੂ. ਦੇ k̂, ĝ, ĝh ਦੀ ਥਾਂ ਇੰਡੋ-ਈਰਾਨੀ ਵਿਚ श्, श्ह् ज़्, ਹੋ ਗਏ ਅਗੋਂ ਫਿਰ ਇਹ ਅਵੇਸਤਾ ਵਿਚ ਸ (स), ਜ਼ (z) शृ (zh) ਅਤੇ ਇੰਡੋ-ਆਰੀਅਨ ਵਿਚ ਸ਼ (श्), ਜ (ज), ਹ (ह) ਹੋ ਗਏ। ਉਦਾਹਰਣ ਵਜੋਂ :

ਇੰ-ਯੂ. k̂ṃtóm, ਲਾ centrum, ਯੂ ἑκατόν, ਅਵ सतम्, ਸੰ शतम्, ਫ਼ਾ [illegible]
ਲਾ. gustare, ਸੰ जुष्, ਅਵ ज़ुश्त

(7) ਦੋਹਾਂ ਵਿਚ ਛੇਵੀਂ ਬਹੁਵਚਨ ਦੀ ਵਿਭਕਤੀ न् + आम् ਹੈ, ਜਿਵੇਂ —

ਸੰ. वृकाणाम्, ਅਵ. Vehrkanam (ਵੇਹ੍ਰਕਨਮ੍)

(8) ਲੋਟ ਲਕਾਰ (Imperative mood) ਦੇ ਅੱਨ ਪੁਰਖ ਇਕਵਚਨ ਅਤੇ ਬਹੁਵਚਨ ਦੀਆਂ ਵਿਭਕਤੀਆਂ ਤੁ,ਨ੍ਤੁ- ਉਕਾਰਾਂਤ ਹਨ, ਜਿਵੇਂ :

**ਵੈਦਕ ਮਰਤੁ , ਮਰਨ੍ਤੁ , ਅਵ. ਬਰਤੁ , ਬਰਨ੍ਤੁ**

(9) ਅਵੇਸਤਾ ਦੇ ਬਹੁਤੇ ਸਰਬਨਾਮ ਸੰਸਕ੍ਰਿਤ ਦੇ ਸਰਬਨਾਮਾਂ ਨਾਲ ਮਿਲਦੇ ਹਨ; ਜਿਵੇ :

ਸੰ. अहम् , ਅਵ. अज़म् (azam) , ਫ਼ਾ ما
ਸੰ. त्वम् , ਅਵ तू , ਫ਼ਾ تو
ਸੰ. य , ਅਵ. यो , ਫ਼ਾ او

(10) ਦੋਹਾਂ ਦਾ ਸ਼ਬਦ-ਭੰਡਾਰ ਵੀ ਮਿਲਦਾ ਹੈ, ਜਿਵੇਂ :

ਸੰ. सिन्धु , ਪੰ. ਸਿੰਧੂ , ਅਵ हिन्दु , ਫ਼ਾ ہند
ਸੰ. भूमि , ਪੰ ਭੂਮੀ , ਅਵ बूमी , ਫ਼ਾ بوم
ਸੰ. हस्त , ਪੰ. ਹਸਤ (ਹੱਥ), ਅਵ जस्त , ਫ਼ਾ دست
ਸੰ. यज्ञ , ਪੰ. ਜੱਗ , ਅਵ यस्नु , ਫ਼ਾ یگ
ਸੰ. यम , ਪੰ. ਜੰਮ , ਅਵ यिम , ਫ਼ਾ جم
ਸੰ. देव , ਪੰ. ਦੇਵ , ਅਵ. दएव , ਫ਼ਾ دیو

(11) ਵਰਤਮਾਨ ਕਾਲ ਦੇ ਅੱਨ-ਪੁਰਖ ਇਕ-ਵਚਨ ਦੀ ਵਿਭਕਤੀ ਦੋਹਾਂ ਵਿਚ ਮਿਲਦੀ ਹੈ, ਜਿਵੇਂ :

. भवति , ਅਵ. बवइति , ਫ਼ਾ. بود
ਵੈਦਕ कृणोति , ਅਵ. (karanaoite) करनओइति
ਸੰ. किते , ਅਵ. चीसइते

ਈਰਾਨੀ ਅਤੇ ਸੰਸਕ੍ਰਿਤ ਵਿਚ ਮੋਟੇ ਮੋਟੇ ਧੁਨੀ-ਭੇਦ ਇਹ ਹਨ :

(1) ਇੰਡੋ-ਈਰਾਨੀ ਵਿਚ ਚਾਰ ਸੰਯੁਕਤ ਸ੍ਵਰ अइ, अउ, अइ, आउ ਸਨ ਜਿਨ੍ਹਾਂ ਦੀ ਥਾਂ ਭਾਰਤੀ ਵਿਚ ए. ओ. ਨੇ ਲੈ ਲਈ ਹੈ, ਜਿਵੇਂ :

ਸੰ वेंद, ਅਵ. वएद
ਸੰ ओजस्, ਅਵ. अओजो, ਫ਼ਾ

(2) ਅੰਤਲੇ ਹ੍ਰਸਵ ਸ੍ਵਰ ਦੀ ਥਾਂ ਗਾਥਾ-ਅਵਸਤਾ ਵਿਚ ਕਈ ਜਗ੍ਹਾ ਦੀਰਘ ਸ੍ਵਰ ਹੋ ਗਿਆ ਹੈ। ਜਿਵੇਂ :

ਵੈਦਕ असुर, ਅਵ अहर, ਫ਼ਾ

(3) ਜੇ ਆਰੰਭਕ ਰ੍ ਪਿੱਛੇ ਏ ਜਾਂ ਉ ਆਉਂਦਾ ਹੋਵੇ ਤਾਂ ਅਵੇਸਤਾ ਵਿਚ ਇਸ ਦੇ ਪਹਿਲਾਂ ਏ ਜਾਂ ਉ ਹੋ ਜਾਂਦਾ ਹੈ, ਜਿਵੇਂ :

ਸੰ. रिष्यति , ਅਵ उरिस्येइति ,
ਸੰ रोपयन्ति , ਅਵ. उरूपयइन्ति

(4) ਦੋਹਾਂ ਸੰਯੁਕਤ ਵਿਅੰਜਨਾਂ ਵਿਚਕਾਰ ਈਰਾਨੀ ਵਿਚ ਸ੍ਵਰ ਦਾ ਆਰਾਮ ਹੋ ਜਾਂਦਾ ਹੈ, ਜਿਵੇਂ :

ਸੰ धर्मः , ਅਵ गरसा (gargmæ)

(5) ਭਾਰਤੀ ਸ਼ਾਖਾ ਵਿਚ ਟਵਰਗ ਦੀਆਂ ਧੁਨੀਆਂ ਹਨ ਪਰ ਈਰਾਨੀ ਵਿਚ ਇਹ ਉੱਕਾ ਹੀ ਨਹੀਂ ਹਨ।

(6) ਮੁੱਢਲੇ ਸੱਸੇ ਦੀ ਥਾਂ ਈਰਾਨੀ ਵਿਚ ਕਈ ਵਾਰ 'ਹ' ਹੋ ਜਾਂਦਾ ਹੈ। ਜਿਵੇਂ :

ਸੰ. सोमम् , ਅਵ हओमम् (haomam)
ਸੰ सप्त , ਅਵ हवोप

(7) ਅਘੋਸ਼ ਅਲਪਪ੍ਰਾਣ ਅਵੇਸਤਾ ਵਿਚ ਸੰਘਰਸ਼ੀ ਹੋ ਗਏ ਹਨ, ਜਿਵੇਂ :

ਸੰ. क्रत, ਅਵ. ख्रतुश
ਸੰ. सत्य, ਅਵ. हइथयो,

(8) ਸਘੋਸ਼ ਮਹਾਪ੍ਰਾਣਾਂ (ਘ, ਧ, ਭ) ਦੀ ਥਾਂ ਈਰਾਨੀ ਵਿਚ ਅਲਪਪ੍ਰਾਣ (ਗ੍, ਦ੍, ਬ੍) ਹੋ ਗਏ ਹਨ, ਜਿਵੇਂ :

ਸੰ. जघा, ਅਵ. ज़ग (Zanga)
ਵੈਦਕ मरन्ति, ਅਵ. बरंति (barent)

(9) ਈਰਾਨੀ ਦੀਆਂ ਜ਼ (z) ਝ (zh) ਧੁਨੀਆਂ ਭਾਰਤੀ ਵਿਚ ਨਹੀਂ ਮਿਲਦੀਆਂ।

ਇੰਡੋ-ਈਰਾਨੀ ਦੀਆਂ ਤਿੰਨ ਉਪਸ਼ਾਖਾਵਾਂ ਹਨ :

(1) ਭਾਰਤੀ ਜਾਂ ਪੂਰਬੀ ਆਰੀਆ ਭਾਸ਼ਾ,

(2) ਈਰਾਨੀ ਜਾਂ ਪੱਛਮੀ ਆਰੀਆ ਭਾਸ਼ਾ, ਅਤੇ

(3) ਦਰਦ ਭਾਸ਼ਾਵਾਂ ਜੋ ਭਾਰਤ ਦੇ ਉੱਤਰ-ਪੱਛਮ ਵਿਚ ਬੋਲੀਆਂ ਜਾਂਦੀਆਂ ਹਨ।

ਇਨ੍ਹਾਂ ਉਪਸ਼ਾਖਾਵਾਂ ਵਿਚੋਂ ਪਹਿਲੀਆਂ ਦੋ ਹੀ ਮੁੱਖ ਸਮਝੀਆਂ ਜਾਂਦੀਆਂ ਹਨ—

ਇੰਡੋ ਆਰੀਅਨ ਅਤੇ ਈਰਾਨੀ—ਦੋਹਾਂ ਦੇ ਤਿੰਨ ਯੁੱਗ ਮੰਨੇ ਗਏ ਹਨ। ਭਾਰਤੀ ਦੇ ਇਹ ਹਨ :

(1) ਪ੍ਰਾਚੀਨ ਯੁੱਗ ਜਿਸ ਵਿਚ ਵੈਦਿਕ ਅਤੇ ਲੌਕਿਕ ਸੰਸਕ੍ਰਿਤ ਪ੍ਰਚਲਿਤ ਸਨ।

(2) ਮੱਧ ਯੁੱਗ ਜਾਂ ਵਿਚਲਾ ਸਮਾਂ ਜਿਸ ਵਿਚ ਪਾਲੀ,ਸਾਹਿਤਕ ਪ੍ਰਾਕ੍ਰਿਤਾਂ ਅਤੇ ਅਪਭ੍ਰੰਸ਼ਾਂ ਚਾਲੂ ਹੋਈਆਂ।

(3) ਆਧੁਨਿਕ ਯੁੱਗ ਜੋ ਨਵੀਆਂ ਇੰਡੋ ਆਰੀਅਨ ਭਾਸ਼ਾਵਾਂ ਦਾ ਸਮਾਂ ਹੈ।

ਈਰਾਨੀ ਦੇ ਯੁੱਗ ਇਹ ਹਨ :

(1) ਪੁਰਾਣੀ ਈਰਾਨੀ ਦਾ ਸਮਾਂ ਜਿਸ ਵਿਚ ਅਵੇਸਤਾ ਅਤੇ ਪੁਰਾਣੀ ਫ਼ਾਰਸੀ ਪ੍ਰਚੱਲਿਤ ਸਨ।

(2) ਵਿਚਲੇ ਸਮੇਂ ਦੀ ਈਰਾਨੀ ਜਿਸ ਨੂੰ ਪਹਿਲਵੀ ਆਖਦੇ ਹਨ।

(3) ਵਰਤਮਾਨ ਈਰਾਨੀ।

**ਈਰਾਨੀ**—ਪੁਰਾਣੀ ਈਰਾਨੀ ਦੀਆਂ ਦੋ ਸ਼ਾਖਾਵਾਂ ਮਸ਼ਹੂਰ ਹਨ—ਅਵਸਤੀ ਅਤੇ ਪੁਰਾਣੀ ਫ਼ਾਰਸੀ। ਅਵਸਤੀ ਜਾਂ ਪੂਰਬੀ ਈਰਾਨੀ ਬਾਖਤਰ ਦੀ ਪੁਰਾਣੀ ਭਾਸ਼ਾ ਸੀ। ਜ਼ਰਤੁਸ਼ਤ (ਜਨਮ 539 ਈ. ਪੂ.) ਦੀ ਰਚੀ ਅਵਸਤਾ ਇਸੇ ਭਾਸ਼ਾ ਵਿਚ ਹੈ। ਇਸ ਦੇ ਦੋ ਭਾਗ ਹਨ (1) ਗਾਥਾਵਾਂ ਜਿਨ੍ਹਾਂ ਦੀ ਭਾਸ਼ਾ ਰਿਗਵੇਦ ਦੀ ਭਾਸ਼ਾ ਨਾਲ ਮਿਲਦੀ ਹੈ, ਅਤੇ (2) ਨਵੀਂ ਅਵਸਤਾ ਦੀ ਭਾਸ਼ਾ ਜੋ ਕੁਝ ਸਰਲ ਹੋ ਗਈ ਹੈ, ਉੱਤਰ-ਪੱਛਮੀ ਈਰਾਨੀ ਭਾਸ਼ਾ ਸੀ। ਹਖਮਾਨੀ ਬਾਦਸ਼ਾਹ ਦੇ ਕਿਲ-ਅੱਖਰੀ ਲੇਖ ਪੁਰਾਣੀ ਫ਼ਾਰਸੀ ਵਿਚ ਹਨ।

**ਵਿਚਲੀ ਈਰਾਨੀ ਜਾਂ ਪਹਿਲਵੀ**—ਅਵਸਤਾ ਦਾ ਟੀਕ ਇਸੇ ਵਿਚ ਕੀਤਾ ਗਿਆ ਹੈ। ਸਮਾਂ ਪਾ ਕੇ ਇਸੇ ਨੇ ਸਾਸਾਨੀ ਫ਼ਾਰਸੀ ਦਾ ਰੂਪ ਧਾਰ ਲਿਆ। ਪਹਿਲਵੀ ਵਿਚ ਭਾਵੇਂ ਰੂਪਾਂ ਦੀ ਮੁਢਲੀ ਭਰਮਾਰ ਨਹੀਂ ਰਹੀ ਪਰ ਅਜੇ ਪੂਰੀ-ਪੂਰੀ ਸਾਦਗੀ ਨਹੀਂ ਆਈ। ਮੱਧ ਯੁੱਗ ਦੀ ਇਕ ਹੋਰ ਭਾਸ਼ਾ ਸੁਗ਼ਦੀ ਸੀ। ਇਹ ਪੂਰਬ-ਉੱਤਰ ਈਰਾਨ ਦੀ ਭਾਸ਼ਾ ਸੀ। ਇਸ ਵਿਚ ਕੁਝ ਬੁੱਧ ਧਰਮ ਦੀਆਂ ਅਤੇ ਦੋ ਤਿੰਨ ਈਸਾਈ ਧਰਮ ਦੀਆਂ ਪੁਸਤਕਾਂ ਮਿਲਦੀਆਂ ਹਨ।

ਜੋ ਸਬੰਧ ਵੈਦਿਕ ਭਾਸ਼ਾ ਅਤੇ ਸੰਸਕ੍ਰਿਤ ਦਾ ਪ੍ਰਾਕ੍ਰਿਤਾਂ ਅਤੇ ਵਰਤਮਾਨ ਭਾਰਤੀ ਆਰੀਆਂ ਭਾਸ਼ਾਵਾਂ ਨਾਲ ਹੈ, ਉਹੋ ਸਬੰਧ ਅਵਸਤਾ ਅਤੇ ਸ਼ਿਲਾਲੇਖਾਂ ਦੀ ਭਾਸ਼ਾ ਦਾ ਪਹਿਲਵੀ ਅਤੇ ਵਰਤਮਾਨ ਈਰਾਨੀ ਭਾਸ਼ਾਵਾਂ ਨਾਲ ਹੈ।

**ਵਰਤਮਾਨ ਈਰਾਨੀ**-ਵਰਤਮਾਨ ਈਰਾਨੀ ਦੀਆਂ ਉਪ-ਸ਼ਾਖਾਵਾਂ ਅਤੇ ਬੋਲੀਆਂ ਇਹ ਹਨ-ਫ਼ਾਰਸੀ (ਨਵੀਂ), ਕੁਰਦੀ, ਪਸ਼ਤੋ, ਓਮੜੀ, ਬਲੋਚੀ, ਗ਼ਲਚਾ ਅਤੇ ਪਾਮੀਰ ਦੀਆਂ ਬੋਲੀਆਂ। ਇਨ੍ਹਾਂ ਵਿਚੋਂ ਨਵੀਂ ਫ਼ਾਰਸੀ ਹੀ ਪ੍ਰਧਾਨ ਗਿਣੀ ਜਾਂਦੀ ਹੈ। ਇਸ ਦਾ ਸਾਹਿਤ ਨੌਵੀਂ ਸਦੀ ਤੋਂ ਮਿਲਣ ਲਗਦਾ ਹੈ। ਨਵੀਂ ਫ਼ਾਰਸੀ ਬਹੁਤ ਮਿੱਠੀ ਭਾਸ਼ਾ ਹੈ। ਇਹ ਵਿਯੋਗਾਤਮਕ ਅਵਸਥਾ ਵਿਚ ਹੋਣ ਕਰ ਕੇ ਬਹੁਤ ਸਰਲ ਹੋ ਗਈ ਹੈ— ਰੂਪਾਂ ਦੀ ਗਿਣਤੀ ਬਹੁਤ ਘੱਟ ਗਈ ਹੈ। ਇਸ ਵਿਚ ਅਰਬੀ ਸ਼ਬਦਾਂ ਦੀ ਭਰਮਾਰ ਹੈ।

ਵਰਤਮਾਨ ਈਰਾਨੀ ਵਿਚ ਸੰਯੁਕਤ-ਵਿਅੰਜਨ ਕਾਇਮ ਰਹੇ ਹਨ ਪਰ ਵਰਤਮਾਨ ਇੰਡੋ ਆਰੀਅਨ ਭਾਸ਼ਾਵਾਂ ਵਿਚ ਦੋਹਾਂ ਦਾ ਜੁਟ ਹੋ ਗਿਆ ਹੈ ਜਾਂ ਦੋਹਾਂ ਦੀ ਥਾਂ ਇਕ ਵਿਅੰਜਨ ਰਹਿ ਗਿਆ ਹੈ।

ਉਦਾਹਰਣ ਸੰ. ਹਸਤ, ਪੰ. ਹੱਥ, ਹਿੰ. हाथ, ਫ਼ਾ. ਦਸਤ।

**ਦਰਦ**—ਦਰਦ ਜਾਂ ਪੈਸ਼ਾਚੀ ਭਾਸ਼ਾਵਾਂ ਕਸ਼ਮੀਰ ਅਤੇ ਉਸ ਦੇ ਉੱਤਰ ਦੇ ਪਹਾੜੀ ਇਲਾਕੇ ਵਿਚ ਬੋਲੀਆਂ ਜਾਂਦੀਆਂ ਹਨ। ਕਿਸੇ ਸਮੇਂ ਇਹ ਭਾਰਤ ਦੇ ਦੂਜੇ ਇਲਾਕਿਆਂ ਵਿਚ ਵੀ ਫੈਲੀਆਂ ਹੋਈਆਂ ਸਨ। ਕਿਸੇ ਕਾਰਨ ਇਨ੍ਹਾਂ ਦਾ ਪ੍ਰਭਾਵ ਹੋਰਨਾਂ ਇੰਡੋ-ਆਰੀਅਨ ਭਾਸ਼ਾਵਾਂ ਉੱਪਰ ਵੀ ਪਿਆ ਦਿਸਦਾ ਹੈ। ਇਨ੍ਹਾਂ ਭਾਸ਼ਾਵਾਂ ਦਾ ਟਿਕਾਣਾ ਈਰਾਨੀ ਅਤੇ ਭਾਰਤੀ ਦੇ ਵਿਚਕਾਰ ਸਮਝਿਆ ਜਾਂਦਾ ਹੈ ਪਰ ਇਨ੍ਹਾਂ ਦੀ ਬਣਤਰ ਭਾਰਤੀ ਭਾਸ਼ਾਵਾਂ ਨਾਲ ਹੀ ਵਧੇਰੇ ਮਿਲਦੀ ਹੈ। ਇਸੇ ਕਰ ਕੇ ਇਨ੍ਹਾਂ ਦੀ ਵਡੇਰੀ ਭਾਸ਼ਾ-ਪੈਸ਼ਾਚੀ ਪ੍ਰਾਕ੍ਰਿਤ-ਭਾਰਤੀ ਹੀ ਮੰਨੀ ਜਾਂਦੀ ਸੀ। ਖ਼ੋਵਾਰ, ਕਾਫ਼ਿਰ, ਸ਼ੀਨਾ, ਕਸ਼ਮੀਰੀ, ਕੋਹਿਸਤਾਨੀ-ਇਹ ਸਭ ਦਰਦ ਭਾਸ਼ਾਵਾਂ ਹਨ। ਇਨ੍ਹਾਂ ਵਿਚੋਂ ਸ਼ੀਨਾ ਅਤੇ ਕਸ਼ਮੀਰੀ ਹੀ ਮਸ਼ਹੂਰ ਹਨ। ਸ਼ੀਨਾ ਗਿਲਗਿਤ ਦੀ ਘਾਟੀ ਵਿਚ ਬੋਲੀ ਜਾਂਦੀ ਹੈ। ਕਸ਼ਮੀਰੀ ਦਾ ਸਾਹਿਤ 14ਵੀਂ ਸਦੀ ਤੋਂ ਰਚਿਆ ਜਾਣ ਲੱਗਾ। ਇਹ ਸ਼ਾਰਦਾ ਅਤੇ ਫ਼ਾਰਸੀ ਲਿਪੀਆਂ ਵਿਚ ਲਿਖੀ ਜਾਂਦੀ ਹੈ।

**ਪ੍ਰਾਚੀਨ ਇੰਡੋ-ਆਰੀਅਨ ਭਾਸ਼ਾਵਾਂ**—ਇਸ ਭਾਸ਼ਾ ਦਾ ਸਭ ਤੋਂ ਪੁਰਾਣਾ ਰੂਪ ਰਿਗਵੇਦ ਵਿਚ ਮਿਲਦਾ ਹੈ। ਇਹ ਭਾਸ਼ਾ ਸਾਹਿਤਕ ਸੀ ਪਰ ਉਸ ਵੇਲੇ ਦੀ ਜਨਤਾ ਦੀ ਬੋਲੀ ਨਾਲ ਮਿਲਦੀ ਜੁਲਦੀ ਸੀ। ਰਿਗਵੇਦ ਦੇ ਸਾਰੇ ਭਾਗ ਇਕੋ ਇਲਾਕੇ ਵਿਚ ਤਿਆਰ ਨਹੀਂ ਕੀਤੇ ਗਏ। ਇਸ ਦੇ ਸੂਕਤ ਵੱਖੋ ਵੱਖਰੇ ਰਿਸ਼ੀਆਂ ਨੇ ਵੱਖੋ ਵੱਖਰੇ ਸਮਿਆਂ ਵਿਚ ਬਣਾਏ। ਵੈਦਿਕ ਭਾਸ਼ਾ ਸੰਜੋਗਾਤਮਕ ਹੈ। ਇੰਡੋ-ਯੂਰਪੀ ਕਿਰਿਆ ਦੇ ਕਈ ਵੱਖ ਵੱਖ ਰੂਪ ਵੈਦਿਕ ਭਾਸ਼ਾ ਵਿਚ ਹੀ ਦੇਖੇ ਜਾ ਸਕਦੇ ਹਨ। ਇਸ ਵਿਚ ਸ੍ਵਰਾਂ ਦੀ ਗਿਣਤੀ ਘੱਟ ਗਈ ਹੈ। ਇਸ ਵਿਚ ਤਿੰਨਾਂ ਕਵਰਗਾਂ ਦੀ ਜਗ੍ਹਾ ਇੱਕੋ ਕਵਰਗ ਰਹਿ ਗਿਆ ਹੈ। ਯੂਨਾਨੀ ਵਿਚ ਜਿੱਥੇ ਇੰਡੋ-ਯੂਰਪੀ ਦੇ ਸ੍ਵਰ ਬਚੇ ਰਹੇ ਹਨ ਉਥੇ ਵੈਦਿਕ ਵਿਚ ਵਿਅੰਜਨ ਕਾਇਮ ਰਹੇ ਹਨ। ਵੈਦਿਕ ਭਾਸ਼ਾ ਵਿਚ ਵੀ ਕੁਝ ਅਜਿਹੇ ਸ਼ਬਦ ਮਿਲਦੇ ਹਨ ਜੋ ਆਰੀਆ ਭਾਸ਼ਾ ਦੇ ਨਹੀਂ ਹਨ, ਜਿਵੇਂ-ਇਲੀਬਿਸ਼ (ਇਕ ਦੈਂਤ ਦਾ ਨਾਂ), ਚੁਮੁਰਿ ਆਦਿ। ਕੁਝ ਸ਼ਬਦਾਂ ਦੀ ਓਪਰੀ ਆਵਾਜ਼ ਦੱਸਦੀ ਹੈ ਕਿ ਉਹ ਇਸ ਭਾਸ਼ਾ ਦੇ ਆਪਣੇ ਨਹੀਂ, ਜਿਵੇਂ 'ਤਿਤਉ' ਈਰਾਨੀ ਤੋਂ ਲਿਆ ਗਿਆ ਹੈ।

ਰਿਗਵੇਦ ਦੇ ਸਮੇਂ ਤੋਂ ਪਿੱਛੋ ਰੂਪਾਂ ਦੀ ਭਰਮਾਰ ਘਟਣ ਲੱਗ ਪਈ। ਜਦ ਵੇਦ ਦਾ ਯੁੱਗ ਬੀਤ ਗਿਆ ਤਦ ਸੰਸਕ੍ਰਿਤ ਸਾਹਿਤ ਦਾ ਆਰੰਭ ਹੋ ਗਿਆ। ਇਸ ਦੇ 'ਮਹਾਭਾਰਤ' ਅਤੇ 'ਰਾਮਾਇਣ' ਦੋ ਮਸ਼ਹੂਰ ਵੀਰ-ਚਰਿਤ ਹਨ। ਇਨ੍ਹਾਂ ਦੀ ਭਾਸ਼ਾ ਲੌਕਿਕ ਸੰਸਕ੍ਰਿਤ ਹੈ ਪਰ ਕਿਤੇ ਕਿਤੇ ਆਰਸ਼ ਪ੍ਰਯੋਗ ਵੀ ਮਿਲਦੇ ਹਨ। ਅਰਥਾਤ ਪੁਰਾਣੇ ਰੂਪ (ਵੇਦ ਦੇ, ਰਿਸ਼ੀਆਂ ਦੇ) ਵੀ ਵਰਤੇ ਗਏ ਹਨ। ਵੈਦਿਕ ਭਾਸ਼ਾ ਨਾਲੋਂ ਸੰਸਕ੍ਰਿਤ ਕੁਝ ਸਰਲ ਹੋ ਗਈ ਹੈ। ਭਾਵੇਂ ਕਈ ਪੁਰਾਣੇ ਰੂਪ ਸੰਸਕ੍ਰਿਤ ਵਿਚ ਨਹੀਂ ਰਹੇ ਤਾਂ ਵੀ ਇਸ ਵਿਚ ਰੂਪਾਂ ਦੀ ਭਰਮਾਰ ਹੈ। ਇਹ ਭਾਸ਼ਾ ਵੀ ਸੰਜੋਗਾਤਮਕ ਹੈ। ਇਸ ਵਿਚ ਵੀ ਵਿਭਕਤੀਆਂ ਪ੍ਰਧਾਨ ਹਨ। ਸੰਸਕ੍ਰਿਤ ਨੂੰ ਭਾਰਤ ਦੇ ਆਰੀਆ ਲੋਕ ਦੇਵਬਾਣੀ ਕਹਿੰਦੇ ਹਨ—ਇਹ ਸੋਧੀ ਹੋਈ ਪਵਿੱਤਰ ਭਾਸ਼ਾ ਹੈ। ਇਸ ਦਾ ਅਸਰ ਸਦਾ ਦੇਸੀ ਭਾਸ਼ਾਵਾਂ ਉੱਪਰ ਤਾਂ ਪੈਂਦਾ ਹੀ ਰਿਹਾ ਹੈ, ਦੇਸ਼ੋਂ ਬਾਹਰ ਦੂਜੇ ਦੇਸ਼ਾਂ ਉੱਪਰ ਵੀ ਇਸ ਦਾ ਅਧਿਕਾਰ ਰਿਹਾ ਹੈ— ਸ੍ਰੀ ਲੰਕਾ ਦੀ ਸਿੰਹਾਲੀ ਉੱਪਰ ਇਸ ਦਾ ਅਸਰ ਪਿਆ। ਹਿੰਦ-ਚੀਨ ਅਤੇ ਜਾਵਾ ਉੱਪਰ ਵੀ ਇਸ ਦੀ ਛਾਪ ਲੱਗੀ ਹੈ। ਬੁੱਧ ਧਰਮ ਰਾਹੀਂ ਇਸ ਦਾ ਅਸਰ ਮੱਧ ਏਸ਼ੀਆ, ਤਿੱਬਤ, ਚੀਨ, ਜਾਪਾਨ ਤਕ ਫੈਲ ਗਿਆ।

**ਬੋਧਾਂ ਦੀ ਗਾਥਾ**—ਕਵਿਤਾ ਦੀ ਭਾਸ਼ਾ ਬਣਾਉਟੀ ਅਤੇ ਮਿਲੀ ਜੁਲੀ ਭਾਸ਼ਾ ਹੈ—ਇਹ ਹੈ ਤਾਂ ਪ੍ਰਾਕ੍ਰਿਤ ਵਰਗੀ ਪਰ ਸੰਸਕ੍ਰਿਤ ਦੇ ਪ੍ਰਤਿਐ ਦੇ ਵਿਭਕਤੀਆਂ ਲਗਾ ਕੇ ਇਸ ਨੂੰ ਸੰਸਕ੍ਰਿਤ ਦਾ ਰੂਪ ਦੇਣ ਦਾ ਯਤਨ ਕੀਤਾ ਗਿਆ ਹੈ।

**ਮੱਧ ਯੁੱਗ ਜਾਂ ਪ੍ਰਾਕ੍ਰਿਤਾਂ ਦਾ ਸਮਾਂ**—ਇਹ ਯੁੱਗ (ਪਹਿਲੀ ਸਦੀ ਈ. ਤੋਂ ਦਸਵੀਂ ਈ. ਤੀਕ) ਪਾਲੀ (ਬੋਧੀਆਂ ਦੇ ਧਰਮ-ਗ੍ਰੰਥ ਅਤੇ ਅਸ਼ੋਕ ਦੇ ਸ਼ਿਲਾਲੇਖਾਂ ਦੀ ਪ੍ਰਾਕ੍ਰਿਤ, ਸਾਹਿਤਕ ਪ੍ਰਾਕ੍ਰਿਤਾਂ ਅਤੇ ਅਪਭ੍ਰੰਸ਼ਾਂ ਦਾ ਸਮਾਂ ਹੈ। ਪ੍ਰਾਕ੍ਰਿਤਾਂ ਸੰਸਕ੍ਰਿਤ ਦੀਆਂ ਧੀਆਂ ਨਹੀਂ—ਇਹ ਵੈਦਿਕ ਭਾਸ਼ਾ ਦੀਆਂ ਸਬੰਧਣਾਂ, ਵੈਦਿਕ ਪ੍ਰਾਕ੍ਰਿਤਾਂ ਤੋਂ ਨਿਕਲੀਆਂ ਹਨ। ਇਨ੍ਹਾਂ ਵਿਚੋਂ ਪਾਲੀ ਬਹੁਤੀ ਪੁਰਾਣੀ ਹੈ। ਇਸੇ ਵਿਚ ਬੋਧੀ ਗ੍ਰੰਥ 'ਤ੍ਰਿਪਿਟਕ' ਦੀ ਰਚਨਾ ਹੋਈ ਹੈ। ਇਹ ਮਿਲੀ-ਜੁਲੀ ਸਾਹਿਤਕ ਭਾਸ਼ਾ ਹੈ। ਬਲੋਕ ਦੇ ਕਥਨ ਅਨੁਸਾਰ ਇਹ ਮਾਲਵੇ ਦੇ ਇਲਾਕੇ ਦੀ ਭਾਸ਼ਾ ਸੀ।

ਸਾਹਿਤਕ ਪ੍ਰਾਕ੍ਰਿਤਾਂ ਮੱਧ ਕਾਲ ਦੇ ਨਾਟਕਾਂ,ਧਰਮ-ਗ੍ਰੰਥਾਂ ਆਦਿ ਵਿਚ ਵਰਤੀਆਂ ਗਈਆਂ ਹਨ। ਪ੍ਰਸਿੱਧ ਪ੍ਰਾਕ੍ਰਿਤਾਂ ਹਨ—ਸ਼ੌਰਸੇਨੀ, ਪੈਸ਼ਾਚੀ, ਮਾਗਧੀ ਅਤੇ ਮਹਾਰਾਸ਼ਟਰੀ। ਅਸਲ ਵਿਚ ਸ਼ੌਰਸੇਨੀ ਪ੍ਰਾਕ੍ਰਿਤ ਵਿਕਸਿਤ ਹੋ ਕੇ ਮਹਾਰਾਸ਼ਟਰੀ ਬਣ ਗਈ ਸੀ। ਜੈਨ ਵਿਆਕਰਨੀ ਹੇਮਚੰਦ੍ (12ਵੀਂ ਸਦੀ ਈ.) ਦੇ ਵਿਚਾਰ ਅਨੁਸਾਰ ਹੋਰ ਵੀ ਤਿੰਨ ਪ੍ਰਾਕ੍ਰਿਤਾਂ ਸਨ—ਆਰਸ਼ (ਅਰਧ-ਮਾਗਧੀ), ਚੂਲ ਪੈਸ਼ਾਚਿਕਾ ਅਤੇ ਅਪਭ੍ਰੰਸ਼ । ਇਨ੍ਹਾਂ ਵਿਚੋਂ ਅਪਭ੍ਰੰਸ਼ਾਂ ਬਾਰੇ ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਪ੍ਰਾਕ੍ਰਿਤਾਂ ਦੇ ਅੰਤਲੇ ਰੂਪ ਦਾ ਨਾਂ ਅਪਭ੍ਰੰਸ਼ ਹੈ। ਦੂਜੇ ਸ਼ਬਦਾਂ ਵਿਚ ਪ੍ਰਾਕ੍ਰਿਤ ਅਤੇ ਵਰਤਮਾਨ ਇੰਡੋ-ਆਰੀਅਨ ਭਾਸ਼ਾਵਾਂ ਦੀ ਵਿਚਲੀ ਅਵਸਥਾ ਨੂੰ ਹੀ ਅਪਭ੍ਰੰਸ਼ ਆਖਦੇ ਹਨ। ਇਨ੍ਹਾਂ ਅਪਭ੍ਰੰਸ਼ਾਂ ਦਾ ਸਮਾਂ 300 ਈ. ਤੋਂ 1000 ਈ. ਤਕ ਸਮਝਿਆ ਜਾਂਦਾ ਹੈ। ਇਨ੍ਹਾਂ ਵਿਚੋਂ ਸ਼ੌਰਸੇਨੀ ਜਾਂ ਨਾਗਰ ਅਪਭ੍ਰੰਸ਼ ਹੀ ਪ੍ਰਧਾਨ ਸੀ। ਇਹੋ ਮਹਾਰਾਸ਼ਟਰੀ ਵਾਂਗ ਸਾਹਿਤ ਲਈ ਵਰਤੋਂ ਵਿਚ ਆਉਂਦੀ ਸੀ।

**ਵਰਤਮਾਨ ਇੰਡੋ-ਆਰੀਅਨ ਭਾਸ਼ਾਵਾਂ**—ਇਹ ਵਰਤਮਾਨ ਇੰਡੋ-ਆਰੀਅਨ ਭਾਸ਼ਾਵਾਂ ਦਾ ਯੁੱਗ ਹੈ। ਇਸ ਦਾ ਆਰੰਭ ਲਗਭਗ 1000 ਈ. ਤੋਂ ਹੋਇਆ ਸਮਝਿਆ ਜਾਂਦਾ ਹੈ। ਵਰਤਮਾਨ ਭਾਸ਼ਾਵਾਂ ਵਿਯੋਗਾਤਮਕ ਹਨ। ਇਹ ਪ੍ਰਾਕ੍ਰਿਤਾਂ ਨਾਲੋਂ ਵੀ ਵਧੇਰੇ ਸਰਲ ਹੋ ਗਈਆਂ ਹਨ ਅਤੇ ਇਨ੍ਹਾਂ ਦੇ ਰੂਪ ਬਹੁਤ ਥੋੜ੍ਹੇ ਰਹਿ ਗਏ ਹਨ। ਇਨ੍ਹਾਂ ਵਿਚੋਂ ਕੋਈ ਵਧੇਰੇ ਸਰਲ ਹੋਈ ਹੈ ਅਤੇ ਕੋਈ ਘੱਟ। ਨਾਵਾਂ ਦੇ ਰੂਪਾਂ ਵਿਚ ਸਬੰਧਕੀ ਰੂਪ ਨਵਾਂ ਹੈ—ਸਬੰਧਕ ਤੋਂ ਪਹਿਲਾਂ ਇਸੇ ਦੀ ਵਰਤੋਂ ਹੁੰਦੀ ਸੀ। ਕਿਰਿਆ ਵਿਚ ਕਾਰਦੰਤਕ ਜਾਂ ਲਿੰਗ ਆਦਿ ਦੇ ਬੋਧਕ ਰੂਪ ਬਹੁਤ ਚਾਲੂ ਹੋ ਗਏ ਹਨ। ਇਹ ਭਾਸ਼ਾਵਾਂ ਪਾਕਿਸਤਾਨ ਅਤੇ

ਭਾਰਤ ਵਿਚ ਬੋਲੀਆਂ ਜਾਂਦੀਆਂ ਹਨ। ਇਨ੍ਹਾਂ ਵਿਚੋਂ ਵੱਡੀਆਂ ਇਹ ਹਨ—ਪੱਛਮੀ ਹਿੰਦੀ, ਪੰਜਾਬੀ, ਰਾਜਸਥਾਨੀ ਅਤੇ ਗੁਜਰਾਤੀ ਜੋ ਸ਼ੌਰਸੇਨੀ ਅਪਭ੍ਰੰਸ਼ ਤੋਂ ਨਿਕਲੀਆਂ ਹਨ; ਮਰਾਠੀ ਜੋ ਮਹਾਰਾਸ਼ਟਰੀ ਅਪਭ੍ਰੰਸ਼ ਤੋਂ ਵਿਕਸਿਤ ਹੋਈ ਹੈ; ਪੂਰਬੀ ਹਿੰਦੀ ਜੋ ਅਰਧ-ਮਾਗਧੀ ਅਪਭ੍ਰੰਸ਼ ਦੀ ਸੰਤਾਨ ਹੈ; ਉੜੀਆ, ਬੰਗਾਲੀ, ਬਿਹਾਰੀ, ਆਸਾਮੀ ਜੋ ਮਾਗਧੀ ਅਪਭ੍ਰੰਸ਼ ਤੋਂ ਨਿਕਲੀਆਂ ਹਨ; ਸਿੰਧੀ ਜੋ ਵ੍ਰਾਚਡ ਅਪਭ੍ਰੰਸ਼ ਦਾ ਹੀ ਦੂਜਾ ਰੂਪ ਹੈ; ਅਤੇ ਲਹਿੰਦੀ, ਕਸ਼ਮੀਰੀ ਜੋ ਪੈਸ਼ਾਚੀ ਅਪਭ੍ਰੰਸ਼ ਦੀਆਂ ਧੀਆਂ ਹਨ।

ਉੱਪਰ ਜੋ ਕੁਝ ਕਿਹਾ ਗਿਆ ਹੈ ਉਸ ਤੋਂ ਸਪਸ਼ਟ ਹੈ ਕਿ ਭਾਰਤੀ ਅਤੇ ਈਰਾਨੀ ਦੋਹਾਂ ਦਾ ਬਹੁਤ ਨੇੜੇ ਦਾ ਸਬੰਧ ਹੈ। ਵੈਦਿਕ ਭਾਸ਼ਾ ਅਤੇ ਗਾਥਾ-ਅਵਸਤਾ ਦੋ ਭੈਣਾਂ ਹਨ। ਲੌਕਿਕ ਸੰਸਕ੍ਰਿਤ ਦਾ ਵੈਦਿਕ ਭਾਸ਼ਾ ਨਾਲ ਜਿਸ ਤਰ੍ਹਾਂ ਦਾ ਸਬੰਧ ਹੈ ਉਹੋ ਜਿਹਾ ਹੀ ਨਵੀਂ ਅਵਸਤਾ ਦਾ ਗਾਥਾ-ਅਵਸਤਾ ਨਾਲ ਹੈ। ਜਿਵੇਂ ਇੰਡੋ-ਆਰੀਅਨ ਦੇ ਤਿੰਨ ਯੁੱਗ ਹਨ, ਤਿਵੇਂ ਹੀ ਈਰਾਨੀ ਦੇ ਹਨ, ਦੋਹਾਂ ਸ਼ਾਖਾਂ ਦਾ ਵਿਕਾਸ ਵੀ ਇਕੋ ਤਰ੍ਹਾਂ ਹੋਇਆ ਹੈ- ਰੂਪ ਘਟਦੇ ਗਏ ਹਨ ਤੇ ਸਮੇਂ ਦੇ ਬੀਤਣ ਨਾਲ ਭਾਸ਼ਾ ਵਿਚ ਸਰਲਤਾ ਆਉਂਦੀ ਗਈ ਹੈ। ਜਿਵੇਂ ਇੰਡੋ-ਆਰੀਅਨ ਵਿਕਾਸ ਕਰਦੀ ਕਰਦੀ ਸੰਜੋਗਾਤਮਕ ਤੋਂ ਵਿਯੋਗਾਤਮਕ ਹੋ ਗਈ, ਤਿਵੇਂ ਹੀ ਈਰਾਨੀ ਵੀ ਪਹਿਲਾਂ ਸੰਜੋਗਾਤਮਕ ਸੀ, ਬਦਲਦੀ ਬਦਲਦੀ ਵਰਤਮਾਨ ਯੁੱਗ ਵਿਚ ਵਿਯੋਗਾਤਮਕ ਹੋ ਗਈ ਹੈ।

— ਦੁਨੀ ਚੰਦ

**ਇੰਡੋਨੇਸ਼ੀਆ ਗਣਤੰਤਰ** : ਭੂਗੋਲਿਕ ਤੌਰ ਤੇ ਇੰਡੋਨੇਸ਼ੀਆ ਮਲਾਇਆ ਟਾਪੂ-ਸਮੂਹ ਦਾ ਹਿੱਸਾ ਹੈ। ਇਹ ਦੇਸ਼ ਪੂਰਬ ਤੋਂ ਪੱਛਮ ਤੱਕ 4,828 ਕਿ. ਮੀ. ਵਿਚ ਫੈਲਿਆ ਹੋਇਆ ਹੈ ਅਤੇ ਇਸ ਵਿਚ 17,508 ਟਾਪੂ ਹਨ। ਇਨ੍ਹਾਂ ਵਿਚ ਅੰਦਲਾਸ ਜਾਂ ਸੁਮਾਟਰਾ, ਜਾਵਾ, ਬਾਲੀ, ਕਾਲਾਮੰਟਾਨ ਜਾਂ ਦੱਖਣੀ ਬੋਰਨੀਓ, ਸੁੰਬਾਵਾ, ਹੇਲਮਾਹੇਰਾ, ਲੰਬੋਕ, ਫਲੌਰਜ਼, ਪੱਛਮੀ ਟਿਮੋਰ, ਮਲੱਕਾਜ਼ ਤੇ ਪੱਛਮੀ ਇਰਿਆਨ ਨੂੰ ਇਸ ਵਿਚ ਸ਼ਾਮਲ ਨਹੀਂ ਸੀ ਕੀਤਾ ਗਿਆ ਬਲਕਿ ਡੱਚ ਸਰਕਾਰ ਨੇ ਆਪਣੇ ਅਧਿਕਾਰ ਹੇਠ ਰੱਖ ਲਿਆ ਸੀ। ਇੰਡੋਨੇਸ਼ੀਆ ਦੇ ਲੀਡਰ ਤੇ ਸਰਕਾਰ ਡੱਚਾਂ ਦੇ ਇਸ ਕਦਮ ਦੇ ਵਿਰੁੱਧ ਸਨ। ਉਹ ਮੰਗ ਕਰਦੇ ਸਨ ਕਿ ਇਹ ਟਾਪੂ ਕਿਉਂਕਿ ਪਹਿਲੀ ਡੱਚ ਈਸਟ ਇੰਡੀਜ਼ ਦਾ ਹਿੱਸਾ ਹੈ ਜਿਸ ਨੂੰ ਕਿ ਆਜ਼ਾਦੀ ਦੇ ਕੇ ਇੰਡੋਨੇਸ਼ੀਆ ਦੀ ਸਥਾਪਨਾ ਕੀਤੀ ਗਈ ਹੈ। ਇਸ ਲਈ ਇਹ ਇੰਡੋਨੇਸ਼ੀਆ ਦਾ ਹਿੱਸਾ ਹੋਣਾ ਚਾਹੀਦਾ ਹੈ। ਡੱਚ ਸਰਕਾਰ ਇਹ ਮੰਗ ਨਹੀਂ ਸੀ ਮੰਨਦੀ। ਉਨ੍ਹਾਂ ਦੇ ਖਿਆਲ ਵਿਚ ਇਹ ਟਾਪੂ ਇੰਡੋਨੇਸ਼ੀਆ ਦਾ ਹਿੱਸਾ ਨਹੀ ਸੀ ਕਿਉਂਕਿ ਉਥੇ ਦੇ ਲੋਕਾਂ ਦੀ ਇੰਡੋਨੇਸ਼ੀਆਈ ਲੋਕਾਂ ਨਾਲ ਨਸਲੀ, ਸਭਿਆਚਾਰਕ ਜਾਂ ਧਾਰਮਿਕ ਸਾਂਝ ਬਿਲਕੁਲ ਨਹੀਂ ਸੀ। ਇੰਡੋਨੇਸ਼ੀਆ ਅਤੇ ਡੱਚਾਂ ਵਿਚਕਾਰ ਕਾਫ਼ੀ ਖਿੱਚੋਤਾਣ ਰਹੀ। ਕਈ ਵਾਰ ਅੰਤਰ ਰਾਸ਼ਟਰੀ ਸ਼ਾਂਤੀ ਨੂੰ ਖ਼ਤਰਾ ਹੋਇਆ। ਆਖ਼ਰ ਸੰਯੁਕਤ ਰਾਸ਼ਟਰ ਸੰਘ ਦੇ ਵਿਚ ਪੈਣ ਨਾਲ ਪਹਿਲੀ ਮਈ, 1962 ਨੂੰ ਪੱਛਮੀ ਇਰਿਆਨ ਇੰਡੋਨੇਸ਼ੀਆ ਦੇ ਹਵਾਲੇ ਕਰ ਦਿੱਤਾ ਗਿਆ।

ਇੰਡੋਨੇਸ਼ੀਆ ਦਾ ਰਕਬਾ 1,922,570 ਵ. ਕਿ. ਮੀ. ਅਤੇ 2000 ਅਨੁਸਾਰ ਅੰਦਾਜ਼ਨ ਆਬਾਦੀ 21,25,60,000 ਹੈ। ਜਕਾਰਤਾ ਇਸ ਦੀ ਰਾਜਧਾਨੀ ਹੈ ਜਿਸ ਨੂੰ ਡੱਚ ਰਾਜ ਵੇਲੇ ਬਾਟੇਵੀਆ ਕਹਿੰਦੇ ਸਨ।

ਇਹ ਦੀਪ-ਸਮੂਹ, ਆਸਟ੍ਰੇਲੀਆ ਤੇ ਏਸ਼ੀਆ ਮਹਾਂਦੀਪਾਂ ਦੇ ਵਿਚਕਾਰਲੀ ਧਰਤੀ ਨੂੰ, ਇਨ੍ਹਾਂ ਹੀ ਮਹਾਂਦੀਪਾਂ ਦੇ ਦੋਨੋਂ ਪਾਸਿਉਂ ਦਬਾਏ ਜਾਣ ਕਾਰਨ ਹੋਂਦ ਵਿਚ ਆਏ। ਦੋਨੋਂ ਪਾਸਿਉਂ ਦਬਾਅ ਪੈਣ ਕਾਰਨ ਧਰਤੀ ਵਿਚ ਸਲਵਟਾਂ ਪੈ ਗਈਆਂ। ਉਪਰ ਉਭਰੀਆਂ ਥਾਵਾਂ ਕਾਰਨ ਸਮੁੰਦਰ ਬਣ ਗਏ। ਸੁਮਾਟਰਾ, ਜਾਵਾ ਅਤੇ ਨਿਊਗਿਨੀ ਦੇ ਤਹਿਦਾਰ ਪਹਾੜ ਏਸ਼ੀਆ ਮਹਾਂਦੀਪ ਦੀਆਂ ਬਾਹਰਲੀਆਂ ਹੱਦਾਂ ਉੱਤੇ ਵਾਕਿਆ ਹਨ। ਇਹ ਪਰਬਤ ਲੜੀਆਂ 5,181 ਮੀ. ਤੋਂ ਜ਼ਿਆਦਾ ਉੱਚੀਆਂ ਹਨ। ਇਨ੍ਹਾਂ ਟਾਪੂਆਂ ਤੋਂ ਅੰਦਰਲੇ ਪਾਸੇ ਹੋਰ ਪਹਾੜੀ ਲੜੀਆਂ ਵਾਲੇ ਟਾਪੂ ਹਨ। ਇਨ੍ਹਾਂ ਪਹਾੜਾਂ ਦੇ ਉੱਤੇ ਜਵਾਲਾਮੁਖੀ ਅਤੇ ਟਾਪੂਆਂ ਵਿਚ ਆਉਣ ਵਾਲੇ ਭੁਚਾਲ ਇਸ ਗੱਲ ਦਾ ਸਬੂਤ ਹਨ ਕਿ ਅਜੇ ਤੱਕ ਇਨ੍ਹਾਂ ਪਹਾੜਾਂ ਤੇ ਟਾਪੂਆਂ ਦੇ ਹੇਠਾਂ ਭੂ-ਗਰਭੀ ਉਥਲ-ਪੁਥਲ ਜਾਰੀ ਹੈ ਅਤੇ ਅਜੇ ਤੱਕ ਇਨ੍ਹਾਂ ਦੀਆਂ ਬੁਨਿਆਦਾਂ ਪੱਕੀਆਂ ਨਹੀ ਹੋਈਆਂ।

## ਭੂ-ਆਕ੍ਰਿਤੀ ਵਿਗਿਆਨ

ਧਰਾਤਲ ਪੱਖੋਂ ਇੰਡੋਨੇਸ਼ੀਆ ਦੇ ਤਿੰਨ ਮੁੱਖ ਟਾਪੂ ਹਨ-

**ਸੁਮਾਟਰਾ**—5°30′ ਉੱਤਰੀ ਵਿਥਕਾਰ ਤੋਂ 5°30′ ਦੱਖਣੀ ਵਿਥਕਾਰ ਤੱਕ ਫੈਲਿਆ ਹੋਇਆ ਇਹ ਟਾਪੂ 1,696 ਕਿ. ਮੀ. ਲੰਬਾ ਅਤੇ ਵੱਧ ਤੋਂ ਵੱਧ 397 ਕਿ. ਮੀ. ਚੌੜਾ ਹੈ। ਇਸ ਨੂੰ ਮਲੇਸ਼ੀਆ ਦੇ ਮਲਾਇਆ ਪ੍ਰਾਇਦੀਪ ਨਾਲੋਂ ਮਲੱਕਾਜ਼ ਜਲ-ਪ੍ਰਣਾਲੀ ਅਤੇ ਜਾਵਾ ਨਾਲੋਂ ਸੁੰਡਾ ਜਲ-ਪ੍ਰਣਾਲੀ ਨਖੇੜਦੀਆਂ ਹਨ। ਇਸ ਟਾਪੂ ਦੇ ਪੱਛਮੀ ਕੰਢੇ ਦੇ ਨਾਲ ਟਾਪੂਆਂ ਦੀ ਇਕ ਲੜੀ ਹੈ ਜਿਸ ਨੂੰ ਮੈਂਤਾਵਾਈ ਕਹਿੰਦੇ ਹਨ। ਇਸ ਟਾਪੂ ਦਾ ਪੂਰਬੀ ਭਾਗ ਇਕ ਚੌੜਾ, ਸਮਤਲ ਪਰ ਨੀਵਾਂ ਮੈਦਾਨ ਹੈ ਜਿਸ ਵਿਚ ਕਈ ਥਾਂ ਦਲਦਲਾਂ ਹਨ। ਇਸ ਮੈਦਾਨ ਵਿਚ ਰੋਕਨ, ਇੰਦਰਗਿਰੀ, ਕੰਪਾਰ, ਜੰਬੀ ਅਤੇ ਮੂਸੀ ਦਰਿਆ ਵਹਿੰਦੇ ਹਨ। ਇਸ ਮੈਦਾਨ ਦੇ ਪੱਛਮ ਵਿਚ ਇਕ ਨੀਵਾਂ ਪਹਾੜੀ ਇਲਾਕਾ ਹੈ। ਇਸ ਦੇ ਪੱਛਮ ਵਿਚ ਅਤੇ ਪੱਛਮੀ ਸਾਹਿਲ ਦੇ ਬਿਲਕੁਲ ਨੇੜੇ ਬਾਰੀਸਾਨ ਪਰਬਤ-ਮਾਲਾ ਹੈ ਜਿਸ ਵਿਚ ਕਈ ਚੋਟੀਆਂ 3,657 ਮੀ. ਤੋਂ ਵੱਧ ਉੱਚੀਆਂ ਹਨ। ਇਹ ਚੋਟੀਆਂ ਅਸਲ ਵਿਚ ਚੌੜੇ ਮੂੰਹਾਂ ਵਾਲੇ ਜਵਾਲਾਮੁਖੀ ਹਨ। ਇਨ੍ਹਾਂ ਪਹਾੜਾਂ ਅਤੇ ਸਾਹਿਲ ਦੇ ਦਰਮਿਆਨ ਇਕ ਤੰਗ ਸਾਹਿਲੀ ਮੈਦਾਨ ਹੈ।

**ਜਾਵਾ**—ਇਹ ਟਾਪੂ ਲਗਭਗ 1,120 ਕਿ. ਮੀ. ਲੰਬਾ ਅਤੇ ਵੱਧ ਤੋਂ ਵੱਧ 198 ਕਿ. ਮੀ. ਚੌੜਾ ਹੈ। ਧਰਾਤਲ ਪੱਖੋਂ ਇਸ ਦੇ ਪੰਜ ਭਾਗ ਹਨ। ਉੱਤਰ ਵਿਚ ਦਰਿਆਵਾਂ ਦੀ ਵਿਛਾਈ ਹੋਈ ਮਿੱਟੀ ਦਾ ਮੈਦਾਨ ਹੈ ਜਿਸ ਦੇ ਦੱਖਣ ਵਿਚ ਚੂਨੇ ਦੀਆਂ ਚਟਾਨਾਂ ਵਾਲਾ ਪਹਾੜੀ ਭਾਗ ਹੈ। ਇਸ ਤੋਂ ਅੱਗੇ ਅੰਤਰ-ਪਰਬਤੀ ਪਠਾਰਾਂ ਤੇ ਉੱਚੇ ਮੈਦਾਨ ਦਾ ਜਵਾਲਾਮੁਖੀ ਚੋਟੀਆਂ ਵਾਲਾ ਭਾਗ ਹੈ। ਇਸ ਦੇ ਦੱਖਣ ਵਿਚ ਪਹਾੜ ਹਨ ਜੋ ਕਿ ਚੂਨੇ ਅਤੇ ਰੇਤ ਦੇ ਪੱਥਰਾਂ ਦੇ ਬਣੇ ਹੋਏ ਹਨ। ਦੱਖਣ ਵਿਚ ਸਮੁੰਦਰ ਦੇ ਨਾਲ-ਨਾਲ ਇਕ ਤੰਗ ਮੈਦਾਨ ਹੈ ਜੋ ਕਿ ਕਾਂਟੀਨੈਂਟਲ ਸ਼ੈਲਫ਼ ਦੇ ਉਪਰ ਉਠ ਜਾਣ ਕਰਕੇ ਬਣਿਆ ਹੈ। ਇਸ ਮੈਦਾਨ ਵਿਚ ਕਿਧਰੇ-ਕਿਧਰੇ ਤਿੱਖੀਆਂ ਢਲਾਣਾਂ ਵਾਲੀਆਂ ਚਟਾਨਾਂ ਹਨ।

**ਲੈੱਸਰ ਸੁੰਡਾ**—ਜਾਵਾ ਦੇ ਪੂਰਬ ਵਿਚ ਲੰਬੋਕ, ਸੁੰਬਾਵਾ, ਫਲੌਰਜ਼, ਸੁੰਬਾ ਅਤੇ ਟਿਮੋਰ ਦੇ ਟਾਪੂ ਹਨ ਜਿਨ੍ਹਾਂ ਨੂੰ ਛੋਟੇ ਸੁੰਡਾ ਵੀ ਕਹਿੰਦੇ ਹਨ। ਇਨ੍ਹਾਂ ਟਾਪੂਆਂ ਦਾ ਧਰਾਤਲ ਜਾਵਾ ਵਰਗਾ ਹੀ ਹੈ। ਕਾਲਾਮੰਟਾਨ ਜਾਂ ਦੱਖਣੀ ਬੋਰਨੀਓ ਇਕ ਉੱਚਾ ਨੀਵਾਂ ਟਾਪੂ ਹੈ ਜਿਸ ਵਿਚ ਕਈ ਪਠਾਰਾਂ ਅਤੇ 914 ਮੀ. ਤੋਂ 2, 133 ਮੀ. ਤੱਕ ਉੱਚੇ ਪਹਾੜਾਂ ਦੇ ਸਿਲਸਿਲੇ ਹਨ। ਇਹ ਪਹਾੜ ਸਲੇਟ, ਸ਼ਿਸਟ, ਚੂਨਾ, ਰੇਤ ਅਤੇ ਲਾਵਾ ਚਟਾਨਾਂ ਦੇ ਬਣੇ ਹੋਏ ਹਨ। ਸਾਹਿਲੀ ਇਲਾਕੇ ਨੀਵੇਂ, ਦਲਦਲੀ ਤੇ ਪੱਧਰੇ ਮੈਦਾਨ ਹਨ। ਮੈਦਾਨਾਂ ਵਿਚੋਂ ਲੰਘਣ ਵਾਲੇ ਕਪੁਆਸ, ਪੈਂਬੂਆਂਗ, ਮਹਾਕਾਮ, ਮੈਂਤਾਵਾਈ ਤੇ ਬਾਰੀਤੋ ਆਦਿ ਦਰਿਆ ਛੋਟੇ-ਛੋਟੇ ਜਹਾਜ਼ ਅਤੇ ਕਿਸ਼ਤੀਆਂ ਚਲਾਉਣ ਦੇ ਯੋਗ ਹਨ।

ਸੁਲਾਵੇਸੀ ਤੇ ਮਲੱਕਾਜ ਪਹਾੜੀ ਟਾਪੂ ਹਨ। ਜਵਾਲਾਮੁਖੀ ਆਮ ਹਨ। ਚੂਨੇ, ਰੇਤ ਅਤੇ ਸ਼ਿਸਟ ਦੇ ਪੱਥਰ ਮਿਲਦੇ ਹਨ।

ਪੱਛਮੀ ਇਰਿਆਨ ਦੁਨੀਆਂ ਦੇ ਦੂਜੇ ਵੱਡੇ ਟਾਪੂ ਨਿਊਗਿਨੀ ਦਾ ਪੱਛਮੀ ਹਿੱਸਾ ਹੈ ਜਿਸ ਦੀ ਪੂਰਬੀ ਹੱਦ 141° ਪੂਰਬੀ ਲੰਬਕਾਰ ਹੈ। ਇਸ ਦੇ ਉੱਤਰ ਅਤੇ ਉੱਤਰ-ਪੱਛਮ ਵਿਚ ਕਈ ਟਾਪੂ ਇਸ ਦੇ ਨਾਲ-ਨਾਲ ਹਨ। ਇਹ ਟਾਪੂ ਪੱਛਮ ਵਿਚ ਘੱਟ ਚੌੜਾ ਪਰ ਪੂਰਬ ਵੱਲ ਜ਼ਿਆਦਾ ਚੌੜਾ ਹੈ। ਇਸ ਦੇ ਦਰਮਿਆਨ ਵਿਚ ਪੂਰਬ ਤੋਂ ਪੱਛਮ ਵੱਲ ਇਹ ਪਹਾੜੀ ਖੇਤਰ ਹੈ। ਇਹ ਪਹਾੜ 4,572 ਮੀ. ਤੋਂ ਜ਼ਿਆਦਾ ਉੱਚੇ ਹਨ। ਸਭ ਤੋਂ ਉੱਚੀ ਥਾਂ 4, 998 ਮੀ. ਹੈ। ਸਾਰੀਆਂ ਚੋਟੀਆਂ ਤੇ ਹਮੇਸ਼ਾਂ ਬਰਫ ਜੰਮੀ ਰਹਿੰਦੀ ਹੈ। ਪੱਛਮੀ ਇਰਿਆਨ ਦਾ ਦੱਖਣ-ਪੱਛਮੀ ਹਿੱਸਾ ਮੈਦਾਨੀ ਹੈ ਜੋ ਨੀਵਾਂ ਤੇ ਦਲਦਲੀ ਹੈ। ਕਈ ਦਰਿਆ ਹਨ ਜਿਨ੍ਹਾਂ 'ਚੋਂ ਸਭ ਤੋਂ ਵੱਡਾ ਡੀਗਲ ਹੈ। ਉੱਤਰ ਵਿਚ ਵੀ ਤੰਗ ਮੈਦਾਨ ਹਨ ਜਿਨ੍ਹਾਂ ਵਿਚੋਂ ਦੀ ਵਗਣ ਵਾਲੀਆਂ ਨਦੀਆਂ ਵਿਚ ਮੈਂਬਰੇਨੋ ਸਭ ਤੋਂ ਵੱਡੀ ਹੈ। ਪੱਛਮ ਵਾਲੇ ਪਾਸੇ ਇਹ ਟਾਪੂ ਬਹੁਤ ਕਟਿਆ ਫਟਿਆ ਹੈ। ਖ਼ਾਸ ਤੌਰ ਤੇ ਉੱਤਰ-ਪੱਛਮ ਵਿਚ ਜਿਥੇ ਕਿ ਗੀਲਵਿੰਕ ਅਤੇ ਮੈਕਲੂਅਰ ਖਾੜੀਆਂ ਦੇ ਦਰਮਿਆਨ ਵਾਜਲਕੈਪ ਪ੍ਰਾਇਦੀਪ ਸਿਵਾਏ ਇਕ ਤੰਗ ਥਲ ਪ੍ਰਣਾਲੀ ਦੇ ਬਾਕੀ ਦੇ ਟਾਪੂ ਨਾਲੋਂ ਕਟ ਗਿਆ ਹੈ।

**ਜਲਵਾਯੂ**—ਭੂ-ਮੱਧ ਰੇਖੀ ਖੰਡ ਵਿਚ ਹੋਣ ਕਾਰਨ ਇੰਡੋ-ਨੇਸ਼ੀਆ ਦਾ ਜਲਵਾਯੂ ਸਾਰਾ ਸਾਲ ਗਰਮ ਅਤੇ ਤਰ ਰਹਿੰਦਾ ਹੈ। ਤਾਪਮਾਨ ਸਾਰਾ ਸਾਲ ਉੱਚਾ ਤੇ ਇਕਸਾਰ ਰਹਿੰਦਾ ਹੈ। ਔਸਤ ਸਾਲਾਨਾ ਤਾਪਮਾਨ 26.6° ਸੈਂ. ਹੈ। ਉੱਚੀਆਂ ਥਾਵਾਂ ਤੇ ਤਾਪਮਾਨ ਘੱਟ ਹੁੰਦਾ ਹੈ ਪਰ ਸਾਰਾ ਸਾਲ ਇਕਸਾਰ ਰਹਿੰਦਾ ਹੈ। ਜਕਾਰਤਾ (ਸਮੁੰਦਰ ਤਲ ਤੋਂ ਉਚਾਈ 7 ਮੀ.) ਦਾ ਔਸਤ ਸਾਲਾਨਾ ਤਾਪਮਾਨ 26° ਸੈਂ. ਰਹਿੰਦਾ ਹੈ। ਇਥੇ ਵੱਧ ਤੋਂ ਵੱਧ ਤਾਪਮਾਨ 35.5° ਸੈਂ. ਅਤੇ ਘੱਟ ਤੋਂ ਘੱਟ 18.3° ਸੈਂ. ਰਿਕਾਰਡ ਕੀਤਾ ਗਿਆ ਹੈ। ਕਿਸੇ ਮਹੀਨੇ ਵਿਚ ਮਾਸਕ ਔਸਤ ਤਾਪ 26.5° ਸੈਂ. ਤੋਂ ਵੱਧ ਅਤੇ 25.5° ਸੈਂ. ਤੋਂ ਘੱਟ ਨਹੀਂ ਹੁੰਦਾ। ਵਰਖਾ ਸਾਰਾ ਸਾਲ ਹੁੰਦੀ ਹੈ। ਵਰਖਾ ਦੀ ਔਸਤ 203.2 ਸੈਂ. ਮੀ. ਹੈ। ਵਰਖਾ ਦਿਨ ਵੇਲੇ 3 ਤੋਂ 4 ਵਜੇ ਦੇ ਦਰਮਿਆਨ, ਜ਼ੋਰ ਦੀ ਵਾਛੜ ਵਾਲੀ ਅਤੇ ਗਰਜ ਤੇ ਚਮਕ ਨਾਲ ਹੁੰਦੀ ਹੈ। ਵਰਖਾ ਭਾਵੇਂ ਹਵਾਵਾਂ ਦੇ ਗਰਮ ਹੋ ਕੇ ਉਪਰ ਉਠਣ ਨਾਲ ਹੁੰਦੀ ਹੈ ਪਰ ਫਿਰ ਵੀ ਮਾਨਸੂਨ ਹਵਾਵਾਂ ਦਾ ਵੀ ਜੋ ਦੋ ਵਾਰ ਰੁੱਖ ਪਲਟਦੀਆਂ ਹਨ, ਅਸਰ ਪੈਂਦਾ ਹੈ।

**ਬਨਸਪਤੀ**—ਭਾਵੇਂ ਗਰਮੀ ਤੇ ਵਰਖਾ ਜ਼ਿਆਦਾ ਹੋਣ ਨਾਲ ਲੰਬੇ-ਲੰਬੇ ਤੇ ਸ਼ਾਖਾਂ ਤੋਂ ਬਿਨਾਂ ਦਰਖ਼ਤਾਂ ਵਾਲੇ ਘਣੇ ਜੰਗਲ ਪਾਏ ਜਾਂਦੇ ਹਨ ਪਰ ਫਿਰ ਵੀ ਬਨਸਪਤੀ ਵਰਖਾ ਦੀ ਮਾਤਰਾ ਤੇ ਨਿਰਭਰ ਕਰਦੀ ਹੈ।

ਬਹੁਤ ਸਿੱਲ੍ਹੀਆਂ ਥਾਵਾਂ ਤੇ ਤਾੜ, ਬੈਰਿੰਗਟੋਨੀਆ, ਡਿਪਥੈਰੋ ਕਾਰਪਸ, ਐਪੀਫਾਈਟਸ, ਮਹਾਗਨੀ ਆਦਿ ਦੇ ਦਰੱਖ਼ਤ ਮਿਲਦੇ ਹਨ ਜੋ 45.7 ਮੀ. ਤੋਂ 91.4 ਮੀ. ਤੱਕ ਉੱਚੇ ਤੇ ਬੜੇ ਸੰਘਣੇ ਹਨ। ਦਰਖ਼ਤਾਂ ਦੇ ਥੱਲੇ ਬਾਂਸ ਤੇ ਕਈ ਕਿਸਮ ਦੇ ਘਾਹ ਆਦਿ ਉਗਦੇ ਹਨ।

ਕੁਝ ਘੱਟ ਵਰਖਾ ਵਾਲੇ ਹਿੱਸਿਆਂ ਵਿਚ ਪਤਝੜੀ ਦਰਖ਼ਤ ਹਨ, ਜਿਵੇਂ ਕਿ ਸਾਗਵਾਨ, ਜੰਗਲੀ ਸਰੂ ਆਦਿ। ਛੋਟੇ ਸੁੰਡਾ ਦੀਪਾਂ ਵਿਚ ਜਿਥੇ ਵਰਖਾ ਹੋਰ ਵੀ ਘੱਟ ਹੁੰਦੀ ਹੈ ਉਥੇ ਘਾਹ ਅਤੇ ਕੰਡਿਆਂ ਵਾਲੇ ਦਰਖ਼ਤ ਹੁੰਦੇ ਹਨ। ਉੱਚੀਆਂ ਥਾਵਾਂ ਤੇ ਬਲੂਤ, ਪੋਡੋਕਾਰਪਸ, ਰਸਮਾਲਾ ਦੇ ਦਰਖ਼ਤ ਮਿਲਦੇ ਹਨ। ਸੁਮਾਟਰਾ ਤੇ ਪੱਛਮੀ ਇਰਿਆਨ ਵਿਚ ਚੀੜ੍ਹ ਵੀ ਮਿਲਦੀ ਹੈ।

## ਇਤਿਹਾਸ

ਇਤਿਹਾਸਕ ਕਾਲ ਤੋਂ ਪਹਿਲਾਂ ਦੇ ਸਮੇਂ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਜਾਵਈ ਆਦਮੀ ਦੇ ਜੋ ਪਿੰਜਰ ਮਿਲੇ ਹਨ ਉਨ੍ਹਾਂ ਤੋਂ ਅਨੁਮਾਨ ਲਾਇਆ ਜਾਂਦਾ ਹੈ ਕਿ ਜਾਵਾ ਦੇ ਅਸਲੀ ਵਸਨੀਕ ਕਾਲੇ ਰੰਗ ਦੇ ਸਨ ਜਿਨ੍ਹਾਂ ਦੀ ਔਲਾਦ ਦੱਖਣੀ ਸੁਮਾਟਰਾ ਦੇ ਕੁਬੂ ਲੋਕ ਹਨ। ਇਨ੍ਹਾਂ ਤੋਂ ਪਿੱਛੋਂ ਦੱਖਣ-ਪੱਛਮੀ ਚੀਨ ਤੋਂ ਲੋਕ ਕਈ ਸੌ ਵਰ੍ਹੇ ਆ ਕੇ ਵਸਦੇ ਰਹੇ।

ਅਸਲੀ ਇਤਿਹਾਸ ਈਸਾਈ ਸੰਮਤ ਦੇ ਆਰੰਭ ਵਿਚ ਸ਼ੁਰੂ ਹੁੰਦਾ ਹੈ ਜਦੋਂ ਕਿ ਹਿੰਦੁਸਤਾਨ ਤੋਂ ਆਏ ਹਿੰਦੂ ਅਤੇ ਬੁੱਧ ਲੋਕਾਂ ਨੇ



ਸੁਮਾਟਰਾ ਦੀ ਟੋਬਾ ਝੀਲ ਵਿਚ ਪੁਲਾਉ ਸਾਮਾਸ਼ਿਰ ਟਾਪੂ 'ਤੇ ਵੱਸੇ ਇਕ ਪਿੰਡ ਵਿਚ ਖਾਸ ਕਿਸਮ ਦੇ ਛੱਪਰ ਵਾਲੇ ਘਰਾਂ ਦਾ ਇਕ ਦ੍ਰਿਸ਼

ਇਨ੍ਹਾਂ ਟਾਪੂਆਂ ਵਿਚ ਆਪਣੇ ਰਾਜ ਕਾਇਮ ਕੀਤੇ। ਇਸ ਸਮੇਂ ਦੀਆਂ ਦੋ ਹਿੰਦੂ ਸਲਤਨਤਾਂ ਬਹੁਤ ਪ੍ਰਸਿੱਧ ਹਨ। ਇਕ ਤਾਂ ਸ੍ਰੀ ਵਿਜੈ ਜਿਸ



ਕੇਂਦਰੀ ਜਾਵਾ ਵਿਚ ਪੁਨੰਗ ਤੋਂ ਉੱਤਰ ਪੱਥਰ ਯੁੱਗ ਦੇ ਖੰਭਨੁਮਾ ਤੀਰਮੁਖੀ ਪੱਥਰ

ਦੀ ਰਾਜਧਾਨੀ ਦੱਖਣੀ ਸੁਮਾਟਰਾ ਵਿਚ ਪਾਲਮਬਾਂਗ ਵਿਚ ਸੀ ਅਤੇ ਜਿਸ ਨੇ ਸੱਤਵੀਂ ਤੋਂ ਤੇਰ੍ਹਵੀਂ ਸਦੀ ਤੱਕ ਰਾਜ ਕੀਤਾ। ਦੂਸਰੀ ਬਾਦਸ਼ਾਹਤ ਮਾਜਾ ਪਾਹਿਤ ਸੀ ਜਿਸ ਦੀ ਰਾਜਧਾਨੀ ਪੂਰਬੀ ਜਾਵਾ ਵਿਚ ਸੀ। ਇਸ ਰਾਜ ਦੀ ਬੁਨਿਆਦ ਤੇਰ੍ਹਵੀਂ ਸਦੀ ਵਿਚ ਰੱਖੀ ਗਈ। ਮਾਜਾ ਪਾਹਿਤ ਰਾਜ ਵਿਚ ਜਦੋਂ ਕਿ ਇਹ ਆਪਣੀ ਸਿਖਰ ਤੇ ਸੀ, ਨਾ ਕੇਵਲ ਇੰਡੋਨੇਸ਼ੀਆ ਦੇ ਟਾਪੂ ਹੀ ਸਨ, ਬਲਕਿ ਮਲਾਇਆ ਪ੍ਰਾਇਦੀਪ ਦਾ ਕਾਫ਼ੀ ਹਿੱਸਾ ਵੀ ਸ਼ਾਮਲ ਸੀ।

ਸ੍ਰੀ ਵਿਜੈ ਅਤੇ ਮਾਜਾ ਪਾਹਿਤ ਦੋਹਾਂ ਹਕੂਮਤਾਂ ਦੇ ਵਪਾਰਕ ਅਤੇ ਰਾਜਨੀਤਕ ਸਬੰਧ ਦੂਸਰੇ ਏਸ਼ੀਆਈ ਦੇਸ਼ਾਂ ਨਾਲ ਸਨ। ਹਿੰਦੂ ਪ੍ਰਭਾਵ ਤੇ ਸੰਸਕ੍ਰਿਤੀ ਦੇ ਨਮੂਨੇ ਅਜੇ ਵੀ ਇੰਡੋਨੇਸ਼ੀਆ ਵਿਚ ਆਮ ਵੇਖਣ ਵਿਚ ਆਉਂਦੇ ਹਨ। ਬਾਲੀ ਦੇ ਵਸਨੀਕ ਅਜੇ ਵੀ ਹਿੰਦੂ ਹਨ। ਹਿੰਦੂ ਕਲਾ ਇੰਡੋਨੇਸ਼ੀਆ ਦੇ ਸੰਸਾਰ ਪ੍ਰਸਿੱਧ ਮੰਦਰਾਂ ਅਤੇ ਉਨ੍ਹਾਂ ਵਿਚ ਪਈਆਂ ਮੂਰਤੀਆਂ ਵਿਚੋਂ ਡੁੱਲ੍ਹ-ਡੁੱਲ੍ਹ ਕੇ ਪੈਂਦੀ ਹੈ। ਇੰਡੋਨੇਸ਼ੀਆ ਦਾ ਨਾਚ ਅਤੇ ਰਾਗ ਅਜੇ ਵੀ ਹਿੰਦੂ ਅਸਰ ਹੇਠ ਹੈ।

ਇੰਡੋਨੇਸ਼ੀਆ ਵਿਚ ਇਸਲਾਮ ਧਰਮ, ਅਰਬ ਅਤੇ ਹਿੰਦੁਸਤਾਨ ਦੇ ਵਪਾਰੀਆਂ ਨੇ ਲਿਆਂਦਾ। ਉੱਤਰੀ ਸੁਮਾਟਰਾ ਵਿਚ 13ਵੀਂ ਸਦੀ ਅਤੇ ਉੱਤਰੀ ਜਾਵਾ ਵਿਚ 15ਵੀਂ ਸਦੀ ਦੇ ਅਖ਼ੀਰ ਅਤੇ 16ਵੀਂ ਸਦੀ ਦੇ ਆਰੰਭ ਵਿਚ ਇਸਲਾਮ ਆਇਆ। ਪਹਿਲਾਂ ਪਹਿਲਾਂ ਇਸਲਾਮ ਦਾ ਪ੍ਰਚਾਰ ਕੇਵਲ ਬੰਦਰਗਾਹਾਂ ਤੇ ਹੋਇਆ ਅਤੇ ਬੰਦਰਗਾਹ ਦੇ ਸ਼ਹਿਰਾਂ ਵਿਚ ਛੋਟੀਆਂ-ਛੋਟੀਆਂ ਇਸਲਾਮੀ ਰਿਆਸਤਾਂ ਕਾਇਮ ਹੋ ਗਈਆਂ। ਇਨ੍ਹਾਂ ਰਿਆਸਤਾਂ ਨੇ ਮਾਜਾ ਪਾਹਿਤ ਰਾਜ ਤੇ ਹਮਲੇ ਕਰ ਕੇ ਉਸ ਨੂੰ ਕਮਜ਼ੋਰ ਕਰ ਦਿੱਤਾ ਤੇ ਜਾਵਾ ਵਿਚ ਇਕ ਇਸਲਾਮੀ ਹਕੂਮਤ ਕਾਇਮ ਕਰ ਲਈ ਜਿਸ ਨੂੰ ਮਾਤਾਰਾਮ ਕਿਹਾ ਜਾਂਦਾ ਹੈ। 17ਵੀਂ ਸਦੀ ਦੌਰਾਨ ਇਸ ਦੇ ਕਬਜ਼ੇ ਵਿਚ ਪੂਰਬੀ ਤੇ ਕੇਂਦਰੀ ਜਾਵਾ ਸੀ। ਦੱਖਣੀ-ਪੂਰਬੀ ਜਾਵਾ ਵਿਚ ਹਿੰਦੂ ਧਰਮ ਤੇ ਹਕੂਮਤ 18ਵੀਂ ਸਦੀ ਦੇ ਅੱਧ ਤੱਕ ਰਹੇ। ਇਸ ਪਿੱਛੋਂ ਇਹ ਵੀ ਮੁਸਲਮਾਨ ਹੋ ਗਿਆ। 19 ਵੀਂ ਸਦੀ ਵਿਚ ਈਸਾਈ ਪ੍ਰਚਾਰਕਾਂ ਨੇ ਬੋਰਨੀਓ, ਪੂਰਬੀ ਜਾਵਾ ਅਤੇ ਸੁਮਾਟਰਾ ਵਿਚ ਕਾਫ਼ੀ ਲੋਕਾਂ ਨੂੰ ਈਸਾਈ ਬਣਾ ਲਿਆ।

ਇੰਡੋਨੇਸ਼ੀਆ ਦੇ ਇਤਿਹਾਸ ਨੂੰ ਚਾਰ ਵੱਖ-ਵੱਖ ਕਾਲਾਂ ਵਿਚ ਵੰਡਿਆ ਜਾ ਸਕਦਾ ਹੈ :

**ਬਸਤੀਵਾਦੀ ਕਾਲ**—ਪੁਰਤਗੇਜ਼ ਪਹਿਲੇ ਯੂਰਪੀਅਨ ਸਨ ਜੋ ਇਨ੍ਹਾਂ ਟਾਪੂਆਂ ਵਿਚ ਸੋਲ੍ਹਵੀਂ ਸਦੀ ਦੇ ਦੂਜੇ ਅੱਧ ਵਿਚ ਆਏ। ਯੂਰਪ ਵਾਲੇ ਇਨ੍ਹਾਂ ਟਾਪੂਆਂ ਨੂੰ 'ਗਰਮ ਮਸਾਲੇ' ਦੇ ਟਾਪੂ ਕਹਿੰਦੇ ਸਨ। ਪੁਰਤਗੇਜ਼ਾਂ ਤੋਂ ਪਿੱਛੋਂ ਅੰਗਰੇਜ਼ ਅਤੇ ਡੱਚ ਵੀ ਆਏ। ਇਨ੍ਹਾਂ ਤਿੰਨਾਂ ਕੌਮਾਂ ਦਾ ਟਾਕਰਾ ਹੋ ਗਿਆ। ਅੰਤ ਵਿਚ ਡੱਚ ਕਾਮਯਾਬ ਹੋਏ ਅਤੇ ਇਨ੍ਹਾਂ ਟਾਪੂਆਂ ਉੱਤੇ ਉਨ੍ਹਾਂ ਦਾ ਕਬਜ਼ਾ ਹੋ ਗਿਆ। ਡੱਚ ਈਸਟ ਇੰਡੀਆ ਕੰਪਨੀ (ਸਥਾਪਨਾ 1602 ਈ.) ਗਰਮ ਮਸਾਲੇ ਦਾ ਵਪਾਰ ਕਰਨ ਲਈ ਇਨ੍ਹਾਂ ਟਾਪੂਆਂ ਵਿਚ ਆਈ ਅਤੇ ਸਥਾਨਕ ਰਾਜਿਆਂ ਕੋਲੋਂ ਵਪਾਰ ਦੀ ਆਗਿਆ ਲੈ ਲਈ। ਸਥਾਨਕ ਛੋਟੇ-ਛੋਟੇ ਰਾਜੇ ਆਪਸ ਵਿਚ ਝਗੜਦੇ ਰਹਿੰਦੇ ਸਨ ਅਤੇ ਇਨ੍ਹਾਂ ਦੇ ਝਗੜਿਆਂ ਦਾ ਅਸਰ ਕੰਪਨੀ ਦੇ ਵਪਾਰ ਉੱਤੇ ਵੀ ਪੈਂਦਾ ਸੀ। ਕੰਪਨੀ ਨੇ ਆਪਣੇ ਹੱਕਾਂ ਦੀ ਰਾਖੀ ਕਰਨ ਲਈ ਉਨ੍ਹਾਂ ਰਾਜਿਆਂ ਦੀ ਮਦਦ ਕਰਨੀ ਸ਼ੁਰੂ ਕਰ ਦਿੱਤੀ ਜਿਨ੍ਹਾਂ ਦੀ ਨੀਤੀ ਕੰਪਨੀ ਦੇ ਹੱਕ ਵਿਚ ਸੀ। ਇਸ ਤਰ੍ਹਾਂ ਡੱਚਾਂ ਦੇ ਅਸਰ ਦਾ ਘੇਰਾ ਵਧਣ ਲੱਗਾ। ਰਾਜਿਆਂ ਨੂੰ ਕਮਜ਼ੋਰ ਕਰਨ ਲਈ ਆਪਸ ਵਿਚ ਲੜਾਇਆ ਜਾਂਦਾ ਸੀ ਜਿਸ ਦਾ ਫ਼ਾਇਦਾ ਕੰਪਨੀ ਉਠਾਉਂਦੀ ਸੀ। ਇੰਡੋਨੇਸ਼ੀਆ ਦੇ ਲੋਕ ਵਪਾਰੀ ਕੰਪਨੀ ਦੇ ਵਿਰੁੱਧ ਸਨ। ਉਨ੍ਹਾਂ ਦੀ ਤਾਕਤ ਘਟਾਉਣ ਲਈ ਕੰਪਨੀ ਨੇ ਚੀਨੀ ਵਪਾਰੀਆਂ ਕੋਲੋਂ ਮਾਸ ਖਰੀਦਣਾ ਸ਼ੁਰੂ ਕਰ ਦਿੱਤਾ। ਹੌਲੀ ਹੌਲੀ ਚੀਨੀ ਵਪਾਰੀਆਂ ਦੇ ਹੱਥ ਵਿਚ ਇੰਡੋਨੇਸ਼ੀਆ ਦਾ ਵਪਾਰ ਆ ਗਿਆ। ਇਸੇ ਕਰ ਕੇ ਇੰਡੋ-ਨੇਸ਼ੀਆ ਦਾ ਵਪਾਰ ਅਜੇ ਵੀ ਚੀਨੀਆਂ ਦੇ ਹੱਥ ਵਿਚ ਹੈ। ਹੌਲੀ-ਹੌਲੀ ਕੰਪਨੀ ਵਿਚ ਰਿਸ਼ਵਤ ਵੱਧ ਗਈ ਅਤੇ 1789 ਈ. ਵਿਚ ਕੰਪਨੀ ਟੁੱਟ ਗਈ। ਫਿਰ ਇਹ ਇਲਾਕਾ ਡੱਚ ਸਰਕਾਰ ਦੇ ਪ੍ਰਬੰਧ ਹੇਠ ਆ ਗਿਆ। ਡੱਚ ਸਰਕਾਰ ਦੀ ਨੀਤੀ ਕੰਪਨੀ ਵਾਲੀ ਹੀ ਰਹੀ। ਹਾਲੈਂਡ ਤੇ ਜਦ ਨੈਪੋਲੀਅਨ ਦਾ ਕਬਜ਼ਾ ਹੋ ਗਿਆ ਤਾਂ ਇੰਡੋਨੇਸ਼ੀਆ ਉੱਤੇ 1811 ਈ. ਤੋਂ 1816 ਈ. ਤੱਕ ਅੰਗਰੇਜ਼ਾਂ ਨੇ ਕਬਜ਼ਾ ਰੱਖਿਆ। ਬਾਅਦ ਵਿਚ ਫਿਰ ਡੱਚ ਸਰਕਾਰ ਦਾ ਕਬਜ਼ਾ ਹੋ ਗਿਆ। ਸੰਨ 1830 ਤੋਂ ਪਿੱਛੋਂ ਡੱਚ ਸਰਕਾਰ ਨੇ ਆਪਣਾ ਕੰਟਰੋਲ ਮਜ਼ਬੂਤ ਕਰ ਲਿਆ। ਸੰਨ 1870 ਵਿਚ ਪਾਸ ਹੋਏ ਇਕ ਕਾਨੂੰਨ ਨਾਲ ਖੇਤੀਬਾੜੀ ਵਿਚ ਯੂਰਪੀਨਾਂ ਦੁਆਰਾ ਧਨ ਲਾਏ ਜਾਣ ਦੇ ਰਸਤੇ ਖੁੱਲ੍ਹ ਗਏ ਅਤੇ ਡੱਚਾਂ ਨੇ ਇਥੇ ਰਬੜ, ਗੰਨਾ, ਚਾਹ, ਕਾਹਵਾ, ਸਿਨਕੋਨਾ ਆਦਿ ਦੇ ਵੱਡੇ ਵੱਡੇ ਬਾਗ਼ ਕਾਇਮ ਕਰ ਲਏ। ਭਾਵੇਂ ਫਸਲਾਂ ਉਗਾਉਣ ਬਾਰੇ ਪਾਬੰਦੀਆਂ 1860 ਈ. ਵਿਚ ਨਰਮ ਹੋ ਗਈਆਂ ਫਿਰ ਵੀ ਕਾਹਵਾ ਦੀ ਜਬਰੀ ਖੇਤੀ 1917 ਈ. ਤੱਕ ਚਲਦੀ ਰਹੀ। ਡੱਚ ਸਰਕਾਰ ਦੀ ਕਰੜੀ ਨੀਤੀ ਦੇ ਵਿਰੁੱਧ ਕਈ ਬਗ਼ਾਵਤਾਂ ਹੋਈਆਂ।



ਬਾਲਾਨੀਜ਼ ਬੁੱਤ ਤਰਾਸ਼ੀ ਦਾ ਸੁੰਦਰ ਨਮੂਨਾ ਪੇਸ਼ ਕਰਦਾ ਬਹੁਰੰਗਾ ਵਿਸ਼ਨੂੰ ਦਾ ਬੁੱਤ

**ਕੌਮੀ ਤਹਿਰੀਕ**—ਉਨ੍ਹੀਵੀਂ ਸਦੀ ਦੇ ਅੰਤ ਤੇ ਇੰਡੋਨੇਸ਼ੀਆ ਵਿਚ ਡੱਚਾਂ ਤੋਂ ਆਜ਼ਾਦੀ ਦੀ ਪ੍ਰਾਪਤੀ ਲਈ ਰਾਜਸੀ ਪਾਰਟੀਆਂ ਬਣ ਗਈਆਂ। ਇਨ੍ਹਾਂ ਪਾਰਟੀਆਂ ਦੇ ਲੀਡਰਾਂ ਵੱਲੋਂ ਆਜ਼ਾਦੀ ਦੀ ਮੰਗ ਕੀਤੀ ਜਾਣ ਲੱਗੀ। ਆਜ਼ਾਦੀ ਦੀ ਇਸ ਲਹਿਰ ਦਾ ਹਾਲੈਂਡ ਵਿਚ ਪਹਿਲਾਂ-ਪਹਿਲਾਂ ਤਾਂ ਬਹੁਤ ਵਿਰੋਧ ਹੋਇਆ ਪਰ ਹੌਲੀ-ਹੌਲੀ ਡੱਚ ਸਰਕਾਰ ਨੇ ਆਪਣੀ ਪਾਲਸੀ ਬਦਲੀ ਅਤੇ 1918 ਈ. ਵਿੱਚ ਵਾਕਸਰਾਡ ਨਾਮੀ ਨਾਮਜ਼ਦ ਮੈਂਬਰਾਂ ਦੀ ਇਕ ਕੌਂਸਲ ਡੱਚ ਈਸਟ ਇੰਡੀਜ਼ ਸਰਕਾਰ ਦੀ ਸਹਾਇਤਾ ਲਈ ਬਣਾ ਦਿੱਤੀ ਗਈ। ਲੋਕਾਂ ਨੇ ਇਸ ਕੌਂਸਲ ਲਈ ਜ਼ਿਆਦਾ ਤਾਕਤਾਂ ਦੀ ਮੰਗ ਕੀਤੀ। ਵੇਲੇ ਦੇ ਗਵਰਨਰ ਜਨਰਲ ਕਾਊਂਟ ਜੇ. ਪੀ. ਵਾਨ ਲਿੰਬਰਗ ਸਟ੍ਰਿਮ ਨੇ ਇਸ ਕੌਂਸਲ ਦੇ ਅਖਤਿਆਰ ਨੂੰ ਵਧਾਉਣ ਦਾ ਵਾਅਦਾ ਕੀਤਾ ਪਰ ਇਹ ਵਾਅਦਾ ਪੂਰਾ ਨਾ ਹੋ ਸਕਿਆ। ਕੌਮੀ ਆਜ਼ਾਦੀ ਲਈ ਮੰਗ ਤੇਜ਼ ਹੋ ਗਈ ਤੇ ਸਰਕਾਰ ਵੱਲੋਂ ਸਖ਼ਤੀ ਸ਼ੁਰੂ ਹੋ ਗਈ। ਸੰਨ 1926-27 ਵਿਚ ਹੋਈ ਹੜਤਾਲ ਪਿੱਛੋਂ ਸਰਕਾਰ ਦਾ ਰਵੱਈਆ ਬਹੁਤ ਸਖ਼ਤ ਹੋ ਗਿਆ ਪਰ ਕੈਦਾਂ, ਫਾਂਸੀਆਂ ਅਤੇ ਜਲਾਵਤਨੀਆਂ ਆਜ਼ਾਦੀ ਦੀ ਮੰਗ ਨੂੰ ਘਟਾ ਨਾ ਸਕੀਆਂ।

**ਦੂਜਾ ਵਿਸ਼ਵ ਯੁੱਧ ਅਤੇ ਜਾਪਾਨੀ ਕਬਜ਼ਾ**— ਸੰਨ 1942 ਵਿਚ ਜਾਪਾਨੀ ਫ਼ੌਜਾਂ ਨੇ ਡੱਚ, ਫ਼ਰਾਂਸੀਸੀ ਅਤੇ ਅੰਗਰੇਜ਼ੀ ਫ਼ੌਜਾਂ ਨੂੰ ਹਰਾ ਕੇ ਉਨ੍ਹਾਂ ਦੇ ਦੱਖਣ-ਪੂਰਬੀ ਏਸ਼ੀਆ ਦੇ ਸਾਰੇ ਇਲਾਕਿਆਂ ਉੱਤੇ ਕਬਜ਼ਾ ਕਰ ਲਿਆ। ਜਾਪਾਨੀਆਂ ਦੇ "ਏਸ਼ੀਆ-ਏਸ਼ੀਆਈਆਂ ਲਈ" ਦੇ ਨਾਅਰੇ ਨੇ ਪਹਿਲਾਂ ਤਾਂ ਇੰਡੋਨੇਸ਼ੀਆ ਦੇ ਲੋਕਾਂ ਨੂੰ ਬੜਾ ਪ੍ਰਭਾਵਿਤ ਕੀਤਾ ਪਰ ਬਾਅਦ ਵਿਚ ਜਦੋਂ ਜਾਪਾਨੀਆਂ ਵੱਲੋਂ ਫ਼ਸਲਾਂ ਦੀ ਜਬਰੀ ਪ੍ਰਾਪਤੀ ਅਤੇ ਵਗਾਰ ਸ਼ੁਰੂ ਹੋ ਗਈ ਤਾਂ ਲੋਕਾਂ ਨੇ ਬਗਾਵਤਾਂ ਸ਼ੁਰੂ ਕਰ ਦਿੱਤੀਆਂ ਪਰ ਜਾਪਾਨੀਆਂ ਨੇ ਇਕ ਗੱਲ ਜ਼ਰੂਰ ਕੀਤੀ ਕਿ ਲੋਕਾਂ ਨੂੰ ਸਿਖਲਾਈ ਦੇ ਕੇ ਉਨ੍ਹਾਂ ਉੱਚੀਆਂ-ਉੱਚੀਆਂ ਨੌਕਰੀਆਂ ਤੇ ਲਾ ਦਿੱਤਾ ਜਿਥੇ ਕਿ ਡੱਚ ਰਾਜ ਵਿਚ ਉਹ ਕਦੇ ਵੀ ਨਹੀਂ ਸਨ ਲੱਗੇ। ਡਾ. ਸੁਕਾਰਨੋ ਮੁਹੰਮਦ ਹੱਤਾ ਵਰਗੇ ਲੀਡਰ ਉੱਚੀਆਂ ਪਦਵੀਆਂ ਤੇ ਲਗਾ ਦਿੱਤੇ ਗਏ। ਸੰਨ 1945 ਵਿਚ ਜਾਪਾਨੀਆਂ ਨੇ ਇਕ ਕਮੇਟੀ ਕਾਇਮ ਕੀਤੀ ਜਿਸ ਦਾ ਕੰਮ ਇੰਡੋਨੇਸ਼ੀਆ ਨੂੰ ਆਜ਼ਾਦੀ ਦੇਣ ਲਈ ਤਿਆਰੀ ਕਰਨਾ ਸੀ। ਸੰਨ 1945 ਵਿਚ ਇਸ ਕਮੇਟੀ ਨੇ ਕੰਮ ਸ਼ੁਰੂ ਕਰ ਦਿੱਤਾ।

**ਆਜ਼ਾਦੀ**—ਜਾਪਾਨ ਦੇ ਹਥਿਆਰ ਸੁੱਟਣ ਤੋਂ ਦੋ ਦਿਨ ਪਿੱਛੋਂ 17 ਅਗਸਤ, 1945 ਨੂੰ ਇੰਡੋਨੇਸ਼ੀਆ ਨੂੰ ਆਜ਼ਾਦ ਕਰਨ ਦਾ ਐਲਾਨ ਕਰ ਦਿੱਤਾ ਗਿਆ। ਇਸ ਤੋਂ ਪਿੱਛੋਂ ਪੰਜ ਸਾਲ ਬੜੀ ਜਦੋ-ਜਹਿਦ ਵਿਚ ਗੁਜ਼ਰੇ, ਜਾਪਾਨ ਹਾਰ ਚੁੱਕਾ ਸੀ। ਅੰਗਰੇਜ਼, ਫ਼ਰਾਂਸੀਸੀ ਤੇ ਡੱਚ ਆਪਣਿਆਂ ਇਲਾਕਿਆਂ ਤੇ ਦੁਬਾਰਾ ਕਬਜ਼ਾ ਕਰਨ ਦੇ ਯਤਨ ਵਿਚ ਸਨ। ਡੱਚਾਂ ਨੇ ਇੰਡੋਨੇਸ਼ੀਆ ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਆਰੰਭ ਕੀਤੀ। ਕੌਮੀ ਸਰਕਾਰ ਤੇ ਲੋਕ ਇਸ ਦਾ ਵਿਰੋਧ ਹਥਿਆਰਾਂ ਰਾਹੀਂ ਕਰਦੇ ਰਹੇ। ਰੇਨਵੀਲ ਸਮਝੌਤੇ ਰਾਹੀਂ 17 ਜਨਵਰੀ, 1948 ਨੂੰ ਲੜਾਈ ਬੰਦ ਹੋ ਗਈ। 18 ਦਸੰਬਰ, 1948 ਨੂੰ ਡੱਚਾਂ ਨੇ ਦੁਬਾਰਾ ਬੜੀ ਤੇਜ਼ੀ ਨਾਲ ਹਮਲਾ ਸ਼ੁਰੂ ਕਰ ਦਿੱਤਾ ਪਰ ਡੱਚ ਸਾਰੇ ਇਲਾਕੇ ਤੇ ਕਬਜ਼ਾ ਨਾ ਕਰ ਸਕੇ ਅਤੇ ਗੁਰੀਲਾ ਜੰਗ ਦੇਸ਼ ਵਿਚ ਜਾਰੀ ਰਹੀ। ਪਹਿਲਾਂ ਅੰਗਰੇਜ਼ਾਂ ਫਿਰ ਯੂ. ਐਨ. ਓ. ਦੇ ਵਿਚ ਪੈਣ ਨਾਲ 2 ਨਵੰਬਰ, 1949 ਨੂੰ ਇਕ ਸੰਧੀ ਰਾਹੀਂ ਹਕੂਮਤ ਇੰਡੋਨੇਸ਼ੀਆਈ ਲੋਕਾਂ ਦੇ ਹਵਾਲੇ ਕਰ ਦੇਣ ਦਾ ਫ਼ੈਸਲਾ ਹੋ ਗਿਆ। ਇਨ੍ਹਾਂ ਟਾਪੂਆਂ ਨੂੰ ਯੂਨਾਈਟਿਡ ਸਟੇਟਸ ਆਫ਼ ਇੰਡੋਨੇਸ਼ੀਆ ਦਾ ਨਾਂ ਦਿੱਤਾ ਗਿਆ ਅਤੇ ਨੀਦਰਲੈਂਡ ਯੂਨੀਅਨ ਦਾ ਅੰਤ ਮੰਨ ਲਿਆ ਗਿਆ। ਸੰਨ 1948 ਵਿਚ ਇਹ ਡੱਚਾਂ ਨਾਲੋਂ ਸਾਰੇ ਤਅੱਲੁਕਾਤ ਤੋੜ ਕੇ ਯੂਨੀਅਨ ਚੋਂ ਬਾਹਰ ਨਿਕਲ ਆਇਆ। ਸੰਨ 1950 ਵਿਚ ਦੇਸ਼ ਦਾ ਨਾਂ ਬਦਲ ਕੇ ਰਿਪਬਲਿਕ ਆਫ਼ ਇੰਡੋਨੇਸ਼ੀਆ ਰੱਖ ਦਿੱਤਾ ਗਿਆ। ਸੰਨ 1955 ਵਿਚ ਸੰਸਾਰ ਪ੍ਰਸਿੱਧ ਬੰਡੂੰਗ ਕਾਨਫਰੰਸ ਹੋਈ ਜਿਸ ਵਿਚ ਪੰਚਸ਼ੀਲ ਦੇ ਅਸੂਲ ਨੂੰ ਪ੍ਰਵਾਨ ਕੀਤਾ ਗਿਆ। ਪਿੱਛੋਂ 5 ਜੁਲਾਈ, 1959 ਨੂੰ ਪ੍ਰਧਾਨ ਦੀ ਤਾਕਤ ਹੇਠ 1945 ਈ. ਦੇ ਵਿਧਾਨ ਨੂੰ ਮੁੜ ਬਹਾਲ ਕਰ ਦਿੱਤਾ ਗਿਆ ਅਤੇ ਸੰਵਿਧਾਨਕ ਸਭਾ ਭੰਗ ਕਰ ਦਿੱਤੀ ਗਈ। 12 ਜਨਵਰੀ, 1960 ਨੂੰ ਪ੍ਰਧਾਨ ਸੁਕਾਰਨੋ ਨੇ ਸੁਪਰੀਮ ਕੋਰਟ ਦੀ ਸਿਫਾਰਸ਼ ਉੱਤੇ ਸਿਆਸੀ ਪਾਰਟੀਆਂ ਉੱਤੇ ਕਾਬੂ ਰੱਖਣ ਦਾ ਐਲਾਨ ਕੀਤਾ ਅਤੇ ਨੈਸ਼ਨਲ-ਫਰੰਟ ਨਾਂ ਦੀ ਇਕ ਸੰਸਥਾ ਤੇ ਪੀਪਲਜ਼ ਕੰਸਲਟੇਟਿਵ ਅਸੈਂਬਲੀ ਕਾਇਮ ਕੀਤੀ। ਅਕਤੂਬਰ, 1965 ਵਿਚ ਕਮਿਊਨਿਸਟਾਂ ਨੇ ਸਰਕਾਰ ਦਾ ਤਖ਼ਤਾ ਉਲਟਾਉਣ ਦੀ ਕੋਸ਼ਿਸ਼ ਕੀਤੀ ਜਿਹੜੀ ਫ਼ੌਜ ਨੇ ਅਸਫਲ ਬਣਾ ਦਿੱਤੀ। 11 ਮਾਰਚ, 1966 ਨੂੰ ਫ਼ੌਜੀ ਕਮਾਂਡਰਾਂ ਨੇ ਲੈਫ਼ਟੀਨੈਂਟ ਜਨਰਲ ਸੁਹਾਰਤੋਂ ਦੀ ਅਗਵਾਈ ਹੇਠ ਸਾਰੇ ਅਧਿਕਾਰ ਆਪਣੇ ਹੱਥ ਵਿਚ ਲੈ ਲਏ ਅਤੇ ਪ੍ਰਧਾਨ ਸੁਕਾਰਨੋ ਨੂੰ ਦੇਸ਼ ਦਾ ਮੁਖੀ ਬਣਾ ਦਿੱਤਾ। ਅਕਤੂਬਰ, 1966 ਨੂੰ ਨੈਸ਼ਨਲ-ਫਰੰਟ ਵੀ ਖ਼ਤਮ ਕਰ ਦਿੱਤਾ। 22 ਫ਼ਰਵਰੀ, 1967 ਨੂੰ ਸੁਕਾਰਨੋ ਨੇ ਆਪਣੀਆਂ ਸਾਰੀਆਂ ਤਾਕਤਾਂ ਜਨਰਲ ਸੁਹਾਰਤੋ ਨੂੰ ਸੌਂਪ ਦਿੱਤੀਆਂ। ਮਾਰਚ, 1967 ਨੂੰ ਕਮਿਊਨਿਸਟ ਪਾਰਟੀ ਤੇ ਪਾਬੰਦੀ ਲਾ ਦਿੱਤੀ ਗਈ। 21 ਜੂਨ, 1970 ਨੂੰ ਸੁਕਾਰਨੋ ਦੀ ਮੌਤ ਹੋ ਗਈ।

## ਆਰਥਿਕਤਾ

**ਖਣਿਜ ਪਦਾਰਥ**—ਇੰਡੋਨੇਸ਼ੀਆ ਵਿੱਚ ਖਣਿਜੀ ਤੇਲ, ਕੋਲਾ, ਕਲੀ, ਸੋਨਾ, ਚਾਂਦੀ, ਬਾਕਸਾਈਟ, ਮੈਂਗਨੀਜ਼, ਨਿੱਕਲ,ਫ਼ਾਸਫ਼ੇਟ, ਐਸਫਾਲਟ, ਲੋਹਾ, ਜਿਸਤ, ਤਾਂਬਾ, ਸੋਡੀਅਮ ਅਤੇ ਸ਼ੀਸ਼ਾ ਆਦਿ ਮਿਲਦੇ ਹਨ। ਪੈਟਰੋਲੀਅਮ ਇਸ ਦੇਸ਼ ਦਾ ਖਾਸ ਖਣਿਜ ਹੈ ਜੋ ਦੇਸ਼ ਦੀ ਆਰਥਿਕਤਾ ਵਿਚ ਮਹੱਤਵਪੂਰਨ ਸਥਾਨ ਰੱਖਦਾ ਹੈ। ਪੈਟਰੋਲ ਦੇ ਉਤਪਾਦਨ ਵਿੱਚ ਇਹ ਸੰਸਾਰ ਭਰ ਵਿਚ ਦਸਵੇਂ ਨੰਬਰ ਤੇ ਹੈ। ਜਿਥੋਂ ਤੱਕ ਕਲੀ ਦਾ ਸਬੰਧ ਹੈ, ਦੁਨੀਆ ਦੀ ਕਲੀ ਦੀ ਪੈਦਾਵਾਰ ਦਾ 20 ਤੋਂ 25% ਇਥੇ ਹੁੰਦਾ ਹੈ। ਇੰਡੋਨੇਸ਼ੀਆ ਵਿਚ ਨਿਕਲਣ ਵਾਲੀ ਕਲੀ ਦਾ 60% ਬੈਂਕਾ ਟਾਪੂ ਵਿਚ ਹੁੰਦਾ ਹੈ। ਬਾਕੀ ਬੈਨੀਤੁੰਗ ਅਤੇ ਸਿੰਗਕੇਪ ਟਾਪੂ ਵਿਚੋਂ ਨਿਕਲਦਾ ਹੈ। ਸਾਲ 1998 ਵਿਚ ਕਲੀ ਦਾ ਕੁੱਲ ਉਤਪਾਦਨ 50,833 ਟਨ ਸੀ।

ਚੰਗੇ ਅਤੇ ਘਟੀਆ ਕੋਲੇ ਦੇ ਭੰਡਾਰ 54·4 ਮਿਲੀਅਨ ਟਨ (1997) ਹਨ। ਪੈਦਾਵਾਰ 8,12,840 ਤੋਂ 9,14,440 ਟਨ ਸਾਲਾਨਾ ਹੈ। ਸਾਲ 1998 ਵਿਚ ਚਾਂਦੀ ਦਾ ਕੁੱਲ ਉਤਪਾਦਨ 3,48,780 ਕਿ.ਗ੍ਰਾ. ਹੋਇਆ। ਬਾਕਸਾਈਟ ਦੇ ਭੰਡਾਰ ਰਿਆਉਵ ਟਾਪੂ ਵਿਚ 5,13,000 ਟਨ ਹਨ। ਸਾਲ 1994 ਵਿਚ ਲੋਹੇ ਦਾ ਕੁੱਲ ਉਤਪਾਦਨ 3,34,900 ਟਨ ਸੀ।

**ਖੇਤੀਬਾੜੀ**—ਹਿੰਦੁਸਤਾਨ ਵਾਂਗ ਇੰਡੋਨੇਸ਼ੀਆ ਵੀ ਖੇਤੀ-ਪ੍ਰਧਾਨ ਦੇਸ਼ ਹੈ। ਮੁਲਕ ਦੀ ਕੌਮੀ ਆਮਦਨ ਦਾ ਅੱਧਾ ਹਿੱਸਾ ਖੇਤੀ 'ਚੋਂ ਆਉਂਦਾ ਹੈ। ਇਨ੍ਹਾਂ ਟਾਪੂਆਂ ਦੇ 2/3 ਹਿੱਸੇ ਵਿਚ ਖੇਤੀ ਕੀਤੀ ਜਾਂਦੀ ਹੈ ਜਿਸ ਵਿਚੋਂ 90% ਭੋਂ ਕਿਸਾਨਾਂ ਕੋਲ ਹੈ ਅਤੇ 10% ਬਾਗ ਹਨ। ਸਭ ਤੋਂ ਵੱਡੀ ਫ਼ਸਲ ਧਾਨ ਦੀ ਹੈ ਜੋ ਖੇਤੀ ਅਧੀਨ 45% ਰਕਬੇ ਵਿਚ ਬੀਜੀ ਜਾਂਦੀ ਹੈ। ਦੂਜੀ ਵੱਡੀ ਫ਼ਸਲ ਮੱਕੀ ਹੈ ਜੋ 2.3% ਕਾਸ਼ਤ ਅਧੀਨ ਰਕਬੇ ਵਿਚ ਬੀਜੀ ਜਾਂਦੀ ਹੈ। ਇਨ੍ਹਾਂ ਤੋਂ ਇਲਾਵਾ ਕਸਾਵਾ, ਸ਼ਕਰਕੰਦੀ, ਕਾਲੀ ਮਿਰਚ, ਲੌਂਗ ਸੋਇਆਬੀਨ, ਤਮਾਕੂ ਅਤੇ ਗੰਨੇ ਦੀ ਫਸਲ ਬੀਜੀ ਜਾਂਦੀ ਹੈ। ਰਬੜ ਤੇ ਨਾਰੀਅਲ ਵੀ ਪੈਦਾ ਕੀਤੇ ਜਾਂਦੇ ਹਨ।

**ਬਾਗ**—ਡੱਚਾਂ ਨੇ ਇਸ ਮੁਲਕ ਤੇ ਕਬਜ਼ਾ ਕਰਨ ਪਿੱਛੋਂ ਬਾਗ ਲਾਉਣੇ ਸ਼ੁਰੂ ਕੀਤੇ। ਡੱਚ ਅਮੀਰਾਂ ਨੇ ਵੱਡੇ-ਵੱਡੇ ਜ਼ਮੀਨ ਦੇ ਟੁਕੜੇ ਲੈ

ਕੇ ਸਥਾਈ ਮਜ਼ਦੂਰਾਂ ਰਾਹੀਂ ਰਬੜ, ਗੰਨਾ, ਨਾਰੀਅਲ, ਤਾੜ, ਕਾਲੀ ਮਿਰਚ, ਚਾਹ ਅਤੇ ਸਿਨਕੋਨਾ ਆਦਿ ਦੇ ਵੱਡੇ-ਵੱਡੇ ਬਾਗ਼ ਲਗਾਏ।

ਬਾਗ਼ਾਂ ਦੀਆਂ ਫ਼ਸਲਾਂ ਵਧੇਰੇ ਕਰ ਕੇ ਬਰਾਮਦ ਲਈ ਸਨ। ਇੰਡੋਨੇਸ਼ੀਆ ਵਿਚੋਂ ਸੰਸਾਰ ਦੀ 42% ਰਬੜ ਤੇ ਵੱਡੀ ਮਾਤਰਾ ਵਿਚ ਖੰਡ, ਤਾੜ ਦਾ ਤੇਲ, ਖੋਪਾ ਅਤੇ ਕਾਲੀ ਮਿਰਚ ਬਾਹਰ ਭੇਜੇ ਜਾਂਦੇ ਹਨ। ਚਾਹ ਤੇ ਤਮਾਕੂ ਬਾਹਰ ਭੇਜਣ ਵਾਲਿਆਂ ਦੇਸ਼ਾਂ ਵਿਚ ਇੰਡੋਨੇਸ਼ੀਆ ਦਾ ਤੀਸਰਾ ਤੇ ਚੌਥਾ ਨੰਬਰ ਹੈ।

ਖੇਤੀ ਤੋਂ ਇਲਾਵਾ ਸਮੁੰਦਰ ਦੇ ਲਾਗੇ ਮੱਛੀਆਂ ਵੀ ਫੜੀਆਂ ਜਾਂਦੀਆਂ ਹਨ।

**ਪਸ਼ੂ**—ਘਰੇਲੂ ਪਸ਼ੂਆਂ (ਗਾਂ, ਮੱਝ, ਕੁੱਤਾ ਆਦਿ) ਤੋਂ ਇਲਾਵਾ ਸੈਂਕੜੇ ਕਿਸਮਾਂ ਦੇ ਪਸ਼ੂ, ਪੰਛੀ ਅਤੇ ਪਾਣੀ ਦੇ ਜਾਨਵਰ ਮਿਲਦੇ ਹਨ। ਬਾਂਦਰ ਪੱਛਮੀ ਇਰਿਆਨ ਨੂੰ ਛੱਡ ਕੇ ਬਾਕੀ ਸਾਰੇ ਦੀਪਾਂ ਵਿਚ ਮਿਲਦਾ ਹੈ। ਸ਼ੇਰ ਸੁਮਾਟਰਾ, ਜਾਵਾ ਤੇ ਬਾਲੀ ਵਿਚ, ਗੈਂਡਾ ਅਤੇ ਰਿੱਛ ਸੁਮਾਟਰਾ ਅਤੇ ਕਾਲਾਮੰਟਾਨ ਵਿਚ ਅਤੇ ਹਿਰਨ ਤੇ ਬਾਰਾਸਿੰਗਾ ਬਹੁਤ ਸਾਰੇ ਟਾਪੂਆਂ ਵਿਚ ਮਿਲਦੇ ਹਨ। ਪੱਛਮੀ ਇਰਿਆਨ ਵਿਚ ਕੰਗਾਰੂ, ਸੂਰ ਅਤੇ ਜੰਗਲੀ ਕੁੱਤੇ ਪਾਏ ਜਾਂਦੇ ਹਨ। ਸੱਪ (ਜ਼ਹਰੀਲੇ ਤੇ ਅਜ਼ਦਹੇ) ਤੇ ਕਿਰਲੀਆਂ ਵੀ ਪਾਈਆਂ ਜਾਂਦੀਆਂ ਹਨ। ਮੱਖੀਆਂ ਤੇ ਮੱਛਰ ਬਹੁਤ ਹੁੰਦੇ ਹਨ। ਦਰਿਆਵਾਂ ਵਿਚ ਅਨੇਕ ਪ੍ਰਕਾਰ ਦੀਆਂ ਮੱਛੀਆਂ, ਮਗਰਮੱਛ, ਘੜਿਆਲ, ਦਰਿਆਈ ਘੋੜੇ, ਕਛੂਕੁੰਮੇ ਆਦਿ ਹੁੰਦੇ ਹਨ।

**ਉਦਯੋਗ**-ਦੂਜੇ ਮਹਾਂਯੁੱਧ ਤੋਂ ਬਾਅਦ ਇੰਡੋਨੇਸ਼ੀਆ ਦੇ ਉਦਯੋਗ ਬਹੁਤ ਜ਼ਿਆਦਾ ਉੱਨਤ ਹੋਏ ਹਨ। ਉਤਪਾਦਨ ਵਿਚ ਵੀ ਭਾਰੀ ਵਾਧਾ ਹੋਇਆ ਹੈ। ਇਸ ਸਬੰਧ ਵਿਚ ਬਹੁਤ ਸਾਰੀਆਂ ਮੁਸ਼ਕਲਾਂ ਪੇਸ਼ ਆਉਂਦੀਆਂ ਹਨ ਜਿਨ੍ਹਾਂ ਵਿਚ ਬਦੇਸ਼ੀ ਮੁਦਰਾ ਵਰਕਰਾਂ, ਮੈਨੇਜਰਾਂ ਅਤੇ ਉੱਦਮ-ਕਰਤਿਆਂ ਦੀ ਕਮੀ ਵਿਸ਼ੇਸ਼ ਹਨ। ਪ੍ਰਾਈਵੇਟ ਅਦਾਰੇ ਉਦਯੋਗਿਕ ਵਿਕਾਸ ਵਿਚ ਆਪਣਾ-ਆਪਣਾ ਹਿੱਸਾ ਪਾ ਰਹੇ ਹਨ।

ਦਸੰਬਰ, 1957 ਦੇ ਆਰੰਭ ਵਿਚ ਟਰੇਡ ਯੂਨੀਅਨਾਂ ਦੇ ਸਾਰੇ ਵਲੰਦੇਜ਼ੀ ਮਾਲਕਾਂ ਨੇ ਬੈਂਕ, ਵਪਾਰਕ ਫਰਮਾਂ, ਹੋਟਲ ਆਦਿ ਆਪਣੇ ਕਬਜ਼ੇ ਵਿੱਚ ਲੈ ਲਏ ਪਰ ਬਾਅਦ ਵਿਚ ਇਹ ਸਰਕਾਰੀ ਕੰਟਰੋਲ ਅਧੀਨ ਆ ਗਏ। ਵਲੰਦੇਜ਼ੀਆਂ ਦੇ ਹੱਥ ਵਿਚ ਜਿੰਨਾ ਵੀ ਵਪਾਰ ਸੀ, 1958 ਈ. ਵਿਚ ਉਸ ਦਾ ਰਾਸ਼ਟਰੀਕਰਣ ਕੀਤਾ ਗਿਆ। ਸੰਨ 1963 ਵਿਚ ਮਲੇਸ਼ੀਆ ਦੇ ਨਾਗਰਿਕਾਂ ਅਤੇ ਮਲੇਸ਼ੀਆ ਵਿਚ ਰਹਿਣ ਵਾਲੇ ਇੰਡੋਨੇਸ਼ੀਆਈ ਨਾਗਰਿਕਾਂ ਦੇ ਵਪਾਰਕ ਅਦਾਰਿਆਂ ਨੂੰ ਵੀ ਸਰਕਾਰ ਨੇ ਆਪਣੇ ਕਬਜ਼ੇ ਹੇਠ ਲੈ ਲਿਆ।

ਇੰਡੋਨੇਸ਼ੀਆ ਵਿਚ ਇਸ ਸਮੇਂ ਕਈ ਪ੍ਰਕਾਰ ਦੇ ਉਦਯੋਗ ਸਥਾਪਿਤ ਹਨ। ਇਥੇ ਕੱਪੜੇ ਦੇ ਕਾਰਖ਼ਾਨੇ ਭਾਰੀ ਗਿਣਤੀ ਵਿਚ ਹਨ। ਕੱਪੜੇ ਦੇ ਉਤਪਾਦਨ ਦੀ ਕੁੱਲ ਮਾਤਰਾ 1973-74 ਵਿਚ 920 ਮਿਲੀਅਨ ਮੀਟਰ ਹੈ। ਕਾਗਜ਼ ਦੇ ਕਾਰਖ਼ਾਨੇ ਵੀ ਇਥੇ ਕਾਫ਼ੀ ਗਿਣਤੀ ਵਿਚ ਹਨ। ਸਾਲ 1998 ਵਿਚ ਕਾਗਜ਼ ਦਾ ਉਤਪਾਦਨ 4,930 ਹਜ਼ਾਰ ਟਨ ਸੀ। ਇਸ ਤੋਂ ਇਲਾਵਾ ਇਥੇ ਸਾਈਕਲ, ਟਾਇਰ ਅਤੇ ਸ਼ੀਸ਼ਾ ਤਿਆਰ ਕਰਨ ਦੇ ਕਾਰਖ਼ਾਨੇ ਵੀ ਹਨ। ਇਥੇ ਸੀਮਿੰਟ ਵੀ ਤਿਆਰ ਕੀਤਾ ਜਾਂਦਾ ਹੈ। ਸਾਲ 1995 ਵਿਚ ਸੀਮਿੰਟ ਦਾ ਉਤ-ਪਾਦਨ 23,136 ਹਜ਼ਾਰ ਟਨ ਸੀ।

**ਆਵਾਜਾਈ ਦੇ ਸਾਧਨ**—ਇੰਡੋਨੇਸ਼ੀਆ ਇਕ ਟਾਪੂ-ਸਮੂਹ ਹੈ ਇਸ ਲਈ ਸਮੁੰਦਰ ਹੀ ਆਵਾਜਾਈ ਦਾ ਮੁੱਖ ਸਾਧਨ ਹੈ ਜਿਸ ਨੂੰ ਵਿਤ ਅਨੁਸਾਰ ਵਰਤਿਆ ਜਾਂਦਾ ਹੈ ਪਰ ਉਤਨਾ ਨਹੀਂ ਜਿੰਨਾ ਕਿ ਚਾਹੀਦਾ ਹੈ। ਸੜਕਾਂ ਤੇ ਰੇਲਾਂ ਕਾਫ਼ੀ ਹਨ ਪਰ ਉਨ੍ਹਾਂ ਦਾ ਬਹੁਤ ਵੱਡਾ ਹਿੱਸਾ ਸੁਮਾਟਰਾ ਅਤੇ ਜਾਵਾ ਵਿਚ ਹੈ। ਰੇਲਾਂ ਪਟੜੀਆਂ ਦੀ ਲੰਬਾਈ 6,458 ਕਿ.ਮੀ. (1997) ਹੈ ਸੜਕਾਂ ਦੀ ਲੰਬਾਈ 3,46,863 ਕਿ.ਮੀ. (1998) ਹੈ।

## ਲੋਕ

**ਵਸੋਂ**—ਤਾਜ਼ਾ ਅਨੁਮਾਨ ਅਨੁਸਾਰ 2000 ਦੇ ਮੱਧ ਤੱਕ ਇੰਡੋਨੇਸ਼ੀਆ ਦੀ ਆਬਾਦੀ 21,25,60,000 ਸੀ। ਪਿਛਲੇ ਡੇਢ ਸੌ ਸਾਲ ਵਿਚ ਇਸ ਦੀ ਆਬਾਦੀ ਬੜੀ ਤੇਜ਼ੀ ਨਾਲ ਵਧੀ ਹੈ। ਸੰਨ 1815 ਵਿਚ ਇਥੋਂ ਦੀ ਵਸੋਂ ਦਾ ਅਨੁਮਾਨ 60 ਲੱਖ ਸੀ ਜੋ 100 ਸਾਲ ਬਾਅਦ 5 ਕਰੋੜ ਹੋ ਗਈ ਅਤੇ 1958 ਈ. ਵਿਚ 9 ਕਰੋੜ ਅਤੇ 1980 ਈ. ਵਿਚ 147,490,298 ਪਹੁੰਚ ਗਈ।

ਵਸੋਂ ਦਾ 2/3 ਭਾਗ ਜਾਵਾ ਤੇ ਬਾਲੀ ਵਿਚ ਮਿਲਦਾ ਹੈ। 16% ਸੁਮਾਟਰਾ, 7.5 % ਸੁਲਾਵੇਸੀ ਅਤੇ 4.30% ਕਾਲਾਮੰਟਾਨ ਵਿਚ ਰਹਿੰਦਾ ਹੈ। ਵਸੋਂ ਦੀ ਘਣਤਾ ਵੱਖ-ਵੱਖ ਟਾਪੂਆਂ ਵਿਚ ਭਿੰਨ-ਭਿੰਨ ਹੈ। ਜਾਵਾ ਵਿਚ ਇਹ ਘਣਤਾ 565 ਆਦਮੀ ਪ੍ਰਤਿ ਵ. ਕਿ. ਮੀ. ਹੈ। ਕਾਲਾਮੰਟਾਨ ਵਿਚ 7.5 ਅਤੇ ਸੁਲਾਵੇਸੀ ਵਿਚ 6 ਆਦਮੀ ਪ੍ਰਤਿ ਵ. ਕਿ. ਮੀ. ਵਿਚ ਵਸਦੇ ਹਨ।



ਇੰਡੋਨੇਸ਼ੀਆ ਦੇ ਬਾਲਾਨੀਜ਼ ਖਾਨਦਾਨ ਦੀ ਇਕ ਬੇਦੂਲੂ ਮੁਟਿਆਰ

ਸਾਰੇ ਦੇਸ਼ ਵਿਚ ਵਸੋਂ ਦੀ ਘਣਤਾ 101 ਵਿਅਕਤੀ ਪ੍ਰਤੀ ਵ. ਕਿ. ਮੀ. (1998) ਹੈ।

**ਸਿੱਖਿਆ**—ਸਾਰੇ ਦੇਸ਼ ਵਿਚ ਪ੍ਰਾਇਮਰੀ ਵਿਦਿਆ ਮੁਫ਼ਤ ਦਿੱਤੀ ਜਾਂਦੀ ਹੈ। ਸੈਕੰਡਰੀ ਅਤੇ ਉਚੇਰੀ ਵਿਦਿਆ ਦੀ ਉੱਨਤੀ ਲਈ ਸਰਕਾਰ ਨੇ ਕਈ ਉਪਰਾਲੇ ਕੀਤੇ ਹਨ। ਸਾਲ 1997 ਵਿਚ ਸਾਰੇ ਦੇਸ਼ ਵਿਚ ਪ੍ਰਾਇਮਰੀ ਸਕੂਲਾਂ ਦੀ ਗਿਣਤੀ 1,51,064 ਸੀ ਜਿਨ੍ਹਾਂ ਵਿਚ 11,58,616 ਅਧਿਆਪਕ ਅਤੇ 2,56,89,693 ਵਿਦਿਆਰਥੀ ਸਨ। ਸੈਕੰਡਰੀ ਸਕੂਲਾਂ ਦੀ ਗਿਣਤੀ 29,398 ਸੀ ਜਿਨ੍ਹਾਂ ਵਿਚ 6,54,505 ਅਧਿਆਪਕ ਅਤੇ 1,08,21,139 ਵਿਦਿਆਰਥੀ

ਸਨ। ਸਕੂਲਾਂ ਵਿਚ ਅੰਗਰੇਜ਼ੀ ਭਾਸ਼ਾ ਨੂੰ ਹੀ ਪਹਿਲੀ ਬਦੇਸ਼ੀ ਭਾਸ਼ਾ ਦੇ ਤੌਰ ਤੇ ਪੜ੍ਹਾਇਆ ਜਾਂਦਾ ਹੈ। ਉਚੇਰੀ ਸਿੱਖਿਆ ਦੇਣ ਲਈ ਦੇਸ਼ ਵਿਚ 792 ਸੰਸਥਾਵਾਂ ਹਨ।

**ਭਾਸ਼ਾਵਾਂ**–ਦੇਸ਼ ਦੀ ਸਰਕਾਰੀ ਭਾਸ਼ਾ ਨੂੰ ਬਹਾਸਾ ਇੰਡੋਨੇਸ਼ੀਆ ਕਹਿੰਦੇ ਹਨ। ਇਸ ਤੋਂ ਇਲਾਵਾ ਕਈ ਭਾਸ਼ਾਵਾਂ ਹਨ। ਪੱਛਮੀ ਇਰਿਆਨ ਦੇ ਪਪੂਅਨ ਜ਼ੋਨਾਂ ਅਤੇ ਕੁਝ ਮਾਲੱਕਾਜ਼ ਵਾਸੀਆਂ ਨੂੰ ਛੱਡ ਕੇ ਬਾਕੀ ਸਾਰੇ ਟਾਪੂਆਂ ਵਿਚ ਮਲਾਈ-ਪਾਲੀਨੇਸ਼ੀ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ ਜਿਨ੍ਹਾਂ ਦੀਆਂ ਵੱਡੀਆਂ-ਵੱਡੀਆਂ ਸ਼ਾਖਾਵਾਂ ਜਾਵਾਨੀ, ਸੁੰਡਾਨੀ, ਮਜੂਰਿਸ ਹਨ। ਅਖੌਤੀ ਪਸਾਰ ਮਲਾਏ ਭਾਸ਼ਾ ਸਾਰੇ ਦੇਸ਼ ਦੇ ਵਪਾਰੀ ਵਰਤਦੇ ਤੇ ਸਮਝਦੇ ਹਨ। ਭਾਰਤ ਨਾਲ ਇਤਿਹਾਸਕ ਸਬੰਧਾਂ ਕਾਰਨ ਇੰਡੋਨੇਸ਼ੀਆ ਦੀਆਂ ਭਾਸ਼ਾਵਾਂ ਉਪਰ ਸੰਸਕ੍ਰਿਤ ਦੀ ਗੂੜ੍ਹੀ ਛਾਪ ਹੈ। ਬਹੁਤ ਸਾਰੇ ਸ਼ਬਦ ਤਾਂ ਖਾਸ ਤੌਰ ਤੇ ਸੰਸਕ੍ਰਿਤ ਵਿਚੋਂ ਹੀ ਨਿਕਲੇ ਹਨ। ਇਸਤਰੀਆਂ ਦੇ ਨਾਂ ਹਿੰਦੂਆਂ ਵਾਂਗ ਹੀ ਮਾਲਤੀ ਤੇ ਲਤਾ ਆਦਿ ਰੱਖੇ ਜਾਂਦੇ ਹਨ। ਆਦਮੀਆਂ ਦੇ ਨਾਂ ਵੀ ਆਮ ਕਰਕੇ ਅਰਧ ਹਿੰਦੁਸਤਾਨੀ ਸ਼ਬਦਾਂ ਦੇ ਹੀ ਵਿਗੜੇ ਰੂਪ ਹਨ ਜਿਸ ਤਰ੍ਹਾਂ ਸੁਕਾਰਨੋ, 'ਸਉਕਰਣ' ਜਾਂ 'ਸ਼ਿਵਕਰਣ' ਦਾ ਹੀ ਵਿਗੜਿਆ ਹੋਇਆ ਰੂਪ ਹੈ।

**ਸਮਾਜ ਤੇ ਸੰਸਕ੍ਰਿਤੀ**—85 ਤੋਂ 90 ਫ਼ੀਸਦੀ ਲੋਕ ਮੁਸਲਮਾਨ ਹਨ ਜੋ ਕਈ ਵਿਚਾਰਾਂ ਦੇ ਹਨ। ਪੁਰਾਣੇ ਹਿੰਦੂ ਤੇ ਬੁੱਧ ਧਰਮ ਦੇ ਅਸੂਲਾਂ ਦੇ ਰਸਮੋ-ਰਿਵਾਜ਼ ਦਾ ਕਾਫ਼ੀ ਅਸਰ ਅਜੇ ਤੱਕ ਕਾਇਮ ਹੈ। ਬਾਹਰਲੇ ਟਾਪੂਆਂ ਵਿਚ ਈਸਾਈ ਧਰਮ ਪ੍ਰਚਲਿਤ ਹੈ।

ਇਸਤਰੀਆਂ ਨੂੰ ਮਰਦਾਂ ਦੇ ਬਰਾਬਰ ਹੱਕ ਪ੍ਰਾਪਤ ਹਨ। ਇਸਤਰੀ-ਵਿਦਿਆ ਲਈ ਸ਼੍ਰੀਮਤੀ ਕਰਤੀਨੀ ਨੇ ਬੜਾ ਕੰਮ ਕੀਤਾ ਹੈ। ਸਮਾਜ ਨੂੰ ਚਾਰ ਵੱਡੇ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ—

(1) ਪਰੀਜਾਜੀ ਜਿਸ ਵਿਚ ਵੱਡੇ ਸਰਕਾਰੀ ਅਫ਼ਸਰ, ਵੱਡੇ ਵਪਾਰੀ, ਕਾਰਖ਼ਾਨਿਆਂ ਦੇ ਵੱਡੇ-ਵੱਡੇ ਮੁਲਾਜ਼ਮ ਹਨ (2) ਵੌਂਗ ਦਗੌਂਗ, ਛੋਟੇ ਵਪਾਰੀ (3) ਵੌਂਗ ਜਿਲਿਕ ਜਾਂ ਛੋਟੇ ਲੋਕ ਜਿਸ ਵਿਚ ਭੂਮੀ ਹੀਨ ਮਜ਼ਦੂਰ, ਛੋਟੇ ਕਿਸਾਨ, ਦਸਤਕਾਰ ਸ਼ਾਮਲ ਹਨ (4) ਵੌਂਗ ਜੀਨਾ ਜਾਂ ਚੀਨੇ ਲੋਕ ਆਉਂਦੇ ਹਨ।

ਇੰਡੋਨੇਸ਼ੀਆ ਵਿਚ ਅਸੱਭਿਅ ਤੋਂ ਲੈ ਕੇ ਸਭਿਅਤਾ ਦੀ ਸਿਖ਼ਰ ਤੇ ਪਹੁੰਚੇ ਹੋਏ ਲੋਕ ਵਸਦੇ ਹਨ। ਸੱਭਿਅ ਲੋਕਾਂ ਵਿਚ ਜਾਵਾ, ਬਾਲੀ ਅਤੇ ਉੱਤਰੀ ਸੁਮਾਟਰਾ ਦੇ ਲੋਕ ਹਨ। ਅਸੱਭਿਅ ਲੋਕ ਪੱਛਮੀ ਇਰਿਆਨ ਵਿਚ ਪਹਾੜਾਂ ਦੀਆਂ ਘਾਟੀਆਂ ਵਿਚ ਰਹਿੰਦੇ ਹਨ। ਇਹ ਨੰਗੇ ਅਤੇ ਸ਼ਿਕਾਰੀ ਯੁੱਗ ਵਿਚ ਹਨ। ਬਾਲੀ ਨਿਵਾਸੀ ਨਾਚ, ਰਾਗ, ਚਿਤਰਕਾਰੀ, ਬੁੱਤ-ਤਰਾਸ਼ੀ, ਥੀਏਟਰ ਅਤੇ ਇਮਾਰਤਾਂ ਬਣਾਉਣ ਦੀ ਕਲਾ ਵਿਚ ਬਹੁਤ ਅੱਗੇ ਵਧੇ ਹੋਏ ਹਨ। ਇਹ ਸਾਰਾ ਕੁਝ ਉਨ੍ਹਾਂ ਨੇ ਹਿੰਦੂ ਸੱਭਿਅਤਾ ਤੋਂ ਲਿਆ। ਹਿੰਦੂ ਅਸਰ ਉਨ੍ਹਾਂ ਦੀ ਬੋਲੀ, ਸਾਹਿਤ, ਰਾਗ, ਬੁੱਤ-ਤਰਾਸ਼ੀ ਤੇ ਦੂਜੇ ਹੁੱਨਰਾਂ ਵਿਚੋਂ ਡੁੱਲ੍ਹ-ਡੁੱਲ੍ਹ ਪੈਂਦਾ ਹੈ। ਜਾਵਾ ਦੀ ਬੋਲੀ ਦੀ ਅੱਧੀ ਸ਼ਬਦਾਵਲੀ ਸੰਸਕ੍ਰਿਤ ਵਿਚੋਂ ਲਈ ਗਈ ਹੈ। ਰਾਮਾਇਣ ਤੇ ਮਹਾਭਾਰਤ ਸੰਸਕ੍ਰਿਤ ਵਿਚ ਮਿਲਦੀਆਂ ਹਨ। ਪੁਰਾਣਾ ਸਾਹਿਤ ਕੇਵਲ ਗੀਤਾਂ ਅਤੇ ਕਾਵਿ ਵਿਚ ਹੀ ਸੀ ਪਰ ਯੂਰਪੀਨ ਅਸਰ ਹੇਠ ਗੱਦ ਦਾ ਪ੍ਰਵੇਸ਼ ਸਾਹਿਤ ਵਿਚ ਹੋਇਆ। ਗੈਮਲਾਨ ਜਾਂ ਆਰਕੈਸਟਰਾ ਤੇ ਵਯਾਂਗ ਜਾਂ ਪਲੇ ਦੋ ਵੱਡੇ ਮਨੋਰੰਜਨ ਦੇ ਸਾਧਨ ਹਨ। ਨਾਚ ਇਕ ਆਮ ਚੀਜ਼ ਹੈ। ਭੂਤ ਕਾਲ ਵਿਚ ਸ਼ਿਖ਼ਰ ਤੇ ਪਹੁੰਚੀ ਹੋਈ ਬੁੱਤ-ਤਰਾਸ਼ੀ ਦੀ ਕਲਾ ਦੇ ਨਮੂਨੇ ਬੋਰਬਦੂਰ ਤੇ ਪਰਮਬਨਨ ਅਤੇ ਹੋਰ ਛੋਟੇ-ਛੋਟੇ ਹਿੰਦੂ ਮੰਦਰਾਂ ਵਿਚ ਮਿਲਦੇ ਹਨ।



ਸੁਮਾਟਰਾ ਦੀਪ ਵਿਚ ਪਾਡਾਂਗ ਵਿਖੇ ਰਹਿਣ ਵਾਲਾ ਇਕ ਇੰਡੋਨੇਸ਼ੀਆਈ ਮੁੰਡਾ ਆਪਣੇ ਪਾਲਤੂ ਬਾਂਦਰ ਨਾਲ

## ਰਾਜ ਪ੍ਰਬੰਧ

ਰਾਜ ਪ੍ਰਬੰਧ ਲਈ ਇੰਡੋਨੇਸ਼ੀਆ ਦਸ ਪ੍ਰਾਂਤਾਂ ਵਿਚ ਵੰਡਿਆ ਹੋਇਆ ਹੈ—(1) ਉੱਤਰੀ ਸੁਮਾਟਰਾ (2) ਮੱਧ ਸੁਮਾਟਰਾ (3) ਦੱਖਣੀ ਸੁਮਾਟਰਾ (4) ਪੂਰਬੀ ਜਾਵਾ ਅਤੇ ਮਦੁਰਾ (5) ਮੱਧ ਜਾਵਾ (6) ਪੱਛਮੀ ਜਾਵਾ (7) ਕਾਲਾਮੰਟਾਨ (8) ਛੋਟੇ ਸੁੰਡਾ ਟਾਪੂ (9) ਮਾਲੱਕਾਜ਼ ਅਤੇ (10) ਪੱਛਮੀ ਇਰਿਆਨ।

ਇੰਡੋਨੇਸ਼ੀਆ ਦੇ ਸੰਵਿਧਾਨ ਵਿਚ ਪ੍ਰਧਾਨ, ਪ੍ਰਧਾਨ ਮੰਤਰੀ, ਮੰਤਰੀ ਮੰਡਲ, ਸੁਪਰੀਮ ਕੋਰਟ, ਮਹਾਂ ਲੇਖਾ-ਪੜਤਾਲਕਾਰ ਅਤੇ ਲੋਕਾਂ ਦੁਆਰਾ ਚੁਣੀ ਹੋਈ ਪਾਰਲੀਮੈਂਟ ਦੀ ਵਿਵਸਥਾ ਹੈ। ਪ੍ਰਧਾਨ ਮੰਤਰੀ ਦੀ ਨਿਯੁਕਤੀ ਇਹੋ ਕਰਦਾ ਹੈ। ਪਾਰਲੀਮੈਂਟ ਨੂੰ ਭੰਗ ਕਰਨ ਦੀ ਸ਼ਕਤੀ ਇਸ ਕੋਲ ਹੀ ਹੈ।

ਡਾਕਟਰ ਸੁਕਾਰਨੋ ਸਭ ਤੋਂ ਪਹਿਲਾ ਪ੍ਰਧਾਨ ਚੁਣਿਆ ਗਿਆ। ਸੰਨ 1959 ਵਿਚ ਮੁਲਕ ਦੀ ਅੰਦਰੂਨੀ ਹਾਲਤ ਨੂੰ ਸਾਹਮਣੇ ਰੱਖ ਕੇ ਹਕੂਮਤ ਦੀ ਵਾਗਡੋਰ ਉਸ ਨੇ ਆਪਣੇ ਹੱਥ ਵਿਚ ਲੈ ਲਈ। 11, 12 ਮਾਰਚ, 1966 ਨੂੰ ਸਾਰੀ ਕਾਰਜਕਾਰੀ ਸ਼ਕਤੀ ਜਨਰਲ ਸੁਹਾਰਤੋ ਦੀ ਅਗਵਾਈ ਅਧੀਨ ਫ਼ੌਜ ਨੇ ਖੋਹ ਲਈ ਅਤੇ ਸੁਕਾਰਨੋ ਨਾਂ-ਮਾਤਰ ਦਾ ਮੁੱਖੀ ਰਹਿ ਗਿਆ। 27 ਮਾਰਚ, 1968 ਨੂੰ ਜਨਰਲ ਸੁਹਾਰਤੋ ਨੇ ਰਾਸ਼ਟਰਪਤੀ ਅਤੇ ਪ੍ਰਧਾਨ ਮੰਤਰੀ ਦੇ ਅਹੁਦੇ ਸੰਭਾਲਣ ਦਾ ਹਲਫ਼ ਲੈ ਲਿਆ।

ਦੇਸ਼ ਦੀਆਂ ਵੱਡੀਆਂ ਵੱਡੀਆਂ ਰਾਜਨੀਤਕ ਪਾਰਟੀਆਂ ਇਹ ਹਨ —

(1) ਪੀ. ਐਨ.ਆਈ. (ਪਾਰਟਾਈ ਨੈਸ਼ਨਲ ਇੰਡੋਨੇਸ਼ੀਆ) (2) ਮਸਜੂਮੀ ਖਾਲਿਸ ਮੁਸਲਿਮ ਪਾਰਟੀ (3) ਨਹਾਦ-ਤੁਲ-ਉਲੇਮਾ (ਮੁਸਲਿਮਸ ਟੀਚਰਜ਼ ਪਾਰਟੀ) (4) ਪੀ. ਕੇ. ਆਈ. (ਪਾਰਟਾਈ ਕੋਮਿਨਿਸ ਇੰਡੋਨੇਸ਼ੀਆ ਜਾਂ ਕਮਿਊਨਿਸਟ ਪਾਰਟੀ।

**ਝੰਡਾ**—ਇੰਡੋਨੇਸ਼ੀਆ ਦੇ ਰਾਸ਼ਟਰੀ ਝੰਡੇ ਉਪਰ ਲਾਲ ਅਤੇ ਚਿੱਟੇ ਰੰਗ ਦੀਆਂ ਦੋ ਲੇਟਵੀਆਂ ਪੱਟੀਆਂ ਹਨ।

**ਕਰੰਸੀ**—ਰੁਪਿਆ ਇਥੋਂ ਦੀ ਮੁਦਰਾ-ਇਕਾਈ ਹੈ। ਸਰਕਾਰੀ ਖੇਤਰ ਵਿਚ ਸਰਕਾਰੀ ਬੈਂਕ ਇੰਡਸਟਰੀ ਨੇਗਰਾ, ਬੈਂਕ ਰਕਜਾਤ ਇੰਡੋਨੇਸ਼ੀਆ ਆਦਿ ਹਨ ਜੋ ਕ੍ਰਮ ਅਨੁਸਾਰ ਵੱਡੇ ਉਦਯੋਗਾਂ, ਦਰਾਮਦ, ਬਰਾਮਦ ਅਤੇ ਨਿੱਕੇ ਉਦਯੋਗਕਾਰਾਂ ਅਤੇ ਛੋਟੇ ਵਪਾਰੀਆਂ ਨੂੰ ਕਰਜ਼ੇ ਦੇਂਦੇ ਹਨ।

ਹ.ਪੁ.—ਕੋਲ. ਐਨ. 10 : 121; ਐਨ. ਬ੍ਰਿ. ਮਾ. 9 : 457

**ਇੰਡੋ-ਯੂਰਪੀਅਨ** : ਇਸ ਦੇ ਸ਼ਾਬਦਿਕ ਅਰਥ ਹਨ "ਹਿੰਦ ਤੇ ਯੂਰਪ ਦੀ ਸਾਂਝ"। ਮੰਨਿਆ ਜਾਂਦਾ ਹੈ ਕਿ ਇੰਡੋ-ਯੂਰਪੀਅਨ ਅਰਥਾਤ ਇੰਡੋ-ਜਰਮੈਨਿਕ ਹਿੰਦ ਤੇ ਯੂਰਪ ਦੀ ਇਕ ਸਾਂਝੀ ਬੋਲੀ ਸੀ। ਮੈਕਸਮੂਲਰ ਤੇ ਪ੍ਰੋ. ਜਾਨ ਸਮਿਥ ਦਾ ਵਿਚਾਰ ਹੈ ਕਿ ਇਸ ਸਾਂਝੀ ਬੋਲੀ ਦਾ ਕੇਂਦਰ ਕਿਧਰੇ ਏਸ਼ੀਆ ਵਿਚ ਸੀ ਪਰ ਟੇਲਰ ਤੇ ਸਵੀਟ ਆਦਿ ਦਾ ਨਵਾਂ ਵਿਚਾਰ ਹੈ ਕਿ ਇਹ ਬੋਲੀ ਉੱਤਰੀ ਯੂਰਪ ਵਿਚੋਂ ਹੀ ਇਧਰ ਉਧਰ ਫੈਲੀ ਅਤੇ ਵੱਖ-ਵੱਖ ਦੇਸ਼ਾਂ ਵਿਚ ਇਸ ਦੇ ਕਈ ਰੂਪ ਹੋ ਗਏ। "ਇੰਡੋ-ਯੂਰਪੀਅਨ" ਸ਼ਬਦ ਸਭ ਤੋਂ ਪਹਿਲਾਂ ਟਾਮਸ ਯੰਗ ਜਿਹੜਾ ਇਕ ਡਾਕਟਰ ਤੇ ਭੌਤਿਕ ਵਿਗਿਆਨੀ ਸੀ, ਨੇ ਵਰਤਿਆ। ਅਕਤੂਬਰ, 1813 ਵਿਚ 'ਦੀ ਕੁਆਰਟਰਲੀ ਰੀਵਿਊ' ਦੀ ਦਸਵੀਂ ਜਿਲਦ ਵਿਚ ਛਪੇ ਇਕ ਲੇਖ ਵਿਚ ਯੰਗ ਨੇ ਇਹ ਨਵਾਂ ਸ਼ਬਦ ਵਰਤਿਆ ਸੀ ਪਰ ਇਸ ਦੇ ਬੋਲਣ ਵਾਲੇ ਕੌਣ ਸਨ? ਉਹ ਕਿਹੋ ਜਿਹਾ ਦੇਸ਼ ਸੀ ਜਿਥੇ ਇਹ ਪਹਿਲਾਂ ਪਹਿਲ ਬੋਲੀ ਗਈ? ਇਸ ਦੇ ਪਸ਼ੂ, ਇਸ ਦੀ ਬਨਸਪਤੀ, ਇਸ ਦੇ ਲੋਕਾਂ ਦੀ ਰਹਿਣੀ-ਬਹਿਣੀ ਕੀ ਸੀ? ਫਿਰ ਇਹ ਲੋਕ ਕਿੱਧਰ ਨੂੰ ਗਏ ਅਤੇ ਕਿਉਂ ਗਏ? ਇਨ੍ਹਾਂ ਗੱਲਾਂ ਦੇ ਅਨੁਮਾਨ ਇਨ੍ਹਾਂ ਬੋਲੀਆਂ ਦੀਂ ਮੁੱਢਲੀ ਸ਼ਬਦਾਵਲੀ ਰਾਹੀਂ ਲਾਏ ਗਏ ਹਨ। ਵੈਸੇ ਤਾਂ ਇਹ ਸਾਰੀਆਂ ਗੱਲਾਂ ਇਤਿਹਾਸ ਦੀਆਂ ਹੱਦਾਂ ਤੋਂ ਬਾਹਰ ਹਨ ਪਰ ਇਸ ਬਾਰੇ ਸਭ ਤੋਂ ਪਹਿਲਾਂ ਐਡਾਲਫ਼ੀ ਪਿਕਟੇਟ ਨੇ 1859 ਈ. ਵਿਚ ਆਪਣੇ ਵਿਚਾਰ ਤੇ ਅਨੁਮਾਨ ਪੇਸ਼ ਕੀਤੇ।

ਇਸ ਬੋਲੀ ਦਾ ਮੁੱਢ ਬਾਰੇ ਤਾਂ ਪਤਾ ਨਹੀਂ ਪਰ ਇਸ ਦਾ ਪਰਿਵਾਰ ਬਹੁਤ ਵੱਡਾ ਹੈ ਜੋ ਉੱਤਰੀ ਭਾਰਤ ਤੋਂ ਲੈ ਕੇ ਪੱਛਮ ਵੱਲ ਯੂਰਪ ਤਕ ਫੈਲਿਆ ਹੋਇਆ ਹੈ। ਇਸ ਪਰਿਵਾਰ ਵਿਚ ਇਕ ਪਾਸੇ ਤਾਂ ਸੰਸਕ੍ਰਿਤ, ਈਰਾਨੀ, ਆਰਮੀਨੀਅਨ, ਸਲਾਵੋਨਿਕ ਜਾਂ ਲਿਥੂਆਨੀਅਨ, ਲੈਟਿਸ਼ ਤੇ ਅਲਬਾਨੀਅਨ ਸ਼ਾਮਲ ਹਨ ਤੇ ਦੂਜੇ ਪਾਸੇ ਯੂਨਾਨੀ ਤੇ ਇਸ ਦੀਆਂ ਪੁਰਾਣੀਆਂ ਉਪਭਾਸ਼ਾਵਾਂ, ਲਾਤੀਨੀ ਤੇ ਇਸ ਦੀਆਂ ਉਪ-ਕੈਲਟਿਕ ਭਾਸ਼ਾਵਾਂ ਜਿਵੇਂ ਕਿ ਪੁਰਾਣੀ ਫ਼ਰਾਂਸੀਸੀ; ਵੈਲਸ਼, ਕਾਰਨਿਸ਼ ਤੇ ਬਰੇਟਨ, ਆਇਰਸ਼, ਸਕਾਚ, ਗੈਲਿਕ ਤੇ ਮੈੱਕਸ ਆਦਿ ਸ਼ਾਮਲ ਹਨ। ਇਸ ਦੇ ਦੋਹਾਂ ਪਰਿਵਾਰਾਂ ਵਿਚ ਸ਼ਬਦਾਵਲੀ, ਵਿਭਕਤੀਆਂ, ਸੁਰਾਂ ਦੀਆਂ ਤਬਦੀਲੀਆਂ, ਵਾਕ-ਬਣਤਰ ਅਤੇ ਵਾਕ ਵਿਚ ਸ਼ਬਦਾਂ ਦੇ ਕ੍ਰਮ ਦੀ ਸਾਂਝ ਹੈ। ਸ਼ਬਦਾਵਲੀ ਵਿਚ ਸਬੰਧੀਆਂ (ਜਿਵੇਂ ਮਾਂ, ਪਿਤਾ, ਭਾਈ ਆਦਿ), ਸਰੀਰ ਦੇ ਅੰਗਾਂ, ਗਿਣਤੀ, ਘਰੇਲੂ ਪਸ਼ੂਆਂ ਅਤੇ ਕੁਝ ਕੁ ਰਸਮਾਂ ਦੇ ਨਾਂ ਸਾਂਝੇ ਹਨ। ਇਹ ਸਾਂਝ ਇਨ੍ਹਾਂ ਬੋਲੀਆਂ ਦੇ ਕਿਸੇ ਸਾਂਝੇ ਸੋਮੇ ਵੱਲ ਇਸ਼ਾਰਾ ਕਰਦੀ ਹੈ। ਇਨ੍ਹਾਂ ਦੇ ਕੁਝ ਨਮੂਨੇ ਵੇਖੋ :

| | | ਗਿਣਤੀ : | ਰਿਸ਼ਤੇਦਾਰ : | ਸਰੀਰਕ ਅੰਗ : |
|---|---|---|---|---|
| 1. | ਅੰਗਰੇਜ਼ੀ | Three (ਤਿੰਨ) | mother (ਮਾਤਾ) | foot (ਪੈਰ) |
| 2. | ਸੰਸਕ੍ਰਿਤ | ਤ੍ਰਯਸ (ਤਿੰਨ) | ਮਾਤਾ (ਮਾਤ੍ਰਮ) ਸਾਰ੍ਹ | ਪਤ (ਪਦਮ) |
| 3. | ਲਾਤੀਨੀ | ਤਰੇਸ (Tres) | ਮੇਤਰ (mater) | ਪੇਸ਼ (pes) |
| 4. | ਜਰਮਨ | ਦਰੇਈ (drei) | ਮੱਤਰ (mutter) | ਫਸ (fuss) |

ਇਹ ਤਿੰਨੇ ਸ਼ਬਦ ਉੱਪਰ ਦਰਸਾਈ ਸਾਂਝ ਦੇ ਨਮੂਨੇ ਹਨ। ਆਮ ਆਦਮੀ ਇਨ੍ਹਾਂ ਨੂੰ ਝਟ ਨਹੀਂ ਪਛਾਣ ਸਕਦਾ ਕਿਉਂਕਿ ਇਹ ਤਬਦੀਲੀਆਂ ਭੂਗੋਲਿਕ ਕਾਰਨਾਂ ਕਰ ਕੇ ਆਈਆਂ ਹਨ। ਸੰਸਕ੍ਰਿਤ, ਲਾਤੀਨੀ ਤੇ ਯੂਨਾਨੀ ਵਿਚ ਕਿਸੇ ਸ਼ਬਦ ਦਾ ਮੁੱਢਲਾ ਅੱਖਰ ਜੇ ਪ (P) ਹੋਵੇ ਤਾਂ ਜਰਮਨ ਅੰਗਰੇਜ਼ੀ ਵਿਚ ਫ (F) ਹੋ ਜਾਂਦਾ ਹੈ। ਇਸ ਤਰ੍ਹਾਂ ਲਾਤੀਨੀ ਦਾ 'Piscis' ਜਰਮਨ ਵਿਚ 'Fisch' ਤੇ ਅੰਗਰੇਜ਼ੀ ਵਿਚ 'Fish' ਬਣ ਜਾਂਦਾ ਹੈ। ਪੁਰਾਣੀ ਆਇਰਿਸ਼ ਵਿਚ P ਲੋਪ ਹੋ ਕੇ 'iasc' ਬਣ ਜਾਂਦਾ ਹੈ ਅਤੇ ਅੰਗਰੇਜ਼ੀ ਦਾ 'Father' ਆਇਰਿਸ਼ ਵਿਚ F ਲੋਪ ਹੋ ਕੇ 'athir' ਬਣ ਜਾਂਦਾ ਹੈ। ਅਜਿਹੀਆਂ ਤਬਦੀਲੀਆਂ ਪੌਣ-ਪਾਣੀ ਦੇ ਅਸਰ ਨਾਲ ਥਾਂ-ਥਾਂ ਹੁੰਦੀਆਂ ਰਹਿੰਦੀਆਂ ਹਨ।

ਉੱਪਰ ਦੱਸੇ ਦੋਹਾਂ ਪਰਿਵਾਰਾਂ ਵਿਚ ਫ਼ਰਕ ਕੇਵਲ ਉੱਤਰ ਤੇ ਦੱਖਣ ਵਾਲਾ ਭੂਗੋਲਿਕ ਫ਼ਰਕ ਹੀ ਨਹੀਂ, ਸਗੋਂ ਇਕ ਹੋਰ ਫ਼ਰਕ ਵੀ ਹੈ। ਇਕ ਪਰਿਵਾਰ ਵਿਚ ਕ,ਖ, ਗ,ਘ ਕਵਰਗ ਹਨ ਪਰ ਦੂਜੇ ਵਿਚ ਕਵਰਗਾਂ ਦਾ 'ਸ', 'ਸ਼', 'ਜ਼' (:.-ਯ) ਹੋ ਜਾਂਦਾ ਹੈ। 'ਹ' ਦਾ 'ਕ' ਤੇ 'ਗ' ਵੀ ਹੋ ਜਾਂਦਾ ਹੈ ਜਾਂ ਇਹ ਬਿਲਕੁਲ ਲੋਪ ਹੋ ਜਾਂਦਾ ਹੈ ਜਿਵੇਂ ਯੂਨਾਨੀ ਦਾ Kardia, ਗਾਥਿਕ ਦਾ Hairto ਅਤੇ ਅੰਗਰੇਜ਼ੀ ਦਾ Heart ਬਣ ਜਾਂਦਾ ਹੈ। ਯੂਨਾਨੀ ਨੂੰ 'ਕ' ਭਾਸ਼ਾ ਕਹਿੰਦੇ ਹਨ ਪਰ ਸੰਸਕ੍ਰਿਤ ਨੂੰ 'ਸ' ਭਾਸ਼ਾ। ਉਦਾਹਰਣ ਵਜੋਂ 'ਸੌ' ਨੂੰ ਲਾਤੀਨੀ ਵਿਚ 'Centum' (Kentum) ਕੈਂਟਮ ਕਹਿੰਦੇ ਹਨ ਪਰ ਜ਼ੰਦ (Zend) ਮੁੱਢਲੀ ਈਰਾਨੀ ਭਾਸ਼ਾ ਵਿਚ 'ਸੌ' ਨੂੰ ਸੈਟਮ (Satem) ਕਹਿੰਦੇ ਹਨ। ਇਸ ਦ੍ਰਿਸ਼ਟੀ ਤੋਂ ਜਿਨ੍ਹਾਂ ਵਿਚ ਕਵਰਗ ਹਨ ਉਨ੍ਹਾਂ ਨੂੰ ਕੈਂਟਮ (Kentum) ਭਾਸ਼ਾਵਾਂ ਵੀ ਕਹਿੰਦੇ ਹਨ ਪਰ ਜਿਨ੍ਹਾਂ ਨੇ ਮੁੱਢਲੇ ਕਵਰਗਾਂ ਨੂੰ 'ਸ' ਵਿਚ ਬਦਲ ਦਿੱਤਾ ਹੈ ਉਨ੍ਹਾਂ ਨੂੰ ਸੈਟਮ (Satem) ਭਾਸ਼ਾਵਾਂ ਕਹਿੰਦੇ ਹਨ। ਇਕ ਉਦਾਹਰਣ ਹੋਰ ਲਵੋ :

1. ਅੰਗਰੇਜ਼ੀ - dog (ਕੁੱਤਾ)
2. ਯੂਨਾਨੀ - Kvwv (Kyon) ਕਉਨ
3. ਲਾਤੀਨੀ - Canis (ਕੇਨਿਸ)
4. ਸੰਸਕ੍ਰਿਤ - (Svan) श्वन् ਫ਼ਾਰਸੀ ਸਗ nn
5. ਲਿਥੂਆਨੀਅਨ - Szu (ਸਜ਼ੂਓ) ਮੀਡੀਆ Spako ਕੁੱਤੀ

ਕੈਂਟਮ ਜਾਂ ਯੂਰਪੀ ਭਾਗ ਵਿਚ ਹੋਰ ਵੀ ਭਾਸ਼ਾਵਾਂ ਸ਼ਾਮਲ ਹਨ, ਜਿਵੇਂ ਕਿ ਟਿਉਟਾਨਿਕ ਜਾਂ ਜਰਮੈਨਿਕ। ਇਸ ਦੀਆਂ ਤਿੰਨ ਸ਼ਾਖ਼ਾਂ ਹਨ (1) ਗਾਥਿਕ; (2) ਨਾਰਸ ਜਿਸ ਵਿਚ ਡੇਨਿਸ਼, ਨਾਰਵਿਜੀਅਨ, ਆਈਸਲੈਂਡਿਕ ਅਤੇ ਸਵੀਡਿਸ਼ ਬੋਲੀਆਂ ਸ਼ਾਮਲ ਹਨ, (3) ਵੈਸਟ ਜਰਮੈਨਿਕ ਜਿਸ ਵਿਚ ਅੰਗਰੇਜ਼ੀ ਫ਼੍ਰੀਸੀਅਨ, ਡੱਚ, ਫ਼ਲੈਮਿਸ਼ ਲੋ ਅਤੇ ਹਾਈ ਜਰਮਨ ਸ਼ਾਮਲ ਹਨ।

ਇਸ ਸਮੂਹ ਵਿਚ ਇਕ ਵਿਸ਼ੇਸ਼ਤਾ ਹੋਰ ਵੀ ਹੈ। ਇਨ੍ਹਾਂ ਭਾਸ਼ਾਵਾਂ ਵਿਚ ਗ੍ਰਿਮ ਦਾ ਨਿਯਮ ਤੇ ਵਰਨਰ ਦਾ ਨਿਯਮ ਕੰਮ ਕਰਦੇ ਹਨ। ਇਨ੍ਹਾਂ ਦੇ ਅਧੀਨ 'ਕ', 'ਪ', 'ਟ' ਤੇ 'ਸ' ਦੀਆਂ ਆਵਾਜ਼ਾਂ ਬਦਲ ਜਾਂਦੀਆਂ ਹਨ।

ਇਸ ਹਿੱਸੇ ਵਿਚ ਅਰਥਾਤ ਕੈਂਟਮ ਸਮੂਹ ਵਿਚ ਦੋ ਭਾਸ਼ਾਵਾਂ ਹੋਰ ਵੀ ਹਨ। ਇਕ ਹਿੱਤੀ ਦੇ ਦੂਜੀ ਤੁਖਾਰੀ ਜੋ ਕੇਵਲ ਚੀਨੀ ਤੁਰਕਿਸਤਾਨ ਦੇ ਪੁਰਾਣੇ ਰਿਕਾਰਡਾਂ ਵਿਚ ਹੀ ਮਿਲਦੀ ਹੈ। ਇਨ੍ਹਾਂ ਸਾਰੀਆਂ ਬੋਲੀਆਂ ਵਿਚ ਕੁਝ ਸਾਂਝੇ ਲੱਛਣ ਇਸ ਸਮੇਂ ਇੰਨੀਆਂ ਤਬਦੀਲੀਆਂ ਹੋਣ ਦੇ ਬਾਵਜੂਦ ਵੀ ਅਜੇ ਵਿਆਕਰਣ ਦੇ ਰੂਪਾਂ ਵਿਚ ਕੰਮ ਕਰਦੇ ਜਾਪਦੇ ਹਨ, ਜਿਸ ਤਰ੍ਹਾਂ ਕਿ ਗਰਦਾਨਾਂ। ਗਿਵ (To give = ਦੇਣਾ), ਗੇਵ (gave=ਦਿੱਤਾ), ਗਿਵਨ (given= ਦਿੱਤਾ ਹੋਇਆ), ਬੁਆਏ (boy=ਲੜਕਾ), ਬੁਆਏਜ਼ (boys=ਲੜਕੇ), ਸਿੰਗ (To sing = ਗਾਣਾ) ਸੈਂਗ (sang= ਗਾਇਆ) ਸੰਗ (sung — ਗਾਇਆ ਹੋਇਆ)। ਇਹ ਵਿਭਕਤੀਆਂ ਅੰਗਰੇਜ਼ੀ ਵਰਗੀ ਕੈਂਟਮ ਭਾਸ਼ਾ ਵਿਚ ਘੱਟ ਗਈਆਂ ਹਨ। ਪਿਛੇਤਰ ਸ਼ਬਦ-ਜੋੜਾਂ ਦੇ ਲਿਖਤ ਵਿਚ ਆਉਣ ਤੋਂ ਪਹਿਲਾਂ ਅਕਸਰ ਲੋਪ ਹੋ ਚੁੱਕੇ ਸਨ ਜਿਵੇਂ ਕਿ — I love (ਆਈ ਲਵ) we love (ਵੀ ਲਵ), you love (ਯੂ ਲਵ), they love (ਦੇ ਲਵ) ਪਰ he (she,it) loves (ਹੀ, ਸ਼ੀ, ਇਟ ਲਵਜ਼) ਤੋਂ ਪਤਾ ਲਗਦਾ ਹੈ ਕਿ ਮੁੱਢ ਵਿਚ ਸੁਰਾਂ ਦੇ ਕ੍ਰਮ ਤੇ ਵਿਭਕਤੀਆਂ ਦੀ ਸਾਂਝ ਸੀ। ਲਿੰਗ ਵੀ ਇਨ੍ਹਾਂ ਵਿਚ ਅਜੇ ਤਿੰਨ ਚਲ

ਰਹੇ ਹਨ। ਨਾਵਾਂ, ਪੜਨਾਵਾਂ, ਵਿਸ਼ੇਸ਼ਣਾਂ ਦੇ ਆਪਸੀ ਸੰਬੰਧ ਹੀ ਕਾਇਮ ਚਲੇ ਆਉਂਦੇ ਹਨ।

ਇਕੋ ਹੀ ਮੂਲ ਬੋਲੀ ਦੇ ਇੰਨੇ ਰੂਪਾਂਤਰ ਕਿਵੇਂ ਹੋ ਗਏ ? ਇਸ ਸਵਾਲ ਦੇ ਉੱਤਰ ਵਿਚ (1) ਸ਼ਲੇਚਰ ਦਾ ਸਿੱਧਾਂਤ 'ਸਟੈਮਬਾਮ' ('ਨਸਲੀ ਰੁੱਖ') (2) ਜਾਨ ਸ਼ਮਿਟ ਦਾ ਸਿੱਧਾਂਤ 'ਓਬਰਗੈਂਗ ਥਿਊਰੀ', ਅਰਥਾਤ ਹੌਲੀ-ਹੌਲੀ ਤਬਦੀਲੀ, (3) ਲੈਸਕੀਨ ਦਾ ਸਿਧਾਂਤ ਜੋ ਪਿਛਲੇ ਦੋਹਾਂ ਦਾ ਮਿਸ਼ਰਣ ਹੈ, (4) ਹਰਟ ਦਾ ਸਿਧਾਂਤ ਅਰਥਾਤ ਬਦੇਸ਼ੀ ਅਸਰ ਅਤੇ (5) ਬ੍ਰਗਮਾਨ ਦਾ ਸਿਧਾਂਤ 'ਲਡੀਜਨ' ਪੇਸ਼ ਕੀਤੇ ਜਾ ਸਕਦੇ ਹਨ। ਹਜ਼ਾਰਾਂ ਸਾਲਾਂ ਵਿਚ ਪਿਛਲੇਰੇ ਪੱਥਰ ਦੇ ਜ਼ਮਾਨੇ ਤੋਂ ਲੈ ਕੇ ਇਹ ਕਾਰਨ ਕਿਸੇ ਨਾ ਕਿਸੇ ਵੇਲੇ ਅਸਰ ਪਾਉਂਦੇ ਚਲੇ ਆਏ ਹਨ।

ਇਸ ਮੁੱਢਲੀ ਮੂਲ ਬੋਲੀ ਵਿਚ ਉੱਤਰੀ ਖੇਤਰ ਦੇ ਬ੍ਰਿਛਾਂ ਜਿਵੇਂ 'ਸੇਬ', 'ਚੀਲ', ਓਕ (ਬਲੂਤ) ਆਦਿ ਅਤੇ ਪਸ਼ੂ ਪੰਛੀਆਂ ਦੇ ਨਾਂ ਜਿਵੇਂ 'ਭਾਲੂ', 'ਬਘਿਆੜ', 'ਗਾਂ', 'ਬੱਕਰੀ', 'ਸੂਰ,' 'ਬੱਤਖ' ਆਦਿ ਮੌਜੂਦ ਸਨ। ਇਸ ਵਿਚ 'ਬਰਫ਼' ਲਈ ਵੀ ਸ਼ਬਦ ਸੀ। ਇਸ ਤੋਂ ਪਤਾ ਲਗਦਾ ਹੈ ਕਿ ਇਹ ਠੰਢੇ ਇਲਾਕੇ ਦੇ ਲੋਕਾਂ ਦੀ ਬੋਲੀ ਹੈ। ਇਸ ਤੋਂ ਉਲਟ ਇਸ ਵਿਚ 'ਅੰਜੀਰ', 'ਖੋਤਾ', 'ਬਾਂਦਰ' ਆਦਿ ਗਰਮ ਇਲਾਕੇ ਦੀ ਬਨਸਪਤੀ ਅਤੇ ਇਸ ਦੇ ਪਸ਼ੂਆਂ ਦੇ ਨਾਂ ਨਹੀਂ ਸਨ।

ਇੰਡੋ-ਯੂਰਪੀਅਨ ਭਾਸ਼ਾ ਦੇ ਬੋਲਣ ਵਾਲੇ ਸ਼ਿਕਾਰ ਖੇਡਦੇ ਤੇ ਮੱਛੀਆਂ ਫੜਦੇ ਸਨ। ਇਨ੍ਹਾਂ ਨੂੰ ਲਿਖਣਾ ਪੜ੍ਹਨਾ ਨਹੀਂ ਆਉਂਦਾ ਸੀ। ਕੁਝ ਸੌ ਤਕ ਗਿਣਤੀ ਆਉਂਦੀ ਸੀ। ਇਹ ਲੋਕ ਜੰਗਲੀ ਸਨ ਜਿਨ੍ਹਾਂ ਨੇ ਥੱਲੇ ਉਤਰ ਕੇ ਰੋਮ ਸਾਗਰ ਤੋਂ ਹਿੰਦ ਮਹਾਸਾਗਰ ਤਕ ਸੁਮੇਰ, ਬਾਬਿਲ ਅਤੇ ਅਸੀਰੀਅਨ ਵਰਗੀਆਂ ਸਭਿਅਤਾਵਾਂ ਦਾ ਸਫਾਇਆ ਕਰ ਦਿੱਤਾ।

—ਰ. ਲ. ਅਹੂਜਾ

**ਇਤਾਗਾਕੀ, ਤਾਇਸੂਕੇ** : ਇਸ ਜਾਪਾਨੀ ਸਿਆਸਤ-ਦਾਨ ਦਾ ਜਨਮ 1837 ਈ. ਨੂੰ ਤੋਸਾ ਵਿਚ ਹੋਇਆ। ਇਹ ਮੁੱਢ ਵਿਚ ਰਾਜਨੀਤਕ ਸਿਪਾਹੀ ਦੇ ਤੌਰ ਤੇ ਮਸ਼ਹੂਰ ਹੋਇਆ। ਇਸ ਨੇ ਜਾਗੀਰਦਾਰੀ ਪ੍ਰਣਾਲੀ ਨੂੰ ਜੜ੍ਹੋਂ ਪੁੱਟ ਕੇ ਰਾਜ-ਪ੍ਰਬੰਧ ਦੀ ਸਾਰੀ ਤਾਕਤ ਸਰਕਾਰ ਦੇ ਹੱਥਾਂ ਵਿਚ ਲਿਆਉਣ ਲਈ ਬਹੁਤ ਘਾਲਣਾ ਘਾਲੀ। ਨਵੀਂ ਰਾਜ ਬਣਤਰ ਵਿਚ ਇਸ ਨੂੰ ਮੰਤਰੀ ਬਣਾਇਆ ਗਿਆ ਪਰ ਸਰਕਾਰ ਦੀ ਕੋਰੀਆ ਨਾਲ ਜੰਗ ਨਾ ਕਰਨ ਦੀ ਨੀਤੀ ਨਾਲ ਮੱਤਭੇਦ ਹੋਣ ਕਰ ਕੇ ਇਸ ਨੇ ਆਪਣੇ ਅਹੁਦੇ ਤੋਂ 1873 ਈ. ਵਿਚ ਅਸਤੀਫਾ ਦੇ ਦਿੱਤਾ। ਇਸ ਨੇ ਆਪਣੇ ਪ੍ਰਾਂਤ ਵਿਚ ਲੋਕਾਂ ਨੂੰ ਲੋਕਰਾਜ ਬਾਰੇ ਸਿੱਖਿਆ ਦੇਣ ਦੇ ਉਦੇਸ਼ ਨਾਲ ਇਕ ਸਕੂਲ ਖੋਲ੍ਹਿਆ ਜੋ ਬਹੁਤ ਹਰਮਨ ਪਿਆਰਾ ਹੋਇਆ। ਦੇਖਾ-ਦੇਖੀ ਅਜਿਹੇ ਕਈ ਸਕੂਲ ਖੋਲ੍ਹੇ ਗਏ। ਇਸ ਨੂੰ 'ਜਾਪਾਨ ਦਾ ਰੂਸੋ' ਕਿਹਾ ਜਾਣ ਲੱਗਾ।

ਸੰਨ 1881 ਵਿਚ ਇਸ ਦੀ ਪ੍ਰਧਾਨਗੀ ਹੇਠ ਜਾਪਾਨ ਦੀ 'ਜਿਊ ਤੋ' ਨਾਂ ਦੀ ਪਹਿਲੀ ਰਾਜਸੀ ਪਾਰਟੀ ਬਣੀ ਜਿਸ ਨੇ ਦੇਸ਼ ਵਿਚ ਜਮਹੂਰੀ ਢੰਗ ਦਾ ਰਾਜ-ਪ੍ਰਬੰਧ ਚਲਾਉਣ ਵਿਚ ਹਿੱਸਾ ਪਾਇਆ। ਇਸ ਨੇ ਆਪਣਾ ਸਾਰਾ ਜੀਵਨ ਇਸ ਪਾਰਟੀ ਨੂੰ ਸੰਗਠਿਤ ਕਰਨ ਵਿਚ ਲਗਾ ਦਿੱਤਾ। ਸੰਨ 1882 ਵਿਚ ਇਕ ਹਤਿਆਰੇ ਨੇ ਇਸ ਉੱਤੇ ਵਾਰ ਕੀਤਾ ਪਰ ਇਹ ਬਚ ਨਿਕਲਿਆ ਅਤੇ ਇਸ ਨੇ ਹਮਲਾ ਕਰਨ ਵਾਲੇ ਨੂੰ ਸੰਬੋਧਨ ਕਰ ਕੇ ਆਖਿਆ, "ਤੂੰ ਇਤਾਗਾਕੀ ਨੂੰ ਮਾਰ ਸਕਦਾ ਹੈਂ ਪਰੰਤੂ ਆਜ਼ਾਦੀ ਅਮਰ ਹੈ।" ਸੰਨ 1887 ਵਿਚ ਇਸ ਨੂੰ ਕਾਊਂਟ ਦਾ ਖਿਤਾਬ ਮਿਲਿਆ ਅਤੇ 1898 ਈ. ਵਿਚ ਇਹ ਦੁਬਾਰਾ ਮੰਤਰੀ ਵੀ ਬਣਿਆ। ਸੰਨ 1919 ਵਿਚ ਇਸ ਦੀ ਮੌਤ ਹੋ ਗਈ।

**ਇਤਾਲਵੀ ਸਾਹਿਤ** : ਇਟਲੀ ਦਾ ਸਾਹਿਤ ਪੱਛਮੀ ਯੂਰਪ ਦੇ ਹੋਰ ਦੇਸ਼ਾਂ ਦੇ ਸਾਹਿਤ ਦੇ ਮੁਕਾਬਲੇ ਕਾਫੀ ਪਛੜਿਆ ਰਿਹਾ ਹੈ। ਇਟਲੀ ਦੀ ਆਪਣੀ ਦੇਸੀ ਭਾਸ਼ਾ ਨੌਵੀਂ ਸਦੀ ਵਿਚ ਹੀ ਹੋਂਦ ਵਿਚ ਆ ਗਈ ਸੀ ਪਰ ਹੈਰਾਨੀ ਦੀ ਗੱਲ ਹੈ ਕਿ ਇਸ ਵਿਚ ਤੇਰ੍ਹਵੀਂ ਸਦੀ ਤੋਂ ਪਹਿਲਾਂ ਦਾ ਕੋਈ ਸਾਹਿਤ ਨਹੀਂ ਮਿਲਦਾ। ਅਸਲ ਵਿਚ ਪਹਿਲਾਂ ਲਾਤੀਨੀ ਭਾਸ਼ਾ ਦੀ ਵਰਤੋਂ ਇਟਲੀ ਵਿਚ ਬਹੁਤ ਜ਼ਿਆਦਾ ਸੀ। ਮੁੱਢਲੇ ਮੱਧ ਯੁੱਗ ਵਿਚ ਪੜ੍ਹੇ ਲਿਖੇ ਵਿਅਕਤੀ ਲਾਤੀਨੀ ਦੀ ਵਿਗੜੀ ਸ਼ਕਲ ਵਾਲੀ ਭਾਸ਼ਾ ਹੀ ਬੋਲਦੇ ਸਨ। ਉਹ ਸਮਝਦੇ ਸਨ ਕਿ ਸਾਹਿਤਕ ਪ੍ਰਗਟਾਵੇ ਲਈ ਇਹੋ ਭਾਸ਼ਾ ਠੀਕ ਹੈ। ਵਿਸ਼ੇਸ਼ ਤੌਰ ਤੇ ਦੋ ਤੱਥ ਅਜਿਹੇ ਸਾਹਮਣੇ ਆਏ ਜਿਨ੍ਹਾਂ ਨੇ ਲਾਤੀਨੀ ਭਾਸ਼ਾ ਦੀ ਮਜ਼ਬੂਤ ਪਕੜ ਨੂੰ ਤੋੜਿਆ। ਇਹ ਤੱਥ ਸਨ-ਮੱਧ ਸ਼੍ਰੇਣੀ ਦਾ ਅੱਗੇ ਆਉਣਾ ਅਤੇ ਰਾਸ਼ਟਰੀ ਜਾਗ੍ਰਿਤੀ ਦਾ ਆਰੰਭ।

**ਮੁਢਲਾ ਕਾਲ**—ਇਤਾਲਵੀ ਕਵਿਤਾ ਦਾ ਮੁਢਲਾ ਰੂਪ ਦਰਬਾਰੀ ਕਵੀਆਂ ਦੀ ਰਚਨਾ ਵਿਚ ਮਿਲਦਾ ਹੈ। ਇਸ ਭਾਸ਼ਾ ਵਿਚ ਲਿਖਣ ਵਾਲੇ ਕਵੀਆਂ ਦੇ ਨਾਂ ਸੋਰਦੈਲੋ, ਚੀਗਲਾ ਆਦਿ ਸਨ। ਬਾਰ੍ਹਵੀਂ, ਤੇਰ੍ਹਵੀਂ ਸਦੀ ਦੀਆਂ ਧਾਰਮਿਕ ਛੰਦਬਧ ਰਚਨਾਵਾਂ ਉਸ ਸਮੇਂ ਦੀ ਲੋਕ ਰੁਚੀ ਨੂੰ ਵੀ ਪ੍ਰਗਟਾਉਂਦੀਆਂ ਹਨ। ਧਾਰਮਿਕ ਲਹਿਰਾਂ ਵਿਚ ਆਸੀਸੀ ਦੇ ਸੇਂਟ ਫ਼ਰਾਂਸਿਸ (1182-1226ਈ.) ਦੀ ਸ਼ਖ਼ਸੀਅਤ ਨੇ ਆਮ ਲੋਕਾਂ ਦੇ ਦਿਲਾਂ ਨੂੰ ਟੁੰਬਿਆ। ਉਬਰੀਆ ਦੀ ਬੋਲੀ ਵਿਚ ਰਚਿਤ ਇਸ ਦਾ ਸਾਦਾ ਜਜ਼ਬਾਤੀ ਗੀਤ 'ਇਲ ਕਾਂਤਿਕੋ ਦੀ ਫਰਾਤੇ ਸੋਲੇ' ਵਿਸ਼ੇਸ਼ ਮਹਾਨਤਾ ਰੱਖਦਾ ਹੈ। ਇਸ ਤੋਂ ਬਾਅਦ ਦੀ ਨਸਲ ਨੇ ਵੀ ਧਾਰਮਿਕ ਕਿਸਮ ਦੀ ਲੌਂਦੀ ਕਵਿਤਾ ਲਿਖੀ ਜਿਸ ਵਿਚ ਗੀਤ-ਕਾਵਿ ਅਤੇ ਨਾਟਕੀ ਤੱਤ ਮਿਲੇ ਹੋਏ ਸਨ। ਇਸ ਤਰ੍ਹਾਂ ਦੀ ਕਵਿਤਾ ਲਿਖਣ ਵਾਲਿਆਂ ਵਿਚ ਜਕਪੋਨ ਦੋ ਤੋਦੀ (1230-1306 ਈ.) ਦਾ ਨਾਂ ਲਿਆ ਜਾ ਸਕਦਾ ਹੈ। ਇਸ ਸਮੇਂ ਦੇ ਲੋਕ-ਗੀਤ ਅਤੇ ਮਸਖ਼ਰਿਆਂ ਦੀਆਂ ਹਾਸ ਰਸ ਭਰੀਆਂ ਰਚਨਾਵਾਂ ਵੀ ਇਤਾਲਵੀ ਸਾਹਿਤ ਦੇ ਵਿਕਾਸ ਦੇ ਪੱਖ ਤੋਂ ਮਹੱਤਵਪੂਰਨ ਹਨ।

**ਸਿਸਲੀ ਅਤੇ ਟਸਕਨੀ ਕਾਵਿ-ਧਾਰਾ**—ਫ੍ਰੈਡਰਿਕ ਦੂਜੇ (1194- 1250 ਈ.) ਅਤੇ ਮਾਨਤਰੇਦੀ (1232-1266 ਈ.) ਦੇ ਰਾਜ ਦਰਬਾਰਾਂ ਵਿਚ ਕਵੀਆਂ ਅਤੇ ਵਿਦਵਾਨਾਂ ਦਾ ਚੰਗਾ ਆਉਣਾ ਜਾਣਾ ਸੀ। ਇਨ੍ਹਾਂ ਦੇ ਦਰਬਾਰ ਵਿਚ ਇਟਲੀ ਦੇ ਵੱਖ ਵੱਖ ਪ੍ਰਾਂਤਾਂ ਤੋਂ ਆਏ ਹੋਏ ਕਈ ਕਵੀ, ਦਾਰਸ਼ਨਿਕ, ਸੰਗੀਤਕਾਰ ਅਤੇ ਵੱਖ-ਵੱਖ ਸ਼ਾਸਤਰਾਂ ਦੇ ਮਾਹਿਰ ਸਨ। ਇਨ੍ਹਾਂ ਕਵੀਆਂ ਦੇ ਸਾਹਮਣੇ ਪ੍ਰਾਂਤਕ ਭਾਸ਼ਾ ਅਤੇ ਦਰਬਾਰੀ ਕਵੀਆਂ ਦੇ ਨਮੂਨੇ ਸਨ। ਇਨ੍ਹਾਂ ਹੀ ਆਦਰਸ਼ਾਂ ਨੂੰ ਮੁੱਖ ਰੱਖ ਕੇ ਇਨ੍ਹਾਂ ਕਵੀਆਂ ਨੇ ਸਿਸਲੀ ਦੀ ਉਸ ਸਮੇਂ ਦੀ ਭਾਸ਼ਾ ਵਿਚ ਰਚਨਾ ਕੀਤੀ। ਸਿਸਲੀ ਧਾਰਾ ਦੇ ਪ੍ਰਸਿੱਧ ਕਵੀਆਂ ਵਿਚ ਪੀਅਰ ਦੈਲ ਵੀਅਨੀ, ਜੈਕੋਪੋ ਦ' ਲੰਤੀਨੀ ਆਦਿ ਦੇ ਨਾਂ ਲਏ ਜਾ ਸਕਦੇ ਹਨ। ਟਸਕਨੀ ਧਾਰਾ ਦੇ ਪ੍ਰਸਿੱਧ ਕਵੀਆਂ ਵਿਚ ਗਿਤੋਨ ਦ' ਅਰੈਜ਼ੋ, ਗਿਡੋ ਗਵਿਨੀਜ਼ੈਲੀ ਆਦਿ ਦੇ ਨਾਂ ਲਏ ਜਾ ਸਕਦੇ ਹਨ।

**ਤੇਰ੍ਹਵੀਂ ਸਦੀ ਦਾ ਸਾਹਿਤ**—ਇਟਲੀ ਵਿਚ ਤੇਰ੍ਹਵੀਂ ਸਦੀ ਵਿਚ ਕਵਿਤਾ ਪ੍ਰਧਾਨ ਰਹੀ। ਕਵਿਤਾ ਦੇ ਮੁਕਾਬਲੇ ਵਿਚ ਵਾਰਤਕ ਘੱਟ ਲਿਖੀ ਗਈ। ਪੁਰਾਣੇ ਵਹੀ ਖਾਤਿਆਂ ਵਿਚ ਇਸ ਵਾਰਤਕ ਦੇ ਨਮੂਨੇ ਮਿਲਦੇ ਹਨ। ਮਾਰਕੋਪੋਲੋ ਦੀ ਲਿਖੀ ਪੁਸਤਕ 'ਮਿਲੀਓਨ' ਦਾ ਅਨੁਵਾਦ ਫ਼ਰਾਂਸੀਸੀ ਵਿਚੋਂ ਹੋਇਆ। ਇਸ ਤਰ੍ਹਾਂ ਕਈ ਹੋਰ ਪੁਸਤਕਾਂ ਦਾ ਅਨੁਵਾਦ ਫ਼ਰਾਂਸੀਸੀ ਅਤੇ ਲਾਤੀਨੀ ਭਾਸ਼ਾ ਤੋਂ ਹੋਇਆ। ਕਈ ਕਹਾਣੀ ਸੰਗ੍ਰਹਿ ਵੀ ਲਿਖੇ ਗਏ। ਧਾਰਮਿਕ ਨੀਤੀ ਦੇ ਵਿਸ਼ੇ ਤੇ ਕਈ ਪੁਸਤਕਾਂ ਲਿਖੀਆਂ ਗਈਆਂ। ਨਾਟਕ ਵੀ ਆਪਣੇ ਆਰੰਭਕ ਰੂਪ ਵਿਚ ਲੌਂਦੀ ਦੀ ਸ਼ਕਲ ਵਿਚ ਹੋਂਦ ਵਿਚ ਆ ਚੁੱਕਾ ਸੀ। ਕਾਂਤ ਨੇ

ਗੀਤ-ਕਾਵਿ ਵਿਸ਼ੇ ਤੇ ਇਕ ਸੰਗ੍ਰਹਿ ਵੀ ਤਿਆਰ ਕੀਤਾ ਜਿਸ ਨੂੰ ਵਿਟਾ ਨੂਓਵਾ ਕਿਹਾ ਜਾਂਦਾ ਹੈ।

**ਚੌਦ੍ਹਵੀਂ ਸਦੀ ਦਾ ਸਾਹਿਤ**—ਚੌਦ੍ਹਵੀਂ ਸਦੀ ਦੇ ਤਿੰਨ ਪ੍ਰਮੁੱਖ ਸਾਹਿਤਕਾਰ ਦਾਂਤੇ, ਪੇਤਰਾਰਕ ਅਤੇ ਬੋਕਾਟਚੋ ਹਨ। ਇਤਾਲਵੀ ਸਾਹਿਤ ਦੇ ਬਹੁਮੁਖੀ ਵਿਕਾਸ ਵਿਚ ਇਨ੍ਹਾਂ ਤਿੰਨਾਂ ਮਹਾਨ ਸਾਹਿਤਕਾਰਾਂ ਦਾ ਭਰਪੂਰ ਹਿੱਸਾ ਹੈ। ਦਾਂਤੇ ਨੇ ਦੇਸੀ ਭਾਸ਼ਾ ਦੀ ਵਰਤੋਂ ਵਾਰਤਕ ਅਤੇ ਕਵਿਤਾ ਦੋਹਾਂ ਵਿਚ ਕਰ ਕੇ ਇਸ ਨੂੰ ਪ੍ਰਗਟਾਅ ਦਾ ਇਕ ਵਧੀਆ ਮਾਧਿਅਮ ਬਣਾਇਆ। ਇਸ ਦਾ ਮਹਾਂਕਾਵਿ 'ਡੀਵਾਈਨ ਕਾਮੇਡੀ' ਸੰਸਾਰ ਪ੍ਰਸਿੱਧ ਹੈ। ਪੇਤਰਾਰਕ ਨੇ ਭਾਸ਼ਾ ਨੂੰ ਮਾਂਜਿਆ ਤੇ ਸਵਾਰਿਆ। ਬੋਕਾਟਚੋ ਨੇ ਵੀ ਇਸ ਭਾਸ਼ਾ ਨੂੰ ਲੋਕ-ਪ੍ਰਿਯ ਬਣਾਉਣ ਵਿਚ ਪੂਰਾ ਪੂਰਾ ਹਿੱਸਾ ਪਾਇਆ। ਇਨ੍ਹਾਂ ਤੋਂ ਬਾਅਦ ਦੇ ਇਸੇ ਸਦੀ ਦੇ ਲੇਖਕ ਜਿਵੇਂ ਕਿ ਉਬਰਟੀ, ਫ਼ੈਟਜ਼ੀ, ਸਰਕਾਮਬੀ ਆਦਿ ਨੇ ਇਨ੍ਹਾਂ ਤੋਂ ਪ੍ਰੇਰਨਾ ਲਈ ਅਤੇ ਇਨ੍ਹਾਂ ਦੀ ਸ਼ੈਲੀ ਨੂੰ ਅਪਨਾਇਆ। ਇਸ ਸਦੀ ਦਾ ਇਕ ਬਹੁਤ ਹੀ ਪ੍ਰਸਿੱਧ ਕਵੀ ਦਾਂਤੇ ਆਲੀਗਿਅਰੀ (1265-1321 ਈ.) ਸੀ।

**ਪੰਦਰ੍ਹਵੀਂ ਸਦੀ ਦਾ ਸਾਹਿਤ**—ਪੰਦਰ੍ਹਵੀਂ ਸਦੀ ਦੇ ਸਾਹਿਤ ਵਿਚ ਭਾਰੀ ਤਬਦੀਲੀ ਆ ਗਈ ਅਤੇ ਲਾਤੀਨੀ ਭਾਸ਼ਾ ਲੋਕਾਂ ਵਿਚ ਮੁੜ ਕੇ ਮਕਬੂਲ ਹੋ ਗਈ। ਬਹੁਤ ਸਾਰੇ ਅਜਿਹੇ ਸਾਹਿਤਕਾਰ ਮੈਦਾਨ ਵਿਚ ਆ ਗਏ ਜਿਹੜੇ ਕਿ ਦੇਸੀ ਭਾਸ਼ਾ ਵਿਚ ਲਿਖਣ ਲਈ ਤਿਆਰ ਨਹੀਂ ਸਨ। ਇਨ੍ਹਾਂ ਵਿਚੋਂ ਪ੍ਰਮੁੱਖ ਪਿਕੋਲੋਮਿਨੀ ਅਤੇ ਪੋਨਟਾਨੋ ਸਨ। ਇਨ੍ਹਾਂ ਦੀਆਂ ਲਿਖਤਾਂ ਲਾਤੀਨੀ ਵਿਚ ਹਨ।

ਇਤਾਲਵੀ ਭਾਸ਼ਾ ਨੂੰ ਸਾਂਭਣ ਦਾ ਕੰਮ ਹੁਣ ਫਲੋਰੈਂਸ ਵਿਖੇ ਹੋਇਆ। ਲੋਰੈਂਜ਼ੋ ਦ ਮੇਡੀਚੀ (1448-1492 ਈ.) ਇਸ ਅੱਧ-ਸਦੀ ਦੀ ਮਸ਼ਹੂਰ ਹਸਤੀ ਹੈ। ਰਾਜਨੀਤੀ ਅਤੇ ਸਾਹਿਤ ਸੰਸਾਰ ਵਿਚ ਇਸ ਨੇ ਉੱਘਾ ਹਿੱਸਾ ਲਿਆ। ਇਸ ਨੇ ਆਪ ਕਈ ਪੁਸਤਕਾਂ ਲਿਖੀਆਂ ਅਤੇ ਕਈ ਸਾਹਿਤਕਾਰਾਂ ਨੂੰ ਆਸਰਾ ਦਿੱਤਾ। ਇਹ ਬਹੁਮੁਖੀ ਪ੍ਰਤਿਭਾ ਦਾ ਮਾਲਕ ਸੀ। ਇਸ ਨੇ ਚੰਗੀਆਂ ਕਵਿਤਾਵਾਂ ਅਤੇ ਕਹਾਣੀਆਂ ਲਿਖੀਆਂ। ਪੋਲਿਤਸਿਆਨੋ ਜਿਸ ਦਾ ਸਮਾਂ 1454-1494 ਈ. ਦਾ ਹੈ, ਲੋਰੈਂਜ਼ੋ ਦਾ ਹੀ ਇਕ ਦੋਸਤ ਅਤੇ ਉਸ ਦੇ ਪੂਰਨਿਆਂ ਤੇ ਚੱਲਣ ਵਾਲਾ ਵਿਅਕਤੀ ਸੀ। ਉਸ ਦੀਆਂ ਸਾਰੀਆਂ ਰਚਨਾਵਾਂ ਵਿਚ



ਲੋਰੈਂਜ਼ੋ ਦ ਮੇਡੀਚੀ

ਪ੍ਰਾਚੀਨਤਾ ਦੀ ਝਲਕ ਦਿਸਦੀ ਹੈ। ਪੰਦਰ੍ਹਵੀਂ ਸਦੀ ਦੇ ਅੰਤਿਮ ਭਾਗ ਵਿਚ ਬਹੁਤ ਸਾਰੀਆਂ ਅਕੈਡਮੀਆਂ ਸਥਾਪਤ ਹੋ ਗਈਆਂ। ਇਸ ਤਰ੍ਹਾਂ ਸਾਹਿਤਕ ਮਾਹੌਲ ਬਣਿਆ ਰਿਹਾ। ਮਨੁੱਖਵਾਦੀ ਧਾਰਾ ਕਰ ਕੇ ਹੀ ਅਸਲ ਵਿਚ ਪੁਨਰ-ਜਾਗ੍ਰਤੀ ਦਾ ਵਿਕਾਸ ਇਟਲੀ ਵਿਚ ਹੋਇਆ? ਅਰਸਤੂ ਦੇ ਪੋਇਟਿਕਸ ਦੇ ਅਧਿਐਨ ਕਾਰਨ ਸਾਹਿਤ ਅਤੇ ਕਲਾ ਬਾਰੇ ਦ੍ਰਿਸ਼ਟੀਕੋਣ ਬਦਲਿਆ। ਗਦ-ਲੇਖਕਾਂ ਵਿਚ ਲਿਓਨ ਬਾਤਿਸਤਾ ਆਲਬੇਰਤੀ, ਵੇਸਪਾਸਿਆਨੋ ਦ ਬਿਸਤੀਚੀ ਆਦਿ ਦੇ ਨਾਂ ਲਏ ਜਾ ਸਕਦੇ ਹਨ।

**ਸੋਲ੍ਹਵੀਂ ਸਦੀ ਦਾ ਸਾਹਿਤ**—ਸੋਲ੍ਹਵੀਂ ਸਦੀ ਵਿਚ ਇਟਲੀ ਦੀ ਆਜ਼ਾਦੀ ਖੁੱਸ ਗਈ ਪਰ ਸਾਹਿਤ ਤੇ ਸਭਿਆਚਾਰ ਪੱਖੋਂ ਇਸ ਕਾਲ ਵਿਚ ਕਾਫ਼ੀ ਉੱਨਤੀ ਹੋਈ। ਇਸ ਸਦੀ ਨੂੰ ਪੁਨਰ-ਜਾਗ੍ਰਤੀ ਕਾਲ ਕਿਹਾ ਜਾਂਦਾ ਹੈ। ਲਾਤੀਨੀ ਵਿਚ ਵੀ ਸਾਹਿਤ ਰਚਨਾ ਇਸ ਸਦੀ ਦੇ ਪਹਿਲੇ ਅੱਧ ਵਿਚ ਹੁੰਦੀ ਰਹੀ ਤੇ ਨਾਲੋ ਨਾਲ ਇਤਾਲਵੀ ਭਾਸ਼ਾ ਵਿਚ ਵੀ ਸਾਹਿਤ ਰਚਿਆ ਜਾਂਦਾ ਰਿਹਾ। ਪੁਨਰ-ਜਾਗ੍ਰਤੀ ਦੇ ਝੁਕਾਵਾਂ ਦਾ ਸਭ ਤੋਂ ਚੰਗਾ ਵਰਣਨ ਲੋਦੋਵਿਕੋ ਆਰਿਓਸਤੋ (1474-1533 ਈ.) ਦੀ ਪੁਸਤਕ 'ਓਰਲਾਂਦੋ ਫੁਰਿਓਜੋ' ਵਿਚ ਮਿਲਦਾ ਹੈ। ਇਸ ਰਚਨਾ ਵਿਚ ਲੜਾਈਆਂ ਅਤੇ ਰੋਮਾਂਸ ਦਾ ਅਦਭੁਤ ਤੇ ਰੌਚਕ ਵਰਣਨ ਮਿਲਦਾ ਹੈ।

ਸੋਲ੍ਹਵੀਂ ਸਦੀ ਦੇ ਅੰਤਿਮ ਸਾਲ ਦੌਰਾਨ ਜਿਓਰਡਾਨੋ ਬਰਨੋ ਵਰਗੇ ਮਹਾਨ ਸੁਧਾਰਕ ਨੂੰ ਜ਼ਿੰਦਾ ਜਲਾ ਦਿੱਤਾ ਗਿਆ। ਇਸ ਤੋਂ ਪਤਾ ਲਗਦਾ ਹੈ ਕਿ ਇਟਲੀ ਵਿਚ ਉਸ ਵੇਲੇ ਵਿਚਾਰ ਦੇ ਪ੍ਰਗਟਾਅ ਦੀ ਸੁਤੰਤਰਤਾ ਨਹੀਂ ਰਹੀ ਸੀ। ਇਹੋ ਘਟਨਾ ਇਸ ਗੱਲ ਨੂੰ ਸਪੱਸ਼ਟ ਕਰਦੀ ਹੈ ਕਿ ਸਤਾਰ੍ਹਵੀਂ ਸਦੀ ਵਿਚ ਕੋਈ ਮਹਾਨ ਸਾਹਿਤ ਕਿਉਂ ਨਹੀਂ ਰਚਿਆ ਜਾ ਸਕਿਆ।

**ਸਤਾਰ੍ਹਵੀਂ ਸਦੀ ਦਾ ਸਾਹਿਤ**—ਸਤਾਰ੍ਹਵੀਂ ਸਦੀ ਇਤਾਲਵੀ ਸਾਹਿਤ ਦੀਆਂ ਢਹਿੰਦੀਆਂ ਕਲਾ ਦਾ ਸਮਾਂ ਹੈ। 16ਵੀਂ ਸਦੀ ਦੇ ਅੰਤ ਵਿਚ ਹੀ ਕਵਿਤਾ ਦੇ ਖੇਤਰ ਵਿਚ ਗਿਰਾਵਟ ਦੇ ਚਿੰਨ੍ਹ ਦਿੱਸਣ ਲਗ ਪਏ ਸਨ। ਇਸ ਕਾਲ ਵਿਚ ਕੋਈ ਵਿਸ਼ੇਸ਼ ਮੌਲਿਕ ਰਚਨਾ ਨਹੀਂ ਹੋਈ ਸਗੋਂ ਯੂਨਾਨੀ ਅਤੇ ਰੋਮਨ ਰਚਨਾਵਾਂ ਦੀ ਬੁਰੀ ਤਰ੍ਹਾਂ ਨਕਲ ਹੁੰਦੀ ਰਹੀ। ਸਾਹਿਤ ਰਚਨਾ ਦੇ ਅੰਦਰਲੇ ਗੁਣ ਖ਼ਤਮ ਹੁੰਦੇ ਜਾ ਰਹੇ ਸਨ ਅਤੇ ਬਾਹਰਲੇ ਅਡੰਬਰ ਤੇ ਜ਼ੋਰ ਦਿੱਤਾ ਜਾ ਰਿਹਾ ਸੀ। ਜੀ.ਬੀ. ਮਾਰੀਨੀ (1569-1625 ਈ.) ਦਾ ਇਸ ਸਮੇਂ ਦੇ ਕਵੀਆਂ ਤੇ ਸਭ ਤੋਂ ਵੱਧ ਅਸਰ ਪਿਆ। ਮਾਰੀਨੀ ਨੇ ਪੁਰਾਣੀ ਕਵਿਤਾ ਨਾਲ ਸਬੰਧ ਨਹੀਂ ਸੀ ਰਖਿਆ। ਇਹ ਕਵਿਤਾ ਨੂੰ ਬੁੱਧੀ ਦਾ ਚਮਤਕਾਰ ਸਮਝਦਾ ਸੀ। ਆਉਣ ਵਾਲੇ ਕਵੀਆਂ ਨੇ ਵੀ ਇਸ ਤੋਂ ਬਹੁਤ ਪ੍ਰੇਰਣਾ ਲਈ। ਗਾਬਰੀਏਲੋ ਕਿਆਬਰੇਰਾ (1552-1638 ਈ.) ਅਤੇ ਤਾਸੋਨੀ ਵਰਗੇ ਕਵੀਆਂ ਨੇ ਵੀ ਵਧੀਆ ਕਵਿਤਾਵਾਂ ਲਿਖ ਕੇ ਆਪਣਾ ਹਿੱਸਾ ਪਾਇਆ।

**ਅਠਾਰ੍ਹਵੀਂ ਸਦੀ ਦਾ ਸਾਹਿਤ**—ਅਠਾਰ੍ਹਵੀਂ ਸਦੀ ਦੇ ਮੁਢਲੇ ਸਾਲਾਂ ਵਿਚ ਇਟਲੀ ਦੀ ਸਭਿਆਚਾਰਕ ਵਿਚਾਰਧਾਰਾ ਵਿਚ ਤਬਦੀਲੀ ਆਈ। ਉਸ ਉੱਤੇ ਯੂਰਪ ਦੀ ਵਿਚਾਰਧਾਰਾ, ਖਾਸ ਕਰ ਕੇ ਹਾਬਜ਼, ਬੇਕਨ, ਗਰੋਸ਼ੀਅਸ, ਦੇਕਾਰਤ ਆਦਿ ਦੇ ਵਿਚਾਰਾਂ ਦਾ ਪ੍ਰਭਾਵ ਪਿਆ ਪਰ ਇਸ ਵਿਚਾਰਧਾਰਾ ਦੇ ਨਾਲ ਨਾਲ ਇਤਾਲਵੀ ਵਿਚਾਰਵਾਨਾਂ ਦੀ ਆਪਣੀ ਮੌਲਿਕਤਾ ਵੀ ਕਾਇਮ ਰਹੀ। ਸਤਾਰ੍ਹਵੀਂ ਸਦੀ ਦੇ ਸਾਹਿਤਕ ਪਤਨ ਵੱਲੋਂ ਇਟਲੀ ਦੇ ਵਿਚਾਰਵਾਨ ਸੁਚੇਤ ਸਨ। ਹੁਣ ਨਵੀਂ ਵਿਚਾਰਧਾਰਾ ਦਾ ਸਾਹਿਤ ਲਿਖਿਆ ਜਾਣ ਲਗ ਪਿਆ। ਮਿਲਾਨ ਵਿਚ ਨਵੀਂ ਵਿਚਾਰਧਾਰਾ ਦਾ ਕਾਫ਼ੀ ਜ਼ੋਰ ਸੀ। ਜੀਓਵਾਨੀ ਪਾਰੀਨੀ ਉਸ ਸਮੇਂ ਦਾ ਇਕ ਪ੍ਰਸਿੱਧ ਸਾਹਿਤਕਾਰ ਸੀ। ਇਸ ਕਾਲ ਵਿਚ ਨਾਟਕ ਦੇ ਖੇਤਰ ਵਿਚ ਭਾਰੀ ਵਿਕਾਸ ਹੋਇਆ। ਕਾਰਲੋ ਗੋਲਡੋਨੀ ਦੀ ਸੁਖਾਂਤ ਦੇ ਖੇਤਰ ਵਿੱਚ ਵਿਸ਼ੇਸ਼ ਦੇਣ ਹੈ। ਇਸ ਦੀ ਗਿਣਤੀ ਅੱਜ ਵੀ ਇਟਲੀ ਦੇ ਮੁੱਖ ਸੁਖਾਂਤਕਾਰਾਂ ਵਿਚ ਕੀਤੀ ਜਾਂਦੀ ਹੈ। ਇਸ ਨੇ ਫ਼ਰਾਂਸ ਦੇ ਪ੍ਰਸਿੱਧ ਨਾਟਕਕਾਰ ਮੋਲੀਅਰ ਤੋਂ

ਪ੍ਰੇਰਣਾ ਲਈ। ਇਸ ਕਾਲ ਵਿਚ ਮੈਲੋ-ਡਰਾਮੇ ਅਤੇ ਓਪੇਰਾ ਤੇ ਵੀ ਹੱਥ ਅਜ਼ਮਾਇਆ ਗਿਆ। ਕਾਰ-ਲੋਗੋਜ਼ੀ (1720-1806 ਈ.) ਨੇ ਦੇਸੀ ਧਾਰਾ ਨੂੰ ਅਪਣਾਇਆ। ਸਤਾਰ੍ਹਵੀਂ ਸਦੀ ਦੀ ਮਾੜੀ ਰੁਚੀ ਨੂੰ ਦੂਰ ਕਰਨ ਲਈ ਰੋਮ ਵਿਚ ਕੁਝ ਲੇਖਕਾਂ ਅਤੇ ਵਿਦਵਾਨਾਂ ਨੇ ਮਿਲ ਕੇ 'ਆਰਕਾਦੀਆ' (ਯੂਨਾਨ ਦੇ ਰਮਣੀਕ ਸਥਾਨ ਆਰਕਾਦੀਆ) ਦੇ ਨਾਂ ਤੇ ਇਕ ਅਕਾਦਮੀ ਸਥਾਪਤ ਕੀਤੀ। ਇਸ ਦੇ ਪ੍ਰਭਾਵ ਹੇਠ ਆ ਕੇ ਜ਼ੈਨੋ ਅਤੇ ਮੇਤਾਸਤਾਸੀਓ ਨੇ ਦੋਹਾਂ ਸ਼ੈਲੀਆਂ ਨੂੰ ਇਕੱਠਾ ਕੀਤਾ। ਮੇਤਾਸਤਾਸੀਓ ਨੇ ਇਟਲੀ ਦੇ ਰੰਗਮੰਚ ਲਈ ਅਜਿਹੇ ਨਾਟਕ ਲਿਖੇ ਜੋ ਕਵਿਤਾ ਦੇ ਬਹੁਤੇ ਨੇੜੇ ਸਨ। ਕਈ ਨਾਟਕਕਾਰਾਂ ਨੇ ਇਸ ਕਾਲ ਵਿਚ ਚੰਗੇ ਦੁਖਾਂਤ ਵੀ ਲਿਖੇ।

ਅਠਾਰ੍ਹਵੀਂ ਸਦੀ ਦੇ ਦੂਜੇ ਅੱਧ ਵਿਚ ਫ਼ਰਾਂਸ ਦੀ ਵਿਚਾਰਧਾਰਾ ਦਾ ਇਤਾਲਵੀ ਸਾਹਿਤ ਉੱਤੇ ਕਾਫ਼ੀ ਅਸਰ ਪਿਆ ਇਸ ਨੂੰ 'ਇਲੂਮਿਨਿਸਟਿਕ' ਵਿਚਾਰਧਾਰਾ ਦਾ ਨਾਂ ਦਿੱਤਾ ਗਿਆ। ਫ਼ਰਾਂਸ ਤੋਂ 'ਇਲੂਮਿਨਿਜ਼ਮ' (ਬੁੱਧੀਵਾਦੀ) ਧਾਰਾ ਸਾਰੇ ਯੂਰਪ ਵਿਚ ਫ਼ੈਲ ਗਈ। ਇਟਲੀ ਵਿਚ ਨਵੀਂ ਵਿਚਾਰਧਾਰਾ ਦੇ ਦੋ ਵੱਡੇ ਕੇਂਦਰ ਨੇਪਲਜ਼ ਅਤੇ ਮਿਲਾਨ ਸਨ। ਪਿਏਤਰੋਵੇਰੀ (1728-1797 ਈ.) ਨੇ ਆਪਣੀਆਂ ਕਈ ਰਚਨਾਵਾਂ ਰਾਹੀਂ ਇਸ ਨਵੀਨ ਵਿਚਾਰਧਾਰਾ ਦੀ ਵਿਆਖਿਆ ਕੀਤੀ। ਇਸ ਧਾਰਾ ਵਿਚ ਦੋ ਹੋਰ ਪ੍ਰਸਿੱਧ ਲੇਖਕ ਗਾਸਪਾਰੇ ਗੋਜ਼ੀ (1713-1786 ਈ.) ਅਤੇ ਜੁਸੇਪੇ ਬਾਰੇਤੀ (1719-1789 ਈ.) ਹਨ। ਫ਼ਰਾਂਸੀਸੀ ਬੁੱਧੀਵਾਦ ਦੀ ਨਕਲ ਦਾ ਇਤਾਲਵੀ ਬੋਲੀ ਅਤੇ ਸ਼ੈਲੀ ਤੇ ਵੀ ਮਾੜਾ ਅਸਰ ਪਿਆ। ਫ਼ਰਾਂਸੀਸੀ ਸ਼ਬਦਾਂ, ਮੁਹਾਵਰਿਆਂ ਤੇ ਵਾਕ-ਬਣਤਰ ਆਦਿ ਦੀ ਅੰਨ੍ਹੇਵਾਹ ਨਕਲ ਕਾਰਨ ਇਤਾਲਵੀ ਬੋਲੀ ਦਾ ਸੁਭਾਵਕ ਪ੍ਰਭਾਵ ਰੁਕ ਗਿਆ। ਆਰਕਾਦੀਆ ਅਤੇ ਇਨਲੂਮਿਨਿਸਟਿਕ ਧਾਰਾਵਾਂ ਦੇ ਵਿਚਕਾਰਲੇ ਰਾਹ ਤੇ ਚੱਲਣ ਵਾਲੇ ਵੀ ਬਹੁਤ ਸਾਰੇ ਲੇਖਕ ਹੋਏ ਹਨ।

**ਉੱਨੀਵੀਂ ਸਦੀ ਦਾ ਸਾਹਿਤ**—ਉੱਨੀਵੀਂ ਸਦੀ ਵਿਚ ਨਾਵਲ ਦੇ ਖੇਤਰ ਵਿਚ ਕਾਫ਼ੀ ਉੱਨਤੀ ਹੋਈ। ਭਾਵੇਂ ਨਾਵਲ ਤੇ ਬਾਹਰਲੇ ਪ੍ਰਭਾਵ ਅਰਥਾਤ ਫ਼ਰਾਂਸੀਸੀ ਅਤੇ ਰੂਸੀ ਪ੍ਰਭਾਵ ਪਏ ਪਰ ਇਸ ਦੇਸ਼ ਦੀਆਂ ਪੁਰਾਤਨ ਸਾਹਿਤਕ ਪਰੰਪਰਾਵਾਂ ਨਾਲ ਵੀ ਪੂਰਾ ਪੂਰਾ ਸਬੰਧ ਕਾਇਮ ਰਖਿਆ ਗਿਆ। ਜੀਓਵਾਨੀ ਵਰਜਾ (1840-1922 ਈ.) ਇਟਲੀ ਦਾ ਸਭ ਤੋਂ ਵੱਡਾ ਨਾਵਲਿਸਟ ਸਮਝਿਆ ਜਾਂਦਾ ਹੈ। ਨਾਵਲ ਦੇ ਸਬੰਧ ਵਿਚ ਟੋਜ਼ੀ, ਗਰਾਜ਼ੀਆ ਦੇਲੇਦਾ ਆਦਿ ਦੇ ਨਾਂ ਵੀ ਲਏ ਜਾ ਸਕਦੇ ਹਨ।

ਰੋਮਾਂਸਵਾਦ ਦੇ ਸਿਧਾਂਤਾਂ ਦਾ ਪ੍ਰਵੇਸ਼ ਇਟਲੀ ਵਿਚ ਉੱਨੀਵੀਂ ਸਦੀ ਦੇ ਦੂਜੇ ਤੀਜੇ ਦਹਾਕੇ ਵਿਚ ਹੋਇਆ। ਇਸ ਦਾ ਵੱਡਾ ਕੇਂਦਰ ਵਿਸ਼ੇਸ਼ ਤੌਰ ਤੇ ਮਿਲਾਨ ਸੀ। ਇਤਾਲਵੀ ਰੋਮਾਂਟਿਕ ਸਭਿਆਚਾਰਕ ਯੁੱਗ ਦੇ ਦੋ ਮਹਾਨ ਸਾਹਿਤਕਾਰ ਹਨ—ਮਾਤਸੋਨੀ (1785-1873 ਈ.) ਅਤੇ ਲਿਉਪਾਰਦੀ (1798-1837 ਈ.)। ਮਾਤਸੋਨੀ ਨੇ ਕਈ ਇਤਿਹਾਸਕ ਪੁਸਤਕਾਂ ਲਿਖੀਆਂ; ਕਾਵਿ-ਸ਼ਾਸਤਰ ਉੱਤੇ ਵੀ ਉਸ ਦੀਆਂ ਰਚਨਾਵਾਂ ਮਿਲਦੀਆਂ ਹਨ। ਉਸ ਨੇ ਗੀਤ-ਕਾਵਿ ਅਤੇ ਨਾਟਕ ਲਿਖੇ। ਲਿਉਪਾਰਦੀ ਵਿਚ ਸੰਸਾਰ ਤੋਂ ਉਪਰਾਮਤਾ ਦਾ ਝੁਕਾਅ ਦਿਸਦਾ ਹੈ, ਇਹ ਪਿਛਾਂਹ-ਖਿਚੂ ਵਾਤਾਵਰਣ ਵਿਚ ਪਲਿਆ ਸੀ। ਇਸ ਦੀ ਛਾਪ ਇਸ ਦੀਆਂ ਰਚਨਾਵਾਂ ਤੇ ਮਿਲਦੀ ਹੈ।

ਉੱਨੀਵੀਂ ਸਦੀ ਦੇ ਦੂਜੇ ਅੱਧ ਵਿਚ ਮਾਤਸੋਨੀ ਅਤੇ ਲਿਉਪਾਰਦੀ ਤੋਂ ਪ੍ਰਭਾਵਿਤ ਹੋ ਕੇ ਸਾਹਿਤ ਰਚਿਆ ਜਾਂਦਾ ਰਿਹਾ ਅਤੇ ਕੁਝ ਲੋਕ ਸਸਤੇ ਕਿਸਮ ਦੇ ਰੋਮਾਂਸਵਾਦ ਦੀਆਂ ਰਚਨਾਵਾਂ ਕਰਦੇ ਰਹੇ। ਸੁਤੰਤਰ ਵਿਅਕਤੀਵਾਦੀ ਮਹੱਤਵਪੂਰਨ ਕਵੀਆਂ ਵਿਚੋਂ ਜੋਸੂਏ ਕਾਰਦੂਚੀ (1835-1907 ਈ.) ਦਾ ਨਾਂ ਲਿਆ ਜਾ ਸਕਦਾ ਹੈ।

ਵੀਹਵੀਂ ਸਦੀ ਦੇ ਆਰੰਭ ਵਿਚ ਇਤਾਲਵੀ ਸਭਿਆਚਾਰ ਦੇ ਸਾਹਮਣੇ ਇਕ ਸੰਕਟ ਆ ਗਿਆ ਸੀ। ਯੂਰਪ ਦੀ ਨਵੀਂ ਵਿਚਾਰਧਾਰਾ ਦੇ ਪ੍ਰਭਾਵ ਇਤਾਲਵੀ ਸਭਿਆਚਾਰ ਤੇ ਪੈ ਰਹੇ ਸਨ। ਇਤਾਲਵੀ ਸਭਿਆਚਾਰ ਵੀ ਆਪਣੀਆਂ ਤੰਗ ਹੱਦਾਂ ਤੋਂ ਬਾਹਰ ਨਿਕਲਣ ਲਈ ਕਾਹਲਾ ਸੀ। ਇਨ੍ਹਾਂ ਪ੍ਰਭਾਵਾਂ ਦਾ ਸਾਹਿਤ ਦੇ ਖੇਤਰ ਤੇ ਵੀ ਕਾਫ਼ੀ ਅਸਰ ਪਿਆ। ਬੇਨੇਦੇਤੋ ਕਰੋਚੇ (1866-1952 ਈ.) ਨੇ ਅਜਿਹੇ ਸਮੇਂ ਇਕ ਨਵਾਂ ਮਾਰਗ ਵਿਖਾਇਆ। ਕਰੋਚੇ ਦੀ ਸਾਹਿਤਕ ਖੋਜ ਦਾ ਸਾਰੇ ਇਤਾਲਵੀ ਸਾਹਿਤ ਉੱਤੇ ਅਸਰ ਪਿਆ। ਇਸ ਨੇ ਸਾਹਿਤਕ ਆਲੋਚਨਾ ਦੇ ਖੇਤਰ ਵਿਚ ਕਾਫ਼ੀ ਹਿੱਸਾ ਪਾਇਆ।

ਇਸ ਸਦੀ ਵਿਚ ਨਾਟਕ ਦੇ ਖੇਤਰ ਵਿਚ ਵਿਸ਼ੇਸ਼ ਤੌਰ ਤੇ ਉੱਨਤੀ ਹੋਈ। ਲੂਈਜ਼ੀ ਪੀਰਾਂਦੇਲੋ ਦਾ ਨਾਂ ਨਾਟਕ ਦੇ ਖੇਤਰ ਵਿਚ ਪ੍ਰਸਿੱਧ ਹੈ। ਇਸ ਨੇ ਨਿੱਕੀ ਕਹਾਣੀ ਵੀ ਲਿਖੀ ਪਰ ਇਹ ਵਧੇਰੇ ਆਪਣੇ ਨਾਟਕਾਂ ਕਰ ਕੇ ਹੀ ਮਸ਼ਹੂਰ ਹੈ। ਇਸ ਦੀ ਪ੍ਰਸਿੱਧੀ ਸਾਰੇ ਯੂਰਪ ਅਤੇ ਸੰਸਾਰ ਦੇ ਸਾਹਿਤਕ ਖੇਤਰ ਵਿਚ ਹੋਈ। ਵਿਸ਼ੇ ਦੀ ਮੌਲਿਕਤਾ, ਦ੍ਰਿਸ਼ ਸੰਗਠਨ, ਤਕਨੀਕ ਆਦਿ ਸਭ ਪੱਖਾਂ ਤੋਂ ਪੀਰਾਂ-ਦੇਲੋ ਦੇ ਨਾਟਕ ਉੱਚਕੋਟੀ ਦੇ ਹਨ। ਇਸ ਨੇ 1934 ਈ. ਵਿਚ ਨੋਬਲ ਪ੍ਰਾਈਜ਼ ਵੀ ਪ੍ਰਾਪਤ ਕੀਤਾ।

ਦੂਜੇ ਮਹਾਂ-ਯੁੱਧ ਤੋਂ ਪਿੱਛੋਂ ਜਿਥੇ ਪੁਰਾਣੇ ਲੇਖਕਾਂ ਨੇ ਆਪਣਾ ਕੰਮ ਜਾਰੀ ਰਖਿਆ, ਉਥੇ ਬਹੁਤ ਸਾਰੇ ਨਵੇਂ ਲੇਖਕ ਵੀ ਮੈਦਾਨ ਵਿਚ ਆ ਗਏ। ਹੁਣ ਨਾਵਲ ਲਿਖਣ ਵੱਲ ਵਧੇਰੇ ਰੁਝਾਨ ਹੋ ਗਿਆ। ਇਤਾਲਵੀ ਸਾਹਿਤ ਉੱਤੇ ਅਮਰੀਕੀ ਪ੍ਰਭਾਵ ਪੈਣੇ ਸ਼ੁਰੂ ਹੋ ਗਏ। ਇਸ ਕਾਲ ਦੇ ਮਹੱਤਵਪੂਰਨ ਲੇਖਕਾਂ ਵਿਚ ਕੈਲੇਬਰੀਅਨ ਕੋਰਾਡੋ ਐਲਵਾਰੋ (1895-1956 ਈ.), ਵਿਟਾਲਿਆਨੋ ਬਰਾਨਕਟੀ, ਸੀਸੇਰ ਪਵੀਸੀ ਆਦਿ ਦੇ ਨਾਂ ਲਏ ਜਾ ਸਕਦੇ ਹਨ। ਅੰਤਰਰਾਸ਼ਟਰੀ ਪ੍ਰਸਿੱਧੀ ਦੇ ਮਾਲਕ ਕੁਝ ਹੋਰ ਲੇਖਕਾਂ ਦੇ ਨਾਂ ਇਸ ਪ੍ਰਕਾਰ ਹਨ :



**ਲੂਈਜ਼ੀ ਪੀਰਾਂਦੇਲੋ**

ਇਗਨਾਜ਼ੀਓ ਸਿਲੋਨ (ਜ. 1900 ਈ.) ਐਲੀਓ ਵਿਟੋਰਿਵੀ (ਜ. 1908 ਈ.) ਡਿਨੋ ਬਜ਼ਾਟੀ. (ਜ. 1906 ਈ.) ਆਦਿ। ਇਸਤਰੀ ਲੇਖਕਾਵਾਂ ਨੇ ਵੀ ਸਾਹਿਤ ਰਚਨਾ ਵਿਚ ਆਪਣਾ ਪੂਰਾ-ਪੂਰਾ ਹਿੱਸਾ ਪਾਇਆ। ਨਤਾਲੀਆ ਗਿਨਜ਼ਬਰਗ (ਜ. 1916 ਈ.), ਜਿਆਨੀ ਮਾਤਸੀਨੀ (ਜ. 1899 ਈ.) ਆਦਿ ਦੇ ਨਾਂ ਇਸ ਸਬੰਧ ਵਿਚ ਲੈਣੇ ਜ਼ਰੂਰੀ ਹਨ। ਇਸ ਸਮੇਂ ਕਵਿਤਾ ਦੇ ਖੇਤਰ ਵਿਚ ਕੋਈ ਵਿਸ਼ੇਸ਼ ਮਹੱਤਵਪੂਰਨ ਰਚਨਾਵਾਂ ਪ੍ਰਾਪਤ ਨਹੀਂ ਹੁੰਦੀਆਂ। ਕਰੋਚੇ ਵਰਗਾ ਕੋਈ ਮਹਾਨ ਆਲੋਚਕ ਇਸ ਕਾਲ ਵਿਚ ਪੈਦਾ ਨਹੀਂ ਹੋਇਆ।

ਸੰਖੇਪ ਵਿਚ ਇਤਾਲਵੀ ਸਾਹਿਤ ਹੁਣ ਪ੍ਰਗਤੀ ਦੀ ਰਾਹ ਤੇ ਹੈ। ਨਵੇਂ ਨਵੇਂ ਲੇਖਕ ਮੈਦਾਨ ਵਿਚ ਆ ਕੇ ਇਸ ਨੂੰ ਅਮੀਰ ਬਣਾਉਣ ਦਾ ਯਤਨ ਕਰ ਰਹੇ ਹਨ।

**ਇਤਿਸਿੰਗ** : ਇਹ ਭਾਰਤ ਵਿਚ ਆਉਣ ਵਾਲੇ ਤਿੰਨ ਵੱਡੇ ਚੀਨੀ ਯਾਤਰੀਆਂ ਵਿਚੋਂ ਇਕ ਸੀ ਜਿਹੜਾ ਸਭ ਤੋਂ ਪਿੱਛੋਂ ਇਥੇ ਆਇਆ। ਇਸ ਦਾ ਜਨਮ 635 ਈ. ਨੂੰ ਸਨਯੰਗ ਵਿਚ ਤਾਈ ਤੁਸੁੰਗ ਦੇ ਰਾਜ ਵਿਚ ਹੋਇਆ। ਇਸ ਨੇ ਸੱਤ ਸਾਲ ਦੀ ਉਮਰ ਵਿਚ ਤਾਈ ਪਰਬਤ ਉੱਤੇ ਇਕ ਮੰਦਰ ਵਿਚ ਸਨ-ਯੂ ਤੇ ਹੁਈ- ਉਸੀ ਕੋਲੋਂ ਵਿਦਿਆ ਪ੍ਰਾਪਤ ਕੀਤੀ। ਸਨ-ਯੂ ਦੇ ਚਲਾਣੇ ਮਗਰੋਂ ਇਸ ਨੇ ਸੰਸਾਰੀ ਵਿਦਿਆ ਵੱਲੋਂ ਮੂੰਹ ਮੋੜ ਕੇ ਬੋਧੀ ਸ਼ਾਸਤਰਾਂ ਦਾ ਅਧਿਐਨ ਸ਼ੁਰੂ ਕੀਤਾ। ਚੌਦਾਂ ਸਾਲ ਦੀ ਉਮਰ ਵਿਚ ਇਹ ਭਿਖ਼ਸ਼ੂ ਬਣ ਗਿਆ। ਅਠਾਰਾਂ ਸਾਲ ਦੀ ਉਮਰ ਵਿਚ ਇਸ ਨੇ ਭਾਰਤ ਦੀ ਯਾਤਰਾ ਦਾ ਵਿਚਾਰ ਕੀਤਾ ਪਰ ਇਸ ਦੀ ਇਹ ਇੱਛਾ ਵੀਹ ਸਾਲ ਮਗਰੋਂ ਪੂਰੀ ਹੋਈ। ਇਸ ਨੇ ਬਿਨੈ-ਸੂਤਰ ਦਾ ਅਧਿਐਨ ਹੁਈ-ਉਸ਼ੀ ਦੀ ਨਿਗਰਾਨੀ ਹੇਠ ਕੀਤਾ ਅਤੇ ਅਭਿਧਰਮਪਿਟਕ ਨਾਲ ਸਬੰਧਤ ਅਸੰਗ ਦੇ ਦੋ ਸ਼ਾਸਤਰਾਂ ਦਾ ਅਧਿਐਨ ਕਰਨ ਲਈ ਪੂਰਬ ਵੱਲ ਚਲ ਪਿਆ। ਫਿਰ ਪੱਛਮੀ ਰਾਜਧਾਨੀ ਸੀ ਅਨ ਫ਼ੂਯਾਂਗ-ਆਨ ਸ਼ੈਨਸੀ ਪਹੁੰਚ ਕੇ ਇਸ ਨੇ ਵਸੁ ਬੰਧੂ ਦੀ ਰਚਨਾ 'ਅਭਿ ਧਰਮ ਕੋਸ਼' ਅਤੇ ਧਰਮਪਾਲ ਦੀ ਰਚਨਾ 'ਵਿਦਿਆ-ਮਾਤ੍ਰ ਸਿੱਧਿਕਾ' ਦਾ ਅਧਿਐਨ ਕੀਤਾ। ਪ੍ਰਤੀਤ ਹੁੰਦਾ ਹੈ ਕਿ ਚੇਨ-ਅਨ ਵਿਚ ਹਿਊਨਸਾਂਗ ਦੀ ਵਡਿਆਈ ਅਤੇ ਉਸ ਨੂੰ ਮਿਲ ਰਹੇ ਮਾਣ ਤੋਂ ਪ੍ਰਭਾਵਿਤ ਹੋ ਕੇ ਇਸ ਨੇ ਭਾਰਤ ਦੀ ਯਾਤਰਾ ਦਾ ਪੱਕਾ ਫ਼ੈਸਲਾ ਕੀਤਾ। ਇਹ ਜਹਾਜ਼ ਵਿਚ ਬੈਠ ਕੇ ਪੂਰਬੀ ਭਾਰਤ ਵੱਲ ਚੱਲ ਪਿਆ ਤੇ 673 ਈ. ਦੇ ਦੂਜੇ ਮਹੀਨੇ ਤਾਮਰ ਲਿਪਤੀ ਪਹੁੰਚ ਗਿਆ। ਉਥੇ ਇਸ ਨੂੰ ਹਿਊਨਸਾਂਗ ਦਾ ਸ਼ਾਗਿਰਦ ਤਾ- ਤੇਂ-ਤੇਂਗ ਮਿਲਿਆ। ਇਹ ਲਗਭਗ 26 ਸਾਲ ਉਸ ਦੇ ਕੋਲ ਰਿਹਾ। ਇਸ ਸਮੇਂ ਵਿਚ ਇਸ ਨੇ ਸੰਸਕ੍ਰਿਤ ਦੀ ਸਿੱਖਿਆ ਪ੍ਰਾਪਤ ਕੀਤੀ ਤੇ ਅੱਖਰ-ਵਿਦਿਆ ਦਾ ਅਭਿਆਸ ਕੀਤਾ। ਉਥੋਂ ਇਹ ਕੋਈ ਸੌ ਵਪਾਰੀਆਂ ਨਾਲ ਮੱਧ-ਭਾਰਤ ਨੂੰ ਚੱਲ ਪਿਆ ਅਤੇ ਵਾਰੀ-ਵਾਰੀ ਬੁੱਧ-ਗਇਆ, ਨਾਲੰਦਾ, ਰਾਜ ਗ੍ਰਹਿ, ਵੈਸ਼ਾਲੀ, ਕੁਸ਼ੀਨਗਰ, ਮ੍ਰਿਗਦਾਵ (ਸਾਰਨਾਥ), ਕੁਕੱਟਗਿਰੀ ਆਦਿ ਸਥਾਨਾਂ ਦੀ ਯਾਤਰਾ ਕੀਤੀ। ਵਾਪਸੀ ਤੇ ਇਹ ਆਪਣੇ ਨਾਲ ਪੰਜ ਲੱਖ ਸ਼ਲੋਕਾਂ ਦੀਆਂ ਪੁਸਤਕਾਂ ਲੈ ਗਿਆ। ਲਗਭਗ ਪੰਝੀ ਵਰ੍ਹਿਆਂ ਦੇ ਲੰਮੇ ਸਮੇਂ ਵਿਚ ਇਸ ਨੇ ਤੀਹ ਤੋਂ ਉਪਰ ਦੇਸ਼ਾਂ ਦੀ ਸੈਰ ਕੀਤੀ ਤੇ 650 ਈ. ਵਿਚ ਵਾਪਸ ਚੀਨ ਪਹੁੰਚ ਗਿਆ। ਇਸ ਨੇ 700 ਤੇ 712 ਈ. ਦੇ ਵਿਚਕਾਰ 230 ਭਾਗਾਂ ਵਿਚ 56 ਪੁਸਤਕਾਂ ਦਾ ਅਨੁਵਾਦ ਕੀਤਾ, ਜਿਨ੍ਹਾਂ ਦਾ ਸਬੰਧ ਸਰਵਾਸਤੀਵਾਦੀ ਮੱਤ ਨਾਲ ਹੈ।

ਸੰਨ 713 ਵਿਚ 79 ਵਰ੍ਹਿਆਂ ਦੀ ਉਮਰ ਵਿਚ ਇਸ ਦੀ ਮੌਤ ਹੋ ਗਈ।

**ਇਤਿਹਾਸ** : ਇਤਿਹਾਸ ਬੀਤੇ ਸਮੇਂ ਦੀਆਂ ਘਟਨਾਵਾਂ, ਥਾਵਾਂ, ਲੋਕਾਂ, ਵਿਸ਼ੇਸ਼ ਵਿਅਕਤੀਆਂ ਅਤੇ ਕਾਲਾਂ ਦਾ ਨਿਯਮਿਤ ਰੂਪ ਵਿਚ ਕਾਲ ਕ੍ਰਮ ਅਨੁਸਾਰ ਕੀਤਾ ਗਿਆ ਵਰਣਨ ਹੁੰਦਾ ਹੈ। ਦੂਜੇ ਸ਼ਬਦਾਂ ਵਿਚ ਪੁਰਾਣੇ ਸਮਿਆਂ ਵਿਚ ਮਨੁੱਖ ਜਾਤੀ ਨਾਲ ਸਬੰਧਤ ਵਾਪਰੀਆਂ ਘਟਨਾਵਾਂ ਦੇ ਕੀਤੇ ਗਏ ਮੁਲਾਂਕਣ ਨੂੰ ਇਤਿਹਾਸ ਕਹਿੰਦੇ ਹਨ। ਇਤਿਹਾਸ ਰਾਹੀਂ ਸਾਨੂੰ ਸਾਰੇ ਕੁਦਰਤੀ ਅਤੇ ਗ਼ੈਰਕੁਦਰਤੀ ਪੱਖਾਂ ਨਾਲ ਸਬੰਧਤ ਮਹੱਤਵਪੂਰਨ ਤੱਥਾਂ ਦੀ ਜਾਣਕਾਰੀ ਅਤੇ ਗਿਆਨ ਪ੍ਰਾਪਤ ਹੁੰਦਾ ਹੈ। ਪ੍ਰਾਚੀਨ ਸਮਿਆਂ ਅੰਦਰ ਇਨ੍ਹਾਂ ਗੱਲਾਂ ਦਾ ਵਰਣਨ ਕਵਿਤਾ ਜਾਂ ਡਰਾਮਿਆਂ ਰਾਹੀਂ ਹੀ ਕੀਤਾ ਜਾਂਦਾ ਸੀ।

ਇਤਿਹਾਸ ਦੇ ਦੋ ਮੁੱਖ ਆਧਾਰ ਹਨ, ਪਹਿਲਾ ਕੋਈ ਖ਼ਾਸ ਸਮਾਂ ਅਤੇ ਦੂਜਾ ਉਸ ਸਮੇਂ ਦੇ ਕਿਸੇ ਖ਼ਾਸ ਘਟਨਾ-ਸਥਾਨ ਦੇ ਬਚੇ-ਖੁਚੇ ਨਿਸ਼ਾਨ ਜੋ ਕਿਸੇ ਨਾ ਕਿਸੇ ਰੂਪ ਵਿਚ ਮਿਲਦੇ ਹਨ। ਜੀਵਨ ਦੀ ਬਹੁਪੱਖੀ ਵਿਆਪਕਤਾ ਕਾਰਨ ਥੋੜ੍ਹੀ ਜਿਹੀ ਸਾਮਗਰੀ ਦੇ ਸਹਾਰੇ ਬੀਤੇ ਯੁੱਗ ਜਾ ਸਮਾਜ ਦੇ ਚਿੱਤਰ ਪੇਸ਼ ਕਰਨਾ ਕਾਫ਼ੀ ਔਖਾ ਕੰਮ ਹੈ। ਜਿਉਂ ਜਿਉਂ ਇਹ ਸਮੱਗਰੀ ਵਧਦੀ ਜਾਂਦੀ ਹੈ, ਤਿਉਂ-ਤਿਉਂ ਬੀਤੇ ਯੁੱਗ ਅਤੇ ਸਮਾਜ ਦੀ ਰੂਪ-ਰੇਖਾ ਘੜਨਾ ਸੌਖਾ ਹੁੰਦਾ ਜਾਂਦਾ ਹੈ। ਫਿਰ ਵੀ ਜਿੰਨੇ ਕੁ ਵਸੀਲੇ ਸਾਡੇ ਕੋਲ ਹਨ, ਇਨ੍ਹਾਂ ਦੇ ਹੁੰਦਿਆਂ ਹੋਇਆਂ ਇਹ ਨਹੀਂ ਕਿਹਾ ਜਾ ਸਕਦਾ ਕਿ ਕਲਪਨਾ ਰਾਹੀਂ ਘੜਿਆ ਚਿੱਤਰ ਯਕੀਨੀ ਤੌਰ ਤੇ ਠੀਕ ਜਾਂ ਸੱਚਾ ਹੀ ਹੋਵੇਗਾ। ਇਸ ਲਈ ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਇਤਿਹਾਸ ਦੀ ਸੰਪੂਰਨਤਾ ਇਕ ਅਸੰਭਵ ਜਿਹੀ ਚੀਜ਼ ਹੈ ਪਰ ਜੇ ਸਾਡਾ ਅਨੁਭਵ ਤੇ ਗਿਆਨ ਚੋਖਾ ਹੋਵੇ, ਇਤਿਹਾਸਕ ਸਾਮੱਗਰੀ ਦੀ ਦਲੀਲਾਂ ਭਰੇ ਢੰਗ ਨਾਲ ਜਾਂਚ ਪੜਤਾਲ ਕਰਨ ਦੀ ਸਾਡੇ ਵਿਚ ਯੋਗਤਾ ਹੋਵੇ ਅਤੇ ਸਾਡੀ ਕਲਪਨਾ ਸੁਚੱਜੀ ਤੇ ਵਿਕਸਿਤ ਹੋਈ ਹੋਵੇ ਤਾਂ ਹੀ ਸਾਡਾ ਬੀਤੇ ਸਮੇਂ ਦਾ ਖਿੱਚਿਆ ਚਿੱਤਰ ਮੰਨਣਯੋਗ ਤੇ ਪ੍ਰਮਾਣਿਕ ਹੋ ਸਕਦਾ ਹੈ। ਮੁਕਦੀ ਗੱਲ ਇਹ ਹੈ ਕਿ ਇਤਿਹਾਸਕ ਰਚਨਾ ਲਈ ਚੋਖੀ ਸਮੱਗਰੀ ਵਿਗਿਆਨਕ ਢੰਗ ਨਾਲ ਉਸ ਦੀ ਜਾਂਚ, ਉਸ ਤੋਂ ਪ੍ਰਾਪਤ ਗਿਆਨ ਦੀ ਮਹੱਤਤਾ ਨੂੰ ਸਮਝਣ ਦੀ ਸ਼ਕਤੀ ਦੇ ਨਾਲ ਇਤਿਹਾਸਕ ਕਲਪਨਾ ਦੀ ਸਮਰੱਥਾ ਅਤੇ ਇਕ ਜਿਉਂਦੀ ਜਾਗਦੀ ਤਸਵੀਰ ਪੇਸ਼ ਕਰ ਸਕਣ ਦੀ ਯੋਗਤਾ ਦੀ ਲੋੜ ਹੈ। ਇਹ ਵੀ ਯਾਦ ਰਹੇ ਕਿ ਆਮ ਪਰਿਭਾਸ਼ਾ ਅਨੁਸਾਰ 'ਇਤਿਹਾਸ' ਨਾ ਤਾਂ ਕੇਵਲ ਵਿਗਿਆਨ ਹੈ ਤੇ ਨਾ ਹੀ ਮਨੋਕਲਪਿਤ ਫ਼ਲਸਫ਼ਾ ਜਾਂ ਸਾਹਿਤਕ ਰਚਨਾ ਹੈ। ਇਤਿਹਾਸ ਇਨ੍ਹਾਂ ਸਾਰਿਆਂ ਦੇ ਸੁਮੇਲ ਨਾਲ ਰਚਿਆ ਜਾਂਦਾ ਹੈ।

ਲਿਖਤੀ ਇਤਿਹਾਸ ਦਾ ਮੁੱਢ ਕਵਿਤਾ ਜਾਂ ਵਾਰਤਕ ਵਿਚ ਵੀਰ-ਕਹਾਣੀਆਂ ਦੇ ਰੂਪ ਵਿਚ ਬੱਝਾ। ਫਿਰ ਯੋਧਿਆਂ ਤੇ ਪ੍ਰਸਿੱਧ ਘਟਨਾਵਾਂ ਦੇ ਸਬੰਧ ਵਿਚ ਸੁਣੀ-ਸੁਣਾਈ ਜਾਂ ਲੇਖਕ ਵੱਲੋਂ ਪੁੱਛ ਗਿਛ ਨਾਲ ਵਾਰਤਕ ਵਿਚ ਇਸ ਦੀ ਰਚਨਾ ਹੋਣ ਲੱਗੀ। ਇਸ ਤਰ੍ਹਾਂ ਦੀਆਂ ਲਿਖਤਾਂ ਮਿੱਟੀ ਦੀਆਂ ਠੀਕਰੀਆਂ, ਦਰਖ਼ਤਾਂ ਦੀਆਂ ਛਿੱਲਾਂ ਜਾਨਵਰਾਂ ਦੀਆਂ ਖੱਲਾਂ ਤੇ ਕੱਪੜਿਆਂ ਉੱਤੇ ਲਿਖੀਆਂ ਮਿਲਦੀਆਂ ਹਨ। ਕਾਗ਼ਜ਼ ਦੀ ਕਾਢ ਨਾਲ ਲਿਖਣ ਤੇ ਪੜ੍ਹਨ-ਪੜ੍ਹਾਉਣ ਦਾ ਕੰਮ ਸੌਖਾ ਹੋ ਗਿਆ। ਲਿਖਣ-ਸਾਮੱਗਰੀ ਨਾਲ ਹੋਰ ਕਈ ਕਿਸਮ ਦੀ ਸਮੱਗਰੀ ਜਿਵੇਂ ਖੰਡਰਾਂ, ਖੋਪਰੀਆਂ, ਭਾਂਡੇ, ਧਾਤਾਂ, ਅਨਾਜ, ਸਿੱਕੇ ਖਿਡਾਉਣੇ ਤੇ ਆਵਾਜਾਈ ਦੇ ਸਾਧਨਾਂ ਆਦਿ ਰਾਹੀਂ ਇਤਿਹਾਸ ਦਾ ਗਿਆਨ-ਖੇਤਰ ਅਤੇ ਖਜ਼ਾਨਾ ਵਧਦਾ ਚਲਾ ਗਿਆ। ਨਾਲ ਹੀ ਇਸ ਸਮੱਗਰੀ ਦੀ ਜਾਂਚ-ਪੜਤਾਲ ਨਾਲ ਵਿਗਿਆਨਕ ਕਲਾ ਦਾ ਵੀ ਵਿਕਾਸ ਹੁੰਦਾ ਚਲਾ ਗਿਆ। ਭਾਵੇਂ ਪ੍ਰਾਪਤ ਹੋਏ ਗਿਆਨ ਨੂੰ ਭਾਸ਼ਾ ਵਿਚ ਲਿਖਣ ਦੀ ਕਲਾ ਨੇ ਅਸਚਰਜਤਾ ਦੀ ਹੱਦ ਤੱਕ ਉੱਨਤ ਕਰ ਦਿੱਤਾ ਹੈ, ਫਿਰ ਵੀ ਬੀਤੇ ਸਮੇਂ ਦਾ ਇਤਿਹਾਸ ਲਿਖਣ ਲਈ ਅਭਿਆਸ ਦੀ ਲੋੜ ਹੈ ਪਰੰਤੂ ਇਤਿਹਾਸ ਲਿਖਣਾ ਵਿਅਕਤੀ ਦੀ ਆਪਣੀ ਸਮਰੱਥਾ ਅਤੇ ਸੂਖਮ ਤੇ ਡੂੰਘੀ ਸੂਝ ਤੇ ਨਿਰਭਰ ਕਰਦਾ ਹੈ ਭਾਵੇਂ ਇਤਿਹਾਸ ਦਾ ਮੁੱਢ ਏਸ਼ੀਆ ਵਿਚ ਬੱਝਿਆ ਪਰ ਇਸ ਦਾ ਵਿਕਾਸ ਯੂਰਪ ਵਿਚ ਵਿਸ਼ੇਸ਼ ਰੂਪ ਵਿਚ ਹੋਇਆ।

ਇਤਿਹਾਸ ਵਿਚ ਲਗਭਗ ਉਨੀਂ ਕੁ ਸਚਾਈ ਹੁੰਦੀ ਹੈ ਜਿੰਨੀ ਕੁ ਵਿਗਿਆਨ ਤੇ ਫ਼ਲਸਫ਼ੇ ਵਿਚ। ਜਿਸ ਤਰ੍ਹਾਂ ਵਿਗਿਆਨ ਤੇ ਫ਼ਲਸਫ਼ੇ ਵਿਚ ਤਬਦੀਲੀਆਂ ਹੁੰਦੀਆਂ ਹਨ ਉਸ ਤਰ੍ਹਾਂ ਇਤਿਹਾਸ ਦੇ ਲਿਖਣ ਵਿਚ ਵੀ ਇਹ ਗੱਲ ਹੁੰਦੀ ਰਹਿੰਦੀ ਹੈ। ਮਨੁੱਖ ਦੇ ਵਧਦੇ ਹੋਏ ਗਿਆਨ ਦੇ ਸਾਧਨਾਂ ਦੀ ਸਹਾਇਤਾ ਨਾਲ ਇਤਿਹਾਸ ਦਾ ਸੁਧਾਰ, ਉਨ੍ਹਾਂ ਦੀ ਦੁਹਰਾਈ ਤੇ ਸੁਧਾਈ ਹੁੰਦੀ ਰਹਿੰਦੀ ਹੈ। ਹਰ ਜ਼ਮਾਨੇ ਵਿਚ ਨਵੇਂ ਸਵਾਲ ਉੱਠਦੇ ਰਹਿੰਦੇ ਹਨ ਤੇ ਇਤਿਹਾਸ ਵਿਚੋਂ ਇਨ੍ਹਾਂ ਦੇ ਜਵਾਬ ਮਿਲਦੇ ਰਹਿੰਦੇ ਹਨ। ਇਸੇ ਲਈ ਹਰ ਸਮੇਂ ਦਾ ਸਮਾਜ ਤੇ

ਵਿਅਕਤੀ ਇਤਿਹਾਸ ਦਾ ਅਧਿਐਨ ਆਪਣੇ ਦ੍ਰਿਸ਼ਟੀਕੋਣ ਨਾਲ ਕਰਦਾ ਰਹਿੰਦਾ ਹੈ। ਇਹ ਸਭ ਕੁਝ ਹੁੰਦੇ ਹੋਏ ਵੀ ਇਤਿਹਾਸਕ ਸਾਧਾਨਾਂ ਦੀ ਵਿਗਿਆਨਕ ਖੋਜ ਤੇ ਛਾਣ-ਬੀਣ, ਤਾਰੀਖਵਾਰ ਘਟਨਾਵਾਂ ਦਾ ਵਰਣਨ, ਹਾਲਾਤ ਦੀਆਂ ਲੋੜਾਂ, ਘਟਨਾਵਾਂ ਦੇ ਸਿਲਸਿਲੇ ਦੀ ਬਾਰੀਕੀ ਨਾਲ ਪੁਣ-ਛਾਣ ਤੇ ਉਨ੍ਹਾਂ ਤੋਂ ਸਿੱਟੇ ਕੱਢਣ ਲਈ ਬੜੀ ਸਾਵਧਾਨੀ ਅਤੇ ਸੰਜਮ ਦੀ ਲੋੜ ਹੈ। ਇਨ੍ਹਾਂ ਤੋਂ ਬਿਨਾਂ ਇਤਿਹਾਸਕ ਕਲਪਨਾ ਤੇ ਮਨ-ਘੜਤ ਕਿੱਸੇ ਕਹਾਣੀਆਂ ਵਿਚ ਕੋਈ ਫ਼ਰਕ ਨਹੀਂ ਰਹੇਗਾ।

ਇਤਿਹਾਸ ਲਿਖਣ ਸਮੇਂ ਇਹ ਧਿਆਨ ਜ਼ਰੂਰ ਰੱਖਣਾ ਚਾਹੀਦਾ ਹੈ ਕਿ ਇਸ ਵਿਚ ਜੋ ਵੀ ਗੱਲ ਲਿਖੀ ਜਾਵੇ ਉਹ ਵਾਪਰੀਆਂ ਘਟਨਾਵਾਂ ਤੇ ਸਹੀ ਹਾਲਤਾਂ ਉੱਤੇ ਆਧਾਰਿਤ ਹੋਵੇ। ਖਿਆਲੀ ਜਾਂ ਫ਼ਰਜ਼ੀ ਗੱਲਾਂ ਪੇਸ਼ ਕਰ ਕੇ ਇਤਿਹਾਸਕ ਘਟਨਾਵਾਂ ਰਾਹੀਂ ਉਨ੍ਹਾਂ ਦੀ ਪੁਸ਼ਟੀ ਕਰਨ ਦੇ ਯਤਨ ਕਰਨਾ ਇਤਿਹਾਸਕ ਖੋਜ ਪੱਖੋਂ ਫਜ਼ੂਲ ਹੈ। ਇਕ ਹੋਰ ਗੱਲ ਧਿਆਨ ਰੱਖਣ ਵਾਲੀ ਇਹ ਹੈ ਕਿ ਇਤਿਹਾਸ ਇਕ ਬੌਧਿਕ ਤੇ ਸਿਰਜਨਾਤਮਕ ਕਲਾ ਹੈ। ਇਸ ਲਈ ਇਸ ਵਿਚ ਉਨ੍ਹਾਂ ਗੱਲਾਂ ਨੂੰ ਪੱਕੇ ਸਬੂਤਾਂ ਦਾ ਦਰਜਾ ਨਹੀਂ ਦਿੱਤਾ ਜਾ ਸਕਦਾ ਜੋ ਕੇਵਲ ਸੰਭਵ ਤੇ ਸੁਭਾਵਕ ਹੀ ਹੋਣ। ਇਤਿਹਾਸ ਦਾ ਮੁੱਖ ਨਿਸ਼ਾਨਾ ਸਹੀ ਗਿਆਨ ਪ੍ਰਾਪਤ ਕਰਨਾ ਹੈ। ਕਿਸੇ ਖਾਸ ਸਿੱਧਾਂਤ ਜਾਂ ਵਿਚਾਰ ਦੀ ਪ੍ਰੋੜ੍ਹਤਾ, ਪ੍ਰਚਾਰ ਜਾਂ ਵਿਰੋਧ ਕਰਨਾ ਜਾਂ ਉਸ ਨੂੰ ਕੋਈ ਲਹਿਰ ਚਲਾਉਣ ਲਈ ਵਰਤਣਾ ਇਤਿਹਾਸ ਦੀ ਗਲਤ ਵਰਤੋਂ ਕਰਨਾ ਹੈ। ਅਜਿਹਾ ਕਰਨ ਨਾਲ ਇਤਿਹਾਸ ਦੀ ਮਹੱਤਤਾ ਹੀ ਨਸ਼ਟ ਨਹੀਂ ਹੋ ਜਾਂਦੀ ਸਗੋਂ ਫ਼ਾਇਦੇ ਦੀ ਥਾਂ ਨੁਕਸਾਨ ਹੋਣ ਲੱਗ ਪੈਂਦਾ ਹੈ ਤੇ ਅੰਤ ਵਿਚ ਬੜਾ ਭਿਆਨਕ ਸਿੱਟਾ ਨਿਕਲਦਾ ਹੈ।

ਇਤਿਹਾਸ ਦਾ ਖੇਤਰ ਬੜਾ ਵਿਸ਼ਾਲ ਹੈ। ਇਥੋਂ ਤੱਕ ਕਿ ਇਤਿਹਾਸ ਦਾ ਵੀ ਇਤਿਹਾਸ ਹੁੰਦਾ ਹੈ। ਇਸ ਲਈ ਇਹ ਕਿਹਾ ਜਾ ਸਕਦਾ ਹੈ ਕਿ ਵਿਗਿਆਨਿਕ, ਦਾਰਸ਼ਨਿਕ ਆਦਿ ਕਈ ਹੋਰ ਦ੍ਰਿਸ਼ਟੀਕੋਣਾਂ ਵਾਂਗ ਇਤਿਹਾਸਿਕ ਦ੍ਰਿਸ਼ਟੀਕੋਣ ਦੀ ਵੀ ਆਪਣੀ ਨਿੱਜੀ ਵਿਸ਼ੇਸ਼ਤਾ ਹੁੰਦੀ ਹੈ। ਇਹ ਇਕ ਵਿਚਾਰ-ਸ਼ੈਲੀ ਹੈ ਜੋ ਆਰੰਭਕ ਸਮੇਂ ਤੋਂ ਤੇ ਖ਼ਾਸ ਤੌਰ ਤੇ ਸਤਾਰ੍ਹਵੀਂ ਸਦੀ ਤੋਂ ਸਭਿਅ ਸੰਸਾਰ ਵਿਚ ਪ੍ਰਚਲਿਤ ਹੋ ਗਈ। ਉਨ੍ਹੀਵੀਂ ਸਦੀ ਤੋਂ ਲਗਭਗ ਹਰ ਵਿਸ਼ੇ ਦੀ ਜਾਣਕਾਰੀ ਲਈ ਉਸ ਦੇ ਵਿਕਾਸ ਦੇ ਇਤਿਹਾਸ ਦਾ ਗਿਆਨ ਜ਼ਰੂਰੀ ਸਮਝਿਆ ਜਾਂਦਾ ਹੈ। ਇਤਿਹਾਸ ਦੇ ਅਧਿਐਨ ਨਾਲ ਮਨੁੱਖੀ ਸਮਾਜ ਦੇ ਦੁਨੀਆ ਦੇ ਵੱਖ-ਵੱਖ ਹਿੱਸਿਆਂ ਦੇ ਅਤੀਤ ਦੇ ਅਮਲੀ ਜੀਵਨ ਦਾ ਗਿਆਨ ਪ੍ਰਾਪਤ ਹੁੰਦਾ ਹੈ। ਉਸ ਨਾਲ ਮਨੁੱਖੀ ਹਾਲਤਾਂ ਨੂੰ ਜਾਂਚਣ, ਜਾਤੀ ਵਿਚਾਰਾਂ ਅਤੇ ਲੋਕ-ਝੁਕਾਵਾਂ ਨੂੰ ਸਮਝਣ ਅਤੇ ਪਰਖਣ ਲਈ ਇਕ ਕਸੌਟੀ ਲੱਭ ਜਾਂਦੀ ਹੈ।

ਆਮ ਤੌਰ ਤੇ ਸ਼ਹਿਰਾਂ, ਪ੍ਰਾਂਤਾਂ ਅਤੇ ਵਿਸ਼ੇਸ਼ ਦੇਸ਼ਾਂ ਜਾਂ ਯੁੱਗਾਂ ਦਾ ਇਤਿਹਾਸ ਲਿਖਿਆ ਜਾਂਦਾ ਹੈ। ਹੁਣ ਇਸ ਪਾਸੇ ਇਹ ਯਤਨ ਹੋਣ ਲੱਗ ਪਏ ਹਨ ਕਿ ਜੇ ਸੰਭਵ ਹੋ ਸਕੇ ਤਾਂ ਕੇਵਲ ਸਭਿਅ ਸੰਸਾਰ ਹੀ ਨਹੀਂ ਸਗੋਂ ਸਾਰੀ ਮਨੁੱਖ ਜਾਤੀ ਦੇ ਸਮੁੱਚੇ ਵਿਕਾਸ ਜਾਂ ਵਿਨਾਸ਼ ਦਾ ਅਧਿਐਨ ਵੀ ਭੂਗੋਲ ਵਾਂਗ ਕੀਤਾ ਜਾਵੇ। ਇਸ ਨਿਸ਼ਾਨੇ ਦੀ ਪੂਰਤੀ ਭਾਵੇਂ ਅਸੰਭਵ ਨਹੀਂ ਫਿਰ ਵੀ ਔਖੀ ਜ਼ਰੂਰ ਹੈ। ਦੁਨੀਆ ਦਾ ਤਸੱਲੀਬਖਸ਼ ਇਤਿਹਾਸ ਲਿਖਣ ਲਈ ਬਹੁਤ ਲੰਮੇ ਸਮੇਂ, ਯਤਨ ਤੇ ਕਈ ਵਿਅਕਤੀਆਂ ਦੇ ਮਿਲ ਕੇ ਕੰਮ ਕਰਨ ਦੀ ਲੋੜ ਹੈ। ਕੁਝ ਵਿਦਵਾਨਾਂ ਦੀ ਰਾਏ ਹੈ ਕਿ ਵਿਸ਼ਵ-ਇਤਿਹਾਸ ਅਤੇ ਮਨੁੱਖੀ-ਝੁਕਾਵਾਂ ਦੇ ਅਧਿਐਨ ਨਾਲ ਜੇ ਕੁਝ ਸਰਬਵਿਆਪੀ ਸਿੱਧਾਂਤ ਕੱਢਣ ਦੀ ਕੋਸ਼ਿਸ਼ ਕੀਤੀ ਗਈ ਤਾਂ ਇਤਿਹਾਸ, ਸਮਾਜ-ਸ਼ਾਸਤਰ ਵਿਚ ਬਦਲ ਕੇ ਆਪਣੀ ਵੱਖਰੀ ਹਸਤੀ ਗੁਆ ਬੈਠੇਗਾ। ਅਸਲ ਵਿਚ ਇਹ ਇੰਨੀ ਤੌਖਲੇ ਵਾਲੀ ਗੱਲ ਨਹੀਂ ਹੈ ਕਿਉਂਕਿ ਸਮਾਜ-ਸ਼ਾਸਤਰ ਲਈ ਇਤਿਹਾਸ ਦੀ ਉੱਨੀ ਹੀ ਲੋੜ ਹੈ ਜਿੰਨੀ ਇਤਿਹਾਸ ਲਈ ਸਮਾਜ-ਸ਼ਾਸਤਰ ਦੀ। ਸੱਚ ਤਾਂ ਇਹ ਹੈ ਕਿ ਸਮਾਜ-ਸ਼ਾਸਤਰ ਦਾ ਆਧਾਰ ਇਤਿਹਾਸ ਹੀ ਹੁੰਦਾ ਹੈ। ਭਾਵੇਂ ਹੀਰੋਡੋਟਸ ਨੂੰ ਇਤਿਹਾਸ ਦਾ ਮੋਢੀ ਕਿਹਾ ਜਾਂਦਾ ਹੈ ਪਰ ਲਿਮ੍ਹ ਰਿਕਾਰਡ ਦੇ ਸਮੇਂ ਤੋਂ ਇਤਿਹਾਸ ਰਿਕਾਰਡ ਕਰਨ ਦੇ ਚੰਗੇ ਪ੍ਰਬੰਧ ਬਾਰੇ ਪਤਾ ਲਗਦਾ ਹੈ। ਏਸ਼ੀਆ ਦੇ ਦੇਸ਼ਾਂ ਵਿਚ ਇਤਿਹਾਸ ਲਿਖਣ ਦਾ ਸਿਹਰਾ ਚੀਨੀਆਂ ਅਤੇ ਉਨ੍ਹਾਂ ਤੋਂ ਵੀ ਵੱਧ ਮੁਸਲਮਾਨ ਲਿਖਾਰੀਆਂ ਦੇ ਸਿਰ ਹੈ। ਇਹ ਲੋਕ ਤਾਰੀਖਵਾਰ ਘਟਨਾਵਾਂ ਬਿਆਨ ਕਰਨ ਦੀ ਮਹੱਤਤਾ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਮੁਸਲਮਾਨਾਂ ਦੇ ਆਉਣ ਤੋਂ ਪਹਿਲਾਂ ਹਿੰਦੂਆਂ ਵਿਚ ਇਤਿਹਾਸ ਬਾਰੇ ਇਕ ਅਜੀਬ ਰਿਵਾਜ ਪ੍ਰਚਲਿਤ ਸੀ। ਇਤਿਹਾਸ ਨੂੰ ਘਟਨਾਵਾਂ ਅਨੁਸਾਰ ਲੜੀਵਾਰ ਜੋੜਨ ਦੀ ਥਾਂ ਉਹ ਵੱਖ-ਵੱਖ ਸਮਿਆਂ ਵਿਚ ਹੋਏ ਸਭਿਆਚਾਰਕ ਅਤੇ ਧਾਰਮਕ ਵਿਕਾਸ ਜਾਂ ਵਿਨਾਸ਼ ਦੇ ਕੁਝ ਮੂਲ ਤੱਤ ਇਕੱਠੇ ਕਰ ਕੇ ਵਿਚਾਰਾਂ ਤੇ ਭਾਵਨਾਵਾਂ ਵਿਚ ਹੋਈਆਂ ਤਬਦੀਲੀਆਂ ਤੇ ਝੁਕਾਵਾਂ ਦਾ ਇਸ਼ਾਰੇ ਮਾਤਰ ਵਰਣਨ ਕਰ ਛਡਦੇ ਸਨ ਤੇ ਇਸੇ ਨਾਲ ਸੰਤੁਸ਼ਟ ਹੋ ਜਾਂਦੇ ਸਨ। ਉਨ੍ਹਾਂ ਦਾ ਇਤਿਹਾਸ ਬਹੁਤਾ ਕਵਿਤਾ ਵਿਚ ਮਿਲਦਾ ਹੈ ਜਿਸ ਵਿਚ ਕੱਚੀ ਪੱਕੀ ਸਾਮੱਗਰੀ ਮਿਲੀ-ਜੁਲੀ ਤੇ ਉਲਝੀ ਪਈ ਹੈ। ਉਸ ਨੂੰ ਸੁਲਝਾਉਣ ਦੇ ਕੁਝ ਯਤਨ ਹੋ ਰਹੇ ਹਨ ਪਰ ਘਟਨਾਵਾਂ ਦੇ ਤਾਰੀਖਵਾਰ ਨਾ ਜੁੜੇ ਹੋਣ ਕਾਰਨ ਸਖ਼ਤ ਮੁਸ਼ਕਲ ਪੇਸ਼ ਆ ਰਹੀ ਹੈ।

ਵੀਹਵੀਂ ਸਦੀ ਵਿਚ ਪੱਛਮੀ ਵਿਦਿਆ ਦੇ ਆਉਣ ਨਾਲ ਹਿੰਦੁਸਤਾਨ ਵਿਚ ਇਤਿਹਾਸਕ ਖੋਜ ਦੇ ਕੰਮ ਵਿਚ ਦਿਨੋ-ਦਿਨ ਕਾਫ਼ੀ ਉੱਨਤੀ ਹੋਈ ਹੈ। ਇਤਿਹਾਸ ਦੀਆਂ ਇਕ ਨਹੀਂ ਹਜ਼ਾਰਾਂ ਧਾਰਾਵਾਂ ਹਨ। ਮੋਟੇ ਤੌਰ ਤੇ ਉਨ੍ਹਾਂ ਦੀ ਵਰਤੋਂ ਰਾਜਨੀਤਿਕ, ਆਰਥਿਕ ਤੇ ਸਮਾਜਿਕ ਖੇਤਰਾਂ ਵਿਚ ਹੁੰਦੀ ਹੈ। ਇਸ ਤੋਂ ਇਲਾਵਾ ਇਤਿਹਾਸ ਹੁਣ ਕੇਵਲ ਵਿਅਕਤੀਆਂ ਤੱਕ ਹੀ ਸੀਮਤ ਨਹੀਂ ਰਿਹਾ, ਇਸ ਵਿਚ ਆਮ ਜਨਤਾ ਅਤੇ ਲੋਕਾਂ ਦੇ ਪਰਸਪਰ ਸਬੰਧਾਂ ਦਾ ਗਿਆਨ ਪ੍ਰਾਪਤ ਕਰਨ ਦੀ ਰੁਚੀ ਵੱਧ ਗਈ ਹੈ। ਆਧੁਨਿਕ ਇਤਿਹਾਸਕਾਰਾਂ ਦਾ ਮੁੱਖ ਉਦੇਸ਼ ਮਨੁੱਖੀ ਸਰਗਰਮੀਆਂ ਦਾ ਸਹੀ ਸਰੂਪ ਸਥਾਪਿਤ ਕਰਨਾ ਅਤੇ ਉਨ੍ਹਾਂ ਬਾਰੇ ਵੱਧ ਤੋਂ ਵੱਧ ਗਿਆਨ ਪ੍ਰਾਪਤ ਕਰਨਾ ਹੈ।

**ਇਤੀਅਸ** : ਇਹ ਇਕ ਰੋਮਨ ਜਰਨੈਲ ਸੀ ਜੋ ਪੱਛਮੀ ਰੋਮਨ ਸਾਮਰਾਜ ਦੇ ਪਤਨ ਸਮੇਂ ਪੰਜਵੀਂ ਸਦੀ ਦੇ ਮੱਧ ਵਿਚ ਮਰਿਆ। ਇਹ ਗਾਡੈਂਸ਼ੀਅਸ ਦਾ ਪੁੱਤਰ ਸੀ ਜੋ ਹੌਲੀ-ਹੌਲੀ ਆਪਣੀ ਯੋਗਤਾ ਨਾਲ ਜਰਨੈਲ ਬਣ ਗਿਆ। ਪਹਿਲਾ ਇਹ ਗੋਥਾਂ ਦੇ ਬਾਦਸ਼ਾਹ ਅਲਾਰਿਕ ਕੋਲ ਅਤੇ ਫਿਰ ਹੂਨ ਬਾਦਸ਼ਾਹ ਰੁਆਸ ਕੋਲ ਯਰਗਮਾਲ ਦੇ ਤੌਰ ਤੇ ਰਿਹਾ। ਉਨ੍ਹਾਂ ਦਾ ਫ਼ੌਜੀ ਸੰਗਠਨ ਸਿੱਖ ਕੇ ਇਸ ਨੇ ਉਨ੍ਹਾਂ ਨੂੰ ਹਰਾਇਆ। ਕੁਝ ਸਮੇਂ ਮਗਰੋਂ ਇਹ ਰੋਮ ਸਾਮਰਾਜ ਦੀਆਂ ਸਾਜ਼ਸ਼ਾਂ ਦਾ ਸ਼ਿਕਾਰ ਵੀ ਹੋ ਗਿਆ। ਮਗਰੋਂ ਇਸ ਦਾ ਦਬਦਬਾ ਪੱਛਮੀ ਸਾਮਰਾਜ ਤੇ ਖੂਬ ਵਧਿਆ। ਇਸ ਨੇ ਅਪਣੇ ਫ਼ੌਜੀ ਪ੍ਰਬੰਧ ਦੀ ਸਿਆਣਪ ਦਾ ਵਿਖਾਵਾ ਗਾਲ ਵਿਚ ਐਟਿਲਾ ਅਤੇ ਉਸ ਦੇ ਹੂੰਨਾਂ ਨੂੰ ਹਰਾ ਕੇ ਕੀਤਾ। ਪੱਛਮੀ ਰੋਮਨ ਸਾਮਰਾਜ ਬਹੁਤ ਸਮੇਂ ਤੱਕ ਇਤੀਅਸ ਦੀ ਹੀ ਤਾਕਤ ਅਤੇ ਅਕਲ ਦੇ ਸਹਾਰੇ ਟਿਕਿਆ ਰਿਹਾ। ਸੰਨ 454 ਵਿਚ ਇਸ ਦੀ ਮੌਤ ਹੋ ਗਈ।

**ਇਤੋ ਹਿਰੋਬੂਮੀ, ਪ੍ਰਿੰਸ** : ਇਹ ਇਕ ਜਾਪਾਨੀ ਸਿਆਸਤਦਾਨ ਸੀ ਜਿਸ ਦਾ ਜਨਮ 14 ਅਕਤੂਬਰ, 1841 ਨੂੰ ਜਾਪਾਨ ਦੇ ਸਵੋ ਪ੍ਰਾਂਤ ਵਿਚ ਹੋਇਆ। ਪਹਿਲੇ ਪਹਿਲ ਇਹ ਇਕ ਤਾਕਤਵਰ ਜਾਗੀਰਦਾਰ ਚੌਸ਼ੂ ਦੀ ਫ਼ੌਜ ਵਿਚ ਸੀ। ਸ਼ੁਰੂ ਵਿਚ ਇਸ ਦੇ ਮਾਲਿਕ ਨੇ ਇਸ ਨੂੰ ਕਿਸੇ ਖ਼ਾਸ ਕੰਮ ਲਈ ਨਿਯਤ ਕੀਤਾ ਜਿਸ ਵਿਚ ਖ਼ੁਦ ਚੌਸ਼ੂ ਨੂੰ ਤੇ ਜਾਪਾਨ ਨੂੰ ਬੜਾ ਲਾਭ ਪੁੱਜਾ। ਇਹ ਆਪਣੇ

ਦੇਸ਼ ਨੂੰ ਬਦੇਸ਼ੀਆਂ ਦੇ ਪੰਜੇ ਤੋਂ ਆਜ਼ਾਦ ਕਰਾਉਣਾ ਚਾਹੁੰਦਾ ਸੀ। ਇਸ ਨੇ 1862 ਈ. ਵਿਚ ਬ੍ਰਿਟਿਸ਼ ਸਫ਼ਾਰਤਖ਼ਾਨੇ ਨੂੰ ਫੂਕਣ ਦਾ ਯਤਨ ਕੀਤਾ। ਇਸ ਨੇ ਦੇਖਿਆ ਕਿ ਪੱਛਮੀ ਤੋਪਾਂ ਤੇ ਬੰਦੂਕਾਂ ਦੇ ਸਾਹਮਣੇ ਜਾਪਾਨੀ ਤੀਰ-ਅੰਦਾਜ਼ਾਂ ਦਾ ਟਿਕ ਸਕਣਾ ਔਖਾ ਹੈ। ਇਸ ਲਈ ਇਸ ਨੇ ਕੁਝ ਮਿੱਤਰਾਂ ਨਾਲ ਯੂਰਪ ਜਾ ਕੇ ਪੱਛਮੀ ਢੰਗ ਦੀ ਫ਼ੌਜੀ ਸਿੱਖਿਆ ਪ੍ਰਾਪਤ ਕਰਨ ਦਾ ਫ਼ੈਸਲਾ ਕੀਤਾ ਪਰ ਉਸ ਵੇਲੇ ਦੇ ਜਾਪਾਨੀ ਕਾਨੂੰਨ ਅਨੁਸਾਰ ਬਦੇਸ਼ ਜਾਣ ਵਾਲਿਆਂ ਨੂੰ ਮੌਤ ਦੀ ਸਜ਼ਾ ਮਿਲਦੀ ਸੀ। ਇਤੋ ਤੇ ਉਸ ਦੇ ਸਾਥੀ ਜਾਨ ਦੀ ਬਾਜ਼ੀ ਲਾ ਕੇ ਇੰਗਲੈਂਡ ਗਏ ਪਰ ਜਾਪਾਨ ਅਤੇ ਪੱਛਮੀ ਦੇਸ਼ਾਂ ਵਿਚਕਾਰ ਖਿਚਾਉ ਹੋ ਜਾਣ ਦੇ ਕਾਰਨ ਇਨ੍ਹਾਂ ਨੂੰ ਵਾਪਸ ਆਉਣਾ ਪਿਆ।

ਕੁਝ ਚਿਰ ਮਗਰੋਂ ਅਰਥਾਤ 1868 ਈ. ਵਿਚ ਇਸ ਨੂੰ ਹਿਉਂਗੋ ਦਾ ਗਵਰਨਰ ਨਿਯਤ ਕੀਤਾ ਗਿਆ ਅਤੇ 1869 ਈ. ਵਿਚ ਉਪ ਵਿੱਤ ਮੰਤਰੀ ਬਣ ਗਿਆ। ਸੰਨ 1871 ਵਿਚ ਇਵਾਕੁਰਾ ਦੇ ਨਾਲ ਸੈਨਿਕ ਸਲਾਹਕਾਰਾਂ ਦੀ ਖੋਜ ਵਿਚ ਯੂਰਪ ਗਿਆ। ਇਤੋ ਰਾਹੀਂ ਹੀ ਪੇਸ਼ ਕੀਤੇ ਗਏ ਪੱਛਮੀ ਵਿਧਾਨਾਂ ਦੇ ਆਧਾਰ ਉੱਤੇ ਜਾਪਾਨ ਦਾ ਨਵਾਂ ਵਿਧਾਨ ਬਣਾਇਆ ਗਿਆ। ਇਸ ਨਾਲ ਜਾਪਾਨ ਨੂੰ ਪੱਛਮੀ ਦੇਸ਼ਾਂ ਵੱਲੋਂ ਬਰਾਬਰੀ ਮਿਲ ਗਈ। ਜਾਪਾਨ ਨੂੰ ਨਵਾਂ ਰੂਪ ਦੇਣ ਵਿਚ ਇਸ ਦਾ ਬੜਾ ਹੱਥ ਹੈ। 26 ਅਕਤੂਬਰ, 1909 ਨੂੰ ਕੋਰੀਆ ਦੇ ਇਕ ਹਤਿਆਰੇ ਨੇ ਮੰਚੂਰੀਆ (ਚੀਨ) ਵਿਚ ਇਸ ਨੂੰ ਕਤਲ ਕਰ ਦਿੱਤਾ।

ਹ. ਪੁ.-ਐਨ. ਬ੍ਰਿ. 12:829; ਐਨ. ਬ੍ਰਿ. ਮਾ. 5 : 474

**ਇੰਥਸ** : ਇਹ ਮਿਆਂਮਾਰ (ਬਰਮਾ) ਦੇ ਲੋਕਾਂ ਦਾ ਇਕ ਕਬੀਲਾ ਹੈ ਜੋ ਮਿਆਂਮਾਰ ਦੀ ਦੱਖਣੀ ਸਟੇਟ ਸ਼ਾਨ ਦੇ ਪੱਛਮੀ ਅਤੇ ਦੱਖਣ-ਪੱਛਮੀ ਹਿੱਸਿਆਂ ਵਿਚ ਵਸਿਆ ਹੋਇਆ ਹੈ। ਇਸ ਤੋਂ ਇਲਾਵਾ ਇਹ ਲੋਕ ਯੈਂਘਵੇ ਸਟੇਟ ਵਿਚ ਫ਼ੋਰਟ ਸਟੈਂਡਮੈਨ ਦੇ ਨਜ਼ਦੀਕ ਕਾਫ਼ੀ ਗਿਣਤੀ ਵਿਚ ਰਹਿੰਦੇ ਹਨ ਜਿਥੇ ਇਨ੍ਹਾਂ ਨੂੰ ਅੰਘਸਾ ਕਹਿੰਦੇ ਹਨ। ਆਪਣੇ ਪਹਿਰਾਵੇ ਅਤੇ ਰੰਗ ਰੂਪ ਵਿਚ ਬੇਸ਼ਕ ਇਹ ਸ਼ਾਨ ਲੋਕਾਂ ਨਾਲ ਹੀ ਮਿਲਦੇ-ਜੁਲਦੇ ਹਨ ਪਰ ਭਾਸ਼ਾ ਕਰਕੇ ਇਹ ਲੋਕ ਉਨ੍ਹਾਂ ਤੋਂ ਵੱਖਰੇ ਹੀ ਪਛਾਣੇ ਜਾਂਦੇ ਹਨ। ਇਹ ਲੋਕ ਸ਼ਾਨ ਭਾਸ਼ਾ ਨਹੀਂ ਬੋਲਦੇ ਸਗੋਂ ਇਨ੍ਹਾਂ ਦੀ ਬੋਲੀ ਬਰਮੀ ਭਾਸ਼ਾ ਦਾ ਹੀ ਪੁਰਾਤਨ ਰੂਪ ਲਗਦੀ ਹੈ ਜੋ ਆਰਕਨੀਜ਼ ਜਾਂ ਤਵੋਯਾਨ ਭਾਸ਼ਾ ਨਾਲ ਕਾਫ਼ੀ ਮਿਲਦੀ-ਜੁਲਦੀ ਹੈ। ਭਾਸ਼ਾ ਦੇ ਇਸ ਤਰ੍ਹਾਂ ਮਿਲਣ ਕਰ ਕੇ ਇਹ ਮੰਨਿਆ ਜਾਂਦਾ ਹੈ ਕਿ ਇੰਥਸ ਸ਼ੁਰੂ ਵਿਚ ਅਰਾਕਾਨ ਤੋਂ ਆਏ ਸਨ ਪਰ ਇਸ ਨਾਲੋਂ ਇਹ ਗੱਲ ਜ਼ਿਆਦਾ ਸਿੱਧ ਹੁੰਦੀ ਹੈ ਕਿ ਇਹ ਮੁੱਖ ਬਰਮੀ ਲੋਕਾਂ ਤੋਂ ਨਿਖੜ ਗਈਆਂ ਕੁਝ ਸ਼ਾਖਾਵਾਂ ਵਿਚੋਂ ਹਨ। ਤਾਗਾਉਂਗੋ ਰਾਜਿਆਂ ਦੇ ਇਤਿਹਾਸ ਤੋਂ ਉਪਰੋਕਤ ਗੱਲਾਂ ਦੇ ਕਈ ਪ੍ਰਮਾਣ ਮਿਲਦੇ ਹਨ।

ਇੰਥਸ ਲੋਕ ਬੁੱਧ ਧਰਮ ਨੂੰ ਮੰਨਦੇ ਹਨ। ਫ਼ੋਰਟ ਸਟੈਂਡਮੈਨ ਵਿਚ ਇਨ੍ਹਾਂ ਲੋਕਾਂ ਵਿਚ ਨਜ਼ਦੀਕ ਦੀ ਝੀਲ ਦੇ ਪਾਣੀ ਉੱਤੇ ਘਰ ਬਣਾ ਕੇ ਰਹਿਣ ਦਾ ਰਿਵਾਜ ਹੈ ਜੋ ਕਈ ਵਾਰੀ ਕੰਢੇ ਤੋਂ ਕਾਫ਼ੀ ਦੂਰੀ ਤੇ ਬਣਾਏ ਜਾਂਦੇ ਹਨ। ਝੀਲ ਵਿਚ ਰਹਿਣ ਕਰ ਕੇ ਇਨ੍ਹਾਂ ਲੋਕਾਂ ਨੂੰ ਇੰਥਾ (ਝੀਲ ਨਿਵਾਸੀ) ਕਿਹਾ ਜਾਣ ਲੱਗਾ। ਖੜ੍ਹੇ-ਖੜ੍ਹੇ ਕਿਸ਼ਤੀ ਚਲਾਉਣਾ ਅਤੇ ਆਪਣੇ ਗੋਡਿਆਂ ਨੂੰ ਚਪੂ-ਕਾਂਟੇ ਦੇ ਤੌਰ ਤੇ ਵਰਤਣਾ ਇਨ੍ਹਾਂ ਦੀ ਇਕ ਨਵੇਕਲੀ ਆਦਤ ਹੈ।

ਹ. ਪੁ.—ਇੰਪ. ਗ. ਇੰਡ. 13 : 365

**ਇਥਿਕਾ** : ਇਹ ਸੰਯੁਕਤ ਰਾਜ ਅਮਰੀਕਾ ਦੇ ਨਿਊਯਾਰਕ ਰਾਜ ਦਾ ਸ਼ਹਿਰ ਤੇ ਟਾਂਪਕਿੰਸ ਕਾਉਂਟੀ ਦੀ ਰਾਜਧਾਨੀ ਹੈ। ਇਹ ਕੀਉਗਾ ਝੀਲ ਦੇ ਦੱਖਣੀ ਕੰਢੇ ਉੱਤੇ ਐਲਮੀਰਾ ਤੋਂ 45 ਕਿ. ਮੀ ਪੂਰਬ-ਉੱਤਰ ਵਿਚ ਸਥਿਤ ਹੈ। ਸ਼ਹਿਰ ਦਾ ਬਹੁਤਾ ਹਿੱਸਾ ਪੱਧਰ ਘਾਟੀ ਵਿਚ ਹੈ ਪਰ ਦੱਖਣ-ਪੂਰਬ ਤੇ ਪੱਛਮ ਦੇ ਹਿੱਸੇ ਬਾਕੀਆਂ ਨਾਲੋਂ ਉਚੇਰੀ ਧਰਤੀ ਉੱਤੇ ਵਸੇ ਹੋਏ ਹਨ। ਸਮੁੰਦਰ ਤਲ ਤੋਂ ਇਸ ਦ ਉਚਾਈ 118.5 ਤੋਂ 219 ਮੀਟਰ ਹੈ। ਚੌਹਾਂ ਪਾਸਿਆਂ ਤੋਂ ਰੇਲਾਂ ਤ ਸੜਕਾਂ ਇਥੇ ਆ ਕੇ ਮਿਲਦੀਆਂ ਹਨ ਅਤੇ ਇਥੇ ਹਵਾਈ ਅੱਡਾ ਵ ਹੈ। ਕੀਉਗਾ ਝੀਲ ਰਾਹੀਂ ਇਹ ਨਿਊਯਾਰਕ ਸਟੇਟ ਦੀਆਂ ਜਹਾਜ਼-ਰਾਨੀ ਯੋਗ ਨਹਿਰਾਂ ਨਾਲ ਮਿਲਿਆ ਹੋਇਆ ਹੈ। ਇਥਿਕਾ ਦੇ ਨੇੜ ਕਈ ਆਬਸ਼ਾਰਾਂ ਹਨ ਜਿਨ੍ਹਾਂ ਵਿਚੋਂ ਟੌਗਨ੍ਹਕ (65 ਮੀ.) ਸਭ ਤੋਂ ਵੱ ਪ੍ਰਸਿੱਧ ਹੈ। ਇਸ ਸ਼ਹਿਰ ਦਾ ਕੁਦਰਤੀ ਚੌਗਿਰਦਾ ਬੜਾ ਹੀ ਰਮਣੀਕ ਹੈ। ਇਸ ਲਈ ਇਹ ਇਕ ਸੁੰਦਰ ਸੈਰਗਾਹ ਬਣ ਗਈ ਹੈ। ਇਸ ਕਾਰਨੈੱਲ ਯੂਨੀਵਰਸਿਟੀ ਤੇ ਇਥਿਕਾ ਕਾਲਜ ਜਿਹੀਆਂ ਵੱਡੀਆਂ ਵਿਦਿਅਕ ਸੰਸਥਾਵਾਂ ਵੀ ਹਨ। ਮਸ਼ੀਨਾਂ ਦੇ ਪਟੇ, ਲੂਣ, ਸੀਮਿੰਟ ਚਮੜੇ ਦਾ ਸਾਮਾਨ ਅਤੇ ਕੱਪੜਾ ਆਦਿ ਇਥੋਂ ਦੇ ਮਸ਼ਹੂਰ ਉਦਯੋਗ ਹਨ। ਇਸ ਸ਼ਹਿਰ ਦੀ ਸਥਾਪਨਾ 1789 ਈ. ਵਿਚ ਹੋਈ। ਸੰਨ 1806 ਵਿਚ ਸਾਈਮਨ ਡੀ. ਵਿਟ ਨੇ ਇਸ ਦਾ ਨਾਂ ਇਥਿਕ ਰੱਖਿਆ। ਸੰਨ 1888 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਮਿਲਿਆ।

ਆਬਾਦੀ—28,732 (1980)

42°29′ ਉ. ਵਿਥ.; 76° 36′ ਪੱ. ਲੰਬ.

ਹ.ਪੁ.-ਐਨ. ਬ੍ਰਿ ਮਾ. 5 : 473; ਐਨ. ਬ੍ਰਿ. 12 : 828

**ਇਥੋਪੀਆਈ ਸਾਹਿਤ** : ਇਹ ਕੇਵਲ ਧਰਮ ਪੁਸਤਕ ਦਾ ਹੀ ਸਾਹਿਤ ਹੈ ਅਤੇ ਅੰਜੀਲ ਦੇ ਅਨੁਵਾਦਾਂ ਤਕ ਹੀ ਸੀਮਿਤ ਹੈ ਇਸ ਵਿਚ 'ਓਲਡ ਟੈਸਟਾਮੈਂਟ' ਦੇ 46 ਅਤੇ 'ਨਿਊ ਟੈਸਟਾਮੈਂਟ' ਦ 35 ਅਨੁਵਾਦ ਹੋਏ ਹਨ। ਸਭ ਤੋਂ ਪਹਿਲਾਂ ਈਸਾ ਦੇ ਜੀਵਨ-ਚਰਿੱਤਰ ਅਤੇ ਉਪਦੇਸ਼ਾਂ ਦੇ ਅਨੁਵਾਦ ਆਰਮੀਨੀ ਭਾਸ਼ਾ ਤੋਂ ਪੰਜਵੀਂ ਸਦ ਵਿਚ ਹੋਏ ਸਨ। ਇਥੋਪੀਆਈ ਭਾਸ਼ਾ ਨੂੰ 'ਗੀਜ਼' ਕਹਿੰਦੇ ਹਨ ਐਬੇਸੀਨੀਆ ਵਿਚ ਸਾਹਿਤਕ ਲੋੜਾਂ ਲਈ 'ਗੀਜ਼' ਦੀ ਵਰਤੋਂ ਈਸਾਈ ਮਤ ਦੇ ਆਉਣ ਤੋਂ ਥੋੜ੍ਹਾ ਚਿਰ ਪਹਿਲਾਂ ਹੀ ਸ਼ੁਰੂ ਹੋਈ। ਇਸ ਗੱਲ ਦਾ ਕੋਈ ਪਤਾ ਨਹੀਂ ਚਲਦਾ ਕਿ ਲੋਕ-ਬੋਲੀ ਦੇ ਰੂਪ ਵਿਚ ਇਸ ਦੀ ਵਰਤੋਂ ਕਦੋਂ ਬੰਦ ਹੋ ਗਈ।

ਈਸਾਈ ਧਰਮ ਦੇ ਪ੍ਰਚੱਲਿਤ ਹੋਣ ਤੋਂ ਪਹਿਲਾਂ ਇਥੋਪੀਆ-ਈਆਂ ਵਿਚ ਕੁਦਰਤ ਦੀਆਂ ਸ਼ਕਤੀਆਂ ਦੀ ਪੂਜਾ ਹੁੰਦੀ ਸੀ ਪ੍ਰਾਚੀਨ ਇਥੋਪੀਆਈ ਧਰਮ ਅਤੇ ਸਭਿਆਚਾਰ ਕਦੀਮੀ ਮਿਸਰ ਤੋਂ ਆਏ ਲਗਦੇ ਹਨ। ਤਿੰਨ ਪੁਰਾਣੇ ਸ਼ਾਹੀ ਸ਼ਿਲਾਲੇਖ ਮਿਲੇ ਹਨ ਜਿਨ੍ਹ ਵਿਚੋਂ ਦੋ ਡੀ. ਐਚ. ਮਿਊਲਰ ਰਾਹੀਂ ਜੇ. ਟੀ. ਬੈਂਟ ਦੀ ਪੁਸਤਕ 'ਸੇਕ੍ਰੈਡ ਸਿਟੀ ਆਫ਼ ਦੀ ਇਥਿਓਪੀਅਨਜ਼' (1893 ਈ.) ਵਿਚ ਛਾਪੇ ਗਏ ਅਤੇ ਤੀਜਾ ਜੋ ਮਤਰਾ ਵਿਚ ਮਿਲਿਆ ਸੀ, ਸੀ. ਸੀ. ਰੋਜ਼ਿਨਿ ਦੀ ਪੁਸਤਕ 'ਰੈਂਡੀ ਕੌਂਟੀ ਅਕਾਦ ਲਿਨਸੀ' ਵਿਚ 1896 ਈ. ਵਿਚ ਛਪਿਆ। ਇਨ੍ਹਾਂ ਸ਼ਾਹੀ ਸ਼ਿਲਾਲੇਖਾਂ ਦੀ ਖੁਦਾਈ ਹੀਰੋਗਲੈਫ਼ਿਕ ਲਿਪੀ (ਜੋ ਪੁਰਾਤਨ ਮਿਸਰ ਦੀ ਪਵਿੱਤਰ ਚਿੱਤਰ-ਲਿਪੀ ਹੈ) ਅਤੇ ਮਿਸਰੀ ਬੋਲੀ ਵਿਚ ਹੋਈ ਹੈ। ਇਰਗਾਮੇਨਿਸ ਦੇ ਜ਼ਮਾਨੇ ਦੇ ਨੇੜੇ ਤੇੜੇ ਇਕ ਲੋਕਬੋਲੀ ਵੀ ਸ਼ਿਲਾਲੇਖਾਂ ਵਿਚ ਵਰਤੀ ਜਾਣ ਲੱਗੀ। ਇਸ ਦੀ ਲਿਪੀ ਵਿਚ 23 ਸੰਕੇਤਾਂ ਦੀ ਖ਼ਾਸ ਵਰਣਮਾਲਾ ਸੀ। ਇਹ ਹੀਰੋਗਲੈਫ਼ਿਕ ਚਿੱਤਰ ਸੰਕੇਤਾਂ ਵਾਂਗ ਸਮਾਨਾਂਤਰ ਤੇ ਸਿੱਧੀਆਂ ਲਕੀਰਾਂ ਵਿਚ ਸੱਜੇ ਤੋਂ ਖੱਬੇ ਨੂੰ ਲਿਖੀ ਜਾਂਦੀ ਸੀ। ਲਿਖਣ ਦਾ ਇਹ ਢੰਗ ਮਿਸਰੀ ਢੰਗ ਤੋਂ ਉਲਟ ਹੈ ਜਿਸ ਵਿਚ ਇਹ ਲਿਖਾਈ ਚਿੱਤਰਾਂ ਦੇ ਮੂੰਹ ਵਾਲੇ ਪਾਸੇ ਵੱਲੋਂ ਕੀਤੀ ਜਾਂਦੀ ਹੈ ਪਰ ਇਨ੍ਹਾਂ ਸੰਕੇਤਾਂ ਦੇ ਰੂਪ ਤੇ ਅਰਥ ਬਹੁਤੇ

ਮਿਸਰੀ ਬੋਲੀ ਦੇ ਹੀ ਸਨ। ਇੰਨਾ ਕੁਝ ਹੁੰਦੇ ਹੋਏ ਵੀ ਨਾ ਤਾਂ ਇਹ ਬੋਲੀ ਅਜੇ ਤਕ ਪੜ੍ਹੀ ਜਾ ਸਕੀ ਹੈ ਅਤੇ ਨਾ ਹੀ ਇਹ ਕਿਹਾ ਜਾ ਸਕਦਾ ਹੈ ਕਿ ਇਸ ਦਾ ਸਬੰਧ ਕਿਸ ਭਾਸ਼ਾ-ਪਰਿਵਾਰ ਨਾਲ ਹੈ।

ਗੀਜ਼ ਬੋਲੀ ਵਿਚ ਲਿਖੇ ਗਏ ਸਾਹਿਤ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ : (1) ਪੰਜਵੀਂ ਸਦੀ ਦੇ ਨੇੜੇ ਤੇੜੇ ਈਸਾਈ ਮਤ ਦੇ ਆਉਣ ਤੋਂ ਸੱਤਵੀਂ ਸਦੀ ਤਕ ਅਤੇ (2) 1268 ਈ ਵਿਚ ਸਲੋਮਨ ਬੰਸੀ ਰਾਜ ਦੇ ਪੁਨਰ-ਸਥਾਪਨ ਤੋਂ ਲੈ ਕੇ ਹੁਣ ਤਕ। ਪਹਿਲੇ ਹਿੱਸੇ ਵਿਚ ਯੂਨਾਨੀ ਭਾਸ਼ਾ ਤੋਂ ਅਨੁਵਾਦ ਹੋਏ ਅਤੇ ਦੂਜੇ ਵਿਚ ਅਰਬੀ ਤੋਂ।

ਗੀਜ਼ ਸਾਹਿਤ ਦੀਆਂ ਹੁਣ ਤਕ ਲੱਭੀਆਂ ਹੱਥਲਿਖਤਾਂ ਦੀ ਗਿਣਤੀ ਲਗਭਗ 1200 ਹੈ ਜਿਨ੍ਹਾਂ ਦੀ ਸੂਚੀ ਰੋਜ਼ਿਨੀ ਨੇ 1899 ਈ. ਵਿਚ ਛਾਪੀ। ਇਨ੍ਹਾਂ ਵਿਚੋਂ ਵਧੇਰੇ ਹੱਥਲਿਖਤਾਂ ਬਰਤਾਨਵੀ ਅਜਾਇਬ-ਘਰ ਲੰਡਨ ਵਿਚ ਅਤੇ ਬਾਕੀ ਦੀਆਂ ਯੂਰਪ ਦੀਆਂ ਵੱਡੀਆਂ ਵੱਡੀਆਂ ਲਾਇਬ੍ਰੇਰੀਆਂ ਵਿਚ ਸੁਰੱਖਿਅਤ ਹਨ। ਬਹੁਤ ਸਾਰੀਆਂ ਹੱਥਲਿਖਤਾਂ ਐਬੇਸੀਨੀਆ ਵਿਚ ਅਤੇ ਕਈ ਲੋਕਾਂ ਦੀਆਂ ਜਾਤੀ ਲਾਇਬ੍ਰੇਰੀਆਂ ਵਿਚ ਵੀ ਹਨ। ਆਰ.ਈ. ਲਿਟਮਾਨ ਨੇ ਆਪਣੀ ਪੁਸਤਕ 'ਜ਼ੀਤਸ਼ਰਿਫਟ ਫ਼ਉਰ ਅਸੀਰੀਆਲੋਜੀਜ਼' ਵਿਚ ਲਿਖਿਆ ਹੈ ਕਿ ਦੋ ਵੱਡੇ ਸੰਗ੍ਰਹਿ ਯੋਰੋਸ਼ਲਮ ਵਿਚ ਵੀ ਹਨ ਜਿਨ੍ਹਾਂ ਵਿਚੋਂ ਇਕ ਵਿਚ 283 ਹੱਥਲਿਖਤਾਂ ਹਨ। ਰੋਜ਼ਿਨੀ ਅਨੁਸਾਰ 35 ਹੱਥਲਿਖਤ ਪੁਸਤਕਾਂ ਚੇਰੇਨ ਕੈਥੋਲਿਕ ਮਿਸ਼ਨ ਵਿਚ ਸੁਰੱਖਿਅਤ ਹਨ।

ਗੀਜ਼ ਭਾਸ਼ਾ ਵਿਚ ਅੰਜੀਲ ਦੇ ਕੁਝ ਅੰਸ਼ਾਂ ਤੋਂ ਇਲਾਵਾ 1893 ਈ. ਤੋਂ ਹੁਣ ਤਕ ਇਥੋਪਿਆਈ ਸਾਹਿਤ ਦੀਆਂ ਚਾਲੀ ਤੋਂ ਉਪਰ ਪੁਸਤਕਾਂ ਯੂਰਪ ਵਿਚ ਛਪ ਚੁਕੀਆਂ ਹਨ (ਵੇਖੋ 'ਬਿਬਲੀਉਥਿਕਾ ਇਥਿਉਪਿਕਾ' ਲੇਖਕ ਐਲ. ਗੋਲਡ ਸਮਿਥ) ਪਰ ਗੀਜ਼ ਭਾਸ਼ਾ ਨੇ ਅੱਜ ਤਕ ਪਹਿਲੇ ਜਾਂ ਦੂਜੇ ਦਰਜੇ ਦਾ ਇਕ ਵੀ ਸਾਹਿਤਕਾਰ ਪੈਦਾ ਨਹੀਂ ਕੀਤਾ।

**ਇੰਦ ਕੌਰ** : ਪੰਜਾਬ ਦੀ ਇਹ ਬਹਾਦਰ ਬੀਬੀ ਜ਼ਿਲ੍ਹਾ ਸੰਗਰੂਰ ਦੇ ਪਿੰਡ ਹੰਢਿਆਇਆ ਦੀ ਜੰਮ-ਪਲ ਅਤੇ ਸ. ਨੰਦ ਸਿੰਘ ਦੀ ਪਤਨੀ ਸੀ। ਇਸ ਨੇ 'ਕੂਕਾ ਲਹਿਰ' ਵਿਚ ਪੂਰਾ ਹਿੱਸਾ ਲਿਆ। ਸੰਨ 1872 ਵਿਚ ਇਹ ਮਲੌਦ ਤੇ ਹਮਲਾ ਕਰਨ ਵਾਲੇ ਜੱਥੇ ਵਿਚ ਸ਼ਾਮਲ ਹੋਈ। ਉਥੇ ਹੀ ਇਸ ਨੂੰ ਸਿਪਾਹੀਆਂ ਨੇ ਫੜ ਕੇ ਮਾਰ ਦਿੱਤਾ।

**ਇੰਦਰ** : ਇਹ ਇਕ ਪ੍ਰਸਿੱਧ ਵੈਦਿਕ ਦੇਵਤਾ ਹੈ। ਰਿਗਵੇਦ ਦੇ 250 ਸੂਕਤਾਂ ਵਿਚ ਸਿਰਫ਼ ਇੰਦਰ ਦੀ ਮਹਿਮਾ ਹੀ ਲਿਖੀ ਹੋਈ ਹੈ। ਲਗਭਗ 50 ਸੂਕਤਾਂ ਵਿਚ ਇਸ ਦਾ ਨਾਂ ਵਿਸ਼ਨੂੰ, ਮਰੁੱਤ, ਅਗਨੀ ਆਦਿ ਵੱਖ ਵੱਖ ਦੇਵਤਿਆਂ ਨਾਲ ਵਰਨਣ ਕੀਤਾ ਗਿਆ ਹੈ ਅਤੇ ਇਸ ਦੀ ਪ੍ਰਸ਼ੰਸਾ ਕੀਤੀ ਗਈ ਹੈ। ਇਸ ਤਰ੍ਹਾਂ ਰਿਗਵੇਦ ਦਾ ਲਗਭਗ ਇਕ ਚੌਥਾਈ ਹਿੱਸਾ ਇੰਦਰ ਦੀ ਉਸਤਤ, ਇਸ ਦੀ ਵਡਿਆਈ ਅਤੇ ਇਸ ਦੇ ਸਰਬ-ਵਿਆਪੀ ਪ੍ਰਭਾਵ ਨੂੰ ਦਰਸਾਉਂਦਾ ਹੈ। ਇੰਦਰ ਦੀ ਸ਼ਖ਼ਸੀਅਤ ਦਾ ਪੂਰਾ ਵਿਕਾਸ ਰਿਗਵੇਦ ਦੇ ਸੂਕਤਾਂ ਵਿਚ ਮਿਲਦਾ ਹੈ। ਇਸ ਦਾ ਸਿਰ, ਬਾਹਾਂ, ਹੱਥ ਤੇ ਪੇਟ ਬਹੁਤ ਵੱਡੇ ਹਨ। ਪੇਟ ਨੂੰ ਇਹ ਸੋਮਰਸ ਨਾਲ ਭਰ ਲੈਂਦਾ ਹੈ। ਇਸ ਦੇ ਲੰਬੇ ਤੇ ਤਕੜੇ ਹੱਥ ਵਿਚ ਬੱਜਰ (ਇਕ ਹਥਿਆਰ) ਲਿਸ਼ਕਦਾ ਹੈ ਜਿਸ ਕਰ ਕੇ ਇਸ ਨੂੰ ਵੱਜਰੀ ਵੀ ਕਹਿੰਦੇ ਹਨ। ਇਹ ਯੁੱਧ ਕਰਨ ਲਈ ਰੱਥ ਤੇ ਸਵਾਰ ਹੋ ਕੇ ਲੜਾਈ ਦੇ ਮੈਦਾਨ ਵਿਚ ਜਾਂਦਾ ਹੈ। ਇਸ ਦੇ ਰੱਥ ਨੂੰ ਆਮ ਤੌਰ ਤੇ ਦੋ, ਪਰ ਕਦੇ ਕਦੇ ਇਕ ਹਜ਼ਾਰ ਜਾਂ ਗਿਆਰਾਂ ਸੌ ਘੋੜੇ ਖਿਚਦੇ ਹਨ। ਇੰਦਰ ਦਾ ਜਨਮ ਦੂਜੇ ਯੋਧਿਆਂ ਵਾਂਗ ਹੀ ਰਹੱਸਮਈ ਹੈ। ਇਸ ਦੇ ਪਿਤਾ ਦਾ ਨਾਂ ਤਵਸ਼ਫ਼ਾ ਜਾਂ ਦਯੌ ਅਤੇ ਮਾਂ ਦਾਨਾਂ ਸ਼ਵਸੀ ਦੱਸਿਆ ਜਾਂਦਾ ਹੈ ਕਿਉਂਕਿ ਇੰਦਰ ਬਲ (ਸ਼ਵਸ਼ ਬਲ) ਦਾ ਪੁੱਤਰ ਹੈ। ਇਸ ਦੀ ਪਤਨੀ ਦਾ ਨਾਂ ਇੰਦਰਾਣੀ ਹੈ ਅਤੇ ਪੁਰਾਣਾਂ ਵਿਚ ਵਰਨਣ ਕੀਤਾ ਗਿਆ ਸ਼ਬਦ 'ਸ਼ਚੀ' ਇੰਦਰਾਣੀ ਵਾਸਤੇ ਵਰਤਿਆ ਗਿਆ ਹੈ। ਵਿਸ਼ੇਸ਼ਣ ਸ਼ਚੀਪਤੀ (ਸ਼ਚੀ-ਬਲ, ਪਤੀ-ਸਵਾਮੀ) ਸ਼ਬਦ ਦੇ ਆਧਾਰ ਤੇ ਕਲਪਿਆ ਗਿਆ ਹੈ। ਇੰਦਰ 'ਸੋਮ' ਪੀਣ ਦਾ ਬਹੁਤ ਸ਼ੌਕੀਨ ਹੈ ਅਤੇ ਇਸ ਦੇ ਨਾਂ 'ਸੋਮ' ਤੋਂ ਇਸ ਦੇ ਬਹੁਤ ਸ਼ਰਾਬ ਪੀਣ ਬਾਰੇ ਪਤਾ ਲਗਦਾ ਹੈ। ਰਿਗਵੇਦ ਦੇ ਇਕ ਪੂਰੇ ਸੂਕਤ (10/119) ਵਿਚ ਇੰਦਰ ਨੂੰ ਚੜ੍ਹੇ ਨਸ਼ੇ ਤੇ ਖ਼ੁਸ਼ੀ ਦਾ ਕਾਵਿਮਈ ਵਰਨਣ ਕੀਤਾ ਗਿਆ ਹੈ। ਇਸ ਦੀ ਸ਼ਕਤੀ ਅਪਾਰ ਹੈ ਅਤੇ ਸਾਰੇ ਦੇਵਤਿਆਂ ਨਾਲੋਂ ਵੀਰਜ ਤੇ ਬਲ ਨਾਲ ਭਰਪੂਰ ਹੋਣ ਕਰ ਕੇ ਹੀ 'ਸ਼ੁੱਕਰ' 'ਸ਼ਚੀ-ਵੰਤ' 'ਸ਼ਚੀ-ਪ੍ਰਤੀ' ਅਤੇ 'ਸ਼ੱਤਕ੍ਰਤੂ' (ਸੌ ਯੱਗ ਕਰਨ ਵਾਲਾ) ਆਦਿ ਵਿਸ਼ੇਸ਼ਣਾਂ ਦੀ ਵਰਤੋਂ ਇੰਦਰ ਲਈ ਕੀਤੀ ਜਾਂਦੀ ਹੈ।

ਇੰਦਰ ਆਰੀਆਂ ਨੂੰ ਦਾਸਾਂ ਉੱਪਰ ਜਿੱਤ ਦਿਵਾਉਣ ਵਾਲਾ ਮੁੱਖ ਦੇਵਤਾ ਹੈ। ਦਾਸ ਜਾਂ ਦਾਸਿਊ ਸ਼ਬਦ ਦੁਸ਼ਮਣਾਂ ਲਈ ਵੀ ਵਰਤਿਆ ਜਾਂਦਾ ਹੈ ਪਰ ਇਹ ਆਮ ਤੌਰ ਤੇ ਆਰੀਆਂ ਦੇ ਸਭ ਤੋਂ ਪਹਿਲੇ ਦੁਸ਼ਮਣਾਂ ਲਈ ਵਰਤਿਆ ਜਾਂਦਾ ਹੈ ਜਿਹੜੇ ਰੰਗ ਦੇ ਕਾਲੇ ਤੇ ਚਪਟੀ ਨੱਕ ਵਾਲੇ ਆਦਿ-ਵਾਸੀ ਸਨ ਅਤੇ ਜੋ ਮਿੱਟੀ ਦੇ ਬਣੇ ਕਿਲਿਆਂ ਵਿਚ ਰਹਿੰਦੇ ਸਨ। ਇਹ ਆਰੀਆ ਲੋਕਾਂ ਨਾਲ ਟੱਕਰ ਲੈਂਦੇ ਤੇ ਉਨ੍ਹਾਂ ਦੇ ਫ਼ੈਲਾਉ ਨੂੰ ਰੋਕਣ ਦੇ ਯਤਨ ਕਰਦੇ ਸਨ। ਉਨ੍ਹਾਂ ਦਾਸਾਂ ਦੇ ਕਈ ਆਗੂ ਸਨ ਜਿਨ੍ਹਾਂ ਵਿਚੋਂ ਸ਼ੰਬਰ (ਸ਼ੰਬਰ) ਮਸ਼ਹੂਰ ਸੀ। ਉਹ ਪਹਾੜਾਂ ਤੇ ਲੁਕਿਆ ਫਿਰਦਾ ਸੀ। ਇੰਦਰ ਨੇ ਬਹੁਤ ਹੀ ਕੋਸ਼ਿਸ਼ ਨਾਲ ਚਾਲ੍ਹੀਵੇਂ ਵਰ੍ਹੇ ਉਸ ਨੂੰ ਲੱਭ ਲਿਆ ਤੇ ਆਪਣੇ ਮਜ਼ਬੂਤ ਬੱਜਰ ਨਾਲ ਉਸ ਨੂੰ ਮਾਰ ਦਿੱਤਾ (ਰਿਗਵੇਦ 2/12/11)। ਰਿਗਵੇਦ ਵਿਚ ਲਿਖਿਆ ਹੈ ਕਿ ਇੰਦਰ ਦੀ ਕਿਰਪਾ ਨਾਲ ਆਰੀਆਂ ਦੀ ਹਿੰਮਤ ਅੱਗੇ ਦਾਸਾਂ ਨੂੰ ਝੁਕਣਾ ਅਤੇ ਭੱਜ ਕੇ ਪਰਬਤਾਂ ਵਿਚ ਛਿਪਣਾ ਪਿਆ (2/12/4)। ਇੰਦਰ ਦੇ ਦੂਜੇ ਮੁੱਖ ਕੰਮਾਂ ਵਿਚੋਂ ਸਭ ਤੋਂ ਮਹੱਤਵਪੂਰਨ ਵ੍ਰਿੱਤ੍ਰ (ਬ੍ਰਤ੍ਰ) ਨੂੰ ਮਾਰਨਾ ਹੈ। ਵ੍ਰਿੱਤ੍ਰ ਉਹ ਰਾਖਸ਼ ਹੈ ਜਿਹੜਾ ਬੱਦਲਾਂ ਨੂੰ ਰੋਕ ਕੇ ਵਰਖਾ ਨਹੀਂ ਹੋਣ ਦਿੰਦਾ ਅਤੇ ਕਾਲ ਤੇ ਭੁੱਖ ਵਰਤਾ ਦਿੰਦਾ ਹੈ। ਵ੍ਰਿੱਤ੍ਰ ਨੂੰ ਸੱਪ ਦੇ ਰੂਪ ਵਿਚ ਦੱਸਿਆ ਗਿਆ ਹੈ। ਇੰਦਰ ਨੇ ਉਸ ਨੂੰ ਆਪਣੇ ਬੱਜਰ ਨਾਲ ਮਾਰ ਦਿੱਤਾ ਅਤੇ ਧੋਖੇ ਨਾਲ ਲੁਕਾਈਆਂ ਹੋਈਆਂ ਗਊਆਂ ਨੂੰ ਗੁਫ਼ਾ ਵਿਚੋਂ ਬਾਹਰ ਕੱਢ ਲਿਆਂਦਾ। ਵ੍ਰਿੱਤ੍ਰ ਦੇ ਅਸਰ ਕਾਰਨ ਰੁਕੀਆਂ ਨਦੀਆਂ ਫਿਰ ਵੱਗ ਪਈਆਂ। ਸਪਤਸਿੰਧੂ ਦੇ ਸੱਤੇ ਦਰਿਆਵਾਂ ਵਿਚ ਹੜ੍ਹ ਆ ਗਏ। ਦੇਸ਼ ਭਰ ਵਿਚ ਖ਼ੁਸ਼ਹਾਲੀ ਫੈਲ ਗਈ।

ਇਸ ਤਰ੍ਹਾਂ ਇੰਦਰ ਵਰਖਾ ਤੇ ਹੜ੍ਹਾਂ ਦਾ ਦੇਵਤਾ ਹੈ ਪਰ ਇਸ ਦੇ ਅਸਲੀ ਭੌਤਿਕ ਆਧਾਰ ਬਾਰੇ ਪੁਰਾਣੇ ਤੇ ਨਵੇਂ ਵਿਦਵਾਨਾਂ ਦੇ ਵਿਚਾਰ ਵੱਖ ਵੱਖ ਹਨ (ੳ) ਨਿਰੁਕਤ ਦੇ ਇਤਿਹਾਸਕਾਰਾਂ ਦੇ ਵਿਚਾਰ ਅਨੁਸਾਰ ਇੰਦਰ ਤੇ ਵ੍ਰਿੱਤ੍ਰ ਦਾ ਯੁੱਧ ਇਕ ਸੱਚੀ ਇਤਿਹਾਸਕ ਘਟਨਾ ਹੈ। (ਅ) ਬਾਲਗੰਗਾਧਰ ਤਿਲਕ ਦੀ ਰਾਏ ਅਨੁਸਾਰ ਵ੍ਰਿੱਤ੍ਰ ਬਰਫ਼ ਦਾ ਪ੍ਰਤੀਕ ਹੈ ਅਤੇ ਇੰਦਰ ਸੂਰਜ ਦਾ। (ੲ) ਹਿੱਲੇਬਰਾਂਟ ਦੀ ਰਾਏ ਅਨੁਸਾਰ ਵ੍ਰਿੱਤ੍ਰ ਉਸ ਯਖ ਦਾ ਚਿੰਨ੍ਹ ਹੈ ਜਿਹੜਾ ਠੰਢ ਕਰ ਕੇ ਪਾਣੀ ਨੂੰ ਬਰਫ਼ ਬਣਾ ਦਿੰਦਾ ਹੈ ਪਰ ਦੋ ਪੱਥਰਾਂ (ਬੱਦਲਾਂ) ਵਿਚੋਂ ਅੱਗ (ਬਿਜਲੀ) ਪੈਦਾ ਕਰਨ ਵਾਲੇ ਇੰਦਰ ਨੂੰ ਵਰਖਾ ਦਾ ਦੇਵਤਾ ਮੰਨਣਾ ਹੀ ਠੀਕ ਹੈ। (ਅਸ਼ਮਨੋਰੰਤਰਗਿਨੀ, ਜਜਾਨ; 2/12/3)। ਸਪਤ ਸਿੰਧੂ ਦੇ ਇਲਾਕੇ ਨੂੰ ਹੀ ਬਹੁਤੇ ਵਿਦਵਾਨਾਂ ਨੇ ਇੰਦਰ ਦੀ ਮੂਲ ਭੂਮੀ ਮੰਨਿਆ ਹੈ ਪਰ ਇਨ੍ਹਾਂ ਦੀ ਇਹ ਕਲਪਨਾ ਪੁਰਾਣੀ ਜਾਪਦੀ ਹੈ ਕਿਉਂਕਿ ਬੁਗ਼ਜ਼ਕੋਈ ਸ਼ਿਲਾ-ਲੇਖ ਅਨੁਸਾਰ ਮਿਤਾਨੀ ਜਾਤੀ ਦੇ ਦੇਵਤਿਆਂ ਵਿਚ ਵਰਨ, ਮਿੱਤਰ ਅਤੇ ਅਸ਼ਵਨੀ ਦੇ ਨਾਲ ਇੰਦਰ ਦਾ

ਜ਼ਿਕਰ ਵੀ ਆਉਂਦਾ ਹੈ (1400 ਈ. ਪੂ.)। ਈਰਾਨੀ ਧਰਮ ਵਿਚ ਇੰਦਰ ਨੂੰ ਦੇਵਤਾ ਨਹੀਂ ਸਗੋਂ ਦਾਨਵ (ਰਾਖਸ਼) ਦੱਸਿਆ ਗਿਆ ਹੈ। ਵ੍ਰਿਥਰਘਨ ਈਰਾਨੀਆਂ ਵਿਚ ਜਿੱਤ ਦਾ ਦੇਵਤਾ ਮੰਨਿਆ ਜਾਂਦਾ ਹੈ ਜਿਹੜਾ ਅਸਲ ਵਿਚ 'ਵ੍ਰਿਤ੍ਰਘਨ' (ਵ੍ਰਿਤ੍ਰ ਨੂੰ ਮਾਰਨ ਵਾਲਾ) ਦਾ ਵਿਗੜਿਆ ਰੂਪ ਹੈ। ਇਸੇ ਕਰਕੇ ਡਾਕਟਰ ਕੀਥ ਇੰਦਰ ਨੂੰ ਭਾਰਤੀ-ਈਰਾਨੀ ਏਕਤਾ ਯੁੱਗ ਵਿਚ ਹੋਇਆ ਮੰਨਦਾ ਹੈ।

**ਇੰਦਰ ਸਿੰਘ** : ਪੰਜਾਬ ਦਾ ਇਹ ਸ਼ਹੀਦ, ਪਿੰਡ ਬੇਗੋਵਾਲ, ਜ਼ਿਲ੍ਹਾ ਅੰਮ੍ਰਿਤਸਰ ਦਾ ਰਹਿਣ ਵਾਲਾ ਸੀ ਅਤੇ 1883 ਈ. ਵਿਚ ਇਸ ਦਾ ਜਨਮ ਹੋਇਆ। ਇਸ ਦੇ ਪਿਤਾ ਸ. ਹਕੀਮ ਸਿੰਘ ਸਾਧਾਰਣ ਕਿਸਾਨ ਸੀ। ਇਸ ਨੇ ਕੌਮੀ ਸਰਗਰਮੀਆਂ ਵਿਚ ਕਾਫ਼ੀ ਵਧ ਚੜ੍ਹ ਕੇ ਹਿੱਸਾ ਲਿਆ ਅਤੇ 13 ਅਪ੍ਰੈਲ, 1919 ਦੇ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਵਿਚ ਮਸ਼ੀਨ ਗੰਨ ਦੀ ਗੋਲੀ ਲੱਗਣ ਨਾਲ ਇਸ ਦੀ ਮੌਤ ਹੋ ਗਈ।

**ਇੰਦਰ ਸਿੰਘ** : ਇਸ ਸ਼ਹੀਦ ਦਾ ਜਨਮ 1897 ਈ. ਵਿਚ ਪਿੰਡ ਡਾਰਲੀ, ਜ਼ਿਲ੍ਹਾ ਜਲੰਧਰ (ਪੰਜਾਬ) ਵਿਖੇ ਹੋਇਆ। ਇਸ ਦੇ ਪਿਤਾ ਦਾ ਨਾਂ ਸ. ਮਹਿਤਾਬ ਸਿੰਘ ਅਤੇ ਮਾਤਾ ਦਾ ਨਾਂ ਸਰਦਾਰਨੀ ਅੱਛਰ ਕੌਰ ਸੀ। ਇਸ ਨੇ ਨਨਕਾਣਾ ਸਾਹਿਬ ਦੇ ਮੋਰਚੇ ਵਿਚ ਹਿੱਸਾ ਲਿਆ ਅਤੇ ਉਥੇ ਹੀ 1921 ਈ. ਦੌਰਾਨ ਪੁਲਿਸ ਦੀ ਗੋਲੀ ਦਾ ਨਿਸ਼ਾਨਾ ਬਣ ਕੇ ਸ਼ਹੀਦੀ ਪ੍ਰਾਪਤ ਕੀਤੀ।

ਹ.ਪੁ. — ਵੀ. ਸ. ਸ਼ : 28

**ਇੰਦਰ ਸਿੰਘ** : ਪੰਜਾਬ ਦੇ ਜ਼ਿਲ੍ਹਾ ਜਲੰਧਰ ਦਾ ਇਹ ਸ਼ਹੀਦ ਪਿੰਡ ਨੂਰਪੁਰ ਚਿੱਠੀਆਂ ਵਾਲੇ ਦਾ ਜੰਮ-ਪਲ ਅਤੇ ਸ. ਬੂਟਾ ਸਿੰਘ ਦਾ ਪੁੱਤਰ ਸੀ। ਇਸ ਨੇ 1922 ਈ. ਵਿਚ 'ਗੁਰੂ-ਕਾ-ਬਾਗ', ਮੋਰਚੇ ਵਿਚ ਅਤੇ 1923-24 ਈ. ਦੇ ਜੈਤੋ ਦੇ ਮੋਰਚੇ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ। ਸੰਨ 1923 ਦੇ ਸਾਲ ਦੌਰਾਨ ਹੀ ਇਸ ਨੂੰ ਗ੍ਰਿਫ਼ਤਾਰ ਕਰ ਕੇ ਜੇਲ੍ਹ ਵਿਚ ਭੇਜ ਦਿੱਤਾ ਗਿਆ। 13 ਅਪ੍ਰੈਲ, 1924 ਨੂੰ ਨਾਭਾ ਜੇਲ੍ਹ ਅੰਦਰ ਹੀ ਇਸ ਦਾ ਦਿਹਾਂਤ ਹੋਇਆ।

**ਇੰਦਰ ਸਿੰਘ** : ਇਸ ਦਾ ਜਨਮ ਪਿੰਡ ਲੋਖੇ ਵਿਖੇ, ਜ਼ਿਲ੍ਹਾ ਲਾਇਲਪੁਰ ਹੁਣ (ਪਾਕਿਸਤਾਨ) ਵਿਚ ਹੋਇਆ। ਇਸ ਨੇ ਜੈਤੋ ਦੇ ਮੋਰਚੇ ਵਿਚ (1923-24 ਦੌਰਾਨ) ਭਾਗ ਲਿਆ। ਅੰਗਰੇਜ਼ੀ ਸਰਕਾਰ ਨੇ ਇਸ ਨੂੰ ਗ੍ਰਿਫ਼ਤਾਰ ਕਰਕੇ ਨਾਭੇ ਦੀ ਜੇਲ੍ਹ ਵਿਚ ਭੇਜ ਦਿੱਤਾ। 26 ਸਤੰਬਰ, 1924 ਨੂੰ ਇਸ ਜੇਲ੍ਹ ਵਿਚ ਪ੍ਰਾਣ ਤਿਆਗ ਦਿੱਤੇ।

**ਇੰਦਰ ਸਿੰਘ (ਫੁੱਟਬਾਲਰ)** : ਪੰਜਾਬ ਦਾ ਇਕ ਵਿਸ਼ਵ-ਪ੍ਰਸਿੱਧ ਫੁੱਟਬਾਲ ਖਿਡਾਰੀ ਹੈ ਜਿਹੜਾ ਏਸ਼ੀਅਨ ਆਲ ਸਟਾਰ ਟੀਮ ਦਾ ਮੈਂਬਰ ਵੀ ਰਿਹਾ ਹੈ। ਇਸ ਦਾ ਜਨਮ 23 ਦਸਬੰਰ, 1943 ਨੂੰ ਸ. ਭਗਤ ਸਿੰਘ ਦੇ ਘਰ ਫਗਵਾੜਾ (ਕਪੂਰਥਲਾ) ਵਿਖੇ ਹੋਇਆ। ਇਸ ਨੂੰ ਬਚਪਨ ਤੋਂ ਹੀ ਖੇਡਣ ਦਾ ਅਥਾਹ ਸ਼ੌਕ ਸੀ ਅਤੇ ਚੰਗੀ ਕਿਸਮਤ ਨਾਲ ਇਸ ਦੇ ਅੰਦਰਲੇ ਸ਼ੌਕ ਅਤੇ ਖੂਬੀਆਂ ਨੂੰ ਪਛਾਣਨ ਵਾਲੇ ਕੋਚ, ਜੋਗਿੰਦਰ ਸਿੰਘ ਵਾਲੀਆ ਨਾਲ ਇਸ ਦਾ ਮੇਲ ਹੋ ਗਿਆ ਜਿਸ ਸਦਕਾ ਸਕੂਲ ਵਿਚ ਛੋਟੀ ਜਮਾਤ ਹੀ ਤੋਂ ਸਕੂਲ-ਟੀਮ ਦਾ ਮੈਂਬਰ ਚੁਣਿਆ ਗਿਆ। ਖੇਡ ਦੇ ਜ਼ੋਰ ਤੇ 1960 ਈ. ਅਤੇ 1961 ਈ. ਵਿਚ ਇਸ ਨੇ ਆਲ ਇੰਡੀਆ ਸਕੂਲ ਟੂਰਨਾਮੈਂਟ ਵਿਚ ਪੰਜਾਬੀ ਸਕੂਲ ਟੀਮ ਦੇ ਕੈਪਟਨ ਦੇ ਤੌਰ ਤੇ ਅਗਵਾਈ ਕੀਤੀ ਅਤੇ 1961 ਈ. ਦੇ ਟੂਰਨਾਮੈਂਟ ਵਿਚ ਇਸ ਨੂੰ ਬੈੱਸਟ ਸਕੋਰਰ (ਸਭ ਤੋਂ ਵੱਧ ਗੋਲ ਕਰਨ ਵਾਲਾ ਖਿਡਾਰੀ) ਐਲਾਨਿਆ ਗਿਆ।

ਸੰਨ 1960-61 ਵਿਚ ਇਹ ਲੀਡਰਜ਼ ਕਲੱਬ ਜਲੰਧਰ ਵੱਲੋਂ ਮਹਿਮਾਨ ਖਿਡਾਰੀ ਵਜੋਂ ਖੇਡਿਆ। ਸੰਨ 1962 ਵਿਚ ਦਸਵੀਂ ਜਮਾਤ ਦੀ ਪ੍ਰੀਖਿਆ ਦੇਣ ਸਾਰ ਹੀ ਲੀਡਰਜ਼ ਕਲੱਬ ਜਲੰਧਰ ਵਾਲੇ ਪੱਕੇ ਤੌਰ ਤੇ ਇਸ ਨੂੰ ਆਪਣੇ ਕੋਲ ਲੈ ਗਏ।

ਸੰਨ 1962 ਤੋਂ ਲੈ ਕੇ 1974 ਈ. ਤੱਕ ਇਹ ਲੀਡਰਜ਼ ਕਲੱ ਵੱਲੋਂ ਖੇਡਦਾ ਰਿਹਾ। ਇਸ ਦੀ ਘਾਲਣਾ ਸਦਕਾ ਹੀ ਜਲੰਧਰ ਦਾ ਇ ਛੋਟਾ ਜਿਹਾ ਕਲੱਬ, ਭਾਰਤ ਦੇ ਡੀ. ਸੀ ਐਮ. ਡੂਰੰਡ, ਰੋਵਰਜ਼ ਵਰ ਵੱਡੇ-ਵੱਡੇ ਟੂਰਨਾਮੈਂਟ ਦੇ ਫਾਈਨਲ ਵਿਚ ਭਿੜਨ ਲੱਗਾ। ਸੰ 1974 ਵਿਚ ਇਹ ਜਲੰਧਰ ਲੀਡਰਜ਼ ਕਲੱਬ ਨੂੰ ਛੱਡ ਕੇ ਫਗਵਾ ਦੀ ਜੇ. ਸੀ. ਟੀ. ਮਿੱਲ (ਜਗਤਜੀਤ ਕਾਟਨ ਟੈੱਕਸਟਾਈਲ ਮਿੱਲ) ਕਲੱਬ ਵਿਚ ਸ਼ਾਮਲ ਹੋ ਗਿਆ। ਜੇ. ਸੀ. ਟੀ. ਟੀਮ ਦੀ ਇਸ 1974 ਈ. ਤੋਂ 1982 ਈ. ਤੱਕ ਕਪਤਾਨ ਦੇ ਤੌਰ ਤੇ ਅਗਵਾਈ ਕੀਤੀ ਅਤੇ ਭਾਰਤ ਦੇ ਕਹਿੰਦੇ ਕਹਾਉਂਦੇ ਟੂਰਨਾਮੈਂਟ ਜਿੱਤ ਕੇ ਦਿੱਤੇ ਅਜੇ ਵੀ ਇਹ ਇਸੇ ਕਲੱਬ ਦੀ ਸੇਵਾ ਕਰ ਰਿਹਾ ਹੈ।

ਸੰਨ 1962 ਵਿਚ ਹੀ ਸੰਤੋਸ਼ ਟ੍ਰਾਫੀ ਨੈਸ਼ਨਲ ਚੈਂਪੀਅਨਸ਼ਿ ਖੇਡਣ ਲਈ ਇਸ ਨੂੰ ਪੰਜਾਬ ਦੀ ਟੀਮ ਲਈ ਚੁਣਿਆ ਗਿਆ। ਸੰ 1962 ਤੋਂ 1978 ਈ. ਤੱਕ ਪੰਜਾਬ ਵੱਲੋਂ ਰਾਸ਼ਟਰੀ ਫੁੱਟਬਾ ਚੈਂਪੀਅਨਸ਼ਿਪ ਲਈ ਖੇਡਦਾ ਰਿਹਾ। ਸੰਨ 1965 ਤੋਂ 1978 ਤੱ ਇਹ ਪੰਜਾਬ ਫੁਟਬਾਲ ਟੀਮ ਦਾ ਕਪਤਾਨ ਰਿਹਾ। ਸੰਨ 1974 ਵਿ ਸੰਤੋਸ਼ ਟ੍ਰਾਫੀ ਨੈਸ਼ਨਲ ਚੈਂਪੀਅਨਸ਼ਿਪ ਪੰਜਾਬ ਦੀ ਧਰਤੀ ਤੇ ਜਲੰਧ ਵਿਖੇ ਹੋਈ। ਇਸ ਵਾਰ ਪੰਜਾਬ ਨੇ ਸਾਰੇ ਭਾਰਤ ਨੂੰ ਹੈਰਾਨ ਕ ਦਿੱਤਾ। ਬੰਗਾਲੀਆਂ ਅਤੇ ਦੱਖਣ ਵਾਲਿਆਂ ਦੇ ਜਿਹੜੇ ਫੁੱਟਬਾਲ ਨੂੰ ਆਪਣੀ ਜੱਦੀ ਖੇਡ ਸਮਝਦੇ ਸਨ ਸਾਰੇ ਭਰਮ ਮਿਟਾ ਦਿੱਤਾ। ਇ ਟੂਰਨਾਮੈਂਟ ਵਿਚ ਇਸ ਨੇ ਆਪਣੀ ਖੇਡ ਦੇ ਸਾਰੇ ਜੌਹਰ ਦਿਖਾਏ। ਸਾ ਟੂਰਨਾਮੈਂਟ ਵਿਚ ਪੰਜਾਬ ਦੀ ਟੀਮ ਨੇ ਵਿਰੋਧੀ ਟੀਮਾਂ ਸਿਰ ਕੁੱਲ 4 ਗੋਲ ਕੀਤੇ ਜਿਨ੍ਹਾਂ ਵਿਚੋਂ 23 ਇਕੱਲੇ ਇੰਦਰ ਸਿੰਘ ਨੇ ਕੀਤੇ ਜੋ ਕਿ ਅੱਜ ਤੀਕ ਸੰਤੋਸ਼ ਟ੍ਰਾਫੀ ਦਾ ਰਿਕਾਰਡ ਹੈ। ਫ਼ਾਈਨਲ ਵਿਚ ਪੰਜਾ ਨੇ ਬੰਗਾਲ ਦੀ ਮੰਨੀ-ਪ੍ਰਮੰਨੀ ਟੀਮ ਨੂੰ 6-0 ਗੋਲਾਂ ਤੇ ਹਰਾ ਕੇ ਆਪਣੀ ਅਸੀਮਤ ਸਮਰੱਥਾ ਦਾ ਪ੍ਰਗਟਾਅ ਕੀਤਾ ਅਤੇ ਸੰਤੋਸ਼ ਟ੍ਰਾਫ ਦੇ ਫ਼ਾਈਨਲ ਵਿਚ ਇਕ ਨਵਾਂ ਮੀਲ ਪੱਥਰ ਗੱਡ ਦਿੱਤਾ। ਇ ਫ਼ੈਸਲਾਕੁਨ ਮੈਚ ਵਿਚ ਵੀ ਤਿੰਨ ਗੋਲ ਇੰਦਰ ਸਿੰਘ ਨੇ ਕੀਤੇ ਸਨ।

ਸੰਨ 1963 ਵਿਚ ਇਸ ਨੂੰ ਪੂਰਵ-ਓਲਿੰਪਿਕ ਟੂਰਨਾਮੈਂ ਵਿਚ ਖੇਡਣ ਲਈ ਇੰਡੀਆ ਨੈਸ਼ਨਲ ਟੀਮ ਲਈ ਚੁਣਿਆ ਗਿਅ ਅਤੇ 1975 ਈ. ਤੱਕ ਇਹ ਨੈਸ਼ਨਲ ਟੀਮ ਦਾ ਮੈਂਬਰ ਰਿਹਾ। ਸੰ 1969, 1973 ਅਤੇ 1975 ਵਿਚ ਇਹ ਭਾਰਤ ਦੀ ਨੈਸ਼ਨ ਫੁੱਟਬਾਲ ਟੀਮ ਦਾ ਕਪਤਾਨ ਰਿਹਾ। ਇਸ ਦੌਰਾਨ ਇਸ ਨੇ ਇਜ਼ਰਾਈਲ, ਬਰਮਾ, ਮਲਾਇਆ, ਥਾਈਲੈਂਡ ਤੇ ਬਹੁਤ ਸਾਰੇ ਹੋ ਮੁਲਕਾਂ ਵਿਚ ਅਨੇਕਾਂ ਮੈਚ ਖੇਡੇ ਅਤੇ ਆਪਣੇ ਨਾਂ ਦੀ ਧਾਕ ਜਮਾਈ ਇਹ ਭਾਰਤ ਦਾ ਇਕੋ ਇਕ ਖਿਡਾਰੀ ਹੈ ਜਿਸ ਨੂੰ 1967 ਈ. ਵਿ ਏਸ਼ੀਅਨ ਆਲ ਸਟਾਰ ਟੀਮ ਖੇਡਣ ਦਾ ਮਾਣ ਪ੍ਰਾਪਤ ਹੋਇਆ ਅ ਅਗਲੇ ਸਾਲ 1968 ਈ. ਵਿਚ ਫਿਰ ਇਸ ਨੂੰ ਇਸ ਟੀਮ ਲਈ ਚੁਣਿਆ ਗਿਆ। ਸੰਨ 1970 ਵਿਚ ਭਾਰਤ ਸਰਕਾਰ ਨੇ ਇਸ ਨੂੰ ਅਰਜਨ ਐਵਾਰਡ ਨਾਲ ਸਨਮਾਨਿਆ। ਸੰਨ 1975 ਵਿਚ ਦਿੱਲ ਪੱਤਰਕਾਰ ਐਸੋਸੀਏਸ਼ਨ ਨੇ ਇਸ ਨੂੰ ਸਾਲ 1975 ਦਾ ਸਰਵੋਤ ਖਿਡਾਰੀ ਐਲਾਨ ਕੀਤਾ।

ਕਈਆਂ ਗੱਲਾਂ ਵਿਚ ਇਹ ਦੁਨੀਆ ਵਿਚ ਫੁੱਟਬਾਲ ਦੇ ਇਤਿਹਾਸ ਵਿਚ ਸਭ ਤੋਂ ਮਹਾਨ ਬ੍ਰਾਜ਼ੀਲ ਦੇ ਖਿਡਾਰੀ ਪੇਲੇ ਨਾਲ ਮਿਲਦਾ ਹੈ ਜਿਵੇਂ ਕਿ ਇਸ ਦੁਨੀਆ ਵਿਚ ਖੇਡਿਆ ਕੋਈ ਅਜਿਹ ਮੈਚ ਨਹੀਂ ਜਿਸ ਵਿਚ ਪੇਲੇ ਖੇਡਿਆ ਹੋਵੇ ਤੇ ਉਸ ਨੇ ਗੋਲ ਨਾ ਕੀਤ ਹੋਵੇ, ਇਸੇ ਤਰ੍ਹਾਂ ਇੰਦਰ ਸਿੰਘ ਵੀ ਜਦੋਂ ਖੇਡਿਆ ਹੈ ਤਾਂ ਉਸ ਨੇ ਗੋਲ ਜ਼ਰੂਰ ਕੀਤਾ ਹੈ। ਦੂਜੀ ਗੱਲ ਇਹ ਹੈ ਕਿ ਪੇਲੇ ਨੇ ਬਦੇਸ਼ੀ ਮੁਲਕਾਂ ਦ ਲੱਖਾਂ ਰੁਪਿਆ ਬ੍ਰਾਜ਼ੀਲ ਉੱਤੋਂ ਵਾਰ ਦਿੱਤਾ ਪਰ ਬ੍ਰਾਜ਼ੀਲ ਤੋਂ ਬਾਹ ਖੇਡਣ ਲਈ ਨਹੀਂ ਮੰਨਿਆ। ਇਸੇ ਤਰ੍ਹਾਂ ਦਾ ਮੋਹ ਇੰਦਰ ਸਿੰਘ ਨੂੰ

ਪੰਜਾਬ ਲਈ ਵਿਖਾਇਆ। ਸੰਨ 1967 ਵਿਚ ਮਲੇਸ਼ੀਆ ਦੇ ਪ੍ਰਧਾਨ ਮੰਤਰੀ ਟੰਕੂ ਅਬਦੁਲ ਰਹਿਮਾਨ ਨੇ ਇਸ ਨੂੰ ਮਲੇਸ਼ੀਆ ਵਿਚੋਂ ਪੰਜ ਸਾਲ ਖੇਡਣ ਦੀ ਪੇਸ਼ਕਸ਼ ਕੀਤੀ ਅਤੇ ਇਸ ਨੂੰ ਅਤੇ ਇਸ ਦੇ ਸਾਰੇ ਪਰਿਵਾਰ ਨੂੰ ਮਲੇਸ਼ੀਆ ਦੀ ਨਾਗਰਿਕਤਾ, ਪੰਜ ਸਾਲਾਂ ਦਾ ਤਿੰਨ ਲੱਖ ਰੁਪਿਆ ਅਤੇ ਉਮਰ-ਭਰ ਦੇ ਐਸ਼-ਆਰਾਮ ਦੀ ਪੇਸ਼ਕਸ਼ ਕੀਤੀ ਪਰ ਇਸ ਨੇ ਇਹ ਸਭ ਕੁਝ ਪੰਜਾਬ ਦੀ ਖਾਤਰ ਠੁਕਰਾ ਦਿੱਤਾ। ਇਸ ਤੋਂ ਇਲਾਵਾ ਬੰਗਾਲ ਦੀਆਂ ਕਲੱਬਾਂ ਵੱਲੋਂ ਤਰ੍ਹਾਂ-ਤਰ੍ਹਾਂ ਦੇ ਦਿੱਤੇ ਗਏ ਲਾਲਚ ਵੀ ਇਸ ਨੂੰ ਬੰਗਾਲ ਲੈ ਜਾਣ ਵਿਚ ਸਫਲ ਨਾ ਹੋ ਸਕੇ। ਅੱਜਕੱਲ੍ਹ ਇੰਦਰ ਸਿੰਘ ਫਗਵਾੜੇ ਹੀ ਰਹਿ ਰਿਹਾ ਹੈ ਅਤੇ ਪੰਜਾਬ ਦੇ ਫੁੱਟਬਾਲ ਖਿਡਾਰੀਆਂ ਲਈ ਉਤਸ਼ਾਹ ਦਾ ਸੋਮਾ ਹੈ।

ਹ. ਪੁ.—ਇੰਦਰ ਸਿੰਘ ਦਾ ਆਪਣੇ ਵੱਲੋਂ ਭੇਜਿਆ ਬਾਇਓਡਾਟਾ; ਸਚਿੱਤਰ ਕੌਮੀ ਏਕਤਾ—ਅਗਸਤ, 1981

**ਇੰਦਰ ਜਾਲ** : ਇਹ ਇਕ ਜਾਦੂ ਦਾ ਖੇਲ ਹੈ। ਕਿਹਾ ਜਾਂਦਾ ਹੈ ਕਿ ਇਸ ਵਿਚ ਦਰਸ਼ਕਾਂ ਨੂੰ ਕੀਲ ਲਿਆ ਜਾਂਦਾ ਹੈ ਅਤੇ ਉਨ੍ਹਾਂ ਵਿਚ ਭਰਮ ਜਿਹਾ ਪੈਦਾ ਕਰ ਦਿੱਤਾ ਜਾਂਦਾ ਹੈ ਫਿਰ ਇੰਦਰਜਾਲ ਦਾ ਜਾਦੂਗਰ ਆਪਣੀ ਮਰਜ਼ੀ ਅਨੁਸਾਰ ਜੋ ਚਾਹੇ ਦਰਸ਼ਕਾਂ ਨੂੰ ਉਹ ਕੁਝ ਦਿੱਸਦਾ ਹੈ। ਆਪਣਾ ਮਾਇਆ-ਜਾਲ ਤਾਣ ਕੇ ਉਹ ਦਰਸ਼ਕਾਂ ਵਾਸਤੇ ਇਕ ਨਵਾਂ ਹੀ ਸੰਸਾਰ ਪੈਦਾ ਕਰ ਦਿੰਦਾ ਹੈ। ਮਦਾਰੀ ਵੀ ਇਸੇ ਤਰ੍ਹਾਂ ਦੇ ਕਰਤਬ ਹੀ ਵਖਾਉਂਦੇ ਹਨ ਪਰ ਉਨ੍ਹਾਂ ਦੇ ਕਰਤਬ ਬਹੁਤੇ ਹੱਥ ਦੀ ਸਫ਼ਾਈ ਹੁੰਦੇ ਹਨ ਅਤੇ ਉਨ੍ਹਾਂ ਦੇ ਤਮਾਸ਼ੇ ਦਾ ਘੇਰਾ ਬਹੁਤ ਸੌੜਾ ਹੁੰਦਾ ਹੈ। ਇੰਦਰ-ਜਾਲ ਨੂੰ ਵੇਖਣ ਵਾਲਿਆਂ ਦੀ ਗਿਣਤੀ ਹਜ਼ਾਰਾਂ ਵਿਚ ਹੁੰਦੀ ਹੈ। ਦ੍ਰਿਸ਼ ਵੀ ਬੜੇ ਵੱਡੇ ਆਕਾਰ ਦੇ ਅਤੇ ਕਈ ਕਿਸਮ ਦੇ ਹੁੰਦੇ ਹਨ। ਬਰਖਾ ਦੀਆਂ ਵਸਦੀਆਂ ਬੂੰਦਾਂ ਇੰਦਰ ਦੇ ਜਾਲ ਵਾਂਗ ਲਗਦੀਆਂ ਹਨ। ਇੰਦਰ-ਜਾਲ ਦਾ ਖੇਲ ਵਿਖਾਉਣ ਵਾਲਾ ਵੀ ਛੋਟੇ ਪੈਮਾਨੇ ਤੇ ਕੁਝ ਸਮੇਂ ਲਈ ਇਹੋ ਜਿਹੇ ਦ੍ਰਿਸ਼ ਪੈਦਾ ਕਰ ਦਿੰਦਾ ਹੈ। ਸ਼ਾਇਦ ਇਸੇ ਲਈ ਇਸ ਖੇਲ ਨੂੰ ਇੰਦਰ-ਜਾਲ ਕਹਿੰਦੇ ਹਨ।

ਪੁਰਾਣੇ ਜ਼ਮਾਨੇ ਵਿਚ ਇਹੋ ਜਿਹੇ ਖੇਲ ਰਾਜਿਆਂ ਮਹਾਰਾਜਿਆਂ ਸਾਹਮਣੇ ਵਿਖਾਏ ਜਾਂਦੇ ਸਨ। ਅੱਜ ਤੋਂ ਪੰਜਾਹ ਸੱਠ ਵਰ੍ਹੇ ਪਹਿਲਾਂ ਤੱਕ ਕੁਝ ਲੋਕ ਇਹ ਖੇਲ ਕਰਨਾ ਜਾਣਦੇ ਸਨ ਪਰ ਹੁਣ ਇਹ ਕਲਾ ਖ਼ਤਮ ਹੋ ਚੁੱਕੀ ਹੈ। ਕੁਝ ਸੰਸਕ੍ਰਿਤ ਨਾਟਕਾਂ ਤੇ ਕਹਾਣੀਆਂ ਵਿਚ ਇਨ੍ਹਾਂ ਖੇਲਾਂ ਦਾ ਬੜਾ ਵਰਣਨ ਮਿਲਦਾ ਹੈ। ਜਾਦੂਗਰ ਦਰਸ਼ਕਾਂ ਦੇ ਮਨ ਤੇ ਸੋਚ-ਉਡਾਰੀ ਨੂੰ ਆਪਣੇ ਮਨ-ਚਾਹੇ ਦ੍ਰਿਸ਼ ਤੇ ਕੇਂਦਰਿਤ ਕਰ ਦਿੰਦਾ ਹੈ ਤੇ ਆਪਣੇ ਹਾਵ ਭਾਵ ਤੇ ਮਾਇਆ ਨਾਲ ਉਨ੍ਹਾਂ ਦੇ ਦਿਲ ਦਿਮਾਗ ਨੂੰ ਕੀਲ ਲੈਂਦਾ ਹੈ। ਜਦੋਂ ਉਨ੍ਹਾਂ ਦੇ ਮਨ ਤੇ ਸੋਚ-ਉਡਾਰੀ ਇਕ ਥਾਂ ਤੇ ਕੇਂਦਰਿਤ ਹੋ ਜਾਂਦੇ ਹਨ ਤਾਂ ਉਹ ਮੌਕੇ ਅਨੁਕੂਲ ਆਵਾਜ਼ ਪੈਦਾ ਕਰਦਾ ਹੈ। ਦਰਸ਼ਕ ਉਡੀਕ ਕਰਨ ਲਗਦੇ ਹਨ ਕਿ ਹੁਣ ਫ਼ਲਾਨਾ ਦ੍ਰਿਸ਼ ਆਉਣ ਵਾਲਾ ਹੈ ਜਾਂ ਫ਼ਲਾਣੀ ਘਟਨਾ ਹੋਣ ਵਾਲੀ ਹੈ। ਉਸੇ ਵੇਲੇ ਉਹ ਆਵਾਜ਼ ਤੇ ਇਸ਼ਾਰਿਆਂ ਰਾਹੀਂ ਲੋਕਾਂ ਨੂੰ ਦੱਸ ਦਿੰਦਾ ਹੈ ਕਿ ਉਹ ਦ੍ਰਿਸ਼ ਆ ਗਿਆ ਹੈ ਜਾਂ ਘਟਨਾ ਵਾਪਰ ਰਹੀ ਹੈ। ਦਰਸ਼ਕਾਂ ਨੂੰ ਪਲ ਝਟ ਲਈ ਉਹੋ ਦ੍ਰਿਸ਼ ਨਜ਼ਰ ਆਉਣ ਲਗ ਪੈਂਦਾ ਹੈ। ਬਸ ਇੰਨੇ ਵਿਚ ਇੰਦਰ-ਜਾਲ ਖ਼ਤਮ ਹੋ ਜਾਂਦਾ ਹੈ।

**ਇੰਦਰਜੀਤ** : ਇਹ ਰਾਵਣ ਦਾ ਪੁੱਤਰ ਸੀ। ਇਸ ਦਾ ਅਸਲ ਨਾਂ ਮੇਘਨਾਦ ਸੀ। ਜਦੋਂ ਰਾਵਣ ਇੰਦਰ ਦੀ ਸੈਨਾ ਵਿਰੁੱਧ ਯੁੱਧ ਕਰਨ ਲਈ ਸਵਰਗ ਵਿਚ ਗਿਆ ਤਾਂ ਉਹ ਉਸ ਦੇ ਨਾਲ ਸੀ। ਉਸ ਦੀ ਬਹਾਦਰੀ ਅਤੇ ਦਲੇਰੀ ਨੂੰ ਵੇਖ ਕੇ ਇੰਦਰ ਨੂੰ ਮਜਬੂਰਨ ਆਪ ਲੜਾਈ ਵਿਚ ਸ਼ਾਮਲ ਹੋਣਾ ਪਿਆ। ਇਸ ਨੇ ਇੰਦਰ ਨੂੰ ਲੜਾਈ ਵਿਚ ਵੇਖ ਕੇ ਸ਼ਿਵ ਤੋਂ ਪ੍ਰਾਪਤ ਕੀਤੀ ਅਦ੍ਰਿਸ਼ ਹੋਣ ਦੀ ਜਾਦੂ-ਸ਼ਕਤੀ ਤੋਂ ਲਾਭ ਉਠਾਇਆ ਅਤੇ ਇੰਦਰ ਨੂੰ ਬੰਨ੍ਹ ਕੇ ਲੰਕਾ ਲੈ ਆਂਦਾ। ਇੰਦਰ ਨੂੰ ਛੁਡਾਉਣ ਲਈ ਬ੍ਰਹਮਾ ਨੂੰ ਖ਼ੁਦ ਦੇਵਤਿਆਂ ਨਾਲ ਲੰਕਾ ਵਿਚ ਆਉਣਾ ਪਿਆ। ਬ੍ਰਹਮਾ ਨੇ ਇਸ ਨੂੰ 'ਇੰਦਰਜੀਤ' ਅਰਥਾਤ 'ਇੰਦਰ ਨੂੰ ਜਿੱਤਣ ਵਾਲਾ' ਦੀ ਉਪਾਧੀ ਬਖ਼ਸ਼ੀ ਪਰੰਤੂ ਇੰਦਰਜੀਤ ਨੇ ਜ਼ਿੱਦ ਕਰ ਕੇ ਬ੍ਰਹਮਾ ਪਾਸੋਂ ਅਮਰ ਹੋਣ ਦਾ ਵਰਦਾਨ ਪ੍ਰਾਪਤ ਕਰ ਕੇ ਹੀ ਇੰਦਰ ਨੂੰ ਛੱਡਿਆ।

ਰਾਮ ਤੇ ਰਾਵਣ ਵਿਚਕਾਰ ਯੁੱਧ ਦੌਰਾਨ ਸੁਗਰੀਵ ਨੇ ਇਕ ਬਹੁਤ ਵੱਡਾ ਦਰਖ਼ਤ ਸੁੱਟ ਕੇ ਇੰਦਰਜੀਤ ਦੇ ਰੱਥ ਦੇ ਟੁਕੜੇ ਕਰ ਦਿੱਤੇ ਅਤੇ ਉਹ ਆਪਣੀ ਫ਼ੌਜ ਸਮੇਤ ਲੜਾਈ ਦੇ ਮੈਦਾਨ ਵਿਚੋਂ ਨੱਠ ਪਿਆ। ਪਿੱਛੋਂ ਇਹ ਨਵੇਂ ਰੱਥ ਉੱਤੇ ਫ਼ੌਜ ਨੂੰ ਨਾਲ ਲੈ ਕੇ ਵਾਪਸ ਲੜਾਈ ਵਿਚ ਮੁੜ ਪਿਆ। ਇਸ ਨੇ ਸੱਪ-ਫ਼ੰਦਾ ਸੁੱਟ ਕੇ ਰਾਮ ਅਤੇ ਲਛਮਣ ਦੋਹਾਂ ਨੂੰ ਬੰਨ੍ਹ ਦਿੱਤਾ। ਪਿੱਛੋਂ ਵਾਯੂ ਦੇਵਤਾ ਨੇ ਗਰੁੜ ਪੰਛੀ ਭੇਜ ਕੇ ਉਨ੍ਹਾਂ ਦਾ ਛੁਟਕਾਰਾ ਕਰਵਾਇਆ। ਇਸ ਪਿੱਛੋਂ ਇਸ ਨੇ ਤੀਰਾਂ ਦਾ ਮੀਂਹ ਵਰ੍ਹਾ ਕੇ ਰਾਮ ਅਤੇ ਲਛਮਣ ਦੋਹਾਂ ਨੂੰ ਜ਼ਖ਼ਮੀ ਕਰ ਦਿੱਤਾ। ਹਨੂਮਾਨ ਨੇ ਸੰਜੀਵਨੀ ਬੂਟੀ ਲਿਆ ਕੇ ਲਛਮਣ ਨੂੰ ਮੁੜ ਸੁਰਜੀਤ ਕੀਤਾ ਅਤੇ ਲੜਾਈ ਫਿਰ ਸ਼ੁਰੂ ਹੋ ਗਈ। ਲਛਮਣ ਨੇ ਇੰਦਰ ਦੁਆਰਾ ਦਿੱਤੇ ਤੀਰ ਨਾਲ ਇਸ ਨੂੰ ਮਾਰ ਦਿੱਤਾ।

ਹ.ਪੁ.—ਇੰਡੀਅਨ ਮਿਥ ਐਂਡ ਲੀਜੈਂਡ; ਹਿੰ. ਮਿ. ਕੋ

**ਇੰਦਰਜੀਤ ਚਿੱਤਰਕਾਰ** : ਇਸ ਦਾ ਜਨਮ ਚੱਕ ਨੰ - 36, ਝੰਗ ਬਰਾਂਚ (ਜ਼ਿਲਾ ਲਾਇਲਪੁਰ, ਪਾਕਿਸਤਾਨ) ਵਿਚ 1928 ਵਿਚ ਹੋਇਆ। ਇਸ ਨੇ 1944 ਈ. ਵਿਚ ਦਸਵੀਂ ਪਾਸ ਕੀਤੀ ਫਿਰ ਇਸ ਨੇ ਮੇਉ ਸਕੂਲ ਆਫ਼ ਆਰਟਸ ਤੋਂ ਫ਼ਾਈਨ-ਆਰਟ ਦਾ ਡਿਪਲੋਮਾ ਪ੍ਰਾਪਤ ਕੀਤਾ। ਉਥੇ ਪਹਿਲੇ ਸਾਲ ਉਚੇਚਾ ਵਜ਼ੀਫਾ ਪ੍ਰਾਪਤ ਕੀਤਾ। ਇਸ ਨੇ ਲਾਹੌਰ ਰਹਿਣ ਦੇ ਦੌਰਾਨ "ਆਰਸੀ" ਅਤੇ "ਖਾਮੋਸ਼ ਨਿਗਾਹੇਂ" ਫ਼ਿਲਮਾਂ ਵਿਚ ਆਰਟ ਡਾਇਰੈਕਟਰ ਦਾ ਕੰਮ ਕੀਤਾ ਅਤੇ ਨਾਂ ਖੱਟਿਆ। ਦੇਸ਼ ਦੀ ਵੰਡ ਤੋਂ ਪਿੱਛੋਂ 1951 ਈ. ਵਿਚ ਇਹ ਦਿੱਲੀ ਆ ਗਿਆ। ਇਥੇ ਆ ਕੇ ਇਸ ਨੇ ਇਕ ਫ਼ਰਮ ਵਿਚ ਕੰਮ ਕੀਤਾ ਜਿਹੜੀ ਫ਼ਿਲਮਾਂ ਦੇ 'ਬੈਨਰ" ਬਣਾਉਂਦੀ ਸੀ ਅਤੇ ਫਿਰ ਇਹ ਬੰਬਈ ਚਲਾ ਗਿਆ ਜਿਥੇ ਇਸ ਨੇ "ਆਵਾਰਾ" ਅਤੇ "ਸ਼ੋਖੀਆਂ" ਆਦਿ ਫ਼ਿਲਮਾਂ ਵਿਚ ਆਰਟ ਡਾਇਰੈਕਟਰ ਵਜੋਂ ਕੰਮ ਕੀਤਾ। ਇਸ ਨੇ ਉਰਦੂ ਦੇ ਮਸ਼ਹੂਰ ਫ਼ਿਲਮੀ ਅਤੇ ਸਾਹਿਤਕ ਰਸਾਲੇ "ਸ਼ਮਾ" ਵਿਚ ਵੀ ਤਿੰਨ ਸਾਲ ਨੌਕਰੀ ਕੀਤੀ। ਸੰਨ 1961 ਤੋਂ ਉਸ ਨੇ ਫਿਰ ਫ਼ਿਲਮਾਂ ਵਿਚ ਕੰਮ ਆਰੰਭ ਕਰ ਦਿੱਤਾ।

ਦਿੱਲੀ ਰਹਿਣ ਦੇ ਦੌਰਾਨ ਹੀ ਇਸ ਦੀ ਜਾਣ ਪਛਾਣ ਪੰਜਾਬੀ ਦੀ ਪ੍ਰਸਿੱਧ ਕਵਿਤ੍ਰੀ ਅੰਮ੍ਰਿਤਾ ਪ੍ਰੀਤਮ ਨਾਲ ਹੋਈ ਅਤੇ ਅੰਮ੍ਰਿਤਾ ਦੀਆਂ ਕਲਾ-ਕਿਰਤਾਂ ਨੂੰ ਇਸ ਨੇ ਬੜੀਆਂ ਸੂਖਮ ਬੁਰਸ਼ ਛੋਹਾਂ ਨਾਲ ਸਜੀਵ ਕੀਤਾ। ਅੰਮ੍ਰਿਤਾ ਦੇ ਮਾਸਕ 'ਨਾਗਮਣੀ' ਲਈ ਬਣਾਏ ਇਸ ਦੇ ਚਿੱਤਰ ਇਸ ਦੀ ਕਲਾ ਦੀ ਗਵਾਹੀ ਭਰਦੇ ਹਨ।

ਪੰਜਾਬੀ-ਪੱਤਰਕਾਰੀ ਦੀ ਸਜਾਵਟ ਵਿਚ ਇਸ ਦਾ ਬੜਾ ਵੱਡਾ ਹਿੱਸਾ ਹੈ । "ਆਰਸੀ" ਮਾਸਿਕ-ਪੱਤਰ ਲਈ ਇਸ ਨੇ ਖ਼ਾਸ ਕੰਮ ਕੀਤਾ ਹੈ। "ਪ੍ਰੀਤਲੜੀ" ਆਦਿ ਵਰਗੇ ਰਸਾਲਿਆਂ ਲਈ ਵੀ ਇਸ ਨੇ ਢੇਰ ਚਿੱਤਰ ਬਣਾਏ ਹਨ। ਪੰਜਾਬੀ ਪੁਸਤਕਾਂ ਦੀ ਸਜਾਵਟ ਲਈ ਵੀ ਇਸ ਨੇ ਆਰਟ ਦਾ ਕਾਫੀ ਕੰਮ ਕੀਤਾ ਹੈ।

— ਕੁਲਤਾਰ ਸਿੰਘ

**ਇੰਦਰ ਜੌਂ** : ਇਹ ਇਕ ਫਲੀ ਦਾ ਨਾਂ ਹੈ। ਇਹ ਐਸਾਇਨੇਸੀ ਕੁਲ ਦਾ ਪੌਦਾ ਹੈ। ਇਸ ਫਲੀ ਦੇ ਦਰਖ਼ਤ ਨੂੰ ਕੋਰੈਯਾ ਜਾਂ ਕੁੜੱਚੀ, ਸੰਸਕ੍ਰਿਤ ਵਿਚ ਕੁਟਜ, ਬੰਗਾਲੀ ਅਤੇ ਅੰਗ੍ਰੇਜ਼ੀ ਵਿਚ ਕੁਰਚੀ ਤੇ ਲਾਤੀਨੀ ਵਿਚ ਹੋਲੇਰਹੇਨਾ ਐਂਟੀਡਾਈਸੈਂਟੇਰਿਕਾ ਕਹਿੰਦੇ

ਹਨ। ਇਸ ਦੀ ਸੁੰਦਰ ਸ਼ਕਲ ਕਰਕੇ ਅਰਬੀ ਵਾਲੇ ਇਸ ਨੂੰ ਲਿਸਾਨੁਲ ਅਸਾਫੀਰ ਅਰਥਾਤ ਚਿੜੀਆਂ ਦੀ ਜੀਭ ਕਹਿੰਦੇ ਹਨ। ਇਸ ਦਾ ਪੌਦਾ 1.2 ਤੋਂ 3 ਮੀ. ਤਕ ਉੱਚਾ ਤੇ ਇਸਦਾ ਛਿਲਕਾ 1.5 ਸੈਂ. ਮੀ. ਤਕ ਮੋਟਾ ਹੁੰਦਾ ਹੈ। ਪੱਤੇ 15 ਸੈਂ. ਮੀ. ਤੋਂ 30.5 ਸੈਂ. ਮੀ. ਤਕ ਲੰਬੇ, ਟਾਹਣੀ ਦੇ ਆਹਮਣੇ ਸਾਹਮਣੇ ਲਗਦੇ ਹਨ। ਫੁੱਲ ਗੁੱਛੇਦਾਰ ਤੇ ਸਫ਼ੈਦ ਰੰਗ ਦੇ ਹੁੰਦੇ ਹਨ। ਹਰੀ ਪੱਤੀ-ਪੁੰਜ ਫਾੜੀਆਂ ਵਾਲਾ ਹੁੰਦਾ ਹੈ ਅਤੇ ਰੰਗਦਾਰ ਪੱਤੀਆਂ ਵੀ 5 ਹੁੰਦੀਆਂ ਹਨ ਪਰ ਇਕ ਦੂਜੇ ਨਾਲ ਜੁੜੀਆਂ ਹੁੰਦੀਆਂ ਹਨ। ਫਲੀਆਂ 30 ਤੋਂ 60 ਸੈਂ. ਮੀ. ਤਕ ਲੰਬੀਆਂ, ਦੋ ਦੋ ਜੁੜੀਆਂ ਹੋਈਆਂ, ਲਾਲ ਰੰਗ ਦੀਆਂ ਤੇ ਕੋਈ 6 ਮਿ. ਮੀ. ਮੋਟੀਆਂ ਹੁੰਦੀਆਂ ਹਨ। ਇਨ੍ਹਾਂ ਦੇ ਅੰਦਰ ਬੀਜ ਪਹਿਲਾਂ ਤਾਂ ਹਰੇ ਤੇ ਫਿਰ ਪੱਕ ਕੇ ਜੌਂ ਰੰਗੇ ਹੋ ਜਾਂਦੇ ਹਨ ਅਤੇ ਸ਼ਕਲ ਵੀ ਬਹੁਤੀ ਜੌਂ ਵਰਗੀ ਹੀ ਹੁੰਦੀ ਹੈ, ਪਰੰਤੂ ਲੰਬਾਈ ਜੌਂ ਨਾਲੋਂ ਡੇਢ ਗੁਣਾਂ ਹੁੰਦੀ ਹੈ।

ਇਸ ਪੌਦੇ ਦੀਆਂ ਦੋ ਕਿਸਮਾਂ ਹਨ। ਪਹਿਲੀ ਕਿਸਮ ਦਾ ਪੌਦਾ "ਕਾਲਾ ਕੋਰੈਯਾ" ਜਿਸ ਦਾ ਬੀਜ ਕੌੜਾ ਇੰਦਰ ਜੌਂ ਅਖਵਾਉਂਦਾ ਹੈ। ਦੂਜੀ ਕਿਸਮ ਦੇ ਅਰਥਾਤ ਸਫ਼ੈਦ ਪੌਦੇ ਨੂੰ ਲਾਤੀਨੀ ਵਿਚ ਰਾਈਟੀਆ ਟਿੰਕਟੋਰੀਆ ਤੇ ਇਸ ਦੇ ਬੀਜ ਨੂੰ ਹਿੰਦੀ 'ਚ ਮਗਇੰਦਰ ਜੌਂ ਕਹਿੰਦੇ ਹਨ। ਕਾਲਾ ਪੌਦਾ ਸਾਰੇ ਭਾਰਤ ਵਿਚ ਹੁੰਦਾ ਹੈ।

ਕਾਲੇ ਪੌਦੇ ਦੀ ਛਿੱਲ, ਜੜ੍ਹ ਬੀਜ ਨੂੰ ਪ੍ਰਾਚੀਨ ਕਾਲ ਤੋਂ ਹੀ ਬਹੁਤ ਗੁਣਕਾਰੀ ਦਵਾਈ ਮੰਨਿਆ ਜਾਂਦਾ ਹੈ। ਆਯੁਰਵੇਦ ਅਨੁਸਾਰ ਇਸ ਦੀ ਛਿੱਲ ਕੌੜੀ, ਖੁਸ਼ਕ, ਗਰਮ ਕਿਰਮਨਾਸ਼ਕ ਹੈ ਤੇ ਮਰੋੜ ਤੇ ਆਮ ਦਸਤ ਜਾਂ ਪੇਚਸ਼ ਆਦਿ ਲਈ ਖ਼ਾਸ ਤੌਰ ਤੇ ਗੁਣਕਾਰੀ ਹੈ। ਲੀਹਾਂ ਤੇ ਮਰੋੜ ਲਈ ਇਸ ਨੂੰ ਅੰਮ੍ਰਿਤ ਕਿਹਾ ਗਿਆ ਹੈ। ਇਹ ਬਵਾਸੀਰ ਦਾ ਖ਼ੂਨ ਵੀ ਬੰਦ ਕਰਦੀ ਹੈ। ਮਲੇਰੀਏ ਤੇ ਮਿਆਦੀ ਬੁਖ਼ਾਰ ਵਿਚ ਇਸ ਦਾ ਸਤ, ਪਰਮੇਹ ਤੇ ਯਰਕਾਨ ਵਿਚ ਸ਼ਹਿਦ ਦੇ ਨਾਲ ਮਿਲਿਆ ਇਸ ਦਾ ਰਸ ਤੇ ਲਕੋਰੀਆ ਵਿਚ ਇਸ ਦਾ ਚੂਰਨ, ਫ਼ੌਲਾਦ ਦੇ ਕੁਸ਼ਤੇ ਨਾਲ ਦਿੱਤਾ ਜਾਂਦਾ ਹੈ।

ਰਸਾਇਣਿਕ ਵਿਸ਼ਲੇਸ਼ਣ ਨਾਲ ਇਸ ਦੀ ਛਿੱਲ ਵਿਚ ਕੋਨੇਸੀਨ, ਕੁਰਚੀਨ, ਕੁਰਚੀਸਿਨ ਨਾਂ ਦੇ ਤਿੰਨ ਐਲਕੇਲਾੱਇਡ ਦੇਖੇ ਗਏ ਹਨ, ਜਿਨ੍ਹਾਂ ਦੀ ਵਰਤੋਂ ਐਲੋਪੈਥਿਕ ਇਲਾਜ ਵਿਚ ਹੁੰਦੀ ਹੈ। ਆਯੁਰਵੇਦ ਅਨੁਸਾਰ, ਇਸ ਦੀ ਜੜ੍ਹ ਤੇ ਬੀਜ ਅਰਥਾਤ ਇੰਦਰ ਜੌਂ ਵਿਚ ਵੀ ਉੱਪਰ ਦੱਸੇ ਗੁਣ ਹੁੰਦੇ ਹਨ। ਇੰਦਰ ਜੌਂ ਕਾਬਜ਼ ਤੇ ਠੰਢਾ ਹੁੰਦਾ ਹੈ। ਅੰਤੜੀਆਂ ਦੀਆਂ ਇਹੋ ਜਿਹੀਆਂ ਬੀਮਾਰੀਆਂ ਜਿਨ੍ਹਾਂ ਵਿਚ ਲਹੂ ਦੇ ਆਉਣ ਨਾਲ ਬੁਖ਼ਾਰ ਵੀ ਹੁੰਦਾ ਹੈ, ਇਸ ਨੂੰ ਦਹੀਂ ਨਾਲ ਖਾਣ ਤੇ ਬਹੁਤ ਫ਼ਾਇਦਾ ਹੁੰਦਾ ਹੈ। ਪੇਚਸ਼ ਨੂੰ ਰੋਕਣ ਤੋਂ ਛੁੱਟ ਇਨ੍ਹਾਂ ਵਿਚ ਖ਼ੁਰਾਕ ਪਚਾਉਣ ਦਾ ਗੁਣ ਵੀ ਮੌਜੂਦ ਹੈ।

ਇਸ ਕਿਸਮ ਦੇ ਸਫ਼ੈਦ ਪੌਦੇ ਦੇ ਫੁੱਲਾਂ ਵਿਚ ਇਕ ਤਰ੍ਹਾਂ ਦੀ ਖ਼ੁਸ਼ਬੂ ਹੁੰਦੀ ਹੈ, ਜਿਹੜੀ ਕਾਲੇ ਦਰਖ਼ਤ ਦੇ ਫੁੱਲਾਂ ਵਿਚ ਨਹੀਂ ਹੁੰਦੀ। ਸਫ਼ੈਦ ਪੌਦੇ ਦੀ ਛਿੱਲ, ਦੇਖਣ ਨੂੰ ਲਾਲ ਪਰ ਬਦਾਮੀ ਰੰਗੀ ਤੇ ਚਿਕਨੀ ਹੁੰਦੀ ਹੈ। ਫਲੀ ਦੇ ਸਿਰੇ ਉੱਤੇ ਵਾਲਾਂ ਦਾ ਗੁੱਛਾ ਜਿਹਾ ਹੁੰਦਾ ਹੈ। ਇਸ ਕਿਸਮ ਦਾ ਪੌਦਾ ਦਵਾਈ ਦੇ ਕੰਮ ਨਹੀਂ ਆਉਂਦਾ।

**ਇੰਦਰ ਧਨੁਸ਼ (ਸਤਰੰਗੀ ਪੀਂਘ)** : ਬਾਰਸ਼ ਤੋਂ ਪਿੱਛੋਂ ਸ਼ਾਮ ਵੇਲੇ ਪੂਰਬ ਦਿਸ਼ਾ ਵਿਚ ਤੇ ਸਵੇਰ ਵੇਲੇ ਪੱਛਮ ਦਿਸ਼ਾ ਵਿਚ ਆਕਾਸ਼ ਅੰਦਰ ਲਾਲ, ਨਾਰੰਗੀ, ਪੀਲੇ, ਹਰੇ, ਸਲੇਟੀ, ਭੂਰੇ, ਜਾਮਨੀ ਤੇ ਵੈਂਗਣੀ ਰੰਗਾਂ ਵਾਲੀ ਇਕ ਵੱਡੀ ਗੋਲਾਕਾਰ ਆਕ੍ਰਿਤੀ ਵਿਖਾਈ ਦਿੰਦੀ ਹੈ, ਜਿਸ ਨੂੰ ਇੰਦਰ ਧਨੁੱਸ਼ ਅਰਥਾਤ ਸਤਰੰਗੀ ਪੀਂਘ ਜਾਂ ਬੁੱਢੀ ਮਾਈ ਦੀ ਪੀਂਘ ਆਖਦੇ ਹਨ। ਬੱਦਲਾਂ ਵਿਚਲੇ ਪਾਣੀ ਦੀਆਂ ਨਿੱਕੀਆਂ ਨਿੱਕੀਆਂ ਬੂੰਦਾਂ ਉੱਤੇ ਪੈਣ ਵਾਲੀਆਂ ਸੂਰਜੀ ਕਿਰਨਾਂ ਦਾ ਵਰਣ-ਵਿਖੇਪਣ ਹੀ ਇੰਦਰ ਧਨੁੱਸ਼ ਦੇ ਸੁੰਦਰ ਰੰਗਾਂ ਦਾ ਕਾਰਨ ਹੈ। ਇੰਦਰ ਧਨੁੱਸ਼ ਉਦੋਂ ਵਿਖਾਈ ਦਿੰਦਾ ਹੈ, ਜਦੋਂ ਸੂਰਜ ਦਰਸ਼ਕ ਦੀ ਪਿਠ ਪਿੱਛੇ ਹੋਵੇ। ਪਾਣੀ ਦੇ ਫ਼ੁਹਾਰੇ ਉੱਤੇ ਵੇਖਣ ਵਾਲੇ ਦੇ ਪਿੱਛੋਂ ਜੇ ਸੂਰਜ ਦੀਆਂ ਕਿਰਨਾਂ ਪੈਣ ਤਾਂ ਵੀ ਇੰਦਰ ਧਨੁੱਸ਼ ਵੇਖਿਆ ਜਾ ਸਕਦਾ ਹੈ।

ਸਭ ਤੋਂ ਪਹਿਲਾਂ ਅਰਸਤੂ ਨੇ ਕਿਹਾ ਸੀ ਕਿ ਇੰਦਰ ਧਨੁੱਸ਼ ਸੂਰਜ ਦੀ ਕਿਰਨਾਂ ਦਾ ਪਾਣੀ ਦੀਆਂ ਬੂੰਦਾਂ ਰਾਹੀ ਅਸਾਧਾਰਣ ਪਰਿਵਰਤਨ ਹੋਣ ਕਰਕੇ ਬਣਦਾ ਹੈ। ਸੰਨ 1266 ਵਿਚ ਜਾਰਜ ਬਾੱਕਨ ਨੇ ਪ੍ਰਾਇਮਰੀ ਇੰਦਰ ਧਨੁੱਸ਼ ਅਤੇ ਸੂਰਜ ਦੀਆਂ ਸਿੱਧੀਆਂ ਕਿਰਨਾਂ ਦੇ ਵਿਚਕਾਰਲੇ ਕੋਣ ਦੀ ਮਿਣਤੀ ਕੀਤੀ ਅਤੇ ਉਸ ਨੇ ਸਿੱਧ ਕੀਤਾ ਕਿ ਇਹ ਲਗਭਗ 42° ਦੇ ਬਰਾਬਰ ਹੁੰਦਾ ਹੈ। ਸੰਨ 1304




**ਚਿਤਰ 1 – ਪਾਣੀ ਦੀ ਬੂੰਦ ਵਿਚੋਂ ਕਿਰਨਾਂ ਦਾ ਅੰਦਰੂਨੀ ਪਰਾਵਰਤਨ**

ਵਿਚ ਥੇਆਡੋਰਿਕ ਨੇ ਪਾਣੀ ਦੀ ਇਕਹਿਰੀ ਬੂੰਦ ਵਿਚੋਂ ਦੀ ਪ੍ਰਕਾਸ਼ ਲੰਘਾਇਆ ਅਤੇ ਸਿੱਧ ਕੀਤਾ ਕਿ ਕਿਰਨਾਂ ਦਾ ਕੇਵਲ ਇਕ ਵਾਰੀ ਅੰਦਰੂਨੀ ਪਰਾਵਰਤਨ ਹੁੰਦਾ ਹੈ (ਚਿਤਰ 1) ਅਰਥਾਤ ਬਾਰਸ਼ ਦੀ ਹਰੇਕ ਬੂੰਦ ਤੋਂ ਇਕ ਇੰਦਰ ਧਨੁੱਸ਼ ਬਣਦਾ ਹੈ।

ਇੰਦਰ ਧਨੁੱਸ਼ ਵਿਚ ਦਿਖਾਈ ਦੇਣ ਵਾਲੇ ਰੰਗਾਂ ਦੀ ਵਿਆਖਿਆ ਕਰਨ ਦਾ ਮਾਣ ਆਈਜ਼ਕ ਨਿਊਟਨ ਨੂੰ ਪ੍ਰਾਪਤ ਹੋਇਆ ਹੈ। ਉਸ ਨੇ ਸਫ਼ੈਦ ਪ੍ਰਕਾਸ਼ ਦੀਆਂ ਕਿਰਨਾਂ ਨੂੰ ਪ੍ਰਿਜ਼ਮ ਵਿਚੋਂ ਦੀ ਲੰਘਾਇਆ ਅਤੇ ਪਰਾਵਰਤਿਤ ਕਿਰਨਾਂ ਨੂੰ ਪਰਦੇ ਉੱਤੇ ਸੁੱਟ ਕੇ ਸਪੈੱਕਟ੍ਰਮ ਦੇ ਰੰਗਾਂ ਨੂੰ ਦਰਸਾਇਆ। ਜੇਕਰ ਸੂਰਜੀ ਪ੍ਰਕਾਸ਼ ਪਾਣੀ ਦੀ ਬੂੰਦ ਵਿਚੋਂ ਪਰਾਵਰਤਿਤ ਹੋਵੇ ਤਾਂ ਇਸ ਤਰ੍ਹਾਂ ਬਣਿਆ ਸਪੈੱਕਟ੍ਰਮ ਇੰਦਰ ਧਨੁੱਸ਼ ਨੂੰ ਜਨਮ ਦਿੰਦਾ ਹੈ। ਜਿਸ ਵਿਚ ਰੰਗਾਂ ਦਾ ਕ੍ਰਮ VIBGYOR ਇਸ ਅਨੁਸਾਰ ਹੈ -(1) ਵੈਂਗਣੀ (2) ਜਾਮਨੀ (3) ਭੂਰਾ (4) ਹਰਾ-ਸਲੇਟੀ (5) ਪੀਲਾ (6) ਨਾਰੰਗੀ (7) ਲਾਲ

ਬਾਰਸ਼ ਦੀ ਇਕ ਬੂੰਦ ਦੀ ਬਣਤਰ ਨਿਊਟਨ ਦੇ ਪ੍ਰਿਜ਼ਮ ਵਰਗੀ ਨਿਯਮਿਤ ਨਹੀਂ ਹੁੰਦੀ, ਇਸੇ ਕਰਕੇ ਇਕ ਬੂੰਦ ਤੋਂ ਬਣਿਆ ਇੰਦਰ ਧਨੁੱਸ਼ ਦੂਜੀ ਬੂੰਦ ਤੋਂ ਬਣੇ ਇੰਦਰ ਧਨੁੱਸ਼ ਨਾਲੋ ਵੱਖਰਾ ਹੁੰਦਾ ਹੈ। ਕਿਸੇ ਵੀ ਹਾਲਤ ਵਿਚ ਇੰਦਰ ਧਨੁੱਸ਼ ਦੇ ਰੰਗ ਪ੍ਰਿਜ਼ਮ ਦੇ ਸਪੈੱਕਟ੍ਰਮ ਵਰਗੇ ਸਪੱਸ਼ਟ ਨਹੀਂ ਹੋ ਸਕਦੇ। ਬਾਰਸ਼ ਦੀ ਬੂੰਦ ਅਤੇ ਪ੍ਰਿਜ਼ਮ ਤੋਂ ਛੁੱਟ ਇੰਦਰ ਧਨੁਸ਼ ਵਰਗੇ ਰੰਗ ਹੋਰ ਕਈ ਹਾਲਤਾਂ ਵਿਚ ਵੀ ਦੇਖੇ ਜਾ ਸਕਦੇ ਹਨ ਜਿਵੇਂ ਥਿੰਦੀ ਸਤ੍ਹਾ ਆਦਿ ਉੱਤੇ। ਗੈਲਿਲੀਓ ਨੇ ਵੀ ਇਸ ਦੀ ਵਿਗਿਆਨਕ ਵਿਆਖਿਆ ਕੀਤੀ ਹੈ। ਥੇਆਡੋਰਿਕ ਨੇ ਦੱਸਿਆ ਕਿ ਪ੍ਰਕਾਸ਼ ਦੀ ਕਿਰਨ ਅੰਦਰੂਨੀ ਪਰਾਵਰਤਨ ਤੋਂ ਮਗਰੋਂ 180° ਤਕ ਕਿਸੇ ਵੀ ਕੋਣ ਉੱਤੇ ਮੁੜ ਸਕਦੀ ਹੈ ਪਰੰਤੂ ਅਜਿਹਾ ਟੱਕਰ-ਪੈਰਾਮੀਟਰ ਉੱਤੇ ਨਿਰਭਰ ਕਰਦਾ ਹੈ (ਚਿਤਰ 1)। ਇੰਦਰ ਧਨੁੱਸ਼ ਕੇਵਲ ਉਹ ਕਿਰਨਾਂ ਬਣਾਉਂਦੀਆਂ ਹਨ, ਜਿਹੜੀਆਂ ਪਰਾਵਰਤਨ ਉਪਰੰਤ ਘੱਟ ਤੋਂ ਘੱਟ ਕੋਣ 138° ਉੱਤੇ ਮੁੜ ਜਾਣ। ਦੇਕਾਰਤ ਨੇ ਸਿੱਧ ਕੀਤਾ ਕਿ ਉਹ ਸਾਰੀਆਂ ਕਿਰਨਾਂ ਜਿਹੜੀਆਂ ਅੰਦਰੂਨੀ ਤੌਰ ਤੇ ਪਰਾਵਰਤਿਤ ਹੁੰਦੀਆਂ ਹਨ ਉਹ 'ਦੇਕਾਰਤ ਕੋਣ'

ਦੇ ਅੰਦਰ ਅੰਦਰ ਵਾਪਸ ਮੁੜ ਆਉਂਦੀਆਂ ਹਨ (ਚਿੱਤਰ 2) ਜਿਸ ਦੀ ਕੋਣਿਕ ਚੌੜਾਈ 84°(42° × 2) ਦੇ ਲਗਭਗ ਹੁੰਦੀ ਹੈ। ਇਹ




ਚਿਤਰ 2- ਦੇਕਾਰਤ ਕੋਨ

ਕੋਣ ਪ੍ਰਕਾਸ਼ ਦੀ ਤਰੰਗ ਲੰਬਾਈ ਅਰਥਾਤ ਰੰਗ ਤੇ ਨਿਰਭਰ ਕਰਦਾ ਹੈ। ਲਾਲ ਰੰਗ ਲਈ ਇਹ 137°58' ਅਤੇ ਵੈਂਗਣੀ ਲਈ 139° 43' ਹੁੰਦੇ ਹਨ।

ਇਸੇ ਤਰ੍ਹਾਂ ਇਹ ਵੀ ਕਿਹਾ ਜਾ ਸਕਦਾ ਹੈ ਕਿ ਬੇਸ਼ਕ ਹਰ ਇਕ ਬੂੰਦ ਸਪੈੱਕਟ੍ਰਮ ਬਣਾਉਂਦੀ ਹੈ ਪਰ ਦਿਸਦਾ ਕੇਵਲ ਉਹੀ ਹੈ ਜਿਹੜਾ ਅੱਖਾਂ ਤਕ ਪਹੁੰਚਦਾ ਹੈ।

ਜੇਕਰ ਕੋਣ θ ਬਣਾਉਂਦੀਆਂ ਹੋਈਆਂ ਸੂਰਜ ਦੀਆਂ ਕਿਰਨਾਂ ਬੂੰਦ ਵਿਚੋਂ ਦੀ ਲੰਘ ਕੇ ਦਰਸ਼ਕ ਕੋਲ ਆ ਰਹੀਆਂ ਹੋਣ ਤਾਂ ਇਹ (180–θ ) ਬਣਾ ਕੇ ਪਰਤ ਜਾਣਗੀਆਂ ਅਤੇ ਦਰਸ਼ਕ ਨੂੰ ਇਕ ਹੋਰ ਇੰਦਰ ਧਨੁੱਸ਼ ਉਸ ਤੋਂ ਉੱਪਰਲੇ ਪਾਸੇ ਦਿਖਾਈ ਦੇਣ ਲਗ ਜਾਂਦਾ ਹੈ, ਜਿਸ ਨੂੰ ਸੈਕੰਡਰੀ ਇੰਦਰ ਧਨੁੱਸ਼ ਕਿਹਾ ਜਾਂਦਾ ਹੈ (ਚਿਤਰ 3) ਜਿਸ ਦੇ ਰੰਗਾਂ ਦੇ ਕ੍ਰਮ ਪ੍ਰਾਇਮਰੀ ਇੰਦਰ ਧਨੁੱਸ਼ ਤੋਂ ਉਲਟ ਹੁੰਦੇ ਹਨ। ਇਸ




ਚਿਤਰ 3-ਸੈਕੰਡਰੀ ਇੰਦਰ ਧਨੁੱਸ਼

ਤਰ੍ਹਾਂ ਇਹ ਕਿਰਿਆ ਅੱਗੇ ਤੋਂ ਅੱਗੇ ਚਲਦੀ ਰਹਿੰਦੀ ਹੈ ਅਤੇ ਇਕੋ ਵਾਰੀ ਅਜਿਹੇ ਅਨੇਕਾਂ ਇੰਦਰ ਧਨੁੱਸ਼ ਵੇਖੇ ਜਾ ਸਕਦੇ ਹਨ।

**ਅਨੰਤ ਇੰਦਰ ਧਨੁੱਸ਼**—ਗੋਲਾ ਇਕ ਬਹੁਤ ਹੀ ਸਾਧਾਰਨ ਜਿਹੀ ਵਸਤੂ ਹੈ ਜਿਸ ਦੇ ਨਿਊਨਤਮ ਪਰਾਵਰਤਿਤ ਕੋਣ ਲਈ ਸਮੀਕਰਨ ਆਸਾਨੀ ਨਾਲ ਬਣਾਇਆ ਜਾ ਸਕਦਾ ਹੈ, ਜਿਸ ਵਿਚ ਕੋਈ ਕਿਰਨ n ਵਾਰੀ ਪਰਾਵਰਤਿਤ ਹੁੰਦੀ ਹੋਵੇ ਜੇਕਰ n ਦੇ ਮੁੱਲ ਕ੍ਰਮਵਾਰ 1,2,3........ ਲਏ ਜਾਣ।

ਜਦੋਂ n=1

ਸਾਰੇ ਦਾ ਸਾਰਾ ਕਿਰਨ-ਪੱਥ (ਆਪਤਨ ਤੋਂ ਨਿਰਗਮਨ ਤਕ) ਜਿਸ ਦੁਆਰਾ ਕਿਰਨ ਚਲਦੀ ਹੈ ਅਤੇ ਬੂੰਦ ਦਾ ਕੇਂਦਰ ਇਕੋ ਹੀ ਸਮਤਲ ਵਿਚ ਹੋਣੇ ਚਾਹੀਦੇ ਹਨ। ਚਿਤਰ 4 (ੳ) ਵਿਚ i ਅਪਾਤੀ ਕੋਣ ਅਤੇ r ਅਪਵਰਤਨ ਕੋਣ ਹੈ ਅਤੇ ਜੇਕਰ ਵਿਖੇਪਣ ਕੋਣ D ਹੋਵੇ

$$D=2\ (i-r)\ +(\pi-2r)$$

ਤਾਂ ਜੇਕਰ n ਵਾਰੀ ਪਰੀਵਰਤਨ ਹੁੰਦਾ ਤਾਂ

$$D=2(i-r)+n\ (\pi-2r)$$
















ਚਿਤਰ 4-ਇੰਦਰ ਧਨੁੱਸ਼ ਵਿਚ ਪਰਾਵਰਤਨ ਦੀਆਂ ਕਿਸਮਾਂ

ਹੁਣ ਨਿਊਨਤਮ ਅਤੇ ਅਧਿਕਤਮ ਮੁੱਲ ਪਤਾ ਕਰਨ ਲਈ D ਦਾ ਪਹਿਲਾ ਡੈਰੀਵੇਟਿਵ ਸਿਫ਼ਰ ਹੋਣਾ ਚਾਹੀਦਾ ਹੈ ਇਸ ਲਈ

$$di=(n+1)\ dr \qquad \text{—(i)}$$

ਸਨੈੱਲ ਨਿਯਮ ਅਨੁਸਾਰ

$$\sin i = \mu \sin r \qquad \text{—(ii)}$$

$\mu$ = ਪਾਣੀ ਦਾ (ਹਵਾ ਦੇ ਲਿਹਾਜ਼ ਨਾਲ) ਅਪਰਵਰਤਨ ਅੰਕ। ਦੇਕਾਰਤ ਕਿਰਨ ਜਿਹੜੀ ਕਿ n ਵਾਰੀ ਪਰਾਵਰਤਿਤ ਹੁੰਦੀ ਹੈ ਸਮੀਕਰਨ (1) ਅਤੇ (2) ਵਿਚੋਂ r ਨੂੰ ਲੁਪਤ ਕਰਨ ਤੇ ਪ੍ਰਾਪਤ ਸਮੀਕਰਨ ਦੀਆਂ ਹਾਲਤਾਂ ਉੱਤੇ ਪੂਰੀ ਉਤਰਦੀ ਹੈ :

$$\cos i = \sqrt{\frac{\mu - 1}{n^2 + 2n}}$$

ਚਿਤਰ-4 (ਅ), (ੲ) ਅਤੇ (ਸ) ਵਿਚ 2,3 ਅਤੇ 4 ਵਾਰੀ ਪਰਾਵਰਤਿਤ ਹੋਣ ਵਾਲੀਆਂ ਕਿਰਨਾਂ ਦਾ ਮਾਰਗ ਦਰਸਾਇਆ ਗਿਆ ਹੈ, ਜਿਹੜੀਆਂ ਕਿ ਸੈਕੰਡਰੀ, ਤੀਜੇ ਦਰਜੇ ਅਤੇ ਚੌਥੇ ਦਰਜੇ ਤੇ ਬਣਨ ਵਾਲੇ ਇੰਦਰ ਧਨੁੱਸ਼ਾਂ ਲਈ ਜਿੰਮੇਂਵਾਰ ਹੁੰਦੀਆਂ ਹਨ। ਜੇਕਰ ਤੀਜੇ ਦਰਜੇ ਅਤੇ ਚੌਥੇ ਦਰਜੇ ਦੇ ਇੰਦਰ ਧਨੁੱਸ਼ ਦਿਖਾਈ ਦੇਣ ਯੋਗ ਚਮਕ ਵਾਲੇ ਹੋਣ ਤਾਂ ਇਹ ਪੂਰਬ ਵਾਲੀ ਦਿਸ਼ਾ ਵਿਚ ਸ਼ਾਮ ਵੇਲੇ ਜਾਂ ਪੱਛਮ ਵਾਲੀ ਦਿਸ਼ਾ ਵਿਚ ਸਵੇਰ ਵੇਲੇ ਦਿਖਾਈ ਦੇਣਗੇ।

ਚਿਤਰ 4 (ਹ) ਵਿਚ ਅਜੀਹੀ ਕਿਰਨ ਦਾ ਮਾਰਗ ਦਰ-ਸਾਇਆ ਗਿਆ ਹੈ ਜਿਹੜੀ ਕਿ ਬੂੰਦ ਦੇ ਅੰਦਰ ਰੁਕ ਗਈ ਹੈ।

$$n = \infty$$

ਅਜਿਹੇ ਬਹੁ ਭੁਜਾਈ ਮਾਰਗ ਲਈ ਅਜਿਹੀਆਂ ਕਿਰਨਾਂ ਇੰਦਰ ਧਨੁੱਸ਼ ਨਹੀਂ ਬਣਾਉਂਦੀਆਂ ਸਗੋਂ ਅਜਿਹੀ ਪ੍ਰਕਾਸ਼ੀ ਕਿਰਿਆ ਨੂੰ ਗਲੋਰੀ ਕਰਕੇ ਜਾਣਿਆ ਜਾਂਦਾ ਹੈ ਅਤੇ ਇਸ ਨੂੰ ਨੰਗੀ ਅੱਖ ਨਾਲ ਦੇਖਿਆ ਜਾ ਸਕਦਾ ਹੈ ਬੇਸ਼ਕ n ਮਾਨ ਕੋਈ ਵੀ ਕਿਉਂ ਨਾ ਹੋਵੇ।

ਕਦੇ ਕਦੇ ਪ੍ਰਾਇਮਰੀ ਇੰਦਰ ਧਨੁੱਸ਼ ਦੇ ਥੱਲੇ ਵਲ ਬਹੁਤ ਸਾਰੇ ਹੋਰ ਰੰਗੀਨ ਚੱਕਰ ਵੀ ਦਿਖਾਈ ਦਿੰਦੇ ਹਨ। ਇਹ ਵਾਸਤਵਿਕ ਇੰਦਰ ਧਨੁੱਸ਼ ਨਹੀਂ ਹੁੰਦੇ। ਇਹ ਪਾਣੀ ਦੀਆਂ ਬੂੰਦਾਂ ਨਾਲ ਹੀ ਬਣਦੇ ਹਨ ਪਰ ਇਨ੍ਹਾਂ ਦਾ ਕਾਰਨ ਵਿਵਰਨ ਹੁੰਦਾ ਹੈ। ਇਨ੍ਹਾਂ ਵਿਚ ਵੱਖਰੇ ਵੱਖਰੇ ਰੰਗਾਂ ਦੇ ਚੱਕਰਾਂ ਦੀ ਚੌੜਾਈ ਪਾਣੀ ਦੀਆਂ ਬੂੰਦਾਂ ਦੇ ਆਕਾਰ ਉੱਤੇ ਨਿਰਭਰ ਕਰਦੀ ਹੈ।

ਹ.ਪੁ–ਸਾ. ਟ੍ਰ. ਸਤਬੰਰ 77:29

**ਇੰਦਰਪ੍ਰਸਥ** : ਇਹ ਵਰਤਮਾਨ ਦਿੱਲੀ ਦੇ ਨੇੜੇ ਇੰਦਰ ਪਤ ਪਿੰਡ ਦਾ ਪੁਰਾਣਾ ਨਾਂ ਹੈ। ਇਸ ਸ਼ਹਿਰ ਦੇ ਸ਼ਕਰਪ੍ਰਸਥ, ਸ਼ੁਕਰਪੁਰੀ ਤੇ ਪਾਂਡਵਪ੍ਰਸਥ ਆਦਿ ਹੋਰ ਨਾਂ ਵੀ ਦੱਸੇ ਜਾਂਦੇ ਹਨ। ਇਸ ਦਾ ਮੁੱਢ ਬੱਝਣ ਤੇ ਵਿਕਾਸ ਕਰਨ ਦਾ ਬਹੁਤ ਵਧੀਆ ਵਰਣਨ ਮਹਾਭਾਰਤ (ਆਦਿ ਪਰਵ 207 ਅ.) ਵਿਚ ਕਈ ਥਾਵਾਂ ਤੇ ਕੀਤਾ ਗਿਆ ਹੈ। ਦਰੋਪਤੀ ਨੂੰ ਸਵੰਬਰ ਵਿਚੋਂ ਜਿੱਤ ਕੇ ਜਦੋਂ ਪਾਂਡਵ ਹਸਤਨਾਪੁਰ ਵਿਚ ਆਉਣ ਲੱਗੇ ਤਾਂ ਧ੍ਰਿਤਰਾਸ਼ਟਰ ਨੇ ਇਹ ਸੋਚਦਿਆਂ ਹੋਇਆਂ ਕਿ ਕਿਧਰੇ ਇਹ ਮੇਰੇ ਪੁੱਤਰਾਂ ਨਾਲ ਈਰਖਾ ਨਾ ਕਰਨ, ਵਿਦੁਰ ਦੇ ਹੱਥ, ਯੁਧਿਸ਼ਟਰ ਕੋਲ ਇਹ ਸੁਨੇਹਾ ਭੇਜਿਆ ਕਿ ਇੰਦਰ-ਬਣ ਜਾਂ ਪਾਂਡਵ-ਬਣ ਨੂੰ ਸਾਫ਼ ਕਰਕੇ ਉਥੇ ਹੀ ਆਪਣੀ ਰਾਜਧਾਨੀ ਬਣਾ ਲੈਣ। ਯੁਧਿਸ਼ਟਰ ਨੇ ਇਹ ਗੱਲ ਮੰਨ ਲਈ ਅਤੇ ਇੰਦਰ-ਬਣ ਨੂੰ ਸਾੜ ਕੇ ਉਥੇ ਇਕ ਸ਼ਹਿਰ ਵਸਾਇਆ। ਮਹਾਭਾਰਤ ਅਨੁਸਾਰ ਮੈ (ਸਧ) ਰਾਕਸ਼ ਨੇ ਚੌਦਾਂ ਮਹੀਨੇ ਦੀ ਮਿਹਨਤ ਨਾਲ ਇਥੇ ਹੀ ਉਹ ਵੱਡਾ ਮਹਿਲ ਬਣਵਾਇਆ ਸੀ ਜਿਥੇ ਦੁਰਯੋਧਨ ਨੂੰ ਪਾਣੀ ਵੇਖਣ ਤੇ ਜ਼ਮੀਨ ਦਾ ਭੁਲੇਖਾ ਲਗਿਆ ਸੀ। ਇਹ ਮਹਿਲ ਬਹੁਤ ਹੀ ਲੰਬਾ ਚੌੜਾ ਸੀ। ਇਸ ਵਿਚ ਅੱਠ ਹਜ਼ਾਰ ਸੇਵਕਾਂ ਜਾਂ ਨੌਕਰਾਂ ਦੇ ਬੁੱਤ ਚਾਰੇ ਪਾਸੇ ਤਰਾਸ਼ੇ ਹੋਏ ਸਨ ਅਤੇ ਇਸ ਤਰ੍ਹਾਂ ਜਾਪਦਾ ਸੀ ਜਿਵੇਂ ਉਨ੍ਹਾਂ ਨੇ ਮਹਿਲ ਨੂੰ ਆਪਣੇ ਸਿਰਾਂ ਤੇ ਚੁੱਕਿਆ ਹੋਇਆ ਹੈ। ਰਾਜਾ ਯੁਧਿ-ਸ਼ਟਰ ਨੇ ਇਕ ਮਹਾਨ ਯੱਗ ਵੀ ਇਥੇ ਹੀ ਕੀਤਾ ਸੀ (ਮਹਾਭਾਰਤ, ਸਭਾਪਰਵ 30-42 ਅਧਿਆਇ) ਜਿਸ ਵਿਚ ਕੌਰਵਾਂ ਨੇ ਵੀ ਸਹਿ-ਯੋਗ ਦਿੱਤਾ ਸੀ। ਇਹੋ ਜਿਹੇ ਕਾਫ਼ੀ ਵੱਡੇ ਅਤੇ ਖ਼ੁਸ਼ਹਾਲ ਸ਼ਹਿਰ ਉੱਤੇ ਪਾਂਡਵਾਂ ਨੂੰ ਮਾਣ ਤੇ ਇਸ ਨਾਲ ਪ੍ਰੇਮ ਹੋਣਾ ਕੁਦਰਤੀ ਗੱਲ ਸੀ। ਇਸੇ ਲਈ ਦੁਰਯੋਧਨ ਤੋਂ ਉਨ੍ਹਾਂ ਨੇ ਜਿਹੜੇ ਪੰਜ ਪਿੰਡ ਮੰਗੇ ਸਨ, ਉਨ੍ਹਾਂ ਵਿਚ ਇੰਦਰਪ੍ਰਸਥ ਪਹਿਲਾ ਸੀ।

ਅੱਜਕੱਲ੍ਹ ਇਸ ਮਹਾਨ ਨਗਰ ਦੀ ਰਾਜਨੀਤਿਕ ਮਹੱਤਤਾ ਨਵੀਂ ਦਿੱਲੀ ਤੇ ਦਿੱਲੀ ਦੇ ਰੂਪ ਵਿਚ ਭਾਰਤ ਦੀ ਰਾਜਧਾਨੀ ਦੇ ਤੌਰ ਤੇ ਬਹੁਤ ਵੱਧ ਗਈ ਹੈ।

ਇਥੇ ਜਮਨਾ ਦੇ ਕਿਨਾਰੇ 'ਨਿਗਮ ਬੋਧ' ਨਾਂ ਦਾ ਤੀਰਥ ਬਹੁਤ ਹੀ ਮਸ਼ਹੂਰ ਸੀ। ਇਹ ਸ਼ਹਿਰ ਦਿੱਲੀ ਤੋਂ ਦੋ ਮੀਲ ਦੱਖਣ ਵੱਲ ਹੁਮਾਯੂੰ ਦੇ ਮਕਬਰੇ ਤੋਂ ਕੋਟਲਾ ਫ਼ੀਰੋਜ਼ ਸ਼ਾਹ ਦੇ ਵਿਚਕਾਰ ਵਾਕਿਆ ਸੀ। ਸੰਭਵ ਹੈ ਕਿ ਅੱਜਕੱਲ੍ਹ ਦਾ ਪਿੰਡ ਇੰਦਰ ਪਤ ਅਤੇ ਮੁਸਲਮਾਨਾਂ ਦਾ ਪੁਰਾਣਾ ਕਿਲਾ ਇੰਦਰਪ੍ਰਸਥ ਦੇ ਖੰਡਰਾਂ ਉੱਤੇ ਹੀ ਬਣਾਏ ਗਏ ਹੋਣ।

**ਇੰਦਰਪਾਲ, ਪੰਡਤ** : ਭਾਰਤ ਦੇ ਇਸ ਸੁਤੰਤਰਤਾ ਸੰਗ-ਰਾਮੀਏ ਦਾ ਜਨਮ ਹਿਮਾਚਲ ਪ੍ਰਦੇਸ਼ ਦੇ ਕਾਂਗੜਾ ਜ਼ਿਲ੍ਹੇ ਦੇ ਪਿੰਡ ਨਾਦੌਣ ਵਿਚ ਪੰਡਤ ਹਰੀ ਰਾਮ ਦੇ ਘਰ 3 ਜਨਵਰੀ, 1901 ਨੂੰ ਹੋਇਆ। ਇਸ ਨੇ ਆਪਣੀ ਮੁਢਲੀ ਸਿੱਖਿਆ ਜਵਾਲਾ ਮੁਖੀ ਤੋਂ ਅਤੇ ਦਸਵੀਂ ਲਾਹੌਰ ਤੋਂ ਪਾਸ ਕੀਤੀ।

ਇੰਦਰਪਾਲ, ਬਦੇਸ਼ੀ ਹੁਕਮਰਾਨਾਂ ਦੇ ਆਪਣੇ ਦੇਸ਼ ਵਾਸੀਆਂ ਪ੍ਰਤੀ ਰਵੱਈਏ ਤੋਂ ਬਹੁਤ ਦੁੱਖੀ ਸੀ। ਇਹ ਛੋਟੀ ਉਮਰ ਤੋਂ ਹੀ ਲਾਲਾ ਲਾਜਪਤ ਰਾਏ ਅਤੇ ਲਾਲਾ ਹਰਦਿਆਲ ਦੀਆਂ ਤਕਰੀਰਾਂ ਤੋਂ ਬਹੁਤ ਪ੍ਰਭਾਵਿਤ ਹੋਇਆ। ਰੂਸੀ ਇਨਕਲਾਬ ਤੋਂ ਉਸ ਨੇ ਬਹੁਤ ਜ਼ਿਆਦਾ ਅਸਰ ਕਬੂਲ ਕੀਤਾ ਤੇ 'ਗ਼ਦਰ ਪਾਰਟੀ' ਵਰਗੀ ਹੀ ਇਸ ਨੇ ਆਪਣੀ ਇਕ ਹੋਰ ਪਾਰਟੀ ਤਿਆਰ ਕੀਤੀ ਜਿਸ ਨੂੰ ਹਿੰਦੁਸਤਾਨ ਸੋਸ਼ਲਿਸਟਿਕ ਰਿਪਬਲਿਕ ਪਾਰਟੀ ਕਿਹਾ ਗਿਆ। ਇਸ ਦਾ ਮੁੱਖ ਮੰਤਵ ਬਰਤਾਨਵੀ ਹਕੂਮਤ ਨੂੰ ਤਾਕਤ ਨਾਲ ਇਥੋਂ ਕਢੱਣਾ ਸੀ ਜਿਸ ਲਈ ਇਸ ਨੇ ਬੰਬ ਵੀ ਤਿਆਰ ਕੀਤਾ। ਇਹ ਚੰਦਰ ਸ਼ੇਖਰ ਆਜ਼ਾਦ ਦੀ ਪਾਰਟੀ ਦਾ ਵੀ ਬਹੁਤ ਸਰਗਰਮ ਮੈਂਬਰ ਸੀ। ਸੰਨ 1920 ਵਿਚ ਇਹ ਰਾਸ਼ਟਰੀ ਅੰਦੋਲਨ ਵਿਚ ਸ਼ਾਮਲ ਹੋ ਗਿਆ ਤੇ ਉਸੇ ਨਾਲ ਹੀ ਇਸ ਨੂੰ ਕੈਦ ਕਰ ਦਿੱਤਾ ਗਿਆ। ਇਸ ਨੇ ਸਾਈਮਨ ਕਮਿਸ਼ਨ ਵਿਰੁੱਧ ਲਾਹੌਰ ਵਿਚ ਕੱਢੇ ਗਏ ਜਲੂਸ ਵਿਚ ਵੀ ਹਿੱਸਾ ਲਿਆ। 19 ਜੂਨ, 1930 ਨੂੰ ਇਕੱਠੇ ਕਈ ਸ਼ਹਿਰਾਂ ਤੇ ਬੰਬ ਸੁੱਟੇ ਜਾਣ ਵਾਲੀ ਸਾਜਸ਼ ਵਿਚ ਵੀ ਸ਼ਾਮਲ ਸੀ।

ਬਾਅਦ ਵਿਚ ਇਹ ਕਾਂਗਰਸ ਵਿਚ ਸ਼ਾਮਲ ਹੋ ਗਿਆ ਪਰ ਇਸ ਪਾਰਟੀ ਵਿਚ ਵੀ ਇਹ ਗਰਮ ਧੜੇ ਵਿਚ ਸ਼ਾਮਲ ਸੀ ਜਿਸ ਦਾ ਪੈਰੋਕਾਰ ਸੁਭਾਸ਼ ਚੰਦਰ ਬੋਸ ਸੀ, ਇਹ ਕਈ ਵਾਰ ਜੇਲ ਗਿਆ ਅਤੇ ਭਾਰਤ ਛੱਡੋ ਅੰਦੋਲਨ ਵਿਚ ਆਖ਼ਰੀ ਵਾਰੀ ਜੇਲ ਗਿਆ। ਇਸ ਨੂੰ 1947 ਈ. ਵਿਚ ਆਜ਼ਾਦੀ ਦੀ ਸ਼ਾਮ ਨੂੰ ਹੀ ਰਿਹਾ ਕੀਤਾ ਗਿਆ ਸੀ। ਮਹਾਤਮਾ ਗਾਂਧੀ ਦੀ ਮੌਤ ਦਾ ਇਸ ਤੇ ਬਹੁਤ ਡੂੰਘਾ ਅਸਰ

ਹੋਇਆ ਤੇ ਸਦਮੇ ਨਾਲ ਇਸ ਨੂੰ ਅਧਰੰਗ ਹੋ ਗਿਆ। 18 ਅਪ੍ਰੈਲ , 1949 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.- ਡਿ. ਨੈ. ਬਾ. 2 : 181

**ਇੰਦਰ-ਬੇਗੋ** : ਇੰਦਰ-ਬੇਗੋ ਦੀ ਕਹਾਣੀ 1904 ਈ. ਦੇ ਨੇੜੇ ਤੇੜੇ ਲਾਹੌਰ ਵਿਚ ਵਾਪਰੀ ਇਕ ਸੱਚੀ ਪ੍ਰੀਤ-ਕਹਾਣੀ ਹੈ। ਇਹ ਸਾਰੀ ਘਟਨਾ ਇਕੋ ਹੀ ਦਿਨ ਵਿਚ ਵਾਪਰੀ ਹੈ।

ਇਸ ਕਹਾਣੀ ਨੂੰ ਨਰੈਣ ਸਿੰਘ, ਪੂਰਨ ਚੰਦ, ਮੰਗਤ ਰਾਮ ਅਤੇ ਛੱਜੂ ਸਿੰਘ ਆਦਿ ਕਿੱਸਾਕਾਰਾਂ ਨੇ ਲਿਖਿਆ ਹੈ।

ਲਾਹੌਰ ਦੇ ਨਜ਼ਦੀਕ ਸੱਸਾ ਨਾਮੀ ਪਿੰਡ ਦੇ ਹਿੰਦੂ ਗੁੱਜਰ ਕਿਸ਼ਨ ਸਿੰਘ ਦੀ ਅਲਬੇਲੀ ਧੀ ਬੇਗੋ ਇਕ ਦਿਨ ਫੁਲਕਾਰੀ ਲਈ ਪੱਟ ਖ਼ਰੀਦਣ ਵਾਸਤੇ ਪਿੰਡ ਦੀਆਂ ਮੁਟਿਆਰਾਂ ਨਾਲ ਲਾਹੌਰ ਜਾਂਦੀ ਹੈ।

ਲਾਹੌਰ ਪੁੱਜ ਕੇ ਇਹ ਟੋਲੀ ਇੰਦਰ ਨਾਂ ਦੇ ਇਕ ਬਜਾਜ ਦੀ ਹੱਟੀ ਤੇ ਪਹੁੰਚੀ। ਇੰਦਰ ਬੇਗੋ ਨੂੰ ਦੇਖਦਿਆਂ ਹੀ ਉਸ ਉਤੇ ਮੋਹਿਤ ਹੋ ਗਿਆ। ਕੁੜੀਆਂ ਇੰਦਰ ਦੀ ਅੱਖ ਨੂੰ ਤਾੜ ਗਈਆਂ ਤੇ ਉਨ੍ਹਾਂ ਨੇ ਇੰਦਰ ਦੀ ਇਸ ਕਮਜ਼ੋਰੀ ਤੋਂ ਫਾਇਦਾ ਉਠਾ ਕੇ ਜੋ ਜੀਅ ਚਾਹਿਆ ਸਸਤੇ ਮੁੱਲ ਖ਼ਰੀਦਿਆ । ਇੰਦਰ ਨੇ ਕਿਹਾ ਕਿ ਮੈਂ ਤਾਂ ਬੇਗੋ ਦੇ ਕਹਿਣ ਉੱਤੇ ਆਪਣੀ ਦੁਕਾਨ ਵੀ ਫੂਕ ਸਕਦਾ ਹਾਂ। ਮੁਟਿਆਰਾਂ ਨੇ ਬੇਗੋ ਦੇ ਮੂੰਹੋਂ ਇਹ ਗੱਲ ਵੀ ਅਖਵਾ ਲਈ। ਇੰਦਰ ਨੇ ਅੱਖ ਨਾ ਝਮਕਣ ਦਿੱਤੀ। ਮਿੱਟੀ ਦੇ ਤੇਲ ਦਾ ਪੀਪਾ ਉਹਨੇ ਦੁਕਾਨ ਵਿਚ ਮੂਧਾ ਕਰ ਦਿੱਤਾ ਅਤੇ ਲੋਕਾਂ ਦੇ ਰੋਕਦੇ-ਰੋਕਦੇ ਅੱਗ ਲਾ ਦਿੱਤੀ।

ਉਧਰ ਬਾਜ਼ਾਰ ਅੱਗ ਬੁਝਾਉਣ ਵਿਚ ਰੁੱਝਾ ਹੋਇਆ ਸੀ ਤੇ ਇਧਰ ਇੰਦਰ ਬੇਗੋ ਨੂੰ ਢੂੰਡ ਰਿਹਾ ਸੀ। ਕੁੜੀਆਂ ਆਪਣੇ ਪਿੰਡ ਵੱਲ ਤੁਰ ਪੈਂਦੀਆਂ ਹਨ।

ਰਾਵੀ ਦੇ ਪੁਲ ਤੇ ਇੰਦਰ ਨੇ ਬੇਗੋ ਅੱਗੇ ਜਾ ਝੋਲੀ ਅੱਡੀ "ਬੇਗੋ ਮੈਨੂੰ ਛੱਡ ਕੇ ਤੂੰ ਕਿਧਰ ਨੂੰ ਟੁਰ ਪਈ ਸੈਂ। ਮੈਂ ਹੁਣ ਤੇਰੇ ਨਾਲ ਹੀ ਚੱਲਾਂਗਾ ਤੇਰੀ ਚਾਕਰੀ ਕਰਾਂਗਾ......ਮੇਰੀ ਜਾਨ....ਮੇਰੀ ਬੇਗਮ....। ਮੁਟਿਆਰਾਂ ਨੂੰ ਹੁਣ ਆਪਣਾ ਖਹਿੜਾ ਛੁਡਾਉਣ ਔਖਾ ਹੋ ਗਿਆ। ਇੰਦਰ ਤਾਂ ਆਪਣੇ ਆਪ ਨੂੰ ਬੇਗੋ ਦੇ ਹਵਾਲੇ ਕਰ ਚੁੱਕਾ ਸੀ। ਬੇਗੋ ਦੇ ਹਿਰਦੇ ਵਿਚ ਇੰਦਰ ਲਈ ਕਣੀ-ਮਾਤਰ ਵੀ ਪ੍ਰੇਮ ਨਹੀਂ ਸੀ ਜਾਗਿਆ ਪਰ ਇੰਦਰ ਬੇਗੋ ਲਈ ਹਰ ਕਿਸਮ ਦੇ ਤਸੀਹੇ ਝੱਲਣ ਨੂੰ ਤਿਆਰ ਸੀ।

ਡੁੱਬ ਰਹੇ ਸੂਰਜ ਦੀਆਂ ਸੁਨਹਿਰੀ ਕਿਰਨਾਂ ਰਾਵੀ ਦੇ ਲਹਿਲਹਾਉਂਦੇ ਪਾਣੀ ਵਿਚ ਕੇਸਰ ਘੋਲ ਰਹੀਆਂ ਸਨ। ਮਨਚਲੀਆਂ ਮੁਟਿਆਰਾਂ ਦੀ ਟੋਲੀ ਇਕ ਅਨੋਖੀ ਉਲਝਣ ਵਿਚ ਫਸੀ ਖੜੀ ਸੀ। ਲਟ ਲਟ ਜਲ ਰਹੀ ਹੱਟੀ ਦੇ ਚੰਗਿਆੜੇ ਅਜੇ ਵੀ ਉਨ੍ਹਾਂ ਦੇ ਕੰਨਾਂ ਵਿਚ ਚਿੜ ਚਿੜ ਪਏ ਕਰਦੇ ਸਨ। ਹਜ਼ਾਰਾਂ ਦੀ ਹੱਟੀ ਦਾ ਮਾਲਕ ਕੰਗਾਲ ਹੋਇਆ ਉਨ੍ਹਾਂ ਦੇ ਸਾਹਮਣੇ ਖੜਾ ਹੁਸਨ ਦੇ ਦਵਾਰਿਓਂ ਖ਼ੈਰ ਮੰਗ ਰਿਹਾ ਸੀ। ਬੇਗੋ ਮਾਨਸਿਕ ਤੌਰ ਤੇ ਡੱਕ ਡੋਲੇ ਪਈ ਖਾਂਦੀ ਸੀ। ਉਹਦੇ ਬਾਪ ਦੀਆਂ ਰੋਹ ਭਰੀਆਂ ਅੱਖਾਂ ਉਹਨੂੰ ਘੂਰਦੀਆਂ ਜਾਪਦੀਆਂ ਸਨ।

ਬੇਗੋ ਮੇਰੀ ਜ਼ਿੰਦਗੀ ਏ, ਮੈਂ ਇਹਦਾ ਪਿੱਛਾ ਨਹੀਂ ਛੱਡਾਂਗਾ। ਇਹਦੇ ਲਈ ਹਰ ਕੁਰਬਾਨੀ ਕਰਾਂਗਾ । ਜੇ ਇਹ ਹੁਣੇ ਆਖੇ, ਮੈਂ ਇਹਦੇ ਸਾਹਮਣੇ ਰਾਵੀ ਵਿਚ ਛਾਲ ਮਾਰ ਦਿਆਂਗਾ ...ਬੇਗੋ ਆਖੇ ਤਾਂ ਸਹੀ....।? ਇੰਦਰ ਨੇ ਦਰਿਆ ਦੇ ਠਾਂਠਾ ਮਾਰਦੇ ਪਾਣੀ ਵੱਲ ਇਸ਼ਾਰਾ ਕੀਤਾ।

"ਮੇਰੇ ਵੱਲੋਂ ਤਾਂ ਕੱਲ੍ਹ ਨੂੰ ਮਰਦਾ ਅੱਜੇ ਡੁੱਬ ਮਰ। ਮੈਂ ਤੈਨੂੰ ਕਦੋਂ ਰੋਕਦੀ ਹਾਂ ।" ਗੁੱਸੇ ਨਾਲ ਬੇਗੋ ਦਾ ਮੁਖੜਾ ਸੂਹਾ ਗੁਲਾਬ ਹੋ ਗਿਆ ਸੀ।

ਬੇਗੋ ਦੇ ਮੂੰਹੋਂ ਇਹ ਬੋਲ ਨਿਕਲਣ ਦੀ ਦੇਰ ਸੀ ਕਿ ਇੰਦਰ ਨੇ ਝਟ ਦਰਿਆ ਵਿਚ ਛਾਲ ਮਾਰ ਦਿੱਤੀ।

ਬੇਗੋ ਦੇ ਕਹਿਣ ਤੇ ਇੰਦਰ ਨੇ ਜਾਨ ਕੁਰਬਾਨ ਕਰ ਦਿੱਤੀ। ਬੇਗੋ ਝੰਜੋੜੀ ਗਈ। ਇਕ ਪਲ ਉਹ ਇਹੱਲ ਖੜੀ ਘੁੰਮਣ-ਘੇਰੀਆਂ ਵਿਚ ਫਸੇ ਗੋਤੇ ਖਾਂਦੇ ਇੰਦਰ ਵੱਲ ਤੱਕਦੀ ਰਹੀ ਤੱਕਦੀ ਰਹੀ। ਉਸ ਦੀ ਤੱਕਣੀ ਵਿਚ ਪਛਤਾਵਾ ਸੀ ਆਪਣੇ ਪਿਆਰੇ ਲਈ ਜਿੰਦੜੀ ਘੋਲ ਘੁਮਾਉਣ ਦੀ ਲਾਲਸਾ ਸੀ।

ਬੇਗੋ ਦੀਆਂ ਸਹੇਲੀਆਂ ਨੇ ਤੱਕਿਆ ਬੇਗੋ ਉਨ੍ਹਾਂ ਦੇ ਵਿਚਕਾਰ ਨਹੀਂ ਸੀ। ਉਹ ਤਾਂ ਰਾਵੀ ਦੀਆਂ ਖ਼ੂਨੀ ਲਹਿਰਾਂ ਵਿਚਕਾਰ ਆਪਣੇ ਪਿਆਰੇ ਇੰਦਰ ਨੂੰ ਢੂੰਡ ਰਹੀ ਸੀ।

ਦੋ ਲੋਥਾਂ ਇਕੱਠੀਆਂ ਵਹਿ ਰਹੀਆਂ ਸਨ। ਕਾਵਾਂ ਦੀ ਇਕ ਟੋਲੀ ਉਨ੍ਹਾਂ ਉੱਤੋਂ ਦੀ ਕਾਂ ਕਾਂ ਕਰਦੀ ਉੱਡ ਰਹੀ ਸੀ। ਸੂਰਜ ਚਰੋਕਣਾ ਡੁੱਬ ਚੁੱਕਾ ਸੀ।

ਹ.ਪੁ.- ਨੈਣਾਂ ਦੇ ਵਣਜਾਰੇ

—ਸੁਖਦੇਵ ਮਾਦਪੁਰੀ

**ਇੰਦਰ ਮਾਹਾ** : ਇਹ ਇਕ ਤਿਉਹਾਰ ਹੈ ਜੋ ਪੁਰਾਤਨ ਸਮੇਂ ਵਿਚ ਸਾਉਣ ਭਾਦੋਂ ਦੇ ਮਹੀਨੇ ਮਨਾਇਆ ਜਾਂਦਾ ਸੀ। ਹਰੀਵੰਸ਼ ਵਿਚ ਇਸ ਦੀ ਕਾਫ਼ੀ ਮਹਾਨਤਾ ਦਰਸਾਈ ਗਈ ਹੈ। ਇਸ ਅਨੁਸਾਰ ਬਰਸਾਤ ਦੀ ਰੁੱਤ ਵਿਚ ਰਾਜਾ ਤੇ ਪਰਜਾ ਇੰਦਰ ਦੇਵਤੇ ਦੀ ਪੂਜਾ ਕਰਦੇ ਹੋਏ 'ਇੰਦਰ ਧਵਜ' ਗਲੀ ਮੁਹੱਲਿਆਂ ਵਿਚ ਫੇਰਦੇ ਸਨ। ਮਹਾਭਾਰਤ ਅਨੁਸਾਰ ਇੰਦਰ ਨੇ ਚੇਦੀ ਦੇ ਰਾਜੇ ਕੋਲ ਪ੍ਰਗਟ ਹੋ ਕੇ ਉਸ ਨੂੰ ਆਪ ਇੰਦਰ ਧਵਜ ਦਿੱਤਾ ਅਤੇ ਧਰਮ ਅਨੁਸਾਰ ਰਾਜ ਕਰਨ ਲਈ ਕਿਹਾ। ਰਾਜੇ ਉਪਰੀਚਰ ਨੇ ਵੀ ਇੰਦਰ ਧਵਜ ਨੂੰ ਖ਼ੂਬ ਸਜਾ ਕੇ ਨਗਰ ਵਿਚ ਜਲੂਸ ਕੱਢਿਆ। ਪ੍ਰਾਚੀਨ ਸਮੇਂ ਵਿਚ ਕਿਸਾਨ ਸੀਤਾ ਯੱਗ ਕਰਦੇ ਸਨ ਤੇ ਹਲ ਨੂੰ ਦੇਵਤਾ ਮੰਨ ਕੇ ਪੂਜਦੇ ਅਤੇ ਯੱਗ ਕਰਦੇ ਸਨ।

ਮਗਰੋਂ ਜਾ ਕੇ ਇੰਦਰ ਧਵਜ ਦੀ ਪੂਜਾ ਗੁੱਗੇ ਨਾਲ ਜੁੜ ਗਈ। ਗੁੱਗੇ ਦੇ ਉਪਾਸ਼ਕ ਹਰ ਸਾਲ ਬਰਸਾਤ ਦੀ ਰੁੱਤੇ ਭਾਦੋਂ ਵਿਚ ਗੁੱਗੇ ਦਾ ਝੰਡਾ ਫੇਰਦੇ ਹਨ। ਇਸ ਝੰਡੇ ਨੂੰ ਵੀ ਇੰਦਰ ਧਵਜ ਵਾਂਗ ਸਜਾਇਆ ਜਾਂਦਾ ਹੈ ਅਤੇ ਨਗਰ ਵਿਚ ਫੇਰਿਆ ਜਾਂਦਾ ਹੈ।

ਹ. ਪੁ. -ਪੰ. ਲੋ. ਵਿ. ਕੋ.

**ਇੰਦਰਾ ਗਾਂਧੀ** : ਇੰਦਰਾ ਗਾਂਧੀ ਭਾਰਤ ਦੀ ਪਹਿਲੀ ਮਹਿਲਾ ਪ੍ਰਧਾਨ ਮੰਤਰੀ ਸੀ। ਇਹ ਪ੍ਰਸਿੱਧ ਕਾਂਗਰਸੀ ਲੀਡਰ ਅਤੇ ਹਿੰਦੁਸਤਾਨ ਦੇ ਪਹਿਲੇ ਪ੍ਰਧਾਨ ਮੰਤਰੀ ਸਵਰਗਵਾਸੀ ਪੰਡਤ ਜਵਾਹਰ ਲਾਲ ਨਹਿਰੂ ਦੀ ਇਕਲੌਤੀ ਪੁੱਤਰੀ ਸੀ। ਇਸ ਦਾ ਜਨਮ 19 ਨਵੰਬਰ , 1917 ਈ. ਨੂੰ ਅਨੰਦ ਭਵਨ , ਅਲਾਹਾਬਾਦ ਵਿਚ ਹੋਇਆ। ਇਸ ਦੀ ਮਾਂ ਦਾ ਨਾਂ ਕਮਲਾ ਨਹਿਰੂ ਸੀ।

ਜਦੋਂ ਪੁਲਿਸ, 'ਨਾ ਮਿਲਵਰਤਨ ਲਹਿਰ' ਵਿਚ ਕੈਦ ਹੋਏ ਪੰਡਤ ਮੋਤੀ ਲਾਲ ਤੇ ਜਵਾਹਰ ਲਾਲ ਨਹਿਰੂ ਦਾ ਸਾਮਾਨ ਜ਼ਬਤ ਕਰਨ ਆਈ ਤਾਂ ਇੰਦਰਾ ਗਾਂਧੀ ਬਹੁਤ ਗੁੱਸੇ ਵਿਚ ਆਈ। ਇਸ ਨੇ ਬੱਚਿਆਂ ਦਾ ਬਾਂਦਰ ਬਰਗੇਡ ਬਣਾਇਆ ਤੇ ਉਨ੍ਹਾਂ ਪਾਸੋਂ ਲੀਡਰਾਂ ਨੂੰ ਸੁਨੇਹੇ ਪਹੁੰਚਾਉਣ ਦਾ ਕੰਮ ਲਿਆ। ਸੰਨ 1930 ਵਿਚ ਇਸ ਨੇ ਪੁਲਿਸ ਹੱਥੋਂ ਫੱਟੜ ਹੋਏ ਲੋਕਾਂ ਨੂੰ ਅਨੰਦ ਭਵਨ ਵਿਚ ਰੱਖ ਕੇ ਉਨ੍ਹਾਂ

ਦੀ ਸੇਵਾ ਕੀਤੀ। ਵਿਦਿਆ ਇਸ ਨੇ ਹਿੰਦੁਸਤਾਨ ਦੇ ਸ਼ਾਂਤੀ ਨਿਕੇਤਨ ਤੇ ਫਿਰ ਇੰਗਲੈਂਡ ਵਿਚ ਆਕਸਫ਼ੋਰਡ ਦੇ ਸਮਰਵਿਲ ਕਾਲਜ ਵਿਚ ਪ੍ਰਾਪਤ ਕੀਤੀ। ਸੰਨ 1936 ਵਿਚ ਇਹ ਕਮਲਾ ਨਹਿਰੂ ਦੇ ਨਾਲ ਸਵਿਟਜ਼ਰਲੈਂਡ ਗਈ। ਸੰਨ 1942 ਵਿਚ ਇਸ ਦਾ ਫ਼ੀਰੋਜ਼ ਗਾਂਧੀ ਨਾਲ ਪਿਆਰ-ਵਿਆਹ ਹੋਇਆ। ਇਹ ਦੋਵੇਂ ਜੇਲ੍ਹ ਵੀ ਗਏ। ਇੰਦਰਾ ਗਾਂਧੀ ਤੇਰ੍ਹਾਂ ਮਹੀਨੇ ਜੇਲ੍ਹ ਵਿਚ ਨਜ਼ਰਬੰਦ ਰਹੀ। ਉਸ ਦੇ ਦੋ ਲੜਕੇ ਹੋਏ। ਪਹਿਲਾ 1944 ਈ. ਤੇ ਦੂਜਾ 1946 ਈ. ਵਿਚ। ਇੰਗਲੈਂਡ ਵਿਚ ਇਸ ਨੇ ਲੇਬਰ ਪਾਰਟੀ ਨਾਲ ਮਿਲ ਕੇ ਕੰਮ ਕੀਤਾ ਤੇ ਉਨ੍ਹਾਂ ਦੇ ਲੀਡਰਾਂ ਨਾਲ ਰਾਜਸੀ ਵਾਕਫੀਅਤ ਪੈਦਾ ਕੀਤੀ। ਸੰਨ 1947 ਦੇ ਦਿੱਲੀ ਦੇ ਫ਼ਸਾਦਾਂ ਸਮੇਂ ਇਸ ਨੇ ਮੁਸਲਮਾਨਾਂ ਦੀ ਮੱਦਦ ਕੀਤੀ।

ਸੰਨ 1954 ਵਿਚ ਇਹ ਜਵਾਹਰ ਲਾਲ ਨਾਲ ਚੀਨ ਗਈ। ਸੰਨ 1955 ਵਿਚ ਬਾਂਡੁੰਗ ਕਾਨਫਰੰਸ ਵਿਚ ਸ਼ਾਮਲ ਹੋਈ। ਸੰਨ 1953 ਵਿਚ ਫਿਰ 1955 ਈ. ਦੇ ਅਖ਼ੀਰ ਵਿਚ ਇਹ ਰੂਸ ਗਈ। ਸੰਨ 1949, 1956 ਵਿਚ ਇਸ ਨੇ ਦੋ ਵਾਰ ਪੰਡਤ ਜਵਾਹਰ ਲਾਲ ਨਾਲ ਅਮਰੀਕਾ ਦਾ ਸਫ਼ਰ ਕੀਤਾ। ਇਸ ਨੇ ਔਰਤਾਂ ਦੇ ਹੱਕਾਂ ਦੀ ਰਾਖੀ ਲਈ ਬੜੇ ਯਤਨ ਕੀਤੇ ਤੇ ਪਰਦੇ ਵਿਰੁੱਧ ਪ੍ਰਚਾਰ ਕੀਤਾ। ਜਦ ਫ਼ੀਰੋਜ਼ ਗਾਂਧੀ ਪਾਰਲੀਮੈਂਟ ਦਾ ਮੈਂਬਰ ਬਣਿਆ ਤਾਂ ਇੰਦਰਾ ਗਾਂਧੀ ਉਸ ਤੋਂ ਅੱਡ ਹੋ ਗਈ। ਫ਼ੀਰੋਜ਼ ਗਾਂਧੀ ਖੱਬੇ ਧੜੇ ਦਾ ਸੋਸ਼ਲਿਸਟ ਸੀ। ਉਸ ਨੇ ਟੀ. ਟੀ. ਕ੍ਰਿਸ਼ਨਾਮਾਚਾਰੀ ਉੱਤੇ ਦੋਸ਼ ਲਾਏ ਸਨ। ਸੰਨ 1960 ਵਿਚ ਫ਼ੀਰੋਜ਼ ਗਾਂਧੀ ਦੀ ਮੌਤ ਹੋ ਗਈ।

ਸੰਨ 1959-60 ਵਿਚ ਇਹ ਸਰਬ-ਹਿੰਦ ਕਾਂਗਰਸ ਦੀ ਪ੍ਰਧਾਨ ਰਹੀ ਤੇ ਸਾਰਾ ਕੰਮ ਚੰਗੀ ਲਿਆਕਤ ਨਾਲ ਨਿਭਾਇਆ। ਇਸ ਨੇ 1959 ਈ. ਵਿਚ ਕੇਰਲ ਵਿਚ ਕਮਿਊਨਿਸਟ ਪਾਰਟੀ ਦਾ ਰਾਜ ਖ਼ਤਮ ਕਰਵਾਇਆ। ਇਸ ਨੇ ਮਾਰਚ, 1959 ਈ. ਵਿਚ ਤਿੱਬਤ ਦੀ ਬਗ਼ਾਵਤ ਸਮੇਂ ਆਪਣੇ ਪਿਤਾ ਜਵਾਹਰ ਲਾਲ ਨਾਲ ਅਸਹਿਮਤੀ ਪ੍ਰਗਟ ਕੀਤੀ। ਸੰਨ 1961 ਵਿਚ ਜੱਬਲਪੁਰ ਦੇ ਫਸਾਦਾਂ ਵਿਚ ਇਸ ਨੇ ਪੀੜਤ ਲੋਕਾਂ ਦੀ ਸਹਾਇਤਾ ਕੀਤੀ। ਇਹ ਚੌਥੀ ਇਸਤਰੀ ਸੀ ਜੋ ਕਾਂਗਰਸ ਦੀ ਪ੍ਰਧਾਨ ਬਣੀ ਸੀ । ਨਹਿਰੂ ਖ਼ਾਨਦਾਨ ਵਿਚੋਂ ਤਿੰਨ ਜਣੇ ਮੋਤੀ ਲਾਲ, ਜਵਾਹਰ ਲਾਲ ਤੇ ਇੰਦਰਾ ਗਾਂਧੀ ਕਾਂਗਰਸ ਦੇ ਪ੍ਰਧਾਨ ਬਣੇ। ਇਹ ਰਾਜਸੀ ਤੇ ਸਮਾਜਿਕ ਕੰਮ ਨੂੰ ਇਕੋ ਜਿਹਾ ਮਹੱਤਵ ਦਿੰਦੀ ਸੀ। ਸੰਨ 1962 ਵਿਚ ਹਿੰਦੁਸਤਾਨ ਤੇ ਅਮਰੀਕਾ ਦੇ ਸਬੰਧ ਨੂੰ ਠੀਕ ਕਰਨ ਲਈ ਇਹ ਅਮਰੀਕਾ ਵੀ ਗਈ। ਇਹ ਕਈ ਸੰਸਥਾਵਾਂ ਦੀ ਵੀ ਮੈਂਬਰ ਸੀ। ਪਾਰਲੀਮੈਂਟ ਬੋਰਡ ਤੇ ਸੈਂਟਰਲ ਇਲੈੱਕਸ਼ਨ ਕਮੇਟੀ ਦੀ ਵੀ ਮੈਂਬਰ ਸੀ। 27 ਮਈ, 1964 ਨੂੰ ਜਵਾਹਰ ਲਾਲ ਨਹਿਰੂ ਦੇ ਸਵਰਗਵਾਸ ਹੋ ਜਾਣ ਪਿੱਛੋਂ ਜਦ ਲਾਲ ਬਹਾਦਰ ਸ਼ਾਸਤਰੀ ਪ੍ਰਧਾਨ ਮੰਤਰੀ ਬਣਿਆ ਤਾਂ ਇੰਦਰਾ ਗਾਂਧੀ ਉਸ ਦੇ ਮੰਤਰੀ ਮੰਡਲ ਵਿਚ ਸੰਚਾਰ ਅਤੇ ਪ੍ਰਸਾਰਣ ਵਿਭਾਗ ਦੀ ਵਜ਼ੀਰ ਬਣੀ। 19 ਜਨਵਰੀ, 1966 ਨੂੰ ਸ਼ਾਸਤਰੀ ਜੀ ਦੀ ਮੌਤ ਪਿੱਛੋਂ ਇੰਦਰਾ ਗਾਂਧੀ ਮੁਰਾਰਜੀ ਡਿਸਾਈ ਨੂੰ ਹਰਾ ਕੇ ਭਾਰਤ ਦੀ ਪ੍ਰਧਾਨ ਮੰਤਰੀ ਚੁਣੀ ਗਈ।

ਸੰਨ 1969 ਵਿਚ ਕਾਂਗਰਸ ਪਾਰਟੀ ਦੋ ਧੜਿਆਂ ਵਿਚ ਵੰਡੀ ਗਈ। ਅਸਲ ਵਿਚ ਇੰਦਰਾ ਗਾਂਧੀ ਨੇ ਸ੍ਰੀ ਵੀ. ਵੀ. ਗਿਰੀ ਦੀ ਸਹਾਇਤਾ ਕੀਤੀ ਸੀ ਜਦੋਂ ਕਿ ਉਸ ਸਮੇਂ ਕਾਂਗਰਸ ਪਾਰਟੀ ਦਾ ਉਮੀਦਵਾਰ ਸੰਜੀਵਾ ਰੈਡੀ ਸੀ। ਇੰਦਰਾ ਦਾ ਗਰੁੱਪ ਇੰਦਰਾ ਕਾਂਗਰਸ ਜਾਂ ਰੂਲਿੰਗ ਕਾਂਗਰਸ ਦੇ ਨਾਂ ਤੇ ਪ੍ਰਸਿੱਧ ਹੋਇਆ।

ਇਸ ਦੇ ਸਮੇਂ ਦੀ ਸਭ ਤੋਂ ਮਹੱਤਵਪੂਰਨ ਘਟਨਾ ਦਸੰਬਰ, 1971 ਦੀ ਹਿੰਦ-ਪਾਕਿ ਲੜਾਈ ਹੈ ਜਿਸ ਦੇ ਸਿੱਟੇ ਵਜੋਂ ਬੰਗਲਾ ਦੇਸ਼ ਹੋਂਦ ਵਿਚ ਆਇਆ। ਸੰਨ 1972 ਵਿਚ ਲੋਕ ਸਭਾ ਦੀਆਂ ਚੋਣਾਂ ਵਿਚ ਇੰਦਰਾ ਕਾਂਗਰਸ ਨੂੰ ਦੋ ਤਿਹਾਈ ਬਹੁ-ਗਿਣਤੀ ਪ੍ਰਾਪਤ ਹੋਈ ਅਤੇ ਇਹ ਮੁੜ ਦੇਸ਼ ਦੀ ਪ੍ਰਧਾਨ ਮੰਤਰੀ ਬਣੀ। ਇਸ ਦੇ ਸਮੇਂ ਦੀ ਦੂਜੀ ਵੱਡੀ ਘਟਨਾ ਸ਼ੇਖ ਅਬਦੁੱਲਾ ਨਾਲ ਕਸ਼ਮੀਰ ਬਾਰੇ ਸਮਝੌਤਾ ਸੀ ਜਿਸ ਅਧੀਨ ਸ਼ੇਖ ਨੂੰ 25 ਫ਼ਰਵਰੀ , 1975 ਨੂੰ ਮੁੜ ਜੰਮੂ ਕਸ਼ਮੀਰ ਦਾ ਮੁੱਖ ਮੰਤਰੀ ਬਣਾ ਦਿੱਤਾ ਗਿਆ।

ਭਾਰਤ ਪਾਕਿ ਜੰਗ, ਬੰਗਲਾ ਦੇਸ਼ ਦੀ ਹੋਂਦ, ਬੈਂਕਾਂ ਦਾ ਕੌਮੀਕਰਨ, ਪ੍ਰੀਵੀ ਪਰਸ ਦਾ ਖ਼ਾਤਮਾ, ਸ਼ਿਮਲਾ ਸਮਝੌਤਾ (ਪਾਕਿਸਤਾਨ ਨਾਲ) ਆਦਿ ਇਸ ਦੇ ਸਮੇਂ ਦੀਆਂ ਹੋਰ ਮੁੱਖ ਘਟਨਾਵਾਂ ਹਨ।

ਸੰਨ 1977 ਦੀਆਂ ਆਮ ਚੋਣਾਂ ਵਿਚ ਇਹ ਰਾਏ ਬਰੇਲੀ ਚੋਣ ਹਾਰ ਗਈ ਅਤੇ ਰਾਜ ਸੱਤਾ ਨਵੀਂ ਬਣੀ ਜਨਤਾ ਪਾਰਟੀ ਦੇ ਹੱਥ ਵਿਚ ਆ ਗਈ ਪਰ 1980 ਈ. ਵਿਚ ਇਹ ਇਕ ਵਾਰ ਫਿਰ ਆਪਣੀ ਪਾਰਟੀ ਸਮੇਤ ਜਿੱਤ ਗਈ ਤੇ ਚੌਥੀ ਵਾਰੀ ਭਾਰਤ ਦੀ ਪ੍ਰਧਾਨ ਮੰਤਰੀ ਬਣੀ । ਇਸ ਦੌਰਾਨ ਸ਼੍ਰੋਮਣੀ ਅਕਾਲੀ ਦਲ ਵਲੋਂ ਚਲਾਏ ਗਏ ਧਰਮ ਯੁੱਧ ਮੋਰਚੇ ਤੋਂ ਪੈਦਾ ਹੋਏ ਹਾਲਾਤ ਦੇ ਸਿਲਸਿਲੇ ਵਿਚ ਇਸ ਨੇ ਅੰਮ੍ਰਿਤਸਰ ਵਿਚ ਸਿੱਖਾਂ ਦੇ ਪਵਿੱਤਰ ਅਸਥਾਨ ਸ੍ਰੀ ਹਰਮਿੰਦਰ ਸਾਹਿਬ ਉੱਤੇ ਆਪਰੇਸ਼ਨ ਬਲੂ ਸਟਾਰ ਨਾਂ ਹੇਠ ਇਕ ਫ਼ੌਜੀ ਹਮਲਾ ਕਰਵਾਇਆ ਜੋ ਇਸ ਲਈ ਘਾਤਕ ਸਿੱਧ ਹੋਇਆ ਅਤੇ ਇਸ ਦੇ ਪ੍ਰਤੀਕਰਮ ਵਜੋਂ 31 ਅਕਤੂਬਰ, 1984 ਇਹ ਆਪਣੇ ਹੀ ਅੰਗ-ਰੱਖਿਅਕਾਂ ਬੇਅੰਤ ਸਿੰਘ ਅਤੇ ਸਤਵੰਤ ਸਿੰਘ ਦੇ ਹੱਥੋਂ ਮਾਰੀ ਗਈ।

**ਇੰਦਰਾਜੀ, ਭਵਨਲਾਲ** : ਇਹ ਗੁਜਰਾਤੀ ਭਾਸ਼ਾ ਦਾ ਉੱਘਾ ਲੇਖਕ ਸੀ ਜਿਹੜਾ ਰਾਇਲ ਏਸ਼ੀਆਟਿਕ ਸੋਸਾਇਟੀ ਦਾ ਮੈਂਬਰ ਵੀ ਰਿਹਾ। ਲੀਡਨ ਯੂਨੀਵਰਸਿਟੀ ਨੇ ਇਸ ਨੂੰ ਡਾਕਟਰੇਟ ਦੀ ਡਿਗਰੀ ਪ੍ਰਦਾਨ ਕੀਤੀ। ਇਸ ਨੇ ਕਈ ਗੁਜਰਾਤੀ ਕਿਤਾਬਾਂ ਦਾ ਅੰਗਰੇਜ਼ੀ ਵਿਚ ਉਲਥਾ ਕੀਤਾ।

ਹ. ਪੁ.—ਐਨ. ਇੰਡੀ.

**ਇੰਦਰਾਣੀ** : ਇਹ ਦੇਵਤਿਆਂ ਦੇ ਰਾਜੇ ਇੰਦਰ ਦੀ ਪਤਨੀ ਹੈ। ਇਸ ਦੇ ਦੂਜੇ ਨਾਂ ਸੁਚੀ ਤੇ ਪੋਲੰਮੀ ਹਨ। ਇਹ ਰਿਗਵੇਦ ਦੀਆਂ ਦੇਵੀਆਂ ਵਿਚ ਪ੍ਰਧਾਨ ਹੈ। ਇਹ ਇੰਦਰ ਨੂੰ ਸ਼ਕਤੀ ਦੇਣ ਵਾਲੀ ਤੇ ਆਪ ਕਈ ਰਿਚਾਵਾਂ ਦੀ ਰਿਸ਼ੀ ਹੈ। ਸੁਸ਼ੀਲ ਪਤਨੀ ਦੀ ਇਹ ਮਰਿਯਾਦਾ ਰੂਪ ਤੇ ਆਦਰਸ਼ ਹੈ ਤੇ ਘਰ ਦੀਆਂ ਹੱਦਾਂ ਵਿਚ ਇਹ ਆਪਣੀ ਮਰਿਯਾਦਾ ਤੇ ਆਦਰਸ਼ ਦੀ ਪੂਰੀ ਪਾਲਨਾ ਕਰਨ ਵਾਲੀ ਹੈ। ਘਰ ਵਿਚ ਇਹ ਜੇਤੂ ਤੇ ਹਰ ਚੀਜ਼ ਦੀ ਮਾਲਕ ਹੈ ਤੇ ਆਪਣੀ ਸ਼ਕਤੀ ਦਾ ਐਲਾਨ ਇਹ ਰਿਗਵੇਦ ਦੇ ਮੰਤਰ (10,159,2) ਵਿਚ ਇਸ ਤਰ੍ਹਾਂ ਕਰਦੀ ਹੈ :

"अहं केतुरहं मूर्धा अहमुग्राक्विाचिनी"

ਅਰਥਾਤ ਮੈਂ ਹੀ ਜਿੱਤ ਦਾ ਝੰਡਾ ਹਾਂ, ਮੈਂ ਹੀ ਉਚਾਈ ਦੀ ਚੋਟੀ ਅਤੇ ਮੈਂ ਹੀ ਅਜਿਹਾ ਰਾਜ ਕਰਦੀ ਹਾਂ ਜਿਸ ਦੀ ਉਲੰਘਣਾ ਕੋਈ ਨਹੀਂ ਕਰ ਸਕਦਾ।

**ਇੰਦ੍ਰਾਯੁੱਧ** : ਇਹ ਕਨੌਜ ਵਿਚ ਹਰਸ਼ ਤੇ ਯਸ਼ੋਵਰਮਨ ਦੇ ਪਿੱਛੋਂ ਹੋਣ ਵਾਲੇ ਅਯੁੱਧ ਵੰਸ਼ ਦਾ ਰਾਜਾ ਸੀ। 'ਜੈਨਹਰਿਵੰਸ਼' ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਇੰਦ੍ਰਾਯੁੱਧ 783-84 ਈ. ਵਿਚ ਰਾਜ ਕਰਦਾ ਸੀ। ਸ਼ਾਇਦ ਉਸੇ ਦੇ ਰਾਜ ਸਮੇਂ ਕਸ਼ਮੀਰ ਦੇ ਰਾਜੇ ਜਯਾਪੀਡ ਵਿਜੈਦਿਤ ਨੇ ਕਨੌਜ ਤੇ ਹਮਲਾ ਕਰਕੇ ਉਸਨੂੰ ਜਿੱਤਿਆ ਸੀ। ਇੰਦ੍ਰਾਯੁੱਧ ਨੂੰ ਬਹੁਤ ਸੱਟਾਂ ਲੱਗੀਆਂ ਤੇ ਵਿਜੈਦਿੱਤ ਦੇ ਮੁੜਦਿਆਂ ਹੀ ਇਸ ਨੂੰ ਰਾਸ਼ਟਰਕੂਟ ਰਾਜੇ ਧ੍ਰਵ ਦਾ ਟਾਕਰਾ ਕਰਨਾ ਪਿਆ ਜਿਸ ਨੇ ਇਸ ਨੂੰ ਹਰਾ ਕੇ ਜਮਨਾ ਤੇ ਗੰਗਾ ਨੂੰ ਆਪਣੇ ਰਾਜ-ਚਿੰਨ੍ਹਾਂ ਵਿਚ ਉਲੀਕ ਲਿਆ। ਪਾਲ ਰਾਜਾ ਧਰਮਪਾਲ ਇੰਦ੍ਰਾਯੁੱਧ ਦੀ ਇਹ

ਕਮਜ਼ੋਰੀ ਨਾ ਸਹਾਰ ਸਕਿਆ ਤੇ ਰਾਸ਼ਟਰਕੂਟ ਰਾਜੇ ਦੇ ਦੱਖਣ ਮੁੜਦਿਆਂ ਹੀ ਉਸ ਨੇ ਵੀ ਕਨੌਜ ਤੇ ਜਾ ਹਮਲਾ ਕੀਤਾ ਅਤੇ ਇੰਦ੍ਰਾਯੁੱਧ ਨੂੰ ਗੱਦੀ ਤੋਂ ਲਾਹ ਕੇ ਇਸ ਦੀ ਥਾਂ ਚੱਕ੍ਰਾਯੁੱਧ ਨੂੰ ਬਿਠਾਇਆ।

**ਇਦਰਿਕ, ਮੁਹੰਮਦ** : ਬਿਹਾਰ ਪ੍ਰਦੇਸ਼ ਦੇ ਜ਼ਿਲ੍ਹਾ ਮੁਜ਼-ਫੱਰਪੁਰ ਦੇ ਪਿੰਡ ਆਵਾਪੁਰ ਦਾਂ ਜੰਮ-ਪਲ ਸੀ। ਇਸ ਦੇ ਪਿਤਾ ਦਾ ਨਾਂ ਨੂਰ ਮੁਹੰਮਦ ਸੀ। ਇਸ ਨੇ 1942 ਈ. ਦੇ ਭਾਰਤ ਛੱਡੋ ਅੰਦੋਲਨ ਵਿਚ ਹਿੱਸਾ ਲਿਆ। ਇਸੇ ਸਾਲ ਬਾਜਪੱਟੀ ਦੇ ਰੇਲਵੇ ਸਟੇਸ਼ਨ ਤੇ ਮਿਲਟਰੀ ਦੇ ਇਕ ਸਿਪਾਹੀ ਦੀ ਗੋਲੀ ਦਾਂ ਨਿਸ਼ਾਨਾ ਬਣਨ ਕਾਰਨ ਇਸ ਦਾ ਦਿਹਾਂਤ ਹੋ ਗਿਆ।

**ਇੰਦਰੀਆਂ** : ਇਹ ਸਰੀਰ ਦੇ ਉਹ ਸੂਖ਼ਮ ਤੇ ਸਥੂਲ ਅੰਗ ਹਨ, ਜਿਨ੍ਹਾਂ ਰਾਹੀਂ ਸਾਨੂੰ ਬਾਹਰਲੇ ਵਿਸ਼ਿਆਂ ਅਰਥਾਤ ਰਸ, ਗੰਧ, ਰੂਪ, ਛੋਹ ਤੇ ਆਵਾਜ਼ ਦਾ ਅਤੇ ਅੰਦਰੂਨੀ ਵਿਸ਼ਿਆਂ ਦੁੱਖ-ਸੁੱਖ ਆਦਿ ਦਾ ਗਿਆਨ ਹੁੰਦਾ ਹੈ। ਇੰਦਰੀਆਂ ਨਾ ਹੋਣ ਤਾਂ ਸਾਨੂੰ ਵਿਸ਼ਿਆਂ ਦਾ ਗਿਆਨ ਕਿਸੇ ਤਰ੍ਹਾਂ ਵੀ ਨਾ ਹੋਵੇ।

ਨਿਆਇ-ਸ਼ਾਸਤਰ ਅਨੁਸਾਰ ਇੰਦਰੀਆਂ ਦੋ ਤਰ੍ਹਾਂ ਦੀਆਂ ਹਨ (1) ਬਾਹਰਲੀਆਂ ਇੰਦਰੀਆਂ ਨੱਕ, ਜੀਭ, ਅੱਖਾਂ, ਚਮੜੀ ਤੇ ਕੰਨ ਅਤੇ (2) ਅੰਦਰਲੀ ਇੰਦਰੀ ਕੇਵਲ ਮਨ ਹੀ ਹੈ। ਇਨ੍ਹਾਂ ਵਿਚੋਂ ਬਾਹਰਲੀਆਂ ਇੰਦਰੀਆਂ ਤਰਤੀਬਵਾਰ ਗੰਧ, ਰਸ, ਛੋਹ ਤੇ ਸ਼ਬਦ (ਆਵਾਜ਼) ਜਾਂ ਮਨ ਦਾ ਵਸੀਲਾ ਹੁੰਦੀਆਂ ਹਨ। ਸੁੱਖ-ਦੁੱਖ ਆਦਿ ਅੰਤਰੀਵੀ ਵਿਸ਼ੇ ਹਨ ਜਿਨ੍ਹਾਂ ਦਾ ਗਿਆਨ ਮਨ ਰਾਹੀਂ ਹੁੰਦਾ ਹੈ। ਮਨ ਹਿਰਦੇ ਵਿਚ ਸਥਿਤ ਹੈ। ਸਾਂਖ-ਸ਼ਾਸਤਰ ਅਨੁਸਾਰ ਇੰਦਰੀਆਂ ਗਿਣਤੀ ਵਿਚ ਗਿਆਰਾਂ ਹਨ ਜਿਨ੍ਹਾਂ ਵਿਚੋਂ ਪੰਜ ਗਿਆਨ-ਇੰਦਰੀਆਂ ਹਨ ਤੇ ਪੰਜ ਕਰਮ-ਇੰਦਰੀਆਂ। ਕਰਮ ਇੰਦਰੀਆਂ ਮੂੰਹ, ਹੱਥ, ਪੈਰ, ਮਲ-ਦੁਆਰ ਤੇ ਜਣਨ-ਇੰਦਰੀਆਂ ਹਨ ਜਿਹੜੀਆਂ ਕ੍ਰਮਵਾਰ ਬੋਲਣ, ਫੜਨ, ਚੱਲਣ, ਮਲ ਆਦਿ ਦੇ ਨਿਕਾਸ ਦਾ ਕੰਮ ਕਰਦੀਆਂ ਹਨ ਅਤੇ ਸੰਤਾਨ ਉਤਪਤੀ ਕਰਦੀਆਂ ਹਨ। ਮਨ ਗਿਆਰਵੀ ਇੰਦਰੀ ਮੰਨਿਆ ਜਾਂਦਾ ਹੈ।

**ਇਦਰੀਸੀ** : ਅਰਬ ਦਾ ਪ੍ਰਸਿੱਧ ਭੂਗੋਲਵੇਤਾ ਸੀ। ਇਸ ਦਾ ਪੂਰਾ ਨਾਂ ਅਬੂ ਅਬਦੁੱਲਾ ਮੁਹੰਮਦ ਇਬਨ ਮੁਹੰਮਦ ਅਸ਼ਰਫ਼ ਅਲ ਇਦਰੀਸੀ ਸੀ। ਇਸ ਦਾ ਦਾਦਾ ਉਸ ਸ਼ਾਹੀ ਖਾਨਦਾਨ ਵਿਚੋਂ ਸੀ ਜੋ ਉੱਤਰ-ਪੱਛਮੀ ਅਫ਼ਰੀਕਾ ਉੱਤੇ ਰਾਜ ਕਰਦਾ ਸੀ। ਇਦਰੀਸੀ ਦਾ ਜਨਮ ਉੱਤਰ-ਪੱਛਮੀ ਮਰਾਕੋ ਦੀ ਬੰਦਰਗਾਹ ਸਿਊਟਾ ਵਿਖੇ ਹੋਇਆ। ਵਿਦਿਆ ਕੁਰਤਬਾ ਵਿਚ ਪ੍ਰਾਪਤ ਕੀਤੀ ਤੇ ਦੂਰ-ਦੂਰ ਦੇਸ਼ਾਂ ਦੀ ਸੈਰ ਕੀਤੀ। ਸਿਸਲੀ ਦੇ ਬਾਦਸ਼ਾਹ ਰੋਜਰ ਦੂਜੇ ਨੇ ਇਸ ਨੂੰ 1125 ਈ. ਤੋਂ 1150 ਈ. ਦੇ ਵਿਚਕਾਰ ਇਕ ਵਾਰੀ ਬੁਲਾ ਭੇਜਿਆ ਸੀ। ਇਦਰੀਸੀ ਉਥੋਂ ਗਿਆ ਤਾਂ ਬਾਦਸ਼ਾਹ ਨੇ ਉਸ ਨੂੰ ਸ਼ਾਹੀ-ਭੂਗੋਲਵੇਤਾ ਨਿਯਤ ਕੀਤਾ। ਬਾਦਸ਼ਾਹ ਦੇ ਹੁਕਮ ਨਾਲ ਕਈ ਬੰਦੇ ਦੂਰ-ਦੂਰ ਦੇਸ਼ਾਂ ਵਿਚ ਗਏ ਅਤੇ ਉਨ੍ਹਾਂ ਦੀਆਂ ਲਿਆਂਦੀਆਂ ਖ਼ਬਰਾਂ ਦੇ ਆਧਾਰ ਤੇ ਇਦਰੀਸੀ ਨੇ ਨਵਾਂ ਭੂਗੋਲ ਲਿਖਿਆ । ਇਹ ਪੁਸਤਕ 1154 ਈ. ਵਿਚ ਮੁਕੰਮਲ ਹੋਈ। ਇਸ ਦਾ ਨਾਂ ਇਦਰੀਸੀ ਨੇ ਆਪਣੇ ਮਾਲਕ ਦੇ ਨਾਂ ਤੇ ਅਲ-ਰਾਜੌਸ਼ੀ ਰੱਖਿਆ। ਇਸ ਵਿਚ ਉਸ ਸਮੇਂ ਤੱਕ ਲੇਖਕ ਦੇ ਗਿਆਨ ਵਿਚ ਆਏ ਸਾਰੇ ਦੇਸ਼ਾਂ ਬਾਰੇ ਵੇਰਵਾ ਸੀ।

ਇਦਰੀਸੀ ਬੜੇ ਖੁੱਲ੍ਹੇ ਵਿਚਾਰਾਂ ਦਾ ਮਾਲਕ ਸੀ। ਇਹ ਧਰਤੀ ਨੂੰ ਗੋਲ ਮੰਨਦਾ ਸੀ ਅਤੇ ਕਈ ਦੇਸ਼ਾਂ ਅਤੇ ਆਪਣੇ ਤੋਂ ਪਹਿਲੇ ਲੇਖਕਾਂ ਦੀਆਂ ਪੁਸਤਕਾਂ ਤੋਂ ਭਲੀ ਪ੍ਰਕਾਰ ਜਾਣੂ ਸੀ। ਇਸ ਨੇ ਸਾਰੇ ਸੰਸਾਰ ਦਾ ਨਕਸ਼ਾ ਵੀ ਤਿਆਰ ਕੀਤਾ। ਇਸ ਵਿਚ ਕੁਝ ਕਮੀਆਂ ਜ਼ਰੂਰ ਸਨ ਪਰ ਫਿਰ ਵੀ ਇਹ ਉਸ ਸਮੇਂ ਦਾ ਸਭ ਤੋਂ ਵਧੀਆ ਨਕਸ਼ਾ ਸੀ। ਉਪਰੋਕਤ ਪੁਸਤਕ ਤੋਂ ਇਲਾਵਾ ਇਦਰੀਸੀ ਨੇ ਇਕ ਹੋਰ ਪੁਸਤਕ ਵੀ ਲਿਖੀ ਸੀ ਜਿਸ ਦਾ ਜ਼ਿਕਰ ਪਿੱਛੋਂ ਹੋਏ ਇਕ ਲੇਖਕ ਨੇ ਕੀਤਾ ਹੈ ਪਰ ਇਹ ਪੁਸਤਕ ਇਸ ਵੇਲੇ ਨਹੀਂ ਮਿਲਦੀ। ਇਦਰੀਸੀ ਦੀ ਪੁਸਤਕ ਅਲ ਰਾਜੌਰੀ ਦੇ ਹੱਥ ਲਿਖਤ ਖਰੜੇ ਪੈਰਿਸ ਅਤੇ ਆਕਸਫ਼ੋਰਡ ਦੀਆਂ ਲਾਇਬ੍ਰੇਰੀਆਂ ਵਿਚ ਪਏ ਹਨ। ਇਸ ਵਿਚ ਕਈ ਨਕਸ਼ੇ ਵੀ ਹਨ। ਸੰਨ 1836-1840 ਵਿਚ ਇਦਰੀਸੀ ਦੇ ਪੂਰੇ ਭੂਗੋਲ ਦਾ ਫ਼ਰਾਂਸੀਸੀ ਅਨੁਵਾਦ ਪੈਰਿਸ ਦੀ ਇਕ ਜਿਓਗਰਾਫ਼ੀਕਲ ਸੋਸਾਇਟੀ ਨੇ ਛਪਾਇਆ ਸੀ। ਉਸ ਦੇ ਖ਼ਾਸ ਭਾਗਾਂ ਦਾ ਅਨੁਵਾਦ ਹੋਰ ਵੀ ਕਈ ਭਾਸ਼ਾਵਾਂ ਵਿਚ ਛਪ ਚੁੱਕਾ ਹੈ।

ਹ. ਪੁ.—ਐਨ. ਬ੍ਰਿ. ਮਾ. 5 : 289; ਐਨ. ਬ੍ਰਿ. ਮੈ. 12 : 71

**ਇੰਦਰੇਜਿਤ** : ਇੰਦਰੀਆਂ ਦੇ ਜਿੱਤਣ ਵਾਲੇ ਨੂੰ ਇੰਦਰੇਜਿਤ ਕਿਹਾ ਜਾਂਦਾ ਹੈ । ਇਸ ਦਾ ਭਾਵ ਪੰਜਾਂ ਦੋਸ਼ਾਂ ਤੋਂ ਰਹਿਤ ਹੋਣਾ ਹੈ। ਇਹ ਪੰਜ ਦੋਸ਼-ਸ਼ਬਦ , ਸਪਰਸ਼, ਰੂਪ, ਰਸ, ਗੰਧ, ਜਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਜਾਂ ਅਵਿੱਦਿਆ , ਅਸੰਮਤਾ , ਰਾਗ ਦਵੈਖ, ਤੇ ਅਭਿਨਵੇਸ਼ ਹਨ। ਨਫ਼ਾ, ਨੁਕਸਾਨ ਅਤੇ ਬੁਰੇ-ਭਲੇ ਦੀ ਪਛਾਣ ਨਾ ਕਰ ਸਕਣ ਨੂੰ ਅਵਿੱਦਿਆ ਕਿਹਾ ਜਾਂਦਾ ਹੈ; ਮਤ-ਭੇਦ ਹੋਣਾ ਜਾਂ ਝਗੜੇ ਕਰਨਾ ਅਸੰਮਤਾ ਹੈ; ਮੋਹ, ਪਿਆਰ, ਅਤੇ ਦੁਨਿਆਵੀ ਧੰਦਿਆਂ ਵਿਚ ਮਸਤ ਰਹਿਣਾ ਅਤੇ ਪਰਮਾਰਥ ਵਲੋਂ ਅਵੇਸਲਾ ਹੋਣਾ ਰਾਗ ਦੋਸ਼ ਹੈ; ਦੂਜਿਆਂ ਦੀ ਚੜ੍ਹਦੀ ਕਲਾ ਦੇਖ ਕੇ ਸੜਨਾ, ਈਰਖਾ ਕਰਨੀ, ਨਿੰਦਾ ਕਰਨਾ ਆਦਿ ਦਵੈਖ ਦੋਸ਼ ਹੈ। ਦੂਜਿਆਂ ਦੇ ਗੁਣਾਂ ਨੂੰ ਅੱਖੋਂ ਓਹਲੇ ਕਰ ਕੇ ਦੋਸ਼ੀ ਠਹਿਰਾਈ ਜਾਣਾ ਅਤੇ ਨਿੰਦਾ ਹੀ ਮੁੱਖ ਰਖਣਾ ਅਭਿਨਵੇਸ਼ ਦੋਸ਼ ਹੈ; ਸੁਖਮਨੀ ਸਾਹਿਬ ਵਿਚ ਆਉਂਦਾ ਹੈ-ਇੰਦ੍ਰੀ ਜਿਤ ਪੰਚ ਦੋਖ ਤੇ ਰਹਤ।" ਸੋ ਗੁਰਬਾਣੀ ਵਿਚ ਪੰਜੇ ਦੋਖਾਂ ਦਾ ਜ਼ਿਕਰ ਕਾਫ਼ੀ ਆਉਂਦਾ ਹੈ ਅਤੇ ਸਪੱਸ਼ਟ ਕੀਤਾ ਗਿਆ ਹੈ ਕਿ ਅਕਾਲ ਪੁਰਖ ਦੀ ਕਿਰਪਾ ਨਾਲ ਹੀ ਇਨ੍ਹਾਂ ਦੋਸ਼ਾਂ ਤੋਂ ਛੁਟਕਾਰਾ ਮਿਲਦਾ ਹੈ। ਪੰਜਾਂ ਦੋਸ਼ਾਂ ਦੀ ਉਤਪਤੀ ਪੰਜਾਂ ਤੱਤਾਂ ਤੋਂ ਮੰਨੀ ਜਾਂਦੀ ਹੈ; ਇਨ੍ਹਾਂ ਨੂੰ ਪੰਜ ਗੁਣ ਆਖ ਦਿੰਦੇ ਹਨ : ਪਵਨ ਤੋਂ ਸਪਰਸ਼ , ਅਗਨੀ ਤੋਂ ਰੂਪ, ਪ੍ਰਿਥਵੀ ਤੋਂ ਗੰਧ, ਆਕਾਸ਼ ਤੋਂ ਸ਼ਬਦ ਤੇ ਜਲ ਤੋਂ ਰਸ ਦੀ ਉਤਪਤੀ ਹੋਈ ਦੱਸੀ ਜਾਂਦੀ ਹੈ।

ਹ. ਪੁ. -ਮ. ਕੋ. ਗੁ. ਮ. 325.

**ਇੰਦਰੌਤ ਸ਼ੌਨਕ** : ਇਹ ਮਹਾਭਾਰਤ ਦੇ ਜ਼ਮਾਨੇ ਵਿਚ ਸ਼ੌਨਕ ਕੁਲ ਵਿਚ ਪੈਦਾ ਹੋਇਆ ਇਕ ਵੱਡਾ ਰਿਸ਼ੀ ਸੀ । ਸ਼ਤਪਥ ਬ੍ਰਾਹਮਣ (13/5/3/5) ਦੇ ਉਪਦੇਸ਼ ਅਨੁਸਾਰ ਇਸ ਦਾ ਪੂਰਾ ਨਾਂ ਇੰਦਰੌਤਦੈਵਾਏ ਸ਼ੌਨਕ ਸੀ ਜਿਸ ਨੇ ਰਾਜਾ ਜਨਮੇਜਯ ਦਾ ਅਸ਼ਵਮੇਧ ਯੱਗ ਕਰਵਾਇਆ ਸੀ (ਐਤਰੇਯ ਬ੍ਰਾਹਮਣ(8/21))। ਤੁਰਕਾਵਸ਼ੇ ਨਾਂ ਦੇ ਰਿਸ਼ੀ ਨੂੰ ਇਹ ਮਾਣ ਦਿੰਦਾ ਹੈ। ਜੈਮਿਨੀਯ ਉਪਨਿਸ਼ਦ ਬ੍ਰਾਹਮਣ ਵਿਚ ਵੀ ਇਸ ਦਾ ਨਾਂ ਖ਼ਾਸ ਤੌਰ ਤੇ ਦਸਿਆ ਗਿਆ ਹੈ। ਰਿਗਵੇਦ ਵਿਚ ਦਿੱਤੇ ਗਏ ਦੇਵਾਪੀ ਦੇ ਨਾਲ ਇਸ ਦਾ ਕੋਈ ਸਬੰਧ ਨਹੀਂ ਦਿਖਾਈ ਦਿੰਦਾ। ਮਹਾਭਾਰਤ (ਸ਼ਾਂਤੀ ਪਰਵ ਅ. 152) ਇਸ ਦੇ ਬਾਰੇ ਇਕ ਨਵੀਂ ਹੀ ਸਚਾਈ ਵੱਲ ਇਸ਼ਾਰਾ ਕਰਦਾ ਹੈ, ਉਹ ਇਹ ਕਿ ਜਨਮੇਜਯ ਨਾਂ ਦੇ ਇਕ ਰਾਜੇ ਨੂੰ ਬ੍ਰਹਮ ਹੱਤਿਆ ਲੱਗੀ ਸੀ ਜਿਸ ਦੇ ਨਿਵਾਰਨ ਲਈ ਉਸ ਨੇ ਆਪਣੇ ਪ੍ਰੋਹਿਤ ਨੂੰ ਪ੍ਰਾਰਥਨਾ ਕੀਤੀ । ਪ੍ਰਾਰਥਨਾ ਨੂੰ ਪ੍ਰੋਹਿਤ ਨੇ ਨਹੀਂ ਮੰਨਿਆ ਤਦ ਰਾਜਾ ਇਸ ਰਿਸ਼ੀ ਦੀ ਸ਼ਰਨ ਵਿਚ ਆਇਆ। ਰਿਸ਼ੀ ਨੇ ਰਾਜੇ ਤੋਂ ਅਸ਼ਵਮੇਧ ਯੱਗ ਕਰਵਾਇਆ ਅਤੇ ਬ੍ਰਹਮ-ਹੱਤਿਆ ਨੂੰ ਪੂਰੀ ਤਰ੍ਹਾਂ ਨਿਵਾਰਨ ਕਰ ਕੇ ਉਸ ਨੂੰ ਸਵਰਗ ਭੇਜ ਦਿੱਤਾ।

**ਇਦੀਆ** : 'ਉਤਮਾਨਜ਼ਈ' ਕਬੀਲੇ ਦੀ 'ਜਾਨੀਖੇਲ' ਨਾਮੀ ਸ਼ਾਖਾ ਵਿਚੋਂ ਉਤਪੰਨ ਹੋਏ ਤਿੰਨ ਮੁੱਖ ਕੁਨਬਿਆਂ ਵਿਚੋਂ ਇਕ ਹੈ। ਇਹ ਕੁਨਬਾ ਬਾਕੀ ਦੇ ਕੁਨਬਿਆਂ ਵਿਚੋਂ ਸਭ ਤੋਂ ਵੱਡਾ ਹੈ। ਇਸ ਦੇ ਮੂਲ ਕਬੀਲੇ ਉਤਮਾਨਜ਼ਈ ਦਾ ਪਿਛੋਕੜ ਵਜ਼ੀਰ ਪਠਾਣਾਂ ਨਾਲ ਜਾ ਮਿਲਦਾ ਹੈ। ਵਜ਼ੀਰ ਪਠਾਣਾਂ ਦਾ ਇਹ ਸਾਰੇ ਦਾ ਸਾਰਾ ਕਬੀਲਾ ਸਲੀਕਾ-ਪਸੰਦ ਮੰਨਿਆ ਗਿਆ ਹੈ ਅਤੇ ਇਸ ਕਬੀਲੇ ਦੇ ਮਨੁੱਖ ਚੰਗੇ ਸਿਪਾਹੀ ਹੋਣ ਦਾ ਮਾਣ ਵੀ ਰੱਖਦੇ ਹਨ।

ਹ. ਪੁ.- ਗਲਾ. ਟ੍ਰਾ. ਕਾ. 2 : 335 ; ਗਲਾ. ਟ੍ਰਾ. ਕਾ. 3 : 484

**ਇੰਦੂਮਤੀ** : ਇਹ ਕਾਕੁਤਸਥ ਬੰਸ ਦੇ ਰਾਜਾ 'ਅਜ' ਦੀ ਪਤਨੀ ਤੇ ਵਿਦਰਭ ਦੇ ਰਾਜੇ ਭੋਜ ਦੀ ਛੋਟੀ ਭੈਣ ਸੀ। ਪੁਰਾਣਾਂ ਦੀਆਂ ਕਾਥਾਵਾਂ ਵਿਚ ਲਿਖਿਆ ਹੈ ਕਿ ਰਿਸ਼ੀ ਤ੍ਰਿਣ ਬਿੰਦੂ ਦਾ ਤਪ ਭੰਗ ਕਰਨ ਲਈ ਹਰਿਣੀ ਨਾਂ ਦੀ ਇਕ ਅੱਪਸਰਾ ਭੇਜੀ ਗਈ ਸੀ ਜਿਸ ਨੂੰ ਰਿਸ਼ੀ ਦੇ ਸਰਾਪ ਕਾਰਣ ਕ੍ਰਥ ਕੈਸ਼ਿਪ ਜਾਂ ਵਿਦਰਭ ਦੇ ਰਾਜ ਘਰਾਣੇ ਵਿਚ ਜਨਮ ਲੈਣਾ ਪਿਆ ਅਤੇ ਜਿਸ ਦਾ ਵਿਆਹ ਰਾਜੇ 'ਅਜ' ਨਾਲ ਹੋਇਆ ਪਰ ਉਹ ਬਹੁਤਾ ਚਿਰ ਜਿਉਂਦੀ ਨਾ ਰਹਿ ਸਕੀ। ਇਹ ਨਾਰਦ ਦੀ ਵੀਣਾ ਵਿਚੋਂ ਡਿੱਗੀ ਮਾਲਾ ਦੀ ਸੱਟ ਨਾਲ ਬੇਹੋਸ਼ ਹੋ ਕੇ ਮਰ ਗਈ।

**ਇੰਦੌਰ** : ਇਹ ਭਾਰਤ ਦੇ ਮੱਧ-ਪ੍ਰਦੇਸ਼ ਰਾਜ ਦਾ ਇਕ ਉੱਘਾ ਸ਼ਹਿਰ ਹੈ ਜਿਹੜਾ ਪਹਿਲਾਂ ਰਿਆਸਤ ਇੰਦੌਰ ਦੀ ਰਾਜਧਾਨੀ ਸੀ। ਇਹ ਦਰਿਆ ਸਿਪਰਾ ਦੇ ਸਹਾਇਕ ਦਰਿਆ ਖਾਨ ਅਤੇ ਦਰਿਆ ਸਰਸਵਤੀ ਦੇ ਸੰਗਮ ਉੱਤੇ ਮੁੰਬਈ ਤੋਂ 660 ਕਿ.ਮੀ. ਦੂਰ ਉੱਤਰ-ਪੂਰਬ ਵੱਲ ਵਸਿਆ ਹੋਇਆ ਹੈ। ਇਸ ਸ਼ਹਿਰ ਦੀ ਉਚਾਈ ਸਮੁੰਦਰੀ ਤਲ ਤੋਂ 530 ਮੀ. ਹੈ ਅਤੇ ਇਹ 7-8 ਵ. ਕਿ. ਮੀ. ਵਿਚ ਫੈਲਿਆ ਹੋਇਆ ਹੈ। ਇਸ ਨੂੰ 715 ਈ. ਵਿਚ ਕੰਪਾਲ (ਇੰਦੌਰ ਤੋਂ 25.6 ਕਿ.ਮੀ.ਪੂਰਬ) ਦੇ ਇਕ ਜ਼ਿਮੀਂਦਾਰ ਨੇ ਪਿੰਡ ਦੇ ਰੂਪ ਵਿਚ ਵਸਾਇਆ ਸੀ। ਸੰਨ 1741 ਵਿਚ ਇਥੇ ਇੰਦਰੇਸ਼ੂਰ ਦਾ ਮੰਦਰ ਬਣਾਇਆ ਗਿਆ ਅਤੇ ਇਸੇ ਕਰ ਕੇ ਇਸ ਦਾ ਨਾਂ ਇੰਦੌਰ ਪੈ ਗਿਆ। ਇਹ ਸ਼ਹਿਰ ਮੱਧ-ਪ੍ਰਦੇਸ਼ ਪ੍ਰਾਂਤ ਦਾ ਉੱਘਾ ਵਪਾਰਕ ਕੇਂਦਰ ਹੈ ਅਤੇ ਇਥੇ ਕਈ ਕਿਸਮ ਦੇ ਉਦਯੋਗ ਜਿਵੇਂ ਰੂੰ ਦੀਆਂ ਗੰਢਾਂ ਬੰਨ੍ਹਣ ਅਤੇ ਕੱਪੜੇ ਬੁਣਨ ਦੇ ਕਈ ਕਾਰਖ਼ਾਨੇ ਹਨ। ਇਥੋਂ ਆਲੇ ਦੁਆਲੇ ਦੇ ਇਲਾਕਿਆਂ ਵਿਚ ਚੀਜ਼ਾਂ ਵੀ ਘੱਲੀਆਂ ਜਾਂਦੀਆਂ ਹਨ। ਇਦੌਰ ਦੇ ਸੁੰਦਰ ਰਾਜ ਮਹਿਲ ਤੇ ਬਾਗ ਬਗੀਚੇ ਵੇਖਣਯੋਗ ਹਨ। ਸ਼ਹਿਰ ਤੋਂ 4.8 ਕਿ.ਮੀ. ਪੂਰਬ ਵੱਲ ਡੈਲੀ ਕਾਲਜ ਹੈ। ਇਸ ਦੀ ਇਮਾਰਤ ਸੰਗਮਰਮਰ ਦੀ ਬਣੀ ਹੋਈ ਹੈ। ਪਹਿਲਾਂ ਇਥੇ ਕੇਵਲ ਰਾਜਕੁਮਾਰਾਂ ਵਾਸਤੇ ਹੀ ਸਿੱਖਿਆ ਦਾ ਪ੍ਰਬੰਧ ਸੀ।

ਆਬਾਦੀ - 10,86,673 (1991)

22°40' ਉ. ਵਿਥ.; 75°50' ਪੂ. ਲੰਬ.

ਹ. ਪੁ.—ਇੰਪ. ਗ. ਇਡ. 13 : 332

**ਇੰਦੌਰੀਆ** : ਕਾਂਗੜੇ ਵਿਚ ਹਿੰਦੂ ਰਾਜਪੂਤਾਂ ਦੇ ਇਕ ਵੰਸ਼ ਦਾ ਨਾਂ ਹੈ। ਇਸ ਵੰਸ਼ ਦੀ ਵਿਸ਼ੇਸ਼ਤਾ ਹੈ ਕਿ ਪਿਤਾ ਦੇ ਸਾਰੇ ਪੁੱਤਰਾਂ ਨੂੰ 'ਬਾਸ' ਜਾਂ ਰਿਹਾਇਸ਼ੀ ਜਾਇਦਾਦ ਵਿਚੋਂ ਤਾਂ ਇਕੋ ਜਿਹਾ ਵਿਰਸਾ ਮਿਲਦਾ ਹੈ ਪਰਤੂੰ ਬਾਕੀ ਦੀ ਜਾਇਦਾਦ ਉਪਰ ਸਿਰਫ਼ ਸਭ ਤੋਂ ਵੱਡੇ ਪੁਤੱਰ ਦਾ ਹੀ ਹੱਕ ਹੁੰਦਾ ਹੈ। ਇਸ ਜਾਇਦਾਦ ਨੂੰ ਚੌਧਰ ਦਾ ਮਾਲਕ 'ਚੌਧਰੀ' ਅਖਵਾਉਂਦਾ ਹੈ।

ਗੁੜਗਾਉਂ ਦੇ ਗੌੜ ਬ੍ਰਾਹਮਣ ਦੇ ਇਕ ਕੁੱਲ ਦਾ ਨਾਂ ਵੀ ਇੰਦੌਰੀਆ ਹੈ। ਇਹ ਬ੍ਰਾਹਮਣ ਲੋਹਾਇਣ ਜੱਟਾਂ ਦੇ ਪੁਰੋਹਤ ਹਨ।

ਹ. ਪੁ.-ਗਲਾ. ਟ੍ਰਾ. ਕਾ. 2 : 335

**ਇਨਊਲਿਨ** : ਇਹ ਇਕ ਬਹੁ-ਸੈਕੈਰਾਈਡ ਹੈ। ਇਸ ਦਾ ਲੈਵੂਲੋਸ ਖੰਡ (ਡੀ-ਫ੍ਰਕਟੋਸ) ਨਾਲ ਉਹੋ ਸਬੰਧ ਹੈ ਜਿਹੜਾ ਨਸ਼ਾਸਤੇ ਦਾ ਗਲੂਕੋਸ ਨਾਲ। ਇਸ ਨੂੰ ਸ਼ੱਕਰ ਦੇ ਰੋਗੀਆਂ ਲਈ ਰੋਟੀ ਬਣਾਉਣ ਅਤੇ ਗੁਰਦਿਆਂ ਦੇ ਕੰਮ ਕਰਨ ਲਈ ਤਸ਼ਖ਼ੀਸ ਟੈਸਟਾਂ ਲਈ ਵਰਤਿਆ ਜਾਂਦਾ ਹੈ। ਇਨਊਲਿਨ, ਪੌਦਿਆਂ ਦੇ ਵੱਡੇ ਕੁਲ ਕੰਪਾ-ਜ਼ਿਟੀ ਜਿਸ ਨਾਲ ਐਲੀਕੈਂਪੇਨ ਸਬੰਧਤ ਹੈ, ਵਿਚੋਂ ਮਿਲਦੀ ਹੈ। ਇਨਊਲਿਨ ਵੱਡੀ ਮਾਤਰਾ ਵਿਚ ਡੇਲੀਆ ਅਤੇ ਜ਼ੇਰੋਸ਼ਲਮ ਦੇ ਇਕ ਕਿਸਮ ਦੇ ਸਾਗ ਦੀਆਂ ਗੰਢਦਾਰ ਜੜ੍ਹਾਂ ਵਿਚੋਂ ਪ੍ਰਾਪਤ ਹੁੰਦੀ ਹੈ। ਵੱਖ ਵੱਖ ਸੋਮਿਆਂ ਤੋਂ ਪ੍ਰਾਪਤ ਇਨਊਲਿਨ ਵਰਗੇ ਪਦਾਰਥਾਂ ਨੂੰ ਵਿਸ਼ੇਸ਼ ਨਾਂ ਦਿੱਤੇ ਗਏ ਹਨ ਜਿਵੇਂ ਗ੍ਰੈਮਿਨਿਨ (ਖ਼ਾਸ ਘਾਹ ਤੋਂ ) , ਇਰੀਸਿਨ (ਐਈਰੀਜ਼ ਤੋਂ ) ਆਦਿ। ਸ਼ੁੱਧ ਇਨਊਲਿਨ ਚਿੱਟਾ ਸਵਾਦ ਰਹਿਤ ਪਾਊਡਰ ਬਣਾਉਂਦੀ ਹੈ ਜਿਹੜਾ ਕਿ ਠੰਢੇ ਪਾਣੀ ਵਿਚ ਘੱਟ ਘੁਲਦਾ ਹੈ ਪਰੰਤੂ ਅਲਕੋਹਲ ਵਿਚ ਘੁਲਦਾ ਹੀ ਨਹੀਂ। ਹਲਕੇ ਖਣਿਜੀ ਤੇਜ਼ਾਬ ਜਾਂ ਐਂਨਜ਼ਾਈਮ ਇਨਊਲੇਸ, ਇਨਊਲਿਨ ਨੂੰ ਲੈਵੂਲੋਸ ਵਿਚ ਬਦਲ ਦਿੰਦੇ ਹਨ।

ਹ.ਪੁ.- ਐਨ. ਬ੍ਰਿ. 12 :458

**ਇਨਸਏਨ** : ਜ਼ਿਲ੍ਹਾ-ਮਿਆਂਮਾਰ (ਬਰਮਾ) ਦੇ ਦੱਖਣ ਵਿਚ ਪੈਗੂ ਮੰਡਲ ਦਾ ਇਕ ਜ਼ਿਲ੍ਹਾ ਹੈ ਜਿਸ ਦਾ ਰਕਬਾ 4,929 ਵ. ਕਿ.ਮੀ. ਹੈ। ਇਹ ਇਰਾਵਦੀ ਨਦੀ ਦਾ ਡੈਲਟਾਈ ਖੇਤਰ ਹੈ। ਇਸ ਉਪਜਾਊ ਮਿੱਟੀ ਵਾਲੇ ਖੇਤਰ ਵਿਚ ਚੌਲਾਂ ਦੀ ਖੇਤੀ ਕੀਤੀ ਜਾਂਦੀ ਹੈ। ਇਸ ਦੇ ਪੂਰਬੀ ਖੇਤਰ ਵਿਚ ਪੈਗੂ ਪਰਬਤੀ ਲੜੀ ਦੇ ਦੱਖਣੀ ਹਿੱਸਿਆਂ ਵਿਚ ਟੀਕ ਦੇ ਵਣ ਪਾਏ ਜਾਂਦੇ ਹਨ। ਜ਼ਿਲ੍ਹੇ ਦੇ ਸਦਰ ਮੁਕਾਮ ਤੋਂ ਇਲਾਵਾ ਹਲੀਗਵ, ਪਾਉਂਗੀ ਅਤੇ ਤਾਈਕਯੀ ਇਸ ਜ਼ਿਲ੍ਹੇ ਦੇ ਹੋਰ ਵੱਡੇ ਸ਼ਹਿਰ ਹਨ।

ਹ. ਪੁ.—ਐਨ. ਬ੍ਰਿ. ਮਾ. 5 : 369

**ਇਨਸਏਨ** : ਸ਼ਹਿਰ-ਦੱਖਣੀ ਮਿਆਂਮਾਰ ਦੇ ਪੈਗੂ ਮੰਡਲ ਦੇ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਜੋ ਮਯਿਤਮਾਕਾ ਦਰਿਆ ਦੇ ਕੰਢੇ ਰੰਗੂਨ-ਮਾਂਡਲੇ ਰੇਲ-ਸੜਕ ਮਾਰਗ ਤੇ ਵਾਕਿਆ ਹੈ। ਇਹ ਰੰਗੂਨ ਤੋਂ ਕੋਈ 16 ਕਿ.ਮੀ. ਉੱਤਰ-ਪੱਛਮ ਵੱਲ ਸਥਿਤ ਹੈ ਅਤੇ ਇਸੇ ਵੱਡੇ ਸ਼ਹਿਰ ਦੇ ਉਪ-ਭੂ-ਨਗਰ ਵਜੋਂ ਉੱਨਤ ਹੋ ਰਿਹਾ ਹੈ। ਇਥੇ ਗਰਮ ਕੱਪੜੇ ਦੀਆ ਮਿੱਲਾਂ ਹਨ। ਇਥੋਂ ਦੀਆਂ ਵਰਣਨਯੋਗ ਥਾਵਾਂ ਵਿਚ ਖੋਜ ਪ੍ਰਯੋਗਸ਼ਾਲਾ, ਵੈਟਿਰਨਰੀ ਕਾਲਜ ਅਤੇ ਸਰਕਾਰੀ ਤਕ-ਨੀਕੀ ਸੰਸਥਾ ਸ਼ਾਮਲ ਹਨ।

16°53' ਉ. ਵਿਥ.; 96°07' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 369

**ਇੰਸਟੀਚਿਊਸ਼ਨ ਆਫ਼ ਇੰਜੀਨੀਅਰਜ਼ (ਇੰਡੀਆ)** : ਇਹ ਇੰਜੀਨੀਅਰਾਂ ਦੀ ਸੰਸਥਾ ਹੈ ਜੋ ਭਾਰਤ ਵਿਚ ਇੰਜੀਨੀਅਰੀ ਦੀ ਉੱਨਤੀ ਦੀ ਲੋੜ ਨੂੰ ਮੁੱਖ ਰਖਦਿਆਂ 3 ਜਨਵਰੀ, 1919 ਨੂੰ ਇੰਡੀਅਨ ਸੁਸਾਇਟੀ ਆਫ਼ ਇੰਜੀਨੀਅਰਜ਼ ਦੇ ਨਾਂ ਨਾਲ ਸਰ ਟੱਾਮਸ ਹਾਲੈਂਡ ਦੀ ਪ੍ਰਧਾਨਗੀ ਹੇਠ ਕਲਕੱਤੇ ਵਿਚ ਬਣਾਈ ਗਈ ਸੀ। ਸੰਨ 1913 ਦੇ ਇੰਡੀਅਨ ਕੰਪਨੀ ਐਕਟ ਅਨੁਸਾਰ 13 ਸਤੰਬਰ, 1920 ਨੂੰ ਇਸ ਸੰਸਥਾ ਦਾ ਜਨਮ ਇੰਸਟੀਚਿਊਸ਼ਨ ਆਫ਼ ਇੰਜੀਨੀਅਰਜ਼ (ਇੰਡੀਆ) ਦੇ ਨਵੇਂ ਨਾਂ ਥੱਲੇ ਮਦਰਾਸ ਵਿਚ ਹੋਇਆ। ਫਿਰ 23 ਫ਼ਰਵਰੀ, 1921 ਨੂੰ ਇਸ ਦਾ ਉਦਘਾਟਨ ਹਿੰਦੁਸਤਾਨ ਦੇ ਵਾਇਸਰਾਇ ਲਾਰਡ ਰੈਮਸਫ਼ੋਰਡ ਨੇ ਕਲਕੱਤੇ ਦੇ ਇਕ ਵੱਡੇ ਸਮਾਗਮ ਵਿਚ ਕੀਤਾ। ਸੰਨ 1920 ਵਿਚ ਜਿੱਥੇ ਇਸ ਦੇ ਮੈਂਬਰਾਂ ਦੀ ਗਿਣਤੀ

ਕੇਵਲ 138 ਸੀ, ਉੱਥੇ ਇਹ ਗਿਣਤੀ 1926 ਈ. ਵਿਚ ਇਕ ਹਜ਼ਾਰ ਤੋਂ ਵੀ ਵੱਧ ਹੋ ਗਈ। ਸੰਨ 1921 ਤੋਂ ਸੰਸਥਾ ਨੇ ਇਕ ਤਿਮਾਹੀ ਰਸਾਲਾ (ਜਰਨਲ) ਕੱਢਣਾ ਸ਼ੁਰੂ ਕਰ ਦਿੱਤਾ ਤੇ ਜੂਨ, 1923 ਤੋਂ ਇਕ ਤਿਮਾਹੀ ਬੁਲੇਟਿਨ ਵੀ ਉਸ ਦੇ ਨਾਲ ਹੀ ਨਿਕਲਣ ਲੱਗਾ। ਸੰਨ 1928 ਵਿਚ ਇਸ ਸੰਸਥਾ ਨੇ ਆਪਣੀ ਐਸੋਸ਼ੀਏਟ ਮੈਂਬਰਸ਼ਿਪ ਲਈ ਇਮਤਿਹਾਨ ਲੈਣੇ ਸ਼ੁਰੂ ਕਰ ਦਿੱਤੇ ਜਿਨ੍ਹਾਂ ਦਾ ਪੱਧਰ ਸਰਕਾਰ ਨੇ ਇੰਜੀਨੀਅਰੀ ਦੀ ਬੀ. ਐੱਸ. ਸੀ. ਦੀ ਡਿਗਰੀ ਦੇ ਬਰਾਬਰ ਮੰਨਿਆ।

19 ਦਸੰਬਰ, 1930 ਨੂੰ ਉਸ ਸਮੇਂ ਦੇ ਵਾਇਸਰਾਇ ਲਾਰਡ ਇਰਵਿਨ ਨੇ ਇਸ ਸੰਸਥਾ ਦੀ ਆਪਣੀ ਇਮਾਰਤ ਦਾ ਨੀਂਹ ਪੱਥਰ 8, ਗੋਖਲੇ ਰੋਡ ਕਲਕੱਤਾ ਵਿਚ ਰਖਿਆ ਤੇ ਜਨਵਰੀ, 1932 ਨੂੰ ਇਸ ਦਾ ਦਫ਼ਤਰ ਨਵੀਂ ਇਮਾਰਤ ਵਿਚ ਆ ਗਿਆ। 9 ਸਤੰਬਰ , 1935 ਨੂੰ ਸ਼ਹਿਨਸ਼ਾਹ ਜਾਰਜ ਪੰਜਵੇਂ ਨੇ ਇਸ ਬਾਰੇ ਇਕ ਸਰਕਾਰੀ ਐਲਾਨ ਜਾਰੀ ਕੀਤਾ ਜਿਸ ਦੀ ਧਾਰਾ ਦੋ ਵਿਚ ਇਸ ਸੰਸਥਾ ਦੇ ਨਿਸ਼ਾਨੇ ਸੰਖੇਪ ਵਿਚ ਇਉਂ ਦੱਸੇ ਗਏ:

"ਜਿਨ੍ਹਾਂ ਉਦੇਸ਼ਾਂ ਤੇ ਆਸ਼ਿਆਂ ਨੂੰ ਪੂਰਾ ਕਰਨ ਲਈ ਇੰਜੀਨੀਅਰਿੰਗ ਸੰਸਥਾ ਨੂੰ ਸੰਗਠਿਤ ਕੀਤਾ ਜਾ ਰਿਹਾ ਹੈ, ਉਹ ਇਸ ਪ੍ਰਕਾਰ ਹਨ:ਇੰਜਨੀਅਰਿੰਗ ਅਤੇ ਇੰਜਨੀਅਰਿੰਗ ਵਿਗਿਆਨ ਦਾ ਸਾਧਾਰਨ ਵਿਕਾਸ ਕਰਨਾ ਤੇ ਭਾਰਤ ਵਿਚ ਇਨ੍ਹਾਂ ਦੇ ਆਸ਼ਿਆਂ ਨੂੰ ਸਫ਼ਲ ਬਣਾਉਣਾ , ਇਸ ਸੰਸਥਾ ਦੇ ਨਾਲ ਸਬੰਧਤ ਲੋਕਾਂ ਅਤੇ ਮੈਂਬਰਾਂ ਨੂੰ ਇੰਜੀਨੀਅਰਿੰਗ ਦੇ ਵਿਸ਼ਿਆਂ ਸਬੰਧੀ ਜ਼ਰੂਰੀ ਸੂਚਨਾ ਪਹੁੰਚਾਉਣਾ ਤੇ ਵਿਚਾਰ ਵਟਾਂਦਰੇ ਦੀਆਂ ਸਹੂਲਤਾਂ ਪ੍ਰਦਾਨ ਕਰਨਾ ਹੈ।"

ਇਸ ਸੰਸਥਾ ਦੀਆਂ ਸ਼ਾਖ਼ਾਵਾਂ ਸਹਿਜੇ ਸਹਿਜੇ ਸਾਰੇ ਦੇਸ਼ ਵਿਚ ਫੈਲਣ ਲੱਗੀਆਂ। ਹੌਲੀ ਹੌਲੀ ਮੈਸੂਰ, ਹੈਦਰਾਬਾਦ , ਲੰਡਨ , ਪੰਜਾਬ ਤੇ ਬੰਬਈ ਆਦਿ ਵਿਚ ਇਸ ਦੇ ਕੇਂਦਰ ਖੁੱਲ੍ਹ ਗਏ। ਮਈ, 1943 ਤੋਂ ਐਸੋਸ਼ੀਏਟ ਮੈਂਬਰਸ਼ਿਪ ਦਾ ਇਮਤਿਹਾਨ ਸਾਲ ਵਿਚ ਦੋ ਵਾਰੀ ਲਿਆ ਜਾਣ ਲਗਾ। ਵੱਖ ਵੱਖ ਕੰਮਾਂ ਲਈ 1944 ਈ. ਵਿਚ ਇਸ ਦੇ ਚਾਰ ਭਾਗ ਸਿਵਲ, ਇਲੈੱਕਟ੍ਰੀਕਲ, ਮਕੈਨੀਕਲ ਅਤੇ ਜਨਰਲ ਇੰਜੀਨੀਅਰਿੰਗ ਕਾਇਮ ਕੀਤੇ ਗਏ। ਹਰ ਭਾਗ ਦੀ ਪ੍ਰਧਾਨਗੀ ਲਈ ਵੱਖੋ ਵੱਖਰੇ ਪ੍ਰਧਾਨ ਤਿੰਨ ਸਾਲਾਂ ਲਈ ਚੁਣੇ ਜਾਣ ਲੱਗੇ।

ਸੰਨ 1945 ਵਿਚ ਕਲਕੱਤੇ ਵਿਚ ਇਸ ਦੀ ਸਿਲਵਰ ਜੁਬਲੀ ਮਨਾਈ ਗਈ ਅਤੇ 1947 ਈ. ਵਿਚ ਬਿਹਾਰ, ਮੱਧ-ਪ੍ਰਦੇਸ਼ , ਸਿੰਧ, ਬਲੋਚਿਸਤਾਨ ਤੇ ਟਰਾਵਨਕੋਰ ਵਿਖੇ ਨਵੇਂ ਪੰਜ ਕੇਂਦਰ ਖੋਲ੍ਹੇ ਗਏ। ਰਾਜਾਂ ਦੇ ਪੁਨਰ-ਸੰਗਠਨ ਤੋਂ ਪਿੱਛੋਂ ਹੁਣ ਭਾਰਤ ਦੇ ਲਗਭਗ ਹਰ ਰਾਜ ਵਿਚ ਇਸ ਦਾ ਕੇਂਦਰ ਖੋਲ੍ਹਿਆ ਜਾ ਚੁੱਕਾ ਹੈ।

**ਪ੍ਰਬੰਧ**—ਸੰਸਥਾ ਦਾ ਪ੍ਰਬੰਧ ਕੌਂਸਲ ਕਰਦੀ ਹੈ ਜਿਸ ਦਾ ਪ੍ਰਧਾਨ ਸੰਸਥਾ ਦਾ ਪ੍ਰਧਾਨ ਹੁੰਦਾ ਹੈ। ਕੌਂਸਲ ਦੀ ਸਹਾਇਤਾ ਲਈ ਤਿੰਨ ਮੁੱਖ ਸਥਾਈ ਕਮੇਟੀਆਂ ਹਨ:(ੳ) ਵਿੱਤ ਕਮੇਟੀ (ਇਸ ਦੇ ਨਾਲ ਹੀ 1952 ਵਿਚ ਪ੍ਰਸ਼ਾਸਨ ਕਮੇਟੀ ਮਿਲਾ ਦਿੱਤੀ ਗਈ) ;(ਅ) ਬਿਨੈ-ਪੱਤਰ ਕਮੇਟੀ ਅਤੇ (ੲ) ਪ੍ਰੀਖਿਆ ਕਮੇਟੀ । ਮੁੱਖ ਦਫ਼ਤਰ ਦਾ ਪ੍ਰਬੰਧ ਇਕ ਸਕੱਤਰ ਕਰਦਾ ਹੈ ਜਿਹੜਾ ਸੰਸਥਾ ਦਾ ਸਭ ਤੋਂ ਵੱਡਾ ਅਧਿਕਾਰੀ ਹੁੰਦਾ ਹੈ।

**ਮੈਂਬਰਸ਼ਿਪ**—ਇਸ ਦੇ ਮੈਂਬਰ ਦੋ ਤਰ੍ਹਾਂ ਦੇ (1) ਕਾਰਪੋਰੇਟ ਅਤੇ (2) ਨਾਨ-ਕਾਰਪੋਰੇਟ ਹੁੰਦੇ ਹਨ। ਪਹਿਲੀ ਕਿਸਮ ਵਿਚ ਐਸੋਸ਼ੀਏਟ ਮੈਂਬਰ ਅਤੇ ਦੂਜੀ ਕਿਸਮ ਵਿਚ ਆਨਰੇਰੀ ਮੈਂਬਰ, ਕੰਪੈਨੀਅਨ (ਇਕ ਉਪਾਧੀ), ਗ੍ਰੈਜੂਏਟ, ਵਿਦਿਆਰਥੀ ਅਤੇ ਬੰਦਾ ਦੇਣ ਵਾਲੇ ਮੈਂਬਰ ਆ ਜਾਂਦੇ ਹਨ। ਪਹਿਲੀ ਕਿਸਮ ਦੇ ਮੈਂਬਰ ਸਰਕਾਰੀ ਗਜ਼ਟ ਅਨੁਸਾਰ ਚਾਰਟਰ ਇੰਜੀਨੀਅਰ ਕਹੇ ਜਾਂਦੇ ਹਨ। ਜਿਸ ਲਈ ਅਰਜ਼ੀ ਦੇਣ ਵਾਲੇ ਦੀ ਯੋਗਤਾ ਖ਼ਾਸ ਤੌਰ ਤੇ ਹੇਠ ਲਿਖੀਆਂ ਗੱਲਾਂ ਦੇ ਆਧਾਰ ਤੇ ਨਿਸ਼ਚਿਤ ਕੀਤੀ ਗਈ ਹੈ:(1) ਬਿਨੈਕਾਰ ਕੋਲ ਇੰਜੀਨੀਅਰਿੰਗ ਦੀ ਸਿੱਖਿਆ ਦਾ ਸਰਟੀਫ਼ਿਕੇਟ ਹੋਵੇ, (2) ਉਸ ਨੇ ਬਤੌਰ ਇੰਜੀਨੀਅਰ ਦੇ ਲੋੜੀਂਦੀ ਅਮਲੀ ਸਿਖਲਾਈ ਪ੍ਰਾਪਤ ਕੀਤੀ ਹੋਵੇ, (3) ਉਹ ਬਤੌਰ ਇੰਜੀਨੀਅਰ ਦੇ ਕਿਸੇ ਜ਼ਿੰਮੇਵਾਰ ਅਹੁਦੇ ਉੱਤੇ ਰਹਿ ਚੁੱਕਾ ਹੋਵੇ ਅਤੇ (4) ਇਮਾਨਦਾਰ ਹੋਵੇ।

**ਇਮਤਿਹਾਨ**—ਇਸ ਸੰਸਥਾ ਵਲੋਂ ਸਾਲ ਵਿਚ ਦੋ ਵਾਰੀ , ਇਕ ਮਈ ਵਿਚ ਅਤੇ ਦੂਜੀ ਨਵੰਬਰ ਵਿਚ ਐਸੋਸ਼ੀਏਟ ਮੈਂਬਰਸ਼ਿਪ ਆਫ਼ ਇੰਸਟੀਚਿਊਸ਼ਨ ਆਫ਼ ਇੰਜੀਨੀਅਰਜ਼ (AMIE) ਦੀ ਪ੍ਰੀਖਿਆ ਨੂੰ ਇੰਜੀਨੀਅਰਿੰਗ ਦੀ ਡਿਗਰੀ ਦੇ ਬਰਾਬਰ ਮੰਨਿਆ ਹੈ। ਸਿਰਫ਼ ਇੰਨਾ ਹੀ ਨਹੀਂ , ਸਗੋਂ ਜਿਨ੍ਹਾਂ ਯੂਨੀਵਰਸਿਟੀ ਦੀਆਂ ਡਿਗਰੀਆਂ ਅਤੇ ਹੋਰ ਡਿਪਲੋਮਿਆਂ ਨੂੰ ਇਹ ਸੰਸਥਾ ਆਪਣੀ ਐਸੋਸ਼ੀਏਟ ਮੈਂਬਰਸ਼ਿਪ ਲਈ ਸਵੀਕਾਰ ਕਰਦੀ ਹੈ, ਉਨ੍ਹਾਂ ਨੂੰ ਯੂਨੀਅਨ ਪਬਲਿਕ ਸਰਵਿਸ ਕਮਿਸ਼ਨ ਵੀ ਕੇਂਦਰੀ ਸਰਕਾਰ ਦੀਆਂ ਇੰਜਨੀਅਰਿੰਗ ਦੀਆਂ ਅਸਾਮੀਆਂ ਲਈ ਯੋਗ ਕਰਾਰ ਦਿੰਦਾ ਹੈ। ਬਹੁਤ ਸਾਰੀਆਂ ਰਾਜ ਸਰਕਾਰਾਂ ਤੇ ਹੋਰ ਲੋਕ-ਸੰਸਥਾਵਾਂ ਵੀ ਇਵੇਂ ਹੀ ਮਾਨਤਾ ਦਿੰਦੀਆਂ ਹਨ। ਕਿਸੇ ਯੂਨੀਵਰਸਿਟੀ ਜਾਂ ਸੰਸਥਾ ਵਲੋਂ ਦਿੱਤੀ ਗਈ ਨਵੀਂ ਡਿਗਰੀ ਜਾਂ ਡਿਪਲੋਮੇ ਨੂੰ ਸਵੀਕਾਰ ਕਰਨ ਲਈ ਇਹ ਸੰਸਥਾ ਹੇਠ ਲਿਖਿਆ ਤਰੀਕਾ ਅਪਣਾਉਂਦੀ ਹੈ। ਪਹਿਲਾਂ ਯੂਨੀਵਰਸਿਟੀ ਜਾਂ ਸੰਸਥਾ ਦੇ ਅਧਿਕਾਰੀ ਵੱਲੋਂ ਮਨਜ਼ੂਰੀ ਲਈ ਇਕ ਅਰਜ਼ੀ ਆਉਂਦੀ ਹੈ, ਫਿਰ ਕੌਂਸਲ ਇਕ ਕਮੇਟੀ ਦੀ ਸਥਾਪਨਾ ਕਰਦੀ ਹੈ ਜਿਹੜੀ ਸਿੱਖਿਆ ਦੇ ਕੇਂਦਰ ਵਿਖੇ ਜਾ ਕੇ ਸਿਲੇਬਸ ਦੇ ਮਿਆਰ, ਸਿਲੇਬਸ ਦੇ ਠੀਕ ਹੋਣ, ਇਮਤਿਹਾਨ , ਅਧਿਆਪਕਾਂ, ਸਾਧਨਾਂ ਤੇ ਹੋਰ ਸਹੂਲਤਾਂ ਦੀ ਜਾਂਚ-ਪੜਤਾਲ ਕਰ ਕੇ ਕੌਂਸਲ ਨੂੰ ਰਿਪੋਟ ਪੇਸ਼ ਕਰਦੀ ਹੈ। ਉਸ ਦੇ ਮਗਰੋਂ ਕੌਂਸਲ ਮਨਜ਼ੂਰੀ ਸਬੰਧੀ ਆਪਣਾ ਫ਼ੈਸਲਾ ਦਿੰਦੀ ਹੈ।

**ਪ੍ਰਕਾਸ਼ਨ**—'ਜਰਨਲ' ਤੇ 'ਬੁਲੇਟਿਨ' ਸੰਸਥਾ ਦੀਆਂ ਮੁੱਖ ਪ੍ਰਕਾਸ਼ਨਾਵਾਂ ਹਨ। ਜਰਨਲ ਦੇ ਪਹਿਲੇ ਅੰਕ ਸਬੰਧੀ ਅਤੇ ਦੂਜੇ ਅੰਕ ਵਿਚ ਮਕੈਨੀਕਲ ਤੇ ਇਲੈੱਕਟ੍ਰੀਕਲ ਇੰਜੀਨੀਅਰਿੰਗ ਸਬੰਧੀ ਲੇਖ ਤੇ ਖੋਜ ਪੱਤਰ ਛਾਪੇ ਜਾਂਦੇ ਹਨ, ਜਿਨ੍ਹਾਂ ਤੋਂ ਦੇਸ਼ ਵਿਚ ਇੰਜੀਨੀਅਰਿੰਗ ਦੀ ਹਰ ਸ਼ਾਖ਼ ਵਿਚ ਹੋਈ ਤਰੱਕੀ ਬਾਰੇ ਮਿਤੀ ਅੰਤ ਸੂਚਨਾ ਮਿਲਦੀ ਹੈ। ਬੁਲੇਟਿਨ 1939 ਈ. ਵਿਚ ਛਾਪਣਾ ਬੰਦ ਕਰ ਦਿੱਤਾ ਗਿਆ ਸੀ ਪਰ 1951 ਈ. ਵਿਚ ਇਹ ਫਿਰ ਪ੍ਰਕਾਸ਼ਿਤ ਕੀਤਾ ਜਾਣ ਲੱਗਾ ਜਿਹੜਾ ਹੁਣ ਵੀ ਹਰ ਮਹੀਨੇ ਪ੍ਰਕਾਸ਼ਿਤ ਹੁੰਦਾ ਹੈ। ਇਸ ਵਿਚ ਸਾਧਾਰਨ ਲੇਖ, ਸੰਸਥਾ ਦੇ ਕਾਰ-ਵਿਹਾਰ ਦਾ ਲੇਖਾ ਤੇ ਸੰਪਾਦਕੀ ਟਿੱਪਣੀਆਂ ਆਦਿ ਛਾਪੀਆਂ ਜਾਂਦੀਆਂ ਹਨ। ਇਸ ਤੋਂ ਇਲਾਵਾ ਸੰਸਥਾ ਵਲੋਂ ਸਮੇਂ ਸਮੇਂ ਵੱਖੋ ਵੱਖਰੇ ਵਿਸ਼ਿਆਂ ਉੱਤੇ ਪੁਸਤਕਾਂ ਵੀ ਛਾਪੀਆਂ ਜਾਂਦੀਆਂ ਹਨ । ਇਸ ਤਰ੍ਹਾਂ ਪ੍ਰਕਾਸ਼ਨ ਦਾ ਕੰਮ ਨਿਯਮਿਤ ਰੂਪ ਵਿਚ ਹੁੰਦਾ ਹੈ। ਹਰ ਵਰ੍ਹੇ ਜਰਨਲ ਵਿਚ ਛਾਪੇ ਗਏ ਵਧੀਆ ਲੇਖਾਂ ਦੇ ਲੇਖਕਾਂ ਨੂੰ ਇਨਾਮ ਵੀ ਦਿੱਤੇ ਜਾਂਦੇ ਹਨ।

ਹੋਰ ਸੰਸਥਾਵਾਂ ਵਿਚ ਇਸ ਸੰਸਥਾ ਦਾ ਇਕ ਉਦੇਸ਼ ਇਹ ਵੀ ਹੈ ਇਹ ਉਨ੍ਹਾਂ ਯੂਨੀਵਰਸਿਟੀਆਂ ਤੇ ਹੋਰ ਸਿੱਖਿਆ ਅਧਿਕਾਰੀਆਂ ਨੂੰ ਵੀ ਮਿਲਵਰਤਨ ਦੇਵੇ, ਜਿਹੜੇ ਇੰਜੀਨੀਅਰੀ ਦੀ ਸੰਸਥਾ ਨੂੰ ਤਰੱਕੀ ਦੇਣ ਵਿਚ ਲਗੇ ਹੋਏ ਹਨ। ਯੂਨੀਵਰਸਿਟੀ ਤੇ ਹੋਰ ਸਿੱਖਿਆ ਸੰਸਥਾਵਾਂ ਦੀਆਂ ਪ੍ਰਬੰਧਕ ਕਮੇਟੀਆਂ ਵਿਚ ਵੀ ਇਸ ਸੰਸਥਾ ਦੀ ਪ੍ਰਤਿਨਿਧਤਾ ਹੁੰਦੀ ਹੈ। ਲਗਭਗ ਪੰਜਾਹ ਤੋਂ ਵਧੇਰੇ ਸਰਕਾਰੀ ਕਮੇਟੀਆਂ ਵਿਚ ਇਸ ਦੀ ਪ੍ਰਤਿਨਿਧਤਾ ਹੁੰਦੀ ਹੈ। ਇਹ ਸੰਸਥਾ ਕਾਨਫ਼੍ਰੈਂਸ ਆਫ਼ ਇੰਜੀਨੀਅਰਿੰਗ ਇੰਸਟੀਚਿਊਸ਼ਨਜ ਆਫ਼ ਦੀ ਕਾਮਨ ਵੈਲਥ ਨਾਲ ਵੀ ਸਬੰਧਤ ਹੈ।

**ਸਾਲਾਨਾ ਇਜਲਾਸ**—ਹਰ ਸਥਾਨਕ ਕੇਂਦਰ ਦਾ ਸਲਾਨਾ ਇਜਲਾਸ ਦਸੰਬਰ ਵਿਚ ਹੁੰਦਾ ਹੈ। ਕੇਂਦਰੀ ਸੰਸਥਾ ਦਾ ਸਾਲਾਨਾ ਇਜਲਾਸ ਕਿਸੇ ਕੇਂਦਰ ਵੱਲੋਂ ਸੱਦਾ-ਪੱਤਰ ਆਉਣ ਤੇ ਵਾਰੋ ਵਾਰੀ ਹਰ ਕੇਂਦਰ ਵਿਚ, ਜਨਵਰੀ ਜਾਂ ਫ਼ਰਵਰੀ ਵਿਚ ਹੁੰਦਾ ਹੈ, ਜਿਸ ਵਿਚ ਸਾਰੇ ਦੇਸ਼ਾਂ ਵਿਚੋਂ ਹਰ ਕਿਸਮ ਦੇ ਮੈਂਬਰ ਸ਼ਰੀਕ ਹੁੰਦੇ ਹਨ ਤੇ ਜਰਨਲ ਵਿਚ ਛਪੇ ਮਹਤੱਵਪੂਰਨ ਲੇਖਾਂ ਉੱਤੇ ਵਿਚਾਰ-ਵਟਾਂਦਰਾ ਹੁੰਦਾ ਹੈ। ਇਹ ਸੰਸਥਾ ਪ੍ਰਾਚੀਨ ਸੰਸਕ੍ਰਿਤ, ਸਾਹਿਤ ਅਤੇ ਇਮਾਰਤ ਉਸਾਰੀ ਸਬੰਧੀ ਪ੍ਰਕਾਸ਼ਿਤ ਪੁਸਤਕਾਂ ਅਤੇ ਖਰੜਿਆਂ ਦੇ ਨਾਲ ਨਾਲ ਉਨ੍ਹਾਂ ਸਬੰਧੀ ਨਵੀਨ ਸਾਹਿਤ ਦਾ ਸੰਗ੍ਰਹਿ ਨਾਗਪੁਰ ਕੇਂਦਰ ਵਿਚ ਸ਼ਲਾਘਾਯੋਗ ਪੱਧਰ ਤਕ ਕਰ ਚੁੱਕੀ ਹੈ ਅਤੇ ਭਵਿੱਖ ਵਿਚ ਉਪਰਾਲੇ ਕਰਨ ਲਈ ਵਚਨਬੱਧ ਹੈ

ਇਸ ਤਰ੍ਹਾਂ ਇਹ ਸੰਸਥਾ ਦੇਸ਼ ਵਿਚ ਵੱਖ ਵੱਖ ਕਿਸਮ ਦੇ ਇੰਜਨੀਅਰਿੰਗ ਕੰਮਾਂ ਵਿਚ ਲੱਗੇ ਹੋਏ ਇੰਜੀਨੀਅਰਾਂ ਨੂੰ ਇਕ ਲੜੀ ਵਿਚ ਪਰੋ ਕੇ ਇੰਜੀਨੀਅਰਿੰਗ ਅਤੇ ਇੰਜੀਨੀਅਰਿੰਗ -ਵਿਗਿਆਨ ਦੇ ਵਿਕਾਸ ਲਈ ਪੂਰਾ ਯਤਨ ਕਰ ਰਹੀ ਹੈ।

**ਇਨਸ਼ਾ ਅੱਲਾ ਖਾਂ, ਸੱਯਦ** : ਉਰਦੂ ਦੇ ਇਸ ਪ੍ਰਸਿੱਧ ਸ਼ਾਇਰ ਜਾ ਜਨਮ 1756 ਈ. ਵਿਚ ਮੁਰਸ਼ਦਾਬਾਦ ਵਿਖੇ ਹੋਇਆ ਜਿਥੇ ਇਸ ਦੇ ਪਿਤਾ ਹਕੀਮ ਮਾਸ਼ਾ ਅੱਲਾ ਖ਼ਾਂ ਨੇ ਦਿੱਲੀ ਤੋਂ ਜਾ ਕੇ ਰਿਹਾਇਸ਼ ਇਖ਼ਤਿਆਰ ਕਰ ਲਈ ਸੀ। ਪੜ੍ਹੇ ਲਿਖੇ ਖ਼ਾਨਦਾਨ ਵਿਚ ਪੈਦਾ ਹੋਣ ਕਰ ਕੇ ਇਸ ਨੇ ਚੰਗੀ ਵਿਦਿਆ ਪ੍ਰਾਪਤ ਕੀਤੀ। ਮੁਗ਼ਲ ਬਾਦਸ਼ਾਹ ਸ਼ਾਹ ਆਲਮ ਦੂਜੇ ਦੇ ਜ਼ਮਾਨੇ (1756-1806 ਈ.) ਵਿਚ ਇਨਸ਼ਾ ਦਿੱਲੀ ਚਲਾ ਗਿਆ ਤੇ ਆਪਣੇ ਇਲਮ, ਸਿਆਣਪ ਤੇ ਕਾਵਿ-ਰਚਨਾ ਕਾਰਨ ਸ਼ਾਹੀ ਦਰਬਾਰ ਵਿਚ ਇਸ ਨੇ ਕਾਫ਼ੀ ਇੱਜ਼ਤ ਹਾਸਲ ਕੀਤੀ। ਉਸ ਸਮੇਂ ਦਿੱਲੀ ਵਿਚ ਮੁਸ਼ਾਇਰਿਆਂ ਦੀ ਕਾਫ਼ੀ ਚਰਚਾ ਸੀ। ਬਾਦਸ਼ਾਹ ਤੋਂ ਲੈ ਕੇ ਆਮ ਲੋਕ ਇਸ ਵਿਚ ਸ਼ਾਮਲ ਹੁੰਦੇ ਸਨ। ਇਨਸ਼ਾ ਵੀ ਇਨ੍ਹਾਂ ਮੁਸ਼ਾਇਰਿਆਂ ਵਿਚ ਸ਼ਾਮਲ ਹੁੰਦਾ ਸੀ। ਆਪਣੇ ਸੁਭਾਅ ਦੀ ਸ਼ੋਖ਼ੀ ਕਾਰਨ ਇਹ ਦੂਜੇ ਕਵੀਆਂ ਨਾਲ ਖ਼ੂਬ ਨੋਕ ਝੋਕ ਕਰਦਾ ਸੀ। ਇਸ ਲਈ ਉਥੋਂ ਦੇ ਕਵੀਆਂ ਨਾਲ ਇਸ ਦੀ ਅਣਬਣ ਹੋ ਗਈ। ਦਿੱਲੀ ਦੀ ਮਾਲੀ ਅਤੇ ਰਾਜਸੀ ਹਾਲਤ ਕੋਈ ਚੰਗੀ ਨਹੀਂ ਸੀ। ਸ਼ਾਹ ਆਲਮ ਨੂੰ ਅੰਨ੍ਹਿਆਂ ਕੀਤਾ ਜਾ ਚੁੱਕਾ ਸੀ। ਈਸਟ ਇੰਡੀਆ ਕੰਪਨੀ ਦਾ ਜ਼ੋਰ ਵਧ ਰਿਹਾ ਸੀ। ਅਵਧ ਵਿਚ ਕੁਝ ਨਵਾਂ ਚਾਨਣ ਦਿਸਦਾ ਸੀ। ਇਨਸ਼ਾ ਵੀ 1791 ਈ. ਵਿਚ ਲਖਨਊ ਚਲਾ ਗਿਆ ਜੋ ਸ਼ਿਅਰੋ ਸ਼ਾਇਰੀ ਦਾ ਨਵਾਂ ਕੇਂਦਰ ਬਣ ਰਿਹਾ ਸੀ।

ਲਖਨਊ ਵਿਚ ਸ਼ਾਹ ਆਲਮ ਦੇ ਇਕ ਪੁੱਤਰ ਸੁਲੇਮਾਨ ਸ਼ਿਕੋਹ ਨੇ ਆਪਣਾ ਇਕ ਵੱਖਰਾ ਸ਼ਾਹੀ ਦਰਬਾਰ ਬਣਾ ਰੱਖਿਆ ਸੀ। ਉਥੇ ਸ਼ਾਇਰਾਂ ਦੀ ਬਹੁਤ ਪੁਛ-ਗਿੱਛ ਸੀ। ਇਨਸ਼ਾ ਵੀ ਉਥੇ ਚਲਾ ਗਿਆ। ਇਹ ਕਈ ਬੋਲੀਆਂ ਜਾਣਦਾ ਸੀ ਤੇ ਆਪਣੀਆਂ ਹਾਸ-ਰਸ ਭਰੀਆਂ ਗੱਲਾਂ ਨਾਲ ਸਭ ਨੂੰ ਮੋਹਿਤ ਕਰ ਲੈਂਦਾ ਸੀ। ਸ਼ਾਇਰੀ ਸ਼ਾਹੀ ਦਰਬਾਰ ਦੇ ਵਾਤਾਵਰਣ ਵਿਚ ਲੜਾਈ-ਝਗੜੇ ਦਾ ਕਾਰਨ ਬਣ ਗਈ ਸੀ। ਇਸ ਸਮੇਂ ਲਖਨਊ ਵਿਚ ਬਹੁਤ ਸਾਰੇ ਕਵੀ ਇਕੱਠੇ ਹੋ ਗਏ ਸਨ ਜਿਹੜੇ ਮੁਸ਼ਾਇਰਿਆਂ ਵਿਚ ਇਕ ਦੂਜੇ ਤੇ ਚਿੱਕੜ ਸੁੱਟ ਕੇ ਸ਼ਾਹੀ ਦਰਬਾਰ ਵਿਚ ਉੱਚਾ ਸਥਾਨ ਲੈਣਾ ਚਾਹੁੰਦੇ ਸਨ। ਉਨ੍ਹਾਂ ਕਵੀਆਂ ਵਿਚ 'ਜੁਅਰਤ' ਤੇ 'ਮੁਸਹਫ਼ੀ' ਵੀ ਸਨ। ਇਸ ਦੇ ਆਉਣ ਨਾਲ ਸ਼ਿਅਰੋ-ਸ਼ਾਇਰੀ ਦਾ ਰੰਗ ਚਮਕ ਉੱਠਿਆ। ਮੁਕਾਬਲੇ ਤੇ ਚੋਟਾਂ ਹੋਣ ਲੱਗੀਆਂ। ਹਾਸਾ ਆਪਣੀ ਹੱਦ ਤੋਂ ਵਧ ਕੇ ਵਿਅੰਗ ਅਤੇ ਭੰਡੀ ਦਾ ਰੂਪ ਧਾਰਨ ਕਰ ਗਿਆ। ਇਨਸ਼ਾ ਵੀ ਇਸ ਵਿਚ ਪੂਰੀ ਤਰ੍ਹਾਂ ਗਲਤਾਨ ਹੋ ਗਿਆ। ਲਖਨਊ ਦੇ ਜੀਵਨ ਵਿਚ ਉਸ ਵੇਲੇ ਵਿਲਾਸ ਦੀਆਂ ਜਿਹੜੀਆਂ ਰੁਚੀਆਂ ਪੈਦਾ ਹੋਈਆਂ ਸਨ ਉਨ੍ਹਾਂ ਦਾ ਅਸਰ ਉਸ ਸਮੇਂ ਦੀ ਸ਼ਾਇਰੀ ਤੇ ਵੀ ਸਾਫ਼ ਦਿਸਦਾ ਹੈ।

ਜਦੋਂ ਇਨਸ਼ਾ ਦੀ ਮਸ਼ਹੂਰੀ ਬਹੁਤ ਹੀ ਵਧ ਗਈ ਤਾਂ ਇਸ ਨੂੰ ਨਵਾਬ ਸਆਦਤ ਅਲੀ ਖ਼ਾਂ ਨੇ ਆਪਣੇ ਕੋਲ ਸੱਦ ਲਿਆ। ਪਹਿਲਾਂ ਤਾਂ ਇਸ ਦਾ ਬਹੁਤ ਹੀ ਆਦਰ ਸਨਮਾਨ ਹੋਇਆ ਪਰ ਪਿੱਛੋਂ ਦਰਬਾਰੀ ਜੀਵਨ ਦੇ ਬੰਧਨਾਂ ਨੇ ਇਸ ਦਾ ਮਨ ਉਚਾਟ ਕਰ ਦਿੱਤਾ। ਇਹ ਨਵਾਬ ਤੋਂ ਅਤੇ ਨਵਾਬ ਇਸ ਤੋਂ ਘਬਰਾਉਣ ਲਗ ਪਿਆ। ਇਨ੍ਹਾਂ ਦਿਨਾਂ ਵਿਚ ਇਨਸ਼ਾ ਦਾ ਜਵਾਨ ਪੁੱਤਰ ਮਰ ਗਿਆ। ਇਹੋ ਜਿਹੀਆਂ ਗੱਲਾਂ ਦੇ ਸਮੁੱਚੇ ਅਸਰ ਨੇ ਇਸ ਦੇ ਦਿਮਾਗ ਤੇ ਬਹੁਤ ਹੀ ਅਸਰ ਕੀਤਾ। ਜਵਾਨੀ ਵਿਚ ਜਿੰਨਾ ਇਹ ਹਸਦਾ ਹਸਾਉਂਦਾ ਸੀ ਆਖ਼ਰੀ ਉਮਰ ਵੇਲੇ ਉੱਨਾ ਹੀ ਦੁਖੀ ਰਿਹਾ।

ਇਨਸ਼ਾ ਨੇ ਉਰਦੂ-ਫ਼ਾਰਸੀ ਵਾਰਤਕ ਤੇ ਕਵਿਤਾ ਵਿਚ ਬਹੁਤ ਕੁਝ ਲਿਖਿਆ ਹੈ। ਇਸ ਦੀਆਂ ਹੇਠ ਲਿਖੀਆਂ ਰਚਨਾਵਾਂ ਮਸ਼ਹੂਰ ਹਨ ਤੇ ਪ੍ਰਕਾਸ਼ਿਤ ਹੋ ਚੁੱਕੀਆਂ ਹਨ। 'ਦਰਿਆਇ ਲਤਾਫ਼ਤ' ਫ਼ਾਰਸੀ ਵਿਚ ਭਾਸ਼ਾ-ਵਿਗਿਆਨ, ਉਰਦੂ ਵਿਆਕਰਣ, ਅਲੰਕਾਰ ਤੇ ਕਾਵਿ-ਸ਼ਾਸਤਰ ਉਤੇ ਇਕ ਮਹੱਤਵਪੂਰਨ ਰਚਨਾ ਹੈ ਜਿਸ ਦਾ ਉਰਦੂ ਵਿਚ ਅਨੁਵਾਦ ਛਪ ਚੁੱਕਾ ਹੈ। 'ਰਾਣੀ ਕੇਤਕੀ ਕੀ ਕਹਾਣੀ' ਸ਼ੁੱਧ ਵਾਰਤਕ ਵਿਚ ਹੈ ਜਿਸ ਵਿਚ ਉਰਦੂ ਫ਼ਾਰਸੀ ਦੇ ਉਨ੍ਹਾਂ ਅੱਖਰਾਂ ਦੀ ਵਰਤੋਂ ਨਹੀਂ ਹੋਈ ਜਿਨ੍ਹਾਂ ਤੇ ਬਿੰਦੀ ਹੁੰਦੀ ਹੈ। ਇਹੋ ਜਿਹੀਆਂ ਕਈ ਰਚਨਾਵਾਂ ਕਵਿਤਾ ਵਿਚ ਵੀ ਹਨ। "ਲਤਾਇਅਫ਼ੁੱਸਆਦਤ" ਵਿਚ ਹਾਸੇ ਭਰੇ ਚੁਟਕਲੇ ਹਨ ਜਿਹੜੇ ਇਨਸ਼ਾ ਨੇ ਸਆਦਤ ਅਲੀ ਖ਼ਾਂ ਦੇ ਦਰਬਾਰ ਵਿਚ ਸੁਣਾਏ ਸਨ। 'ਕੁੱਲਯਾਤਿ ਇਨਸ਼ਾ' ਇਨਸ਼ਾ ਦੇ ਫ਼ਾਰਸੀ ਤੇ ਉਰਦੂ ਕਲਾਮ ਦਾ ਸੰਗ੍ਰਹਿ ਹੈ।

**ਇਨਸਾਨ ਅਲ ਕਾਮਿਲ** : ਇਹ ਸੂਫ਼ੀ ਮਤ ਦਾ ਇਕ ਮਹੱਤਵਪੂਰਨ ਸਿਧਾਂਤ ਹੈ। ਇਹ ਸਿਧਾਂਤ ਕਿਸੇ ਨਾ ਕਿਸੇ ਰੂਪ ਅਤੇ ਨਾਂ ਨਾਲ ਸੂਫ਼ੀ ਮਤ ਦੇ ਇਤਿਹਾਸ ਵਿਚ ਮੁੱਢ ਤੋਂ ਹੀ ਚਲਿਆ ਆ ਰਿਹਾ ਹੈ। ਇਸ ਸਿਧਾਂਤ ਦਾ ਅੰਤਿਮ ਰੂਪ ਅਬੁਲ-ਕਰੀਮ ਜੀਲੀ (ਮ. 1428) ਨੇ ਆਪਣੀ ਪ੍ਰਸਿੱਧ ਰਚਨਾ 'ਇਨਸਾਨ-ਅਲ-ਕਾਮਿਲ' ਵਿਚ ਨਿਸ਼ਚਿਤ ਕੀਤਾ। ਇਸ ਪੁਸਤਕ ਵਿਚ ਉਸ ਨੇ ਦਸਿਆ ਹੈ ਕਿ ਈਸ਼ਵਰ ਤਿੰਨਾਂ ਪ੍ਰਕ੍ਰਿਆਵਾਂ ਰਾਹੀਂ ਏਕਤਾ ਤੋਂ ਅਨੇਕਤਾ ਵਿਚ ਪ੍ਰਗਟ ਹੁੰਦਾ ਹੈ। ਇਨ੍ਹਾਂ ਅਵਸਥਾਵਾਂ ਨੂੰ ਉਸ ਨੇ ਅਹਿਦੀਆ, ਹੁਣੀਆ ਅਤੇ ਅਨੀਆ ਕਿਹਾ ਹੈ। ਇਕ ਮਨੁੱਖ ਇਨ੍ਹਾਂ ਤਿੰਨਾਂ ਅਵਸਥਾਵਾਂ ਰਾਹੀਂ ਹੀ ਈਸ਼ਵਰ ਤੋਂ ਵੱਖ ਹੋ ਕੇ ਨਾਂਵਾਂ ਤੇ ਗੁਣਾਂ ਨੂੰ ਧਾਰਦਾ ਤੇ ਅਨੇਕਤਾ ਦੀ ਦੁਨੀਆ ਨੂੰ ਪ੍ਰਾਪਤ ਹੁੰਦਾ ਹੈ। ਸਾਧਕ ਇਸੇ ਤਰ੍ਹਾਂ ਤਿੰਨਾਂ ਹੀ ਤਰ੍ਹਾਂ ਦੀਆਂ ਤਸਲੀਮਾਂ ਰਾਹੀਂ ਨਾਂਵਾਂ ਤੇ ਗੁਣਾਂ ਤੋਂ ਮੁਕਤ ਹੋ ਕੇ ਮੁਤਲਕ ਰੂਪ ਵਿਚ ਰੱਬ ਨੂੰ ਪ੍ਰਾਪਤ ਕਰ ਸਕਦਾ ਹੈ। ਜਿਸ ਅਵਸਥਾ ਵਿਚ ਤਸਲੀਮਾਂ ਰਾਹੀਂ ਮਨੁੱਖ ਨਾਂਵਾਂ ਤੇ ਗੁਣਾਂ ਦੀਆਂ ਬੰਦਸ਼ਾਂ ਤੋਂ ਮੁਕਤ ਹੋ ਜਾਂਦਾ ਹੈ, ਉਸ ਅਵਸਥਾ ਵਿਚ ਉਹ ਸਾਧਕ 'ਕਾਮਿਲ ਇਨਸਾਨ' ਕਿਹਾ ਜਾਂਦਾ ਹੈ।

ਅਜਿਹਾ ਕਾਮਿਲ ਇਨਸਾਨ ਹਰ ਸਮੇਂ ਮੌਜੂਦ ਹੁੰਦਾ ਹੈ, ਭਾਵੇਂ ਸਭ ਲੋਕ ਉਸ ਨੂੰ ਪਛਾਣ ਨਹੀਂ ਸਕਦੇ। ਉਸ ਵਿਚ ਰੱਬ ਦੇ ਸਭ ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ। ਉਹ ਰੱਬ ਦੀ ਸ੍ਰਿਸ਼ਟੀ ਵਿਚ ਅੰਤਰਵਰਤੀ ਹੈ ਅਤੇ ਦੁਨੀਆ ਦੀ ਜੀਵਨ ਤੇ ਜਾਨ ਹੈ। ਉਸ ਦੀ ਹੋਂਦ ਨਾਲ ਦੁਨੀਆ ਵਿਚ ਨੇਕੀ ਅਤੇ ਸ਼ਕਤੀ ਵਰਤਦੀ ਹੈ।

ਹ.ਪੁ.—ਪੰ. ਸਾ. ਕੋ. 1:324.

**ਇਨਸੁਲਿਨ** : ਇਨਸੁਲਿਨ ਲੁਬਲਬੇ ਦਾ ਉਹ ਰਸ ਹੈ ਜੋ ਸਿੱਧਾ ਖ਼ੂਨ ਵਿਚ ਜਾਂਦਾ ਹੈ। ਇਸ ਦੀ ਹੋਂਦ ਬਾਰੇ ਭਾਵੇਂ ਜੇ.ਡੇ ਮੇਅਰ ਨੇ 1909 ਈ. ਵਿਚ ਹੀ ਆਪਣਾ ਖਿਆਲ ਪ੍ਰਗਟ ਕੀਤਾ ਸੀ, ਪਰ ਇਸ ਨੂੰ ਲੁਬਲਬੇ ਵਿਚੋਂ ਕੱਢਣ ਦੀ ਕਾਮਯਾਬੀ ਬੈਂਟਿੰਗ ਅਤੇ ਬੈਸਟ ਨੂੰ 1921 ਈ. ਵਿਚ ਹੀ ਹੋਈ। ਇਸ ਦਾ ਵੱਡਾ ਕੰਮ ਖ਼ੂਨ ਗੁਲੂਕੋਸ ਦੀ

ਮਿਕਦਾਰ ਨੂੰ ਠੀਕ ਪੱਧਰ ਤੇ ਰਖਣਾ ਹੈ। ਇਸ ਦੇ ਅਸਰ ਹੇਠ ਵਾਧੂ ਗੁਲੂਕੋਸ ਊਰਜਾ ਦਾ ਸ੍ਰੋਤ ਬਣਦਾ ਹੈ ਅਤੇ ਇਹ ਵਾਧੂ ਕਾਰਬੋ-ਹਾਈਡ੍ਰੇਟਾਂ ਨੂੰ ਗਲਾਈਕੋਜੈੱਨ ਦੇ ਰੂਪ ਵਿਚ ਜਮ੍ਹਾਂ ਕਰਨ ਵਿਚ ਸਹਾਇਤਾ ਦਿੰਦੀ ਹੈ। ਸ਼ਕਰ ਦੇ ਰੋਗੀਆਂ ਵਿਚ ਇਨਸੁਲਿਨ ਘੱਟ ਬਣਦੀ ਹੈ ਇਸ ਲਈ ਉਨ੍ਹਾਂ ਦੇ ਖ਼ੂਨ ਵਿਚ ਗਲੂਕੋਸ ਦੀ ਮਿਕਦਾਰ ਵੱਧ ਜਾਂਦੀ ਹੈ। ਵਾਧੂ ਗਲੂਕੋਸ ਗੁਰਦਿਆਂ ਵਿਚੋਂ ਨਿੱਕਲ ਕੇ ਪਿਸ਼ਾਬ ਰਾਹੀਂ ਬਾਹਰ ਨਿਕਲਦਾ ਰਹਿੰਦਾ ਹੈ। ਸ਼ੱਕਰ-ਰੋਗ ਦੇ ਇਲਾਜ ਲਈ ਰੋਗੀ ਨੂੰ ਉਮਰ ਭਰ ਇਨਸੁਲਿਨ ਜਾਂ ਇਸ ਦੇ ਅਸਰ ਵਾਲੀ ਕੋਈ ਹੋਰ ਦਵਾਈ ਦਾ ਇਸਤੇਮਾਲ ਕਰਨਾ ਪੈਂਦਾ ਹੈ।

ਹ.ਪੁ.–ਦੀ ਫ਼ਿਜ਼ੀਆਲੋਜੀਕਲ ਬੇਸਿਸ ਆਫ਼ ਮੈਡੀਕਲ ਪ੍ਰੈਕਟਿਸ-ਵੈਸਟ ਐਂਡ. ਟੇਬਰ

–ਡਾ. ਦਲਜੀਤ ਸਿੰਘ

**ਇਨਸੈੱਕਟਾ** : ਇਹ ਆਰਥ੍ਰੋਪੋਡਾ ਫਾਈਲਮ ਦੀ ਇਕ ਸ਼੍ਰੇਣੀ ਹੈ ਜਿਸ ਨੂੰ ਕਈ ਵਿਗਿਆਨੀ ਹੈੱਕਸਾਪੋਡਾ ਦਾ ਨਾਂ ਵੀ ਦਿੰਦੇ ਹਨ। ਪ੍ਰਾਣੀਆਂ ਦੀ ਇਹ ਸਭ ਤੋਂ ਵੱਡੀ ਸ਼੍ਰੇਣੀ ਹੈ। ਇਸ ਸ਼੍ਰੇਣੀ ਵਿਚ ਕੀੜਿਆਂ ਦੀਆਂ ਤਕਰੀਬਨ 50,00,000 ਜਾਤੀਆਂ ਸ਼ਾਮਲ ਹਨ। ਜਿਨ੍ਹਾਂ ਵਿਚੋਂ ਲਗਭਗ 8,50,000 ਬਿਆਨੀਆਂ ਜਾਂ ਚੁੱਕੀਆਂ ਹਨ।

### ਮਾੱਰਫ਼ਾਲੌਜੀ

ਇਸ ਸ਼੍ਰੇਣੀ ਵਿਚ ਸ਼ਾਮਲ ਕੀਤੇ ਗਏ ਕੀੜੇ ਆਮ ਤੌਰ ਤੇ ਲੰਬੂਤਰੇ ਤੇ ਸਿਲਿੰਡਰਾਕਾਰ ਹੁੰਦੇ ਹਨ। ਇਨ੍ਹਾਂ ਦਾ ਸਰੀਰ ਦੋ ਪਾਸੀ-ਸਮਮਿਤ ਹੁੰਦਾ ਹੈ। ਸਰੀਰ ਵੱਖ ਵੱਖ ਖੰਡਾਂ ਵਿਚ ਵੰਡਿਆ ਹੁੰਦਾ ਹੈ ਅਤੇ ਇਨ੍ਹਾਂ ਖੰਡਾਂ ਨੂੰ ਗਰੁੱਪਾਂ ਵਿਚ ਇਕੱਠਾ ਗਿਣ ਕੇ ਸਾਰੇ ਸਰੀਰ ਨੂੰ ਮੁੱਖ ਤਿੰਨ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ ਸਿਰ, ਛਾਤੀ ਅਤੇ ਪੇਟ। ਸਰੀਰ ਉੱਤੇ ਉਪ-ਅੰਗ ਵੀ ਹੁੰਦੇ ਹਨ ਜਿਨ੍ਹਾਂ ਵਿਚੋਂ ਬਹੁਤੇ ਖੰਡਮਈ ਹੀ ਹਨ।

**ਦੇਹ-ਭਿੱਤੀ**–ਕੀੜਿਆਂ ਦੀ ਦੇਹ-ਭਿਤੀ ਜਿਹੜੀ ਸਰੀਰ ਦੇ ਬਾਹਰ ਹੁੰਦੀ ਹੈ, ਬਾਹਰੀ ਪਿੰਜਰ ਦਾ ਕੰਮ ਕਰਦੀ ਹੈ। ਇਹ ਨਾ ਕੇਵਲ ਅੰਦਰੂਨੀ ਅੰਗਾਂ ਨੂੰ ਢੱਕਦੀ ਹੈ ਸਗੋਂ ਸਰੀਰ ਨੂੰ ਸਹਾਰਾ ਵੀ ਦਿੰਦੀ ਹੈ ਅਤੇ ਇਸ ਨਾਲ ਸਰੀਰ ਦੇ ਅਨੇਕ ਮਹੱਤਵਪੂਰਨ ਪੱਠੇ ਜੁੜੇ ਹੁੰਦੇ ਹਨ। ਦੇਹ-ਭਿੱਤੀ ਮੁੱਖ ਤੌਰ ਤੇ ਤਿੰਨ ਤਹਿਆਂ ਵਿਚ ਵੰਡੀ ਹੁੰਦੀ ਹੈ ਸਭ ਤੋਂ ਬਾਹਰਲੀ ਕਿਊਟਿਕੁਲਾ ਜਿਸ ਵਿਚ ਮੁੱਖ ਤੌਰ ਤੇ ਕਾਇਟਿਨ ਹੁੰਦੀ ਹੈ, ਵਿਚਕਾਰਲੀ ਸੈੱਲਮਈ ਤਹਿ, ਐਪੀਡਰਮਿਸ, ਜਿਸ ਤੋਂ ਕਾਇਟਿਨ ਰਿਸਦਾ ਹੈ ਅਤੇ ਇਸ ਦੇ ਹੇਠਾਂ ਇਕ ਪਤਲੀ ਬੁਨਿਆਦੀ ਝਿੱਲੀ ਹੁੰਦੀ ਹੈ। ਕਾਇਟਿਨ ਤਰਲ ਹਾਲਤ ਵਿਚ ਰਿਸਦਾ ਹੈ ਪਰ ਬਾਅਦ ਵਿਚ ਸਖ਼ਤ ਹੋ ਜਾਂਦਾ ਹੈ। ਕੀੜੇ ਦੇ ਸਰੀਰ ਦੀ ਬਾਹਰਲੀ ਸਤ੍ਹਾ ਉੱਤੇ ਅਨੇਕਾਂ ਸਖ਼ਤ ਪਲੇਟਾਂ (ਸਕਲੀਰਾਈਟ) ਹੁੰਦੀਆਂ ਹਨ, ਜਿਹੜੀਆਂ ਇਕ ਦੂਜੇ ਤੋਂ ਸਿਊਣਾਂ ਜਾਂ ਝਿੱਲੀਮਈ ਖੇਤਰਾਂ ਰਾਹੀਂ ਅੱਡ ਹੋਈਆਂ ਹੁੰਦੀਆਂ ਹਨ। ਇਨ੍ਹਾਂ ਹੀ ਖੇਤਰਾਂ ਤੋਂ ਸਰੀਰ ਮੁੜ ਸਕਦਾ ਹੈ ਜਾਂ ਗਤੀ ਕਰ ਸਕਦਾ ਹੈ।

**ਸਿਰ**–ਇਸ ਉੱਤੇ ਅੱਖਾਂ, ਟੋਹਣੀਆਂ ਅਤੇ ਮੂੰਹ-ਅੰਗ ਹੁੰਦੇ ਹਨ।

ਅੱਖਾਂ ਆਮ ਤੌਰ ਤੇ ਦੋ ਕਿਸਮ ਦੀਆਂ ਹੁੰਦੀਆਂ ਹਨ–ਸੰਯੁਕਤ ਅਤੇ ਸਾਧਾਰਨ ਅੱਖਾਂ। ਸਿਰ ਦਾ ਬਹੁਤਾ ਹਿੱਸਾ ਸੰਯੁਕਤ ਅੱਖਾਂ ਦੇ ਇਕ ਜੋੜੇ ਨੇ ਮੱਲਿਆ ਹੁੰਦਾ ਹੈ। ਹਰੇਕ ਸੰਯੁਕਤ ਅੱਖ ਦੀ ਸਤ੍ਹਾ ਗੋਲ ਜਾਂ ਛੇਕੋਣੀ ਖੇਤਰਾਂ ਵਿਚ ਵੰਡੀ ਹੁੰਦੀ ਹੈ ਜਿਨ੍ਹਾਂ ਨੂੰ ਫ਼ਲਕਾਂ ਕਹਿੰਦੇ ਹਨ। ਇਨ੍ਹਾਂ ਫ਼ਲਕਾਂ ਦੀ ਗਿਣਤੀ ਕੁਝ ਸੌ ਤੋਂ ਲੈ ਕੇ




**ਪਾਸੇ ਤੋਂ ਦਿਸਦਾ ਟਿੱਡਾ : ਇਸ ਵਿਚ ਸਰੀਰ ਦੇ ਮੁੱਖ ਤਿੰਨ ਹਿੱਸੇ ਸਿਰ, ਛਾਤੀ ਅਤੇ ਪੇਟ ਦਿਸ ਰਹੇ ਹਨ।**

1. **ਲੈਬ੍ਰਮ** 2. **ਕਲਿਪੀਅਸ** 3. **ਜੀਨਾ** 4. **ਫ੍ਰਾਨਸ** 5. **ਆਸੈਲਸ** 6. **ਟੋਹਣੀ** 7. **ਸੰਯੁਕਤ ਅੱਖ** 8. **ਸਿਰ** 9. **ਵਰਟੈਕਸ** 10. **ਅਗਲਾ ਪਰ** 11. **ਪ੍ਰੋਥੋਰੈਕਸ** 12. **ਛਾਤੀ** 13. **ਮੀਜ਼ੋਥੋਰੈਕਸ** 14. **ਮੈਟਾਥੋਰੈਕਸ** 15. **ਪਿਛਲਾ ਪਰ** 16. **ਪੇਟ** 17. **ਕੰਨ-ਪਰਦਾ** 18. **ਸਰਕਸ** 19. **ਓਵੀਪਾੱਜ਼ੀਟਰ** 20. **ਸਪਾਈਰੇਕਲ** 21. **ਫ਼ੀਮਰ** 22. **ਪਲਵਿੱਲਸ** 23. **ਟਿਬੀਆ** 24. **ਨਹੁੰਦਰ** 25. **ਕਾੱਕਸਾ** 26. **ਟਾਰਸਸ** 27. **ਟ੍ਰੋਕੈਂਟਰ**

ਕਈ ਹਜ਼ਾਰ ਤਕ ਹੋ ਸਕਦੀ ਹੈ। ਹਰੇਕ ਫ਼ਲਕ ਇਕ ਅੱਖ ਯੂਨਿਟ (ਜਿਸ ਨੂੰ ਓਮੈਟਿਡੀਅਮ ਜਾਂ ਸੰਯੁਕਤ ਨੇਤਰ ਭਾਗ ਕਹਿੰਦੇ ਹਨ) ਲਈ ਇਕ ਲੈੱਨਜ਼ ਦਾ ਕੰਮ ਕਰਦੀ ਹੈ। ਲਾਰਵਿਆਂ ਵਿਚ ਸੰਯੁਕਤ ਅੱਖਾਂ ਨਹੀਂ ਹੁੰਦੀਆਂ । ਸੰਯੁਕਤ ਅੱਖਾਂ ਤੋਂ ਇਲਾਵਾ ਕਈ ਕੀੜਿਆਂ ਦੇ ਸਿਰ ਉੱਤੇ ਸੰਯੁਕਤ ਅੱਖਾਂ ਦੇ ਵਿਚਕਾਰ, ਦੋ ਜਾਂ ਤਿੰਨ ਸਾਧਾਰਨ ਅੱਖਾਂ ਵੀ ਹੁੰਦੀਆਂ ਹਨ ਜਿਨ੍ਹਾਂ ਨੂੰ ਆੱਸੈਲਾਈ ਕਹਿੰਦੇ ਹਨ। ਹਰੇਕ ਸਾਧਾਰਨ ਅੱਖ ਵਿਚ ਇਕ ਲੈੱਨਜ਼ ਹੁੰਦਾ ਹੈ। ਲਾਰਵਿਆਂ ਵਿਚ ਸਾਧਾਰਨ ਅੱਖਾਂ ਦੀ ਗਿਣਤੀ ਬਹੁਤ ਜ਼ਿਆਦਾ ਹੁੰਦੀ ਹੈ ਪਰ ਬਾਲਗ਼ ਵਿਚ ਇਹ ਤਿੰਨ ਤੋਂ ਜ਼ਿਆਦਾ ਕਦੇ ਵੀ ਨਹੀਂ ਹੁੰਦੀਆਂ।

ਕੀੜਿਆਂ ਦੀਆਂ ਸੰਯੁਕਤ ਅੱਖਾਂ ਦੀ ਨਜ਼ਰ ਅਜਿਹੀ ਹੁੰਦੀ ਹੈ, ਜਿਸ ਵਿਚ ਅਨੇਕਾਂ ਛੋਟੇ ਛੋਟੇ ਪ੍ਰਤਿਬਿੰਬ ਬਣਦੇ ਹਨ। ਸਾਧਾਰਨ ਅੱਖਾਂ ਦੇਖਣ ਦਾ ਕੰਮ ਨਹੀਂ ਕਰਦੀਆਂ, ਸਗੋਂ ਇਹ ਸਿਰਫ਼ ਰੌਸ਼ਨੀ ਦੀ ਤੀਬਰਤਾ ਦੀ ਡਿਗਰੀ ਅਤੇ ਇਸ ਦੇ ਸ੍ਰੋਤ ਨੂੰ ਹੀ ਮਹਿਸੂਸ ਕਰ ਸਕਦੀਆਂ ਹਨ।

ਮੂੰਹ ਅੰਗਾਂ ਵਿਚ ਇਕ ਲੈਬ੍ਰਮ (ਜਾਂ ਉਪਰਲਾ ਬੁੱਲ੍ਹ), ਇਕ ਜੋੜਾ ਮੈਂਡੀਬਲ, ਇਕ ਜੋੜਾ ਮੈਕਸਿਲੀ, ਇਕ ਲੇਬੀਅਮ (ਜਾਂ ਹੇਠਲਾ ਬੁੱਲ੍ਹ) ਅਤੇ ਇਕ ਜੀਭ ਵਰਗੀ ਬਣਤਰ ਹਾਈਪੋਫ਼ੈਰਿੰਕਸ ਹੁੰਦੇ ਹਨ। ਇਹ ਆਧਾਰੀ ਮੂੰਹ-ਅੰਗ ਅੱਗੋਂ ਵੱਖ ਵੱਖ ਕੀੜਿਆਂ ਵਿਚ ਉਨ੍ਹਾਂ ਦੀਆਂ ਭੋਜਨ ਪ੍ਰਾਪਤੀ ਦੇ ਤਰੀਕਿਆਂ ਅਨੁਸਾਰ ਵੱਖ ਵੱਖ ਤਰ੍ਹਾਂ ਨਾਲ ਪਰਿਵਰਤਿਤ ਹੋਏ ਹੁੰਦੇ ਹਨ ਅਤੇ ਵਰਗੀਕਰਨ ਦਾ ਆਧਾਰ ਵੀ ਬਣਦੇ ਹਨ।




ਟਿੱਡੇ ਦੇ ਮੈਂਡੀਬੁਲੇਟ ਮੂੰਹ ਅੰਗ

1. ਕਲਿਪੀਅਸ 2. ਐਪੀਫ਼ੈਰਿੰਕਸ 3. ਹਾਈਪੋਫੈਰਿੰਕਸ 4. ਕਾਰਡੋ 5. ਸਟਾਈਪੀਜ਼ 6. ਪੈਲਪੀਫ਼ਰ 7. ਲੈਸੀਨੀਆ 8. ਲੇਬੀਅਲ ਪੈਲਪ 9. ਲਿਗੁਲਾ 10. ਪੈਲਪੀਜਰ 11. ਮੈਂਟਮ 12. ਸਬ-ਮੈਂਟਮ 13. ਮੈਕਸਿਲਰੀ ਪੈਲਪ 14. ਗੇਲੀਆ

ਟੋਹਣੀਆਂ ਵੱਖ ਵੱਖ ਆਕਾਰਾਂ ਅਤੇ ਰੂਪਾਂ ਦੀਆਂ ਹੁੰਦੀਆਂ ਹਨ ਅਤੇ ਇਹ ਵੀ ਵਰਗੀਕਰਨ ਦਾ ਆਧਾਰ ਬਣਦੀਆਂ ਹਨ। ਇਹ ਕਈ ਖੰਡਾਂ ਦੀਆਂ ਬਣੀਆਂ ਹੁੰਦੀਆਂ ਹਨ ਅਤੇ ਆਮ ਤੌਰ ਤੇ ਸੰਯੁਕਤ ਅੱਖਾਂ ਦੇ ਵਿਚਕਾਰ ਜਾਂ ਹੇਠਾਂ ਸਥਿਤ ਹੁੰਦੀਆਂ ਹਨ। ਇਹ ਸੰਵੇਦੀ ਹਨ ਅਤੇ ਸਪੱਰਸ਼ ਤੇ ਸੁੰਘਣ ਅੰਗਾਂ ਦਾ ਕੰਮ ਕਰਦੀਆਂ ਹਨ। ਕਈ ਕੀੜਿਆਂ ਵਿਚ ਤਾਂ ਇਹ ਸੁਣਨ-ਅੰਗਾਂ ਦਾ ਕੰਮ ਵੀ ਸਾਂਭੀ ਬੈਠੀਆਂ ਹਨ।

ਸਰੀਰ ਦਾ ਦੂਜਾ ਹਿੱਸਾ ਛਾਤੀ (ਜਾਂ ਥੌਰੈਕਸ) ਅਤੇ ਤੀਜਾ ਹਿੱਸਾ ਪੇਟ ਹੈ (ਵਿਸਤਾਰ ਲਈ ਵੇਖੋ ਕੀਟ)।

## ਅੰਦਰਲੀ ਐਨਾੱਟਮੀ

ਇਨਸੈੱਕਟਾ ਦੇ ਮੈਂਬਰਾਂ ਵਿਚ ਸਰੀਰ ਅੰਦਰਲੇ ਸਿਸਟਮ ਕਾਫ਼ੀ ਵਿਕਸਿਤ ਹਾਲਤ ਵਿਚ ਮਿਲਦੇ ਹਨ। ਸਾਰੇ ਮੁੱਖ ਸਿਸਟਮ ਜਿਹਾ ਕਿ ਪਾਚਨ-ਸਿਸਟਮ, ਲਹੂ ਗੇੜ-ਸਿਸਟਮ, ਸਾਹ-ਸਿਸਟਮ, ਨਾੜੀ ਸਿਸਟਮ, ਗਿਆਨ ਸਿਸਟਮ, ਗਿਆਨ ਇੰਦਰੀਆਂ ਅਤੇ ਜਣਨ-ਸਿਸਟਮ ਇਨ੍ਹਾਂ ਕੀੜਿਆਂ ਵਿਚ ਮਿਲਦੇ ਹਨ ਜਿਨ੍ਹਾਂ ਦਾ ਬਿਆਨ 'ਕੀਟ' ਐਂਟਰੀ ਵਿਚ ਵਿਸਥਾਰ ਪੂਰਵਕ ਕੀਤਾ ਗਿਆ ਹੈ। ਇਨ੍ਹਾਂ ਤੋਂ ਇਲਾਵਾ ਇਨਸੈੱਕਟਾ ਦੀ ਸ਼੍ਰੇਣੀ ਵੰਡ, ਕੀਟਾਂ ਦਾ ਪਰਿਵਰਧਨ, ਰੂਪਾਂਤਰਣ, ਇਕਾਲੋਜੀ ਆਦਿ ਅਤੇ ਇਨ੍ਹਾਂ ਜੀਵਾਂ ਦੀ ਮਹੱਤਤਾ ਬਾਰੇ ਵੀ ਕੀਟ ਐਂਟਰੀ ਵਿਚ ਦਿੱਤਾ ਗਿਆ ਹੈ।

## ਪਥਰਾਟ

ਇਨਸੈੱਕਟਾ ਦੇ ਪਥਰਾਟ ਸਾਰੀ ਦੁਨੀਆਂ ਵਿਚ, ਲਗਭਗ ਇਕ ਸੌ ਚਟਾਨਾਂ ਵਿਚੋਂ ਮਿਲੇ ਹਨ। ਇਨ੍ਹਾਂ ਵਿਚ ਸਭ ਤੋਂ ਪ੍ਰਸਿੱ ਕਾੱਲੋਰਾਡੋ ਦੇ ਫਲੋਰੀਸੈਂਟ ਸ਼ਹਿਰ ਦੇ ਸ਼ੇਲ ਬੈੱਡਾਂ ਦੇ ਡਿਪਾਜ਼ਿਟ ਹਨ ਇਹ ਥਾਂ ਟਰਸ਼ਰੀ ਪੀਰੀਅਡ ਵਿਚ (ਲਗਭਗ 500,00000 ਸਾ ਪਹਿਲਾਂ) ਇਕ ਘੱਟ ਡੂੰਘੀ ਝੀਲ ਸੀ ਜਿਹੜੀ ਸਾਰੇ ਪਾਸਿਆਂ ਤੋ ਜਵਾਲਾਮੁਖੀਆਂ ਨਾਲ ਘਿਰੀ ਹੋਈ ਸੀ। ਇਨ੍ਹਾਂ ਜਵਾਲਾਮੁਖੀਆਂ ਤੋ ਜਦੋਂ ਸੁਆਹ ਹੇਠਾਂ ਪਾਣੀ ਵਿਚ ਡਿਗਦੀ ਸੀ ਤਾਂ ਝੀਲ ਉੱਪਰ ਉਡਦੇ ਕੀੜਿਆਂ ਨੂੰ ਵੀ ਆਪਣੇ ਵਿਚ ਲੈ ਲੈਂਦੀ ਸੀ। ਇਹ ਸੁਆਹ ਫਿ ਝੀਲ ਦੇ ਤਲ ਤੇ ਚਿੱਕੜ ਦੇ ਰੂਪ ਵਿਚ ਇੱਕਠੀ ਹੁੰਦੀ ਰਹੀ ਤੇ ਇ ਵਿਚ ਹੀ ਕੀੜੇ ਮਕੌੜੇ ਦਬਦੇ ਰਹੇ। ਇਨ੍ਹਾਂ ਫਲੋਰੀਸੈਂਟ ਸ਼ੈਲਾਂ ਤੋ ਕੀੜਿਆਂ ਦੇ ਲਗਭਗ 1,00,000 ਨਮੂਨੇ ਮਿਲੇ ਹਨ।

**ਪੇਲੀਓਜ਼ੋਇਕ**—ਸਭ ਤੋਂ ਪਹਿਲੇ ਪਥਰਾਟ ਕੀੜੇ ਤਕਰੀਬ 25,00,00,000 ਸਾਲ ਪਹਿਲਾਂ ਕਾਰਬਨੀਫ਼ੈਰਸ (ਪੈੱਨਸਿਲ ਵਾਨੀਅਨ) ਸਮੇਂ ਦੀਆਂ ਚਟਾਨਾਂ ਵਿਚੋਂ ਮਿਲੇ ਹਨ। ਪੁਰਾਤਨ ਬਹੁ ਕੀੜਿਆਂ ਦਾ ਆਕਾਰ ਅਤੇ ਰੰਗ-ਰੂਪ ਅਜੋਕੇ ਸਮੇਂ ਦੇ ਫਲਾਈ ਅ ਡ੍ਰੈਗਨ ਫਲਾਈ ਕੀੜਿਆਂ ਨਾਲ ਮਿਲਦੇ ਜੁਲਦੇ ਸਨ ਅਤੇ ਇਨ੍ਹਾਂ ਨਜ਼ਦੀਕੀ ਸਬੰਧੀ ਸਨ। ਕੁਝ ਡ੍ਰੈਗਨ ਫਲਾਈ ਵਰਗੇ ਕੀੜੇ ਬਹੁ ਵੱਡੇ ਵੱਡੇ ਸਨ ਜਿਨ੍ਹਾਂ ਦਾ ਪਰ-ਪਸਾਰ 76 ਸੈਂ. ਮੀ. (30ਇੰਚ) ਲਗਭਗ ਸੀ। ਉਸ ਸਮੇਂ ਬਹੁਤੀ ਗਿਣਤੀ ਖ਼ਾਸ ਕਰਕੇ ਸਿੱਲ੍ਹੀਆ ਥਾਵਾਂ ਵਿਚ, ਕਾੱਕਰੋਚਾਂ ਦੀ ਸੀ ਜਿਹੜੇ ਕਿ ਅਜੋਕੇ ਕਾੱਕਰੋਚਾਂ ਵਰ




ਕਾਕਰੋਚ (ਨਰ) ਦਾ ਸੈਜਿਟਲ ਜਿਸ ਵਿਚ ਅੰਦਰੂਨੀ ਐਨਾਟਮੀ ਦਿਸ ਰਹੀ ਹੈ।

1. ਲੇਬੀਅਲ ਪੈਲਪ 2. ਲੇਬੀਅਮ 3. ਮੂੰਹ 4. ਲੈਬ੍ਰਮ 5. ਸਬ-ਈਸੋਫੇਜੀਅਲ ਨਾੜੀ-ਗੰਢ, 6. ਫ਼ੈਰਿੰਕਸ 7. ਮੱਥਾ ਨਾੜੀ-ਗੰਢ 8. ਲੁਆਬ ਨਿਕਾਸ -ਵਹਿਣੀ 9. ਦਿਮਾਗ਼ 10. ਗ੍ਰਸ-ਨਲੀ 11. ਮਹਾ-ਧਮਣੀ 12. ਲੁਆਬ ਗਲੈਂਡ 13. ਗਿਜ਼ਰਡ 14. ਪਤਾਲੂ 15. ਰੈਕਟਮ 16. ਸਰਕਸ 17. ਗੁਦਾ 18. ਆਲਿੰਗਕ 19. ਸ਼ਿਸ਼ਨ 20. ਸਟਾਈਲਸ 21. ਛੁੱਟਣ ਨਿਕਾਸ-ਵਹਿਣੀ 22. ਸਹਾਇਕ ਗਲੈਂਡ 23. ਨਾੜੀ-ਗੰਢ 24. ਮੈਲਪਿਗੀ ਨਾਲੀਆਂ 25. ਮੱਧ ਆਂਦਰ 26. ਮਿਹਦਾ ਅੰਧ-ਨਲੀ 27. ਅੰਨ-ਪੋਟਾ



(ੳ)



(ਅ)



(ੲ)

ਪਥਰਾਟ ਕੀੜੇ (ੳ) ਮਿਕੱਪਟਰਾ ਵਰਗ ਦਾ ਹੱਲਕੱਰਪਾ ਮੋਕਿਉਲੋਂਸਾ (ਅ) ਡਿਪਟਰਾ ਵਰਗ ਦੀ ਰਾਥਰ ਫਲਾਈ(ਇਹ ਦੋਵੇਂ ਕੱਲੋਰਾਡੋ ਦੇ ਮਾਇਓਸੀਨ ਵਿਚੋਂ ਮਿਲੇ ਹਨ) (ੲ) ਆਰਥਪਟਰਾ ਵਰਗ ਦਾ ਕੀੜਾ ਜਿਹੜਾ ਆਸਟ੍ਰੇਲੀਆ ਵਿਚ ਨਿਊ ਸਾਊਥ ਵੇਲਜ਼ ਦੇ ਟ੍ਰਾਈਐਸਿਕ ਸਮੇਂ ਵਿਚ ਮਿਲਿਆ ਹੈ।

ਹੀ ਸਨ। ਪੁਰਾਤਨ ਕੀੜੇ ਘੱਟ ਵਿਕਸਿਤ ਸਨ ਅਤੇ ਇਹ ਪਰਾਂ ਵਾਲੇ ਕੀੜਿਆਂ ਦੇ ਪੂਰਵਜਾਂ ਦੇ ਜ਼ਿਆਦਾ ਨਜ਼ਦੀਕੀ ਸਮਝੇ ਜਾਂਦੇ ਹਨ।

ਪਰਮੀਅਨ ਸਮਿਆਂ ਦੀਆਂ ਚਟਾਨਾਂ (ਲਗਭਗ 225,000,000 ਸਾਲ ਪੁਰਾਣੀਆਂ) ਵਿਚੋਂ ਮਿਲੇ ਕੀੜਿਆਂ ਵਿਚ ਜਿੰਨੀ ਵਿਲੱਖਣਤਾ ਮਿਲਦੀ ਹੈ ਉਹ ਹੋਰ ਕਿਸੇ ਸਮੇਂ ਵਿਚ ਨਹੀਂ ਮਿਲੀ। ਕਾਰਬਨੀਫ਼ੈਰਸ ਪੀਰੀਅਡ ਵਾਲੀਆਂ ਕਿਸਮਾਂ ਪਰਮੀਅਨ ਸਮਿਆਂ ਵਿਚ ਵੀ ਮਿਲਦੀਆਂ ਰਹੀਆਂ ਅਤੇ ਉਨ੍ਹਾਂ ਤੋਂ ਇਲਾਵਾ ਕੁਝ ਹੋਰ ਨਵੀਆਂ ਕਿਸਮਾਂ ਵੀ ਪੈਦਾ ਹੋ ਗਈਆਂ। ਵੱਡੇ ਵੱਡੇ ਡ੍ਰੈਗਨ ਫ਼ਲਾਈ ਵਰਗੇ ਕੀੜਿਆਂ ਦੇ ਨਾਲ ਬਾਰਕ ਲਾਈਸ ਵਰਗੇ ਸੂਖ਼ਮ ਕੀੜੇ ਵੀ ਉਸ ਸਮੇਂ ਵਿਚਰਦੇ ਰਹੇ, ਜਿਨ੍ਹਾਂ ਦਾ ਪਰ-ਪਸਾਰ ਮੁਸ਼ਕਿਲ ਨਾਲ 3.2 ਮਿ.ਮੀ. ਦੇ ਕਰੀਬ ਸੀ। ਪਰਮੀਅਨ ਸਮੇਂ ਦੇ ਸ਼ੁਰੂ ਵਿਚ ਡ੍ਰੈਗਨ ਫਲਾਈ, ਮੇ ਫਲਾਈ, ਬਾਰਕ ਫਲਾਈ, ਹਿਮਪਟਰਾ, ਸਕਾੱਰ-ਪੀਅਨ ਫਲਾਈ ਸਨ। ਬੀਟਲ ਅਤੇ ਸਟੋਨ ਫਲਾਈ ਕੀੜੇ ਪਿਛਲੇਰੇ ਪਰਮੀਅਨ ਸਮਿਆਂ ਦੇ ਡਿਪਾਜ਼ਿਟਾਂ ਵਿਚੋਂ ਮਿਲੇ ਹਨ।

**ਮੀਜ਼ੋਜ਼ੋਇਕ**—ਮੀਜ਼ੋਜ਼ੋਇਕ ਸਮੇਂ ਦੇ ਸ਼ੁਰੂ ਵਿਚ ਹੀ ਪਥਰਾਟ ਕੀੜਿਆਂ ਦੇ ਰਿਕਾਰਡ ਵਿਚ ਤਬਦੀਲੀ ਮਿਲਦੀ ਹੈ। ਡ੍ਰੈਗਨ ਫਲਾਈ ਕੀੜੇ ਟ੍ਰਾਈਐਸਿਕ ਸਮੇਂ ਵਿਚ ਵੀ ਮਿਲਦੇ ਰਹੇ ਪਰ ਇਸ ਦੇ ਖ਼ਤਮ ਹੋਣ ਦੇ ਨਾਲ ਹੀ ਖ਼ਤਮ ਹੋ ਗਏ। ਹੋਰ ਕੋਈ ਵੀ ਅਲੋਪ ਹੋ ਚੁੱਕਾ ਕੀੜਿਆਂ ਦਾ ਵਰਗ ਉਸ ਸਮੇਂ ਦੇ ਡਿਪਾਜ਼ਿਟਾਂ ਵਿਚ ਨਹੀਂ ਮਿਲਦਾ।

ਜੂਰੈਸਿਕ ਸਮੇਂ ਵਿਚ ਵੀ ਟ੍ਰਾਈਐਸਿਕ ਵਰਗੇ ਹੀ ਕੀੜੇ ਮਿਲੇ ਹਨ ਪਰ ਇਸ ਦੇ ਨਾਲ ਹੀ ਜਿਉਂਦੀਆਂ ਕਈ ਕੁਲਾਂ ਦੇ ਨੁਮਾਇੰਦੇ ਵੀ ਮਿਲੇ ਹਨ। ਇਸ ਸਮੇਂ ਵਿਚ ਸ਼ਹਿਦ ਦੀ ਮੱਖੀ , ਸਿਰਫ਼ਿਡ ਫਲਾਈ ਵਰਗੇ ਫੁੱਲਾਂ ਤੇ ਮਿਲਣ ਵਾਲੇ ਕੀੜੇ ਨਹੀਂ ਸਨ। ਅਗਲੇ ਪੀਰੀਅਡ (ਕ੍ਰੀਟੇਸ਼ਸ) ਵਿਚ ਫੁੱਲਾਂ ਵਾਲੇ ਪੌਦੇ ਚੰਗੇ ਵਿਕਸਿਤ ਹੋ ਗਏ ਅਤੇ ਉਨ੍ਹਾਂ ਨਾਲ ਸਬੰਧਤ ਕੀੜੇ-ਮਕੌੜੇ ਵੀ ਪੈਦਾ ਹੋ ਗਏ ਪਰ ਕ੍ਰੀਟੇਸ਼ਸ ਸਮੇਂ ਦੀਆਂ ਚਟਾਨਾਂ ਵਿਚੋਂ ਬਹੁਤ ਘੱਟ ਪਥਰਾਟ ਪ੍ਰਾਪਤ ਹੋ ਸਕੇ ਹਨ।

**ਸੀਨੋਜ਼ੋਇਕ**—ਟਰਸ਼ਰੀ ਪੀਰੀਅਡ ਦੇ ਡਿਪਾਜ਼ਿਟਾਂ ਵਿਚੋਂ ਬਹੁਤ ਜ਼ਿਆਦਾ ਪਥਰਾਟ ਕੀੜੇ ਮਿਲੇ ਹਨ। ਈਓਸੀਨ ਅਤੇ





ਕਾੱਲੋਰਾਡੋ ਵਿਚੋਂ ਮਿਲੇ ਮਾਈਓਸੀਨ ਮਹਾਯੁਗ ਦੇ ਪਥਰਾਟ ਕੀੜੇ
(ੳ) ਲੈਪਿਡਾੱਪਟਰਾ ਵਰਗ ਦਾ ਪ੍ਰੋਡਰਾਈਅਸ ਪਰਸਿਫ਼ੋਨ
(ਅ) ਨਿਊਰਾਪਟਰਾ ਵਰਗ ਦਾ ਲਿਥੋਸਮਾਈਲਸ ਕੋਲੰਬੀਏਨਸ

ਆਲੀਗੋਸੀਨ ਸਮਿਆਂ ਵਿਚ ਜਿਉਂਦੀਆਂ ਪ੍ਰਜਾਤੀਆਂ ਬਹੁਤ ਜ਼ਿਆਦਾ ਮਿਲਦੀਆਂ ਸਨ। ਟਰਸ਼ਰੀ ਦੇ ਸ਼ੁਰੂ ਦੇ ਸਮਿਆਂ ਵਿਚ ਜਿਹੜੇ ਕੀੜੇ ਬੈਲਟਿਕ ਐਂਬਰ ਵਿਚ ਦਬ ਕੇ ਗਲਣ-ਸੜਨ ਤੋਂ ਬਚ ਗਏ ਸਨ ਉਨ੍ਹਾਂ ਦੀ ਤੁਲਨਾ ਜਿਉਂਦੀਆਂ ਜਾਤੀਆਂ ਅਤੇ ਪ੍ਰਜਾਤੀਆਂ ਨਾਲ ਕੀਤੀ ਜਾ ਸਕਦੀ ਹੈ। ਇਸ ਅਧਿਐਨ ਤੋਂ ਪਤਾ ਲਗਦਾ ਹੈ ਕਿ ਟਰਸ਼ਰੀ ਪੀਰੀਅਡ ਦੇ ਸ਼ੁਰੂ ਤੋਂ ਕੀੜਿਆਂ ਵਿਚ ਜਿਹੜੀ ਵਿਕਾਸਗਤ ਤਬਦੀਲੀ ਆਉਂਦੀ ਰਹੀ ਹੈ ਉਹ ਵੱਖ ਵੱਖ ਕੁਲਾਂ ਵਿਚ ਵੱਖ ਵੱਖ ਹੈ। ਉਦਾਹਰਣ ਵਜੋਂ ਬੈਲਟਿਕ ਐਂਬਰ ਵਿਚ ਮਿਲੀਆਂ ਕੀੜਿਆਂ ਦੀਆਂ 43 ਪ੍ਰਜਾਤੀਆਂ ਵਿਚੋਂ ਤਕਰੀਬਨ ਅੱਧੀਆਂ ਜਿਉਂਦੀਆਂ ਹਨ, ਪਰ ਸ਼ਹਿਦ ਦੀਆਂ ਮੱਖੀਆਂ ਦੀਆਂ ਮਿਲੀਆਂ ਪ੍ਰਜਾਤੀਆਂ ਵਿਚੋਂ ਸਿਰਫ਼ ਹੁਣ ਇਕੋ ਹ ਜਿਉਂਦੀ ਹੈ। ਕੀੜਿਆਂ ਦੀਆਂ ਮਿਲੀਅ ਕਈ ਪ੍ਰਜਾਤੀਆਂ ਨੂੰ ਤਾਂ ਅਜੋਕੀਅ ਪ੍ਰਜਾਤੀਆਂ ਨਾਲੋਂ ਅੱਡ ਦੱਸਣਾ ਵੀ ਔਖ ਹੈ।

ਹ.ਪੁ.–ਮੈਕ.ਐਨ.ਸ.ਟ. 7:153

**ਇਨਸੈੱਟ** : ਬਹੁ ਮੰਤਵੀ ਕਿਰਿਆਸ਼ੀਲ ਉਪ-ਗ੍ਰਹਿਆਂ ਦੀ ਲੜੀ ਇੰਡੀਅਨ ਨੈਸ਼ਨਲ ਸੈਟੇਲਾਈਟ ਸਿਸਟਮ ਦ ਸੰਖੇਪ ਰੂਪ ਇਨਸੈੱਟ ਹੈ। ਇਸ ਅਧੀਨ ਇਨਸੈੱਟ-1 ਏ ਤੇ ਇਨਸੈੱਟ-1 ਬੀ ਇਨਸੈੱਟ-1 ਸੀ, ਇਨਸੈੱਟ-1 ਡੀ ਇਨਸੈੱਟ-2 ਏ, ਇਨਸੈੱਟ-2 ਬੀ ਅਤ ਇਨਸੈੱਟ-2 ਸੀ ਨੂੰ ਪੁਲਾੜ ਵਿਚ ਭੇਜਿਅ ਜਾ ਚੁੱਕਾ ਹੈ।

ਇਨਸੈੱਟ ਦੀ ਵਿਆਖਿਆ ਕਰਨ ਤੋਂ ਪਹਿਲਾਂ ਇਹ ਜ਼ਰੂਰੀ ਬਣ ਜਾਂਦਾ ਹੈ ਕਿ ਪਹਿਲਾਂ ਉਸ ਸਾਰੀ ਵਿਧੀ ਦਾ ਅਧਿਐਨ ਕੀਤਾ ਜਾਵੇ ਜਿਸ ਅਨੁਸਾਰ ਕਿਸੇ ਵ ਉਪ-ਗ੍ਰਹਿ ਨੂੰ ਪੁਲਾੜ ਵਿਚ ਛੱਡਿਅ ਜਾਂਦਾ ਹੈ।

ਉਪ-ਗ੍ਰਹਿ ਨੂੰ ਦਾਗ਼ਣ ਲਈ ਲਾਂਚ ਵਹੀਕਲ, ਇਕ ਅਜਿਹਾ ਸਿਸਟ ਹੈ, ਜਿਸ ਨੂੰ ਪੁਲਾੜੀ ਵਾਹਨ ਸਿਸਟਮ ਦ ਦਿਲ ਕਿਹਾ ਜਾ ਸਕਦਾ ਹੈ। ਇਸ ਦਾ ਕੰ ਉਪ-ਗ੍ਰਹਿ ਨੂੰ ਧਰਤੀ ਦੇ ਵਾਯੂ ਮੰਡਲ ਤੋ ਉੱਪਰ ਇਕ ਅਜਿਹੀ ਜਗ੍ਹਾ ਤੇ ਲਿਜਾਣ ਹੁੰਦਾ ਹੈ, ਜਿੱਥੇ ਇਸ ਨੂੰ ਲੋੜੀਂਦੀ ਖਿਤਿਜ ਗਤੀ ਦੇ ਕੇ ਪੁਲਾੜ ਵਿਚ ਛੱਡਿਆ ਜ ਸਕਦਾ ਹੈ। ਇਹ ਗਤੀ 11.2 ਕਿ.ਮੀ ਸੈਕੰਡ ਹੁੰਦੀ ਹੈ। ਉਪ-ਗ੍ਰਹਿ ਨੂੰ ਉਸ ਗ੍ਰਹਿ-ਪਥ ਤਕ ਪਹੁੰਚਾਣ ਲਈ ਬਹੁਸਟੇਜ ਰਾਕਿੱਟ ਦੀ ਲੋੜ ਪੈਂਦੀ ਹੈ। ਉਪ-ਗ੍ਰਹਿ ਛੱਡਣ ਲਈ ਲਾਂਚਿੰਗ ਪੱਟੀ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਆਮ ਤੌਰ ਤੇ ਕੰਕਰੀਟ ਦੀ ਬਣੀ ਇਕ ਬਹੁਤ ਵੱਡੀ ਪੱਟ ਹੁੰਦੀ ਹੈ ਜੋ ਕਿ ਰਾੱਕਿਟ ਛੱਡੇ ਜਾਣ ਤੇ ਪੈਦਾ ਹੋਣ ਵਾਲੀ ਗਰਮੀ ਅਤੇ ਦਬਾਉ ਨੂੰ ਬਰਦਾਸ਼ਤ ਕਰ ਸਕਦ ਹੈ।

ਪੁਲਾੜ ਦੀ ਖੋਜ ਕੀਤਿਆਂ ਇਸ ਗੱਲ ਦਾ ਗਿਆਨ ਹੋ ਚੁੱਕ ਹੈ ਕਿ ਧਰਤੀ ਦੀ ਭੂ-ਮੱਧ ਰੇਖਾ ਤੋਂ ਕੋਈ 35,870 ਕਿ.ਮੀ. ਦ ਉਚਾਣ ਤੇ ਕਿਸੇ ਵੀ ਉਪ-ਗ੍ਰਹਿ ਨੂੰ, ਜਿਹੜੇ ਗ੍ਰਹਿ ਪਥ ਤੇ ਪਹੁੰਚ ਦਿੱਤਾ ਜਾਵੇ ਤਾਂ ਇਹ ਧਰਤੀ ਦੇ ਸਾਪੇਖੀ ਹੁੰਦਾ ਹੈ ਅਤੇ ਅਜਿਹ ਉਪ-ਗ੍ਰਹਿ 24 ਘੰਟੇ ਵਿਚ ਧਰਤੀ ਦਾ ਇਕ ਚੱਕਰ ਪੂਰਾ ਕਰਦਾ ਹੈ ਇਸ ਹੀ ਉਦੇਸ਼ ਨਾਲ ਨੈਸ਼ਨਲ ਏਰੋਨਾੱਟਿਕਸ ਐਂਡ ਸਪੇ ਐਡਮਿਨਿਸਟ੍ਰੇਸ਼ਨ ਸੰਯੁਕਤ ਰਾਜ ਅਮਰੀਕਾ ਵਲੋਂ ਏ. ਟੀ, ਐੱਸ ਆਈ. (1966) ਅਤੇ ਏ. ਟੀ. ਐੱਸ. ਆਈ. (1967) ਵਿਕਸਿ



ਲਾਂਚ ਪੈਡ ਅਤੇ ਉਪ-ਗ੍ਰਹਿ

ਕੀਤੇ ਗਏ ਅਤੇ ਅੱਜਕੱਲ੍ਹ ਅਜਿਹੇ ਉਪ-ਗ੍ਰਹਿਆਂ ਤੋਂ ਮੌਸਮ, ਦੂਰ-ਸੰਚਾਰ ਅਤੇ ਹੋਰ ਜਾਣਕਾਰੀ ਦਿੱਤੀ ਜਾ ਰਹੀ ਹੈ।

ਭਾਰਤੀ ਪੁਲਾੜ ਖੋਜ ਸੰਸਥਾ ਦੁਆਰਾ ਬਣਾਏ ਗਏ ਪ੍ਰੋਗਰਾਮ ਦਾ ਮੁੱਖ ਉਦੇਸ਼ ਉਪ-ਗ੍ਰਹਿ ਸੰਚਾਰ, ਪੁਲਾੜ ਖੋਜ ਅਤੇ ਜ਼ਮੀਨ ਦੋਜ਼ ਜ਼ਖ਼ੀਰਿਆਂ ਦਾ ਸਰਵੇਖਣ ਕਰਨਾ ਹੈ। ਹੋਰ ਖੋਜ ਕੰਮ ਜੋ ਵੀ ਕੀਤੇ ਜਾਣਗੇ ਉਹ ਇਨ੍ਹਾਂ ਉਦੇਸ਼ਾਂ ਦੀ ਪੂਰਤੀ ਲਈ ਸਹਾਈ ਹੋਣਗੇ। ਭਾਰਤੀ ਪੁਲਾੜ ਖੋਜ ਸੰਸਥਾ ਦੇ ਦੋ ਮਹੱਤਵਪੂਰਨ ਕੰਮ ਸੈਟੇਲਾਈਟ ਇੰਸਟਰਕਸ਼ਨਲ ਟੈਲੀਵਿਜ਼ਨ ਐਕਸਪੈਰੀਮੈਂਟ (ਸਾਈਟ) ਪ੍ਰੋਗਰਾਮ (1975-76) ਅਤੇ ਸੈਟੇਲਾਈਟ ਟੈਲੀਕਮਿਊਨੀਕੇਸ਼ਨ ਐਕਸ-ਪੈਰੀਮੈਂਟ ਪ੍ਰੋਗਰਾਮ (ਸਟੈੱਪ) (1977-79) ਤਕ ਪੂਰੇ ਕੀਤੇ ਗਏ। ਇਸ ਸੰਸਥਾ ਨੇ 1963 ਵਿਚ ਅਪਣਾ ਕੰਮ ਆਰੰਭਿਆ।

## ਇਨਸੈੱਟ 1-ਏ

ਭਾਰਤੀ ਪੁਲਾੜੀ ਖੋਜ ਪ੍ਰੋਗਰਾਮ ਅਧੀਨ ਇਕ ਨਵੀਂ ਪੀੜ੍ਹੀ ਨੇ ਉਸ ਵਕਤ ਜਨਮ ਲਿਆ ਜਦੋਂ ਭਾਰਤ ਦਾ ਪਹਿਲਾ ਬਹੁ-ਮੰਤਵੀ ਕਿਰਿਆਸ਼ੀਲ ਉਪ-ਗ੍ਰਹਿ ਕੇਪ ਕਾਰਨਵੈਲ, ਫਲੋਰਿਡਾ (ਸੰਯੁਕਤ ਰਾਜ ਅਮਰੀਕਾ) ਲਾਂਚਿੰਗ ਪੈਡ ਤੋਂ 10 ਅਪ੍ਰੈਲ , 1982 ਨੂੰ 12 ਵਜ ਕੇ 17 ਮਿੰਟ ਤੇ (ਭਾਰਤੀ ਸਮੇਂ ਅਨੁਸਾਰ) ਧਰਤੀ ਦੇ ਗ੍ਰਹਿ-ਪਥ ਦੁਆਲੇ ਪੁਲਾੜ ਵਿਚ ਛੱਡਿਆ ਗਿਆ।

ਇਹ ਆਪਣੀ ਹੀ ਕਿਸਮ ਦਾ 1159 ਕਿ. ਗ੍ਰਾ. ਭਾਰਾ ਉਪ-ਗ੍ਰਹਿ ਸੀ ਜੋ ਵਿਸ਼ੇਸ਼ ਤੌਰ ਤੇ ਭਾਰਤ ਲਈ ਫੋਰਡ ਏਰੋਸਪੇਸ ਕਮਿਊਨੀਕੇਸ਼ਨ (ਸੰ-ਰਾ.ਅ) ਵਲੋਂ ਤਿਆਰ ਕੀਤਾ ਗਿਆ। ਇਹ ਉਪ-ਗ੍ਰਹਿ ਡੈਲਟਾ ਲਾਂਚ ਵਹੀਕਲ ਦੁਆਰਾ ਪੁਲਾੜ ਵਿਚ ਪਹੁੰਚਾਇਆ ਗਿਆ। ਇਸ ਉਪ-ਗ੍ਰਹਿ ਦੇ ਪੁਲਾੜ ਵਿਚ ਛੱਡੇ ਜਾਣ ਨਾਲ ਭਾਰਤ ਪੁਲਾੜੀ ਦੁਨੀਆ ਦੇ ਅਜਿਹੇ ਛੇਵੇਂ ਦੇਸ਼ ਵਜੋਂ ਉੱਭਰ ਕੇ ਆਇਆ, ਜਿਨ੍ਹਾਂ ਕੋਲ ਆਪਣੇ ਕਿਰਿਆਸ਼ੀਲ ਆਂਤਰਿਕ ਸੰਚਾਰ ਉਪ-ਗ੍ਰਹਿ ਹਨ। ਹੋਰ ਪੰਜ ਦੇਸ਼ ਹਨ- ਸੰਯੁਕਤ ਰਾਜ ਅਮਰੀਕਾ, ਰੂਸ, ਕੈਨੇਡਾ, ਇੰਡੋਨੇਸ਼ੀਆਂ ਅਤੇ ਜਾਪਾਨ। ਇਹ ਭਾਰਤ ਦੇ 2.7 ਅਰਬ ਰੁਪਏ ਦੀ ਲਾਗਤ ਵਾਲੇ (ਇਨਸੈੱਟ) ਸਿਸਟਮਾਂ ਵਿਚੋਂ ਪਹਿਲਾਂ ਪੁਲਾੜੀ ਉਪ-ਗ੍ਰਹਿਆਂ ਵਿਚੋਂ ਸਭ ਤੋਂ ਭਾਰਾ ਸੀ। ਇਹ 19.4 ਮੀ. ਲੰਬਾ ਸੀ ਅਤੇ ਇਸ ਦੀਆਂ 5 ਮੰਜਲਾਂ ਸਨ। ਇਸ ਬਾਕਸ ਵਰਗੇ ਉਪ-ਗ੍ਰਹਿ ਵਿਚ ਇਕ ਸੂਰਜੀ ਪੰਗਤੀ ਲੱਗੀ ਸੀ ਜੋ ਕਿ ਉਰਜਾ ਪੈਦਾ ਕਰਨ ਦਾ ਮੁਢਲਾ ਸੋਮਾ ਸੀ। ਇਸ ਪੰਗਤੀ ਦੀ ਲੰਬਾਈ 11.46 ਮੀ. ਸੀ। ਇਸ ਉਪ-ਗ੍ਰਹਿ ਵਿਚ ਦੋ ਰਿਫ਼ਲੈੱਕਟਰ ਸਨ, ਜਿਨ੍ਹਾਂ ਵਿਚੋਂ ਇਕ ਦਾ ਘੇਰਾ 1.4 ਮੀ. ਅਤੇ ਦੂਜੇ 1.5 ਮੀ. ਸੀ। ਇਸ ਉਪ-ਗ੍ਰਹਿ ਨੂੰ ਪੁਲਾੜ ਵਿਚ ਦਾਗ਼ਣਾ ਦੋ ਵਾਰ ਪਿੱਛੇ ਪਾਉਣਾ ਪਿਆ। ਇਕ ਵਾਰੀ ਤਾਂ ਸੋਲਰ ਸੈੱਲ ਵਿਚ ਵਿਗਾੜ ਪੈ ਜਾਣ ਕਾਰਨ ਅਤੇ ਦੂਜੀ ਵਾਰ ਖ਼ਰਾਬ ਮੌਸਮ ਕਾਰਨ। ਪੁਲਾੜ ਵਿਚ ਛੱਡੇ ਜਾਣ ਦੇ 18 ਮਿੰਟ ਬਾਅਦ ਹੀ ਇਨਸੈੱਟ ਟਰੈਕਿੰਗ ਰੇਂਜ ਹੇਠ ਆ ਗਿਆ। ਇਨਸੈੱਟ ਦੀ ਇਹ ਟਰੈਕਿੰਗ ਰੇਂਜ ਬੰਗਲੌਰ ਤੋਂ 185 ਕਿ. ਮੀ. ਦੀ ਦੂਰੀ ਤੇ ਹਸਨ ਵਿਖੇ ਅੱਠ ਕਰੋੜ ਰੁਪਏ ਦੀ ਲਾਗਤ ਨਾਲ ਬਣਾਈ ਗਈ ਹੈ। ਇਸ ਨੂੰ ਮਾਸਟਰ ਕੰਟਰੋਲ ਫੈਸਿਲਿਟੀ ਕਿਹਾ ਜਾਂਦਾ ਹੈ।

**ਉਪਯੋਗ**—ਇਨਸੈੱਟ 1-ਏ ਉਪ-ਗ੍ਰਹਿ ਦੇਸ਼ ਦੇ ਆਰਥਿਕ ਵਿਕਾਸ ਲਈ ਪੁਲਾੜੀ ਵਰਤੋਂ ਦਾ ਇਕ ਆਸ਼ਾਵਾਦੀ ਪ੍ਰੋਗਰਾਮ ਸੀ। ਇਸ ਪ੍ਰਾਜੈੱਕਟ ਰਾਹੀਂ ਪੁਲਾੜੀ ਤਕਨੀਕ ਦੇ ਲਾਭਾਂ ਨੂੰ 6,00,000 ਪਿੰਡਾਂ ਤਕ ਪਹੁੰਚਾਉਣ ਦਾ ਯਤਨ ਕੀਤਾ ਜਾਂਦਾ ਸੀ। ਇਸ ਉਪ-ਗ੍ਰਹਿ ਵਿਚ ਦੂਰ ਸੰਚਾਰ, ਦੂਰਦਰਸ਼ਨ ਅਤੇ ਜਲਵਾਯੂ-ਵਿਗਿਆਨ ਸਬੰਧੀ ਜਾਣਕਾਰੀ ਦੇਣ ਜਿਹੇ ਮਹੱਤਵਪੂਰਨ ਕੰਮ ਸ਼ਾਮਲ ਸਨ। ਇਸ ਉਪ-ਗ੍ਰਹਿ ਰਾਹੀਂ ਦੂਰਦਰਸ਼ਨ ਦਾ ਸਿੱਧਾ ਪ੍ਰਸਾਰਨ ਦੂਰ-ਦੁਰੇਡੇ ਪੇਂਡੂ ਇਲਾਕਿਆਂ ਤਕ ਪਹੁੰਚਾਉਣਾ ਅਤੇ ਇਸ ਤੋਂ ਇਲਾਵਾ ਰੇਡੀਉ ਅਤੇ ਦੂਰਦਰਸ਼ਨ ਦੇ ਪ੍ਰੋਗਰਾਮਾਂ ਦੇ ਮੁੜ-ਪ੍ਰਸਾਰਨ ਆਦਿ ਕੰਮ ਵੀ ਸ਼ਾਮਲ ਸਨ।

**ਅਸਫ਼ਲਤਾ**—ਭਾਰਤੀ ਪੁਲਾੜ ਖੋਜ ਦੇ ਇਸ ਅਹਿਮ ਪ੍ਰਾ-ਜੈੱਕਟ ਨੂੰ ਉਸ ਸਮੇਂ ਬਹੁਤ ਵੱਡਾ ਨੁਕਸਾਨ ਪੁੱਜਾ ਜਦੋਂ ਇਸ ਵਿਚ ਅਚਨਚੇਤ ਵਿਗਾੜ ਪੈ ਗਿਆ। ਇਹ ਵਿਗਾੜ ਉਸ ਸਮੇਂ ਪ੍ਰਗਟ ਹੋਇਆ ਜਦੋਂ ਇਹ ਸੀ-ਬੈਂਡ ਐਨਟੇਨਾ ਦੀ ਪਰਾਬੰਦੀ ਸਬੰਧੀ ਦਿੱਤੇ ਗਏ ਆਦੇਸ਼ਾਂ ਦੀ ਪਾਲਨਾ ਨਾ ਕਰ ਸਕਿਆ। ਸਤਬੰਰ 6, 1982 ਨੂੰ ਇਨਸੈੱਟ 1-ਏ ਪੂਰੀ ਤਰ੍ਹਾਂ ਬੰਦ ਕਰ ਦਿੱਤਾ ਗਿਆ। 10 ਅਪ੍ਰੈਲ, 1982 ਨੂੰ ਇਸ ਵਿਚ ਪਿਆ ਵਿਗਾੜ ਇਸ ਦੀ ਪੂਰਨ ਗ੍ਰਹਿ-ਪਥ ਤਕ ਪਹੁੰਚਣ ਦੀ ਘਾਟ ਵੀ ਸੀ। ਮਿਸ਼ਨ ਕੰਟਰੋਲ ਤੋਂ ਸਪੇਸ-ਕਰਾਫ਼ਟ ਨੂੰ ਲੋੜੀਂਦੀ ਉਚਾਈ ਪ੍ਰਾਪਤ ਕਰਨ ਲਈ ਕੀਤੀਆਂ ਗਈਆਂ ਕੋਸ਼ਿਸ਼ਾਂ ਅਸਫਲ ਰਹੀਆਂ। ਇਸੇ ਅਸਫ਼ਲਤਾ ਕਾਰਨ ਇਸ ਦਾ ਜੀਵਨ 150 ਦਿਨਾਂ ਤਕ ਹੀ ਸੀਮਤ ਹੋ ਕੇ ਰਹਿ ਗਿਆ। ਇਸ ਉਪ-ਗ੍ਰਹਿ ਦੀ ਅਸਫ਼ਲਤਾ ਕਾਰਨ ਦੂਰਦਰਸ਼ਨ ਦੇ 20 ਕੇਂਦਰਾਂ ਵਿਚੋਂ 8 ਕੇਂਦਰ ਦੂਰਦਰਸ਼ਨ ਦੇ ਪ੍ਰੋਗਰਾਮਾਂ ਤੋਂ ਵਾਂਝੇ ਰਹਿ ਗਏ। ਇਸ ਉਪ-ਗ੍ਰਹਿ ਦੀ ਅਸਫ਼ਲਤਾ ਦਾ ਪ੍ਰਭਾਵ ਇਨਸੈੱਟ 1-ਬੀ ਤੇ ਵੀ ਪੈਣਾ ਲਾਜ਼ਮੀ ਸੀ।

## ਇਨਸੈੱਟ 1-ਬੀ

ਭਾਰਤੀ ਪੁਲਾੜ ਦਾ ਦੂਸਰਾ ਬਹੁ-ਮੰਤਵੀ ਉਪਗ੍ਰਹਿ ਸੰਯੁਕਤ ਰਾਜ ਅਮਰੀਕਾ ਦੇ ਪੁਲਾੜ ਵਾਹਨ ਚੈਲੰਜਰ ਦੁਆਰਾ ਪੁਲਾੜ ਵਿਚ 13 ਅਗਸਤ, 1983 ਨੂੰ ਛੱਡਿਆ ਗਿਆ। ਅਮਰੀਕਾ ਦੇ ਪੁਲਾੜ ਵਾਹਨ ਚੈਲੰਜਰ ਵਿਚ ਕਮਾਂਡਰ ਰਿਚਰਡ ਟਰੂਲੀ ਅਤੇ ਬਲੂਫੋਰਡ ਸਨ। ਉਪ-ਗ੍ਰਹਿ ਇਨਸੈੱਟ 1-ਬੀ ਨੂੰ ਇਕ ਸਥਿਰ ਜਗ੍ਹਾ, ਜੋ ਭੂ-ਮੱਧ ਰੇਖਾ ਤੋਂ 35,887 ਕਿ. ਮੀ. ਦੀ ਉਚਾਈ ਅਤੇ ਭਾਰਤ ਦੇ ਦੱਖਣੀ ਹਿੱਸੇ ਵਿਚ ਹੈ,ਵਲ ਠੇਲ੍ਹ ਦਿੱਤਾ ਗਿਆ।

ਇਸ ਤੋਂ ਬਾਅਦ ਬਹੁਤ ਹੀ ਸੂਖ਼ਮ ਸੋਚ ਤੇ ਸਿਆਣਪ ਨਾਲ ਭਾਰਤੀ ਵਿਗਿਆਨਾਂ ਨੇ ਮਹੱਤਵਪੂਰਨ ਸੀ-ਬੈਂਡ ਐਨਟੇਨਾ ਦੀ ਪਰਾਬੰਦੀ ਕਰ ਲਈ ਅਤੇ ਇਸ ਨੂੰ ਇਕ ਭੂਗੋਲਿਕ ਸਥਿਤੀ ਅਨੁਸਾਰ ਇਕਸਾਰ ਗ੍ਰਹਿ-ਪਥ ਤੇ ਪਹੁੰਚਣ ਤੋਂ ਬਾਅਦ ਕੁਝ-ਕੁ ਸੂਰਜੀ ਪੰਗਤੀਆਂ ਖੋਲ੍ਹਣ ਵਿਚ ਸਫਲ ਹੋ ਗਏ।

45 ਮਿੰਟਾਂ ਦੀ ਪਾਬੰਦੀ ਤੋਂ ਬਾਅਦ ਜਦ ਉਪ-ਗ੍ਰਹਿ ਭੂ-ਮੱਧ ਰੇਖਾ ਤੋਂ ਉੱਪਰ ਨੂੰ ਗਿਆ ਤਾਂ ਪੀ.ਏ.ਐੱਮ. ਮੋਟਰ ਚਲਾਈ ਗਈ ਅਤੇ 20 ਮਿੰਟਾਂ ਬਾਅਦ ਜਦ ਪੀ.ਏ.ਐੱਮ. ਮੋਟਰ ਚਲ ਗਈ ਤਾਂ ਇਨਸੈਟ 1-ਬੀ ਮਾਸਟਰ ਕੰਟਰੋਲ ਫੈਸਿਲਿਟੀ ਹਸਨ (ਭਾਰਤ) ਦੀ ਦ੍ਰਿਸ਼ਟਤਾ ਵਿਚ ਆ ਗਿਆ। ਇਸ ਤੋਂ ਬਾਅਦ ਜਦੋਂ ਨਿੱਕੇ ਨਿੱਕੇ ਨੁਕਸਾਂ ਤੋਂ ਬਾਅਦ ਇਹ ਸਹੀ ਹਾਲਤ ਵਿਚ ਹੋ ਗਿਆ ਅਤੇ ਸੂਰਜੀ ਪੰਗਤੀਆਂ ਦੇ ਖੁੱਲ੍ਹ ਜਾਣ ਤੋਂ ਬਾਅਦ ਇਸ ਨੇ 15, ਸਤੰਬਰ ਨੂੰ ਪਹਿਲੀ ਦੂਰਦਰਸ਼ਨ ਪਿਕਚਰ ਧਰਤੀ ਦੇ ਕੰਟਰੋਲ ਕੇਂਦਰ ਨੂੰ ਭੇਜੀ।

**ਉਪਯੋਗ**—ਇਸ ਉਪ-ਗ੍ਰਹਿ ਰਾਹੀਂ ਦੂਰ-ਸੰਚਾਰ, ਬਰਾਡ-ਕਾਸਟਿੰਗ, ਮੌਸਮੀ ਭਵਿੱਖ ਬਾਣੀ ਅਤੇ ਦੂਰਦਰਸ਼ਨ ਸੁਵਿਧਾਵਾਂ ਆਦਿ ਦਾ ਕੰਮ ਲਿਆ ਜਾਣਾ ਨਿਸ਼ਚਿਤ ਕੀਤਾ ਗਿਆ ਸੀ। ਪਹੁੰਚਾਉਣ ਵਿਚ ਸਾਡੇ ਲਈ ਇਹ ਮਾਣ ਦੀ ਗੱਲ ਹੈ ਕਿ ਇਨਸੈਟ 1-ਬੀ ਸੱਤ ਸਾਲ ਤੋਂ ਵੱਧ ਸਮੇਂ ਤੱਕ ਆਪਣਾ ਕੰਮ ਸਫਲਤਾਪੂਰਵਕ ਕਰਦਾ ਰਿਹਾ।

## ਇਨਸੈਟ-1 ਸੀ

ਇਹ ਉਪਗ੍ਰਹਿ 21 ਜੁਲਾਈ, 1988 ਨੂੰ ਏਰੀਏਨ ਰੱਾਕਟ ਰਾਹੀਂ ਫ੍ਰੈਂਚ ਗੀਆਨਾ ਤੋਂ ਛਡਿਆ ਗਿਆ। ਇਨਸੈਟ-1 ਬੀ ਵਾਂਗ ਇਹ ਵੀ ਬਹੁ-ਮੰਤਵੀ ਉਪਗ੍ਰਹਿ ਸੀ, ਜੋ ਭੂ-ਸਥਾਈ ਗ੍ਰਹਿ-ਪੱਥ ਵਿਚ ਭਾਰਤ ਦੀਆਂ ਦੂਰ-ਸੰਚਾਰ, ਮੌਸਮ ਅਤੇ ਕੁਦਰਤੀ ਆਫ਼ਤਾਂ ਬਾਰੇ ਅਗਾਊਂ ਜਾਣਕਾਰੀ, ਸਿੱਧਾ ਟੀ.ਵੀ. ਪ੍ਰਸਾਰਣ ਆਦਿ ਦੀਆਂ ਲੋੜਾਂ ਨੂੰ ਪੂਰਾਂ ਕਰਨ ਲਈ ਛਡਿਆ ਗਿਆ ਸੀ। ਨਵੰਬਰ, 1989 ਵਿਚ ਇਸ ਨੂੰ ਬੇਕਾਰ ਕਰਾਰ ਦੇ ਦਿੱਤਾ ਗਿਆ।

## ਇਨਸੈਟ-1 ਡੀ

ਇਹ ਉਪਗ੍ਰਹਿ 12 ਜੂਨ, 1990 ਨੂੰ ਅਮਰੀਕੀ ਡੈੱਲਟਾ ਰੱਾਕਟ ਰਾਹੀਂ ਪੁਲਾੜ ਵਿਚ ਛੱਡਿਆ ਗਿਆ। ਇਹ 17 ਜੁਲਾਈ ਨੂੰ ਵਰਤੋਂ ਯੋਗ ਹੋ ਗਿਆ। ਇਹ ਦੂਰ ਸੰਚਾਰ, ਰੇਡੀਉ, ਟੈਲੀਵਿਜ਼ਨ ਨੈੱਟਵਰਕ ਅਤੇ ਦਿਨ-ਰਾਤ ਮੌਸਮ ਬਾਰੇ ਸੂਚਨਾ ਦੇਣ ਸਬੰਧੀ ਬਹੁਤ ਸਹਾਈ ਸਿੱਧ ਹੋਇਆ।

## ਇਨਸੈਟ-2 ਏ

ਦੂਜੀ ਪੀੜ੍ਹੀ ਦਾ ਦੇਸ਼ ਵਿਚ ਹੀ ਬਣਿਆਂ ਇਹ ਉਪਗ੍ਰਹਿ 10 ਜੁਲਾਈ, 1992 ਨੂੰ ਯੂਰਪੀ ਮਪੇਸ ਏਜੰਸੀ ਦੇ ਏਰੀਏਨ ਰੱਾਕਟ ਰਾਹੀਂ ਦੱਖਣੀ ਅਮਰੀਕਾ ਦੇ ਫ੍ਰੈਂਚ ਗੀਆਨਾ ਤੋਂ ਛਡਿਆ ਗਿਆ। ਇਸ ਨੇ 15 ਅਗਸਤ ਤੋਂ ਸਫ਼ਲਤਾਪੂਰਵਕ ਆਪਣਾ ਕੰਮ ਕਰਨਾ ਸ਼ੁਰੂ ਕਰ ਦਿੱਤਾ।

## ਇਨਸੈਟ - 2 ਬੀ

ਇਹ ਉਪਗ੍ਰਹਿ 23 ਜੁਲਾਈ, 1993 ਨੂੰ ਏਰੀਏਨ ਰੱਾਕਟ ਰਾਹੀਂ ਫ੍ਰੈਂਚ ਗੀਆਨਾ ਤੋਂ ਪੁਲਾੜ ਵਿਚ ਛਡਿਆ ਗਿਆ ਅਤੇ ਇਸ ਨੂੰ ਸਫ਼ਲਤਾਪੂਰਵਕ ਸਮਕਾਲਿਕ ਟ੍ਰਾਂਸਫਰ ਗ੍ਰਹਿਪੱਥ ਵਿਚ ਪ੍ਰਵੇਸ਼ ਕਰਵਾ ਦਿੱਤਾ ਗਿਆ।

## ਇਨਸੈਟ - 2 ਸੀ

ਦੇਸ਼ ਦੇ ਅੰਦਰ ਹੀ ਤਿਆਰ ਕੀਤਾ ਗਿਆ ਇਹ ਤੀਜਾ ਸੰਚਾਰ ਉਪਗ੍ਰਹਿ 7 ਦਸੰਬਰ, 1995 ਨੂੰ ਆਪਣੇ ਗ੍ਰਹਿ-ਪੱਥ ਵਿਚ ਪ੍ਰਵੇਸ਼ ਕਰ ਗਿਆ। ਇਸ ਨੂੰ 44 ਐੱਲ ਲਾਂਚ ਵਾਹਨ ਰਾਹੀਂ ਫ੍ਰੈਂਚ ਗੀਆਨਾ ਤੋਂ ਪੁਲਾੜ ਵਿਚ ਛੱਡਿਆ ਗਿਆ।

ਭਾਰਤੀ ਦ੍ਰਿਸ਼ਟੀਕੋਣ ਤੋਂ ਇਹ ਉਪਗ੍ਰਹਿ ਬਹੁਤ ਮਹੱਤਵਪੂਰਨ ਹੈ ਕਿਉਂਕਿ ਇਸ ਨਾਲ ਇਥੋਂ ਦੇ ਟੀ.ਵੀ. ਪ੍ਰੋਗਰਾਮ ਹੋਰ ਦੇਸ਼ਾਂ ਵਿਚ ਜਾ ਸਕਣਗੇ ਅਤੇ ਮੌਸਮ ਬਾਰੇ ਵਧੇਰੇ ਚੰਗੀ ਜਾਣਕਾਰੀ ਮਿਲ ਸਕੇਗੀ। ਇਹ ਉਪਗ੍ਰਹਿ ਭਾਰਤੀ ਪੁਲਾੜ ਖੋਜ ਸੰਗਠਨ ਦੇ ਤਿੰਨ ਹੋਰ ਉਪਗ੍ਰਹਿਆਂ ਭਾਵ ਇਨਸੈਟ-1 ਡੀ, ਇਨਸੈਟ-2 ਏ ਅਤੇ ਇਨਸੈਟ-2 ਬੀ ਨਾਲ ਜਾ ਮਿਲਿਆ ਹੈ ਅਤੇ ਇਹ ਸਾਰੇ ਮਿਲ ਕੇ ਦੇਸ਼ ਦੀ ਵਧੇਰੇ ਚੰਗੀ ਤਰ੍ਹਾਂ ਸੇਵਾ ਕਰ ਰਹੇ ਹਨ। ਇਸ ਉਪਗ੍ਰਹਿ ਦੇ 7 ਸਾਲ ਤਕ ਕੰਮ ਕਰਦੇ ਰਹਿਣ ਦੀ ਆਸ ਹੈ।

—ਮਹਿੰਦਰ ਸਿੰਘ ਬਜਾਜ

**ਇਨਕਲਾਬ** : ਇਨਕਲਾਬ ਅਰਬੀ ਸ਼ਬਦ ਹੈ ਜੋ ਬਾਬਿ-ਇਨ-ਫ਼ਿਆਲ ਵਿਚੋਂ ਹੈ। ਇਸ ਦਾ ਮੂਲ ਹੈ ਬਦਲਣਾ ਤੇ ਇਸ ਦਾ ਲਫ਼ਜ਼ੀ ਮਤਲਬ ਹੈ ਸਮੇਂ ਦਾ ਉਲਟ ਜਾਣਾ। ਆਮ ਤੌਰ ਤੇ ਇਸ ਦੀ ਵਰਤੋਂ ਇਕ ਵਿਸ਼ੇਸ਼ਣ ਨਾਲ ਹੁੰਦੀ ਹੈ, ਜਿਵੇਂ ਕਿ ਆਰਥਿਕ ਇਨਕਲਾਬ ਸਮਾਜਿਕ ਇਨਕਲਾਬ ਜਾਂ ਸਭਿਆਚਾਰਕ ਇਨਕਲਾਬ ਪਰ ਉੱਨੀਵੀਂ ਸਦੀ ਵਿਚ ਜਦੋਂ ਇਕੱਲਾ ਸ਼ਬਦ ਇਨਕਲਾਬ ਵਰ-ਤਿਆ ਗਿਆ ਤਾਂ ਇਸ ਦਾ ਭਾਵ ਰਾਜਨੀਤਿਕ ਇਨਕਲਾਬ ਹੀ ਸੀ ਇਹੋ ਕਾਰਨ ਹੈ ਕਿ ਇਨਕਲਾਬ ਤੇ ਹਿੰਸਾ ਬਾਰੇ ਵਿਚਾਰ ਇਕ ਦੂਜੇ ਨਾਲ ਮਿਲਦੇ ਜਿਹੇ ਜਾਪਦੇ ਹਨ ਅਤੇ ਇਹ ਹੈ ਵੀ ਲਗਭਗ ਠੀਕ ਕਿਉਂਕਿ ਇਤਿਹਾਸ ਗਵਾਹ ਹੈ ਕਿ ਸੰਸਾਰ ਵਿਚ ਕਦੇ ਵੀ ਕਿਸੇ ਦੇਸ਼ ਵਿਚ ਰਾਜਨੀਤਿਕ ਇਨਕਲਾਬ ਖ਼ੂਨ ਖ਼ਰਾਬੇ ਤੋਂ ਬਗ਼ੈਰ ਨਹੀਂ ਆਇਆ ਪਰ ਅੱਜਕੱਲ੍ਹ ਹਿੰਸਾ ਜਾਂ ਤਸ਼ੱਦਦ ਨੂੰ ਇਨਕਲਾਬ ਦਾ ਮੂਲ ਚਿੰਨ੍ਹ ਜਾਂ ਲੱਛਣ ਨਹੀਂ ਮੰਨਿਆ ਜਾਂਦਾ। ਪੂਰਨ ਰਾਜਨੀਤਿਕ ਇਨ-ਕਲਾਬ ਲਿਆਉਣ ਲਈ ਸਭ ਤੋਂ ਪਹਿਲਾਂ ਸਮਾਜ ਵਿਚ ਬੁਨਿਆਦੀ ਤੌਰ ਤੇ ਤਬਦੀਲੀ ਲਿਆਉਣ ਦੀ ਲੋੜ ਹੈ। ਜਿੰਨੀ ਦੇਰ ਸਮਾਜ ਵਿਚ ਪ੍ਰਚੱਲਤ ਕੀਮਤਾਂ ਨੂੰ ਇਨਕਲਾਬ ਦੇ ਅਨੁਕੂਲ ਕੀਮਤਾਂ ਵਿਚ ਬਦਲਿਆ ਨਾ ਜਾਏ, ਉੱਨੀ ਦੇਰ ਤੀਕ ਕਿਸੇ ਰਾਜਨੀਤਿਕ ਇਨ-ਕਲਾਬ ਦਾ ਸੁਪਨਾ ਵੀ ਨਹੀਂ ਲਿਆ ਜਾ ਸਕਦਾ। ਸਮਾਜਿਕ ਅਦਲਾ-ਬਦਲੀ ਤੋਂ ਬਿਨਾਂ ਸਾਧਾਰਣ ਜਿਹੀ ਰਾਜਸੀ ਤਬਦੀਲੀ ਤ ਹੋ ਸਕਦੀ ਹੈ ਪਰ ਕੋਈ ਮਹਾਨ ਇਨਕਲਾਬ ਨਹੀਂ ਆ ਸਕਦਾ। ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਇਨਕਲਾਬ ਦਾ ਮੂਲ ਲੱਛਣ ਹਿੰਸਾ ਨਾਲੋਂ ਸਮਾਜਿਕ ਅਵਸਥਾ ਦੀ ਤਬਦੀਲੀ ਉੱਤੇ ਢੁਕਦਾ ਹੈ ਇਨਕਲਾਬ ਦਾ ਇਹ ਪੱਖ ਇਸ ਨੂੰ ਬਗ਼ਾਵਤ ਜਾਂ ਫ਼ੌਜੀ ਕਬਜ਼ੇ ਨਾਲੋਂ ਵੱਖਰੀ ਚੀਜ਼ ਸਾਬਤ ਕਰਦਾ ਹੈ। ਇਸ ਲਈ ਇਸ ਲੇਖ ਵਿਚ ਇਨਕਲਾਬ ਦੇ ਸਮਾਜੀ ਪੱਖ ਉੱਤੇ ਵਿਸ਼ੇਸ਼ ਜ਼ੋਰ ਦਿੱਤਾ ਗਿਆ ਹੈ।

ਇਨਕਲਾਬ ਨੂੰ ਚੰਗੀ ਤਰ੍ਹਾਂ ਸਮਝਣ ਲਈ ਉਸ ਸਮਾਜ ਦ ਬਣਤਰ ਨੂੰ ਸਮਝਣਾ ਬਹੁਤ ਜ਼ਰੂਰੀ ਹੈ ਜਿਸ ਵਿਚ ਇਨਕਲਾਬ ਜਨ। ਲੈਂਦਾ ਹੈ। ਆਮ ਲਫ਼ਜ਼ਾਂ ਵਿਚ ਸਮਾਜ ਨੂੰ ਦੋ ਸ਼੍ਰੇਣੀਆਂ ਵਿਚ ਵੰਡਿਅ ਜਾ ਸਕਦਾ ਹੈ। ਇਨ੍ਹਾਂ ਦੋ ਸ਼੍ਰੇਣੀਆਂ ਵਿਚ ਇਕ ਰਾਜਿਆਂ, ਮਹਾਰਾ ਜਿਆਂ, ਅਮੀਰਾਂ ਤੇ ਜਾਗੀਰਦਾਰਾਂ ਦੀ ਅਤੇ ਦੂਸਰੀ ਗ਼ਰੀਬ ਕਾਮਿਅ ਤੇ ਕਿਸਾਨਾਂ ਦੀ ਹੈ। ਪਹਿਲੀ ਸ਼੍ਰੇਣੀ ਕੁਦਰਤੀ ਵਸੀਲਿਆਂ ਅ: ਉਪਜ ਦੇ ਬਹੁਤੇ ਹਿੱਸੇ ਉੱਤੇ ਕਬਜ਼ਾ ਜਮਾਈ ਰੱਖਦੀ ਹੈ ਅਤੇ ਦੂਸਰ ਸ਼੍ਰੇਣੀ ਛੋਟੇ ਮੋਟੇ ਕਿੱਤੇ ਕਰ ਕੇ ਆਪਣਾ ਨਿਰਬਾਹ ਕਰਦੀ ਹੈ। ਇਸੇ ਕਾਰਨ ਇਨ੍ਹਾਂ ਦੋਹਾਂ ਸ਼੍ਰੇਣੀਆਂ ਦੇ ਜੀਵਨ-ਪੱਧਰ ਵਿਚ ਜ਼ਮੀ ਅਸਮਾਨ ਜਿੰਨ੍ਹਾ ਫ਼ਰਕ ਹੁੰਦਾ ਹੈ। ਇਹ ਗੱਲ ਬੜੀ ਸਰਲ ਹੈ ਕਿ ਕੌ ਉਪਜ ਵਿਚੋਂ ਜੇ ਬਹੁਤ ਹਿੱਸਾ ਅਮੀਰਾਂ ਦੇ ਹੱਥਾਂ ਵਿਚ ਜਾਵੇਗਾ ਤ ਕੁਦਰਤੀ ਤੌਰ ਤੇ ਹੇਠਲੀ ਸ਼੍ਰੇਣੀ ਕੋਲ ਥੋੜ੍ਹਾ ਹੀ ਹਿੱਸਾ ਪੁੱਜੇਗਾ। ਇ ਤਰ੍ਹਾਂ ਅਮੀਰ ਹੋਰ ਅਮੀਰ ਹੁੰਦੇ ਜਾਣਗੇ ਤੇ ਗ਼ਰੀਬ ਹੋਰ ਗ਼ਰੀਬ। ਇ ਦਾ ਇਹ ਅਰਥ ਕੱਢ ਲੈਣਾ ਕਿਸੇ ਹੱਦ ਤਕ ਗ਼ਲਤ ਹੋਵੇਗਾ ਕਿ ਅਮੀਰ ਲੋਕ ਜਾਇਦਾਦ ਦੇ ਮਾਲਕ ਹੁੰਦੇ ਹਨ ਅਤੇ ਕੰਮ ਕਾਰ ਕਰ ਤੋਂ ਬਗ਼ੈਰ ਹੀ ਉਪਜ ਦੇ ਬਹੁਤੇ ਹਿੱਸੇ ਦੇ ਮਾਲਕ ਬਣ ਬੈਠਦੇ ਹਨ ਇਸ ਲਈ ਉਹ ਬਿਲਕੁਲ ਹੀ ਨਿਕੰਮੇ ਤੇ ਨਿਪੁੰਸਕ ਕਿਸਮ ਦੇ ਲੋ ਬਣ ਜਾਂਦੇ ਹਨ। ਇੰਗਲਿਸਤਾਨ ਦੀ ਜਾਗੀਰਦਾਰ ਸ਼੍ਰੇਣੀ ਵਿਚੋਂ ਕਈ

ਮਹਾਨ ਰਾਜਸੀ ਆਗੂ ਪੈਦਾ ਹੋਏ ਹਨ। ਉੱਚੀ ਸ਼੍ਰੇਣੀ ਵਿਚੋਂ ਕਈ ਆਦਮੀ ਆਰਥਿਕ ਖੇਤਰ ਵਿਚ ਵੀ ਬੜੀ ਸਰਗਰਮੀ ਨਾਲ ਹਿੱਸਾ ਲੈਂਦੇ ਹਨ। ਉਹ ਵਪਾਰ ਆਦਿ ਸ਼ੁਰੂ ਕਰ ਲੈਂਦੇ ਹਨ ਜਿਸ ਨੂੰ ਚਲਾਉਣ ਲਈ ਤਨਖ਼ਾਹਦਾਰ ਮੁਲਾਜ਼ਮ ਰੱਖੇ ਜਾਂਦੇ ਹਨ। ਇਹ ਮੁਲਾਜ਼ਮ ਇਕ ਨਵੀਂ ਸ਼੍ਰੇਣੀ ਨੂੰ ਜਨਮ ਦਿੰਦੇ ਹਨ ਜਿਸ ਨੂੰ ਮੱਧ ਸ਼੍ਰੇਣੀ ਕਿਹਾ ਜਾਂਦਾ ਹੈ। ਭਾਵੇਂ ਇਸ ਮੱਧ-ਸ਼੍ਰੇਣੀ ਦੇ ਰੀਤਾਂ-ਰਿਵਾਜਾਂ ਦਾ ਕੁਝ ਅਸਰ ਜ਼ਰੂਰ ਰਾਜਸੀ ਅਤੇ ਇਨਕਲਾਬੀ ਲਹਿਰਾਂ ਉੱਤੇ ਪੈਂਦਾ ਹੈ ਜੋ ਪ੍ਰਗਟ ਨਹੀਂ ਹੁੰਦਾ ਪਰ ਅਸਲ ਵਿਚ ਹਰ ਇਨਕਲਾਬ ਉਪਰਲੀ ਤੇ ਹੇਠਲੀ ਸ਼੍ਰੇਣੀ ਦੀ ਟੱਕਰ ਤੋਂ ਹੀ ਪੈਦਾ ਹੁੰਦਾ ਹੈ। ਇਨਕਲਾਬ ਦੀ ਮਹਾਨਤਾ ਸਮਾਜਿਕ ਢਾਂਚੇ ਨੂੰ ਅਸ਼ਾਂਤਮਈ ਢੰਗ ਨਾਲ ਬਦਲਣ ਵਿਚ ਨਹੀਂ ਬਲਕਿ ਸਮਾਜਿਕ ਸ਼੍ਰੇਣੀਆਂ ਦੇ ਸਬੰਧਾਂ ਦੇ ਬਦਲਣ ਵਿਚ ਹੈ। ਇਸ ਅਦਲਾ-ਬਦਲੀ ਨਾਲ ਉਪਰਲੀ ਸ਼੍ਰੇਣੀ ਦੀ ਚੌਧਰ ਅਤੇ ਦਬਦਬਾ ਜਾਂਦੇ ਰਹਿੰਦੇ ਹਨ ਅਤੇ ਅਮੀਰਾਂ ਵਲੋਂ ਹੋ ਰਹੇ ਆਰਥਿਕ ਅੱਤਿਆਚਾਰ ਤੋਂ ਗਰੀਬ ਸ਼੍ਰੇਣੀ ਨੂੰ ਛੁਟਕਾਰਾ ਮਿਲ ਜਾਂਦਾ ਹੈ। ਇਵੇਂ ਪੁਰਾਣਾ ਸਮਾਜਿਕ ਢਾਂਚਾ ਖੇਰੂੰ ਖੇਰੂੰ ਹੋ ਜਾਂਦਾ ਹੈ ਅਤੇ ਉਸ ਦੀ ਥਾਂ ਨਵਾਂ ਸਮਾਜ ਉਸਾਰਿਆ ਜਾਂਦਾ ਹੈ।

ਜਦੋਂ ਬਹੁ-ਗਿਣਤੀ (ਹੇਠਲੀ ਸ਼੍ਰੇਣੀ), ਘੱਟ-ਗਿਣਤੀ (ਉੱਚੀ ਸ਼੍ਰੇਣੀ) ਦੇ ਵਿਰੁੱਧ ਇਕ ਸੰਗਠਿਤ ਲਹਿਰ ਸ਼ੁਰੂ ਕਰਦੀ ਹੈ ਉਦੋਂ ਇਨਕਲਾਬ ਦੀ ਨੀਂਹ ਰੱਖੀ ਜਾਂਦੀ ਹੈ। ਇਨਕਲਾਬ ਤੋਂ ਕੁਝ ਸਮਾਂ ਪਹਿਲਾਂ ਉੱਚ ਸ਼੍ਰੇਣੀ ਆਪਣੇ ਆਪ ਨੂੰ ਹੇਠਲੀ ਸ਼੍ਰੇਣੀ ਵੱਲੋਂ ਛੇਕੀ ਹੋਈ ਅਨੁਭਵ ਕਰਦੀ ਹੈ। ਅੰਤ ਵਿਚ ਗ਼ਰੀਬ ਸ਼੍ਰੇਣੀ ਅਮੀਰ ਸ਼੍ਰੇਣੀ ਉੱਤੇ ਛਾ ਜਾਂਦੀ ਹੈ। ਕਈ ਵਾਰੀ ਇਨਕਲਾਬ ਦੇ ਮਗਰੋਂ ਵੀ ਸ਼ਾਂਤੀ ਨਹੀਂ ਹੁੰਦੀ। ਹਾਰੀ ਹੋਈ ਉੱਚ ਸ਼੍ਰੇਣੀ ਇਸ ਅਦਲਾ-ਬਦਲੀ ਨਾਲ ਸੰਤੁਸ਼ਟ ਨਾ ਹੋਣ ਕਾਰਨ ਆਪਣੇ ਵੱਲੋਂ ਮੁਕਾਬਲੇ ਤੇ ਇਨਕਲਾਬ ਦੀ ਤਿਆਰੀ ਸ਼ੁਰੂ ਕਰ ਦੇਂਦੀ ਹੈ ਅਤੇ ਜੇ ਇਹੋ ਜਿਹਾ ਇਨਕਲਾਬ ਸਫ਼ਲ ਹੋ ਜਾਵੇ ਤਾਂ ਲੱਖਾਂ ਯਤਨਾਂ ਨਾਲ ਵੀ ਪੁਰਾਣਾ ਢਾਂਚਾ ਮੁੜ ਕਾਇਮ ਨਹੀਂ ਕੀਤਾ ਜਾ ਸਕਦਾ ਅਤੇ ਇਹੋ ਜਿਹੇ ਇਨਕਲਾਬ ਦੇ ਅਕਲਮੰਦ ਆਗੂ ਇਹ ਕਦੇ ਕੋਸ਼ਿਸ਼ ਨਹੀਂ ਕਰਦੇ ਕਿ ਸਾਰੀਆਂ ਉਖੜੀਆਂ ਪੁਖੜੀਆਂ ਕੀਮਤਾਂ ਨੂੰ ਮੁੜ ਕਾਇਮ ਕੀਤਾ ਜਾਵੇ। ਇਹ ਗੱਲ ਸੰਭਵ ਵੀ ਨਹੀਂ ਹੋ ਸਕਦੀ ਕਿਉਂਕਿ ਇਹੋ ਜਿਹਾ ਇਨਕਲਾਬ ਇਕ ਤਾਜ਼ੇ ਤਾਜ਼ੇ ਇਨਕਲਾਬ ਦੇ ਝਟ ਮਗਰੋਂ ਆਇਆ ਹੁੰਦਾ ਹੈ, ਇਸ ਲਈ ਇਕ ਕੁਦਰਤੀ ਗੱਲ ਹੈ ਕਿ ਇਹ ਬਹੁਤ ਸਾਰੀਆਂ ਚਾਲੂ ਕੀਮਤਾਂ ਤੇ ਰੀਤਾਂ ਰਿਵਾਜਾਂ ਨੂੰ ਅਪਣਾ ਲਵੇ। ਸੋ ਇਹ ਇਨਕਲਾਬ ਸਿੱਧਾਂਤਕ ਅਤੇ ਅਮਲੀ ਤੌਰ ਤੇ ਪੁਰਾਤਨਤਾ ਅਤੇ ਨਵੀਨਤਾ ਦਾ ਸੁਮੇਲ ਹੁੰਦਾ ਹੈ। ਇਹ ਤਬਦੀਲੀ ਨਾ ਤਾਂ ਲੋਕਾਂ ਨੂੰ ਪੁਰਾਣੇ ਰਾਹਾਂ ਤੇ ਹੀ ਮੋੜ ਲਿਆਉਂਦੀ ਹੈ ਅਤੇ ਨਾ ਹੀ ਪੂਰੀ ਤਰ੍ਹਾਂ ਇਨਕਲਾਬੀ ਰੁਚੀਆਂ ਦੀ ਲਖਾਇਕ ਹੁੰਦੀ ਹੈ।

ਰੂਸ ਦੇ ਮਹਾਨ ਇਨਕਲਾਬੀ ਲੈਨਿਨ ਦਾ ਵਿਚਾਰ ਹੈ ਕਿ ਇਨਕਲਾਬ ਉਦੋਂ ਆਉਂਦਾ ਹੈ ਜਦੋਂ ਅਮੀਰ ਤੇ ਗ਼ਰੀਬ ਦੋਹਾਂ ਸ਼੍ਰੇਣੀ-ਆਂ ਲਈ ਪੁਰਾਣੇ ਰਿਵਾਜਾਂ ਨੂੰ ਕਾਇਮ ਰੱਖ ਸਕਣਾ ਅਸੰਭਵ ਹੋ ਜਾਵੇ। ਇਨਕਲਾਬ ਉਦੋਂ ਜਨਮ ਲੈਂਦਾ ਹੈ ਜਦੋਂ ਉੱਚ ਸ਼੍ਰੇਣੀ ਪੁਰਾਣੇ ਰਿਵਾਜਾਂ ਨੂੰ ਕਾਇਮ ਰੱਖਣ ਦੇ ਯੋਗ ਜਾਂ ਸਮਰੱਥ ਨਹੀਂ ਰਹਿੰਦੀ ਅਤੇ ਹੇਠਲੀ ਸ਼੍ਰੇਣੀ ਲਈ ਅਮੀਰਾਂ ਦੇ ਅੱਤਿਆਚਾਰ ਨੂੰ ਸਹਾਰਨਾ ਅਸੰਭਵ ਹੋ ਜਾਂਦਾ ਹੈ।

ਇਨਕਲਾਬੀ ਵਿਚਾਰਧਾਰਾ ਜਾਂ ਸਿੱਧਾਂਤ ਨੂੰ ਬਹੁਤੀ ਦੇਰ ਅਮਲੀ ਜੀਵਨ ਨਾਲੋਂ ਨਿਖੇੜਿਆ ਨਹੀਂ ਜਾ ਸਕਦਾ। ਇਸ ਸਿੱਧਾਂਤ ਨੂੰ ਅਮਲੀ ਸ਼ਕਲ ਦੇਣਾ ਜ਼ਰੂਰੀ ਹੈ। ਭਾਵ ਇਹ ਕਿ ਜਨਤਾ ਵਿਚ ਇਕ ਐਸਾ ਜੋਸ਼ ਭਰਨ ਦੀ ਲੋੜ ਹੈ ਜੋ ਇਕ ਬੜੀ ਵੱਡੀ ਅਦਲਾ ਬਦਲੀ ਨੂੰ ਲਿਆਉਣ ਲਈ ਲਾਜ਼ਮੀ ਹੁੰਦਾ ਹੈ। ਇਕ ਸੰਗਠਤ ਲਹਿਰ ਕਿਸੇ ਇਹੋ ਜਿਹੀ ਠੋਸ ਵਿਚਾਰਧਾਰਾ ਉੱਤੇ ਹੀ ਅਧਾਰਿਤ ਹੁੰਦੀ ਹੈ ਪਰ ਇਸ ਤੋਂ ਇਹ ਸਿੱਟਾ ਕੱਢ ਲੈਣਾ ਕਿ ਸਿੱਧਾਂਤ ਇਕ ਲਹਿਰ ਨਾਲੋਂ ਜ਼ਿਆਦਾ ਮਹੱਤਤਾ ਰੱਖਦਾ ਹੈ, ਇਕ ਬਹੁਤ ਵੱਡੀ ਭੁੱਲ ਹੋਵੇਗੀ। ਇਹ ਇਕ ਅਟੱਲ ਸਚਾਈ ਹੈ ਕਿ ਸਿੱਧਾਂਤ ਅਤੇ ਅਮਲੀ ਲਹਿਰ ਇਕ ਦੂਜੇ ਦੀ ਬਾਂਹ ਵਿਚ ਬਾਂਹ ਪਾ ਕੇ ਹੀ ਚਲਦੇ ਹਨ। ਸੰਸਾਰ ਤੋਂ ਦੂਰ ਕਿਸੇ ਪਹਾੜ ਦੀ ਖੁੰਦਰ ਵਿਚ ਬੈਠਾ ਵਿਚਾਰਵਾਨ ਕਦੇ ਵੀ ਕਿਸੇ ਇਨਕਲਾਬ ਲਈ ਪ੍ਰੇਰਣਾ ਨਹੀਂ ਬਣ ਸਕਦਾ। ਇਨਕਲਾਬ ਦੀ ਜਿੰਦ-ਜਾਨ ਬਣਨ ਲਈ ਇਕ ਵਿਚਾਰਵਾਨ ਨੂੰ ਅਮਲ ਦੇ ਮੈਦਾਨ ਵਿਚ ਬੜੀ ਸਰਗਰਮੀ ਨਾਲ ਹਿੱਸਾ ਲਣਾ ਪੈਂਦਾ ਹੈ।

ਸਾਰੀਆਂ ਇਨਕਲਾਬੀ ਜੱਥੇਬੰਦੀਆਂ ਝਟ ਪਟ ਹੀ ਨਹੀਂ ਬਣ-ਦੀਆਂ। ਬਹੁਤ ਸਾਰੀਆਂ ਹਾਲਤਾਂ ਵਿਚ ਸਮੇਂ ਦੀ ਸਰਕਾਰ ਨਾਲ ਜੁੜੀਆਂ ਹੋਈਆਂ ਕਈ ਜੱਥੇਬੰਦੀਆਂ ਸਰਕਾਰ ਦੇ ਵਿਰੁੱਧ ਹੋ ਜਾਂਦੀਆਂ ਹਨ ਅਤੇ ਇਸ ਨੂੰ ਖ਼ਤਮ ਕਰ ਦਿੰਦੀਆਂ ਹਨ। ਪਿੰਡ, ਸ਼ਹਿਰ ਅਤੇ ਕਾਰਖ਼ਾਨੇ ਆਦਿ ਇਨਕਲਾਬੀ ਟੱਕਰ ਵਿਚ ਬੜੀ ਸਰਗਰਮੀ ਨਾਲ ਹਿੱਸਾ ਲੈਣ ਲੱਗ ਪੈਂਦੇ ਹਨ। ਇਥੋਂ ਤਕ ਕਿ ਕਈ ਵਾਰੀ ਫ਼ੌਜਾਂ ਵੀ ਇਸ ਇਨਕਲਾਬ ਦਾ ਕਾਰਨ ਬਣਦੀਆਂ ਹਨ। ਫ਼ੌਜਾਂ ਇਨਕਲਾਬੀ ਸੇਵਾ ਹੀ ਨਹੀਂ ਕਰਦੀਆਂ ਸਗੋਂ ਸਮੇਂ ਦੀ ਸਰਕਾਰ ਨੂੰ ਜੋ ਇਸ ਤੇ ਨਿਰਭਰ ਹੁੰਦੀ ਹੈ, ਬੇਸਹਾਰਾ ਕਰ ਦਿੰਦੀਆਂ ਹਨ।

ਜਦੋਂ ਵੀ ਕੋਈ ਮਹਾਨ ਇਨਕਲਾਬ ਜਨਮ ਲੈਂਦਾ ਹੈ, ਉਸ ਨੂੰ ਕਿਸੇ ਅੰਦਰੂਨੀ ਵਿਰੋਧ ਦਾ ਸਾਹਮਣਾ ਸ਼ਾਇਦ ਕਦੇ ਵੀ ਨਹੀਂ ਕਰਨਾ ਪੈਂਦਾ। ਇਸ ਤਰ੍ਹਾਂ ਜਾਪਦਾ ਹੈ ਕਿ ਸਾਰੇ ਲੋਕ ਆਪਣੇ ਅੰਦਰੂਨੀ ਝਗੜੇ ਛੱਡ ਕੇ ਇਕ ਮੁੱਠ ਹੋ ਰਹੇ ਹੁੰਦੇ ਹਨ। ਰਾਜਨੀਤੀ ਦੇ ਇਸ ਮੁੱਖ ਭਾਵ ਇਨਕਲਾਬ ਦਾ ਅਸਰ ਹਰ ਕਿਸੇ ਉੱਤੇ ਹੁੰਦਾ ਹੈ ਅਤੇ ਇਸ ਵਿਚ ਗ਼ੈਰ-ਕੁਦਰਤੀ ਗੱਲ ਵੀ ਕੋਈ ਨਹੀਂ। ਇਹ ਮਨੁੱਖੀ ਸੁਭਾਅ ਹੈ ਕਿ ਉਹ ਸਮੇਂ ਦੀ ਹਵਾ ਦਾ ਅਸਰ ਕਬੂਲੇ। ਕੋਈ ਵੀ ਇਨਸਾਨ ਵਕਤ ਦੇ ਅਸਰ ਤੋਂ ਬਚ ਨਹੀਂ ਸਕਦਾ। ਜਦੋਂ ਕੋਈ ਇਨਕਲਾਬ ਸਫਲ ਹੋ ਜਾਂਦਾ ਹੈ ਤਾਂ ਇਨਕਲਾਬ ਦੇ ਵਿਰੋਧੀ ਵੀ ਆਪਣੇ ਪੁਰਾਣੇ ਵਿਸ਼ਵਾਸਾਂ ਤੋਂ ਡੋਲ ਜਾਂਦੇ ਹਨ। ਕੋਈ ਵਿਰਲਾ ਹੀ ਆਪਣੇ ਇਨਕਲਾਬ ਵਿਰੋਧੀ ਵਿਚਾਰਾਂ ਉੱਤੇ ਡਟਿਆ ਰਹਿ ਸਕਦਾ ਹੈ। ਇਨਕਲਾਬ ਨੂੰ ਘਿਰਨਾ ਕਰਨ ਵਾਲੇ ਬਹੁਤ ਸਾਰੇ ਆਪਣੇ ਆਪ ਨੂੰ ਵਕਤ ਦੇ ਮੁਤਾਬਕ ਢਾਲ ਕੇ, ਇਨਕਲਾਬੀ ਬਣ ਜਾਂਦੇ ਹਨ। ਰਾਜਸੀ ਮੈਦਾਨ ਵਿਚ ਇਹ ਝੱਟ ਗਿਰਗਟ ਵਾਂਗ ਰੰਗ ਬਦਲ ਲੈਂਦੇ ਹਨ। ਬਹੁਤ ਸਾਰੇ ਬਦਲੇ ਹੋਏ ਆਦਮੀ ਆਪਣੇ ਸਾਰੇ ਬੀਤੇ ਜ਼ਮਾਨੇ ਨੂੰ ਭੁੱਲ ਗਏ ਜਾਪਦੇ ਹਨ। ਇਨ੍ਹਾਂ ਵਿਚੋਂ ਕਈ ਤਾਂ ਸ਼ਾਇਦ ਇਹ ਵੀ ਅਨੁਭਵ ਕਰਨ ਲਗ ਪੈਂਦੇ ਹਨ ਕਿ ਆਪਣੇ ਪਿਛਲੇ ਜੀਵਨ ਵਿਚ ਉਹ ਪੁਰਾਣੇ ਰਾਜ ਦੇ ਗਲਤ ਪ੍ਰਚਾਰ ਦਾ ਸ਼ਿਕਾਰ ਹੋਏ ਹਨ।

ਹ. ਪੁ.—ਐਨ. ਸੋ. ਸਾ. 13; ਅਰਿਸਟਾੱਟਲ ਪਾਲੀਟਿਕਸ—ਡੇਵਿਸ; ਰਿਪਬਲਿਕ- ਪਲੈਟੋ

—ਡੀ. ਆਰ. ਸਚਦੇਵ

**ਇਨਕਵੀਜ਼ੀਸ਼ਨ ਟ੍ਰਿਬਿਊਨੂਲ** : ਇਹ ਇਕ ਸੰਸਥਾ ਹੈ ਜਿਸ ਦੀ ਕੈਥੋਲਿਕ ਗਿਰਜੇ ਦੇ ਇਤਿਹਾਸ ਵਿਚ ਕਾਫ਼ੀ ਮਹੱਤਵਪੂਰਨ ਥਾਂ ਹੈ। ਇਨਕਵੀਜ਼ੀਸ਼ਨ ਦਾ ਅਰਥ ਹੈ ਜਾਂਚ-ਪੜਤਾਲ। ਇਹ ਟ੍ਰਿਬਿਊਨਲ ਇਸ ਉਦੇਸ਼ ਨਾਲ ਕਾਇਮ ਕੀਤਾ ਗਿਆ ਸੀ ਕਿ ਕੈਥੋਲਿਕ ਧਰਮ ਤੋਂ ਭਟਕਣ ਵਾਲਿਆਂ ਦਾ ਪਤਾ ਲਾਇਆ ਜਾਵੇ ਅਤੇ ਉਨ੍ਹਾਂ ਨੂੰ ਸਜ਼ਾ ਦਿਵਾਉਣ ਲਈ ਸਰਕਾਰ ਦੇ ਹਵਾਲੇ ਕੀਤਾ ਜਾਵੇ। ਇਸ ਸੰਸਥਾ ਦੇ ਤਿੰਨ ਰੂਪ ਹਨ :—

**ਮੱਧਕਾਲੀਨ ਇਨਕਵੀਜ਼ੀਸ਼ਨ**—ਇਸ ਦੀ ਉੱਤਪਤੀ ਸਮਝਣ ਲਈ ਯੂਰਪ ਦੇ ਉਸ ਸਮੇਂ ਦੇ ਹਾਲਾਤ ਨੂੰ ਧਿਆਨ ਵਿਚ ਰੱਖਣਾ ਜ਼ਰੂਰੀ ਹੈ। ਕੈਥੋਲਿਕ ਧਰਮ ਦੇ ਅਧਿਕਾਰੀ ਆਪਣੇ ਧਾਰਮਿਕ ਵਿਸ਼ਵਾਸਾਂ ਨੂੰ ਨਿਯਮਬੱਧ ਕਰਨ ਵਿਚ ਮੁੱਢ ਤੋਂ ਹੀ ਲਗੇ ਰਹੇ ਅਤੇ ਭਰਮ ਪਾਉਣ ਵਾਲੇ ਸਿਧਾਂਤਾਂ ਦੇ ਪ੍ਰਚਾਰਕਾਂ ਨੂੰ ਸਮਝ ਕੇ ਅਤੇ ਲੋੜ ਅਨੁਸਾਰ ਉਨ੍ਹਾਂ ਨੂੰ ਧਰਮ ਵਿਚੋਂ ਛੇਕ ਕੇ ਕੈਥੋਲਿਕ ਧਰਮ ਦਾ ਸਨਾਤਨ ਰੂਪ ਸਦੀਆਂ ਤਕ ਸੁਰੱਖਿਅਤ ਰੱਖਣ ਵਿਚ ਸਫਲ ਰਹੇ। ਚੌਥੀ ਸਦੀ ਵਿਚ ਕੈਥੋਲਿਕ ਧਰਮ ਰੋਮਨ ਸਾਮਰਾਜ ਨੇ ਅਪਨਾ ਲਿਆ। ਮਗਰੋਂ ਇਸ ਧਰਮ ਨੂੰ ਯੂਰਪ ਦੇ ਬਹੁਤੇ ਦੇਸ਼ਾਂ ਨੇ ਸ਼ਾਹੀ ਧਰਮ ਦੇ ਤੌਰ ਤੇ ਕਬੂਲ ਕਰ ਲਿਆ ਅਤੇ ਕੈਥੋਲਿਕ ਧਰਮ ਤੋਂ ਬਗ਼ਾਵਤ ਨੂੰ ਰਾਜ ਦੇ ਵਿਰੁੱਧ ਬਗ਼ਾਵਤ ਸਮਝਿਆ ਜਾਣ ਲਗਾ। ਇਸ ਦੇ ਨਤੀਜੇ ਵਜੋਂ ਸਰਕਾਰ ਵਲੋਂ ਕੈਥੋਲਿਕ ਧਰਮ ਦੇ ਵਿਰੋਧੀਆਂ ਨੂੰ ਦੇਸ਼ ਨਿਕਾਲਾ ਜਾਂ ਜਾਇਦਾਦ ਦੀ ਜ਼ਬਤੀ ਆਦਿ ਦੀ ਸਜ਼ਾ ਦਿਤੀ ਜਾਂਦੀ ਸੀ। ਬਾਰ੍ਹਵੀਂ ਸਦੀ ਵਿਚ ਇਕ ਅੱਧ ਸੰਪਰਦਾ ਦੇ ਪ੍ਰਚਾਰ ਕਾਰਨ ਸਮਾਜਿਕ ਅਤੇ ਰਾਜਨੀਤਿਕ ਅਸ਼ਾਂਤੀ ਫੈਲਣ ਲੱਗੀ ਜਿਨ੍ਹਾਂ ਵਿਚ ਫ਼ਰਾਂਸ ਦੇ ਦੱਖਣੀ ਭਾਗਾਂ ਵਿਚ ਪ੍ਰਚਾਰ ਕਰਨ ਵਾਲੀ ਅਲਬੀਜੰਸਸ ਨਾਂ ਦੀ ਸੰਪਰਦਾ ਪ੍ਰਧਾਨ ਸੀ। ਉਨ੍ਹਾਂ ਲੋਕਾਂ ਦਾ ਇਹ ਵਿਚਾਰ ਸੀ ਕਿ ਸਾਰਾ ਭੌਤਿਕ ਸੰਸਾਰ ਕਿਸੇ ਦੁਸ਼ਟ ਨੇ ਰਚਿਆ ਹੈ। ਮਨੁੱਖੀ ਸਰੀਰ ਵੀ ਭ੍ਰਸ਼ਟਿਆ ਹੋਇਆ ਹੈ, ਇਸ ਲਈ ਆਤਮ-ਹੱਤਿਆ ਜਾਇਜ਼ ਹੈ ਪਰ ਵਿਆਹ ਬੁਰਾ ਹੈ ਕਿਉਂਕਿ ਇਹ ਸਰੀਰਕ ਜੀਵਨ ਨੂੰ ਕਾਇਮ ਰੱਖਣ ਦਾ ਵਸੀਲਾ ਹੈ। ਇਸ ਸੰਪਰਦਾ ਵਿਰੁੱਧ ਜਨਤਾ ਨੇ ਕਾਫ਼ੀ ਆਵਾਜ਼ ਉਠਾਈ ਅਤੇ ਸਰਕਾਰ ਨੇ ਇਸ ਦੇ ਪੈਰੋਕਾਰਾਂ ਨੂੰ ਮੌਤ ਦੀ ਸਜ਼ਾ ਦੇਣ ਦਾ ਫ਼ੈਸਲਾ ਕੀਤਾ। ਗਿਰਜੇ ਨੇ ਇਨ੍ਹਾਂ ਦਾ ਪਤਾ ਲਾਉਣ ਦਾ ਭਾਰ ਆਪਣੇ ਜ਼ਿੰਮੇ ਲਿਆ। ਇਸ ਉਦੇਸ਼ ਨਾਲ 12ਵੀਂ ਸਦੀ ਦੇ ਅੰਤ ਵਿਚ ਇਨਕਵੀਜ਼ੀਸ਼ਨ ਟ੍ਰਿਬਿਊਨਲ ਕਾਇਮ ਹੋਇਆ ਅਤੇ ਮਗਰੋਂ ਇਹ ਲਗਭਗ ਸਾਰੇ ਈਸਾਈ ਦੇਸ਼ਾਂ ਵਿਚ ਫੈਲ ਗਿਆ। ਇਸ ਦੇ ਅਧਿਕਾਰੀ ਰੋਮ ਵੱਲੋਂ ਨਿਯੁਕਤ ਹੋ ਕੇ ਦੇਸ਼ ਦਾ ਦੌਰਾ ਕਰਦੇ ਸਨ। ਦੋਸ਼ੀਆਂ ਨੂੰ ਕਿਹਾ ਜਾਂਦਾ ਸੀ ਕਿ ਉਹ ਆਪਣੇ ਸਿਧਾਂਤ ਛੱਡ ਕੇ ਪਸ਼ਚਾਤਾਪ ਕਰਨ। ਉਹ ਲੋਕ ਜਿਹੜੇ ਇਸ ਲਈ ਤਿਆਰ ਨਹੀਂ ਹੁੰਦੇ ਸਨ ਉਨ੍ਹਾਂ ਨੂੰ ਮੌਤ ਦੀ ਸਜ਼ਾ ਦਿਵਾਉਣ ਲਈ ਸਰਕਾਰ ਦੇ ਹਵਾਲੇ ਕਰ ਦਿੱਤਾ ਜਾਂਦਾ ਸੀ।

**ਸਪੇਨੀ ਇਨਕਵੀਜ਼ੀਸ਼ਨ**—ਇਸ ਦੀ ਸਥਾਪਨਾ 1478 ਈ. ਵਿਚ ਬਾਦਸ਼ਾਹ ਦੇ ਕਹਿਣ ਤੇ ਇਸ ਉਦੇਸ਼ ਨਾਲ ਹੋਈ ਸੀ ਕਿ ਗੁਪਤ ਮੁਸਲਮਾਨਾਂ ਅਤੇ ਯਹੂਦੀਆਂ ਦਾ ਪਤਾ ਲਾਇਆ ਜਾਵੇ। ਸਪੇਨ ਦੇ ਕੁਝ ਇਲਾਕਿਆਂ ਉੱਤੇ ਸਤ ਸਦੀਆਂ ਤਕ ਮੁਸਲਮਾਨਾਂ ਦਾ ਕਬਜ਼ਾ ਰਿਹਾ ਅਤੇ ਬਹੁਤ ਸਾਰੇ ਈਸਾਈਆਂ ਦੇ ਵਡੇਰੇ ਮੁਸਲਮਾਨ ਹੀ ਸਨ। ਦੂਜੇ ਪਾਸੇ ਬਾਦਸ਼ਾਹ ਨੇ ਸਪੇਨ ਦੇ ਯਹੂਦੀਆਂ ਨੂੰ ਇਹ ਹੁਕਮ ਦਿੱਤਾ ਕਿ ਉਹ ਈਸਾਈ ਬਣ ਜਾਣ ਜਾਂ ਦੇਸ਼ ਛੱਡ ਜਾਣ। ਅਜਿਹੇ ਹਾਲਾਤ ਵਿਚ ਸਪੇਨ ਦੇ ਨਵੇਂ ਈਸਾਈਆਂ ਬਾਰੇ ਇਹ ਸ਼ੱਕ ਬਣਿਆ ਰਹਿੰਦਾ ਸੀ ਕਿ ਉਹ ਅੰਦਰੋਂ ਅੰਦਰੀ ਮੁਸਲਮਾਨ ਜਾਂ ਯਹੂਦੀ ਤਾਂ ਨਹੀਂ ਹਨ। ਸਪੇਨ ਦੇ ਇਨਕਵੀਜ਼ੀਸ਼ਨ ਟ੍ਰਿਬਿਊਨਲ ਦਾ ਅੰਤ ਹੋ ਗਿਆ।

**ਰੋਮਨ ਇਨਕਵੀਜ਼ੀਸ਼ਨ**—ਮੱਧਕਾਲੀਨ ਇਨਕਵੀਜੀਸ਼ਨ 13ਵੀਂ ਅਤੇ 14ਵੀਂ ਸਦੀ ਵਿਚ ਸਰਗਰਮ ਰਿਹਾ। ਸੰਨ 1542 ਵਿਚ ਇਸ ਨੂੰ ਮੁੜ ਸੰਗਠਿਤ ਕੀਤਾ ਗਿਆ ਅਤੇ ਇਸ ਦਾ ਨਾਂ 'ਰੋਮ ਇਨਕਵੀਜ਼ੀਸ਼ਨ' ਅਤੇ ਮਗਰੋਂ 'ਹੋਲੀ ਆਫ਼ਿਸ' ਰੱਖਿਆ ਗਿਆ। ਇਸੇ ਨਾਂ ਨਾਲ ਇਹ ਹੁਣ ਤਕ ਮੌਜੂਦ ਹੈ। ਕੈਥੋਲਿਕ ਧਰਮ ਦੀ ਪਵਿੱਤਰਤਾ ਦੀ ਰੱਖਿਆ ਅਤੇ ਧਾਰਮਿਕ ਸਿਧਾਂਤਾਂ ਨੂੰ ਠੀਕ ਤਰ੍ਹਾਂ ਨਿਯਮਬੱਧ ਕਰਨਾ ਇਸ ਸੰਸਥਾ ਦਾ ਮੁੱਖ ਕੰਮ ਹੈ।

ਮੱਧਕਾਲੀਨ ਅਤੇ ਸਪੇਨ ਦੇ ਇਨਕਵੀਜ਼ੀਸ਼ਨ ਨਾਲ ਕੈਥੋਲਿਕ ਧਰਮ ਨੂੰ ਲਾਭ ਦੀ ਥਾਂ ਹਾਨੀ ਵੱਧ ਹੋਈ। ਭਾਵੇਂ ਇਨਕਵੀਜ਼ੀਸ਼ਨ ਦੇ ਅੱਤਿਆਚਾਰ ਦੇ ਵਰਣਨ ਵਿਚ ਅਤਿਕਥਨੀ ਤੋਂ ਕੰਮ ਲਿਆ ਗਿਆ ਹੋਵੇ ਅਤੇ ਦੋਸ਼ੀਆਂ ਦੀ ਗਿਣਤੀ ਬਹੁਤ ਵਧਾ ਕੇ ਦਸੀ ਗਈ ਹੋਵੇ ਫਿਰ ਵੀ ਇਹ ਗੱਲ ਸਾਫ਼ ਤੌਰ ਤੇ ਮੰਨੀ ਜਾ ਸਕਦੀ ਹੈ ਕਿ ਇਸ ਸੰਸਥਾ ਰਾਹੀਂ ਮਨੁੱਖ ਦੇ ਮੂਲ ਹੱਕਾਂ ਦੀ ਉਲੰਘਣਾ ਕੀਤੀ ਜਾਂਦੀ ਸੀ। ਅੱਜਕੱਲ ਪ੍ਰਚੱਲਿਤ ਕੈਥੋਲਿਕ ਧਰਮ ਦੇ ਵਿਧਾਨ ਵਿਚ ਸਾਫ਼ ਲਫ਼ਜ਼ਾਂ ਵਿਚ ਦਰਜ ਹੈ ਕਿ ਕਿਸੇ ਨੂੰ ਵੀ ਉਸ ਦੀ ਮਰਜ਼ੀ ਦੇ ਵਿਰੁੱਧ ਕੈਥੋਲਿਕ ਨਹੀਂ ਬਣਾਇਆ ਜਾ ਸਕਦਾ।

**ਇਨਜ਼ਬ੍ਰੱਕ** : ਇਹ ਆਸਟਰੀਆ ਦੇ ਟਿਰੋਲ ਪ੍ਰਾਂਤ ਦਾ ਇਕ ਵਧੀਆ ਸ਼ਹਿਰ ਹੈ ਜਿਹੜਾ ਦਰਿਆ ਇੰਨ ਦੀ ਘਾਟੀ ਵਿਚ ਆਰਲ ਬਰਗ ਤੇ ਬਰੇਨਰ ਰੇਲਵੇ ਜੰਕਸ਼ਨ ਤੇ ਸਥਿਤ ਹੈ। ਇਹ ਸ਼ਹਿਰ ਇਕ ਪਹਾੜੀ ਦੱਰੇ ਦੇ ਨੇੜੇ ਵਸਿਆ ਹੋਇਆ ਹੈ। ਇਥੇ ਹਵਾਈ ਅੱਡਾ ਵੀ ਹੈ। ਇਨਜ਼ਬ੍ਰੱਕ ਵਿਚ ਸੁੰਦਰਤਾ ਦੀ ਇਕ ਅਨੋਖੀ ਝਾਕੀ ਮਿਲਦੀ ਹੈ। ਇਸ ਦੇ ਉੱਤਰ ਵਿਚ ਲਾਰਡ ਕੇਟਿਲ ਨਾਮੀ 2,133 ਮੀਟਰ ਉੱਚੀ ਚੋਟੀ ਹੈ ਜਿਸ ਦੀ ਫੁੱਲਾਂ ਭਰੀ ਗੋਦ ਵਿਚ ਸ਼ਹਿਰ ਦੀ ਛੱਬ ਵੇਖਣ ਵਾਲੀ ਹੈ। ਇਹ ਇਕ ਸੈਰਗਾਹ ਬਣ ਗਿਆ ਹੈ। ਬਦੇਸ਼ੀ ਸੈਲਾਨੀਆਂ ਦੀ ਸੈਰਗਾਹ ਤੋਂ ਇਲਾਵਾ ਇਹ ਇਕ ਸਭਿਆਚਾਰਕ ਤੇ ਉਦਯੋਗਿਕ ਕੇਂਦਰ ਵੀ ਬਣ ਗਿਆ ਹੈ। ਵੀਆਨਾ ਵਾਂਗੂੰ ਇਥੇ ਵੀ ਬਦੇਸ਼ੀ ਸਫ਼ਾਰਤਖਾਨੇ ਹਨ। ਅੱਜਕੱਲ੍ਹ ਇਹ ਆਸਟਰੀਆ ਦਾ ਚੌਥਾ ਵੱਡਾ ਸ਼ਹਿਰ ਹੈ।

ਆਬਾਦੀ—1,11,752 (2000)

ਹ. ਪੁ.-ਐਨ. ਬ੍ਰਿ. ਮਾ. 5 : 363; ਐਨ. ਬ੍ਰਿ. ਮੈ. 12 : 374

**ਇਨਤਫ (ਦੂਜਾ)** : ਮਿਸਰ ਦੇ ਗਿਆਰ੍ਹਵੇਂ ਖ਼ਾਨਦਾਨ (2133-1991 ਈ. ਪੂ.) ਦਾ ਤੀਜਾ ਰਾਜਾ ਸੀ ਜਿਸ ਨੇ ਆਪਣੇ 50 ਸਾਲਾਂ ਦੇ ਰਾਜ-ਕਾਲ ਦੌਰਾਨ ਮੱਧਵਰਤੀ ਅਤੇ ਉੱਤਰੀ ਮਿਸਰ ਦੇ ਹੈਰਾਕਲੀਆਪਾਲਿਟਨ ਰਾਜਿਆਂ ਵਿਰੁੱਧ ਜੰਗਾਂ ਲੜੀਆਂ। 2117 ਈ. ਪੂ. ਵਿਚ ਇਨਤਫ ਆਪਣੇ ਪਿਤਾ ਪਿੱਛੋਂ ਗੱਦੀ ਤੇ ਬੈਠਾ। ਰਾਜਾ ਬਣਨ ਉਪਰੰਤ ਇਸ ਨੇ ਹੈਰਾਕਲੀਆਪਾਲਿਟਨ ਰਾਜਿਆਂ ਤੋਂ ਆਪਣੇ ਆਪ ਨੂੰ ਆਜ਼ਾਦ ਹੋਣ ਦਾ ਐਲਾਨ ਕਰ ਦਿੱਤਾ। ਉੱਤਰੀ ਮਿਸਰ ਨੂੰ ਵੀ ਆਪਣੇ ਰਾਜ ਵਿਚ ਮਿਲਾਉਣ ਦੀ ਤਾਂਘ ਨਾਲ ਇਸ ਨੇ ਉੱਤਰੀ ਮਿਸਰ ਦੇ 5 ਪ੍ਰਸ਼ਾਸਕੀ ਡਿਸਟ੍ਰਿਕਟਾਂ ਨੂੰ ਵੀ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ। ਇਸ ਨੇ ਲਗਾਤਾਰ ਚੜ੍ਹਾਈਆਂ ਕਰ ਕੇ ਮਿਸਰ ਦੇ ਮੱਧਵਰਤੀ ਸਾਮਰਾਜ ਦਾ ਅਬਾਈਡਸ ਸ਼ਹਿਰ ਅਤੇ ਮਿਸਰ ਸਾਮਰਾਜ ਦੇ ਪਹਿਲੇ ਰਾਜਿਆਂ ਦਾ ਰਿਹਾਇਸ਼ੀ ਸ਼ਹਿਰ ਥੀਨਾਈਟ ਨੌਮ ਵੀ ਆਪਣੇ ਅਧੀਨ ਕਰ ਲਿਆ। ਇਨ੍ਹਾਂ ਜਿੱਤਾਂ ਪਿੱਛੋਂ ਇਸ ਨੇ ਹੈਰਾਕਲੀਆਪਾਲਿਟਨਾਂ ਨਾਲ ਸੁਲ੍ਹਾ ਵੀ ਕਰ ਲਈ। ਉਸ ਦੇ ਪੱਛਮੀ ਥੀਬਜ ਮਕਬਰੇ ਜਿਸ ਵਿਚ ਇਸ ਨੂੰ ਮਰਨ ਉਪਰੰਤ ਦਬਾਇਆ ਗਿਆ ਸੀ, ਉੱਤੇ ਇਸ ਦੀਆਂ ਜਿੱਤਾਂ ਅਤੇ ਹੋਰ ਖੇਤਰਾਂ ਨੂੰ ਨਾਲ ਮਿਲਾਉਣ ਬਾਬਤ ਲਿਖਿਆ ਹੋਇਆ ਹੈ।

ਹ. ਪੁ.—ਐਨ. ਬ੍ਰਿ. ਮਾ. 5 : 374

**ਇਨ ਦਰਿਆ** : ਇਹ ਸਵਿਟਜ਼ਰਲੈਂਡ, ਜਰਮਨੀ ਅਤੇ ਆਸਟਰੀਆ ਦਾ ਇਕ ਦਰਿਆ ਹੈ। ਇਹ ਆਪਣੇ 496 ਕਿ. ਮੀ. ਲੰਬੇ ਵਹਿਣ ਵਿਚ 25,600 ਵ. ਕਿ. ਮੀ. ਰਕਬੇ ਦੀ ਜਲ-ਨਿਕਾਸੀ ਕਰਦਾ ਹੈ। ਇਹ ਪੂਰਬੀ ਸਵਿਟਜ਼ਰਲੈਂਡ ਦਾ ਗਾਉਬਨਡੈਨ ਕੈਨੇਟਨ ਵਿਚ ਰੇਸ਼ੀਅਨ-ਐਲਪਸ ਪਹਾੜਾਂ ਦੀ ਇਕ ਝੀਲ ਵਿਚੋਂ ਨਿਕਲਦਾ ਹੈ। ਇਥੋਂ ਇਹ ਉੱਤਰ-ਪੂਰਬ ਵੱਲ ਐਨਗਾਡੀਨ ਵਾਦੀਆਂ ਵਿਚੋਂ

ਲੰਘ ਕੇ ਦੱਖਣ-ਪੱਛਮੀ ਆਸਟਰੀਆ ਦੀ ਟਾਈਰੋਲ ਸਟੇਟ ਵਿਚ ਪਹੁੰਚ ਜਾਂਦਾ ਹੈ। ਇਥੋਂ ਪੂਰਬ ਵਿਚ ਇਨਜ਼ਬ੍ਰੱਕ ਤੋਂ ਅੱਗੇ ਬਾਵੇਰੀਅਨ ਐਲਪਸ ਪਹਾੜਾਂ ਵਿਚੋਂ ਲੰਘਦਾ ਹੋਇਆ ਜਰਮਨੀ ਵਿਚ ਪਾਸਆਉ ਦੀ ਥਾਂ ਤੇ ਡੈਨਿਊਬ ਦਰਿਆ ਵਿਚ ਜਾ ਡਿਗਦਾ ਹੈ। ਇੰਨੇ ਲੰਬੇ ਵਹਿਣ ਵਿਚ ਪਹਾੜਾਂ ਉੱਤੋਂ ਦੀ ਵਗਦੇ ਹੋਏ ਕਈ ਦਰਿਆ ਇਸ ਨਾਲ ਆ ਰਲਦੇ ਹਨ ਜਿਨ੍ਹਾਂ ਵਿਚੋਂ ਜ਼ਾਲਟਸਾਕ ਵਿਸ਼ੇਸ਼ ਕਰਕੇ ਵਰਣਨਯੋਗ ਹੈ। ਇਹ ਸ਼ਾਲਜ਼ਬਰਗ ਤੋਂ 48 ਕਿ. ਮੀ. ਉੱਤਰ ਵੱਲ ਇਨ ਦਰਿਆ ਵਿਚ ਆ ਮਿਲਦਾ ਹੈ। ਜ਼ਾਲਟਸਾਕ ਦੇ ਇਸ ਨਾਲ ਮਿਲਣ ਮਗਰੋਂ ਇਹ ਬਾਵੇਰੀਆ ਅਤੇ ਅੱਪਰ ਆਸਟਰੀਆ ਦਰਮਿਆਨ ਸਰਹੱਦ ਬਣਾਉਂਦਾ ਹੈ।

ਇਸ ਦੇ ਕੰਢਿਆਂ ਦੇ ਆਸ ਪਾਸ ਸੇਂਟ ਮਾਰਿਟਜ, ਇਨਜ਼ਬ੍ਰੱਕ ਪਾਸਆਉ ਅਤੇ ਰੋਜ਼ਨਹਾਈਮ ਆਦਿ ਵੱਡੇ ਸ਼ਹਿਰ ਵੱਸੇ ਹੋਏ ਹਨ। ਇਸ ਦੇ ਪਾਣੀ ਨੂੰ ਬੰਨ੍ਹ ਮਾਰ ਕੇ ਬਿਜਲੀ ਪੈਦਾ ਕੀਤੀ ਜਾਂਦੀ ਹੈ।

ਹ. ਪੁ. —ਕੋਲੀ. ਐਨ. 10 : 251; ਵੈ. ਜਗ. ਡਿ.

**ਇਨੰਨਾ ਅਤੇ ਬਿਲੂਲੂ** : ਇਹ ਇਕ ਸੁਮੇਰੀ ਪੌਰਾਣਿਕ ਕਥਾ ਹੈ ਜਿਹੜੀ ਪਹਿਲੀ ਵਾਰ ਸ਼ਾਇਦ ਦੱਖਣੀ ਮੈਸੋਪੋਟਾਮੀਆ ਵਿਚ ਜਣਨ-ਸ਼ਕਤੀ ਦੇ ਦੇਵਤੇ ਡਿਊਮੂਜ਼ੀ ਦੀ ਸਾਲਾਨਾ ਸੋਗ ਰਸਮ ਸਮੇਂ ਸੁਣਨ ਵਿਚ ਆਈ ਸੀ। ਇਹ ਵਿਸ਼ਵਾਸ ਸੀ ਕਿ ਇਹ ਦੇਵਤਾ ਸਾਲ ਵਿਚ ਇਕ ਵਾਰੀ ਮਰਦਾ ਅਤੇ ਮੁੜ ਪੈਦਾ ਹੁੰਦਾ ਸੀ। ਕਿਹਾ ਜਾਂਦਾ ਹੈ ਕਿ ਦੇਵੀ ਇਨੰਨਾ ਇਕ ਸ਼ਹਿਰ ਵਿਚ ਰਹਿੰਦੀ ਸੀ ਜਦੋਂ ਕਿ ਇਸ ਦਾ ਪਤੀ ਡਿਊਮੂਜ਼ੀ ਮਾਰੂਥਲ ਵਿਚ ਰਹਿ ਕੇ ਭੇਡਾਂ, ਬਕਰੀਆਂ ਚਰਾਉਂਦਾ ਹੁੰਦਾ ਸੀ। ਅੰਤ ਵਿਚ ਜਦੋਂ ਇਨੰਨਾ ਆਪਣੇ ਪਤੀ ਨੂੰ ਮਿਲਣ ਰੇਗਿਸਤਾਨ ਵਿਚ ਗਈ ਤਾਂ ਉਸ ਨੇ ਵੇਖਿਆ ਕਿ ਬਿਲੂਲੂ ਅਤੇ ਉਸ ਦੇ ਪੁੱਤਰ ਨੇ ਇਸ ਦੇ ਪਤੀ ਨੂੰ ਮਾਰ ਦਿੱਤਾ ਹੈ। ਇਹ ਵੇਖ ਕੇ ਇਨੰਨਾ ਨੂੰ ਬਹੁਤ ਗੁੱਸਾ ਆਇਆ। ਉਹ ਇਕਦਮ ਉਸ ਸ਼ਰਾਬਖ਼ਾਨੇ ਵਿਚ ਗਈ ਜਿਥੇ ਬਿਲੂਲੂ, ਉਸ ਦਾ ਪੁੱਤਰ ਅਤੇ ਉਸ ਦੇ ਸਾਥੀ ਇਕੱਠੇ ਹੋਏ ਸਨ। ਉਸ ਨੇ ਸਰਾਪ ਦਿੱਤਾ ਅਤੇ ਬਿਲੂਲੂ ਨੂੰ ਮਸ਼ਕ ਵਿਚ ਬਦਲ ਦਿੱਤਾ। ਬਿਲੂਲੂ ਅਤੇ ਉਸ ਦੇ ਪੁੱਤਰ ਦੀਆਂ ਰੂਹਾਂ ਰੇਗਿਸਤਾਨ ਵਿਚ ਭਟਕਣ ਲਗ ਪਈਆਂ। ਇਨੰਨਾ ਅਤੇ ਗੈਸ਼ਟੀਨਾਨ (ਡਿਊਮੂਜ਼ੀ ਦੀ ਭੈਣ) ਨੇ ਡਿਊਮੂਜ਼ੀ ਦਾ ਸੋਗ ਕਰਨਾ ਸ਼ੁਰੂ ਕਰ ਦਿੱਤਾ।

ਆਮ ਵਿਚਾਰ ਅਨੁਸਾਰ ਡਿਊਮੂਜ਼ੀ ਦੁੱਧ ਵਿਚਲੀ ਜੀਵਨ ਦੇਣ ਵਾਲੀ ਸ਼ਕਤੀ ਦਾ ਪ੍ਰਤੀਕ ਸੀ। ਬਿਲੂਲੂ ਸ਼ਾਇਦ ਹੜ੍ਹਾਂ, ਬਾਰਸ਼ ਅਤੇ ਗਰਜ ਦੇ ਦੇਵਤੇ ਐਨ-ਬਿਲੂਲੂ ਨਾਲ ਸਬੰਧਤ ਸੀ ਕਿਉਂਕਿ ਗਰਜ ਅਤੇ ਬਿਜਲੀ ਤਾਜ਼ੇ ਦੁੱਧ ਨੂੰ ਖ਼ਰਾਬ ਕਰ ਦਿੰਦੀਆਂ ਹਨ, ਇਸ ਲਈ ਸੁਮੇਰੀ ਲੋਕ ਡਿਊਮੂਜ਼ੀ ਦੀ ਮੌਤ ਦਾ ਕਾਰਨ ਬਸੰਤ ਦੇ ਗਰਜਦਾਰ ਤੂਫ਼ਾਨਾਂ ਨੂੰ ਮੰਨਦੇ ਹਨ। ਇਸ ਤਰ੍ਹਾਂ ਇਨੰਨਾ ਦੇ ਸਰਾਪ ਨਾਲ ਬਿਲੂਲੂ ਦੀ ਸ਼ਕਤੀ ਘੱਟ ਗਈ।

ਹ. ਪੁ.—ਐਨ. ਬ੍ਰਿ. ਮਾ. 5:320

**ਇਨਫ਼ਲੂਐਂਜ਼ਾ** : ਇਹ ਵਾਇਰਸ ਦੀ ਇਕ ਖ਼ਾਸ ਕਿਸਮ ਦੇ ਕਾਰਨ ਮਨੁੱਖ ਜਾਤੀ ਵਿਚ ਫੈਲਣ ਵਾਲਾ ਇਕ ਛੂਤ ਦਾ ਰੋਗ ਹੈ। ਇਸ ਦੇ ਮੁੱਖ ਲੱਛਣ ਬੁਖ਼ਾਰ ਅਤੇ ਕਮਜ਼ੋਰੀ ਹਨ। ਫ਼ੇਫੜਿਆਂ ਦੇ ਖ਼ਰਾਬ ਹੋ ਜਾਣ ਦੀ ਇਸ ਵਿਚ ਬਹੁਤ ਸੰਭਾਵਨਾ ਰਹਿੰਦੀ ਹੈ। ਇਹ ਰੋਗ ਆਮ ਤੌਰ ਤੇ ਵਬਾ ਦੇ ਰੂਪ ਵਿਚ ਫੈਲਦਾ ਹੈ।

ਇਹ ਰੋਗ ਬਹੁਤ ਪੁਰਾਣੇ ਸਮੇਂ ਤੋਂ ਹੁੰਦਾ ਆਇਆ ਹੈ। ਪਿਛਲੀਆਂ ਚਾਰ ਸਦੀਆਂ ਵਿਚ ਕਿੰਨੀ ਹੀ ਵਾਰ ਇਹ ਵਬਾ ਦੇ ਰੂਪ ਵਿਚ ਫੈਲਿਆ ਹੈ। ਕਦੇ ਕਦੇ ਇਹ ਵਬਾ ਸੰਸਾਰ-ਵਿਆਪੀ ਵੀ ਹੋ ਗਈ ਹੈ। ਸੰਨ 1889-90, 91-92 ਅਤੇ 1918-19 ਵਿਚ ਇਹ ਸਾਰੇ ਸੰਸਾਰ ਵਿਚ ਫੈਲਿਆ ਅਤੇ 1957 ਈ. ਵਿਚ ਇਸ ਦਾ ਹਮਲਾ ਏਸ਼ੀਆ ਉੱਤੇ ਹੋਇਆ।

ਸੰਨ 1933 ਵਿਚ ਸਮਿਥ ਐਂਡਰੂ ਤੇ ਲੇਡਲੋ ਨੇ ਇਨਫ਼ਲੂਐਂਜ਼ੇ ਦੇ ਵਾਇਰਸ 'ਏ' ਦਾ ਪਤਾ ਲਗਾਇਆ। ਫ਼ਰਾਂਸਿਸ ਅਤੇ ਮੈਗਿਲ ਨੇ 1940 ਈ. ਵਿਚ ਵਾਇਰਸ 'ਬੀ' ਦੀ ਖੋਜ ਕੀਤੀ। ਸੰਨ 1948 ਵਿਚ ਟੇਲਰ ਨੇ ਵਾਇਰਸ 'ਸੀ' ਦਾ ਪਤਾ ਲਗਾਇਆ। ਇਨ੍ਹਾਂ ਵਿਚੋਂ ਵਾਇਰਸ 'ਏ' ਹੀ ਇਨਫ਼ਲੂਐਂਜ਼ੇ ਦੇ ਰੋਗੀਆਂ ਵਿਚ ਬਹੁਤ ਹੁੰਦਾ ਹੈ। ਇਹ ਵਾਇਰਸ ਗੋਲ ਹੁੰਦੇ ਹਨ ਅਤੇ ਇਨ੍ਹਾਂ ਦਾ ਘੇਰਾ 100 ਮਾਈ-ਕ੍ਰਾੱਨ (0.1 ਮਿ. ਮੀ.) ਦੇ ਲਗਭਗ ਹੁੰਦਾ ਹੈ। ਰੋਗ ਦੇ ਜ਼ੋਰ ਸਮੇਂ ਸਾਹ ਦੀਆਂ ਸਾਰੀਆਂ ਨਲੀਆਂ ਦੇ ਹਰ ਹਿੱਸੇ ਵਿਚ ਵਾਇਰਸ ਹੁੰਦਾ ਹੈ। ਇਹ ਬਲਗ਼ਮ ਅਤੇ ਨੱਕ ਵਿਚੋਂ ਵਹਿੰਦੇ ਨਜ਼ਲੇ ਅਤੇ ਥੁੱਕ ਵਿਚ ਹੁੰਦਾ ਹੈ ਪਰ ਸਰੀਰ ਦੇ ਹੋਰ ਕਿਸੇ ਹਿੱਸੇ ਵਿਚ ਨਹੀਂ ਹੁੰਦਾ। ਬਲਗ਼ਮ ਅਤੇ ਨਜ਼ਲੇ ਵਿਚ ਪਹਿਲੇ ਦਿਨ ਤੋਂ ਪੰਜਵੇਂ ਅਤੇ ਕਦੇ ਕਦੇ ਛੇਵੇਂ ਦਿਨ ਤਕ ਇਹ ਵਾਇਰਸ ਮਿਲਦਾ ਹੈ। ਵਾਇਰਸ ਦੀਆਂ ਇਨ੍ਹਾਂ ਤਿੰਨਾਂ ਕਿਸਮਾਂ ਦੀਆਂ ਅੱਗੇ ਹੋਰ ਕਈ ਕਿਸਮਾਂ ਹਨ।

ਇਨਫ਼ਲੂਐਂਜ਼ੇ ਦੀ ਵਬਾ ਆਮ ਫੈਲਦੀ ਰਹਿੰਦੀ ਹੈ। ਇਹ ਸਥਾਨਕ ਤੌਰ ਤੇ ਫੈਲ ਸਕਦੀ ਹੈ ਤੇ ਵਿਆਪਕ ਰੂਪ ਵਿਚ ਇਹ ਰੋਗ ਕਿਸੇ ਖੇਤਰ ਵਿਚ ਇਕੋ ਵਾਰ ਵੀ ਫੈਲ ਸਕਦਾ ਹੈ। ਕਈ ਵਾਰ ਇਹ ਸਾਰੇ ਸੰਸਾਰ ਵਿਚ ਵੀ ਇਕੋ ਵਾਰੀ ਹੀ ਫੁੱਟ ਪੈਂਦਾ ਹੈ। ਇਸ ਦਾ ਖ਼ਾਸ ਕਾਰਨ ਅਜੇ ਤਕ ਪਤਾ ਨਹੀਂ ਲੱਗਾ।

ਵਬਾ ਦੀ ਸ਼ਕਲ ਵਿਚ ਇਹ ਰੋਗ ਕਿਸੇ ਵੀ ਮੌਸਮ ਵਿਚ ਫੈਲ ਸਕਦਾ ਹੈ। ਸਰਦੀਆਂ ਵਿਚ ਜਾਂ ਇਸ ਦੇ ਅੱਗੇ ਪਿੱਛੇ ਇਸ ਦਾ ਖ਼ਾਸ ਜ਼ੋਰ ਹੁੰਦਾ ਹੈ। ਇਸ ਰੋਗ ਵਿਚ ਮੁੜ ਮੁੜ ਫੈਲਣ ਦੀ ਰੁਚੀ ਹੈ। ਇਸ ਦਾ ਭਾਵ ਇਹ ਹੈ ਕਿ ਰੋਗ ਨਿਯਤ ਸਮੇਂ ਪਿੱਛੋਂ ਹੁੰਦਾ ਹੈ। ਵਾਇਰਸ 'ਏ' ਦੀ ਵਬਾ ਹਰ ਦੋ ਤਿੰਨ ਸਾਲਾਂ ਮਗਰੋਂ ਫੈਲਦੀ ਹੈ। ਵਾਇਰਸ 'ਬੀ' ਕਾਰਨ ਹੋਣ ਵਾਲੀ ਵਬਾ ਹਰ ਚੌਥੇ ਜਾਂ ਪੰਜਵੇਂ ਸਾਲ ਫੈਲਦੀ ਹੈ। ਵਾਇਰਸ 'ਏ' ਦੀ ਵਬਾ 'ਬੀ' ਨਾਲੋਂ ਵਧੇਰੇ ਇਲਾਕੇ ਵਿਚ ਫੈਲਦੀ ਹੈ। ਵੱਖ ਵੱਖ ਵਬਾਵਾਂ ਵਿਚ ਰੋਗੀਆਂ ਦੀ ਗਿਣਤੀ 1-5 ਫ਼ੀ ਸਦੀ ਤੋਂ ਲੈ ਕੇ 20-30 ਫ਼ੀ ਸਦੀ ਤਕ ਰਹੀ ਹੈ। ਥਾਂ ਦੀ ਤੰਗੀ, ਗੰਦੇ ਆਲੇ-ਦੁਆਲੇ, ਪੌਸ਼ਟਿਕ ਖ਼ੁਰਾਕ ਦੀ ਕਮੀ ਅਤੇ ਸਰਦੀਆਂ ਵਿਚ ਕੱਪੜਿਆਂ ਦੀ ਥੁੜ੍ਹ ਅਤੇ ਗ਼ਰੀਬੀ ਆਦਿ ਦੀਆਂ ਹਾਲਤਾਂ ਵਿਚ ਇਹ ਰੋਗ ਤੇਜ਼ੀ ਨਾਲ ਫੈਲਦਾ ਹੈ। ਸੰਘਣੀਆਂ ਆਬਾਦੀਆਂ ਵਿਚ ਇਹ ਰੋਗ ਤੇਜ਼ੀ ਨਾਲ ਵਧਦਾ ਤੇ ਤੇਜ਼ੀ ਨਾਲ ਖ਼ਤਮ ਹੋ ਜਾਂਦਾ ਹੈ। ਖੁੱਲ੍ਹੀਆਂ ਆਬਾਦੀਆਂ ਵਿਚ ਦੋ ਤਿੰਨ ਮਹੀਨਿਆਂ ਤਕ ਰਹਿੰਦਾ ਹੈ। ਰੋਗੀ ਦੀ ਬਲਗ਼ਮ ਤੇ ਨਜ਼ਲੇ ਵਿਚ ਵਾਇਰਸ ਰਹਿੰਦਾ ਹੈ ਅਤੇ ਉਸ ਦੀਆਂ ਨਿੱਛਾਂ ਰਾਹੀਂ ਆਲੇ ਦੁਆਲੇ ਫੈਲਦਾ ਰਹਿੰਦਾ ਹੈ। ਡਰਾਪਲੈੱਟ ਇਨਫ਼ੈਕਸ਼ਨ ਤੋਂ ਇਹ ਰੋਗ ਹੁੰਦਾ ਹੈ ਅਤੇ ਸਾਹ ਨਾਲ ਰੋਗੀ ਦੇ ਨੱਕ ਅਤੇ ਗਲੇ ਵਿਚ ਹੀ ਇਹ ਵਾਇਰਸ ਦਾਖ਼ਲ ਹੁੰਦਾ ਰਹਿੰਦਾ ਹੈ। ਇਹ ਰੋਗ ਇਕ ਵਿਅਕਤੀ ਤੋਂ ਦੂਜੇ ਵਿਅਕਤੀ ਤਕ ਚਲਾ ਜਾਂਦਾ ਹੈ। ਰੋਗ ਦੇ ਹਮਲੇ ਨਾਲ ਸਰੀਰ ਵਿਚ ਰੋਗ-ਰੋਕੂ ਸ਼ਕਤੀ ਵੀ ਉਤਪੰਨ ਨਹੀਂ ਹੁੰਦੀ। ਛੇ ਤੋਂ ਅੱਠ ਮਹੀਨੇ ਮਗਰੋਂ ਉਸੇ ਤਰ੍ਹਾਂ ਦਾ ਰੋਗ ਫਿਰ ਹੋ ਸਕਦਾ ਹੈ।

ਰੋਗ ਦੇ ਲੱਛਣ ਪ੍ਰਗਟ ਹੋਣ ਵਿਚ ਇਕ ਦੋ ਦਿਨ ਲੱਗ ਜਾਂਦੇ ਹਨ। ਇਸ ਦੇ ਲੱਛਣਾਂ ਵਿਚ ਕੋਈ ਖ਼ਾਸ ਵਿਸ਼ੇਸ਼ਤਾ ਨਹੀਂ ਹੁੰਦੀ। ਕੇਵਲ ਬੁਖ਼ਾਰ ਤੇ ਬਹੁਤੀ ਕਮਜ਼ੋਰੀ ਹੀ ਇਸ ਦੇ ਖ਼ਾਸ ਲੱਛਣ ਹਨ। ਰੋਗ ਦਾ ਕਾਰਨ ਵਾਇਰਸ ਤੋਂ ਉਤਪੰਨ ਹੋਏ ਜ਼ਹਿਰੀਲੇ ਜਰਾਸੀਮ ਟਾਕਸਿਨ ਹੀ ਜਾਪਦੇ ਹਨ। ਵੱਖ ਵੱਖ ਵਬਾਵਾਂ ਦੀ ਹਾਲਤ ਵਿਚ ਇਨ੍ਹਾਂ ਦੀ ਤੇਜ਼ੀ ਵੀ ਵੱਖ ਵੱਖ ਹੁੰਦੀ ਹੈ। ਬੁਖ਼ਾਰ ਅਤੇ ਕਮਜ਼ੋਰੀ ਤੋਂ

ਇਲਾਵਾ ਸਿਰ ਦਰਦ, ਸਰੀਰ ਵਿਚ ਖ਼ਾਸ ਤੌਰ ਤੇ ਲੱਤਾਂ ਅਤੇ ਪਿੱਠ ਵਿਚ ਦਰਦ, ਸੁਕੀ ਖੰਘ, ਗਲੇ ਦਾ ਬੈਠ ਜਾਣਾ, ਨਿੱਛਾਂ ਦਾ ਆਉਣਾ, ਅੱਖਾਂ ਤੇ ਨੱਕ ਵਿਚੋਂ ਪਾਣੀ ਦਾ ਵਗਣਾ ਅਤੇ ਗਲੇ ਦਾ ਪੱਕ ਜਾਣਾ ਆਦਿ ਲੱਛਣ ਵੀ ਪ੍ਰਗਟ ਹੋ ਜਾਂਦੇ ਹਨ। ਬੁਖ਼ਾਰ 38.3° ਸੈਂ. ਤੋਂ 39.40° ਸੈਂ. ਤਕ ਹੁੰਦਾ ਹੈ ਜਿਹੜਾ ਲਗਾਤਾਰ ਦੋ ਜਾਂ ਤਿੰਨ ਦਿਨਾਂ ਤੋਂ ਲੈ ਕੇ ਛੇ ਦਿਨਾਂ ਤਕ ਰਹਿੰਦਾ ਹੈ। ਨਬਜ਼ ਵਧੇਰੇ ਤੇਜ਼ ਚੱਲਣ ਲੱਗ ਪੈਂਦੀ ਹੈ। ਵੇਖਣ ਤੇ ਅੱਖਾਂ ਲਾਲ, ਚਿਹਰਾ ਭਖਦਾ ਤੇ ਚਮੜੀ ਗਰਮ ਲਗਦੀ ਹੈ। ਨੱਕ ਤੇ ਗਲਾ ਅੰਦਰੋਂ ਲਾਲ ਤੇ ਸੁੱਜੇ ਹੋਏ ਲਗਦੇ ਹਨ। ਆਮ ਤੌਰ ਤੇ ਛਾਤੀ ਤੇ ਫ਼ੇਫੜਿਆਂ ਵਿਚ ਕੁਝ ਨਹੀਂ ਹੁੰਦਾ। ਰੋਗ ਦੇ ਜ਼ੋਰ ਪਾਉਣ ਤੇ ਬੁਖ਼ਾਰ 40.5° ਸੈਂ. ਤੋਂ 41.1° ਸੈਂ. ਤਕ ਹੋ ਜਾਂਦਾ ਹੈ।

ਇਹ ਰੋਗ ਵਿਗੜ ਕੇ ਬ੍ਰੌਂਕੋ ਨਮੂਨੀਆ ਬਣ ਜਾਂਦਾ ਹੈ। ਬੁਖ਼ਾਰ 40° ਸੈਂ. ਤਕ ਪਹੁੰਚ ਜਾਂਦਾ ਹੈ। ਸਾਹ ਤੇਜ਼ ਹੋ ਜਾਂਦਾ ਹੈ ਜੋ ਪ੍ਰਤਿ ਮਿੰਟ 50-60 ਤਕ ਹੋ ਜਾਂਦਾ ਹੈ। ਨਬਜ਼ ਤੇਜ਼ ਹੋ ਕੇ 110 ਤੋਂ 120 ਪ੍ਰਤਿ ਮਿੰਟ ਚੱਲਣ ਲੱਗ ਪੈਂਦੀ ਹੈ, ਪਰ ਸਾਹ ਔਖਾ ਨਹੀਂ ਆਉਂਦਾ। ਪਿਊਰੂਲੈਂਟ ਬ੍ਰੌਂਕਾਈਟਸ ਦਾ ਰੋਗ ਵੀ ਪੈਦਾ ਹੋ ਸਕਦਾ ਹੈ। ਇਸ ਵਿਚ ਖੰਘ ਔਖਾ ਕਰਦੀ ਹੈ। ਬਲਗ਼ਮ ਝੱਗਦਾਰ, ਸਫ਼ੈਦ, ਹਰੀ, ਪੀਪ ਵਾਲੀ ਤੇ ਬਦਬੂਦਾਰ ਹੋ ਸਕਦੀ ਹੈ। ਖ਼ੂਨ ਦੇ ਅੰਸ਼ਾਂ ਦੀ ਮਿਲਾਵਟ ਕਾਰਨ ਇਹ ਲਾਲ ਜਾਂ ਭੂਰੀ ਵੀ ਹੋ ਸਕਦੀ ਹੈ। ਫ਼ੇਫੜਿਆਂ ਨੂੰ ਦੇਖਣ ਤੇ ਉਨ੍ਹਾਂ ਵਿਚ ਕੋਈ ਖ਼ਾਸ ਲੱਛਣ ਨਹੀਂ ਮਿਲਦੇ। ਹਾਂ ਛਾਤੀ ਨੂੰ ਠਕੋਰ ਕੇ ਦੇਖਣ ਨਾਲ ਇਕ ਖ਼ਾਸ ਕਿਸਮ ਦੀ ਆਵਾਜ਼ ਨਿਕਲਦੀ ਹੈ, ਜਿਸ ਨੂੰ ਅੰਗ੍ਰੇਜ਼ੀ ਵਿਚ ਰਾਲ ਕਹਿੰਦੇ ਹਨ।

ਇਹ ਰੋਗ ਸਰੀਰ ਦੇ ਅੰਦਰ ਵੀ ਹੋ ਸਕਦਾ ਹੈ। ਅਜਿਹੀ ਹਾਲਤ ਵਿਚ ਲਹੂ-ਮਿਲੇ-ਦਸਤ ਤੇ ਉਲਟੀਆਂ ਆਉਂਦੀਆਂ ਹਨ। ਦਿਲ ਕੱਚਾ ਹੁੰਦਾ ਹੈ ਤੇ ਬੁਖ਼ਾਰ ਹੋ ਜਾਂਦਾ ਹੈ। ਰੋਗ ਹੋਰ ਵੀ ਕਈ ਤਰ੍ਹਾਂ ਵਿਗਾੜ ਪੈਦਾ ਕਰ ਸਕਦਾ ਹੈ। ਸਿਹਤਮੰਦ ਬੱਚਿਆਂ ਤੇ ਜਵਾਨਾਂ ਵਿਚ ਇਸ ਰੋਗ ਤੋਂ ਰਾਜ਼ੀ ਹੋ ਜਾਣ ਦੀ ਬਹੁਤ ਸ਼ਕਤੀ ਹੁੰਦੀ ਹੈ। ਰੋਗੀ ਥੋੜ੍ਹੇ ਹੀ ਸਮੇਂ ਵਿਚ ਰਾਜ਼ੀ ਹੋ ਜਾਂਦਾ ਹੈ। ਬੀਮਾਰ, ਕਮਜ਼ੋਰ ਅਤੇ ਬੁੱਢੇ ਵਿਅਕਤੀ ਤੁਰੰਤ ਪੂਰੀ ਤਰ੍ਹਾਂ ਰਾਜ਼ੀ ਨਹੀਂ ਹੋ ਸਕਦੇ।

**ਰੋਗ ਦੀ ਰੋਕਥਾਮ**—ਵਬਾ ਦੇ ਦਿਨਾਂ ਵਿਚ ਬਹੁਤੇ ਲੋਕਾਂ ਦਾ ਇਕ ਥਾਂ ਇਕੱਠੇ ਹੋਣਾ ਠੀਕ ਨਹੀਂ। ਭੀੜ ਵਾਲੀ ਥਾਂ ਤੇ ਜਾਣਾ ਰੋਗ ਨੂੰ ਸੱਦਾ ਦੇਣਾ ਹੈ। ਸਵੇਰੇ ਸ਼ਾਮ ਨਾਲ ਦਵਾਈ ਦੇ 1:4000 ਘੋਲ ਨਾਲ ਗਰਾਰੇ ਕਰਨਾ ਤੇ ਗਲਾ ਸਾਫ਼ ਰਖਣਾ ਜ਼ਰੂਰੀ ਹੈ। ਇਨਫ਼ਲੂਐਂਜ਼ਾ-ਵਾਇਰਸ ਦੀ ਵੈਕਸੀਨ ਦਾ ਟੀਕਾ ਲੁਆਉਣਾ ਗੁਣਕਾਰੀ ਹੈ। ਇਸ ਨਾਲ ਰੋਗ ਦੇ ਦੂਜੀ ਵਾਰੀ ਲੱਗਣ ਦਾ ਖ਼ਤਰਾ ਨਹੀਂ ਰਹਿੰਦਾ ਅਤੇ ਦੋ ਤੋਂ ਬਾਰ੍ਹਾਂ ਮਹੀਨਿਆਂ ਤਕ ਰੋਗ ਤੋਂ ਬਚੇ ਰਹਿਣ ਲਈ ਤਾਕਤ ਬਣੀ ਰਹਿੰਦੀ ਹੈ। ਪਰ ਇਹ ਤਾਕਤ ਪੱਕੀ ਜਾਂ ਯਕੀਨੀ ਨਹੀਂ ਕਹੀ ਜਾ ਸਕਦੀ। ਟੀਕੇ ਲੱਗਣ ਤੋਂ ਮਗਰੋਂ ਵੀ ਇਹ ਰੋਗ ਹੋ ਸਕਦਾ ਹੈ।

ਇਸ ਰੋਗ ਦਾ ਅਜੇ ਤਕ ਕੋਈ ਖ਼ਾਸ ਇਲਾਜ ਨਹੀਂ ਮਿਲ ਸਕਿਆ। ਇਲਾਜ ਲੱਛਣਾਂ ਅਨੁਸਾਰ ਹੁੰਦਾ ਹੈ ਅਤੇ ਉਸ ਦਾ ਮੁੱਖ ਮੰਤਵ ਰੋਗੀ ਦੀ ਸ਼ਕਤੀ ਨੂੰ ਕਾਇਮ ਰਖਣਾ ਹੈ। ਜਦ ਇਸ ਦੇ ਨਾਲ ਕਿਸੇ ਹੋਰ ਛੂਤ ਦੀ ਬਿਮਾਰੀ ਦਾ ਹਮਲਾ ਹੋ ਜਾਵੇ ਤਾਂ ਸਲਫ਼ਾ ਅਤੇ ਐਂਟੀਬਾਇਟਿਕ ਦਵਾਈਆਂ ਦੀ ਵਰਤੋਂ ਕਰਨੀ ਚਾਹੀਦੀ ਹੈ।

**ਇਨਵਰਕਲਾਈਡ** : ਦੱਖਣ-ਪੱਛਮੀ ਸਕਾਟਲੈਂਡ ਦੇ ਸਟਰੈਥਕਲਾਈਡ ਪ੍ਰਸ਼ਾਸਕੀ ਖੰਡ ਵਿਚ ਰੈੱਨਫ੍ਰਿਉਸ਼ਿਰ ਕਾਉਂਟੀ ਦਾ ਇਕ ਡਿਸਟ੍ਰਿਕਟ ਹੈ ਜਿਸ ਦਾ ਸਦਰ ਮੁਕਾਮ ਗ੍ਰੀਨਾੱਕ ਹੈ। ਇਹ 1975 ਈ. ਵਿਚ ਹੋਂਦ ਵਿਚ ਆਇਆ। ਇਸ ਦਾ ਰਕਬਾ 158 ਵ. ਕਿ. ਮੀ. ਅਤੇ ਆਬਾਦੀ 85,400 (1998) ਹੈ। ਇਸ ਦੇ ਉੱਤਰ ਵੱਲ ਕਲਾਈਡ ਦਰਿਆਈ ਜਵਾਰ-ਦਹਾਨਾ ਹੈ ਅਤੇ ਦੱਖਣ ਵੱਲ ਵੀ ਇਹੋ ਦਰਿਆ ਨਾਲ ਨਾਲ ਵਗਦਾ ਹੈ। ਇਸ ਡਿਸਟ੍ਰਿਕਟ ਦੇ ਪੱਛਮ ਵੱਲ ਪਹਾੜ ਹਨ। ਇਥੇ ਹੀ 441 ਮੀ. ਉੱਚੀ ਕੈਂਚ ਪਹਾੜੀ ਹੈ। ਡਿਸਟ੍ਰਿਕਟ ਦੇ ਅੰਤਰਵਰਤੀ ਖੇਤਰ ਦੀਆਂ ਸੱਨਅਤਾਂ ਵਿਚ ਸਮੁੰਦਰੀ ਜਹਾਜ਼ ਅਤੇ ਹੋਰ ਜਹਾਜ਼ਾਂ ਦਾ ਹੀ ਸਾਮਾਨ ਬਣਦਾ ਹੈ। ਇਸ ਤੋਂ ਇਲਾਵਾ ਇਥੇ ਖੰਡ ਸਾਫ਼ ਕਰਨ, ਕੱਪੜਾ ਅਤੇ ਕਾਗਜ਼ ਬਣਾਉਣ, ਸ਼ਰਾਬ ਤਿਆਰ ਕਰਨ ਅਤੇ ਲੋਹੇ ਦੀਆਂ ਚੀਜ਼ਾਂ ਬਣਾਉਣ ਦੇ ਵੀ ਕਾਰਖ਼ਾਨੇ ਹਨ।

ਹ. ਪੁ.—ਐਨ. ਬ੍ਰਿ. ਮਾ. 5:402; ਵੈ. ਜਗ. ਡਿ.

**ਇਨਵਰਕਾਰਗਿਲ** : ਨਿਊਜ਼ੀਲੈਂਡ ਦੇ ਦੱਖਣੀ ਟਾਪੂ ਦੇ ਦੱਖਣੀ ਹਿੱਸੇ ਵਿਚ ਨਿਊ ਰਿਵਰ ਜਵਾਰ ਦਹਾਨੇ ਦੇ ਨੇੜੇ ਵਾਈ-ਹੋਪਾਈ ਦਰਿਆ ਉੱਤੇ ਵਾਕਿਆ ਇਕ ਸ਼ਹਿਰ ਹੈ। ਇਸ ਸ਼ਹਿਰ ਦੇ ਆਲੇ-ਦੁਆਲੇ ਦੇ ਇਲਾਕੇ ਨੂੰ 'ਸਾਊਥ ਲੈਂਡ' ਮੈਦਾਨ ਕਿਹਾ ਜਾਂਦਾ ਹੈ। ਸੰਨ 1853 ਵਿਚ ਨਿਊਜ਼ੀਲੈਂਡ ਕੰਪਨੀ ਤੋਂ ਮਾਓਰਿਸ ਨੇ ਇਹ ਇਲਾਕਾ ਖਰੀਦ ਲਿਆ। ਇਸ ਤੋਂ ਦੋ ਸਾਲਾਂ ਮਗਰੋਂ ਇਥੋਂ ਦੇ ਮੁਢਲੇ ਆਬਾਦਕਾਰ ਇਥੇ ਆ ਕੇ ਵੱਸੇ। ਸੰਨ 1857 ਵਿਚ ਇਸ ਦਾ ਵਰਤਮਾਨ ਨਾਂ ਸਾਬਕਾ ਓਟਾਗਾਓ ਪ੍ਰਾਂਤ ਦੇ ਪਹਿਲੇ ਸੁਪਰਡੰਟ ਕਪਤਾਨ ਵਿਲੀਅਮ ਕਾਰਗਿੱਲ ਦੇ ਸਨਮਾਨ ਵਿਚ ਰੱਖ ਦਿੱਤਾ ਗਿਆ। ਸੰਨ 1859 ਵਿਚ ਸ਼ਹਿਰ ਵਾਲੇ ਖੇਤਰ ਦਾ ਸਰਵੇਖਣ ਕੀਤਾ ਗਿਆ। ਸੰਨ 1861 ਵਿਚ ਇਸ ਨੂੰ ਓਟਾਗਾਓ ਪ੍ਰਾਂਤ ਦੀ ਰਾਜਧਾਨੀ ਬਣਾ ਦਿੱਤਾ ਗਿਆ। ਸੰਨ 1871 ਵਿਚ ਇਸ ਨੂੰ ਬਰੋਅ ਬਣਾ ਦਿੱਤਾ ਗਿਆ। ਸੰਨ 1930 ਵਿਚ ਇਹ ਸਾਊਥਲੈਂਡ ਕਾਊਂਟੀ ਦੇ ਵੱਡੇ ਸ਼ਹਿਰਾਂ ਵਿਚ ਆ ਗਿਆ। ਇਹ ਸ਼ਹਿਰ ਬਹੁਤ ਹੀ ਵਧੀਆ ਢੰਗ ਨਾਲ ਬਣਿਆ ਹੋਇਆ ਹੈ। ਇਥੇ ਭੇਡਾਂ, ਬੱਕਰੀਆਂ ਅਤੇ ਗਾਵਾਂ ਪਾਲੀਆਂ ਜਾਂਦੀਆਂ ਹਨ। ਦੁੱਧ ਆਦਿ ਤੋਂ ਡੇਅਰੀ ਉਤਪਾਦਨ ਤਿਆਰ ਕੀਤੇ ਜਾਂਦੇ ਹਨ। ਇਥੇ ਛੋਟੀਆਂ-ਮੋਟੀਆਂ ਸੱਨਅਤਾਂ ਉੱਨਤ ਹਨ ਜਿਨ੍ਹਾਂ ਵਿਚ ਭੋਜਨ ਦੀਆਂ ਚੀਜ਼ਾਂ ਦੀ ਪ੍ਰਾਸੈੱਸਿੰਗ, ਫਰਨੀਚਰ, ਲੋਹਾ-ਢਲਾਈ ਅਤੇ ਉੱਨੀ ਕੱਪੜਾ ਤਿਆਰ ਕਰਨ ਦਾ ਕੰਮ ਹੁੰਦਾ ਹੈ। ਇਥੇ ਇੰਜਨੀਅਰਿੰਗ ਨਾਲ ਸਬੰਧਤ ਵਸਤਾਂ ਵੀ ਬਣਦੀਆਂ ਹਨ। ਇਥੋਂ ਦਾ ਸਾਰਾ ਵਪਾਰ ਦੱਖਣ ਵੱਲ 27 ਕਿ. ਮੀ. ਦੂਰ ਬੰਦਰਗਾਹ ਤੋਂ ਹੁੰਦਾ ਹੈ।

ਆਬਾਦੀ—49,600 (1983)

46°25′ ਦੱ. ਵਿਥ.; 168° 27′ ਪੂ.ਲੰਬ.

ਹ. ਪੁ.—ਐਨ.ਬ੍ਰਿ.ਮਾ. 5 : 402; ਵੈ.ਜਗ.ਡਿ.; ਕੋਲੀ.ਐਨ. 10 : 372

**ਇਨਵਰਨੈੱਸ** : ਉੱਤਰ-ਪੱਛਮੀ ਸਕਾਟਲੈਂਡ ਵਿਚ ਇਨਵਰਨੈੱਸ ਡਿਸਟ੍ਰਿਕਟ ਦੀ ਸੀਟ ਅਤੇ ਵੱਡਾ ਸ਼ਹਿਰ ਹੈ। ਇਹ ਇਸੇ ਦੇਸ਼ ਦੇ ਪਰਬਤੀ ਖੇਤਰ ਜਿਸ ਨੂੰ 'ਹਾਈਲੈਂਡਜ਼' ਕਹਿੰਦੇ ਹਨ, ਦਾ ਪ੍ਰਾਚੀਨ ਅਤੇ ਸ਼ਾਹੀ ਮਹਿਲ ਵਾਲਾ ਸ਼ਹਿਰ ਹੈ। ਇਹ ਨੈੱਸ ਦਰਿਆ ਦੇ ਮੁਹਾਣੇ ਤੇ ਗਲੈੱਨ ਮੋਰ ਮਹਾਨ ਦਰਾੜ ਰੇਖਾ ਦੇ ਉੱਤਰ-ਪੂਰਬ ਵੱਲ ਵੱਸਿਆ ਹੋਇਆ ਹੈ। ਸ਼ਹਿਰ ਦੇ ਤਿੰਨ ਪਾਸੇ ਪਹਾੜ ਅਤੇ ਇਕ ਪਾਸੇ ਮੋਰੇ ਫਰਥ ਦਾ ਨੀਵਾਂ ਜਿਹਾ ਸਾਹਿਲੀ ਖੇਤਰ ਹੈ। ਇਹ ਸ਼ਹਿਰ ਨੈੱਸ ਦਰਿਆ ਅਤੇ ਕੈਨਿਡੋਨੀਅਨ ਨਹਿਰ ਦੇ ਕੰਢਿਆਂ ਦੇ ਨਾਲ ਨਾਲ ਵੱਸਿਆ ਹੋਇਆ ਹੈ। ਇਥੋਂ ਹੀ ਪਰਬਤਾਂ ਵੱਲ, ਦੱਖਣ ਅਤੇ ਪੂਰਬ ਵੱਲ ਸੜਕਾਂ ਜਾਂਦੀਆਂ ਹਨ। ਇਸ ਸ਼ਹਿਰ ਦੀ ਮਹੱਤਤਾ ਮੁੱਢ ਤੋਂ ਹੀ ਰਹੀ ਹੈ। ਇਥੇ ਪਿਕਟ ਕਬੀਲੇ ਵੱਸੇ ਹੋਏ ਸਨ। ਇਹ ਪਿਕਟੀਸ਼ ਸਾਮਰਾਜ ਦੀ ਰਾਜਧਾਨੀ ਹੁੰਦਾ ਸੀ। ਇਨ੍ਹਾਂ ਕਬੀਲਿਆਂ ਦਾ ਰਾਜਾ ਬਰੂਡ ਜਦੋਂ ਆਇਆ ਤਾਂ ਇਥੋਂ ਦੇ ਧਾਰਮਿਕ ਆਗੂ ਸੇਂਟ ਕੋਲੰਬਾ ਨੇ ਇਸ ਨੂੰ ਈਸਾਈ ਮਤ ਦਾ ਪੈਰੋਕਾਰ ਬਣਾ ਲਿਆ। ਬਾਰ੍ਹਵੀਂ ਸਦੀ

ਵਿਚ ਇਸ ਨੂੰ ਬਰੋਅ ਦਾ ਦਰਜਾ ਮਿਲਿਆ। ਇਥੋਂ ਦਾ ਕਿਲਾ ਇਸ ਤੋਂ ਕਈ ਸਦੀਆਂ ਮਗਰੋਂ ਤਕ ਵੀ ਸ਼ਾਹੀ ਘਰਾਣਿਆਂ ਦਾ ਰਿਹਾਇਸ਼ੀ ਮਹਿਲ ਬਣਿਆ ਰਿਹਾ।

ਇਥੋਂ ਦੀਆਂ ਵਰਣਨਯੋਗ ਥਾਵਾਂ ਵਿਚੋਂ 19ਵੀਂ ਸਦੀ ਦਾ ਬਣਿਆ ਮਸ਼ਹੂਰ ਕਿਲਾ ਹੈ। ਇਹ 1764 ਈ. ਵਿਚ ਜੈਕੋਬੀਆਂ ਵੱਲੋਂ ਉਜਾੜੇ ਗਏ ਕਿਲੇ ਵਾਲੀ ਥਾਂ ਉੱਤੇ ਹੀ ਬਣਿਆ ਹੋਇਆ ਹੈ। ਇਸ ਸਮੇਂ ਇਸ ਵਿਚ ਸਰਕਾਰੀ ਦਫ਼ਤਰ ਅਤੇ ਕਚਹਿਰੀਆਂ ਕੰਮ ਕਰ ਰਹੀਆਂ ਹਨ। ਇਥੋਂ ਦੀਆਂ ਹੋਰ ਵਰਣਨਯੋਗ ਇਮਾਰਤਾਂ ਸਕਾਟਲੈਂਡ ਦੀ ਰਾਣੀ ਮੇਰੀ (1562 ਈ.) ਦਾ ਘਰ, ਓਲਡ ਟਾਊਨ ਕ੍ਰਾਸ (1685), ਟਾਊਨ ਸਟੀਪਲ ਜਿਥੇ ਪਹਿਲਾਂ ਜੇਲ੍ਹ ਹੋਇਆ ਕਰਦੀ ਸੀ, ਓਲਡ ਹਾਈ ਚਰਚ (1769-72) ਅਤੇ ਸੇਂਟ ਐਂਡਿਓ ਦਾ ਗਿਰਜਾ ਘਰ (1866-71) ਹਨ।

ਦੂਜੇ ਮਹਾਂ-ਯੁੱਧ ਤੋਂ ਪਿੱਛੋਂ ਇਥੇ ਹਲਕੀਆਂ ਇੰਜੀਨਿਅਰਿੰਗ ਵਸਤਾਂ ਬਣਾਉਣ, ਛਪਾਈ ਦਾ ਕੰਮ, ਭੋਜਨ ਦੀਆਂ ਚੀਜ਼ਾਂ ਦੀ ਡੱਬਾ-ਬੰਦੀ ਕਰਨ, ਬਿਜਲੀ ਅਤੇ ਇਸਪਾਤ ਦੀਆਂ ਚੀਜ਼ਾਂ ਬਣਾਉਣ ਦੀਆਂ ਸੱਨਅਤਾਂ ਲਾਈਆਂ ਗਈਆਂ ਹਨ। ਇਥੇ ਪੈਟਰੋਲ, ਕੋਲਾ, ਇਮਾਰਤੀ ਲੱਕੜੀ, ਸੀਮਿੰਟ ਬਾਹਰੋਂ ਮੰਗਵਾਏ ਜਾਂਦੇ ਹਨ। ਇਥੋਂ 13 ਕਿ. ਮੀ. ਉੱਤਰ-ਪੂਰਬ ਵੱਲ ਹਵਾਈ ਅੱਡਾ ਹੈ।

57° 27′. ਉ. ਵਿਥ. ; 4°15′ ਪੱ. ਲੰਬ.

ਹ. ਪੁ. —ਐਨ. ਬ੍ਰਿ. ਮਾ. 5 : 403

**ਇਨਵਰੈੱਲ** : ਦੱਖਣ-ਪੂਰਬੀ ਆਸਟ੍ਰੇਲੀਆ ਦੀ ਨਿਊ ਸਾਊਥ ਵੇਲਜ਼ ਸਟੇਟ ਦੇ ਉੱਤਰ-ਪੂਰਬ ਵਿਚ ਇਕ ਸ਼ਹਿਰ ਹੈ ਜਿਹੜਾ ਵੈਸਟਰਨ ਸਲੋਪਸ ਡਿਸਟ੍ਰਿਕਟ ਵਿਚ ਸਵਾਲਬੁੱਕ ਅਤੇ ਮੈਸਿਨ-ਟਾਈਅਰ ਦਰਿਆਵਾਂ ਦੇ ਸੰਗਮ ਤੇ ਸਿਡਨੀ ਤੋਂ 459 ਕਿ. ਮੀ. ਉੱਤਰ ਵੱਲ ਗਵਾਈਦਰ ਸ਼ਾਹਰਾਹ ਉੱਤੇ ਵਾਕਿਆ ਹੈ। ਇਥੋਂ ਸਿਡਨੀ ਅਤੇ ਬਰਿਜ਼ਬੇਨ ਵੱਲ ਹਵਾਈ ਜ਼ਹਾਜ਼ਾਂ ਰਾਹੀਂ ਆਵਾਜਾਈ ਹੁੰਦੀ ਹੈ ਅਤੇ ਇਹ ਰੇਲਾਂ ਦਾ ਅੰਤਮ ਜੰਕਸ਼ਨ ਵੀ ਹੈ। ਇਸ ਸ਼ਹਿਰ ਦੀ ਸਥਾਪਨਾ 1848 ਈ. ਵਿਚ ਨਿਰਯਾਤ ਲਈ ਮਾਲ ਇਕੱਠਾ ਕਰਨ ਦੇ ਕੇਂਦਰ ਵਜੋਂ ਕੀਤੀ ਗਈ ਸੀ। ਸੰਨ 1858 ਵਿਚ ਇਹ ਸ਼ਹਿਰ ਬਣ ਗਿਆ ਅਤੇ 1872 ਈ. ਵਿਚ ਮਿਉਂਸਪਲਟੀ ਬਣ ਗਿਆ।

ਇਹ ਸ਼ਹਿਰ ਪਸ਼ੂ-ਪਾਲਣ ਕੇਂਦਰ ਵਜੋਂ ਵੀ ਪ੍ਰਸਿੱਧ ਹੈ। ਇਥੇ ਭੇਡਾਂ ਅਤੇ ਗਊਆਂ ਪਾਲੀਆਂ ਜਾਂਦੀਆਂ ਹਨ। ਦੁੱਧ ਤੋਂ ਡੇਅਰੀ ਉਤਪਾਦਨ ਤਿਆਰ ਕੀਤੇ ਜਾਂਦੇ ਹਨ। ਇਸ ਤੋਂ ਇਲਾਵਾ ਇਥੇ ਮਾਸ ਪ੍ਰਾਪਤ ਕਰਨ ਲਈ ਵੀ ਪਸ਼ੂ ਪਾਲੇ ਜਾਂਦੇ ਹਨ। ਇਥੇ ਪਸ਼ੂਆਂ ਨੂੰ ਝਟਕਾਉਣ ਲਈ ਖ਼ਾਸ ਕਿਸਮ ਦੇ ਝਟਕਾ ਘਰ ਵੀ ਬਣਾਏ ਗਏ ਹਨ। ਇਥੇ ਕਲੀ, ਚਾਂਦੀ, ਹੀਰੇ, ਨੀਲਮ ਅਤੇ ਕਈ ਹੋਰ ਕੀਮਤੀ ਪੱਥਰ ਮਿਲਦੇ ਹਨ। ਇਥੋਂ ਦੀਆਂ ਸੱਨਅਤਾਂ ਵਿਚ ਲਕੜੀ ਦੀ ਚਿਰਾਈ, ਇੱਟਾਂ ਅਤੇ ਹਲਕੀਆਂ ਇੰਜਨੀਅਰੀ ਵਸਤਾਂ ਬਣਾਉਣ ਅਤੇ ਭੋਜਨ ਦੀਆਂ ਵਸਤਾਂ ਪ੍ਰਾਸੈੱਸ ਕਰਨ ਦਾ ਕੰਮ ਹੁੰਦਾ ਹੈ।

29° 47′. ਦੱ. ਵਿਥ.; 151° 07′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 402; ਵੈ. ਜਗ. ਡਿ.

**ਇਨਵਾਰ** : ਇਹ ਇਕ ਮਿਸ਼ਰਿਤ-ਧਾਤ ਹੈ ਜਿਸ ਵਿਚ 36% ਨਿਕਲ ਅਤੇ ਥੋੜ੍ਹੀ ਜਿਹੀ ਮਾਤਰਾ ਵਿਚ ਮੈਂਗਨੀਜ਼, ਸਿਲਿ-ਕੱਨ ਅਤੇ ਕਾਰਬਨ ਮਿਲੇ ਹੁੰਦੇ ਹਨ, ਬਾਕੀ ਦਾ ਲੋਹਾ ਹੁੰਦਾ ਹੈ। ਇਸ ਦਾ ਤਾਪ-ਪਸਾਰ ਬਹੁਤ ਹੀ ਘੱਟ ਹੁੰਦਾ ਹੈ। ਇਨਵਾਰ ਦਾ ਔਸਤਨ ਗੁਣਾਂਕ $0.8 \times 10^{-6}$ ਪ੍ਰਤਿ ਡਿਗਰੀ ਸੈਂ. ਹੁੰਦਾ ਹੈ ਅਤੇ ਇਸ ਦੇ ਮੁਕਾਬਲੇ ਵਿਚ ਸਟੀਲ ਦਾ ਗੁਣਾਂਕ $11 \times 10^{-6}$ ਪ੍ਰਤਿ ਡਿਗਰੀ ਸੈਂ. ਹੁੰਦਾ ਹੈ। ਇਨ੍ਹਾਂ ਮਿਸ਼ਰਿਤ ਧਾਤਾਂ ਦੀ ਵਰਤੋਂ ਕਰਨ ਲੱਗੇ ਇਹ ਸਮਝਣਾ ਜ਼ਰੂਰੀ ਹੈ ਕਿ ਇਨ੍ਹਾਂ ਦੀ ਪਸਰਨਯੋਗਤਾ ਤਾਪਮਾਨ ਤੇ ਨਿਰਭਰ ਹੈ। ਨਿਮਨਤਮ ਗੁਣਾਂਕ ਲਈ ਇਸ ਦੀ ਸੀਮਾ ਤਕਰੀਬਨ –50° ਸੈਂ. ਤੋਂ 80° ਸੈਂ. ਹੈ। ਇਨਵਾਰ ਨੂੰ ਉੱਥੇ ਵਰਤਿਆ ਜਾਂਦਾ ਹੈ, ਜਿੱਥੇ ਤਾਪ ਪੂਰਤੀ ਨੂੰ ਬਚਾਉਣ ਲਈ ਲਾਹੇਵੰਦ ਹੋਵੇ ਜਿਵੇਂ ਲੰਬਾਈ ਦੇ ਨਿਰਪੇਖ ਮਿਆਰ ਲਈ, ਥਰਮੋਸਟੈਟਿਕ ਪੱਤੀ ਲਈ, ਸਰਵੇਖਣ ਦੀਆਂ ਛੜਾਂ ਅਤੇ ਟੇਪਾਂ ਲਈ, ਘੜੀ-ਸਾਜ਼ੀ ਦੇ ਸਾਮਾਨ ਲਈ, ਧਾਤੂ ਅਤੇ ਕੱਚ ਦੀਆਂ ਸੀਲਾਂ ਲਈ, ਰੇਡੀਓ, ਇਲੈੱਕਟ੍ਰਾਨੀ ਅਤੇ ਜੈੱਟ ਇੰਜਨ ਦੇ ਹਿੱਸਿਆਂ ਲਈ। ਇਸ ਦੇ ਖੋਜੀ ਭੌਤਿਕ-ਵਿਗਿਆਨੀ ਸੀ. ਈ. ਗੀਯੋਮ ਨੇ ਇਸ ਨੂੰ ਗਰਮ ਕਰਨ ਤੇ ਵੀ ਇਸ ਦੇ ਆਕਾਰ ਦੀ ਸਥਿਰਤਾ ਕਾਰਨ ਇਸ ਦਾ ਨਾਂ ਇਨਵਾਰ ਰਖਿਆ ਹੈ।

ਹ. ਪੁ.—ਐਨ. ਬ੍ਰਿ. 12:458

**ਇਨਾਇਤ ਖ਼ਾਂ** : ਬਾਦਸ਼ਾਹ ਸ਼ਾਹ ਜਹਾਨ ਦਾ ਇਕ ਉੱਚਾ ਅਹੁਦੇਦਾਰ ਅਤੇ ਨਿਜੀ ਦੋਸਤ ਸੀ। ਇਸ ਦੇ ਵੱਡੇ ਵਡੇਰੇ ਵੀ ਇਸੇ ਮੁਗ਼ਲ ਖ਼ਾਨਦਾਨ ਦੀ ਸੇਵਾ ਕਰਦੇ ਆਏ ਸਨ ਅਤੇ ਇਸ ਲਈ ਇਸ ਨੇ 'ਸ਼ਾਹਜਹਾਂ-ਨਾਮਾ' ਦੀ ਰਚਨਾ ਕੀਤੀ। ਇਸ ਰਚਨਾ ਵਿਚ ਇਨਾਇਤ ਖ਼ਾਂ ਨੇ ਸ਼ਾਹ ਜਹਾਨ ਦੀ ਹਕੂਮਤ ਬਾਰੇ ਅਤੇ ਇਸ ਦੇ ਪਿਛਲੇ ਖ਼ਾਨਦਾਨੀ ਇਤਿਹਾਸ ਸਬੰਧੀ ਚਾਨਣਾ ਪਾਇਆ ਹੈ। ਇਸ ਦੇ ਮੁੱਖਬੰਧ ਵਿਚ ਵੀ ਇਹ ਲਿਖਦਾ ਹੈ ਕਿ ਸ਼ਾਹ ਜਹਾਨ ਨਾਲ ਪੁਰਾਣੇ ਨਜ਼ਦੀਕੀ ਸਬੰਧ ਹੋਣ ਕਰਕੇ ਇਨ੍ਹਾਂ ਬਾਰੇ ਸਰਲ ਭਾਸ਼ਾ ਤੇ ਸ਼ੈਲੀ ਵਿਚ ਲਿਖਣਾ ਮੇਰੇ ਲਈ ਨਾ ਕੇਵਲ ਉੱਚਿਤ ਹੀ ਹੋਵੇਗਾ ਸਗੋਂ ਫ਼ਾਇਦੇਮੰਦ ਵੀ ਸਾਬਤ ਹੋਵੇਗਾ, ਇਸ ਤੋਂ ਬਿਨਾਂ ਇਸ ਨੇ ਸ਼ੇਖ ਅਬਦੁੱਲ ਹਮੀਦ ਦੀ ਤਿੰਨਾਂ ਜਿਲਦਾਂ ਵਿਚ ਲਿਖੀ ਪੁਸਤਕ ਨੂੰ ਸਰਲ ਭਾਸ਼ਾ ਵਿਚ ਸੰਖੇਪ ਰੂਪ ਵੀ ਦਿੱਤਾ। ਇਸ ਨੇ ਆਪਣੀ ਕਿਰਤ ਦਾ ਇਕ ਹੋਰ ਸਿਰਲੇਖ 'ਮੁਲਖ ਖਾਸ' ਜਾਂ 'ਖੁਲਾਸਾ' ਰੱਖਿਆ।

ਹ. ਪੁ. —ਸਮ ਹਿਸਟੋਰੀਅਨਜ਼ ਆਫ ਮੀਡੀਵਲ ਇੰਡੀਆ : 179

**ਇਨਾਨਿਓ, ਇਸਮਤ** : ਇਹ ਤੁਰਕੀ ਦਾ ਪ੍ਰਧਾਨ, ਲੋਕਰਾਜ ਦਾ ਹਮਾਇਤੀ ਅਤੇ ਉੱਘਾ ਜਰਨੈਲ ਸੀ। ਇਸ ਦਾ ਜਨਮ 24 ਸਤੰਬਰ, 1884 ਨੂੰ ਦਿਨ ਇਜ਼ਮੀਰ (ਤੁਰਕੀ) ਵਿਖੇ ਹੋਇਆ। ਇਹ ਮੁਸਤਫ਼ਾ ਕਮਾਲ ਅੱਤਾਤੁਰਕ ਦੀ ਮੌਤ ਪਿੱਛੋਂ ਤੁਰਕੀ ਗਣਰਾਜ ਦਾ ਪ੍ਰਧਾਨ ਬਣਿਆ। ਇਸ ਨੇ 1939 ਈ. ਤੋਂ 1946 ਈ. ਦੇ ਦਰਮਿਆਨ ਦੇਸ਼ ਵਿਚ ਇਕੋ ਪਾਰਟੀ ਦੇ ਰਾਜ ਨੂੰ ਸਥਾਪਿਤ ਕਰਨ ਵਿਚ ਕਾਮਯਾਬੀ ਹਾਸਲ ਕਰ ਲਈ। ਇਸ ਪਿੱਛੋਂ ਇਹ ਆਪਣੇ ਦੇਸ਼ ਵਿਚ ਲੋਕਰਾਜ ਸਥਾਪਿਤ ਕਰਨ ਵਿਚ ਜੁਟਿਆ ਰਿਹਾ।

ਇਨਾਨਿਓ ਨੇ ਆਪਣਾ ਜੀਵਨ ਆੱਟੋਮਨ ਫ਼ੌਜ ਵਿਚ ਭਰਤੀ ਹੋਣ ਦੇ ਨਾਲ ਹੀ ਸ਼ੁਰੂ ਕੀਤਾ। ਇਸ ਨੇ ਐਡਿਰਨੇ ਵਿਖੇ ਥਰਡ ਆਰਮੀ ਵਿਚ ਸੇਵਾ ਕੀਤੀ ਤੇ ਪਿੱਛੋਂ ਯਮਨ ਵਿਚ ਫ਼ੌਜ ਦਾ ਚੀਫ਼ ਰਿਹਾ। ਪਹਿਲੇ ਮਹਾਂ ਯੁੱਧ ਵਿਚ ਇਸ ਨੇ ਸੀਰੀਆ ਵਿਚ ਅਤੇ ਆੱਟੋਮਨ ਦੇ ਸਮਰਪਣ ਕੀਤੇ ਜਾਣ ਵੇਲੇ ਫੋਰਥ ਆਰਮੀ ਦੀ ਅਗਵਾਈ ਕੀਤੀ। ਇਸਤੰਬੂਲ ਵਿਚ ਲੜਾਈ ਦੌਰਾਨ ਇਹ ਲੜਾਈ ਦਾ ਅਧੀਨ ਸਕੱਤਰ ਸੀ। ਇਸ ਮਗਰੋਂ ਇਹ ਅਨਾਤੋਲੀਆ ਨੂੰ ਇਤਿਹਾਦੀਆਂ ਤੋਂ ਹਾਸਲ ਕਰਨ ਲਈ ਕਮਾਲ ਅਤਾਤੁਰਕ ਦੇ ਅੰਦੋਲਨ ਵਿਚ ਸ਼ਾਮਲ ਹੋ ਗਿਆ। ਪੱਛਮੀ ਅਨਾਤੋਲੀਆ ਉੱਤੇ

ਯੂਨਾਨੀਆਂ ਦਾ ਕਬਜ਼ਾ ਹੋਣ ਪਿੱਛੋਂ ਇਸ ਨੂੰ ਰਾਸ਼ਟਰਵਾਦੀ ਫ਼ੌਜਾਂ ਵਿਚ ਚੀਫ਼ ਦਾ ਅਹੁਦਾ ਦੇ ਦਿੱਤਾ ਗਿਆ। ਸਾਲ 1921 ਦੇ ਜਨਵਰੀ ਅਤੇ ਅਪ੍ਰੈਲ ਮਹੀਨਿਆਂ ਦੀਆਂ ਅੰਕਾਰਾ ਨੇੜੇ ਹੋਈਆਂ ਲੜਾਈਆਂ ਵਿਚ ਇਸ ਨੇ ਹਮਲਾਵਰਾਂ ਨੂੰ ਬਾਹਰ ਕੱਢ ਦਿੱਤਾ। ਇਨ੍ਹਾਂ ਜਿੱਤਾਂ ਨਾਲ ਇਸ ਨੇ ਕਾਫ਼ੀ ਨਾਮਣਾ ਖੱਟਿਆ।

ਸੰਨ 1922 ਵਿਚ ਇਸ ਨੂੰ ਅੰਕਾਰਾ ਦੀ ਗ੍ਰੈਂਡ ਨੈਸ਼ਨਲ ਅਸੈਂਬਲੀ ਵਿਚ ਬਦੇਸ਼ ਮੰਤਰੀ ਵਜੋਂ ਸ਼ਾਮਲ ਕੀਤਾ ਗਿਆ। 29 ਅਕਤੂਬਰ, 1923 ਨੂੰ ਦੇਸ਼ ਦੇ ਗਣਰਾਜ ਬਣਨ ਤੇ ਇਹ ਪ੍ਰਧਾਨ ਮੰਤਰੀ ਬਣਿਆ ਅਤੇ 1937 ਈ. ਤਕ ਇਸ ਅਹੁਦੇ ਉੱਤੇ ਰਿਹਾ। ਅਤਾਤੁਰਕ ਦੀ ਮੌਤ (10 ਨਵੰਬਰ, 1938) ਪਿੱਛੋਂ ਇਹ ਪ੍ਰੈਜ਼ੀਡੈਂਟ ਚੁਣਿਆ ਗਿਆ ਅਤੇ ਰਿਪਬਲਿਕਨ ਪੀਪਲਜ਼ ਪਾਰਟੀ ਦਾ ਚੇਅਰਮੈਨ ਵੀ ਬਣਾ ਦਿੱਤਾ ਗਿਆ। ਦੂਜੇ ਸੰਸਾਰ ਯੁੱਧ ਦੌਰਾਨ ਇਸ ਨੀਤੀਵਾਨ ਦੀ ਅਗਵਾਈ ਹੇਠ ਤੁਰਕੀ ਨਿਰਪੱਖ ਹੀ ਰਿਹਾ। ਲੜਾਈ ਤੋਂ ਮਗਰੋਂ ਦੇਸ਼ ਦੇ ਅੰਦਰੂਨੀ ਹਾਲਾਤ ਅਤੇ ਪੱਛਮੀ ਦੇਸ਼ਾਂ ਦੇ ਪ੍ਰਭਾਵ ਕਰਕੇ ਲੋਕਰਾਜੀ ਸਰਕਾਰ ਬਣਾਉਣ ਤੇ ਜ਼ੋਰ ਪਾਇਆ ਜਾਣ ਲਗਾ। ਇਸ ਕਰਕੇ ਇਸ ਨੇ 1946 ਈ. ਵਿਚ ਡੈਮੋਕ੍ਰੇਟ ਪਾਰਟੀ ਬਣਾਉਣ ਵਾਲਿਆਂ ਨੂੰ ਉਤਸ਼ਾਹ ਦਿੱਤਾ। ਇਸੇ ਪਾਰਟੀ ਨੇ 1950 ਦੀਆਂ ਆਮ ਚੋਣਾਂ ਵਿਚ ਰਾਜ ਕਰ ਰਹੀ ਰਿਪਬਲਿਕਨ ਪੀਪਲਜ਼ ਪਾਰਟੀ ਨੂੰ ਹਰਾ ਦਿੱਤਾ। ਇਨਾਨਿਓ ਫਿਰ ਪ੍ਰੈਜ਼ੀਡੈਂਟ ਬਣਿਆ ਤੇ ਇਹ 1960 ਈ. ਤਕ ਵਿਰੋਧੀ ਧੜੇ ਦੇ ਨੇਤਾ ਵਜੋਂ ਸਿਆਸਤ ਵਿਚ ਸਰਗਰਮ ਰਿਹਾ ਤੇ ਨਾਲ ਹੀ ਪ੍ਰੈਜ਼ੀਡੈਂਟ ਦੇ ਅਹੁਦੇ ਤੇ ਰਿਹਾ। ਸੰਨ 1960 ਦੀ ਫ਼ੌਜੀ ਬਗਾਵਤ ਪਿੱਛੋਂ 1961 ਤੋਂ 1965 ਦਰਮਿਆਨ ਇਸ ਨੇ ਬਾਕੀ ਪਾਰਟੀਆਂ ਨਾਲ ਗੱਠਜੋੜ ਕਰਕੇ ਮਿਲੀ-ਜੁਲੀ ਸਰਕਾਰ ਬਣਾਈ ਪਰ 1965 ਤੇ 1969 ਦੀਆਂ ਆਮ ਚੋਣਾਂ ਵਿਚ ਇਸ ਦੀ ਪਾਰਟੀ ਹਾਰ ਗਈ ਕਿਉਂਕਿ ਇਸ ਦੌਰਾਨ ਕਮਾਲਿਸਟ, ਕਮਾਲ ਅਤਾਤੁਰਕ ਦੇ ਸਿੱਧਾਤਾਂ ਉੱਤੇ ਚਲਣ ਵਾਲੇ ਅਤੇ ਸੋਸ਼ਲਿਸਟ ਜਿਨ੍ਹਾਂ ਨਾਲ ਮਿਲ ਕੇ ਇਸ ਨੇ ਸਰਕਾਰ ਬਣਾਈ ਸੀ, ਉਹੋ ਇਸ ਦੇ ਵਿਰੋਧੀ ਹੋ ਗਏ ਸਨ। ਇਸ ਪਿੱਛੋਂ ਇਸ ਨੇ 1967 ਈ. ਵਿਚ ਖੱਬੇ ਪੱਖੀ ਧੜਾ ਜਾਂ ਰਿਲਾਇੰਸ ਪਾਰਟੀ ਬਣਾਈ। ਸੰਨ 1972 ਤਕ ਇਹ ਸਿਆਸਤ ਵਿਚ ਕਾਫੀ ਸਰਗਰਮ ਰਿਹਾ। 25 ਦਸੰਬਰ, 1973 ਨੂੰ ਅੰਕਾਰਾ ਸ਼ਹਿਰ ਵਿਚ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.—ਐਨ. ਬ੍ਰਿ. ਮਾ. 5 : 364

**ਇਨਾਮਿਨਕਾ** : ਦੱਖਣੀ ਆਸਟ੍ਰੇਲੀਆ ਦੇ ਉੱਤਰ-ਪੂਰਬੀ ਖੇਤਰ ਵਿਚ ਇਹ ਛੋਟਾ ਜਿਹਾ ਸ਼ਹਿਰ ਹੈ ਜਿਹੜਾ ਐਡੀਲੇਡ ਦੇ ਉੱਤਰ-ਪੂਰਬ ਵਿਚ ਕੂਪਰ ਅਤੇ ਸੈਲਟਸਕੀ ਨਦੀਆਂ ਦੇ ਸੰਗਮ ਤੇ ਵਾਕਿਆ ਹੈ। ਇਹ ਸ਼ਹਿਰ 'ਗ੍ਰੇਟ ਆਰਟੀਜ਼ੀਅਨ ਬੇਸਿਨ' ਦੀ ਸਭ ਤੋਂ ਡੂੰਘੀ ਥਾਂ (1,682 ਮੀ. ਹੇਠਾਂ) ਉੱਤੇ ਸਥਿਤ ਹੈ। ਇਸ ਥਾਂ ਦਾ ਪਤਾ 1845 ਈ. ਵਿਚ ਚਾਰਲਸ ਸਟੁਅੱਰਟ ਨੇ ਲਗਾਇਆ ਸੀ। ਇਸ ਪਿੱਛੋਂ 1872 ਈ. ਵਿਚ ਇਥੇ ਪਸ਼ੂਆਂ ਦੀ ਮੰਡੀ ਬਣਾਈ ਗਈ ਅਤੇ 1890 ਈ. ਵਿਚ ਇਹ ਸ਼ਹਿਰ ਬਣ ਗਿਆ। 19 ਵੀਂ ਸਦੀ ਦੇ ਅੱਧ ਵਿਚ ਇਥੇ ਆਦਿ ਵਾਸੀਆਂ ਲਈ ਮਿਸ਼ਨ ਸਟੇਸ਼ਨ ਬਣਾਉਣ ਦੀ ਯੋਜਨਾ ਬਣਾਈ ਗਈ ਜੋ ਕਿ ਨੇਪਰੇ ਨਾ ਚੜ੍ਹ ਸਕੀ।

27° 45′ ਦੱ. ਵਿਥ.; 140° 44′ ਪੂ. ਲੰਬ.

ਹ. ਪੁ. —ਐਨ. ਬ੍ਰਿ. ਮਾ. 5 : 359

**ਇਨੀਨੀ** : ਦੱਖਣੀ ਅਮਰੀਕਾ ਦੇ ਉੱਤਰ-ਪੂਰਬ ਫ਼ਰਾਂਸ ਅਧੀਨ ਫ੍ਰੈਂਚ ਗੀਆਨਾ ਦਾ ਅਰਾਨਡਿਸਮੈਂਟ (ਪ੍ਰਸ਼ਾਸਕੀ ਡਿਸਟ੍ਰਿਕਟ) ਹੈ। ਇਸ ਦਾ ਖੇਤਰਫਲ 40,036 ਵ. ਕਿ. ਮੀ. ਹੈ। ਇਥੇ ਵਸੋਂ ਬੜੀ ਵਿਰਲੀ ਹੈ ਤੇ ਇਹ ਇਥੋਂ ਦੇ ਹਬਸ਼ੀ ਕਬੀਲਿਆਂ ਦੀ ਹੀ ਹੈ। ਇਥੋਂ ਦਾ ਜਲਵਾਯੂ ਰਹਿਣ ਲਈ ਯੋਗ ਨਹੀਂ ਹੈ।

ਇਹ ਖੇਤਰ ਸਮੁੰਦਰ ਤੋਂ ਕਾਫੀ ਦੂਰ ਹੋਣ ਕਰਕੇ ਧੁਰ ਅੰਤਰ-ਵਰਤੀ ਜਿਹਾ ਖੇਤਰ ਬਣ ਜਾਂਦਾ ਹੈ ਜਿਸ ਦਾ ਬਹੁਤਾ ਹਿੱਸਾ ਪਠਾਰੀ ਹੈ ਅਤੇ ਜੰਗਲਾਂ ਨਾਲ ਢਕਿਆ ਹੋਇਆ ਹੈ। ਇਸ ਦੇ ਪੱਛਮ ਵੱਲ ਮੈਰੋਨੀ ਦਰਿਆ ਅਤੇ ਦੱਖਣ ਵੱਲ ਓਯਾਪਾਕ ਦਰਿਆ ਵਗਦੇ ਹਨ ਜੋ ਇਨੀਨੀ ਨੂੰ ਸੂਰੀਨਾਮ ਅਤੇ ਬ੍ਰਾਜ਼ੀਲ ਨਾਲੋਂ ਵੱਖ ਕਰਦੇ ਹਨ। ਇਨ੍ਹਾਂ ਦੋ ਵੱਡੇ ਦਰਿਆਵਾਂ ਤੋਂ ਇਲਾਵਾ ਮਾਨਾ, ਸੀਨਾਮਰੀ, ਓਯਾਕ ਅਤੇ ਇਨੀਨੀ ਇਥੋਂ ਦੇ ਹੋਰ ਦਰਿਆ ਹਨ। ਇਸ ਦੇ ਦੱਖਣ ਵੱਲ ਟਾਮੂਕਾਮਾਕ ਪਹਾੜ ਹੱਦ ਦੇ ਨਾਲ ਨਾਲ ਫੈਲੇ ਹੋਏ ਹਨ।

ਇਸ ਡਿਸਟ੍ਰਿਕਟ ਦਾ ਇਤਿਹਾਸ ਫ੍ਰੈਂਚ ਗੀਆਨਾ ਨਾਲ ਹੀ ਜੁੜਿਆ ਹੋਇਆ ਹੈ। ਸੰਨ 1604 ਵਿਚ ਕਾਈਐਨਕੇ ਬੰਦਰਗਾਹ ਵਿਖੇ ਪਹਿਲੀ ਫਰਾਂਸੀਸੀ ਬਸਤੀ ਬਣੀ ਜਿਥੋਂ ਉਨ੍ਹਾਂ ਦਾ ਇਸ ਖੇਤਰ ਤੇ ਕਬਜ਼ਾ ਹੋਇਆ। 18ਵੀਂ ਸਦੀ ਤਕ ਇਹ ਬਹੁਤਾ ਮਹੱਤਵਪੂਰਨ ਨਾ ਹੋ ਸਕਿਆ ਕਿਉਂਕਿ ਇਸ ਨੂੰ ਕਾਲੇ ਪਾਣੀ ਦੇ ਤੌਰ ਤੇ ਜਾਂ ਮੌਤ ਦੀ ਸਜ਼ਾ ਵਾਲੇ ਦੋਸ਼ੀਆ ਨੂੰ ਰੱਖਣ ਲਈ ਹੀ ਵਰਤਿਆ ਜਾਂਦਾ ਰਿਹਾ ਹੈ। ਸੰਨ 1809 ਵਿਚ ਇਸ ਉੱਤੇ ਬਰਤਾਨੀਆ ਦਾ ਕਬਜ਼ਾ ਹੋ ਗਿਆ ਪਰ 1817 ਈ. ਵਿਚ ਇਹ ਫਿਰ ਫਰਾਂਸ ਅਧੀਨ ਆ ਗਿਆ। ਸੰਨ 1908 ਵਿਚ ਇਸ ਦੀ ਬ੍ਰਾਜ਼ੀਲ ਨਾਲ ਲਗਦੀ ਹੱਦ ਦਾ ਫੈਸਲਾ ਹੋ ਗਿਆ। ਸੰਨ 1930 ਤੋਂ 1946 ਤਕ ਇਹ ਫ਼ਰਾਂਸ ਦੇ ਗਵਰਨਰ ਅਧੀਨ ਵੱਖਰੀ ਕਾਲੋਨੀ ਵਜੋਂ ਰਿਹਾ। ਸੰਨ 1946 ਤੋਂ ਪਿਛੋਂ ਇਹ ਫ਼ਰਾਂਸ ਦੇ ਡਿਪਾਰਟਮੈਂਟ ਵਿਚ ਹੀ ਮਿਲਾ ਲਿਆ ਗਿਆ। ਅਜੇ ਵੀ ਇਹ ਫਰਾਂਸੀਸੀ ਡਿਪਾਰਟਮੈਂਟ ਦਾ ਪ੍ਰਸ਼ਾਸਕੀ ਡਿਸਟ੍ਰਿਕਟ ਹੈ।

ਇਥੇ ਚੌਲ, ਮੱਕੀ ਅਤੇ ਕੇਲੇ ਦੀ ਪੈਦਾਵਾਰ ਹੁੰਦੀ ਹੈ ਅਤੇ ਇਥੋਂ ਇਮਾਰਤੀ ਲਕੜੀ, ਝੀਂਗਾ ਮੱਛੀ ਅਤੇ ਸ਼ਰਾਬ ਬਾਹਰ ਭੇਜੀ ਜਾਂਦੀ ਹੈ।

ਹ. ਪੁ.—ਕੋਲੀ. ਐਨ. 10 : 246; ਵੈ. ਜਗ. ਡਿ.

**ਇਨੂਕਾਈ ਕੀ ਤਸੂਯੋਸ਼ੀ** : ਜਾਪਾਨ ਦੇ ਸਾਬਕਾ ਪ੍ਰਧਾਨ ਮੰਤਰੀ ਅਤੇ ਇਸ ਉੱਘੇ ਨੀਤੀਵਾਨ ਦਾ ਜਨਮ ਅਪ੍ਰੈਲ, 1855 ਵਿਚ ਓਕਾਯਾਮਾ ਵਿਖੇ ਹੋਇਆ। ਇਸ ਨੇ ਆਪਣਾ ਜੀਵਨ ਬਤੌਰ ਰਿਪੋਰਟਰ ਸ਼ੁਰੂ ਕੀਤਾ। ਇਹ ਲੋਕਰਾਜ ਦੇ ਸਿਆਸਤਦਾਨ ਅਤੇ ਉਸ ਸਮੇਂ ਦੇ ਪ੍ਰਧਾਨ ਮੰਤਰੀ ਓਕੂਮਾ ਸ਼ਿਗੈਨੋਬੂ ਦੇ ਸਮਰਥਕ ਵਜੋਂ ਸਿਆਸਤ ਵਿਚ ਦਾਖ਼ਲ ਹੋਇਆ। ਸੰਨ 1890 ਇਹ ਵਿਚ ਡਾਇਟ (ਜਾਪਾਨ ਦੀ ਵਿਧਾਨ-ਸਭਾ) ਦਾ ਮੈਂਬਰ ਬਣ ਗਿਆ। ਸੰਨ 1898 ਵਿਚ ਇਹ ਸਿੱਖਿਆ ਮੰਤਰੀ ਬਣਿਆ ਤੇ ਇਸ ਤੋਂ ਇਲਾਵਾ ਕੈਬਨਿਟ ਦੇ ਕਈ ਪਦਾਂ ਤੇ ਰਿਹਾ। ਇਸ ਤੋਂ ਪਿੱਛੋਂ ਇਸ ਨੇ ਕਈ ਨਵੀਆਂ ਪਾਰਟੀਆਂ ਦਾ ਸੰਗਠਨ ਕੀਤਾ। ਇਸ ਨੇ ਰਿਕਨ ਕੂਮਿੰਤੋ ਨਾਂ ਦੀ ਪਾਰਟੀ ਦਾ ਸੰਗਠਨ ਵੀ ਕੀਤਾ। ਸੰਨ 1922 ਵਿਚ ਇਸ ਨੇ ਕਾਕੂਸ਼ਿਨ ਕੁਰੈਬੋ ਪਾਰਟੀ ਬਣਾਈ। ਇਸ ਤੋਂ ਅਗਲੇ ਸਾਲ ਇਹ ਕੈਬਨਿਟ ਵਿਚ ਟਰਾਂਸਪੋਰਟ ਮੰਤਰੀ ਬਣ ਗਿਆ। ਸੰਨ 1924 ਵਿਚ ਇਸ ਨੇ ਮਿਲੀਆਂ ਜੁਲੀਆਂ ਪਾਰਟੀਆਂ ਨਾਲ ਬਣੀ ਸਰਕਾਰ ਨੂੰ ਭੰਗ ਕਰ ਦਿੱਤਾ ਤੇ ਆਪ ਦੇਸ਼ ਦੀ ਸਭ ਤੋਂ ਵੱਡੀ ਪਾਰਟੀ ਰਿਕਨ ਸਾਈਯੂਕਾਈ ਵਿਚ ਸ਼ਾਮਲ ਹੋ ਗਿਆ। ਸੰਨ 1928 ਵਿਚ ਇਹ ਇਸੇ ਪਾਰਟੀ ਦਾ ਪ੍ਰੈਜ਼ੀਡੈਂਟ ਬਣਿਆ। ਦਸੰਬਰ, 1931 ਵਿਚ ਇਹ ਜਾਪਾਨ ਦਾ ਤੇਰ੍ਹਵਾਂ ਪ੍ਰਧਾਨ ਮੰਤਰੀ ਚੁਣਿਆ ਗਿਆ। ਇਸ ਦੇ ਇਸ ਅਹੁਦੇ ਤੇ ਹੁੰਦੇ ਹੋਏ ਜਾਪਾਨ ਅਧੀਨ ਮੰਚੂਰੀਆ ਅਤੇ ਚੀਨੀ ਖੇਤਰ ਵਿਚ ਫ਼ੌਜ ਰੱਖਣ ਅਤੇ ਦੇਸ਼ ਵਿਚ ਇਕੋ ਪਾਰਟੀ ਦਾ ਰਾਜ ਕਾਇਮ ਕਰਨ ਦੀਆਂ

ਨੀਤੀਆਂ ਉੱਤੇ ਬਹੁਤ ਜ਼ੋਰ ਸੀ ਪਰ ਇਸ ਦੀ ਇਹ ਨੀਤੀ 15 ਮਈ, 1932 ਨੂੰ ਇਸ ਦੀ ਮੌਤ ਹੋ ਜਾਣ ਕਰਕੇ ਸਿਰੇ ਨਾ ਚੜ੍ਹ ਸਕੀ।

ਹ. ਪੁ. – ਕੋਲੀ. ਐਨ. 10 : 355; ਐਨ. ਬ੍ਰਿ. ਮਾ. 5 : 401

**ਇਨੈੱਸ, ਜਾਰਜ** : ਸੰਯੁਕਤ ਰਾਜ ਅਮਰੀਕਾ ਦੇ ਇਸ ਭੂ-ਦ੍ਰਿਸ਼ ਚਿੱਤਰਕਾਰ ਦਾ ਜਨਮ ਪਹਿਲੀ ਮਈ, 1825 ਨੂੰ ਨਿਊਯਾਰਕ ਵਿਚ ਨਿਊਬਰਗ ਵਿਖੇ ਹੋਇਆ। ਇਹ ਸ੍ਵੈ-ਸਿਖਿਅਕ ਸੀ ਅਤੇ 21 ਸਾਲ ਦੀ ਉਮਰ ਵਿਚ ਇਸ ਨੇ ਕੁਦਰਤੀ ਨਜ਼ਾਰੇ ਚਿਤਰਣੇ ਸ਼ੁਰੂ ਕੀਤੇ। ਕੁਝ ਸਮੇਂ ਲਈ ਇਸ ਨੇ ਫ਼ਲੋਰੈਂਸ ਅਤੇ ਰੋਮ ਵਿਖੇ ਸਿੱਖਿਆ ਪ੍ਰਾਪਤ ਕੀਤੀ। ਸੰਨ 1868 ਵਿਚ ਇਸ ਨੂੰ ਨੈਸ਼ਨਲ ਅਕੈਡਮੀ ਲਈ ਚੁਣਿਆ ਗਿਆ। ਸੰਨ 1871 ਤੋਂ 1875 ਤਕ ਇਹ ਇਟਲੀ ਵਿਖੇ ਰਿਹਾ। ਅਮਰੀਕੀ ਭੂ-ਦ੍ਰਿਸ਼ ਚਿੱਤਰਕਾਰਾਂ ਵਿਚ ਇਸ ਦਾ ਦਰਜਾ ਸਭ ਤੋਂ ਉੱਪਰ ਸੀ। ਇਸ ਦੇ ਚਿੱਤਰ ਵਧੀਆ ਰੰਗ ਅਤੇ ਕੁਦਰਤੀ ਪ੍ਰਗਟਾਅ ਕਾਰਨ ਪ੍ਰਸਿੱਧ ਸਨ। ਇਸ ਦੀ ਮੌਤ ਤੋਂ ਬਾਅਦ ਇਸ ਦੇ 240 ਚਿੱਤਰਾਂ ਦੀ ਪ੍ਰਦਰਸ਼ਨੀ ਲਗਾ ਕੇ ਉਨ੍ਹਾਂ ਦੀ ਨੀਲਾਮੀ ਕੀਤੀ ਗਈ।

3 ਅਗਸਤ, 1894 ਈ. ਨੂੰ ਸਕਾਟਲੈਂਡ ਵਿਚ ਬ੍ਰਿਜ ਆਫ਼ ਐਲਨ ਵਿਖੇ ਇਸ ਦੀ ਮੌਤ ਹੋ ਗਈ।

ਹ.ਪੁ.–ਐਨ.ਬ੍ਰਿ.ਮਾ. 5:360; ਵ.ਯੂ.ਐਨ. 8:2547; ਐਨ.ਅਮੈ. 15:142; ਨਿ.ਯੂ.ਐਨ. 8:4508

**ਇਨੈੱਸ, ਮਾਈਕਲ** : ਇਸ ਉੱਘੇ ਨਾਵਲਕਾਰ ਅਤੇ ਆਲੋਚਕ ਦਾ ਜਨਮ 30 ਸਤੰਬਰ, 1906 ਈ. ਨੂੰ ਐਡਨਬਰਗ ਵਿਖੇ ਹੋਇਆ। ਵਿਦਿਆ ਪ੍ਰਾਪਤੀ ਮਗਰੋਂ 1930 ਤੋਂ 1935 ਈ. ਤਕ ਇਹ ਲੀਡਜ਼ ਯੂਨੀਵਰਸਿਟੀ ਵਿਖੇ ਅੰਗਰੇਜ਼ੀ ਦਾ ਲੈਕਚਰਾਰ ਅਤੇ 1935 ਤੋਂ 1945 ਈ. ਤਕ ਆਸਟ੍ਰੇਲੀਆ ਦੀ ਐਡਲੇਡ ਯੂਨੀਵਰਸਿਟੀ ਵਿਖੇ ਪ੍ਰੋਫ਼ੈਸਰ ਰਿਹਾ। 'ਹੈਮਲੈੱਟ ਰੀਵੈਂਜ' ਇਸ ਦੀ ਪਹਿਲੀ ਰਹੱਸਮਈ ਕਹਾਣੀ ਹੈ ਜੋ 1937 ਈ. ਵਿਚ ਪ੍ਰਕਾਸ਼ਿਤ ਹੋਈ। ਸੰਨ 1946 ਵਿਚ ਇਹ ਆਸਟ੍ਰੇਲੀਆ ਤੋਂ ਬੈਲਫਾਸਟ ਪਰਤ ਗਿਆ ਅਤੇ 1948 ਈ. ਤਕ ਉਥੇ ਦੀ ਕਵੀਨਜ਼ ਯੂਨੀਵਰਸਿਟੀ ਵਿਖੇ ਲੈਕਚਰਾਰ ਰਿਹਾ। ਸੰਨ 1961 ਵਿਚ ਇਹ ਵਾਸ਼ਿੰਗਟਨ ਯੂਨੀਵਰਸਿਟੀ ਵਿਖੇ ਪ੍ਰੋਫ਼ੈਸਰ ਅਤੇ 1969 ਈ. ਵਿਚ ਆੱਕਸਫ਼ੋਰਡ ਵਿਖੇ ਅੰਗਰੇਜ਼ੀ ਸਾਹਿਤ ਦਾ ਰੀਡਰ ਲਗਿਆ।

ਨਾਵਲਾਂ ਅਤੇ ਨਿੱਕੀਆਂ ਕਹਾਣੀਆਂ ਤੋਂ ਇਲਾਵਾ ਇਸ ਨੇ ਕਈ ਜਾਸੂਸੀ ਕਹਾਣੀਆਂ ਵੀ ਲਿਖੀਆਂ ਅਤੇ ਆਪਣੇ ਫ਼ਰਜ਼ੀ ਨਾਂ ਅਧੀਨ ਕਈ ਲਿਖਤਾਂ ਪ੍ਰਕਾਸ਼ਿਤ ਕੀਤੀਆਂ। ਇਸ ਦੀਆਂ ਸਾਹਿਤਕ ਸਮਾਲੋਚਨਾਵਾਂ ਵਿਚ 'ਕ੍ਰੈਕਟਰ ਐਂਡ ਮੋਟਿਵ ਇਨ ਸ਼ੇਕਸਪੀਅਰ' (1948); 'ਏਟ ਮਾਡਰਨ ਰਾਈਟਰਜ਼ (1963); 'ਜੋਜ਼ਫ਼ ਕੋਨਰਡ'; (1968) ਅਤੇ 'ਟਾਮਸ ਹਾਰਡੀ' (1971) ਸ਼ਾਮਲ ਹਨ।

ਹ. ਪੁ.–ਐਨ. ਬ੍ਰਿ. ਮਾ. 5:360.

**ਇਨੈਸੀਦੇਮਸ** : ਇਸ ਯੂਨਾਨੀ ਦਾਰਸ਼ਨਿਕ ਦਾ ਜਨਮ ਪਹਿਲੀ ਸਦੀ ਈ. ਪੂ. ਕ੍ਰੀਟ ਦੇ ਸ਼ਹਿਰ ਕਨੋਸਸ ਵਿਖੇ ਹੋਇਆ ਮੰਨਿਆ ਜਾਂਦਾ ਹੈ। ਇਸ ਦਾ ਦ੍ਰਿਸ਼ਟੀਕੋਣ ਸ਼ੰਕਾਵਾਦੀ ਸੀ। ਇਹ ਸੱਚ ਅਤੇ ਕਾਰਜ ਕਾਰਨ ਭਾਵ ਵਿਚ ਯਕੀਨ ਨਹੀਂ ਸੀ ਰਖਦਾ। ਇਸ ਦਾ ਖ਼ਿਆਲ ਸੀ ਕਿ ਜੀਵਧਾਰੀਆਂ ਦੇ ਪ੍ਰਤੱਖ ਦੀ ਸਾਪੇਖਤਾ ਹੋਣ ਕਰ ਕੇ ਸੱਚ ਦਾ ਸਰੂਪ ਨਿਰਪੇਖ ਨਹੀਂ ਹੋ ਸਕਦਾ। ਇਹੀ ਗੱਲ 'ਕਾਰਨ' ਅਤੇ 'ਕਾਰਜ' ਦੇ ਸਬੰਧ ਵਿਚ ਵੀ ਲਾਗੂ ਹੁੰਦੀ ਹੈ। 'ਕਾਰਜ' ਤੇ 'ਕਾਰਨ' ਦਾ ਸਬੰਧ ਵੀ ਕੋਈ ਵਿਸ਼ਵਾਸਯੋਗ ਨਹੀਂ ਹੈ। ਇਨੈਸੀਦੇਮਸ ਦੀਆਂ ਦਲੀਲਾਂ ਅਤੇ ਅੱਜਕੱਲ੍ਹ ਦੇ ਸ਼ੰਕਾਵਾਦੀਆਂ ਦੀ ਵਿਚਾਰਧਾਰਾ ਵਿਚ ਇਕ ਅਨੋਖੀ ਸਾਂਝ ਹੈ। ਦਿਉਜਨੀਸ ਲੀਏਰਤੀਅਸ ਨੇ ਫ਼ਿਲਾਸਫ਼ਰਾਂ ਦੀਆਂ ਜੀਵਨੀਆਂ ਸਬੰਧੀ ਪੁਸਤਕ ਵਿਚ ਇਸ ਦੀਆਂ ਚਾਰ ਰਚਨਾਵਾ ਦੇ ਨਾਂਵਾਂ ਦਾ ਵੀ ਵਰਣਨ ਕੀਤਾ ਹੈ।

**ਇਨੈਮਲ** : ਕਿਸੇ ਧਾਤ ਉੱਪਰ ਪਿਘਲਾ ਕੇ ਚੜ੍ਹਾਈ ਹੋਈ ਕੱਚ (ਜਾਂ ਕੱਚ ਵਰਗੀ ਕਿਸੇ ਹੋਰ ਚੀਜ਼) ਦੀ ਤਹਿ ਨੂੰ ਇਨੈਮਲ ਕਹਿੰਦੇ ਹਨ। ਧਾਤਾਂ ਦੀਆਂ ਬਣੀਆਂ ਚੀਜ਼ਾਂ ਉੱਪਰ ਕੱਚ ਦੀ ਤਹਿ ਜਮਾਉਣ ਦੀ ਕਲਾ ਬੜੀ ਪੁਰਾਣੀ ਹੈ। ਆਮ ਕਰਕੇ ਕਿਸੇ ਵੀ ਚੀਜ਼ ਉੱਪਰ ਚੜ੍ਹਾਈ ਹੋਈ ਚਮਕਦਾਰ ਤਹਿ ਨੂੰ ਇਨੈਮਲ ਕਿਹਾ ਜਾਂਦਾ ਹੈ। ਸਾਈਕਲਾਂ ਜਾਂ ਮੋਟਰਕਾਰਾਂ ਉੱਪਰ ਚੜ੍ਹੇ ਸੈਲੂਲੋਜ਼ ਰੰਗ ਜਾਂ ਦੰਦਾਂ ਦੇ ਉੱਪਰਲੀ ਚਮਕਦਾਰ ਕੁਦਰਤੀ ਤਹਿ ਨੂੰ ਭਾਵੇਂ ਇਨੈਮਲ ਕਹਿੰਦੇ ਹਨ, ਪਰ ਤਕਨੀਕੀ ਪੱਖ ਤੋਂ ਇਸ ਨੂੰ ਇਨੈਮਲ ਨਹੀਂ ਕਿਹਾ ਜਾ ਸਕਦਾ। ਸਹੀ ਅਰਥਾਂ ਵਿਚ ਇਨੈਮਲ ਕਾਰਬਨ-ਰਹਿਤ ਕੱਚ ਦੀ ਉਹ ਤਹਿ ਹੈ ਜੋ ਕਿਸੇ ਵੀ ਸਤ੍ਹਾ ਉੱਤੇ ਪਿਘਲਾ ਕੇ ਜ਼ਮਾਈ ਜਾ ਸਕਦੀ ਹੈ। ਇਨੈਮਲ ਆਮ ਤੌਰ ਤੇ ਚੀਨੀ, ਮਿੱਟੀ ਦੇ ਭਾਂਡਿਆਂ, ਧਾਤਾਂ ਅਤੇ ਹੋਰ ਖਣਿਜੀ ਚੀਜ਼ਾਂ ਦੀ ਸਤ੍ਹਾ ਉੱਪਰ ਕੀਤਾ ਜਾਂਦਾ ਹੈ। ਅਸਲ ਵਿਚ ਇਨੈਮਲ ਥੋੜ੍ਹੀ ਗਰਮੀ ਨਾਲ ਪਿਘਲ ਜਾਣ ਵਾਲਾ ਕੱਚ ਹੈ।

**ਇਤਿਹਾਸ**–ਇਹ ਦੱਸਣਾ ਕਠਿਨ ਹੈ ਕਿ ਇਨੈਮਲ ਕਲਾ ਦੀ ਕਾਢ ਕਦੋਂ ਤੇ ਕਿੱਥੇ ਹੋਈ। ਸੰਭਵ ਹੈ ਕਿ ਇਨੈਮਲ ਕਲਾ ਦੀ ਕਾਢ ਵੀ ਕੱਚ ਦੀ ਕਲਾ ਵਾਂਗ ਪੱਛਮੀ ਏਸ਼ੀਆ ਵਿਚ ਹੀ ਹੋਈ ਹੋਵੇ। ਪ੍ਰਾਚੀਨ ਕਾਲ ਦੇ ਇਨੈਮਲ ਨਾਲ ਸਜੇ ਹੋਏ ਕੁਝ ਸੋਨੇ, ਚਾਂਦੀ, ਤਾਂਬੇ ਤੇ ਮਿੱਟੀ ਦੇ ਬਰਤਨ ਮਿਲੇ ਹਨ। ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਇਨੈਮਲ ਦੇ ਕੰਮ ਦਾ ਗਿਆਨ ਪ੍ਰਾਚੀਨ ਕਾਲ ਦੇ ਮਿਸਰ ਅਤੇ ਬਿਜ਼ਨਤੀਨੀ ਦੇ ਲੋਕਾਂ ਨੂੰ ਵੀ ਸੀ।

ਇੰਗਲੈਂਡ ਦੀ ਸਭਿਅਤਾ ਤੋਂ ਪਹਿਲੇ ਆਇਰਲੈਂਡ ਵਾਲੇ ਵੀ ਇਸ ਕਲਾ ਨੂੰ ਜਾਣਦੇ ਸਨ। ਮਾਰਕੋ ਪੋਲੋ ਦੇ ਦੌਰੇ ਪਿੱਛੋਂ ਚੀਨ ਅਤੇ ਜਾਪਾਨ ਵਿਚ ਵੀ ਇਹ ਕਲਾ ਪਹੁੰਚ ਗਈ। ਮਿਸਰ ਦੇ ਪੁਰਾਣੇ ਮਕਬਰਿਆਂ ਵਿਚੋਂ ਮੀਨਾਕਾਰੀ ਕੀਤੇ ਹੋਏ ਗਹਿਣੇ ਪ੍ਰਾਪਤ ਹੋਏ ਹਨ ਜੋ ਇਕ ਕਿਸਮ ਦਾ ਇਨੈਮਲ ਦਾ ਕੰਮ ਹੀ ਹੈ। ਫ਼ਾਰਸੀ ਵਿਚ ਕੱਚ ਨੂੰ ਮੀਨਾ ਕਹਿੰਦੇ ਹਨ। ਉਸ ਸਮੇਂ ਸੋਨੇ, ਚਾਂਦੀ ਅਤੇ ਤਾਂਬੇ ਦੀਆਂ ਧਾਤਾਂ ਉੱਪਰ ਕਈ ਪ੍ਰਕਾਰ ਦੀ ਮੀਨਾਕਾਰੀ ਕੀਤੀ ਜਾਂਦੀ ਸੀ। ਭਾਰਤ ਵਿਚ ਲਖਨਊ ਅਤੇ ਜੈਪੁਰ ਦੀ ਸਤਾਰ੍ਹਵੀਂ ਸਦੀ ਦੀ ਮੀਨਾਕਾਰੀ ਬਹੁਤ ਪ੍ਰਸਿੱਧ ਸੀ। ਇਸ ਵਿਚ ਪਾਰਦਰਸ਼ੀ ਸਤ੍ਹਾ ਬਣਾ ਕੇ ਉੱਪਰ ਮੀਨਾਕਾਰੀ ਕੀਤੀ ਜਾਂਦੀ ਸੀ। ਅਜਿਹੇ ਕੰਮ ਨੂੰ ਅੰਗ੍ਰੇਜ਼ੀ ਵਿਚ ਬਾਸਟੇਲ ਕਹਿੰਦੇ ਹਨ।

ਇਨੈਮਲ ਆਮ ਤੌਰ ਤੇ ਦੋ ਪ੍ਰਕਾਰ ਦਾ ਹੁੰਦਾ ਹੈ : (1) **ਸਖ਼ਤ ਇਨੈਮਲ**–ਇਹ ਨਰਮ ਫੌਲਾਦ ਅਤੇ ਦੇਗੀ ਲੋਹੇ ਉੱਪਰ ਜ਼ੰਗਾਲ ਤੋਂ ਬਚਾਉਣ ਤੇ ਸਜਾਵਟ ਲਈ ਕੀਤਾ ਜਾਂਦਾ ਹੈ।

(2) **ਨਰਮ ਇਨੈਮਲ**–ਇਹ ਥੋੜ੍ਹੀ ਜਿਹੀ ਤਪਸ਼ ਨਾਲ ਪਿਘਲ ਜਾਂਦਾ ਹੈ ਅਤੇ ਸੋਨੇ, ਚਾਂਦੀ ਅਤੇ ਤਾਂਬੇ ਉੱਪਰ ਸਜਾਵਟ ਕਰਨ ਲਈ ਕੀਤਾ ਜਾਂਦਾ ਹੈ। ਮੀਨਾਕਾਰੀ ਵੀ ਇਸੇ ਕਲਾ ਦੇ ਅਧੀਨ ਆਉਂਦੀ ਹੈ।

**ਚੀਜ਼ਾਂ ਦੀ ਸਫ਼ਾਈ**—ਇਨੈਮਲ ਕਰਨ ਤੋਂ ਪਹਿਲਾਂ ਚੀਜ਼ਾਂ ਨੂੰ ਪੂਰੀ ਤਰ੍ਹਾਂ ਸਾਫ਼ ਕਰਨਾ ਜ਼ਰੂਰੀ ਹੈ। ਇਸ ਦਾ ਤਰੀਕਾ ਇਹ ਹੈ :

(1) **ਨਰਮ ਫ਼ੌਲਾਦ ਦੀਆਂ ਚੀਜ਼ਾਂ**—ਜਿਸ ਚੀਜ਼ ਨੂੰ ਇਨੈਮਲ ਕਰਨਾ ਹੋਵੇ, ਪਹਿਲਾਂ ਉਸ ਦੀ ਸਤ੍ਹਾ ਪੂਰੀ ਤਰ੍ਹਾਂ ਸਾਫ਼ ਕਰ ਲਈ ਜਾਂਦੀ ਹੈ। ਫਿਰ ਉਸ ਨੂੰ ਬੰਦ ਭੱਠੀ ਵਿਚ ਰੱਖ ਕੇ 600° ਤੋਂ 700° ਸੈਂ. ਤਾਪਮਾਨ ਤਕ ਗਰਮ ਕੀਤਾ ਜਾਂਦਾ ਹੈ। ਇਸ ਨਾਲ ਮੈਲ-ਕੁਚੈਲ ਆਦਿ ਪਿਘਲ ਕੇ ਝੜ ਜਾਂਦੇ ਹਨ ਅਤੇ ਤੇਲ, ਚਰਬੀ ਆਦਿ ਅਸ਼ੁੱਧੀਆਂ ਸੜ ਕੇ ਨਸ਼ਟ ਹੋ ਜਾਂਦੀਆਂ ਹਨ। ਅਸ਼ੁੱਧੀਆਂ ਨੂੰ ਪੂਰੀ ਤਰ੍ਹਾਂ ਦੂਰ ਕਰਨ ਲਈ ਹਮੇਸ਼ਾ ਗਰਮ ਕਰਨ ਤੋਂ ਮਗਰੋਂ ਉਸ ਚੀਜ਼ ਨੂੰ ਤੇਜ਼ਾਬ ਨਾਲ ਸਾਫ਼ ਕੀਤਾ ਜਾਂਦਾ ਹੈ। ਇਸ ਤਰੀਕੇ ਅਨੁਸਾਰ ਧਾਤ ਦੀ ਚੀਜ਼ ਨੂੰ ਹਲਕੇ ਜਿਹੇ ਗੰਧਕ ਜਾਂ ਲੂਣ ਦੇ ਤੇਜ਼ਾਬ ਵਿਚ ਡੋਬ ਦਿੱਤਾ ਜਾਂਦਾ ਹੈ। ਆਮ ਤੌਰ ਤੇ 6 ਤੋਂ 10% ਸੰਘਣਤਾ ਵਾਲੇ ਗਰਮ ਗੰਧਕ ਦੇ ਤੇਜ਼ਾਬ ਦੀ ਵਰਤੋਂ ਕੀਤੀ ਜਾਂਦੀ ਹੈ ਜਦੋਂ ਕਿ 10% ਸੰਘਣਤਾ ਵਾਲਾ ਲੂਣ ਦਾ ਤੇਜ਼ਾਬ ਬਿਨ੍ਹਾਂ ਗਰਮ ਕੀਤੇ ਹੀ ਵਰਤਿਆ ਜਾ ਸਕਦਾ ਹੈ। ਤੇਜ਼ਾਬ ਨਾਲ ਸਾਫ਼ ਕਰਨ ਦਾ ਅਮਲ 15 ਮਿੰਟਾਂ ਤੋਂ ਲੈ ਕੇ ਅੱਧੇ ਘੰਟੇ ਤਕ ਕੀਤਾ ਜਾਂਦਾ ਹੈ। ਇਸ ਨਾਲ ਲੋਹੇ ਦੀਆਂ ਚੀਜ਼ਾਂ ਉੱਪਰ ਲੱਗੇ ਜ਼ੰਗ, ਤੇਲ, ਮੈਲ-ਕੁਚੈਲ ਆਦਿ ਸਭ ਦਾ ਬਿਲਕੁਲ ਸਫ਼ਾਇਆ ਹੋ ਜਾਂਦਾ ਹੈ। ਇਸ ਤੋਂ ਮਗਰੋਂ ਉਸ ਚੀਜ਼ ਨੂੰ ਸਾਫ਼ ਪਾਣੀ ਦੇ ਹੌਜ਼ ਵਿਚ ਸੁੱਟ ਦਿੱਤਾ ਜਾਂਦਾ ਹੈ ਇਸ ਤਰ੍ਹਾਂ ਧੋਣ ਉਪਰੰਤ ਚੀਜ਼ ਨੂੰ 1% ਸੰਘਣਤਾ ਵਾਲੇ ਸੋਡੇ ਦੇ ਘੋਲ ਵਿਚ ਡੋਬਣ ਮਗਰੋਂ ਬਾਹਰ ਕੱਢ ਕੇ ਸੁਕਾ ਲਿਆ ਜਾਂਦਾ ਹੈ। ਇਸ ਤਰ੍ਹਾਂ ਲੋਹੇ ਦੀਆਂ ਚੀਜ਼ਾਂ ਉੱਪਰ ਖਾਰ ਦੀ ਪਤਲੀ ਤਹਿ ਜੰਮ ਜਾਣ ਨਾਲ ਜ਼ੰਗਾਲ ਨਹੀਂ ਲਗਦਾ।

(2) **ਦੇਗੀ ਲੋਹੇ ਦੀਆਂ ਚੀਜ਼ਾਂ**—ਦੇਗੀ ਲੋਹੇ ਦੀਆਂ ਚੀਜ਼ਾਂ ਨੂੰ ਤੇਜ਼ਾਬ ਨਾਲ ਸਾਫ਼ ਨਹੀਂ ਕੀਤਾ ਜਾਂਦਾ। ਅਜਿਹੇ ਲੋਹੇ ਦੀ ਸਤ੍ਹਾ ਨੂੰ ਤਪਸ਼ ਤੇ ਰੇਤ ਵਿਸਫ਼ੋਟਕ ਜਾਂ ਸੈਂਡਬਲਾਸਟਿੰਗ ਨਾਲ ਸਾਫ਼ ਕੀਤਾ ਜਾਂਦਾ ਹੈ। 800° ਸੈਂ. ਤਾਪਮਾਨ ਉੱਤੇ ਤੇਲ, ਚਰਬੀ, ਫ਼ਾੱਸਫ਼ੋਰਸ, ਗੰਧਕ ਆਦਿ ਅਸ਼ੁੱਧੀਆਂ ਸੜ ਜਾਂਦੀਆਂ ਹਨ। ਸੈਂਡਬਲਾਸਟਿੰਗ ਲਈ ਹਵਾ ਦਾ ਦਬਾਉ 4.9 ਤੋਂ 5.6 ਕਿ. ਗ੍ਰਾ. ਪ੍ਰਤਿ ਵ. ਸੈਂ. ਮੀ. ਰੱਖਿਆ ਜਾਂਦਾ ਹੈ। ਇਸ ਤਰ੍ਹਾਂ ਕਿਰਕਰੀ, ਖ਼ੁਸ਼ਕ ਅਤੇ ਮਹੀਨ ਰੇਤ ਅਜਿਹੇ ਲੋਹੇ ਦੀ ਸਤ੍ਹਾ ਨੂੰ ਸਾਫ਼ ਕਰ ਕੇ ਚਮਕਾ ਦਿੰਦੀ ਹੈ।

(3) **ਸੋਨੇ ਚਾਂਦੀ ਅਤੇ ਤਾਂਬੇ ਦੀਆਂ ਚੀਜ਼ਾਂ**—ਇਨ੍ਹਾਂ ਧਾਤਾਂ ਦੀ ਉੱਪਰਲੀ ਸਤ੍ਹਾ ਸਾਫ਼ ਕਰਨ ਲਈ ਇਨ੍ਹਾਂ ਨੂੰ ਵੀ ਗਰਮ ਕੀਤਾ ਜਾਂਦਾ ਹੈ ਅਤੇ ਹਲਕੇ ਗੰਧਕ ਦੇ ਤੇਜ਼ਾਬ ਵਿਚ ਉਬਾਲਿਆ ਜਾਂਦਾ ਹੈ। ਪਾਣੀ ਨਾਲ ਧੋਣ ਮਗਰੋਂ ਇਨ੍ਹਾਂ ਨੂੰ ਸ਼ੋਰੇ ਦੇ ਘੋਲ ਵਿਚ ਡੋਬ ਕੇ ਸੁਕਾ ਲਿਆ ਜਾਂਦਾ ਹੈ।

**ਇਨੈਮਲ ਕਰਨਾ**—ਭਿੰਨ ਭਿੰਨ ਧਾਤਾਂ ਉੱਪਰ ਇਨੈਮਲ ਕਰਨ ਦਾ ਤਰੀਕਾ ਨਿਮਨ ਅਨੁਸਾਰ ਹੈ :

**ਇਸਪਾਤ**—ਇਨੈਮਲ ਤਿਆਰ ਕਰਨ ਵਿਚ ਉਹੋ ਕੱਚੇ-ਪਦਾਰਥ ਕੰਮ ਆਉਂਦੇ ਹਨ ਜੋ ਕੱਚ ਦੇ ਬਣਾਉਣ ਵਿਚ ਕੰਮ ਆਉਂਦੇ ਹਨ। ਇਨੈਮਲ ਵਿਚ ਖਾਰ ਲਈ ਆਮ ਤੌਰ ਤੇ ਐਲੂਮਿਨਾ ਤੇ ਬੋਰੋਸਿਲੀਕੇਟ ਵਰਤੇ ਜਾਂਦੇ ਹਨ। ਕੁਝ ਇਨੈਮਲਾਂ ਵਿਚ ਸਿੱਕਾ ਵੀ ਮਿਲਿਆ ਹੁੰਦਾ ਹੈ। ਇਨੈਮਲ ਵਿਚ ਕੁਝ ਖ਼ਾਸ ਭੌਤਿਕ ਗੁਣ ਪੈਦਾ ਕਰਨ ਲਈ ਕੁਝ ਵਿਸ਼ੇਸ਼ ਰਸਾਇਣਿਕ ਪਦਾਰਥ ਵੀ ਮਿਲਾਏ ਜਾਂਦੇ ਹਨ। ਮਿਸਾਲ ਵਜੋਂ ਜੇ ਇਨੈਮਲ ਵਿਚ ਕੋਬਾਲਟ, ਨਿਕਲ ਅਤੇ ਮੈਂਗਨੀਜ਼ ਦੇ ਆੱਕਸਾਈਡ ਹੋਣ ਤਾਂ ਉਨ੍ਹਾਂ ਦੇ ਤਾਪਮਾਨ ਵਿਚ ਅੰਤਰ ਹੋਣ ਤੇ ਵੀ ਇਹ ਇਸਪਾਤ (ਫ਼ੌਲਾਦ) ਉਪਰ ਚੰਗੀ ਤਰ੍ਹਾਂ ਜੰਮ ਜਾਂਦਾ ਹੈ। ਫ਼ੌਲਾਦ ਦੀਆਂ ਚੀਜ਼ਾਂ ਉਪਰ ਪਹਿਲੇ ਆੱਕਸਾਈਡਾਂ ਵਾਲੇ ਇਨੈਮਲ ਦੀ ਤਹਿ ਚੜ੍ਹਾ ਦਿੱਤੀ ਜਾਂਦੀ ਹੈ। ਇਸ ਤਹਿ ਨੂੰ ਅਸਤਰ ਆਖਿਆ ਜਾਂਦਾ ਹੈ। ਵਿਧੀ ਅਨੁਸਾਰ ਜ਼ਰੂਰੀ ਚੀਜ਼ਾਂ ਨੂੰ ਮਿਲਾ ਕੇ ਅੱਗ-ਪਰੂਫ਼ ਮਿੱਟੀ ਦੇ ਭਾਂਡੇ ਵਿਚ ਪਾਇਆ ਜਾਂਦਾ ਹੈ। ਇਸ ਭਾਂਡੇ ਨੂੰ ਭੱਠੀ ਵਿਚ ਰੱਖ ਕੇ ਉਨ੍ਹਾਂ ਚੀਜ਼ਾਂ ਨੂੰ ਪਿਘਲਾ ਲਿਆ ਜਾਂਦਾ ਹੈ। ਫਿਰ ਪਿਘਲੇ ਹੋਏ ਮਾਦੇ ਨੂੰ ਪਾਣੀ ਵਿਚ ਉਲਟਾ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਪਿਘਲਿਆ ਹੋਇਆ ਰਲਿਆ ਮਿਲਿਆ ਮਾਦਾ ਭੁਰਭੁਰੇ ਕਣਾਂ ਵਿਚ ਤਬਦੀਲ ਹੋ ਜਾਂਦਾ ਹੈ। ਇਨ੍ਹਾਂ ਕਣਾਂ ਨੂੰ ਫ੍ਰਿਟ ਜਾਂ ਸ਼ੀਸ਼ੇ ਦਾ ਮਸਾਲਾ ਕਿਹਾ ਜਾਂਦਾ ਹੈ। ਇਨ੍ਹਾਂ ਨੂੰ ਬੜੀ ਆਸਾਨੀ ਨਾਲ ਪੀਹ ਕੇ ਬਾਰੀਕ ਕੀਤਾ ਜਾ ਸਕਦਾ ਹੈ। ਇਸ ਨੂੰ ਫਿਰ ਖ਼ਰਲ ਵਿਚ ਬੈਂਨਟੋਨਾਈਟ ਵਰਗੀ ਤੁਰੰਤ ਘੁਲ ਜਾਣ ਵਾਲੀ ਚੰਗੀ ਮਿੱਟੀ ਅਤੇ ਪਾਣੀ ਨਾਲ ਮਿਲਾ ਕੇ ਪੀਹ ਲਿਆ ਜਾਂਦਾ ਹੈ। ਮਿੱਟੀ ਦੇ ਕਾਰਨ ਫ੍ਰਿਟ ਪਾਣੀ ਵਿਚ ਘੁਲ ਜਾਂਦਾ ਹੈ। ਇਸ ਨੂੰ ਇਨੈਮਲ ਘੋਲ ਆਖਿਆ ਜਾਂਦਾ ਹੈ। ਇਨੈਮਲ ਘੋਲ ਦੇ ਵਰਤਣ ਤੋਂ ਥੋੜ੍ਹਾ ਚਿਰ ਪਹਿਲਾਂ ਜੇ ਇਸ ਵਿਚ ਸੁਹਾਗਾ, ਅਮੋਨੀਅਮ ਕਾਰਬੋਨੇਟ, ਐਪਸਮ ਲੂਣ, ਮੈਗਨੀਸ਼ੀਆ ਆਦਿ (0.1 ਤੋਂ 0.5% ਤਕ) ਮਿਲਾ ਲਏ ਜਾਣ ਤਾਂ ਇਹ ਸੰਘਣਾ ਹੋ ਜਾਂਦਾ ਹੈ।

ਇਨੈਮਲ ਘੋਲ ਲਾਉਣ ਦੇ ਕਈ ਢੰਗ ਹਨ, ਜਿਹੜੇ ਵਸਤੂ ਦੇ ਆਕਾਰ, ਨਾਪ, ਭਾਰ ਅਤੇ ਢਾਂਚੇ ਉੱਪਰ ਆਧਾਰਿਤ ਹਨ :

(1) ਖੋਖਲੀਆਂ ਚੀਜ਼ਾਂ ਨੂੰ ਘੋਲ ਵਿਚ ਡੋਬ ਕੇ ਤੁਰੰਤ ਬਾਹਰ ਕੱਢ ਲਿਆ ਜਾਂਦਾ ਹੈ।

(2). ਸਾਈਨ ਬੋਰਡ ਆਦਿ ਉੱਪਰ ਘੋਲ ਇਕ ਪਾਸੇ ਪਾ ਕੇ ਕੂਚੀ ਜਾਂ ਬੁਰਸ਼ ਫੇਰਿਆ ਜਾਂਦਾ ਹੈ।

(3) ਭਾਰੀਆਂ ਜਾਂ ਛੇਕਾਂ ਵਾਲੀਆਂ ਚੀਜ਼ਾਂ ਅਤੇ ਕਈ ਰੰਗਾਂ ਦੇ ਬਣਨ ਵਾਲੇ ਸਾਈਨ ਬੋਰਡਾਂ ਜਾਂ ਹੋਰ ਚੀਜ਼ਾਂ ਉੱਪਰ ਇਨੈਮਲ ਘੋਲ ਏਅਰ ਬ੍ਰਸ਼ ਰਾਹੀਂ ਛਿੜਕਿਆ ਜਾ ਸਕਦਾ ਹੈ। ਇਨ੍ਹਾਂ ਯੰਤਰਾਂ ਵਿਚ ਹਵਾ ਦਾ ਦਬਾਉ 2.1 ਤੋਂ 2.8 ਕਿ. ਗ੍ਰਾ. ਪ੍ਰਤਿ ਵ. ਸੈਂ. ਮੀ. ਹੁੰਦਾ ਹੈ। ਘੋਲ ਲਗਾਉਣ ਪਿੱਛੋਂ ਇਸ ਨੂੰ ਸੁਕਾ ਲਿਆ ਜਾਂਦਾ ਹੈ।

**ਪਿਘਲਾਉਣਾ**—ਨਰਮ ਫ਼ੌਲਾਦ ਉੱਪਰ ਇਨੈਮਲ ਘੋਲ ਦੀ ਚੜ੍ਹੀ ਪਹਿਲੀ ਤਹਿ ਦੇ ਸੁੱਕਣ ਮਗਰੋਂ ਚੀਜ਼ ਨੂੰ ਬੰਦ ਭੱਠੀ ਵਿਚ, ਜਿਸ ਦਾ ਤਾਪਮਾਨ ਲਗਭਗ 900° ਸੈਂ. ਹੁੰਦਾ ਹੈ, ਕੁਝ ਮਿੰਟਾਂ ਤਕ ਰੱਖ ਕੇ ਤਹਿ ਨੂੰ ਪਿਘਲਾਇਆ ਜਾਂਦਾ ਹੈ।

ਇਕ ਲੋਹੇ ਦੇ ਢਾਂਚੇ ਉੱਪਰ ਬਹੁਤ ਸਾਰੇ ਛੋਟੇ ਛੋਟੇ ਕਿੱਲ ਲੱਗੇ ਹੁੰਦੇ ਹਨ ਅਤੇ ਹਰ ਇਕ ਚੀਜ਼ ਤਿੰਨ ਕਿੱਲਾਂ ਦੀਆਂ ਨੋਕਾਂ ਉੱਤੇ ਰਖੀ ਜਾਂਦੀ ਹੈ। ਇਨ੍ਹਾਂ ਚੀਜ਼ਾਂ ਸਮੇਤ ਇਹ ਢਾਂਚਾ ਬੰਦ ਭੱਠੀ ਵਿਚ ਰੱਖ ਦਿੱਤਾ ਜਾਂਦਾ ਹੈ ਅਤੇ 3-4 ਮਿੰਟ ਪਿੱਛੋਂ ਬਾਹਰ ਕੱਢ ਲਿਆ ਜਾਂਦਾ ਹੈ। ਠੰਢਾ ਹੋਣ ਤੇ ਚੀਜ਼ਾਂ ਦੀ ਸਤ੍ਹਾ ਉੱਤੇ ਇਨੈਮਲ ਦੀ ਸਖ਼ਤ ਚਮਕਦਾਰ ਤਹਿ ਜੰਮ ਜਾਂਦੀ ਹੈ। ਇਨੈਮਲ ਦੀ ਪਹਿਲੀ ਤਹਿ ਜਮਾਉਣ ਮਗਰੋਂ ਉਸੇ ਤਹਿ ਉੱਪਰ ਸਫ਼ੈਦ ਜਾਂ ਰੰਗਦਾਰ ਇਨੈਮਲ ਦਾ ਘੋਲ ਲਗਾਇਆ ਜਾਂਦਾ ਹੈ ਅਤੇ ਘੋਲ ਦੇ ਸੁੱਕਣ ਪਿੱਛੋਂ ਸਟੈਨਸਿਲਾਂ ਦੀ ਵਰਤੋਂ ਕਰ ਕੇ ਚਿੱਤਰ ਜਾਂ ਅੱਖਰ ਬਣਾਏ ਜਾਂਦੇ ਹਨ। ਬੇਲੋੜਾ ਖ਼ੁਸ਼ਕ ਘੋਲ ਬੜੀ ਸਾਵਧਾਨੀ ਨਾਲ ਬੁਰਸ਼ ਨਾਲ ਸਾਫ਼ ਕਰ ਦਿੱਤਾ ਜਾਂਦਾ ਹੈ। ਫਿਰ ਚੀਜ਼ ਨੂੰ ਭੱਠੀ ਵਿਚ ਸੁੱਟ ਕੇ ਖ਼ੁਸ਼ਕ ਹੋ ਚੁੱਕੇ ਘੋਲ ਨੂੰ ਪਿਘਲਾਇਆ ਜਾਂਦਾ ਹੈ।

**ਇਨੈਮਲਾਂ ਦੇ ਫ਼ਾਰਮੂਲਿਆਂ ਦੀਆਂ ਉਦਾਹਰਣਾਂ—**

| ਆਰੰਭਿਕ ਇਨੈਮਲ ਫ੍ਰਿਟ | | ਖਰਲ ਕਰਨ ਲਈ ਘੋਲਿਆ ਫ੍ਰਿਟ (100 ਹਿੱਸੇ) | |
|---|---|---|---|
| ਸੁਹਾਗਾ | 28.50% | ਤੁਰਤ ਘੁਲ ਜਾਣ ਵਾਲੀ ਮਿੱਟੀ | 6 ਹਿੱਸੇ |
| ਫੈੱਲਸਪਾਰ | 31.20% | ਪਾਣੀ | 40 ਹਿੱਸੇ |
| ਕੁਆਰਟਜ਼ | 20.00% | | |
| ਕੋਬਾਲਟ ਆੱਕਸਾਈਡ | 0.35% | | |
| ਮੈਂਗਨੀਜ਼ ਡਾਈਆੱਕਸਾਈਡ | 0.95% | | |
| ਸੋਡਾ | 9.00% | | |
| ਸੋਡੀਅਮ ਨਾਈਟ੍ਰੇਟ | 4.00% | | |

ਵਰਤਣ ਤੋਂ ਇਕ ਘੰਟਾ ਪਹਿਲਾਂ ਘੋਲ ਵਿਚ 1% ਸੁਹਾਗਾ ਮਿਲਾ-ਇਆ ਜਾਂਦਾ ਹੈ।

| ਚਿੱਟਾ | ਇਨੈਮਲ-ਫ੍ਰਿਟ | ਖਰਲ ਕਰਨ ਲਈ ਘੋਲਿਆ ਫ੍ਰਿਟ (100 ਹਿੱਸੇ) | |
|---|---|---|---|
| ਸੁਹਾਗਾ | 28.30% | ਮਿੱਟੀ | 6 ਹਿੱਸੇ |
| ਕੁਆਰਟਜ਼ | 15.30% | ਟਿਨ ਆੱਕਸਾਈਡ | 5 ਹਿੱਸੇ |
| ਫੈੱਲਸਪਾਰ | 34.00% | ਮੈਗਨੀਸ਼ੀਅਮ ਆੱਕਸਾਈਡ | 0.25 |
| ਕ੍ਰਾਇਓਲਾਈਟ | 16.30% | ਅਮੋਨੀਅਮ ਕਾਰਬੋਨੇਟ | 0.125 ਹਿੱਸੇ |
| ਸ਼ੋਰਾ | 6.10% | ਪਾਣੀ | 30.00 ਹਿੱਸੇ |

ਚਿੱਟੇ ਜਾਂ ਦੁਧੀਏ ਰੰਗ ਦਾ ਇਨੈਮਲ ਐਂਟੀਮਨੀ ਆੱਕਸਾਈਡ ਜਾਂ ਜ਼ਰਕੋਨੀਅਮ ਨਾਲ ਵੀ ਬਣਾਇਆ ਜਾਂਦਾ ਹੈ। ਕੁਝ ਇਨੈਮਲ ਸੁਹਾਗੇ ਬਿਨ੍ਹਾਂ ਵੀ ਹੁੰਦੇ ਹਨ ਅਤੇ ਕੁਝ ਵਿਚ ਸੰਧੂਰ (ਰੈੱਡ ਲੈੱਡ) ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਕਿਸਮ ਦੇ ਇਨੈਮਲਾਂ ਨੂੰ ਪਿਘਲਾਉਣ ਲਈ ਪਹਿਲੇ ਕਿਸਮ ਦੇ ਇਨੈਮਲਾਂ ਨਾਲੋਂ ਘੱਟ ਤਾਪਮਾਨ ਦੀ ਲੋੜ ਹੁੰਦੀ ਹੈ।

**ਦੇਗੀ ਲੋਹਾ**—ਇਸ ਕਿਸਮ ਦੇ ਲੋਹੇ ਲਈ ਇਨੈਮਲ ਵੱਖਰੇ ਢੰਗ ਨਾਲ ਤਿਆਰ ਕੀਤਾ ਜਾਂਦਾ ਹੈ। ਅਜਿਹਾ ਇਨੈਮਲ ਥੋੜ੍ਹੇ ਤਾਪਮਾਨ ਤੇ ਪਿਘਲ ਜਾਂਦਾ ਹੈ। ਦੇਗੀ ਲੋਹੇ ਦੀਆਂ ਬਣੀਆਂ ਛੋਟੀਆਂ, ਚੌੜੀਆਂ ਅਤੇ ਸਾਧਾਰਨ ਚੀਜ਼ਾਂ ਉੱਤੇ ਇਨੈਮਲ ਦੀ ਮੁਢਲੀ ਤਹਿ ਦੀ ਲੋੜ ਨਹੀਂ ਹੁੰਦੀ। ਇਨ੍ਹਾਂ ਚੀਜ਼ਾਂ ਨੂੰ ਵੀ ਪਹਿਲਾਂ ਚੰਗੀ ਤਰ੍ਹਾਂ ਸਾਫ਼ ਕਰਨਾ ਜ਼ਰੂਰੀ ਹੁੰਦਾ ਹੈ। ਫਿਰ ਸਤ੍ਹਾ ਨੂੰ ਇਨੈਮਲ ਵਿਚ ਡੋਬ ਦਿੱਤਾ ਜਾਂਦਾ ਹੈ ਜਾਂ ਇਨੈਮਲ ਸਤ੍ਹਾ ਦੇ ਉੱਪਰ ਛਿੜਕ ਦਿੱਤਾ ਜਾਂਦਾ ਹੈ। ਵਧੀਆ ਕੀਮਤੀ ਚੀਜ਼ਾਂ ਲਈ ਇਨੈਮਲ ਦੀ ਮੁਢਲੀ ਤਹਿ ਜ਼ਰੂਰੀ ਹੈ। ਵੱਡੀਆਂ ਅਤੇ ਨਾ-ਹਮਵਾਰ ਚੀਜ਼ਾਂ ਉੱਪਰ ਇਨੈਮਲ ਘੋਲ ਖ਼ੁਸ਼ਕ ਢੰਗ ਰਾਹੀਂ ਕੀਤਾ ਜਾਂਦਾ ਹੈ। ਮੁਢਲੇ ਇਨੈਮਲ-ਕੱਚ ਵਿਚ ਕੋਬਾਲਟ ਜਾਂ ਨਿਕਲ ਦੇ ਆੱਕਸਾਈਡ ਨਹੀਂ ਵਰਤੇ ਜਾਂਦੇ ਸਨ। ਮੁਢਲੇ ਇਨੈਮਲ ਘੋਲ ਦੀ ਬਹੁਤ ਪਤਲੀ ਤਹਿ ਕੂਚੀ ਨਾਲ ਜਾਂ ਛਿੜਕ ਕੇ ਚੜ੍ਹਾਈ ਜਾਂਦੀ ਹੈ ਅਤੇ ਤਹਿ ਦੇ ਸੁੱਕਣ ਤੇ ਚੀਜ਼ ਨੂੰ ਬੰਦ ਭੱਠੀ ਵਿਚ ਤਪਾਇਆ ਜਾਂਦਾ ਹੈ। ਇਸ ਤਰ੍ਹਾਂ ਪਹਿਲੀ ਤਹਿ ਦਾ ਘੋਲ ਪਿਘਲ ਕੇ ਦੇਗੀ ਲੋਹੇ ਦੇ ਛੇਕਾਂ ਵਿਚ ਸਮਾ ਜਾਂਦਾ ਹੈ ਅਤੇ ਸਤ੍ਹਾ ਚਿਪਚਿਪੀ ਹੋ ਜਾਂਦੀ ਹੈ। ਫਿਰ ਉਸ ਚੀਜ਼ ਨੂੰ ਭੱਠੀ ਤੋਂ ਬਾਹਰ ਕੱਢ ਲਿਆ ਜਾਂਦਾ ਹੈ। ਇਕ ਲੰਬੇ ਦਸਤੇ ਵਾਲੇ ਯੰਤਰ ਨਾਲ ਸਫ਼ੈਦ ਜਾਂ ਰੰਗਦਾਰ ਇਨੈਮਲ-ਘੋਲ ਦਾ ਖ਼ੁਸ਼ਕ ਕੀਤਾ ਹੋਇਆ ਮਹੀਨ ਪਾਊਡਰ ਚਿਪਚਿਪੀ ਸਤ੍ਹਾ ਉੱਪਰ ਇਕੋ ਜਿਹਾ ਛਿੜਕ ਦਿੱਤਾ ਜਾਂਦਾ ਹੈ ਅਤੇ ਉਸ ਚੀਜ਼ ਨੂੰ ਫਿਰ ਭੱਠੀ ਵਿਚ ਰੱਖ ਦਿੱਤਾ ਜਾਂਦਾ ਹੈ, ਜਿਸ ਨਾਲ ਇਨੈਮਲ ਗ਼ਰਮ ਹੋ ਕੇ ਚੀਜ਼ ਦੀ ਸਤ੍ਹਾ ਉੱਪਰ ਜੰਮ ਜਾਂਦਾ ਹੈ। ਇਨੈਮਲ ਦੀ ਤਹਿ ਮੋਟੀ ਕਰਨ ਲਈ ਇਸ ਤਰੀਕੇ ਨੂੰ ਦੁਹਰਾਇਆ ਜਾ ਸਕਦਾ ਹੈ।

| ਆਰੰਭਿਕ ਇਨੈਮਲ-ਫ੍ਰਿਟ | | ਖਰਲ ਕਰਨ ਲਈ ਘੋਲਿਆ ਫ੍ਰਿਟ 100 ਹਿੱਸੇ | |
|---|---|---|---|
| ਸੁਹਾਗਾ | 32.00 ਫੀ ਸਦੀ | | |
| ਫੈੱਲਸਪਾਰ | 64.00 ਫੀ ਸਦੀ | ਮਿੱਟੀ | 1 ਹਿੱਸੇ |
| ਸੰਧੂਰ | 4.00 ਫੀ ਸਦੀ | ਪਾਣੀ | 35 ਹਿੱਸੇ |

ਵਰਤਣ ਵੇਲੇ 1% ਸੁਹਾਗਾ ਮਿਲਾ ਲੈਣਾ ਚਾਹੀਦਾ ਹੈ। ਰੰਗਦਾਰ ਜਾਂ ਸਫ਼ੈਦ ਇਨੈਮਲਾਂ ਦੇ ਫ਼ਾਰਮੂਲੇ ਵੀ ਇਸਪਾਤ-ਇਨੈਮਲਾਂ ਦੇ ਫ਼ਾਰਮੂਲੇ ਵਰਗੇ ਹੀ ਹੁੰਦੇ ਹਨ।

**ਸੋਨਾ, ਚਾਂਦੀ ਅਤੇ ਤਾਂਬਾ**—ਜਿਵੇਂ ਕਿ ਉੱਪਰ ਦੱਸਿਆ ਗਿਆ ਹੈ ਇਨ੍ਹਾਂ ਧਾਤਾਂ ਉੱਪਰ ਲਗਾਏ ਜਾਣ ਵਾਲੇ ਇਨੈਮਲ ਨੂੰ 'ਮੀਨਾ' ਕਹਿੰਦੇ ਹਨ। ਇਹ ਬਹੁਤ ਹੀ ਘੱਟ ਤਾਪਮਾਨ ਉੱਤੇ ਪਿਘਲ ਜਾਣ ਵਾਲਾ ਕੱਚ ਹੁੰਦਾ ਹੈ ਅਤੇ ਇਸ ਦੀ ਬਣਤਰ ਲੋਹੇ ਉੱਪਰ ਵਰਤੇ ਜਾਣ ਵਾਲੇ ਇਨੈਮਲ ਵਾਂਗ ਹੀ ਹੁੰਦੀ ਹੈ। ਇਨੈਮਲ ਨੂੰ ਕੁੱਟ ਕੇ ਮਹੀਨ ਪਾਊਡਰ ਬਣਾ ਲਿਆ ਜਾਂਦਾ ਹੈ। ਸ਼ੁੱਧ ਕੀਤੀ ਹੋਈ ਧਾਤ ਨੂੰ ਫ਼ੈਰਿਕ ਆੱਕਸਾਈਡ ਨਾਲ ਪਾਲਿਸ਼ ਕੀਤਾ ਜਾਂਦਾ ਹੈ। ਫਿਰ ਇਸ ਨੂੰ ਪਾਣੀ ਨਾਲ ਧੋ ਕੇ ਇਸ ਦੀ ਸਤ੍ਹਾ ਉੱਪਰ ਮੋਮ ਦੀ ਪਤਲੀ ਜਿਹੀ ਤਹਿ ਜਮਾ ਕੇ ਮੀਨਾਕਾਰੀ ਦਾ ਚਿੱਤਰ ਬਣਾਇਆ ਜਾਂਦਾ ਹੈ। ਇਸ ਪਿੱਛੋਂ ਕਲਾਕਾਰ ਯੋਗ ਸੰਦਾਂ ਰਾਹੀਂ ਚਿਤਰਕਾਰੀ ਕਰਦਾ ਹੈ ਅਤੇ ਬਾਰੀਕ ਤਾਰਾਂ ਨੂੰ ਟਾਂਕੇ ਨਾਲ ਜੋੜ ਦਿੰਦਾ ਹੈ ਜਿਸ ਨਾਲ ਡਿਜ਼ਾਈਨ ਅਨੁਸਾਰ ਵੱਖ ਵੱਖ ਹਿੱਸਿਆਂ ਵਿਚ ਵੱਖ ਵੱਖ ਕਿਸਮ ਦਾ 'ਮੀਨਾ' ਕੀਤਾ ਜਾ ਸਕਦਾ ਹੈ। ਮੀਨਾਕਾਰੀ ਦੇ ਕਈ ਤਰੀਕੇ ਹਨ ਜਿਵੇਂ ਚੀਨੀਕਾਰੀ, ਕਲਾਇਜ਼ਨੀ ਮੀਨਾਕਾਰੀ, ਬਾਸਟੇਲ, ਲਿਮੋਜਸ ਅਤੇ ਪਲਾਕ-ਏ-ਜੁਰ ਆਦਿ। ਮੁਕਦੀ ਗੱਲ ਇਹ ਹੈ ਕਿ ਇਨੈਮਲ ਦਾ ਸੰਘਣਾ ਲੇਪ ਖ਼ਾਲੀ ਥਾਂ ਤੇ ਲਗਾ ਦਿੱਤਾ ਜਾਂਦਾ ਹੈ ਅਤੇ ਸੁੱਕਣ ਤੋਂ ਮਗਰੋਂ ਭੱਠੀ ਵਿਚ ਜਾਂ ਫੂਕਣੀ ਨਾਲ ਪਿਘਲਾ ਲਿਆ ਜਾਂਦਾ ਹੈ। ਫਿਰ ਇਨੈਮਲ ਕੀਤੀ ਚੀਜ਼ ਨੂੰ ਤੇਜ਼ਾਬ ਨਾਲ ਸਾਫ਼ ਕਰਨ ਮਗਰੋਂ ਉਸ ਨੂੰ ਪਥਰੀ ਨਾਲ ਰਗੜ ਕੇ ਖ਼ੂਬ ਸਾਫ਼ ਕਰਨ ਉਪਰੰਤ ਕੱਢ ਲਿਆ ਜਾਂਦਾ ਹੈ। ਅੰਤ ਵਿਚ ਝਾਂਵੇਂ ਨਾਲ ਪਾਲਿਸ਼ ਕਰਕੇ ਮੀਨੇ ਨੂੰ ਚਮਕਾਇਆ ਜਾਂਦਾ ਹੈ।

**ਇਪਸਸ ਦੀ ਲੜਾਈ** : ਇਹ ਲੜਾਈ 301 ਈ. ਪੂ. ਸਿਕੰਦਰ ਮਹਾਨ ਦੀ ਮੌਤ ਉਪਰੰਤ ਉਸ ਦੇ ਵਾਰਸਾਂ ਦਰਮਿਆਨ ਹੋਈ। ਇਸ ਲੜਾਈ ਨੂੰ ਬਾਦਸ਼ਾਹਾਂ ਦੀ ਲੜਾਈ ਵੀ ਆਖਦੇ ਹਨ। ਸਿਕੰਦਰ ਦੀ ਕੋਈ ਸੰਤਾਨ ਨਹੀਂ ਸੀ। ਜਦ ਬੇਬੀਲੋਨ ਵਿਚ ਉਸ ਦੀ ਮੌਤ ਹੋ ਗਈ ਤਾਂ ਉਸ ਦਾ ਵਿਸ਼ਾਲ ਸਾਮਰਾਜ ਉਸ ਦੇ ਜਰਨੈਲਾਂ ਵਿਚ ਵੰਡਿਆਂ ਗਿਆ ਅਤੇ ਉਨ੍ਹਾਂ ਵਿਚ ਉਸ ਸਮੇਂ ਤਕ ਤਲਵਾਰ ਚਲਣੀ ਬੰਦ ਨਾ ਹੋਈ ਜਦ ਤਕ ਕਿ ਐਂਟੀਗੋਨਸ ਦਾ ਅੰਤ ਨਾ ਹੋ ਗਿਆ। ਇਸੇ ਸਮੇਂ ਵਿਚ ਸੀਰੀਆ ਦੇ ਸੈਲੂਕਸ ਨੇ ਭਾਰਤ ਦੇ ਚੰਦਰਗੁਪਤ ਮੋਰੀਆ ਕੋਲੋਂ ਹਾਰ ਖਾਧੀ ਸੀ ਅਤੇ ਸੰਧੀ ਵਿਚ ਚਾਰ ਪ੍ਰਾਂਤਾਂ ਦੇ ਬਦਲੇ 500 ਹਾਥੀ ਲਏ ਸਨ। ਉਨ੍ਹਾਂ ਹਾਥੀਆਂ ਨੂੰ ਸੈਲੂਕਸ ਨੇ ਇਸ ਲੜਾਈ ਵਿਚ ਵਰਤਿਆ। ਐਂਟੀਗੋਨਸ ਦੇ ਪੁੱਤਰ ਦਮਿਤਰੀਅਸ ਨੇ ਜਦ ਥੈਸਾਲੀ ਵਿਚ ਕਸਾਂਦਰ ਨੂੰ ਜਾ ਘੇਰਿਆ ਤਾਂ ਕਸਾਂਦਰ ਨੇ ਆਪਣੀ ਕਮਾਲ ਦੀ ਸੂਝ-ਬੂਝ ਦਾ ਸਬੂਤ ਦਿੱਤਾ। ਉਸ

ਨੇ ਆਪਣੇ ਕੋਲ ਬਹੁਤ ਥੋੜ੍ਹੀ ਫ਼ੌਜ ਰੱਖ ਕੇ ਆਪਣੇ ਮਿੱਤਰ ਰਾਜਾ ਲੇਸੀਮੇਕਸ ਨੂੰ ਏਸ਼ੀਆ ਕੋਚਕ ਤੇ ਹਮਲਾ ਕਰਨ ਲਈ ਭੇਜਿਆ ਅਤੇ ਸੈਲੂਕਸ ਨੂੰ ਬਾਬਲ ਵੱਲੋਂ ਪਿਛਲੇ ਪਾਸਿਉਂ ਹਮਲਾ ਕਰਨ ਲਈ ਸੁਨੇਹਾ ਭੇਜਿਆ। ਉਸ ਦੀ ਇਹ ਚਾਲ ਸਫਲ ਹੋਈ ਅਤੇ ਦਮਿਤਰੀਅਸ ਨੂੰ ਯੂਨਾਨ ਛੱਡ ਕੇ ਆਪਣੇ ਪਿਤਾ ਦੀ ਸਹਾਇਤਾ ਲਈ ਆਉਣਾ ਪਿਆ ਅਤੇ ਪਿਉ-ਪੁੱਤਰ ਦੋਵੇਂ ਆਪਣੀਆਂ ਫ਼ੌਜਾਂ ਸਮੇਤ ਲੇਸੀਮੇਕਸ ਤੇ ਸੈਲੂਕਸ ਦੀਆਂ ਫ਼ੌਜਾਂ ਸਾਹਮਣੇ ਫ੍ਰੀਜ਼ੀਆ ਵਿਖੇ ਇਪਸਸ ਦੇ ਮੈਦਾਨ ਤੋਂ ਡਟ ਗਏ। ਐਂਟੀਗੋਨਸ ਦੀ ਫ਼ੌਜ ਵਿਚ 70,000 ਪਿਆਦੇ; 10 ਹਜ਼ਾਰ ਘੋੜ-ਸਵਾਰ ਸਨ। ਦੂਜੇ ਪਾਸੇ ਸੈਲੂਕਸ ਦੀ ਫ਼ੌਜ ਵਿਚ 64,000 ਪਿਆਦੇ; 10,500 ਘੋੜ-ਸਵਾਰ ਅਤੇ 480 ਹਾਥੀ ਸਨ। ਇਸ ਲੜਾਈ ਵਿਚ ਦਮਿਤਰੀਅਸ ਦੇ ਹਮਲੇ ਦਾ ਮੁਕਾਬਲਾ ਦੁਸ਼ਮਣਾਂ ਦੇ ਵੱਸ ਦੀ ਗੱਲ ਨਹੀਂ ਸੀ ਪਰ ਹਾਥੀਆਂ ਨੇ ਲੜਾਈ ਦਾ ਪਾਸਾ ਪਲਟ ਦਿੱਤਾ। ਪਹਿਲੀ ਤੇ ਆਖ਼ਰੀ ਵਾਰ ਪੱਛਮੀ ਏਸ਼ੀਆ ਦੀ ਲੜਾਈ ਵਿਚ ਹਾਥੀਆਂ ਦੀ ਵਰਤੋਂ ਇੰਨੀ ਲਾਭਦਾਇਕ ਸਿੱਧ ਹੋਈ ਸੀ। ਸਿੱਟਾ ਇਹ ਨਿਕਲਿਆ ਕਿ ਸਿਕੰਦਰ ਦਾ ਖੜ੍ਹਾ ਕੀਤਾ ਸਾਮਰਾਜ ਛੋਟੇ ਛੋਟੇ ਰਾਜਾਂ ਵਿਚ ਵੰਡਿਆ ਗਿਆ ਅਤੇ ਪੂਰਬ ਦਾ ਭਾਗ ਸੈਲੂਕਸ ਦੇ ਹੱਥ ਆਇਆ। ਯੂਨਾਨੀ ਸਾਮਰਾਜ ਨੂੰ ਇਕਮੁੱਠ ਨਾ ਕੀਤਾ ਜਾ ਸਕਿਆ। ਇਸ ਨੂੰ ਇਕਮੁੱਠ ਕਰਨ ਦਾ ਸੁਪਨਾ ਲੈਣ ਵਾਲਾ ਐਂਟੀਗੋਨਸ ਇਪਸਸ ਦੇ ਮੈਦਾਨ ਵਿਚ ਮਾਰਿਆ ਗਿਆ।

ਹ. ਪੁ.—ਐਨ. ਬ੍ਰਿ. ਮਾ. 5 : 416; ਵੈਬ.ਜਗ.ਡਿਕ. : 103

**ਇਪਸਵਿਚ** : ਇਹ ਇੰਗਲੈਂਡ ਦੀ ਸਫ਼ਕ ਕਾਉਂਟੀ ਵਿਚ ਦਰਿਆ ਓਰਵੇਲ ਦੇ ਕੰਢੇ ਇਕ ਸ਼ਹਿਰ ਅਤੇ ਬੰਦਰਗਾਹ ਹੈ ਜੋ ਲੰਡਨ ਤੋਂ 110.4 ਕਿ.ਮੀ. ਉੱਤਰ-ਪੂਰਬ ਵੱਲ ਸਥਿਤ ਹੈ। ਇਸ ਸ਼ਹਿਰ ਦਾ ਖੇਤਰਫਲ 35 ਵ. ਕਿ. ਮੀ. ਹੈ। ਇਸ ਦੇ ਪੁਰਾਣੇ ਹਿੱਸੇ ਦੀਆਂ ਸੜਕਾਂ ਬਹੁਤ ਹੀ ਤੰਗ ਤੇ ਵਿੰਗੀਆਂ ਟੇਢੀਆਂ ਹਨ। ਇਸ ਹਿੱਸੇ ਦੇ ਕੁਝ ਮਕਾਨਾਂ ਵਿਚ ਬੜੀ ਸੋਹਣੀ ਚਿੱਤਰਕਾਰੀ ਕੀਤੀ ਗਈ ਹੈ। ਇਥੇ ਗਿਰਜੇ ਬਹੁਤ ਹਨ। ਰੋਮਨਾਂ ਦੇ ਸਮੇਂ ਇਹ ਸ਼ਹਿਰ ਰੋਮਨਾਂ ਦੀ ਇਕ ਬਸਤੀ ਰਿਹਾ ਹੈ। ਇਸ ਬਸਤੀ ਦੇ ਖੰਡਰ ਹੁਣ ਵੀ ਮਿਲਦੇ ਹਨ। ਸੰਨ 991 ਵਿਚ ਡੈਨਮਾਰਕ ਵਾਸੀਆਂ ਨੇ ਇਸ ਨੂੰ ਤਬਾਹ ਕਰ ਦਿੱਤਾ। ਅੱਜਕੱਲ੍ਹ ਇਹ ਇਕ ਚੰਗਾ ਉਦਯੋਗਿਕ ਕੇਂਦਰ ਹੈ ਅਤੇ ਇੱਥੇ ਰੇਲਾਂ ਦੇ ਪੁਰਜ਼ੇ, ਖੇਤੀਬਾੜੀ ਦੇ ਸੰਦ, ਔਜ਼ਾਰ, ਬਿਜਲੀ ਤੇ ਚੀਨੀ ਦਾ ਸਾਮਾਨ ਤੇ ਧਾਤਾਂ ਦੀਆਂ ਚੀਜ਼ਾਂ ਤਿਆਰ ਹੁੰਦੀਆਂ ਹਨ।

52°4′ ਉ. ਵਿਥ.; 1°10′ ਪੂ. ਲੰਬ.

ਹ. ਪੁ.—ਐਨ. ਆਫ. ਪਲੇਸਿਜ਼—1971

**ਇਪਕੈਕੁਆਂਹਾ** : ਇਹ ਸੈਫਾਈਲਿਸ ਇਪੀਕੈਕੁਆਂਹਾ ਦੀ ਸੁੱਕੀ ਜੜ੍ਹ ਦਾ ਨਾਂ ਹੈ। ਇਸ ਵਿਚ ਐਮੈਟੀਨ ਅਤੇ ਸੈਫੇਐਲੀਨ ਦੋ ਐਲਕਲਾੱਇਡ ਹੁੰਦੇ ਹਨ। ਇਸ ਦਾ ਪੇਟ ਅਤੇ ਮਿਹਦੇ ਉੱਤੇ ਖ਼ਾਸ ਅਸਰ ਹੁੰਦਾ ਹੈ। ਇਸ ਲਈ ਇਹ ਉਲਟੀ ਲਿਆਉਣ ਵਾਲੀ ਇਕ ਅਸਰਦਾਰ ਦਵਾਈ ਹੈ। ਐਮੈਟੀਨ ਸਖ਼ਤ ਅਮੀਬਾ-ਨਾਸ਼ਕ ਦਵਾਈ ਹੈ। ਇਪੀਕੈਕੁਆਂਹਾ ਦੀ ਵਰਤੋਂ ਬਲਗ਼ਮ ਨੂੰ ਕੱਢਣ ਲਈ ਵੀ ਕੀਤੀ ਜਾਂਦੀ ਹੈ। ਸੁੱਕੀ ਖੰਘ ਨੂੰ ਦੂਰ ਕਰਨ ਲਈ ਵੀ ਇਸ ਨੂੰ ਵਰਤਿਆ ਜਾਂਦਾ ਹੈ। ਇਹ ਬਲਗ਼ਮ ਨੂੰ ਨਰਮ ਕਰਕੇ ਸੁੱਕੀ ਖੰਘ ਨੂੰ ਘਟਾਉਂਦੀ ਹੈ। ਐਮੈਟੀਨ ਹਰੇ ਪੀਲੇ ਦਸਤਾਂ ਲਈ ਅਚੁੱਕ ਦਵਾਈ ਹੈ। ਜਿਗਰ ਦੀ ਖ਼ਰਾਬੀ ਅਤੇ ਹਰੇ ਪੀਲੇ ਦਸਤਾਂ ਵਿਚ ਐਮੈਟੀਨ ਦਾ ਟੀਕਾ ਬਹੁਤ ਲਾਭ ਪਹੁੰਚਾਉਂਦਾ ਹੈ। ਇਹ ਰੋਜ਼ਾਨਾ ਇਕ ਗ੍ਰੇਨ ਦੇ ਹਿਸਾਬ ਨਾਲ ਬਾਰ੍ਹਾਂ ਦਿਨ ਤਕ ਦਿੱਤੀ ਜਾਂਦੀ ਹੈ। ਇੰਨੇ ਦਿਨਾਂ ਤਕ ਰੋਗੀ ਨੂੰ ਬਿਸਤਰੇ ਤੋਂ ਉੱਠਣਾ ਨਹੀਂ ਚਾਹੀਦਾ। ਇਪੀਕੈਕੁਆਂਹਾ ਦਾ ਚੂਰਨ ਬਲਗ਼ਮ ਕੱਢਣ ਲਈ ½ ਤੋਂ 2 ਗ੍ਰੇਨ ਤਕ ਅਤੇ ਉਲਟੀ ਕਰਾਉਣ ਲਈ 15 ਤੋਂ 30 ਗ੍ਰੇਨ ਤਕ ਦਿੱਤਾ ਜਾਂਦਾ ਹੈ।

**ਇੱਪੀ ਫ਼ਕੀਰ** : ਇਹ ਟੋਚੀਖੇਲ ਇਲਾਕੇ ਦਾ ਉਸਮਾਨਜ਼ਈ ਵਜ਼ੀਰੀ ਪਠਾਣ ਸੀ ਜਿਹੜਾ ਇੱਪੀ ਪਿੰਡ ਵਿਚ ਰਹਿਣ ਕਰ ਕੇ ਅੰਗਰੇਜ਼ੀ ਵਿਚ 'ਫ਼ਕੀਰ-ਆਫ਼-ਇੱਪੀ' ਕਰ ਕੇ ਪ੍ਰਸਿੱਧ ਸੀ। ਇਸ ਦਾ ਅਸਲੀ ਨਾਂ ਮਿਰਜ਼ਾ ਅਲੀ ਖਾਂ ਹਾਜੀ ਸੀ। ਇਸ ਦਾ ਜਨਮ 1890 ਈ. ਵਿਚ ਹੋਇਆ।

ਇਹ ਬੜਾ ਕੱਟੜ ਸੀ। ਇਹ ਤੀਹ ਸਾਲ ਅੰਗਰੇਜ਼ਾਂ ਨਾਲ ਸਰਹੱਦ ਤੇ ਲੜਦਾ ਰਿਹਾ। ਪਿਛੋਂ 1947 ਤੋਂ 1954 ਤੱਕ ਪਾਕਿਸਤਾਨ ਨਾਲ ਇਸ ਦੀ ਲੜਾਈ ਜਾਰੀ ਰਹੀ। ਇਸ ਨੂੰ "ਸ਼ੈਤਾਨ ਬੁੱਢਾ" ਵੀ ਆਖਦੇ ਸਨ। ਇਸ ਦੀ ਬਹੁਤੀ ਮਸ਼ਹੂਰੀ 1935-1936 ਈ. ਵਿਚ ਲਾਹੌਰ ਦੀ ਸ਼ਹੀਦ ਗੰਜ ਦੀ ਮਸੀਤ ਦੇ ਝਗੜੇ ਕਾਰਨ ਹੋਈ।

ਇਸ ਨੇ ਅਨੇਕ ਵਾਰੀ ਅੰਗਰੇਜ਼ਾਂ ਨਾਲ ਟੱਕਰ ਲਈ। ਪਾਕਿ-ਸਤਾਨ ਬਣਨ ਉੱਤੇ ਕਾਫਰਾਂ ਨਾਲ ਲੜਾਈ ਦਾ ਸਵਾਲ ਖਤਮ ਹੋ ਗਿਆ ਪਰ ਪਾਕਿਸਤਾਨ ਨਾਲ ਵੀ ਇਸ ਦੀ ਖਟਪਟੀ ਹੀ ਰਹੀ। ਅਪ੍ਰੈਲ, 1949 ਵਿਚ ਟੋਚੀ ਸਕਾਊਟਾਂ ਨਾਲ ਲੜਾਈ ਵਿਚ ਇੱਪੀ ਦਾ ਲੈਫ਼ਟੀਨੈਂਟ ਸੈਦ ਅਮੀਰ ਮਾਰਿਆ ਗਿਆ ਤੇ ਇਸ ਦੇ 31 ਸਾਥੀ ਕੈਦ ਹੋ ਗਏ।

ਫ਼ਕੀਰ ਇੱਪੀ ਨੇ ਗੋਰਵਖਤ ਪਿੰਡ ਵਿਚ ਛਾਪਾਖਾਨਾ ਲਾਇਆ ਤੇ ਪਸ਼ਤੋ ਵਿਚ ਅਖ਼ਬਾਰ ਕੱਢਦਾ ਰਿਹਾ। 12 ਅਗਸਤ, 1949 ਨੂੰ ਅਫ਼ਰੀਦੀ ਪਠਾਣਾਂ ਦਾ ਜਿਰਗਾ (ਪੰਚਾਇਤ) ਹੋਇਆ ਜਿਸ ਵਿਚ ਦੱਖਣੀ ਪਖ਼ਤੂਨਿਸਤਾਨ ਦਾ ਪ੍ਰਧਾਨ ਇਸ ਨੂੰ ਬਣਾਇਆ ਗਿਆ। ਸੰਨ 1954 ਵਿਚ ਫਕੀਰ ਇੱਪੀ ਦੇ ਸਾਥੀ ਮਿਹਰ ਦਿਲ ਆਦਿ ਇਸ ਨੂੰ ਛੱਡ ਕੇ ਪਾਕਿਸਤਾਨ ਨਾਲ ਜਾ ਰਲੇ। ਫ਼ਕੀਰ ਇੱਪੀ ਗੋਰਵਖਤ ਵਿਚ ਹੀ ਰਹਿੰਦਾ ਰਿਹਾ। ਅੰਗਰੇਜ਼ਾਂ ਨੇ ਇਸ ਇਲਾਕੇ ਉੱਤੇ ਬੰਬ ਵੀ ਸੁੱਟੇ ਅਤੇ ਚੜ੍ਹਾਈ ਵੀ ਕੀਤੀ। ਇਸ ਦਾ ਘਰ ਘਾਟ ਵੀ ਤਬਾਹ ਕਰ ਦਿੱਤਾ ਪਰ ਇਹ ਹੱਥ ਨਾ ਆਇਆ। ਅੰਤ ਅਪ੍ਰੈਲ, 1960 ਵਿਚ ਇਥੇ ਹੀ ਸੱਤਰ ਸਾਲ ਦੀ ਉਮਰ ਵਿਚ ਇਸ ਦੀ ਮੌਤ ਹੋ ਗਈ।

—ਗਿਆਨੀ ਨਾਹਰ ਸਿੰਘ

**ਇਫ਼ਤਖਾਰੁੱਦੀਨ** : ਭਾਰਤ ਦੇ ਇਸ ਦੇਸ਼-ਭਗਤ ਸੁਤੰਤ-ਰਤਾ ਸੰਗਰਾਮੀ ਦਾ ਜਨਮ 1907 ਈ. ਵਿਚ ਲਾਹੌਰ ਵਿਖੇ ਇਕ ਅਮੀਰ ਜ਼ਿਮੀਂਦਾਰ ਪਰਿਵਾਰ ਵਿਚ ਹੋਇਆ। ਇਸ ਦਾ ਪਿਤਾ ਜਮਾਲੁਦੀਨ ਕੁਝ ਸਮੇਂ ਲਈ ਪੰਜਾਬ ਵਿਧਾਨ ਸਭਾ ਦਾ ਪਾਰਲੀਮੈਂਟਰੀ ਸਕੱਤਰ ਰਿਹਾ। ਐਚੀਸਨ ਕਾਲਜ ਲਾਹੌਰ ਤੋਂ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਸ ਨੇ ਬਾਲੀਆੱਲ ਕਾਲਜ ਲੰਡਨ ਤੋਂ ਬੀ. ਏ. ਪਾਸ ਕੀਤੀ। ਇਸ ਨੇ ਲਗਭਗ ਸਾਰੇ ਯੂਰਪ ਅਤੇ ਅਮਰੀਕਾ ਦਾ ਦੌਰਾ ਕੀਤਾ। ਵਾਪਸ ਆਉਣ ਤੇ ਇਹ ਇੰਡੀਅਨ ਨੈਸ਼ਨਲ ਕਾਂਗਰਸ ਵਿਚ ਸ਼ਾਮਲ ਹੋ ਗਿਆ ਅਤੇ ਥੋੜ੍ਹੇ ਸਮੇਂ ਵਿਚ ਹੀ ਪੰਜਾਬ ਵਿਚ ਕਾਂਗਰਸ ਪਾਰਟੀ ਦਾ ਇਕ ਚੰਗਾ ਸਿਆਸੀ ਨੇਤਾ ਬਣ ਗਿਆ। ਸੰਨ 1940 ਵਿਚ ਇਹ ਸੂਬਾਈ ਕਾਂਗਰਸ ਕਮੇਟੀ ਦਾ ਪ੍ਰਧਾਨ ਬਣ ਗਿਆ। ਸੰਨ 1942 ਦੇ 'ਭਾਰਤ ਛੱਡੋ' ਅੰਦੋਲਨ ਵਿਚ ਇਸ ਨੇ ਸਰਗਰਮੀ ਨਾਲ ਹਿੱਸਾ ਲਿਆ ਇਸ ਲਈ ਇਸ ਨੂੰ ਦੋ ਸਾਲਾਂ ਲਈ ਜੇਲ੍ਹ ਭੁਗਤਣੀ ਪਈ।

ਇੰਡੀਅਨ ਨੈਸ਼ਨਲ ਕਾਂਗਰਸ ਦੇ ਇਕ ਜ਼ਿੰਮੇਵਾਰ ਮੈਂਬਰ ਵਜੋਂ ਇਸ ਨੇ ਰਾਸ਼ਟਰੀ ਏਕਤਾ, ਫਿਰਕੂ ਇਕਸੁਰਤਾ ਅਤੇ ਜਾਤਪਾਤ ਰਹਿਤ ਸਮਾਜ ਸਥਾਪਿਤ ਕਰਨ ਲਈ ਬਹੁਤ ਜ਼ੋਰ ਦਿੱਤਾ। ਇਹ

ਸਹਿਜ ਭਾਵ ਅਤੇ ਅਹਿੰਸਾ ਰਾਹੀਂ ਆਜ਼ਾਦੀ ਪ੍ਰਾਪਤ ਕਰਨ ਦੇ ਹੱਕ ਵਿਚ ਸੀ। ਇਹ ਬਰਤਾਨਵੀ ਸਾਮਰਾਜ ਦਾ ਸਖ਼ਤ ਆਲੋਚਕ ਅਤੇ ਉਸ ਸਮੇਂ ਦੀ ਸਰਕਾਰ ਦਾ ਕੱਟੜ ਵਿਰੋਧੀ ਸੀ। ਇਸ ਨੇ 15 ਏਕੜ ਤੋਂ ਘੱਟ ਜ਼ਮੀਨ ਵਾਲੇ ਕਿਸਾਨਾਂ ਦਾ ਮਾਮਲਾ ਅਤੇ ਆਬਿਆਨਾ ਆਦਿ ਮਾਫ ਕਰਨ ਦੀ ਸਿਫਾਰਸ਼ ਕੀਤੀ। ਮੁੱਫਲੀ ਪ੍ਰਾਇਮਰੀ ਸਿੱਖਿਆ ਦੇ ਲਾਜ਼ਮੀ ਕਰਨ ਦੀ ਮੰਗ ਦੇ ਨਾਲ ਨਾਲ ਇਸ ਨੇ ਭਾਰਤੀ ਸਮਾਜ ਦੀਆਂ ਜ਼ਰੂਰਤਾਂ ਅਨੁਸਾਰ ਸਿੱਖਿਆ ਨੂੰ ਮੁੜ ਸੁਧਾਰਨ ਦੀ ਲੋੜ ਤੇ ਵੀ ਜ਼ੋਰ ਦਿੱਤਾ।

ਇਸ ਦਾ ਇਹ ਰਾਸ਼ਟਰਵਾਦੀ ਜਜ਼ਬਾ ਅਲਪਕਾਲੀ ਰਿਹਾ ਤੇ 1946 ਈ. ਵਿਚ ਇਹ ਕਾਂਗਰਸ ਛੱਡ ਕੇ ਮੁਸਲਿਮ ਲੀਗ ਵਿਚ ਸ਼ਾਮਲ ਹੋ ਗਿਆ। ਸੰਨ 1947 ਦੇ ਫਿਰਕੂ ਫਸਾਦਾਂ ਵਿਚ ਇਕ 'ਅਮਨ ਕਮੇਟੀ' ਬਣਾਈ ਗਈ ਜਿਸ ਵਿਚ ਮਾਸਟਰ ਤਾਰਾ ਸਿੰਘ, ਸ. ਸਵਰਨ ਸਿੰਘ, ਗੋਪੀ ਚੰਦ ਭਾਰਗੋ ਅਤੇ ਭੀਮ ਸੈਨ ਸੱਚਰ ਆਦਿ ਦੇ ਨਾਲ ਇਹ ਵੀ ਸ਼ਾਮਲ ਸੀ ਪਰ ਇਸ ਕਮੇਟੀ ਦੇ ਕੋਈ ਅਮਲੀ ਨਤੀਜੇ ਨਾ ਨਿਕਲੇ।

ਆਜ਼ਾਦੀ ਤੋਂ ਬਾਅਦ ਇਹ ਪਾਕਿਸਤਾਨ ਦੀ ਕੇਂਦਰੀ ਸਰਕਾਰ ਵਿਚ ਮੁੜ ਵਸਾਉ ਮਹਿਕਮੇ ਦਾ ਵਜ਼ੀਰ ਰਿਹਾ। ਸੰਨ 1950 ਵਿਚ ਇਹ ਮੁਸਲਿਮ ਲੀਗ ਦਾ ਪ੍ਰਧਾਨ ਚੁਣਿਆ ਗਿਆ ਪਰ ਇਕ ਸਾਲ ਬਾਅਦ ਹੀ ਇਸ ਨੂੰ ਪਾਰਟੀ ਵਿਚੋਂ ਕਢ ਦਿੱਤਾ ਗਿਆ। ਇਸ ਤੋਂ ਬਾਅਦ ਇਸ ਨੇ 'ਆਜ਼ਾਦ ਪਾਕਿਸਤਾਨ' ਨਾਂ ਦੀ ਆਪਣੀ ਇਕ ਹੋਰ ਸਿਆਸੀ ਪਾਰਟੀ ਕਾਇਮ ਕੀਤੀ। ਸੰਨ 1962 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐ. ਫ੍ਰੀ. ਫਾ. ਪੰ.:129

**ਇਫਲੈਂਟ, ਆੱਗਸਟ ਵਿਲਹੈਲਮ** : ਜਰਮਨੀ ਦੇ ਇਸ ਅਦਾਕਾਰ, ਨਾਟਕਕਾਰ ਅਤੇ ਨਿਰਮਾਤਾ ਦਾ ਜਨਮ 19 ਅਪ੍ਰੈਲ, 1759 ਈ. ਨੂੰ ਜਰਮਨੀ ਵਿਚ ਹੈਨੋਵਰ ਵਿਖੇ ਹੋਇਆ। ਗੋਟਾ ਕੋਰਟ ਥੀਏਟਰ ਵਿਚ ਅਦਾਕਾਰੀ ਕਰਨ ਲਈ ਇਸ ਨੇ 18 ਸਾਲ ਦੀ ਉਮਰ ਵਿਚ ਘਰ ਛੱਡ ਦਿੱਤਾ ਅਤੇ 1779 ਈ. ਵਿਚ ਮੈਨਹਾਈਮ ਨੈਸ਼ਨਲ ਥੀਏਟਰ ਵਿਚ ਸ਼ਾਮਲ ਹੋਇਆ ਜਿਥੇ ਇਹ ਚਰਿਤਰ ਅਦਾਕਾਰ ਵਜੋਂ ਪ੍ਰਸਿੱਧ ਹੋਇਆ। ਸੰਨ 1798 ਵਿਚ ਇਹ ਬਰਲਿਨ ਨੈਸ਼ਨਲ ਥੀਏਟਰ ਦਾ ਮੈਨੇਜਰ ਅਤੇ 1811 ਈ. ਵਿਚ ਪ੍ਰਸ਼ਾਅ ਦੇ ਸਾਰੇ ਸ਼ਾਹੀ ਥੀਏਟਰਾਂ ਦਾ ਡਾਇਰੈਕਟਰ ਜਰਨਲ ਬਣਿਆ। ਇਸ ਦੀ ਅਗਵਾਈ ਹੇਠ ਇਕ ਨਵਾਂ ਥੀਏਟਰ ਬਣਾਇਆ ਗਿਆ ਅਤੇ ਜਰਮਨ ਦੇ ਸ੍ਰੇਸ਼ਟ ਅਦਾਕਾਰਾਂ ਨੂੰ ਬਰਲਿਨ ਵਿਖੇ ਬੁਲਾਇਆ ਜਾਣ ਲਗਾ। ਇਸ ਤਰ੍ਹਾਂ ਨਾਟ ਮੰਡਲੀਆਂ ਨੂੰ ਪ੍ਰਦਰਸ਼ਨ ਦਾ ਖੁਲ੍ਹਾ ਮੌਕਾ ਮਿਲਿਆ। ਨੈਪੋਲੀਅਨ ਯੁੱਗ ਦੌਰਾਨ ਇਸ ਦੇ ਰਾਸ਼ਟਰੀ ਨਾਟਕਾਂ ਦੇ ਪ੍ਰਦਰਸ਼ਨ ਨਾਲ ਜਰਮਨੀ ਦੇ ਦੇਸ਼ ਭਗਤ ਬਹੁਤ ਉਤਸ਼ਾਹਿਤ ਹੋਏ। ਇਸ ਦੇ ਵਧੇਰੇ ਵਿਸ਼ੇ ਰੋਜ਼ਾਨਾ ਜੀਵਨ ਉਤੇ ਆਧਾਰਿਤ ਹਨ। ਇਸ ਨੇ ਤਕਰੀਬਨ 65 ਨਾਟਕ ਲਿਖੇ ਜਿਨ੍ਹਾਂ ਵਿਚੋਂ 'ਵਰਬ੍ਰੈਚਨ ਔਸ ਐਰਸਉਕਤ' (1784), 'ਡਾਈ ਜੈਗਰ' (1785) ਅਤੇ 'ਡਾਈ ਹੈਗਸਟਲੰਜ਼ੈਨ' (1793) ਨਾਟਕ ਬਹੁਤ ਪ੍ਰਸਿੱਧ ਹੋਏ। ਸੰਨ 1798-1802 ਦੌਰਾਨ ਇਸ ਦੇ ਨਾਟਕਾਂ ਦਾ ਸੰਗ੍ਰਹਿ 16 ਜਿਲਦਾਂ ਵਿਚ ਪ੍ਰਕਾਸ਼ਿਤ ਹੋਇਆ। ਸੰਨ 1806-11 ਦੌਰਾਨ ਇਸ ਨੇ 'ਅਲਮਨਕ ਫ਼ਰਜ਼ ਥੀਏਟਰ' ਨਾਮੀ ਪੰਜ ਜਿਲਦਾਂ ਵਿਚ ਇਕ ਕਿਤਾਬ ਲਿਖੀ। ਇਸ ਦੀ ਸਵੈ-ਜੀਵਨੀ 'ਮੇਨ ਥ੍ਰੀਏਟ੍ਰਲਸ਼ੇ ਲੌਫ਼ਬਾਨ੍ਹ' 1885 ਈ. ਵਿਚ ਦੁਬਾਰਾ ਪ੍ਰਕਾਸ਼ਿਤ ਹੋਈ।

22 ਅਗਸਤ, 1814 ਈ. ਨੂੰ ਬਰਲਿਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ.ਬ੍ਰਿ.ਮਾ. 5:290; ਐਨ. ਅਮੈ. 14:670

**ਇਫ਼ਾਜ਼ਾ, ਜਾਰਜ** : ਇਕਵੇਡਾੱਰ ਦੇ ਇਸ ਨਾਵਲਕਾਰ ਅਤੇ ਨਾਟਕਕਾਰ ਦਾ ਜਨਮ 10 ਜੁਲਾਈ, 1906 ਨੂੰ ਇਕਵੇਡਾੱਰ ਵਿਚ ਕੀਟੋ ਵਿਖੇ ਹੋਇਆ। ਇਸ ਨੇ ਆਪਣਾ ਬਚਪਨ ਅਤੇ ਜਵਾਨੀ ਪਿੰਡ ਵਿਚ ਗੁਜ਼ਾਰੀ। ਸਭ ਤੋਂ ਪਹਿਲਾਂ ਇਹ ਸਟੇਜ ਵੱਲ ਆਕਰਸ਼ਿਤ ਹੋਇਆ ਜਿਥੇ ਇਸ ਨੇ ਅਦਾਕਾਰੀ ਅਤੇ ਨਿਰਦੇਸ਼ਨ ਵਿਚ ਵਿਸ਼ੇਸ਼ ਰੁਚੀ ਵਿਖਾਈ। ਸੰਨ 1929 ਤੋਂ 1932 ਦੌਰਾਨ ਇਸ ਨੇ ਅੱਧੀ ਦਰਜਨ ਨਾਟਕ ਲਿਖੇ। ਸੰਨ 1933 ਵਿਚ ਛੇ ਨਿੱਕੀਆਂ ਕਹਾਣੀਆਂ ਦਾ ਸੰਗ੍ਰਹਿ ਲਿਖ ਕੇ ਇਸ ਨੇ ਕਿੱਸਾ-ਕਹਾਣੀਆਂ ਦੇ ਖੇਤਰ ਵਿਚ ਪ੍ਰਵੇਸ਼ ਕੀਤਾ।

ਸੰਨ 1934 ਵਿਚ ਨਾਵਲ Huasi Pungo ਕਾਰਨ ਇਫ਼ਾਜ਼ਾ ਨੂੰ ਸਾਹਿਤ ਦੇ ਖੇਤਰ ਵਿਚ ਸਤਿਕਾਰ ਅਤੇ ਪ੍ਰਸਿੱਧੀ ਮਿਲੀ। ਇਸ ਵਿਚ ਅੰਗਰੇਜ਼ਾਂ ਦੁਆਰਾ ਭਾਰਤੀਆਂ ਦੇ ਸ਼ੋਸ਼ਣ ਦਾ ਵੇਰਵਾ ਹੈ। ਇਸ ਨਾਵਲ ਦਾ ਰੂਸੀ, ਚੀਨੀ ਅਤੇ ਹੋਰ ਕਈ ਭਾਸ਼ਾਵਾਂ ਵਿਚ ਅਨੁਵਾਦ ਹੋਇਆ ਹੈ। ਆਲੋਚਕਾਂ ਨੇ ਇਸ ਨਾਵਲ ਨੂੰ ਸਾਹਿਤ ਤੋਂ ਜ਼ਿਆਦਾ ਪ੍ਰਾਪੇਗੰਡਾ ਦੱਸਿਆ ਹੈ ਅਤੇ ਕਈਆਂ ਨੇ ਇਸ ਨੂੰ ਯਥਾਰਥਵਾਦ ਦਾ ਇਕ ਸ਼ਾਹਕਾਰ ਮੰਨਿਆ ਹੈ। ਇਸ ਨੂੰ 1935 ਈ. ਵਿਚ ਇਕਵੇਡਾੱਰੀਅਨ ਨੈਸ਼ਨਲ ਪ੍ਰਾਈਜ਼ ਮਿਲਿਆ।

ਇਫ਼ਾਜ਼ਾ ਦੇ ਨਾਵਲਾਂ ਦੇ ਵਿਸ਼ਿਆਂ ਅਤੇ ਯਥਾਰਥਕ ਸ਼ੈਲੀ ਨੇ ਇਕਵੇਡਾੱਰ ਅਤੇ ਸਪੇਨੀ ਅਮਰੀਕਾ ਦੇ ਲੇਖਕਾਂ ਨੂੰ ਬਹੁਤ ਪ੍ਰਭਾਵਿਤ ਕੀਤਾ ਹੈ।

ਹ. ਪੁ.—ਐਨ. ਬ੍ਰਿ. ਮਾ. 5:275; ਐਨ. ਅਮੈ. 14:620

**ਇੰਫਾਲ** : ਇਹ ਸ਼ਹਿਰ ਮਨੀਪੁਰ ਰਾਜ ਦੀ ਰਾਜਧਾਨੀ ਹੈ ਤੇ ਇੰਫਾਲ ਘਾਟੀ ਵਿਚ, ਇੰਫਾਲ ਤੇ ਨੰਬੂਲ ਦਰਿਆਵਾਂ ਦੇ ਵਿਚਕਾਰ ਸਮੁੰਦਰ ਤਲ ਤੋਂ ਲਗਭਗ 800 ਮੀ. ਦੀ ਉਚਾਈ ਤੇ ਸਥਿਤ ਹੈ। ਇਹ ਮਿਆਂਮਾਰ (ਬਰਮਾ) ਦੀ ਹੱਦ ਤੋਂ 48 ਕਿ. ਮੀ. ਪੱਛਮ ਵੱਲ ਅਤੇ ਕੋਲਕਾਤਾ ਤੋਂ 603 ਕਿ. ਮੀ. ਉੱਤਰ-ਪੂਰਬ ਵੱਲ ਸੰਘਣੀਆਂ ਦਿਹਾਤੀ ਬਸਤੀਆਂ ਦੇ ਵਿਚਕਾਰ ਵਸਿਆ ਹੋਇਆ ਹੈ। ਇਸ ਦੀ ਮਸ਼ਹੂਰੀ ਰਾਜੇ ਦੇ ਮਹਿਲ ਕਾਰਨ ਸੀ। ਅੰਗਰੇਜ਼ੀ ਰਾਜ ਕਾਇਮ ਹੋਣ ਮਗਰੋਂ ਇਸ ਨੂੰ ਸ਼ਹਿਰ ਦਾ ਰੂਪ ਦਿੱਤਾ ਗਿਆ। ਇਹ ਸ਼ਹਿਰ ਬੜੀ ਮਹੱਤਤਾ ਵਾਲਾ ਹੈ ਅਤੇ ਫ਼ੌਜੀ ਪੱਖ ਤੋਂ ਦੂਜੀ ਵੱਡੀ ਜੰਗ ਵਿਚ ਇਸ ਉੱਤੇ ਜਾਪਾਨੀਆਂ ਦਾ ਕਬਜ਼ਾ ਰਹਿਣ ਕਾਰਨ ਇਹ ਸ਼ਹਿਰ ਦੁਨੀਆ ਭਰ ਵਿਚ ਮਸ਼ਹੂਰ ਹੋ ਗਿਆ। ਆਜ਼ਾਦ ਹਿੰਦ ਫ਼ੌਜ ਨੇ ਵੀ ਪਹਿਲੀ ਵਾਰ ਇਥੇ ਆਜ਼ਾਦ ਹਿੰਦੁਸਤਾਨ ਦਾ ਤਿਰੰਗਾ ਝੰਡਾ ਲਹਿਰਾਇਆ। ਇੰਫਾਲ ਦੇ ਘੇਰੇ ਵਿਚ ਆਈ. ਐਨ. ਏ. ਦੇ ਜਵਾਨ ਵੀ ਜਾਪਾਨੀ ਫ਼ੌਜਾਂ ਦੇ ਨਾਲ ਕੰਮ ਕਰਦੇ ਸਨ।

ਇਥੋਂ ਦੀ ਵੱਡੀ ਸੱਨਅਤ ਕਪੜੇ ਬੁਣਨ ਦੀ ਘਰੇਲੂ ਦਸਤਕਾਰੀ ਹੈ। ਆਪਣੀ ਕਾਰੀਗਰੀ ਦੀ ਬਰੀਕੀ ਅਤੇ ਖ਼ਾਸੀਅਤ ਕਾਰਨ ਇਥੋਂ ਦੇ ਬਣੇ ਹੋਏ ਕਪੜਿਆਂ ਦੀ ਮੰਗ ਸਿਰਫ਼ ਭਾਰਤ ਵਿਚ ਹੀ ਨਹੀਂ ਸਗੋਂ ਬਾਹਰਲੇ ਮੁਲਕਾਂ ਵਿਚ ਵੀ ਹੈ। ਵਿਦਿਆ ਦੇ ਮੈਦਾਨ ਵਿਚ ਇਹ ਸ਼ਹਿਰ ਕਾਫ਼ੀ ਉੱਨਤੀ ਕਰ ਚੁੱਕਾ ਹੈ। ਇਥੇ ਕਈ ਕਾਲਜ ਹਨ ਜਿਨ੍ਹਾਂ ਵਿੱਚੋਂ ਇਕ ਵਿਚ ਸਿਰਫ਼ ਮਨੀਪੁਰੀ ਨਿਰਤ-ਕਲਾ ਦੀ ਸਿੱਖਿਆ ਹੀ ਦਿੱਤੀ ਜਾਂਦੀ ਹੈ। ਸ਼ਹਿਰ ਦੇ ਕਿਲੇ ਵਿਚ ਛਾਉਣੀ ਬਣੀ ਹੋਈ ਹੈ। ਇਹ ਛਾਉਣੀ ਸੁਰੱਖਿਆ ਲਈ ਤਿੰਨ ਪਾਸਿਆਂ ਤੋਂ ਖਾਈ ਅਤੇ ਇਕ

ਪਾਸੇ ਤੋਂ ਦਰਿਆ ਇੰਫਾਲ ਦੁਆਰਾ ਘਿਰੀ ਹੋਈ ਹੈ। ਇਥੇ ਪੋਲੋ ਖੇਡਣ ਦਾ ਬੜਾ ਸੁਹਣਾ ਮੈਦਾਨ ਹੈ। ਇਹ ਸ਼ਹਿਰ ਭਾਰਤ ਦੇ ਹੋਰਨਾਂ ਹਿੱਸਿਆਂ ਅਤੇ ਮਿਆਂਮਾਰ ਨਾਲ ਪੱਕੀਆਂ ਸੜਕਾਂ ਤੇ ਹਵਾਈ ਰਸਤੇ ਰਾਹੀਂ ਮਿਲਿਆ ਹੋਇਆ ਹੈ। ਇਥੋਂ ਸਭ ਤੋਂ ਨੇੜੇ ਦਾ ਸਟੇਸ਼ਨ ਮਨੀਪੁਰ ਸੜਕ ਰਾਹੀਂ 315 ਕਿ.ਮੀ. ਦੂਰ ਹੈ। ਇਥੋਂ ਕਪੜਾ, ਚੌਲ, ਮਿਰਚਾਂ, ਮਸਾਲੇ, ਮੋਮ, ਹਾਥੀ-ਦੰਦ ਤੇ ਚੂਨੇ ਦਾ ਪੱਥਰ ਬਾਹਰ ਭੇਜੇ ਜਾਂਦੇ ਹਨ। ਇਥੋਂ ਦਾ ਜਲਵਾਯੂ ਸਿਹਤ ਲਈ ਚੰਗਾ ਹੈ। ਚਾਰੇ ਪਾਸਿਆਂ ਤੋਂ ਬਨਸਪਤੀ ਨਾਲ ਕੱਜੀਆਂ ਪਹਾੜੀਆਂ ਵਿਚ ਘਿਰਿਆ ਹੋਇਆ ਹੋਣ ਕਾਰਨ ਇਹ ਸ਼ਹਿਰ ਬਹੁਤ ਹੀ ਸੁਹਣਾ ਲਗਦਾ ਹੈ। ਇਸ ਸ਼ਹਿਰ ਦੀ ਗਿਣਤੀ ਭਾਰਤ ਦੇ ਸਭ ਤੋਂ ਸਾਫ-ਸੁਥਰੇ ਸ਼ਹਿਰਾਂ ਵਿਚ ਕੀਤੀ ਜਾ ਸਕਦੀ ਹੈ। ਇਥੋਂ ਦੀ ਬੋਲੀ ਮਨੀਪੁਰੀ ਹੈ।

ਆਬਾਦੀ—1,96, 268 (1991)

24°45′ ਉ. ਵਿਥ.; 93°35′ ਪੂ. ਲੰਬ.

**ਇਫ਼ੋਦ** : ਇਹ ਇਬਰਾਨੀ ਸ਼ਬਦ ਹੈ ਜਿਸ ਦੇ ਅਰਥ ਬਾਰੇ ਪੱਕੇ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ। ਇਫ਼ੋਦ ਫ਼ਾਰਸੀ ਸ਼ਬਦ 'ਖੋਦ' ਨਾਲ ਮਿਲਦਾ ਜੁਲਦਾ ਹੈ। ਖੋਦ ਦੇ ਅਰਥ ਹਨ ਫ਼ੌਲਾਦੀ ਟੋਪੀ ਜੋ ਜੰਗ ਸਮੇਂ ਵਰਤੀ ਜਾਂਦੀ ਹੈ। ਹੋ ਸਕਦਾ ਹੈ ਕਿ ਇਫ਼ੋਦ ਇਕ ਤਰ੍ਹਾਂ ਦਾ ਟੋਪ ਹੀ ਹੋਵੇ ਜੋ ਯਹੂਦੀ ਪਰੋਹਤ ਪੂਜਾ ਦੇ ਸਮੇਂ ਵਰਤਦੇ ਹੋਣ ਤੇ ਜਿਸ ਨਾਲ ਯਹੂਦੀ ਚਿੰਨ੍ਹ, ਤਾਰਿਆਂ ਸਮਾਨ ਲਟਕਦੇ ਰਹਿੰਦੇ ਹੋਣ ਤੇ ਗਿਡੀਅਨ ਨੇ ਇਹ ਸੋਨੇ ਦਾ ਬਣਵਾ ਦਿੱਤਾ ਹੋਵੇ। ਇਹ ਵੀ ਮੰਨਿਆ ਜਾਂਦਾ ਹੈ ਕਿ ਇਹ ਇਕ ਜੜਾਊ ਪੁਸ਼ਾਕ ਸੀ ਜੋ ਯਹੂਦੀ ਪਰੋਹਤ ਪੂਜਾ ਦੇ ਸਮੇਂ ਪਹਿਨਦੇ ਸਨ। ਇਸ ਉੱਤੇ ਪਰੋਹਤੀ ਦੇ ਧਾਰਮਿਕ ਚਿੰਨ੍ਹ ਲਟਕਦੇ ਰਹਿੰਦੇ ਸਨ। ਇਕ ਗੱਲ ਪੱਕੀ ਤਰ੍ਹਾਂ ਕਹੀ ਜਾ ਸਕਦੀ ਹੈ ਕਿ ਇਫ਼ੋਦ ਪਵਿੱਤਰ ਪੂਜਾ ਵੇਲੇ ਹੀ ਪਹਿਨਿਆ ਜਾ ਸਕਦਾ ਸੀ ਤੇ ਇਸ ਨੂੰ ਕੇਵਲ ਵੱਡੇ ਵੱਡੇ ਪਰੋਹਤ ਹੀ ਪਹਿਨਦੇ ਸਨ। ਕੁਝ ਯਹੂਦੀ ਪੈਗੰਬਰਾਂ ਨੇ ਇਸ ਦੇ ਪਹਿਨਣ ਦਾ ਵਿਰੋਧ ਵੀ ਕੀਤਾ। ਉਹ ਇਸ ਨੂੰ ਯਹੂਦੀਆਂ ਦੀ ਸੱਚੀ ਪੂਜਾ ਦੇ ਵਿਰੁੱਧ ਸਮਝਦੇ ਸਨ ਪਰ ਫਿਰ ਵੀ ਯਹੂਦੀ ਪਰੋਹਤਾਂ ਵਿਚ ਇਸ ਦਾ ਰਿਵਾਜ ਚਲਦਾ ਰਿਹਾ। ਬਾਈਬਲ ਦੀ 'ਸਾਮ' ਪੁਸਤਕ ਵਿਚ ਇਸ ਗੱਲ ਦਾ ਜ਼ਿਕਰ ਆਉਂਦਾ ਹੈ ਕਿ ਨੱਬ (Nob) ਦੇ ਪਰੋਹਤ ਦੇ ਕਤਲ ਮਗਰੋਂ ਪਰੋਹਤ ਅਬੀ ਅਸਰ ਨੇ ਉਸ ਦਾ ਇਫ਼ੋਦ ਦਾਊਦ ਦੇ ਸਾਹਮਣੇ ਲਿਆ ਰੱਖਿਆ। ਇਸ ਤੋਂ ਇਹ ਗੱਲ ਸਾਬਤ ਹੁੰਦੀ ਹੈ ਕਿ ਉਸ ਜ਼ਮਾਨੇ ਵਿਚ ਯਹੂਦੀਆਂ ਦੇ ਪਰੋਹਤਾਂ ਲਈ ਇਫ਼ੋਦ ਦੀ ਉਹੋ ਮਹੱਤਤਾ ਸੀ ਜੋ ਸ਼ਾਹੀ ਘਰਾਣਿਆਂ ਵਿਚ ਤਾਜ ਦੀ ਹੁੰਦੀ ਸੀ। ਬਾਈਬਲ ਦੇ ਇਕ ਹੋਰ ਜ਼ਿਕਰ ਅਨੁਸਾਰ ਗਿਡੀਅਨ ਨੇ ਸੋਨੇ ਦਾ ਇਫ਼ੋਦ ਬਣਵਾ ਕੇ ਓਫ਼ਰਾ ਵਿਚ ਰੱਖਿਆ। ਇਨ੍ਹਾਂ ਹਵਾਲਿਆਂ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਯਹੂਦੀਆਂ ਦੇ ਦੇਸ਼-ਨਿਕਾਲੇ ਤੋਂ ਪਹਿਲਾਂ ਵੀ ਤੇ ਪਿੱਛੋਂ ਵੀ ਇਫ਼ੋਦ ਦੀ ਵਰਤੋਂ ਹੁੰਦੀ ਰਹੀ ਹੈ। ਬਾਈਬਲ ਦੀ 'ਸਾਮ' ਪੁਸਤਕ ਵਿਚ ਇਸ ਗੱਲ ਦਾ ਵੀ ਵਰਨਣ ਹੈ ਕਿ ਜਦ ਪੈਗੰਬਰ ਨੂਹ ਦੀ ਬੇੜੀ ਯੇਰੋਸ਼ਲਮ ਵਿਚ ਆ ਦਾਖ਼ਲ ਹੋਈ ਤਾਂ ਦਾਊਦ ਨੇ ਸੂਤੀ ਇਫ਼ੋਦ ਪਾ ਕੇ ਖ਼ੁਸ਼ੀ ਵਿਚ ਉਸ ਦੇ ਅੱਗੇ ਨਾਚ ਕੀਤਾ। ਕਈਆਂ ਦਾ ਵਿਚਾਰ ਹੈ ਕਿ ਇਫ਼ੋਦ ਇਕ ਛੋਟੀ ਧੋਤੀ ਜਾਂ ਲੰਗੋਟੀ ਵਰਗਾ ਹੁੰਦਾ ਸੀ ਜੋ ਪੂਜਾ-ਘਰ ਵਿਚ ਦਾਖ਼ਲ ਹੋਣ ਸਮੇਂ ਪਹਿਨਿਆ ਜਾਂਦਾ ਸੀ।

ਹ.ਪੁ.—ਐਨ. ਬ੍ਰਿ. ਮਾ. 4:285

**ਇਬਸਨ, ਹੈਨਰਿਕ ਯੋਹਾਨ** : ਨਾਰਵੇ ਦੇ ਇਸ ਸੰਸਾਰ ਪ੍ਰਸਿੱਧ ਨਾਟਕਕਾਰ ਦਾ ਜਨਮ 20 ਮਾਰਚ, 1828 ਨੂੰ ਇਕ ਖ਼ੁਸ਼ਹਾਲ ਵਪਾਰੀ ਦੇ ਘਰ ਹੋਇਆ। ਬਚਪਨ ਵਿਚ ਹੀ ਇਸ ਦਾ ਪਿਤਾ ਦੀਵਾਲੀਆ ਹੋ ਗਿਆ। ਸੋਲ੍ਹਵੇਂ ਵਰ੍ਹੇ ਵਿਚ ਇਬਸਨ ਇਕ ਵੈਦ ਦਾ ਸ਼ਾਗਿਰਦ ਬਣਿਆ ਜਿੱਥੇ ਇਹ ਪੰਜ ਸਾਲ ਰਿਹਾ। ਇਸ ਸਮੇਂ ਵਿਚ ਇਸ ਨੇ ਇਕ ਨਾਟਕ ਕੈਟਲੀਨ ਲਿਖ ਕੇ ਪ੍ਰਕਾਸ਼ਿਤ ਕਰਵਾਇਆ ਪਰ ਕੋਈ ਸਫ਼ਲਤਾ ਨਾ ਮਿਲੀ। ਸੰਨ 1851 ਵਿਚ ਇਹ ਬਰਗੈਨ ਸ਼ਹਿਰ ਦੇ ਨਵ-ਸਥਾਪਿਤ ਥੀਏਟਰ ਦਾ ਥੀਏਟਰ-ਕਵੀ ਥਾਪਿਆ ਗਿਆ ਜਿਥੋਂ 1857 ਈ. ਵਿਚ ਇਹ ਰਾਜਧਾਨੀ ਓਸਲੋ ਦੇ ਨੋਰਸਕਾ ਥੀਏਟਰ ਦਾ ਪ੍ਰਬੰਧਕ ਬਣਾਇਆ ਗਿਆ ਪਰ ਨਾ ਹੀ ਇਹ ਥੀਏਟਰ ਤੇ ਨਾ ਹੀ ਇਬਸਨ ਦੇ ਨਾਟਕ ਸਫ਼ਲ ਹੋ ਸਕੇ। ਅੰਤ 1863 ਈ. ਵਿਚ ਇਸ ਲਈ ਸਫ਼ਲਤਾ ਦਾ ਦਰ ਖੁਲ੍ਹਿਆ ਜਦੋਂ ਇਸ ਨੂੰ ਸੰਸਾਰ-ਯਾਤਰਾ ਲਈ ਇਕ ਵਜ਼ੀਫ਼ਾ ਮਿਲਿਆ। ਇਹ ਇਟਲੀ ਚਲਾ ਗਿਆ ਜਿਥੇ ਇਸ ਨੇ ਉਹ ਦੋ ਨਾਟਕ 'ਬਰਾਂਡ' ਤੇ 'ਪੀਰ ਗਿੰਟ' ਲਿਖੇ ਜਿਨ੍ਹਾਂ ਨਾਲ ਇਸ ਨੂੰ ਪ੍ਰਸਿੱਧੀ ਪ੍ਰਾਪਤ ਹੋਈ। ਇਸ ਤੋਂ ਪਿਛੋਂ ਇਹ 1891 ਈ. ਤਕ ਬਹੁਤਾ ਜਰਮਨੀ ਜਾਂ ਇਟਲੀ ਵਿਚ ਰਿਹਾ। ਇਸ ਦੀ ਮੌਤ 23 ਮਈ, 1906 ਈ. ਨੂੰ ਹੋਈ। ਕਿਅੰਪੀਹੋਜਨ (1850) ਤੋਂ ਕਾਂਗਸਮਨਰਨ (1864) ਤਕ ਦੇ ਆਪਣੇ ਨਾਟਕਾਂ ਦੇ ਵਿਸ਼ੇ ਇਹ ਨਾਰਵੇ ਦੀਆਂ ਕਥਾਵਾਂ ਤੇ ਵਾਰਤਾਵਾਂ ਤੋਂ ਲੈਂਦਾ ਹੈ ਜਿਨ੍ਹਾਂ ਦਾ ਸਥਾਈ-ਭਾਵ ਰਾਸ਼ਟਰੀ ਰੋਮਾਂਸਵਾਦ ਹੈ। 'ਬਰਾਂਡ' ਤੇ 'ਪੀਰ ਗਿੰਟ' ਕਾਵਿ-ਨਾਟਕ ਹਨ ਜੋ ਇਬਸਨ ਦਾ ਦਾਰਸ਼ਨਿਕ ਮਤ ਪ੍ਰਗਟਾਉਂਦੇ ਹਨ। 'ਦੀ ਲੀਗ ਆਫ਼ ਦੀ ਯੂਥ' (1869) ਤੋਂ 'ਐਨ ਐਨਿਮੀ ਆਫ਼ ਪੀਪਲ' (1882) ਤਕ ਦੇ ਨਾਟਕਾਂ ਦਾ ਭਾਵ ਰਾਜਸੀ ਸੌਦੇਬਾਜ਼ੀ, ਸਮਾਜਿਕ ਪ੍ਰਧਾਨਤਾ ਤੇ ਵਿਆਹ-ਪ੍ਰਬੰਧ ਜਿਹੇ ਵਿਸ਼ਿਆਂ ਦੀ ਸਮਾਜਕ ਆਲੋਚਨਾ ਹੈ।

ਵਿਸ਼ਵ ਨਾਟਕ ਉਤੇ ਇਬਸਨ ਦਾ ਅਤਿ ਡੂੰਘਾ ਪ੍ਰਭਾਵ ਪਿਆ ਹੈ। ਇਸ ਨੇ ਵਾਰਤਾਲਾਪੀ ਨਾਟਕ ਨੂੰ ਕਲਾ ਦੀ ਸਿਖਰ ਉਤੇ ਪਹੁੰਚਾਇਆ ਜਿਸ ਵਿਚਲੀ ਦੂਰ-ਦ੍ਰਿਸ਼ਟੀ ਤੇ ਸਿਆਣਪ ਭਰਿਆ ਵਿਅੰਗ ਇਸ ਦੇ ਅਦੁੱਤੀ ਗੁਣ ਹਨ।

ਮੁਢਲੀਆਂ ਕਵਿਤਾਵਾਂ ਤੋਂ ਇਲਾਵਾ ਇਸ ਦੇ ਕੈਟਾਲਾਈਨ (Catilina) (1850); ਕਿਅੰਪੀਹੋਜਨ (1850); ਨਾਰਮਾ (1851); ਦੀ ਫ਼ੀਸਟ ਆਫ਼ ਸੋਲਹੌਗ (1856); ਦਾ ਵਾਇਕਿੰਗ ਆਫ਼ ਹੈਲਗੀਲੈਂਡ (1858); ਹਾਊਸ ਕਾਮੇਡੀ (1862); ਦੀ ਪ੍ਰੀਟੈਂਡਰਜ਼ (1864); ਬਰਾਂਡ (1866), ਪੀਰ ਗਿੰਟ (1867); ਯੁਵਕ ਲੀਗ (1869); ਕੈਸਰ ਐਂਡ ਗੈਲਿਲੀਅਨ (1873); ਦੀ ਪਿੱਲਰਜ਼ ਆਫ਼ ਸੋਸਾਇਟੀ (1877); ਏ ਡਾੱਲਜ਼ ਹਾਊਸ (1879); ਘੋਸਟਸ (1881), ਦੀ ਵਾਈਲਡ ਡੱਕ (1884); ਰੋਜ਼ ਮਰਸ਼ੋਲਮ (1886); ਦੀ ਲੇਡੀ ਫ਼ਰਮ ਦੀ ਸੀ (Sea) (1888); ਹੈਡਾ ਗੈਬਲਰ (1890); ਦੀ ਮਾਸਟਰ ਬਿਲਡਰ (1892); ਲਿਲੀ ਯੋਫ਼ (1894); ਜਾਨ ਗੈਬਰਾਇਲ ਬੋਰਕਮੈਨ (1896); ਵੈੱਨ੍ਹ ਵੀ ਡੈੱਡ ਅਵੇਕਨ (1899) ਆਦਿ ਇਸ ਦੇ ਨਾਟਕ ਕਾਫ਼ੀ ਪ੍ਰਸਿੱਧ ਹਨ।

ਇਨ੍ਹਾਂ ਵਿਚੋਂ ਬਰਾਂਡ, ਪੀਰ ਗਿੰਟ, ਬਰਾਂਡ ਏ, ਡਾਲਜ਼ ਹਾਊਸ, ਘੋਸਟਸ, ਹੈਡਾ ਗੈਬਲਰ ਵਧੇਰੇ ਮਹੱਤਵਪੂਰਨ ਰਚਨਾਵਾਂ ਹਨ। ਇਸ ਆਧੁਨਿਕ ਯਥਾਰਥਕ ਨਾਟਕਕਾਰ ਦੀ ਸੰਸਾਰ ਸਾਹਿਤ ਵਿਚ ਆਪਣੀ ਨਿਵੇਕਲੀ ਥਾਂ ਹੈ।

ਹ. ਪੁ.—ਐਨ. ਬ੍ਰਿ. ਮਾ. 5 : 275 ; ਐਨ. ਅਮੈ. 14 : 618

**ਇਬਨ ਅਸੀਰ (1160–234 ਈ)** : ਇਹ ਅਰਬੀ ਭਾਸ਼ਾ ਦਾ ਇਕ ਨਾਮਵਰ ਸਾਹਿਤਕਾਰ ਸੀ। ਇਹ ਤਿੰਨ ਭਰਾ ਸਨ । ਅਬੁਲ ਹਸਨ, ਇਜ਼ੁੱਦੀਨ ਇਬਨ ਅਸੀਰ ਵਿਚਕਾਰਲਾ ਸੀ। ਇਨ੍ਹਾਂ ਸਾਰਿਆਂ ਨੇ ਅਰਬੀ ਸਾਹਿਤ ਦੀ ਬੜੀ ਸੇਵਾ ਕੀਤੀ ਹੈ। ਇਬਨ ਅਸੀਰ ਨੇ ਹਦੀਸ ਤੇ ਤਾਰੀਖ ਵਿਚ ਨਾਮਣਾ ਖੱਟਿਆ। ਇੱਕੀ ਸਾਲ ਦੀ ਉਮਰ ਵਿਚ ਇਬਨ ਅਸੀਰ ਆਪਣੇ ਪਿਤਾ ਕੋਲ ਮੂਸਲ ਵਿਚ ਰਹਿਣ ਲੱਗਾ ਤੇ ਉਥੇ ਪੜ੍ਹਦਾ ਰਿਹਾ। ਅਮੀਰ ਮੂਸਲ ਦੀ ਮੁਲਾਜ਼ਮਤ ਵਿਚ ਇਸ ਨੇ

ਬਗ਼ਦਾਦ ਅਤੇ ਯੋਰੋਸ਼ਲਮ ਦਾ ਸਫਰ ਕੀਤਾ ਅਤੇ ਹਲਬ ਤੇ ਦਮਿਸ਼ਕ ਵੀ ਗਿਆ। ਇਸ ਦੀ ਪ੍ਰਸਿੱਧ 'ਤਾਰਿਖ਼ਿ ਕਾਮਿਲ' ਅਰਬੀ ਵਿਚ 12 ਜਿਲਦਾਂ ਵਿਚ ਹੈ ਜੋ ਮੁਢਲੇ ਸਮੇਂ ਤੋਂ ਲੈ ਕੇ 1231 ਈ. ਤਕ ਦੀ ਤਾਰੀਖ਼ ਹੈ। ਇਸ ਨੂੰ 1851-76 ਈ. ਦੌਰਾਨ ਟੋਰਨਬੇਰਗ ਨੇ ਚੌਦਾਂ ਜਿਲਦਾਂ ਵਿਚ ਸੰਪਾਦਤ ਕਰਕੇ ਲੀਡਨ ਤੋਂ ਪ੍ਰਕਾਸ਼ਿਤ ਕੀਤਾ। ਇਸ ਤੋਂ ਛੁਟ ਇਸ ਦੀ ਰਚਨਾ ਉਸੂਦਲ ਗ਼ਾਬਾ ਭਾਵ 'ਜੰਗਲ ਦੇ ਸ਼ੇਰ' ਹੈ ਜੋ ਪੰਜ ਜਿਲਦਾਂ ਵਿਚ ਹੈ। ਇਸ ਵਿਚ ਮੁਹੰਮਦ ਸਾਹਿਬ ਦੇ 7500 ਸਹਾਬੀਆਂ ਦੇ ਹਾਲਾਤ ਦਰਜ ਹਨ।

—ਵੀ.ਪੀ.ਸੂਰੀ

**ਇਬਨ ਅਕੀਲ** : ਇਰਾਕ ਦੇ ਇਸ ਧਰਮ-ਸ਼ਾਸਤਰੀ ਅਤੇ ਵਿਦਵਾਨ ਦਾ ਜਨਮ 1040 ਈ. ਵਿਚ ਬਗ਼ਦਾਦ ਵਿਖੇ ਹੋਇਆ। ਇਸ ਦਾ ਪੂਰਾ ਨਾਂ ਅਬੂ ਅਲ-ਵਫ਼ਾ ਅਲੀ ਇਬਨ ਅਕੀਲ ਇਬਨ ਮੁਹੰਮਦ ਇਬਨ ਅਕੀਲ ਇਬਨ ਅਹਿਮਦ ਅਲ ਬਗ਼ਦਾਦੀ ਅਲ ਜ਼ਫ਼ਰੀ ਸੀ। ਸੰਨ 1055-66 ਦੌਰਾਨ ਇਬਨ ਅਕੀਲ ਨੂੰ ਇਸਲਾਮੀ ਕਾਨੂੰਨ ਦੇ ਹੰਬਲੀ ਸਿਧਾਂਤ ਅਨੁਸਾਰ ਸਿਖਿਆ ਦਿੱਤੀ ਗਈ ਪਰ ਇਸ ਦੀ ਰੁਚੀ ਆਜ਼ਾਦ ਧਾਰਮਿਕ ਖਿਆਲਾਂ ਦੀ ਹੋਣ ਕਰ ਕੇ ਇਹ ਤਬਲੀ ਸਿਧਾਂਤ ਨੂੰ ਪੂਰੀ ਤਰ੍ਹਾਂ ਨਾ ਅਪਨਾ ਸਕਿਆ।

26 ਸਾਲ ਦੀ ਉਮਰ ਵਿਚ ਇਬਨ ਅਕੀਲ ਨੂੰ ਅਲ-ਮਨਸੂਰ ਦੀ ਮਸਜਿਦ ਵਿਚ ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ। ਇਸ ਕਾਰਨ ਇਸ ਦੇ ਦੂਜੇ ਸਾਥੀ ਜਿਨ੍ਹਾਂ ਨੂੰ ਪਿਛੇ ਛੱਡ ਕੇ ਇਸ ਨੇ ਇਹ ਪਦ ਪ੍ਰਾਪਤ ਕੀਤਾ ਸੀ, ਨਾਰਾਜ਼ ਹੋ ਗਏ। ਇਸ ਦੇ ਸਰਪ੍ਰਸਤ ਅਬੂ-ਮਨਸੂਰ ਇਬਨ ਯੂਸਫ਼ ਦੀ ਮੌਤ ਪਿੱਛੋਂ 1067 ਜਾਂ 68 ਵਿਚ ਇਸ ਨੂੰ ਇਸ ਪਦ ਤੋਂ ਮੁਕਤ ਹੋਣਾ ਪਿਆ। ਬਾਅਦ ਵਿਚ ਰੀਟਾਇਰ ਹੋ ਕੇ 1072 ਈ. ਤਕ ਇਹ ਅਬੂ ਮਨਸੂਰ ਦੇ ਜਵਾਈ ਦੀ ਸ਼ਰਨ ਵਿਚ ਰਿਹਾ। ਇਸ ਦੇ ਵਿਚਾਰਾਂ ਕਾਰਨ ਪੈਦਾ ਹੋਇਆ ਵਿਰੋਧ ਸਤੰਬਰ, 1072 ਵਿਚ ਸਮਾਪਤ ਹੋਇਆ ਜਦੋਂ ਇਸ ਨੇ ਪੁਰਾਤਨਵਾਦੀ ਧਰਮ ਸ਼ਾਸਤਰੀਆਂ ਦੇ ਸਾਹਮਣੇ ਖੁਲ੍ਹੇ ਤੌਰ ਤੇ ਆਪਣੇ ਵਿਚਾਰਾਂ ਦਾ ਖੰਡਨ ਕੀਤਾ।

ਸੰਨ 1119 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 5 : 269

**ਇਬਨ ਅੱਬਾਦ** : ਇਸ ਦਾਰਸ਼ਨਿਕ ਦਾ ਜਨਮ 1333 ਈ. ਵਿਚ ਸਪੇਨ ਵਿਚ ਰੋਂਡਾ ਵਿਖੇ ਹੋਇਆ। 14ਵੀਂ ਸਦੀ ਵਿਚ ਇਹ ਉੱਤਰੀ ਅਫ਼ਰੀਕਾ ਦਾ ਉੱਘਾ ਛਾਇਆਵਾਦੀ ਵਿਚਾਰਵਾਨ ਸੀ। ਛੋਟੀ ਉਮਰ ਵਿਚ ਹੀ ਇਹ ਪ੍ਰਸਿੱਧ ਮਦਰੱਸਿਆਂ (ਧਾਰਮਿਕ ਕਾਲਜਾਂ) ਵੱਲ ਆਕਰਸ਼ਿਤ ਹੋਇਆ। ਛਾਇਆਵਾਦੀ ਗਿਆਨ ਦੀ ਪ੍ਰਾਪਤੀ ਲਈ ਇਸ ਨੇ ਕਾਨੂੰਨੀ ਪੜ੍ਹਾਈ ਛੱਡ ਦਿੱਤੀ । ਸੰਨ 1359 ਵਿਚ ਇਹ ਸੇਲੈ ਸ਼ਹਿਰ ਵਿਖੇ ਵੱਸ ਗਿਆ ਅਤੇ ਸਾਜ਼ਿਲੀਆ ਸੰਪ੍ਰਦਾ ਦਾ ਪੈਰੋਕਾਰ ਬਣ ਗਿਆ। ਇਸ ਸੰਪ੍ਰਦਾ ਵਿਚ ਇਸ ਗੱਲ ਤੇ ਜ਼ੋਰ ਦਿੱਤਾ ਗਿਆ ਹੈ ਕਿ ਹਰੇਕ ਜਗਿਆਸੂ ਸੂਫ਼ੀਵਾਦ ਪ੍ਰਤੀ ਆਤਮ ਸਮਰਪਣ ਕਰੇ। ਇਸ ਦੇ ਉਪਦੇਸ਼ਾਂ ਅਤੇ ਲਿਖਤਾਂ ਕਾਰਨ ਇਹ ਸੰਪ੍ਰਦਾ ਉੱਤਰੀ ਅਫ਼ਰੀਕਾ ਤਕ ਫੈਲ ਕੇ ਬਹੁਤ ਪ੍ਰਸਿੱਧ ਹੋਈ। ਸੰਨ 1375 ਵਿਚ ਮਰਾਕੋ ਦੇ ਸ਼ਾਸਕ ਨੇ ਇਸ ਨੂੰ ਇਮਾਮ ਨਿਯੁਕਤ ਕੀਤਾ।

ਇਕ ਵਿਦਵਾਨ ਦੇ ਤੌਰ ਤੇ ਇਬਨ ਆਪਣੇ ਪੱਤਰ-ਵਿਹਾਰ ਦੇ ਦੋ ਸੰਗ੍ਰਿਹਾਂ 'ਰਸਾਇਲ ਕੁਬਰਾ' ਅਤੇ 'ਰਸਾਇਲ ਸੁਗਰਾ' ਕਾਰਨ ਪ੍ਰਸਿੱਧ ਸੀ। ਇਨ੍ਹਾਂ ਪੱਤਰਾਂ ਵਿਚ ਇਸ ਨੇ ਆਪਣੇ ਪੈਰੋਕਾਰਾਂ ਨੂੰ ਅਧਿਆਤਮਿਕ ਆਦੇਸ਼ ਅਤੇ ਸਿੱਖਿਆ ਦਿੱਤੀ ਹੈ।

ਸੰਨ 1390 ਵਿਚ ਇਸ ਦੀ ਮੌਤ ਹੋ ਗਈ ਅਤੇ ਇਸ ਨੂੰ ਬਾਬ ਅਲ-ਫ਼ੁਤੂ (ਹੁਣ ਮਰਾਕੋ ਵਿਚ) ਵਿਖੇ ਦਫ਼ਨਾਇਆ ਗਿਆ।

ਹ. ਪੁ.—ਐਨ. ਬ੍ਰਿ. ਮਾ. 5 : 268

**ਇਬਨ ਅਬੀ ਅਸਰੂਨ** : ਇਸ ਉੱਘੇ ਸ਼ਾਫ਼ਈ ਦਾਰਸ਼ਨਿਕ ਦਾ ਜਨਮ 1099 ਈ. ਵਿਚ ਹਦੀਸਾ (ਜੋ ਹੁਣ ਇਰਾਕ ਵਿਚ ਹੈ) ਵਿਖੇ ਹੋਇਆ। ਆਪਣੀ ਧਾਰਮਿਕ ਵਿਦਿਆ ਪੂਰੀ ਕਰਨ ਤੋਂ ਬਾਅਦ ਇਹ ਇਰਾਕ ਵਿਚ ਕਈ ਧਾਰਮਿਕ ਅਤੇ ਅਦਾਲਤੀ ਅਹੁਦਿਆਂ ਤੇ ਰਿਹਾ। ਸੰਨ 1154 ਵਿਚ ਇਸ ਨੂੰ ਦਮਿਸ਼ਕ ਦੇ ਹੁਕਮਰਾਨ ਨੇ ਬੁਲਾਇਆ। ਇਥੇ ਇਹ ਧਾਰਮਿਕ ਸਿੱਖਿਆ ਦੇਣ ਲਗਾ ਅਤੇ ਧਾਰਮਿਕ ਸੰਪਤੀ ਦਾ ਪ੍ਰਬੰਧਕ ਬਣਿਆ। ਸੀਰੀਆ, ਇਰਾਕ ਅਤੇ ਤੁਰਕੀ ਵਿਚ ਇਹ ਕਈ ਹੋਰ ਅਦਾਲਤੀ ਅਹੁਦਿਆਂ ਤੇ ਰਿਹਾ। ਸੰਨ 1177 ਜਾਂ 1178 ਵਿਚ ਅਯੂਬੀ ਖ਼ਲੀਫੇ ਸਲਾਦੀਨ ਨੇ ਇਸ ਨੂੰ ਸੀਰੀਆ ਦਾ ਸ਼ਾਫ਼ਈ ਕਾਜ਼ੀ ਨਿਯੁਕਤ ਕੀਤਾ। ਸੰਨ 1179 ਜਾਂ 1180 ਵਿਚ ਅੰਨ੍ਹੇਪਣ ਕਾਰਨ ਇਸ ਨੂੰ ਆਪਣਾ ਅਹੁਦਾ ਛੱਡਣਾ ਪਿਆ। ਇਸ ਦੇ ਜੀਵਨ ਦੌਰਾਨ ਇਸ ਨੂੰ ਸਨਮਾਨਿਤ ਕਰਨ ਲਈ ਛੇ ਧਾਰਮਿਕ ਕਾਲਜ ਸਥਾਪਿਤ ਕੀਤੇ ਗਏ। ਇਸ ਨੇ ਧਾਰਮਿਕ ਵਿਸ਼ਿਆਂ ਤੇ ਕਈ ਕਿਤਾਬਾਂ ਲਿਖੀਆਂ ਜੋ ਹੁਣ ਉਪਲੱਬਧ ਨਹੀਂ ਹਨ।

ਅਕਤੂਬਰ ਜਾਂ ਨਵੰਬਰ, 1189 ਈ. ਵਿਚ ਦਮਿਸ਼ਕ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 5 : 268

**ਇਬਨ ਅਬੀ ਅਲ ਰਿੱਜਾਲ ਅਹਿਮਦ** : ਯਮਨ ਦੇ ਇਸ ਵਿਦਵਾਨ ਅਤੇ ਧਰਮ-ਵਿਗਿਆਨੀ ਦਾ ਜਨਮ ਜੁਲਾਈ, 1620 ਵਿਚ ਸਨਾ ਵਿਚ ਅੱਸ਼-ਅਸ਼ਬਤ ਵਿਖੇ ਹੋਇਆ। ਇਹ ਯਮਨ ਦੇ ਗੜ੍ਹ ਇਸਲਾਮੀ ਜ਼ੈਦੀ ਫ਼ਿਰਕੇ ਦਾ ਉੱਘਾ ਟਿੱਪਣੀਕਾਰ ਸੀ ਜਿਹੜਾ ਮਗਰੋਂ ਇਥੋਂ ਦੇ ਜ਼ੈਦੀ ਰੂਹਾਨੀ ਅਤੇ ਦੁਨਿਆਵੀ ਹੁਕਮਰਾਨ ਇਸਮਾਈਲ ਅਲ-ਮੁਤਵੱਕਿਲ ਦੇ ਅਧੀਨ ਸਕੱਤਰ ਅਤੇ ਦਰਬਾਰੀ ਵਕਤਾ ਦੇ ਉੱਚ ਅਹੁਦੇ ਤੇ ਪਹੁੰਚਿਆ। ਅਬੀ ਅਲ ਰਿੱਜਾਲ ਇਕ ਪ੍ਰਸਿੱਧ ਵਿਦਵਾਨ ਸੀ। ਇਸ ਦੀਆਂ ਵਧੇਰੇ ਲਿਖਤਾਂ ਗੁੰਮ ਹੋ ਚੁਕੀਆਂ ਹਨ ਅਤੇ ਉਨ੍ਹਾਂ ਦੇ ਸਿਰਫ਼ ਨਾਂ ਹੀ ਬਚੇ ਹਨ। ਯਮਨ ਅਤੇ ਇਰਾਕ ਦੇ 1300 ਜ਼ੈਦੀ ਨੇਤਾਵਾਂ ਦਾ ਜੀਵਨੀ ਸ਼ਬਦ-ਕੋਸ਼, 'ਮਤਲਾ ਅਲ-ਬੁਦੂਰ ਵਾ-ਮਜਮਾ ਅਲ-ਬੁਹੂਰ' ਇਸ ਦੀਆਂ ਬਚੀਆਂ ਹੋਈਆਂ ਲਿਖਤਾਂ ਵਿਚੋਂ ਇਕ ਹਨ।

ਮਾਰਚ, 1681 ਵਿਚ ਸਨਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 5 : 268

**ਇਬਨ ਅਰਬ ਸ਼ਾਹ** : ਇਹ ਤੈਮੂਰ ਦੇ ਸਮੇਂ ਦਾ ਇਕ ਬਹੁਤ ਵੱਡਾ ਇਤਿਹਾਸਕਾਰ ਹੋਇਆ ਹੈ । ਇਸ ਦਾ ਜਨਮ 1388 ਈ. ਵਿਚ ਹੋਇਆ। ਇਸ ਦਾ ਪੂਰਾ ਨਾਂ ਅਬੁਲ ਅੱਬਾਸ ਅਹਿਮਦ ਬਿਨ ਮੁਹੰਮਦ ਬਿਨ ਅਬਦੁੱਲਾ ਇਬਨ ਅਰਬ ਸ਼ਾਹ ਸੀ। ਸੰਨ 1400 ਵਿਚ ਜਦੋਂ ਇਹ ਅਜੇ ਬਾਰਾਂ ਸਾਲ ਦਾ ਸੀ ਤਾਂ ਅਮੀਰ ਤੈਮੂਰ ਇਸ ਨੂੰ, ਇਸ ਦੀ ਮਾਂ ਤੇ ਭਰਾਵਾਂ ਨੂੰ ਇਸ ਦੀ ਜਨਮ ਭੂਮੀ ਦਮਿਸ਼ਕ ਤੋਂ ਚੁੱਕ ਕੇ ਸਮਰਕੰਦ ਲੈ ਗਿਆ। ਆਪਣੇ ਮੁੱਢਲੇ ਜੀਵਨ ਵਿਚ ਇਸ ਨੇ ਅਲਜੁਰਜਾਨੀ ਪਾਸੋਂ ਵਿਦਿਆ ਪ੍ਰਾਪਤ ਕੀਤੀ ਅਤੇ ਫ਼ਾਰਸੀ ਤੇ ਤੁਰਕੀ ਦਾ ਮਾਹਰ ਬਣ ਗਿਆ। ਇਸ ਨੇ ਸਅਦੁੱਦੀਨ ਵਰਾਵੀਨੀ ਦੀ ਪ੍ਰਸਿੱਧ ਫ਼ਾਰਸੀ ਕਿਤਾਬ 'ਮਰਜ਼ਬਾਨ ਨਾਮਾ' ਦਾ ਅਰਬੀ ਵਿਚ ਉਲਥਾ ਕੀਤਾ।

ਇਸ ਨੇ ਚੀਨੀ ਤਾਤਾਰ, ਖ਼੍ਵਾਰਜ਼ਮ, ਦਸ਼ਤ, ਅਸਤਰਾਖ਼ਾਨ ਅਤੇ ਐਡਰੀਆਨੋਪਲ ਦਾ ਚੰਗੀ ਤਰ੍ਹਾਂ ਸਫ਼ਰ ਕੀਤਾ। ਐਡਰੀ-ਆਨੋਪਲ ਵਿਚ ਇਹ ਤੁਰਕੀ ਦੇ ਬਾਦਸ਼ਾਹ ਸੁਲਤਾਨ ਮੁਹੰਮਦ ਪਹਿਲੇ ਦੇ ਨਿਜੀ-ਸਕੱਤਰ ਦੇ ਤੌਰ ਤੇ ਮੁਲਾਜ਼ਮ ਰਿਹਾ। ਸੰਨ 1422 ਵਿਚ ਇਹ ਦਮਿਸ਼ਕ ਪਰਤ ਆਇਆ ਅਤੇ 1429 ਈ. ਵਿਚ ਮੱਕੇ ਗਿਆ। ਸੰਨ 1436 ਵਿਚ ਇਹ ਕਾਹਿਰਾ ਵਿਚ ਜਾ ਕੇ ਵਸ ਗਿਆ। ਉਥੇ ਹੀ 1450 ਈ. ਵਿਚ ਇਸ ਦੀ ਮੌਤ ਹੋਈ।

ਇਸ ਨੇ ਆਪਣੀ ਲਿਖੀ ਤੈਮੂਰ ਦੀ ਪ੍ਰਸਿੱਧ ਅਰਬੀ ਜੀਵਨੀ 'ਅਜਾਇਬੁਲ-ਮਕਦੂਰ ਫ਼ੀ ਨਵਾਇਬਿ-ਤੈਮੂਰ' ਵਿਚ ਤੈਮੂਰ ਨੂੰ ਬੁਰੀ ਤਰ੍ਹਾਂ ਕੋਸਿਆ ਹੈ। ਕਿਤਾਬ ਦੇ ਹਰ ਵਰਕੇ ਤੋਂ ਤੈਮੂਰ ਬਾਰੇ ਇਬਨ ਅਰਬ ਸ਼ਾਹ ਦੀ ਘਿਰਣਾ ਪ੍ਰਗਟ ਹੁੰਦੀ ਹੈ। ਇਹ ਲਿਖਦਾ ਹੈ ਕਿ ਤੈਮੂਰ ਮੋਚੀ ਦਾ ਪੁੱਤਰ ਸੀ ਅਤੇ ਉਹ ਤੇ ਉਸ ਦਾ ਪਿਉ ਦੋਵੇਂ ਭੇਡਾਂ ਚੋਰੀ ਕਰਨ ਜਾਂਦੇ ਹੁੰਦੇ ਸਨ। ਕਿਸੇ ਨੇ ਚੋਰੀ ਕਰਨ ਸਮੇਂ ਤੈਮੂਰ ਦੀ ਟੰਗ ਉੱਤੇ ਡਾਂਗ ਮਾਰ ਕੇ ਉਸ ਨੂੰ ਹਮੇਸ਼ਾਂ ਲਈ ਲੰਗੜਾ ਕਰ ਦਿੱਤਾ। ਇਸ ਦੀਆਂ ਹੋਰ ਰਚਨਾਵਾਂ ਵਿਚੋਂ "ਫ਼ਕੀਹਤੁਲ ਖ਼ੁਲਫਾ" ਬਹੁਤ ਮਸ਼ਹੂਰ ਹੈ।

ਹ. ਪੁ.- ਲਿ. ਹਿ. ਪਰ.

—ਵੀ. ਪੀ. ਸੂਰੀ

**ਇਬਨ ਅਰਬੀ** : ਇਸ ਮਹਾਨ ਫਿਲਾਸਫ਼ਰ ਦਾ ਪੂਰਾ ਨਾਂ ਅਬੂ ਬ਼ਰਕ ਮੁਹੰਮਦ ਮਹੀਉੱਦੀਨ ਇਬਨੁਲ ਅਰਬੀ ਸੀ। ਇਸ ਦਾ ਜਨਮ 28 ਜੁਲਾਈ, 1165 ਨੂੰ ਮੁਰਸੀਆ ਵਿਚ ਹੋਇਆ। ਇਹ 1173 ਈ. ਤੋਂ 1200 ਈ. ਤਕ ਅਸ਼ਬੀਲੀਆ ਵਿਖੇ ਰਿਹਾ ਅਤੇ ਇਥੇ ਹੀ ਇਸ ਨੇ ਵਿਦਿਆ ਪ੍ਰਾਪਤ ਕੀਤੀ। ਇਸ ਨੇ ਹਦੀਸ , ਅਸ਼ਬੀਲੀਆ ਤੇ ਕਿਉਟਾ ਵਿਚ ਪੜ੍ਹੀ ਅਤੇ ਫਿਰ ਇਹ ਪੂਰਬੀ ਦੇਸ਼ਾਂ ਦਾ ਸਫ਼ਰ ਕਰਨ ਲਈ ਤਿਆਰ ਹੋ ਗਿਆ। ਸੰਨ 1192 ਵਿਚ ਇਹ ਟਿਊਨਿਸ ਆਇਆ ਜਿਥੋਂ ਮਿਸਰ ਹੁੰਦਾ ਹੋਇਆ ਹਿਜਾਜ਼ ਪਹੁੰਚਿਆ। ਸੰਨ 1203-04 ਵਿਚ ਫਿਰ ਇਸ ਨੇ ਬਾਰਾਂ ਦਿਨ ਬਗ਼ਦਾਦ ਵਿਚ ਗੁਜ਼ਾਰੇ ਤੇ ਮੁੜਦਿਆਂ ਹੋਇਆਂ 1211-12 ਈ. ਵਿਚ ਮੁੜ ਬਗ਼ਦਾਦ ਵਾਪਸ ਆ ਗਿਆ। ਅੰਤ 1214-15 ਈ. ਵਿਚ ਇਸ ਨੇ ਮੱਕੇ ਦੀ ਜ਼ਿਆਰਤ ਕੀਤੀ। ਕੁਝ ਮਹੀਨੇ ਆਰਾਮ ਕਰਨ ਮਗਰੋਂ ਹਲਬ ਚਲਾ ਗਿਆ ਤੇ ਮੂਸਲ ਅਤੇ ਏਸ਼ੀਆ ਕੋਚਕ ਦੀ ਸੈਰ ਕਰਦਾ ਹੋਇਆ ਆਖ਼ਿਰ ਦਮਿਸ਼ਕ ਪਹੁੰਚਿਆ ਤੇ ਉਮਰ ਦੇ ਬਾਕੀ ਦਿਨ ਇਥੇ ਹੀ ਗੁਜ਼ਾਰੇ । ਇਬਨ ਅਰਬੀ ਦਾ ਜੀਵਨ ਸੰਖੇਪ ਰੂਪ ਵਿਚ ਹੀ ਮਿਲਦਾ ਹੈ ਕਿਉਂਕਿ ਇਸ ਨੇ ਜੀਵਨ ਦਾ ਬਹੁਤਾ ਸਮਾਂ ਅਨੇਕ ਦੇਸ਼ਾਂ ਦਾ ਸਫ਼ਰ ਕਰਨ ਵਿਚ ਹੀ ਗੁਜ਼ਾਰਿਆ। ਇਹ ਵੱਖ ਵੱਖ ਸੂਫ਼ੀ ਸੰਤਾਂ ਕੋਲ ਗਿਆ ਅਤੇ ਉਨ੍ਹਾਂ ਨਾਲ ਵਿਚਾਰ-ਵਟਾਂਦਰਾ ਕਰਨ ਅਤੇ ਪੁਸਤਕਾਂ ਲਿਖਣ ਵਿਚ ਰੁੱਝਾ ਰਿਹਾ। ਇਸ ਦੀਆਂ ਲਿਖੀਆਂ ਪੁਸਤਕਾਂ ਦੀ ਗਿਣਤੀ ਲਗਭਗ ਤਿੰਨ ਸੌ ਦੱਸੀ ਜਾਂਦੀ ਹੈ। ਇਨ੍ਹਾਂ ਪੁਸਤਕਾਂ ਵਿਚੋਂ ਦੋ ਪੁਸਤਕਾਂ ਅਲਫ਼ਤੂਹਾਤੁਲਮਕੀਆ ਤੇ ਫ਼ਸੂਸੁਲਹਿਕਮ ਬਹੁਤ ਹੀ ਮਸ਼ਹੂਰ ਹਨ। ਵਿਦਵਾਨ ਇਨ੍ਹਾਂ ਪੁਸਤਕਾਂ ਦੇ ਕਾਰਨ ਇਬਨ ਅਰਬੀ ਨੂੰ ਮਹਾਨ ਫ਼ਿਲਾਸਫ਼ਰ ਮੰਨਦੇ ਹਨ।

—ਕਾਲਾ ਸਿੰਘ ਬੇਦੀ

**ਇਬਨ ਅਲ ਜੌਜ਼ੀ** : ਇਰਾਕ ਦੇ ਇਸ ਧਰਮ-ਸ਼ਾਸਤਰੀ ਅਤੇ ਅਧਿਆਪਕ ਦਾ ਜਨਮ 1126 ਈ. ਵਿਚ ਬਗ਼ਦਾਦ ਵਿਖੇ ਹੋਇਆ। ਇਸ ਦਾ ਪੂਰਾ ਨਾਂ ਅਬਦੁੱਰ ਰਹਿਮਾਨ ਇਬਨ ਅਲੀ ਇਬਨ ਮੁਹੰਮਦ ਅਬੂਅਲ-ਫ਼ਰਾਸ਼ ਇਬਨ ਅਲ-ਜੌਜ਼ੀ ਸੀ। ਇਹ ਇਸਲਾਮੀ ਕਾਨੂੰਨ ਦੇ ਹੰਬਲੀ ਸਿਧਾਂਤ ਦਾ ਕੱਟੜ ਪੈਰੋਕਾਰ ਸੀ। ਇਸ ਦੇ ਉਪਦੇਸ਼ ਬਗ਼ਦਾਦ ਦੇ ਰਾਜਿਆਂ ਦੀਆਂ ਪੁਰਾਤਨਵਾਦੀ ਧਾਰਮਿਕ ਨੀਤੀਆਂ ਦੀ ਪ੍ਰੋੜ੍ਹਤਾ ਕਰਦੇ ਸਨ। ਇਸ ਕਾਰਨ ਇਸ ਨੂੰ ਖ਼ਲੀਫ਼ਿਆਂ ਦ ਸਹਿਯੋਗ ਪ੍ਰਾਪਤ ਸੀ। ਇਹ ਵਿਸ਼ੇਸ਼ ਕਰਕੇ ਸੂਫ਼ੀਆਂ ਅਤੇ ਸ਼ੀਅ ਧਰਮ ਸ਼ਾਸਤਰੀਆਂ ਦਾ ਆਲੋਚਕ ਸੀ। ਕੱਟੜ ਪੰਥੀ ਹੋਣ ਕਾਰਨ ਕਈ ਆਜ਼ਾਦ-ਖ਼ਿਆਲ ਧਰਮ-ਸ਼ਾਸਤਰੀ ਇਸ ਨਾਲ ਨਾਰਾਜ਼ ਹੋ ਗਏ ਸਨ। ਖ਼ਲੀਫ਼ਿਆਂ ਦੇ ਨਾਲ ਚੰਗੇ ਸਬੰਧ ਪੈਦਾ ਹੋਣ ਕਰ ਕੇ ਇਸ ਨੇ ਬਗ਼ਦਾਦ ਵਿਚ ਬਹੁਤ ਦਬ-ਦਬਾ ਪੈਦਾ ਕਰ ਰਖਿਆ ਸੀ। ਜੌਜ਼ੀ ਲਿਖਦਾ ਵੀ ਬਹੁਤ ਸੀ। ਰਹੱਸਵਾਦ ਉੱਤੇ ਲਿਖੀ ਇਸ ਦੀ ਪੁਸਤਕ 'ਸਿਫ਼ਾਤਅਸਅਫ਼ਵਾਹ' ਬਹੁਤ ਪ੍ਰਸਿੱਧ ਹੈ। ਸੰਨ 1194 ਵਿਚ ਇਸ ਦੇ ਸਰਪ੍ਰਸਤ ਇਬਨ ਯਾਨਸ ਦੇ ਗ੍ਰਿਫ਼ਤਾਰ ਹੋਣ ਤੇ ਇਸ ਦੇ ਅਸਰ-ਰਸੂਖ਼ ਨੂੰ ਬਹੁਤ ਸੱਟ ਵਜੀ ਅਤੇ ਸਰਕਾਰੀ ਖੇਤਰਾਂ ਵਿਚ ਇਸ ਦੇ ਸਬੰਧ ਸਮਾਪਤ ਹੋ ਗਏ। ਇਸੇ ਨਾਲ ਹੀ ਇਸ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਵਾਸੀਤ ਸ਼ਹਿਰ ਵਿਚੋਂ ਕੱਢ ਦਿੱਤਾ ਗਿਆ। ਇਸ ਦੀ ਮੌਤ ਤੋਂ ਥੋੜ੍ਹਾ ਚਿਰ ਪਹਿਲਾਂ ਇਸ ਨੂੰ ਮਾਫ਼ੀ ਦੇ ਕੇ ਬਗ਼ਦਾਦ ਵਾਪਸ ਆਉਣ ਦੀ ਆਗਿਆ ਦਿੱਤੀ ਗਈ। ਸੰਨ 1200 ਵਿਚ ਬਗ਼ਦਾਦ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.-ਐਨ. ਬ੍ਰਿ. ਮਾ. 5 : 269

**ਇਬਨ ਅਲ-ਫ਼ਰੀਦ** : ਇਸ ਕਵੀ ਦਾ ਜਨਮ 22 ਮਾਰਚ, 1181 ਜਾਂ 1182 ਨੂੰ ਕਾਹਿਰਾ ਵਿਖੇ ਹੋਇਆ। ਇਸ ਦਾ ਪੂਰਾ ਨਾਂ ਸ਼ਰਫ਼ੁਦੀਨ ਅਬੂ ਹਬਸ਼ ਉਮਰ ਇਬਨ ਅਲ-ਫ਼ਰੀਦ ਸੀ। ਅਰਬੀ ਭਾਸ਼ਾ ਵਿਚ ਇਸ ਨੇ ਸੂਫ਼ੀ ਰਹੱਸਵਾਦ ਨੂੰ ਸਭ ਤੋਂ ਵਧੀਆ ਢੰਗ ਨਾਲ ਪੇਸ਼ ਕੀਤਾ । ਇਸ ਨੇ ਕਾਨੂੰਨੀ ਸਿੱਖਿਆ ਪ੍ਰਾਪਤ ਕੀਤੀ ਪਰ ਕਾਹਿਰਾ ਦੇ ਨਜ਼ਦੀਕ ਸਥਿਤ ਮੁਕੱਤਮ ਪਹਾੜੀਆਂ ਵਿਚ ਇਕਾਂਤਮਈ ਧਾਰਮਿਕ ਜੀਵਨ ਬਿਤਾਉਣ ਲਈ ਇਸ ਨੇ ਕਾਨੂੰਨੀ ਪੇਸ਼ਾ ਛੱਡ ਦਿੱਤਾ।

ਕੁਝ ਸਾਲ ਇਸ ਨੇ ਮੱਕੇ ਵਿਚ ਜਾਂ ਉਸ ਦੇ ਨਜ਼ਦੀਕ ਗੁਜ਼ਾਰੇ। ਇਥੇ ਇਹ ਬਗ਼ਦਾਦ ਦੇ ਇਕ ਪ੍ਰਸਿੱਧ ਸੂਫ਼ੀ ਸੁਹਰਵਰਦੀ ਨੂੰ ਮਿਲਿਆ। ਇਸ ਨੂੰ ਜੀਵਨ ਕਾਲ ਵਿਚ ਹੀ ਸੰਤ ਵਜੋਂ ਸਤਿਕਾਰਿਆ ਜਾਂਦਾ ਸੀ।

23 ਜੁਲਾਈ, 1235 ਨੂੰ ਕਾਹਿਰਾ ਵਿਖੇ ਇਸ ਦੀ ਮੌਤ ਹੋ ਗਈ। ਇਸ ਨੂੰ ਮੁੱਕਤਮ ਪਹਾੜੀਆਂ ਵਿਖੇ ਦਫ਼ਨਾਇਆ ਗਿਆ। ਇਸ ਦੇ ਮਜ਼ਾਰ ਤੇ ਹਾਲੇ ਵੀ ਲੋਕੀ ਜਾਂਦੇ ਹਨ।

ਇਸ ਦੀਆਂ ਬਹੁਤੀਆਂ ਕਵਿਤਾਵਾਂ ਕਸੀਦਿਆਂ ਦੇ ਰੂਪ ਵਿਚ ਹਨ। ਇਨ੍ਹਾਂ ਕਸੀਦਿਆਂ ਵਿਚ ਪ੍ਰੇਮੀ ਦੇ ਆਪਣੀ ਪ੍ਰੇਮਿਕਾ ਨਾਲ ਮਿਲਣ ਦੀ ਤਾਂਘ ਦਾ ਵਰਣਨ ਹੈ। ਇਸ ਦੀਆਂ ਕਵਿਤਾਵਾਂ ਵਿਚ ਪਰੰਪਰਾਗਤ ਬਿੰਬਾਂ, ਵਿਲਖਣ ਸੁੰਦਰਤਾ ਅਤੇ ਡੂੰਘੇ ਧਾਰਮਿਕ ਜਜ਼ਬਿਆਂ ਦੀ ਸਫ਼ਲ ਅਭਿਵਿਅਕਤੀ ਮਿਲਦੀ ਹੈ। ਇਸ ਦੀਆਂ ਪ੍ਰਸਿੱਧ ਪੁਸਤਕਾਂ 'ਨਜ਼ਮਅਸ-ਸਲੂਕ' ਅਤੇ 'ਖਮਰੀਆ' ਹਨ।

ਹ. ਪੁ.- ਐਨ. ਬ੍ਰਿ. ਮਾ. 5: 269

—ਵੀ. ਪੀ. ਸੂਰੀ

**ਇਬਨ ਐਜ਼ਰਾ ਅਬਰਾਹਮ** : ਸਪੇਨ ਦੇ ਇਸ ਕਵੀ ਅਤੇ ਯਾਤਰੀ ਦਾ ਜਨਮ 1090 ਈ. ਵਿਚ ਤੁਦੇਲਾ ਵਿਖੇ ਹੋਇਆ। ਪਿਛੋਂ ਇਸ ਨੇ ਉੱਤਰੀ ਅਫ਼ਰੀਕਾ ਅਤੇ ਸ਼ਾਇਦ ਮਿਸਰ ਦਾ ਵੀ ਸਫ਼ਰ ਕੀਤਾ। ਇਸ ਨੂੰ ਮੁੱਖ ਤੌਰ ਤੇ ਇਕ ਵਿਦਵਾਨ ਅਤੇ ਕਵੀ ਵਜੋਂ ਜਾਣਿਆ ਜਾਂਦਾ ਹੈ। ਲਗਭਗ 1140 ਈ. ਵਿਚ ਇਸ ਨੇ ਲੰਬੀ ਯਾਤਰਾ ਆਰੰਭ ਕਰ ਦਿੱਤੀ। ਇਸ ਯਾਤਰਾ ਦੌਰਾਨ ਇਸ ਨੇ ਬਾਈਬਲ ਸਬੰਧੀ ਮਹਾਨ ਲਿਖਤਾਂ ਤਿਆਰ ਕੀਤੀਆਂ। ਇਹ ਬਹੁਤ

ਘੁੰਮਿਆ ਫਿਰਿਆ ਅਤੇ ਅੰਤ 1160 ਈ. ਵਿਚ ਫ਼ਰਾਂਸ ਵਿਚ ਟਿਕ ਗਿਆ।

ਇਬਨ ਐਜ਼ਰਾ ਨੇ ਬਾਈਬਲ ਦੇ ਸਬੰਧ ਵਿਚ ' ਦੀ ਬੁੱਕ ਆਫ਼ ਜਾਬ' ਅਤੇ 'ਦੀ ਬੁੱਕ ਆਫ਼ ਡੇਨੀਅਲ' ਆਦਿ ਪੁਸਤਕਾਂ ਲਿਖੀਆਂ। ਇਸ ਨੇ ਵਿਆਕਰਣ ਦੀਆਂ ਪੁਸਤਕਾਂ ਵੀ ਅਨੁਵਾਦ ਕੀਤੀਆਂ।

ਸੰਨ 1164 ਵਿਚ ਸ਼ਾਇਦ ਸਪੇਨ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.-ਐਨ. ਬ੍ਰਿ. ਮਾ. 5 : 240

**ਇਬਨ ਐਜ਼ਰਾ ਐਮੋਜ਼ਿਜ਼** : ਸਪੇਨ ਦੇ ਇਸ ਇਬਰਾਨੀ ਕਵੀ ਤੇ ਵਿਦਵਾਨ ਦਾ ਜਨਮ 1060 ਈ. ਵਿਚ ਤੂਦੇਲਾ ਵਿਖੇ ਹੋਇਆ। ਇਸ ਦਾ ਪੂਰਾ ਨਾਂ ਇਬਨ ਐਜ਼ਰਾ ਮੋਜ਼ਿਜ਼ ਬਿਨ ਜੈਕਬ ਹਾ-ਸਾਲਾਹ ਸੀ। ਇਹ ਇਬਰਾਨੀ ਭਾਸ਼ਾ ਦਾ ਕਵੀ ਅਤੇ ਆਲੋਚਕ ਸੀ ਅਤੇ ਯਹੂਦੀ ਸਪੇਨ ਦੇ 'ਸੁਨਹਿਰੀ ਯੁੱਗ' (900-1200) ਦੇ ਕਵੀਆਂ ਵਿਚੋਂ ਇਕ ਸੀ। ਧਰਮ ਨਿਰਪੇਖ ਕਵਿਤਾ ਲਿਖਣ ਵਾਲਾ ਇਹ ਪਹਿਲਾ ਯਹੂਦੀ ਕਵੀ ਸੀ । ਕਿਹਾ ਜਾਂਦਾ ਹੈ ਕਿ ਆਪਣੀ ਭਤੀਜੀ ਨਾਲ ਵਿਆਹ ਨਾ ਹੋਣ ਕਰ ਕੇ ਇਸ ਦੇ ਮਨ ਉੱਤੇ ਬਹੁਤ ਅਸਰ ਹੋਇਆ। ਭਰਾਵਾਂ ਨਾਲ ਇਸ ਦੇ ਸਬੰਧ ਵਿਗੜ ਗਏ ਅਤੇ ਇਹ ਸ਼ਹਿਰ ਛੱਡ ਕੇ ਚਲਾ ਗਿਆ। ਇਸ ਦੀ ਕਵਿਤਾ ਉਤੇ ਵੀ ਇਸ ਗੱਲ ਦਾ ਬਹੁਤ ਅਸਰ ਪਿਆ। ਇਸ ਦੀ ਵਧੇਰੀ ਸੰਸਾਰਕ ਕਵਿਤਾ 'ਤਰਸ਼ਿਸ਼' ਵਿਚ ਹੈ। ਇਸ ਵਿਚ ਇਸ ਨੇ ਪਿਆਰ, ਸ਼ਰਾਬ, ਸੰਗੀਤ, ਬੇਵਫ਼ਾਈ ਅਤੇ ਬੁਢਾਪੇ ਬਾਰੇ ਲਿਖਿਆ ਹੈ।

ਆਪਣੀ ਅਰਬੀ ਭਾਸ਼ਾ ਵਿਚ ਲਿਖੀ ਕਿਤਾਬ 'ਅਲ-ਮੁਹਾਜ਼ਰਾ ਵਾ ਅਲ-ਮੁਜ਼ਾਕਰਾ' ਵਿਚ ਇਸ ਨੇ ਕਾਵਿ-ਕਲਾ ਉੱਤੇ ਬਹੁਤ ਵਧੀਆ ਢੰਗ ਨਾਲ ਲਿਖਿਆ ਹੈ। ਇਸ ਨੇ ਅਰਬੀ ਵਿਚ ਹੀ ਇਕ ਦਰਸ਼ਨ ਗ੍ਰੰਥ ਲਿਖਿਆ ਜਿਸ ਨੂੰ ਇਬਰਾਨੀ ਭਾਸ਼ਾ ਵਿਚ 'ਅਰੂਗਤ ਹਾ-ਬੋਸਮ' ਦੇ ਨਾਂ ਹੇਠ ਅਨੁਵਾਦ ਕੀਤਾ ਗਿਆ।

ਸੰਨ 1139 ਦੇ ਲਗਭਗ ਇਸ ਦੀ ਮੌਤ ਹੋ ਗਈ।

ਹ. ਪੁ.-ਐਨ. ਬ੍ਰਿ. ਮਾ. 5 : 270

**ਇਬਨ ਇਸਹਾਕ** : ਹਜ਼ਰਤ ਮੁਹੰਮਦ ਸਾਹਿਬ ਦੇ ਇਸ ਜੀਵਨੀਕਾਰ ਦਾ ਜਨਮ 704 ਈ. ਵਿਚ ਮਦੀਨੇ ਵਿਖੇ ਹੋਇਆ। ਇਸ ਨੇ ਆਪਣੀ ਮੁੱਢਲੀ ਵਿਦਿਆ ਸਕੰਦਰੀਆ ਵਿਖੇ ਪ੍ਰਾਪਤ ਕੀਤੀ ਅਤੇ ਪਿੱਛੋਂ ਇਰਾਕ ਚਲਾ ਗਿਆ ਜਿਥੇ ਇਹ ਜਜ਼ੀਰਾਹ ਅਤੇ ਹੀਰਾ ਦੇ ਇਲਾਕਿਆਂ ਵਿਚ ਰਿਹਾ ਅਤੇ ਫਿਰ ਬਗ਼ਦਾਦ ਵਿਚ ਸਥਾਈ ਤੌਰ ਤੇ ਰਹਿਣ ਲੱਗ ਪਿਆ। ਇਨ੍ਹਾਂ ਸਫ਼ਰਾਂ ਸਮੇਂ ਇਸ ਨੂੰ ਹਜ਼ਰਤ ਸਾਹਿਬ ਦੇ ਜੀਵਨ ਬਾਰੇ ਆਪਣੀ ਪੁਸਤਕ 'ਸੀਰਾ' ਲਈ ਵੱਡਮੁਲੀ ਜਾਣਕਾਰੀ ਪ੍ਰਾਪਤ ਹੋਈ। ਇਹ ਪੁਸਤਕ ਹਜ਼ਰਤ ਮੁਹੰਮਦ ਸਾਹਿਬ ਦੇ ਜੀਵਨ ਬਾਰੇ ਸਭ ਤੋਂ ਚੰਗੀ ਪੁਸਤਕ ਸਾਬਤ ਹੋਈ। ਪਿਛੋਂ ਇਬਨ ਹਿਸ਼ਾਮ ਨੇ ਇਸ ਪੁਸਤਕ ਦੀ ਸੋਧ ਕੀਤੀ।

ਇਬਨ ਇਸਹਾਕ ਦੀ ਕੁਝ ਮੁਸਲਮਾਨ ਵਿਦਵਾਨਾਂ ਅਤੇ ਧਰਮ ਸ਼ਾਸਤਰੀਆਂ ਨੇ ਸਖ਼ਤ ਆਲੋਚਨਾ ਕੀਤੀ ਸੀ। ਇਬਨ ਹੰਬਲ ਨੇ ਇਸ ਨੂੰ ਹਜ਼ਰਤ ਮੁਹੰਮਦ ਸਾਹਿਬ ਦੀਆਂ ਮੁਹਿੰਮਾਂ ਬਾਰੇ ਤਾਂ ਠੀਕ ਮੰਨਿਆ ਹੈ ਪਰ ਉਸ ਨੇ ਪੈਗੰਬਰ ਬਾਰੇ ਰਵਾਇਤਾਂ ਨੂੰ ਠੀਕ ਨਹੀਂ ਮੰਨਿਆ।

ਸੰਨ 767 ਵਿਚ ਬਗ਼ਦਾਦ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 5 : 271

**ਇਬਨ ਸ਼ਦਾਦ** : ਇਰਾਕ ਦੇ ਇਸ ਲੇਖਕ ਅਤੇ ਨੀਤੀਵੇਤਾ ਦਾ ਜਨਮ 1145 ਈ. ਨੂੰ ਮੋਸਲ (ਜੋ ਹੁਣ ਇਰਾਕ ਵਿਚ ਹੈ) ਵਿਖੇ ਹੋਇਆ। ਪਹਿਲਾਂ ਇਸ ਨੇ ਬਗ਼ਦਾਦ ਵਿਖੇ ਅਤੇ ਬਾਅਦ ਵਿਚ ਮੋਸਲ ਵਿਖੇ ਪੜ੍ਹਾਇਆ। ਸੰਨ 1187 ਵਿਚ ਮੱਕੇ ਦਾ ਹੱਜ ਕਰਨ ਤੋਂ ਬਾਅਦ ਇਹ ਸਲਾਦੀਨ ਦੀ ਸੇਵਾ ਵਿਚ ਆ ਗਿਆ ਜਿਹੜਾ ਫ਼ਲਸਤੀਨ ਦੇ ਈਸਾਈਆਂ ਵਿਰੁੱਧ ਯੁੱਧ ਕਰ ਰਿਹਾ ਸੀ। ਇਸ ਨੇ ਸਲਾਦੀਨ ਨੂੰ ਯੁੱਧ ਤੇਜ਼ ਕਰਨ ਦੀ ਬੇਨਤੀ ਕੀਤੀ ਅਤੇ ਇਸ ਸਬੰਧ ਵਿਚ ਪਵਿੱਤਰ ਧਰਮ ਯੁੱਧ ਸਬੰਧੀ ਨਿਯਮਾਂ ਅਤੇ ਅਨੁਸ਼ਾਸਨ ਬਾਰੇ ਇਕ ਨਿਬੰਧ ਤਿਆਰ ਕੀਤਾ। ਇਹ ਸਲਾਦੀਨ ਦਾ ਲਗਾਤਾਰ ਸ਼ਰਧਾਲੂ ਰਿਹਾ। ਇਹ ਕਈ ਦੂਤਾਵਾਸਾਂ ਅਤੇ ਸਰਕਾਰੀ ਮਹਿਕਮਿਆਂ ਵਿਚ ਨਿਯੁਕਤ ਕੀਤਾ ਗਿਆ। ਇਸ ਨੂੰ ਫ਼ੌਜ ਅਤੇ ਯੋਰੋਸ਼ਲਮ ਦਾ ਜੱਜ ਵੀ ਨਿਯੁਕਤ ਕੀਤਾ ਗਿਆ। ਸਲਾਦੀਨ ਦੀ ਮੌਤ ਤੋਂ ਬਾਅਦ ਇਹ ਉਸ ਦੇ ਪੁੱਤਰ ਮਲਿਕ-ਅਜ਼-ਜ਼ਾਹਿਰ ਦਾ ਦੋਸਤ ਬਣਿਆ ਰਿਹਾ। ਮਲਿਕ-ਅਜ਼-ਜ਼ਾਹਿਰ ਨੇ ਇਸ ਨੂੰ ਅਲੈਪੋ ਦਾ ਜੱਜ ਨਿਯੁਕਤ ਕੀਤਾ। ਇਥੇ ਇਸ ਨੇ ਕਈ ਕਾਲਜਾਂ ਦੇ ਨਿਰਮਾਣ ਵਿਚ ਆਪਣਾ ਧਨ ਵੀ ਖ਼ਰਚ ਕੀਤਾ। ਜ਼ਾਹਿਰ ਦੀ ਮੌਤ ਤੋਂ ਬਾਅਦ ਉਸ ਦੇ ਪੁੱਤਰ ਮਲਿਕ-ਅਲ-ਅਜ਼ੀਜ਼ ਦੀ ਨਵਾਬਸ਼ਾਹੀ ਸਮੇਂ ਇਹ ਬਹੁਤ ਸ਼ਕਤੀਸ਼ਾਲੀ ਸੀ। ਇਸ ਨੇ ਇਹ ਤਾਕਤ ਸਿੱਖਿਆ ਦੇ ਪ੍ਰਸਾਰ ਵਿਚ ਲਾਈ। ਮਲਿਕ-ਅਲ-ਅਜ਼ੀਜ਼ ਦੇ ਰਾਜ ਤਿਆਗਣ ਤੋਂ ਬਾਅਦ ਇਸ ਨੇ ਆਪਣਾ ਅਹੁਦਾ ਛੱਡ ਦਿੱਤਾ। ਇਸ ਨੇ ਸਲਾਦੀਨ ਦੇ ਜੀਵਨ ਉੱਤੇ ਆਧਾਰਿਤ ਕਿਤਾਬ 'ਸੀਰਤ ਸਲਾਦੀਨ' ਲਿਖੀ।

ਸੰਨ 1234 ਵਿਚ ਸੀਰੀਆ ਵਿਚ ਅਲੈਪੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 5 : 272

**ਇਬਨ ਸੀਨਾ** : ਇਸ ਵਿਦਵਾਨ ਦਾ ਪੂਰਾ ਨਾਂ ਅਬੂਅਲੀ-ਅਲ-ਹੁਸੈਨ ਇਬਨ ਸੀਨਾ ਸੀ। ਇਬਰਾਨੀ ਵਿਚ ਇਸ ਦਾ ਨਾਂ ਅਵੇਨ ਸੀਨਾ ਤੇ ਲਾਤੀਨੀ ਵਿਚ ਐਵੀਚੀਨਾ ਵੀ ਲਿਖਿਆ ਹੈ। ਫ਼ਾਰਸੀ ਸਾਹਿਤ ਵਿਚ ਇਹ ਬੂ-ਅਲੀ ਸੀਨਾ ਕਰ ਕੇ ਮਸ਼ਹੂਰ ਹੈ। ਇਸ ਦਾ ਜਨਮ 980 ਈ. ਵਿਚ ਬੁਖ਼ਾਰੇ ਦੇ ਨੇੜੇ ਅਫ਼ਸ਼ੈਨ ਵਿਖੇ ਹੋਇਆ। ਇਸ ਦੇ ਮਾਤਾ ਪਿਤਾ ਈਰਾਨੀ ਸਨ। ਇਸ ਦਾ ਪਿਤਾ ਖ਼ਰਮਸ਼ਾਨ ਦਾ ਹਾਕਮ ਸੀ। ਇਸ ਨੇ ਬੁਖ਼ਾਰਾ ਵਿਖੇ ਵਿਦਿਆ ਹਾਸਲ ਕੀਤੀ। ਸ਼ੁਰੂ ਵਿਚ ਇਸ ਨੇ ਕੁਰਾਨ ਤੇ ਸਾਹਿਤ ਦਾ ਅਧਿਐਨ ਕੀਤਾ ਤੇ ਸ਼ਰ੍ਹਾ ਦੀ ਸਿੱਖਿਆ ਤੋਂ ਇਲਾਵਾ ਤਰਕ, ਜੁਮੈਟਰੀ ਤੇ ਜੋਤਸ਼ ਵਿਚ ਯੋਗਤਾ ਪ੍ਰਾਪਤ ਕੀਤੀ। ਇਹ ਆਪਣੀ ਮਿਹਨਤ ਨਾਲ ਹੀ ਭੌਤਿਕ ਵਿਗਿਆਨ, ਪਰਾ-ਭੌਤਿਕ ਵਿਗਿਆਨ, ਫ਼ਲਸਫ਼ੇ ਤੇ ਵੈਦਿਕ (ਤਿੱਬ) ਵਿਚ ਵੀ ਮਾਹਿਰ ਹੋ ਗਿਆ। ਇਸ ਨੇ ਹਿਕਮਤ ਸਿੱਖਣ ਦੇ ਨਾਲ ਨਾਲ ਲੋਕਾਂ ਦਾ ਇਲਾਜ ਕਰਨਾ ਵੀ ਸ਼ੁਰੂ ਕਰ ਦਿੱਤਾ ਸੀ ਜਿਸ ਕਾਰਨ ਥੋੜ੍ਹੇ ਦਿਨਾਂ ਵਿਚ ਹੀ ਇਹ ਹਿਕਮਤ ਵਿਚ ਨਿਪੁੰਨ ਹੋ ਗਿਆ। ਫ਼ਲਸਫ਼ੇ ਵੱਲ ਇਸ ਦੀ ਰੁਚੀ ਅਲਫ਼ਾਰਾਬੀ ਦੀਆਂ ਰਚਨਾਵਾਂ ਦੇ ਅਧਿਐਨ ਤੋਂ ਹੋਈ। ਇਸ ਸਮੇਂ ਇਸ ਦੀ ਉਮਰ ਕੋਈ 16 ਜਾਂ 17 ਸਾਲ ਦੀ ਸੀ। ਇਕ ਵਾਰੀ ਇਬਨ ਸੀਨਾ ਨੂੰ ਬੁਖ਼ਾਰੇ ਦੇ ਸੁਲਤਾਨ ਨੂਹ ਬਿਨ ਮਨਸੂਰ ਦਾ ਇਲਾਜ ਕਰਨ ਦਾ ਮੌਕਾ ਮਿਲਿਆ। ਸੁਲਤਾਨ ਠੀਕ ਹੋ ਗਿਆ ਅਤੇ ਇਸ ਨੂੰ ਸੁਲਤਾਨ ਦੀ ਲਾਇਬ੍ਰੇਰੀ ਵਿਚ ਜਾਣ ਦੀ ਇਜਾਜ਼ਤ ਮਿਲ ਗਈ। ਇਸ ਦੀ ਸਮਝ ਅਤੇ ਯਾਦ-ਸ਼ਕਤੀ ਬਹੁਤ ਤੇਜ਼ ਹੋਣ ਕਾਰਨ ਇਸ ਨੇ ਥੋੜ੍ਹੇ ਹੀ ਚਿਰ ਵਿਚ ਲਾਇਬ੍ਰੇਰੀ ਦੀ ਸਹਾਇਤਾ ਨਾਲ ਆਪਣੇ ਸਮੇਂ ਦੀ ਸਮੁੱਚੀ ਵਿਦਿਆ ਦਾ ਪੂਰਨ ਗਿਆਨ ਪ੍ਰਾਪਤ ਕਰ ਲਿਆ। ਇੱਕੀ ਸਾਲ ਦੀ

ਉਮਰ ਵਿਚ ਇਸ ਨੇ ਲਿਖਣਾ ਸ਼ੁਰੂ ਕੀਤਾ। ਇਸ ਦੀ ਲਿਖਣ ਸ਼ੈਲੀ ਸਰਲ ਤੇ ਸਪਸ਼ਟ ਹੈ। ਇਸ ਨੇ ਕਈ ਵੱਡੀਆਂ ਵੱਡੀਆਂ ਪੁਸਤਕਾਂ ਲਿਖੀਆਂ ਜਿਨ੍ਹਾਂ ਵਿਚੋਂ ਬਹੁਤੀਆਂ ਅਰਬੀ ਅਤੇ ਫ਼ਾਰਸੀ ਵਿਚ ਸਨ। ਇਨ੍ਹਾਂ ਵਿਚੋਂ ਖ਼ਾਸ ਵਰਣਨਯੋਗ ਫ਼ਲਸਫ਼ੇ ਦਾ ਐਨਸਾਈਕਲੋਪੀਡੀਆ 'ਕਿਤਾਬੁਲ ਸ਼ਿਫ਼ਾ' ਅਤੇ ਤਿੱਬ ਬਾਰੇ ਪੁਸਤਕ 'ਅਲ ਕਾਨੂੰਨ ਫਿਤਿੱਬ' ਹਨ। 'ਕਿਤਾਬੁਲ ਸ਼ਿਫ਼ਾ' ਦਾ ਆਧਾਰ ਅਰਸਤੂ ਦੇ ਵਿਚਾਰ ਹਨ ਪਰ ਨਵਅਫ਼ਲਾਤੂਨੀ ਵਿਚਾਰਧਾਰਾ ਅਤੇ ਇਸਲਾਮੀ ਧਰਮ ਦੇ ਪ੍ਰਭਾਵ ਕਾਰਨ ਇਸ ਵਿਚ ਥੋੜ੍ਹੀ ਬਹੁਤ ਤਬਦੀਲੀ ਜ਼ਰੂਰ ਆ ਗਈ ਹੈ। ਇਸ ਵਿਚ ਸੰਗੀਤ ਦੀ ਵੀ ਵਿਆਖਿਆ ਹੈ। ਇਸ ਪੁਸਤਕ ਦੇ 18 ਭਾਗ ਹਨ ਤੇ ਇਨ੍ਹਾਂ ਨੂੰ ਪੂਰਾ ਕਰਨ ਨੂੰ 20 ਮਹੀਨੇ ਲੱਗੇ ਸਨ। ਇਬਨ ਸੀਨਾ ਨੇ ਇਸ ਪੁਸਤਕ ਦਾ ਸੰਖੇਪ ਵੀ ਤਿਆਰ ਕੀਤਾ ਜਿਸ ਦਾ ਨਾਂ ਅੱਜਾਤ ਸੀ। 'ਅਲਕਾਨੂੰਨ ਫਿਤਿੱਬ' ਵਿਚ ਯੂਨਾਨੀ ਤੇ ਅਰਬੀ ਹਕੀਮਾਂ ਦੇ ਗਿਆਨ ਦਾ ਨਿਚੋੜ ਦਿੱਤਾ ਹੈ। ਇਸ ਨੇ ਆਪਣੀਆਂ ਵੱਡੀਆਂ ਰਚਨਾਵਾਂ ਦੇ ਸੰਖੇਪ ਅਤੇ ਵੱਖ ਵੱਖ ਵਿਸ਼ਿਆਂ ਤੇ ਛੋਟੀਆਂ ਪੁਸਤਕਾਂ ਵੀ ਲਿਖੀਆਂ ਹਨ। ਇਸ ਦੀਆਂ ਰਚਨਾਵਾਂ ਦੀ ਕੁੱਲ ਗਿਣਤੀ 99 ਦੱਸੀ ਜਾਂਦੀ ਹੈ। ਇਸ ਦਾ ਕਸੀਦਾ ਬਹੁਤ ਮਸ਼ਹੂਰ ਹੈ ਜਿਸ ਵਿਚ ਆਤਮਾ ਦੇ ਗੁਪਤ ਲੋਕ ਤੋਂ ਮਨੁੱਖੀ ਸਰੀਰ ਵਿਚ ਉਤਰਣ ਦਾ ਵਰਨਣ ਕੀਤਾ ਗਿਆ ਹੈ। ਮਤਕ ਸਬੰਧੀ ਇਸ ਦੀ ਮਸ਼ਹੂਰ ਰਚਨਾ 'ਕਿਤਾਬੁਲ ਇਸ਼ਾਰਤ ਵ ਅਲ ਸ਼ੱਬੀਹਾਤ' ਹੈ। ਇਬਨ ਸੀਨਾ ਨੇ ਆਪਣੇ ਜੀਵਨ ਬਾਰੇ ਵੀ ਲਿਖਿਆ ਹੈ ਜਿਸ ਨੂੰ ਇਸ ਦੇ ਸ਼ਾਗਿਰਦ ਅਲ-ਜੁਰਜਾਨੀ ਨੇ ਪੁਸਤਕ ਦਾ ਰੂਪ ਦਿੱਤਾ। ਇਸ ਦੀ ਵਡਿਆਈ ਤੇ ਮਸ਼ਹੂਰੀ ਅਜਿਹੇ ਮਹਾਨ ਫ਼ਿਲਾਸਫ਼ਰ ਤੇ ਵਿਦਵਾਨ ਦੇ ਰੂਪ ਵਿਚ ਹੈ ਜਿਸ ਨੇ ਅਗਲੀਆਂ ਕਈ ਸਦੀਆਂ ਲਈ ਵਿਦਿਆ ਤੇ ਫ਼ਲਸਫ਼ੇ ਦਾ ਸਿਖਰ ਤੇ ਮਿਆਰ ਕਾਇਮ ਕਰ ਦਿੱਤਾ। ਇਸ ਲਈ ਕਈ ਸਦੀਆਂ ਤਕ ਇਸ ਨੂੰ ਅੱਸ਼ਿਖੁਰਈਸ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਰਿਹਾ ਅਤੇ ਅੱਜ ਵੀ ਕਈ ਏਸ਼ੀਆਈ ਦੇਸ਼ਾਂ ਵਿਚ ਇਸ ਨੂੰ ਇਸੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ।

ਇਬਨ ਸੀਨਾ ਨੇ ਪੂਰਬ ਤੇ ਪੱਛਮ ਉਤੇ ਆਪਣੇ ਵੈਦਿਕ ਗਿਆਨ ਦਾ ਸਭ ਤੋਂ ਵੱਧ ਪ੍ਰਭਾਵ ਪਾਇਆ ਹੈ। ਇਸ ਦੀ ਰਚਨਾ 'ਅਲ ਕਾਨੂੰਨ ਫਿਤਿਬ' ਦਾ ਅਨੁਵਾਦ ਲਾਤੀਨੀ ਭਾਸ਼ਾ ਵਿਚ 12ਵੀਂ ਸਦੀ ਵਿਚ ਹੋ ਗਿਆ ਸੀ ਅਤੇ ਇਹ ਯੂਰਪ ਦੇ ਵੈਦਿਕ ਕਾਲਜਾਂ ਵਿਚ ਕੋਰਸ ਦੇ ਤੌਰ ਤੇ ਵੀ ਪੜ੍ਹਾਈ ਜਾਂਦੀ ਰਹੀ। ਇਸ ਦਾ ਅਨੁਵਾਦ ਅੰਗਰੇਜ਼ੀ ਵਿਚ ਹੋ ਚੁੱਕਾ ਹੈ।

ਹ. ਪੁ.-ਐਨ. ਬ੍ਰਿ. ਮਾ. 1 : 739

**ਇਬਨ ਹਜ਼ਮ** : ਗਿਆਰਵੀਂ ਸਦੀ ਦੇ ਸਪੇਨ ਦੇ ਇਸ ਸਾਹਿਤਕਾਰ ਦਾ ਜਨਮ 7 ਨਵੰਬਰ, 994 ਈ. ਨੂੰ ਕਾਰਦੋਵਾ ਵਿਖੇ ਇਕ ਪ੍ਰਸਿੱਧ ਪਰਿਵਾਰ ਵਿਚ ਹੋਇਆ। ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਹਜ਼ਮ ਆਈਬੇਰੀਆ ਦੇ ਇਕ ਈਸਾਈ ਪਰਿਵਾਰ ਨਾਲ ਸਬੰਧ ਰਖਦਾ ਸੀ। ਇਸ ਦੇ ਪਰਿਵਾਰ ਦਾ ਵੱਡਾ ਵਡੇਰਾ ਸ਼ਾਇਦ ਪਿੱਛੋਂ ਮੁਸਲਮਾਨ ਬਣ ਗਿਆ ਸੀ। ਇਸ ਦਾ ਪਿਤਾ ਅਹਿਮਦ ਇਕ ਉੱਚ ਕੋਟੀ ਦਾ ਵਿਦਵਾਨ ਸੀ ਅਤੇ ਖ਼ਲੀਫ਼ਾ ਹਿਸ਼ਾਮ ਦੂਜੇ ਦੇ ਸਮੇਂ ਅਲ-ਮਨਸੂਰ ਅਤੇ ਉਸ ਦੇ ਜਾਨਸ਼ੀਨ ਪੁੱਤਰ ਅਲ-ਮੁਜ਼ੱਫ਼ਰ ਕੋਲ ਇਕ ਉੱਚੇ ਅਹੁਦੇ ਤੇ ਕੰਮ ਕਰਦਾ ਸੀ।

ਰਾਜ ਘਰਾਣੇ ਦੇ ਘੇਰੇ ਵਿਚ ਰਹਿੰਦੇ ਹੋਏ ਇਬਨ ਨੇ ਉੱਚ-ਕੋਟੀ ਦੀ ਵਿਦਿਆ ਪ੍ਰਾਪਤ ਕੀਤੀ ਸੀ। ਸੰਨ 1008 ਵਿਚ ਅਲ-ਮੁਜ਼ੱਫ਼ਰ ਦੀ ਮੌਤ ਪਿੱਛੋਂ ਹਜ਼ਮ ਦੇ ਹਾਲਾਤ ਬਹੁਤ ਬਦਲ ਗਏ। ਇਕ ਭਿਆਨਕ ਖ਼ਾਨਾ-ਜੰਗੀ ਸ਼ੁਰੂ ਹੋ ਗਈ ਜੋ ਕਿ 1031 ਈ. ਤਕ ਜਾਰੀ ਰਹੀ।

ਜੰਗ ਪਿੱਛੋਂ ਖ਼ਿਲਾਫ਼ਤ ਸਮਾਪਤ ਹੋ ਗਈ ਅਤੇ ਕਈ ਛੋਟੀਆ ਛੋਟੀਆਂ ਰਿਆਸਤਾਂ ਦਾ ਇਕ ਕੇਂਦਰੀ ਰਾਜਨੀਤਿਕ ਢਾਂਚਾ ਬਣ ਗਿਆ। ਇਸ ਦੌਰਾਨ ਇਸ ਦਾ ਪਰਿਵਾਰ ਉਜੜ ਗਿਆ ਅਤੇ ਇਸ ਦੇ ਪਿਤਾ ਦੀ ਮੌਤ ਹੋ ਗਈ। ਇਬਨ ਨੇ ਖ਼ਲੀਫ਼ੇ ਦੇ ਪਦ ਲਈ ਉਮੱਈਆ ਦਾਅਵੇਦਾਰਾਂ ਦੀ ਹਮਾਇਤ ਜਾਰੀ ਰੱਖੀ ਅਤੇ ਕਈ ਵਾਰ ਜੇਲ੍ਹ ਵੀ ਗਿਆ।

ਸੰਨ 1031 ਤਕ ਇਸ ਦੀਆਂ ਸਾਹਿਤਕ ਸਰਗਰਮੀਆਂ ਸ਼ੁ ਹੋ ਗਈਆਂ ਸਨ। ਮੌਜੋਰਕਾ ਦੇ ਟਾਪੂ ਉਤੇ ਕੁਝ ਕਿਆਮ ਤੋਂ ਇਲਾਵ ਇਸ ਨੇ ਬਾਕੀ ਦਾ ਸਾਰਾ ਸਮਾਂ ਆਪਣੀ ਜੱਦੀ ਜਾਗੀਰ ਮਾਂਟ ਲੀਸ਼ਾਮ ਵਿਚ ਬਿਤਾਇਆ।

ਹਜ਼ਮ ਦੀਆਂ ਲਗਭਗ 400 ਕਿਰਤਾਂ ਵਿਚੋਂ ਹੁਣ 40 ਤੋ ਘੱਟ ਉਪਲੱਬਧ ਹਨ। ਇਸ ਦੀਆਂ ਸਾਹਿਤਕ ਸਰਗਰਮੀਆਂ ਵਿ ਕਾਨੂੰਨ, ਇਤਿਹਾਸ, ਧਰਮ ਅਤੇ ਹੋਰ ਕਈ ਵਿਸ਼ੇ ਸ਼ਾਮਲ ਸਨ। ਤੌ ਅਲ-ਹਮਾਮ ਇਸ ਦੀਆਂ ਮਹਾਨ ਕਿਰਤਾਂ ਵਿਚੋਂ ਇਕ ਹੈ। ਇਸ ਕੁਰਾਨ ਅਤੇ ਹਦੀਸਾਂ ਉਤੇ ਪੂਰਾ ਆਬੂਰ ਹਾਸਲ ਸੀ।

15 ਅਗਸਤ, 1064 ਨੂੰ ਮਾਂਟਾਂ ਲੀਸ਼ਾਮ ਵਿਖੇ ਇਸ ਦੀ ਮੌ ਹੋ ਗਈ।

ਹ. ਪੁ.-ਐਨ. ਬ੍ਰਿ. ਮੈ. 9 :147.

**ਇਬਨ ਕੁਤੀਬਹ** : ਅਰਬ ਦੇ ਇਸ ਇਤਿਹਾਸਕਾਰ ਅ ਲੇਖਕ ਦਾ ਜਨਮ 828 ਈ. ਦੇ ਲਗਭਗ ਈਰਾਨ ਵਿਚ ਹੋਇਆ ਸੰਨ 851 ਤੋਂ 870 ਈ. ਤਕ ਇਸ ਨੇ ਦੀਨੌਰ ਵਿਖੇ ਧਾਰਮਿਕ ਜੱ ਦੇ ਤੌਰ ਤੇ ਕੰਮ ਕੀਤਾ। ਲਗਭਗ 871 ਈ. ਤੋਂ ਆਪਣੀ ਮੌਤ ਤ ਇਸ ਨੇ ਬਗ਼ਦਾਦ ਵਿਖੇ ਸਿੱਖਿਆ ਦਿੱਤੀ।

ਇਹ ਅਰਬੀ ਦੇ ਪਹਿਲੇ ਯੁਕਤੀ-ਸੰਗਤ ਇਤਿਹਾਸਕਾ ਵਿਚੋਂ ਸੀ। ਬਚੀਆਂ ਹੋਈਆਂ ਕਿਤਾਬਾਂ ਦੀਆਂ 14 ਜਿਲਦਾਂ ਇਬਨ ਕੁਤੀਬਹ ਨਾਲ ਸਬੰਧਤ ਮੰਨਿਆ ਜਾਂਦਾ ਹੈ। ਇਸ ਨੇ ਆ ਜਾਣਕਾਰੀ ਦੀ ਕਿਤਾਬ 'ਕਿਤਾਬ ਅਲ-ਮਆਰਿਫ਼' ਲਿਖੀ। ਇ ਦੀਆਂ ਵਿਦਵਤਾ ਪੂਰਨ ਸਰਗਰਮੀਆਂ ਕਾਰਨ ਇਸਲਾਮੀ ਸਾਹਿ ਦੇ ਕਈ ਭਿੰਨ ਭਿੰਨ ਪੱਖਾਂ ਤੇ ਸਿਰਜਨਾ ਕੀਤੀ ਗਈ। 20ਵੀਂ ਸ ਦੇ ਮੱਧ ਵਿਚ ਕਾਹਿਰਾ, ਦਮਿਸ਼ਕ ਅਤੇ ਹੈਦਰਾਬਾਦ ਵਿਖੇ ਪ੍ਰਕਾਸ਼ਿ ਇਸ ਦੀਆਂ ਕਿਰਤਾਂ ਤੋਂ ਇਹ ਪਤਾ ਲਗਦਾ ਹੈ ਕਿ ਇਸ ਨੇ ਕੁਰਾ ਤੇ ਪੈਗੰਬਰ ਦੇ ਕਥਨਾਂ ਤੇ ਵੀ ਕਿਤਾਬਾਂ ਲਿਖੀਆਂ। ਇਹ ਬਗ਼ਦਾ ਦੇ ਅਰਬੀ ਫਲਸਫ਼ੇ ਦਾ ਪ੍ਰਤਿਨਿਧੀ ਸੀ। ਆਪਣੀ ਪੁਸਤਕ ਕਿਤ 'ਅਯੂੰ ਅਲ-ਅਖ਼ਬਾਰ' ਕਾਰਨ ਇਹ ਬਹੁਤ ਪ੍ਰਸਿੱਧ ਹੋਇਆ। ਇ ਕਿਤਾਬ ਵਿਚ ਇਸ ਨੇ ਯੁੱਧ, ਸਰਕਾਰ, ਕੁਲੀਨਤਾ, ਚਰਿੱਤ ਵਿਗਿਆਨ, ਦੋਸਤੀ, ਖ਼ੁਰਾਕ ਅਤੇ ਔਰਤ ਜਿਹੇ ਵਿਸ਼ਿਆਂ ਲਿਖਿਆ ਹੈ। ਇਸ ਦੀ ਇਕ ਹੋਰ ਪੁਸਤਕ, 'ਕਿਤਾਬ ਅਦਬ ਅ ਕਾਤਿਬ' ਹੈ। ਇਹ ਕਿਤਾਬ ਲੇਖਕਾਂ ਦੀ ਸਿਖਲਾਈ ਨਾਲ ਸਬੰਧਤ ਇਸ ਵਿਚ ਇਸ ਨੇ ਵਰਣ-ਬੋਧ, ਸ਼ੈਲੀ, ਸ਼ਬਦ-ਚੋਣ ਅਤੇ ਵਿਸ਼ੇ ਤਕਨੀਕ ਬਾਰੇ ਦਸਿਆ ਹੈ। ਇਸੇ ਤਰ੍ਹਾਂ ਕਵਿਤਾ ਅਤੇ ਕਵੀਆਂ ਬ ਇਸ ਨੇ ਇਕ ਪੁਸਤਕ 'ਕਿਤਾਬ ਅਸ਼-ਸ਼ਿਅਰੋ-ਅਸ਼-ਸ਼ੁਅਰਾ' ਲਿ ਹੈ।

ਸੰਨ 889 ਨੂੰ ਬਗ਼ਦਾਦ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.-ਐਨ. ਬ੍ਰਿ. ਮਾ. 5 : 272 ; ਐਨ. ਅਮੈ. 14 : 618 ਜਾਮਇ-ਲੁਗਾਤ 1 : 95

**ਇਬਨ-ਖ਼ਲਦੂਨ, ਅਬਦੁਲ ਰਹਿਮਾਨ** : ਟਿਊਨਿਸ ਦਾ ਇਹ ਉੱਘਾ ਸਾਹਿਤਕਾਰ ਅਸ਼ਬੀਲੀ ਘਰਾਣੇ ਵਿਚੋਂ ਸੀ। ਇਹ ਚੌਦ੍ਹਵੀਂ ਸਦੀ ਦੇ ਅਧ ਵਿਚ ਟਿਊਨਿਸ ਵਿਚ ਜਾ ਕੇ ਵਸ ਗਿਆ ਸੀ। ਇਸ ਦਾ ਸਬੰਧ ਅਰਬ ਦੇ ਕਿੰਦਾ ਕਬੀਲੇ ਨਾਲ ਸੀ। ਇਸ ਦਾ ਵਡੇਰਾ ਖ਼ਾਲਿਦ ਖ਼ਲਦੂਨ ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਦੀ ਸੰਤਾਨ ਇਬਨ ਖ਼ਲਦੂਨ ਅਖਵਾਉਂਦੀ ਹੈ। ਖ਼ਾਲਿਦ ਨੌਵੀਂ ਸਦੀ ਵਿਚ ਯਮਨ ਤੋਂ ਸਪੇਨ ਚਲਾ ਗਿਆ ਸੀ।

ਇਬਨ ਖ਼ਲਦੂਨ ਦਾ ਜਨਮ 27 ਮਈ, 1332 ਈ. ਨੂੰ ਟਿਊਨਿਸ ਵਿਚ ਹੋਇਆ । ਇਸ ਨੇ ਕੁਰਾਨ ਜ਼ਬਾਨੀ ਯਾਦ ਕਰਨ ਮਗਰੋਂ ਆਪਣੇ ਪਿਤਾ ਅਤੇ ਟਿਊਨਿਸ ਦੇ ਹੋਰ ਉੱਘੇ ਉਸਤਾਦਾਂ ਤੋਂ ਸਿਖਿਆ ਪ੍ਰਾਪਤ ਕੀਤੀ ਅਤੇ ਵਿਆਕਰਣ, ਭਾਸ਼ਾ, ਸ਼ਰ੍ਹਾ, ਹਦੀਸ ਤੇ ਕਵਿਤਾ ਵਿਚ ਕਮਾਲ ਹਾਸਲ ਕਰ ਲਿਆ। ਜਦ ਮਾਰੀਨੀ ਅੱਬੁਲ-ਹਸਨ ਨੇ ਟਿਊਨਿਸ ਨੂੰ 1346 ਈ. ਵਿਚ ਜਿੱਤਿਆ ਤਾਂ ਇਬਨ-ਖ਼ਲਦੂਨ ਨੇ ਪੱਛਮੀ ਅਲਜੀਰੀਆ ਆਦਿ ਦੇਸ਼ਾਂ ਦੇ ਵਿਦਵਾਨਾਂ ਦੇ ਭਾਸ਼ਣਾਂ ਰਾਹੀਂ ਆਪਣੇ ਤਰਕ-ਸ਼ਾਸਤਰ, ਦਰਸ਼ਨ ਅਤੇ ਧਾਰਮਿਕ ਸਿਧਾਂਤ ਦੇ ਗਿਆਨ ਵਿਚ ਹੋਰ ਨਿਪੁੰਨਤਾ ਪ੍ਰਾਪਤ ਕੀਤੀ। ਇਸ ਦੇ ਉਸ ਸਮੇਂ ਦੇ ਵਿਦਵਾਨਾਂ ਅਤੇ ਮਾਰੀਨੀ ਦੀ ਅਦਾਲਤ ਨਾਲ ਬਣੇ ਹੋਏ ਸਬੰਧਾਂ ਨੇ ਮਗਰੋਂ ਇਸ ਨੂੰ ਮਰਾਕੋ ਦੇ ਸ਼ਹਿਰ ਫ਼ੈਜ਼ ਵਿਚ ਅਦਾਲਤ ਵਿਚ ਉੱਚਾ ਅਹੁਦਾ ਪ੍ਰਾਪਤ ਕਰਨ ਵਿਚ ਸਹਾਇਤਾ ਕੀਤੀ।

ਸੰਨ 1372 ਵਿਚ ਇਸ ਨੇ ਆਪਣੀ ਇਤਿਹਾਸ ਦੀ ਪੁਸਤਕ ਲਿਖਣੀ ਸ਼ੁਰੂ ਕੀਤੀ। ਇਸ ਸਬੰਧ ਵਿਚ ਇਸ ਨੇ ਟਿਊਨਿਸ ਵਿਚ ਜਾ ਕੇ ਬਹੁਤ ਸਾਰੀਆਂ ਪੁਸਤਕਾਂ ਪੜ੍ਹੀਆਂ ਤੇ 1382 ਈ. ਵਿਚ ਹੱਜ ਲਈ ਚਲ ਪਿਆ। ਇਸ ਦੌਰਾਨ ਇਹ ਕਾਹਿਰਾ ਤੇ ਸਿਕੰਦਰੀਆ ਵੀ ਗਿਆ। ਸੰਨ 1384 ਵਿਚ ਇਸ ਨੂੰ ਸੁਲਤਾਨ ਜ਼ਾਹਿਰ ਬਰਕੂਕ ਨੇ ਕਾਹਿਰਾ ਦਾ ਵੱਡਾ ਕਾਜ਼ੀ ਬਣਾ ਦਿੱਤਾ । ਕੁਝ ਚਿਰ ਮਗਰੋਂ ਜਹਾਜ਼ ਦੇ ਡੁੱਬਣ ਕਾਰਨ ਇਸ ਦਾ ਸਾਰਾ ਪਰਿਵਾਰ ਤੇ ਸਮਾਨ ਤਬਾਹ ਹੋ ਗਿਆ। ਸੰਨ 1387 ਈ. ਵਿਚ ਇਸ ਨੇ ਹੱਜ ਕੀਤਾ। ਫਿਰ ਇਹ ਕਾਹਿਰਾ ਦਾ ਵੱਡਾ ਕਾਜ਼ੀ ਬਣਿਆ।

ਇਸ ਦੇ ਜੀਵਨ ਸਬੰਧੀ ਕੁਝ ਵੇਰਵਿਆਂ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਇਸ ਨੇ ਉੱਤਰੀ ਅਫ਼ਰੀਕਾ ਅਤੇ ਸਪੇਨ ਦੀ ਰਾਜਨੀਤੀ ਵਿਚ ਮਹੱਤਵਪੂਣ ਹਿੱਸਾ ਲਿਆ। ਇਸ ਵਿਚ ਹਰ ਇਕ ਘਟਨਾ ਦੀ ਤਹਿ ਤਕ ਪੁੱਜਣ ਦੀ ਪੂਰੀ ਯੋਗਤਾ ਸੀ। ਇਸ ਦੀ 'ਕਿਤਾਬੁਲ ਇਬਰ ਵ ਦੀਵਾਨੁੱਲ ਮੁਬਤਦਾ ਵਲ ਖ਼ਬਰ ਫ਼ੀ ਅੱਬਾਮਿਲ-ਅਰਬ ਵਲ ਅਜਮ ਵਲ ਬਰਬਰ' ਜਿਹੜੀ ਸੱਤ ਭਾਗਾਂ ਵਿਚ ਹੈ, ਆਪਣੇ ਵੇਲੇ ਦੇ ਇਤਿਹਾਸ ਦੀ ਮਹੱਤਵਪੂਰਨ ਪੁਸਤਕ ਹੈ। ਇਸ ਦਾ ਬਰਬਰਾਂ ਦਾ ਇਤਿਹਾਸ ਅਰਬ ਅਤੇ ਬਰਬਰ ਕਬੀਲਿਆਂ ਦੇ ਸਬੰਧ ਵਿਚ ਅਜਿਹੀ ਪੁਸਤਕ ਹੈ ਜਿਸ ਦੀ ਮਹਤੱਤਾ ਸਦਾ ਬਣੀ ਰਹੇਗੀ। ਇਹ ਪੁਸਤਕ ਇਸ ਦੀ ਪੰਜਾਹ ਸਾਲਾਂ ਦੀ ਅਣਥੱਕ ਮਿਹਨਤ ਦਾ ਫਲ ਹੈ।

ਇਸ ਦੀ ਰਚਨਾ 'ਮੁਕਦਮਾ' ਵਿਚਾਰਾਂ ਦੀ ਗਹਿਰਾਈ ਅਤੇ ਵਰਨਣ ਦੀ ਸਪੱਸ਼ਟਤਾ ਦੇ ਪੱਖੋਂ ਅਰਥ-ਵਿਗਿਆਨ ਅਤੇ ਸੱਭਿਅਤਾ ਦੀ ਅਜਿਹੀ ਪੁਸਤਕ ਹੈ ਜਿਸ ਦੇ ਮੁਕਾਬਲੇ ਦੀ ਹੋਰ ਕੋਈ ਪੁਸਤਕ ਨਹੀਂ ਮਿਲਦੀ। ਇਬਨ ਖ਼ਲਦੂਨ ਇਕ ਬਹੁਤ ਵੱਡਾ ਫ਼ਿਲਾਸਫ਼ਰ ਅਤੇ ਇਤਿਹਾਸਕਾਰ ਸੀ। ਇਸ ਨੂੰ ਸਮਾਜ-ਵਿਗਿਆਨ ਦਾ ਮੋਢੀ ਕਿਹਾ ਜਾ ਸਕਦਾ ਹੈ। ਅੱਜ ਤਕ ਹੋਰ ਕਿਸੇ ਅਰਬ ਜਾਂ ਯੂਰਪੀ ਨੇ ਇਤਿਹਾਸ ਦਾ ਇਹੋ ਜਿਹਾ ਵਿਸ਼ਾਲ ਅਤੇ ਦਾਰਸ਼ਨਿਕ ਪੱਖ ਪੇਸ਼ ਨਹੀਂ ਕੀਤਾ।

19 ਮਾਰਚ, 1406 ਈ. ਨੂੰ ਕ਼ਾਹਿਰਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਹਿਸਟਰੀ ਆਫ ਦੀ ਐਰੈਬਜ਼ (ਹਿਤੀ); ਲਿਟ. ਹਿ. ਐਰੈ.; ਐਨ. ਬ੍ਰਿ., ਤਾਰੀਖ-ਇ-ਫ਼ਲਸਫ਼ਾਇ-ਇਸਲਾਮ-ਡੀ. ਉਲੇਗੀ

**ਇਬਨ ਖੱਲਿਕਾਨ** : ਇਸ ਪ੍ਰਸਿੱਧ ਜੱਜ ਅਤੇ ਕਲਾਸਕੀ ਅਰਬ ਜੀਵਨੀ ਲੇਖਕ ਦਾ ਜਨਮ 22 ਸਤੰਬਰ, 1211 ਈ. ਨੂੰ ਅਰਬਿਲ (ਇਰਾਕ) ਵਿਖੇ ਹੋਇਆ। ਇਸ ਨੇ ਅਰਬਿਲ, ਅਲੈਪੋ ਅਤੇ ਦਮਿਸ਼ਕ ਵਿਖੇ ਸਿੱਖਿਆ ਪ੍ਰਾਪਤ ਕੀਤੀ। ਸੰਨ 1261 ਤਕ ਇਹ ਮਿਸਰ ਦੇ ਮੁੱਖ ਜੱਜ ਦਾ ਸਹਾਇਕ ਅਤੇ ਬਾਅਦ ਵਿਚ ਦਮਿਸ਼ਕ ਦਾ ਮੁੱਖ ਜੱਜ ਬਣਿਆ। ਮੁਸਲਿਮ ਕਾਨੂੰਨ ਦੀ 'ਸ਼ਾਫ਼-ਈ' ਸ਼ਾਖ਼ ਦਾ ਮੈਂਬਰ ਬਣ ਕੇ ਇਹ ਬਾਕੀ ਦੀਆਂ ਤਿੰਨ ਪ੍ਰਮੁੱਖ ਸ਼ਾਖ਼ਾਵਾਂ ਦਾ ਉਪ ਜੱਜ ਬਣਿਆ। ਸੰਨ 1271 ਵਿਚ ਇਸ ਨੂੰ ਨੌਕਰੀ ਤੋਂ ਬਰਖ਼ਾਸਤ ਕਰ ਦਿੱਤਾ ਗਿਆ ਅਤੇ ਮੁੜ ਤੋਂ ਜੱਜ ਬਣਨ ਤਕ ਇਸ ਨੇ ਕਾਹਿਰਾ ਵਿਖੇ ਅਧਿਆਪਨ ਦਾ ਕੰਮ ਕੀਤਾ। ਸੰਨ 1278 ਵਿਚ ਇਹ ਦਮਿਸ਼ਕ ਵਾਪਿਸ ਆ ਗਿਆ।

ਇਹ ਆਪਣੇ ਜੀਵਨੀ ਕੋਸ਼ 'ਵਫ਼ਾਯਾਤ ਅਲ-ਅਯਾਂ ਵਾ ਅੰਬਾਇ ਅਬਨਾਇ-ਅੱਜ਼ਮਾਂ' ਕਾਰਨ ਬਹੁਤ ਪ੍ਰਸਿੱਧ ਹੋਇਆ। ਸੰਨ 1256 ਵਿਚ ਇਸ ਨੇ ਆਪਣੇ ਇਸ ਜੀਵਨੀ ਕੋਸ਼ ਲਈ ਲੋੜੀਂਦੀ ਸਾਮੱਗਰੀ ਦਾ ਪ੍ਰਬੰਧ ਸ਼ੁਰੂ ਕੀਤਾ ਅਤੇ 1274 ਈ. ਤਕ ਇਸ ਤੇ ਕੰਮ ਕਰਦਾ ਰਿਹਾ। ਇਸ ਨੇ ਰਸੂਲ, ਖ਼ਲੀਫ਼ਿਆਂ ਅਤੇ ਹੋਰ ਉਨ੍ਹਾਂ ਵਿਸ਼ਿਆਂ ਨੂੰ ਇਸ ਕੋਸ਼ ਵਿਚ ਸ਼ਾਮਲ ਨਾ ਕੀਤਾ ਜਿਨ੍ਹਾਂ ਬਾਰੇ ਪਹਿਲਾਂ ਹੀ ਚੋਖੀ ਜਾਣਕਾਰੀ ਪ੍ਰਾਪਤ ਸੀ। ਇਸ ਨੇ ਜੀਵਨੀਆਂ ਲਈ ਸਹੀ ਸਾਮੱਗਰੀ ਇੱਕਠੀ ਕੀਤੀ ਅਤੇ ਇਸ ਨੂੰ ਕਵਿਤਾ ਅਤੇ ਕਹਾਣੀਆਂ ਨਾਲ ਪੂਰਾ ਕੀਤਾ। ਇਸ ਦੀ ਕਿਤਾਬ ਤਤਕਾਲੀ ਲੇਖਕਾਂ ਲਈ ਇਕ ਵੱਡਮੁੱਲਾ ਸ੍ਰੋਤ ਹੈ। ਇਸ ਨੇ ਇਸ ਵਿਚ ਪੁਰਾਣੀਆਂ ਜੀਵਨੀਆਂ ਜਿਹੜੀਆਂ ਹੁਣ ਉਪਲੱਬਧ ਨਹੀਂ ਸਨ, ਦੇ ਨਿਚੋੜ ਸ਼ਾਮਲ ਕੀਤੇ।

30 ਅਕਤੂਬਰ, 1282 ਈ. ਨੂੰ ਦਮਿਸ਼ਕ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.-ਐਨ. ਬ੍ਰਿ. ਮਾ. 5 : 272

**ਇਬਨ ਗੈਬੀਰੋਲ** : ਸਪੇਨ ਦੇ ਇਸ ਕਵੀ ਦਾ ਜਨਮ ਮੈਲਾਗਾ ਵਿਖੇ ਹੋਇਆ। ਇਸ ਦਾ ਪੂਰਾ ਨਾਂ ਸੋਲੋਮਨ ਬੈੱਨ ਯੇਹੂਦਾ ਇਬਨ ਗੈਵੀਰੋਲ ਸੀ। ਇਸ ਨੇ ਉਚੇਰੀ ਸਿੱਖਿਆ ਸਾਰਾਗੋਸਾ ਵਿਖੇ ਪ੍ਰਾਪਤ ਕੀਤੀ ਅਤੇ ਪਿੱਛੋਂ ਉਥੇ ਹੀ ਇਕ ਪ੍ਰਸਿੱਧ ਵਿਦਵਾਨ ਯਕੂਟੀਲ ਇਬਨ ਹਸਨ ਦੀ ਸੰਗਤ ਵਿਚ ਰਹਿਣ ਲਗ ਪਿਆ। ਮਗਰੋਂ ਇਸ ਨੇ ਆਪਣੇ ਸਰਪ੍ਰਸਤ ਨੂੰ ਆਪਣੀਆਂ ਕਵਿਤਾਵਾਂ ਵਿਚ ਅਮਰ ਕਰ ਦਿੱਤਾ। ਇਹ ਸੋਲ੍ਹਾਂ ਸਾਲਾਂ ਦੀ ਛੋਟੀ ਜਿਹੀ ਉਮਰ ਵਿਚ ਹੀ ਸੰਸਾਰ ਪ੍ਰਸਿੱਧ ਕਵੀ ਬਣ ਗਿਆ ਸੀ।

ਪਿੱਛੋਂ ਇਹ ਇਕ ਉਭਰਦੇ ਰਾਜਨੀਤੀਵਾਨ ਅਤੇ ਗ੍ਰਨਾਡਾ ਦੀ ਬਰਬਰ ਸਲਤਨਤ ਦੇ ਵਜ਼ੀਰ ਸੈਮੂਅਲ ਹਾ-ਨਗਿਦ ਦੇ ਸੰਪਰਕ ਵਿਚ ਆਇਆ। ਸੰਨ 1039 ਵਿਚ ਗੈਬੀਰੋਲ ਰਾਜ-ਕਵੀ ਬਣ ਗਿਆ ਅਤੇ ਇਸ ਨੇ ਸੈਮੂਅਲ ਅਤੇ ਉਸ ਦੇ ਪੁੱਤਰ ਯੂਸਫ਼ ਦੀ ਸਿਫ਼ਤ ਕਰਦੇ ਹੋਏ ਕਈ ਕਵਿਤਾਵਾਂ ਲਿਖੀਆਂ ਅਤੇ ਉਨ੍ਹਾਂ ਨੂੰ ਮਸੀਹੀ ਦਾ ਦਰਜਾ ਦਿੱਤਾ। ਗੈਬੀਰੋਲ ਨੇ ਸਾਰੀ ਕਵਿਤਾ ਇਬਰਾਨੀ ਸੰਪਰਦਾ ਦੇ ਆਪਣੇ ਸਮਕਾਲੀਨ ਕਵੀਆਂ ਵਾਂਗ ਹੀ ਲਿਖੀ। ਇਸ ਦੀ ਪੁਸਤਕ 'ਫਾਊਂਟੇਨ ਆਫ਼ ਲਾਈਫ਼' ਪੰਜ ਜਿਲਦਾਂ ਵਿਚ ਹੈ ਅਤੇ ਇਸ ਦਾ ਕੇਵਲ ਲਾਤੀਨੀ ਅਨੁਵਾਦ ਹੀ ਉਪਲੱਬਧ ਹੈ।

ਇਸ ਦੀ ਮੌਤ ਲਗਭਗ 1070 ਈ. ਵਿਚ ਵਾਲੈਂਸ਼ੀਆ ਵਿਖੇ ਹੋਈ।

ਹ. ਪੁ.-ਐਨ. ਬ੍ਰਿ. ਮੈ. 9 : 146; ਐਨ. ਬ੍ਰਿ. 5 : 271; ਐਨ. ਅਮੈ. 14 : 617

**ਇਬਨ ਜਨਾਹ** : ਸਪੇਨ ਦੇ ਇਸ ਉੱਘੇ ਕੋਸ਼ਕਾਰ ਦਾ ਜਨਮ 990 ਈ. ਵਿਚ ਕਾਰਡੋਵਾ ਵਿਖੇ ਹੋਇਆ। ਇਸ ਦਾ ਪੂਰਾ ਨਾਂ ਇਬਨ ਜਨਾਹ, ਅਬੂ ਅਲ-ਵਲੀਦ ਮਰਵਾਨ ਸੀ ਅਤੇ ਇਸ ਨੂੰ 'ਰਬੀ ਜੋਨਾਹ' ਦੇ ਨਾਂ ਨਾਲ ਵੀ ਜਾਣਿਆ ਜਾਂਦਾ ਸੀ।

ਇਸ ਨੇ ਬਾਈਬਲ ਦੀ ਵਿਆਖਿਆ ਕੀਤੀ ਅਤੇ ਯਹੂਦੀ ਭਾਸ਼ਾ ਦੀ ਵਿਗਿਆਨਕ ਖੋਜ ਕੀਤੀ । ਇਸ ਨੂੰ ਯਹੂਦੀ ਭਾਸ਼ਾ ਦੀ ਵਾਕ ਬਣਤਰ ਦੇ ਅਧਿਐਨ ਦਾ ਪਿਤਾਮਾ ਕਿਹਾ ਜਾਂਦਾ ਹੈ। ਇਸ ਨੇ ਡਾਕਟਰੀ ਦੀ ਸਿਖਲਾਈ ਵੀ ਪ੍ਰਾਪਤ ਕੀਤੀ ਹੋਈ ਸੀ। ਇਸ ਲਈ ਇਸ ਨੇ ਡਾਕਟਰੀ ਕਿੱਤਾ ਅਪਣਾਇਆ ਹੋਇਆ ਸੀ ਪਰ ਧਾਰਮਿਕ ਵਿਚਾਰਾਂ ਕਾਰਨ ਇਸ ਨੇ ਯਹੂਦੀ ਭਾਸ਼ਾ ਦੀ ਵਿਗਿਆਨਕ ਖੋਜ ਵਿਚ ਬਹੁਤ ਸਮਾਂ ਲਗਾਇਆ। 'ਕਿਤਾਬ ਅੱਤਨਕੀਹ' ਇਸ ਦੀਆਂ ਮੁੱਖ ਲਿਖਤਾਂ ਵਿਚੋਂ ਸੀ।

ਸੰਨ 1050 ਵਿਚ ਸਾਰਾਗੋਸਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 5 : 271

**ਇਬਨ ਜੁਬੈਰ** : ਸਪੇਨ ਦੇ ਇਸ ਸਫ਼ਰਨਾਮਾ ਲੇਖਕ ਦਾ ਜਨਮ 1145 ਈ. ਵਿਚ ਵਾਲੈਂਸ਼ੀਆ ਵਿਖੇ ਹੋਇਆ। ਇਸ ਦਾ ਪੂਰਾ ਨਾਂ ਅਬੂ ਅਲ ਹੁਸੈਨ ਮੁਹੰਮਦ ਇਬਨ ਜੁਬੈਰ ਸੀ। ਜੁਬੈਰ ਗ੍ਰਨਾਡਾ ਦੇ ਗਵਰਨਰ ਦਾ ਸਕੱਤਰ ਸੀ। ਸੰਨ 1183 ਵਿਚ ਇਹ ਨੌਕਰੀ ਛੱਡ ਕੇ ਯਾਤਰਾ ਤੇ ਚੱਲ ਪਿਆ ਅਤੇ 1185 ਈ. ਵਿਚ ਗ੍ਰਨਾਡਾ ਪਰਤਿਆ। ਇਸ ਨੇ ਇਸ ਯਾਤਰਾ ਦਾ ਹਾਲ ਬਹੁਤ ਦਿਲਚਸਪ ਢੰਗ ਨਾਲ ਲਿਖਿਆ ਹੈ ਅਤੇ ਇਸ ਦਾ ਇਹ ਸਫ਼ਰਨਾਮਾ ਇਤਿਹਾਸ ਦਾ ਇਕ ਬਹੁਤ ਮਹੱਤਵਪੂਰਨ ਸੋਮਾ ਹੈ। ਇਸ ਨੇ ਦੋ ਸਫ਼ਰ ਪੂਰਬ ਵੱਲ ਨੂੰ ਵੀ ਕੀਤੇ ਸਨ ਪਰ ਇਸ ਨੇ ਉਨ੍ਹਾਂ ਦੇ ਵੇਰਵੇ ਇੱਕਤਰ ਨਹੀਂ ਕੀਤੇ ਸਨ। ਦੂਜਾ ਸਫ਼ਰ 1189 ਤੋਂ 1191 ਈ. ਤਕ ਕੀਤਾ ਸੀ। ਤੀਜਾ ਸਫ਼ਰ 1217 ਈ. ਵਿਚ ਸ਼ੁਰੂ ਕੀਤਾ ਸੀ ਪਰ ਸਫ਼ਰ ਦੇ ਦੌਰਾਨ ਮਿਸਰ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 5 : 271

**ਇਬਨ ਬਤੂਤਾ** : ਇਹ ਇਕ ਪ੍ਰਸਿੱਧ ਅਰਬ ਯਾਤਰੀ ਸੀ ਜੋ ਇਕ ਮਹਾਨ ਵਿਦਵਾਨ ਤੇ ਲੇਖਕ ਵੀ ਸੀ। ਇਸ ਦਾ ਜਨਮ ਉੱਤਰੀ ਅਫ਼ਰੀਕਾ ਵਿਚ ਮਰਾਕੋ ਦੇ ਮਸ਼ਹੂਰ ਸ਼ਹਿਰ ਤੰਜੀਰ ਵਿਖੇ 14 ਰਜਬ, 703, ਹਿ. ਮੁਤਾਬਿਕ 24 ਫ਼ਰਵਰੀ, 1304 ਈ. ਨੂੰ ਹੋਇਆ। ਇਸ ਦਾ ਪੂਰਾ ਨਾਂ ਮੁਹੰਮਦ ਬਿਨ ਅਬਦੁੱਲਾ ਇਬਨ ਬਤੂਤਾ ਸੀ। ਇਸ ਦੇ ਵੱਡੇ-ਵਡੇਰੇ ਕਾਜ਼ੀ ਸਨ। ਇਬਨ ਬਤੂਤਾ ਛੋਟੀ ਉਮਰ ਤੋਂ ਹੀ ਬੜੇ ਧਾਰਮਿਕ ਵਿਚਾਰਾਂ ਵਾਲਾ ਸੀ। ਇਸ ਨੂੰ ਹੱਜ ਕਰਨ ਅਤੇ ਪ੍ਰਸਿੱਧ ਮੁਸਲਮਾਨਾਂ ਨੂੰ ਮਿਲਣ ਦੀ ਬੜੀ ਚਾਹ ਸੀ। ਇਸ ਮੰਤਵ ਦੀ ਪੂਰਤੀ ਲਈ 21 ਸਾਲ ਦੀ ਉਮਰ ਵਿਚ ਹੀ ਹੱਜ ਕਰਨ ਲਈ ਘਰ ਤੋਂ ਨਿਕਲ ਪਿਆ। ਤੁਰਨ ਵੇਲੇ ਇਸ ਨੇ ਇਹ ਨਹੀਂ ਸੀ ਸੋਚਿਆ ਕਿ ਇਸ ਨੂੰ ਦੇਸ਼-ਦੇਸ਼ਾਂਤਰਾਂ ਦੀ ਇੰਨੀ ਲੰਮੀ ਸੈਰ ਕਰਨ ਦਾ ਮੌਕਾ ਮਿਲੇਗਾ। ਮੱਕੇ ਆਦਿ ਧਾਰਮਿਕ ਸਥਾਨਾਂ ਦਾ ਹੱਜ ਕਰਨਾ ਹਰ ਇਕ ਮੁਸਲਮਾਨ ਦਾ ਪਹਿਲਾ ਫ਼ਰਜ਼ ਹੈ। ਇਸ ਧਾਰਮਿਕ ਫ਼ਰਜ਼ ਦੀ ਅਦਾਇਗੀ ਲਈ ਸੰਸਾਰ ਭਰ ਦੇ ਵੱਖ ਵੱਖ ਹਿੱਸਿਆਂ ਵਿਚੋਂ ਮੁਸਲਮਾਨ ਹਰ ਸਮੇਂ ਮੱਕੇ ਆਉਂਦੇ ਰਹਿੰਦੇ ਹਨ। ਇਨ੍ਹਾਂ ਹਾਜੀਆਂ ਦੇ ਲੰਬੇ ਸਫ਼ਰ ਨੂੰ ਸੁਖਾਲਾ ਬਣਾਉਣ ਲਈ, ਉਨ੍ਹੀਂ ਦਿਨੀਂ ਮੁਸਲਮਾਨਾਂ ਦੀਆਂ ਕਈ ਸੰਸਥਾਵਾਂ ਬਣ ਗਈਆਂ ਸਨ ਜੋ ਹਾਜੀਆਂ ਨੂੰ ਹਰ ਤਰ੍ਹਾਂ ਦੀਆਂ ਸਹੂਲਤਾਂ ਪਹੁੰਚਾਉਂਦੀਆਂ ਸਨ ਅਤੇ ਉਨ੍ਹਾਂ ਦਾ ਸਫ਼ਰ ਸੁਆਦਲਾ ਅਤੇ ਆਨੰਦਮਈ ਹੋ ਜਾਂਦਾ ਸੀ। ਇਹੋ ਕਾਰਨ ਹੈ ਕਿ ਗ਼ਰੀਬ ਤੋਂ ਗ਼ਰੀਬ ਹਾਜੀ ਵੀ ਦੂਰ-ਦੂਰ ਦੇਸ਼ਾਂ ਤੋਂ ਆ ਕੇ ਬੜੀ ਆਸਾਨੀ ਨਾਲ ਹੱਜ ਕਰ ਜਾਂਦੇ ਸਨ।

ਇਬਨ ਬਤੂਤਾ ਨੇ ਇਨ੍ਹਾਂ ਸੰਸਥਾਵਾਂ ਦੀ ਬੜੀ ਪ੍ਰਸ਼ੰਸਾ ਕੀਤੀ ਹੈ। ਇਨ੍ਹਾਂ ਸੰਸਥਾਵਾਂ ਦੀ ਸਭ ਤੋਂ ਵੱਡੀ ਖ਼ੂਬੀ ਇਹ ਸੀ ਕਿ ਵੱਡੇ ਤੋਂ ਵੱਡੇ ਹਾਜੀ ਜੱਥੇ ਲਈ ਹਰ ਥਾਂ ਤੇ ਹਰ ਸਮੇਂ ਹਰ ਤਰ੍ਹਾਂ ਦਾ ਪ੍ਰਬੰਧ ਅਗੇਤਰੇ ਹੀ ਕੀਤਾ ਜਾਂਦਾ ਸੀ ਅਤੇ ਰਸਤੇ ਵਿਚ ਇਨ੍ਹਾਂ ਕਾਫ਼ਲਿਆਂ ਦੀ ਰੱਖਿਆ ਦਾ ਇੰਤਜ਼ਾਮ ਕਰ ਦਿੱਤਾ ਜਾਂਦਾ ਸੀ। ਹਰ ਸ਼ਹਿਰ ਤੇ ਪਿੰਡ ਵਿਚ ਹਾਜੀਆਂ ਦੇ ਠਹਿਰਣ ਲਈ ਖ਼ਾਨਗਾਹਾਂ ਤੇ ਸਰਾਵਾਂ ਬਣੀਆਂ ਹੁੰਦੀਆਂ ਸਨ ਜਿਨ੍ਹਾਂ ਵਿਚ ਖਾਣ ਪੀਣ ਦਾ ਇੰਤਜ਼ਾਮ ਵੀ ਹੋ ਜਾਂਦਾ ਸੀ। ਧਾਰਮਿਕ ਆਗੂਆਂ ਦੀ ਖ਼ਾਸ ਆਉ-ਭਗਤ ਹੁੰਦੀ ਸੀ। ਹਰ ਥਾਂ ਸ਼ੇਖ਼ ਤੇ ਕਾਜ਼ੀ ਲੋਕ ਉਨ੍ਹਾਂ ਦਾ ਖ਼ਾਸ ਆਦਰ ਕਰਦੇ ਸਨ। ਇਹ ਸੰਸਥਾਵਾਂ ਇਸਲਾਮ ਵਿਚ ਭਰਾਤਰੀ ਭਾਵ ਦੀਆਂ ਵਧੀਆ ਮਿਸਾਲਾਂ ਸਨ। ਇਸੇ ਕਾਰਨ ਦੇਸ਼ ਦੇਸ਼ਾਂਤਰਾਂ ਦੇ ਮੁਸਲਮਾਨ ਬੇਖਟਕੇ ਤੇ ਬੜੇ ਆਰਾਮ ਨਾਲ ਲੰਮਾ ਸਫ਼ਰ ਕਰ ਕੇ ਹੱਜ ਕਰ ਸਕਦੇ ਸਨ। ਦੂਜੀ ਸਹੂਲਤ ਮੱਧ ਕਾਲ ਦੇ ਮੁਸਲਮਾਨਾਂ ਨੂੰ ਇਹ ਪ੍ਰਾਪਤ ਸੀ ਕਿ ਉਨ੍ਹਾਂ ਦਿਨਾਂ ਵਿਚ ਅਫ਼ਰੀਕਾ ਅਤੇ ਭਾਰਤ ਦਾ ਸਮੁੱਚਾ ਵਪਾਰ ਅਰਬ ਸੌਦਾਗਰਾਂ ਦੇ ਹੱਥਾਂ ਵਿਚ ਸੀ। ਇਹ ਸੌਦਾਗਰ ਵੀ ਮੁਸਲਮਾਨ ਹਾਜੀਆਂ ਦਾ ਉੱਨਾ ਹੀ ਆਦਰ ਕਰਦੇ ਸਨ।

ਸਫ਼ਰ ਦੌਰਾਨ ਇਬਨ ਬਤੂਤਾ ਦਮਿਸ਼ਕ ਅਤੇ ਫਲਸਤੀਨ ਹੁੰਦਾ ਹੋਇਆ ਇਕ ਕਾਫ਼ਲੇ ਨਾਲ ਮੱਕੇ ਪਹੁੰਚਿਆ। ਇਨ੍ਹਾਂ ਦਿਨਾਂ ਵਿਚ ਇਸ ਨੂੰ ਦੋ ਫ਼ਕੀਰ ਮਿਲੇ। ਇਨ੍ਹਾਂ ਫ਼ਕੀਰਾਂ ਨੇ ਇਸ ਨੂੰ ਪੂਰਬੀ ਦੇਸ਼ਾਂ ਦੇ ਸਫ਼ਰ ਤੇ ਉਥੋਂ ਦੀ ਖ਼ੁਸ਼ਹਾਲੀ ਤੇ ਸੁੰਦਰਤਾ ਦਾ ਹਾਲ ਸੁਣਾਇਆ। ਉਦੋਂ ਹੀ ਇਬਨ ਬਤੂਤਾ ਨੇ ਇਨ੍ਹਾਂ ਦੇਸ਼ਾਂ ਆਦਿ ਥਾਵਾਂ ਤੇ ਘੁੰਮ ਕੇ 1329 ਈ. ਵਿਚ ਇਹ ਫਿਰ ਮੱਕੇ ਆ ਗਿਆ। ਇਸ ਵਾਰ ਇਹ ਤਿੰਨ ਸਾਲ ਤਕ ਮੱਕੇ ਠਹਿਰਿਆ ਅਤੇ ਇਬਾਦਤ ਤੇ ਅਧਿਐਨ ਵਿਚ ਲੱਗਾ ਰਿਹਾ। ਇਸ ਤੋਂ ਪਿੱਛੋਂ ਇਹ ਫਿਰ ਯਾਤਰਾ ਤੇ ਚੱਲ ਪਿਆ। ਦੱਖਣੀ ਅਰਬ, ਪੂਰਬੀ ਅਫ਼ਰੀਕਾ ਅਤੇ ਫ਼ਾਰਸ ਦੀ ਬੰਦਰਗਾਹ ਹੁਰਮੁਜ਼ ਤੋਂ ਹੁੰਦਾ ਹੋਇਆ ਇਹ ਤੀਜੀ ਵਾਰ ਫਿਰ ਮੱਕੇ ਜਾ ਪਹੁੰਚਿਆ। ਉਥੋਂ ਇਹ ਕਰੀਮੀਆ, ਖੀਵਾ, ਬੁਖ਼ਾਰਾ ਹੁੰਦਾ ਹੋਇਆ ਅਫ਼ਗਾਨਿਸਤਾਨ ਰਾਹੀਂ ਹਿੰਦੁਸਤਾਨ ਆਇਆ। ਇਥੇ ਪਹੁੰਚਣ ਤਕ ਇਬਨ ਬਤੂਤਾ ਬੜਾ ਅਮੀਰ ਹੋ ਚੁੱਕਾ ਸੀ।

ਇਬਨ ਬਤੂਤਾ ਕਾਬਲ ਤੋਂ ਸਿੰਧ ਦਰਿਆ ਦੇ ਪੱਛਮੀ ਕੰਢੇ ਦੇ ਨਾਲ ਨਾਲ ਤੁਰ ਕੇ ਰੋਹੜੀ ਸੱਖਰ ਤੇ ਸਿੰਧ ਦਰਿਆ ਨੂੰ ਪਾਰ ਕਰਦਾ ਹੋਇਆ ਕਰਾਚੀ ਵੱਲ ਗਿਆ ਜਿਥੋਂ ਇਹ ਮੁਲਤਾਨ, ਪਾਕਪਟਨ, ਅਬੋਹਰ ਰਾਹੀਂ ਦਿੱਲੀ ਆਇਆ। ਸੁਲਤਾਨ ਮੁਹੰਮਦ ਤੁਗ਼ਲਕ ਨੇ ਇਸ ਦਾ ਬੜਾ ਆਦਰ ਸਤਿਕਾਰ ਕੀਤਾ ਅਤੇ ਇਸ ਨੂੰ ਰਾਜਧਾਨੀ ਦਾ ਕਾਜ਼ੀ ਬਣਾ ਦਿੱਤਾ। ਇਸ ਅਹੁਦੇ ਤੇ ਇਹ ਪੂਰੇ ਅੱਠ ਸਾਲ ਰਿਹਾ। ਇਸ ਸਮੇਂ ਵਿਚ ਇਸ ਨੇ ਸੁਲਤਾਨ ਨੂੰ ਬੜਾ ਨੇੜੇ ਹੋ ਕੇ ਵੇਖਿਆ। ਸ਼ਾਹੀ ਦਰਬਾਰ ਵਿਚ ਹੋ ਰਹੀ ਹਰ ਘਟਨਾ ਨੂੰ ਇਸ ਨੇ ਬੜੇ ਗਹੁ ਨਾਲ ਵੇਖਿਆ ਤੇ ਸੁਣਿਆ। ਸੰਨ 1342 ਵਿਚ ਮੁਹੰਮਦ ਤੁਗ਼ਲਕ ਨੇ ਇਸ ਨੂੰ ਚੀਨ ਦੇ ਬਾਦਸ਼ਾਹ ਕੋਲ ਆਪਣਾ ਰਾਜਦੂਤ ਬਣਾ ਕੇ ਭੇਜਿਆ ਪਰ ਦਿੱਲੀ ਤੋਂ ਰਵਾਨਾ ਹੋਣ ਤੋਂ ਥੋੜ੍ਹੇ ਦਿਨਾਂ ਮਗਰੋਂ ਹੀ ਇਹ ਇਕ ਮੁਸੀਬਤ ਵਿਚ ਫਸ ਗਿਆ। ਅੰਤ ਵਿਚ ਤਸੀਹੇ ਸਹਿੰਦਾ ਹੋਇਆ ਇਹ ਕਾਲੀਕਟ ਜਾ ਪਹੁੰਚਿਆ। ਅਜਿਹੀ ਹਾਲਤ ਵਿਚ ਸਮੁੰਦਰ ਦੇ

ਰਸਤੇ ਚੀਨ ਜਾਣਾ ਇਸ ਨੇ ਵਿਅਰਥ ਸਮਝਿਆ ਅਤੇ ਖ਼ੁਸ਼ਕੀ ਰਾਹੀਂ ਸਫ਼ਰ ਕਰਨ ਦਾ ਮਨ ਬਣਾ ਲਿਆ। ਲੰਕਾ, ਬੰਗਾਲ ਆਦਿ ਦੇਸ਼ਾਂ ਵਿਚੋਂ ਹੁੰਦਾ ਹੋਇਆ ਇਹ ਚੀਨ ਜਾ ਪਹੁੰਚਿਆ। ਅਨੁਮਾਨ ਹੈ ਕਿ ਮੰਗੋਲ ਖ਼ਾਨ ਦੇ ਦਰਬਾਰ ਤਕ ਇਸ ਦੀ ਰਸਾਈ ਨਹੀਂ ਹੋਈ। ਇਸ ਤੋਂ ਪਿੱਛੋਂ ਇਸ ਨੇ ਪੱਛਮੀ ਏਸ਼ੀਆ, ਉੱਤਰੀ ਅਫ਼ਰੀਕਾ ਅਤੇ ਸਪੇਨ ਦੀਆਂ ਪਵਿੱਤਰ ਇਸਲਾਮੀ ਥਾਵਾਂ ਦੀ ਯਾਤਰਾ ਕੀਤੀ ਅਤੇ ਅੰਤ ਵਿਚ ਟਿੰਬੰਕਟੂ ਆਦਿ ਥਾਵਾਂ ਤੋਂ ਹੁੰਦਾ ਹੋਇਆ 1354 ਈ. ਦੇ ਸ਼ੁਰੂ ਵਿਚ ਮਰਾਕੋ ਦੀ ਰਾਜਧਾਨੀ ਫ਼ੈਜ਼ ਪਹੁੰਚ ਗਿਆ।

ਇਬਨ ਬਤੂਤਾ ਮੁਸਲਮਾਨ ਯਾਤਰੀਆਂ ਵਿਚੋਂ ਸਭ ਤੋਂ ਮਹਾਨ ਸੀ। ਅਨੁਮਾਨ ਹੈ ਕਿ ਇਸ ਨੇ ਲਗਭਗ 75,000 ਮੀਲ ਲੰਮਾ ਸਫ਼ਰ ਕੀਤਾ। ਇੰਨਾ ਲੰਮਾ ਸਫ਼ਰ ਉਸ ਜ਼ਮਾਨੇ ਵਿਚ ਸ਼ਾਇਦ ਹੀ ਕਿਸੇ ਯਾਤਰੀ ਨੇ ਕੀਤਾ ਹੋਵੇ। 'ਫ਼ੈਜ਼' ਵਾਪਸ ਪਹੁੰਚ ਕੇ ਇਸ ਨੇ ਆਪਣੇ ਸਫ਼ਰ ਦਾ ਹਾਲ ਸੁਲਤਾਨ ਨੂੰ ਸੁਣਾਇਆ। ਸੁਲਤਾਨ ਦੇ ਹੁਕਮ ਅਨੁਸਾਰ ਇਸ ਦੇ ਹਾਲ ਨੂੰ ਸੁਲਤਾਨ ਦੇ ਸਕੱਤਰ ਮੁਹੰਮਦ ਇਬਨ ਜੁਜ਼ੈ ਨੇ ਲਿਖਿਆ। ਇਬਨ ਬਤੂਤਾ ਦਾ ਬਾਕੀ ਜੀਵਨ ਇਸ ਦੇ ਆਪਣੇ ਦੇਸ਼ ਵਿਚ ਹੀ ਬੀਤਿਆ।

ਇਬਨ ਬਤੂਤਾ ਦੇ ਸਫ਼ਰਨਾਮੇ ਨੂੰ 'ਤੁਹਫ਼ਤੁਲਨਜ਼ਾਰ ਫ਼ੀ ਗ਼ਰਾਇਬਿਲ ਅਮਸਾਰ ਵਾਂ ਅਜਾਇਬਿਲ-ਅਫ਼ਸਾਰ' ਦਾ ਨਾਂ ਦਿੱਤਾ ਗਿਆ। ਉਸ ਦੀ ਇਕ ਨਕਲ ਪੈਰਿਸ ਦੀ ਕੌਮੀ ਲਾਇਬ੍ਰੇਰੀ ਵਿਚ ਪਈ ਹੈ। ਇਸ ਦੇ ਸਫ਼ਰਨਾਮੇ ਵਿਚੋਂ ਉਸ ਸਮੇਂ ਦੇ ਭਾਰਤੀ ਇਤਿਹਾਸ ਬਾਰੇ ਬਹੁਤ ਲੋੜੀਂਦੀ ਜਾਣਕਾਰੀ ਮਿਲਦੀ ਹੈ। ਕਈਆਂ ਨੇ ਇਬਨ ਬਤੂਤਾ ਦੀ ਮੌਤ (769 ਹਿ.) 1368-69 ਈ. ਨੂੰ ਹੋਈ ਲਿਖੀ ਹੈ।

**ਇਬਨ ਮਿਸਕੋਇਆ** : ਇਹ ਮੱਧਕਾਲੀਨ ਇਸਲਾਮੀ ਜਗਤ ਦਾ ਮਸ਼ਹੂਰ ਇਤਿਹਾਸਕਾਰ ਤੇ ਦਾਰਸ਼ਨਿਕ ਹੋਇਆ ਹੈ। ਇਸ ਦਾ ਪੂਰਾ ਨਾਂ ਅਬੂ ਅਲੀ ਅਹਿਮਦ ਬਿਨ ਮੁਹੰਮਦ ਬਿਨ ਯਾਕੂਬ ਹੈ। ਇਸ ਦੇ ਜੀਵਨ ਦਾ ਪੂਰਾ ਵੇਰਵਾ ਨਹੀਂ ਮਿਲਦਾ। ਇੰਨਾ ਕੁ ਪਤਾ ਲਗਦਾ ਹੈ ਕਿ ਇਹ ਸੁਲਤਾਨ ਅਜ਼ਦ-ਉਦ-ਦੌਲਾ ਦੈਲਮੀ ਦਾ ਖ਼ਜ਼ਾਨਚੀ ਸੀ। ਇਸ ਦੀ ਮੌਤ 1030 ਈ. ਵਿਚ ਹੋਈ ਦਸੀ ਜਾਂਦੀ ਹੈ।

ਇਸ ਦੀਆਂ ਰਚਨਾਵਾਂ ਦਾ ਸਬੰਧ ਸਦਾਚਾਰ ਤੇ ਫ਼ਲਸਫ਼ੇ ਨਾਲ ਹੈ। ਉਨ੍ਹਾਂ ਵਿਚੋਂ 'ਤਹਜ਼ੀਬੁਲ-ਅਖਲਾਕ' 'ਤਾਸੀਰ-ਅਲ-ਅਰਾਕ', 'ਅਲਫੌ ਜੁਲ-ਅਸ਼ਗਰ', 'ਤਜਾਰਿਬੁਲ-ਉਮਮ ਆਦਿ ਪ੍ਰਸਿੱਧ ਹਨ। ਇਸ ਦਾ ਰਚਿਆ ਸਦ ਬਚਨਾਂ ਦਾ ਇਕ ਸੰਗ੍ਰਹਿ ਵੀ ਹੈ ਜਿਸ ਵਿਚ ਫ਼ਾਰਸੀ, ਅਰਬੀ, ਯੂਨਾਨੀ ਅਤੇ ਹਿੰਦੁਸਤਾਨੀ ਮਹਾਤਮਾ ਲੋਕਾਂ ਦੇ ਬਚਨ ਸੁਰੱਖਿਅਤ ਹਨ।

ਹ.ਪੁ-ਐਨ.ਇਸ.; ਲਿਟ. ਹਿ. ਪਰ; ਦੀ ਡਿਵੈੱਲਪਮੈਂਟ ਆਫ਼ ਮੈਟਾ-ਫਿਜ਼ਿਕਸ ਇਨ ਪਰਸ਼ੀਆ-ਇਕਬਾਲ; ਤਾਰੀਖ਼ਿ ਫ਼ਲਸਫ਼ਾ ਇ ਇਸਲਾਮ- ਡਾਕਟਰ ਟੀ. ਜੇ. ਦੀ ਬੁਅਇਰ।

—ਪਿਆਰ ਸਿੰਘ

**ਇਬਨ ਰੁਸ਼ਦ (ਐਵਿਰੋਜ਼)** : ਇਸਲਾਮ ਦੇ ਇਸ ਦਾਰਸ਼ਨਿਕ ਦਾ ਜਨਮ 1126 ਈ. ਵਿਚ ਸਪੇਨ ਕੌਰਡੋਬਾ ਵਿਖੇ ਇਕ ਅਮੀਰ ਪਰਿਵਾਰ ਵਿਚ ਹੋਇਆ। ਇਸ ਦਾ ਪੂਰਾ ਨਾਂ ਅਬੂ ਅਲ-ਵਾਲਿਦ ਮੁਹੰਮਦ ਇਬਨ ਰੁਸ਼ਦ ਸੀ। ਇਸ ਦਾ ਪਿਤਾ ਇਕ ਛੋਟਾ ਜੱਜ ਸੀ। ਇਸ ਨੇ ਕਾਨੂੰਨ, ਦਰਸ਼ਨ ਸ਼ਾਸ਼ਤਰ, ਡਾਕਟਰੀ ਅਤੇ ਗਣਿਤ ਦੀ ਸਿੱਖਿਆ ਪ੍ਰਾਪਤ ਕੀਤੀ।

ਸੰਨ 1169 ਵਿਚ ਅਬੂ ਯੂਸਫ ਯਾਕੂਬ ਅਲ-ਮਨਸੂਰ ਖ਼ਲੀਫ਼ੇ ਦੀ ਸਹਾਇਤਾ ਨਾਲ ਇਹ ਸੈਵੀਲ ਵਿਚ ਛੋਟਾ ਜੱਜ ਲਗ ਗਿਆ। ਪਿਛੋਂ ਇਹ ਕਾਰਡੋਬਾ ਵਿਖੇ ਵੀ ਇਸੇ ਪਦਵੀ ਤੇ ਰਿਹਾ। ਫਿਰ 1182 ਈ. ਵਿਚ ਇਹ ਅਬੂ ਯਾਕੂਬ ਯੂਸਫ਼ ਖਲੀਫ਼ੇ ਅਤੇ 1184 ਈ. ਵਿਚ ਉਸ ਦੇ ਪੁੱਤਰ ਅਬੂ ਯੂਸਫ਼ ਯਾਕੂਬ ਦਾ ਨਿਜੀ ਡਾਕਟਰ ਨਿਯੁਕਤ ਹੋ ਗਿਆ। ਬਾਦਸ਼ਾਹ ਦੁਆਰਾ ਮੰਗ ਕੀਤੇ ਜਾਣ ਤੇ ਇਸ ਨੇ ਯੂਨਾਨ ਦੇ ਦਾਰਸ਼ਨਿਕ ਅਰਸਤੂ ਦੇ ਦਰਸ਼ਨ ਸ਼ਾਸਤਰ ਦੀ ਸਹੀ ਵਿਆਖਿਆ ਕੀਤੀ। ਇਸ ਕੰਮ ਵਿਚ ਇਸ ਨੂੰ ਕਈ ਸਾਲ ਦਾ ਸਮਾਂ ਲਾਉਣਾ ਪਿਆ। ਪਿਛੋਂ ਕਿਸੇ ਸਮੇਂ ਇਹ ਕਾਰਡੋਬਾ ਦਾ ਮੁੱਖ ਕਾਜ਼ੀ ਨਿਯੁਕਤ ਹੋਇਆ।

ਸੰਨ 1169 ਤੋਂ 1195 ਦੌਰਾਨ ਇਬਨ ਰੁਸ਼ਦ ਨੇ ਅਰਸਤੂ ਦੀਆਂ ਬਹੁਤ ਸਾਰੀਆਂ ਰਚਨਾਵਾਂ ਦੇ ਟੀਕੇ ਕੀਤੇ। ਫਿਰ ਇਸ ਨੇ ਅਫ਼ਲਾਤੂਨ ਦੀ ਪੁਸਤਕ 'ਰੀਪਬਲਿਕ' ਦੀ ਵਿਆਖਿਆ ਕੀਤੀ।

ਇਬਨ ਰੁਸ਼ਦ ਦੀਆਂ ਕਿਰਤਾਂ ਨੇ ਅਗਲੀ ਸਦੀ ਵਿਚ ਯਹੂਦੀਆਂ ਅਤੇ ਈਸਾਈਆਂ ਉਤੇ ਬਹੁਤ ਪ੍ਰਭਾਵ ਪਾਇਆ। ਇਸ ਨੇ ਅਰਸਤੂ ਦੇ ਵਿਚਾਰਾਂ ਨੂੰ ਸਪੱਸ਼ਟ ਅਤੇ ਸਰਲ ਸ਼ਬਦਾਂ ਵਿਚ ਪੇਸ਼ ਕੀਤਾ ਸੀ। ਸੰਨ 1162 ਤੋਂ 1169 ਦੌਰਾਨ ਇਸ ਨੇ ਦਵਾਈਆਂ ਸਬੰਧੀ ਆਪਣੀ ਮੂਲ ਰਚਨਾ 'ਕਿਤਾਬ-ਅਲ-ਕੁਲਿਯਾਤ' ਲਿਖੀ ਜੋ ਕਿ ਇਕ ਡਾਕਟਰੀ ਵਿਸ਼ਵ ਕੋਸ਼ ਸੀ ਅਤੇ ਜਿਸ ਦੀਆਂ ਸੱਤ ਜਿਲਦਾਂ ਸਨ। ਕਾਨੂੰਨ ਸਬੰਧੀ ਇਸ ਦੀਆਂ ਲਿਖੀਆਂ ਕੁਝ ਹੀ ਕਿਰਤਾਂ ਸਾਂਭ ਕੇ ਰਖੀਆਂ ਗਈਆਂ ਹਨ। ਇਸ ਦੀ ਕੋਈ ਵੀ ਅਧਿਆਤਮਿਕ ਕਿਰਤ ਉਪਲੱਬਧ ਨਹੀਂ ਹੈ।

'ਦੀ ਡਿਸਾਈਸਿਵ ਟ੍ਰੀਟਾਈਜ਼ ਆਨ ਦੀ ਐਗਰੀਮੈਂਟ ਬਿਟਵੀਨ ਰਿਲੀਜਸ ਲਾਅ ਐਂਡ ਫ਼ਿਲਾਸਫ਼ੀ', 'ਐਗਜ਼ਾਮੀਨੇਸ਼ਨ ਆਫ਼ ਦੀ ਮੈਥਡਜ਼ ਆਫ਼ ਪਰੂਫ਼ ਕਨਸਰਨਿੰਗ ਦੀ ਡਾਕਟ੍ਰਿਨਜ਼ ਆਫ਼ ਰਿਲੀਜਨ' ਅਤੇ 'ਦੀ ਇਨਕੋਹਿਰੈਂਸ ਆਫ਼ ਦੀ ਇਨਕੋਹਿਰੈਂਸ' ਇਸ ਦੀਆਂ ਪ੍ਰਸਿੱਧ ਪੁਸਤਕਾਂ ਹਨ।

ਇਸ ਦੇ ਵਿਰੋਧੀਆਂ ਨੇ ਇਸ ਦੇ ਦਰਸ਼ਨਵਾਦ ਦਾ ਬਹੁਤ ਵਿਰੋਧ ਕੀਤਾ ਜਿਸ ਦੇ ਸਿੱਟੇ ਵਜੋਂ ਅਬੂ ਯੂਸਫ਼ ਨੇ 'ਧਰਮ-ਯੁੱਧ' ਸਮੇਂ ਇਸ ਨੂੰ ਉੱਚ ਪਦਵੀ ਤੋਂ ਮੁਕਤ ਕਰ ਕੇ 1195 ਈ. ਵਿਚ ਲੂਸੈਨਾ ਵਿਖੇ ਕੱਢ ਦਿੱਤਾ। ਕੁਝ ਚਿਰ ਪਿਛੋਂ ਹੀ ਖ਼ਲੀਫ਼ੇ ਨੇ ਇਸ ਨੂੰ ਵਾਪਸ ਬੁਲਾ ਲਿਆ। ਇਬਨ ਇਸ ਨਿਰਾਦਰ ਨੂੰ ਸਹਿ ਨਾ ਸਕਿਆ ਅਤੇ ਬਹੁਤ ਸਖ਼ਤ ਬੀਮਾਰ ਹੋ ਗਿਆ ਪਰ ਕੁਝ ਚਿਰ ਮਗਰੋਂ ਹੀ ਖ਼ਲੀਫ਼ੇ ਨਾਲ ਸਬੰਧ ਠੀਕ ਹੋ ਗਏ।

ਇਬਨ ਰੁਸ਼ਦ ਦੇ ਵਿਚਾਰਾਂ ਦਾ ਸਹੀ ਨਿਰਣਾ ਕਰਨ ਲਈ ਇਸ ਦੀ ਸਾਰੀ ਸਾਹਿਤਕ ਰਚਨਾ ਨੂੰ ਸਾਹਮਣੇ ਰਖਣਾ ਬਹੁਤ ਜ਼ਰੂਰੀ ਹੈ। ਇਬਨ ਰੁਸ਼ਦ ਕੇਵਲ ਇਕੋ ਸੱਚ ਨੂੰ ਮੰਨਦਾ ਵਿਖਾਈ ਦਿੰਦਾ ਹੈ ਅਤੇ ਇਹ ਸੱਚ ਧਰਮ ਕਾਨੂੰਨ ਦਾ ਹੈ। ਇਸੇ ਸੱਚ ਦੀ ਖੋਜ ਆਤਮ-ਵਿਗਿਆਨੀ ਕਰ ਰਹੇ ਹਨ। ਦੋਹਰੇ ਸੱਚ ਦਾ ਸਿਧਾਂਤ ਇਬਨ ਰੁਸ਼ਦ ਦੇ ਮਨ ਦੀ ਕਾਢ ਨਹੀਂ ਸਗੋਂ ਇਸ ਦੇ ਸ਼ਾਗਿਰਦਾਂ ਦੀ ਹੈ। ਆਪਣੀ ਪੁਸਤਕ 'ਕੋਮੈਂਟਰੀ ਆਨ ਪਲੈਟੋਜ਼ ਰੀਪਬਲਿਕ' ਵਿਚ ਇਬਨ ਨੇ ਕਿਹਾ ਸੀ ਕਿ ਧਾਰਮਿਕ ਕਾਨੂੰਨ ਅਤੇ ਦਰਸ਼ਨ ਦੋਹਾਂ ਦਾ ਇਕੋ ਹੀ ਨਿਸ਼ਾਨਾ ਹੈ। ਰਾਜਨੀਤੀ ਵਿਗਿਆਨ ਦਾ ਨਿਸ਼ਾਨਾ ਖ਼ੁਸ਼ੀ ਹੈ ਅਤੇ ਮੁਸਲਮਾਨ ਹੋਣ ਦੇ ਨਾਤੇ ਇਬਨ ਰੁਸ਼ਦ ਇਸ ਜੀਵਨ ਅਤੇ ਅਗਲੇ ਜੀਵਨ ਵਿਚ ਖ਼ੁਸ਼ੀ ਪ੍ਰਾਪਤ ਕਰਨ ਤੇ ਜ਼ੋਰ ਦਿੰਦਾ ਹੈ।

ਸੰਨ 1198 ਵਿਚ ਇਬਨ ਰੁਸ਼ਦ ਦੀ ਮਰਾਕੇਸ਼ ਵਿਖੇ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮੈ. 2; ਐਨ. ਅਮੈ.; ਯੂਨੀ. ਐਨ. 2

**ਇਬਨੁੱਲ ਮੁਕੱਫ਼ਾ** : ਇਹ ਇਰਾਨੀ ਨਸਲ ਦਾ ਇਕ ਅਰਬ

ਲੇਖਕ ਸੀ। ਇਸ ਦਾ ਅਸਲੀ ਨਾਂ ਅਬਦੁਲਾ ਬਿਨੁਲ ਮੁਕੱਫ਼ਾ ਸੀ। ਇਸ ਦਾ ਪਿਤਾ ਫ਼ਾਰਸ ਵਿਚ ਜੂਰ ਜਾਂ ਫ਼ਿਰੋਜ਼ਾਬਾਦ ਦਾ ਰਹਿਣ ਵਾਲਾ ਸੀ। ਉਸ ਨੂੰ ਹੱਜਾਜ-ਬਿਨ ਯੂਸਫ਼ ਦੇ ਅਧੀਨ ਇਰਾਕ ਅਤੇ ਫ਼ਾਰਸ ਵਿਚ ਮਾਮਲਾ ਉਗਰਾਹੁਣ ਲਈ ਨਿਯਤ ਕੀਤਾ ਗਿਆ ਸੀ। ਉਸ ਉਤੇ ਜ਼ੁਲਮ ਕਰਨ ਦਾ ਇਲਜ਼ਾਮ ਲਾਇਆ ਗਿਆ ਤੇ ਸਜ਼ਾ ਦੇ ਤੌਰ ਤੇ ਉਸ ਦੇ ਹੱਥ ਕੱਟ ਦਿੱਤੇ ਗਏ। ਇਸੇ ਕਾਰਨ ਉਸ ਨੂੰ ਲੂਲ੍ਹਾ ਅਤੇ ਇਬਨੁੱਲ ਮੁਕੱਫ਼ਾ ਨੂੰ ਲੂਲ੍ਹੇ ਦਾ ਪੁੱਤਰ ਆਖਿਆ ਜਾਂਦਾ ਹੈ।

ਜਦੋਂ ਇਬਨੁੱਲ ਮੁਕੱਫ਼ਾ, ਖ਼ਲੀਫ਼ਾ ਅੱਬੁਲ-ਅੱਬਾਸ ਸੱਫ਼ਾਹ ਤੇ ਮਨਸੂਰ ਦੇ ਚਾਚੇ ਈਸਾ-ਬਿਨ ਅਲੀ ਦਾ ਕਾਤਬ ਬਣ ਗਿਆ ਤਾਂ ਪਾਰਸੀ ਧਰਮ ਛੱਡ ਕੇ ਮੁਸਲਮਾਨ ਹੋ ਗਿਆ।

ਜਦੋਂ ਦੂਜੇ ਖ਼ਲੀਫ਼ੇ ਮਨਸੂਰ ਵੱਲੋਂ ਉਸ ਦੇ ਆਪਣੇ ਚਾਚੇ ਅਬਦੁੱਲਾ ਨੂੰ ਦਿੱਤੀ ਗਈ ਆਮ ਮੁਆਫ਼ੀ ਦਾ ਇਕ ਮੁਆਫ਼ੀਨਾਮਾ ਲਿਖਣ ਲਈ ਕਿਹਾ ਗਿਆ ਤਾਂ ਇਬਨੁਲ ਮੁਕੱਫ਼ਾ ਤੇ ਦੋਸ਼ ਲਾਇਆ ਗਿਆ ਕਿ ਇਸ ਨੇ ਮੁਆਫ਼ੀ-ਨਾਮੇ ਦੀ ਬੋਲੀ ਵਿਚ ਹੇਰ ਫੇਰ ਕਰ ਦਿੱਤਾ ਹੈ। ਇਸ ਤੋਂ ਬਦਲਾ ਲੈਣ ਲਈ ਬਸਰੇ ਦੇ ਸੂਬੇਦਾਰ ਸੁਫ਼ਿਆਨ-ਬਿਨ-ਮੁਆਵੀਆ ਮੁਹੱਲਬੀ ਨੂੰ ਗੁਪਤ ਤੌਰ ਤੇ ਹੁਕਮ ਦਿੱਤਾ ਗਿਆ ਕਿ ਇਸ ਨੂੰ ਮਰਵਾ ਦਿੱਤਾ ਜਾਵੇ। ਇਸ ਦੇ ਅੰਗ ਇਕ ਇਕ ਕਰ ਕੇ ਕੱਟ ਕੇ ਬਲਦੀ ਭੱਠੀ ਵਿਚ ਸੁੱਟ ਦਿੱਤੇ ਗਏ। ਇਸ ਉਤੇ ਇਹ ਸ਼ੱਕ ਸੀ ਕਿ ਇਹ ਅਜੇ ਵੀ ਗੁਪਤ ਤੌਰ ਤੇ ਪਾਰਸੀ ਮੱਤ ਦਾ ਉਪਾਸ਼ਕ ਹੈ। ਇਹੋ ਸ਼ੱਕ ਇਸ ਦੀ ਮੌਤ ਦਾ ਕਾਰਨ ਬਣਿਆ। ਇਹ ਘਟਨਾ (142-43 ਹਿਜਰੀ) 760 ਈ. ਵਿਚ ਹੋਈ।

ਸੰਸਕ੍ਰਿਤ ਦੀ ਮਸ਼ਹੂਰ ਪੁਸਤਕ "ਪੰਚ ਤੰਤਰ" ਦਾ ਅਨੁਵਾਦ 'ਕਲੀਲਾ-ਵਾ-ਦਿਮਨਾ' ਦੇ ਨਾਂ ਨਾਲ ਪਹਿਲਵੀ ਭਾਸ਼ਾ ਵਿਚ ਨੌਸ਼ੀਰਵਾਂ ਦੇ ਸਮੇਂ ਵਿਚ ਹੋਇਆ ਸੀ। ਇਬਨੁੱਲ ਮੁਕੱਫ਼ਾ ਨੇ ਪਹਿਲਵੀ ਤੋਂ ਇਸ ਦਾ ਅਨੁਵਾਦ ਅਰਬੀ ਵਿਚ ਕੀਤਾ। ਮੂਲ ਪਹਿਲਵੀ ਅਨੁਵਾਦ ਤਾਂ ਇਸ ਸਮੇਂ ਮਿਲਦਾ ਨਹੀਂ ਪਰ ਇਸੇ ਅਰਬੀ ਅਨੁਵਾਦ ਰਾਹੀਂ 'ਪੰਚ ਤੰਤਰ' ਜਾਂ ਕਲੀਲ-ਵਾ-ਦਿਮਨਾ ਦੀਆਂ ਕਹਾਣੀਆਂ ਸਾਰੇ ਸੰਸਾਰ ਵਿਚ ਫੈਲੀਆਂ। ਇਸ ਦੇ ਨਾਲ ਹੀ ਇਸ ਨੇ ਫ਼ਾਰਸ ਦੇ ਬਾਦਸ਼ਾਹਾਂ ਦੀਆਂ ਜੀਵਨੀਆਂ ਦੀ ਪੁਸਤਕ 'ਖ਼ੁਦਾਈ ਨਾਮਾ' ਦਾ ਅਨੁਵਾਦ ਵੀ 'ਸਿਅਰਿ ਮੁਲੂਕ-ਲ-ਅਜ਼ਮ' ਦੇ ਨਾਂ ਤੇ ਕੀਤਾ। ਫ਼ਿਰਦੌਸੀ ਦੇ 'ਸ਼ਾਹਨਾਮਾ' ਦਾ ਆਧਾਰ ਜਿਹੜੀਆਂ ਪੁਸਤਕਾਂ ਹਨ, ਉਨ੍ਹਾਂ ਵਿਚੋਂ ਇਕ ਇਹ ਵੀ ਹੈ। ਇਸ ਨੇ ਅਰਬੀ ਵਿਚ 'ਅਦੁਰੱਤਲ ਯਤੀਮਾ' ਅਤੇ 'ਅਲ-ਅਦਬੁੱਲ-ਸਗੀਰ' ਆਦਿ ਪੁਸਤਕਾਂ ਵੀ ਲਿਖੀਆਂ।

—ਯੋਗ ਧਿਆਨ ਅਹੂਜਾ

**ਇਬਰਾਹੀਮ** : ਇਹ ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਦਾ ਸ਼ਹੀਦ ਸੀ। ਇਹ ਅੰਮ੍ਰਿਤਸਰ (ਪੰਜਾਬ) ਦਾ ਰਹਿਣ ਵਾਲਾ ਸੀ। ਇਸ ਦਾ ਜਨਮ 1879 ਈ. ਵਿਚ ਸ੍ਰੀ ਇਮਾਮਦੀਨ ਦੇ ਘਰ ਹੋਇਆ। ਇਮਾਮਦੀਨ ਦੇ ਪਿਤਾ ਅੰਮ੍ਰਿਤਸਰ ਵਿਚ ਠੇਕੇਦਾਰੀ ਦਾ ਕੰਮ ਕਰਦੇ ਸਨ। ਇਸ ਨੇ ਕੌਮੀ ਸਰਗਰਮੀਆਂ ਵਿਚ ਆਪਣਾ ਯੋਗਦਾਨ ਪਾਇਆ। 13 ਅਪ੍ਰੈਲ, 1919 ਈ. ਨੂੰ ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਵਿਚ ਕਿਸੇ ਅੰਗਰੇਜ਼ ਫ਼ੌਜੀ ਸਿਪਾਹੀ ਦੀ ਗੋਲੀ ਲੱਗਣ ਨਾਲ ਜ਼ਖ਼ਮੀ ਹੋਇਆ ਅਤੇ ਉਸੇ ਦਿਨ ਇਸ ਦਾ ਦੇਹਾਂਤ ਹੋ ਗਿਆ।

**ਇਬਰਾਹੀਮ ਆਦਿਲ ਸ਼ਾਹ (ਪਹਿਲਾ)** : ਇਹ ਇਸਮਾਈਲ ਸ਼ਾਹ ਆਦਿਲ ਦਾ ਪੁੱਤਰ ਸੀ ਅਤੇ 1535 ਈ. ਵਿਚ ਬੀਜਾਪੁਰ ਦੇ ਤਖ਼ਤ ਤੇ ਬੈਠਾ। ਇਹ ਜਿਥੇ ਬੜਾ ਬਹਾਦਰ ਸੀ ਉਥੇ ਬੜਾ ਕਰੋਧੀ ਅਤੇ ਜ਼ਾਲਮ ਵੀ ਸੀ। ਆਪਣੇ ਜ਼ਮਾਨੇ ਵਿਚ ਇਹ ਹਮੇਸ਼ਾ ਲੜਾਈਆਂ ਕਰਦਾ ਰਿਹਾ। ਆਪਣੇ ਫ਼ਿਰਕੇ ਦਾ ਇਹ ਪਹਿਲਾ ਵਿਅਕਤੀ ਸੀ ਜਿਸ ਨੇ ਪਿਉ-ਦਾਦੇ ਦੇ ਮੱਜ਼ਹਬ ਨੂੰ ਛਡਿਆ ਅਤੇ ਅਮਾਮੀਆਂ ਫ਼ਿਰਕੇ (ਸ਼ੀਆ) ਦੇ ਸਾਰੇ ਰਸਮਾਂ ਰਿਵਾਜਾਂ ਨੂੰ ਖ਼ਤਮ ਕਰ ਦਿੱਤਾ। ਇਸ ਨੇ ਸ਼ੀਆ ਦੀ ਥਾਂ ਸੁੰਨੀ ਮੱਜ਼ਹਬ ਧਾਰਨ ਕੀਤਾ ਅਤੇ ਦੂਜੇ ਮੁਲਕਾਂ ਦੇ ਸਾਰੇ ਕਰਮਚਾਰੀਆਂ ਨੂੰ ਆਪਣੀ ਸੇਵਾ ਤੋਂ ਹਟਾ ਕੇ ਉਨ੍ਹਾਂ ਦੀ ਥਾਂ ਦੱਖਣੀਆਂ ਅਤੇ ਹਬਸ਼ੀਆਂ ਨੂੰ ਲਾ ਦਿੱਤਾ। ਇਸ ਨੇ ਇਹ ਹੁਕਮ ਦਿੱਤਾ ਕਿ ਬਾਰ੍ਹਾਂ ਕੋਨਿਆਂ ਵਾਲੀ ਟੋਪੀ ਜਿਹੜੀ ਅਮਾਮੀਆਂ ਫ਼ਿਰਕੇ ਲਈ ਬੜੇ ਮਾਣ ਤੇ ਸਤਿਕਾਰ ਦਾ ਚਿੰਨ੍ਹ ਸੀ ਕੋਈ ਵੀ ਸਿਰ ਤੇ ਨਾ ਪਹਿਨੇ। ਇਸ ਨੇ ਇਕ ਹੋਰ ਅਹਿਮ ਗੱਲ ਇਹ ਕੀਤੀ ਕਿ ਲੇਖਾ-ਜੋਖਾ ਫ਼ਾਰਸੀ ਦੀ ਥਾਂ ਮਰਾਠੀ ਵਿਚ ਰੱਖਣ ਦਾ ਹੁਕਮ ਦਿੱਤਾ।

ਇਸ ਦੇ ਸਮੇਂ ਵਿਜੈ ਨਗਰ ਦੇ ਰਾਜ ਵਿਚ ਕਾਫ਼ੀ ਉਥਲ-ਪੁਥਲ ਹੋਈ ਅਤੇ ਉਸ ਵਿਚ ਵੱਡੀਆਂ ਵੱਡੀਆਂ ਸਾਜ਼ਸ਼ਾਂ ਅਤੇ ਕਤਲ ਦੀਆਂ ਵਾਰਦਾਤਾਂ ਹੋਈਆਂ। ਸੰਨ 1535 ਵਿਚ ਇਬਰਾਹੀਮ ਆਦਿਲ ਸ਼ਾਹ ਵਿਜੈ ਨਗਰ ਵੱਲ ਗਿਆ ਅਤੇ ਉਥੋਂ ਦੇ ਹਾਕਮ ਭੋਜ ਨਿਰਮਲ ਤੋਂ 44 ਲੱਖ ਹੁੰਨ (ਉਸ ਸਮੇਂ ਦਾ ਇਕ ਸਿੱਕਾ) ਲੈ ਕੇ ਵਾਪਸ ਆ ਗਿਆ।

ਸੰਨ 1543 ਵਿਚ ਇਬਰਾਹੀਮ ਆਦਿਲ ਸ਼ਾਹ ਨੇ ਇਮਾਦਸ਼ਾਹ ਦੀ ਧੀ ਰਾਬਿਆ ਨਾਲ ਵਿਆਹ ਕਰ ਲਿਆ।

ਇਸ ਬਾਦਸ਼ਾਹ ਦੇ ਜ਼ੁਲਮ ਦੀਆਂ ਕਈ ਕਹਾਣੀਆਂ ਪ੍ਰਚੱਲਤ ਹਨ। ਅੰਤਲੇ ਦਿਨਾਂ ਵਿਚ ਇਸ ਨੂੰ ਕਈ ਬੀਮਾਰੀਆਂ ਨੇ ਆ ਦਬੋਚਿਆ। ਬਾਦਸ਼ਾਹ ਨੇ ਆਪਣੇ ਖ਼ਾਸ ਹਕੀਮਾਂ ਨੂੰ ਜਿਨ੍ਹਾਂ ਦੇ ਇਲਾਜ ਤੋਂ ਕੋਈ ਫਾਇਦਾ ਨਾ ਹੋਇਆ, ਕਤਲ ਕਰਵਾ ਦਿੱਤਾ ਇਥੋਂ ਤਕ ਨੌਬਤ ਆਈ ਕਿ ਬੀਜਾਪੁਰ ਦੇ ਸਾਰੇ ਹਕੀਮ ਵਤਨ ਛੱਡ ਕੇ ਚਲੇ ਗਏ।

ਸੰਨ 1558 ਵਿਚ ਇਸ ਦੀ ਮੌਤ ਹੋ ਗਈ।

ਹ.ਪੁ.—ਤਾਰੀਖਿ- ਏ-ਫਰਿਸ਼ਤਾ—ਜਿਲਦ ਚੌਥੀ; ਤਾਰੀਖ-ਇ ਹਿੰਦੁਸਤਾਨ — ਮੁਹੰਮਦ ਜ਼ਕਾਉੱਲਾ।

**ਇਬਰਾਹੀਮ ਆਦਿਲ ਸ਼ਾਹ (ਦੂਜਾ)** : ਅਲੀ ਆਦਿਲ ਸ਼ਾਹ ਦੀ ਮੌਤ (1580 ਈ.) ਮਗਰੋਂ ਇਸ ਦਾ ਭਤੀਜਾ ਆਦਿਲ ਸ਼ਾਹ ਦੂਜਾ (ਤਹਮਾਸਪ ਦਾ ਪੁੱਤਰ) ਤਖ਼ਤ ਤੇ ਬੈਠਿਆ। ਉਦੋਂ ਇਸ ਦੀ ਉਮਰ ਕੇਵਲ 9 ਸਾਲ ਦੀ ਸੀ। ਅਲੀ ਪਹਿਲੇ ਦੀ ਬੇਵਾ ਅਤੇ ਮੁਰਤਜ਼ਾ ਨਿਜ਼ਾਮ ਸ਼ਾਹ ਦੀ ਭੈਣ ਚਾਂਦ ਬੀਬੀ ਨੂੰ ਇਸ ਦੀ ਸਿੱਖਿਆ ਦਾ ਇੰਚਾਰਜ ਬਣਾਇਆ ਗਿਆ ਅਤੇ ਕਾਮਿਲ ਖ਼ਾਂ ਦੱਖਣੀ ਨੇ ਰਾਜ ਦੀ ਸਾਰੀ ਤਾਕਤ ਸੰਭਾਲ ਲਈ। ਕੁਝ ਸਮੇਂ ਮਗਰੋਂ ਕਾਮਿਲ ਖ਼ਾਂ ਨੂੰ ਕਤਲ ਕਰ ਦਿੱਤਾ ਗਿਆ ਅਤੇ ਕਿਸ਼ਵਰ ਖ਼ਾਂ ਨੇ ਰਾਜ ਦਾ ਕੰਮ ਸੰਭਾਲ ਲਿਆ। ਕੁਝ ਚਿਰ ਪਿੱਛੋਂ ਕਿਸੇ ਨੇ ਉਸ ਨੂੰ ਵੀ ਕਤਲ ਕਰ ਦਿੱਤਾ। ਹੁਣ ਹਬਸ਼ੀ ਅਮੀਰ ਇਖਲਾਸ ਖ਼ਾਂ ਰੀਜੈਂਟ ਮੁਕੱਰਰ ਹੋਇਆ। ਚਾਂਦ ਬੀਬੀ ਸਤਾਰਾ ਤੋਂ ਬੀਜਾਪੁਰ ਆਈ। ਇਖਲਾਸ ਖ਼ਾਂ ਬਾਦਸ਼ਾਹ ਦੀ ਸਿਖਲਾਈ ਦਾ ਕੰਮ ਮੁੜ ਉਸ ਦੇ ਸਪੁਰਦ ਕਰ ਦਿੱਤਾ। ਕੁਝ ਸਮੇਂ ਬਾਅਦ ਦਿਲਾਵਰ ਖ਼ਾਂ ਨੂੰ ਰੀਜੈਂਸੀ ਹਾਸਲ ਕਰਨ ਦਾ ਖ਼ਿਆਲ ਆਇਆ। ਉਹ ਖ਼ਿਲਾਸ ਖ਼ਾਂ ਨਾਲ ਲੜਿਆ ਅਤੇ ਉਸ ਨੂੰ ਗ੍ਰਿਫ਼ਤਾਰ ਕਰ ਕੇ ਅੰਨ੍ਹਾ ਕਰ ਦਿੱਤਾ। ਹੁਣ ਸਾਰੇ ਅਖ਼ਤਿਆਰ ਦਿਲਾਵਰ ਖ਼ਾਂ ਪਾਸ ਆ ਗਏ। ਉਸ ਨੇ ਆਪਣੇ ਪੁੱਤਰਾਂ ਨੂੰ ਰਾਜ ਦੇ ਵੱਡੇ ਵੱਡੇ ਕੰਮਾਂ ਤੇ ਲਗਾ ਦਿੱਤਾ ਅਤੇ ਇਕ ਲੱਖ ਬਦੇਸ਼ੀ ਅਤੇ 6 ਹਜ਼ਾਰ ਹਬਸ਼ੀ ਫ਼ੌਜ ਰੱਖ ਕੇ ਬਾਕੀ ਦੀ ਫ਼ੌਜ ਨੂੰ ਸ਼ਾਹੀ ਨੌਕਰੀ ਵਿਚੋਂ ਕੱਢ ਦਿੱਤਾ, ਚਾਂਦ ਬੀਬੀ ਪਾਸੋਂ ਮੁਲਕੀ ਅਤੇ ਮਾਲੀ ਸਾਰੀ ਤਾਕਤ ਖੋਹ ਲਈ ਗਈ ਅਤੇ ਹੁਣ ਕੋਈ ਉਸ ਨੂੰ ਪੁਛਦਾ ਨਹੀਂ ਸੀ। ਸ਼ੀਆ ਧਰਮ ਦੀ ਥਾਂ ਸੁੰਨੀ ਧਰਮ ਪ੍ਰਚਲਿਤ ਕਰ ਦਿੱਤਾ। ਦਿਲਾਵਰ ਖ਼ਾਂ

1582 ਈ. ਤੋਂ 1590 ਈ. ਤਕ ਸਾਰੇ ਸ਼ਾਹੀ ਅਖ਼ਤਿਆਰ ਆਪਣੇ ਹੱਥ ਵਿਚ ਰੱਖੇ। ਉਸ ਨੇ ਨਿਜ਼ਾਮ ਸ਼ਾਹੀਆਂ ਨਾਲ ਦੋਸਤੀ ਵਿਖਾਉਣ ਦਾ ਇਰਾਦਾ ਕੀਤਾ। ਸੰਨ 1584 ਵਿਚ ਮੁਤਜ਼ਾ ਨਿਜ਼ਾਮ ਸ਼ਾਹ ਦੇ ਪੁੱਤਰ ਹੁਸੈਨ ਦੀ ਸ਼ਾਦੀ ਇਬਰਾਹੀਮ ਆਦਿਲ ਸ਼ਾਹ ਦੀ ਮਤਰੇਈ ਭੈਣ ਖਦੀਜਾ ਨਾਲ ਹੋਈ। ਖ਼ੁਦ ਬਾਦਸ਼ਾਹ ਨੇ ਗੋਲਕੁੰਡਾ ਦੀ ਇਕ ਸ਼ਹਿਜ਼ਾਦੀ ਨਾਲ ਵਿਆਹ ਕਰਵਾਇਆ। ਹੁਸੈਨ ਨੇ 14 ਜੂਨ, 1588 ਈ. ਨੂੰ ਆਪਣੇ ਪਿਤਾ ਨੂੰ ਮਾਰ ਦਿੱਤਾ। ਅਮੀਰ ਉਸ ਦੀ ਸਖ਼ਤੀ ਤੋਂ ਤੰਗ ਆ ਗਏ ਅਤੇ ਉਸ ਨੂੰ ਕਤਲ ਕਰ ਦਿੱਤਾ। ਪਹਿਲੀ ਅਪ੍ਰੈਲ, 1589 ਈ. ਨੂੰ ਉਸ ਦੇ ਚਚੇਰੇ ਭਰਾ ਇਸਮਾਈਲ ਨੂੰ ਅਹਿਮਦ ਨਗਰ ਦੀ ਗੱਦੀ ਤੇ ਬਿਠਾ ਦਿੱਤਾ ਗਿਆ ਪਰ ਸਾਰੀ ਤਾਕਤ ਜਮਾਲ ਖ਼ਾਂ ਨਾਮੀ ਇਕ ਬੰਦੇ ਦੇ ਹੱਥ ਵਿਚ ਸੀ। ਉਸ ਨੇ ਕਟੜ ਸੁੰਨੀ ਅਤੇ ਸ਼ੀਆਂ ਨੂੰ ਕਤਲ ਕਰ ਦਿੱਤਾ। ਇਨ੍ਹਾਂ ਹਾਲਤਾਂ ਕਰ ਕੇ ਇਬਰਾਹੀਮ ਆਦਿਲ ਸ਼ਾਹ ਨੇ ਆਪਣੀ ਵਿਧਵਾ ਭੈਣ ਨੂੰ ਆਜ਼ਾਦ ਕਰਾਉਣ ਲਈ ਦਿਲਾਵਰ ਖ਼ਾਂ ਨੂੰ ਅਹਿਮਦ ਨਗਰ ਤੇ ਹਮਲਾ ਕਰਨ ਲਈ ਭੇਜਿਆ। ਜਮਾਲ ਖ਼ਾਂ ਨੇ ਖਦੀਜਾ ਅਤੇ 70,000 ਹੁੰਨ ਦੇ ਕੇ ਜੰਗ ਤੋਂ ਖਹਿੜਾ ਛੁਡਾਇਆ।

ਇਬਰਾਹੀਮ ਦੂਜੇ ਦੀ ਮਦਦ ਨਾਲ ਇਸਮਾਈਲ ਦਾ ਪਿਉ ਬੁਰਹਾਨ ਮੁੜ ਅਹਿਮਦ ਨਗਰ ਦੀ ਗੱਦੀ ਤੇ ਬੈਠ ਗਿਆ। ਬੁਰਹਾਨ ਨੇ 15 ਮਾਰਚ, 1592 ਨੂੰ ਬੀਜਾਪੁਰ ਤੇ ਹਮਲਾ ਕੀਤਾ ਪਰ ਉਸ ਨੂੰ ਹਾਰ ਹੋਈ।

ਸੰਨ 1594 ਵਿਚ ਇਬਰਾਹੀਮ ਦੂਜੇ ਦੇ ਵੱਡੇ ਭਰਾ ਇਸ-ਮਾਈਲ ਨੇ ਬਗ਼ਾਵਤ ਕਰ ਦਿੱਤੀ। ਬੁਰਹਾਨ ਨੇ ਉਸ ਦੀ ਮਦਦ ਕੀਤੀ ਪਰ ਦੋਵੇਂ ਹਾਰ ਗਏ ਅਤੇ ਇਸਮਾਈਲ ਦਾ ਕਤਲ ਹੋ ਗਿਆ। 28 ਅਪ੍ਰੈਲ, 1595 ਨੂੰ ਬੁਰਹਾਨ ਮਰ ਗਿਆ ਅਤੇ ਉਸ ਦਾ ਵੱਡਾ ਪੁੱਤਰ ਇਬਰਾਹੀਮ ਨਿਜ਼ਾਮ ਸ਼ਾਹ ਤਖ਼ਤ ਤੇ ਬੈਠ ਗਿਆ। ਇਖਲਾਸ ਖ਼ਾਂ ਦੇ ਉਕਸਾਉਣ ਤੇ ਉਸ ਨੇ ਬੀਜਾਪੁਰ ਤੇ ਹਮਲਾ ਕਰ ਦਿੱਤਾ ਪਰ ਉਹ ਮਾਰਿਆ ਗਿਆ ਅਤੇ ਅਹਿਮਦ ਨਗਰ ਵਿਚ ਇਕ ਤਰ੍ਹਾਂ ਦੀ ਖ਼ਾਨਾਜੰਗੀ ਛਿੜ ਪਈ।

ਜਹਾਂਗੀਰ ਵੇਲੇ ਇਬਰਾਹੀਮ ਦੂਜੇ ਨੇ ਮੁਗਲੀਆ ਰਾਜ ਨੂੰ ਖ਼ਰਾਜ ਦੇਣਾ ਕਬੂਲ ਕੀਤਾ ਅਤੇ ਅਹਿਮਦ ਨਗਰ ਤੇ ਹੋਰ ਫ਼ਤਹਿ ਕੀਤੇ ਹੋਏ ਇਲਾਕੇ ਵਾਪਸ ਕੀਤੇ। ਜਹਾਂਗੀਰ ਦੇ ਰਾਜ ਦੇ ਅਖ਼ੀਰੀ ਸਾਲਾਂ ਵਿਚ ਜਦੋਂ ਮੁਗਲਾਂ ਦੀ ਤਾਕਤ ਦੱਖਣ ਵਿਚ ਕਮਜ਼ੋਰ ਹੋ ਗਈ ਸੀ ਤਾਂ ਅਹਿਮਦ ਨਗਰ ਦੇ ਉੱਘੇ ਜਰਨੈਲ ਮਲਕ ਅੰਬਰ ਨੇ ਬੀਜਾਪੁਰ ਉੱਤੇ ਬੜਾ ਜ਼ੋਰਦਾਰ ਹਮਲਾ ਕੀਤਾ। ਉਸ ਨੇ ਇਬਰਾਹੀਮ ਆਦਿਲ ਸ਼ਾਹ ਦੀ ਨਵੀਂ ਬਣਾਈ ਜਾ ਰਹੀ ਰਾਜਧਾਨੀ ਨੌਰਸਪੁਰ ਨੂੰ ਤਬਾਹ ਕਰ ਦਿੱਤਾ। ਇਬਰਾਹੀਮ ਦੀ ਮੌਤ 1627 ਈ. ਵਿਚ ਜਹਾਂਗੀਰ ਤੋਂ ਕੁਝ ਸਮਾਂ ਪਹਿਲਾਂ ਹੋ ਗਈ ਸੀ। ਇਸ ਤੋਂ ਮਗਰੋਂ ਇਸ ਦਾ ਛੋਟਾ ਪੁੱਤਰ ਮੁਹੰਮਦ ਆਦਿਲ ਸ਼ਾਹ ਤਖ਼ਤ ਤੇ ਬੈਠਾ।

ਇਬਰਾਹੀਮ ਆਦਿਲ ਸ਼ਾਹ ਦੂਜੇ ਨੂੰ ਆਦਿਲ ਸ਼ਾਹੀ ਖਾਨਦਾਨ ਦਾ ਸਭ ਤੋਂ ਵੱਡਾ ਬਾਦਸ਼ਾਹ ਕਿਹਾ ਜਾਂਦਾ ਹੈ।

ਹ. ਪੁ.–ਕੈਂ.ਹਿ.ਬ.ਇੰਡ.–3-4; ਤਾਰੀਖ਼–ਇ–ਹਿੰਦੁਸਤਾਨ 4–ਦਕਾ–ਉਲਾ; ਤਾਰੀਖ਼ ਇ- 4–ਫਰਿਸ਼ਤਾ; ਐ. ਹਿ. ਇੰਡ.–ਮੌਜੂਮਦਾਰ

**ਇਬਰਾਹੀਮ, ਹਜ਼ਰਤ** : ਇਹ ਇਬਰਾਨੀ ਅਰਥਾਤ ਯਹੂਦੀ ਜਾਤੀ ਦਾ ਪੈਗ਼ੰਬਰ ਸੀ। ਬਾਈਬਲ ਵਿਚ ਇਬਰਾਹੀਮ ਦਾ ਅਰਥ 'ਬਹੁਤ ਸਾਰੀਆਂ ਜਾਤੀਆਂ ਪੈਦਾ ਕਰਨ ਵਾਲਾ' ਮੰਨਿਆ ਗਿਆ ਹੈ। ਇਹ ਯਾਹਵੇ ਦੇ ਹੁਕਮ ਨਾਲ ਮੈਸੋਪੋਟਾਮੀਆ ਦੇ ਉਰ ਨੂੰ ਛਡ ਕੇ ਹਾਰਾਨ ਦੇ ਰਸਤੇ ਕਨਆਨ (ਫ਼ਲਿਸਤੀਨ) ਅਤੇ ਮਿਸਰ ਚਲਾ ਗਿਆ। ਬਾਈਬਲ ਵਿਚ ਇਬਰਾਹੀਮ ਦਾ ਜੋ ਜ਼ਿਕਰ ਮਿਲਦਾ ਹੈ ਉਸ ਦੀ ਰਚਨਾ ਲਗਭਗ 900 ਈ. ਪੂ. ਕਈ ਰਵਾਇਤਾਂ ਦੇ ਆਧਾਰ ਤੇ ਹੋਈ ਸੀ। ਉਸ ਵਿਚ ਸਭਿਆਚਾਰ ਅਤੇ ਰੀਤੀ ਰਿਵਾਜਾਂ ਦਾ ਜੋ ਵਰਣਨ ਹੈ ਉਹ ਹਮੁੱਰਾਬੀ (ਬ੍ਰਿਟੈਨਿਕਾ ਅਨੁਸਾਰ 2067–2025 ਈ. ਪੂ. ਤਕ) ਨਾਲ ਬਹੁਤ ਮਿਲਦਾ ਜੁਲਦਾ ਹੈ। ਇਬ਼ਰਾਨੀ ਅਤੇ ਹਮੁੱਰਾਬੀ ਦੇ ਬਹੁਤ ਸਾਰੇ ਕਾਨੂੰਨ ਇਕੋ ਜਿਹੇ ਹਨ। ਨਵੀਂ ਖ਼ੁਦਾਈ ਰਾਹੀਂ ਹਮੁੱਰਾਬੀ ਬਾਰੇ ਚੰਗੀ ਜਾਣਕਾਰੀ ਮਿਲੀ ਹੈ।

ਸਾਰੀ ਬਾਈਬਲ ਵਿਚ ਇਬਰਾਹੀਮ ਦਾ ਮਹੱਤਵ ਮੰਨਿਆ ਗਿਆ ਹੈ। ਇਹ ਯਹੂਦੀ ਜਾਤੀ ਦਾ ਮੋਢੀ ਸੀ। ਬਾਈਬਲ ਅਨੁਸਾਰ ਯਾਹਵੇ ਨੇ ਇਸ ਨੂੰ ਕਨਆਨ (ਫ਼ਲਿਸਤੀਨ) ਦੇਸ਼ ਦਿਵਾਉਣ ਦਾ ਪ੍ਰਣ ਕੀਤਾ ਸੀ। ਇਸ ਨਾਲ ਯਾਹਵੇ ਦੀ ਜੋ ਗੱਲ ਬਾਤ ਹੋਈ ਸੀ, ਉਸ ਦੀ ਯਾਦ ਵਿਚ ਯਹੂਦੀ ਖ਼ਤਨਾ ਕਰਦੇ ਹਨ। ਇਹ ਈਸਾ ਇਬਰਾਹੀਮ ਦੇ ਖ਼ਾਨਦਾਨ ਦੀਆਂ ਸਭ ਤੋਂ ਵੱਡੀਆਂ ਹਸਤੀਆਂ ਵਿਚੋਂ ਇਕ ਸੀ।

ਇਬਰਾਹੀਮ ਨੂੰ ਯਾਹਵੇ ਦਾ ਦਾਸ ਅਤੇ ਮਿੱਤਰ ਕਿਹਾ ਗਿਆ ਹੈ। ਯਾਹਵੇ ਦੇ ਹੁਕਮ ਨਾਲ ਇਹ ਆਪਣੇ ਇਕਲੌਤੇ ਪੁੱਤਰ ਇਸਹਾਕ (ਮੁਸਲਮਾਨ ਇਸਮਾਈਲ ਕਹਿੰਦੇ ਹਨ) ਦੀ ਕੁਰਬਾਨੀ ਦੇਣ ਲਈ ਤਿਆਰ ਹੋ ਗਿਆ। ਇਬਰਾਹੀਮ ਤੋਂ ਸਾਰੀਆਂ ਜਾਤੀਆਂ ਨੂੰ ਯਾਹਵੇ ਦਾ ਅਸ਼ੀਰਵਾਦ ਮਿਲਣ ਵਾਲਾ ਸੀ। ਅਸਲ ਵਿਚ ਇਬਰਾਹੀਮ ਨੂੰ ਯਾਹਵੇ ਉਤੇ ਵਿਸ਼ਵਾਸ਼ ਰੱਖਣ ਵਾਲੇ ਸਾਰੇ ਲੋਕਾਂ ਦਾ ਰੂਹਾਨੀ ਪਿਤਾ ਮੰਨਿਆ ਜਾਂਦਾ ਹੈ।

ਐਨਸਾਈਕਲੋਪੀਡੀਆ ਬ੍ਰਿਟੈਨਿਕਾ ਵਿਚ ਇਸ ਦਾ ਸਮਾਂ 1550–1450 ਈ. ਪੂ. ਲਿਖਿਆ ਮਿਲਦਾ ਹੈ।

**ਇਬਰਾਹੀਮ, ਹਾਫਿਜ਼ ਮੁਹੰਮਦ** : ਇਸ ਦਾ ਜਨਮ 1889 ਈ. ਵਿਚ ਹਾਫਿਜ਼ ਨਜਮਲਹੁਦਾ ਦੇ ਘਰ ਜ਼ਿਲ੍ਹਾ ਬਿਜਨੌਰ ਦੇ ਨਗੀਨਾ ਨਾਮੀ ਕਸਬੇ ਵਿਚ ਹੋਇਆ। ਇਸ ਨੇ ਸਿੱਖਿਆ ਰਿਆਸਤ ਰਾਮਪੁਰ ਦੇ ਸਟੇਟ ਹਾਈ ਸਕੂਲ ਵਿਚ ਅਤੇ ਅਲੀਗੜ੍ਹ ਦੇ ਐਮ. ਏ. ਓ. ਕਾਲਜ ਵਿਚੋਂ ਪ੍ਰਾਪਤ ਕੀਤੀ। ਫਿਰ ਐੱਲ. ਐੱਲ. ਬੀ. ਕਰਕੇ ਨਗੀਨੇ, ਬਿਜਨੌਰ ਅਤੇ ਮੁਰਾਦਾਬਾਦ ਵਿਚ ਕੋਈ 21 ਸਾਲ ਵਕਾਲਤ ਕੀਤੀ। ਇਸ ਨੇ ਕਾਂਗਰਸ ਤੇ ਖ਼ਿਲਾਫਤ ਦੀਆਂ ਲਹਿਰਾਂ ਵਿਚ ਕਾਫੀ ਹਿੱਸਾ ਲਿਆ ਤੇ ਮਗਰੋਂ ਸਵਰਾਜ ਪਾਰਟੀ ਵਿਚ ਸ਼ਾਮਲ ਹੋਇਆ। ਸੰਨ 1926 ਵਿਚ ਇਹ ਯੂ. ਪੀ. ਦੀ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਬਣਿਆ। ਯੂ. ਪੀ. ਦੇ ਮੁਸਲਿਮ ਵਕਫਾਂ ਨੂੰ ਇਸ ਨੇ ਇਸ ਪ੍ਰਬੰਧ ਹੇਠ ਲਿਆਂਦਾ। ਸੰਨ 1933–34 ਵਿਚ ਇਸ ਨੇ ਵਾਈਟ ਪੇਪਰ ਦੀ ਤਜ਼ਵੀਜ਼ ਦੀ ਮੁਖ਼ਾਲਫਤ ਕੀਤੀ। ਸੰਨ 1937 ਵਿਚ ਜਦੋਂ ਜਿਨਾਹ ਤੇ ਜਮਾਇਤਲ ਉਲਮਾ ਵਿਚਕਾਰ ਸਮਝੌਤਾ ਹੋਇਆ ਅਤੇ ਬਹੁਤ ਸਾਰੇ ਕਾਂਗਰਸੀ ਮੁਸਲਮਾਨ ਮੁਸਲਿਮ ਲੀਗ ਵਿਚ ਸ਼ਾਮਲ ਹੋ ਗਏ ਤਾਂ ਇਹ ਵੀ ਕੁਝ ਮਹੀਨਿਆਂ ਲਈ ਮੁਸਮਿਲ ਲੀਗ ਦਾ ਮੈਂਬਰ ਰਿਹਾ ਪਰ ਉਸ ਸਾਲ ਆਮ ਚੋਣਾਂ ਮਗਰੋਂ ਮੁਸਲਿਮ ਲੀਗ ਨੂੰ ਛੱਡ ਕੇ ਕਾਂਗਰਸ ਵਿਚ ਆ ਗਿਆ ਤੇ ਕਾਂਗਰਸ ਦੀ ਟਿਕਟ ਤੇ ਚੋਣ ਲੜ ਕੇ ਯੂ. ਪੀ. ਦੀ ਪਹਿਲੀ ਕਾਂਗਰਸੀ ਵਜ਼ਾਰਤ ਵਿਚ ਵਜ਼ੀਰ ਚੁਣ ਲਿਆ ਗਿਆ। ਕਾਂਗਰਸ ਵਰਕਿੰਗ ਕਮੇਟੀ ਦੇ ਫ਼ੈਸਲੇ ਨੂੰ ਸਿਰ ਮੱਥੇ ਤੇ ਮੰਨ ਕੇ ਇਸ ਨੇ 1939 ਈ. ਵਿਚ ਵਜ਼ਾਰਤ ਤੋਂ ਅਸਤੀਫਾ ਦੇ ਦਿੱਤਾ। ਫਿਰ 1940–41 ਈ. ਵਿਚ ਇਕ ਸਾਲ ਦੀ ਕੈਦ ਕੱਟੀ ਤੇ 1942 ਈ. ਵਿਚ ਵੀ ਕੁਝ ਸਮਾਂ ਨਜ਼ਰਬੰਦ ਰਿਹਾ।

ਸੰਨ 1943 ਵਿਚ ਇਸ ਨੇ ਮੁਸਲਿਮ ਮਜਲਿਸ ਕਾਇਮ ਕੀਤੀ। ਸੰਨ 1947 ਵਿਚ ਮੌਲਾਨਾ ਆਜ਼ਾਦ ਦੀ ਪ੍ਰਧਾਨਗੀ ਹੇਠ ਲਖਨਊ ਵਿਚ ਹੋਈ ਉਸ ਇੰਡੀਆ ਮੁਸਲਿਮ ਕਾਨਫਰੰਸ ਦਾ ਇਹ

ਕਨਵੀਨਰ ਸੀ ਜਿਸ ਵਿਚ ਹਿੰਦੁਸਤਾਨ ਦੇ ਮੁਸਲਮਾਨਾਂ ਨੂੰ ਰਾਜਨੀਤੀ ਵਿਚ ਫਿਰਕੂ ਪੱਖ ਛੱਡ ਦੇਣ ਦੀ ਅਪੀਲ ਕੀਤੀ ਗਈ ਸੀ। ਸੰਨ 1946 ਤੋਂ 1958 ਤੱਕ ਇਹ ਯੂ. ਪੀ. ਦੀ ਵਜ਼ਾਰਤ ਵਿਚ ਰਿਹਾ। ਅਪ੍ਰੈਲ, 1958 ਤੋਂ ਕੇਂਦਰ ਵਿਚ ਵਜ਼ੀਰ ਰਿਹਾ। ਇਸ ਦੌਰਾਨ ਇਹ ਸਰਬ ਹਿੰਦ ਕਾਂਗਰਸ ਪਾਰਟੀ ਦੀ ਵਰਕਿੰਗ ਕਮੇਟੀ, ਕਾਂਗਰਸ ਪਾਰਟੀ ਦੇ ਸੈਂਟਰਲ ਪਾਰਲੀਮੈਂਟ ਬੋਰਡ ਅਤੇ ਉੱਤਰ ਪ੍ਰਦੇਸ਼ ਕਾਂਗਰਸ ਕਮੇਟੀ ਦਾ ਮੈਂਬਰ ਰਿਹਾ। ਇਹ ਪਹਿਲਾਂ 1958 ਤੇ ਫਿਰ 1962 ਈ. ਵਿਚ ਰਾਜ ਸਭਾ ਦਾ ਮੈਂਬਰ ਚੁਣਿਆ ਗਿਆ। 4 ਮਈ, 1964 ਨੂੰ ਇਸ ਨੇ ਪੰਜਾਬ ਵਿਚ ਗਵਰਨਰ ਦੇ ਅਹੁਦੇ ਦਾ ਚਾਰਜ ਸੰਭਾਲਿਆ। ਇਸ ਨੂੰ ਅਧਿਐਨ ਦਾ ਤੇ ਸਫਰ ਕਰਨ ਦਾ ਬਹੁਤ ਸ਼ੌਕ ਸੀ। ਪੱਛੜੇ ਲੋਕਾਂ ਦੇ ਸਮਾਜਿਕ ਸੁਧਾਰ ਵਿਚ ਇਹ ਖ਼ਾਸ ਦਿਲਚਸਪੀ ਲੈਂਦਾ ਸੀ। ਮੁਸ਼ਾਇਰਿਆਂ ਵਿਚ ਬੜੇ ਸ਼ੌਕ ਨਾਲ ਪੁੱਜਦਾ ਸੀ। ਸਿਹਤ ਦੀ ਖਰਾਬੀ ਹੋਣ ਕਾਰਨ ਇਸ ਨੇ ਪਹਿਲਾਂ ਛੁੱਟੀ ਲਈ ਤੇ ਫਿਰ ਪੰਜਾਬ ਦੀ ਗਵਰਨਰੀ ਤੋਂ ਅਸਤੀਫਾ ਦੇ ਦਿੱਤਾ ਅਤੇ ਸਰਦਾਰ ਉੱਜਲ ਸਿੰਘ ਇਸ ਦੀ ਥਾਂ ਗਵਰਨਰ ਬਣਿਆ।

ਇਸ ਦੀ ਮੌਤ 24 ਜਨਵਰੀ, 1968 ਈ. ਨੂੰ ਦਿੱਲੀ ਵਿਖੇ ਹੋਈ ਅਤੇ ਇਸ ਨੂੰ ਨਗੀਨੇ ਵਿਖੇ ਦਫਨਾਇਆ ਗਿਆ।

—ਗਿਆਨੀ ਰਾਜਿੰਦਰ ਸਿੰਘ

**ਇਬਰਾਹੀਮ ਗ਼ਜ਼ਨਵੀ** : ਇਸ ਦਾ ਜਨਮ 1034 ਈ. ਦੇ ਲਗਭਗ ਹੋਇਆ। ਇਹ ਆਪਣੇ ਭਰਾ, ਫ਼ਰੁੱਖ਼ਜ਼ਾਦ ਦੀ ਮੌਤ ਮਗਰੋਂ, 1058 ਈ. ਵਿਚ ਸ਼ਾਹੀ ਤਖ਼ਤ ਉੱਪਰ ਬੈਠਾ। ਜ਼ਾਤੀ ਤੌਰ ਤੇ ਇਹ ਨੇਕ ਦਿਲ, ਪਰਹੇਜ਼ਗਾਰ ਅਤੇ ਧਾਰਮਿਕ ਸਿੱਧਾਤਾਂ ਦਾ ਵਿਸ਼ਵਾਸੀ ਸੀ। ਨਮਾਜ਼ ਅਤੇ ਰੋਜ਼ੇ ਦਾ ਪਾਬੰਦ ਅਤੇ ਖ਼ੁਦਾ ਤਰਸ ਮਨੁੱਖ ਸੀ। ਇਸ ਨੇ ਆਪਣੇ ਮੁੱਢਲੇ ਸਮੇਂ ਵਿਚ, ਸਲਜੂਕੀ ਹਕੂਮਤ ਨਾਲ ਲੜਾਈ ਨਾ ਕਰਨ ਦਾ ਮੁਆਇਦਾ ਕਰ ਲਿਆ ਅਤੇ ਇਸ ਅਨੁਸਾਰ ਆਪਣੇ ਪੁੱਤਰ ਦਾ ਵਿਆਹ ਮਲਕ-ਸ਼ਾਹ ਸਲਜੂਕੀ ਦੀ ਲੜਕੀ ਨਾਲ ਕਰ ਦਿੱਤਾ। ਸਲਜੂਕੀਆਂ ਵੱਲੋਂ ਵਿਹਲਾ ਹੋ ਕੇ ਇਸ ਨੇ ਇਕ ਲਸ਼ਕਰ ਨਾਲ ਹਿੰਦੁਸਤਾਨ ਤੇ ਹਮਲਾ ਕੀਤਾ ਅਤੇ ਹਿੰਦੁਸਤਾਨ ਦੇ ਕੁਝ ਨਵੇਂ ਹਿੱਸਿਆਂ ਨੂੰ ਜਿੱਤ ਕੇ ਗਜ਼ਨੀ ਦੇ ਰਾਜ ਵਿਚ ਸ਼ਾਮਲ ਕੀਤਾ। ਇਸ ਨੇ ਅਜੋਧਨ ਅਤੇ ਰੁਪਾਲ ਦੇ ਕਿਲਿਆਂ ਨੂੰ ਜਿੱਤਿਆ। ਦਰਾਹ ਸ਼ਹਿਰ ਦੇ ਵਸਨੀਕਾਂ ਨੂੰ ਬੁੱਤਪ੍ਰਸਤੀ ਛੱਡਣ ਅਤੇ ਸੰਧੀ ਕਰਨ ਲਈ ਪ੍ਰੇਰਿਆ ਪਰ ਉਨ੍ਹਾਂ ਦੇ ਇਨਕਾਰ ਕਰਨ ਤੇ ਸ਼ਹਿਰ ਉਪਰ ਚੜ੍ਹਾਈ ਕੀਤੀ ਤੇ ਸਿੱਟੇ ਵਜੋਂ ਇਕ ਲੱਖ ਗ਼ੁਲਾਮ (ਮਰਦ ਅਤੇ ਤੀਵੀਆਂ) ਅਤੇ ਹੋਰ ਕੀਮਤੀ ਸਾਮਾਨ ਲੁੱਟਿਆ। ਇਸ ਦੀ ਹਕੂਮਤ 41 ਸਾਲ ਤਕ ਕਾਇਮ ਰਹੀ। ਇਸ ਦੀ ਮੌਤ 1105 ਈ. ਵਿਚ ਹੋਈ।

ਹ.ਪੁ.—ਐਨ. ਇਸ. ਤਾਰੀਖ ਫਰਿਸ਼ਤਾ; ਦੀ ਹਿਸਟਰੀ ਆਫ ਪੰਜਾਬ ਮੁਹੰਮਦ ਲਤੀਫ਼; ਦੀਵਾਨਿ ਮਸਊਦ-ਸਅਦਿ ਸਲਮਾਨ (ਤਹਿਰਾਨ; ਈਰਾਨ ਦੀ ਛਾਪ)

—ਕਾਲਾ ਸਿੰਘ ਬੇਦੀ

**ਇਬਰਾਹੀਮ ਜੀ, ਯੂਸਫ ਅਲੀ** : ਭਾਰਤ ਦੇ ਇਸ ਸ਼ਹੀਦ ਦਾ ਜਨਮ 1910 ਈ. ਵਿਚ ਹੋਇਆ। 22 ਫ਼ਰਵਰੀ, 1946 ਈ. ਨੂੰ ਮੁੰਬਈ (ਬੰਬਈ) ਵਿਖੇ ਬਾਗ਼ੀਆਂ ਦੇ ਪੱਖ ਵਿਚ ਹੋ ਰਹੀਆਂ ਤਕਰੀਰਾਂ ਵਿਚ ਇਹ ਵੀ ਸ਼ਾਮਲ ਸੀ। ਪੁਲਿਸ ਵਲੋਂ ਚਲਾਈਆਂ ਗੋਲੀਆਂ ਨਾਲ ਇਬਰਾਹੀਮ ਜੀ ਵੀ ਜ਼ਖਮੀ ਹੋਇਆ ਅਤੇ ਉਸੇ ਦਿਨ ਪ੍ਰਾਣ ਤਿਆਗ ਦਿੱਤੇ।

**ਇਬਰਾਹੀਮ ਲੋਧੀ** : ਦਿੱਲੀ ਦੇ ਸੁਲਤਾਨ ਸਿਕੰਦਰ ਲੋਧੀ (1489–1517) ਦਾ ਪੁੱਤਰ ਤੇ ਲੋਧੀ ਵੰਸ਼ ਦਾ ਆਖ਼ਰੀ ਬਾਦਸ਼ਾਹ ਸੀ ਜੋ ਆਪਣੇ ਪਿਤਾ ਦੀ ਮੌਤ ਪਿੱਛੋਂ 21 ਨਵੰਬਰ, 1517 ਈ. ਨੂੰ ਤਖ਼ਤ ਤੇ ਬੈਠਾ। ਇਸ ਦੇ ਗੱਦੀ ਤੇ ਬੈਠਦੇ ਹੀ ਬਗ਼ਾਵਤਾਂ ਸ਼ੁਰੂ ਹੋ ਗਈਆਂ। ਪਹਿਲੀ ਬਗ਼ਾਵਤ ਇਸ ਦੇ ਨਜ਼ਦੀਕੀ ਰਿਸ਼ਤੇਦਾਰ ਜਲਾਲ ਖ਼ਾਂ ਨੇ ਕੀਤੀ ਪਰ ਜਲਾਲ ਖ਼ਾਂ ਨੂੰ ਛੇਤੀ ਹੀ ਹਾਰ ਹੋਈ। ਦੂਸਰੀ ਬਗ਼ਾਵਤ ਇਸਲਾਮ ਖ਼ਾਂ ਨੇ ਆਗਰੇ ਵਿਚ ਕੀਤੀ ਜੋ ਉਸ ਦੇ ਇਕ ਅਮੀਰ ਆਜ਼ਮ-ਹਮਾਯੂੰ ਦਾ ਪੁੱਤਰ ਸੀ ਪਰ ਉਸ ਨੂੰ ਵੀ ਹਾਰ ਹੋਈ। ਕੁਝ ਚਿਰ ਪਿੱਛੋਂ ਬਿਹਾਰ ਦੇ ਗਵਰਨਰ ਦਰਿਆ ਖ਼ਾਂ ਲੋਹਾਨੀ, ਖਾਨ ਜਹਾਂ ਲੋਧੀ ਅਤੇ ਮੀਆਂ ਹੁਸੈਨ ਕਰਮਲੀ ਨੇ ਬਗ਼ਾਵਤਾਂ ਕੀਤੀਆਂ ਪਰ ਸਭ ਤੋਂ ਵੱਡੀ ਬਗ਼ਾਵਤ ਇਸ ਦੇ ਚਾਚੇ ਤੇ ਲਾਹੌਰ ਦੇ ਗਵਰਨਰ ਦੌਲਤ ਖ਼ਾਂ ਲੋਧੀ ਨੇ ਕੀਤੀ। ਦੌਲਤ ਖ਼ਾਂ ਨੇ ਅਨੁਭਵ ਕੀਤਾ ਕਿ ਸੁਲਤਾਨ ਇਬਰਾਹੀਮ ਉਸ ਨੂੰ ਉਸ ਦੇ ਆਹੁਦੇ ਤੋਂ ਛੇਤੀ ਹਟਾ ਦੇਵੇਗਾ, ਇਸ ਲਈ ਉਸ ਨੇ ਮੁਗ਼ਲ ਹਮਲਾਵਰ ਬਾਬਰ ਨੂੰ ਹਿੰਦੁਸਤਾਨ ਉੱਤੇ ਹਮਲਾ ਕਰਨ ਦਾ ਸੱਦਾ ਭੇਜਿਆ ਅਤੇ ਉਸ ਦੀ ਮਦਦ ਕਰਨ ਦਾ ਇਕਰਾਰ ਕੀਤਾ।

ਬਾਬਰ ਪਹਿਲਾਂ ਤੋਂ ਹੀ ਭਾਰਤ ਤੇ ਹਮਲਾ ਕਰਨ ਦਾ ਚਾਹ-ਵਾਨ ਸੀ। ਉਹ ਭਾਰੀ ਲਸ਼ਕਰ ਲੈ ਕੇ 1526 ਈ. ਵਿਚ ਹਿੰਦੁਸਤਾਨ ਤੇ ਚੜ੍ਹ ਆਇਆ। ਇਬਰਾਹੀਮ ਲੋਧੀ ਅਤੇ ਬਾਬਰ ਦੀਆਂ ਫ਼ੌਜਾਂ ਵਿਚਕਾਰ 21 ਅਪ੍ਰੈਲ, 1526 ਈ. ਨੂੰ ਇਕ ਘਮਸਾਨ ਦੀ ਲੜਾਈ ਹੋਈ ਜਿਸ ਨੂੰ 'ਪਾਣੀਪਤ ਦੀ ਪਹਿਲੀ ਲੜਾਈ' ਕਿਹਾ ਜਾਂਦਾ ਹੈ। ਇਸ ਲੜਾਈ ਵਿਚ ਇਬਰਾਹੀਮ ਨੂੰ ਹਾਰ ਹੋਈ ਅਤੇ ਇਹ ਲੜਾਈ ਦੇ ਮੈਦਾਨ ਵਿਚ ਲੜਦਾ ਹੋਇਆ ਮਾਰਿਆ ਗਿਆ। ਬਾਬਰ 'ਤੁਜ਼ਕੇ-ਬਾਬਰੀ' ਵਿਚ ਇਬਰਾਹੀਮ ਬਾਰੇ ਲਿਖਦਾ ਹੈ ਕਿ "ਉਹ ਇਕ ਨਾ ਤਜਰਬੇਕਾਰ ਨੌਜਵਾਨ ਸੀ ਜੋ ਫ਼ੌਜਾਂ ਨੂੰ ਨਾ ਅੱਗੇ ਵਧਾਉਣ ਵਿਚ ਸਾਵਧਾਨੀ ਤੋਂ ਕੰਮ ਲੈਂਦਾ ਸੀ ਅਤੇ ਨਾ ਪਿੱਛੇ ਹਟਾਉਣ ਵਿਚ । ਇਸ ਦੀਆਂ ਫ਼ੌਜਾਂ ਬਿਨਾਂ ਕਿਸੇ ਤਰਤੀਬ ਦੇ ਰੁਕ ਜਾਂਦੀਆਂ ਸਨ ਜਾਂ ਪਿੱਛੇ ਹਟਦੀਆਂ ਸਨ ਅਤੇ ਬਿਨਾਂ ਸੋਚੇ ਸਮਝੇ ਹੱਲਾ ਕਰ ਦਿੰਦੀਆਂ ਸਨ"।

—ਗੁਰਚਰਨ ਸਿੰਘ

**ਇਬਰਾਨੀ ਭਾਸ਼ਾ ਤੇ ਸਾਹਿਤ** : ਇਹ ਸਾਮੀ (ਸੈਮਿਟਿਕ) ਪਰਿਵਾਰ ਦੀਆਂ ਭਾਸ਼ਾਵਾਂ ਵਿਚੋਂ ਇਕ ਹੈ ਜੋ ਯਹੂਦੀਆਂ ਦੀ ਪ੍ਰਾਚੀਨ ਸਭਿਆਚਾਰਕ ਭਾਸ਼ਾ ਹੈ। ਇਸੇ ਭਾਸ਼ਾ ਵਿਚ ਉਨ੍ਹਾਂ ਦੇ ਧਰਮ ਗ੍ਰੰਥ ਹਨ ਅਰਥਾਤ ਤੌਰੇਤ ਦਾ ਪਹਿਲਾ ਅੱਧ ਇਸ ਭਾਸ਼ਾ ਵਿਚ ਲਿਖਿਆ ਹੋਇਆ ਹੈ। ਮੁੱਖ ਰੂਪ ਵਿਚ ਇਬਰਾਨੀ ਦਾ ਗਿਆਨ ਤੌਰੇਤ ਤੇ ਨਿਰਭਰ ਹੈ।

'ਸਾਮੀ' ਸ਼ਬਦ ਮੁੱਖ ਰੂਪ ਵਿਚ ਹਜ਼ਰਤ ਨੂਹ ਦੇ ਪੁੱਤਰ "ਸਾਮ" ਨਾਲ ਸਬੰਧ ਰੱਖਦਾ ਹੈ। ਸਾਮੀ ਭਾਸ਼ਾਵਾਂ ਦੀ ਪੂਰਬੀ ਉਪ-ਸ਼ਾਖ਼ਾ ਦਾ ਖੇਤਰ ਮੈਸੋਪੋਟਾਮੀਆ ਸੀ। ਉਥੇ ਪਹਿਲਾਂ ਸੁਮੇਰੀਅਨ ਭਾਸ਼ਾ ਬੋਲੀ ਜਾਂਦੀ ਸੀ ਜਿਸ ਕਰ ਕੇ ਸੁਮੇਰੀਅਨ ਭਾਸ਼ਾ ਨੇ ਪੂਰਬੀ ਸਾਮੀ ਭਾਸ਼ਾ ਤੇ ਬਹੁਤ ਅਸਰ ਪਾਇਆ। ਬਹੁਤ ਪੁਰਾਣੀ ਸਾਮੀ ਭਾਸ਼ਾ ਅੱਕਾਦੀ ਦੀਆਂ ਅਸੂਰੀ ਤੇ ਬਾਬਿਲੀ ਦੋ ਉਪ ਸ਼ਾਖ਼ਾਵਾਂ ਹਨ। ਸਾਮੀ ਪਰਿਵਾਰ ਦੀ ਦੱਖਣੀ ਉਪਸ਼ਾਖ਼ਾ ਵਿਚ ਅਰਬੀ, ਇਥੋਪਿਆਈ ਤੇ ਸਾਬੀ ਭਾਸ਼ਾਵਾਂ ਪ੍ਰਧਾਨ ਹਨ। ਸਾਮੀ ਪਰਿਵਾਰ ਦੀ ਪੱਛਮੀ ਉਪਸ਼ਾਖ਼ਾ ਦੀਆਂ ਮੁੱਖ ਭਾਸ਼ਾਵਾਂ ਇਹ ਹਨ : ਉਗਾਰੀਤੀ, ਕਨਆਨੀ, ਆਰਾਮੀ ਤੇ ਇਬਰਾਨੀ। ਇਨ੍ਹਾਂ ਵਿਚੋਂ ਉਗਾਰੀਤੀ (1500 ਈ. ਪੂ.) ਸਭ ਤੋਂ ਪੁਰਾਣੀ ਹੈ। ਇਸ ਦਾ ਕਨਆਨੀ ਨਾਲ ਡੂੰਘਾ ਸਬੰਧ ਹੈ। ਜਦੋਂ ਯਹੂਦੀ ਪਹਿਲੇ ਪਹਿਲ ਕਨਆਨ ਦੇਸ਼ ਵਿਚ ਆ ਕੇ ਵੱਸਣ ਲੱਗੇ ਤਾਂ ਉਹ ਕਨਆਨੀ ਨਾਲ ਮਿਲਦੀ ਜੁਲਦੀ ਆਰਾਮੀ ਉਪ-ਭਾਸ਼ਾ ਬੋਲਦੇ ਸਨ। ਉਸ ਵਿਚੋਂ ਹੀ ਉਨ੍ਹਾਂ ਦੀ ਆਪਣੀ ਇਬਰਾਨੀ ਭਾਸ਼ਾ ਦਾ ਵਿਕਾਸ ਹੋਇਆ ਹੈ। ਇਉਂ ਲਗਦਾ ਹੈ ਕਿ 'ਇਬਰਾਨੀ' ਸ਼ਬਦ ਹੀਬਰੂ ਤੋਂ ਨਿਕਲਿਆ ਹੈ ਜਿਸ ਦੇ ਅਰਥ ਹਨ "ਦਰਿਆ ਪਾਰਲਾ"। ਤਲ

ਅਮਰਨਾ ਦੇ ਚਿੱਠੀ ਪੱਤਰ ਤੋਂ ਪਤਾ ਲਗਦਾ ਹੈ ਕਿ ਹੀਬਰੂ (ਦਰਿਆ ਪਾਰਲੇ) ਲੋਕ ਸ਼ਾਮ ਅਤੇ ਫ਼ਲਸਤੀਨ ਉੱਤੇ ਧਾਵੇ ਕਰ ਰਹੇ ਸਨ। ਦਰਿਆਵਾਂ ਤੋਂ ਭਾਵ ਫ਼ਰਾਤ ਅਤੇ ਦਜਲਾ ਹੈ। ਹੀਬਰੂ ਉੱਤਰੀ ਅਰਬ ਦੇ ਮਾਰੂਥਲ ਵਿਚ ਰਹਿਣ ਵਾਲੀ ਇਕ ਟਪਰੀਵਾਸ ਕੌਮ ਸੀ ਜਿਸ ਦਾ ਸਬੰਧ ਯਹੂਦੀਆਂ ਨਾਲ ਮੰਨਿਆ ਜਾਂਦਾ ਹੈ। ਬਾਬਿਲ ਤੋਂ ਆਪਣੇ ਘਰਾਂ ਨੂੰ ਜਾਣ ਦੀ ਆਗਿਆ (539 ਈ. ਪੂ.) ਮਗਰੋਂ ਯਹੂਦੀ ਰੋਜ਼ਾਨਾ ਜੀਵਨ ਵਿਚ ਇਬਰਾਨੀ ਨੂੰ ਛੱਡ ਕੇ ਆਰਾਮੀ ਭਾਸ਼ਾ ਬੋਲਣ ਲਗ ਪਏ। ਇਸ ਭਾਸ਼ਾ ਦੀਆਂ ਕਈ ਉਪ-ਭਾਸ਼ਾਵਾਂ ਪ੍ਰਚੱਲਿਤ ਸਨ। ਹਜ਼ਰਤ ਈਸਾ ਵੀ ਆਰਾਮੀ ਭਾਸ਼ਾ ਬੋਲਦੇ ਸਨ ਪਰ ਇਸ ਮੂਲ ਭਾਸ਼ਾ ਦੇ ਬਹੁਤ ਘੱਟ ਸ਼ਬਦ ਸੁਰੱਖਿਅਤ ਰਹਿ ਸਕੇ ਹਨ।

ਹੋਰ ਸਾਮੀ ਭਾਸ਼ਾਵਾਂ ਵਾਂਗ ਇਬਰਾਨੀ ਦੀਆਂ ਹੇਠ ਲਿਖੀਆਂ ਵਿਸ਼ੇਸ਼ਤਾਵਾਂ ਹਨ। ਇਸ ਦੇ ਧਾਤੂ ਆਮ ਤੌਰ ਤੇ ਤਿੰਨ ਅੱਖਰੇ ਹੁੰਦੇ ਹਨ। ਧਾਤੂਆਂ ਵਿਚ ਸੁਰ ਹੁੰਦੇ ਹੀ ਨਹੀਂ ਅਤੇ ਆਮ ਤੌਰ ਤੇ ਸਾਧਾਰਣ ਸ਼ਬਦਾਂ ਵਿਚ ਵੀ ਸੁਰ ਨਹੀਂ ਲਿਖੇ ਜਾਂਦੇ। ਧਾਤੂਆਂ ਦੇ ਅੱਗੇ, ਵਿਚਕਾਰ ਤੇ ਅੰਤ ਵਿਚ ਅੱਖਰ ਜੋੜ ਕੇ ਸ਼ਬਦ ਬਣਾਏ ਜਾਂਦੇ ਹਨ। ਅਗੇਤਰ ਤੇ ਪਿਛੇਤਰ ਲਾ ਕੇ ਲਿੰਗ-ਪੁਲਿੰਗ ਤੇ ਵਚਨ ਦਾ ਗਿਆਨ ਕਰਵਾਇਆ ਜਾਂਦਾ ਹੈ। ਕਿਰਿਆ ਦੇ ਰੂਪਾਂਤਰ ਘੱਟ ਹਨ। ਸਾਧਾਰਣ ਅਰਥਾਂ ਵਿਚ ਕਾਲ ਹੁੰਦਾ ਹੀ ਨਹੀਂ ਕੇਵਲ ਵਾਚਕ ਹੁੰਦੇ ਹਨ। ਵਾਕਾਂ ਦੀ ਤਰਤੀਬ ਬਹੁਤ ਸਾਦੀ ਹੈ ਅਤੇ ਵਾਕ ਆਮ ਤੌਰ ਤੇ ਅਤੇ (ਵਾਵ-ਅਤੇ) ਸ਼ਬਦ ਨਾਲ ਜੋੜੇ ਜਾਂਦੇ ਹਨ। ਇਬਰਾਨੀ ਭਾਸ਼ਾ ਵਿਚ ਸੂਖਮ ਜਜ਼ਬਿਆਂ ਨੂੰ ਪ੍ਰਗਟ ਕਰਨਾ ਔਖਾ ਹੈ। ਅਸਲ ਵਿਚ ਇਬਰਾਨੀ ਭਾਸ਼ਾ ਦਾਰਸ਼ਨਿਕ ਛਾਣ-ਬੀਣ ਨਾਲੋਂ ਕਹਾਣੀ ਸਾਹਿਤ ਤੇ ਕਵਿਤਾ ਲਈ ਵਧੇਰੇ ਢੁਕਵੀਂ ਹੈ।

ਪਹਿਲੀ ਸਦੀ ਈਸਵੀ ਵਿਚ ਯਹੂਦੀ ਵਿਦਵਾਨਾਂ ਨੇ ਇਬਰਾਨੀ ਭਾਸ਼ਾ ਨੂੰ ਲਿਪੀਬੱਧ ਕਰਨ ਦਾ ਇਕ ਨਵਾਂ ਢੰਗ ਚਲਾਇਆ ਜਿਸ ਰਾਹੀਂ ਬੋਲ-ਚਾਲ ਵਿਚ ਸਦੀਆਂ ਤੋਂ ਅਣਵਰ-ਤਿਆ ਇਬਰਾਨੀ ਭਾਸ਼ਾ ਦਾ ਰੂਪ ਅਤੇ ਉਸ ਦਾ ਉਚਾਰਣ ਨਿਸ਼ਚਿਤ ਕੀਤਾ ਗਿਆ। ਅੱਠਵੀਂ ਦਸਵੀਂ ਸਦੀ ਈ. ਵਿਚ ਸਾਰੀ ਇਬਰਾਨੀ ਬਾਈਬਲ ਨੂੰ ਇਸੇ ਢੰਗ ਅਨੁਸਾਰ ਸੰਪਾਦਿਤ ਕੀਤਾ ਗਿਆ। ਇਸ ਨੂੰ ਮਸੋਰਾ ਦੀ ਬਾਈਬਲ ਕਹਿੰਦੇ ਹਨ ਅਤੇ ਪਿਛਲੀਆਂ ਦਸ ਸਦੀਆਂ ਤੋਂ ਇਬਰਾਨੀ ਬਾਈਬਲ ਦਾ ਇਹ ਸਭ ਤੋਂ ਵੱਧ ਪ੍ਰਚਲਿਤ ਰੂਪ ਹੈ। ਇਸ ਦਾ ਸਭ ਤੋਂ ਵੱਧ ਪ੍ਰਚਲਿਤ ਐਡੀਸ਼ਨ ਜੈਕਬ ਬਿਨ ਹਈਮ ਦਾ ਹੈ ਜੋ 1524 ਈ. ਵਿਚ ਵੈਨਿਸ ਵਿਚ ਛਪਿਆ ਸੀ। ਸੰਨ 1947 ਵਿਚ ਫ਼ਲਸਤੀਨ ਦੇ ਕੁਮਰਾਨ ਨਾਮੀ ਸਥਾਨ ਤੇ ਇਬਰਾਨੀ ਬਾਈਬਲ ਤੇ ਹੋਰ ਸਾਹਿਤ ਦੀਆਂ ਬਹੁਤ ਹੀ ਪ੍ਰਾਚੀਨ ਹੱਥ ਲਿਖਤਾਂ ਮਿਲੀਆਂ। ਇਨ੍ਹਾਂ ਦੇ ਲਿਖੇ ਜਾਣ ਦਾ ਸਮਾਂ ਆਮ ਤੌਰ ਤੇ ਦੂਜੀ ਸਦੀ ਈ. ਪੂ. ਮੰਨਿਆ ਜਾਂਦਾ ਹੈ। ਵਿਦਵਾਨਾਂ ਨੂੰ ਇਹ ਦੇਖ ਕੇ ਹੈਰਾਨੀ ਹੋਈ ਕਿ ਬਾਈਬਲ ਦੀਆਂ ਇਹ ਪ੍ਰਾਚੀਨ ਪੋਥੀਆਂ ਮਸੋਰਾ ਦੀ ਬਾਈਬਲ ਤੋਂ ਕੋਈ ਬਹੁਤੀਆਂ ਵੱਖ ਨਹੀਂ। ਅੱਜਕੱਲ੍ਹ ਪੱਛਮ ਦੀਆਂ ਯੂਨੀਵਰਸਟੀਆਂ ਵਿਚ ਇਬਰਾਨੀ ਦੀ ਪੜ੍ਹਾਈ ਵਧੇਰੇ ਹਰਮਨ-ਪਿਆਰੀ ਬਣੀ ਹੋਈ ਹੈ।

ਮੱਧ ਕਾਲ ਵਿਚ ਇਕ ਖ਼ਾਸ ਇਬਰਾਨੀ ਭਾਸ਼ਾ ਦੀ ਉਤਪਤੀ ਹੋਈ ਜਿਸ ਨੂੰ ਜਰਮਨੀ ਦੇ ਉਹ ਯਹੂਦੀ ਬੋਲਦੇ ਸਨ ਜੋ ਪੋਲੈਂਡ ਤੇ ਰੂਸ ਵਿਚ ਜਾ ਕੇ ਵਸ ਗਏ ਸਨ। ਇਸ ਬੋਲੀ ਨੂੰ 'ਯਹੂਦੀ ਜਰਮਨ' ਜਾਂ 'ਯਿਦਿਸ਼' ਦਾ ਨਾਂ ਦਿੱਤਾ ਜਾਂਦਾ ਹੈ। ਅਸਲ ਵਿਚ ਇਹ ਇਕ ਜਰਮਨ ਬੋਲੀ ਹੈ ਜੋ ਇਬਰਾਨੀ ਲਿਪੀ ਵਿਚ ਲਿਖੀ ਜਾਂਦੀ ਹੈ ਅਤੇ ਜਿਸ ਵਿਚ ਬਹੁਤ ਸਾਰੇ ਆਰਾਮੀ, ਪੋਲਿਸ਼ ਤੇ ਰੂਸੀ ਸ਼ਬਦ ਸ਼ਾਮਲ ਹਨ। ਇਸ ਦਾ ਵਿਆਕਰਣ ਨਿਸ਼ਚਿਤ ਨਹੀਂ ਪਰ ਇਸ ਦਾ ਸਾਹਿਤ ਬਹੁਤ ਅਮੀਰ ਹੈ।

ਪਹਿਲੀ ਵੱਡੀ ਜੰਗ ਮਗਰੋਂ ਫ਼ਲਸਤੀਨ ਵਿਚ ਕਾਇਮ ਹੋਈ ਯਹੂਦੀਆਂ ਦੀ ਇਜ਼ਰਾਈਲ ਨਾਮੀ ਨਵੀਂ ਹਕੂਮਤ ਦੀ ਰਾਜ ਭਾਸ਼ਾ ਆਧੁਨਿਕ ਇਬਰਾਨੀ ਹੈ। ਸੰਨ 1925 ਵਿਚ ਯੋਰੋਸ਼ਲਮ ਦੀ ਯੂਨੀਵਰਸਿਟੀ ਕਾਇਮ ਹੋਈ ਜਿਸ ਦੇ ਸਭ ਭਾਗਾਂ ਵਿਚ ਵਿਦਿਆ ਦਾ ਮਾਧਿਅਮ ਇਬਰਾਨੀ ਹੈ। ਇਜ਼ਰਾਈਲ ਅੰਦਰ ਇਬਰਾਨੀ ਵਿਚ ਕਈ ਅਖ਼ਬਾਰ ਵੀ ਨਿਕਲਦੇ ਹਨ।

**ਇਬਰਾਨੀ ਸਾਹਿਤ**—ਰਚਨਾ ਕਾਲ ਦੀ ਦ੍ਰਿਸ਼ਟੀ ਤੋਂ 'ਓਲਡ ਟੈਸਟਾਮੈਂਟ' ਦਾ ਪ੍ਰਮਾਣਿਕ ਰੂਪ ਇਬਰਾਨੀ ਭਾਸ਼ਾ ਦਾ ਸਭ ਤੋਂ ਪੁਰਾਤਨ ਸਾਹਿਤ ਹੈ। ਇਸ ਦਾ ਦ੍ਰਿਸ਼ਟੀਕੋਣ ਸਾਹਿਤਕ ਹੋਣ ਦੀ ਥਾਂ ਧਾਰਮਿਕ ਹੈ। ਕਲਾਮਈ ਪ੍ਰਗਟਾਅ ਦੀ ਥਾਂ ਸਿੱਖਿਆ ਅਤੇ ਉਪਦੇਸ਼ ਇਸ ਦਾ ਮੁੱਖ ਮੰਤਵ ਹੈ।

**ਅਪ੍ਰਮਾਣਿਕ ਧਾਰਮਿਕ ਸਾਹਿਤ**—ਦੂਜੀ ਸਦੀ ਈ. ਪੂ. ਤੋਂ ਲੈ ਕੇ ਦੂਜੀ ਸਦੀ ਈ. ਤਕ ਬਹੁਤ ਸਾਰੀਆਂ ਅਜਿਹੀਆਂ ਰਚਨਾਵਾਂ ਰਚੀਆਂ ਗਈਆਂ ਜਿਨ੍ਹਾਂ ਦਾ ਉਦੇਸ਼ ਬਾਈਬਲ ਦੇ ਦੱਸੇ ਹੋਏ ਵਿਸ਼ਿਆਂ ਦੀ ਵਿਆਖਿਆ ਜਾਂ ਵਿਸਥਾਰ ਹੈ। ਇਨ੍ਹਾਂ ਵਿਚ ਆਮ ਤੌਰ ਤੇ ਬਾਈਬਲ ਦੇ ਮੁੱਖ ਪਾਤਰਾਂ ਦੀਆਂ ਭਵਿਖ ਸਬੰਧੀ ਪ੍ਰਚਲਿਤ ਅਖੌਤਾਂ ਦਾ ਜ਼ਿਕਰ ਹੈ, ਜਿਵੇਂ ਆਦਮ ਅਤੇ ਹਵਾ ਦੀ ਜੀਵਨੀ। ਇਨ੍ਹਾਂ ਰਚਨਾਵਾਂ ਨੂੰ ਬਾਈਬਲ ਵਿਚ ਥਾਂ ਨਹੀਂ ਮਿਲੀ ਤੇ ਇਹ 'ਅਪ੍ਰਮਾਣਿਕ ਸਾਹਿਤ' ਦੇ ਨਾਂ ਨਾਲ ਮਸ਼ਹੂਰ ਹਨ। ਇਹੋ ਜਿਹੇ ਸਾਹਿਤ ਦੀ ਮੂਲ ਭਾਸ਼ਾ ਆਮ ਤੌਰ ਤੇ ਇਬਰਾਨੀ ਸੀ ਪਰ ਅੱਜਕੱਲ੍ਹ ਇਹ ਸਾਹਿਤ ਕੇਵਲ ਆਰਾਮੀ ਜਾਂ ਮਗਰੋਂ ਦੇ ਅਨੁਵਾਦਾਂ ਵਿਚ ਮਿਲਦਾ ਹੈ।

**ਰੱਬੀ ਸਾਹਿਤ**—ਈਸਾਈ ਧਰਮ ਦੇ ਫੈਲਣ ਮਗਰੋਂ ਯਹੂਦੀ ਧਰਮਵੇਤਾ (ਜਿਨ੍ਹਾਂ ਨੂੰ ਇਬਰਾਨੀ ਵਿਚ ਰੱਬੀ ਕਹਿੰਦੇ ਹਨ ਅਤੇ ਜਿਨ੍ਹਾਂ ਨੇ ਈਸਾਈ ਧਰਮ ਕਬੂਲ ਕਰ ਲਿਆ ਸੀ) ਵੱਡੇ ਪੈਮਾਨੇ ਤੇ ਸਾਹਿਤ ਦੀ ਰਚਨਾ ਕਰਨ ਲਗ ਪਏ। ਅਜਿਹੀਆਂ ਰਚਨਾਵਾਂ ਨੂੰ 'ਰੱਬੀ ਸਾਹਿਤ' ਦਾ ਨਾਂ ਦਿੱਤਾ ਗਿਆ। ਇਸ ਨੂੰ ਤਿੰਨਾਂ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :—

**(ੳ) ਮਿਸ਼ਨਾ**—ਇਹ ਤਿਉਹਾਰ, ਸੰਸਕਾਰ, ਪੂਜਾ, ਕਾਨੂੰਨ ਆਦਿ ਬਾਰੇ ਯਹੂਦੀਆਂ ਵਿਚ ਪ੍ਰਚਲਿਤ ਧਾਰਮਿਕ ਪਰੰਪਰਾਵਾਂ ਦਾ ਸੰਗ੍ਰਹਿ ਹੈ। ਇਸ ਨੂੰ ਦੂਜੀ ਸਦੀ ਈ. ਵਿਚ ਜੂਦਾ ਹਾਨਾਸੀ ਨੇ ਪੁਸਤਕ ਦਾ ਰੂਪ ਦਿੱਤਾ ਸੀ। ਤੋਸਫ਼ਤਾ ਇਸ ਦੀ ਆਧੁਨਿਕ ਅੰਤਿਕਾ ਹੈ।

**(ਅ) ਤਲਮੂਦ**—ਇਸ ਵਿਚ ਮਿਸ਼ਨਾ ਦੀ ਵਿਆਖਿਆ ਹੈ, ਜਿਸ ਦੇ ਸਥਾਨਿਕ ਹਾਲਾਤ ਅਨੁਸਾਰ ਵੱਖ ਵੱਖ ਰੂਪ ਹਨ। ਯੋਰੋਸ਼ਲਮ ਦੇ ਧਰਮਵੇਤਿਆਂ ਨੇ ਆਪਣਾ ਯੋਰੋਸ਼ਲਮੀ ਤਲਮੂਦ ਤੀਜੀ ਚੌਥੀ ਸਦੀ ਈਸਵੀ ਵਿਚ ਲਿਖਿਆ ਹੈ। ਬੈਬੀਲੋਨੀਆ ਦੇ ਤਲਮੂਦ ਦਾ ਨਾਂ ਬਾਬਿਲੀ ਜਾਂ ਗੇਮਾਰਾ ਹੈ। ਇਸ ਦੀ ਰਚਨਾ ਦਾ ਸਮਾਂ ਚੌਥੀ ਤੇ ਛੇਵੀਂ ਸਦੀ ਈ. ਹੈ। ਬਾਬਿਲੀ ਤਲਮੂਦ ਸਭ ਤੋਂ ਵੱਧ ਵਿਸਥਾਰ ਵਾਲਾ (10,000 ਪੰਨੇ) ਤੇ ਸਭ ਤੋਂ ਵੱਧ ਮਹੱਤਵਪੂਰਨ ਹੈ। ਇਸ ਦੀ ਭਾਸ਼ਾ ਇਬਰਾਨੀ ਤੇ ਆਰਾਮੀ ਹੈ।

**(ੲ) ਮਿਦ੍ਰਸ਼ੀਮ**—ਇਹ ਮੂਸਾ ਦੇ ਨੇਮਾਂ ਦੀਆਂ ਅਮਲੀ ਤੇ ਉਪਦੇਸ਼ਾਤਮਕ ਵਿਆਖਿਆਵਾਂ ਹਨ। ਛੋਟਾ ਮਿਦ੍ਰਸ਼ੀਮ 500 ਈ. ਦਾ ਹੈ। ਉਨ੍ਹਾਂ ਵਿਚੋਂ ਮਖਿਲਤਾ, ਸਿਫ਼ਰਾ ਤੇ ਸਿਫ਼ਰੇ ਖ਼ਾਸ ਤੌਰ ਤੇ ਵਰਣਨ ਯੋਗ ਹਨ। ਮਗਰੋਂ ਦੇ ਲਿਖੇ ਮਿਦ੍ਰਸ਼ੀਮ (ਰਬੌਤ) ਵਧੇਰੇ ਵਿਸਥਾਰ ਵਾਲੇ ਹਨ। ਇਸ ਸਾਹਿਤ ਦੀ ਰਚਨਾ ਛੇਵੀਂ ਸਦੀ ਤੋਂ ਲੈ ਕੇ ਬਾਰ੍ਹਵੀਂ ਸਦੀ ਤਕ ਹੁੰਦੀ ਰਹੀ ਹੈ।

**ਮੱਧ-ਕਾਲੀ ਸਾਹਿਤ**—ਵੱਖ ਵੱਖ ਦੇਸ਼ਾਂ ਵਿਚ ਵਸਣ ਵਾਲੇ ਯਹੂਦੀਆਂ ਅੰਦਰ ਕਈ ਫ਼ਿਰਕੇ ਪੈਦਾ ਹੋ ਗਏ ਜਿਨ੍ਹਾਂ ਦਾ ਇਬਰਾਨੀ

ਸਾਹਿਤ ਅੱਜ ਤਕ ਸੁਰੱਖਿਅਤ ਹੈ। ਬੈਬੀਲੋਨੀਆ ਦੇ ਸੂਰਾ ਸਥਾਨ ਤੇ 600 ਈ. ਤੋਂ ਲੈ ਕੇ ਗੌਨੀਮ ਫ਼ਿਰਕਾ ਚਲਿਆ ਆ ਰਿਹਾ ਹੈ ਜਿਸ ਦਾ ਕਾਨੂੰਨ, ਮਿਨਾ ਤੇ ਬਾਈਬਲ ਦੇ ਵਿਸ਼ਿਆਂ ਸਬੰਧੀ ਵਿਸਥਾਰ ਭਰਿਆ ਸਾਹਿਤ ਮਿਲਦਾ ਹੈ। ਇਸ ਦਾ ਪ੍ਰਮੁੱਖ ਵਿਦਵਾਨ ਸਦੀਆਹ ਬਿਨ ਯੂਸਫ਼ ਸੀ। ਕਰਾਵਾਦੀ ਅੱਠਵੀਂ ਸਦੀ ਦੇ ਯਹੂਦੀ ਧਾਰਮਿਕ ਆਗੂਆਂ ਦਾ ਇਕ ਹੋਰ ਫ਼ਿਰਕਾ ਹੈ ਜਿਸ ਦਾ ਸਾਹਿਤ ਬਹੁਤ ਕਰ ਕੇ ਬਾਈਬਲ ਦੀ ਵਿਆਖਿਆ ਹੈ।

9ਵੀਂ ਸਦੀ ਵਿਚ ਸਪੇਨ ਇਸਲਾਮੀ ਤੇ ਯਹੂਦੀ ਸਭਿਆਚਾਰ ਦਾ ਕੇਂਦਰ ਬਣਿਆ। ਇਥੇ ਯਹੂਦੀ ਵਿਦਵਾਨਾਂ ਨੇ ਵਿਆਕਰਣ, ਬਾਈਬਲ ਦੀ ਵਿਆਖਿਆ ਤੇ ਅਰਸਤੂ ਦੇ ਫ਼ਲਸਫ਼ੇ ਨੂੰ ਆਧਾਰ ਮੰਨ ਕੇ ਸਾਹਿਤਕ ਰਚਨਾਵਾਂ ਕੀਤੀਆਂ। ਇਸ ਸਬੰਧ ਵਿਚ ਮੂਸਾ ਇਬਨ ਐਜ਼ਰਾ (1070-1150 ਈ.), ਜੂਦਾਹ ਹਲੇਵੀ (1080-1140 ਈ.) ਦੇ ਨਾਂ ਵਰਣਨਯੋਗ ਹਨ ਪਰ ਉਸ ਸਮੇਂ ਦਾ ਸਭ ਤੋਂ ਮਹਾਨ ਯਹੂਦੀ ਵਿਦਵਾਨ ਤੇ ਫ਼ਿਲਾਸਫ਼ਰ ਮੈਮੋਨੀਡੀਜ਼ (1135-1204 ਈ.) ਹੈ। ਮੈਮੋਨੀਡੀਜ਼ ਨੇ ਅਰਸਤੂ ਦੀਆਂ ਕੁਝ ਰਚਨਾਵਾਂ ਦੇ ਅਰਬੀ ਅਨੁਵਾਦ ਦਾ ਖ਼ਾਸ ਅਧਿਐਨ ਕੀਤਾ ਅਤੇ ਧਾਰਮਿਕ ਵਿਸ਼ਵਾਸ ਤੇ ਬੌਧਿਕਤਾ ਦੇ ਵਿਚਕਾਰਲਾ ਰਾਹ ਲੱਭਣ ਦੀ ਲੋੜ ਵੱਲ ਧਿਆਨ ਦਿਵਾਇਆ। ਯਹੂਦੀਆਂ ਨੇ ਇਬਨ ਸੀਨਾ (ਮੌਤ 1037 ਈ.) ਤੇ ਇਬਨ ਰੁਸ਼ਦ (1126-1198 ਈ.) ਆਦਿ ਅਰਬੀ ਵਿਦਵਾਨਾਂ ਦੀਆਂ ਰਚਨਾਵਾਂ ਮੱਧਕਾਲ ਵਿਚ ਯੂਰਪ ਤਕ ਪਹੁੰਚਾ ਕੇ ਅਰਬੀ ਤੇ ਯੂਨਾਨੀ ਗਿਆਨ ਵਿਗਿਆਨ ਦੇ ਪ੍ਰਚਾਰ ਵਿਚ ਪੂਰਾ ਹਿੱਸਾ ਪਾਇਆ।

**ਆਧੁਨਿਕ ਸਾਹਿਤ**—ਮੂਸਾ ਮੈਂਡਲਸੋਨ ਦੇ ਬੌਧਿਕਵਾਦ ਤੋਂ ਪ੍ਰਭਾਵਿਤ ਹੋ ਕੇ ਇਬਰਾਨੀ ਸਾਹਿਤ ਦਾ ਦ੍ਰਿਸ਼ਟੀਕੋਣ ਦਿਨੋਂ-ਦਿਨ ਖੁੱਲ੍ਹਾ-ਡੁੱਲ੍ਹਾ ਤੇ ਵਧੇਰੇ ਸਾਹਿਤਕ ਹੁੰਦਾ ਜਾ ਰਿਹਾ ਹੈ। ਉੱਨੀਵੀਂ ਸਦੀ ਵਿਚ ਇਕ ਨਵੀਂ ਕੌਮੀ ਲਹਿਰ ਚੱਲੀ ਜੋ ਮਗਰੋਂ ਜ਼ਿਉਨਵਾਦੀ ਲਹਿਰ ਵਿਚ ਬਦਲ ਗਈ। ਇਸ ਦੇ ਪੈਰੋਕਾਰ ਫ਼ਲਸਤੀਨ ਦੇਸ਼ ਨੂੰ ਮੁੜ ਯਹੂਦੀ ਕੌਮ ਦਾ ਸਭਿਆਚਾਰਕ ਕੇਂਦਰ ਬਣਾਉਣਾ ਚਾਹੁੰਦੇ ਸਨ। ਆਧੁਨਿਕ ਇਬਰਾਨੀ ਸਾਹਿਤ ਅਨੁਭਵ, ਕਲਾ ਤੇ ਵਿਦਵਤਾ ਦਾ ਭੰਡਾਰ ਹੈ। ਇਸ ਸਾਹਿਤ ਦਾ ਵਿਸ਼ਵ ਸਾਹਿਤ ਦੇ ਵਿਸ਼ਵ-ਵਿਆਪੀ ਅੰਦੋਲਨਾਂ ਨਾਲ ਡੂੰਘਾ ਸਬੰਧ ਹੈ। ਅਲਐਜ਼ਰ-ਬਿਨ-ਯਹੂਦਾਹ (1858-1923 ਈ.) ਆਪਣਾ 'ਇਬਰਾਨੀ ਭਾਸ਼ਾ ਕੋਸ਼' (10 ਭਾਗ) ਲਿਖ ਕੇ ਜਗਤ ਪ੍ਰਸਿੱਧ ਹੋ ਗਿਆ। ਯੋਰੋਸ਼ਲਮ ਦੀ ਇਬਰਾਨੀ ਯੂਨੀਵਰਸਟੀ ਵੱਲੋਂ ਇਕ ਵਿਸਥਾਰ ਪੂਰਬਕ ਇਬਰਾਨੀ ਕੋਸ਼ ਦਾ ਸੰਪਾਦਨ 1950 ਈ. ਵਿਚ ਸ਼ੁਰੂ ਕੀਤਾ ਗਿਆ ਸੀ। ਦੂਜੇ ਮਹਾਂਯੁੱਧ ਤੋਂ ਪਿੱਛੋਂ ਇਬਰਾਨੀ ਸਾਹਿਤਕ ਜੀਵਨ ਦਾ ਕੇਂਦਰ ਪੂਰਬੀ ਯੂਰਪ ਦੀ ਥਾਂ ਪੱਛਮੀ ਯੂਰਪ, ਅਮਰੀਕਾ ਤੇ ਇਸਰਾਈਲ ਬਣ ਗਿਆ।

ਇਬਰਾਨੀ ਭਾਸ਼ਾ ਦੇ ਰੂਪ ਦੇ ਵਰਣਨ ਵਿਚ ਯਿਦਿਸ਼ ਦਾ ਵਰਣਨ ਉਪਰ ਆ ਚੁੱਕਾ ਹੈ। ਅਬਰਾਮੋਵਿਚ (1836-1918 ਈ.) ਦੇ ਯਿਦਿਸ਼ ਨਾਵਲ ਮਸ਼ਹੂਰ ਹਨ। ਸ਼ੋਲੋਮ ਆਸ਼ ਦੇ ਬਹੁਤ ਸਾਰੇ ਇਤਿਹਾਸਕ ਨਾਵਲ ਅੰਗਰੇਜ਼ੀ ਵਿਚ ਅਨੁਵਾਦ ਕੀਤੇ ਜਾ ਚੁੱਕੇ ਹਨ। ਆਈ. ਐਲ. ਪੈਰੇਜ਼ (1851-1915 ਈ.) ਇਕ ਆਧੁਨਿਕ ਰਹੱਸਵਾਦੀ ਲੇਖਕ ਹੈ ਤੇ ਮਾਰੀਸ ਰੋਸੈਨਫੈਲਡਾ ਇਕ ਹਰਮਨ ਪਿਆਰਾ ਕਵੀ ਹੈ। ਸੰਨ 1897 ਵਿਚ ਅਬਰਾਹਮ ਕਹਾਨ ਨੇ ਅਮਰੀਕਾ ਵਿਚ ਯਿਦਿਸ਼ ਪੱਤਰਕਾਰੀ ਦਾ ਆਰੰਭ ਕੀਤਾ।

**ਇਬਾਦਾਨ** : ਇਹ ਪੱਛਮੀ ਅਫ਼ਰੀਕਾ ਦੇ ਨਾਇਜੀਰੀਆ ਰਾਜ ਦਾ ਸਭ ਤੋਂ ਵੱਡਾ ਸ਼ਹਿਰ ਹੈ ਜੋ ਲਾਗੋਸ ਤੋਂ ਪੂਰਬ-ਉੱਤਰ ਵੱਲ ਸਿੱਧਾ 112 ਕਿ. ਮੀ. ਅਤੇ ਰੇਲ ਰਾਹੀਂ 193 ਕਿ. ਮੀ. ਦੇ ਫ਼ਾਸਲੇ ਉੱਤੇ ਇਕ ਪਹਾੜੀ ਦੀ ਢਲਾਣ ਤੇ ਵੱਸਿਆ ਹੋਇਆ ਹੈ। ਇਹ ਹੇਠਾਂ ਓਨਾ ਨਦੀ ਦੀ ਘਾਟੀ ਤਕ ਫੈਲਿਆ ਹੋਇਆ ਹੈ। ਇਸ ਦੇ ਇਰਦ ਗਿਰਦ ਇਕ ਕੱਚੀ ਚਾਰਦੀਵਾਰੀ ਹੈ ਜਿਸ ਦਾ ਘੇਰਾ ਲਗਭਗ 29 ਕਿ. ਮੀ. ਹੈ। ਇਥੇ ਬਹੁਤ ਸਾਰੀਆਂ ਮਸਜਿਦਾਂ ਹਨ ਅਤੇ ਪੱਛਮੀ ਢੰਗ ਦੀਆਂ ਇਮਾਰਤਾਂ ਬਹੁਤ ਘੱਟ ਹਨ। ਸ਼ਹਿਰ ਦੀ ਬਹੁਤੀ ਵਸੋਂ ਦਾ ਗੁਜ਼ਾਰਾ ਖੇਤੀਬਾੜੀ ਤੇ ਹੈ। ਇਥੇ ਘਰੇਲੂ ਦਸਤਕਾਰੀਆਂ ਵੀ ਕਾਫ਼ੀ ਚਲਦੀਆਂ ਹਨ। ਇਬਾਦਾਨ ਓਯੋ ਪ੍ਰਾਂਤ ਦੀ ਰਾਜਧਾਨੀ ਹੈ। ਇਥੋਂ ਦਾ ਆਰਥਿਕ ਪ੍ਰਬੰਧ ਬਹੁਤ ਹੱਦ ਤਕ ਠੀਕ ਹੈ। ਸੰਨ 1952 ਵਿਚ ਇਥੇ ਇਕ ਯੂਨੀਵਰਸਿਟੀ ਕਾਲਜ ਕਾਇਮ ਕੀਤਾ ਗਿਆ ਅਤੇ ਹੁਣ ਇਬਾਦਾਨ ਨਾਂ ਦੀ ਯੂਨੀਵਰਸਿਟੀ ਸਥਾਪਿਤ ਹੈ। ਇਸ ਵਿਚ ਦੇਸ ਦੀ ਸਭ ਤੋਂ ਵੱਡੀ ਲਾਇਬ੍ਰੇਰੀ ਹੈ। ਸੰਨ 1957 ਵਿਚ ਇਥੇ ਡਾਕਟਰਾਂ ਦੇ ਅਧਿਆਪਨ ਲਈ ਇਕ ਹਸਪਤਾਲ ਖੋਲ੍ਹਿਆ ਗਿਆ ਸੀ।

ਆਬਾਦੀ— 18,35,300 (1991)

70°10′ ਉ. ਵਿਥ.; 3°50′ ਪੂ. ਲੰਬ.

ਹ. ਪੁ.— ਐਨ ਆਫ ਪਲੇਸਜ਼-1971

**ਇਬਿਊਸ ਮਸੂਜੀ** : ਜਾਪਾਨ ਦੇ ਇਸ ਨਾਵਲਕਾਰ ਦਾ ਜਨਮ 15 ਫ਼ਰਵਰੀ, 1898 ਨੂੰ ਜਾਪਾਨ ਦੇ ਹੀਰੋਸ਼ੀਮਾ ਪ੍ਰੀਫੈਕਚਰ ਵਿਖੇ ਹੋਇਆ। ਇਹ ਸਾਧਾਰਨ ਲੋਕਾਂ ਦੀਆਂ ਕਮਜ਼ੋਰੀਆਂ ਸਬੰਧੀ ਤਿੱਖੇ ਪਰ ਸਹਾਨੁਭੂਤੀਜਨਕ ਸੰਖੇਪ ਸ਼ਾਬਦਿਕ ਚਿੱਤਰਾਂ ਦਾ ਨਿਰਮਾਣ ਕਰਨ ਲਈ ਪ੍ਰਸਿੱਧ ਸੀ। ਸ਼ੁਰੂ ਵਿਚ ਇਸ ਦਾ ਝੁਕਾਅ ਕਵਿਤਾ ਅਤੇ ਚਿੱਤਰਕਾਰੀ ਵੱਲ ਸੀ ਪਰ 1918 ਈ. ਵਿਚ ਵਾਸੇਡਾ ਯੂਨੀਵਰਸਿਟੀ ਵਿਚ ਦਾਖ਼ਲ ਹੋਣ ਤੇ ਇਸ ਨੂੰ ਗਲਪ ਲਿਖਣ ਦਾ ਉਤਸ਼ਾਹ ਮਿਲਿਆ। ਸੰਨ 1930 ਦੇ ਦਹਾਕੇ ਵਿਚ ਇਹ ਮਜ਼ਾਕੀਆ ਕਹਾਣੀਆਂ 'ਸੰਸ਼ੂਓ' (1937) ਅਤੇ ਇਤਿਹਾਸਕ ਨਾਵਲ 'ਜਾਨ ਮਜਤਰਾ ਹਾਈਯੈਯੂਕੀ' (1937) ਵਰਗੀਆਂ ਲਿਖਤਾਂ ਕਾਰਨ ਪ੍ਰਸਿੱਧ ਹੋਇਆ। ਖ਼ਾਸ ਕਰ ਕੇ ਦੂਜੇ ਮਹਾਂ ਯੁੱਧ ਤੋਂ ਬਾਅਦ ਤਾਂ ਇਹ ਬਹੁਤ ਜ਼ਿਆਦਾ ਹਰਮਨ ਪਿਆਰਾ ਹੋ ਗਿਆ। ਆਪਣੇ ਬਹੁਪੱਖੀ ਤੇ ਵਿਸ਼ਾਲ ਅਨੁਭਵ ਕਾਰਨ ਇਸ ਨੇ ਆਪਣੀਆਂ ਰਚਨਾਵਾਂ ਵਿਚ ਕਈ ਤਰ੍ਹਾਂ ਦੇ ਵਿਸ਼ੇ ਲਏ ਜਿਨ੍ਹਾਂ ਵਿਚੋਂ ਇਤਿਹਾਸਕ ਗਲਪ, ਪੇਂਡੂ ਜੀਵਨ ਦੀਆਂ ਕਹਾਣੀਆਂ ਆਦਿ ਪ੍ਰਮੁੱਖ ਸਨ। ਇਸ ਨੇ ਆਪਣੇ ਨਾਵਲ 'ਕੁਰਾਈ ਆਮੀ' (1966) ਕਾਰਨ ਨੈਸ਼ਨਲ ਕਲਚਰ ਐਵਾਰਡ ਜਿੱਤਿਆ। ਇਸ ਦੀਆਂ ਹੋਰ ਪ੍ਰਮੁੱਖ ਕਿਤਾਬਾਂ 'ਹੋਨਜਿਤਸੂ ਕਿਊਸਿਨ' (1949) ਅਤੇ 'ਯੋਹਾਈ ਟਾਈਕੋ' (1950) ਹਨ।

ਹ. ਪੁ. — ਐਨ. ਬ੍ਰਿ. ਮਾ. 5:275

**ਇਬੈਟਸਨ, ਸਰ ਡੈਨਜ਼ਿਲ** : ਇਹ ਪੰਜਾਬ ਦਾ ਇਕ ਅੰਗਰੇਜ਼ ਲੈਫ਼ਟੀਨੈਂਟ ਗਵਰਨਰ ਸੀ। ਇਸ ਦਾ ਜਨਮ 30 ਅਗਸਤ, 1847 ਨੂੰ ਹੋਇਆ। ਸੇਂਟ ਪੀਟਰਜ਼ ਕਾਲਜ, ਐਡੀਲੇਡ ਅਤੇ ਸੇਂਟ ਜਾਨ ਕਾਲਜ, ਕੈਂਬਰਿਜ ਤੋਂ ਵਿਦਿਆ ਪ੍ਰਾਪਤ ਕਰਨ ਮਗਰੋਂ ਇਹ 1870 ਈ. ਵਿਚ ਇੰਡੀਅਨ ਸਿਵਲ ਸਰਵਿਸ ਵਿਚ ਆ ਗਿਆ। ਸ਼ੁਰੂ ਸ਼ੁਰੂ ਵਿਚ ਇਸ ਨੂੰ ਕਰਨਾਲ ਜ਼ਿਲ੍ਹੇ ਦਾ ਸੈਟਲਮੈਂਟ ਅਫ਼ਸਰ ਅਤੇ ਪੰਜਾਬ ਦੀ ਮਰਦਮਸ਼ੁਮਾਰੀ ਦਾ ਸੁਪਰਡੈਂਟ ਆਦਿ ਨਿਯੁਕਤ ਕੀਤਾ ਗਿਆ ਅਤੇ 1818 ਈ. ਦੀ ਪਹਿਲੀ ਮਰਦਮਸ਼ੁਮਾਰੀ ਦਾ ਕੰਮ ਇਸੇ ਦੀ ਨਿਗਰਾਨੀ ਹੇਠ ਸਿਰੇ ਚੜ੍ਹਿਆ। ਇਹ ਪੰਜਾਬ ਦੇ ਡਾਇਰੈਕਟਰ ਆਫ਼ ਪਬਲਿਕ ਇਨਸਟ੍ਰਕਸ਼ਨ ਅਤੇ ਫ਼ਾਈਨੈਂਸ਼ਲ ਕਮਿਸ਼ਨਰ ਦੇ ਅਹੁਦਿਆਂ ਤੇ ਵੀ ਰਿਹਾ। ਇਸ ਨੇ ਗੌਰਮਿੰਟ ਆਫ਼ ਇੰਡੀਆ ਦੇ ਮਾਲ ਅਤੇ ਜ਼ਰਾਇਤ ਮਹਿਕਮੇ ਦੇ ਸਕੱਤਰ, ਮੱਧ ਪ੍ਰਦੇਸ ਦੇ ਚੀਫ਼ ਕਮਿਸ਼ਨਰ ਅਤੇ ਵਾਇਸਰਾਏ ਦੀ ਕੌਂਸਲ ਦੇ ਮੈਂਬਰ ਦੇ ਤੌਰ ਤੇ ਵੀ ਕੰਮ ਕੀਤਾ।

ਸੰਨ 1907 ਵਿਚ ਇਹ ਪੰਜਾਬ ਦਾ ਲੈਫ਼ਟੀਨੈਂਟ ਗਵਰਨਰ ਬਣਿਆ ਪਰ ਥੋੜ੍ਹਾ ਸਮਾਂ ਹੀ ਇਸ ਅਹੁਦੇ ਤੇ ਕੰਮ ਕਰ ਸਕਿਆ ਕਿਉਂਕਿ 21 ਫ਼ਰਵਰੀ, 1908 ਈ. ਨੂੰ ਇਸ ਦੀ ਮੌਤ ਹੋ ਗਈ।

ਇਹ ਇਕ ਖ਼ੁਸ਼-ਮਿਜ਼ਾਜ ਅਤੇ ਬਹੁਤ ਸਿਆਣਾ ਮਨੁੱਖ ਸੀ। ਹਿੰਦੁਸਤਾਨ ਵਿਚ ਇਸ ਦੇ ਕੀਤੇ ਕਈ ਕੰਮਾਂ ਵਿਚ ਇਸ ਤੋਂ ਅੱਗੇ ਕੋਈ ਨਹੀਂ ਲੰਘ ਸਕਿਆ ਅਤੇ ਪ੍ਰਬੰਧ ਦੇ ਮਾਮਲੇ ਵਿਚ ਇਸ ਨੂੰ ਬਹੁਤ ਸਾਰੇ ਲੋਕ ਆਪਣੇ ਸਮੇਂ ਦਾ ਸਭ ਤੋਂ ਵੱਡਾ ਇੰਡੀਅਨ ਸਿਵਲ ਸਰਵੈਂਟ ਮੰਨਦੇ ਹਨ।

ਹ. ਪੁ.–ਪੰ. ਕਾ.

**ਇਬੈਟਸਨ, ਜੂਲੀਅਸ ਸੀਜ਼ਰ** : ਇੰਗਲੈਂਡ ਦੇ ਇਸ ਚਿੱਤਰਕਾਰ ਦਾ ਜਨਮ 1759 ਈ. ਵਿਚ ਹੋਇਆ। ਇਹ ਯਾੱਰਕਸ਼ਿਰ ਦਾ ਰਹਿਣ ਵਾਲਾ ਸੀ। 17 ਸਾਲ ਦੀ ਉਮਰ ਵਿਚ ਹੀ ਇਸ ਨੇ ਸਟੇਜ ਦੇ ਇਕ ਪਰਦੇ ਉਪਰ ਚਿੱਤਰਕਾਰੀ ਕਰ ਕੇ ਨਾਮਣਾ ਖੱਟਿਆ। ਇਸ ਉਪਰੰਤ ਛੇਤੀ ਹੀ ਇਹ ਲੰਡਨ ਚਲਾ ਗਿਆ। ਉਥੇ ਜਾ ਕੇ ਇਸ ਨੇ ਪੇਂਡੂ ਜੀਵਨ ਦੇ ਦ੍ਰਿਸ਼ ਚਿਤਰਨੇ ਸ਼ੁਰੂ ਕੀਤੇ। ਸੰਨ 1800 ਤੋਂ ਮਗਰੋਂ ਇਹ ਵਧੇਰੇ ਕਰ ਕੇ ਯਾਰਕਸ਼ਿਰ ਵਿਚ ਰਹਿੰਦਾ ਰਿਹਾ। ਇਸ ਦੇ ਦ੍ਰਿਸ਼ਾਂ, ਤਟਵਰਤੀ ਦ੍ਰਿਸ਼ਾਂ ਅਤੇ ਪੇਂਡੂ ਦਿਲ-ਪਰਚਾਵੇ ਦੇ ਚਿੱਤਰਾਂ ਦਾ ਸਟਾਈਲ ਜਾਰਜ ਮਾਰਲੈਂਡ ਨਾਲ ਬਹੁਤ ਮਿਲਦਾ ਜੁਲਦਾ ਸੀ। ਪੱਛਮ ਵਾਲੇ ਇਸ ਨੂੰ 'ਇੰਗਲੈਂਡ ਦਾ ਬੈਰਕਮ' ਕਹਿੰਦੇ ਸਨ।

ਸੰਨ 1817 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.–ਆੱਕ. ਕੰ. ਆ.

**ਇਮਰਉਲਕੈਸ** : ਇਹ ਇਕ ਉੱਘਾ ਅਰਬੀ ਕਵੀ ਸੀ। ਮੁਅੱਲਕਿਆਂ ਵਿਚੋਂ ਸਭ ਤੋਂ ਪੁਰਾਣਾ ਤੇ ਪ੍ਰਸਿੱਧ ਮੁਅਲਕਾ ਇਸੇ ਦਾ ਹੈ। ਇਹ ਇਸਲਾਮ ਤੋਂ ਪਹਿਲਾਂ ਦੇ ਅਰਬੀ ਕਵੀਆਂ ਵਿਚੋਂ ਸਭ ਨਾਲੋਂ ਵੱਡਾ ਸੀ। ਇਮਰਉਲਕੈਸ ਕਿੰਦਾ ਦੇ ਸ਼ਾਹੀ ਘਰਾਣੇ ਵਿਚੋਂ ਸੀ।

ਇਸ ਬਾਰੇ ਬਹੁਤ ਸਾਰੀਆਂ ਰਵਾਇਤਾਂ ਹਨ। ਇਕ ਰਵਾਇਤ ਇਹ ਹੈ ਕਿ ਇਸ ਦੇ ਪਿਤਾ ਨੇ ਇਸ ਨੂੰ ਜਲਾਵਤਨ ਕਰ ਦਿੱਤਾ ਸੀ ਕਿਉਂਕਿ ਇਹ ਇਕ ਕਵੀ ਸੀ ਤੇ ਇਸ ਦਾ ਬਾਪ ਉਨ੍ਹਾਂ ਬਦਨਾਮੀਆਂ ਤੋਂ ਨਾਰਾਜ਼ ਹੋ ਗਿਆ ਜਿਹੜੀਆਂ ਇਸ ਦੀਆਂ ਇਸ਼ਕੀਆ ਕਾਰ-ਨਾਮਿਆਂ ਨੇ ਪੈਦਾ ਕੀਤੀਆਂ ਸਨ। ਇਮਰਉਲਕੈਸ ਜਲਾਵਤਨ ਹੋ ਕੇ ਦਰ-ਦਰ ਠੋਕਰਾਂ ਖਾਂਦਾ ਰਿਹਾ। ਇਸ ਲਈ ਇਸ ਨੂੰ ਮਲਕਲ ਜ਼ਲੀਲ ਕਹਿੰਦੇ ਹਨ।

ਇਮਰਉਲਕੈਸ ਜਾਹਲੀਅਤ ਦੇ ਸਮੇਂ ਦੇ ਸਾਰੇ ਅਰਬੀ ਸ਼ਾਇਰਾਂ ਨਾਲੋਂ ਵੱਡਾ ਹੈ। ਹਜ਼ਰਤ ਮੁਹੰਮਦ ਸਾਹਿਬ ਨੇ ਇਸ ਨੂੰ ਸਾਰੇ ਦੋਜ਼ਖੀ ਕਵੀਆਂ ਦਾ ਨੇਤਾ ਕਿਹਾ ਹੈ ਪਰ ਹਜ਼ਰਤ ਉਮਰ ਤੇ ਅਲੀ ਇਮਰਉਲਕੈਸ ਦੀ ਸ਼ਲਾਘਾ ਕਰਦੇ ਸਨ।

ਇਮਰਉਲਕੈਸ ਦੇ ਮੁਅੱਲਕੇ ਦੀ ਯੂਰਪੀ ਆਲੋਚਕ ਇਕ ਦੂਜੇ ਤੋਂ ਵੱਧ ਚੜ੍ਹ ਕੇ ਤਾਰੀਫ਼ ਕਰਦੇ ਹਨ। ਇਸ ਦੀ ਰਵਾਨੀ, ਜ਼ੋਰਦਾਰ ਤਸ਼ਬੀਹਾਂ, ਦਿਲਕਸ਼ ਨੱਕਾਸ਼ੀ ਤੇ ਜਵਾਨੀ ਦੀਆਂ ਖੁਸ਼ੀਆਂ ਦਾ ਬਿਆਨ ਬਹੁਤ ਸ਼ਲਾਘਾਯੋਗ ਹੈ। ਇਮਰਉਲਕੈਸ ਨੇ ਜੰਗਲੀ ਜ਼ਿੰਦਗੀ ਦੀਆਂ ਤਕਲੀਫ਼ਾਂ ਨੂੰ ਬਹੁਤ ਵਧੀਆ ਢੰਗ ਨਾਲ ਬਿਆਨ ਕੀਤਾ ਹੈ। ਇਹ ਬਘਿਆੜਾਂ ਨੂੰ ਆਪਣਾ ਮਿੱਤਰ ਕਹਿੰਦਾ ਹੈ। ਇਸ ਨੇ ਆਪਣੇ ਘੋੜੇ ਦੀ ਬਹਾਦਰੀ ਦੇ ਗੁਣ ਗਾਏ ਹਨ। ਅੰਤ ਵਿਚ ਬਿਜਲੀ ਤੇ ਤੂਫ਼ਾਨ ਦਾ ਜ਼ਿਕਰ ਕਰਕੇ ਕਸੀਦੇ ਨੂੰ ਮੁਕਾ ਦਿੱਤਾ ਹੈ।

ਹ.ਪੁ.–ਲਿਟ.ਹਿ.ਐਰੇ.; ਦਾਇਰਾਤੁਲ ਮਆਰਿਫ਼, ਹੈਦਰਾਬਾਦ, ਜਿਲਦ 1

– ਮੁਫ਼ਤੀ ਮਕਬੂਲ ਰਹਿਮਾਨ

**ਇਮਰਾਨ ਖਾਨ** : ਪਾਕਿਸਤਾਨ ਦਾ ਇਹ ਇਕ ਹਰਮਨ ਪਿਆਰਾ ਕ੍ਰਿਕਟ ਖਿਡਾਰੀ ਹੈ। ਇਸ ਦਾ ਜਨਮ 1952 ਈ. ਵਿਚ ਲਾਹੌਰ ਵਿਖੇ ਹੋਇਆ। ਇਸ ਨੇ ਆਪਣਾ ਟੈਸਟ ਜੀਵਨ ਕੇਵਲ 18 ਸਾਲ ਦੀ ਉਮਰ ਵਿਚ ਲਾਹੌਰ ਵਿਖੇ ਸ਼ੁਰੂ ਕੀਤਾ। ਇਸ ਨੇ ਕੁੱਲ 98 ਟੈਸਟ ਮੈਚ ਖੇਡੇ ਜਿਨ੍ਹਾਂ ਵਿਚੋਂ 48 ਮੈਚਾਂ ਵਿਚ ਇਸ ਨੇ ਪਾਕਿਸਤਾਨੀ ਟੀਮ ਦੀ ਕਪਤਾਨੀ ਕੀਤੀ। ਇਸ ਦੀ ਅਗਵਾਈ ਹੇਠ 1992 ਈ. ਵਿਚ ਪਾਕਿਸਤਾਨ ਨੇ ਵਿਸ਼ਵ ਕੱਪ ਜਿੱਤਿਆ। ਆਪਣੇ ਟੈਸਟ ਜੀਵਨ ਦੌਰਾਨ ਇਸ ਨੇ 300 ਤੋਂ ਵੱਧ ਟੈਸਟ ਵਿਕਟਾਂ ਲਈਆਂ ਅਤੇ 3000 ਤੋਂ ਵੱਧ ਰਨ ਬਣਾਏ। ਕ੍ਰਿਕਟ ਦੇ ਇਸ ਮਹਾਨ ਖਿਡਾਰੀ ਦਾ ਨਾਂ ਵਿਸ਼ਵ ਦੇ ਪਹਿਲੇ ਤਿੰਨ-ਚਾਰ ਆਲ ਰਾਊਂਡਰਜ਼ ਵਿਚ ਆਉਂਦਾ ਹੈ ਪਰ ਪਿੱਛੇ ਜਿਹੇ ਇਸ ਉੱਤੇ ਗੇਂਦ ਨਾਲ ਗ਼ਲਤ ਤਰੀਕੇ ਨਾਲ ਛੇੜਖਾਨੀ ਕਰਨ ਦਾ ਇਲਜ਼ਾਮ ਲਾਇਆ ਗਿਆ।

ਇਸ ਦੀ ਮਾਂ ਦੀ ਕੈਂਸਰ ਦੇ ਰੋਗ ਨਾਲ ਮੌਤ ਹੋ ਗਈ ਸੀ। ਉਸ ਦੀ ਯਾਦ ਵਿਚ ਇਸ ਨੇ ਅਤਿਆਧੁਨਿਕ ਸਾਜ਼-ਸਾਮਾਨ ਵਾਲੇ ਕੈਂਸਰ ਹਸਪਤਾਲ ਦੀ ਸਥਾਪਨਾ ਕੀਤੀ ਹੈ ਜਿਥੇ ਗ਼ਰੀਬ ਰੋਗੀਆਂ ਦਾ ਮੁਫ਼ਤ ਇਲਾਜ ਹੁੰਦਾ ਹੈ। ਇਸ ਮੰਤਵ ਲਈ ਜਨ ਸਾਧਾਰਨ ਨੇ ਇਸ ਦੀ ਬਹੁਤ ਹਮਾਇਤ ਕੀਤੀ ਅਤੇ ਇਸ ਨੇ ਕੇਵਲ 6 ਹਫ਼ਤੇ ਦੇ ਅੰਦਰ 12 ਕਰੋੜ ਰੁਪਏ ਇਕੱਠੇ ਕਰ ਲਏ। ਹੁਣ ਇਸ ਤੇ ਇਹ ਦੋਸ਼ ਲਾਇਆ ਜਾ ਰਿਹਾ ਹੈ ਕਿ ਇਸ ਨੇ ਇਸ ਅਮਾਨਤ ਵਿਚ ਖ਼ਿਆਨਤ ਕੀਤੀ ਹੈ ਪਰ ਇਮਰਾਨ ਨੇ ਇਸ ਨੂੰ ਗਲਤ ਕਰਾਰ ਦਿੰਦਿਆ ਕਿਹਾ ਹੈ ਕਿ ਕੁਝ ਲੋਕ ਇਸ ਦੀ ਲੋਕਪ੍ਰਿਯਤਾ ਤੋਂ ਖਫ਼ਾ ਹਨ ਤੇ ਉਨ੍ਹਾਂ ਨੂੰ ਡਰ ਹੈ ਕਿ ਜੇ ਇਸ ਨੇ ਸਿਆਸਤ ਵਿਚ ਕਦਮ ਰੱਖਿਆ ਤਾਂ ਉਨ੍ਹਾਂ ਦੀ ਗੱਦੀ ਨੂੰ ਖ਼ਤਰਾ ਹੋ ਸਕਦਾ ਹੈ। ਇਸ ਤੋਂ ਇਲਾਵਾ 20 ਜੂਨ, 1995 ਈ. ਨੂੰ ਲੰਡਨ ਵਿਖੇ ਜਮੀਮਾ ਗੋਲਡਸਮਿਥ ਨਾਲ ਕੀਤੇ ਵਿਆਹ ਬਾਰੇ ਵੀ ਕੁਝ ਲੋਕ ਇਸ ਨਾਲ ਨਾਖ਼ੁਸ਼ ਹਨ। ਉਹ ਚਾਹੁੰਦੇ ਸਨ ਕਿ ਇਮਰਾਨ ਕਿਸੇ ਪਾਕਿਸਤਾਨੀ ਲੜਕੀ ਨਾਲ ਨਿਕਾਹ ਕਰਦਾ। ਕੁਝ ਵੀ ਹੋਵੇ ਇਮਰਾਨ ਖਾਨ ਅਜੋਕੇ ਪਾਕਿਸਤਾਨ ਦਾ ਸਭ ਤੋਂ ਵਧੇਰੇ ਵਿਵਾਦਾਸਪਦ ਵਿਅਕਤੀ ਹੈ। ਇਸ ਨੇ ਇਨਸਾਫ਼ ਸਬੰਧੀ ਅਪ੍ਰੈਲ, 1996 ਵਿਚ ਇਕ ਰਾਜਨੀਤਿਕ ਅੰਦੋਲਨ ਚਲਾਇਆ ਜੋ ਕਿ ਮੁਕੰਮਲ ਤੌਰ ਤੇ ਅਸਫਲ ਹੋ ਗਿਆ।

--ਮਹਿੰਦਰ ਸਿੰਘ ਬਜਾਜ

**ਇਮਲਸ਼ਨ** : ਦੋ ਜਾਂ ਦੋ ਤੋਂ ਵੱਧ ਤਰਲਾਂ ਦੇ ਮਿਸ਼ਰਣ ਜਿਨ੍ਹਾਂ ਵਿਚੋਂ ਇਕ ਖ਼ੁਰਦਬੀਨੀ ਜਾਂ ਅਲਟ੍ਰਾਖ਼ੁਰਦਬੀਨੀ ਆਕਾਰ ਦੇ ਤੁਪ-ਕਿਆਂ ਦੀ ਸ਼ਕਲ ਵਿਚ ਹੁੰਦਾ ਹੈ, ਨੂੰ ਇਮਲਸ਼ਨ ਕਿਹਾ ਜਾਂਦਾ ਹੈ। ਬਹੁਤੇ ਇਮਲਸ਼ਨਾਂ ਵਿਚ ਇਕ ਫੇਜ਼ ਪਾਣੀ ਹੀ ਹੁੰਦਾ ਹੈ, ਇਸ ਲਈ ਇਨ੍ਹਾਂ ਨੂੰ ਦੋ ਕਿਸਮਾਂ ਵਿਚ ਵੰਡਿਆ ਜਾ ਸਕਦਾ ਹੈ; ਪਹਿਲੀ ਕਿਸਮ ਪਾਣੀ ਵਿਚ ਤੇਲ ਅਤੇ ਦੂਜੀ ਤੇਲ ਵਿਚ ਪਾਣੀ ਹੁੰਦੀ ਹੈ। ਪਹਿਲੀ ਕਿਸਮ ਵਿਚ ਤੇਲ ਦੇ ਤੁਪਕੇ ਪਾਣੀ ਵਿਚ ਅਤੇ ਦੂਜੀ ਵਿਚ ਪਾਣੀ ਦੇ ਤੁਪਕੇ ਤੇਲ ਵਿਚ ਰਲੇ ਹੁੰਦੇ ਹਨ। ਜੇ ਇਕ ਤਰਲ ਹੋਵੇ ਤਾਂ ਇਸ ਨੂੰ ਪਰਿਖੇਪਣ ਮਾਧਿਅਮ (ਡਿਸਪਰਸ਼ਨ ਮੀਡੀਅਮ) ਅਤੇ ਜੇ ਇਹ ਤੁਪਕਿਆਂ ਦੀ ਸ਼ਕਲ ਵਿਚ ਹੋਵੇ ਤਾਂ ਇਸ ਨੂੰ ਪਰਿਖੇਪ (ਡਿਸਪਰਸ) ਫ਼ੇਜ਼ ਕਹਿੰਦੇ ਹਨ। ਦੋ ਸ਼ੁੱਧ ਤਰਲਾਂ ਦਾ ਸਥਾਈ ਇਮਲਸ਼ਨ ਤਿਆਰ ਨਹੀਂ ਕੀਤਾ ਜਾ ਸਕਦਾ, ਇਸ ਵਿਚ ਇਕ ਤੀਜਾ ਪਦਾਰਥ ਰਲਾਉਣਾ ਪੈਂਦਾ ਹੈ ਜਿਸ ਨੂੰ ਇਮਲਸੀਕਾਰਕ ਕਹਿੰਦੇ ਹਨ। ਇਹ ਇਮਲਸੀਕਾਰਕ ਆਮ ਤੌਰ ਤੇ ਦੋ ਫ਼ੇਜ਼ਾਂ ਦੇ ਅੰਤਰ ਸੱਤ੍ਹਈ ਤਣਾਉ ਨੂੰ ਘਟਾਉਂਦਾ ਹੈ।

**ਸ਼੍ਰੇਣੀ ਵੰਡ**–ਅੱਜਕੱਲ੍ਹ ਅਨੇਕਾਂ ਕਿਸਮਾਂ ਦੇ ਇਮਲਸੀਕਾਰਕ ਪ੍ਰਚਲਿਤ ਹਨ, ਜਿਨ੍ਹਾਂ ਨੂੰ ਕਈ ਗਰੁੱਪਾਂ ਵਿਚ ਵੰਡਿਆ ਹੋਇਆ ਹੈ। ਸਭ ਤੋਂ ਵੱਡੇ ਗਰੁੱਪ ਵਿਚ ਸਾਬਣ, ਮੈਲ-ਨਿਵਾਰਕ ਪਦਾਰਥ ਅਤੇ

ਅਜਿਹੇ ਹੀ ਕਈ ਹੋਰ ਯੋਗਿਕ ਸ਼ਾਮਲ ਹਨ। ਇਨ੍ਹਾਂ ਦੀ ਅਧਾਰੀ-ਬਣਤਰ ਇਕ ਪੈਰਾਫ਼ਿਨ ਚੇਨ ਹੈ ਜਿਹੜੀ ਇਕ ਧਰੁਵੀ ਗਰੁੱਪ ਵਿਚ ਖ਼ਤਮ ਹੁੰਦੀ ਹੈ। ਪਾਣੀ ਵਿਚ ਘੁਲਣਸ਼ੀਲ ਸਾਬਣ ਪਾਣੀ ਵਿਚ ਤੇਲ ਵਾਲੀਆਂ ਇਮਲਸ਼ਨਾਂ ਨੂੰ ਸਥਾਈ ਕਰਨ ਲਈ ਮਹੱਤਵਪੂਰਨ ਹਨ। ਇਥੇ ਸਾਬਣ ਅਣੂਆਂ ਦੀਆਂ ਪੈਰਾਫ਼ਿਨ ਚੇਨਾਂ ਤੇਲ ਤੁਪਕਿਆਂ ਤੇ ਜਮ੍ਹਾਂ ਹੋ ਜਾਂਦੀਆਂ ਹਨ ਅਤੇ ਇਨ੍ਹਾਂ ਦੇ ਧਰੁਵੀ ਗਰੁੱਪ ਪਾਣੀ ਦੇ ਮਾਧਿਅਮ ਵਲ ਅਨੁਸਥਿਤ ਹੋ ਜਾਂਦੇ ਹਨ। ਇਸੇ ਤਰ੍ਹਾਂ ਪਾਣੀ ਵਿਚ ਅਘੁਲਣਸ਼ੀਲ ਸਾਬਣ, ਤੇਲ ਵਿਚ ਪਾਣੀ ਵਾਲੀਆਂ ਇਮਲਸ਼ਨਾਂ ਨੂੰ ਸਥਾਈ ਕਰਨ ਲਈ ਵਰਤੇ ਜਾਂਦੇ ਹਨ। ਇੱਥੇ ਸਥਾਈ ਕਰਨ ਦੀ ਕਿਰਿਆ ਕਈ ਠੋਸ ਪਾਊਡਰਾਂ ਵਰਗੀ ਹੁੰਦੀ ਹੈ। ਇਸੇ ਪਾਊਡਰ ਨੂੰ ਇਮਲਸੀਕਾਰਕ ਦੇ ਤੌਰ ਤੇ ਵਰਤਣ ਲਈ ਉਸ ਨੂੰ ਪਹਿਲਾਂ ਗਿੱਲਾ ਕਰ ਲਿਆ ਜਾਂਦਾ ਹੈ। ਜਿਹੜੀ ਫ਼ੇਜ਼ ਜ਼ਿਆਦਾ ਗਿੱਲਾ ਕਰ ਸਕਦੀ ਹੈ ਉਹ ਪਰਿਖੇਪਣ ਮਾਧਿਅਮ ਬਣਦੀ ਹੈ ਕਿਉਂਕਿ ਇਹ ਪਾਊਡਰ ਅੰਤਰ-ਸਤ੍ਹਾਵਾਂ ਤੇ ਇਕੱਠੇ ਹੋ ਜਾਂਦੇ ਹਨ ਅਤੇ ਇਨ੍ਹਾਂ ਦੀ ਜ਼ਿਆਦਾ ਸਤ੍ਹਾ ਤਰਲ ਵਿਚ ਭਿੱਜ ਸਕਦੀ ਹੈ। ਉਦਾਹਰਣ ਦੇ ਤੌਰ ਤੇ ਤਲਛੱਟਿਤ ਗੰਧਕ, ਜਿਹੜੀ ਜ਼ਿਆਦਾ ਪਾਣੀ ਨਾਲ ਭਿੱਜਦੀ ਹੈ, ਉਹ ਪਾਣੀ ਵਿਚ ਤੇਲ ਵਾਲੀਆਂ ਇਮਲਸ਼ਨਾਂ ਨੂੰ ਸਥਾਈ ਕਰਦੀ ਹੈ। ਕਈ ਕੁਦਰਤੀ ਇਮਲਸ਼ਨਾਂ ਹੁੰਦੀਆਂ ਹਨ ਜਿਵੇਂ ਦੁੱਧ, ਰਬੜ ਦਾ ਦੁੱਧ ਆਦਿ ਜਿਹੜੀਆਂ ਪ੍ਰੋਟੀਨਾਂ ਨਾਲ ਸਥਾਈ ਹੁੰਦੀਆਂ ਹਨ। ਅੰਡੇ ਦੀ ਜ਼ਰਦੀ ਦੀ ਪ੍ਰੋਟੀਨ ਕਈ ਇਮਲਸ਼ਨਾਂ ਨੂੰ ਸਥਾਈ ਕਰਦੀ ਹੈ। ਇਹੋ ਜਿਹੀਆਂ ਇਮਲਸ਼ਨਾਂ ਵਿਚ ਪਰਿਖੇਪ ਫ਼ੇਜ਼ ਦੇ ਹਰੇਕ ਤੁਪਕੇ ਦੇ ਦੁਆਲੇ ਪ੍ਰੋਟੀਨ ਇਕ ਸੁਰੱਖਿਅਕ ਤਹਿ ਬਣਾ ਦਿੰਦੀ ਹੈ ਜਿਸ ਕਾਰਨ ਸਥਾਈਪਣ ਆਉਂਦਾ ਹੈ। ਕਈ ਜਲ-ਸਨੇਹੀ ਕੋਲਾੱਇਡ (ਜਿਹਾ ਕਿ ਕਿੱਕਰ ਦੀ ਗੂੰਦ, ਜਿਲੇਟਿਨ) ਵੀ ਪਾਣੀ ਵਿਚ ਤੇਲ ਵਾਲੀਆਂ ਇਮਲਸ਼ਨਾਂ ਨੂੰ ਇਸੇ ਵਿਧੀ ਰਾਹੀਂ ਸਥਾਈ ਕਰਦੀਆਂ ਹਨ।

**ਗੁਣ**—ਕਿਸੇ ਇਮਲਸ਼ਨ ਦੀ ਕਿਸਮ ਦਾ ਪਤਾ ਲਗਾਉਣ ਲਈ ਕਈ ਤਰੀਕਿਆਂ ਦੀ ਵਰਤੋਂ ਕੀਤੀ ਜਾ ਸਕਦੀ ਹੈ, ਪਰ ਬਹੁਤੀਆਂ ਕਿਸਮਾਂ ਦਾ ਹੇਠ ਲਿਖੇ ਤਿੰਨ ਲੱਛਣਾਂ ਤੋਂ ਹੀ ਪਤਾ ਲਗਾਇਆ ਜਾ ਸਕਦਾ ਹੈ—

1. ਪਾਣੀ ਵਿਚ ਤੇਲ ਵਾਲੀਆਂ ਇਮਲਸ਼ਨਾਂ ਦੀ ਬਿਜਲ-ਚਾਲਕਤਾ ਦੂਜਿਆਂ ਦੇ ਮੁਕਾਬਲੇ ਬਹੁਤ ਜ਼ਿਆਦਾ ਹੁੰਦੀ ਹੈ।

2. ਪਾਣੀ ਵਿਚ ਘੁਲਣਸ਼ੀਲ ਰੰਗ (ਮੀਥਾਈਲ ਆਰਿੰਜ) ਪਾਣੀ ਵਿਚ ਤੇਲ ਸਿਸਟਮ ਨੂੰ ਰੰਗੇਗਾ, ਦੂਜੇ ਨੂੰ ਨਹੀਂ। ਇਸੇ ਤਰ੍ਹਾਂ ਤੇਲ ਵਿਚ ਘੁਲਣਸ਼ੀਲ ਰੰਗ ਦੂਜੇ ਸਿਸਟਮ ਨੂੰ ਰੰਗੇਗਾ।

3. ਕੋਈ ਵੀ ਇਮਲਸ਼ਨ ਆਪਣੇ ਪਰਿਖੇਪਕ ਮਾਧਿਅਮ ਵਿਚ ਜ਼ਿਆਦਾ ਤੇ ਚੰਗੀ ਤਰ੍ਹਾਂ ਮਿਲ ਸਕਦੀ ਹੈ ਜੇਕਰ ਉਸ ਨੂੰ ਸ਼ੁੱਧ ਰੂਪ ਵਿਚ ਮਿਲਾਇਆ ਜਾਵੇ।

**ਤਿਆਰੀ**—ਦੋ ਤਰਲਾਂ ਨੂੰ ਇਕੱਠਾ ਹਿਲਾ ਕੇ ਜਾਂ ਇਕ ਫ਼ੇਜ਼ ਦਾ ਤੁਪਕਾ ਤੁਪਕਾ ਦੂਜੀ ਵਿਚ ਪਾ ਕੇ ਇਮਲਸ਼ਨ ਤਿਆਰ ਕੀਤਾ ਜਾਂਦਾ ਹੈ। ਫ਼ੈਕਟਰੀਆਂ ਵਗੈਰਾ ਵਿਚ ਇਹ ਕੰਮ ਮਸ਼ੀਨਾਂ ਨਾਲ ਕੀਤਾ ਜਾਂਦਾ ਹੈ। ਇਕ ਆਮ ਮਸ਼ੀਨ ਵਿਚ ਤੇਜ਼ ਘੁੰਮਦੇ ਰੋਟਰ ਤੇ ਸਟੇਟਰ ਵਿਚਲੀ ਝੀਥ ਵਿਚੋਂ ਦੋ ਤਰਲਾਂ ਦਾ, ਜਿਸ ਵਿਚ ਇਮਲਸੀਕਾਰਕ ਵੀ ਹੁੰਦਾ ਹੈ; ਮਿਸ਼ਰਣ ਲੰਘਾਇਆ ਜਾਂਦਾ ਹੈ। ਸਥਾਈ ਇਮਲਸ਼ਨ ਪ੍ਰਾਪਤ ਕਰਨ ਲਈ ਚੰਗੀ ਤਰ੍ਹਾਂ ਕੰਟਰੋਲ ਰਖਣਾ ਚਾਹੀਦਾ ਹੈ ਕਿਉਂਕਿ ਇਸ ਉੱਤੇ ਕਈ ਕਾਰਕਾਂ, ਜਿਹਾ ਕਿ ਤਾਪਮਾਨ ਵਿਚ ਤਬਦੀਲੀ, ਇਮਲਸੀਕਾਰਕ ਦੀ ਕਿਸਮ ਤੇ ਮਾਤਰਾ ਆਦਿ ਦਾ ਪ੍ਰਭਾਵ ਵੀ ਪੈਂਦਾ ਹੈ। ਕਈ ਉਦਯੋਗਾਂ ਵਿਚ ਇਮਲਸ਼ਨ ਨੂੰ ਤੋੜਨਾ ਵੀ ਜ਼ਰੂਰੀ ਹੋ ਜਾਂਦਾ ਹੈ। ਇਨ੍ਹਾਂ ਨੂੰ ਕਈ ਤਰ੍ਹਾਂ ਤੋੜਿਆ ਜਾ ਸਕਦਾ ਹੈ ਜਿਹਾ ਕਿ ਇਮਲਸ਼ਨ ਦੇ ਤੁਪਕਿਆਂ ਦੇ ਚਾਰਜ ਦੇ ਉਲਟ ਚਾਰਜ ਵਾਲੇ ਬਹੁ-ਸੰਯੋਜਕ ਆਇਨ ਦਾਖ਼ਲ ਕਰਨਾ, ਕਿਸੇ ਰਸਾਇਣਿਕ ਕਿਰਿਆ ਦੁਆਰਾ, ਜੰਮਾਉਣ, ਗਰਮ ਕਰਨ, ਹਿਲਾਉਣ, ਅਪਕੇਂਦਰਨ, ਉੱਚ ਪੁਟੈਂਸ਼ਲ ਦੇ ਬਦਲਵੇਂ ਬਿਜਲਈ ਖੇਤਰ ਵਰਤਣ ਅਤੇ ਨਿਮਨ ਤੀਬਰਤਾ ਵਾਲੀਆਂ ਅੱਲਟ੍ਰਾਸੋਨਿਕ ਤਰੰਗਾਂ ਦੀ ਵਰਤੋਂ ਆਦਿ ਢੰਗਾਂ ਨਾਲ।

ਹ. ਪੁ.—ਐਨ. ਬ੍ਰਿ. 8:353; ਮੈਕ. ਐਨ. ਸ. ਟ. 4:664

**ਇਮਲੀ** : ਇਮਲੀ ਦੇ ਰੁੱਖ ਦਾ ਬਨਸਪਤੀ ਵਿਗਿਆਨਕ ਨਾਂ ਟੈਮਾਰਿੰਡਸ ਇੰਡੀਕਾ ਹੈ। ਇਹ ਸੀਜ਼ਲਪਿਨੀਏਸੀ (Caesolpiniacea) ਕੁਲ ਵਿਚੋਂ ਹੈ। ਇਹ ਭਾਰਤ ਦਾ ਇਕ ਹਰਮਨ ਪਿਆਰਾ ਰੁੱਖ ਹੈ ਜੋ ਦੇਸ਼ ਦੇ ਗਰਮ ਹਿੱਸਿਆਂ ਦੇ ਜੰਗਲਾਂ ਵਿਚ ਆਪਣੇ ਆਪ ਪੈਦਾ ਹੋ ਜਾਂਦਾ ਹੈ। ਆਮ ਤੌਰ ਤੇ ਛਾਂ ਅਤੇ ਸਜਾਵਟ ਲਈ ਬਾਗ਼ਾਂ ਬਗੀਚਿਆਂ, ਸ਼ਹਿਰਾਂ ਤੇ ਪਿੰਡਾਂ ਵਿਚ ਵੀ ਬੀਜਿਆ ਜਾਂਦਾ ਹੈ। ਇਹ ਬਹੁਤ ਖ਼ੁਸ਼ਕ ਤੇ ਸਖ਼ਤ ਅਤੇ ਗਰਮ ਥਾਂਵਾਂ ਨੂੰ ਛੱਡ ਕੇ ਹਰ ਥਾਂ ਹਰਾ ਰਹਿੰਦਾ ਹੈ। ਇਸ ਦੀਆਂ ਪੱਤੀਆਂ ਛੋਟੀਆਂ ਤੇ ਲਗਭਗ ਇਕ ਸੈਂ ਮੀ. ਲੰਬੀਆਂ ਹੁੰਦੀਆਂ ਹਨ ਜੋ 5 ਤੋਂ 12.5 ਸੈਂ. ਮੀ. ਲੰਬੀ ਡੰਡੀ ਦੇ ਦੋਹੀਂ ਪਾਸੀਂ 10 ਤੋਂ 20 ਤੱਕ ਦੀ ਗਿਣਤੀ ਵਿਚ ਜੁੜੀਆਂ ਹੁੰਦੀਆਂ ਹਨ। ਇਸ ਦੇ ਫੁੱਲ ਛੋਟੇ, ਪੀਲੇ ਅਤੇ ਲਾਲ ਧਾਰੀਆਂ ਵਾਲੇ ਹੁੰਦੇ ਹਨ ਫੁੱਲ ਵਿਚ ਹਰੀ-ਪੱਤੀ ਪੁੰਜ ਦੇ 4 ਭਾਗ ਹੁੰਦੇ ਹਨ ਅਤੇ ਰੰਗਦਾਰ ਪੱਤੀਆਂ 3 ਹੁੰਦੀਆਂ ਹਨ। ਪੁੰਕੇਸਰ ਵੀ 3 ਹੀ ਹੁੰਦੇ ਹਨ। ਫਲੀ 7.5 ਤੋਂ 20 ਸੈਂ ਮੀ. ਲੰਬੀ, ਇਕ ਸੈਂ. ਮੀ. ਮੋਟੀ, 2.5 ਸੈਂ. ਮੀ. ਚੌੜੀ ਅਤੇ ਭੁਰਭਰੇ ਛਿਲਕੇ ਵਾਲੀ ਹੁੰਦੀ ਹੈ। ਪੱਕੀਆਂ ਫਲੀਆਂ ਦੇ ਅੰਦਰ ਕੱਥੇ ਦੇ ਰੰਗ ਦਾ ਰੇਸ਼ੇਦਾਰ ਖੱਟਾ ਗੁੱਦਾ ਹੁੰਦਾ ਹੈ। ਨਵੀਆਂ ਪੱਤੀਆਂ ਮਾਰਚ-ਅਪ੍ਰੈਲ ਵਿਚ, ਫੁੱਲ ਅਪ੍ਰੈਲ-ਜੂਨ ਵਿਚ ਅਤੇ ਬਾਅਦ ਵਿਚ ਗੁੱਦੇਦਾਰ ਫਲ ਹੁੰਦੇ ਹਨ। ਇਮਲੀ ਦੇ ਰੁੱਖ ਦੀ ਛਿੱਲ ਮੋਟੀ ਤੇ ਤਿੜਕੀ ਹੁੰਦੀ ਹੈ। ਇਸ ਦਾ ਰੰਗ ਭੂਰਾ ਹੁੰਦਾ ਹੈ। ਇਸ ਦੀ ਲੱਕੜੀ ਪੀਡੀ ਤੇ ਸਖ਼ਤ ਹੋਣ ਕਾਰਨ ਧਾਨ ਛੜਨ ਵਾਲੀਆਂ ਉਖਲੀਆਂ, ਤਿਲ ਪੀੜਨ ਵਾਲੇ ਕੋਹਲੂਆਂ, ਕਮਾਦ ਪੀੜਨ ਵਾਲੇ ਵੇਲਣਿਆਂ, ਸਜਾਵਟ ਦਾ ਸਾਮਾਨ ਤਿਆਰ ਕਰਨ, ਹਥਿਆਰਾਂ ਦੇ ਦਸਤੇ ਬਣਾਉਣ ਅਤੇ ਖਰਾਦ ਦੇ ਕੰਮ ਲਈ ਖ਼ਾਸ ਤੌਰ ਤੇ ਵਰਤੀ ਜਾਂਦੀ ਹੈ। ਫਲੀਆਂ ਦੇ ਅੰਦਰ 3 ਤੋਂ 10 ਤਕ ਚਮਕਦਾਰ ਖੋੜ ਵਾਲੇ ਚਪਟੇ ਤੇ ਸਖ਼ਤ ਬੀਜ ਹੁੰਦੇ ਹਨ। ਇਮਲੀ ਦੀਆਂ ਫਲੀਆਂ ਨੂੰ ਬਾਂਦਰ ਬੜੇ ਸ਼ੌਕ ਨਾਲ ਖਾਂਦੇ ਹਨ ਤੇ ਬੀਜ ਇਧਰ ਉਧਰ ਖਿੰਡਾ ਦਿੰਦੇ ਹਨ। ਇਸ ਤਰ੍ਹਾਂ ਜੰਗਲ ਵਿਚ ਬਹੁਤ ਸਾਰੇ ਇਮਲੀ ਦੇ ਰੁੱਖ ਉੱਗ ਆਉਂਦੇ ਹਨ। ਇਸ ਦੀਆਂ ਪੱਤੀਆਂ, ਫੁੱਲ, ਫਲੀ ਦੇ ਖ਼ੋਲ, ਬੀਜ, ਛਿੱਲ, ਲੱਕੜੀ ਅਤੇ ਜੜ੍ਹ ਦੀ ਹਿੰਦੁਸਤਾਨੀ ਦਵਾਈਆਂ ਵਿਚ ਵਰਤੋਂ ਆਮ ਹੁੰਦੀ ਹੈ। ਇਮਸਾਕ ਲਈ ਗੁਣਕਾਰੀ, ਕਬਜ਼ਕੁਸ਼ਾ ਅਤੇ ਟਾਟਰੀ ਅਥਵਾ ਖਟਾਈ ਪ੍ਰਧਾਨ ਹੋਣ ਕਾਰਨ ਇਸ ਦੀਆਂ ਫਲੀਆਂ ਦੀ ਖ਼ਾਸ ਮਹੱਤਤਾ ਹੈ। ਇਨ੍ਹਾਂ ਫਲੀਆਂ ਦੇ ਗੁੱਦੇ ਦੀ ਵਰਤੋਂ ਹਿੰਦੁਸਤਾਨੀ ਲੋਕ ਖਾਧ-ਖੁਰਾਕ ਵਿਚ ਵੀ ਕਈ ਢੰਗਾਂ ਨਾਲ ਕਰਦੇ ਹਨ। ਫਾਰੈਸਟ ਰੀਸਰਚ ਇੰਸਟੀਚਿਊਟ, ਦੇਹਰਾਦੂਨ ਦੇ ਰਸਾਇਣ-ਵਿਗਿਆਨੀਆਂ ਨੇ ਇਮਲੀ ਦੇ ਬੀਜਾਂ ਵਿਚੋਂ ਟੀ.ਕੇ.ਪੀ. (ਟੈਮੇਰਿੰਡ ਸੀਡ ਕਰਨਲ ਪਾਊਡਰ) ਨਾਂ ਦੀ ਡਾਈ ਜਾਂ ਰੰਗ-ਬੰਧਕ ਤਿਆਰ ਕਰਕੇ ਕੱਪੜਾ, ਸੂਤ ਅਤੇ ਪਟਸਨ ਉਦਯੋਗਾਂ ਲਈ ਵੱਡਮੁੱਲੀ ਦੇਣ ਦਿੱਤੀ ਹੈ। ਅੱਜਕੱਲ੍ਹ ਦੇਸ਼ ਵਿਚ ਹਰ ਸਾਲ ਲਗਭਗ 20,321 ਮੀ. ਟਨ ਅਜਿਹੇ ਰੰਗ-ਬੰਧਕਾਂ ਦੀ ਵਰਤੋਂ ਕੀਤੀ ਜਾਂਦੀ ਹੈ।



(ੳ)



(ਅ)



(ੲ)

(ੳ) ਇਮਲੀ—ਫਲੀ, ਫੁੱਲ ਅਤੇ ਪੱਤੀਆਂ
(ਅ) ਫੁੱਲ (ੲ) ਫੁੱਲ ਦਾ ਇਕ ਕਾੱਟ ਸੈਕਸ਼ਨ

**ਆਯੁਰਵੈਦਕ ਵਿਚ ਇਮਲੀ**—ਇਮਲੀ ਨੂੰ ਅਰਬੀ ਵਿਚ ਤਮਰ ਕਹਿੰਦੇ ਹਨ ਜਿਸ ਤੋਂ ਅੰਗਰੇਜ਼ੀ ਵਿਚ ਟੈਮੈਰਿੰਡ ਅਤੇ ਲਾਤੀਨੀ ਵਿਚ ਟੈਮੈਰਿੰਡਸ ਇੰਡੀਕਾ ਆਦਿ ਸ਼ਬਦ ਬਣੇ ਹਨ। ਆਯੁਰਵੇਦ ਅਨੁਸਾਰ ਇਮਲੀ ਦੀਆਂ ਪੱਤੀਆਂ ਕੰਨ, ਅੱਖਾਂ ਤੇ ਖ਼ੂਨ ਦੇ ਰੋਗਾਂ, ਸੱਪ ਦੇ ਕੱਟੇ ਅਤੇ ਚੇਚਕ ਵਿਚ ਲਾਭਦਾਇਕ ਹੁੰਦੀਆਂ ਹਨ। ਚੇਚਕ ਲਈ ਪੱਤੀਆਂ ਤੇ ਹਲਦੀ ਤੋਂ ਤਿਆਰ ਕੀਤਾ ਰਸ ਦਿੱਤਾ ਜਾਂਦਾ ਹੈ। ਪੱਤੀਆਂ ਦੇ ਕਾੜ੍ਹੇ ਨਾਲ ਪੁਰਾਣੇ ਜ਼ਖ਼ਮ ਵੀ ਧੋਤੇ ਜਾਂਦੇ ਹਨ। ਇਸ ਦੇ ਫੁੱਲ ਕਸੈਲੇ, ਖੱਟੇ ਤੇ ਹਾਜ਼ਮਾ ਤੇਜ਼ ਕਰਨ ਵਾਲੇ ਹੁੰਦੇ ਹਨ ਅਤੇ ਅਫ਼ਾਰਾ, ਖੰਘ ਅਤੇ ਧਾਤ ਦੇ ਰੋਗਾਂ ਲਈ ਲਾਭਦਾਇਕ ਹੁੰਦੇ ਹਨ। ਕੱਚੀ ਇਮਲੀ ਖੱਟੀ, ਹਾਜ਼ਮਾ ਤੇਜ਼ ਕਰਨ ਵਾਲੀ, ਟੱਟੀਆਂ ਤੇ ਅਫ਼ਾਰਾ ਠੀਕ ਕਰਨ ਵਾਲੀ ਤੇ ਤਾਸੀਰ ਵਿਚ ਗਰਮ ਹੁੰਦੀ ਹੈ ਪਰ ਪਿੱਤ ਤੇ ਖੰਘ ਪੈਦਾ ਕਰਦੀ ਹੈ।

ਪੱਕੀ ਇਮਲੀ ਖਟ-ਮਿੱਠੀ, ਦਿਲ ਨੂੰ ਤਾਕਤ ਦੇਣ ਵਾਲੀ, ਗਰਮ, ਮਸਾਨੇ ਨੂੰ ਸਾਫ਼ ਕਰਨ ਵਾਲੀ ਤੇ ਕਿਰਮਨਾਸ਼ਕ ਦੱਸੀ ਗਈ ਹੈ। ਪੱਕੀ ਇਮਲੀ ਦੰਦਾਂ ਦੇ ਰੋਗ ਜਾਂ ਸਕਰਵੀ ਨੂੰ ਰੋਕਣ ਵਾਲੀ ਅਤੇ ਇਸ ਰੋਗ ਨੂੰ ਦੂਰ ਕਰਨ ਲਈ ਸਭ ਤੋਂ ਵਧੀਆ ਦਵਾ ਹੈ। ਇਮਲੀ ਦੇ ਬੀਜਾਂ ਦੀ ਉਪਰਲੀ ਲਾਲ ਛਿੱਲ, ਖ਼ੂਨੀ ਮਰੋੜਾਂ, ਦਸਤਾਂ ਤੇ ਪੇਚਸ਼ ਲਈ ਬਹੁਤ ਚੰਗੀ ਦਵਾ ਹੈ। ਬੀਜਾਂ ਨੂੰ ਉਬਾਲ ਕੇ ਅਤੇ ਬਾਰੀਕ ਕਰ ਕੇ ਬਣਾਈ ਗਈ ਪੁਲਟਸ ਫੋੜੇ ਅਤੇ ਸਾੜ ਜਾਂ ਉਸ ਦੀ ਸੋਜ ਵਿਚ ਖ਼ਾਸ ਤੌਰ ਤੇ ਗੁਣਕਾਰੀ ਹੈ।

**ਇਮਾਦੁੱਦੀਨ ਰੈਹਾਨ** : ਦਿੱਲੀ ਦੇ ਤੁਰਕ ਸ਼ਾਹੀ ਖ਼ਾਨਦਾਨ ਜਿਸ ਨੂੰ ਗ਼ੁਲਾਮ ਖ਼ਾਨਦਾਨ ਦਾ ਨਾਂ ਦਿੱਤਾ ਜਾਂਦਾ ਹੈ, ਦੇ ਸੁਲਤਾਨ ਨਾਸਿਰੁੱਦੀਨ ਮਹਿਮੂਦ ਦਾ ਕੁਝ ਸਮੇਂ ਲਈ ਵਜ਼ੀਰ ਅਤੇ ਰਹਿਬਰ ਸੀ। ਇਸ ਦੇ ਜੀਵਨ ਬਾਰੇ ਵਧੇਰੇ ਕੁਝ ਪਤਾ ਨਹੀਂ ਲਗਦਾ ਜਿਸ ਦਾ ਕਾਰਨ ਇਹ ਹੈ ਕਿ ਰੈਹਾਨ ਦੀ ਥੋੜ੍ਹੀ ਬਹੁਤ ਚਰਚਾ ਉਸ ਦੇ ਦੁਸ਼ਮਣ ਅਤੇ ਵਿਰੋਧੀ ਦਲ ਦੇ ਇਕ ਖਾਸ ਮੈਂਬਰ, ਮਿਨਹਾਜ ਸਿਰਾਜ, ਨੇ ਆਪਣੇ ਇਤਿਹਾਸ 'ਤਬਕਾਤਿ ਨਾਸਿਰੀ' ਵਿਚ ਕੀਤੀ ਹੈ। ਮਗਰੋਂ ਦੇ ਇਤਿਹਾਸਕਾਰਾਂ ਦੇ ਵਰਣਨ ਦਾ ਆਧਾਰ ਇਹੋ ਪੁਸਤਕ ਹੀ ਹੈ। ਇਸ ਲਈ ਇਮਾਦ ਦੇ ਮੁੱਢਲੇ ਜੀਵਨ ਅਤੇ ਉਸ ਦੇ ਪਰਿਵਾਰ ਆਦਿ ਦੇ ਸਬੰਧ ਵਿਚ ਜਾਣਕਾਰੀ ਦਾ ਕੋਈ ਵਸੀਲਾ ਅਜੇ ਤਕ ਸਾਡੇ ਕੋਲ ਨਹੀਂ ਹੈ ਪਰ ਮਿਨਹਾਜ ਦੀਆਂ ਲਿਖਤਾਂ ਤੋਂ ਪਤਾ ਲਗਦਾ ਹੈ ਕਿ ਇਮਾਦ ਹਿੰਦੁਸਤਾਨੀ ਮੁਸਲਮਾਨ ਸੀ ਅਤੇ ਸੁਲਤਾਨ ਨਾਸਿਰੁੱਦੀਨ ਦੇ ਵੱਡੇ ਅਹੁਦੇਦਾਰਾਂ ਵਿਚੋਂ ਇਕ ਸੀ। ਇਹ ਸ਼ਾਇਦ ਬਦਾਯੂੰ ਦਾ ਹਾਕਮ ਵੀ ਰਿਹਾ ਸੀ। ਇਹ ਅਹੁਦਾ ਇਸ ਨੇ ਤੁਰਕੀ ਅਮੀਰਾਂ ਦੇ ਵਿਰੋਧ ਦੇ ਬਾਵਜੂਦ ਕੇਵਲ ਆਪਣੀ ਸਿਆਣਪ ਨਾਲ ਹੀ ਹਾਸਲ ਕੀਤਾ ਸੀ।

ਸਭ ਤੋਂ ਪਹਿਲਾਂ ਇਮਾਦੁੱਦੀਨ ਦਾ ਜ਼ਿਕਰ ਮਿਨਹਾਜ ਇਸ ਸਬੰਧ ਵਿਚ ਕਰਦਾ ਹੈ ਕਿ ਮਾਰਚ, 1249 ਵਿਚ ਕਾਜ਼ੀ ਇਮਾਦੁੱਦੀਨ ਸ਼ਕੂਰ ਕਾਨੀ ਉੱਤੇ ਬਾਗ਼ੀ ਹੋਣ ਦਾ ਸ਼ੱਕ ਹੋਇਆ ਅਤੇ ਉਸ ਨੂੰ ਕਾਜ਼ੀ ਦੇ ਅਹੁਦੇ ਤੋਂ ਹਟਾ ਕੇ ਬਦਾਯੂੰ ਭੇਜ ਦਿੱਤਾ ਗਿਆ ਜਿਥੇ ਇਮਾਦੁੱਦੀਨ ਰੈਹਾਨ ਹੱਥੋਂ ਉਸ ਨੂੰ ਮਰਵਾ ਦਿੱਤਾ ਗਿਆ।

ਮਿਨਹਾਜ ਅਤੇ ਹੋਰ ਲੇਖਕਾਂ ਦੀਆਂ ਲਿਖਤਾਂ ਵਿਚੋਂ ਇਹ ਮਹੱਤਵਪੂਰਨ ਗੱਲ ਸਪੱਸ਼ਟ ਹੁੰਦੀ ਹੈ ਕਿ ਤਾਜੀਕ ਤੁਰਕ ਜਿਨ੍ਹਾਂ ਨੇ ਹਿੰਦੂਆਂ ਤੋਂ ਹਕੂਮਤ ਖੋਹ ਕੇ ਆਪਣੀ ਹਕੂਮਤ ਕਾਇਮ ਕਰ ਲਈ ਸੀ, ਰਾਜ ਦੇ ਸਾਰੇ ਵੱਡੇ ਵੱਡੇ ਅਹੁਦੇ ਆਪਣੇ ਹੱਥਾਂ ਵਿਚ ਰੱਖਣਾ ਚਾਹੁੰਦੇ ਸਨ। ਹਿੰਦੁਸਤਾਨੀਆਂ ਨੂੰ ਉਹ ਬੜੀ ਨਫ਼ਰਤ ਦੀ ਨਿਗਾਹ ਨਾਲ ਦੇਖਦੇ ਸਨ ਅਤੇ ਉਨ੍ਹਾਂ ਨੂੰ ਕੋਈ ਵੱਡਾ ਅਹੁਦਾ ਨਹੀਂ ਦੇਣਾ ਚਾਹੁੰਦੇ ਸਨ। ਇਹ ਗੱਲ ਸੁਭਾਵਕ ਹੀ ਸੀ ਕਿ ਯੋਗ ਹਿੰਦੁਸਤਾਨੀ ਮੁਸਲਮਾਨ ਜੋ ਉਨ੍ਹਾਂ ਤੋਂ ਬਰਾਬਰੀ ਦੇ ਸਲੂਕ ਦੀ ਆਸ ਰਖਦੇ ਸਨ, ਇਸ ਅਨਿਆਂ ਅਤੇ ਨਿਰਾਦਰ ਭਰੇ ਵਰਤਾਉ ਤੋਂ ਸੰਤੁਸ਼ਟ ਨਹੀਂ ਸਨ। ਇਨ੍ਹਾਂ ਯੋਗ ਹਿੰਦੁਸਤਾਨੀ ਮੁਸਲਮਾਨਾਂ ਦਾ ਲੀਡਰ ਰੈਹਾਨ ਸੀ। ਉਹ ਇਸ ਉਡੀਕ ਵਿਚ ਸੀ ਕਿ ਕੋਈ ਮੁਨਾਸਬ ਮੌਕਾ ਆਉਣ ਤੇ ਤੁਰਕੀ ਅਮੀਰਾਂ ਨੂੰ ਸਰਕਾਰੀ ਅਹੁਦਿਆਂ ਤੋਂ ਕੱਢ ਕੇ ਉਨ੍ਹਾਂ ਦੀ ਥਾਂ ਹਿੰਦੁਸਤਾਨੀ ਮੁਸਲਮਾਨਾਂ ਨੂੰ ਭਰ ਦੇਵੇ ਅਤੇ ਇਸ ਤਰ੍ਹਾਂ ਬਦੇਸ਼ੀਆਂ ਦੇ ਦੱਬਾਅ ਤੋਂ ਰਾਜ ਨੂੰ ਛੁਟਕਾਰਾ ਮਿਲ ਜਾਏ।

ਖ਼ੁਸ਼ਕਿਸਮਤੀ ਨਾਲ ਰੈਹਾਨ ਨੂੰ ਆਪਣੀ ਖ਼ਾਹਿਸ਼ ਪੂਰੀ ਕਰਨ ਦਾ ਮੌਕਾ ਇਸ ਕਾਰਨ ਮਿਲ ਗਿਆ ਕਿ ਜਦੋਂ ਗਿਆਸੁੱਦੀਨ ਬਲਬਨ ਨੇ ਆਪਣੇ ਕਪਟ ਜਾਲ ਅਤੇ ਤੁਰਕੀ ਅਮੀਰਾਂ ਦੇ ਮਿਲਵਰਤਣ ਨਾਲ ਨਾਇਬੁਲ ਮੁਲਕ ਦਾ ਸਭ ਤੋਂ ਵੱਡਾ ਅਹੁਦਾ ਹਾਸਲ ਕਰ ਲਿਆ, ਤਾਂ ਉਸ ਨੇ ਆਪਣੇ ਤੁਰਕੀ ਭਰਾਵਾਂ ਨਾਲ ਹੀ ਅਸਹਿ ਅਤੇ ਨਿਰਾਦਰੀ ਭਰਿਆ ਸਲੂਕ ਕਰਨਾ ਸ਼ੁਰੂ ਕਰ ਦਿੱਤਾ ਅਤੇ ਅਜਿਹੀ ਨੀਤੀ ਚਾਲੂ ਕੀਤੀ ਜਿਸ ਨਾਲ ਵੱਡੇ ਵੱਡੇ ਤੁਰਕੀ ਅਮੀਰਾਂ ਅਤੇ ਜਰਨੈਲਾਂ ਨੂੰ ਉਸ ਨਾਲ ਨਫ਼ਰਤ ਹੋ ਗਈ ਅਤੇ ਉਨ੍ਹਾਂ ਨੂੰ ਆਪਣੀ ਜਾਨ ਦਾ ਵੀ ਫ਼ਿਕਰ ਪੈ ਗਿਆ। ਇੰਨਾ ਹੀ ਨਹੀਂ ਸਗੋਂ ਬਲਬਨ ਨੇ ਨੌਜਵਾਨ ਸੁਲਤਾਨ ਨੂੰ ਵੀ ਇੰਨਾ ਦਬਾਇਆ ਕਿ ਮਿਨਹਾਜ ਦੇ ਕਥਨ ਅਨੁਸਾਰ, ਉਸ ਦਾ ਅਧਿਕਾਰ ਕੇਵਲ ਨਾਂ-ਮਾਤਰ ਹੀ ਰਹਿ ਗਿਆ। ਇਸ ਲਈ ਸੁਲਤਾਨ ਵੀ ਇਸ ਸਖ਼ਤ ਸੁਭਾਅ ਵਾਲੇ ਵਜ਼ੀਰ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਸੀ। ਸੁਲਤਾਨ ਅਤੇ ਤੁਰਕਾਂ ਦੀ ਅਣਬਣ ਇੰਨੀ ਵਧ ਗਈ ਕਿ ਨਵੰਬਰ, 1252 ਵਿਚ ਰੈਹਾਨ ਨੇ ਠੀਕ ਮੌਕਾ ਦੇਖ ਕੇ ਸੁਲਤਾਨ ਨਾਲ ਸਮਝੌਤਾ ਕਰ ਲਿਆ ਅਤੇ ਬਲਬਨ ਨੂੰ ਨਾਇਬ ਦੇ ਅਹੁਦੇ ਤੋਂ ਹਟਾ ਕੇ ਹਾਂਸੀ ਦਾ ਜਾਗੀਰਦਾਰ ਬਣਵਾ ਦਿੱਤਾ ਫਿਰ ਇਹ ਦੇਖ ਕੇ ਕਿ ਨੇੜੇ ਰਹਿ ਕੇ ਉਹ ਖ਼ਤਰਨਾਕ ਕਾਰਵਾਈ ਕਰੇਗਾ, ਉਸ ਨੂੰ ਨਾਗੌਰ ਭੇਜ ਦਿੱਤਾ ਗਿਆ। ਹੁਣ ਸੁਲਤਾਨ ਨੇ ਇਮਾਦੁੱਦੀਨ ਨੂੰ ਵਕੀਲ ਨਿਯੁਕਤ ਕਰ ਦਿੱਤਾ ਅਤੇ ਮੁੱਖ ਮੰਤਰੀ ਦੇ ਪੂਰੇ ਅਖ਼ਤਿਆਰ ਇਸ ਨੂੰ ਮਿਲ ਗਏ। ਉਸ ਨੇ ਹਾਲਾਤ ਨੂੰ ਦੇਖ ਕੇ ਕੁਝ ਤੁਰਕੀ

ਅਮੀਰਾਂ ਨੂੰ ਹਟਾ ਦਿੱਤਾ ਅਤੇ ਕੁਝ ਨੂੰ ਬਦਲੀ ਕਰ ਕੇ ਦੂਰ ਭੇਜ ਦਿੱਤਾ। ਇਨ੍ਹਾਂ ਵਿਚ ਬਲਬਨ ਦਾ ਵਿਸ਼ੇਸ਼ ਕਿਰਪਾ-ਪਾਤਰ, 'ਤਬਕਾਤਿ-ਨਾਸਿਰੀ' ਦਾ ਲੇਖਕ, ਮਿਨਹਾਜ ਵੀ ਸ਼ਾਮਲ ਸੀ। ਇਹੋ ਕਾਰਨ ਹੈ ਕਿ ਉਸ ਨੇ ਆਪਣੇ ਇਤਿਹਾਸ ਵਿਚ ਰੈਹਾਨ ਨੂੰ ਨੀਚ ਹਿੰਦੂ ਅਤੇ ਪੱਖਪਾਤੀ ਦਸਿਆ ਹੈ। ਇਸ ਤਰ੍ਹਾਂ ਹਿੰਦੁਸਤਾਨੀ ਮੁਸਲਮਾਨਾਂ ਨੇ ਰੈਹਾਨ ਦੀ ਅਗਵਾਈ ਵਿਚ ਤੁਰਕੀ ਦਲ ਨੂੰ ਪਛਾੜ ਕੇ ਦਰਬਾਰ ਅਤੇ ਰਾਜ ਪ੍ਰਬੰਧ ਉੱਤੇ ਕਬਜ਼ਾ ਕਰ ਲਿਆ। ਇਸ ਘਟਨਾ ਤੋਂ ਰੈਹਾਨ ਦੀ ਅਨੁਪਮ ਨੈਤਿਕ ਬੁੱਧੀ ਅਤੇ ਸਿਆਣਪ ਦਾ ਪਤਾ ਚਲਦਾ ਹੈ। ਹਿੰਦੁਸਤਾਨੀ ਧੜੇ ਦੀ ਸਫ਼ਲਤਾ ਉਨ੍ਹਾਂ ਨਾਲ ਸੁਲਤਾਨ ਨਾਸਿਰੁੱਦੀਨ ਮਹਿਮੂਦ ਦੇ ਮਿਲੇ ਰਹਿਣ ਤੇ ਨਿਰਭਰ ਸੀ ਅਤੇ ਉਹ ਬਲਬਨ ਦੇ ਨਾਜਾਇਜ਼ ਦਬਾਅ ਤੋਂ ਛੁਟਕਾਰਾ ਪਾਉਣ ਲਈ ਹਿੰਦੁਸਤਾਨੀ ਧੜੇ ਨਾਲ ਰਲ ਗਿਆ ਸੀ।

ਤੁਰਕਾਂ ਦੀ ਆਪਸੀ ਫੁੱਟ ਕਰਕੇ ਹੀ ਉਨ੍ਹਾਂ ਦੀ ਇਹ ਭੈੜੀ ਹਾਲਤ ਹੋਈ ਸੀ। ਇਸ ਦਾ ਪੂਰਾ ਫ਼ਾਇਦਾ ਬਲਬਨ ਨੇ ਉਠਾਇਆ। ਉਸ ਨੇ ਉਨ੍ਹਾਂ ਨਾਲ ਇਕ ਹੋ ਕੇ ਆਪਣੇ ਖੁੱਸੇ ਹੋਏ ਅਖ਼ਤਿਆਰਾਂ ਤੇ ਅਹੁਦੇ ਨੂੰ ਮੁੜ ਹਾਸਲ ਕਰਨ ਦੀ ਅਪੀਲ ਕੀਤੀ। ਉਨ੍ਹਾਂ ਵਿੱਚੋਂ ਬਹੁਤਿਆਂ ਨੂੰ ਬਲਬਨ ਦੀ ਨੇਕ ਨੀਅਤੀ ਉੱਤੇ ਯਕੀਨ ਨਾ ਹੋਇਆ ਅਤੇ ਉਹ ਅੰਤ ਤਕ ਉਸ ਦੇ ਵਿਰੋਧੀ ਬਣੇ ਰਹੇ ਪਰ ਬਹੁਤ ਸਾਰੇ ਉਸ ਨਾਲ ਮਿਲ ਗਏ ਅਤੇ ਸੁਲਤਾਨ ਦੀ ਮਿੰਨਤ ਕਰ ਕੇ ਆਪਣੀ ਸੱਚੀ ਸੇਵਾ ਦੀ ਭਾਵਨਾ ਲਈ ਇਕੋ ਸ਼ਰਤ ਰੱਖੀ ਕਿ ਰੈਹਾਨ ਨੂੰ ਆਪਣੇ ਅਹੁਦੇ ਤੋਂ ਹਟਾ ਦਿੱਤਾ ਜਾਵੇ। ਰੈਹਾਨ ਭਾਵੇਂ ਕਾਫ਼ੀ ਤਕੜਾ ਸੀ ਅਤੇ ਤੁਰਕੀ ਧੜੇ ਦਾ ਮੁਕਾਬਲਾ ਕਰਨ ਲਈ ਤਿਆਰ ਸੀ ਪਰ ਫਿਰ ਵੀ ਖੁਦਗਰਜ਼ ਸੁਲਤਾਨ ਨੇ ਆਪਣੇ ਆਪ ਨੂੰ ਖ਼ਤਰੇ ਤੋਂ ਬਚਾਉਣ ਲਈ ਆਪਣੇ ਵੱਡੇ ਹਮਦਰਦ ਅਤੇ ਉਪਕਾਰੀ ਰੈਹਾਨ ਨੂੰ ਹਟਾ ਕੇ ਵਾਪਸ ਬਦਾਯੂੰ ਭੇਜ ਦਿੱਤਾ ਅਤੇ ਬਲਬਨ ਨੂੰ ਫਿਰ ਨਾਇਬੁਲਮੁਲਕ ਬਣਾ ਦਿੱਤਾ। ਬਲਬਨ ਨੇ ਤਾਕਤ ਸੰਭਾਲਦਿਆਂ ਹੀ ਸਭ ਤੋਂ ਪਹਿਲਾਂ ਆਪਣੇ ਦੁਸ਼ਮਣ ਰੈਹਾਨ ਨੂੰ ਬਦਾਯੂੰ ਤੋਂ ਭੜਾਇਚ ਭਿਜਵਾਇਆ ਅਤੇ ਅਵਧ ਦੇ ਹਾਕਮ ਤਾਜੁੱਦੀਨ ਸੰਜਰ ਤੋਂ ਉਸ ਨੂੰ ਮਰਵਾ ਦਿੱਤਾ।

**ਇਮਾਮ** : ਇਹ ਸ਼ਬਦ ਕੁਰਾਨ ਸ਼ਰੀਫ਼ ਵਿਚ ਸੱਤ ਵਾਰ ਇਕਵਚਨ ਦੇ ਤੌਰ ਤੇ ਅਤੇ ਪੰਜ ਵਾਰ ਬਹੁਵਚਨ ਦੇ ਤੌਰ ਤੇ ਨਿਸ਼ਾਨ, ਮਾਡਲ, ਨਮੂਨਾ, ਲੀਡਰ ਆਦਿ ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਸਾਧਾਰਣ ਜੀਵਨ ਵਿਚ ਇਹ ਸ਼ਬਦ ਤਿੰਨ ਭਿੰਨ-ਭਿੰਨ ਅਰਥਾਂ ਵਿਚ ਇਸ ਪ੍ਰਕਾਰ ਵਰਤਿਆ ਜਾਂਦਾ ਹੈ :

1. ਇਸ ਤੋਂ ਸਮੁੱਚੀ ਨਮਾਜ਼ ਦੇ ਇਮਾਮ (ਆਗੂ) ਦੇ ਅਰਥ ਲਏ ਜਾਂਦੇ ਹਨ। ਕੋਈ ਵੀ ਮਾਨਯੋਗ ਵਿਅਕਤੀ ਜਿਹੜਾ ਸਲਾਤ ਦੀ ਤਕਨੀਕ ਤੋਂ ਚੰਗੀ ਤਰ੍ਹਾਂ ਵਾਕਫ਼ ਹੋਵੇ, ਇਮਾਮ ਦੇ ਤੌਰ ਤੇ ਕੰਮ ਕਰ ਸਕਦਾ ਹੈ। ਪਹਿਲਾਂ ਤੋਂ ਕਿਸੇ ਇਮਾਮ ਦਾ ਪ੍ਰਬੰਧ ਨਾ ਹੋਣ ਦੀ ਸੂਰਤ ਵਿਚ ਇਹ ਕੰਮ ਨਮਾਜ਼ ਪੜ੍ਹਨ ਆਏ ਵਿਅਕਤੀਆਂ ਵਿਚੋਂ ਕਿਸੇ ਸਭ ਤੋਂ ਵੱਡੇ ਵਿਦਵਾਨ ਜਾਂ ਮਹੱਤਵਪੂਰਨ ਵਿਅਕਤੀ ਦੇ ਸਪੁਰਦ ਵੀ ਕੀਤਾ ਜਾ ਸਕਦਾ ਹੈ। ਜਿਸ ਸੰਪ੍ਰਦਾ ਦੀ ਆਪਣੀ ਮਸੀਤ ਹੋਵੇ ਉਹ ਉਥੇ ਆਮ ਤੌਰ ਤੇ ਇਕ ਵਿਅਕਤੀ ਨੂੰ ਜੋ ਲੋੜੀਂਦੀ ਧਾਰਮਿਕ ਵਿਦਿਆ ਰੱਖਦਾ ਹੋਵੇ, ਤਨਖ਼ਾਹ ਦੇ ਕੇ ਇਮਾਮ ਦੇ ਤੌਰ ਤੇ ਨਿਯੁਕਤ ਕਰ ਲੈਂਦੇ ਹਨ। ਇਮਾਮਤ ਨਾ ਕੋਈ ਪੇਸ਼ਾ ਹੈ ਅਤੇ ਨਾ ਕੋਈ ਯੋਗਤਾ ਹੈ। ਇਮਾਮ ਕੇਵਲ ਉਦੋਂ ਤਕ ਹੀ ਇਮਾਮ ਹੁੰਦਾ ਹੈ ਜਦੋਂ ਤਕ ਕਿ ਉਹ ਨਮਾਜ਼ ਪੜ੍ਹਾ ਰਿਹਾ ਹੁੰਦਾ ਹੈ। ਫ਼ਾਰਸੀ ਵਾਲੇ ਇਸ ਦੇ ਲਈ 'ਪੇਸ਼ਨਗਾਜ਼ੇ' ਦਾ ਸ਼ਬਦ ਵਰਤਦੇ ਹਨ।

2. ਸੁੰਨੀਆਂ ਵਿਚ ਇਮਾਮ ਦਾ ਸ਼ਬਦ ਖ਼ਲੀਫ਼ਾ ਲਈ ਵਰਤਿਆ ਜਾਂਦਾ ਹੈ ਕਿਉਂਕਿ ਖ਼ਲੀਫ਼ਾ ਸੰਪ੍ਰਦਾ ਦਾ ਆਗੂ ਹੁੰਦਾ ਹੈ। ਇਨ੍ਹਾਂ ਵਿਚ ਇਹ ਸ਼ਬਦ ਇਸਲਾਮ ਦੇ ਉੱਚ ਪਾਏ ਦੇ ਵਿਦਵਾਨਾਂ ਲਈ ਆਦਰਵਾਚੀ ਸ਼ਬਦ ਦੇ ਤੌਰ ਤੇ ਵੀ ਵਰਤਿਆ ਜਾਂਦਾ ਹੈ, ਜਿਵੇਂ ਇਮਾਮ ਅਬੂ ਹਨੀਫ਼ਾ, ਅਲਸ਼ਾਫ਼ਈ, ਅਲਗੱਜ਼ਾਲੀ ਆਦਿ।

3. ਸ਼ੀਆ ਮੁਸਲਮਾਨਾਂ ਵਿਚ ਇਮਾਮ ਸ਼ਬਦ ਦੇ ਇੰਨੇ ਅਰਥ ਹਨ ਕਿ ਸਭ ਦਾ ਇਥੇ ਵਰਣਨ ਕੀਤਾ ਜਾਣਾ ਸੰਭਵ ਨਹੀਂ। ਇਮਾਮ ਸਬੰਧੀ ਵਿਚਾਰ ਦਾ ਵਿਕਾਸ ਬੜੀ ਦੇਰ ਅਤੇ ਗੁੰਝਲਦਾਰ ਢੰਗ ਨਾਲ ਹੋਇਆ। ਸਾਰੇ ਸ਼ੀਆ ਇਸ ਗੱਲ ਉੱਤੇ ਸਹਿਮਤ ਹਨ ਕਿ ਇਮਾਮ ਦਾ ਸ਼ਬਦ ਸ਼ੁਰੂ ਸ਼ੁਰੂ ਵਿਚ ਅਲੀ ਬਿਨ ਤਾਲਿਬ ਜੋ ਇਸਲਾਮੀ ਜਗਤ ਦਾ ਸਿਰਤਾਜ ਹੈ, ਦੀ ਔਲਾਦ ਲਈ ਵਰਤਿਆ ਜਾਣ ਲੱਗਾ। ਇਸ ਤੋਂ ਇਲਾਵਾ ਹੋਰ ਅਰਥ ਜੋ ਇਸ ਸ਼ਬਦ ਨਾਲ ਜੋੜੇ ਗਏ, ਵਾਦ ਵਿਵਾਦ ਦਾ ਵਿਸ਼ਾ ਹਨ।

ਇਮਾਮ ਸ਼ਬਦ ਦੇ ਇਹ ਸ਼ੁਰੂ ਦੇ ਅਰਥ ਹੁਣ ਵੀ ਜ਼ੈਦੀ ਕਬੀਲੇ ਵਿਚ ਜਿਉਂ ਦੇ ਤਿਉਂ ਪ੍ਰਚਲਿਤ ਹਨ। ਇਨ੍ਹਾਂ ਅਰਥਾਂ ਅਨੁਸਾਰ ਇਮਾਮ ਦੀ ਬੰਸਾਵਲੀ ਬੇਦਾਗ਼ ਹੋਣੀ ਚਾਹੀਦੀ ਹੈ ਜੋ ਸਿੱਧਿਆਂ ਅਲੀ ਦੇ ਪੁੱਤਰਾਂ ਹਸਨ ਅਤੇ ਹੁਸੈਨ ਵਿਚੋਂ ਕਿਸੇ ਨਾਲ ਮਿਲਦੀ ਹੋਵੇ, ਉਹ ਨਾਬਾਲਗ ਨਾ ਹੋਵੇ, ਉਸ ਦੀ ਸਰੀਰਕ ਅਤੇ ਮਾਨਸਿਕ ਹਾਲਤ ਸਹੀ ਹੋਵੇ, ਉਸ ਨੂੰ ਧਰਮ-ਵਿਦਿਆ ਦੀ ਨਿਗਰ ਸੂਝ ਹੋਵੇ ਅਤੇ ਉਸ ਵਿਚ ਹਾਕਮ ਬਣਨ ਦੀ ਯੋਗਤਾ ਹੋਵੇ।

ਇਸ ਸ਼ਬਦ ਤੋਂ ਦੂਸਰਾ ਭਾਵ ਜਿਹੜਾ ਸ਼ੁਰੂ ਸ਼ੁਰੂ ਦੇ ਇਸਨਾ-ਅਸ਼ਰੀ ਅਤੇ ਇਸਮਾਇਲੀ ਵਿਚਾਰਾਂ ਨੂੰ ਪ੍ਰਗਟ ਕਰਦਾ ਹੈ, ਹੁਣ ਵੀ ਖ਼ਲੀਫ਼ਾ ਹੀ ਲਿਆ ਜਾਂਦਾ ਹੈ ਅਤੇ ਇਹ ਸ਼ਬਦ ਨਾ ਕੇਵਲ ਮੁਢਲੇ ਖ਼ਲੀਫ਼ਿਆਂ ਲਈ ਹੀ ਵਰਤਿਆ ਜਾਂਦਾ ਹੈ ਸਗੋਂ ਇਹ ਅਧਰਮੀ ਉਮੈਯਦਾਂ ਅਤੇ ਅਬਾਸੀਆਂ ਲਈ ਵੀ ਆਉਂਦਾ ਹੈ ਜਿਥੇ ਇਸ ਦਾ ਭਾਵ 'ਕੁਸੱਤੀ ਇਮਾਮ' ਹੁੰਦਾ ਹੈ ਪਰ ਮੌਜੂਦਾ ਪੜਾਅ ਉਤੇ ਅਪੜਨ ਤੋਂ ਪਹਿਲਾਂ ਹੀ ਅਸਲੀ ਇਮਾਮ ਦੀ ਪਦਵੀ ਨੂੰ ਇਕ ਦੈਵੀ ਪਦਵੀ ਸਮਝਿਆ ਜਾਣ ਲੱਗ ਪਿਆ ਹੈ ਜਿਸ ਦਾ ਮੰਤਵ ਨਬੀ ਦੇ ਮਿਸ਼ਨ ਦੀ ਪੂਰਤੀ ਕਰਨਾ ਅਤੇ ਮਨੁੱਖ ਦੀ ਅਗਵਾਈ ਕਰਨਾ ਹੈ। ਇਸ ਲਈ ਇਕ ਸਮੇਂ ਤੇ ਕੇਵਲ ਇਕੋ ਹਕੀਕੀ ਇਮਾਮ ਹੋ ਸਕਦਾ ਹੈ ਜਿਹੜਾ ਸਿੱਧੇ ਤੌਰ ਤੇ ਅਲੀ ਅਤੇ ਨਬੀ ਦੀ ਪੁੱਤਰੀ ਫ਼ਾਤਿਮਾ ਦੀ ਔਲਾਦ ਵਿਚੋਂ ਹੋਵੇ। ਅਸਲੀ ਇਮਾਮ ਨੂੰ ਇਸਲਾਮ ਦੇ ਗੁੱਝੇ ਪੰਧਾਂ ਦੀ ਵਾਕਫ਼ੀ ਹੁੰਦੀ ਹੈ।

ਇਹ ਵਿਚਾਰ ਸ਼ੁਰੂ ਸ਼ੁਰੂ ਦੇ ਕੱਟੜ ਸ਼ੀਆ ਦਾ ਗਿਣਿਆ ਜਾ ਸਕਦਾ ਹੈ। ਇਸ ਵਿਚਾਰ ਨੂੰ ਮੁੱਢ ਵਿਚ ਵਿਕਸਿਤ ਹੋਣ ਲਈ ਅਜਿਹੀਆਂ ਹੋਰ ਬੇਅੰਤ ਸ਼ੀਆ ਵਿਚਾਰਧਾਰਾਵਾਂ ਨੂੰ ਉਲੰਘਣਾ ਪਿਆ ਜਿਹੜੀਆਂ ਮੁਢਲੇ ਇਸਲਾਮ ਅਤੇ ਪੂਰਵ-ਇਸਲਾਮੀ ਬਚੇ ਖੁਚੇ ਨਿਸਚਿਆਂ, ਵਿਸ਼ੇਸ਼ ਕਰ ਕੇ ਕਈ ਕਿਸਮ ਦੇ ਨਾਸਤਿਕ ਫ਼ਿਰਕਿਆਂ ਦੇ ਸਿਧਾਂਤਾਂ ਦੇ ਮੇਲ ਤੋਂ ਉਪਜੀਆਂ ਸਨ।

ਇਮਾਮ ਸਬੰਧੀ ਮੁਢਲੇ ਮਾਡਰੇਟ ਜਾਂ ਕੱਟੜਵਾਦ ਸਿੱਧਾਂਤ ਵਿਚ ਲਗਾਤਾਰ ਚੋਖਾ ਸੁਧਾਰ ਹੁੰਦਾ ਰਿਹਾ ਅਤੇ ਨਵੇਂ ਨਿਸ਼ਚੇ ਹੋਂਦ ਵਿਚ ਆਉਂਦੇ ਰਹੇ। ਇਨ੍ਹਾਂ ਸੁਧਾਰਾਂ ਦਾ ਕਾਰਨ ਭਿੰਨ ਭਿੰਨ ਇਤਿਹਾਸਕ ਹਾਲਾਤ, ਇਮਾਮਾਂ ਦੀਆਂ ਪਰਿਵਾਰਕ ਘਟਨਾਵਾਂ, ਇਮਾਮਾਂ ਦੇ ਪੈਰੋਕਾਰਾਂ ਦੀ ਆਪਸੀ ਫੁੱਟ, ਮਸੀਹੀ ਆਸ਼ਾਵਾਂ ਦਾ ਵਿਕਾਸ ਆਦਿ ਸਨ। ਇਸ ਤਰ੍ਹਾਂ ਇਮਾਮਾਂ ਦੀਆਂ ਅੱਡ ਅੱਡ ਪੱਧਤੀਆਂ ਖ਼ਤਮ ਹੋ ਜਾਣ ਤੇ ਇਮਾਮਾਂ ਦੀ ਸੰਖਿਆ ਦੀ ਧਾਰਮਿਕ ਮਹੱਤਤਾ ਬਾਰੇ ਰਮਜ਼ੀਅਤ ਜਾਂ ਲੋਪਤਾ (غیبة) ਜਾਂ ਵਕਫ਼ ਆਦਿ ਦੇ ਸਿੱਧਾਂਤ ਬਾਰੇ ਫੁਰਨਿਆਂ ਨੂੰ ਜਨਮ ਦਿੱਤਾ। ਅਲੋਪ ਇਮਾਮ ਕਿਆਮਤ ਸਮੇਂ ਪ੍ਰਗਟ ਹੋਣ ਵਾਲਾ ਮਸੀਹਾ, ਮਹਦੀ ਜਾਂ ਕਾਇਮ ਕਹਾਉਣ ਲਗਾ। ਇਸ ਤਹਿਰੀਕ ਦੇ ਅੱਡ ਅੱਡ ਪੱਖਾਂ ਤੋਂ ਉਪਜੇ ਅਜਿਹੇ ਸਾਰੇ ਸਿੱਧਾਂਤਾਂ

ਵਿਕਸਿਤ ਹੋਣ ਲਈ, ਪ੍ਰਣਾਲੀਬੱਧ ਹੋਣ ਲਈ ਅਤੇ ਇਨ੍ਹਾਂ ਨੂੰ ਕੁਰਾਨ ਤੇ ਹਦੀਸ ਵਿਚੋਂ ਲਈਆਂ ਢੁਕਵੀਆਂ ਟੂਕਾਂ ਉੱਤੇ ਪੂਰੀਆਂ ਉਤਰਨਯੋਗ ਹੋਣ ਲਈ ਬਹੁਤ ਸਮਾਂ ਲੱਗਾ ਅਤੇ ਬਹੁਤ ਸਾਰੇ ਉਤਰਾਵਾਂ ਚੜ੍ਹਾਵਾਂ ਵਿਚੋਂ ਦੀ ਲੰਘਣਾ ਪਿਆ।

ਇਸ ਸਿੱਧਾਂਤ ਦੇ ਅਗਲੇ ਮਹੱਤਵਪੂਰਨ ਪੱਖ ਦਾ ਆਰੰਭ (ਦਸਵੀਂ ਸਦੀ ਹਿਜਰੀ) ਸਰਬ-ਇਸਲਾਮੀ ਤਹਿਰੀਕ ਨੂੰ, ਵਿਗਸ ਰਹੀਆਂ ਇਸਲਾਮੀ ਧਾਰਮਿਕ ਲੋੜਾਂ ਅਨੁਸਾਰ ਪ੍ਰਾਚੀਨ ਯੂਨਾਨੀ ਫ਼ਲਸਫ਼ੇ ਅਤੇ ਇਸ ਦੀਆਂ ਵਿਧੀਆਂ ਮੁਤਾਬਕ ਅਨੁਕੂਲਣ ਨਾਲ ਸ਼ੁਰੂ ਹੁੰਦਾ ਹੈ। ਘੱਟ ਪੜ੍ਹੇ ਲਿਖੇ ਵਿਅਕਤੀ ਇਸੇ ਵਿਚਾਰ ਦੇ ਹਾਮੀ ਸਨ ਪਰ ਜ਼ਿਆਦਾ ਪੜ੍ਹੇ ਲਿਖੇ ਆਦਮੀ ਇਸਲਾਮੀ ਨਿਸ਼ਚੇ ਨੂੰ ਸਮੇਂ ਦੇ ਦਾਰਸ਼ਨਿਕ ਵਿਚਾਰਾਂ ਅਨੁਸਾਰ ਢਾਲ ਲੈਂਦੇ ਸਨ। ਇਨ੍ਹਾਂ ਸਿੱਧਾਂਤਾਂ ਵਿਚ ਨਬੀਆਂ ਅਤੇ ਇਮਾਮ ਸਬੰਧੀ ਨਿਸ਼ਚਾ ਬ੍ਰਹਿਮੰਡੀ ਅਸੂਲਾਂ ਦਾ ਰੂਪ ਧਾਰਨ ਕਰ ਗਿਆ, ਅਰਥਾਤ ਜਿਵੇਂ ਕਿ ਪਿਛਲੇ ਯੂਨਾਨੀਆਂ ਦਾ ਵਿਚਾਰ ਸੀ ਕਿ ਜੇ ਮਨੁੱਖ 'ਅਸ਼ਰਫੁਲਮਖਲੂਕਾਤ' ਹੈ ਤਾਂ ਨਬੀ ਜੋ ਪੂਰਨ ਮਨੁੱਖ ਹੈ, ਬ੍ਰਹਿਮੰਡ ਦਾ ਸਤਿ ਹੈ। ਨਬੀ ਇਕ ਤਰ੍ਹਾਂ ਦਾ ਵਿਚੋਲਾ ਹੈ ਜਿਸ ਰਾਹੀਂ ਰੱਬ, ਇਨਸਾਨਾਂ ਅਤੇ ਦੁਨੀਆ ਵਿਚ ਜ਼ਬਤ ਕਾਇਮ ਰਖਦਾ ਹੈ। ਪ੍ਰਾਚੀਨ ਫ਼ਲਸਫ਼ੇ ਅਨੁਸਾਰ ਅਜਿਹੀ ਰਚਨਾਤਮਕ ਸ਼ਕਤੀ ਨੂੰ 'ਅਕਲ+ਅਲਕੁਲ' ਕਿਹਾ ਗਿਆ ਹੈ। ਇਸ ਲਈ ਨਬੀ ਨੂੰ ਇਸ ਸ਼ਕਤੀ ਦਾ ਧਾਰਨੀ ਮੰਨਿਆ ਗਿਆ। ਅੱਗੇ ਚੱਲ ਕੇ ਇਸ ਪ੍ਰਣਾਲੀ ਵਿਚ 'ਅਕਲ-ਅਲਕੁਲ' ਦੇ ਨਾਲ ਨਫ਼ਸ-ਅਲ-ਕੁਲ ਦਾ ਵਾਧਾ ਹੋ ਗਿਆ। ਇਸ ਦੋਹਰੀ ਸ਼ਕਤੀ ਦਾ ਧਾਰਨੀ ਇਮਾਮ ਜੋ ਮਨੁੱਖਾਂ ਦਾ ਰੂਹਾਨੀ ਆਗੂ ਹੁੰਦਾ ਹੈ, ਨੂੰ ਹੀ ਬਣਾਇਆ ਜਾ ਸਕਦਾ ਹੈ।

ਇਸਲਾਮ ਵਿਚ ਨਵਰੂਪਣ ਲਿਆਉਣ ਵਿਚ ਪਹਿਲਾਂ ਫ਼ਾਤਮੀਆਂ ਨੂੰ ਪੂਰਨ ਸਫਲਤਾ ਹੋਈ। ਉਨ੍ਹਾਂ ਦੇ ਸਿੱਧਾਂਤਾਂ ਨੂੰ ਕੇਵਲ ਚੰਗੇ ਪੜ੍ਹੇ ਲਿਖੇ ਵਿਅਕਤੀ ਹੀ ਸਮਝ ਸਕਦੇ ਸਨ। ਦੂਸਰੇ ਸ਼ੀਆ ਫ਼ਿਰਕਿਆਂ ਦੇ ਮਹਾਨ ਵਿਅਕਤੀ ਵੀ ਇਸੇ ਰਾਹ ਤੇ ਟੁਰ ਪਏ ਪਰ ਉਨ੍ਹਾਂ ਦੀ ਰਫ਼ਤਾਰ ਮੱਠੀ ਰਹੀ। ਕਦੀ ਕਦੀ ਤਾਂ ਸੁੰਨੀ ਤੇ ਸੂਫ਼ੀ ਵੀ ਉਨ੍ਹਾਂ ਤੋਂ ਅੱਗੇ ਲੰਘ ਜਾਂਦੇ ਅਤੇ ਕਈ ਸੂਰਤਾਂ ਵਿਚ ਅਲ-ਗ਼ੱਜ਼ਾਲੀ ਵੀ ਅੱਗੇ ਨਿਕਲ ਜਾਂਦੇ। ਹਰੇਕ ਫ਼ਿਰਕੇ ਨੇ ਆਪੋ ਆਪਣੀ ਸ਼ਬਦਾਵਲੀ ਵੀ ਘੜ ਲਈ ਪਰ ਉਨ੍ਹਾਂ ਦੇ ਵਿਚਾਰ ਆਪੋ ਵਿਚ ਬਹੁਤ ਕੁਝ ਮਿਲਦੇ-ਜੁਲਦੇ ਸਨ।

ਇਮਾਮਤ ਦੇ ਸਿੱਧਾਂਤ ਦਾ ਸਭ ਤੋਂ ਪਿਛਲਾ ਵਿਸ਼ੇਸ਼ ਪੱਖ ਈਰਾਨ ਵਿਚ ਸ਼ੀਆ ਸਫ਼ਵੀ ਘਰਾਣੇ ਦੇ ਸਫਲ ਹੋਣ ਨਾਲ ਸਾਹਮਣੇ ਆਇਆ। ਇਸ ਨੂੰ ਵਸੋਂ ਦੀਆਂ ਹੇਠਲੀਆਂ ਸ਼੍ਰੇਣੀਆਂ ਦੀ ਕਰਾਮਾਤਾਂ ਵੱਲ ਰੁਚੀ ਦੇ ਵਿਚਾਰ ਤੋਂ ਰਿਆਇਤ ਦੇ ਰੂਪ ਵਿਚ ਸਮਝਿਆ ਜਾ ਸਕਦਾ ਹੈ। ਇਹ ਸਿੱਧਾਂਤ ਆਪਣੇ ਅਤਿਅੰਤ ਸਿਖਰ ਉੱਤੇ ਉਸ ਵਕਤ ਪਹੁੰਚਿਆ ਜਦ ਫ਼ਾਰਸੀ ਸੂਫ਼ੀ ਕਵਿਤਾ ਦੇ ਚਿੰਨ੍ਹਵਾਦ ਨੂੰ ਇਮਾਮਾਂ ਜੋ ਧਾਰਮਿਕ ਖੇਤਰ ਵਿਚ ਮਹਾਨਤਾ ਰੱਖਣ ਦੇ ਨਾਲ ਨਾਲ ਉਸ ਵਕਤ ਦੇ ਹੁਕਮਰਾਨ ਬਾਦਸ਼ਾਹਾਂ ਦੇ ਕੁਲ-ਆਗੂ ਵੀ ਸਮਝੇ ਜਾਂਦੇ ਸਨ, ਦੀ ਵਡਿਆਈ ਬਿਆਨ ਕਰਨ ਲਈ ਜ਼ੋਰਦਾਰ ਢੰਗ ਨਾਲ ਵਰਤਿਆ ਗਿਆ। ਇਸ ਤਰ੍ਹਾਂ ਇਮਾਮਾਂ ਦੀ ਅਤਿਕਥਨੀ ਭਰੇ ਤਰੀਕੇ ਨਾਲ ਵਡਿਆਈ ਕਰ ਕੇ ਦਰਅਸਲ ਕਵੀ ਅਸਿੱਧੇ ਤੌਰ ਤੇ ਬਾਦਸ਼ਾਹ ਦੀ ਵਡਿਆਈ ਕਰਦਾ ਸੀ ਜਿਸ ਨਾਲ ਕਵੀ ਦੀ ਰਾਜਭਗਤੀ ਅਤੇ ਰਾਜਨੀਤਕ ਜੋਸ਼ ਦਾ ਵੀ ਪ੍ਰਚਾਰ ਹੁੰਦਾ ਸੀ।

ਇਮਾਮਤ ਦੇ ਸਿੱਧਾਂਤ ਦੀ ਇਸ ਨਵੀਂ ਪਰਿਭਾਸ਼ਾ ਵਿਚ ਸਭ ਤੋਂ ਵੱਧ ਮਹੱਤਵਪੂਰਨ ਸਥਾਨ ਉਸ ਦੈਵੀ ਨੂਰ ਨੂੰ ਪ੍ਰਾਪਤ ਹੈ ਜੋ ਅਗਵਾਈ ਕਰਦਾ ਹੈ, ਅਨੰਤ-ਪੂਰਵ ਹੈ ਅਤੇ ਸ੍ਰਿਸ਼ਟੀ ਰਚਨਾ ਦਾ ਅਸਲ ਸਾਧਨ ਹੈ। ਇਸ ਦੇ ਧਾਰਨੀ, ਅਰਥਾਤ ਇਮਾਮ ਇਕ ਦੂਜੇ ਪਿੱਛੋਂ ਇਕ ਅਟੁੱਟ ਲੜੀ ਵਿਚ ਆਉਂਦੇ ਰਹਿੰਦੇ ਹਨ। ਉਨ੍ਹਾਂ ਵਿਚੋਂ ਇਕ ਨਾ ਇਕ ਸਦਾ ਹੀ ਦੁਨੀਆ ਵਿਚ ਮੌਜੂਦ ਹੁੰਦਾ ਹੈ। ਦੁਨੀਆ ਵਿਚੋਂ ਜੇ ਇਮਾਮ ਇਕ ਛਿਨ ਲਈ ਵੀ ਗ਼ੈਰਹਾਜ਼ਰ ਹੋ ਜਾਵੇ ਤਾਂ ਦੁਨੀਆ ਗ਼ਰਕ ਹੋ ਜਾਵੇ। ਸ੍ਰਿਸ਼ਟੀ ਵਿਚ ਇਮਾਮ ਦੇ ਉਹੋ ਫ਼ਰਜ਼ ਹੁੰਦੇ ਹਨ ਜੋ ਸੂਫ਼ੀ ਫ਼ਿਰਕੇ ਵਿਚ ਪੀਰ ਜਾਂ ਮੁਰਸ਼ਿਦ ਦੇ ਹੁੰਦੇ ਹਨ। ਇਸ ਦੀ ਅਗਵਾਈ ਦੇ ਸਦਕੇ ਹੀ ਕਿਸੇ ਨੂੰ ਸਚਾਈ ਦਾ ਗਿਆਨ ਅਰਥਾਤ ਨਜਾਤ ਪ੍ਰਾਪਤ ਹੋ ਸਕਦੀ ਹੈ। ਜਗਤ ਉੱਤੇ ਇਮਾਮਤ ਦਾ ਨੂਰ ਅਟੁੱਟਵੇਂ ਤੌਰ ਤੇ ਵਰ੍ਹਦੇ ਰਹਿਣ ਕਰ ਕੇ ਪੈਗ਼ੰਬਰੀ ਜਾਂ ਰਸੂਲਤ ਦੀ ਪਦਵੀ ਨੂੰ ਸਹਾਇਕ ਸਥਿਤੀ ਦਾ ਦਰਜਾ ਹੀ ਪ੍ਰਾਪਤ ਰਿਹਾ ਜਿਵੇਂ ਕਿ ਪੈਗ਼ੰਬਰ ਜਾਂ ਰਸੂਲ ਦਾ ਕੰਮ ਰੱਬ ਵੱਲੋਂ ਕਦੇ-ਕਦਾਈਂ ਚਲਾਈਆਂ ਮਿਸ਼ਨਰੀ ਮੁਹਿੰਮਾਂ ਨੂੰ ਨੇਪਰੇ ਚਾੜ੍ਹਨਾ ਹੋਵੇ।

ਇਨ੍ਹਾਂ ਅਰਥਾਂ ਵਿਚ ਇਸਲਾਮੀ ਕਾਲ ਦਾ ਪਹਿਲਾ ਪੀਰ ਅਸਲ ਵਿਚ ਅਲੀ ਸੀ, ਭਾਵੇਂ ਜ਼ਾਹਰਾ ਤੌਰ ਤੇ ਉਹ ਨਬੀ ਦਾ ਕੇਵਲ ਮੁਰੀਦ ਹੀ ਸੀ। ਇਸ ਸਿੱਧਾਂਤ ਅਨੁਸਾਰ ਖ਼ੁਦਾ ਅਤੇ ਇਮਾਮ ਵਿਚਕਾਰ ਲਗਭਗ ਉਹੋ ਸਬੰਧ ਹੁੰਦੇ ਹਨ ਜਿਹੜੇ ਕਿ ਈਸਾਈ ਧਰਮ ਵਿਚ ਖ਼ੁਦਾ ਅਤੇ ਈਸਾ ਵਿਚਕਾਰ ਹਨ। ਇਸ ਪੱਖ ਨੂੰ ਸ਼ੀਆ ਨਿਊਗਨੌਸਟੀਸਿਜ਼ਮ ਕਿਹਾ ਜਾ ਸਕਦਾ ਹੈ। ਵਿਦਵਾਨ ਭਰਮ-ਵਾਦੀਆਂ ਵੱਲੋਂ ਭਾਵੇਂ ਇਸ ਨੂੰ ਕਦੀ ਮਾਨਤਾ ਪ੍ਰਾਪਤ ਨਹੀਂ ਹੋਈ ਪਰ ਫਿਰ ਵੀ ਇਹ ਆਮ ਸ਼ੀਆ ਲੋਕਾਂ ਦੀ ਵਿਚਾਰਧਾਰਾ ਬਣ ਗਈ ਅਤੇ ਇਸ ਦਾ ਜ਼ੋਰਦਾਰ ਅਸਰ ਕੇਵਲ ਈਰਾਨੀ ਸੂਫ਼ੀਆਂ ਉੱਤੇ ਹੀ ਨਹੀਂ ਪਿਆ ਸਗੋਂ ਇਸਮਾਈਲੀਆਂ, ਈਰਾਨੀਆਂ ਅਤੇ ਹਿੰਦੁਸ-ਤਾਨੀਆਂ ਉੱਤੇ ਵੀ ਪਿਆ।

ਵੱਖੋ ਵੱਖ ਸ਼ੀਆ ਫ਼ਿਰਕਿਆਂ ਵਿਚ ਇਮਾਮਤ ਦੇ ਸਿਧਾਂਤ ਦੇ ਸਾਰੇ ਪਹਿਲੂਆਂ ਵਿਚੋਂ ਵਿਸ਼ੇਸ਼ ਤੌਰ ਤੇ ਦੋ ਨੂੰ ਅਕਸਰ ਗ਼ਲਤ ਸਮਝਿਆ ਗਿਆ। ਉਨ੍ਹਾਂ ਵਿਚੋਂ ਇਕ ਫ਼ਰਜ਼ੀ ਖ਼ਿਆਲ ਇਹ ਹੈ ਕਿ ਇਮਾਮ ਦੀ ਰੂਹ ਚੋਲਾ ਬਦਲਿਆ ਕਰਦੀ ਹੈ, ਇਮਾਮ ਦਾ ਪੁਨਰ ਜਨਮ ਹੁੰਦਾ ਹੈ ਅਤੇ ਅਵਤਾਰ ਹੁੰਦੇ ਹਨ। ਅਜਿਹੀਆਂ ਸਾਰੀਆਂ ਗੱਲਾਂ ਬਹੁਤੇ ਪਛੜੇ ਫ਼ਿਰਕਿਆਂ ਵਿਚ ਕਿਤੇ ਕਿਤੇ ਹੀ ਮਿਲਦੀਆਂ ਹਨ ਅਤੇ ਸ਼ੀਆਂ ਦੀ ਬਹੁਗਿਣਤੀ ਦਾ ਵੀ ਅਜਿਹੀਆਂ ਗੱਲਾਂ ਨਾਲ ਕੋਈ ਸਬੰਧ ਨਹੀਂ।

ਦੂਸਰਾ ਸਵਾਲ ਇਮਾਮ ਵਿਚ ਕਰਾਮਾਤ ਦੀ ਸ਼ਕਤੀ ਹੋਣ ਬਾਰੇ ਹੈ। ਆਮ ਲੋਕਾਂ ਦਾ ਸਦਾ ਇਹ ਯਕੀਨ ਹੁੰਦਾ ਸੀ ਕਿ ਇਮਾਮਾਂ ਵਿਚ ਕਰਾਮਾਤਾਂ ਦੀ ਸ਼ਕਤੀ ਹੁੰਦੀ ਹੈ। ਆਮ ਲੋਕ ਇਮਾਮ ਪਾਸੋਂ ਮੰਗ ਕਰਦੇ ਸਨ ਕਿ ਉਹ ਦੈਵੀ ਮਿਸ਼ਨ ਦੇ ਸਬੂਤ ਵਿਚ ਕੋਈ ਕਰਾਮਾਤ ਵਿਖਾਉਣ ਪਰ ਇਹ ਗੱਲ ਗ਼ਲਤ ਹੈ ਕਿਉਂਕਿ ਕੁਰਾਨ ਇਸ ਗੱਲ ਦੀ ਪੁਸ਼ਟੀ ਨਹੀਂ ਕਰਦਾ।

**ਇਮਾਮ-ਉਦ-ਦੀਨ ਸ਼ੇਖ** : ਇਹ ਕਸ਼ਮੀਰ ਦੇ ਗਵਰਨਰ ਗੁਲਾਮ ਮੁਹੀ-ਉਦ-ਦੀਨ ਦਾ ਪੁੱਤਰ ਸੀ। ਇਸ ਨੂੰ ਪੰਜਾਬ ਦਾ ਬਹੁਤ ਅਮੀਰ ਆਦਮੀ ਗਿਣਿਆ ਜਾਂਦਾ ਸੀ ਤੇ ਸ਼ਾਇਦ ਇਹ ਸਭ ਤੋਂ ਵਧੀਆ ਤੇ ਖ਼ੂਬਸੂਰਤ ਪੁਸ਼ਾਕ ਵੀ ਪਹਿਨਦਾ ਸੀ। ਚੰਗੀ ਸਿੱਖਿਆ ਤੇ ਚੰਗੀ ਬੁੱਧੀ ਦਾ ਮਾਲਕ ਹੋਣ ਕਰਕੇ ਇਹ ਗੱਲਬਾਤ ਬਹੁਤ ਵਧੀਆ ਢੰਗ ਨਾਲ ਕਰਦਾ ਸੀ ਤੇ ਇਸ ਵਿਚ ਇਹ ਫ਼ਾਰਸੀ ਮੁਹਾਵਰਿਆਂ ਦੀ ਵਰਤੋਂ ਕਰਕੇ ਇਸ ਨੂੰ ਹੋਰ ਵੀ ਚੰਗੀ ਬਣਾ ਲੈਂਦਾ ਸੀ, ਪਰ ਸਿੱਖ ਫ਼ੌਜਾਂ ਇਸ ਨੂੰ ਭਾਈ ਗੁਰਮੁਖ ਸਿੰਘ, ਮਿਸਰ ਬੇਲੀ ਰਾਮ ਅਤੇ ਉਸ ਦੇ ਭਰਾ ਰਾਮ ਕਿਸ਼ਨ ਦੇ ਕਾਤਲ ਦੇ ਰੂਪ ਵਿਚ ਦੇਖਦੀਆਂ ਸਨ ਅਤੇ ਨਫ਼ਰਤ ਕਰਦੀਆਂ ਸਨ। ਧੋਖੇਬਾਜ਼ੀ ਤੇ ਬੇਈਮਾਨੀ ਵਿਚ ਦੋਹਾਂ ਪਿਓ ਪੁੱਤਰਾਂ ਦਾ ਕੋਈ ਸਾਨੀ ਨਹੀਂ ਸੀ। ਇਮਾਮ-ਉਦ-ਦੀਨ ਜਲੰਧਰ-ਦੁਆਬ ਦਾ ਗਵਰਨਰ ਸੀ।

ਹ.ਪੁ.-ਪੰਜਾਬ ਆਨ ਦੀ ਈਵ ਆਫ਼ ਫ਼ਸਟ ਸਿੱਖ ਵਾਰ-ਹ.ਰ. ਗੁਪਤਾ

**ਇਮਾਮ-ਉਦ-ਦੀਨ ਫ਼ਕੀਰ** : ਇਹ ਸੱਯਦ ਗ਼ੁਲਾਮ ਮੁਹੀ-ਉਦ-ਦੀਨ ਦਾ ਪੁੱਤਰ ਅਤੇ ਫ਼ਕੀਰ ਅਜ਼ੀਜ਼-ਉਦ-ਦੀਨ ਦਾ ਭਰਾ ਸੀ। ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਗੋਬਿੰਦਗੜ੍ਹ ਕਿਲੇ (ਅੰਮ੍ਰਿਤਸਰ) ਦਾ ਸਰਪ੍ਰਸਤ ਅਤੇ ਇਸ ਦੇ ਦੁਆਲੇ ਦੇ ਇਲਾਕੇ ਦਾ ਗਵਰਨਰ ਨਿਯੁਕਤ ਕੀਤਾ ਸੀ। ਇਸ ਤੋਂ ਇਲਾਵਾ ਅਸਲਾਖ਼ਾਨਾ ਅਤੇ ਸ਼ਾਹੀ ਅਸਤਬਲ ਵੀ ਇਸ ਦੇ ਸਪੁਰਦ ਸਨ। ਇਸ ਅਹੁਦੇ ਤੇ ਹੀ 1843 ਈ. ਵਿਚ ਇਸ ਦੀ ਮੌਤ ਹੋ ਗਈ।

ਹ.ਪੁ.—ਪੰਜਾਬ ਆਨ ਦੀ ਈਵ ਆਫ਼ ਫ਼ਸਟ ਸਿੱਖ ਵਾਰ—ਹ.ਰ. ਗੁਪਤਾ

**ਇਮਾਮ ਸ਼ਾਫ਼ਈ** : ਇਸ ਵਿਦਵਾਨ ਅਤੇ ਮਹਾਨ ਸਾਹਿਤਕਾਰ ਦਾ ਪੂਰਾ ਨਾਂ ਅਬੂ ਅਬਦੁੱਲਾ ਮੁਹੰਮਦ ਬਿਨ ਇਦਰੀਸ ਬਿਨ ਅੱਬਾਸ ਬਿਨ ਉਸਮਾਨ ਬਿਨ ਸ਼ਾਫ਼ਿਅ ਬਿਨ ਸਾਇਬ ਬਿਨ ਅਹਦ ਸੀ। ਇਸ ਦੀ ਮਾਂ ਅਜ਼ਦ ਕਬੀਲੇ ਵਿਚੋਂ ਸੀ। ਕਈ ਇਸ ਦੀ ਮਾਂ ਨੂੰ ਅਲਵੀ ਮੰਨਦੇ ਹਨ। ਇਸੇ ਤਰ੍ਹਾਂ ਇਮਾਮ ਦਾ ਕੁਰਸੀਨਾਮਾ ਅਬਦਮਨਾਫ਼ ਉੱਤੇ ਜਾ ਕੇ ਹਜ਼ਰਤ ਮੁਹੰਮਦ ਸਾਹਿਬ ਨਾਲ ਜੁੜ ਜਾਂਦਾ ਹੈ। ਕਈ ਕਹਿੰਦੇ ਹਨ ਕਿ ਇਹ ਗਾਜ਼ਾ ਵਿਚ ਪੈਦਾ ਹੋਇਆ ਅਤੇ ਇਸ ਦਾ ਜਨਮ-ਸਥਾਨ ਅਸਕਲਾਨ ਦਸਦੇ ਹਨ। ਇਮਾਮ ਸ਼ਾਫ਼ਈ ਦਾ ਪਿਤਾ ਇਸ ਦੀ ਪੈਦਾਇਸ਼ ਤੋਂ ਕੁਝ ਦਿਨ ਪਹਿਲਾਂ ਹੀ ਮਰ ਗਿਆ ਸੀ ਅਤੇ ਇਮਾਮ ਦੀ ਪਾਲਣਾ ਅਜ਼ਦ ਕਬੀਲੇ ਵਿਚ ਇਸ ਦੇ ਨਾਨਕੇ ਘਰ ਹੋਈ। ਇਮਾਮ ਕੋਈ ਅੱਠ ਸਾਲ ਦੀ ਉਮਰ ਤਕ ਉਥੇ ਰਿਹਾ ਅਤੇ ਕੁਰਾਨ ਵੀ ਉਥੇ ਹੀ ਹਿਫ਼ਜ਼ ਕੀਤੀ। ਇਮਾਮ ਸ਼ਾਫ਼ਈ ਨੂੰ ਰੱਬ ਵੱਲੋਂ ਮਿਲੀ ਜ਼ਹਾਨਤ ਦਾ ਇਹ ਹਾਲ ਸੀ ਕਿ ਇਸ ਨੇ ਸੱਤ ਸਾਲ ਦੀ ਉਮਰ ਵਿਚ ਕੁਰਾਨ ਸ਼ਰੀਫ਼ ਦੇ ਤੀਹੇ ਸਪਾਰੇ ਜ਼ਬਾਨੀ ਯਾਦ ਕਰ ਲਏ ਸਨ ਅਤੇ ਦਸ ਸਾਲ ਦੀ ਉਮਰ ਵਿਚ ਉਸ ਸਮੇਂ ਦੀ ਪ੍ਰਸਿੱਧ ਹਦੀਸ ਦੀ ਕਿਤਾਬ ਮੱਵਤਾ ਕਿਰਤ ਇਮਾਮ ਮਾਲਿਕ ਵੀ ਜ਼ਬਾਨੀ ਯਾਦ ਕਰ ਲਈ ਸੀ। ਇਸ ਦੀ ਵਿਦਵਤਾ ਇੰਨੇ ਉੱਚਪਾਏ ਦੀ ਸੀ ਕਿ ਹਦੀਸ ਅਤੇ ਫ਼ਿੱਕਹ ਦੇ ਇਲਮ ਪੂਰੀ ਤਰ੍ਹਾਂ ਗ੍ਰਹਿਣ ਕਰ ਲੈਣ ਪਿੱਛੋਂ ਇਸ ਨੇ ਸ਼ਾਇਰੀ, ਫਿਲਾਲੋਜੀ, ਵਿਆਕਰਣ ਅਤੇ ਪਿੰਗਲ ਵਿਚ ਵੀ ਪੂਰਾ ਕਮਾਲ ਹਾਸਲ ਕਰ ਲਿਆ। ਇਥੇ ਹੀ ਬਸ ਨਹੀਂ ਸਗੋਂ ਇਸ ਨੇ ਗਣਿਤ ਤੇ ਫਲਤ ਜੋਤਿਸ਼ ਵੀ ਸਿੱਖੇ। ਪੁਰਾਣੇ ਅਰਬੀ ਸ਼ਾਇਰਾਂ ਦੇ ਹਜ਼ਾਰਾਂ ਸ਼ਿਅਰ ਇਸ ਨੂੰ ਜ਼ਬਾਨੀ ਯਾਦ ਸਨ। ਇਸ ਨੇ ਹਦੀਸ ਤੇ ਫਿਕਹ ਮੱਕੇ ਵਿਚ ਪ੍ਰਸਿੱਧ ਇਮਾਮ ਮੁਸਲਮ ਬਿਨ ਖਾਲਿਦ ਜ਼ੰਜੀ (ਮੌਤ 180 ਹਿ.) ਅਤੇ ਸੂਫਿਯਾਨ (ਮੌਤ 198 ਹਿ.) ਕੋਲੋਂ ਪ੍ਰਾਪਤ ਕੀਤੀ। ਵੀਹ ਸਾਲ ਦੀ ਉਮਰ ਵਿਚ ਇਹ ਇਮਾਮ ਮਾਲਿਕ ਬਿਨ ਅਨਸ਼ ਕੋਲ ਮਦੀਨੇ ਗਿਆ ਅਤੇ 179 ਹਿ. (795-796 ਈ.) ਵਿਚ ਮਾਲਿਕ ਦੀ ਮੌਤ ਤਕ ਉਥੇ ਰਿਹਾ।

ਮੱਕੇ ਦੇ ਪ੍ਰਸਿੱਧ ਇਮਾਮ ਸੂਫਿਯਾਨ ਨੇ ਇਮਾਮ ਸ਼ਾਫ਼ਈ ਨੂੰ ਫ਼ਤਵਾ ਦੇਣ ਦੀ ਇਜਾਜ਼ਤ ਦੇ ਦਿੱਤੀ ਸੀ। ਇਮਾਮ ਅਹਿਮਦ ਹੰਬਲ ਨੇ ਵੀ ਜਦ ਪੰਛੀਆਂ ਨੂੰ ਆਲ੍ਹਣਿਆਂ ਵਿਚੋਂ ਨਾ ਉਡਾਉਣ ਅਤੇ ਕਿਸੇ ਮੁਸਲਮਾਨ ਦੇ ਇਕ ਵਕਤ ਦੀ ਨਮਾਜ਼ ਛੱਡ ਦੇਣ ਨਾਲ ਕਾਫ਼ਰ ਨਾ ਹੋ ਜਾਣ ਸਬੰਧੀ ਹਦੀਸਾਂ ਦੀ ਵਿਆਖਿਆ ਇਮਾਮ ਸ਼ਾਫ਼ਈ ਤੋਂ ਸੁਣੀ ਤਾਂ ਉਹ ਇਸ ਦੀ ਵਿਦਵਤਾ ਦਾ ਕਾਇਲ ਹੋ ਗਿਆ।

ਇਕ ਵੇਰ ਜਦੋਂ ਇਮਾਮ ਸ਼ਾਫ਼ਈ ਯਮਨ ਵਿਚ ਰਹਿੰਦਾ ਸੀ ਤਾਂ ਹਾਰੂੰ ਰਸ਼ੀਦ ਨੇ ਹੁਕਮ ਭੇਜਿਆ ਕਿ ਜਿੰਨੇ ਵੀ ਸੱਯਦ ਫੜੇ ਜਾ ਸਕਣ ਸਭ ਨੂੰ ਗ੍ਰਿਫ਼ਤਾਰ ਕਰ ਕੇ ਸਣੇ ਇਮਾਮ ਸ਼ਾਫ਼ਈ ਦੇ ਉਸ ਦੇ ਦਰਬਾਰ ਵਿਚ ਪੇਸ਼ ਕੀਤਾ ਜਾਵੇ। ਹੁਕਮ ਦੀ ਪਾਲਣਾ ਕੀਤੀ ਗਈ। ਹਾਰੂੰ ਰਸ਼ੀਦ ਨੇ ਫਿਰ ਹੁਕਮ ਕੀਤਾ ਕਿ ਹਰ ਰੋਜ਼ ਦਸ ਸੱਯਦ ਕਤਲ ਕੀਤੇ ਜਾਣ। ਜਦ ਇਮਾਮ ਸ਼ਾਫ਼ਈ ਦੀ ਕਤਲ ਹੋਣ ਦੀ ਵਾਰੀ ਆਈ ਤਾਂ ਇਸ ਨੇ ਅਜਿਹੀ ਦਲੇਰੀ ਨਾਲ ਹਾਰੂੰ ਰਸ਼ੀਦ ਨੂੰ ਸੰਬੋਧਨ ਕਰ ਕੇ ਤਕਰੀਰ ਕੀਤੀ ਕਿ ਉਹ ਸੁਣ ਕੇ ਤੜਫ਼ ਉੱਠਿਆ ਤੇ ਕਤਲ ਦਾ ਹੁਕਮ ਹੀ ਵਾਪਸ ਨਹੀਂ ਲੈ ਲਿਆ ਸਗੋਂ ਕੁਝ ਦਿਨ ਪਿੱਛੋਂ ਇਮਾਮ ਸ਼ਾਫ਼ਈ ਪਾਸ ਪੰਜ ਸੌ ਮੁਹਰਾਂ ਨਜ਼ਰਾਨੇ ਵਜੋਂ ਭੇਜ ਕੇ ਇਸ ਨੂੰ ਇੱਜ਼ਤ ਨਾਲ ਵਿਦਾ ਕੀਤਾ।

ਇਮਾਮ ਸ਼ਾਫ਼ਈ 188 ਹਿ. (804 ਈ.) ਵਿਚ ਮਿਸਰ ਗਿਆ ਜਿਥੇ ਇਸ ਦੀ ਚੰਗੀ ਆਓ-ਭਗਤ ਹੋਈ। 194 ਹਿ. (810 ਈ. ਵਿਚ ਇਹ ਬਗ਼ਦਾਦ ਆਇਆ ਅਤੇ ਉਥੇ ਮਦਰੱਸੇ ਵਿਚ ਪੜ੍ਹਾਉਣ ਲੱਗ ਪਿਆ। ਇਹ 26 ਸ਼ਵਾਲ, 197ਹਿ. (814 ਈ.) ਵਿਚ ਅੱਬਾਸ ਬਿਨ ਮੂਸਾ (ਮਿਸਰ ਦੇ ਗਵਰਨਰ) ਦੇ ਪੁੱਤਰ ਅਬਦੁੱਲਾ ਦਾ ਉਸਤਾਦ ਬਣ ਕੇ ਮਿਸਰ ਮੁੜ ਆਇਆ ਪਰ ਇਥੇ ਕੁਝ ਰੌਲਾ-ਰੱਪਾ ਹੋਣ ਕਰ ਕੇ ਇਹ ਮੱਕੇ ਚਲਾ ਗਿਆ ਪਰ ਫਿਰ 200 ਹਿ. (815-16 ਈ.) ਵਿਚ ਇਹ ਮਿਸਰ ਵਿਚ ਆ ਗਿਆ ਜਿਥੇ ਇਹ ਰਜਬ, 204 ਹਿ. ਦੀ ਆਖ਼ਰੀ ਤਰੀਕ (20 ਜਨਵਰੀ, 820) ਨੂੰ ਫ਼ੁਸਤਾਤ (ਕਾਹਿਰਾ) ਵਿਚ ਮਰ ਗਿਆ ਅਤੇ ਬਨੂ ਆਬਦੁਲਹਕਮ ਦੇ ਗੁੰਬਦ ਵਿਚ ਦਫ਼ਨਾਇਆ ਗਿਆ।

ਇਮਾਮ ਸ਼ਾਫ਼ਈ ਨੇ ਬਿਦੱਤੀਆਂ ਅਤੇ ਪਰੰਪਰਾਵਾਦੀਆਂ ਦੇ ਵਿਚਕਾਰ ਦਾ ਰਾਹ ਅਪਣਾਇਆ। ਇਸ ਨੇ ਇਸ ਵਕਤ ਦੀ ਸਾਰੀ ਨਿਯਮਾਵਲੀ ਦਾ ਕੇਵਲ ਅਧਿਐਨ ਹੀ ਨਹੀਂ ਕੀਤਾ ਸਗੋਂ ਆਪਣੇ ਰਸਾਲੇ ਵਿਚ ਫ਼ਿਕਹ ਦੇ ਸਿਧਾਂਤਾਂ ਅਤੇ ਵਿਧੀਆਂ ਉੱਤੇ ਵੀ ਬਹਿਸ ਕੀਤੀ। ਇਸ ਨੂੰ ਉਸੂਲੁਲ ਫ਼ਿਕਹ ਦਾ ਬਾਨੀ ਮੰਨਿਆ ਜਾਂਦਾ ਹੈ ਹਨਫ਼ੀਆ ਸੰਪਰਦਾ ਦੇ ਉਲਟ ਇਸ ਨੇ ਕਿਆਸ ਲਈ ਬੱਝਵੇਂ ਨਿਯਮ ਕਾਇਮ ਕਰਨ ਦੀ ਕੋਸ਼ਿਸ਼ ਕੀਤੀ। ਇਸ ਨੇ ਇਸਤਹਿਸਾਨ ਨੂੰ ਰੱਦ ਕੀਤਾ।

ਇਮਾਮ ਸ਼ਾਫ਼ਈ ਦੀਆਂ ਸਰਗਰਮੀਆਂ ਨੂੰ ਅਸੀਂ ਇਰਾਕੀ ਅਤੇ ਮਿਸਰੀ ਦੋ ਹਿੱਸਿਆਂ ਵਿਚ ਵੰਡ ਸਕਦੇ ਹਾਂ। ਇਸ ਦੇ ਚਾਰ ਸ਼ਾਗਿਰਦ (ਜ਼ਫ਼ਰਾਨੀ, ਅਬੂਸੌਰ, ਅਹਿਮਦ ਬਿਨ ਹੰਬਲ, ਕਰਾਬੀ) ਨੇ ਇਸ ਦੀਆਂ ਪਹਿਲੀਆਂ ਸਰਗਰਮੀਆਂ ਦਾ ਪ੍ਰਚਾਰ ਕੀਤਾ ਅਤੇ ਇਸ ਦੇ ਹੋਰ ਛੇ ਸ਼ਾਗਿਰਦਾਂ (ਮੁਜ਼ਨੀ ਅਬਦੁਲਅਲਾ, ਰਬੀਅ ਬਿਨ ਸੁਲੇਮਾਨ ਅਲਜ਼ੀਜ਼ੀ, ਅਲਰਬੀਆ ਬਿਨ ਸੁਲੇਮਾਨ ਅਮਲੁਰਾਜੀ, ਅਲਬਵੈਤੀ ਹਰਮਲਾ ਅਤੇ ਯੂਨਸ ਬਿਨ ਅਬਦੁਲਅਲਾ) ਨੇ ਇਸ ਦੀਆਂ ਪਿਛਲੀਆਂ ਸਰਗਰਮੀਆਂ ਤੇ ਵਿਚਾਰਾਂ ਨੂੰ ਲੋਕਾਂ ਤਕ ਪਹੁੰਚਾਇਆ।

ਇਸ ਦੀਆਂ ਕੁਝ ਕਵਿਤਾਵਾਂ ਵੀ ਮਿਲਦੀਆਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਇਹ ਇਕ ਮਹਾਨ ਸਾਹਿਤਕਾਰ ਵੀ ਸੀ।

ਇਮਾਮ ਸ਼ਾਫ਼ਈ ਦੀ ਇਮਾਮਤ ਦੇ ਦੋ ਵੱਡੇ ਕੇਂਦਰ ਬਗ਼ਦਾਦ ਅਤੇ ਕਾਹਿਰਾ ਸਨ। ਇਨ੍ਹਾਂ ਦੋਵੇਂ ਕੇਂਦਰਾਂ ਤੋਂ ਨੌਵੀਂ ਅਤੇ ਦਸਵੀਂ ਸਦੀ ਵਿਚ ਪ੍ਰਚਾਰ ਹੁੰਦਾ ਰਿਹਾ। ਦਸਵੀਂ ਸਦੀ ਈਸਵੀ ਵਿਚ ਮੱਕਾ ਅਤੇ ਮਦੀਨਾ ਵੀ ਇਸ ਦੀ ਸਿੱਖਿਆ ਦੇ ਪ੍ਰਸਿੱਧ ਕੇਂਦਰ ਬਣ ਗਏ। ਤੁਰਕੀ ਵਿਚ ਉਸਮਾਨੀ ਬੰਸ ਦਾ ਰਾਜ ਕਾਇਮ ਹੋਣ ਤੋਂ ਪਹਿਲਾਂ ਇਮਾਮ ਸ਼ਾਫ਼ਈ ਦੇ ਵਿਚਾਰਾਂ ਨੂੰ ਇਸਲਾਮ ਦੇ ਕੇਂਦਰੀ ਠਿਕਾਣਿਆਂ ਵਿਚ ਬਹੁਤ ਮਾਨਤਾ ਪ੍ਰਾਪਤ ਸੀ। ਸੋਲ੍ਹਵੀਂ ਸਦੀ ਦੇ ਸ਼ੁਰੂ ਵਿਚ ਇਨ੍ਹੀਂ ਥਾਈਂ ਇਹ ਮਾਨਤਾ ਹਨਫ਼ੀਆਂ ਦੇ ਹੱਥ ਵਿਚ ਆ ਗਈ ਅਤੇ ਸ਼ਾਫ਼ਈਆਂ ਨੂੰ ਪਿੱਛੇ ਧੱਕ ਦਿੱਤਾ ਗਿਆ। ਇਸ ਦੇ ਬਾਵਜੂਦ ਮਿਸਰ, ਸੀਰੀਆ ਅਤੇ ਹਜਾਜ਼ ਦੇ ਲੋਕ ਸ਼ਾਫਈ ਵਿਚਾਰਾਂ ਦੇ ਹੀ ਹਾਮੀ ਰਹੇ।

ਇਮਾਮ ਸ਼ਾਫ਼ਈ ਦੇ ਮਜ਼ਹਬ ਨੂੰ ਮੰਨਣ ਵਾਲਿਆਂ ਵਿਚ ਮਸ਼ਹੂਰ ਵਿਅਕਤੀ ਇਹ ਹਨ :—

ਅਲਨਸਾਈ (ਮੌਤ 915 ਈ.), ਅਲਅਸਅਰੀ (ਮੌਤ 93 ਈ.), ਅਲਮਾਵਰਦੀ (ਮੌਤ 1058 ਈ.), ਅਲਸ਼ੀਰਾਜ਼ੀ (ਮੌਤ 108 ਈ.), ਇਮਾਮੁਲਹਰਬੈਨ (ਮੌਤ 1085 ਈ.), ਅਲਗੱਜ਼ਾਲੀ (ਮੌ

1111 ਈ.), ਅਰੱਰਾਫਈ (1226 ਈ. ਅਤੇ ਅੱਨਵਾਵੀ (ਮੌਤ 1277 ਈ.)।

**ਇਮਾਮ ਦੀਨ** : ਜਲ੍ਹਿਆਂ ਵਾਲੇ ਬਾਗ਼ ਦੇ ਇਸ ਸ਼ਹੀਦ ਦਾ ਜਨਮ 1879 ਈ. ਵਿਚ ਹੋਇਆ। ਇਹ ਅੰਮ੍ਰਿਤਸਰ ਦਾ ਵਸਨੀਕ ਸੀ। ਇਮਾਮ ਦੀਨ ਦੇ ਪਿਤਾ ਦਾ ਨਾਂ ਮੁਰਾਦ ਬਖ਼ਸ ਸੀ ਜੋ ਸੁਨਿਆਰੇ ਦਾ ਕੰਮ ਕਰਦਾ ਸੀ। ਰਾਸ਼ਟਰੀ ਸਰਗਰਮੀਆਂ ਵਿਚ ਇਸ ਨੇ ਕਾਫ਼ੀ ਹਿੱਸਾ ਲਿਆ। ਜਲ੍ਹਿਆਂ ਵਾਲੇ ਬਾਗ਼ ਅੰਮ੍ਰਿਤਸਰ ਦੇ ਸਾਕੇ ਵਿਚ ਇਹ ਸ਼ਾਮਲ ਸੀ। ਅੰਗਰੇਜ਼ੀ ਸਰਕਾਰ ਵੱਲੋਂ ਚਲਾਈ ਗਈ ਗੋਲੀ ਦਾ ਨਿਸ਼ਾਨਾ ਬਣਿਆ ਅਤੇ 13 ਅਪ੍ਰੈਲ, 1919 ਵਾਲੇ ਦਿਨ ਹੀ ਇਸ ਦਾ ਦੇਹਾਂਤ ਹੋ ਗਿਆ।

**ਇਮਾਮ ਬਖਸ਼** : ਇਹ ਮੱਧ ਯੁੱਗ ਦਾ ਪੰਜਾਬੀ ਕਿੱਸਾਕਾਰ ਹੈ। ਕਈਆਂ ਅਨੁਸਾਰ ਇਸ ਦਾ ਜਨਮ 1774 ਈ. ਵਿਚ ਅਤੇ ਕਈਆਂ ਅਨੁਸਾਰ 1806 ਈ. ਵਿਚ ਪਿੰਡ ਪਸੀਆਂ ਵਾਲਾ (ਜ਼ਿਲ੍ਹਾ ਸਿਆਲਕੋਟ) ਵਿਚ ਹੋਇਆ। ਇਸ ਦੀਆਂ ਲਿਖਤਾਂ ਅਨੁਸਾਰ ਇਹ ਕੁਰੈਸ਼ ਖ਼ਾਨਦਾਨ ਵਿਚੋਂ ਸੀ ਅਤੇ ਪੜ੍ਹਾਉਣ ਦਾ ਕੰਮ ਕਰਦਾ ਹੁੰਦਾ ਸੀ।

ਇਸ ਦੀਆਂ ਤਕਰੀਬਨ ਸਾਰੀਆਂ ਰਚਨਾਵਾਂ ਦੱਖਣੀ ਉਰਦੂ ਜਾਂ ਫ਼ਾਰਸੀ ਵਿਚੋਂ ਅਨੁਵਾਦ ਕੀਤੀਆਂ ਹੋਈਆਂ ਹਨ। ਇਸ ਨੇ ਠੇਠ ਬੋਲੀ ਅਤੇ ਚੋਣਵੀਆਂ ਅਤੇ ਢੁਕਵੀਆਂ ਉਪਮਾਵਾਂ ਦੀ ਵਰਤੋਂ ਕੀਤੀ ਹੈ। ਇਸ ਦੀਆਂ ਰਚਨਾਵਾਂ ਵਿਚ 'ਕਿੱਸਾ ਸ਼ਾਹ ਬਹਿਰਾਮ', 'ਕਿੱਸਾ ਲੈਲਾ ਮਜਨੂੰ', 'ਕਿੱਸਾ ਮਲਿਕਜ਼ਾਦਾ ਵਾ ਸ਼ਾਹ ਪੂਰ', 'ਕਿੱਸਾ ਅਦਹਮ ਬਲਖੀ', 'ਗੁਲ ਸਨੋਬਰ', 'ਚੰਦਰ ਬਦਨ', 'ਬਦੀਉਲਜਮਾਲ', 'ਮੁਨਾਜਾਤ ਮੀਆਂ ਵੱਡਾ' ਅਤੇ 'ਕਿੱਸਾ ਗੁਲਬਦਨ', ਆਦਿ ਸ਼ਾਮਲ ਹਨ।

ਇਮਾਮ ਬਖ਼ਸ਼ ਆਪਣੇ ਲਿਖੇ 'ਕਿੱਸਾ ਸ਼ਾਹ ਬਹਿਰਾਮ' ਕਾਰਨ ਬਹੁਤ ਪ੍ਰਸਿੱਧ ਹੈ। ਇਸ ਦਾ ਕਥਾਨਕ ਫ਼ਾਰਸੀ ਦੇ ਸ਼ਾਹਨਾਮਾ ਉੱਤੇ ਆਧਾਰਿਤ ਹੈ। ਇਸ ਦਾ ਵਿਸ਼ਾ ਇਕ ਪਰੀ ਹੁਸਨ ਬਾਨੋ ਦਾ ਸ਼ਾਹ ਬਹਿਰਾਮ ਲਈ ਇਸ਼ਕ ਹੈ। ਇਹ ਕਿੱਸਾ ਦੇਵ ਲੋਕ ਨਾਲ ਸਬੰਧ ਰਖਦਾ ਹੋਇਆ ਵੀ ਵਧੇਰੇ ਧਰਤੀ ਦੀ ਛੁਹ ਵਾਲਾ ਹੈ। ਇਸ ਵਿਚ ਵਿਛੋੜੇ ਦੇ ਭਾਵਾਂ ਦਾ ਅਤਿ ਸੁੰਦਰ ਬਿਆਨ ਹੈ। ਇਸ ਵਿਚ ਇਸ ਨੇ ਮਨੁੱਖੀ ਅਤੇ ਪਰਾ-ਸ਼ਕਤੀਆਂ ਦਾ ਮੇਲ ਕਰਾਇਆ ਹੈ। ਕਵੀ ਨੇ ਦਵੱਯਾ ਛੰਦ ਦੀ ਵਰਤੋਂ ਬੜੀ ਸਫ਼ਲਤਾਪੂਰਵਕ ਕੀਤੀ ਹੈ।

'ਗੁਲਬਦਨ' ਦੀ ਰਚਨਾ ਇਸ ਨੇ ਫ਼ਾਰਸੀ ਦੀ ਇਕ ਪ੍ਰੇਮ-ਕਥਾ ਦੇ ਆਧਾਰ ਤੇ ਕੀਤੀ ਹੈ। ਇਸ ਵਿਚ ਇਸ ਨੇ ਗੁਲਬਦਨ ਦੇ ਬਿਰਹਾ ਨੂੰ ਬਹੁਤ ਸੁੰਦਰ ਢੰਗ ਨਾਲ ਪੇਸ਼ ਕੀਤਾ ਹੈ। ਇਸ ਨੇ ਕੁਦਰਤ ਦਾ ਵੀ ਬੜੇ ਸੁੰਦਰ ਢੰਗ ਨਾਲ ਵਰਣਨ ਕੀਤਾ ਹੈ।

ਇਸ ਦੀ ਮੌਤ 1863 ਈ. ਵਿਚ ਇਸ ਦੇ ਪਿੰਡ ਵਿਖੇ ਹੀ ਹੋਈ।

ਹ. ਪੁ.—ਪੰ. ਸਾ. ਕੋ. 1 : 328; ਲਿ. ਕੋ. 40

**ਇਮਾਮ ਬਖ਼ਸ਼ ਨਾਸਿਖ਼** : ਇਸ ਸ਼ਾਇਰ ਦਾ ਨਾਂ ਇਮਾਮ ਬਖ਼ਸ਼ ਤੇ ਤਖ਼ੱਲਸ 'ਨਾਸਿਖ਼' ਸੀ। ਕੁਝ ਲੋਕਾਂ ਦਾ ਖ਼ਿਆਲ ਹੈ ਕਿ ਇਹ ਲਾਹੌਰ ਵਿਚ ਪੈਦਾ ਹੋਇਆ ਤੇ ਖ਼ੁਦਾ ਬਖ਼ਸ਼ ਤੰਬੂਆਂ ਵਾਲੇ ਦਾ ਪੁੱਤਰ ਸੀ। ਕੁਝ ਇਹ ਕਹਿੰਦੇ ਹਨ ਕਿ ਇਸ ਦਾ ਪਿਉ ਗ਼ਰੀਬ ਸੀ। ਉਹ ਮੁਸੀਬਤਾਂ ਦਾ ਮਾਰਿਆ ਇਸ ਨੂੰ ਛੱਡ ਗਿਆ ਅਤੇ ਇਕ ਅਮੀਰ ਸੌਦਾਗਰ ਨੇ ਕੋਈ ਬੱਚਾ ਨਾ ਹੋਣ ਦੇ ਕਾਰਨ ਇਸ ਨੂੰ ਆਪਣਾ ਮੁਤਬੰਨਾ ਬਣਾ ਲਿਆ। ਇਹ ਪਹਿਲਾਂ ਫੈਜ਼ਾਬਾਦ ਵਿਚ ਰਹਿੰਦਾ ਸੀ ਤੇ ਫਿਰ ਲਖਨਊ ਆ ਗਿਆ। ਕੁਝ ਵਿਦਵਾਨਾਂ ਦਾ ਕਥਨ ਹੈ ਕਿ ਇਹ ਫ਼ੈਜ਼ਾਬਾਦ ਵਿਚ ਪੈਦਾ ਹੋਇਆ ਤੇ ਲਖਨਊ ਦੇ ਰਾਜਧਾਨੀ ਬਣ ਜਾਣ ਮਗਰੋਂ ਉਥੇ ਚਲਾ ਗਿਆ। ਇਸ ਦੇ ਖਾਨਦਾਨੀ ਹਾਲਾਤ ਬਾਰੇ ਲੇਖਕਾਂ ਵਿਚ ਮਤਭੇਦ ਹੈ। ਕਵਿਤਾ ਤੇ ਸਾਹਿਤ ਦੇ ਖੇਤਰ ਵਿਚ ਇਸ ਨੇ ਆਪਣੀ ਥਾਂ ਆਪ ਬਣਾਈ। ਖ਼ਾਨਦਾਨ ਵੱਲੋਂ ਕੋਈ ਸਾਹਿਤਕ ਵਿਰਸਾ ਇਸ ਨੂੰ ਨਹੀਂ ਮਿਲਿਆ।

ਨਾਸਿਖ਼ ਨੂੰ ਕਸਰਤ ਦਾ ਬਹੁਤ ਸ਼ੌਕ ਸੀ। ਇਹ ਕੱਦ ਬੁੱਤ ਤੇ ਡੀਲ ਡੌਲ ਪੱਖੋਂ ਕਾਫ਼ੀ ਤਕੜਾ ਸੀ। ਇਸ ਦਾ ਕੱਦ ਉੱਚਾ, ਛਾਤੀ ਚੌੜੀ, ਸਿਰ ਮੁੰਨਿਆ ਹੋਇਆ ਅਤੇ ਰੰਗ ਕਾਲਾ ਸਿਆਹ ਸੀ। ਕੁਝ ਲੋਕ ਇਸ ਨੂੰ 'ਦੁੰਮਕਟਾ ਭੈਂਸਾ' ਵੀ ਕਹਿੰਦੇ ਸਨ।

ਇਸ ਦੇ ਚਾਚੇ ਨੇ ਵਿਰਾਸਤ ਦੇ ਝਗੜੇ ਕਾਰਨ ਇਸ ਨੂੰ ਜਾਨੋਂ ਮਾਰਨ ਲਈ ਇਕ ਵਾਰ ਜ਼ਹਿਰ ਦੇ ਦਿੱਤਾ ਪਰ ਵਕਤ ਸਿਰ ਪਤਾ ਲੱਗ ਗਿਆ ਤੇ ਇਹ ਬਚ ਗਿਆ। ਫਿਰ ਜਾਇਦਾਦ ਦਾ ਝਗੜਾ ਅਦਾਲਤ ਵਿਚ ਜਾਣ ਤੇ ਫ਼ੈਸਲਾ ਇਸ ਦੇ ਹੱਕ ਵਿਚ ਹੋ ਗਿਆ।

ਅਰਬੀ, ਫ਼ਾਰਸੀ ਇਸ ਨੇ ਲਖਨਊ ਵਿਚ ਹੀ ਪੜ੍ਹੀ। ਵਿਦਿਆ ਪ੍ਰਾਪਤੀ ਪਿੱਛੋਂ ਇਕ ਦਿਨ ਕੁਝ ਗ਼ਜ਼ਲਾਂ ਆਪਣੇ ਮਿੱਤਰਾਂ ਤੋਂ ਚੋਰੀ ਚੋਰੀ ਮੀਰ ਤਕੀ 'ਮੀਰ' ਕੋਲ ਇਸਲਾਹ (ਦਰੁਸਤੀ) ਲਈ ਲੈ ਗਿਆ। ਉਸ ਰੱਬ ਦੇ ਬੰਦੇ ਨੇ ਇਹ ਖੇਚਲ ਕਰਨੋਂ ਨਾਂਹ ਕਰ ਦਿੱਤੀ। ਨਾਸਿਖ਼ ਦਾ ਦਿਲ ਦੁਖੀ ਹੋਇਆ। ਫਿਰ ਇਹ ਆਪ ਹੀ ਆਪਣੀਆਂ ਗ਼ਜ਼ਲਾਂ ਦੀ ਸੋਧ-ਸੁਧਾਈ ਕਰਨ ਲਗ ਪਿਆ। ਮੁਹੰਮਦ ਹੁਸੈਨ 'ਆਜ਼ਾਦ' ਦਾ ਖ਼ਿਆਲ ਹੈ ਕਿ ਮੀਰ ਸਾਹਿਬ ਦੇ ਇਨਕਾਰ ਕਰਨ ਤੇ ਇਹ ਆਪਣਾ ਕਲਾਮ ਸ਼ੇਖ਼ ਮੁਸਹਫ਼ੀ ਤੇ ਈਸਾ ਖ਼ਾਂ ਨੂੰ ਵਿਖਾਇਆ ਕਰਦਾ ਸੀ ਪਰ ਆਮ ਖ਼ਿਆਲ ਇਹੋ ਹੈ ਕਿ ਇਸ ਨੇ ਕਿਸੇ ਤੋਂ ਸਲਾਹ ਨਹੀਂ ਲਈ।

ਮੀਰ, ਸੌਦਾ, ਜੁਰਅਤ, ਮੁਸਹਫ਼ੀ ਇਕ ਇਕ ਕਰ ਕੇ ਚਲਾਣਾ ਕਰ ਗਏ ਤੇ ਤਰੱਕੀ ਕਰਨ ਲਈ ਨਾਸਿਖ਼ ਨੂੰ ਮੈਦਾਨ ਸਾਫ਼ ਮਿਲ ਗਿਆ। ਇਸ ਦੀ ਸ਼ੁਹਰਤ ਸ਼ਾਹੀ ਦਰਬਾਰੇ ਜਾ ਪੁੱਜੀ। ਅਮੀਰ ਤੇ ਰਈਸ ਇਸ ਦਾ ਬੜਾ ਮਾਣ ਕਰਨ ਲੱਗੇ। ਸਲਤਨਤ ਅਵਧ ਦਾ ਵਜ਼ੀਰ ਆਗ਼ਾ ਮੀਰ ਇਸ ਦੇ ਖ਼ਾਸ ਸਰਪ੍ਰਸਤਾਂ ਵਿਚੋਂ ਸੀ। ਉਸ ਨੇ ਚਾਹਿਆ ਕਿ ਦਰਬਾਰ ਤੋਂ 'ਮਲਿਕੁਲਸ਼ੁਅਰਾ' ਦਾ ਖ਼ਿਤਾਬ ਵੀ ਇਸ ਨੂੰ ਦਿਵਾ ਦੇਵੇ ਪਰ ਨਾਸਿਖ਼ ਨੇ ਨਵਾਬ ਗ਼ਾਜ਼ੀਉੱਦੀਨ ਹੈਦਰ ਦੀ ਇੰਨੀ ਅਹਿਮੀਅਤ ਨਾ ਸਮਝੀ ਤੇ ਖ਼ਿਤਾਬ ਲੈਣ ਤੋਂ ਉੱਕਾ ਹੀ ਇਨਕਾਰ ਕਰ ਦਿੱਤਾ। ਨਵਾਬ ਇਕਦਮ ਇਸ ਨਾਲ ਨਾਰਾਜ਼ ਹੋ ਗਿਆ। ਹੁਣ ਇਸ ਨੂੰ ਜਾਨ ਦਾ ਖ਼ਤਰਾ ਨਜ਼ਰ ਆਇਆ ਤੇ ਇਹ ਅਲਾਹਾਬਾਦ ਚਲਾ ਗਿਆ ਪਰ ਕਦੇ ਕਦੇ ਲਖਨਊ ਵੀ ਆ ਜਾਂਦਾ ਸੀ।

ਅਜੇ ਇਹ ਅਲਾਹਾਬਾਦ ਵਿਚ ਹੀ ਸੀ ਕਿ ਰਾਜਾ ਚੰਦੂ ਲਾਲ ਨੇ ਇਸ ਨੂੰ 12 ਹਜ਼ਾਰ ਰੁਪਏ ਦਾ ਲਾਲਚ ਦੇ ਕੇ ਦੱਖਣ ਆਉਣ ਲਈ ਪ੍ਰੇਰਿਆ ਪਰ ਵਤਨ ਦੀ ਮੁਹੱਬਤ ਨੇ ਇਸ ਨੂੰ ਬਾਹਰ ਨਾ ਜਾਣ ਦਿੱਤਾ ਲਖਨਊ ਦੀ ਯਾਦ ਵਿਚ ਇਹ ਤੜਫਦਾ ਰਿਹਾ। ਜਦੋਂ ਨਵਾਬ ਗ਼ਾਜ਼ੀਉੱਦੀਨ ਹੈਦਰ ਮਰ ਗਿਆ ਤਾਂ ਇਹ ਲਖਨਊ ਚਲਾ ਗਿਆ। ਇਸ ਵਾਰ ਵੀ ਇਥੇ ਬਹੁਤੀ ਦੇਰ ਰਹਿਣਾ ਨਾ ਮਿਲਿਆ। ਦਰਬਾਰ ਦਾ ਰੰਗ ਦੇਖ ਕੇ ਇਸ ਨੇ ਫਿਰ ਵਤਨ ਨੂੰ ਛੱਡ ਦਿੱਤਾ। ਅਖ਼ੀਰ 1348 ਈ. ਵਿਚ ਲਖਨਊ ਆ ਕੇ ਇੰਜ ਘਰ ਵਿਚ ਵੜਿਆ ਕਿ ਮਰ ਕੇ ਹੀ ਨਿਕਲਿਆ।

ਨਾਸਿਖ਼ ਨੇ ਇਕ ਉੱਚ ਕੋਟੀ ਦੇ ਕਵੀ ਹੋਣ ਤੋਂ ਇਲਾਵਾ ਇਕ ਚੰਗੇ ਵਿਦਵਾਨ ਵਜੋਂ ਵੀ ਨਾਂ ਬਣਾਇਆ। ਇਸਤਰੀ ਲਿੰਗ ਤੇ ਪੁਲਿੰਗ ਵੱਲ ਉਰਦੂ ਸ਼ਾਇਰੀ ਵਿਚ ਧਿਆਨ ਘੱਟ ਦਿੱਤਾ ਜਾਂਦਾ ਸੀ। 'ਨਾਸਿਖ਼' ਨੇ ਇਸ ਦੀ ਪਾਬੰਦੀ ਆਪ ਵੀ ਬੜੀ ਸਖ਼ਤੀ ਨਾਲ ਕੀਤੀ ਤੇ ਆਪਣੇ ਸ਼ਾਗਿਰਦਾਂ ਤੋਂ ਵੀ ਕਰਾਈ। ਸਿੱਟਾ ਇਹ ਨਿਕਲਿਆ ਕਿ ਇਸ ਦੇ ਸ਼ਿਅਰ ਬਹੁਤੇ ਬੇਜਾਨ ਤੇ ਫਿੱਕੇ ਹੋ ਗਏ। ਉਪਮਾਵਾਂ ਅਜੀਬ

ਤੇ ਨਵੀਆਂ ਨਵੀਆਂ ਘੜਨ ਦੀ ਲਗਨ ਨੇ ਇਸ ਦੀਆਂ ਉਪਮਾਵਾਂ ਅਤੇ ਅਲੰਕਾਰਾਂ ਨੂੰ ਘਟੀਆ ਪੱਧਰ ਤੇ ਲੈ ਆਂਦਾ। ਉੱਚੀ ਸੋਚ-ਉਡਾਰੀ ਇਸ ਦੇ ਕਲਾਮ ਵਿਚ ਕਿਤੇ ਵਿਰਲੀ ਹੀ ਮਿਲਦੀ ਹੈ। ਇਨ੍ਹਾਂ ਊਣਤਾਈਆਂ ਦੇ ਹੁੰਦਿਆਂ ਵੀ ਕਲਾਮ ਵਿਚ ਨਿਗਰਤਾ, ਮਜ਼ਬੂਤੀ, ਮੁਹਾਵਰਿਆਂ ਦੀ ਸਹੀ ਤੇ ਸੁੱਚਜੀ ਵਰਤੋਂ ਅਤੇ ਕਾਵਿ ਕਲਾ ਵਿਚ ਨਿਪੁੰਨਤਾ ਨੇ ਇਸ ਦੇ ਕਲਾਮ ਦੀ ਪੱਧਰ ਨੂੰ ਦੂਜੇ ਕਵੀਆਂ ਦੇ ਕਲਾਮ ਤੋਂ ਬਹੁਤ ਉੱਚਾ ਚੁੱਕ ਦਿੱਤਾ।

**ਇਮਾਮ ਬਖ਼ਸ਼, ਪਹਿਲਵਾਨ** : ਇਹ ਸੰਯੁਕਤ ਪੰਜਾਬ ਦਾ ਮਸ਼ਹੂਰ ਪਹਿਲਵਾਨ ਸੀ। ਦੇਸ਼ ਦੀ ਵੰਡ ਤੋਂ ਪਹਿਲਾਂ ਇਹ ਆਪਣੇ ਜਗਤ ਪ੍ਰਸਿੱਧ ਭਰਾ ਗਾਮੇ ਪਹਿਲਵਾਨ ਨਾਲ ਰਿਆਸਤ ਪਟਿਆਲੇ ਵਿਚ ਰਹਿੰਦਾ ਸੀ ਪਰ ਪਾਕਿਸਤਾਨ ਬਣਨ ਪਿਛੋਂ ਬਾਕੀ ਪਰਿਵਾਰ ਸਮੇਤ ਇਹ ਲਾਹੌਰ ਜਾ ਵਸਿਆ। ਇਮਾਮ ਬਖਸ਼ ਦਾ ਸਬੰਧ ਕਸ਼ਮੀਰੀ ਪਹਿਲਵਾਨਾਂ ਦੇ ਉਸ ਖ਼ਾਨਦਾਨ ਨਾਲ ਹੈ ਜਿਸ ਵਿਚੋਂ 'ਸਦੀਕਾ' ਹੋਇਆ ਹੈ। ਲੋਕਾਂ ਵਿਚ ਮਸ਼ਹੂਰ ਹੈ ਕਿ 'ਸਦੀਕੇ' ਨੇ ਇਕ ਦੈਂਤ ਨੂੰ ਇੱਕਲਿਆਂ ਸੋਟੇ ਨਾਲ ਮਾਰ ਦਿੱਤਾ ਸੀ। 'ਸਦੀਕੇ' ਤੋਂ ਪਿੱਛੋਂ ਇਸ ਖ਼ਾਨਦਾਨ ਵਿਚ 'ਸੁਲਤਾਨ' ਨਾਂ ਦਾ ਇਕ ਹੋਰ ਪਹਿਲਵਾਨ ਹੋਇਆ। ਇਹ ਖ਼ਾਨਦਾਨ ਕਸ਼ਮੀਰੋਂ ਪੰਜਾਬ ਵਿਚ ਕਦੋਂ ਆ ਵੱਸਿਆ ਇਸ ਦਾ ਠੀਕ ਪਤਾ ਨਹੀਂ ਹੈ ਪਰ ਉਨ੍ਹੀਵੀਂ ਸਦੀ ਦੇ ਪਿਛਲੇ ਅੱਧ ਵਿਚ ਇਮਾਮ ਬਖ਼ਸ਼ ਦਾ ਪਿਤਾ 'ਗ਼ੁਲਾਮ' ਅੰਮ੍ਰਿਤਸਰ ਦੇ ਨਾਮੀ ਪਹਿਲਵਾਨਾਂ ਵਿਚ ਗਿਣਿਆ ਜਾਣ ਲੱਗ ਪਿਆ। ਕੁਝ ਚਿਰ ਪਿੱਛੋਂ ਉਹ ਸ਼ਾਹੀ ਪਹਿਲਵਾਨ ਬਣ ਕੇ ਰਿਆਸਤ ਦੱਤੀਆਂ ਵਿਚ ਚਲਾ ਗਿਆ। ਇਮਾਮ ਬਖ਼ਸ਼ ਦਾ ਜਨਮ ਇਥੇ ਹੀ ਹੋਇਆ ਪਰ ਪਲਿਆ ਇਹ ਲਾਹੌਰ ਤੇ ਅੰਮ੍ਰਿਤਸਰ ਵਿਚ ਸੀ।

ਸੰਨ 1910 ਵਿਚ ਲੰਡਨ ਵਿਚ ਹੋਣ ਵਾਲੇ 'ਜਾਨ ਬੁਲ ਵਰਲਡ ਚੈਂਪੀਅਨਸ਼ਿਪ' ਵਿਚ ਹਿੱਸਾ ਲੈਣ ਲਈ ਜੋ ਦੋ ਟੀਮਾਂ ਬਣਾਈਆਂ ਗਈਆਂ ਸਨ ਉਨ੍ਹਾਂ ਵਿਚੋਂ ਇਕ ਵਿਚ ਗਾਮਾ, ਇਮਾਮ ਬਖ਼ਸ਼ ਤੇ ਅਹਿਮਦ ਬਖ਼ਸ਼ ਪਹਿਲਵਾਨ ਸਨ। ਉਥੇ ਦੋਹਾਂ ਭਰਾਵਾਂ ਨੇ ਕਈ ਨਾਮੀ ਘੁਲਾਟੀਆਂ ਨੂੰ ਢਾਹ ਕੇ ਨਾਂ ਪੈਦਾ ਕੀਤਾ। ਵਾਪਸੀ ਤੇ ਗਾਮੇ ਅਤੇ ਇਮਾਮ ਬਖ਼ਸ਼ ਦੋਹਾਂ ਭਰਾਵਾਂ ਨੂੰ ਮਹਾਰਾਜਾ ਪਟਿਆਲਾ ਨੇ ਪੈਨਸ਼ਨ ਦੇ ਕੇ ਸ਼ਾਹੀ ਪਹਿਲਵਾਨ ਦੇ ਤੌਰ ਤੇ ਰੱਖ ਲਿਆ। ਇਥੇ ਇਹ 1947 ਤਕ ਵਸਦੇ ਰਹੇ। ਇਸ ਸਮੇਂ ਵਿਚ ਇਮਾਮ ਬਖ਼ਸ਼ ਨੇ ਕਈ ਨਾਮੀ ਪਹਿਲਵਾਨਾਂ ਨੂੰ ਢਾਹ ਕੇ ਆਪਣੀ ਧਾਕ ਬਿਠਾਈ। ਇਲਾਹਾਬਾਦ ਵਿਚ ਹੋਏ ਇਕ ਘੋਲ ਵਿਚ ਇਸ ਨੇ ਰਹੀਮ ਸੁਲਤਾਨੀ ਵਾਲੇ ਨੂੰ ਢਾਹ ਕੇ 'ਰੁਸਤਮਿ-ਹਿੰਦ' ਦਾ ਖ਼ਿਤਾਬ ਹਾਸਲ ਕੀਤਾ। ਲਾਹੌਰ ਦੀ ਕੁਸ਼ਤੀ ਵਿਚ ਇਸ ਨੂੰ ਗੂੰਗੇ ਪਹਿਲਵਾਨ ਨੇ ਢਾਹ ਲਿਆ ਸੀ ਪਰ ਪਟਿਆਲੇ ਦੀ ਕੁਸ਼ਤੀ ਸਮੇਂ ਗੂੰਗੇ ਨੂੰ ਇਮਾਮ ਬਖ਼ਸ਼ ਨੇ ਢਾਹ ਲਿਆ। ਇਮਾਮ ਬਖ਼ਸ਼ ਦੀ ਸ਼ਾਦੀ ਰਹਿਮਾਨੀ ਅੰਮ੍ਰਿਤਸਰੀਏ ਦੀ ਲੜਕੀ ਹਮੀਦਾ ਨਾਲ ਹੋਈ। ਇਮਾਮ ਬਖ਼ਸ਼ ਦੇ ਛੇ ਪੁੱਤਰ ਹਨ। ਵੱਡਾ ਪੁੱਤਰ ਭੋਲੂ (ਅਸਲੀ ਨਾਂ ਮਨਸੂਰ ਹੁਸੈਨ) ਹੈ ਜਿਸ ਨੇ 1949 ਵਿਚ ਯੂਨਸ ਨੂੰ ਹਰਾ ਕੇ 'ਰੁਸਤਮਿ-ਪਾਕਿਸਤਾਨ' ਦਾ ਖ਼ਿਤਾਬ ਹਾਸਲ ਕੀਤਾ ਹੈ। ਇਮਾਮ ਬਖ਼ਸ਼ ਦੇ ਪੰਜ ਹੋਰ ਪੁੱਤਰ ਹੱਸੂ, ਆਜ਼ਿਮ, ਅਸਲਮ, ਅਕਰਮ ਤੇ ਗੋਗਾ ਹਨ। ਇਮਾਮ ਬਖਸ਼ ਫ਼ਕੀਰੀ ਸੁਭਾਅ ਦਾ ਮਾਲਕ ਸੀ ਤੇ ਉਸ ਨੂੰ ਤਿੱਤਰ ਤੇ ਬਟੇਰੇ ਪਾਲਣ ਦਾ ਸ਼ੌਕ ਸੀ। ਇਸ ਦੇ ਹਮ-ਪੇਸ਼ਾ ਲੋਕਾਂ ਵਿਚੋਂ ਕਈਆਂ ਦਾ ਖਿਆਲ ਹੈ ਕਿ ਇਹ ਆਪਣੇ ਵੱਡੇ ਭਰਾ ਗਾਮੇ ਨਾਲੋਂ ਘੱਟ ਤਕੜਾ ਨਹੀਂ ਸੀ ਪਰ ਇਸ ਨੇ ਆਪਣੇ ਭਰਾ ਨੂੰ ਵੰਗਾਰਨਾ ਮੁਨਾਸਬ ਨਹੀਂ ਸਮਝਿਆ, ਨਹੀਂ ਤਾਂ ਸ਼ਾਇਦ ਇਹ ਉਸ ਨੂੰ ਵੀ ਢਾਹ ਲੈਂਦਾ। ਕਹਿੰਦੇ ਹਨ ਕਿ ਇਮਾਮ ਬਖ਼ਸ਼ ਨੂੰ ਕੋਕੀਨ ਖਾਣ ਦੀ ਆਦਤ ਸੀ।

ਹ. ਪੁ.—ਇਲਸਟਰੇਟਿਡ ਵੀਕਲੀ ਆਫ਼ ਇੰਡੀਆ, ਫ਼ਰਵਰੀ 7, 1960; 'ਗਾਮਾ' ਇਨ ਰਿਟਾਇਰਮੈਂਟ'

—ਪਿਆਰ ਸਿੰਘ

**ਇਮਾਮਬਾੜਾ** : ਇਸ ਸ਼ਬਦ ਦਾ ਸਾਧਾਰਣ ਅਰਥ ਹੈ ਉਹ ਪਵਿੱਤਰ ਥਾਂ ਜਾਂ ਇਮਾਰਤ ਜੋ ਖਾਸ ਤੌਰ ਤੇ ਹਜ਼ਰਤ ਅਲੀ ਦੀ ਯਾਦਗਾਰ ਵਜੋਂ ਬਣਾਈ ਜਾਂਦੀ ਹੈ। ਇਮਾਮਬਾੜਿਆਂ ਵਿਚ ਸ਼ੀਆ ਫ਼ਿਰਕੇ ਦੇ ਮੁਸਲਮਾਨਾਂ ਦੀਆਂ ਮਜਲਿਸਾਂ ਅਤੇ ਹੋਰ ਮਜ਼ਹਬੀ ਤਿਉਹਾਰ ਹੁੰਦੇ ਹਨ। ਉਨ੍ਹਾਂ ਦੀ ਪਵਿੱਤਰ ਯਾਦ ਵਿਚ ਲੋਕ ਹਰ ਸਾਲ ਮੁਹੱਰਮ ਦੇ ਮਹੀਨੇ ਉਨ੍ਹਾਂ ਦੇ ਘੋੜੇ 'ਦੁਲਦੁਲ' ਦੀ ਥਾਂ ਇਕ ਖ਼ਾਸ ਘੋੜੇ ਦੀ ਪੂਜਾ ਕਰ ਕੇ ਅਤੇ ਉਨ੍ਹਾਂ ਆਗੂਆਂ ਨੂੰ ਯਾਦ ਕਰ ਕੇ ਬੜਾ ਸੋਗ ਮਨਾਉਂਦੇ ਹਨ ਅਤੇ ਉਨ੍ਹਾਂ ਦੇ ਚਿੰਨ੍ਹ ਵਜੋਂ ਤਾਜ਼ੀਏ ਬਣਾ ਕੇ ਉਨ੍ਹਾਂ ਦਾ ਜਲੂਸ ਕਢਦੇ ਹਨ। ਇਹ ਤਾਜ਼ੀਏ ਜਾਂ ਤਾਂ ਕਰਬਲਾ ਵਿਚ ਗੱਡ ਦਿੱਤੇ ਜਾਂਦੇ ਹਨ ਜਾਂ ਇਮਾਮਬਾੜਿਆਂ ਵਿਚ ਰੱਖ ਦਿੱਤੇ ਜਾਂਦੇ ਹਨ ਇਸ ਮੌਕੇ ਤੇ ਇਮਾਮਬਾੜਿਆਂ ਵਿਚ ਉਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਤਿਉਹਾਰ ਮਨਾਏ ਜਾਂਦੇ ਹਨ।

ਭਾਰਤ ਵਿਚ ਸਭ ਤੋਂ ਵੱਡੇ ਅਤੇ ਹਰੇਕ ਪੱਖ ਤੋਂ ਮਸ਼ਹੂਰ ਇਮਾਮਬਾੜੇ 18ਵੀਂ ਸਦੀ ਵਿਚ ਅਵਧ ਦੇ ਨਵਾਬਾਂ ਨੇ ਬਣਵਾਏ ਸਨ। ਇਨ੍ਹਾਂ ਵਿਚੋਂ ਸਭ ਤੋਂ ਵਧੀਆ ਅਤੇ ਵੱਡਾ ਇਮਾਮਬਾੜਾ ਹੁਸੈਨਾਬਾਦ ਵਿਚ ਹੈ ਜੋ ਆਪਣੀ ਸ਼ਾਨ ਅਤੇ ਵਿਸ਼ਾਲਤਾ ਵਿਚ ਭਾਰਤ ਵਿਚ ਹੀ ਨਹੀਂ, ਸ਼ਾਇਦ ਸੰਸਾਰ ਭਰ ਵਿਚ ਅਦੁੱਤੀ ਹੈ। ਇਸ ਇਮਾਮਬਾੜੇ ਨੂੰ ਅਵਧ ਦੇ ਚੌਥੇ ਨਵਾਬ ਵਜ਼ੀਰ ਆਸਫਦੌਲਾ ਨੇ 1784 ਈ. ਦੇ ਭਿਆਨਕ ਕਾਲ ਦੇ ਦਿਨਾਂ ਵਿਚ ਦੁਖੀ ਗ਼ਰੀਬ ਜਨਤਾ ਦੀ ਰੱਖਿਆ ਕਰਨ ਲਈ ਬਣਾਇਆ ਸੀ। ਕਿਹਾ ਜਾਂਦਾ ਹੈ ਕਿ ਬਹੁਤ ਸਾਰੇ ਉੱਚੇ ਘਰਾਣੇ ਦੇ ਲੋਕਾਂ ਨੇ ਵੀ ਇਥੇ ਭੇਸ ਬਦਲ ਕੇ ਇਸ ਇਮਾਮਬਾੜੇ ਨੂੰ ਬਣਾਉਣ ਵਾਲੇ ਮਜ਼ਦੂਰਾਂ ਨਾਲ ਰਲ ਕੇ ਕੰਮ ਕੀਤਾ ਤੇ ਆਪਣੀ ਜਾਨ ਬਚਾਈ ਸੀ। ਆਸਫਦੌਲਾ ਦੀ ਮੌਤ ਪਿੱਛੋਂ ਉਸ ਨੂੰ ਇਸ ਇਮਾਮਬਾੜੇ ਵਿਚ ਦਫ਼ਨ ਕੀਤਾ ਗਿਆ।

ਉਸਾਰੀਕਲਾ ਦੇ ਪੱਖੋਂ ਇਹ ਇਮਾਰਤ ਬਹੁਤ ਹੀ ਵਧੀਆ ਹੈ ਉਸ ਸਮੇਂ ਦੇ ਅਵਧ ਦੀ ਇਮਾਰਤਸਾਜ਼ੀ, ਖ਼ਾਸ ਕਰ ਕੇ ਨਵਾਬਾਂ ਦੇ ਮਹਿਲਾਂ ਤੇ ਯੂਰਪੀ ਇਮਾਰਤਸਾਜ਼ੀ ਦਾ ਇੰਨਾ ਗੂੜ੍ਹਾ ਅਸਰ ਪਿਆ ਸੀ ਕਿ ਇਮਾਰਤਸਾਜ਼ੀ ਦੇ ਮਾਹਿਰ ਫਰਗੂਸਨ ਨੇ ਲਗਭਗ ਸਭ ਇਮਾਰਤਾਂ ਨੂੰ ਮੂਲੋਂ ਨਿਕੰਮਾ ਅਤੇ ਕੋਝਾ ਦੱਸਿਆ ਹੈ ਪਰ ਇਮਾਮਬਾੜੇ ਹੁਸੈਨਾਬਾਦ ਨੂੰ ਉਸ ਨੇ ਮਹਾਨ ਯਾਦਗਾਰਾਂ ਵਿਚ ਇਕ ਮੰਨਿਆ ਹੈ ਅਤੇ ਉਸ ਦੀ ਵਧੀਆ ਅਤੇ ਕਮਾਲ ਦੀ ਇਮਾਰਤਸਾਜ਼ੀ ਦੀ ਖੁਲ੍ਹ ਕੇ ਸ਼ਲਾਘਾ ਕੀਤੀ ਹੈ। ਅਜੋਕੀਆਂ ਇਮਾਰਤਾਂ ਦੇ ਮੁਕਾਬਲੇ ਤੇ ਇਸ ਇਮਾਮਬਾੜੇ ਉੱਤੇ ਗੋਲੇ ਵਰ੍ਹਦੇ ਰਹੇ ਅਤੇ ਇਸ ਦੀਆਂ ਕੰਧਾਂ ਗੋਲੀਆਂ ਨਾਲ ਛੇਕ-ਛੇਕ ਹੋ ਗਈਆਂ ਫਿਰ ਵੀ ਇਸ ਇਮਾਰਤ ਨੂੰ ਕੋਈ ਨੁਕਸਾਨ ਨਾ ਪੁੱਜਾ। ਉਸ ਸਮੇਂ ਦੀਆਂ ਅਤੇ ਉਸ ਤੋਂ ਪਿੱਛੋਂ ਬਣੀਆਂ ਇਮਾਰਤਾਂ ਦੇ ਕਈ ਹਿੱਸੇ ਮਿੱਟੀ ਵਿਚ ਮਿਲ ਚੁੱਕੇ ਹਨ ਪਰ ਇਸ ਮਹਾਨ ਇਮਾਰਤ ਦੀ ਇਕ ਇੱਟ ਵੀ ਅੱਜ ਤਕ ਨਹੀਂ ਹਿੱਲੀ। ਸੰਨ 1857 ਤੋਂ ਪਿੱਛੋਂ ਜੇਤੂ ਅੰਗਰੇਜ਼ਾਂ ਨੇ ਇਸ ਇਮਾਮਬਾੜੇ ਨੂੰ ਕਾਫ਼ੀ ਚਿਰ ਤਕ ਬੜੀ ਬੇਰਹਿਮੀ ਨਾਲ ਫ਼ੌਜੀ ਬਾਰੂਦਖਾਨੇ ਦੇ ਤੌਰ ਤੇ ਵਰਤਿਆ ਤਾਂ ਵੀ ਇਸ ਨੂੰ ਕੋਈ ਖਾਸ ਨੁਕਸਾਨ ਨਹੀਂ ਪਹੁੰਚਿਆ।

ਇਹ ਇਮਾਮਬਾੜਾ ਮਛਲੀ-ਭਵਨ ਵਿਚ ਬਣਿਆ ਹੋਇਆ ਹੈ। ਇਸ ਦਾ ਵੱਡਾ ਹਿੱਸਾ ਇਕ ਖੁਲ੍ਹਾ ਮੰਡਪ ਹੈ ਜੋ 49.4 ਮੀ. ਲੰਬਾ ਅਤੇ 14 ਮੀ. ਚੌੜਾ ਹੈ। ਇਸ ਦੇ ਦੋਹੀਂ ਪਾਸੀਂ ਬਰਾਂਡੇ ਹਨ। ਇਨ੍ਹਾਂ ਵਿਚੋਂ ਇਕ 8.06 ਮੀ. ਅਤੇ ਦੂਜਾ 8.3 ਮੀ. ਚੌੜਾ ਹੈ। ਮੰਡਪ ਦੇ

ਦੋਹਾਂ ਪਾਸਿਆਂ ਤੇ ਅੱਠ ਕੋਨੇ ਕਮਰੇ ਹਨ ਜਿਨ੍ਹਾਂ ਵਿਚੋਂ ਹਰੇਕ ਦਾ ਵਿਆਸ 16.15 ਮੀ. ਹੈ। ਇਸ ਤਰ੍ਹਾਂ ਸਮੁੱਚੇ ਇਮਾਮਬਾੜੇ ਦੀ ਲੰਬਾਈ 81.68 ਮੀ. ਅਤੇ ਚੌੜਾਈ 31.62 ਮੀ. ਬਣਦੀ ਹੈ ਪਰ ਇਸ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਸ ਇਮਾਰਤ ਦੀ ਇਕ ਹੀ ਅਤੇ ਬੇਜੋੜ ਛੱਤ ਹੈ। ਇਹ ਪੱਕੀ ਛੱਤ ਇਕ ਅਜੀਬ ਢੰਗ ਨਾਲ ਬਣਾਈ ਗਈ ਹੈ ਅਤੇ ਆਪਣੀ ਪਕਿਆਈ ਦੇ ਕਾਰਨ ਅੱਜ ਤਕ ਨਵੀਂ ਲਗਦੀ ਹੈ। ਇੱਟਾਂ ਅਤੇ ਗਾਰੇ ਦਾ ਇਕ ਭਾਰੀ ਢੂਲਾ ਬਣਾਇਆ ਗਿਆ ਸੀ। ਉਸ ਉੱਤੇ ਨਿੱਕੀਆਂ ਮੋਟੀਆਂ ਰੋੜੀਆਂ ਅਤੇ ਚੂਨੇ ਦੇ ਮਸਾਲੇ ਦੀ ਕਈ ਮੀ. ਮੋਟੀ ਤਹਿ ਵਿਛਾ ਕੇ ਇਕ ਵਰ੍ਹੇ ਲਈ ਸੁੱਕਣ ਵਾਸਤੇ ਛੱਡ ਦਿੱਤੀ ਗਈ। ਜਦੋਂ ਸੁੱਕ ਕੇ ਸਾਰੀ ਤਹਿ ਇਕ ਜਾਨ ਹੋ ਕੇ ਇਕ ਸਿਲ੍ਹ ਵਾਂਗ ਹੋ ਗਈ ਤਾਂ ਹੇਠੋਂ ਢੂਲੇ ਨੂੰ ਕੱਢ ਦਿੱਤਾ ਗਿਆ। ਇਸ ਛੱਤ ਸਬੰਧੀ ਫ਼ਰਗੂਸਨ ਆਖਦਾ ਹੈ ਕਿ ਸਮੁੱਚੀ ਛੱਤ ਇਕ ਸਿਲ੍ਹ ਵਰਗੀ ਹੋ ਜਾਣ ਨਾਲ ਉਹ ਬਿਨਾਂ ਕਿਸੇ ਓਪਰੇ ਸਹਾਰੇ ਜਾਂ ਟੇਕ ਦੇ ਠਹਿਰੀ ਹੋਈ ਹੈ ਅਤੇ ਨਿਰਸੰਦੇਹ ਇਹ ਉਨ੍ਹਾਂ ਯੂਰਪੀ ਗਾੱਥਿਕ ਛੱਤਾਂ ਨਾਲੋਂ ਜ਼ਿਆਦਾ ਮਜ਼ਬੂਤ ਹੈ ਜਿਹੜੀਆਂ ਇਮਾਰਤਸਾਜ਼ੀ ਦੇ ਅਸੂਲਾਂ ਅਨੁਸਾਰ ਬਣੀਆਂ ਹੋਈਆਂ ਹਨ। ਇਸ ਦਾ ਗੁਣ ਇਹ ਵੀ ਹੈ ਕਿ ਗਾੱਥਿਕ ਛੱਤਾਂ ਨਾਲੋਂ ਇਹ ਸੌਖੀ ਅਤੇ ਸਸਤੀ ਬਣ ਜਾਂਦੀ ਹੈ ਅਤੇ ਇਹ ਕਿਸੇ ਵੀ ਸ਼ਕਲ ਵਿਚ ਢਾਲੀ ਜਾ ਸਕਦੀ ਹੈ। ਇਸ ਇਮਾਮਬਾੜੇ ਉੱਤੇ ਦਸ ਲੱਖ ਰੁਪਏ ਖ਼ਰਚ ਹੋਏ ਸਨ। ਇਸ ਦੇ ਬਣਾਉਣ ਵਾਲੇ ਕਿਫ਼ਾਇਤੁਲਾ ਨੇ ਨਵਾਬ ਦੀ ਇਸ ਸ਼ਰਤ ਨੂੰ ਪੂਰਾ ਕਰ ਕੇ ਦਿਖਾ ਦਿੱਤਾ ਕਿ ਇਹ ਇਮਾਰਤ ਸੰਸਾਰ ਭਰ ਵਿਚ ਅਦਭੁਤ ਹੋਵੇਗੀ।

ਹ. ਪੁ.–ਡਿਸਟ੍ਰਿਕਟ ਗਜ਼ਟੀਅਰ ਆਫ਼ ਲਖਨਊ–ਜੇਮਜ਼ ਫਰਗੂਸਨ; ਏ ਹਿਸਟਰੀ ਆਫ਼ ਇੰਡੀਅਨ ਈਸਟਰਨ ਆਰਕੀਟੈਕਚਰ ਭਾਗ 2; ਐਨ. ਇਸ.

**ਇਮਾਮ ਬੁਖ਼ਾਰੀ** : ਇਸ ਉੱਘੇ ਵਿਦਵਾਨ ਦਾ ਅਸਲ ਨਾਂ ਮੁਹੰਮਦ ਅਤੇ ਪਿਤਾ ਦਾ ਨਾਂ ਇਸਮਾਈਲ (ਅਬਦੁੱਲਾ) ਸੀ। ਇਸ ਦਾ ਲਕਬ 'ਅਮੀਰੁਲਮੋਮਨੀਨ ਫਿਲਹਦੀਸ' ਸੀ। ਇਸ ਦੀ ਬੰਸਾਵਲੀ ਇਸ ਤਰ੍ਹਾਂ ਹੈ : ਮੁਹੰਮਦ ਪੁੱਤਰ ਇਸਮਾਈਲ ਪੁੱਤਰ ਇਬਰਾਹੀਮ ਪੁੱਤਰ ਅਲਮੁਗਈਰਾ ਪੁੱਤਰ ਬਰਦੀਜ਼ਬਹ ਅਬੂ ਅਬਦੁੱਲਾ–ਅਲਜੁਫ਼ੀ। ਇਸ ਨੂੰ ਅਲਜੁਫ਼ੀ ਇਸ ਲਈ ਕਿਹਾ ਜਾਂਦਾ ਹੈ ਕਿ ਇਸ ਦਾ ਪੜਦਾਦਾ ਅਲਮੁਗਈਰਾ ਯਮਾਨ ਅਲਜੁਫ਼ੀ ਬੁਖਾਰਾ ਦੇ ਗਵਰਨਰ ਦਾ ਗ਼ੁਲਾਮ ਸੀ। ਇਸ ਨੇ ਹੀ ਇਸ ਨੂੰ ਮੁਸਲਮਾਨ ਬਣਾਇਆ ਸੀ।

ਇਮਾਮ ਬੁਖ਼ਾਰੀ ਦਾ ਜਨਮ 13 ਸ਼ੱਵਾਲ, 194 ਹਿ. (810 ਈ.) ਨੂੰ ਸ਼ੁੱਕਰਵਾਰ ਦੇ ਦਿਨ ਜੁਮੇ ਦੀ ਨਮਾਜ਼ ਪਿੱਛੋਂ ਬੁਖਾਰਾ ਸ਼ਹਿਰ ਵਿਚ ਹੋਇਆ ਸੀ। ਇਸ ਦੀ ਉਮਰ ਛੋਟੀ ਹੀ ਸੀ ਕਿ ਪਿਤਾ ਦੀ ਮੌਤ ਹੋ ਗਈ। ਜਿਸ ਪਿੱਛੋਂ ਇਸ ਦਾ ਪਾਲਣ–ਪੋਸ਼ਣ ਇਸ ਦੀ ਮਾਂ ਨੇ ਕੀਤਾ।

ਇਸ ਨੂੰ ਬਚਪਨ ਤੋਂ ਹੀ ਵਿਦਿਆ ਪ੍ਰਾਪਤੀ ਦਾ ਬਹੁਤ ਸ਼ੌਕ ਸੀ। ਹਕੀਮ ਦੇ ਫ਼ਨ ਨਾਲ ਉਚੇਚੇ ਲਗਾਉ ਦੀ ਦਾਤ ਇਸ ਨੂੰ ਰੱਬ ਵੱਲੋਂ ਮਿਲੀ ਹੋਈ ਸੀ। ਇਮਾਮ ਬੁਖ਼ਾਰੀ ਦਾ ਕਹਿਣਾ ਸੀ ਕਿ ਇਸ ਨੂੰ ਹਦੀਸ ਦਾ ਸ਼ੌਕ ਉਸ ਵਕਤ ਤੋਂ ਸੀ ਜਦੋਂ ਕਿ ਇਸ ਦੀ ਉਮਰ ਦਸ ਸਾਲ ਤੋਂ ਵੀ ਘੱਟ ਸੀ। ਸੋਲ੍ਹਾਂ ਸਾਲ ਦੀ ਉਮਰ ਵਿਚ ਇਮਾਮ ਬੁਖ਼ਾਰੀ ਨੇ ਆਪਣੀ ਮਾਤਾ ਅਤੇ ਵੱਡੇ ਭਰਾ ਜਿਸ ਦਾ ਨਾਂ ਅਹਿਮਦ ਸੀ, ਨਾਲ ਮੱਕੇ ਦਾ ਹੱਜ ਕੀਤਾ। ਹੱਜ ਕਰਨ ਪਿੱਛੋਂ ਕੁਝ ਚਿਰ ਲਈ ਵਿਦਿਆ ਪ੍ਰਾਪਤੀ ਦੇ ਸ਼ੌਕ ਕਾਰਨ ਇਮਾਮ ਬੁਖ਼ਾਰੀ ਹਿਜਾਜ਼ ਵਿਚ ਹੀ ਠਹਿਰਿਆ। ਉਸ ਵੇਲੇ ਹਦੀਸ ਦੇ ਜੋ ਉਸਤਾਦ ਮੱਕੇ ਵਿਚ ਮੌਜੂਦ ਸਨ ਉਨ੍ਹਾਂ ਤੋਂ ਹਦੀਸ ਦੀ ਵਿਦਿਆ ਪ੍ਰਾਪਤ ਕਰ ਕੇ ਆਪਣੇ ਦੇਸ਼ ਵਾਪਸ ਆਇਆ। ਗਿਆਰਾਂ ਸਾਲ ਦੀ ਉਮਰ ਵਿਚ ਇਸ ਦੀ ਸੂਝ ਅਤੇ ਵਿਦਵਤਾ ਦਾ ਇਹ ਹਾਲ ਸੀ ਕਿ ਇਕ ਵਾਰੀ ਇਸ ਨੇ ਆਮ ਇਕੱਤਰਤਾ ਵਿਚ ਇਕ ਬੜੇ ਮੁਹੱਦਿਸ ਦੀ ਗ਼ਲਤੀ ਫੜ ਕੇ ਬੇਝਿਜਕ ਜ਼ਾਹਰ ਕਰ ਦਿੱਤੀ। ਇਸ ਨੇ ਆਪ ਕਿਹਾ ਕਿ ਇਸ ਨੇ ਸੋਲ੍ਹਾਂ ਸਾਲ ਦੀ ਉਮਰ ਵਿਚ ਬਿਨ ਮੁਬਾਰਕ ਅਤੇ ਵਕੀਆ ਆਦਿ ਦੀਆਂ ਕਿਤਾਬਾਂ ਯਾਦ ਕਰ ਲਈਆਂ ਸਨ।

ਇਮਾਮ ਬੁਖ਼ਾਰੀ ਦੂਸਰੀ ਵਾਰੀ ਫਿਰ ਆਪਣੀ ਮਾਤਾ ਨਾਲ ਹੱਜ ਨੂੰ ਗਿਆ ਅਤੇ ਹਦੀਸ ਸਬੰਧੀ ਬਾਕੀ ਰਹਿੰਦਾ ਇਲਮ ਇਸ ਸਫ਼ਰ ਵਿਚ ਪ੍ਰਾਪਤ ਕਰ ਕੇ ਇਸ ਦੀ ਪੂਰਤੀ ਕੀਤੀ। ਵਿਦਿਆ ਪ੍ਰਾਪਤੀ ਦੇ ਸ਼ੌਕ ਵਿਚ ਇਸ ਨੇ ਸਿਆਮ, ਮਿਸਰ ਅਤੇ ਅਲ ਜਜ਼ੀਰਾ ਵਿਚ ਦੋ ਵਾਰੀ ਸਫ਼ਰ ਕੀਤਾ ਅਤੇ ਚਾਰ ਵਾਰੀ ਬਸਰੇ ਗਿਆ। ਇਹ ਛੇ ਸਾਲ ਹਿਜਾਜ਼ ਵਿਚ ਰਿਹਾ ਤੇ ਵਿਦਿਆ ਪ੍ਰਾਪਤ ਕੀਤੀ। ਕੂਫ਼ਾ ਅਤੇ ਬਗਦਾਦ ਦਾ ਸਫ਼ਰ ਤਾਂ ਇਸ ਨੇ ਕਈ ਵਾਰ ਕੀਤਾ ਅਤੇ ਹਰ ਵਾਰ ਕੁਝ ਨਾ ਕੁਝ ਸਿਖ ਕੇ ਵਾਪਸ ਆਇਆ। ਉਸ ਸਮੇਂ ਜਿਹੜੇ ਇਸਲਾਮੀ ਮੁਲਕਾਂ ਵਿਚ ਹਦੀਸ ਦੇ ਇਲਮ ਦਾ ਚਰਚਾ ਸੀ ਅਤੇ ਜਿੱਥੇ ਜਿੱਥੇ ਹਦੀਸ ਦੇ ਇਮਾਮ ਰਹਿੰਦੇ ਸਨ, ਉਨ੍ਹੀਂ ਸਭਨੀਂ ਥਾਈਂ ਇਮਾਮ ਬੁਖ਼ਾਰੀ ਗਿਆ ਅਤੇ ਜੋ ਤਕਲੀਫ਼ਾਂ ਸਾਹਮਣੇ ਆਈਆਂ ਠਰ੍ਹੰਮੇ ਨਾਲ ਸਹਾਰਦਾ ਰਿਹਾ ਅਤੇ ਆਪਣੇ ਹਦੀਸ ਦੇ ਇਲਮ ਵਿਚ ਵਾਧਾ ਕਰਦਾ ਰਿਹਾ। ਇਸ ਨੂੰ ਇਸ ਇਲਮ ਵਿਚ ਇੰਨਾ ਕਮਾਲ ਹਾਸਲ ਹੋਇਆ ਕਿ ਇਸ ਦੇ ਉਸਤਾਦ ਵੀ ਇਸ ਦੀ ਤਾਰੀਫ਼ ਕਰਨ ਲੱਗ ਪਏ।

ਇਬਨ ਹਜਰ ਨੇ ਲਿਖਿਆ ਹੈ ਕਿ ਇਮਾਮ ਬੁਖ਼ਾਰੀ ਦੇ ਬੇਅੰਤ ਉਸਤਾਦ ਸਨ। ਇਕ ਹਜ਼ਾਰ ਵਿਅਕਤੀ ਤਾਂ ਅਜਿਹੇ ਸਨ ਜਿਨ੍ਹਾਂ ਪਾਸੋਂ ਇਮਾਮ ਬੁਖ਼ਾਰੀ ਨੇ ਕੇਵਲ ਇਕ ਇਕ ਹਦੀਸ ਹਾਸਲ ਕੀਤੀ ਸੀ। ਇਸ ਦੀ ਯਾਦਾਸ਼ਤ ਬਹੁਤ ਕਮਾਲ ਦੀ ਸੀ। ਜਿਹੜੀਆਂ ਹਦੀਸਾਂ ਇਹ ਜ਼ਬਾਨੀ ਬੋਲਦਾ ਹੁੰਦਾ ਸੀ, ਇਸ ਦੇ ਜਮਾਤੀ ਉਹ ਲਿਖ ਲੈਂਦੇ ਸਨ। ਇਸ ਦੇ ਕੁਝ ਉਸਤਾਦਾਂ ਨੇ ਇਥੋਂ ਤਕ ਵੀ ਕਿਹਾ ਕਿ ਇਮਾਮ ਬੁਖ਼ਾਰੀ ਦਾ ਮੁਹੱਦਿਸਾਂ ਵਿਚ ਦਰਜਾ ਇਹੋ ਜਿਹਾ ਸੀ ਜਿਹੋ ਜਿਹਾ ਕਿ ਸਹਾਬਾਏ ਕਰਾਮ ਵਿਚ ਹਜ਼ਰਤ ਉਮਰ ਫ਼ਾਰੂਕ ਦਾ।

ਇਕ ਦਿਨ ਇਮਾਮ ਬੁਖ਼ਾਰੀ ਦੇ ਉਸਤਾਦ ਇਸਹਾਕ ਬਿਨ ਰਾਹਵੀਆ ਨੇ ਇੱਛਾ ਪ੍ਰਗਟ ਕੀਤੀ ਕਿ ਬੁਖ਼ਾਰੀ ਕੋਈ ਅਜਿਹੀ ਕਿਤਾਬ ਲਿਖੇ ਜਿਸ ਵਿਚ ਕੇਵਲ ਸਹੀ ਹਦੀਸਾਂ ਹੀ ਹੋਣ। ਗੱਲ ਇਹ ਸੀ ਕਿ ਉਸ ਵਕਤ ਤਕ ਸਹੀ ਹਦੀਸਾਂ ਵਿਚ ਬਣਾਉਟੀ ਹਦੀਸਾਂ ਦਾ ਲਗਾਤਾਰ ਵਾਧਾ ਹੋ ਰਿਹਾ ਸੀ ਅਤੇ ਇਨ੍ਹਾਂ ਦੀ ਗਿਣਤੀ ਛੇ ਲੱਖ ਤੋਂ ਵੀ ਵਧ ਗਈ ਸੀ। ਇਮਾਮ ਬੁਖ਼ਾਰੀ ਨੇ ਅਜੇ ਇਹ ਕੰਮ ਸ਼ੁਰੂ ਨਹੀਂ ਕੀਤਾ ਸੀ ਕਿ ਇਕ ਰਾਤ ਇਸ ਨੂੰ ਸੁਪਨੇ ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਦੀਦਾਰ ਹੋਏ। ਉਨ੍ਹਾਂ ਨੇ ਫ਼ੁਰਮਾਇਆ ਕਿ ਤੂੰ ਗ਼ਲਤ ਹਦੀਸਾਂ ਨੂੰ ਸਹੀ ਹਦੀਸਾਂ ਵਿਚੋਂ ਕੱਢ ਦੇ। ਇਸ ਸੁਪਨੇ ਪਿੱਛੋਂ ਇਮਾਮ ਬੁਖ਼ਾਰੀ ਨੇ ਇਹ ਕੰਮ ਸ਼ੁਰੂ ਕਰ ਦਿੱਤਾ ਅਤੇ ਛੇ ਲੱਖ ਹਦੀਸਾਂ ਪੜ੍ਹ ਕੇ ਉਨ੍ਹਾਂ ਵਿਚੋਂ ਸਹੀ ਹਦੀਸਾਂ ਨੂੰ ਅੱਡ ਕੀਤਾ ਅਤੇ ਉਨ੍ਹਾਂ ਨੂੰ ਇਕ ਕਿਤਾਬ ਦੀ ਸ਼ਕਲ ਦਿੱਤੀ ਜਿਸ ਦਾ ਨਾਂ 'ਸਹੀ ਬੁਖ਼ਾਰੀ ਸ਼ਰੀਫ਼' ਰਖਿਆ। ਇਸ ਕਿਤਾਬ ਦੀ ਤਿਆਰੀ ਵਿਚ ਇਮਾਮ ਬੁਖ਼ਾਰੀ ਨੂੰ ਸੋਲ੍ਹਾਂ ਸਾਲ ਲਗੇ।

ਜਦੋਂ ਇਹ ਕਿਤਾਬ ਮੁਕੰਮਲ ਹੋਈ ਤਾਂ ਇਹ ਇਮਾਮ ਅਹਿਮਦ ਬਿਨ ਹੰਬਲ, ਯਹੀਆ ਬਿਨ ਮੁਈਨ ਅਤੇ ਅਲੀ ਬਿਨ ਮਦੀਨੀ ਵਰਗੇ ਉੱਘੇ ਮੁਹੱਦਿਸਾਂ ਅੱਗੇ ਪੇਸ਼ ਕੀਤੀ ਗਈ। ਸਭ ਨੇ ਇਸ ਦੀ ਸ਼ਲਾਘਾ ਕੀਤੀ ਅਤੇ ਇਸ ਦੀ ਤਸਦੀਕ ਕੀਤੀ।

ਇਸ ਤੋਂ ਪਹਿਲਾਂ ਅਠਾਰਾਂ ਸਾਲ ਦੀ ਉਮਰ ਵਿਚ ਇਮਾਮ ਬੁਖ਼ਾਰੀ ਨੇ ਇਕ ਕਿਤਾਬ ਲਿਖੀ ਸੀ ਜਿਸ ਵਿਚ ਸਹਾਬਾਏ ਕਰਾਮ ਦੇ

ਫ਼ੈਸਲੇ ਅਤੇ ਫ਼ਤਵੇ ਜਮ੍ਹਾ ਕੀਤੇ ਗਏ ਸਨ। ਇਸ ਨੇ ਉਨ੍ਹਾਂ ਲੋਕਾਂ ਦੀਆਂ ਜੀਵਨੀਆਂ ਵੀ ਲਿਖੀਆਂ ਹਨ ਜਿਨ੍ਹਾਂ ਦੇ ਨਾਂ ਇਸ ਨੇ ਹਵਾਲੇ ਤੇ ਤੌਰ ਤੇ ਵਰਤੇ ਹਨ। ਇਸ ਦਾ ਕਹਿਣਾ ਸੀ ਕਿ ਜਦੋਂ ਇਹ ਬੱਚਾ ਹੀ ਸੀ ਤਾਂ ਚਾਨਣੀਆਂ ਰਾਤਾਂ ਨੂੰ ਇਸ ਨੇ ਮੁਹੰਮਦ ਸਾਹਿਬ ਦੀ ਕਬਰ ਉੱਤੇ ਬੈਠ ਕੇ ਇਹ ਸੰਗ੍ਰਹਿ ਤਿਆਰ ਕੀਤਾ ਸੀ। ਬੁਖ਼ਾਰੀ ਦੀਆਂ ਹੋਰ ਛੋਟੀਆਂ ਮੋਟੀਆਂ ਕਿਰਤਾਂ ਬਾਰੇ ਬ੍ਰੋਕਲਮਨ ਨੇ ਵੇਰਵੇ ਸਹਿਤ ਵਰਨਣ ਕੀਤਾ ਹੈ।

ਉਮਰ ਦੇ ਆਖ਼ਰੀ ਹਿੱਸੇ ਵਿਚ ਨਿਸ਼ਾਪੁਰ ਵਿਖੇ ਇਮਾਮ ਬੁਖ਼ਾਰੀ ਨੂੰ ਮੁਹੰਮਦ ਬਿਨ ਯਹੀਆ ਅਜ਼ੋਹਲੀ ਵੱਲੋਂ ਕਾਫ਼ੀ ਵਿਰੋਧ ਦਾ ਸਾਹਮਣਾ ਕਰਨਾ ਪਿਆ ਜਿਹੜਾ ਬੁਖ਼ਾਰੀ ਤੋਂ ਇਸ ਲਈ ਸੜਦਾ ਸੀ ਕਿ ਇਸ ਦਾ ਭਾਸ਼ਣ ਸੁਣਨ ਲਈ ਬਹੁਤ ਲੋਕ ਇੱਕਠੇ ਹੋ ਜਾਂਦੇ ਸਨ। ਬੁਖ਼ਾਰੀ ਕਹਿੰਦਾ ਸੀ ਕਿ ਭਾਵੇਂ ਕੁਰਾਨ ਰੱਬੀ ਬਾਣੀ ਹੈ ਪਰ ਇਹ ਗੱਲ ਕੁਰਾਨ ਪੜ੍ਹਨ ਤੇ ਲਾਗੂ ਨਹੀਂ ਹੁੰਦੀ। ਇਸ ਲਈ ਇਸ ਉੱਤੇ ਕੁਫ਼ਰ ਦਾ ਫ਼ਤਵਾ ਲਾਇਆ ਗਿਆ ਤੇ ਇਸ ਨੂੰ ਨਿਸ਼ਾਪੁਰ ਛੱਡ ਕੇ ਬੁਖ਼ਾਰੇ ਜਾਣਾ ਪਿਆ। ਬੁਖ਼ਾਰੇ ਦੇ ਗਵਰਨਰ ਖਾਲਿਦ ਬਿਨ ਅਹਿਮਦ ਅਜ਼ੋਹਲੀ ਨੇ ਇਸ ਨੂੰ ਆਪਣੀਆਂ ਕਿਤਾਬਾਂ ਲਿਆਉਣ ਲਈ ਕਿਹਾ। ਇਸ ਨੇ ਨਾਂਹ ਕੀਤੀ ਅਤੇ ਕਿਹਾ ਕਿ ਇਸ ਤਰ੍ਹਾਂ ਲੋਕਾਂ ਦੇ ਘਰਾਂ ਵਿਚ ਕਿਤਾਬਾਂ ਚੁੱਕੀ ਫਿਰਨਾ ਬੇਇਜ਼ਤੀ ਹੈ ਅਤੇ ਜੇ ਗਵਰਨਰ ਕੁਝ ਸਿੱਖਣਾ ਚਾਹੁੰਦਾ ਹੈ ਤਾਂ ਉਸ ਨੂੰ ਜਾਂ ਤਾਂ ਇਸ ਦੇ ਘਰ ਆਉਣਾ ਚਾਹੀਦਾ ਹੈ ਜਾਂ ਮਸੀਤ ਵਿਚ ਜਾਣਾ ਚਾਹੀਦਾ ਹੈ। ਗਵਰਨਰ ਨੇ ਇਸ ਨੂੰ ਆਪਣੇ ਬੱਚਿਆਂ ਲਈ ਖ਼ਾਸ ਸਮਾਂ ਦੇਣ ਲਈ ਕਿਹਾ ਪਰ ਬੁਖ਼ਾਰੀ ਨੇ ਇਨਕਾਰ ਕਰ ਦਿੱਤਾ ਜਿਸ ਉੱਤੇ ਇਸ ਨੂੰ ਬੁਖ਼ਾਰਾ ਤੋਂ ਕੱਢ ਦਿੱਤਾ ਗਿਆ ਅਤੇ ਫਿਰ ਇਹ ਆਪਣੇ ਪਿੰਡ ਖਰਤੰਗ ਆਪਣੇ ਰਿਸ਼ਤੇਦਾਰਾਂ ਕੋਲ ਚਲਾ ਗਿਆ। ਕਹਿੰਦੇ ਹਨ ਕਿ ਇਹ ਦੁਸ਼ਮਣਾਂ ਤੋਂ ਇੰਨਾ ਤੰਗ ਆ ਗਿਆ ਸੀ ਕਿ ਇਕ ਰਾਤ ਇਸ ਨੇ ਰੱਬ ਅੱਗੇ ਦੁਆ ਕੀਤੀ ਕਿ ਯਾ ਅੱਲਾ! ਹੁਣ ਤੂੰ ਮੇਰੀ ਜਾਨ ਲੈ ਲੈ। ਸੋ ਇਕ ਮਹੀਨੇ ਦੇ ਅੰਦਰ ਅੰਦਰ ਇਹ ਰੱਬ ਨੂੰ ਪਿਆਰਾ ਹੋ ਗਿਆ।

256 ਹਿਜਰੀ ਵਿਚ ਈਦ-ਉਲ-ਫ਼ਿਤਰ ਦੀ ਰਾਤ ਨੂੰ ਇਸ਼ਾ ਦੀ ਨਮਾਜ਼ ਪਿੱਛੋਂ 62 ਸਾਲ ਦੀ ਉਮਰ ਵਿਚ ਇਮਾਮ ਬੁਖ਼ਾਰੀ ਦੀ ਮੌਤ ਹੋ ਗਈ। ਇਸ ਨੂੰ ਸਮਰਕੰਦ ਤੋਂ ਕੋਈ 10 ਕਿ. ਮੀ. ਦੇ ਫਾਸਲੇ ਤੇ ਇਸ ਦੇ ਪਿੰਡ ਖਰਤੰਗ ਵਿਖੇ ਦਫ਼ਨ ਕੀਤਾ ਗਿਆ। ਇਸ ਦੇ ਕੋਈ ਲੜਕਾ ਨਹੀਂ ਸੀ। ਕਹਿੰਦੇ ਹਨ ਕਿ ਦਫ਼ਨ ਕੀਤੇ ਜਾਣ ਪਿੱਛੋਂ ਇਸ ਦੀ ਕਬਰ ਵਿਚੋਂ ਬਹੁਤ ਅਰਸੇ ਤਕ ਖ਼ੁਸ਼ਬੂ ਆਉਂਦੀ ਰਹੀ।

—ਮਕਬੂਲ ਰਹਿਮਾਨ

**ਇਮਾਮ ਬੌਂਡਜੋਲ, ਟੁਆਂਕੂ** : ਇੰਡੋਨੇਸ਼ੀਆ ਦੇ ਇਸ ਧਾਰਮਿਕ ਆਗੂ ਦਾ ਜਨਮ 1772 ਈ. ਵਿਚ ਸੁਮਾਟਰਾ ਵਿਚ ਟਾਂਡਜੁੰਗ ਬੁੰਗਾ ਵਿਖੇ ਹੋਇਆ। ਇਹ ਮਿਨਾਂਗ ਕਾਬਾਊ ਧਾਰਮਿਕ ਨੇਤਾ ਸੀ। ਪਾਦਰੀ ਧਰਮ-ਯੁੱਧ ਵਿਚ ਇਹ ਪਾਦਰੀ ਧੜੇ ਦਾ ਮੁੱਖ ਮੈਂਬਰ ਸੀ। ਇਸ ਯੁੱਧ ਕਾਰਨ ਸੁਮਾਟਰਾ ਦੇ ਮਿਨਾਂਗ ਕਾਬਾਊ ਲੋਕ 19 ਵੀਂ ਸਦੀ ਵਿਚ ਵੰਡੇ ਗਏ ਸਨ।

ਸੰਨ 1803 ਵਿਚ ਵਹਾਬੀ ਫ਼ਿਰਕੇ ਦੇ ਮੱਕੇ ਤੋਂ ਵਾਪਸ ਆਏ ਤਿੰਨ ਯਾਤਰੂਆਂ ਦੁਆਰਾ ਇਸਲਾਮ ਨੂੰ ਸ਼ੁੱਧ ਕਰਨ ਦੀ ਲਹਿਰ ਸਮੇਂ ਇਸ ਨੇ ਇਸਲਾਮ ਮਤ ਧਾਰਨ ਕੀਤਾ ਸੀ। ਇਸ ਨੇ ਆਪਣੇ ਇਲਾਕੇ ਵਿਚ ਇਕ ਮਜ਼ਬੂਤ ਸੰਪਰਦਾ ਸਥਾਪਿਤ ਕੀਤੀ। ਇਥੋਂ ਹੀ ਇਸ ਨੇ ਪਾਦਰੀ ਸਿਧਾਤਾਂ ਨੂੰ ਫੈਲਾਉਣ ਲਈ ਧਰਮ ਯੁੱਧ ਸ਼ੁਰੂ ਕੀਤਾ। ਉਸ ਸਮੇਂ ਦੋ ਮਸਲੇ ਉਤਪੰਨ ਹੋ ਗਏ ਸਨ। ਇਕ ਤਾਂ ਕੱਟੜ ਧਾਰਮਿਕ ਸੁਧਾਰਕਾਂ ਅਤੇ ਪਰੰਪਰਾਗਤ ਧਰਮਨਿਰਪੇਖ ਨੇਤਾਵਾਂ ਵਿਚਕਾਰ ਅੰਦਰੂਨੀ ਖਿਚੋਤਾਣ ਅਤੇ ਦੂਜਾ ਮਿਨਾਂਗ ਕਾਬਾਊ ਨੇਤਾਵਾਂ ਦੁਆਰਾ ਬਦੇਸ਼ੀਆਂ ਪਾਸੋਂ ਵਪਾਰ ਵਾਪਸ ਲੈਣ ਦੀ ਕੋਸ਼ਿਸ਼। ਧਰਮ ਨਿਰਪੇਖ ਨੇਤਾਵਾਂ ਦੀ ਬੇਨਤੀ ਤੇ ਵਲੰਦੇਜ਼ਾਂ ਦੀਆਂ ਫ਼ੌਜਾਂ ਉਨ੍ਹਾਂ ਦੀ ਸਹਾਇਤਾ ਲਈ ਪਹੁੰਚੀਆਂ। ਕਈ ਸਾਲ ਲੜਾਈ ਹੁੰਦੀ ਰਹੀ। ਅੰਤ 1837 ਈ. ਤਕ ਇਨ੍ਹਾਂ ਫ਼ੌਜਾਂ ਨੇ ਪਾਦਰੀ ਇਲਾਕੇ ਨੂੰ ਕਾਬੂ ਕਰ ਲਿਆ ਪਰ ਇਮਾਮ ਬੌਂਡਜੋਲ ਬਚ ਨਿਕਲਿਆ। ਅਕਤੂਬਰ, 1837 ਵਿਚ ਇਸ ਨੇ ਆਪਣੇ ਆਪ ਨੂੰ ਹਾਲੈਂਡ ਦੀ ਫ਼ੌਜ ਸਾਹਮਣੇ ਪੇਸ਼ ਕਰ ਦਿੱਤਾ ਅਤੇ ਇਸ ਨੂੰ ਦੇਸ਼ ਨਿਕਾਲਾ ਦਿੱਤਾ ਗਿਆ। ਇਸ ਨਾਲ ਪਾਦਰੀ ਲੋਕਾਂ ਦੀ ਹਾਰ ਹੋ ਗਈ ਅਤੇ ਇਹ ਸਾਰਾ ਇਲਾਕਾ ਹਾਲੈਂਡ ਦੀਆਂ ਨੌ ਆਬਾਦੀਆਂ ਵਿਚ ਸ਼ਾਮਲ ਹੋ ਗਿਆ।

6 ਨਵੰਬਰ, 1864 ਨੂੰ ਸੈਲੀਬੀਜ਼ ਵਿਚ ਮੇਨਾਡੋ ਵਿਖੇ ਇਸ ਦੀ ਮੌਤ ਹੋ ਗਈ।

ਹ.ਪੁ.—ਐਨ. ਬ੍ਰਿ. ਮਾ. 5 : 308

**ਇਮਾਮ ਮਹਿਦੀ** : ਮੁਸਲਮਾਨੀ ਅਕੀਦੇ ਅਨੁਸਾਰ ਇਮਾਮ ਮਹਿਦੀ ਜਾਂ 'ਸਾਹਿਬੇ ਜ਼ਮਾਂ' ਇਸਲਾਮ ਦਾ ਆਖ਼ਰੀ ਪੈਗ਼ੰਬਰ ਹੈ।

ਕਿਹਾ ਜਾਂਦਾ ਹੈ ਕਿ ਇਹ ਕਿਆਮਤ ਤੋਂ ਕੁਝ ਸਮਾਂ ਪਹਿਲਾਂ ਪੈਦਾ ਹੋਵੇਗਾ। ਕੁਰਾਨ ਸ਼ਰੀਫ਼ ਦੀ ਇਕ ਸੂਰਤ ਵਿਚ ਇਮਾਮ ਮਹਿਦੀ ਦਾ ਜ਼ਿਕਰ ਆਉਂਦਾ ਹੈ। 'ਏ ਡਿਕਸ਼ਨਰੀ ਆਫ਼ ਇਸਲਾਮ' ਅਨੁਸਾਰ ਇਹ ਮਦੀਨਾ ਵਿਖੇ ਪੈਦਾ ਹੋਵੇਗਾ ਅਤੇ ਉੱਥੋਂ ਮੱਕਾ ਚਲਾ ਜਾਵੇਗਾ। ਮੱਕੇ ਦੇ ਲੋਕ ਇਸ ਨੂੰ ਇਮਾਮ ਕਬੂਲ ਕਰਨਗੇ। ਸੀਰੀਆ, ਇਰਾਕ ਅਤੇ ਕੁਰੈਸ਼ ਕਬੀਲੇ ਦੀਆਂ ਫ਼ੌਜਾਂ ਇਸ ਦੇ ਵਿਰੁੱਧ ਚੜ੍ਹ ਕੇ ਆਉਣਗੀਆਂ ਪਰ ਜਿੱਤ ਇਸੇ ਦੀ ਹੋਵੇਗੀ। ਫਿਰ ਇਹ ਮੁਹੰਮਦ ਸਾਹਿਬ ਦੇ ਕਾਨੂੰਨ ਅਨੁਸਾਰ 7 ਸਾਲ ਮੱਕੇ ਉੱਤੇ ਰਾਜ ਕਰੇਗਾ। ਸ਼ੀਆ ਮਤ ਦੇ ਵਿਚਾਰ ਸੁੰਨੀ ਮੁਸਲਮਾਨਾਂ ਨਾਲੋਂ ਵੱਖਰੇ ਹਨ। ਸ਼ੀਆ ਮਤ ਅਨੁਸਾਰ ਬਾਰ੍ਹਵਾਂ ਇਮਾਮ ਮੁਹੰਮਦ ਅਬਦੁਲ ਕਾਸਿਮ ਹੀ ਇਮਾਮ ਮਹਿਦੀ ਸੀ ਜੋ ਮੁੜ ਪੈਦਾ ਹੋਵੇਗਾ ਅਤੇ ਇਸਲਾਮ ਦਾ ਸੁਧਾਰ ਕਰੇਗਾ।

ਹ.ਪੁ. — ਪੰ. ਲੋ. ਵਿ. ਕੋ. 2 : 365 ; ਡਿ. ਇਸ.

**ਇਮੈਨੂਅਲ, ਬੈੱਨ ਸੋਲੋਮਨ** : ਇਹ ਇਬਰਾਨੀ ਭਾਸ਼ਾ ਦਾ ਕਵੀ ਸੀ ਜਿਹੜਾ ਵਧੇਰੇ ਕਰ ਕੇ ਰੋਮ ਵਿਚ ਰਹਿੰਦਾ ਰਿਹਾ। ਇਸ ਨੂੰ ਇਬਰਾਨੀ ਭਾਸ਼ਾ ਵਿਚ ਧਰਮ ਨਿਰਪੇਖ ਕਵਿਤਾ ਦਾ ਜਨਮਦਾਤਾ ਮੰਨਿਆ ਗਿਆ ਹੈ। ਵਿਦਿਆ ਪ੍ਰਾਪਤੀ ਉਪਰੰਤ ਇਸ ਨੂੰ ਇਟਲੀ ਵਿਚ ਕਈ ਯਹੂਦੀ ਸੰਗਠਨਾਂ ਦੁਆਰਾ ਸਕੱਤਰ ਨਿਯੁਕਤ ਕੀਤਾ ਗਿਆ। ਇਸ ਸੇਵਾ ਦੌਰਾਨ ਇਸ ਨੇ ਬਾਈਬਲ ਸ਼ਬੰਧੀ ਟੀਕੇ ਪ੍ਰਕਾਸ਼ਿਤ ਕੀਤੇ। ਇਸ ਨੇ ਇਤਾਲਵੀ ਅਤੇ ਇਬਰਾਨੀ ਦੋਹਾਂ ਭਾਸ਼ਾਵਾਂ ਵਿਚ ਵਿਅੰਗਾਤਮਕ ਕਵਿਤਾ ਲਿਖੀ। 'Mahbarot Immanuel' ਇਸ ਦੀਆਂ ਮੁੱਖ ਪ੍ਰਕਾਸ਼ਨਾਵਾਂ ਵਿਚੋਂ ਇਕ ਹੈ। ਇਸ ਪੁਸਤਕ ਦੇ ਅੰਤਲੇ ਭਾਗ ਵਿਚ ਇਸ ਨੇ ਦਾਂਤੇ ਵਾਂਗ ਸਵਰਗ ਅਤੇ ਨਰਕ ਦਾ ਵਰਣਨ ਕੀਤਾ ਹੈ। ਇਹ ਪੁਸਤਕ 1491 ਈ. ਵਿਚ ਪ੍ਰਕਾਸ਼ਿਤ ਕੀਤੀ ਗਈ।

ਸੰਨ 1328 ਵਿਚ ਫੈਰਮੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5 : 311; ਐਨ. ਅਮੈ. 14 : 713

**ਇਰਕੂਟਸੱਕ** : ਪੂਰਬੀ ਸਾਇਬੇਰੀਆ (ਰੂਸ) ਦਾ ਇਹ ਇਕ ਸ਼ਹਿਰ ਹੈ ਜੋ ਯੈਨਿਸੀ ਦਰਿਆ ਦੇ ਸਹਾਇਕ ਦਰਿਆ ਅੰਗਾਰਾ ਦੇ ਸੱਜੇ ਕੰਢੇ ਤੇ, ਸਮੁੰਦਰ ਤਲ ਤੋਂ 454 ਮੀ.ਦੀ ਉਚਾਈ ਤੇ ਵਾਕਿਆ ਹੈ। ਇਸ ਦਾ ਗਲਾਜ਼ਕੋਵਸਕੋ ਨਾਂ ਦਾ ਛੋਟਾ ਸ਼ਹਿਰ ਦਰਿਆ ਦੇ ਖੱਬੇ ਕੰਢੇ ਤੇ ਹੈ ਅਤੇ ਇਨ੍ਹਾਂ ਦੇ ਵਿਚਕਾਰ 576 ਮੀ. ਲੰਬਾ ਪੁਲ ਹੈ।

ਇਰਕੁਟਸੱਕ ਸ਼ਹਿਰ ਦਾ ਨਾਂ ਦਰਿਆ ਇਰਕੁਟ ਦੇ ਆਧਾਰ ਤੇ ਪਿਆ ਜਿਹੜਾ ਅੰਗਾਰਾ ਵਿਚ ਖੱਬੇ ਪਾਸਿਓਂ ਆ ਕੇ ਡਿਗਦਾ ਹੈ। ਉਚਿਤ ਭੂਗੋਲਿਕ ਸਥਿਤੀ ਦੇ ਕਾਰਨ ਇਹ ਸ਼ਹਿਰ ਚੀਨ, ਅਮੂਰ ਪ੍ਰਦੇਸ਼, ਲੀਨਾ ਦੇ ਸੋਨੇ ਦੇ ਅਤੇ ਸਾਇਬੇਰੀਆ ਦੇ ਸਮੂਹ ਦੇ ਖੇਤਰਾਂ ਦਾ ਵਪਾਰਕ ਕੇਂਦਰ ਹੋਣ ਕਰਕੇ ਬਹੁਤ ਉੱਘਾ ਹੈ। ਇਥੋਂ ਦੇ ਉਦਯੋਗ ਲੱਕੜੀ ਚੀਰਨਾ, ਆਟਾ ਪੀਹਣਾ, ਚਮੜੇ ਦਾ ਸਾਮਾਨ ਬਣਾਉਣਾ, ਸਮੂਰ ਤੇ ਭੇਡਾਂ ਦੀਆਂ ਖੱਲਾਂ ਦੇ ਕੋਟ ਤਿਆਰ ਕਰਨਾ, ਸ਼ਰਾਬ ਕੱਢਣਾ ਆਦਿ ਹਨ।

ਆਬਾਦੀ— 640, 500 (1991)

52°16′ ਉ. ਵਿਥ.; 104°20′ ਪੂ. ਲੰਬ.

ਹ. ਪੁ.—ਐਨ.ਅਮੈ. 15 : 360; ਐਨ.ਬ੍ਰਿ. ਮਾ. 5 : 428

**ਇਰਤਿਸ਼** : ਉੱਤਰ-ਪੂਰਬੀ ਕਜ਼ਾਕਿਸਤਾਨ ਅਤੇ ਰੂਸ ਦਾ ਇਕ ਦਰਿਆ ਹੈ ਜਿਹੜਾ ਚੀਨ ਦੇ ਸਿਨਜੀਆਂਗ ਵੀਗੁਰ ਖ਼ੁਦ-ਮੁਖ਼ਤਾਰ ਖੰਡ ਦੇ ਅਲਤਾਈ ਪਹਾੜਾਂ ਦੀਆਂ ਦੱਖਣ-ਪੱਛਮੀ ਢਲਾਣਾਂ ਦੇ ਗਲੇਸ਼ੀਅਰਾਂ ਵਿਚੋਂ ਨਿਕਲਦਾ ਹੈ। ਚੀਨ ਦੀ ਹੱਦ ਤੋਂ ਪਾਰ ਪੱਛਮ ਦੀ ਦਿਸ਼ਾ ਵਿਚ ਜ਼ਾਈਸਾਨ ਝੀਲ ਵਿਚੋਂ ਲੰਘ ਕੇ ਅੱਗੇ ਉੱਤਰ-ਪੱਛਮ ਵਿਚ ਕਜ਼ਾਕਿਸਤਾਨ ਵਿਚ ਦਾਖ਼ਲ ਹੋ ਜਾਂਦਾ ਹੈ। ਇਥੋਂ ਅੱਗੇ ਲੰਘ ਕੇ ਇਹ ਸਾਇਬੇਰੀਆ ਖੇਤਰ ਵਿਚ ਕੈਨਟੀ ਮੈਨਸੀਯਸਕ ਨੇੜੇ ਓਬ ਦਰਿਆ ਵਿਚ ਜਾ ਡਿਗਦਾ ਹੈ। ਕੁੱਲ 3, 720 ਕਿ. ਮੀ. ਲੰਬਾ ਇਹ ਦਰਿਆ ਪੂਰੇ ਵਹਿਣ ਵਿਚ ਜਹਾਜ਼ਰਾਨੀ ਯੋਗ ਹੈ। ਇਸ ਵਿਚ ਸੱਜੇ ਪਾਸਿਓਂ ਨਰੀਅਮ ਬੁਖ਼ਤਰਮਾ ਓਮ ਅਤੇ ਤਾਰਾ ਅਤੇ ਖੱਬੇ ਪਾਸਿਓਂ ਓਸ਼ਾ, ਇਸ਼ਮ, ਵਾਗੇ, ਤੋਬਾਲ ਅਤੇ ਕੌਂਡਾ ਦਰਿਆ ਇਸ ਨਾਲ ਆ ਰਲਦੇ ਹਨ। ਇਸੇ ਦਰਿਆ ਦੇ ਪਾਣੀ ਨੂੰ ਬੰਨ੍ਹ ਮਾਰ ਕੇ 1952 ਈ. ਵਿਚ ਉਸਟ ਕਾਮਾਨਾਗਾਰਸਕ ਅਤੇ 1960 ਈ. ਵਿਚ ਬੁਖਤਾਰਮਾ ਪਣ-ਬਿਜਲੀ ਕੇਂਦਰ ਬਣਾਇਆ ਗਿਆ। ਇਸ ਦੇ ਕੰਢਿਆਂ ਉੱਤੇ ਕੈਨਟੀ-ਮੈਨਸੀਯਸਕ ਤੋਬੋਲਸਕ, ਤਾਰਾ, ਆਮਸਕ, ਪਾਵਲੋਦਾਈ ਅਤੇ ਸੈਮੀਪਲਾਟਿਨਸਕ ਸ਼ਹਿਰ ਵਸੇ ਹੋਏ ਹਨ।

61°04′ ਉ. ਵਿਥ. ; 68°52′ ਪੂ. ਲੰਬ.

ਹ.ਪੁ. -ਐਨ. ਬ੍ਰਿ. ਮਾ. 5 : 434.

**ਇਰਮਿੰਗਰ ਰੌਅ** : ਉੱਤਰੀ ਅੰਧ ਮਹਾਂਸਾਗਰੀ ਗਰਮ ਰੌਅ ਦੀ ਇਕ ਸ਼ਾਖਾ ਹੈ ਜਿਹੜੀ ਆਮ ਕਰਕੇ ਆਈਸਲੈਂਡ ਟਾਪੂ ਦੇ ਦੱਖਣੀ ਤੱਟ ਦੇ ਨਾਲ-ਨਾਲ ਪੱਛਮ ਦੀ ਦਿਸ਼ਾ ਵਿਚ ਚਲਦੀ ਹੈ। ਆਈਸਲੈਂਡ ਦੇ ਪੱਛਮ ਵੱਲ ਇਹ ਦੋ ਹਿੱਸਿਆਂ ਵਿਚ ਵੰਡੀ ਜਾਂਦੀ ਹੈ। ਇਸ ਦੀ ਇਕ ਰੌਅ ਪਹਿਲਾਂ ਉੱਤਰ ਵੱਲ ਤੇ ਫਿਰ ਪੂਰਬ ਵੱਲ ਵਗਣ ਲਗਦੀ ਹੈ ਅਤੇ ਦੂਜੀ ਪਹਿਲਾਂ ਪੱਛਮ ਵੱਲ ਤੇ ਅੱਗੋਂ ਦੱਖਣ-ਪੱਛਮ ਵੱਲ ਚਲੀ ਜਾਂਦੀ ਹੈ ਜਿਹੜੀ ਅੱਗੇ ਜਾ ਕੇ ਪੱਛਮੀ ਗ੍ਰੀਨਲੈਂਡ ਦੀਆਂ ਰੌਆਂ ਨਾਲ ਹੀ ਰਲ ਜਾਂਦੀ ਹੈ। ਅਸਲ ਵਿਚ ਇਹ ਰੌਅ ਇਕ ਤਰ੍ਹਾਂ ਨਾਲ ਉੱਤਰੀ ਅੰਧ ਮਹਾਂਸਾਗਰ ਅਤੇ ਆਰਕਟਿਕ ਮਹਾਂਸਾਗਰ ਵਿਚਕਾਰ ਖਾਰੇਪਾਣੀ ਦਾ ਹੀ ਇਕ ਵਹਾਅ ਹੈ। ਇੰਜ ਗਰਮ ਤੇ ਠੰਡੇ ਪਾਣੀਆਂ ਦੇ ਮਿਲਣ ਨਾਲ ਆਈਸਲੈਂਡ ਨੇੜੇ ਮੱਛੀਆਂ ਫੜਨ ਦਾ ਇਕ ਮਹੱਤਵਪੂਰਨ ਖੇਤਰ ਬਣ ਜਾਂਦਾ ਹੈ। ਇਸ ਰੌਅ ਦਾ ਨਾਂ ਸੰਨ 1854 ਵਿਚ ਇਸ ਖੇਤਰ ਦੇ ਸਾਗਰੀ ਪਾਣੀ ਦੇ ਅਧਿਐਨ ਕਰਨ ਵਾਲੇ ਐਡਮਿਰਲ ਕਾਰਲ ਐਲ ਇਰਮਿੰਗਰ ਦੇ ਨਾਂ ਤੇ ਪਿਆ।

ਹ.ਪੁ.- ਐਨ. ਬ੍ਰਿ. ਮਾ. 5 : 428

**ਇਰਵਿੰਗ, ਐਡਵਰਡ** : ਸਕਾਟਲੈਂਡ ਦੇ ਇਸ ਪ੍ਰਚਾਰਕ ਅਤੇ ਕੈਥੋਲਿਕ ਮਿਸ਼ਨਰੀ ਦਾ ਜਨਮ 4 ਅਗਸਤ, 1792 ਈ. ਨੂੰ ਐਨਨ ਵਿਖੇ ਹੋਇਆ। ਐਡਿਨਬਰਗ ਦੀ ਯੂਨੀਵਰਸਿਟੀ ਵਿਖੇ ਸਿੱਖਿਆ ਪ੍ਰਾਪਤ ਕਰ ਕੇ ਇਹ ਗਣਿਤ ਦਾ ਅਧਿਆਪਕ ਨਿਯੁਕਤ ਹੋ ਗਿਆ। ਪਿੱਛੋਂ 1815 ਈ. ਵਿਚ ਇਸ ਨੂੰ ਚਰਚ ਆਫ਼ ਸਕਾਟਲੈਂਡ ਦਾ ਪ੍ਰਚਾਰਕ ਲਗਾ ਦਿੱਤਾ ਗਿਆ।

ਸੰਨ 1822 ਵਿਚ ਇਰਵਿੰਗ ਨੂੰ ਲੰਡਨ ਵਿਖੇ ਕੈਲੇਡੋਨੀ ਦੇ ਚਰਚ ਦਾ ਪਾਦਰੀ ਬਣਾ ਦਿੱਤਾ ਗਿਆ। ਇਥੇ ਇਸ ਨੇ ਆਪਣੇ ਉਪਦੇਸ਼ਾਂ ਅਤੇ ਮਿੱਠੇ ਬੋਲਾਂ ਦੇ ਜ਼ੋਰ ਨਾਲ ਬਹੁਤ ਸਾਰੇ ਲੋਕਾਂ ਨੂੰ ਸ਼ਰਧਾਲੂ ਬਣਾ ਲਿਆ।

ਸੰਨ 1828 ਵਿਚ ਇਸ ਦੀ ਪ੍ਰਕਾਸ਼ਿਤ ਹੋਈ ਪੁਸਤਕ 'ਡਾੱਕਟ੍ਰਿਨ ਆਫ਼ ਦੀ ਇਨਕਾਰਨੇਸ਼ਨ ਓਪੰਡ ' ਕਾਰਨ ਇਸ ਦਾ ਵਿਰੋਧ ਸ਼ੁਰੂ ਹੋ ਗਿਆ। ਸੰਨ 1830 ਵਿਚ ਪ੍ਰਕਾਸ਼ਿਤ ਕੀਤੀ ਅਜਿਹੀ ਹੀ ਇਕ ਹੋਰ ਪੁਸਤਕ ਕਾਰਨ 1833 ਵਿਚ ਇਸ ਨੂੰ ਚਰਚ ਆਫ਼ ਸਕਾਟਲੈਂਡ ਦੇ ਮੰਤਰੀ ਪਦ ਤੋਂ ਅਲੱਗ ਕਰ ਦਿੱਤਾ ਗਿਆ। ਇਰਵਿੰਗ ਦਾ ਦਿਲ ਟੁੱਟ ਗਿਆ ਅਤੇ ਇਹ ਸਕਾਟਲੈਂਡ ਚਲਾ ਗਿਆ। ਸੰਨ 1832 ਵਿਚ ਹੀ ਇਸ ਨੇ ਹੈਨਰੀ ਡ੍ਰਮੰਡ ਦੇ ਨਾਲ ਈਸਾਈ ਭਾਈਚਾਰਾ ਕਾਇਮ ਕਰ ਲਿਆ ਜੋ ਕਿ ਪਿੱਛੋਂ ਕੈਥੋਲਿਕ ਐਪਸੁਟਾੱਲਿਕ ਚਰਚ ਬਣ ਗਿਆ। ਇਸ ਭਾਈਚਾਰੇ ਦੇ ਮੈਂਬਰਾਂ ਨੂੰ 'ਇਰਵਿੰਗਾਈਟ' ਕਿਹਾ ਜਾਂਦਾ ਸੀ।

7 ਦਸੰਬਰ, 1834 ਈ. ਨੂੰ ਗਲਾਸਗੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. — ਐਨ. ਬ੍ਰਿ. ਮਾ. 5. 434 : ਐਨ. ਅਮੈ. 15 : 400

**ਇਰਵਿੰਗ, ਸਰ ਹੈਨਰੀ** : ਇਸ ਅੰਗਰੇਜ਼ ਅਦਾਕਾਰ ਦਾ ਅਸਲ ਨਾਂ ਜਾਨ ਹੈਨਰੀ ਬ੍ਰਾਡਰਿਬ ਸੀ। ਪਹਿਲੀ ਵਾਰ ਬੁਲਵਾਰ ਲਿਟਨ ਦੇ ਨਾਟਕ 'ਰਿਸ਼ੇਲੀਉ' ਵਿਚ ਆਰਲੀਨਜ਼ ਦੇ ਰੋਲ ਵਿਚ ਸਟੇਜ ਤੇ ਆਇਆ। ਅਗਲੇ ਦਸ ਵਰ੍ਹਿਆਂ ਵਿਚ ਇਸ ਨੇ 500 ਰੋਲ ਕੀਤੇ। ਇਹ ਸ਼ੇਕਸਪੀਅਰ ਦੇ ਉੱਘੇ ਨਾਟਕਾਂ ਵਿਚ ਹੀਰੋ ਬਣਿਆ। ਸੰਨ 1874 ਵਿਚ ਜਦ ਇਸ ਨੇ 200 ਰਾਤਾਂ ਲਗਾਤਾਰ ਹੈਮਲਟ ਦਾ ਰੋਲ ਕੀਤਾ ਤਾਂ ਅੰਗਰੇਜ਼ ਜਨਤਾ ਨੇ ਇਸ ਨੂੰ ਦੇਸ਼ ਦਾ ਸਭ ਤੋਂ ਵੱਧ ਹਰਮਨ ਪਿਆਰਾ ਐਕਟਰ ਮੰਨ ਲਿਆ। ਸੰਨ 1895 ਵਿਚ ਇਸ ਨੂੰ 'ਨਾਈਟ' ਤੇ 'ਸਰ' ਦੇ ਖ਼ਿਤਾਬ ਮਿਲੇ। ਇਸ ਨੇ ਐਕਟਿੰਗ, ਨਾਟਕਾਂ ਦੀ ਡਾਇਰੈਕਸ਼ਨ ਅਤੇ ਸਟੇਜ ਬਾਰੇ ਬੜੀਆਂ ਸਫਲ ਪੁਸਤਕਾਂ ਲਿਖੀਆਂ।

**ਇਰਵਿੰਗ, ਵਾਸ਼ਿੰਗਟਨ** : ਸੰ. ਰ. ਅਮਰੀਕਾ ਦੇ ਇਸ ਨਿਬੰਧਕਾਰ ਅਤੇ ਨਿੱਕੀ ਕਹਾਣੀ ਦੇ ਮੋਢੀ ਦਾ ਜਨਮ ਨਿਊਯਾਰਕ ਵਿਚ ਹੋਇਆ। ਬਚਪਨ ਤੋਂ ਹੀ ਇਸ ਨੇ ਆਪਣੇ ਪਿਤਾ ਵਿਲੀਅਮ ਇਰਵਿੰਗ ਜੋ ਸਕਾਟਲੈਂਡ ਤੋਂ ਅਮਰੀਕਾ ਆਇਆ ਸੀ, ਦੀ ਨਿੱਜੀ ਲਾਇਬ੍ਰੇਰੀ ਵਿਚ ਵਿਦਿਆ ਪ੍ਰਾਪਤ ਕੀਤੀ। ਇਸ ਨੂੰ ਵਕਾਲਤ ਕਰਨ ਸਮੇਂ ਤਪਦਿਕ ਦਾ ਰੋਗ ਲੱਗ ਗਿਆ ਸੀ। ਇਸ ਲਈ 1804 ਈ. ਵਿਚ ਸਿਹਤ ਠੀਕ ਕਰਨ ਲਈ ਇਹ ਯੂਰਪ ਚਲਾ ਗਿਆ। ਸੰਨ 1806 ਵਿਚ ਦੇਸ਼ ਪਰਤਿਆ ਤਾਂ ਆਪਣੇ ਭਰਾਵਾਂ ਦੇ ਕਾਰੋਬਾਰ ਵਿਚ ਹੱਥ ਵਟਾਉਣ ਲੱਗਾ ਅਤੇ ਨਾਲ-ਨਾਲ ਇਸ ਨੇ ਸਾਹਿਤ ਵੱਲ ਵੀ ਧਿਆਨ ਦਿੱਤਾ। ਸੰਨ 1807-08 ਵਿਚ ਇਸ ਦੇ ਵੀਹ ਵਿਕੋਲਿਤਰੇ ਨਿਬੰਧਾਂ ਦਾ ਸੰਗ੍ਰਹਿ ਛਾਪਿਆ ਜਿਸ ਦਾ ਨਾਂ ਸਲਮਾਗੁੰਡੀ ਸੀ। ਇਸ ਨੇ 1809 ਈ. ਵਿਚ 'ਡੀਡ੍ਰਿਕ ਨਿਕਰ ਬਾਰਕਰ ਦੀ ਹਿਸਟਰੀ ਆਫ਼ ਨਿਊਯਾਰਕ' ਛਪਵਾਈ ਤੇ 1815 ਈ. ਵਿਚ ਫਿਰ ਯੂਰਪ ਦੀ ਸੈਰ ਪਿੱਛੋਂ 1819 ਵਿਚ 'ਦੀ ਸਕੈੱਚ ਬੁੱਕ ਆਫ਼ ਜਾਫਰੀ ਗਰੇਅਨ' ਛਪਵਾਈ ਜਿਹੜੀ ਦੂਜੇ ਦੇਸ਼ਾਂ ਵਿਚ ਬਹੁਤ

ਮਸ਼ਹੂਰ ਹੋਈ। ਸੰਨ 1822 ਵਿਚ ਇਹ ਜਰਮਨੀ ਗਿਆ ਅਤੇ ਦੋ ਪੁਸਤਕਾਂ ਬ੍ਰੇਸਬ੍ਰਿਜ ਹਾਲ ਅਤੇ 1824 ਈ. ਵਿਚ ਟੇਲਜ਼ ਆਫ਼ ਏ ਟਰੈਵਲਰ ਲਿਖੀਆਂ। ਇਸ ਪਿੱਛੋਂ ਇਹ ਪੈਰਿਸ ਗਿਆ ਜਿਥੋਂ 1826 ਈ. ਵਿਚ ਇਹ ਸਪੇਨ ਚਲਾ ਗਿਆ। ਉਥੇ ਜਾ ਕੇ ਇਸ ਨੇ ਕਈ ਇਤਿਹਾਸ ਰਚੇ ਜਿਨ੍ਹਾਂ ਦਾ ਵੇਰਵਾ ਇਉਂ ਹੈ : ਲਾਈਫ਼ ਐਂਡ ਵਾਇਜਿਜ਼ ਆਫ਼ ਕ੍ਰਿਸਟਾਫਰ ਕੋਲੰਬਸ (1828 ਈ.), ਕ੍ਰਾਨੀਕਲ ਆਫ਼ ਦੀ ਕਨਕੁਈਸਟ ਆਫ਼ ਗ੍ਰਾਨਾਡਾ (1829 ਈ.), ਵਾਇਜਿਜ਼ ਐਂਡ ਡਿਸਕਵਰੀਜ਼ ਆਫ਼ ਦੀ ਕੰਪੈਨੀਅਨਜ਼ ਆਫ਼ ਕੋਲੰਬਸ (1831 ਈ), ਲੀਜੈਂਡ ਆਫ਼ ਦੀ ਆਲਹੰਬਰਾ (1832 ਈ.), ਲੀਜੈਂਡ ਆਫ਼ ਦੀ ਕਨਕੁਈਸਟ ਆਫ ਸਪੇਨ (1835 ਈ.), ਦੀ ਲਾਈਵਜ਼ ਆਫ਼ ਮੁਹੰਮਦ ਐਂਡ ਹਿਜ਼ ਸਕਸੈਸਰਜ਼।

ਸੰਨ 1832 ਵਿਚ ਇਹ ਅਮਰੀਕਾ ਵਾਪਸ ਆ ਗਿਆ। ਸੰਨ 1842 ਵਿਚ ਸਪੇਨ ਵਿਚ ਅਮਰੀਕਾ ਦਾ ਰਾਜਦੂਤ ਨਿਯਤ ਹੋਇਆ ਅਤੇ 1843 ਵਿਚ ਆਪਣੇ ਵਤਨ ਮੁੜ ਆਇਆ। ਸੰਨ 1849 ਵਿਚ ਇਸ ਨੇ ਔਲੀਵਰ ਗੋਲਡ ਸਮਿਥ ਦੀ ਜੀਵਨੀ ਪ੍ਰਕਾਸ਼ਿਤ ਕੀਤੀ। ਸੰਨ 1855 ਅਤੇ 1859 ਦੇ ਵਿਚਕਾਰ ਆਪਣੀ ਮਹਾਨ ਕਿਰਤ ਆਪਣੇ ਹਮਨਾਮ ਜਾਰਜ ਵਾਸ਼ਿੰਗਟਨ ਦੀ ਜੀਵਨੀ ਪੰਜ ਜਿਲਦਾਂ ਵਿਚ ਪ੍ਰਕਾਸ਼ਿਤ ਕੀਤੀ। ਸੰਨ 1855 ਵਿਚ ਹੀ ਇਸ ਦੀਆਂ ਕਹਾਣੀਆਂ ਤੇ ਨਿਬੰਧਾਂ ਦਾ ਇਕ ਸੰਗ੍ਰਹਿ 'ਵਲਫ਼ਰਟਸ ਰੂਸਟ' ਦੇ ਨਾਂ ਹੇਠ ਪ੍ਰਕਾਸ਼ਿਤ ਹੋ ਚੁੱਕਾ ਸੀ। 28 ਨਵੰਬਰ, 1859 ਨੂੰ ਅਚਾਨਕ ਇਸ ਦਾ ਦੇਹਾਂਤ ਹੋ ਗਿਆ। ਇਸ ਦੀ ਲਿਖਤ ਉੱਚਪਾਏ ਦੀ ਸੀ ਅਤੇ ਅਮਰੀਕਾ ਦੇ ਸਾਹਿਤ ਵਿਚ ਇਸ ਦਾ ਸਥਾਨ ਬੜਾ ਉੱਚਾ ਹੈ।

ਹ.ਪੁ.—ਐਨ. ਬ੍ਰਿ. ਮਾ. 5 : 434

**ਇਰਵਿਨ, ਮੇ** : ਅਮਰੀਕਾ ਦੀ ਇਸ ਅਦਾਕਾਰਾ ਦਾ ਜਨਮ 27 ਜੂਨ, 1862 ਨੂੰ ਆਨਟੇਰੀਓ (ਕੈਨੇਡਾ) ਵਿਚ ਹਵਿਟਬੀ ਵਿਖੇ ਹੋਇਆ। ਬਚਪਨ ਵਿਚ ਹੀ ਇਹ ਅਮਰੀਕਾ ਆ ਗਈ ਸੀ ਜਿਥੇ ਇਸ ਨੇ ਆਪਣੀ ਭੈਣ ਜਾਰਜੀਆ ਦੇ ਨਾਲ ਸੰਗੀਤ ਦੇ ਖੇਤਰ ਵਿਚ ਬਹੁਤ ਨਾਮਣਾ ਖੱਟਿਆ। ਇਰਵਿਨ ਨੇ 'ਆਫਟਰ ਦੀ ਬਾਲ' ਅਤੇ 'ਏ ਹਾਟ ਟਾਈਮ ਇਨ ਦੀ ਓਲਡ ਟਾਊਨ ਟੂ ਨਾਈਟ' ਆਦਿ ਗੀਤ ਪ੍ਰਚਲਿਤ ਕੀਤੇ। ਪਹਿਲਾਂ ਪਹਿਲ ਇਹ ਦੋਵੇਂ ਭੈਣਾਂ ਇਕੱਠੀਆਂ ਸਟੇਜ ਤੇ ਕੰਮ ਕਰਦੀਆਂ ਸਨ। ਪਿੱਛੋਂ ਮੇ ਇਰਵਿਨ ਚੰਗੇ ਦਰਜੇ ਦੀ ਸੁਖਾਂਤ ਅਭਿਨੇਤਰੀ ਬਣ ਗਈ। ਇਸ ਨੇ ਜਾਨ ਡ੍ਰਿਊ, ਆਡਾ ਰੇਹਨ ਅਤੇ ਓਟਿਸ ਸਕਿਨੱਰ ਨਾਲ ਕੰਮ ਕੀਤਾ। 'ਦੀ ਵਿਡੋ ਜਾੱਨਸ' ਡਰਾਮੇ ਦੇ ਆਧਾਰ ਤੇ ਬਣੀ ਫਿਲਮ 'ਦੀ ਕਿੱਸ' ਵਿਚ ਇਸ ਨੇ ਜਾਨ ਰਾਈਸ ਨਾਲ ਕੰਮ ਕੀਤਾ। ਇਸ ਫ਼ਿਲਮ ਵਿਚਲੇ ਇਕ ਦ੍ਰਿਸ਼ ਕਾਰਨ ਪਹਿਲੀ ਵਾਰ ਫ਼ਿਲਮਾਂ ਵਿਚ ਕਾਂਟ-ਛਾਂਟ ਸ਼ੁਰੂ ਹੋਈ।

22 ਅਕਤੂਬਰ, 1938 ਨੂੰ ਨਿਊਯਾਰਕ ਸਿਟੀ ਵਿਖੇ ਇਸ ਦੀ ਮੌਤ ਹੋ ਗਈ।

ਹ.ਪੁ.—ਐਨ. ਬ੍ਰਿ. ਮਾ. 5 : 435

**ਇਰਵਿਨ, ਲਾਰਡ** : ਇਸ ਬਰਤਾਨਵੀ ਸਿਆਸਤਦਾਨ ਦਾ ਪੂਰਾ ਨਾਂ ਹੈਲੀਫ਼ੈਕਸ ਐਡਵਰਡ ਫੈਡਰਿਕ ਲਿੰਡਲੇ ਵੁੱਡ ਸੀ। ਇਸ ਦਾ ਜਨਮ 16 ਅਪ੍ਰੈਲ, 1818 ਨੂੰ ਡੇਵਨ ਦੇ ਪਾਊਡਰਹੈਮ ਕਾਸਲ ਵਿਚ ਹੋਇਆ। ਇਹ ਪ੍ਰਸਿੱਧ ਪਾਦਰੀ ਅਤੇ ਐਂਗਲੋ ਕੈਥੋਲਿਕ ਅੰਦੋਲਨ ਦੇ ਲੀਡਰ, ਦੂਜੇ ਵਾਈਕਾਉਂਟ ਹੈਲੀਫੈਕਸ ਦਾ ਚੌਥਾ ਪੁੱਤਰ ਸੀ। ਇਸ ਨੇ ਈਟਨ ਅਤੇ ਕ੍ਰਾਈਸਟ ਚਰਚ, ਆਕਸਫ਼ੋਰਡ ਤੋਂ ਵਿਦਿਆ ਪ੍ਰਾਪਤ ਕੀਤੀ ਅਤੇ 1903 ਈ. ਵਿਚ ਆਲ ਸੋਲਜ਼ ਦਾ ਫੈਲੋ ਚੁਣਿਆ ਗਿਆ।

ਇਹ ਜਨਵਰੀ, 1910 ਵਿਚ ਕੰਜ਼ਰਵੇਟਿਵ ਪਾਰਟੀ ਵੱਲੋਂ ਸੰਸਦ ਦਾ ਮੈਂਬਰ ਬਣਿਆ ਅਤੇ ਇਸ ਨੇ ਅਗਲੇ 30 ਸਾਲ ਸਿਆਸਤ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ। ਪਹਿਲੇ ਸੰਸਾਰ ਯੁੱਧ ਵਿਚ ਇਸ ਨੇ ਫ਼ਰਾਂਸ ਵਿਚ ਕੰਮ ਕੀਤਾ ਪਰ 1917-18 ਈ. ਵਿਚ ਇਹ ਕੌਮੀ ਸੇਵਾ ਦੇ ਮੰਤਰਾਲੇ ਵਿਚ ਸਹਾਇਕ ਸਕੱਤਰ ਰਿਹਾ। ਸੰਨ 1925 ਵਿਚ ਹਿੰਦੁਸਤਾਨ ਦਾ ਵਾਇਸਰਾਏ ਨਿਯੁਕਤ ਹੋਣ ਅਤੇ ਬੈਰਨ ਇਰਵਨ ਬਣਨ ਤੋਂ ਪਹਿਲਾਂ ਇਹ 1921 ਤੋਂ 1922 ਈ. ਤਕ ਨੌਆਬਾਦੀਆਂ ਦਾ ਅਧੀਨ-ਸਕੱਤਰ, 1922 ਤੋਂ 1924 ਈ. ਤਕ ਸਿੱਖਿਆ-ਬੋਰਡ ਦਾ ਪ੍ਰਧਾਨ ਅਤੇ 1924 ਤੋਂ 25 ਈ. ਤਕ ਖੇਤੀਬਾੜੀ ਦਾ ਵਜ਼ੀਰ ਰਹਿ ਚੁੱਕਾ ਸੀ। ਸੰਨ 1931 ਤਕ ਇਹ ਵਾਇਸਰਾਏ ਰਿਹਾ ਅਤੇ ਬਰਤਾਨੀਆ ਵਾਪਸ ਜਾ ਕੇ 1932 ਤੋਂ 1935 ਈ. ਤਕ ਸਿੱਖਿਆ-ਬੋਰਡ ਦਾ ਪ੍ਰਧਾਨ ਬਣ ਗਿਆ ਜਿਸ ਤੋਂ ਮਗਰੋਂ ਇਹ ਲਾਰਡ ਪ੍ਰੀ. ਵੀ. ਸੀਲ (1935-37 ਈ.), ਹਾਊਸ ਆਫ਼ ਲਾਰਡਜ਼ ਦਾ ਲੀਡਰ (1935-38 ਈ.) ਅਤੇ ਕੌਂਸਲ ਦਾ ਲਾਰਡ ਪ੍ਰੈਜ਼ੀਡੈਂਟ (1937-38 ਈ.) ਬਣਿਆ। ਚੈਂਬਰਲੈਨ ਸਰਕਾਰ ਵਿਚੋਂ ਐਂਥਨੀ ਈਡਨ ਦੇ ਅਸਤੀਫ਼ਾ ਦੇਣ ਉਪਰੰਤ 25 ਫ਼ਰਵਰੀ, 1938 ਨੂੰ ਇਹ ਬਦੇਸ਼ ਮੰਤਰੀ ਨਿਯੁਕਤ ਕੀਤਾ ਗਿਆ। ਇਸ ਤੋਂ ਪਹਿਲਾਂ ਇਹ ਚੈਂਬਰਲੇਨ ਦਾ ਬਹੁਤ ਨਿਕਟਵਰਤੀ ਸੀ ਅਤੇ ਮਈ, 1940 ਵਿਚ ਜਦੋਂ ਚੈਂਬਰਲੇਨ ਨੇ ਅਸਤੀਫ਼ਾ ਦਿੱਤਾ ਤਾਂ ਉਸ ਨੂੰ ਆਸ ਸੀ ਕਿ ਹੈਲੀਫੈਕਸ ਪ੍ਰਧਾਨ ਮੰਤਰੀ ਬਣੇਗਾ। ਹੈਲੀਫੈਕਸ ਚਰਚਲ ਦੀ ਵਜ਼ਾਰਤ ਵਿਚ ਪਹਿਲੇ ਸੱਤ ਮਹੀਨੇ ਬਦੇਸ਼ ਮੰਤਰੀ ਰਿਹਾ ਪਰ ਦਸੰਬਰ, 1940 ਵਿਚ ਇਸ ਨੂੰ ਸੰਯੁਕਤ ਰਾਜ ਅਮਰੀਕਾ ਵਿਚ ਅੰਗਰੇਜ਼ੀ ਸਫੀਰ ਬਣਾ ਕੇ ਭੇਜ ਦਿੱਤਾ ਗਿਆ।

ਜਦੋਂ ਲਾਰਡ ਇਰਵਨ ਹਿੰਦੁਸਤਾਨ ਦਾ ਵਾਇਸਰਾਏ ਸੀ, ਉਸ ਸਮੇਂ ਇਥੇ ਕੌਮੀ ਲਹਿਰਾਂ ਕਾਫ਼ੀ ਜ਼ੋਰਾਂ ਤੇ ਸਨ। ਸੰਨ 1928 ਵਿਚ ਸਾਈਮਨ ਕਮਿਸ਼ਨ ਹਿੰਦੁਸਤਾਨ ਆਇਆ ਜਿਸ ਦੀ ਰਿਪੋਟ ਤੇ ਵਿਚਾਰ ਕਰਨ ਲਈ ਲੰਡਨ ਵਿਚ ਪਹਿਲੀ ਗੋਲ-ਮੇਜ਼ ਕਾਨਫਰੰਸ ਹੋਈ ਪਰ ਕਾਂਗਰਸ ਨੇ ਇਸ ਵਿਚ ਹਿੱਸਾ ਨਾ ਲਿਆ। ਛੇ ਅਪ੍ਰੈਲ, 1930 ਨੂੰ ਸਿਵਲ ਨਾ-ਫਰਮਾਨੀ ਦੀ ਲਹਿਰ ਸ਼ੁਰੂ ਹੋ ਗਈ। ਲਾਰਡ ਇਰਵਿਨ ਆਪ ਧਾਰਮਿਕ ਰੁਚੀਆਂ ਵਾਲਾ ਬੰਦਾ ਸੀ। ਇਸ ਲਈ ਇਸ ਨੇ ਗਾਂਧੀ ਜੀ ਨਾਲ ਸਮਝੌਤਾ ਕਰ ਲਿਆ। ਇਰਵਨ-ਗਾਂਧੀ ਪੈੱਕਟ ਹੋ ਜਾਣ ਕਰਕੇ ਸਾਰੇ ਸਿਆਸੀ ਕੈਦੀ ਛੱਡ ਦਿੱਤੇ ਗਏ ਅਤੇ ਮਹਾਤਮਾ ਗਾਂਧੀ ਨੇ ਦੂਜੀ ਗੋਲ-ਮੇਜ਼ ਕਾਨਫ਼ਰੰਸ ਵਿਚ ਹਿੱਸਾ ਲਿਆ।

ਹੈਲੀਫੈਕਸ ਦਾ ਬਦੇਸ਼-ਮੰਤਰੀ ਰਹਿਣ ਦਾ ਸਮਾਂ ਇਸ ਦੇ ਜੀਵਨ ਦਾ ਸਭ ਤੋਂ ਵੱਧ ਵਿਵਾਦ-ਗ੍ਰਸਤ ਸਮਾਂ ਹੈ ਕਿਉਂਕਿ ਇਹ ਅਹੁਦਾ ਪਰਵਾਨ ਕਰਨ ਦਾ ਭਾਵ ਇਹ ਸੀ ਕਿ ਇਹ ਚੈਂਬਰਲੇਨ ਦੀ ਹਿਟਲਰ ਪ੍ਰਤੀ ਖੁਸ਼ਾਮਦੀ ਨੀਤੀ ਨਾਲ ਪੂਰੀ ਤਰ੍ਹਾਂ ਸਹਿਮਤ ਹੋਣਾ ਸੀ। ਲਾਰਡ ਪਰੀਵੀ ਸੀਲ ਦੇ ਤੌਰ ਤੇ ਇਹ ਹਿਟਲਰ ਅਤੇ ਗੋਇਰਿੰਗ ਨੂੰ ਨਵੰਬਰ, 1937 ਵਿਚ ਮਿਲ ਚੁੱਕਾ ਸੀ ਅਤੇ ਜਨਵਰੀ, 1939 ਵਿਚ ਮੁਸੋਲੀਨੀ ਨੂੰ ਮਿਲਣ ਵਾਸਤੇ ਇਹ ਚੈਂਬਰਲੇਨ ਨਾਲ ਰੋਮ ਗਿਆ। ਸੰਯੁਕਤ ਰਾਜ ਦੇ ਸਫ਼ੀਰ ਦੇ ਤੌਰ ਤੇ ਇਸ ਨੇ ਦੂਜੇ ਸੰਸਾਰ ਯੁੱਧ ਵਿਚ ਇਤਹਾਦੀਆਂ ਦੀ ਬੜੀ ਸਹਾਇਤਾ ਕੀਤੀ ਜਿਸ ਦੀ ਪ੍ਰਸ਼ੰਸਾ ਵਜੋਂ ਇਸ ਨੂੰ 1944 ਈ. ਵਿਚ ਹੈਲੀਫ਼ੈਕਸ ਦਾ ਅਰਲ ਬਣਾਇਆ ਗਿਆ। ਮਾਰਚ, 1945 ਈ. ਵਿਚ ਹੋਈ ਸਾਨਫ੍ਰਾਂਸਿਸਕੋ ਕਾਨਫਰੰਸ ਵਿਚ ਇਹ ਬਰਤਾਨਵੀ ਡੈਲੀਗੇਟ ਸੀ ਅਤੇ ਇਸ ਨੇ ਯੂ. ਐਨ. ਓ. ਦੀਆਂ ਪਹਿਲੀਆਂ ਬੈਠਕਾਂ ਵਿਚ ਭਾਗ ਲਿਆ। ਪਹਿਲੀ ਮਈ, 1946 ਨੂੰ ਇਸ ਨੇ ਸਫ਼ੀਰ ਦੇ ਪਦ ਤੋਂ ਅਸਤੀਫ਼ਾ ਦੇ ਦਿੱਤਾ।

ਸੰਨ 1957 ਵਿਚ ਇਸ ਨੇ ਆਪਣੀਆਂ ਯਾਦਾਂ ਨੂੰ 'ਫੁਲਨੈਸ ਆਫ਼ ਡੇਜ਼' ਨਾਂ ਦੀ ਪੁਸਤਕ ਵਿਚ ਇਕੱਤਰ ਕੀਤਾ। 23 ਦਸੰਬਰ, 1959 ਨੂੰ ਯਾਰਕ ਦੇ ਨੇੜੇ ਗੋਰੋਬਾਈ ਹਾਲ ਵਿਚ ਇਸ ਦੀ ਮੌਤ ਹੋ ਗਈ।

ਹ.ਪੁ. —ਐਨ. ਬ੍ਰਿ. 12 : 648

**ਇਰਾਕ** : ਇਹ ਦੱਖਣ-ਪੱਛਮੀ ਏਸ਼ੀਆ ਦਾ ਇਕ ਸੁਤੰਤਰ ਦੇਸ਼ ਹੈ। ਸੰਨ 1950 ਤੋਂ ਇਸ ਨੂੰ ਗਣਤੰਤਰ ਘੋਸ਼ਿਤ ਕੀਤਾ ਗਿਆ ਹੈ। ਇਹ ਰਾਜ ਪਹਿਲੇ ਮਹਾਂ-ਯੁੱਧ ਪਿੱਛੋਂ ਮੋਸੂਲ ਅਤੇ ਉਸਮਾਨੀਆ ਸਾਮਰਾਜ ਦੇ ਤਿੰਨ ਸੂਬਿਆਂ- ਮੋਸੂਲ, ਬਗਦਾਦ ਅਤੇ ਬਸਰਾ ਨੂੰ ਮਿਲਾ ਕੇ 1919 ਈ. ਵਿਚ ਵਾਰਸਾ-ਸੰਧੀ ਅਨੁਸਾਰ ਕਾਇਮ ਹੋਇਆ। ਇਸ ਦੇ ਉੱਤਰ ਵੱਲ ਤੁਰਕੀ, ਪੂਰਬ ਵੱਲ ਈਰਾਨ, ਦੱਖਣ-ਪੂਰਬ ਵੱਲ ਫ਼ਾਰਸ ਦੀ ਖਾੜੀ, ਦੱਖਣ ਵੱਲ ਕੁਵੈਤ ਅਤੇ ਸਊਦੀ ਅਰਬ ਅਤੇ ਪੱਛਮ ਵਿਚ ਜਾਰਡਨ ਤੇ ਸੀਰੀਆ ਹਨ। ਇਸ ਦਾ ਖੇਤਰਫਲ 435,052 ਵ. ਕਿ. ਮੀ. ਹੈ। ਸੰਨ 1992 ਵਿਚ ਇਸ ਦੀ ਅੰਦਾਜ਼ਨ ਆਬਾਦੀ 18,838,000 ਸੀ। ਬਗਦਾਦ ਇਸ ਦੀ ਰਾਜਧਾਨੀ ਹੈ।

## ਭੂ- ਆਕ੍ਰਿਤੀ ਵਿਗਿਆਨ

**ਧਰਾਤਲ**—ਭੂਗੋਲਿਕ ਤੌਰ ਤੇ ਇਰਾਕ ਨੀਵਾਂ ਜਿਹਾ ਖੇਤਰ ਹੈ ਜਿਸ ਦੀ ਆਮ ਉਚਾਈ ਸਮੁੰਦਰ ਤਲ ਤੋਂ 300 ਮੀ. ਤਕ ਹੈ ਪਰ ਫਿਰ ਵੀ ਧਰਾਤਲ ਅਨੁਸਾਰ ਇਸ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ :—

1. ਕਰਦਿਸਤਾਨ-ਇਰਾਕ ਦੇ ਉੱਤਰ-ਪੂਰਬ ਵਿਚ ਇਹ ਇਕ ਪਹਾੜੀ ਭਾਗ ਹੈ। ਇਸ ਦੀਆਂ ਚੋਟੀਆਂ ਇਰਾਕ-ਈਰਾਨ ਸੀਮਾ ਤੇ 1, 515 ਮੀ. ਤੋਂ ਵੀ ਵੱਧ ਉੱਚੀਆਂ ਹਨ।

2. ਮੈਸੋਪੋਟਾਮੀਆ ਦਾ ਉਪਜਾਊ ਮੈਦਾਨ-ਮੈਸੋਪੋਟਾਮੀਆ ਫ਼ਰਾਤ ਅਤੇ ਜਿਲਾ ਦਰਿਆਵਾਂ ਦੀ ਦੇਣ ਹੈ। ਇਹ ਦਰਿਆ ਆਰਮੀਨੀਆ ਦੀ ਪਠਾਰ ਵਿਚੋਂ ਨਿਕਲਦੇ ਹਨ ਅਤੇ ਤਰਤੀਬਵਾਰ 2, 349 ਕਿ. ਮੀ. ਅਤੇ 1850 ਕਿ. ਮੀ. ਲੰਬੇ ਹਨ। 10,000 ਈ. ਪੂ. ਤੋਂ 5000 ਈ. ਪੂ. ਦੌਰਾਨ ਇਹ ਦਰਿਆ ਵੱਖ ਵੱਖ ਤੌਰ ਤੇ ਫ਼ਾਰਸ ਦੀ ਖਾੜੀ ਵਿਚ ਡਿਗਦੇ ਸਨ। ਇਸ ਦਾ ਦੱਖਣੀ ਹਿੱਸਾ ਬਗਦਾਦ ਤੋਂ ਬਸਰਾ ਤਕ ਜਿਹੜਾ ਲਗਭਗ 483 ਕਿ. ਮੀ. ਲੰਬਾ ਹੈ ਇਤਿਹਾਸ ਕਾਲ ਵਿਚ ਕੁਦਰਤੀ ਕਾਰਨਾਂ ਕਰਕੇ ਬਣਿਆ ਹੈ। ਇਹ ਭਾਗ ਦਲਦਲੀ ਜਿਹਾ ਹੈ। ਐਲ ਕੁਰਨਾ ਦੀ ਥਾਂ ਤੇ ਦੋਵੇਂ ਦਰਿਆ ਮਿਲ ਜਾਂਦੇ ਹਨ। ਦੋਵਾਂ ਦੇ ਸੰਗਮ ਤੋਂ ਬਣਿਆ ਸ਼ਤ ਅਲ ਦਰਿਆ 160 ਕਿ. ਮੀ. ਦੂਰ ਵਹਿੰਦਾ ਹੋਇਆ ਫ਼ਾਰਸ ਦੀ ਖਾੜੀ ਵਿਚ ਜਾ ਡਿਗਦਾ ਹੈ।

3. ਸਟੈਪ ਅਤੇ ਮਾਰੂਥਲੀ ਖੰਡ-ਇਹ ਦੱਖਣ-ਪੱਛਮ ਵਿਚ 15 ਮੀ. ਤੋਂ 30 ਮੀ. ਦੀ ਤਿੱਖੀ ਢਾਲ ਦੁਆਰਾ ਮੈਸੋਪੋਟਾਮੀਆ ਦੇ ਮੈਦਾਨ ਨਾਲੋਂ ਵੱਖ ਹੈ।

**ਜਲਵਾਯੂ**—ਇਰਾਕ ਦਾ ਪੌਣ-ਪਾਣੀ ਖੁਸ਼ਕ ਹੈ। ਇਥੇ ਗਰਮੀ ਕਾਫ਼ੀ ਜ਼ਿਆਦਾ ਪੈਂਦੀ ਹੈ। ਨੀਵੇਂ ਇਲਾਕਿਆਂ ਵਿਚ ਦੋਵੇਂ ਮੌਸਮ ਮਿਲਦੇ ਹਨ—ਖੁਸ਼ਕ ਅਤੇ ਬਹੁਤ ਜ਼ਿਆਦਾ ਗਰਮ (ਮਈ ਤੋਂ ਅਕਤੂਬਰ) ਅਤੇ ਠੰਢਾ ਤੇ ਸਿਲ੍ਹਾ (ਦਸੰਬਰ ਤੋਂ ਮਾਰਚ)। ਇਸ ਦੇਸ਼ ਦੇ ਦੈਨਿਕ ਅਤੇ ਸਾਲਾਨਾ ਤਾਪਮਾਨ ਦਾ ਅੰਤਰ ਬਹੁਤ ਜ਼ਿਆਦਾ ਹੈ ਅਤੇ ਔਸਤ ਵਰਖਾ ਕੇਵਲ 25.4 ਸੈਂ. ਮੀ. ਹੁੰਦੀ ਹੈ। ਫ਼ਰਾਤ ਤੇ ਦਜਲਾ ਦੀ ਘਾਟੀ ਵਿਚ ਰੂਮ-ਸਾਗਰੀ ਜਲਵਾਯੂ ਮਿਲਦਾ ਹੈ ਅਤੇ ਫ਼ਾਰਸ ਦੀ ਖਾੜੀ ਦੇ ਨੇੜੇ ਦੁਨੀਆਂ ਦਾ ਇਕ ਬਹੁਤ ਹੀ ਗਰਮ ਹਿੱਸਾ ਵਾਕਿਆ ਹੈ। ਇਸ ਦੇ ਦੱਖਣ-ਪੱਛਮ ਵਿਚ ਗਰਮ ਮਾਰੂਥਲੀ ਪੌਣ-ਪਾਣੀ ਹੈ। ਬਗ਼ਦਾਦ ਦਾ ਵੱਧ ਤੋਂ ਵੱਧ ਤਾਪਮਾਨ 50.5° ਸੈਂ. ਅਤੇ ਘੱਟ ਤੋਂ ਘੱਟ ਤਾਪਮਾਨ 7.2° ਸੈਂ. ਹੁੰਦਾ ਹੈ। ਇਥੇ ਵਰਖਾ ਕੇਵਲ 15.2 ਸੈਂ. ਮੀ. ਹੁੰਦੀ ਹੈ। ਉੱਤਰੀ ਮੈਸੋਪੋਟਾਮੀਆ ਵਿਚ ਵਰਖਾ 38.1 ਸੈਂ. ਮੀ. ਅਤੇ ਦੱਖਣ-ਪੱਛਮੀ ਮਾਰੂਥਲ ਵਿਚ 12.7.ਸੈਂ. ਮੀ. ਤੋਂ ਵੀ ਘੱਟ ਹੁੰਦੀ ਹੈ।

ਇਰਾਕ ਦੀ ਬਹੁਤ ਭਾਰੀ ਗਰਮੀ ਤੋਂ ਬਚਣ ਲਈ ਅਮੀਰ ਲੋਕਾਂ ਨੇ ਭੋਰੇ ਬਣਾ ਰੱਖੇ ਹਨ ਜਿਨ੍ਹਾਂ ਵਿਚ ਉਹ ਜ਼ਿਆਦਾ ਗਰਮੀ ਵਾਲਾ ਸਮਾਂ ਗੁਜ਼ਾਰਦੇ ਹਨ।

**ਬਨਸਪਤੀ**—ਉੱਤਰੀ ਇਰਾਕ ਵਿਚ ਰੂਮ ਸਾਗਰੀ ਬਨਸਪਤੀ ਮਿਲਦੀ ਹੈ। ਇਸ ਦੇ ਵਧੇਰੇ ਭਾਗ ਵਿਚ ਦਰਖ਼ਤ ਨਹੀਂ ਮਿਲਦੇ ਪਰ ਫਿਰ ਵੀ ਕਈ ਥਾਵਾਂ ਤੇ ਚਨਾਰ, ਅਖਰੋਟ ਅਤੇ ਮਨੁੱਖਾਂ ਦੁਆਰਾ ਉਗਾਏ ਫਲਦਾਰ ਬ੍ਰਿਛ ਮਿਲਦੇ ਹਨ। ਦੱਖਣੀ ਇਰਾਕ ਦੇ ਘੱਟ ਵਰਖਾ ਵਾਲੇ ਹਿੱਸਿਆਂ ਵਿਚ ਕੇਵਲ ਕੰਡਿਆਲੀਆਂ ਝਾੜੀਆਂ ਮਿਲਦੀਆਂ ਹਨ। ਦਰਿਆਵਾਂ ਦੀਆਂ ਘਾਟੀਆਂ ਅਤੇ ਸਿੰਜਾਈ ਵਾਲੇ ਇਲਾਕਿਆਂ ਵਿਚ ਤਾੜ, ਖ਼ਜੂਰ ਅਤੇ ਚਨਾਰ ਦੇ ਬ੍ਰਿਛ ਮਿਲਦੇ ਹਨ।

ਜ਼ੈਗਰਾਸ ਦੇ ਪਹਾੜਾਂ ਤੇ ਜੰਗਲ ਹਨ ਜਿਥੇ ਪਹਿਲਾਂ ਬਲੂਤ ਦੇ ਦਰਖ਼ਤ ਬਹੁਤ ਜ਼ਿਆਦਾ ਹੁੰਦੇ ਸਨ ਪਰ ਹੁਣ ਇਹ ਦਰਖ਼ਤਾਂ ਦੀ ਕਟਾਈ ਜਾਂ ਪਸ਼ੂਆਂ ਦੇ ਚਰਾਏ ਜਾਣ ਕਾਰਨ ਕੇਵਲ ਝਾੜੀਆਂ ਦੇ ਰੂਪ ਵਿਚ ਹੀ ਰਹਿ ਗਏ ਹਨ।

**ਇਤਿਹਾਸ**—ਇਰਾਕ ਅਰਥਾਤ ਮੈਸੋਪੋਟਾਮੀਆ ਨੇ ਸੰਸਾਰ ਦੀਆਂ ਅਨੇਕਾਂ ਪੁਰਾਤਨ ਸਭਿਆਤਾਵਾਂ ਨੂੰ ਜਨਮ ਦਿੱਤਾ ਹੈ। ਪਰੰਪਰਾ ਅਨੁਸਾਰ ਇਰਾਕ ਵਿਚ ਉਹ ਪ੍ਰਸਿੱਧ ਬਾਗ਼ ਸੀ ਜਿਸ ਨੂੰ ਇੰਜੀਲ ਵਿਚ "ਅਦਨ ਦਾ



**ਐਰਾਦੂ ਵਿਖੇ ਹੋਈਆਂ ਖੁਦਾਈਆਂ ਸਮੇਂ 4000-2000 ਈਂ. ਪੂ. ਸਮੇਂ ਦੇ ਬਣੇ ਪਿਰਾਮਿਡੀ ਮੰਦਰ ਦੇ ਖੰਡਰਾਤ।**

ਬਾਗ਼" ਕਿਹਾ ਗਿਆ ਹੈ ਅਤੇ ਜਿਸ ਵਿਚ ਮਨੁੱਖ ਜਾਤੀ ਦੇ ਵੱਡੇ ਵਡੇਰੇ ਆਦਮ ਅਤੇ ਹੱਵਾ ਰਹਿੰਦੇ ਸਨ। ਇਰਾਕ ਨੂੰ ਸਾਮਰਾਜਾਂ ਦਾ ਖੰਡਰ ਵੀ ਕਿਹਾ ਜਾਂਦਾ ਹੈ। ਇਥੇ ਅਣਗਿਣਤ ਸਾਮਰਾਜ ਪੈਦਾ ਹੋਏ ਅਤੇ ਮਿੱਟੀ ਵਿਚ ਮਿਲ ਗਏ। ਸੰਸਾਰ ਦੇ ਦੋ ਮਹਾਨ ਦਰਿਆਵਾਂ ਦਜਲਾ ਤੇ ਫ਼ਰਾਤ ਨੇ ਹੀ ਇਰਾਕ ਨੂੰ ਉਪਜਾਊ ਬਣਾਇਆ ਹੈ।

ਇਰਾਕ ਦੀਆਂ ਪੁਰਾਤਨ ਸਭਿਅਤਾਵਾਂ ਵਿਚੋਂ ਸੁਮੇਰੀ, ਬਾਬਿਲੀ ਅਤੇ ਅਸੂਰੀ ਆਦਿ ਦੋ ਹਜ਼ਾਰ ਵਰ੍ਹਿਆਂ ਤੋਂ ਉਪਰ ਤਕ ਵਿਦਿਆ, ਕਲਾ-ਕੌਸ਼ਲ, ਉਦਯੋਗ, ਵਪਾਰ ਅਤੇ ਸੰਸਕ੍ਰਿਤੀ ਦੀਆਂ ਕੇਂਦਰ ਬਣੀਆਂ ਰਹੀਆਂ। ਸੁਮੇਰੀ ਸਭਿਅਤਾ ਸਭ ਤੋਂ ਪੁਰਾਣੀ ਕਹੀ ਜਾ ਸਕਦੀ ਹੈ। ਇਸ ਦਾ ਸਮਾਂ ਈਸਾ ਤੋਂ ਲਗਭਗ 4,000 ਸਾਲ ਪਹਿਲਾਂ ਦਾ ਹੈ। ਇਹ ਲੋਕ ਖੇਤੀਬਾੜੀ ਕਰਦੇ ਸਨ ਅਤੇ ਛੋਟੇ-ਛੋਟੇ ਨਗਰ-ਰਾਜਾਂ ਵਿਚ ਰਹਿੰਦੇ ਸਨ ਪਰ ਇਹ ਨਗਰ-ਰਾਜ ਇਕ ਦੂਜੇ ਨਾਲ ਲੜਦੇ ਝਗੜਦੇ ਰਹਿੰਦੇ ਸਨ। ਸੁਮੇਰੀ ਸਭਿਅਤਾ ਬਹੁਤ ਉੱਨਤ ਸਭਿਅਤਾ ਕਹੀ ਜਾ ਸਕਦੀ ਹੈ। ਇਸ ਨੇ ਹਰ ਪੱਖ ਤੋਂ ਉੱਨਤੀ ਕੀਤੀ। ਪੁਰਾਤੱਤਵ-ਵਿਗਿਆਨੀਆਂ ਅਨੁਸਾਰ ਮੋਹਿੰਜੋਦੜੋ ਦੀ ਲਿੱਪੀ ਅਤੇ ਮੁਹਰਾਂ ਸੁਮੇਰੀ ਲਿਪੀ ਅਤੇ ਮੁਹਰਾਂ ਨਾਲ ਮਿਲਦੀਆਂ ਹਨ। ਭਾਰਤ ਦੇ ਮਿੱਟੀ ਦੇ ਬਣੇ ਹੋਏ ਭਾਂਡੇ ਸੁਮੇਰ ਦੇ ਪੁਰਾਣੇ ਸ਼ਹਿਰ ਵਿਚੋਂ ਮਿਲੇ ਹਨ। ਕੁਝ ਹੋਰ ਵੀ ਇਸ ਕਿਸਮ ਦੀਆਂ ਵਸਤਾਂ ਮਿਲੀਆਂ ਹਨ ਜਿਨ੍ਹਾਂ ਤੋਂ ਇਹ ਅਨੁਮਾਨ ਲਗਦਾ ਹੈ ਕਿ ਪੁਰਾਤਨ ਕਾਲ ਵਿਚ ਸੁਮੇਰ ਅਤੇ ਭਾਰਤ ਵਿਚ ਡੂੰਘਾ ਸਬੰਧ ਸੀ।

2030 ਈ. ਪੂ. ਦੇ ਲਾਗੇ-ਚਾਗੇ ਇਸ ਦੇ ਤੀਜੇ ਰਾਜ-ਘਰਾਣੇ ਦੇ ਅੰਤ ਨਾਲ ਸੁਮੇਰੀ ਸਭਿਅਤਾ ਦਾ ਵੀ ਅੰਤ ਹੋ ਗਿਆ। ਇਸੇ ਦੇ ਖੰਡਰਾਂ ਤੇ ਹੀ ਬਾਬਿਲੀ ਸਭਿਅਤਾ ਹੋਂਦ ਵਿਚ ਆਈ। ਬਾਬਿਲ ਦੇ ਰਾਜ-ਘਰਾਣਿਆਂ ਨੇ ਲਗਭਗ 745 ਈ. ਪੂ. ਤਕ ਦੇਸ਼ ਤੇ ਰਾਜ ਕੀਤਾ। ਇਹ ਸਭਿਅਤਾ ਵੀ ਕਾਫੀ ਉੱਨਤ ਸੀ ਅਤੇ ਇਸ ਨੇ ਕਲਾ, ਵਿਗਿਆਨ ਆਦਿ ਹਰ ਪੱਖ ਤੋਂ ਉੱਨਤੀ ਕੀਤੀ। ਪੁਰਾਤਨ ਬਾਬਿਲੀ ਸਭਿਅਤਾ ਦੇ ਕਾਲ (1850-1600 ਈ. ਪੂ.) ਸਮੇਂ ਹੀ ਇਨ੍ਹਾਂ ਦਾ ਛੇਵਾਂ ਬਾਦਸ਼ਾਹ ਹਮੁਰਾਬੀ (1700 ਈ. ਪੂ.) ਹੋਇਆ ਹੈ। ਇਸ ਦੀ ਗਿਣਤੀ ਸੰਸਾਰ ਦੇ ਪ੍ਰਸਿੱਧ ਕਾਨੂੰਨ-ਨਿਰਮਾਤਾਵਾਂ ਵਿਚ ਕੀਤੀ ਜਾਂਦੀ ਹੈ।

ਬਾਬਿਲੀ ਸਭਿਅਤਾ ਦੇ ਅੰਤ ਤੋਂ ਬਾਅਦ ਉਸੇ ਨਸਲ ਦੀ ਇਕ ਦੂਜੀ ਸ਼ਾਖ ਨੇ ਅਸੂਰੀ ਸਭਿਅਤਾ ਦੀ ਨੀਂਹ ਰੱਖੀ। ਇਸ ਦਾ ਸਮਾਂ 745 ਈ. ਪੂ. ਤੋਂ 612 ਈ. ਪੂ. ਦਸਿਆ ਜਾਂਦਾ ਹੈ। ਅਸੀਰੀਆ ਦੀ ਰਾਜਧਾਨੀ ਨਿਨੇਵੇ ਉੱਤੇ ਅਨੇਕਾਂ ਹੀ ਮਹਾਨ ਅਸੂਰ ਰਾਜਿਆਂ ਨੇ ਰਾਜ ਕੀਤਾ। ਇਸ ਤੋਂ ਪਿਛੋਂ ਖਲਦੀ (ਕਲਦਾਨੀ) ਸਭਿਅਤਾ ਦਾ ਜਨਮ ਹੋਇਆ। ਇਸ ਦਾ ਸਮਾਂ 612 ਈ. ਪੂ. ਤੋਂ 539 ਈ. ਪੂ. ਦਸਿਆ ਜਾਂਦਾ ਹੈ। ਇਹ ਆਪਣੇ ਸਮੇਂ ਦੀਆਂ ਸਭਿਆਤਾਵਾਂ ਵਿਚੋਂ ਉੱਤਮ ਮੰਨੀ ਜਾਂਦੀ ਸੀ। ਇਸ ਸਭਿਅਤਾ ਦੇ ਸਮੇਂ ਨਛੱਤਰ-ਵਿਗਿਆਨ ਦੇ ਖੇਤਰ ਵਿਚ ਵਿਸ਼ੇਸ਼ ਤੌਰ ਤੇ ਬਹੁਤ ਉੱਨਤੀ ਹੋਈ।

539 ਈ. ਪੂ. ਖਲਦੀਆਂ ਦੇ ਪਤਨ ਤੋਂ ਬਾਅਦ ਈਰਾਨੀ ਮੈਦਾਨ ਵਿਚ ਆਏ ਅਤੇ ਇਨ੍ਹਾਂ ਨੇ ਮੈਸੋਪੋਟਾਮੀਆ ਉੱਤੇ ਕਬਜ਼ਾ ਕਰ ਲਿਆ। ਇਹ ਸਭਿਅਤਾ ਲਗਭਗ ਦੋ ਸੌ ਸਾਲ ਤਕ ਕਾਇਮ ਰਹੀ ਪਰ ਬਾਅਦ ਵਿਚ ਯੂਨਾਨੀਆਂ ਦੇ ਹੱਥੋਂ ਖੇਰੂੰ-ਖੇਰੂੰ ਹੋ ਗਈ। ਇਨ੍ਹਾਂ ਦਾ ਸਮਾਂ 539 ਈ. ਪੂ. ਤੋਂ 323 ਈ. ਪੂ. ਤਕ ਦਾ ਕਿਹਾ ਜਾ ਸਕਦਾ ਹੈ। ਯੂਨਾਨੀਆਂ ਦੇ ਆਉਣ ਤੋਂ ਬਾਅਦ ਕਾਫ਼ੀ ਰਾਜਨੀਤਕ ਉਥਲ-ਪੁਥਲ ਹੋਈ। ਦੋ ਸੌ ਸਾਲ ਦੇ ਅੰਦਰ ਹੀ ਯੂਨਾਨੀ ਰਾਜ ਦਾ ਵੀ ਖਾਤਮਾ ਹੋ ਗਿਆ। ਪਾਰਥੀਆਂ ਨੇ 140 ਈ. ਤੋਂ 227 ਈ. ਤਕ ਰਾਜ ਕੀਤਾ। ਇਨ੍ਹਾਂ ਦੀ ਨੇੜੇ ਪੂਰਬ ਦੇ ਰੋਮਨਾਂ ਨਾਲ ਭਾਰੀ ਦੁਸ਼ਮਣੀ ਰਹੀ ਹੈ। ਰੋਮਨ ਸ਼ਹਿਨਸ਼ਾਹ ਟਰਾਜ਼ਨ ਨੇ 114 ਤੋਂ 116 ਈ.ਦੇ ਲਾਗੇ ਪਾਰਥੀਆਂ ਨੂੰ ਹਾਰ ਦਿੱਤੀ ਪਰ ਇਹ ਪੂਰੀ ਤਰ੍ਹਾਂ ਖਤਮ ਨਾ ਕੀਤੇ ਜਾ ਸਕੇ ਅਤੇ ਹੌਲੀ ਹੌਲੀ ਇਨ੍ਹਾਂ ਨੇ ਦੋਬਾਰਾ ਆਪਣੀ ਹਕੂਮਤ ਸਥਾਪਿਤ ਕਰ ਲਈ। ਇਨ੍ਹਾਂ ਤੋਂ ਬਾਅਦ ਸਾਸਾਨੀ ਆਏ। ਇਨ੍ਹਾਂ ਦਾ ਸਮਾਂ 227 ਈ. ਤੋਂ 637 ਈ. ਦਾ ਹੈ। ਇਹ ਹਕੂਮਤ ਈਰਾਨੀਆਂ ਦੀ ਹੀ ਸੀ। ਇਨ੍ਹਾਂ ਦੀਆਂ ਲੜਾਈਆਂ ਰੋਮ ਵਾਲਿਆਂ ਨਾਲ ਹੁੰਦੀਆਂ ਰਹੀਆਂ। ਅੰਤ ਵਿਚ ਇਹ ਰਾਜ ਨਸ਼ਟ ਹੋ ਗਿਆ ਅਤੇ ਇਸ ਦੇ ਨਾਲ ਹੀ ਪੁਰਾਤਨ ਕਾਲ ਖਤਮ ਹੋ ਗਿਆ।

ਸਤਵੀਂ ਸਦੀ ਵਿਚ ਅਰਬਾਂ ਦੀ ਹਕੂਮਤ ਕਾਇਮ ਹੋ ਗਈ। ਖ਼ਲੀਫ਼ਿਆਂ ਦਾ ਰਾਜ 632 ਈ.ਤੋਂ 1258 ਈ. ਤਕ ਰਿਹਾ। ਇਨ੍ਹਾਂ ਵਿਚ ਉੱਮਈਆ ਅਤੇ ਅੱਬਾਸੀ ਖ਼ਲੀਫ਼ੇ ਸ਼ਾਮਲ ਹਨ। ਇਰਾਕ ਦੇ ਪੁਰਾਣੇ ਸ਼ਹਿਰ ਨਸ਼ਟ ਹੋ ਚੁੱਕੇ ਸਨ ਅਤੇ ਉਨ੍ਹਾਂ ਦੀ ਥਾਂ ਨਵੇਂ ਅਣਗਿਣਤ ਸ਼ਹਿਰ ਵਸ ਗਏ ਸਨ। ਇਨ੍ਹਾਂ ਵਿਚੋਂ ਕੂਫਾ, ਬਸਰਾ ਅਤੇ ਬਗ਼ਦਾਦ ਮੁੱਖ ਹਨ। ਹਜ਼ਰਤ ਅਲੀ ਜਦੋਂ ਇਸਲਾਮ ਦੇ ਖ਼ਲੀਫ਼ਾ ਸਨ, ਉਨ੍ਹਾਂ ਨੇ ਕੂਫਾ ਨੂੰ ਆਪਣੀ ਰਾਜਧਾਨੀ ਬਣਾਇਆ। ਅੱਬਾਸੀ ਖ਼ਲੀਫ਼ਿਆਂ ਦੇ ਸਮੇਂ ਬਗਦਾਦ ਅਰਬ ਸਾਮਰਾਜ ਦੀ ਰਾਜਧਾਨੀ ਬਣ ਗਿਆ। ਖ਼ਲੀਫ਼ਾ ਹਾਰੂੰ ਰਸ਼ੀਦ ਨੇ ਬਗ਼ਦਾਦ ਨੂੰ ਆਪਣੀ ਰਾਜਧਾਨੀ ਬਣਾਇਆ। ਖ਼ਲੀਫ਼ਾ ਹਾਰੂੰ ਰਸ਼ੀਦ ਦੇ ਸਮੇਂ ਵਿਚ ਬਗ਼ਦਾਦ ਗਿਆਨ-ਵਿਗਿਆਨ, ਕਲਾ-ਕੌਸ਼ਲ, ਸਭਿਅਤਾ ਅਤੇ ਸੰਸਕ੍ਰਿਤੀ ਦਾ ਇਕ ਬਹੁਤ ਵੱਡਾ ਕੇਂਦਰ ਬਣ ਗਿਆ। ਆਸੇ-ਪਾਸੇ ਤੋਂ ਵੱਡੇ - ਵੱਡੇ ਵਿਦਵਾਨ ਤੇ ਫ਼ਿਲਾਸਫ਼ਰ ਇਥੇ ਆ ਕੇ ਇਕੱਠੇ ਹੋਣ ਲੱਗ ਪਏ ਅਤੇ ਇਹ ਵਿਦਵਾਨਾਂ ਦਾ ਗੜ੍ਹ ਬਣ ਗਿਆ। ਇਥੇ ਰਹਿੰਦਿਆਂ ਅਰਬਾਂ ਉਤੇ ਪੁਰਾਣੇ ਯੂਨਾਨੀ ਪ੍ਰਭਾਵ ਵੀ ਭਾਰੀ ਮਾਤਰਾ ਵਿਚ ਪਏ। ਅੱਠਵੀਂ ਅਤੇ ਨੌਂਵੀਂ ਸਦੀ ਵਿਚ ਖ਼ਲੀਫ਼ਿਆਂ ਦੀ ਹਕੂਮਤ ਪੂਰੇ ਜ਼ੋਰਾਂ ਤੇ ਸੀ ਪਰ ਇਸ ਤੋਂ ਬਾਅਦ ਉਨ੍ਹਾਂ ਦਾ ਪਤਨ ਹੋਣਾ ਸ਼ੁਰੂ ਹੋ ਗਿਆ। ਸ਼ਕਤੀ ਹੌਲੇ-ਹੌਲੇ ਸਲਜੂਕ ਤੁਰਕਾਂ ਦੇ ਹੱਥ ਵਿਚ ਆਈ ਅਤੇ ਖ਼ਲੀਫ਼ਿਆਂ ਦੀ ਹੈਸੀਅਤ ਰਾਜਨੀਤਿਕ ਤੌਰ ਤੇ ਕਠ-ਪੁਤਲੀ ਵਾਲੀ ਹੋ ਗਈ।

ਸੰਨ 1258 ਵਿਚ ਚੰਗੇਜ਼ ਖ਼ਾਂ ਦੇ ਪੋਤੇ ਹਲਾਕੂ ਖ਼ਾਂ ਦੀ ਅਗਵਾਈ ਹੇਠ ਮੰਗੋਲਾਂ ਨੇ ਬਗ਼ਦਾਦ ਤੇ ਹਮਲਾ ਕਰ ਦਿੱਤਾ ਅਤੇ ਸਭਿਅਤਾ ਅਤੇ ਸੰਸਕ੍ਰਿਤੀ ਦੇ ਇਸ ਮਹਾਨ ਕੇਂਦਰ ਨੂੰ ਨਸ਼ਟ ਕਰ ਦਿੱਤਾ। ਹਲਾਕੂ ਦੇ ਇਸ ਹਮਲੇ ਨੇ ਅੱਬਾਸੀ ਰਾਜ ਦਾ ਸਦਾ ਲਈ ਅੰਤ ਕਰ ਦਿੱਤਾ। ਕਿਹਾ ਜਾਂਦਾ ਹੈ ਕਿ ਹਲਾਕੂ ਨੇ ਬਗਦਾਦ ਦੇ 80,000 ਨਿਹੱਥੇ ਨਾਗਰਿਕਾਂ ਨੂੰ ਕਤਲ ਕਰ ਦਿੱਤਾ। ਅਗਲੇ 80 ਸਾਲ ਤਕ ਮੈਸੋਪੋਟਾਮੀਆ ਮੰਗੋਲ ਹਕੂਮਤ ਦਾ ਇਕ ਭਾਗ ਬਣਿਆ ਰਿਹਾ। ਇਹ ਕਦੇ ਕਿਸੇ ਖ਼ਾਨਦਾਨ ਕੋਲ ਆ ਜਾਂਦਾ ਅਤੇ ਕਦੇ ਕਿਸੇ ਕੋਲ। ਇਸ ਤੋਂ ਬਾਅਦ ਇਸ ਉੱਤੇ ਈਰਾਨੀਆਂ ਦਾ ਕਬਜ਼ਾ ਹੋ ਗਿਆ ਅਤੇ ਉਹ ਲਗਭਗ 1509 ਈ. ਤੋਂ 1534 ਈ. ਤਕ ਇਸ ਉੱਤੇ ਕਾਬਜ਼ ਰਹੇ।

ਇਸ ਪਿੱਛੋਂ ਆਧੁਨਿਕ ਕਾਲ ਆਰੰਭ ਹੁੰਦਾ ਹੈ। ਤੁਰਕਾਂ ਨੇ ਈਰਾਨੀਆਂ ਨੂੰ ਇਥੋਂ ਬਾਹਰ ਕੱਢ ਦਿੱਤਾ ਅਤੇ ਇਸ ਇਲਾਕੇ ਤੇ ਕਬਜ਼ਾ ਕਰ ਲਿਆ। ਕਈ ਵਾਰ ਵਿਚ-ਵਿਚਾਲੇ ਈਰਾਨੀ ਵੀ ਮੁੜ ਕੇ ਆਏ ਪਰ ਮੁੱਖ ਤੌਰ ਤੇ ਕਬਜ਼ਾ ਤੁਰਕਾਂ ਦਾ ਹੀ ਚਲਦਾ ਰਿਹਾ। ਅਸਲ ਵਿਚ ਇਰਾਕ ਉੱਤੇ ਤੁਰਕਾਂ ਦਾ ਬਾਕਾਇਦਾ ਰਾਜ 1831 ਈ. ਵਿਚ ਆਰੰਭ ਹੋਇਆ। ਇਰਾਕ ਨੂੰ ਤੁਰਕਾਂ ਨੇ ਤਿੰਨ ਵਲਾਇਤਾਂ ਵਿਚ ਵੰਡ ਦਿੱਤਾ। ਇਹ ਇਲਾਕੇ ਮੋਸੂਲ, ਬਗ਼ਦਾਦ ਅਤੇ ਬਸਰਾ ਸਨ। ਇਹ ਤਿੰਨੇ ਵਲਾਇਤਾਂ ਆਧੁਨਿਕ ਇਰਾਕ ਵਿਚ 14 ਲਿਵਾਂ ਜਾ ਕਮਿਸ਼ਨਰੀਆਂ ਵਿਚ ਵੰਡ ਦਿੱਤੀਆਂ ਗਈਆਂ ਹਨ।

ਸੰਨ 1914 ਵਿਚ ਤੁਰਕੀ ਜਦੋਂ ਪਹਿਲੇ ਸੰਸਾਰ ਯੁੱਧ ਦੌਰਾਨ ਜਰਮਨੀ ਦੇ ਪੱਖ ਵਿਚ ਸ਼ਾਮਲ ਹੋਇਆ ਤਦ ਅੰਗਰੇਜ਼ੀ ਫ਼ੌਜਾਂ ਨੇ ਇਰਾਕ ਵਿਚ ਦਾਖਲ ਹੋ ਕੇ 21 ਨਵੰਬਰ, 1914 ਨੂੰ ਬਸਰਾ ਅਤੇ 11

ਮਾਰਚ, 1917 ਨੂੰ ਬਗਦਾਦ ਉੱਤੇ ਕਬਜ਼ਾ ਕਰ ਲਿਆ। ਇਸ ਹਮਲੇ ਦਾ ਇਕ ਮਨੋਰਥ ਇਕ ਪਾਸੇ ਤਾਂ ਅਬਾਦਾਨ ਵਿਚ ਸਥਿਤ ਐਂਗਲੋ ਪਰਸ਼ੀਅਨ ਆਇਲ ਕੰਪਨੀ ਦੀ ਰੱਖਿਆ ਕਰਨਾ ਸੀ ਅਤੇ ਦੂਜੇ ਪਾਸੇ ਮੋਸੂਲ ਦੇ ਤੇਲ ਦੇ ਅਖੁੱਟ ਭੰਡਾਰ ਉੱਤੇ ਕਬਜ਼ਾ ਕਰਨਾ ਸੀ। ਯੁੱਧ ਦੇ ਅੰਤ ਤੇ ਇਰਾਕ ਅੰਗਰੇਜ਼ਾਂ ਦੇ ਪ੍ਰਭਾਵ ਹੇਠ ਆ ਗਿਆ। ਇਨ੍ਹਾਂ ਨੇ ਇਹ ਵਾਅਦਾ ਕੀਤਾ ਕਿ ਇਹ ਇਰਾਕ ਨੂੰ ਆਜ਼ਾਦ ਕਰ ਦੇਣਗੇ। ਇਹ ਵਾਅਦਾ 1921 ਈ. ਵਿਚ ਜਾ ਕੇ ਪੂਰਾ ਹੋਇਆ ਜਦੋਂ ਇਨ੍ਹਾਂ ਨੇ ਆਪਣੀ ਕਠਪੁਤਲੀ ਸਰਕਾਰ ਅਮੀਰ ਫੈਸਲ ਅਧੀਨ 23 ਅਗਸਤ ਨੂੰ ਸਥਾਪਿਤ ਕਰ ਦਿੱਤੀ ਪਰ ਇਹ ਪੂਰਨ ਸੁਤੰਤਰਤਾ ਨਹੀਂ ਸੀ ਸਗੋਂ ਪੂਰਨ ਸੁਤੰਤਰਤਾ ਵੱਲ ਇਕ ਕਦਮ ਸੀ।

ਅਸਲ ਵਿਚ ਆਧੁਨਿਕ ਇਰਾਕ ਦਾ ਇਤਿਹਾਸ ਮਈ, 1920 ਵਿਚ ਆਰੰਭ ਹੁੰਦਾ ਹੈ ਜਦੋਂ ਬਰਤਾਨੀਆ ਨੇ ਲੀਗ ਆਫ਼ ਨੇਸ਼ਨਜ਼ ਦਾ ਸੱਦਾ ਪ੍ਰਵਾਨ ਕਰ ਲਿਆ ਕਿ ਉਹ ਇਰਾਕ ਦੇ ਮੈਨਡੇਟਰੀ ਅਰਥਾਤ ਸ਼ਾਸਨ ਆਦੇਸ਼-ਪ੍ਰਾਪਤ ਰਾਜ ਦੇ ਰੂਪ ਵਿਚ ਕੰਮ ਕਰੇਗਾ। ਇਰਾਕ ਨੂੰ 'ੳ' ਸ਼੍ਰੇਣੀ ਵਿਚ ਰਖਿਆ ਗਿਆ ਜਿਸ ਨੂੰ ਸੁਤੰਤਰਤਾ ਦੇਣ ਲਈ ਕੇਵਲ ਥੋੜ੍ਹੇ ਜਿਹੇ ਸਮੇਂ ਦੀ ਪ੍ਰਸ਼ਾਸਨੀ ਸਿਖਲਾਈ ਦੇਣ ਦੀ ਲੋੜ ਸੀ। ਕਾਫੀ ਚਿਰ ਦੇ ਝਗੜੇ ਤੋਂ ਬਾਅਦ ਰਾਸ਼ਟਰਵਾਦੀਆਂ ਦੀ ਸੰਮਤੀ ਨਾਲ ਬਰਤਾਨਵੀ ਸਰਕਾਰ ਨੇ ਇਰਾਕ ਨਾਲ ਕਈ ਮੁਆਇਦੇ ਕੀਤੇ। ਇਨ੍ਹਾਂ ਦੇ ਨਤੀਜੇ ਵਜੋਂ ਬਰਤਾਨੀਆ ਨੇ 1930 ਈ. ਵਿਚ ਇਰਾਕ ਨੂੰ ਇਕ ਸੁਤੰਤਰ ਰਾਜ ਮੰਨ ਲਿਆ ਅਤੇ ਇਸ ਗੱਲ ਦਾ ਵੀ ਵਿਸ਼ਵਾਸ ਦਿਵਾਇਆ ਕਿ ਉਹ ਇਸ ਦੀ ਸਹਾਇਤਾ ਲੀਗ ਆਫ਼ ਨੇਸ਼ਨਜ਼ ਦਾ ਮੈਂਬਰ ਬਣਨ ਵਿਚ ਕਰੇਗਾ। ਇਰਾਕ ਲੀਗ ਆਫ਼ ਨੇਸ਼ਨਜ਼ ਦਾ ਮੈਂਬਰ 1932 ਈ. ਵਿਚ ਬਣ ਗਿਆ ਅਤੇ ਇਥੇ ਸੰਵਿਧਾਨਕ ਰਾਜ-ਸਥਾਪਿਤ ਹੋ ਗਿਆ।

ਦੂਜੇ ਮਹਾਂ ਯੁੱਧ ਦੌਰਾਨ ਬਰਤਾਨਵੀ ਫ਼ੌਜਾਂ ਨੇ ਇਰਾਕ ਨੂੰ ਘੇਰ ਲਿਆ ਕਿਉਂਕਿ ਇਹ ਥਾਂ ਫ਼ੌਜੀ ਦ੍ਰਿਸ਼ਟੀਕੋਣ ਤੋਂ ਬਹੁਤ ਮਹੱਤਵਪੂਰਨ ਸੀ। ਇਥੋਂ ਬਰਤਾਨਵੀ ਫ਼ੌਜਾਂ ਅਕਤੂਬਰ, 1947 ਵਿਚ ਹਟਾ ਲਈਆਂ ਗਈਆਂ ਪਰ ਫਿਰ ਵੀ ਫ਼ੌਜੀ ਮਿਸ਼ਨ ਇਥੇ 1948 ਈ. ਤਕ ਰਿਹਾ।



ਖਜੂਰ ਦੇ ਦਰਖ਼ਤ ਉੱਤੇ ਚੜ੍ਹ ਕੇ ਫਲ ਤੋੜਦਾ ਹੋਇਆ ਇਕ ਇਰਾਕੀ ਕਾਮਾ

ਇਰਾਕ, ਮਿਸਰ, ਲਿਬਨਾਨ, ਸਊਦੀ ਅਰਬ ਆਦਿ ਦੇ ਨਾਲ ਅਰਬ ਲੀਗ ਦਾ ਮੈਂਬਰ ਵੀ ਰਿਹਾ। ਇਸ ਨੇ ਇਸਰਾਈਲ ਵਿਰੁੱਧ ਲੜਾਈ ਵਿਚ ਅਰਬ ਲੀਗ ਨੂੰ ਪੂਰਾ-ਪੂਰਾ ਮਿਲਵਰਤਣ ਦਿੱਤਾ ਪਰ 1950 ਈ. ਵਿਚ ਇਸ ਨੇ ਤੁਰਕੀ ਨਾਲ ਇਕ ਸੁਰੱਖਿਆ ਮੁਆਇਦਾ ਕਰ ਲਿਆ। ਇਸ ਦਾ ਮਿਸਰ ਅਤੇ ਸਊਦੀ ਅਰਬ ਵੱਲੋਂ ਬਹੁਤ ਵਿਰੋਧ ਕੀਤਾ ਗਿਆ। ਤੁਰਕੀ ਅਤੇ ਇਰਾਕ ਨੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਅਰਬ ਲੀਗ ਤੋਂ ਇਲਾਵਾ ਇਕ ਵੱਖਰੀ ਮੱਧ-ਪੂਰਬ ਸੁਰੱਖਿਆ ਲੀਗ ਬਣਾਈ ਜਾਵੇ। ਇਰਾਕ ਦੀ ਇਸ ਕਾਰਵਾਈ ਨੂੰ ਅਰਬ ਲੀਗ ਦੇ ਹੋਰ ਦੇਸ਼ਾਂ ਨੇ ਵੀ ਪਸੰਦ ਕੀਤਾ। ਸੰਯੁਕਤ ਰਾਜ ਅਮਰੀਕਾ ਨੂੰ ਇਨ੍ਹਾਂ ਦੋਹਾਂ ਦੇਸ਼ਾਂ ਨੇ ਫ਼ੌਜੀ ਸਹਾਇਤਾ ਦੇਣ ਦਾ ਵਾਅਦਾ ਕੀਤਾ। ਹੁਣ ਇਰਾਕ ਨਾਸਰ-ਪੱਖੀ ਅਰਬ ਲੀਗ ਦੇ ਦੇਸ਼ਾਂ ਤੋਂ ਦੂਰ ਹੋ ਗਿਆ। ਇਹ ਤੁਰਕੀ, ਜਾਰਡਨ, ਉੱਤਰੀ ਅਫਰੀਕਾ, ਸੰਯੁਕਤ ਰਾਜ ਅਮਰੀਕਾ ਅਤੇ ਗ਼ੈਰ-ਇਸਲਾਮੀ ਅਰਬ ਰਾਜਾਂ ਦੇ ਨੇੜੇ ਆ ਗਿਆ। ਇਸ ਦੇ ਬਾਵਜੂਦ ਜੁਲਾਈ-ਨਵੰਬਰ, 1956 ਵਿਚ ਪੈਦਾ ਹੋਈ ਸੁਏਜ਼ ਨਹਿਰ ਦੀ ਸਮੱਸਿਆ ਦੇ ਸਬੰਧ ਵਿਚ ਇਰਾਕ ਨੇ ਮਿਸਰ ਦਾ ਪੱਖ ਲਿਆ। ਸੰਨ 1957 ਵਿਚ ਜਾਰਡਨ ਤੇ ਇਰਾਕ ਇਕ ਦੂਜੇ ਦੇ ਨੇੜੇ ਆਉਣ ਲਗੇ। ਜਾਰਡਨ ਨੂੰ ਇਰਾਕ ਤੋਂ ਆਰਥਿਕ ਤੇ ਫ਼ੌਜੀ ਸਹਾਇਤਾ ਲੈਣ ਦੀ ਲੋੜ ਸੀ ਅਤੇ ਇਸ ਦੇ ਬਦਲੇ ਉਹ ਇਰਾਕ ਨਾਲ ਸੰਘ ਵਿਚ ਸ਼ਾਮਲ ਹੋਣ ਨੂੰ ਤਿਆਰ ਸੀ ਅਤੇ ਇਰਾਕ ਕਿਸੇ ਤਰ੍ਹਾਂ ਦੀ ਸਹਾਇਤਾ ਦੇਣ ਤੋਂ ਪਹਿਲਾਂ ਇਸ ਨਾਲ ਸੰਘ ਬਣਾਉਣਾ ਚਾਹੁੰਦਾ ਸੀ। ਪਹਿਲੀ ਫ਼ਰਵਰੀ, 1958 ਨੂੰ ਸੰਯੁਕਤ ਅਰਬ ਗਣਤੰਤਰ ਦੇ ਬਣ ਜਾਣ ਤੋਂ ਬਾਅਦ ਇਨ੍ਹਾਂ ਨੇ ਆਪਣੀ ਅਰਬ ਫੈਡਰੇਸ਼ਨ ਦੀ ਘੋਸ਼ਣਾ ਕਰ ਦਿੱਤੀ। ਇਰਾਕ ਦਾ ਬਾਦਸ਼ਾਹ ਫ਼ੈਸਲ ਦੂਜਾ ਇਸ ਸੰਘ ਦਾ ਮੁਖੀ ਬਣ ਗਿਆ। ਫ਼ੈਸਲਾ ਇਹ ਹੋਇਆ ਕਿ ਦੋਵੇਂ ਦੇਸ਼ ਆਪਣੇ ਆਪਣੇ ਰਾਜਨੀਤਿਕ ਢਾਂਚੇ ਨੂੰ ਕਾਇਮ ਰੱਖਣਗੇ।



ਸੁਮੇਰੀਅਨ ਦੇਵਤਾ ਅਬੂ ਅਤੇ ਉਸ ਦੀ ਪਤਨੀ ਦੇ ਸਫੇਦ ਸੰਗਮਰਮਰ ਦੇ ਬੁੱਤ

ਪੰਜ ਮਹੀਨਿਆਂ ਬਾਅਦ ਜੁਲਾਈ, 1958 ਵਿਚ ਫ਼ੌਜ ਨੇ ਸਰਕਾਰ ਦਾ ਤਖ਼ਤਾ ਉਲਟਾਉਣ ਦੇ ਮੰਤਵ ਨਾਲ ਬਗ਼ਾਵਤ ਕਰ ਦਿੱਤੀ। ਇਸ ਦਾ ਨਤੀਜਾ ਇਹ ਹੋਇਆ ਕਿ ਬਾਦਸ਼ਾਹ ਮਾਰਿਆ ਗਿਆ। ਹੁਣ ਜਰਨੈਲ ਅਬਦੁਲ ਕਰੀਮ-ਅਲ-ਕਾਸਿਮ ਨੇ ਪ੍ਰਧਾਨ ਮੰਤਰੀ ਦਾ ਅਹੁਦਾ ਸੰਭਾਲਿਆ ਅਤੇ ਇਨਕਲਾਬੀ ਸਰਕਾਰ ਸਥਾਪਿਤ ਹੋ ਗਈ। ਸੰਨ 1959 ਵਿਚ ਇਰਾਕ ਅਤੇ ਸੰਯੁਕਤ ਅਰਬ ਗਣਤੰਤਰ ਦੇ ਸਬੰਧ ਖਰਾਬ ਹੋ ਗਏ। 24 ਮਾਰਚ, 1959 ਨੂੰ ਇਸ ਨੇ ਬਗ਼ਦਾਦ ਪੈਕਟ ਨੂੰ ਵੀ ਛੱਡ ਦਿੱਤਾ। 18 ਨਵੰਬਰ, 1963 ਨੂੰ ਪ੍ਰੈਜ਼ੀਡੈਂਟ ਆਰਿਫ਼ ਅਤੇ ਉਸ ਦੇ ਸਾਥੀ ਜਰਨੈਲਾਂ ਦੇ ਹੱਥ ਵਿਚ ਤਾਕਤ ਆ ਗਈ। ਮਾਰਚ, 1966 ਵਿਚ ਪ੍ਰੈਜ਼ੀਡੈਂਟ ਆਰਿਫ ਹਵਾਈ ਹਾਦਸੇ ਵਿਚ ਮਾਰਿਆ ਗਿਆ। ਇਸ ਤੋਂ ਬਾਅਦ ਤਾਕਤ ਇਸ ਦੇ ਭਰਾ ਮੇਜਰ ਜਨਰਲ ਅਬਦੁਲ ਰਹਿਮਾਨ ਮੁਹੰਮਦ ਆਰਿਫ ਦੇ ਹੱਥ ਵਿਚ ਆ ਗਈ। ਜੁਲਾਈ, 1968 ਵਿਚ ਇਸ ਨੂੰ ਵੀ ਨਿਕਲਣਾ ਪਿਆ ਅਤੇ ਇਸ ਦੀ ਥਾਂ ਜਰਨੈਲ ਅਹਿਮਦ ਹਸਨ ਅਲ ਬਕਰ ਪ੍ਰਧਾਨ ਬਣ ਗਿਆ।

ਆਰਥਿਕਤਾ

**ਖਣਿਜ**—ਖਣਿਜੀ ਤੇਲ (ਪੈਟਰੋਲੀਅਮ) ਲਈ ਇਰਾਕ ਸੰਸਾਰ ਪ੍ਰਸਿੱਧ ਹੈ। ਸੰਨ 1980 ਵਿਚ ਇਥੇ ਪੈਟਰੋਲ ਦਾ ਉਤਪਾਦਨ 130.2 ਮਿਲੀਅਨ ਟਨ ਅਤੇ ਕੁਦਰਤੀ ਗੈਸ ਦਾ 1.760 ਮਿਲੀਅਨ ਕਿਊਬਿਕ ਫੁੱਟ ਸੀ। ਇਥੇ ਤੇਲ ਦੇ ਤਿੰਨ ਵੱਡੇ ਵੱਡੇ ਖੇਤਰ ਹਨ —

1. ਬਾਬਾ ਗੁਜਰ—ਇਹ ਕਿਰਕੂਕ ਦੇ ਨੇੜੇ ਹੈ ਅਤੇ ਇਥੇ ਤੇਲ ਸਭ ਤੋਂ ਵੱਧ ਪੈਦਾ ਹੁੰਦਾ ਹੈ।

2. ਨਤਫਖਾਨਾ—ਇਹ ਈਰਾਨ ਦੀ ਹੱਦ ਤੋਂ ਨੇੜੇ ਖਾਨਕਿਨ ਤੋਂ 48 ਕਿ. ਮੀ. ਦੱਖਣ ਵੱਲ ਹੈ।

3. ਏਨਜ਼ਲੇਹ—ਇਹ ਮੋਸੂਲ ਦੇ ਉੱਤਰ ਵਿਚ ਹੈ।

ਬਗ਼ਦਾਦ ਦੇ ਨੇੜੇ ਦੌਰਾ ਅਤੇ ਮੌਸੂਲ ਜ਼ਿਲ੍ਹਿਆਂ ਵਿਚ ਤੇਲ ਸਾਫ਼ ਕਰਨ ਦੇ ਕਾਰਖ਼ਾਨੇ ਹਨ। ਇਸ ਤੋਂ ਇਲਾਵਾ ਇਰਾਕ ਵਿਚ ਭੂਰਾ ਕੋਲਾ, ਲੂਣ ਅਤੇ ਜਿਪਸਮ ਵੀ ਮਿਲਦੇ ਹਨ।

ਬ੍ਰਿਟਿਸ਼ ਆਇਲ ਡੀਵੈਲਪਮੈਂਟ ਕੰਪਨੀ (ਮੋਸੂਲ ਪੈਟਰੋਲੀਅਮ ਕੰਪਨੀ) ਲਿਮਿਟਿਡ ਨੂੰ ਦਜਲਾ ਦੇ ਪੱਛਮ ਦੇ ਇਲਾਕੇ ਵਿਚ ਕਈ ਰਿਆਇਤਾਂ ਮਿਲੀਆਂ ਹੋਈਆਂ ਹਨ। ਇਸ ਦਰਿਆ ਦੇ ਪੂਰਬ ਵੱਲ ਦਾ ਇਲਾਕਾ ਇਸ ਮੰਤਵ ਲਈ ਇਰਾਕ ਪੈਟਰੋਲੀਅਮ ਕੰਪਨੀ ਕੋਲ ਹੈ। ਅਗਸਤ, 1951 ਵਿਚ ਸਰਕਾਰ ਨੇ ਇਰਾਕ ਪੈਟਰੋਲੀਅਮ ਕੰਪਨੀ ਨਾਲ ਇਕ ਮੁਆਇਦਾ ਕੀਤਾ। ਇਸ ਅਨੁਸਾਰ ਲਗਭਗ 50% ਲਾਭ ਸਰਕਾਰ ਨੂੰ ਮਿਲਣੇ ਸਨ। ਅਪ੍ਰੈਲ, 1952 ਵਿਚ ਇਕ ਨਵੀਂ 30 ਇੰਚ ਪਾਈਪ ਲਾਈਨ ਮੁਕੰਮਲ ਕੀਤੀ ਗਈ। ਇਸ ਨੂੰ ਬਣਾਉਣਾ 1950 ਈ. ਵਿਚ ਆਰੰਭ ਕੀਤਾ ਗਿਆ ਸੀ। ਇਸ ਰਾਹੀਂ ਹਰ ਸਾਲ 14, 225, 000 ਮੀਟ੍ਰਿਕ ਟਨ ਤੇਲ ਲਿਜਾਇਆ ਜਾ ਸਕਦਾ ਸੀ। ਇਹ ਲਾਈਨ ਕਿਰਕੂਕ ਤੋਂ ਬੈਨੀਐਸ (ਸੀਰੀਆ) ਤਕ ਜਾਂਦੀ ਸੀ ਪਰ ਇਹ ਪਾਈਪ ਲਾਈਨ 1982 ਵਿਚ ਖ਼ਤਮ ਕਰ ਦਿੱਤੀ ਗਈ ਸੀ। ਅੱਜਕੱਲ੍ਹ ਇਥੋਂ ਦਾ ਬਹੁਤਾ ਤੇਲ ਕਿਰਕੂਕ ਤੋਂ ਤੁਰਕੀ ਰਾਹੀਂ ਰੂਮ ਸਾਗਰ ਵੱਲ ਜਾਂਦੀ 1000 ਕਿ. ਮੀ. ਲੰਬੀ ਪਾਈਪ ਲਾਈਨ ਰਸਤਿਓਂ ਬਾਹਰ ਜਾਂਦਾ ਹੈ।

**ਖੇਤੀਬਾੜੀ**—ਇਰਾਕ ਖੇਤੀ ਪ੍ਰਧਾਨ ਦੇਸ਼ ਹੈ। ਇਥੇ ਪਸ਼ੂ ਵੀ ਕਾਫੀ ਗਿਣਤੀ ਵਿਚ ਪਾਲੇ ਜਾਂਦੇ ਹਨ। ਇਥੋਂ ਦੇ ਲੋਕਾਂ ਦਾ 90 ਫ਼ੀਸਦੀ ਭਾਗ ਆਪਣੀ ਰੋਜ਼ੀ ਲਈ ਖੇਤੀ ਤੇ ਨਿਰਭਰ ਹੈ ਫਿਰ ਵੀ ਇਸ ਦੇ ਕੇਵਲ 3% ਭਾਗ ਵਿਚ ਹੀ ਖੇਤੀ ਕੀਤੀ ਜਾਂਦੀ ਹੈ। ਧਰਤੀ ਉਪਜਾਊ ਹੈ। ਸਿੰਜਾਈ ਨਹਿਰਾਂ ਅਤੇ ਡੀਜ਼ਲ ਇੰਜਨ ਦੁਆਰਾ ਚੱਲਣ ਵਾਲੇ ਪੰਪਾਂ ਆਦਿ ਰਾਹੀਂ ਕੀਤੀ ਜਾਂਦੀ ਹੈ। ਸਰਦੀਆਂ ਵਿਚ ਜੌਂ ਤੇ ਕਣਕ ਅਤੇ ਗਰਮੀਆਂ ਵਿਚ ਚਾਉਲ, ਮੱਕੀ ਤੇ ਜਵਾਰ-ਬਾਜਰੇ ਦੀ ਖੇਤੀ ਹੁੰਦੀ ਹੈ। ਸਾਲ 1991 ਵਿਚ ਕਣਕ ਦਾ ਉਤਪਾਦਨ 14, 76, 000 ਮੀਟ੍ਰਿਕ ਟਨ ਅਤੇ ਜੌਂ ਦਾ ਉਤਪਾਦਨ 768,000 ਮੀਟ੍ਰਿਕ ਟਨ ਸੀ। ਮੱਕੀ ਅਤੇ ਜਵਾਰ-ਬਾਜਰਾ ਮੱਧ ਇਰਾਕ ਦੀ ਮੁੱਖ ਫ਼ਸਲ ਹੈ। ਅੰਜੀਰ, ਅਖਰੋਟ, ਅਤੇ ਨਾਸ਼ਪਾਤੀ, ਖਰਬੂਜੇ ਆਦਿ ਫਲ ਵਿਸ਼ੇਸ਼ ਰੂਪ ਨਾਲ ਸ਼ਤ-ਅਲ-ਅਰਬ ਭਾਗ ਵਿਚ ਹੁੰਦੇ ਹਨ। ਸਾਰੇ ਦੇਸ਼ ਨੂੰ ਪੈਦਾਵਾਰ ਦੇ ਪੱਖ ਤੋਂ ਦੋ ਭਾਗਾਂ ਵਿਚ ਵੰਡ ਸਕਦੇ ਹਾਂ, ਇਕ ਛੋਟੇ ਭਾਗ ਵਿਚ ਜਿਸ ਵਿਚ ਅਸੀਰੀਆ ਅਤੇ ਕੁਰਦਿਸਤਾਨ ਸ਼ਾਮਲ ਹਨ, ਜੌਂ, ਕਣਕ, ਫਲ, ਤੰਬਾਕੂ ਅਤੇ ਅਖਰੋਟ ਆਦਿ ਹੁੰਦੇ ਹਨ ਅਤੇ ਦੂਜੇ ਵਡੇਰੇ ਭਾਗ ਵਿਚ ਜਿਥੇ ਸਿੰਜਾਈ ਜ਼ਰੂਰੀ ਹੈ, ਖਜੂਰਾਂ ਅਤੇ ਚਾਉਲ ਦੀ ਪੈਦਾਵਾਰ ਹੁੰਦੀ ਹੈ। ਚਾਉਲਾਂ ਦਾ ਉਤਪਾਦਨ 1980 ਵਿਚ 220, 000 ਟਨ ਹੋਇਆ। ਜੌਂ ਨੂੰ ਇਥੋਂ ਦੀ ਮੁੱਖ ਫ਼ਸਲ ਕਿਹਾ ਜਾ ਸਕਦਾ ਹੈ। ਚਾਉਲ ਵਧੇਰੇ ਕਰਕੇ ਨੀਵੇਂ ਇਲਾਕਿਆਂ ਵਿਚ ਹੁੰਦਾ ਹੈ ਕਿਉਂਕਿ ਇਥੇ ਸਿੰਜਾਈ ਸਹਿਜੇ ਹੀ ਕੀਤੀ ਜਾ ਸਕਦੀ ਹੈ। ਇਰਾਕ ਵਿਚ ਸੰਸਾਰ ਦੀ 80% ਖਜੂਰ ਪੈਦਾ ਹੁੰਦੀ ਹੈ। ਇਸ ਦੀ ਉਪਜ ਲਈ ਇਰਾਕ ਦੀ ਹੇਠਲੀ ਘਾਟੀ ਵਿਚ ਵਾਤਾਵਰਣ ਬੜਾ ਅਨੁਕੂਲ ਹੈ। ਇਥੇ ਖਜੂਰ ਦੇ ਲਗਭਗ 64,000, 000 ਬਿਰਛ ਹਨ ਜਿਨ੍ਹਾਂ ਤੋਂ 1991 ਵਿਚ 375,000 ਟਨ ਖਜੂਰ ਉਤਰੀ ਸੀ। ਕੁਝ ਕਪਾਹ



ਬਗ਼ਦਾਦ ਪ੍ਰਾਂਤ ਵਿਚ ਅਲ-ਕਾਦੀਮੇਨ ਵਿਖੇ ਸੁਨਹਿਰੀ-ਗੁੰਬਦਦਾਰ ਕਾਦੀਮੇਨ ਮਸਜਿਦ।

ਦਰਿਆਵਾਂ ਦੀਆਂ ਘਾਟੀਆਂ ਵਿਚ ਅਤੇ ਤੰਬਾਕੂ ਅਤੇ ਅੰਗੂਰ ਕੁਰਦਿਸਤਾਨ ਦੀ ਤਲਹਟੀ ਵਿਚ ਹੁੰਦੇ ਹਨ।

**ਉਦਯੋਗ**—ਇਰਾਕ ਵਿਚ ਕੇਵਲ ਛੋਟੇ-ਛੋਟੇ ਉਦਯੋਗਾਂ ਦਾ ਵਿਕਾਸ ਹੋਇਆ ਹੈ। ਸੰਨ 1940 ਤੋਂ ਪਹਿਲਾਂ ਕੱਪੜਾ ਤਿਆਰ ਕਰਨ, ਮਕਾਨ ਉਸਾਰੀ ਦਾ ਸਾਮਾਨ (ਮੁੱਖ ਤੌਰ ਤੇ ਸੀਮਿੰਟ), ਖਾਣ ਦੀਆਂ ਚੀਜ਼ਾਂ ਅਤੇ ਚਮੜੇ ਦਾ ਸਮਾਨ ਤਿਆਰ ਕਰਨ ਦੇ ਛੋਟੇ-ਛੋਟੇ ਉਦਯੋਗ ਇਥੇ ਸਥਾਪਤ ਹਨ। ਆਧੁਨਿਕ ਮਸ਼ੀਨਰੀ ਦਾ ਪ੍ਰਯੋਗ ਵੀ ਬਹੁਤ ਘੱਟ ਕੀਤਾ ਜਾਂਦਾ ਸੀ ਪਰ 1940 ਈ. ਤੋਂ ਬਾਅਦ ਕਾਫ਼ੀ ਉਦਯੋਗਿਕ ਵਿਕਾਸ ਹੋਇਆ ਹੈ ਅਤੇ ਆਧੁਨਿਕ ਮਸ਼ੀਨਰੀ ਦੀ ਵਰਤੋਂ ਵੀ ਵਧ ਗਈ ਹੈ। ਬਗ਼ਦਾਦ ਵਿਚ ਸੂਤੀ ਤੇ ਉੱਨੀ ਕੱਪੜੇ ਅਤੇ ਦਰੀਆਂ ਬੁਣਨ ਤੋਂ ਛੁੱਟ ਦੀਆਸਿਲਾਈ, ਸਿਗਰਟ, ਸਾਬਣ ਅਤੇ ਬਨਸਪਤੀ ਘੀ ਦੇ ਉਦਯੋਗ ਹਨ। ਮੋਸੂਲ ਵਿਚ ਬਣਾਉਟੀ ਰੇਸ਼ਮ ਅਤੇ ਸ਼ਰਾਬ ਦੇ ਕਾਰਖ਼ਾਨੇ ਹਨ। ਇਰਾਕ ਵਿਚ ਆਰਥਿਕ ਉੱਨਤੀ ਵਿਚ ਸਰਕਾਰ ਨੇ ਬਹੁਤ ਜ਼ਿਆਦਾ ਮਾਲੀ ਸਹਾਇਤਾ ਦਿੱਤੀ ਹੈ। 1950 ਈ. ਵਿਚ ਵਿਕਾਸ ਬੋਰਡ ਸਥਾਪਤ ਕੀਤਾ ਗਿਆ ਸੀ। ਤੇਲ ਤੇ ਕਈ ਹੋਰ ਕਰਾਂ ਤੋਂ ਪ੍ਰਾਪਤ ਹੋਣ ਵਾਲੀ ਆਮਦਨ ਵਿਕਾਸ-ਬੋਰਡ ਨੂੰ ਵਿਕਾਸ ਦੇ ਮੰਤਵ ਲਈ ਦੇ ਦਿੱਤੀ ਗਈ। ਪੰਜ ਸਾਲਾ, ਛੇ ਸਾਲਾ ਅਤੇ ਸੱਤ ਸਾਲਾ ਯੋਜਨਾਵਾਂ ਤਿਆਰ ਕੀਤੀਆਂ ਗਈਆਂ। ਇਨ੍ਹਾਂ ਦਾ ਸਿੱਧੇ ਜਾਂ ਅਸਿੱਧੇ ਤੌਰ ਤੇ ਉਦਯੋਗਾਂ ਦੀ ਉੱਨਤੀ ਤੇ ਕਾਫੀ ਅਸਰ ਪਿਆ। ਹੁਣ ਇਥੇ ਪਹਿਲਾਂ ਦੇ ਮੁਕਾਬਲੇ ਕਾਫ਼ੀ ਉਦਯੋਗਿਕ ਉੱਨਤੀ ਹੋ ਚੁੱਕੀ ਹੈ। ਅੱਜਕੱਲ੍ਹ ਇਥੇ ਖਜੂਰਾਂ ਦੀ ਪੈਕਿੰਗ ਕਰਨ, ਕੱਪੜਾ ਬਣਾਉਣ, ਸਿਗਰਟ ਤਿਆਰ ਕਰਨ, ਤੇਲ ਸਾਫ ਕਰਨ ਦੇ ਉਦਯੋਗ ਧੰਦੇ ਵੀ ਉੱਨਤ ਹਨ।

**ਆਵਾਜਾਈ ਦੇ ਸਾਧਨ**-ਆਰੰਭ ਵਿਚ ਇਰਾਕ ਵਿਖੇ ਢੋ-ਢੁਆਈ ਵਧੇਰੇ ਕਰਕੇ ਦਰਿਆਵਾਂ ਰਾਹੀਂ ਹੀ ਹੁੰਦੀ ਸੀ ਪਰ ਹੁਣ ਉਨ੍ਹਾਂ ਦੀ ਮਹੱਤਤਾ ਕਾਫ਼ੀ ਹੱਦ ਤਕ ਘੱਟ ਗਈ ਹੈ। ਹੌਲੇ ਹੌਲੇ ਰੇਲਾਂ ਦਾ ਪ੍ਰਬੰਧ ਹੋ ਗਿਆ ਹੈ। ਰੇਲਾਂ ਬਗ਼ਦਾਦ ਨੂੰ ਮੋਸੂਲ, ਬਸਰਾ ਆਦਿ ਨਾਲ ਮਿਲਾਉਂਦੀਆਂ ਹਨ। ਹਾਲੀ ਵੀ ਰੇਲ ਪ੍ਰਬੰਧ ਨੂੰ ਉੱਨਤ ਕਰਨ ਦੀ ਬਹੁਤ ਜ਼ਿਆਦਾ ਲੋੜ ਹੈ ਅਤੇ ਇਸ ਸਬੰਧ ਵਿਚ ਪੂਰੀ-ਪੂਰੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਹੜ੍ਹਾਂ ਦੇ ਆਉਣ ਕਾਰਨ ਕਾਫ਼ੀ ਲੰਮੇ ਸਮੇਂ ਤਕ ਸ਼ੜਕਾਂ ਦਾ ਕੋਈ ਚੰਗਾ ਪ੍ਰਬੰਧ ਨਾ ਹੋ ਸਕਿਆ। ਸੰਨ 1950 ਵਿਚ ਦੇਸ਼ ਵਿਚ ਕੇਵਲ 2414 ਕਿ. ਮੀ. ਪੱਕੀ ਸੜਕ ਬਣੀ ਸੀ। ਕੁਝ ਕੱਚੀਆਂ ਸੜਕਾਂ ਵੀ ਬਣੀਆਂ ਸਨ ਪਰ ਸਰਦੀਆਂ ਵਿਚ ਇਨ੍ਹਾਂ ਤੇ ਆਵਾਜਾਈ ਨਹੀਂ ਹੋ ਸਕਦੀ ਸੀ। ਸੰਨ 1982 ਦੇ ਲਾਗੇ ਮੋਟਰਾਂ ਰਾਹੀਂ ਆਵਾਜਾਈ ਲਈ ਕੋਈ 45454 ਕਿ. ਮੀ. ਲੰਬੀਆਂ ਸੜਕਾਂ ਅਤੇ ਮਾਰਗ ਤਿਆਰ ਹੋ ਚੁੱਕੇ ਹਨ। ਹੁਣ ਦਮਿਸ਼ਕ ਤਕ ਏਅਰਕੰਡੀਸ਼ਨ ਬੱਸਾਂ ਚਲਦੀਆਂ ਹਨ। ਈਰਾਨ ਤੋਂ ਆਉਣ ਵਾਲੇ ਯਾਤਰੀ ਇਥੇ ਮੋਟਰ ਗੱਡੀਆਂ ਰਾਹੀਂ ਪਹੁੰਚਦੇ ਹਨ। ਸਾਲ 1992 ਵਿਚ ਸਾਰੇ ਦੇਸ਼ ਵਿਚ 744,252 ਮੋਟਰ ਗੱਡੀਆਂ ਅਤੇ 295,744 ਟਰੱਕ ਅਤੇ ਬੱਸਾਂ ਸਨ। ਬਗ਼ਦਾਦ ਅਤੇ ਬਸਰਾ ਵਿਖੇ ਅੰਤਰਰਾਸ਼ਟਰੀ ਹਵਾਈ ਅੱਡੇ ਹਨ। ਸਰਕਾਰ ਦੀ ਆਪਣੀ ਏਅਰ ਲਾਈਨ ਹੈ ਜਿਸ ਦੀ ਵਰਤੋਂ ਦੇਸ਼-ਅੰਦਰਲੇ ਅਤੇ ਬਾਹਰਲੇ ਮੰਤਵਾਂ ਲਈ ਹੁੰਦੀ ਹੈ। ਹਵਾਈ ਆਵਾਜਾਈ, ਰੇਲ ਰਾਹੀਂ ਆਵਾਜਾਈ ਅਤੇ ਕੁਝ ਹੱਦ ਤਕ ਸੜਕਾਂ ਰਾਹੀਂ ਆਵਾਜਾਈ ਦਾ ਤਾਲ ਮੇਲ ਇਕ ਸਟੇਟ ਬੋਰਡ ਕਰਦਾ ਹੈ। ਬਗ਼ਦਾਦ ਵਿਚ ਰੇਡੀਓ ਅਤੇ ਟੈਲੀਵੀਜ਼ਨ ਸਟੇਸ਼ਨ ਸਰਕਾਰ ਦੀ ਇਜਾਰਦਾਰੀ ਵਿਚ ਹਨ ਅਤੇ ਇਨ੍ਹਾਂ ਦਾ ਪ੍ਰਬੰਧ ਗਾਈਡੈਂਸ ਮੰਤਰਾਲੇ ਦੁਆਰਾ ਕੀਤਾ ਜਾਂਦਾ ਹੈ।

ਇਰਾਕ ਕੋਲ ਇੱਕੋ ਇਕ ਬੰਦਰਗਾਹ ਬਸਰਾ ਹੀ ਹੈ। ਇਥੇ ਢੋ-ਢੁਆਈ ਸੀਰੀਆ ਅਤੇ ਲਿਬਨਾਨ ਨਾਲ ਹੋ ਸਕਦੀ ਹੈ। ਬਸਰੇ ਅਤੇ ਬਗ਼ਦਾਦ ਦੇ ਹਵਾਈ ਅੱਡਿਆਂ ਦੀ ਵਰਤੋਂ ਵੀ ਇਸ ਮੰਤਵ ਲਈ ਕੀਤੀ ਜਾਂਦੀ ਹੈ।

**ਵਪਾਰ**—ਇਰਾਕ ਵਪਾਰ ਦੇ ਮਾਮਲੇ ਵਿਚ ਕਾਫ਼ੀ ਫਾਇਦੇ ਵਿਚ ਹੈ। ਇਸ ਦੇਸ਼ ਦਾ ਬਹੁਤਾ ਵਪਾਰ ਬਰਤਾਨੀਆ, ਭਾਰਤ, ਇਟਲੀ, ਲਿਬਨਾਨ, ਪੱਛਮੀ ਜਰਮਨੀ ਆਦਿ ਨਾਲ ਹੈ। ਇਰਾਕ ਵਿਚੋਂ ਤੇਲ, ਖਜੂਰ, ਜੌਂ, ਕੱਚਾ ਚਮੜਾ, ਉੱਨ ਤੇ ਕਪਾਹ ਬਾਹਰ ਭੇਜੇ ਜਾਂਦੇ ਹਨ। ਕਪੜਾ,ਮਸ਼ੀਨਾਂ, ਮੋਟਰ ਗੱਡੀਆਂ, ਲੋਹਾ, ਚੀਨੀ ਤੇ ਚਾਹ ਬਾਹਰੋਂ ਆਉਂਦੇ ਹਨ। ਬਦੇਸ਼ੀ ਵਪਾਰ ਤੋਂ ਪ੍ਰਾਪਤ ਹੋਣ ਵਾਲੀ ਕੁੱਲ ਆਮਦਨ ਦਾ 85 ਪ੍ਰਤਿਸ਼ਤ ਭਾਗ ਤੇਲ ਤੋਂ ਪ੍ਰਾਪਤ ਹੁੰਦਾ ਹੈ। ਬਹੁਤਾ ਤੇਲ ਸਾਫ ਕੀਤੇ ਬਿਨਾਂ ਯੂਰਪ ਭੇਜ ਦਿੱਤਾ ਜਾਂਦਾ ਹੈ ਅਤੇ ਥੋੜ੍ਹੀ ਬਹੁਤ ਮਾਤਰਾ ਵਿਚ ਇਹ ਪੂਰਬੀ ਏਸ਼ੀਆ ਅਤੇ ਅਫ਼ਰੀਕਾ ਨੂੰ ਵੀ ਭੇਜਿਆ ਜਾਂਦਾ ਹੈ। ਅਨਾਜ ਅਤੇ ਜੌਂ ਤੇ ਕਣਕ ਜਾਂ ਆਟਾ ਨਾਲ ਲਗਦੇ ਦੇਸ਼ਾਂ-ਸਊਦੀ ਅਰਬ, ਜਾਰਡਨ ਤੇ ਲਿਬਨਾਨ ਨੂੰ ਭੇਜੇ ਜਾਂਦੇ ਹਨ। ਖਜੂਰਾਂ ਭੇਜਣ ਵਿਚ ਵੀ ਇਰਾਕ ਬਹੁਤ ਅੱਗੇ ਹੈ। ਸੰਸਾਰ ਭਰ ਵਿਚ ਵਿਕਣ ਵਾਲੀ ਖਜੂਰ ਦਾ 80 ਪ੍ਰਤੀਸ਼ਤ ਭਾਗ ਇਥੋਂ ਹੀ ਬਾਹਰ ਭੇਜਿਆ ਜਾਂਦਾ ਹੈ। ਕਪਾਹ ਮੁੱਖ ਤੌਰ ਤੇ ਜਾਪਾਨ, ਹਾਂਗਕਾਂਗ, ਭਾਰਤ ਅਤੇ ਪੂਰਬੀ ਯੂਰਪ ਨੂੰ ਭੇਜੀ ਜਾਂਦੀ ਹੈ। ਉੱਨ ਤੇ ਖੱਲਾਂ ਯੂਰਪ ਨੂੰ ਭੇਜੀਆਂ ਜਾਂਦੀਆਂ ਹਨ। ਜਿਉਂਦੇ ਪਸ਼ੂ ਵੀ ਜਾਰਡਨ, ਲਿਬਨਾਨ, ਤੁਰਕੀ ਆਦਿ ਨੂੰ ਭੇਜੇ ਜਾਂਦੇ ਹਨ।

ਸੰਨ 1980 ਵਿਚ ਸਾਰੇ ਨਿਰਯਾਤਾਂ ਵਿਚ 99 ਫ਼ੀਸਦੀ ਨਿਰਯਾਤ ਕੱਚੇ ਤੇਲ ਦਾ ਸੀ ਜਿਸ ਦਾ 18 ਫ਼ੀਸਦੀ ਫਰਾਂਸ 15 ਫ਼ੀਸਦੀ, ਬ੍ਰਾਜ਼ੀਲ ਅਤੇ 14 ਫ਼ੀਸਦੀ ਜਾਪਾਨ ਨੂੰ ਕੀਤਾ ਗਿਆ ਸੀ। ਇਸੇ ਤਰ੍ਹਾਂ ਆਯਾਤ ਵੀ ਵਧੇਰੇ ਤੌਰ ਤੇ ਜਾਪਾਨ ਤੋਂ ਕੀਤੇ ਗਏ। ਸਾਰੇ ਆਯਾਤਾਂ ਦਾ 18 ਫ਼ੀਸਦੀ ਜਾਪਾਨ ਤੋਂ, 15 ਫ਼ੀਸਦੀ ਪੱਛਮੀ ਜਰਮਨੀ ਤੋਂ ਅਤੇ 9 ਫ਼ੀਸਦੀ ਫਰਾਂਸ ਤੋਂ ਕੀਤਾ ਗਿਆ ਸੀ। ਇਸ ਦੇਸ਼ ਦਾ ਵਪਾਰ ਬਰਤਾਨੀਆ ਨਾਲ ਵੀ ਹੁੰਦਾ ਹੈ।

ਲੋਕ

**ਵਸੋਂ**—1957 ਈ. ਵਿਚ ਇਰਾਕ ਦੀ ਵਸੋਂ 6, 538,109 ਸੀ ਪਰ ਇਹ ਵਧ ਕੇ 1965 ਈ. ਵਿਚ 8, 261, 527 ਹੋ ਗਈ ਅਤੇ ਮੱਧ 1992 ਵਿਚ ਇਥੋਂ ਦੀ ਵਸੋਂ ਵਧ ਕੇ ਲਗਭਗ 18,838,000 ਹੋ ਗਈ ਹੈ। ਆਬਾਦੀ ਦੀ ਵੰਡ ਇਕਸਾਰ ਨਹੀਂ। ਦੋਹਾਂ ਵੱਡੇ ਦਰਿਆਵਾਂ ਦੀਆਂ ਘਾਟੀਆਂ ਵਿਚ ਆਬਾਦੀ ਕਾਫ਼ੀ ਸੰਘਣੀ ਹੈ। ਪੱਛਮ ਦੇ ਰੇਗਿਸਤਾਨੀ ਇਲਾਕਿਆਂ ਵਿਚ ਅਤੇ ਦਰਿਆਈ ਨੀਵੀਂ-ਭੂਮੀ ਵਿਚ ਆਬਾਦੀ ਬਹੁਤ ਘੱਟ ਹੈ। ਵਧੇਰੇ ਆਬਾਦੀ ਚਾਰ ਮੁੱਖ ਇਲਾਕਿਆਂ ਵਿਚ ਕੇਂਦਰਿਤ ਹੋ ਗਈ ਹੈ। ਉਹ ਇਲਾਕੇ ਇਸ ਪ੍ਰਕਾਰ ਹਨ-ਸ਼ਤ-ਅਲ-ਅਰਬ ਦੇ ਕਿਨਾਰੇ, ਬਗ਼ਦਾਦ ਦੇ ਆਲੇ-ਦੁਆਲੇ ਮੱਧ ਅਤੇ ਅਪਰ ਦਜਲਾ ਦੇ ਨਾਲ-ਨਾਲ ਦੇ ਇਲਾਕੇ ਤੋਂ ਹਿਲਾਹ ਵਿਖੇ ਦਰਿਆ ਫ਼ਰਾਤ ਤਕ; ਸੁਲੇਮਾਨੀਆ ਦੇ ਦੁਆਲੇ ਨੀਵਾਂ ਬੇਸਿਨ ਅਤੇ ਫ਼ਰਾਤ ਦਾ ਉਪਰਲਾ ਭਾਗ। ਸਾਰੀਆਂ ਵੱਡੀਆਂ ਵੱਡੀਆਂ ਦਰਿਆਈ ਘਾਟੀਆਂ ਵਿਚ ਆਬਾਦੀ ਬਹੁਤ ਜ਼ਿਆਦਾ ਹੈ।

**ਨਸਲ ਤੇ ਧਰਮ**—ਇਰਾਕ ਵਿਚ ਕਈ ਪ੍ਰਕਾਰ ਦੇ ਲੋਕ ਵਸਦੇ ਹਨ। ਨਸਲ ਅਤੇ ਸੰਸਕ੍ਰਿਤੀ ਦੇ ਪੱਖ ਤੋਂ ਇਹ ਇੱਕ ਦੂਜੇ ਤੋਂ ਬਹੁਤ ਜ਼ਿਆਦਾ ਵੱਖ ਹਨ। ਇਸ ਸਬੰਧ ਵਿਚ ਅਰਬਾਂ ਅਤੇ ਕੁਰਦਾਂ ਦੇ ਨਾਂ ਵਿਸ਼ੇਸ਼ ਤੌਰ ਤੇ ਲਏ ਜਾ ਸਕਦੇ ਹਨ। ਇਹ ਅਰਬੀ ਆਪਣੇ ਆਪ ਵਿਚ ਸਮਸ਼ੀਲ ਸਮੂਹ ਹਨ ਅਤੇ ਵਧੇਰੇ ਕਰਕੇ ਇਰਾਕ ਦੇ ਕੇਂਦਰੀ, ਪੱਛਮੀ ਅਤੇ ਦੱਖਣੀ ਭਾਗ ਵਿਚ ਰਹਿੰਦੇ ਹਨ। ਇਹ ਬਹੁਤ ਪੁਰਾਣੇ ਸਮਿਆਂ ਤੋਂ ਇਨ੍ਹਾਂ ਇਲਾਕਿਆਂ ਵਿਚ ਰਹਿੰਦੇ ਆਏ ਹਨ। "ਅਰਬਾਂ"

ਵਿਚ ਉਹ ਅਰਬੀ ਵੀ ਸ਼ਾਮਲ ਹਨ, ਜਿਨ੍ਹਾਂ ਨੂੰ ਦਲਦਲੀ ਇਲਾਕੇ ਦੇ ਅਰਬ ਜਾਂ ਮਾਦਾਨ ਕਿਹਾ ਜਾਂਦਾ ਹੈ। ਕੁਰਦ ਨਸਲ ਦੇ ਪੱਖ ਤੋਂ ਈਰਾਨੀਆਂ ਨਾਲ ਮਿਲਦੇ ਜੁਲਦੇ ਹਨ। ਇਹ ਵੀ ਆਪਣੇ ਆਪ ਵਿਚ ਇਕ ਛੋਟਾ ਸਮੂਹ ਹੈ ਅਤੇ ਮੁੱਖ ਤੌਰ ਤੇ ਉੱਤਰੀ ਅਤੇ ਪੂਰਬੀ ਇਲਾਕਿਆਂ ਵਿਚ ਆਬਾਦ ਹਨ। ਕੁਰਦਾਂ ਦੀ ਗਿਣਤੀ ਯਜ਼ਦੀਆਂ ਅਤੇ ਅਸੀਰੀਅਨਾਂ ਨੂੰ ਮਿਲਾ ਕੇ ਜਿਹੜੇ ਕਿ ਨਸਲ ਦੇ ਪੱਖ ਤੋਂ ਇਨ੍ਹਾਂ ਨਾਲ ਕਾਫ਼ੀ ਮਿਲਦੇ-ਜੁਲਦੇ ਹਨ, 1961 ਈ. ਵਿਚ 850,000 ਸੀ। ਇਹ ਅੰਕੜੇ ਇਰਾਕੀ ਆਬਾਦੀ ਦਾ 12 ਫ਼ੀਸਦੀ ਬਣਦੇ ਹਨ। ਇਨ੍ਹਾਂ ਤੋਂ ਇਲਾਵਾ ਕਈ ਹੋਰ ਛੋਟੇ ਛੋਟੇ ਸਮੂਹ ਜਿਵੇਂ ਤੁਰਕਮਾਨ ਅਤੇ ਸ਼ਬਾਕ ਆਦਿ ਵੀ ਹਨ।

ਵਧੇਰੇ ਇਰਾਕੀ ਸਾਮੀ ਅਤੇ ਮੁਸਲਮਾਨ ਹਨ। ਇਨ੍ਹਾਂ ਵਿਚ ਸ਼ੀਆ ਵੀ ਹਨ ਤੇ ਸੁੰਨੀ ਵੀ। ਲਗਭਗ 75% ਲੋਕ ਸ਼ੀਆ ਫ਼ਿਰਕੇ ਨੂੰ ਮੰਨਣ ਵਾਲੇ ਹਨ। ਇਨ੍ਹਾਂ ਵਿੱਚ 50 ਜਾਂ 60% ਕੁਰਦ ਵੀ ਸ਼ਾਮਲ ਹਨ। ਸੁੰਨੀ ਕਾਫ਼ੀ ਘੱਟ ਗਿਣਤੀ ਵਿਚ ਹਨ। ਰਾਜਨੀਤਕ ਤੌਰ ਤੇ ਮੁਸਲਮਾਨ ਹੀ ਅੱਗੇ ਹਨ। ਇਨ੍ਹਾਂ ਤੋਂ ਇਲਾਵਾ ਹੋਰ ਵੀ ਕਈ ਘੱਟ-ਗਿਣਤੀਆਂ ਹਨ ਜਿਵੇਂ ਕੈਥੋਲਿਕ, ਨੈਸਟੋਰੀਅਨ, ਜੈਕੋਬਾਈਟ, ਖਲਦੀ ਆਦਿ।

**ਸਿੱਖਿਆ**—ਦੇਸ਼ ਵਿਚ ਪ੍ਰਾਇਮਰੀ ਤੇ ਸੈਕੰਡਰੀ ਵਿਦਿਆ ਦੇਣ ਦਾ ਪ੍ਰਬੰਧ ਮੁਫ਼ਤ ਕੀਤਾ ਗਿਆ ਹੈ ਪਰ ਇਥੇ ਵਿਦਿਆ ਪ੍ਰਾਪਤ ਕਰਨਾ ਲਾਜ਼ਮੀ ਨਹੀਂ ਹੈ। ਪ੍ਰਾਇਮਰੀ ਸਕੂਲ ਦੀ ਵਿਦਿਆ ਲਈ ਬਚਿਆਂ ਦੀ ਉਮਰ 6 ਤੋਂ 12 ਸਾਲ ਹੈ। ਸੈਕੰਡਰੀ ਵਿਦਿਆ 6 ਸਾਲਾਂ ਵਿਚ ਦਿੱਤੀ ਜਾਂਦੀ ਹੈ ਜਿਸ ਵਿਚੋਂ ਪਹਿਲੇ ਤਿੰਨ ਸਾਲਾਂ ਨੂੰ ਇੰਟਰਮੀਡੀਏਟ ਦਾ ਨਾਂ ਦਿੱਤਾ ਜਾਂਦਾ ਹੈ। ਸਿੱਖਿਆ ਦੇਣ ਦਾ ਮਾਧਿਅਮ ਅਰਬੀ ਭਾਸ਼ਾ ਹੈ। ਉੱਤਰੀ ਜ਼ਿਲ੍ਹਿਆਂ ਦੇ ਪ੍ਰਾਇਮਰੀ ਸਕੂਲਾਂ ਵਿਚ ਕੁਰਦਿਸ਼ ਭਾਸ਼ਾ ਦੁਆਰਾ ਸਿੱਖਿਆ ਦਿੱਤੀ ਜਾਂਦੀ ਹੈ। ਸਾਲ 1992 ਵਿਚ ਸਾਰੇ ਦੇਸ਼ ਦੇ ਪ੍ਰਾਇਮਰੀ ਅਤੇ ਸੈਕੰਡਰੀ ਸਕੂਲਾਂ ਦੀ ਗਿਣਤੀ 11,621 ਸੀ ਜਿਨ੍ਹਾਂ ਵਿਚ 4,400,751 ਵਿਦਿਆਰਥੀ ਸਨ। ਦੇਸ਼ ਦੇ 296 ਪੇਸ਼ਾਵਰ ਸਕੂਲਾਂ ਵਿਚ 152,403 ਵਿਦਿਆਰਥੀ ਸਨ। 1992 ਵਿਚ ਯੂਨੀਵਰਸਿਟੀਆਂ ਅਤੇ 19 ਹੋਰ ਉਚੇਰੀਆਂ ਵਿਦਿਅਕ ਸੰਸਥਾਵਾਂ ਸਨ ਜਿਥੇ 197,786 ਵਿਦਿਆਰਥੀ ਸਿੱਖਿਆ ਹਾਸਲ ਕਰ ਰਹੇ ਸਨ।

**ਭਾਸ਼ਾ**—ਇਥੋਂ ਦੀ ਸਰਕਾਰੀ ਭਾਸ਼ਾ ਅਰਬੀ ਹੈ। ਵਧੇਰੇ ਕਰਕੇ ਇਸੇ ਭਾਸ਼ਾ ਦਾ ਹੀ ਪ੍ਰਯੋਗ ਕੀਤਾ ਜਾਂਦਾ ਹੈ। ਉੱਤਰ ਵਿਚ ਕੁਰਦੀ ਅਤੇ ਤੁਰਕੀ ਉਪ-ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ। ਪੂਰਬੀ ਕਬੀਲਿਆਂ ਵਿਚ ਈਰਾਨੀ ਵਰਗੀ ਹੀ ਇਕ ਭਾਸ਼ਾ ਬੋਲੀ ਜਾਂਦੀ ਹੈ।

ਹ. ਪੁ.— ਐਨ. ਬ੍ਰਿ. ਮੈ. 9 : 872, ਕੋਲ. ਐਨ. 10 : 406.

**ਇਰਾਕਲੀਅਨ** : ਇਰਾਕਲੀਅਨ ਜਿਸ ਨੂੰ ਕੈਂਡੀਆ ਵੀ ਕਹਿੰਦੇ ਹਨ, ਯੂਨਾਨ ਦੇ ਕ੍ਰੀਟ ਟਾਪੂ ਤੇ ਵਾਕਿਆ ਸਮੁੰਦਰੀ ਬੰਦਰਗਾਹ ਅਤੇ ਇਥੋਂ ਦਾ ਵੱਡਾ ਸ਼ਹਿਰ ਹੈ। ਇਹ ਪ੍ਰਾਚੀਨ ਨਾਸਅਸ ਨਾਂ ਦੀ ਰਾਜਧਾਨੀ ਤੋਂ ਉੱਤਰ-ਪੱਛਮ ਵੱਲ ਉੱਤਰੀ ਤਟ ਤੇ ਸਥਿਤ ਹੈ। ਇਹ ਪੁਰਾਣੇ ਸਮਿਆਂ ਤੋਂ ਹੀ ਬਹੁਤ ਮਸ਼ਹੂਰ ਹੈ। 9ਵੀਂ ਸਦੀ ਵਿਚ ਇਹ ਸੈਰਾਸਨ ਕ੍ਰੀਟ ਸਾਮਰਾਜ ਦੀ ਰਾਜਧਾਨੀ ਸੀ। ਇਥੇ ਤੇਰ੍ਹਵੀਂ ਤੋਂ ਸੋਲ੍ਹਵੀਂ ਸਦੀ ਵਿਚ ਬਣੇ ਪ੍ਰਾਚੀਨ ਕਿਲਿਆਂ ਦੀਆਂ ਦੀਵਾਰਾਂ ਹਾਲੇ ਤਕ ਖੜ੍ਹੀਆਂ ਵਿਖਾਈ ਦਿੰਦੀਆਂ ਹਨ। ਸੰਨ 1669 ਵਿਚ ਇਸ ਸ਼ਹਿਰ ਉੱਤੇ ਤੁਰਕਾਂ ਦਾ ਕਬਜ਼ਾ ਹੋ ਗਿਆ। ਤੁਰਕਾਂ ਅਧੀਨ ਲਗਭਗ 1669 ਤੋਂ 1897 ਈ. ਤਕ ਇਸ ਨੂੰ ਮੈਗਾਲੋਕਾਸਟ੍ਰੋ ਦਾ ਨਾਂ ਦਿੱਤਾ ਗਿਆ ਸੀ। 1897 ਤੋਂ 1913 ਈ. ਤਕ ਇਹ ਅੰਤਰਰਾਸ਼ਟਰੀ ਕ੍ਰੀਟ ਪ੍ਰੋਟੈੱਕਟੋਰੇਟ ਦਾ ਹਿੱਸਾ ਬਣ ਗਿਆ। ਇਸ ਪਿਛੋਂ ਇਹ ਯੂਨਾਨ ਵਿਚ ਹੀ ਸ਼ਾਮਲ ਰਿਹਾ। ਸੰਨ 1914 ਵਿਚ ਜਰਮਨਾਂ ਵੱਲੋਂ ਕੀਤੇ ਗਏ ਹਮਲਿਆਂ ਦੌਰਾਨ ਸ਼ਹਿਰ ਦਾ ਅੱਧਾ ਹਿੱਸਾ ਢਹਿ-ਢੇਰੀ ਹੋ ਗਿਆ। ਦੂਜੇ ਮਹਾਂਯੁੱਧ ਮਗਰੋਂ ਸ਼ਹਿਰ ਦੀ ਵਪਾਰਕ ਮਹੱਤਤਾ ਵਧਣੀ ਸ਼ੁਰੂ ਹੋ ਗਈ। ਨਵੀਂ ਬੰਦਰਗਾਹ, ਹਵਾਈ ਅੱਡੇ ਅਤੇ ਹੋਟਲਾਂ ਆਦਿ ਦੀਆਂ ਸਹੂਲਤਾਂ ਮਿਲਣ ਕਰਕੇ ਇਹ ਇਕ ਸੈਲਾਨੀ ਕੇਂਦਰ ਹੀ ਬਣ ਗਿਆ ਹੈ। ਇਥੇ 1664 ਈ., 1856 ਈ. ਅਤੇ 1926 ਈ. ਵਿਚ ਭੂਚਾਲ ਆਉਣ ਨਾਲ ਕਈ ਗਿਰਜਾ-ਘਰ ਅਤੇ ਮਸਜਿਦਾਂ ਢਹਿ-ਢੇਰੀ ਹੋ ਗਈਆਂ। ਇਥੋਂ ਦੀਆਂ ਵਰਣਨਯੋਗ ਥਾਵਾਂ ਵਿਚੋਂ ਇਕ ਵੱਡਾ ਅਜਾਇਬ ਘਰ ਹੈ ਜਿਥੇ ਯੂਨਾਨ ਦੀਆਂ ਕਈ ਪੁਰਾਣੀਆਂ ਵਸਤਾਂ ਪਈਆਂ ਹਨ। ਇਥੋਂ ਜ਼ੈਤੂਨ ਤੇ ਜ਼ੈਤੂਨ ਦਾ ਤੇਲ, ਸ਼ਰਾਬ, ਕੈਰਬ (ਰੂਮ ਸਾਗਰੀ ਖੰਡ ਦਾ ਦਰਖ਼ਤ), ਨਿੰਬੂ, ਬਦਾਮ, ਸਾਬਣ ਅਤੇ ਚਮੜਾ ਬਾਹਰ ਭੇਜਿਆ ਜਾਂਦਾ ਹੈ।

ਆਬਾਦੀ—117, 167 (1991)

35° 20′ ਉ. ਵਿਥ.; 25° 09′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 417 ; ਕੋਲ. ਐਨ. 10 : 393

**ਇਰਾਕਵਾਇ ਫਾਲਜ਼** : ਕੈਨੇਡਾ ਵਿਚ ਪੂਰਬੀ ਕੇਂਦਰੀ ਆਂਟੇਰੀਓ ਰਾਜ ਦੇ ਕਾਕਰਨ ਜ਼ਿਲ੍ਹੇ ਦਾ ਸ਼ਹਿਰ ਹੈ ਜਿਹੜਾ ਐਬਾਤਿਬੀ ਝੀਲ ਦੇ ਪੱਛਮ ਵੱਲ ਰੇਲ ਮਾਰਗ ਉੱਤੇ ਟਿੱਮਨਜ਼ ਤੋਂ ਕੋਈ 56 ਕਿ. ਮੀ. ਉੱਤਰ-ਪੂਰਬ ਵੱਲ ਵਾਕਿਆ ਹੈ। ਇਸ ਦਾ ਇਹ ਨਾਂ ਐਬਾਤਿਬੀ ਦਰਿਆ ਦੇ ਝਰਨਿਆਂ ਤੋਂ ਪਿਆ ਹੈ। ਇਹ ਸ਼ਹਿਰ 1912 -13 ਈ. ਵਿਚ ਐਬਾਤਿਬੀ ਬਿਜਲੀ ਮੁਹੱਈਆ ਕਰਨ ਅਤੇ ਪੇਪਰ ਕੰਪਨੀ ਨੂੰ ਦਰਿਆ ਨੇੜੇ ਦਾ ਕੁਝ ਖੇਤਰ ਦਿੱਤੇ ਜਾਣ ਨਾਲ ਹੋਂਦ ਵਿਚ ਆਇਆ। ਇਸੇ ਖੇਤਰ ਵਿਚ ਹੀ ਕਾਗ਼ਜ਼ ਤਿਆਰ ਕਰਨ ਦੇ ਕਾਰਖ਼ਾਨੇ ਲਗਾਏ ਗਏ। ਦਰਿਆ ਦੇ ਝਰਨਿਆਂ ਵਾਲੀ ਥਾਂ ਤੇ ਪਾਣੀ ਨੂੰ ਬੰਨ੍ਹ ਮਾਰ ਕੇ ਬਿਜਲੀ ਪੈਦਾ ਕੀਤੀ ਜਾਂਦੀ ਹੈ ਜਿਸ ਨਾਲ ਕਾਗਜ਼ ਦੇ ਕਾਰਖਾਨੇ ਅਤੇ ਸਲਫਾਈਟ ਮਿੱਲਾਂ ਨੂੰ ਊਰਜਾ ਦਿੱਤੀ ਜਾਂਦੀ ਹੈ। ਇਸ ਸ਼ਹਿਰ ਵਿਚ ਪਾਰਕ, ਸਕੂਲ ਅਤੇ ਹਸਪਤਾਲ ਆਦਿ ਦੀਆਂ ਸਹੂਲਤਾਂ ਮੌਜੂਦ ਹਨ। ਇਸ ਤੋਂ ਇਲਾਵਾ ਇਹ ਆਂਟੇਰੀਓ ਨਾਰਥਲੈਂਡ ਰੇਲਵੇ ਦੀ ਬ੍ਰਾਂਚ ਲਾਈਨ ਦਾ ਆਖ਼ਰੀ ਸਟੇਸ਼ਨ ਵੀ ਹੈ। ਇਸ ਦੇ ਨੇੜੇ ਹੀ ਮਾਂਟ੍ਰਾਕ ਅਤੇ ਐਂਸਲਵਿਲ ਦੇ ਛੋਟੇ ਰਿਹਾਇਸ਼ੀ ਸ਼ਹਿਰ ਉੱਨਤ ਹੋ ਰਹੇ ਹਨ।

ਆਬਾਦੀ— 6, 339 (1981)

48° 46′ ਉ. ਵਿਥ.; 80° 41′ ਪੂ. ਲੰਬ.

ਹ. ਪੁ.-ਐਨ. ਬ੍ਰਿ. ਮਾ. 5 :432

**ਇਰਾਕੀ** : ਹਮਦਾਨ ਦੇ ਇਸ ਕਵੀ ਦਾ ਪੂਰਾ ਨਾਂ ਫ਼ਖ਼ਰੁਦੀਨ ਇਬਰਾਹੀਮ ਬਿਨ ਸ਼ਹਿਰਯਾਰ ਸੀ। ਇਹ ਹਮਦਾਨ ਦੇ ਨੇੜੇ ਕੁਮਜਾਨ ਨਾਮੀ ਪਿੰਡ ਵਿਖੇ ਪੈਦਾ ਹੋਇਆ। ਬਚਪਨ ਵਿਚ ਹੀ ਇਸ ਨੇ ਕੁਰਾਨ ਜ਼ਬਾਨੀ ਯਾਦ ਕਰ ਲਿਆ ਸੀ। ਇਹ ਕੁਰਾਨ ਦੀ ਤਿਲਾਵਤ ਬਿਲਕੁਲ ਸ਼ੁੱਧ ਤੇ ਮਿੱਠੇ ਸੁਰ ਵਿਚ ਕਰ ਲੈਂਦਾ ਸੀ।

ਆਖਦੇ ਹਨ ਕਿ ਇਹ ਸਤਾਰਾਂ, ਅਠਾਰਾਂ ਸਾਲ ਦੀ ਉਮਰ ਵਿਚ ਕਲੰਦਰਾਂ ਦੀ ਇਕ ਟੋਲੀ ਨਾਲ ਹਮਦਾਨ ਤੋਂ ਮੁਲਤਾਨ ਪੁੱਜਾ ਤੇ ਉਥੇ ਮਸ਼ਹੂਰ ਸੂਫ਼ੀ ਸ਼ੇਖ ਬਹਾਉਦੀਨ ਜ਼ਕਰੀਆ ਦਾ ਮੁਰੀਦ ਬਣ ਗਿਆ। ਪਹਿਲੇ ਹੀ ਚਿੱਲ੍ਹੇ ਵਿਚ ਇਕਲਵਾਂਝੇ ਬਹਿ ਕੇ ਇਹ ਇਬਾਦਤ ਕਰਨ ਦੀ ਥਾਂ ਆਲੌਕਿਕ ਪ੍ਰੇਮ ਦੀ ਇਕ ਮਨ ਮੋਹ ਲੈਣ ਵਾਲੀ ਗ਼ਜ਼ਲ ਗਾਉਣ ਲਗ ਪਿਆ । ਇਸ ਦੇ ਮੁਰਸ਼ਦ ਅੱਗੇ ਇਸ ਗੱਲ ਦੀ ਸ਼ਿਕਾਇਤ ਕੀਤੀ ਗਈ। ਜਦੋਂ ਉਸ ਨੂੰ ਉਹ ਗ਼ਜ਼ਲ ਸੁਣਾਈ ਗਈ

ਤਾਂ ਉਸ ਦੇ ਮੂੰਹੋਂ ਨਿਕਲਿਆ— "ਇਸ ਨੇ ਆਪਣਾ ਕੰਮ ਪੂਰਾ ਕਰ ਲਿਆ ਹੈ"। ਸ਼ੇਖ਼ ਬਹਾਉਦੀਨ ਨੇ ਇਸ ਨੂੰ ਆਪਣੀ ਗੋਦੜੀ ਪੁਆ ਦਿੱਤੀ ਤੇ ਪਿੱਛੋਂ ਆਪਣੀ ਧੀ ਦਾ ਵਿਆਹ ਵੀ ਇਸ ਨਾਲ ਕਰ ਦਿੱਤਾ।

ਆਪਣੀ ਮੌਤ ਵੇਲੇ ਸ਼ੇਖ਼ ਨੇ ਇਰਾਕੀ ਨੂੰ ਆਪਣਾ ਵਾਰਸ ਬਣਾਇਆ। ਦੂਜੇ ਦਰਵੇਸ਼ਾਂ ਨੇ ਇਸ ਦਾ ਵਿਰੋਧ ਕੀਤਾ। ਇਸ ਪਿੱਛੋਂ ਇਸ ਨੇ ਹਿੰਦੁਸਤਾਨ ਤੋਂ ਚੱਲ ਕੇ ਮੱਕੇ ਮਦੀਨੇ ਦੀ ਯਾਤਰਾ ਕੀਤੀ। ਕੂਨੀਆ ਵਿਚ ਇਸ ਨੇ ਸ਼ੇਖ਼ ਸਦਰੁੱਦੀਨ ਵੱਲੋਂ ਸ਼ੇਖ਼ ਮੁਹੀਉਦੀਨ ਇਬਨੁਲ ਆਰਾਬੀ ਦੀ ਪੁਸਤਕ 'ਫ਼ਸੂਸ' ਸਬੰਧੀ ਦਿੱਤੇ ਗਏ ਵਿਆਖਿਆਨ ਸੁਣੇ ਅਤੇ ਆਪਣੀ ਮਹਾਨ ਗਦ ਰਚਨਾ 'ਲਮਅਤ' ਲਿਖੀ। ਮੁਈਨੁਦੀਨ 'ਪਰਵਾਨਾ' ਅਮੀਰ ਇਰਾਕੀ ਦਾ ਇਕ ਤਕੜਾ ਪ੍ਰਸ਼ੰਸਕ ਅਤੇ ਮੁਰੀਦ ਸੀ। ਉਸ ਨੇ ਇਸ ਦੀ ਹਰ ਤਰ੍ਹਾਂ ਦੀ ਸੇਵਾ ਕੀਤੀ ਅਤੇ ਇਸ ਲਈ ਤੁਕਾਤ ਵਿਚ ਇਕ ਖ਼ਾਨਗਾਹ ਬਣਵਾ ਦਿਤੀ। ਮੁਈਓਦੀਨ ਦੀ ਮੌਤ ਪਿੱਛੋਂ ਇਰਾਕੀ ਮਿਸਰ ਵੱਲ ਚਲਾ ਗਿਆ। ਮਿਸਰ ਵਿਚ ਤੇ ਮਗਰੋਂ ਸਿਆਮ ਵਿਚ ਵੀ ਇਸ ਦਾ ਬਹੁਤ ਸੁਆਗਤ ਕੀਤਾ ਗਿਆ। ਉਥੇ ਹੀ 23 ਨਵੰਬਰ, 1289 ਵਿਚ ਇਸ ਦੀ ਮੌਤ ਹੋ ਗਈ ਤੇ ਇਸ ਨੂੰ ਦਮਿਸ਼ਕ ਵਿਚ ਉਸੇ ਸਾਲਿਹਿਆ ਕਬਰਸਤਾਨ ਅੰਦਰ ਦਫ਼ਨਾਇਆ ਗਿਆ ਜਿਥੇ ਪੰਜਾਹ ਸਾਲ ਪਹਿਲਾਂ ਸ਼ੇਖ਼ ਮੁਹੀਉਦੀਨ ਇਬਨੁਲ ਆਰਾਬੀ ਨੂੰ ਦਫ਼ਨਾਇਆ ਗਿਆ ਸੀ। ਇਨ੍ਹਾਂ ਦੋਹਾਂ ਕਬਰਾਂ ਵੱਲ ਇਸ਼ਾਰਾ ਕਰਦੇ ਹੋਏ ਲੋਕੀਂ ਆਖਦੇ ਹਨ- 'ਉਹ ਅਰਬ ਦਾ ਸਾਗਰ ਹੈ ਤੇ ਇਹ ਈਰਾਨ ਦਾ'। ਇਰਾਕੀ ਨੇ ਆਪਣੀਆਂ ਮਧੁਰ ਕਵਿਤਾਵਾਂ ਦੇ ਸੰਗ੍ਰਹਿ 'ਦੀਵਾਨ-ਇ-ਇਰਾਕੀ' ਤੋਂ ਛੁੱਟ ਮਸਨਵੀ ਦੀ ਸ਼ੈਲੀ ਵਿਚ 'ਉਸ਼ਾੱਕ-ਨਾਮਾ' ਲਿਖਿਆ ਹੈ। ਇਸ ਦੀ ਗਦ-ਰਚਨਾ 'ਲਮਅਤ' ਦਾ ਫ਼ਾਰਸੀ ਦੇ ਸੂਫ਼ੀ ਸਾਹਿਤ ਵਿਚ ਬਹੁਤ ਮਹੱਤਵਪੂਰਨ ਸਥਾਨ ਹੈ। ਇਸ ਵਿਚ 7000 ਤੋਂ 8000 ਤਕ ਸ਼ਬਦ ਹਨ।

—ਯੋਗ ਧਿਆਨ ਅਹੂਜਾ

**ਇਰਾਜ਼ੂ** : ਕੋਸਟਾਰੀਕਾ (ਮੱਧ ਅਮਰੀਕਾ) ਦੇ ਕੈਰਟਾਗੋ ਪ੍ਰਾਂਤ ਵਿਚ ਕਾਰਡਿਲਿੰਡਾ ਸੈਂਟਰਲ ਦਾ ਸਭ ਤੋਂ ਵੱਧ ਉਚਾਈ ਤੇ ਬਣਿਆ ਜਵਾਲਾਮੁਖੀ ਹੈ। ਇਹ ਇਸੇ ਪ੍ਰਾਂਤ ਦੇ ਕੈਰਟਾਗੋ ਸ਼ਹਿਰ ਦੇ ਨੇੜੇ ਜਿਹੇ ਹੈ ਅਤੇ ਇਥੋਂ ਜਵਾਲਾਮੁਖੀ ਵਾਲੀ ਥਾਂ ਤਕ ਪੱਕੀ ਸੜਕ ਜਾਂਦੀ ਹੈ। ਇਸ ਜਵਾਲਾਮੁਖੀ ਵਿਚ 1841, 1910 ਅਤੇ 1963 ਈ. ਵਿਚ ਵਿਸਫੋਟ ਹੋਏ। ਇਹ 3, 432 ਮੀ. ਦੀ ਉਚਾਈ ਤੇ ਸੈਲਾਨੀਆਂ ਲਈ ਦਿਲਖਿੱਚਵੀਂ ਥਾਂ ਹੈ। ਜਿਥੋਂ ਅੰਧ ਮਹਾਂਸਾਗਰ ਅਤੇ ਸ਼ਾਂਤ ਮਹਾਂਸਾਗਰ ਦੋਵੇਂ ਸਪਸ਼ਟ ਰੂਪ ਵਿਚ ਵਿਖਾਈ ਦਿੰਦੇ ਹਨ। ਇਹ ਪੂਰੇ ਉੱਤਰੀ ਅਮਰੀਕੀ ਮਹਾਂਦੀਪ ਵਿਚ ਆਪਣੀ ਹੀ ਕਿਸਮ ਦੀ ਥਾਂ ਹੈ।

ਹ. ਪੁ.— ਐਨ. ਬ੍ਰਿ ਮਾ. 5 : 421.

**ਇਰਾਵਦੀ** : ਦਰਿਆ-ਇਹ ਬਰਮਾ (ਮਿਆਂਮਾਰ) ਦਾ ਸਭ ਤੋਂ ਵੱਡਾ ਦਰਿਆ ਹੈ ਜੋ 2,011 ਕਿ. ਮੀ. ਲੰਬਾ ਹੈ। ਇਰਾਵਦੀ ਬਰਮਾ ਨੂੰ ਦੋ ਹਿੱਸਿਆਂ ਵਿਚ ਵੰਡਦਾ ਹੋਇਆ ਉੱਤਰ ਤੋਂ ਦੱਖਣ ਵੱਲ ਵਗਦਾ ਹੈ ਅਤੇ ਇਹ ਬਰਮਾ ਵਿਚ ਆਵਾਜਾਈ ਦਾ ਸਭ ਤੋਂ ਚੰਗਾ ਵਸੀਲਾ ਹੈ। ਇਹ ਦੋ ਦਰਿਆਵਾਂ-ਮਾਲੀਖਾ ਅਤੇ ਨਾ-ਮਾਈਖਾ ਦੇ ਮਿਲਣ ਤੇ ਬਣਿਆ ਹੈ। ਖਾ' ਦਾ ਅਰਥ ਦਰਿਆ ਹੈ। ਇਹ ਦੋਵੇਂ ਦਰਿਆ ਨਾਮਕਿਊ ਪਹਾੜੀਆਂ ਦੀਆਂ ਢਲਾਣਾਂ ਵਿਚੋਂ ਨਿਕਲੇ ਹਨ ਜਿੱਥੇ ਦੱਖਣ-ਪੂਰਬੀ ਤਿੱਬਤ, ਉੱਤਰ-ਪੂਰਬੀ ਭਾਰਤ ਤੇ ਉੱਤਰੀ ਬਰਮਾ ਦੀਆਂ ਹੱਦਾਂ ਮਿਲਦੀਆਂ ਹਨ। ਇਨ੍ਹਾਂ ਦੋਹਾਂ ਦਰਿਆਵਾਂ ਦੀਆਂ ਘਾਟੀਆਂ ਬੜੀਆਂ ਡੂੰਘੀਆਂ ਹਨ। ਇਹ ਮਿਟਕੀਨਾ ਨਾਂ ਦੇ ਸ਼ਹਿਰ ਤੋਂ 48 ਕਿ. ਮੀ. ਉੱਤੇ ਆਪਸ ਵਿਚ ਮਿਲ ਜਾਂਦੇ ਹਨ। ਨਮ ਮਾਉ, ਮੂ ਤੇ ਚਿੰਦਵਿਨ ਇਰਾਵਦੀ ਦੇ ਸਹਾਇਕ ਦਰਿਆ ਹਨ। ਇਸ ਵਿਚ 161 ਕਿ. ਮੀ. ਤਕ ਜਹਾਜ਼ ਚੱਲ ਸਕਦੇ ਹਨ। ਦਰਿਆ ਦੇ ਨਾਲ-ਨਾਲ ਰੇਲ ਤੇ ਸੜਕ ਵੀ ਜਾਂਦੀ ਹੈ। ਦੱਖਣੀ ਏਸ਼ੀਆ ਵਿਚ ਸਭ ਤੋਂ ਵਧੀਆ ਚਉਲਾਂ ਦੀ ਖੇਤੀ ਇਸੇ ਦਰਿਆ ਦੀ ਵਾਦੀ ਵਿਚ ਹੁੰਦੀ ਹੈ। ਮਾਂਡਲੇ ਤੋਂ ਉੱਤੇ ਇਹ ਕਈ ਤੰਗ ਚਟਾਨਾਂ, ਘਾਟੀਆਂ ਵਿਚ ਦੀ ਲੰਘਦਾ ਹੈ, ਪਰ ਅੱਗੇ ਜਾ ਕੇ ਇਸ ਦੀ ਚੌੜਾਈ ਬਹੁਤ ਹੋ ਜਾਂਦੀ ਹੈ।

ਧਰਤੀ ਪੱਧਰੀ ਹੋਣ ਕਰਕੇ ਖਾੜੀ ਮਰਤਬਾਨ ਤੋਂ 225 ਕਿ. ਮੀ. ਉਪਰ ਹੀ ਡੈਲਟਾ ਬਣਨਾ ਸ਼ੁਰੂ ਹੋ ਜਾਂਦਾ ਹੈ। ਇਥੇ ਧਰਤੀ ਦਲਦਲੀ ਹੈ ਤੇ ਦਰਿਆ ਦੀਆਂ ਕਈ ਸ਼ਾਖ਼ਾਂ ਹੋ ਜਾਂਦੀਆਂ ਹਨ।

ਬਰਮਾ ਦੀ ਬਹੁਤੀ ਵਸੋਂ ਦਰਿਆ ਦੀ ਵਾਦੀ ਵਿਚ ਹੀ ਵਸੀ ਹੋਈ ਹੈ। ਦੱਖਣ ਤੋਂ ਉੱਤਰ ਵੱਲ ਦਰਿਆ ਇਰਾਵਦੀ ਉੱਤੇ ਹੇਠ ਲਿਖੇ ਸ਼ਹਿਰ ਹਨ— ਥੋਨਵਾ, ਰੰਗੂਨ, ਪਰੋਮ, ਮਿਨਬੂ, ਯੈਨਾਂਗਯਾਂਗ, ਸਾਗਾਈਂਗ, ਮਾਂਡਲੇ, ਕਥਾ, ਭਾਸੋ ਤੇ ਮਿਟਕੀਨਾ। ਬਰਮਾ ਦੇ ਤੇਲ ਦੇ ਖੂਹ ਵੀ ਦਰਿਆ ਦੇ ਨਾਲ ਨਾਲ ਹੀ ਹਨ।

ਹ. ਪੁ.- ਐਨ. ਅਮੇ. 15 : 32

**ਇਰਾਵਦੀ ਖੰਡ** : ਲੋਅਰ ਬਰਮਾ ਦਾ ਇਹ ਪ੍ਰਸ਼ਾਸਕੀ ਖੰਡ ਹੈ ਜਿਸ ਵਿਚ ਬਾਸਏਨ, ਹੈਨਜ਼ਾਦਾ, ਮਾਊਬਨ, ਮਯਾਊਂਗਮਈਆ ਅਤੇ ਪਯਾਪੋਨ ਜ਼ਿਲ੍ਹੇ ਸ਼ਾਮਲ ਹਨ। ਇਸ ਪ੍ਰਸ਼ਾਸਕੀ ਖੰਡ ਦਾ ਸਦਰ-ਮੁਕਾਮ ਬਾਸਏਨ ਜ਼ਿਲ੍ਹੇ ਦਾ ਬਾਸਏਨ ਸ਼ਹਿਰ ਹੈ। ਇਸ ਦਾ ਰਕਬਾ 35, 167 ਵ. ਕਿ. ਮੀ. ਅਤੇ ਵਸੋਂ 1983 ਈ. ਅਨੁਸਾਰ 4, 991, 057 ਹੈ। ਇਹ ਸਾਰਾ ਖੇਤਰ ਡੈਲਟਾਨੁਮਾ ਹੈ। ਇਸ ਦੇ ਪੱਛਮ ਵੱਲ ਖਾੜੀ ਬੰਗਾਲ ਨਾਲ ਲਗਦੇ ਤੱਟਵਰਤੀ ਮੈਦਾਨਾ ਅਤੇ ਦੱਖਣ ਵੱਲ ਅੰਡੇਮਾਨ ਸਾਗਰ ਨਾਲ ਲਗਦੇ ਸਾਹਿਲੀ ਮੈਦਾਨ ਹਨ।

ਹ. ਪੁ.- ਐਨ. ਬ੍ਰਿ. ਮਾ. 5 : 433

**ਇਰਾਵਾਨ** : ਇਹ 'ਅਰਜਨ' ਦਾ ਪੁੱਤਰ ਸੀ ਜਿਹੜਾ ਨਾਗ-ਕੰਨਿਆ 'ਉਲੂਪੀ' ਦੇ ਪੇਟੋਂ ਪੈਦਾ ਹੋਇਆ ਸੀ। ਯੁਧਿਸ਼ਟਰ ਦੇ ਮਜਬੂਰਨ ਏਕਾਂਤਵਾਸ ਵਿਚ ਚਲੇ ਜਾਣ ਕਾਰਨ ਅਪਰਾਧ ਦੇ ਪ੍ਰਾਸ਼ਚਿਤ ਵਾਸਤੇ 12 ਸਾਲ ਦੇ ਬਨਵਾਸ ਦੇ ਦਿਨਾਂ ਵਿਚ ਅਰਜਨ ਇਕ ਦਿਨ ਗੰਗਾ ਵਿਚ ਇਸ਼ਨਾਨ ਕਰ ਰਿਹਾ ਸੀ। ਇਸ਼ਨਾਨ ਕਰਨ ਪਿੱਛੋਂ ਉਸ ਨੇ ਜਦ ਪਿੱਤਰਾਂ ਨੂੰ ਪਾਣੀ ਦਿੱਤਾ ਤਾਂ ਅਚਨਚੇਤ ਹੀ ਉਲੂਪੀ ਨਾਮੀ ਇਕ ਨਾਗ-ਕੰਨਿਆ ਉਸ ਨੂੰ ਥੱਲੇ ਨੂੰ ਖਿਚ ਕੇ ਨਾਗ-ਲੋਕ ਵਿਚ ਲੈ ਗਈ। ਉਥੇ ਜਾ ਕੇ ਅਰਜਨ ਨੇ ਇਸ ਦਾ ਕਾਰਨ ਪੁੱਛਿਆ ਤਾਂ ਸੁੰਦਰੀ ਨੇ ਕਿਹਾ ਕਿ ਉਹ ਅਰਜਨ ਉੱਤੇ ਮੋਹਿਤ ਹੋ ਗਈ ਹੈ ਉਸ ਨਾਲ ਇਕ ਰਾਤ ਗੁਜ਼ਾਰਨੀ ਚਾਹੁੰਦੀ ਹੈ। ਅਰਜਨ ਨੇ ਪਹਿਲਾਂ ਤਾਂ ਉਸ ਨੂੰ ਬਨਵਾਸ ਦੇ ਨਿਯਮਾਂ ਹੇਠ ਆਪਣੀਆਂ ਮਜਬੂਰੀਆਂ ਦੱਸੀਆਂ ਪਰ ਜਦ ਉਲੂਪੀ ਨੇ ਹਠ ਕਰ ਕੇ ਪ੍ਰਾਣ ਤਿਆਗ ਦੇਣ ਦੀ ਧਮਕੀ ਦਿੱਤੀ ਤਾਂ ਅਰਜਨ ਨੂੰ ਉਸ ਦੀ ਇੱਛਾ ਪੂਰੀ ਕਰਨੀ ਪਈ। ਨਤੀਜੇ ਵਜੋਂ ਉਲੂਪੀ ਨੇ ਇਕ ਪੁੱਤਰ ਨੂੰ ਜਨਮ ਦਿੱਤਾ ਜਿਸ ਦਾ ਨਾਂ ਇਰਾਵਾਨ ਸੀ। ਮਹਾਭਾਰਤ ਦੀ ਲੜਾਈ ਵਿਚ ਇਸੇ ਇਰਾਵਾਨ ਨੇ ਨਾਗ-ਸੈਨਾ ਨਾਲ ਪਾਂਡਵਾਂ ਦੀ ਕਾਫ਼ੀ ਸਹਾਇਤਾ ਕੀਤੀ ਸੀ।

—ਸ਼ਾਕਰ ਪੁਰਸ਼ਾਰਥੀ

**ਇਰਿੰਜਾਲਕੁਦਾ** : ਭਾਰਤ ਦੇ ਤਾਮਿਲਨਾਡੂ ਰਾਜ ਦੀ ਪੁਰਾਣੀ ਕੋਚੀਨ ਰਿਆਸਤ ਦੇ ਮੁਕੰਦਾਪੁਰਮ ਤਅੱਲੁਕੇ ਦਾ ਇਕ

ਸ਼ਹਿਰ ਹੈ। ਜਿਸ ਵਿਚ ਸਭ ਤੋਂ ਵੱਧ ਪ੍ਰਸਿੱਧ ਸਥਾਨ ਕੁਡਾਲਮਾਨੀਕਮ ਦਾ ਮੰਦਰ ਹੈ। ਇਸ ਮੰਦਰ ਉੱਤੇ ਸ਼ੂਦਰ ਸੰਨਿਆਸੀਆਂ ਦਾ ਅਧਿਕਾਰ ਹੈ। ਮੰਦਰ ਵਿਚ ਚੜ੍ਹਾਵੇ ਅਤੇ ਮਾਨਤਾ ਦੇ ਪੱਖੋਂ ਇਨ੍ਹਾਂ ਦੀ ਪ੍ਰਤਿਸ਼ਠਾ ਬ੍ਰਾਹਮਣਾਂ ਦੇ ਬਰਾਬਰ ਹੈ। ਪੁਜਾਰੀ ਨੂੰ 'ਥਚੁਦਯਾ ਕਾਈਮਲ' ਕਿਹਾ ਜਾਂਦਾ ਹੈ। ਇਸ ਦੀ ਨਿਯੁਕਤੀ ਟਰਾਵਨਕੋਰ ਦੇ ਰਾਜ ਮੁਖੀ ਦੁਆਰਾ ਹੁੰਦੀ ਸੀ।

10° 22′ ਉ. ਵਿਥ.; 76° 14′ ਪੂ. ਲੰਬ.

ਹ. ਪੁ. — ਇੰਪ. ਗ. ਇੰਡ. 13 :366

**ਇਰੀ** : ਦੱਖਣੀ ਕੋਰੀਆ ਦੇ ਦੱਖਣ ਵਿਚ ਉੱਤਰੀ ਚੋਲਾ ਪ੍ਰਾਂਤ ਦੇ ਦੱਖਣ ਵਿਚ ਵਾਕਿਆ ਇਕ ਸ਼ਹਿਰ ਹੈ। ਇਹ ਕੋਰੀਆ ਦੇ ਸਭ ਤੋਂ ਵੱਧ ਉਪਜਾਊ ਮੈਦਾਨ ਵਿਚ ਹੈ। ਇਸ ਕਰਕੇ ਇਹ ਜ਼ਰਾਇਤੀ ਉਤਪਾਦਨਾਂ ਦੀ ਮੰਡੀ ਵੀ ਹੈ। ਚਾਉਲ ਇਥੋਂ ਦੀ ਮੁੱਖ ਉਪਜ ਹੈ। ਇਹ ਆਪਣੇ ਆਲੇ ਦੁਆਲੇ ਦੇ ਹੋਰਨਾਂ ਸ਼ਹਿਰਾਂ ਨਾਲ ਮਾਰਗ ਦੁਆਰਾ ਜੁੜਿਆ ਹੋਇਆ ਹੈ ਅਤੇ ਮੋਕੋ,ਤੈਜਆਨ ਅਤੇ ਕੁਨਸਾਨ ਵੱਲ ਜਾਂਦੀਆਂ ਰੇਲਾਂ ਦਾ ਜੰਕਸ਼ਨ ਹੈ। ਇਹ ਕੁਨਸਾਨ ਬੰਦਰਗਾਹੀ ਸ਼ਹਿਰ ਤੋਂ ਸਿਰਫ਼ 25 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇੰਨੇ ਵਧੀਆ ਆਵਾਜਾਈ ਦੇ ਸਾਧਨਾਂ ਦੇ ਬਾਵਜੂਦ ਇਹ ਸੱਨਅਤਾਂ ਪੱਖੋਂ ਬਹੁਤ ਪਛੜਿਆ ਹੋਇਆ ਹੈ ਕਿਉਂਕਿ ਇਥੇ ਪਾਣੀ ਦੀ ਘਾਟ ਹੈ। ਇਥੋਂ ਦੀਆਂ ਵਰਨਣਯੋਗ ਥਾਵਾਂ ਵਿਚ ਖੇਤੀਬਾੜੀ ਨਾਲ ਸਬੰਧਤ ਖੋਜ ਕੇਂਦਰ ਅਤੇ ਵੋਂਗਵਾਂਗ ਕਾਲਜ ਹਨ।

ਆਬਾਦੀ— 1,81,8293 (1990)

35° 56′ ਉ. ਵਿਥ. ; 126° 57′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 424

**ਇਰੀਡੀਅਮ** : ਇਹ ਪਲੈਟੀਨਮ ਗਰੁੱਪ ਦੀ ਧਾਤ ਹੈ ਜਿਸ ਦਾ ਰਸਾਇਣਿਕ ਚਿੰਨ੍ਹ Ir, ਪਰਮਾਣੂ ਭਾਰ 192.2 ਅਤੇ ਪਰਮਾਣੂ ਕ੍ਰਮ-ਅੰਕ 77 ਹੈ। ਸਭ ਤੋਂ ਪਹਿਲਾਂ ਸਮਿਥਸਨ ਟੇਨਾ ਨੇ 1804 ਈ. ਵਿਚ ਔਸਮੀਰੀਡੀਅਮ ਨਾਮੀ ਮਿਸ਼ਰਣ ਤੋਂ ਇਰੀਡੀਅਮ ਪ੍ਰਾਪਤ ਕੀਤਾ। ਇਹ ਬਹੁਤ ਹੀ ਕਰੜੀ ਧਾਤ ਹੈ। ਲਗਭਗ 2,450° ਸੈਂ. ਤੇ ਪਿਘਲਦੀ ਹੈ। ਇਸ ਦੀ ਵਿਸ਼ਿਸ਼ਟ ਘਣਤਾ 22.56 ਹੈ। ਇਸ ਦਾ ਵਿਸ਼ਿਸ਼ਟ ਪ੍ਰਤਿਰੋਧ 5.3 ਹੈ ਜੋ ਪਲੈਟੀਨਮ ਤੋਂ ਲਗਭਗ ਅੱਧਾ ਹੈ। ਇਸ ਤੋਂ ਤਾਰਾਂ, ਚਾਦਰਾਂ ਆਦਿ ਬਣਾਉਣਾ ਬੜਾ ਔਖਾ ਹੈ। ਰਸਾ-ਇਣਿਕ ਕਿਰਿਆ ਵਿਚ ਇਹ ਧਾਤਾਂ ਵਿਚੋਂ ਸਭ ਤੋਂ ਅਕਿਰਿਆਸ਼ੀਲ ਹੈ। ਇਥੋਂ ਤਕ ਕਿ ਤੇਜ਼ ਤੇਜ਼ਾਬ ਵੀ ਸਾਧਾਰਣ ਤਾਪ ਤੇ ਇਸ ਉੱਤੇ ਅਮਲ ਕਰਨ ਵਿਚ ਅਸਫ਼ਲ ਰਹਿੰਦਾ ਹੈ।

ਇਹ ਧਾਤ ਫਾਊਂਟੇਨ ਪੈੱਨ ਦੀਆਂ ਨਿੱਬਾਂ ਦੀ ਨੋਕ, ਗਹਿਣੇ, ਚੁੰਬਕੀ ਸਬੰਧ ਸਥਾਪਨ ਕਰਨ ਵਾਲੇ ਯੰਤਰ, ਇੰਜੈਕਸ਼ਨ ਲਾਉਣ ਵਾਲੀ ਸੂਈ ਅਤੇ ਬੜੀ ਪਤਲੀ ਫ਼ਿਊਜ਼-ਤਾਰ ਬਣਾਉਣ ਦੇ ਕੰਮ ਆਉਂਦੀ ਹੈ।

ਇਰੀਡੀਅਮ ਬਹੁਤ ਸਾਰੇ ਮਿਸ਼ਰਣ ਬਣਾਉਂਦੀ ਹੈ ਜਿਨ੍ਹਾਂ ਵਿਚ 1, 2, 3, 4 ਅਤੇ 6 ਤਕ ਮਿਸ਼ਰਣ ਸ਼ਕਤੀ ਹੁੰਦੀ ਹੈ। ਇਸ ਵਿਚ ਗੁੰਝਲਦਾਰ ਮਿਸ਼ਰਣ ਬਣਾਉਣ ਦੀ ਰੁਚੀ ਵੀ ਹੈ ਅਤੇ ਨਾਲ ਹੀ ਇਹ ਦੂਜੀਆਂ ਧਾਤਾਂ, ਖ਼ਾਸ ਕਰ ਪਲੈਟੀਨਮ ਨਾਲ ਮਿਲ ਕੇ ਬੜੀ ਆਸਾਨੀ ਨਾਲ ਮਿਸ਼ਰਿਤ ਧਾਤਾਂ ਬਣਾਉਂਦੀ ਹੈ। ਇਹ ਧਾਤਾਂ ਬੜੀਆਂ ਕਰੜੀਆਂ ਹੁੰਦੀਆਂ ਹਨ।

**ਇਰੁਲਾ ਜਾਂ ਇਰੂਲੀਗਾ** : ਤਾਮਿਲਨਾਡੂ ਦੇ ਕੁਝ ਲੋਕਾਂ ਦੀ ਇਹ ਮਾਤ-ਭਾਸ਼ਾ ਹੈ ਜਿਸ ਦਾ ਇਹ ਨਾਂ ਤਾਮਿਲਨਾਡੂ ਅਤੇ ਕੇਰਲ ਦੀ ਇਕ ਜਨ-ਜਾਤੀ ਦੇ ਨਾਂ ਉੱਤੇ ਪਿਆ ਹੈ। ਇਹ ਭਾਸ਼ਾ ਤਾਮਿਲ ਭਾਸ਼ਾ ਦਾ ਹੀ ਇਕ ਰੂਪ ਦੱਸਿਆ ਜਾਂਦਾ ਹੈ।

ਨੀਲਗਿਰੀ ਦੀਆਂ ਪਹਾੜੀਆਂ ਵਿਚ ਰਹਿੰਦੇ ਇਸ ਕਬੀਲੇ ਦਾ ਨਾਂ ਇਰੁਲਾ ਹੈ ਅਤੇ ਇਸ ਵਰਗੀ ਹੀ ਇਕ ਜਾਤੀ ਤਾਮਿਲਨਾਡੂ ਦੇ ਮੈਦਾਨਾਂ ਵਿਚ ਰਹਿੰਦੀ ਹੈ।

ਹ. ਪੁ. — ਐਨ. ਇੰਡੀਕਾ 1 : 508

**ਇਰੂਮਾ** : ਜਾਪਾਨ ਵਿਚ ਹਾਂਸ਼ੂ ਟਾਪੂ ਦੇ ਸਾਈਤਾਮਾ ਪ੍ਰੀਫ਼ੈਕਚਰ ਵਿਚ ਟੋਕੀਓ ਤੋਂ ਕੋਈ 40 ਕਿ. ਮੀ. ਉੱਤਰ-ਪੱਛਮ ਵੱਲ ਵਾਕਿਆ ਇਕ ਸ਼ਹਿਰ ਹੈ ਜਿਹੜਾ ਕਾਜੀ ਪਹਾੜਾਂ ਦੇ ਦੱਖਣ ਵੱਲ ਮੁਸਾਸ਼ੀਨੋਂ ਦੇ ਉੱਚੇ ਭੂ-ਭਾਗਾਂ ਉੱਤੇ ਇਰੂਮਾ ਦਰਿਆ ਦੇ ਕੰਢੇ ਤੇ ਵਾਕਿਆ ਹੈ। ਇਹ ਸ਼ਹਿਰ ਸਾਯਾਮਾ ਹਰੀ ਚਾਹ ਉਗਾਉਣ ਲਈ ਮਸ਼ਹੂਰ ਹੈ। ਇਥੇ ਹੀ ਜਾਪਾਨ ਦਾ ਹਵਾਈ ਸਵੈ-ਰੱਖਿਆ ਦਾ ਮੁੱਖ ਸਥਾਨ ਹੈ। ਟੋਕੀਓ ਨਾਲ ਰੇਲਾਂ-ਸੜਕਾਂ ਨਾਲ ਜੁੜੇ ਹੋਣ ਕਾਰਨ ਅੱਜਕੱਲ੍ਹ ਇਹ ਸੱਨਅਤੀ ਸ਼ਹਿਰ ਵਜੋਂ ਉੱਨਤ ਹੋ ਰਿਹਾ ਹੈ।

ਆਬਾਦੀ-ਅੰ. 1,39,592 (1991)

35° 50′ ਉ. ਵਿਥ.; 139° 28 ′ ਪੂ. ਲੰਬ.

ਹ. ਪੁ. -ਐਨ. ਬ੍ਰਿ. ਮਾ. 5 : 434

**ਇਰੋਦ** : ਇਹ ਭਾਰਤ ਦੇ ਤਾਮਿਲਨਾਡੂ ਰਾਜ ਦੇ ਕੋਇੰਬਟੂਰ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜਿਹੜਾ ਮਦਰਾਸ ਤੋਂ 391 ਕਿ. ਮੀ. ਦੂਰ ਕਾਵੇਰੀ ਦਰਿਆ ਦੇ ਸੱਜੇ ਕੰਢੇ ਉੱਤੇ ਸਥਿਤ ਹੈ।

ਇਹ ਸ਼ਹਿਰ ਦੱਖਣੀ ਰੇਲਵੇ ਦਾ ਇਕ ਜੰਕਸ਼ਨ ਹੈ। ਸਤਾਰ੍ਹਵੀ ਸਦੀ ਦੇ ਸ਼ੁਰੂ ਵਿਚ ਇਹ ਛੋਟਾ ਜਿਹਾ ਕਸਬਾ ਸੀ ਪਰ ਹੈਦਰ ਅਲੀ ਦੇ ਜ਼ਮਾਨੇ ਵਿਚ ਇਸ ਸ਼ਹਿਰ ਦੀ ਕਾਫ਼ੀ ਉੱਨਤੀ ਹੋਈ ਅਤੇ ਇਥੋਂ ਦੀ ਆਬਾਦੀ 15,000 ਹੋ ਗਈ। ਸਮੇਂ ਦੇ ਹੇਰ ਫੇਰ ਅਤੇ ਰਾਜਨੀਤਿਕ ਉੱਥਲ-ਪੁਥੱਲ ਕਾਰਨ ਅਠਾਰ੍ਹਵੀਂ ਸਦੀ ਦੇ ਅੰਤ ਵਿਚ ਇਹ ਮਰਹੱਟਿਆਂ, ਮੈਸੂਰ ਰਾਜ ਅਤੇ ਅੰਗਰੇਜ਼ਾਂ ਦੇ ਕਈ ਹਮਲਿਆਂ ਕਾਰਨ ਬਿਲਕੁਲ ਹੀ ਉਜੜ ਗਿਆ। ਸੰਨ 1792 ਵਿਚ ਟੀਪੂ ਸੁਲਤਾਨ ਤੇ ਅੰਗਰੇਜ਼ਾਂ ਵਿਚਕਾਰ ਸੰਧੀ ਹੋਈ ਜਿਸ ਦੇ ਸਿੱਟੇ ਵਜੋਂ ਲੋਕ ਇਥੇ ਮੁੜ ਵਸ ਗਏ ਅਤੇ ਇਕੋ ਵਰ੍ਹੇ ਵਿਚ ਹੀ ਇਥੋਂ ਦੀ ਆਬਾਦੀ ਦੋ ਹਜ਼ਾਰ ਹੋ ਗਈ।

ਅੱਜਕੱਲ੍ਹ ਇਹ ਤਾਮਿਲਨਾਡੂ ਦਾ ਇਕ ਬਹੁਤ ਵੱਡਾ ਸ਼ਹਿਰ ਬਣ ਚੁੱਕਾ ਹੈ। ਸੰਨ 1871 ਤੋਂ ਇਸ ਦਾ ਪ੍ਰਬੰਧ ਮਿਉਂਸਪਲ ਕਮੇਟੀ ਕਰ ਰਹੀ ਹੈ। ਸ਼ਹਿਰ ਪੂਰੀ ਤਰ੍ਹਾਂ ਉੱਨਤ ਹੋ ਚੁੱਕਾ ਹੈ। ਇੱਥੇ ਸਾਰੀਆਂ ਸਹੂਲਤਾਂ ਮੌਜੂਦ ਹਨ। ਇੱਥੇ ਦੋ ਬੜੇ ਪੁਰਾਣੇ ਮੰਦਰ ਹਨ ਜਿੱਥੇ ਤਾਮਿਲ ਭਾਸ਼ਾ ਵਿਚ ਲਿਖੇ ਹੋਏ ਇਤਿਹਾਸਕ ਮਹੱਤਤਾ ਵਾਲੇ ਲੇਖ ਕੰਧਾਂ ਤੇ ਉਕਰੇ ਹੋਏ ਹਨ। ਇਹ ਆਪਣੇ ਇਲਾਕੇ ਦਾ ਮਸ਼ਹੂਰ ਵਪਾਰਕ ਕੇਂਦਰ ਹੈ। ਇਥੇ ਕਪਾਹ ਦਾ ਵਪਾਰ ਸਭ ਤੋਂ ਵੱਧ ਹੁੰਦਾ ਹੈ।

ਆਬਾਦੀ- 1,58,774 (1991)

11° 2′ ਉ. ਵਿਥ.; 77° 43′ ਪੂ. ਲੰਬ.

ਹ. ਪੁ.— ਇੰਪ. ਗ. ਇੰਡ. 12 : 28

**ਇੱਲ** : ਇਹ ਸ਼੍ਰੇਣੀ ਏਵੀਜ਼, ਉਪ-ਸ਼੍ਰੇਣੀ ਨੀਆੱਰਨਿਥੀਜ਼, ਵਰਗ ਫਾਲਕੋਨੀਫ਼ਾੱਰਮੀਜ਼ ਅਤੇ ਕੁਲ ਫਾਲਕੋਨਿਡੀ ਦਾ ਪੰਛੀ ਹੈ।

ਇਹ ਸਾਰੇ ਭਾਰਤ ਵਿਚ ਅਤੇ ਹਿਮਾਲਾ ਦੇ ਪਹਾੜਾਂ ਵਿਚ ਲਗਭਗ 2500 ਮੀ. ਦੀ ਉਚਾਈ ਤਕ ਮਨੁੱਖੀ ਆਬਾਦੀ ਦੇ ਨੇੜੇ



ਇੱਲ

ਆਮ ਮਿਲਦਾ ਹੈ। ਇਸ ਦੀ ਲੰਬਾਈ 60-65 ਸੈਂ. ਮੀ. ਹੁੰਦੀ ਹੈ। ਇਸ ਦਾ ਰੰਗ ਹਲਕਾ ਭੂਰਾ ਜਿਹਾ ਅਤੇ ਵਿਚ ਕਿਤੇ ਕਿਤੇ ਕਾਲੀਆਂ ਧਾਰੀਆਂ ਹੁੰਦੀਆਂ ਹਨ। ਇਸ ਦੇ ਸਿਰ ਦਾ ਰੰਗ ਮਟਿਆਲਾ ਬੱਗਾ ਜਿਹਾ ਹੁੰਦਾ ਹੈ। ਇਸ ਦੀ ਚੁੰਝ ਸਿਰੇ ਤੋਂ ਮੁੜੀ ਹੋਈ ਹੁੰਦੀ ਹੈ ਤੇ ਪੈਰਾਂ ਦੀਆਂ ਉਂਗਲੀਆਂ ਉੱਤੇ ਮਜ਼ਬੂਤ ਤੇ ਨੋਕੀਲੇ ਨਹੁੰ ਹੁੰਦੇ ਹਨ ਜੋ ਸ਼ਿਕਾਰ ਫੜਨ ਦੇ ਕੰਮ ਆਉਂਦੇ ਹਨ।

ਇੱਲ ਸਿੱਧੀ ਉੱਡ ਰਹੀ ਹੋਵੇ ਤਾਂ ਇਸ ਦੀ ਪੂੰਛ ਸਲੰਘ ਦੀਆਂ ਦੋ ਸੂੱਤਾਂ ਵਰਗੀ ਲਗਦੀ ਹੈ। ਇਸ ਦੀ ਉਡਾਰੀ ਵੀ ਅਜੀਬ ਹੁੰਦੀ ਹੈ। ਹਵਾ ਵਿਚ ਮੁੜਨ, ਵਲ ਖਾਣ ਅਤੇ ਝਪਟ ਮਾਰ ਕੇ ਭੀੜ ਵਿਚੋਂ ਕੋਈ ਚੀਜ਼ ਚੁੱਕ ਕੇ ਅਤੇ ਟੈਲੀਫ਼ੂਨ, ਬਿਜਲੀ ਆਦਿ ਦੀਆਂ ਤਾਰਾਂ ਤੋਂ ਸਾਫ਼ ਬਚਕੇ ਨਿਕਲ ਜਾਣ ਦੀ ਇਸ ਦੀ ਫ਼ੁਰਤੀ ਤਕ ਹੋਰ ਕੋਈ ਪੰਛੀ ਨਹੀਂ ਪਹੁੰਚ ਸਕਦਾ।

ਇੱਲ ਘਾਇਲ ਪੰਛੀ, ਬੋਟ, ਚੂਹੇ, ਕਿਰਲੀਆਂ, ਗੰਡੋਏ ਅਤੇ ਮੁਰਦਾਰ ਆਦਿ ਜੋ ਕੁਝ ਵੀ ਲੱਭ ਜਾਏ, ਖਾ ਜਾਂਦੀ ਹੈ।

ਇੱਲ ਦਾ ਆਲ੍ਹਣਾ ਐਵੇਂ ਕਿਸੇ ਰੁੱਖ ਦੀਆਂ ਟਹਿਣੀਆਂ ਵਿਚ ਮੋਟੇ ਮੋਟੇ ਡੱਕਿਆਂ ਦਾ ਬਣਿਆ ਹੋਇਆ ਹੁੰਦਾ ਹੈ। ਇਸ ਵਿਚ ਲੀਰਾਂ ਅਤੇ ਹੋਰ ਹਰ ਤਰ੍ਹਾਂ ਦਾ ਗੰਦ ਮੰਦ ਹੁੰਦਾ ਹੈ। ਰੁੱਖਾਂ ਤੋਂ ਬਿਨ੍ਹਾਂ ਇੱਲਾਂ ਦੇ ਆਲ੍ਹਣੇ ਕਿਸੇ ਉੱਚੀ ਇਮਾਰਤ ਦੀ ਛੱਤ ਆਦਿ ਤੇ ਵੀ ਮਿਲਦੇ ਹਨ। ਇਕ ਆਲ੍ਹਣੇ ਵਿਚ ਦੋ ਤੋਂ ਚਾਰ ਅੰਡੇ ਹੁੰਦੇ ਹਨ। ਅੰਡੇ ਚਿੱਟੇ ਹੁੰਦੇ ਹਨ ਜੋ ਹਲਕੀ ਪਿਆਜ਼ੀ ਭਾਅ ਮਾਰਦੇ ਹਨ। ਇਨ੍ਹਾਂ ਵਿਚ ਕਿਤੇ ਕਿਤੇ ਭੂਰੇ ਰੰਗ ਦੇ ਦਾਗ਼ ਵੀ ਦਿਸਦੇ ਹਨ। ਬੱਚਿਆਂ ਦੇ ਪਾਲਣ ਪੋਸ਼ਣ ਅਤੇ ਹੋਰ ਕੰਮ ਵਿਚ ਨਰ ਤੇ ਮਦੀਨ ਹੋਵੇਂ ਹਿੱਸਾ ਲੈਂਦੇ ਹਨ। ਨਰ ਅਤੇ ਮਦੀਨ ਸ਼ਕਲ ਸੂਰਤ ਤੋਂ ਇਕੋ ਜਿਹੇ ਹੀ ਲਗਦੇ ਹਨ ਪਰ ਮਦੀਨ ਨਰ ਨਾਲੋਂ ਕੱਦ-ਬੁੱਤ ਵਿਚ ਵੱਡੀ ਹੁੰਦੀ ਹੈ।

ਫ਼ਾਰਸੀ ਸਾਹਿਤ ਵਿਚ ਇੱਲ ਬਾਰੇ ਪ੍ਰਸਿੱਧ ਹੈ ਕਿ ਇਹ ਇਕ ਸਾਲ ਨਰ ਅਤੇ ਇਕ ਸਾਲ ਮਦੀਨ ਰਹਿੰਦੀ ਹੈ। ਅੰਡੇ ਨੂੰ ਵੈਦ ਲੋਕ ਸੁਰਮੇ ਵਿਚ ਮਿਲਾ ਕੇ ਖਰਲ ਕਰ ਲੈਂਦੇ ਹਨ। ਕਿਹਾ ਜਾਂਦਾ ਹੈ ਕਿ ਇਸ ਦੀ ਵਰਤੋਂ ਨਾਲ ਨਜ਼ਰ ਤੇਜ਼ ਹੋ ਜਾਂਦੀ ਹੈ।

—ਤਾਰਾ ਸਿੰਘ ਸੇਠੀ

**ਇਲਕਲ** : ਭਾਰਤ ਦੇ ਕਰਨਾਟਕ ਰਾਜ ਵਿਚ ਬੀਜਾਪੁਰ ਜ਼ਿਲ੍ਹੇ ਦੇ ਹੁਨਗੁੰਦ ਤਅੱਲੁਕੇ ਵਿਚ ਹੁਨਗੁੰਦ ਤੋਂ 13 ਕਿ. ਮੀ. ਦੱਖਣ-ਪੂਰਬ ਵਿਚ ਸਥਿਤ ਇਕ ਸ਼ਹਿਰ ਹੈ। ਇਹ ਸ਼ਹਿਰ ਜ਼ਿਲ੍ਹੇ ਦੇ ਵੱਡੇ ਵਪਾਰਕ ਸ਼ਹਿਰਾਂ ਵਿਚੋਂ ਇਕ ਹੈ ਅਤੇ ਇਥੋਂ ਦੀਆਂ ਬੁਣਾਈ ਅਤੇ ਰੰਗਾਈ ਦੀਆਂ ਸੱਨਅਤਾਂ ਕਾਫ਼ੀ ਉੱਨਤ ਹਨ। ਇਥੋਂ ਬਾਹਰ ਭੇਜੀਆਂ ਜਾਣ ਵਾਲੀਆਂ ਖ਼ਾਸ ਖ਼ਾਸ ਚੀਜ਼ਾਂ ਵਿਚੋਂ ਰੇਸ਼ਮੀ ਅਤੇ ਸੂਤੀ ਕੱਪੜਾ, ਖ਼ਾਸ ਕਰ ਜ਼ਨਾਨਾ ਸਾੜ੍ਹੀਆਂ ਆਦਿ ਜ਼ਰਾਇਤੀ ਚੀਜ਼ਾਂ ਹਨ। ਇਥੇ ਨਵੇਂ ਢੰਗ ਦੇ ਬਣੇ ਬਾਨ ਸ਼ੰਕਰੀ, ਬਸਵੰਨਾ ਅਤੇ ਵਿਆਂਕੋਬਾ ਦੇ ਤਿੰਨ ਮੰਦਰ ਬਹੁਤ ਹੀ ਮਸ਼ਹੂਰ ਹਨ। ਇਥੇ ਹਰ ਸਾਲ ਪੋਹ ਦੀ ਪੂੰਨਿਆਂ ਨੂੰ ਭਾਰੀ ਮੇਲਾ ਲਗਦਾ ਹੈ।

15° 57′ ਉ. ਵਿਥ.; 76° 7′ ਪੂ. ਲੰਬ.

ਹ. ਪੁ.— ਇੰਪ. ਗ. ਇੰਡ. 13 : 329

**ਇਲਮ ਦੀਨ** : ਇਸ ਸ਼ਹੀਦ ਦਾ ਜਨਮ 1899 ਈ. ਵਿਚ ਪੰਜਾਬ ਵਿਚ ਜ਼ਿਲ੍ਹਾ ਅੰਮ੍ਰਿਤਸਰ ਦੇ ਚੱਕ ਮੁਕੰਦ ਨਾਮੀ ਪਿੰਡ ਵਿਖੇ ਹੋਇਆ। ਵੱਡਾ ਹੋ ਕੇ ਇਹ ਕਿਸੇ ਪ੍ਰਾਈਵੇਟ ਨੌਕਰੀ ਤੇ ਲੱਗ ਗਿਆ। ਇਸ ਨੇ ਰਾਸ਼ਟਰੀ ਸਰਗਰਮੀਆਂ ਵਿਚ ਕਾਫ਼ੀ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। 13 ਅਪ੍ਰੈਲ, 1991 ਨੂੰ ਜੱਲ੍ਹਿਆਂ ਵਾਲੇ ਬਾਗ਼ ਵਿਚ ਦੇਸ਼ ਭਗਤਾਂ ਦੇ ਵਿਚਾਰ ਸੁਣਨ ਲਈ ਇਹ ਹਾਜ਼ਰ ਹੋਇਆ ਅਤੇ ਉਥੇ ਹੀ ਪੁਲਸ ਦੀ ਗੋਲੀ ਲੱਗਣ ਕਰਕੇ ਇਸ ਨੇ ਪ੍ਰਾਣ ਤਿਆਗ ਦਿੱਤੇ।

**ਇਲਮ ਦੀਨ ਖ਼ਾਕਸਾਰ** : ਇਸ ਪੰਜਾਬੀ ਕਵੀ ਦਾ ਜਨਮ 1899 ਈ. ਵਿਚ ਅੰਮ੍ਰਿਤਸਰ ਵਿਖੇ ਰਹੀਮ ਬਖ਼ਸ਼ ਪਠਾਣ ਦੇ ਘਰ ਹੋਇਆ। ਇਸਲਾਮੀਆ ਹਾਈ ਸਕੂਲ, ਅੰਮ੍ਰਿਤਸਰ ਤੋਂ ਮੁਢਲੀ ਪੜ੍ਹਾਈ ਪ੍ਰਾਪਤ ਕਰਨ ਮਗਰੋਂ ਇਹ ਹਾਈ ਸਕੂਲ ਚਨਿਓਟ, ਜ਼ਿਲ੍ਹਾ ਝੰਗ (ਹੁਣ ਪਾਕਿਸਤਾਨ) ਵਿਚ ਡ੍ਰਿਲ ਮਾਸਟਰ ਲੱਗਿਆ ਰਿਹਾ। ਮੁਸ਼ਾਇਰਿਆਂ ਅਤੇ ਬੈਂਤਬਾਜ਼ੀ ਦੇ ਅਖਾੜਿਆਂ ਵਿਚ ਜਾਣ ਨਾਲ ਇਸ ਨੂੰ ਵੀ ਕਵਿਤਾ ਲਿਖਣ ਦਾ ਸ਼ੌਕ ਪੈਦਾ ਹੋ ਗਿਆ। ਇਸ ਨੂੰ ਉਰਦੂ ਅਤੇ ਫ਼ਾਰਸੀ ਦਾ ਚੰਗਾ ਗਿਆਨ ਸੀ ਅਤੇ ਤਬੀਅਤ ਵਿਚ ਰਵਾਨੀ, ਵਲਵਲਾ ਅਤੇ ਜੋਸ਼ ਸੀ। ਇਸ ਨੇ ਵੰਨ-ਸੁਵੰਨੀਆਂ ਬਹਿਰਾਂ ਵਿਚ ਸ਼ਿਅਰ ਲਿਖੇ। ਇਸ ਨੇ ਸ਼ਿੰਗਾਰਰਸੀ ਅਤੇ ਸ਼ਾਂਤਰਸੀ ਕਵਿਤਾ ਲਿਖੀ ਪਰ ਕਰੁਣਾਰਸ ਵਿਚ ਲਿਖੇ ਇਸ ਦੇ ਮਰਸੀਏ ਵਿਸ਼ੇਸ਼ ਤੌਰ ਤੇ ਸਲਾਹੁਣਯੋਗ ਹਨ। ਇਸ ਦੀ ਕਵਿਤਾ ਵਿਚ ਤਸ਼ਬੀਹਾਂ ਤੇ ਉਰਦੂ ਫ਼ਾਰਸੀ ਦੇ ਸ਼ਬਦਾਂ ਦੀ ਭਰਮਾਰ ਹੈ।

ਹ. ਪ. —ਪੰ. ਸ਼ਾ. ਤਜ਼.

**ਇਲਮੇਨਾਈਟ** : ਇਹ ਇਕ ਕਾਲੇ ਰੰਗ ਦਾ ਖਣਿਜ ਹੈ ਜੋ ਟਾਇਟੈਨਿਕ ਆਇਰਨ ਕੱਚੀ-ਧਾਤ ਅਖਵਾਉਂਦੀ ਹੈ। ਇਸ ਦਾ ਇਹ ਨਾਂ ਰੂਸ ਦੇ ਇਲਮਨ ਨਾਮੀ ਪਹਾੜਾਂ ਵਿਚੋਂ ਨਿਕਲਣ ਕਰਕੇ ਪਿਆ ਹੈ। ਟਾਇਟੇਨੀਅਮ ਦੀ ਕਈ ਸਨਅਤਾਂ ਵਿਚ ਵਰਤੋਂ ਵੱਧ ਜਾਣ ਕਾਰਨ ਇਲਮੇਨਾਇਟ ਦੀ ਖੁਦਾਈ ਅਤੇ ਉਤਪਾਦਨ ਵਲ ਦੁਨੀਆਂ ਦੇ ਕਈ ਤਕੜੇ ਦੇਸ਼ਾਂ ਨੇ ਧਿਆਨ ਦਿੱਤਾ ਹੈ। ਭਾਵੇਂ ਇਲਮੇਨਾਈਟ ਅਗਨੀ ਅਤੇ ਪਰਵਰਤਿਤ ਚਟਾਨਾਂ ਵਿਚ ਆਮ ਹੁੰਦਾ ਹੈ ਫਿਰ ਵੀ ਭਾਰਤ ਵਿਚ ਸਾਹਿਲੀ ਇਲਾਕੇ ਦੇ ਰੇਤ ਦੇ ਜਮਾਉ ਤੋਂ ਇਲਾਵਾ ਹੋਰ ਕੋਈ ਵੀ ਜਮਾਉ ਅਜਿਹਾ ਨਹੀਂ ਹੈ ਜਿੱਥੋਂ ਇਸ ਦੀ ਖੁਦਾਈ

ਆਰਥਿਕ ਅਤੇ ਵਪਾਰਕ ਪੱਖ ਤੋਂ ਲਾਭਦਾਇਕ ਹੋ ਸਕੇ। ਦੱਖਣੀ ਭਾਰਤ ਦੇ ਸਾਹਿਲ ਦੇ ਰੇਤ ਦੇ ਲਗਭਗ 160 ਕਿ. ਮੀ. ਲੰਬੇ ਇਲਾਕੇ ਵਿਚ, ਪੱਛਮੀ ਸਾਹਿਲ ਤੇ ਕਵਿਲਨ ਦੇ ਉੱਤਰ ਵਿਚ ਨੰਦੀਕਾਰੀਆ ਤੋਂ ਕੰਨਿਆ ਕੁਮਾਰੀ ਤਕ ਅਤੇ ਪੂਰਬੀ ਸਾਹਿਲ ਉੱਤੇ ਸਾਹਿਲ ਦੇ ਨਾਲ-ਨਾਲ ਤਿਰੁਨੇਲਵੇਲੀ ਜ਼ਿਲ੍ਹੇ ਵਿਚ ਲਿਪੁਰਮ ਤਕ ਇਹ ਬਹੁਤੀ ਮਿਕਦਾਰ ਵਿਚ ਮਿਲਦਾ ਹੈ। ਰੇਤ ਵਿਚ ਇਲਮੇਨਾਈਟ ਰਿਊਟਾਈਲ, ਜ਼ਰਕਾੱਨ, ਸਿਲੀਮੇਨਾਈਟ ਅਤੇ ਮੋਨਾਜ਼ਾਈਟ ਆਦਿ ਖਣਿਜਾਂ ਦੇ ਰੂਪ ਵਿਚ ਮਿਲਦਾ ਹੈ। ਕੁਝ ਘੱਟ ਮਹੱਤਤਾ ਵਾਲੀ ਇਲਮੇਨਾਈਟ ਵਾਲੀ ਰੇਤ ਮਾਲਾਬਾਰ, ਰਾਮਨਾਥਪੁਰਮ, ਤੰਜੋਰ, ਵਿਸ਼ਾਖਾਪਟਨਮ, ਰਤਨ-ਗਿਰੀ ਅਤੇ ਗੰਜਾਮ ਜ਼ਿਲ੍ਹਿਆਂ ਵਿਚ ਵੀ ਮਿਲਦੀ ਹੈ।

ਟ੍ਰਾਵਨਕੋਰ ਵਿਚ ਇਲਮੇਨਾਈਟ ਵਾਲੀ ਸਾਹਿਲੀ ਰੇਤ ਨੂੰ ਖੁਦਾਈ ਕਰਕੇ ਸਾਫ਼ ਕਰਨ ਲਈ ਨਾਲ ਲਗਦੇ ਕਾਰਖ਼ਾਨਿਆਂ ਵਿਚ ਭੇਜ ਦਿੱਤਾ ਜਾਂਦਾ ਹੈ ਜਿੱਥੇ 95% ਸ਼ੁੱਧ ਇਲਮੇਨਾਈਟ ਤਿਆਰ ਕੀਤਾ ਜਾਂਦਾ ਹੈ।

ਇਲਮੇਨਾਈਟ ਦੀ ਵਰਤੋਂ ਅੱਜਕੱਲ੍ਹ ਟਾਇਟੇਨੀਅਮ ਸਫ਼ੈਦੇ ਨਾਂ ਦਾ ਸਫ਼ੈਦ ਰੰਗ ਤਿਆਰ ਕਰਨ ਲਈ ਕੀਤੀ ਜਾਂਦੀ ਹੈ। ਇਸ ਤੋਂ ਲੱਕੜੀ ਅਤੇ ਲੋਹੇ ਉੱਤੇ ਕਰਨ ਵਾਲਾ ਚਿੱਟਾ ਰੋਗਨ ਬਣਾਇਆ ਜਾਂਦਾ ਹੈ। ਸਫ਼ੈਦ ਟਾਇਟੇਨੀਅਮ 'ਸਫ਼ੈਦੇ' ਲੈੱਡ ਕਾਰਬੋਨੇਟ (ਬੇਸਿਕ) ਤੋਂ ਵੀ ਵੱਧ ਚਿੱਟਾ ਹੁੰਦਾ ਹੈ। ਇਸ ਦੀ ਅਤੇ ਇਸ ਦੇ ਯੋਗਿਕਾਂ ਦੀ ਵਰਤੋਂ ਤੇਲ ਰੰਗਾਂ ਤੋਂ ਇਲਾਵਾ ਕਾਗ਼ਜ਼,ਚਮੜੇ, ਸੂਤੀ ਕੱਪੜੇ, ਰਬੜ, ਪਲਾਸਟਿਕ ਅਤੇ ਹੋਰ ਸਨਅਤਾਂ ਵਿਚ ਹੁੰਦੀ ਹੈ। ਧਾਤ ਵਾਲੇ ਟਾਇਟੇਨੀਅਮ ਦੀ ਵਰਤੋਂ ਖ਼ਾਸ ਕਿਸਮ ਦੇ ਇਸਪਾਤ ਤਿਆਰ ਕਰਨ ਲਈ ਵੀ ਕੀਤੀ ਜਾਂਦੀ ਹੈ।

ਇਲਮੇਨਾਈਟ ਦੇ ਉਤਪਾਦਨ ਪੱਖੋਂ ਭਾਰਤ, ਦੁਨੀਆਂ ਵਿਚ ਦੂਜੇ ਥਾਂ ਤੇ ਹੈ। ਅਨੁਮਾਨ ਹੈ ਕਿ ਇਸ ਦੇ ਕੁੱਲ ਜ਼ਖ਼ੀਰੇ 35 ਕਰੋੜ ਮੀਟ੍ਰਿਕ ਟਨ ਦੇ ਲਗਭਗ ਹਨ। ਭਾਰਤ ਵਿਚ ਤਿਆਰ ਕੀਤੇ ਜਾਂਦੇ ਇਲਮੇਨਾਈਟ ਵਿਚੋਂ ਬਹੁਤੇ ਨੂੰ ਵਿਦੇਸ਼ਾਂ ਵਿਚ ਭੇਜਿਆ ਜਾਂਦਾ ਹੈ।

**ਇਲਾ** : ਰਿਗਵੇਦ ਵਿਚ ਇਹ ਅੰਨ ਦੀ ਦੇਵੀ ਮੰਨਿਆ ਗਿਆ ਹੈ ਭਾਵੇਂ ਸਾਇਨ ਅਨੁਸਾਰ ਇਸ ਨੂੰ ਧਰਤੀ ਦੀ ਦੇਵੀ ਮੰਨਣਾ ਵਧੇਰੇ ਠੀਕ ਹੈ। ਵੈਦਿਕ ਸਾਹਿਤ ਵਿਚ ਇਲਾ ਨੂੰ ਮਨੂੰ ਦੀ ਅਗਵਾਈ ਕਰਨ ਵਾਲੀ ਅਤੇ ਧਰਤੀ ਉਤੇ ਵਿਧੀ ਅਨੁਸਾਰ ਬਲੀ ਦੀ ਰਸਮ ਕਰਵਾਉਣ ਵਾਲੀ ਮੰਨਿਆ ਗਿਆ ਹੈ। ਇਲਾ ਦੇ ਨਾਂ ਤੇ ਹੀ ਜੰਬੂ ਟਾਪੂ ਦੇ ਨੌਂ- ਖੰਡਾਂ ਵਿਚੋਂ ਇਕ ਖੰਡ 'ਇਲਾਵਰਿਤ ਵਰਸ਼' ਕਹਾਉਂਦਾ ਹੈ। ਮਹਾਭਾਰਤ ਅਤੇ ਪੁਰਾਣਾਂ ਦੀ ਪਰੰਪਰਾ ਵਿਚ ਇਲਾ ਨੂੰ ਬੁੱਧ ਦੀ ਪਤਨੀ ਅਤੇ ਪੁਰੂਰਵਾ ਦੀ ਮਾਂ ਕਿਹਾ ਗਿਆ ਹੈ।

**ਇਲਾਇਚੀ** : ਇਹ ਇਕ ਬੀਜ ਪੱਤਰੀ ਪੌਦੇ ਦੇ ਬੀਜ ਹਨ। ਇਹ ਇੱਕ ਸਦਾ ਬਹਾਰ ਪੌਦਾ ਹੈ ਜੋ 1.5 ਮੀ. ਤੋਂ ਲੈ ਕੇ 3 ਮੀ. ਤਕ ਉੱਚਾ ਹੁੰਦਾ ਹੈ। ਇਸ ਦੀਆਂ ਟਹਿਣੀਆਂ ਉੱਤੇ ਪੱਤੇ ਲਗਦੇ ਹਨ। ਇਨ੍ਹਾਂ ਤੋਂ ਇਲਾਵਾ ਪੌਦੇ ਦੇ ਗੁੱਦੇਦਾਰ ਪ੍ਰਕੰਦਾਂ ਤੋਂ ਬਗ਼ੈਰ ਪੱਤਿਆਂ ਵਾਲੀਆਂ ਕੁਝ ਡੰਡੀਆਂ ਵੀ ਨਿਕਲਦੀਆਂ ਹਨ ਜਿਨ੍ਹਾਂ ਉੱਤੇ ਚਿੱਟੇ ਰੰਗ ਦੇ ਫੁੱਲ ਲਗਦੇ ਹਨ। ਫਲ ਵਿਚ ਤਿੰਨ ਖ਼ਾਨਿਆਂ ਵਾਲੀ ਬੀਜਦਾਨੀ ਹੁੰਦੀ ਹੈ ਜਿਸ ਵਿਚ ਬੀਜ ਬਣਦੇ ਹਨ। ਇਨ੍ਹਾਂ ਬੀਜਾਂ ਨੂੰ ਸੁਕਾ ਲਿਆ ਜਾਂਦਾ ਹੈ ਅਤੇ ਮਸਾਲਿਆਂ ਵਿਚ ਇਨ੍ਹਾਂ ਦੀ ਵਰਤੋਂ ਖ਼ੁਸ਼ਬੂ ਲਈ ਕੀਤੀ ਜਾਂਦੀ ਹੈ। ਇਲਾਇਚੀਆਂ ਦੋ ਕਿਸਮਾਂ ਦੀਆਂ ਹੁੰਦੀਆਂ ਹਨ, ਛੋਟੀ ਇਲਾਇਚੀ ਅਤੇ ਵੱਡੀ ਇਲਾਇਚੀ।

**ਇਲਾਇਚੀ ਛੋਟੀ**-ਇਸ ਨੂੰ ਸੰਸਕ੍ਰਿਤ ਵਿਚ ਏਲਾ, ਤੀਕਸ਼ਣ ਗੰਧਾ ਆਦਿ ਅਤੇ ਲਾਤੀਨੀ ਵਿਚ ਇਲੈਟੇਰੀਆ ਕਾਰਡਮਮ ਆਖਦੇ ਹਨ। ਇਹ ਜ਼ਿੰਜੀਬਰੇਸੀ ਕੁਲ ਦਾ ਬੂਟਾ ਹੈ। ਕਾਰੋਮੰਡਲ ਅਤੇ ਮਾਲਾਬਾਰ ਵਿਚਕਾਰ ਇਕ ਥਾਂ ਦਾ ਨਾਂ ਰਾਸ ਹੇਲੀ ਹੈ। ਇਲਾਇ ਉੱਥੋਂ ਦੀ ਹੀ ਪੈਦਾਵਾਰ ਸੀ। ਖ਼ਿਆਲ ਹੈ ਕਿ ਇਸ ਨੂੰ ਸੰਸਕ੍ਰਿਤ ਵਿ ਏਲ ਅਤੇ ਫ਼ਾਰਸੀ ਵਿਚ ਹੇਲ ਆਖਦੇ ਹਨ, ਇਸ ਦਾ ਕਾਰਨ ਇਹੋ ਕਿ ਇਹ ਰਾਸ ਹੇਲੀ ਤੋਂ ਆਉਂਦੀ ਸੀ। ਇਸ ਦਾ ਬੂਟਾ ਬੀਜ ਤੋਂ ਉਗਦਾ ਹੈ ਅਤੇ ਜੜ੍ਹਾਂ ਬੀਜ ਕੇ ਵੀ ਪੈਦਾ ਕੀਤਾ ਜਾਂਦਾ ਹੈ। ਇਸ ਫ਼ਸਲ ਤਿੰਨ ਚਾਰ ਵਰ੍ਹਿਆਂ ਵਿਚ ਤਿਆਰ ਹੁੰਦੀ ਹੈ ਅਤੇ ਇੰਨੇ ਵਿ ਵਿਚ ਹੀ ਇਸ ਉੱਤੇ ਗੁੱਛਿਆਂ ਦੀ ਸ਼ਕਲ ਵਿਚ ਫਲ ਲਗਦਾ ਇਹ ਸੁੱਕਿਆ ਹੋਇਆ ਫਲ ਹੀ ਬਾਜ਼ਾਰ ਵਿਚ ਛੋਟੀ ਇਲਾਇਚੀ ਨਾਂ ਨਾਲ ਵਿਕਦਾ ਹੈ। ਬੂਟੇ ਦੀ ਉਮਰ 10 ਤੋਂ 12 ਵਰ੍ਹਿਆਂ ਤ ਹੁੰਦੀ ਹੈ। ਇਸ ਲਈ ਸਾਗਰੀ ਪੌਣ ਅਤੇ ਛਾਂਦਾਰ ਧਰਤੀ ਜ਼ਰੂਰੀ ਇਸ ਦੇ ਬੀਜ ਛੋਟੇ ਅਤੇ ਕੋਨੇਦਾਰ ਹੁੰਦੇ ਹਨ। ਮੰਗਲੌਰ, ਮਾਲਾਬ ਅਤੇ ਲੰਕਾ ਵਿਚ ਇਲਾਇਚੀ ਬਹੁਤ ਹੁੰਦੀ ਹੈ।

ਭਾਰਤ ਵਿਚ ਇਸ ਦੀ ਵਰਤੋਂ ਮੂੰਹ ਸਾਫ਼ ਕਰਨ ਲ ਪਕਵਾਨਾਂ ਨੂੰ ਖ਼ੁਸ਼ਬੂਦਾਰ ਬਣਾਉਣ ਆਦਿ ਲਈ ਕੀਤੀ ਜਾਂਦੀ ਇਹ ਹਾਜ਼ਮੇ ਨੂੰ ਠੀਕ ਕਰਦੀ ਅਤੇ ਭੁੱਖ ਨੂੰ ਵਧਾਉਂਦੀ ਹੈ।

ਆਯੁਰਵੈਦਿਕ ਅਨੁਸਾਰ ਇਲਾਇਚੀ ਠੰਢੀ, ਤੇਜ਼, ਗ ਸਾਫ਼ ਕਰਨ ਵਾਲੀ ਤੇ ਪਿੱਤ ਪੈਦਾ ਕਰਨ ਵਾਲੀ ਹੈ ਅਤੇ ਵਾਤ, ਸ ਖੰਘ, ਬਵਾਸੀਰ, ਤਪਦਿਕ, ਮਸਾਨੇ ਦੇ ਰੋਗ, ਸੁਜ਼ਾਕ, ਪਥਰੀ, ਖੁਰ ਪਿਸ਼ਾਬ ਦੀਆਂ ਬੀਮਾਰੀਆਂ ਅਤੇ ਦਿਲ ਦੇ ਰੋਗਾਂ ਲਈ ਲਾਭਦਾਇ ਹੈ।

ਇਸ ਦੇ ਬੀਜਾਂ ਜਾਂ ਦਾਣਿਆਂ ਵਿਚ ਇਕ ਤਰ੍ਹਾਂ ਦਾ ਖ਼ੁਸ਼ਬੂਦ ਤੇਲ ਹੁੰਦਾ ਹੈ।

**ਇਲਾਇਚੀ ਵੱਡੀ**—ਇਸ ਦਾ ਨਾਂ ਸੰਸਕ੍ਰਿਤ ਵਿਚ ਏ ਕਾਂਤਾ ਆਦਿ, ਮਰਾਠੀ ਵਿਚ ਵੇਲਦੋੜੇ ਗੁਜਰਾਤੀ ਵਿਚ ਮੋ ਇਲਾਇਚੀ ਅਤੇ ਲਾਤੀਨੀ ਵਿਚ ਐਮੋਮਮ ਕਾੱਰਡਮਮ ਹੈ।

ਇਸ ਦੇ ਦਰਖ਼ਤ 0.9 ਮੀ. ਤੋਂ 1.5 ਮੀ. ਤਕ ਉੱਚੇ ਹੁੰਦੇ ਜੋ ਭਾਰਤ ਤੇ ਨੇਪਾਲ ਦੇ ਪਹਾੜੀ ਇਲਾਕਿਆਂ ਵਿਚ ਹੁੰਦੇ ਹਨ। ਜਾਂ ਵੱਡੀ ਇਲਾਇਚੀ ਤਿਕੋਨੀ, ਗਹਿਰੇ ਕਥੱਈ ਰੰਗ ਦੀ ਅ ਲਗਭਗ 1.2 ਸੈਂ. ਮੀ. ਲੰਬੀ ਹੁੰਦੀ ਹੈ। ਇਸ ਵਿਚਲੇ ਬੀਜ ਛੋ ਇਲਾਇਚੀ ਦੇ ਬੀਜਾਂ ਨਾਲੋਂ ਕੁਝ ਵੱਡੇ ਹੁੰਦੇ ਹਨ।

ਆਯੁਰਵੈਦ ਅਤੇ ਹਿਕਮਤ ਵਿਚ ਇਸ ਦੇ ਬੀਜਾਂ ਦੇ ਲਗਭ ਉਹੀ ਗੁਣ ਦੱਸੇ ਗਏ ਹਨ ਜਿਹੜੇ ਛੋਟੀ ਇਲਾਇਚੀ ਦੇ ਬੀਜਾਂ ਦੇ ਹਨ ਪਰ ਵੱਡੀ ਇਲਾਇਚੀ ਛੋਟੀ ਨਾਲੋਂ ਘੱਟ ਸੁਆਦਲੀ ਹੁੰਦੀ ਇਹ ਗਰਮ ਮਸਾਲੇ ਵਿਚ ਵਰਤੀ ਜਾਂਦੀ ਹੈ ਅਤੇ ਮੁੱਲ ਪਖੋਂ ਛੋ ਇਲਾਇਚੀ ਨਾਲੋਂ ਸਸਤੀ ਹੁੰਦੀ ਹੈ।

**ਇਲਾਹੀ ਬਖ਼ਸ਼** : ਇਸ ਸ਼ਹੀਦ ਦਾ ਜਨਮ ਪੰਜਾਬ ਉੱਤਰ-ਪੱਛਮੀ ਸਰਹੱਦੀ ਸੂਬੇ ਵਿਚ ਪਿਸ਼ਾਵਰ (ਪਾਕਿਸਤਾਨ) ਵਿ ਹੋਇਆ। ਇਸ ਦੇ ਪਿਤਾ ਦਾ ਨਾਂ ਮੁਹੰਮਦ ਸਦੀਕ ਸੀ। ਇਹ ਮ ਹਾਈ ਸਕੂਲ ਵਿਚ ਹੀ ਪੜ੍ਹਦਾ ਸੀ ਕਿ ਸੰਨ 1930 ਦੀ ਸਿਵਲ ਫ਼ੁਰਮਾਨੀ ਲਹਿਰ ਵਿਚ ਜਾ ਸ਼ਾਮਲ ਹੋਇਆ । ਇਸੇ ਸਾਲ ਪਿਸ਼ਾ ਦੇ 'ਕਿੱਸਾ ਖਵਾਨੀ' ਬਾਜ਼ਾਰ ਵਿਚ ਪੁਲਸ ਵੱਲੋਂ ਚਲਾਈ ਗਈ ਗੋ ਨਾਲ ਇਸ ਦਾ ਦੇਹਾਂਤ ਹੋ ਗਿਆ।

**ਇਲਾ ਚੰਦਰ (ਜੋਸ਼ੀ)** : ਹਿੰਦੀ ਸਾਹਿਤ ਦੇ ਇਸ ਉ ਨਾਵਲਕਾਰ ਜਿਸ ਦੇ ਨਾਵਲਾਂ ਵਿਚ ਮਨੋਵਿਗਿਆਨਕ ਸਮੱਸਿਆ ਨੂੰ ਹੀ ਪਹਿਲੀ ਥਾਂ ਦਿੱਤੀ ਗਈ ਹੈ, ਦਾ ਜਨਮ 13 ਦਸੰਬਰ, 19 ਨੂੰ ਅਲਮੋੜਾ ਦੇ ਪੰਡਤ ਚੰਡ ਵਲਭ ਜੋਸ਼ੀ ਦੇ ਘਰ ਹੋਇਆ ਕਾਨਿਅ-ਕਬਜ (ਕਨੌਂਜ਼ੀਏ) ਬ੍ਰਾਹਮਣ ਸੀ। ਇਹ ਕਹਿਣਾ ਗ਼ਰ

ਨਹੀਂ ਕਿ ਜੋਸ਼ੀ ਪਹਿਲਾ ਲਿਖਾਰੀ ਹੈ ਜਿਸ ਨੇ ਹਿੰਦੀ ਨਾਵਲ ਵਿਚ ਮਨੋਵਿਗਿਆਨ ਦੀਆਂ ਨਵੀਆਂ ਖੋਜਾਂ ਦੀ ਸਫ਼ਲ ਵਰਤੋਂ ਕਰਦਿਆਂ ਮਨੁੱਖੀ ਮਨ ਦੀਆਂ ਡੂੰਘਾਈਆਂ ਵਿਚ ਲੁਕੀ ਹਉਂ ਨੂੰ ਉਜਾਗਰ ਕੀਤਾ ਅਤੇ ਜ਼ਿੰਦਗੀ ਦੀਆਂ ਨਵੀਆਂ ਕੀਮਤਾਂ ਆਪਣੇ ਪਾਠਕਾਂ ਦੇ ਸਾਹਮਣੇ ਰੱਖੀਆਂ ਹਨ।

ਇਲਾ ਚੰਦਰ ਜੋਸ਼ੀ ਦਾ ਪਿਤਾ ਸੰਗੀਤ ਦਾ ਮਾਹਿਰ ਸੀ। ਇਸ ਦਾ ਵੱਡਾ ਭਰਾ ਡਾਕਟਰ ਹੇਮ ਚੰਦਰ ਜੋਸ਼ੀ ਭਾਸ਼ਾ ਸ਼ਾਸਤਰ ਦਾ ਮੰਨਿਆ ਪਰਮੰਨਿਆ ਵਿਦਵਾਨ ਹੈ।

ਜੋਸ਼ੀ ਦਾ ਸਭ ਤੋਂ ਪਹਿਲਾ ਨਾਵਲ 'ਘਰਿਣਆਮਈ' ਸੀ ਜੋ 1927 ਈ. ਵਿਚ ਲਿਖਿਆ ਗਿਆ ਅਤੇ 1929 ਈ. ਵਿਚ ਛਪਿਆ। ਇਸੇ ਨਾਵਲ ਦਾ ਨਵਾਂ ਐਡੀਸ਼ਨ 'ਲੱਜਾ' ਹੈ। 'ਸੰਨਿਆਸੀ' ਇਸ ਦਾ ਸਭ ਤੋਂ ਵਧੀਆ ਨਾਵਲ ਮੰਨਿਆ ਜਾਂਦਾ ਹੈ। ਇਸ ਤੋਂ ਇਲਾਵਾ 'ਪ੍ਰੇਤ ਔਰ ਛਾਇਆ', 'ਪਰਦੇ ਕੀ ਰਾਨੀ', 'ਨਿਰਵਾਸਿਤ', 'ਮੁਕਤੀਪਥ', 'ਸੁਬਹ ਕੇ ਭੂਲੇ', 'ਜਿਪਸੀ', 'ਜਹਾਜ਼ ਕਾ ਪੰਛੀ' ਆਦਿ ਹੋਰ ਨਾਵਲ ਹਨ ਜਿਨ੍ਹਾਂ ਕਾਰਨ ਹਿੰਦੀ ਦੇ ਨਾਵਲ-ਸਾਹਿਤ ਵਿਚ ਇਸ ਦੀ ਖ਼ਾਸ ਥਾਂ ਹੈ।

**ਇਲਾਵਾਰਾ** : ਇਹ ਆਸਟ੍ਰੇਲੀਆ ਦੇ ਰਾਜ ਨਿਊ-ਸਾਊਥ-ਵੇਲਜ਼ ਦਾ ਇਕ ਉਪਜਾਊ ਜ਼ਿਲ੍ਹਾ ਹੈ ਜਿਹੜਾ ਸਿਡਨੀ ਤੋਂ 53 ਕਿ. ਮੀ. ਦੱਖਣ ਤੋਂ ਲੈ ਕੇ ਸਮੁੰਦਰ ਤਟ ਦੇ ਨਾਲ-ਨਾਲ ਦੱਖਣ ਵੱਲ 64 ਕਿ. ਮੀ. ਸ਼ੋਲਹੇਵਨ ਤਕ ਫੈਲਿਆ ਹੋਇਆ ਹੈ। ਇਸ ਨੂੰ 305 ਉੱਚੀਆਂ ਚਟਾਨਾਂ ਨੇ ਅੰਦਰਲੀ ਪਠਾਰ ਨਾਲੋਂ ਅੱਡ ਕੀਤਾ ਹੈ। ਇਹ ਘੱਟ ਆਬਾਦੀ ਵਾਲਾ ਇਲਾਕਾ ਹੈ ਅਤੇ ਸਿਡਨੀ ਦੀ ਦੁੱਧ ਦੀ ਮੰਗ ਪੂਰੀ ਕਰਦਾ ਹੈ। ਇਥੇ ਕੋਲੇ ਦੀਆਂ ਬਹੁਤ ਖਾਣਾਂ ਹਨ। ਬਸਾਲਟ, ਅੱਗ-ਰੋਕੂ ਮਿੱਟੀ ਅਤੇ ਪੱਥਰ ਇਥੇ ਬਹੁਤ ਹੁੰਦੇ ਹਨ। ਇਸ ਦੇ ਵੱਡੇ ਸ਼ਹਿਰ ਬੁਲੀ, ਵੂਲਨਗਾਂਗ, ਪੋਰਟ ਕੈਂਬਲਾ, ਕਿਆਮਾ ਅਤੇ ਗੈਰਿੰਗੋਂਗ ਹਨ। ਇਸ ਦਾ ਖੇਤਰਫਲ 5, 800 ਵ. ਕਿ. ਮੀ. ਹੈ।

ਇਸੇ ਜ਼ਿਲ੍ਹੇ ਵਿਚ ਇਲਾਵਾਰਾ ਨਾਂ ਦੀ ਇਕ ਖਾਰੇ ਪਾਣੀ ਦੀ ਝੀਲ ਵੀ ਹੈ ਜਿਹੜੀ 14.4 ਕਿ. ਮੀ. ਲੰਬੀ ਅਤੇ 4.8 ਕਿ. ਮੀ. ਚੌੜੀ ਹੈ। ਇਹ ਪਹਾੜਾਂ ਨਾਲ ਘਿਰੀ ਹੋਈ ਹੈ ਅਤੇ ਇਕ ਧਾਰ ਰਾਹੀਂ ਸਮੁੰਦਰ ਨਾਲ ਮਿਲੀ ਹੋਈ ਹੈ। ਇਥੇ ਜੰਗਲੀ ਬਤਖ਼ਾਂ ਦਾ ਸ਼ਿਕਾਰ ਕੀਤਾ ਜਾਂਦਾ ਹੈ।

ਹ. ਪ੍ਰ. —ਐਨ. ਬ੍ਰਿ. 5 : 302.

**ਇਲਿਪਸ** : ਇਲਿਪਸ ਦੀ ਪਰਿਭਾਸ਼ਾ ਹੇਠ ਲਿਖੇ ਢੰਗਾਂ ਨਾਲ ਦਿੱਤੀ ਜਾਂਦੀ ਹੈ :




ਇਲਿਪਸ

(1) ਇਕ ਅਜਿਹੇ ਬਿੰਦੂ ਦਾ ਪੱਥ ਹੈ ਜੋ ਇਸ ਪ੍ਰਕਾਰ ਗਤੀਮਾਨ ਹੈ ਕਿ ਇਸ ਦਾ ਇਕ ਨਿਸ਼ਚਿਤ ਬਿੰਦੂ (ਜਿਸ ਨੂੰ ਫ਼ੋਕਸ ਕਹਿੰਦੇ ਹਨ) ਅਤੇ ਇਕ ਨਿਸ਼ਚਿਤ ਰੇਖਾ (ਜਿਸ ਨੂੰ ਡਾਇਰੈੱਕਟ੍ਰਿਕਸ ਕਹਿੰਦੇ ਹਨ) ਤੋਂ ਫ਼ਾਸਲਿਆਂ ਦਾ ਅਨੁਪਾਤ ਸਥਿਰ ਰਹਿੰਦਾ ਹੈ ਅਤੇ ਇਸ ਅਨੁਪਾਤ ਦਾ ਮਾਪ ਇਕ ਤੋਂ ਘੱਟ ਹੁੰਦਾ ਹੈ। ਇਲਿਪਸ ਦਾ ਆਕਾਰ ਸਮਮਿਤੱਈ ਹੋਣ ਕਰਕੇ ਇਸ ਦੇ ਦੋ ਫ਼ੋਕਸ ਹੁੰਦੇ ਹਨ।

(2) ਜੇ ਕੋਈ ਬਿੰਦੂ ਇਸ ਤਰ੍ਹਾਂ ਚੱਲੇ ਕਿ ਇਸ ਦਾ ਦੋ ਨਿਸ਼ਚਿਤ ਬਿੰਦੂਆਂ ਅਰਥਾਤ ਫ਼ੋਕਸਾਂ ਤੋਂ ਅੰਤਰ ਦਾ ਜੋੜ ਸਦਾ ਸਥਿਰ ਰਹੇ ਤੇ ਫ਼ੋਕਸਾਂ ਦੇ ਆਪਸੀ ਅੰਤਰ ਤੋਂ ਵੱਧ ਹੋਵੇ ਤਾਂ ਇਸ ਦਾ ਬਿੰਦੂ-ਪੱਥ ਇਲਿਪਸ ਹੋਵੇਗਾ।

(3) ਜੇਕਰ ਇਕ ਚੱਕਰ ਦੇ ਅਰਧ-ਵਿਕਾਸ '$\alpha$' ਨੂੰ b/a ਅਨੁਪਾਤ ਵਿਚ ਦਬਾਇਆ ਜਾਂ ਫੈਲਾਇਆ ਜਾਵੇ ਤਾਂ ਇਕ ਇਲਿਪਸ ਬਣਦਾ ਹੈ ਜਿਸ ਦਾ ਸਮੀਕਰਣ $\frac{x^2}{a^2}+\frac{y^2}{b^2}=1$ ਹੈ।

(4) ਇਕ ਲੰਬ-ਚੱਕਰੀ ਕੋਨ ਦੇ ਪਰਿਖੇਤਰ (ਕ੍ਰਾੱਸ ਸੈੱਕਸ਼ਨ), ਜੋ ਆਧਾਰ ਅਤੇ ਧੁਰੇ ਦੇ ਸਮਾਂਤਰ ਸਮਤਲ ਵਿਚ ਨਾ ਹੋਣ, ਇਲਿਪਸ ਹੋਣਗੇ।

ਫ਼ੋਕਸਾਂ ਵਿਚੋਂ ਲੰਘਦੀ ਹੋਈ ਜੋ ਸਿੱਧੀ ਰੇਖਾ ਵਕ੍ਰ ਨੂੰ ਮਿਲਦੀ ਹੈ ਉਸ ਨੂੰ ਦੀਰਘ-ਧੁਰਾ ਕਿਹਾ ਜਾਂਦਾ ਹੈ ਅਤੇ ਫ਼ੋਕਸਾਂ ਦੇ ਮੱਧ ਵਿਚ ਦੀਰਘ-ਧੁਰੇ ਨਾਲ ਲੰਬ ਕੋਣ ਬਣਾਉਣ ਵਾਲੀ ਸਿੱਧੀ ਰੇਖਾ ਨੂੰ ਲਘੂ-ਧੁਰਾ ਕਿਹਾ ਜਾਂਦਾ ਹੈ। ਫ਼ੋਕਸਾਂ ਵਿਚੋਂ ਲੰਘਦੀਆਂ ਹੋਈਆਂ ਅਤੇ ਲਘੂ-ਧੁਰੇ ਦੇ ਸਮਾਂਤਰ ਰੇਖਾਵਾਂ ਨੂੰ ਲੇਟਸ-ਰੈੱਕਟਮ ਕਹਿੰਦੇ ਹਨ।

ਇਲਿਪਸ ਦੋਹਾਂ ਧੁਰਿਆਂ ਲਈ ਸਮਮਿਤੱਈ ਹੁੰਦਾ ਹੈ ਅਤੇ ਕਿਸੇ ਵੀ ਧੁਰੇ ਦੁਆਲੇ ਘੁਮਾਉਣ ਨਾਲ ਇਲਿਪਸਾਇਡ ਦੀ ਸ਼ਕਲ ਧਾਰਨ ਕਰ ਲੈਂਦਾ ਹੈ।

ਬ੍ਰਹਿਮੰਡ ਵਿਚ ਜੋ ਆਕਾਸ਼ੀ ਪਿੰਡ ਗੁਰੂਤਾ-ਖਿੱਚ ਅਧੀਨ ਪਰਿਕ੍ਰਮਣ ਕਰ ਰਹੇ ਹਨ, ਉਨ੍ਹਾਂ ਸਭ ਦੇ ਗ੍ਰਹਿ-ਪੱਥ ਇਲਿਪਸੀ ਹਨ। ਸੂਰਜ ਆਪ ਇਨ੍ਹਾਂ ਇਲਿਪਸੀ ਗ੍ਰਹਿ-ਪੱਥਾਂ ਦੇ ਇਕ ਫ਼ੋਕਸ ਉੱਪਰ ਸਥਿਤ ਹੈ।

ਜੇ ਇਲਿਪਸ ਦੇ ਕੇਂਦਰ (ਫ਼ੋਕਸਾਂ ਦਾ ਮੱਧ-ਬਿੰਦੂ) ਨੂੰ ਮੂਲ-ਬਿੰਦੂ ਮੰਨਿਆ ਜਾਵੇ ਅਤੇ ਦੀਰਘ-ਧੁਰੇ ਤੇ ਲਘੂ-ਧੁਰੇ ਦੀਆਂ ਦਿਸ਼ਾਵਾਂ x, y – ਧੁਰਿਆਂ ਦੀ ਦਿਸ਼ਾ ਵਿਚ ਹੋਣ ਤਾਂ ਇਲਿਪਸ ਦੀ ਸਮੀਕਰਨ $\frac{x^2}{a^2}+\frac{y^2}{b^2}=1$ ਹੋਵੇਗੀ। ਇਸ ਦਾ ਦੀਰਘ-ਧੁਰਾ 2a ਅਤੇ ਲਘੂ-ਧੁਰਾ 2b ਹੈ। ਜੇਕਰ ਮੂਲ-ਬਿੰਦੂ ਅਤੇ ਫ਼ੋਕਸ ਦਾ ਅੰਤਰ c ਹੋਵੇ ਤਾਂ $c^2 = a^2-b^2$ ਹੋਵੇਗਾ ਅਤੇ $b/a = e < 1$ ਨੂੰ ਇਲਿਪਸ ਦੀ ਅਸਮ-ਕੇਂਦਰਤਾ ਕਿਹਾ ਜਾਂਦਾ ਹੈ। ਚਿੱਤਰ ਵਿਚ AB A 'B' ਇਕ ਇਲਿਪਸ ਹੈ ਜਿਸ ਦੇ S, S' ਫ਼ੋਕਸ ਹਨ। ਦੀਰਘ-ਧੁਰਾ AA' = 2a ਹੈ ਅਤੇ ਲਘੂ-ਧੁਰਾ BB' = 2b ਹੈ। QR ਡਾਇਰੈੱਕਟ੍ਰਿਕਸ ਹੈ। ਜੇ ਇਕ ਚਲੰਤ ਬਿੰਦੂ P ਤੋਂ QR ਉੱਤੇ ਇਕ ਲੰਬ PM ਸੁੱਟਿਆ ਜਾਵੇ ਤਾਂ $\frac{SP}{PM}$ ਸਥਿਰ ਰਹਿੰਦਾ ਹੈ।

**ਇਲਿਪਸਾਇਡ** : ਜੇ ਕਿਸੇ ਇਲਿਪਸ (ਵੇਖੋ ਇਲਿਪਸ) ਨੂੰ ਉਸ ਦੇ ਧੁਰੇ ਦੁਆਲੇ ਘੁਮਾਇਆ ਜਾਵੇ ਤਾਂ ਜੋ ਬੰਦ ਸਤ੍ਹਾ ਪ੍ਰਾਪਤ ਹੁੰਦੀ ਹੈ ਉਸ ਨੂੰ ਇਲਿਪਸਾਇਡ ਕਹਿੰਦੇ ਹਨ। ਇਸ ਦੇ ਤਿੰਨ ਮੁੱਖ ਅਰਧ-ਧੁਰੇ a, b, c, ਹੁੰਦੇ ਹਨ ਜੋ ਕ੍ਰਮਵਾਰ x, y, z ਧੁਰਿਆਂ ਦੀ ਦਿਸ਼ਾ ਵਿਚ ਲਏ ਜਾਂਦੇ ਹਨ। ਇਸ ਤਰ੍ਹਾਂ ਦੇ ਇਲਿਪਸਾਇਡ ਦੀ ਸਮੀਕਰਨ $\frac{x^2}{a^2}+\frac{y^2}{b^2}+\frac{z^2}{c^2}=1$ ਹੋਵੇਗੀ। ਜੇਕਰ ਇਲਿਪਸਾਇਡ ਦੇ

ਤਿੰਨੇ ਮੁੱਖ ਧੁਰੇ ਬਰਾਬਰ ਹੋਣ, ਅਰਥਾਤ $a = b = c$ ਤਾਂ ਇਹ ਇਕ ਗੋਲੇ ਦੀ ਸ਼ਕਲ ਬਣ ਜਾਂਦੀ ਹੈ ਜਿਸ ਦਾ ਸਮੀਕਰਨ $x^2 + y^2 + z^2 = a^2$ ਹੈ। ਪਰ ਜੇ $a = b$ ਹੋਵੇ ਅਤੇ c ਨਾਲੋਂ ਵੱਡਾ ਹੋਵੇ ਤਾਂ ਇਹ ਇਕ ਆੱਬਲੇਟ ਸਫ਼ੀਰਾਇਡ ਹੁੰਦਾ ਹੈ। ਜੇਕਰ $a = b$ ਹੋਵੇ ਅਤੇ c ਤੋਂ ਛੋਟਾ ਹੋਵੇ ਤਾਂ ਇਲਿਪਸਾਇਡ ਦੀ ਜੋ ਸ਼ਕਲ ਬਣਦੀ ਹੈ ਉਸ ਨੂੰ ਪ੍ਰੋਲੇਟ ਸਫ਼ੀਰਾਇਡ ਕਿਹਾ ਜਾਂਦਾ ਹੈ। ਦੂਜੇ ਸ਼ਬਦਾਂ ਵਿਚ




ਇਲਿਪਸ ਨੂੰ ਦੀਰਘ-ਧੁਰੇ ਦੁਆਲੇ ਘੁਮਾਉਣ ਨਾਲ ਆੱਬਲੇਟ ਸਫ਼ੀਰਾਇਡ ਬਣਦਾ ਹੈ ਅਤੇ ਲਘੂ-ਧੁਰੇ ਦੁਆਲੇ ਘੁਮਾਉਣ ਨਾਲ ਪ੍ਰੋਲੇਟ ਸਫ਼ੀਰਾਇਡ। ਪਹਿਲੇ ਕੇਸ ਵਿਚ xy ਅਤੇ xz ਸਮਤਲਾਂ ਦੇ ਸਮਾਂਤਰ ਸਤ੍ਹਾ ਦੀਆਂ ਕਾਟਾਂ ਜਾਂ ਪਰਿਖੇਤਰ ਕ੍ਰਾੱਸ-ਸੈਕਸ਼ਨ ਇਲਿਪਸ ਹੋਣਗੇ ਅਤੇ yz ਸਮਤਲ ਦੇ ਸਮਾਂਤਰ ਕਾਟਾਂ ਦਾਇਰੇ ਹੋਣਗੇ। ਦੂਜੇ ਕੇਸ ਵਿਚ xy ਸਮਤਲ ਦੇ ਸਮਾਂਤਰ ਕਾਟਾਂ ਦਾਇਰੇ ਹੋਣਗੇ ਅਤੇ yz, zx ਸਮਤਲਾਂ ਦੇ ਸਮਾਂਤਰ ਕਾਟਾਂ ਇਲਿਪਸ ਹੋਣਗੇ।

ਧਰਤੀ ਦੀ ਸੂਰਜ ਦੁਆਲੇ ਗਤੀ ਦੀ ਤੁਲਨਾ ਇਕ ਪਰਿਕ੍ਰਮਣਸ਼ੀਲ ਇਲਿਪਸਾਇਡ ਨਾਲ ਕੀਤੀ ਜਾਂਦੀ ਹੈ। ਧਰਤੀ ਦੇ ਇਕੁਏਟਰੀ ਅਰਧ-ਵਿਆਸ ਅਤੇ ਧਰੁਵੀ ਅਰਧ-ਵਿਆਸ ਵਿਚ ਲਗਭਗ 21 ਕਿ. ਮੀ. ਦਾ ਅੰਤਰ ਹੈ, ਇਸ ਲਈ ਧਰਤੀ ਦੀ ਸ਼ਕਲ ਆੱਬਲੇਟ ਸਫ਼ੀਰਾਇਡ ਹੈ।

**ਇਲੀਅਟ, ਸਰ ਹੈਨਰੀ ਮਿਅਰਜ਼** : ਇਸ ਪ੍ਰਸਿੱਧ ਇਤਿਹਾਸਕਾਰ ਅਤੇ ਲੇਖਕ ਦਾ ਜਨਮ 1808 ਈ. ਵਿਚ ਵੈਸੱਟਮਿਨਸਟਰ ਦੇ ਕਮਾਂਡੈਂਟ ਜਾੱਨ ਇਲੀਅਟ ਦੇ ਘਰ ਹੋਇਆ। ਇਹ 1826 ਈ. ਵਿਚ ਭਾਰਤ ਆਇਆ। ਕਈ ਜ਼ਿਲ੍ਹਿਆਂ ਦਾ ਕੁਲੈੱਕਟਰ ਰਹਿ ਕੇ 1847 ਈ. ਵਿਚ ਕੰਪਨੀ ਸਰਕਾਰ ਦਾ ਬਦੇਸ਼ੀ ਸਕੱਤਰ ਰਿਹਾ। ਇਹ ਬਹੁਤ ਹੀ ਸਿਆਣਾ ਅਤੇ ਪੜ੍ਹਿਆ ਲਿਖਿਆ ਸੀ। ਇਸ ਨੂੰ ਬਹੁਮੁੱਲੀ ਰਾਜਸੀ ਸੇਵਾ ਬਦਲੇ ਕੇ.ਸੀ.ਬੀ. ਦਾ ਖ਼ਿਤਾਬ ਮਿਲਿਆ।

ਇਸ ਨੇ ਫ਼ਾਰਸੀ ਅਤੇ ਅਰਬੀ ਦੀਆਂ 231 ਇਤਿਹਾਸਕ ਪੁਸਤਕਾਂ ਨੂੰ ਇੱਕਠਾ ਕਰ ਕੇ ਉਨ੍ਹਾਂ ਦਾ ਸੰਪਾਦਨ ਕੀਤਾ ਪਰ ਇਸ ਦਾ ਸਿਰਫ਼ ਇਕ ਹੀ ਹਿੱਸਾ ਛਪ ਸਕਿਆ। ਇਸ ਦੇ ਇੱਕਠੇ ਕੀਤੇ ਮੈਟਰ ਦਾ ਸੰਪਾਦਨ ਪ੍ਰੋਫ਼ੈਸਰ ਜਾੱਨ ਡਾਊਸਨ ਨੇ ਕੀਤਾ ਤੇ ਇਹ ਪੁਸਤਕ ਅੱਠ ਹਿੱਸਿਆਂ ਵਿਚ 'ਏ ਹਿਸਟਰੀ ਆਫ਼ ਇੰਡੀਆ ਐਜ਼ ਟੋਲਡ ਬਾਈ ਇਟਸ ਓਨ ਹਿਸਟੋਰੀਅਨਜ਼' ਦੇ ਨਾਂ ਨਾਲ 1866 ਤੋਂ 1877 ਤਕ ਛਪੀ।

ਗਲਾਸਰੀ ਆਫ਼ ਇੰਡੀਅਨ ਜੁਡੀਸ਼ਲ ਐਂਡ ਰੈਵੀਨਿਊ ਟਰਮਜ਼ (1845), ਮੈਮਾੱਇਰਜ਼ ਆਫ਼ ਦੀ ਹਿਸਟਰੀ, ਫੋਕਲੋਰ ਐਂਡ ਡਿਸਟ੍ਰੀਬਿਊਸ਼ਨ ਆਫ਼ ਦੀ ਰੇਸਿਜ਼ ਆਫ਼ ਨਾਰਥ-ਵੈਸਟਰਨ ਪ੍ਰੋਵਿੰਸਿਜ਼ (ਜਿਸ ਨੂੰ ਜਾੱਨ ਬੀਮਜ਼ ਨੇ ਸੰਪਾਦਿਤ ਕਰ ਕੇ 1869 ਈ. ਵਿਚ ਛਾਪਿਆ) ਇਸ ਦੀਆਂ ਹੋਰ ਕਿਰਤਾਂ ਹਨ।

**ਇਲੀਅਟ, ਜਾਰਜ** : ਇਸ ਦੀ ਗਿਣਤੀ ਅੰਗਰੇਜ਼ੀ ਮਹਾਨ ਨਾਵਲਕਾਰਾਂ ਵਿਚ ਕੀਤੀ ਜਾਂਦੀ ਹੈ। ਇਸ ਦਾ ਅਸਲ ਨ ਮੈਰੀ ਐਨ ਇਵੈਨਜ਼ ਸੀ। ਇਸ ਦਾ ਜਨਮ 1819 ਈ. ਵਿ ਹੋਇਆ। ਇਸ ਦਾ ਪਾਲਣ ਪੋਸ਼ਣ ਇਕ ਕੱਟੜ ਮੈਥੋਡਿਸਟ ਪਰਿਵ ਵਿਚ ਹੋਇਆ ਪਰ 22 ਵਰ੍ਹਿਆਂ ਦੀ ਉਮਰ ਵਿਚ ਚਾਰਲਸ ਬ੍ਰੇ ਅ ਚਾਰਲਸ ਹੈਨਲ ਦੇ ਅਸਰ ਨੇ ਇਸ ਦੇ ਦ੍ਰਿਸ਼ਟੀਕੋਣ ਵਿ ਇਨਕਲਾਬੀ ਤਬਦੀਲੀ ਲਿਆਂਦੀ। ਧਾਰਮਿਕ ਸਵਾਲਾਂ ਵਿ ਬਾ-ਦਲੀਲ ਅਤੇ ਨਿਰਪੱਖ ਵਿਗਿਆਨਿਕ ਦ੍ਰਿਸ਼ਟੀਕੋਣ ਅਪਣਾਉ ਵਾਲਿਆਂ ਵਿਚ ਇਸ ਦੀ ਥਾਂ ਆਪਣੇ ਸਮੇਂ ਵਿਚ ਸਭ ਤੋਂ ਮੂਹਰੇ ਪਰ ਇਸ ਦੀਆਂ ਸਾਰੀਆਂ ਰਚਨਾਵਾਂ ਵਿਚ ਇਕ ਦ੍ਰਿੜ੍ਹ ਇਖ਼ਲਾਕ ਭਾਵਨਾ ਹੈ ਜਿਸ ਕਾਰਨ ਇਸ ਨੇ ਫ਼ਰਜ਼ ਦੀ ਪਾਲਣਾ ਤੇ ਕਰਮ ਫ ਦੇ ਸਿੱਧਾਂਤਾਂ ਨੂੰ ਸਭ ਤੋਂ ਵੱਧ ਮਹੱਤਤਾ ਦਿੱਤੀ ਹੈ।

ਇਲੀਅਟ ਦਾ ਪਹਿਲਾ ਸਾਹਿਤਕ ਉੱਦਮ 1844 ਈ. ਵਿ ਸਟਰਾਸ ਦੀ ਰਚਨਾ ਲੇਬਨ ਜੈਸੂ ਦਾ ਅਨੁਵਾਦ ਸੀ। ਸੰਨ 185 ਵਿਚ ਇਹ ਵੈੱਸਟਮਿਨਸਟਰ ਰੀਵਿਊ ਦੀ ਸਹਾਇਕ ਐਡੀਟਰ ਲੱ ਗਈ ਜਿਸ ਨਾਲ ਇਸ ਨੂੰ ਫਰਾਊਡ, ਮਿੱਲ, ਕਾਰਲਾਈਲ, ਹਰਬਰ ਸਪੈਂਸਰ ਅਤੇ 'ਦੀ ਲੀਡਰ' ਦੇ ਐਡੀਟਰ ਜੀ. ਐੱਚ. ਲਿਵਿ ਜਿਹੀਆਂ ਮਸ਼ਹੂਰ ਹਸਤੀਆਂ ਨੂੰ ਮਿਲਣ ਦਾ ਮੌਕਾ ਮਿਲਿਅ ਲਿਵਿਸ ਨੇ ਇਸ ਦਾ ਧਿਆਨ ਖ਼ਾਸ ਤੌਰ ਤੇ ਖਿਚਿਆ ਜਿਸ ਨੇ ਉ ਸਮੇਂ ਆਪਣੀ ਪਤਨੀ ਨੂੰ ਛੱਡ ਰੱਖਿਆ ਸੀ। ਸਮਾਜ ਦੀ ਉੱਕਾ ਨ ਪਰਵਾਹ ਨਾ ਕਰਦਿਆਂ ਇਹ ਦੋਵੇਂ ਪਤੀ ਪਤਨੀ ਵਾਂਗ ਰਹਿਣ ਲੱ ਗਏ। ਲਿਵਿਸ ਦੀ ਮੌਤ ਤਕ ਇਨ੍ਹਾਂ ਦਾ ਇਹੋ ਰਿਸ਼ਤਾ ਕਾਇਮ ਰਿਹ

ਲਿਵਿਸ ਦੀ ਪ੍ਰੇਰਣਾ ਤੇ ਹੀ ਇਲੀਅਟ ਨੇ ਫ਼ਿਲਾਸਫ਼ੀ ਵੱ ਧਿਆਨ ਹਟਾ ਕੇ ਨਾਵਲ ਲਿਖਣਾ ਸ਼ੁਰੂ ਕੀਤਾ। ਇਸ ਦੀਅ ਪਹਿਲੀਆਂ ਤਿੰਨ ਕਹਾਣੀਆਂ 'ਸੀਨਜ਼ ਆਫ਼ ਕਲੈਰੀਕਲ ਲਾਈਫ਼ ਦੇ ਨਾਂ ਹੇਠ 1858 ਈ. ਵਿਚ ਛਪੀਆਂ। ਇਸ ਪਿੱਛੋਂ 'ਐਡਮ ਬੀਡ (1859) 'ਦੀ ਮਿੱਲ ਆੱਨ ਦੀ ਫ਼ਲਾਸ' (1860) 'ਸਾਈਲ ਮਾਰਨਰ' (1861) ਨਾਵਲ ਲਿਖੇ। ਇਹ ਤਿੰਨੇ ਰਚਨਾਵਾਂ ਪੇਂ ਜੀਵਨ ਜਿਸ ਬਾਰੇ ਇਹ ਚੰਗੀ ਤਰ੍ਹਾਂ ਜਾਣਦੀ ਸੀ, ਉੱਤੇ ਆਧਾਰਿ ਹਨ। ਗਰੀਬਾਂ ਤੇ ਦੁਖੀਆਂ ਨਾਲ ਇਸ ਦੀ ਡੂੰਘੀ ਹਮਦਰਦ ਝਲਕਦੀ ਹੈ। 'ਰੋਮੋਲਾ' (1863) ਲਿਖਣ ਵਿਚ ਇਸ ਨੂੰ ਸਭ ਤੋਂ ਵੱ ਮਿਹਨਤ ਕਰਨੀ ਪਈ ਪਰ ਉਸ ਵਿਚ ਇਹ ਜਾਨ ਨਹੀਂ ਪਾ ਸਕ ਫਿਰ ਵੀ ਇਸ ਨਾਵਲ ਵਿਚ ਟੀਟੋ ਮਿਲੀਮਾ ਦੀ ਪਾਤਰ-ਉਸਾਰ ਖਾਸ ਤੌਰ ਤੇ ਵਰਣਨਯੋਗ ਹੈ। ਫੈਲਿਕਸ ਹੋਲਟ (1866) ਦੀ ਕਹਾਣ ਦਾ ਆਧਾਰ 1832 ਦੀ ਸੁਧਾਰਵਾਦੀ ਲਹਿਰ ਹੈ। 'ਮਿਡਲ ਮਾਰਚ (1872) ਜਿਹੜਾ ਇਸ ਦਾ ਸਭ ਤੋਂ ਵਧੀਆ ਨਾਵਲ ਹੈ, ਵਿ ਸ਼ਹਿਰੀ ਜੀਵਨ ਦਾ ਪੂਰਨ ਤੇ ਸਫ਼ਲ ਵਰਣਨ ਮਿਲਦਾ ਹੈ ਵਿਆਪਕਤਾ ਪੱਖੋਂ ਇਸ ਦੀ ਤੁਲਨਾ ਬਾਲਜ਼ਾਕ ਤੇ ਟਾਲਸਟਾ ਦੀਆਂ ਰਚਨਾਵਾਂ ਨਾਲ ਕੀਤੀ ਜਾਂਦੀ ਹੈ। ਇਸ ਦੀ ਅੰਤਿਮ ਰਚਨ 'ਆਡੀਅਲ ਡੈਰੋਂਡਾ' (1876) ਦਾ ਆਧਾਰ ਯਹੂਦੀ ਜੀਵਨ ਹੈ।

ਕਾਫ਼ੀ ਚਿਰ ਤਾਂ ਇਸ ਦੀਆਂ ਰਚਨਾਵਾਂ ਦੀ ਸਾਹਿਤ ਸੰਸਾ ਵਿਚ ਕੋਈ ਕਦਰ ਨਾ ਹੋਈ ਪਰ ਹੁਣ ਇਸ ਦੀਆਂ ਰਚਨਾਵਾਂ ਪਾਠਕ ਅਤੇ ਆਲੋਚਕਾਂ ਦੋਹਾਂ ਦਾ ਧਿਆਨ ਖਿੱਚ ਰਹੀਆਂ ਹਨ।

ਸੰਨ 1880 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.-ਐਨ.ਬ੍ਰਿ.ਮਾ. 4 : 449

**ਇਲੀਅਟ, ਟੀ. ਐਸ.** (1888-1965) : ਇਹ ਸੰ 1948 ਦਾ ਨੋਬਲ ਪ੍ਰਾਇਜ਼ ਜਿੱਤਣ ਵਾਲਾ ਮਹਾਨ ਅੰਗਰੇਜ਼ ਸਾਹਿਤਕਾਰ ਸੀ। ਛੱਬੀ ਵਰ੍ਹਿਆਂ ਦੀ ਉਮਰ ਵਿਚ ਇਹ ਆਪਣ

ਮਾਤ-ਭੂਮੀ ਅਮਰੀਕਾ ਨੂੰ ਛੱਡ ਕੇ ਇੰਗਲੈਂਡ ਚਲਾ ਗਿਆ ਅਤੇ 1927 ਈ. ਵਿਚ ਬਰਤਾਨੀਆ ਦਾ ਨਾਗਰਿਕ ਬਣ ਗਿਆ। ਇਸ ਨੂੰ ਨਾਟਕ, ਕਵਿਤਾ ਤੇ ਆਲੋਚਨਾ ਤਿੰਨਾਂ ਵਿਚ ਬਹੁਤ ਮਸ਼ਹੂਰੀ ਮਿਲੀ ਹੈ। ਇਸ ਦਾ ਪ੍ਰਭਾਵ ਅੱਜਕੱਲ੍ਹ ਦੇ ਲਗਭਗ ਸਾਰੇ ਉੱਘੇ ਲੇਖਕਾਂ ਉੱਤੇ ਹੈ। ਇਸ ਉੱਤੇ ਡਨ, ਐਜ਼ਰਾ ਪਾਊਂਡ ਅਤੇ ਫ਼ਰਾਂਸੀਸੀ ਸੰਕੇਤਵਾਦੀ ਕਵੀ ਲਾਫ਼ਰਜ਼ ਦਾ ਸਭ ਤੋਂ ਵਧੇਰੇ ਪ੍ਰਭਾਵ ਹੋਇਆ ਹੈ। ਭਾਵੇਂ ਇਸ ਦਾ ਪਹਿਲਾ ਕਾਵਿ-ਸੰਗ੍ਰਹਿ 'ਪਰੁਫਰਾਕ ਐਂਡ ਅਦਰ ਆਬਜ਼ਰਵੇਸ਼ਨਜ਼' 1917 ਈ. ਵਿਚ ਛਪਿਆ ਪਰ ਇਸ ਦੀ ਬਹੁਤੀ ਮਸ਼ਹੂਰੀ 'ਦੀ ਵੇਸਟ ਲੈਂਡ' (1922) ਨਾਲ ਹੋਈ। ਛੰਦ ਰਹਿਤ ਤੇ ਵੰਨ-ਸੁਵੰਨੇ ਸਾਹਿਤਕ ਹਵਾਲਿਆਂ ਅਤੇ ਟੂਕਾਂ ਨਾਲ ਭਰਪੂਰ ਇਸ ਕਾਵਿ ਵਿਚ ਇਲੀਅਟ ਨੇ ਸਮਾਜ ਦੇ ਸਮਕਾਲੀ ਹਾਲਾਤ ਦੀ ਬੜੀ ਨਿਰਾਸ਼ਾਪੂਰਨ ਤਸਵੀਰ ਖਿੱਚੀ ਹੈ। ਇਸ ਵਿਚ ਕਵੀ ਨੇ ਜਾਣ ਬੁੱਝ ਕੇ ਕੋਝੇ ਅਤੇ ਕਰੂਪ ਰੂਪਕ ਵਰਤੇ ਹਨ ਤਾਂ ਜੋ ਇਹ ਪਾਠਕਾਂ ਦੇ ਮਨੋਭਾਵਾਂ ਨੂੰ ਹਲੂਣ ਕੇ ਉਨ੍ਹਾਂ ਨੂੰ ਸਮਾਜ ਦੀ ਅਸਲੀ ਹਾਲਤ ਤੋਂ ਜਾਣੂ ਕਰਾ ਸਕੇ। ਇਸ ਦੇ ਖ਼ਿਆਲ ਅਨੁਸਾਰ ਦੁਨੀਆ ਇਕ ਮਾਰੂਥਲ ਹੈ ਜੋ ਅਧਿਆਤਮਕ ਪੱਖ ਤੋਂ ਉਕਾ ਹੀ ਅਣਉਪਜਾਊ ਅਤੇ ਭੌਤਿਕ ਦ੍ਰਿਸ਼ਟੀ ਤੋਂ ਉਥਲ-ਪੁਥਲ ਹੋਇਆ ਪਿਆ ਹੈ। ਇਸ ਤੋਂ ਪਿੱਛੋਂ ਦੀਆਂ ਰਚਨਾਵਾਂ ਵਿਚ ਸਾਨੂੰ ਇਕ ਨਵਾਂ ਹੀ ਦ੍ਰਿਸ਼ਟੀਕੋਣ ਮਿਲਦਾ ਹੈ ਜਿਸ ਵਿਚ ਧਾਰਮਿਕਤਾ ਦੇ ਭਾਵ ਭਰੇ ਪਏ ਹਨ ਤੇ ਜਿਸ ਦਾ ਪੂਰਨ ਵਿਕਾਸ 'ਐਸ਼ ਵੈਡਨਸਡੇ' (1930) ਅਤੇ 'ਫੋਰ ਕਵਾਰਟੇਟਸ' (1943) ਵਿਚ ਹੋਇਆ। ਆਲੋਚਨਾ ਵਾਲੇ ਪਾਸੇ ਇਸ ਦਾ ਸਭ ਤੋਂ ਮਹੱਤਵਪੂਰਨ ਕਾਰਨਾਮਾ ਇਹ ਹੈ ਕਿ ਇਸ ਨੇ ਸਤਾਰ੍ਹਵੀਂ ਸਦੀ ਦੇ ਲੇਖਕਾਂ, ਖ਼ਾਸ ਕਰ ਕੇ ਡਨ ਅਤੇ ਡ੍ਰਾਈਡਨ ਦੇ ਗੁਣਾਂ ਨੂੰ ਉਘਾੜ ਕੇ ਮੁੜ ਸਥਾਪਿਤ ਕੀਤਾ ਅਤੇ ਮਿਲਟਨ ਅਤੇ ਸ਼ੈਲੇ ਦੀ ਰੱਜਵੀਂ ਨਿੰਦਾ ਕੀਤੀ। ਦਾਂਤੇ ਦੀ ਵੀ ਇਸ ਨੇ ਨਵੀਂ ਹੀ ਵਿਆਖਿਆ ਕੀਤੀ। ਉਂਜ ਤਾਂ ਇਸ ਨੇ ਸੈਂਕੜੇ ਹੀ ਆਲੋਚਨਾਵਾਂ ਲਿਖੀਆਂ ਹਨ ਪਰ 'ਦੀ ਸੇਕ੍ਰਿਡ ਵੁੱਡ' (1920) 'ਦੀ ਯੂਜ਼ ਆਫ਼ ਪੋਇਟਰੀ ਐਂਡ ਦੀ ਯੂਜ਼ ਆਫ਼ ਕ੍ਰਿਟੀਸਿਜ਼ਮ'(1933) ਅਤੇ 'ਆੱਨ ਪੋਇਟਰੀ ਐਂਡ ਪੋਇਟਸ' (1957) ਖ਼ਾਸ ਤੌਰ ਤੇ ਵਰਣਨਯੋਗ ਹਨ।

ਇਸ ਨੇ ਹੇਠ ਲਿਖੇ ਪੰਜ ਨਾਟਕ ਲਿਖੇ ਹਨ : 'ਮਰਡਰ ਇਨ ਦੀ ਕੈਥੀਡ੍ਰਲ' (1935), 'ਦੀ ਫੈਮਿਲੀ ਰੀਯੂਨੀਅਨ (1939), 'ਦੀ ਕਾਕਟੇਲ ਪਾਰਟੀ' (1940), 'ਦੀ ਕਾਨਫ਼ੀਡੈਂਸ਼ਲ ਕਲਰਕ' (1954) ਅਤੇ 'ਦੀ ਐਲਡਰ ਸਟੇਟਸਮੈਨ' (1958) । ਇਹ ਸਾਰੇ ਨਾਟਕ ਕਵਿਤਾ ਵਿਚ ਲਿਖੇ ਗਏ ਹਨ ਅਤੇ ਸਟੇਜ ਤੇ ਵੀ ਕਾਮਯਾਬ ਰਹੇ ਹਨ। 'ਮਰਡਰ ਇਨ ਦੀ ਕੈਥੀਡ੍ਰਲ' ਉੱਪਰ ਤਾਂ ਫ਼ਿਲਮ ਵੀ ਬਣ ਚੁੱਕੀ ਹੈ।

ਹ. ਪੁ.- ਐਨ. ਬ੍ਰਿ. ਮਾ. 4 : 451

**ਇਲੀਅਡ** : ਇਹ ਯੂਨਾਨ ਦੇ ਤਿੰਨ ਹਜ਼ਾਰ ਸਾਲ ਪੁਰਾਣੇ ਕਵੀ ਹੋਮਰ ਦਾ ਇਕ ਮਹਾਂਕਾਵਿ ਹੈ ਜਿਸ ਦੀਆਂ 24 ਜਿਲਦਾਂ ਹਨ। ਇਸ ਮਹਾਂਕਾਵਿ ਅਤੇ 'ਓਡੀਸੀ' ਮਹਾਂਕਾਵਿ ਨੂੰ ਯੂਨਾਨੀ ਆਪਣੇ ਦੇਸ਼ ਦੀ ਇਕਮੁੱਠਤਾ, ਬਹਾਦਰੀ ਅਤੇ ਨੈਤਿਕਤਾ ਦਾ ਚਿੰਨ੍ਹ ਮੰਨਦੇ ਹਨ। 'ਇਲੀਅਡ' ਸ਼ਬਦ ਉਸ ਯੂਨਾਨੀ ਸ਼ਬਦ ਦਾ ਅੰਗਰੇਜ਼ੀ ਰੂਪਾਂਤਰ ਹੈ ਜਿਸ ਦਾ ਅਰਥ ਹੈ 'ਇਲੀਅਮ ਬਾਰੇ'। 'ਇਲੀਅਮ' ਇਕ ਨਗਰ ਦਾ ਨਾਂ ਸੀ ਅਤੇ ਅੰਗਰੇਜ਼ੀ ਵਿਚ ਇਸ ਨੂੰ ਆਮ ਤੌਰ ਤੇ 'ਟ੍ਰਾਏ' ਕਿਹਾ ਜਾਂਦਾ ਹੈ। ਇਹ ਟ੍ਰੋਜਨ ਲੋਕਾਂ ਦੀ ਰਾਜਧਾਨੀ ਸੀ।

ਇਸ ਮਹਾਂਕਾਵਿ ਵਿਚ ਯੂਨਾਨੀਆਂ ਅਤੇ ਟ੍ਰੋਜਨਾਂ ਦੇ ਯੁੱਧ ਦੀ ਕਹਾਣੀ ਹੈ। ਇਹ ਇਤਿਹਾਸ ਅਤੇ ਮਿਥਿਹਾਸ ਦਾ ਮਿਲਗੋਭਾ ਹੈ। ਟ੍ਰਾਏ ਦੇ ਬਾਦਸ਼ਾਹ ਪ੍ਰੀਅਮ ਦਾ ਪੁੱਤਰ ਪੈਰਿਸ, ਯੂਨਾਨ ਵਿਚ ਸਪਾਰਟਾ ਦੇ ਬਾਦਸ਼ਾਹ ਮੈਨੇਲੌਸ ਦੀ ਖ਼ੂਬਸੂਰਤ ਰਾਣੀ ਹੈਲਨ ਨੂੰ ਉਧਾਲ ਕੇ ਟ੍ਰਾਏ ਲੈ ਗਿਆ। ਉਨ੍ਹਾਂ ਦਿਨਾਂ ਵਿਚ ਯੂਨਾਨ ਛੋਟੇ ਛੋਟੇ ਰਾਜਾਂ ਵਿਚ ਵੰਡਿਆ ਹੋਇਆ ਸੀ। ਬਾਦਸ਼ਾਹ ਨੇ ਸਾਰੇ ਰਾਜਿਆਂ ਨੂੰ ਇਕੱਠਾ ਕਰ ਕੇ ਆਪਣੇ ਭਰਾ ਐਗਾਮੈਮਨਾਨ ਦੀ ਅਗਵਾਈ ਹੇਠ ਫ਼ੌਜਾਂ ਨੂੰ ਹੈਲਨ ਨੂੰ ਛੁਡਾਉਣ ਲਈ ਟ੍ਰਾਏ ਭੇਜਿਆ। ਦਸ ਸਾਲ ਘਮਸਾਨ ਦਾ ਯੁੱਧ ਹੋਇਆ ਪਰ ਕੋਈ ਫੈਸਲਾ ਨਾ ਹੋਇਆ। ਕਵਿਤਾ ਵਿਚ ਐਚਿਲੀਜ਼ ਦੇ ਗੁੱਸੇ ਦਾ ਵਰਨਣ ਬੜੇ ਹੀ ਕਮਾਲ ਦੇ ਢੰਗ ਨਾਲ ਕੀਤਾ ਗਿਆ ਹੈ। ਐਗਾਮੈਮਨਾਨ ਨੇ ਉਸ ਦੀ ਬੇਇੱਜ਼ਤੀ ਕਰ ਦਿੱਤੀ ਸੀ ਅਤੇ ਉਸ ਨੇ ਯੁੱਧ ਵਿਚ ਹਿੱਸਾ ਲੈਣਾ ਬੰਦ ਕਰ ਦਿੱਤਾ। ਅੰਤਲੇ ਚਾਰ ਦਿਨਾਂ ਦੀਆਂ ਘਟਨਾਵਾਂ ਹੀ ਕਹਾਣੀ ਦਾ ਮੁੱਖ ਵਿਸ਼ਾ ਬਣਦੀਆਂ ਹਨ। ਆਪਣੇ ਪੁਰਾਣੇ ਦੋਸਤ ਪ੍ਰੈਟੋਕਲੀਜ਼ ਦੀ ਮੌਤ ਦਾ ਬਦਲਾ ਲੈਣ ਲਈ ਐਚਿਲੀਜ਼ ਮੁੜ ਅੱਗੇ ਆਇਆ ਅਤੇ ਟ੍ਰੋਜਨ ਸੂਰਮੇ ਹੈੱਕਟਰ ਨਾਲ ਟੱਕਰ ਲਈ। ਹੈੱਕਟਰ ਮਾਰਿਆ ਗਿਆ ਜਿਸ ਦੀ ਲਾਸ਼ ਉੱਪਰ ਉਸ ਦੇ ਪਿਤਾ, ਮਾਤਾ, ਪਤਨੀ ਤੇ ਹੈਲਨ ਨੇ ਵਿਰਲਾਪ ਕੀਤਾ। ਬਾਦਸ਼ਾਹ ਪ੍ਰੀਅਮ ਨੇ ਆਪਣੀਆਂ ਫ਼ੌਜਾਂ ਨੂੰ ਲੜ-ਮਰਨ ਲਈ ਵੰਗਾਰਿਆ। ਇਸ ਮਹਾਂਕਾਵਿ ਵਿਚ ਐਚਿਲੀਜ਼ ਦੀ ਬਹਾਦਰੀ ਉੱਤੇ ਹੀ ਜ਼ੋਰ ਦਿੱਤਾ ਗਿਆ ਹੈ ਅਤੇ ਇਸ ਦੀ ਕਥਾ ਭਾਰਤੀ ਮਹਾਂਕਾਵਿ ਰਾਮਾਇਣ ਨਾਲ ਮਿਲਦੀ ਜੁਲਦੀ ਹੈ। ਇਸ ਵਿਚ ਜਿਸ ਯੁੱਗ ਦੀਆਂ ਘਟਨਾਵਾਂ ਦਾ ਉਲੇਖ ਕੀਤਾ ਗਿਆ ਹੈ ਉਸ ਨੂੰ ਵੀਰ ਯੁੱਗ ਕਿਹਾ ਜਾਂਦਾ ਹੈ।

ਹ. ਪੁ.- ਪੰ. ਸਾ. ਕੋ. ; ਹਿੰ. ਵਿ. ਕੋ; ਐਨ. ਬ੍ਰਿ. ਮਾ. 4 : 450

**ਇਲੀਆਸ** : ਇਹ ਨੌਵੀਂ ਸਦੀ ਈ. ਪੂ. ਦਾ ਇਕ ਯਹੂਦੀ ਪੈਗ਼ੰਬਰ ਸੀ ਜਿਸ ਦੀ ਗ਼ੈਬੀ ਤਾਕਤ ਬਾਰੇ ਬਾਈਬਲ ਵਿਚ ਕਈ ਕਹਾਣੀਆਂ ਮਿਲਦੀਆਂ ਹਨ। ਇਹ ਇਸਰਾਈਲ ਦੇ ਢਹਿੰਦੀ ਕਲਾ ਵੱਲ ਜਾ ਰਹੇ ਬਾਦਸ਼ਾਹ ਅਹਾਬ ਦਾ ਕੱਟੜ ਵਿਰੋਧੀ ਸੀ। ਯਹੂਦੀ ਨਿਸ਼ਚੇ ਅਨੁਸਾਰ ਯਹੂਦੀਆਂ ਨੂੰ ਚੜ੍ਹਦੀਕਲਾ ਵਿਚ ਲਿਆਉਣ ਲਈ ਇਸ ਨੇ ਈਸਾ ਦੀ ਥਾਂ ਜਨਮ ਲੈਣਾ ਸੀ। ਇਸ ਦੇ ਨਾਂ ਨਾਲ ਕਈ ਕਰਾਮਾਤਾਂ ਸਬੰਧਤ ਹਨ ਜਿਨ੍ਹਾਂ ਵਿਚੋਂ ਸਭ ਤੋਂ ਮਸ਼ਹੂਰ ਇਹ ਹਨ : ਇਸ ਦੇ ਸਰਾਪ ਨਾਲ ਇਸਰਾਈਲ ਵਿਚ ਤਿੰਨ ਸਾਲ ਦਾ ਕਾਲ ਪਿਆ ਜਿਸ ਵਿਚ ਉਸ ਨੂੰ ਆਪ ਪਹਿਲਾਂ ਕਾਂਵਾਂ ਰਾਹੀਂ ਤੇ ਫਿਰ ਇਕ ਉਸ ਵਿਧਵਾ ਹੱਥੋਂ ਖਾਣ ਨੂੰ ਮਿਲਦਾ ਰਿਹਾ ਜਿਸ ਦਾ ਅੰਨ ਉਸ ਦੀ ਕਰਾਮਾਤ ਨਾਲ ਮੁਕਦਾ ਨਹੀਂ ਸੀ । ਇਸ ਨੇ ਇਸਰਾਈਲ ਦੇ ਬਾਦਸ਼ਾਹ ਅਹਾਬ ਤੇ ਬਾਲ ਅਸੁਰ ਦੇ ਨਬੀਆਂ ਨੂੰ ਆਪਣੇ ਹੱਥੀਂ ਮਾਰਿਆ ਅਤੇ ਫਿਰ ਆਪ ਹੀ ਉਸ ਕਾਲ ਨੂੰ ਖ਼ਤਮ ਕੀਤਾ। ਯਹੂਦੀ ਇਤਿਹਾਸ ਵਿਚ ਇਹ ਇਕ ਮਹਾਨ ਵਿਅਕਤੀ ਹੋਇਆ ਪ੍ਰਤੀਤ ਹੁੰਦਾ ਹੈ।

ਮੁਸਲਮਾਨੀ ਵਿਸ਼ਵਾਸ ਅਨੁਸਾਰ ਇਲੀਆਸ ਅਤੇ ਖ਼ਵਾਜਾ ਖ਼ਿਜ਼ਰ ਦੋਵੇਂ ਭਰਾ ਸਨ। ਇਸ ਨੇ ਵੀ ਆਬਿ ਹਯਾਤ ਪੀਤਾ ਸੀ ਅਤੇ ਇਹ ਵੀ ਉਸੇ ਵਾਂਗ ਅਮਰ ਹੋ ਗਿਆ ਸੀ। ਜਿਵੇਂ ਖ਼ਵਾਜਾ ਖ਼ਿਜ਼ਰ ਖ਼ੁਸ਼ਕੀ ਉੱਤੇ ਭੁੱਲੇ ਭਟਕਿਆਂ ਦੀ ਅਗਵਾਈ ਕਰਦਾ ਹੈ ਉਸੇ ਤਰ੍ਹਾਂ ਇਲੀਆਸ ਸਮੁੰਦਰ ਵਿਚ ਭੁੱਲੇ ਭਟਕਿਆਂ ਦੀ ਮਦਦ ਕਰਦਾ ਹੈ। ਦਾਇਰਾਤੁਲ ਮੁਆਰਿਫ਼, ਹੈਦਰਾਬਾਦ ਅਨੁਸਾਰ ਹਜ਼ਰਤ ਇਦਰੀਸ ਨੂੰ ਹੀ ਇਲੀਆਸ ਆਖਦੇ ਹਨ।

—ਸੰਤ ਸਿੰਘ ਸੇਖੋਂ

**ਇਲੀਰੀਆ** : ਇਹ ਸੰਯੁਕਤ ਰਾਜ ਅਮਰੀਕਾ ਦੇ ਓਹਾਈਓ ਰਾਜ ਦਾ ਇੱਕ ਉੱਘਾ ਸ਼ਹਿਰ ਹੈ ਜੋ ਦਰਿਆ ਬਲੈਕ ਦੇ ਕੰਢੇ ਤੇ ਸਮੁੰਦਰ ਦੀ ਸਤ੍ਹਾ ਤੋਂ 223 ਮੀ. (722 ਫ਼ੁੱਟ) ਦੀ ਉਚਾਈ ਉੱਤੇ ਵਸਿਆ ਹੋਇਆ ਹੈ। ਇਹ ਨਿਊਯਾਰਕ ਸੈਂਟਰਲ ਰੇਲਵੇ ਦਾ

ਇਕ ਪ੍ਰਸਿੱਧ ਸਟੇਸ਼ਨ ਹੈ ਅਤੇ ਈਰੀ ਝੀਲ ਤੋਂ 14 ਕਿ. ਮੀ. ਦੱਖਣ ਵੱਲ ਹੈ। ਇਥੇ ਇਕ ਹਵਾਈ ਅੱਡਾ ਵੀ ਹੈ। ਇਲੀਰੀਆ ਜ਼ਰਾਇਤੀ ਇਲਾਕੇ ਦੇ ਵਿਚਕਾਰ ਹੋਣ ਕਾਰਨ ਅਨਾਜ ਅਤੇ ਫ਼ਲਾਂ ਦੀ ਵੱਡੀ ਮੰਡੀ ਹੈ ਪਰ ਅੱਜਕੱਲ੍ਹ ਇਹ ਬਹੁਤ ਵੱਡਾ ਸੱਨਅਤੀ ਕੇਂਦਰ ਵੀ ਹੈ ਜਿਥੇ ਖੇਤੀਬਾੜੀ ਦੀਆਂ ਮਸ਼ੀਨਾਂ, ਭੱਠੀਆਂ, ਨਲਕੇ, ਰਸਾਇਣਿਕ ਪਦਾਰਥ, ਕੱਪੜਾ, ਜੁਰਾਬਾਂ, ਬੁਨੈਣਾਂ ਅਤੇ ਖਿਡਾਉਣੇ ਆਦਿ ਤਿਆਰ ਕੀਤੇ ਜਾਂਦੇ ਹਨ। ਇਥੇ ਬਹੁਤ ਸਾਰੀਆਂ ਸਭਿਆਚਾਰਕ ਸੰਸਥਾਵਾਂ ਹਨ ਜਿਹੜੀਆਂ ਵਿਦਿਆ, ਸਮਾਜ-ਸੇਵਾ ਤੇ ਮਨ ਪਰਚਾਵੇ ਦਾ ਕੰਮ ਕਰਦੀਆਂ ਹਨ। ਇਨ੍ਹਾਂ ਵਿਚ ਗੇਟਸ ਮੈਮੋਰੀਅਲ ਹਸਪਤਾਲ ਦਾ ਨਾਂ ਵਰਣਨਯੋਗ ਹੈ। ਇਥੋਂ ਦਾ ਕਾਸਕੇਡ ਪਾਰਕ ਆਪਣੀ ਕੁਦਰਤੀ ਸੁੰਦਰਤਾ ਕਾਰਨ ਮਸ਼ਹੂਰ ਹੈ। ਇਹ 1817 ਈ. ਵਿਚ ਹੈਮਨ ਐਲੀ ਨੇ ਵਸਾਇਆ ਸੀ ਅਤੇ ਉਸੇ ਦੇ ਨਾਂ ਤੇ ਹੀ ਇਸ ਦਾ ਨਾਂ ਇਲੀਰੀਆ ਪੈ ਗਿਆ। ਸੰਨ 1892 ਵਿਚ ਇਹ ਸ਼ਹਿਰ ਬਣ ਗਿਆ।

ਆਬਾਦੀ– 56,746 (1990)

41° 22′ ਉ. ਵਿਥ. ; 82° 06′ ਪੱ. ਲੰਬ.

ਹ. ਪੁ–. ਐਨ. ਬ੍ਰਿ. ਮਾ. 3 : 868.

**ਇਲੈੱਕਟ੍ਰਾੱਨ** : ਮੈਟਰ ਦੇ ਨੈਗੇਟਿਵ ਚਾਰਜ ਵਾਲੇ ਮੁਢਲੇ ਕਣ ਨੂੰ ਇਲੈੱਕਟ੍ਰਾੱਨ ਕਹਿੰਦੇ ਹਨ। ਇਹ ਬਿੱਜਲਈ ਚਾਰਜ ਰੱਖਣ ਵਾਲਾ ਸਭ ਤੋਂ ਛੋਟਾ ਕਣ ਹੈ। ਇਸ ਦਾ ਵਿਰਾਮ-ਪੁੰਜ $m_e \cong 9.1 \times 10^{-28}$ ਗ੍ਰਾ. ਹੈ ਜਿਹੜਾ ਕਿ ਪ੍ਰੋਟਾੱਨ ਜਾਂ ਨਿਊਟ੍ਰਾੱਨ ਦੇ ਭਾਰ ਦਾ 1837 ਵਾਂ ਹਿੱਸਾ ਹੈ। ਪ੍ਰੋਟਾੱਨ ਉੱਤੇ ਪਾਜ਼ਿਟਿਵ ਚਾਰਜ ਹੁੰਦਾ ਹੈ ਅਤੇ ਨਿਊਟ੍ਰਾੱਨ ਤੇ ਕੋਈ ਚਾਰਜ ਨਹੀਂ ਹੁੰਦਾ। ਇਹ ਦੋਵੇਂ ਮੈਟਰ ਦੇ ਹੀ ਅੰਗ ਹਨ। ਇਲੈੱਕਟ੍ਰਾੱਨ ਨੂੰ 1897 ਈ. ਵਿਚ ਸਰ ਜੇ. ਜੇ. ਟਾਮਸਨ ਨੇ ਕੈਥੋਡ ਕਿਰਨਾਂ ਦੇ ਰੂਪ ਵਿਚ ਲੱਭਿਆ। ਮੁੱਢਲੇ ਕਣਾਂ ਵਿਚ ਸਭ ਤੋਂ ਪਹਿਲਾਂ ਇਸੇ ਦੀ ਹੀ ਪਛਾਣ ਹੋਈ ਸੀ।

**ਚਾਰਜ**—ਇਲੈੱਕਟ੍ਰਾੱਨ ਦਾ ਚਾਰਜ $e \cong 4.8 \times 10^{-10}$ ਇਲੈੱਕਟ੍ਰਾੱਨਿਕ ਯੂਨਿਟ ਜਾਂ $1.6 \times 10^{-19}$ ਕੂਲੰਬ ਹੈ। ਆਮ ਖ਼ਿਆਲ ਅਨੁਸਾਰ ਇਲੈੱਕਟ੍ਰਾੱਨ ਦੇ ਚਾਰਜ ਦਾ ਚਿੰਨ੍ਹ ਨੈਗੇਟਿਵ ਅਤੇ ਇੰਨੇ ਹੀ ਚਾਰਜ ਵਾਲੇ ਪ੍ਰੋਟਾੱਨ ਦਾ ਚਿੰਨ੍ਹ ਪਾਜ਼ਿਟਿਵ ਹੁੰਦਾ ਹੈ, ਪਰ ਇਹ ਖ਼ਿਆਲ ਗ਼ਲਤ ਹੈ ਕਿਉਂ ਜੋ ਕਿਸੇ ਚਾਲਕ ਵਿਚ ਇਲੈੱਕਟ੍ਰਾੱਨਾਂ ਦੀ ਗਤੀ ਕਰੰਟ ਦੀ ਰਵਾਇਤੀ ਦਿਸ਼ਾ ਤੋਂ ਉਲਟ ਹੁੰਦੀ ਹੈ।

ਚਾਰਜ (e) ਨੂੰ ਸਹੀ ਸਹੀ ਅਤੇ ਸਿੱਧੇ ਤਰੀਕੇ ਨਾਲ ਮਾਪਣ ਲਈ 1909 ਈ. ਵਿਚ ਆਰ. ਏ. ਮਿਲੀਕਨ ਨੇ ਉੱਘਾ 'ਆੱਇਲ ਡਰਾਪ ਪ੍ਰਯੋਗ' ਕੀਤਾ ਜਿਸ ਵਿਚ ਹਵਾ ਵਿਚ ਤੇਲ ਦੇ ਛੋਟੇ ਛੋਟੇ ਤੁਪਕਿਆਂ ਦੇ ਚਾਰਜਾਂ ਨੂੰ, ਬਿਜਲਈ ਖੇਤਰ ਮਾਲੂਮ ਕਰਕੇ ਮਾਪਿਆ ਜਾਂਦਾ ਹੈ ਜਿਹੜਾ ਹਰ ਤੁਪਕੇ ਦੇ ਵਜ਼ਨ ਨੂੰ ਸੰਤੁਲਿਤ ਰਖਦਾ ਹੈ। ਹਰ ਤੁਪਕੇ ਦਾ ਵਜ਼ਨ ਉਸ ਦੇ ਹਵਾ ਵਿਚੋਂ ਸੁਤੰਤਰ ਤੌਰ ਤੇ ਡਿੱਗਣ ਦੀ ਰਫ਼ਤਾਰ ਤੋਂ ਨਿਸ਼ਚਿਤ ਕੀਤਾ ਜਾਂਦਾ ਹੈ। ਇਸ ਕੰਮ ਲਈ ਸਟੋਕਸ ਦਾ ਫ਼ਾਰਮੂਲਾ ਵਰਤਿਆ ਜਾਂਦਾ ਹੈ। ਸਟੋਕਸ ਨੇ 1850 ਈ. ਵਿਚ ਹੌਲੀ ਹੌਲੀ ਚੱਲ ਰਹੇ ਗੋਲੇ ਤੇ ਹੋ ਰਹੀ ਵਿਸਕਸ ਖਿੱਚ ਦਾ ਹਿਸਾਬ ਲਗਾਇਆ ਸੀ। ਸਟੋਕਸ ਦੇ ਨਿਯਮ ਅਨੁਸਾਰ ਜੇ ਇਕ ਠੋਸ ਗੋਲਾ ਵੇਗ 'V' ਨਾਲ ਕਿਸੇ ਅਜਿਹੇ ਤਰਲ ਵਿਚੋਂ ਲੰਘ ਰਿਹਾ ਹੋਵੇ ਜਿਸ ਦੀ ਵਿੱਸਕਾੱਸਿਤਾ b ਹੋਵੇ ਤਾਂ ਉਸ ਦੇ ਉੱਤੇ ਪਿਆ ਪ੍ਰਤਿਰੋਧ $F = 6\pi\mu av$ ਹੋਵੇਗਾ ਜਿਥੇ 'a' ਗੋਲੇ ਦਾ ਅਰਧ-ਵਿਆਸ ਹੈ।

ਚਾਰਜ (e) ਨੂੰ ਠੀਕ ਠੀਕ ਮਾਪਣ ਲਈ ਕਈ ਹੋਰ ਢੰਗ ਵਰਤੇ ਜਾਂਦੇ ਹਨ, ਇਨ੍ਹਾਂ ਤਰੀਕਿਆਂ ਰਾਹੀਂ 1953 ਈ. ਤਕ 'e' ਦਾ ਲੱਭਿਆ ਮੁੱਲ ਇਹ ਸੀ :

$e = 4.8025 \times 10^{-10}$ ਇਲੈੱਕਟ੍ਰੋਸਟੈਟਿਕ ਯੂਨਿਟ (e.s.u.)

$= 1.6023 \times 10^{-20}$ ਇਲੈੱਕਟ੍ਰੋਮੈਗਨੈਟਿਕ ਯੂਨਿਟ (e.m.u.)

$= 1.60 \times 10^{-19}$ ਕੂਲੰਬ

**ਇਲੈੱਕਟ੍ਰਾੱਨ ਅਤੇ ਮੈਟਰ**—ਰੇਡਿਆਈ ਕਿਰਿਆਵਾਂ ਸਮੇਂ ਇਲੈੱਕਟ੍ਰਾੱਨ ਬੀਟਾ ਕਿਰਨਾਂ ਦੇ ਰੂਪ ਵਿਚ ਨਿਕਲਦੇ ਹਨ। ਇਸ ਤੋਂ ਬਿਨ੍ਹਾਂ ਗਲਣ ਸੜਨ ਦੀਆਂ ਕਿਰਿਆਵਾਂ ਵਿਚੋਂ ਵੀ ਇਲੈੱਕਟ੍ਰਾੱਨ ਨਿਕਲਦੇ ਹਨ। ਉਦਾਹਰਣ ਵਜੋਂ ਗਲਣ ਸੜਨ ਮਗਰੋਂ ਸਭ ਮੇਸਾੱਨਾਂ ਵਿਚੋਂ ਇਲੈੱਕਟ੍ਰਾੱਨ, ਨਿਊਟ੍ਰਾੱਨ ਅਤੇ ਫ਼ੋਟਾੱਨ ਬਣਦੇ ਹਨ। ਇਨ੍ਹਾਂ ਵਿਚੋਂ ਮੇਸਾੱਨ ਦਾ ਚਾਰਜ ਕੇਵਲ ਇਲੈੱਕਟ੍ਰਾਨ ਪ੍ਰਾਪਤ ਕਰਦੇ ਹਨ। ਸਾਰੇ ਮਿਲਦੇ ਸਬੂਤਾਂ ਤੋਂ ਪਤਾ ਲਗਦਾ ਹੈ ਕਿ ਖ਼ੁਦ ਇਲੈੱਕਟ੍ਰਾੱਨ ਮੁਕੰਮਲ ਤੌਰ ਤੇ ਸਥਾਈ ਹੁੰਦਾ ਹੈ। ਸਾਧਾਰਨ ਮੈਟਰ ਵਿਚ ਇਲੈੱਕਟ੍ਰਾੱਨਾਂ ਦਾ ਭਾਗ ਬਹੁਤ ਜ਼ਿਆਦਾ ਹੁੰਦਾ ਹੈ, ਪਰਮਾਣੂ ਦਾ ਆਕਾਰ ਲਗਭਗ ਸਾਰੇ ਦਾ ਸਾਰਾ ਇਲੈੱਕਟ੍ਰਾੱਨਾਂ ਦੇ ਬੱਦਲ ਨਾਲ ਭਰਿਆ ਹੁੰਦਾ ਹੈ, ਜਿਸ ਦੇ ਵਿਚਕਾਰ ਨਿਊਕਲੀਅਸ ਹੁੰਦਾ ਹੈ। ਨਿਊਕਲੀਅਸ ਤਾਂ ਐਟਮ ਦੇ ਆਕਾਰ ਦਾ ਕੇਵਲ $19^{-13}$ ਭਾਗ ਹੀ ਘੇਰਦਾ ਹੈ। ਸਾਧਾਰਣ ਮੈਟਰ ਦੀਆਂ ਰਸਾਇਣਿਕ ਵਿਸ਼ੇਸ਼ਤਾਈਆਂ ਇਲੈੱਕਟ੍ਰਾੱਨ ਦੇ ਬੱਦਲ ਤੋਂ ਹੀ ਨਿਸ਼ਚਿਤ ਕੀਤੀਆਂ ਜਾਂਦੀਆਂ ਹਨ। ਇਲੈੱਕਟ੍ਰਾੱਨ ਨੂੰ ਫਰਮੀ-ਡੀਰਾਕ ਅੰਕੜਿਆਂ ਰਾਹੀਂ ਦਰਸਾਇਆ ਜਾ ਸਕਦਾ ਹੈ, ਇਸੇ ਕਰਕੇ ਹੀ ਅਕਸਰ ਇਸ ਨੂੰ ਫਰਮੀਆੱਨ ਕਿਹਾ ਜਾਂਦਾ ਹੈ। ਮੈਟਰ ਦੇ ਵਿਨ੍ਹਣਯੋਗ ਨਾ ਹੋਣ ਦਾ ਮੁੱਢਲਾ ਗੁਣ ਇਸੇ ਗੱਲ ਦਾ ਸਿੱਟਾ ਹੈ ਕਿ ਇਲੈੱਕਟ੍ਰਾੱਨ ਫਰਮੀਆੱਨ ਹੁੰਦਾ ਹੈ ਅਤੇ ਪਾੱਲੀ ਐਕਸਕਲੂਜ਼ਨ ਨੇਮ ਦਾ ਪਾਬੰਦ ਹੈ। ਸਾਡੀ ਇਹ ਦੁਨੀਆ ਕੋਈ ਹੋਰ ਹੀ ਹੁੰਦੀ ਜੇਕਰ ਇਲੈੱਕਟ੍ਰਾੱਨ ਫਰਮੀਆੱਨ ਦੀ ਥਾਂ ਤੇ ਸਭ ਤੋਂ ਘੱਟ ਚਾਰਜਿਤ ਕਣ 'ਬੋਸਾਨ' ਹੁੰਦਾ ਅਰਥਾਤ ਕਣ ਨੂੰ ਬੋਸ ਆਈਨਸਟਾਈਨ ਅੰਕੜਿਆਂ ਦੁਆਰਾ ਦਰਸਾਇਆ ਜਾ ਸਕਦਾ।

**ਇਲੈੱਕਟ੍ਰਾੱਨਾਂ ਦਾ ਕੁਆਂਟਮ ਸਿਧਾਂਤ**—ਵੀਹਵੀਂ ਸਦੀ ਦੇ ਸ਼ੁਰੂ ਵਿਚ ਇਲੈੱਕਟ੍ਰਾੱਨ ਮੈਟਰ ਦਾ ਇਕ ਛੋਟਾ ਜਿਹਾ ਕਿਣਕਾ ਸਮਝਿਆ ਜਾਂਦਾ ਸੀ ਜਿਸ ਦਾ ਵਿਸ਼ੇਸ਼ ਪੁੰਜ ਅਤੇ ਵਿਸ਼ੇਸ਼ ਬਿਜਲੱਈ ਚਾਰਜ ਮੰਨਿਆ ਜਾਂਦਾ ਸੀ। ਖ਼ਿਆਲ ਕੀਤਾ ਜਾਂਦਾ ਸੀ ਕਿ ਇਲੈੱਕਟ੍ਰਾੱਨ ਮਕੈਨਕੀ ਨਿਯਮਾਂ ਅਨੁਸਾਰ ਬਿਜਲੱਈ ਚਾਰਜ ਵਾਲੇ ਕਣਾਂ ਦੀਆਂ ਖਿੱਚਾਂ ਅਤੇ ਧਕੇਲਾਂ ਅਧੀਨ ਹਰਕਤ ਕਰਦਾ ਹੈ। ਉਦੋਂ ਪਰਮਾਣੂ ਨੂੰ ਇਕ ਛੋਟਾ ਜਿਹਾ ਸੂਰਜ-ਮੰਡਲ ਸਮਝਿਆ ਜਾਂਦਾ ਸੀ ਜਿਸ ਵਿਚ ਬੇਸ਼ੁਮਾਰ ਇਲੈੱਕਟ੍ਰਾੱਨ ਪਾਜ਼ਿਟਿਵ ਚਾਰਜ ਵਾਲੇ ਨਿਊਕਲੀਅਸ ਦੇ ਦੁਆਲੇ ਆਪਣੇ ਆਪਣੇ ਆੱਰਬਿਟਾਂ ਵਿਚ ਘੁੰਮਦੇ ਸਨ। ਪਰ 1925 ਈ. ਦੇ ਲਾਗੇ ਕਈ ਵਿਗਿਆਨੀਆਂ ਨੇ ਲੰਬੇ ਚੌੜੇ ਤਜ਼ਰਬਿਆਂ ਮਗਰੋਂ ਪਰਮਾਣੂ ਬਣਤਰ ਦੀ ਵੱਖਰੀ ਤਸਵੀਰ ਪੇਸ਼ ਕੀਤੀ। ਉਨ੍ਹਾਂ ਨੇ ਸੁਝਾਓ ਦਿੱਤਾ ਕਿ ਇਲੈੱਕਟ੍ਰਾੱਨਾਂ ਵਿਚ ਤਰੰਗਾਂ ਅਤੇ ਕਣਾਂ ਦੋਹਾਂ ਦੇ ਗੁਣ ਹੁੰਦੇ ਹਨ। ਇਲੈੱਕਟ੍ਰਾੱਨਾਂ ਦੀ ਤਰੰਗ-ਲੰਬਾਈ 1927 ਈ. ਵਿਚ ਖੋਜੀਆਂ ਦੇ ਦੋ ਗਰੁਪਾਂ ਨੇ ਸੁਤੰਤਰ ਤੌਰ ਤੇ, ਇਲੈੱਕਟ੍ਰਾੱਨਾਂ ਦੀ ਵਿਵਰਤਨ ਕਿਰਿਆ ਦੁਆਰਾ ਨਿਸ਼ਚਿਤ ਕੀਤੀ। ਇਸ ਤੋਂ ਮਗਰੋਂ ਕਿੰਨੇ ਹੀ ਤਜ਼ਰਬਿਆਂ ਮਗਰੋਂ ਕੈਥੋਡ ਕਿਰਨਾਂ ਦੀ ਤਰੰਗ ਪ੍ਰਕਿਰਤੀ ਦਾ ਸਪਸ਼ਟ ਗਿਆਨ ਹੋ ਗਿਆ ਅਤੇ ਉਨ੍ਹਾਂ ਦੀ ਤਰੰਗ-ਲੰਬਾਈ ਵੀ ਸਹੀ ਸਹੀ ਮਾਪੀ ਗਈ।

ਸਾਰੇ ਤਜ਼ਰਬਿਆਂ ਦੇ ਸਿੱਟੇ ਵਜੋਂ ਇਲੈੱਕਟ੍ਰਾੱਨ ਤਰੰਗ ਦੀ ਲੰਬਾਈ $\left(\lambda = \frac{h}{mv}\right)$ ਰੱਖੀ ਗਈ ਹੈ ਜਿੱਥੇ h ਪਲਾਂਕ ਦਾ ਸਥਿਰ-ਅੰਕ ਹੈ ਜੋ $6.625 \times 10^{-27}$ ਅਰਗ ਸੈਕੰਡ ਦੇ ਬਰਾਬਰ ਹੈ। ਜਦੋਂ

ਪੁੰਜ m ਨੂੰ ਗ੍ਰਾਮਾਂ ਵਿਚ ਅਤੇ ਵੇਗ v ਨੂੰ ਸੈਂ. ਮੀ. ਪ੍ਰਤਿ ਸੈਕੰਡ ਵਿਚ ਦੱਸਿਆ ਹੁੰਦਾ ਹੈ ਤਾਂ ਤਰੰਗ-ਲੰਬਾਈ ਸੈਂਟੀਮੀਟਰਾਂ ਵਿਚ ਦਿੱਤੀ ਜਾਂਦੀ ਹੈ।

**ਇਲੈੱਕਟ੍ਰਾੱਨ ਸਪਿਨ**—ਹਰ ਮੁਢਲੇ ਕਣ ਅੰਦਰ ਇਕ ਨਿੱਜੀ ਕੋਣਿਕ ਸੰਵੇਗ ਹੁੰਦਾ ਹੈ ਜਿਸ ਨੂੰ ਸਪਿਨ ਕਹਿੰਦੇ ਹਨ। ਸਪਿਨ ਦੀ ਇਕਾਈ $\left(\frac{\text{ਪਲਾਂਕ ਦਾ ਸਥਿਰ-ਅੰਕ 'h'}}{2\pi}\right)$ ਹੈ। ਇਲੈੱਕਟ੍ਰਾੱਨ ਦੀ ਸਪਿਨ ਦੋ ਰੁਖਾਂ ਵਿਚ ਹੁੰਦੀ ਹੈ : ਸਪਿਨ ਅੱਪ ਅਤੇ ਸਪਿਨ ਡਾਊਨ। ਸੰਨ 1928 ਵਿਚ ਪੀ. ਏ. ਐਮ. ਡੀਰਾਕ ਨੇ ਸਪਿਨ ਨਾਲ ਸਬੰਧਤ ਵੇਵ ਸਮੀਕਰਨ, ਜਿਸ ਨੂੰ ਡੀਰਾਕ ਇਕੁਏਸ਼ਨ ਵੀ ਕਹਿੰਦੇ ਹਨ, ਪੇਸ਼ ਕੀਤੀ। ਇਸ ਵਿਚ ਇਲੈੱਕਟ੍ਰਾੱਨ-ਵੇਵ-ਫ਼ੰਕਸ਼ਨ ਦੇ ਚਾਰ ਅੰਗ ਹੋਣੇ ਲਾਜ਼ਮੀ ਹਨ। ਇਸ ਦੇ ਅਨੁਸਾਰ ਹੀ ਸੰਵੇਗ ਵਾਲੀ ਤਰੰਗ ਦੀਆਂ ਚਾਰ ਅੰਦਰੂਨੀ ਹਾਲਤਾਂ ਹੁੰਦੀਆਂ ਹਨ। ਅੱਪ ਅਤੇ ਡਾਊਨ ਦੇ ਸਪਿਨ-ਕੋਆਰਡੀਨੇਟਾਂ ਤੋਂ ਇਲਾਵਾ ਇਕ ਊਰਜਾ ਕੋਆਰਡੀਨੇਟ ਵੀ ਹੁੰਦਾ ਹੈ। ਇਲੈੱਕਟ੍ਰਾੱਨ ਦੇ ਸੰਵੇਗ p ਲਈ ਊਰਜਾ $\pm\sqrt{(mec^2)^2+(pc)^2}$ ਹੋ ਸਕਦੀ ਹੈ। ਇਸ ਵਿਚ 'c' ਰੌਸ਼ਨੀ ਦੀ ਗਤੀ ਅਤੇ '$m_e$' ਇਲੈੱਕਟ੍ਰਾੱਨ ਦਾ ਪੁੰਜ ਹੈ।

**ਇਲੈੱਕਟ੍ਰਾੱਨ ਦੀ ਬਣਤਰ**—ਜਦੋਂ ਦੀ ਇਲੈੱਕਟ੍ਰਾੱਨਾਂ ਦੀ ਹੋਂਦ ਸਿੱਧ ਹੋਈ ਹੈ, ਉਦੋਂ ਤੋਂ ਹੀ ਭੌਤਿਕ ਵਿਗਿਆਨੀ ਇਨ੍ਹਾਂ ਦੀ ਬਣਤਰ ਬਾਰੇ ਕਿਆਸ ਲਾਉਣ ਲੱਗੇ ਹੋਏ ਹਨ। ਪਹਿਲਾਂ ਪਹਿਲ ਕੋਈ ਅਜਿਹਾ ਪ੍ਰਯੋਗਿਕ ਸਾਧਨ ਨਹੀਂ ਸੀ, ਜਿਸ ਰਾਹੀਂ ਇਲੈੱਕਟ੍ਰਾੱਨ ਦੇ ਕੇਂਦਰ ਬਾਰੇ ਜਾਣਕਾਰੀ ਪ੍ਰਾਪਤ ਕੀਤੀ ਜਾ ਸਕੇ। ਇਲੈੱਕਟ੍ਰਾੱਨ ਇਕ ਦੂਜੇ ਨੂੰ ਇੰਨੇ ਜ਼ੋਰ ਨਾਲ ਪਰੇ ਧੱਕਦੇ ਹਨ ਕਿ ਉਹ ਕਦੇ ਵੀ ਇਕ ਦੂਜੇ ਦੇ ਲਾਗੇ ਨਹੀਂ ਆਉਂਦੇ।

ਪਰ ਇਲੈੱਕਟ੍ਰਾੱਨ ਦੁਆਲੇ ਦੇ ਬਿਜਲਈ ਖੇਤਰ ਤੋਂ ਇਲੈੱਕ-ਟ੍ਰਾੱਨ ਦੇ ਘੱਟ ਤੋਂ ਘੱਟ ਅਰਧ-ਵਿਆਸ ਬਾਰੇ ਅੰਦਾਜ਼ਾ ਲਗਾਉਣਾ ਸੰਭਵ ਹੋ ਗਿਆ ਹੈ। ਚਾਰਜ 'e' ਦੇ ਦੁਆਲੇ ਅਰਧ-ਵਿਆਸ 'R' ਦੇ ਬਾਹਰ ਦੇ ਬਿਜਲਈ ਖੇਤਰ ਦੀ ਊਰਜਾ $=\frac{e^2}{2R}$ ਹੁੰਦੀ ਹੈ। ਜੇ ਇਹ ਊਰਜਾ ਇਲੈੱਕਟ੍ਰਾੱਨ ਦੇ ਪੁੰਜ ਤੋਂ ਉਤਪੰਨ ਹੋਈ ਮੰਨੀ ਜਾਵੇ ਤਾਂ ਅਸੀਂ ਲਿਖ ਸਕਦੇ ਹਾਂ ਕਿ $\frac{e^2}{2R}=mc^2$ ਜਾਂ $R=\frac{e}{2mc^2}$ (ਇੱਥੇ e = ਇਲੈੱਕਟ੍ਰਾੱਨ ਚਾਰਜ, m = ਇਲੈੱਕਟ੍ਰਾੱਨ ਦਾ ਪੁੰਜ ਅਤੇ c = ਪ੍ਰਕਾਸ਼ ਦਾ ਵੇਗ ਹਨ) ਜੇ ਇਨ੍ਹਾਂ ਦਾ ਮੁੱਲ ਰੱਖਿਆ ਜਾਵੇ ਤਾਂ $R = 1.4 \times 10^{-13}$ ਸੈਂ.ਮੀ. ਹੋਵੇਗਾ।

ਖ਼ਿਆਲ ਕੀਤਾ ਜਾ ਸਕਦਾ ਹੈ ਕਿ ਜੇ ਦੋ ਇਲੈੱਕਟ੍ਰਾੱਨਾਂ ਨੂੰ ਲਗਭਗ $mc^2$ ਸ਼ਕਤੀ ਨਾਲ ਇਕ ਦੂਜੇ ਵਲ ਸੁੱਟਿਆ ਜਾਵੇ ਤਾਂ ਉਨ੍ਹਾਂ ਦੇ ਟਕਰਾਉ ਦੀ ਸੰਭਾਵਨਾ ਹੋ ਸਕਦੀ ਹੈ ਅਤੇ ਅਜਿਹੇ ਘੱਟ ਤੋਂ ਘੱਟ ਫ਼ਾਸਲੇ ਦਾ ਅੰਦਾਜ਼ਾ ਲਗ ਸਕਦਾ ਹੈ ਜਿਸ ਵਿਚ ਬਲ ਦਾ ਉਲਟ ਵਰਗ ਨਿਯਮ ਲਾਗੂ ਨਹੀਂ ਹੁੰਦਾ। ਕੁਆਂਟਮ ਯੰਤਰ-ਵਿਗਿਆਨ ਅਨੁਸਾਰ ਅਜਿਹੇ ਇਲੈੱਕਟ੍ਰਾੱਨਾਂ ਦੀ ਤਰੰਗ-ਲੰਬਾਈ ਲਗਭਗ $2 \times 10^{-10}$ ਸੈਂ.ਮੀ. ਹੈ, ਜੋ ਪਤਾ ਲਗਾਏ ਗਏ ਅਰਧ-ਵਿਆਸ ਨਾਲੋਂ 1000 ਗੁਣਾ ਹੈ। ਇਸ ਲਈ ਇਸ ਤਜਰਬੇ ਨੂੰ ਤਰੰਗਾਂ ਦੀ ਪਰਸਪਰ ਕਿਰਿਆ ਹੀ ਕਹਿਣਾ ਪਵੇਗਾ ਅਤੇ ਅਰਧ-ਵਿਆਸ ਦੇ ਅਧਿਐਨ ਲਈ ਇਸ ਦਾ ਕੋਈ ਲਾਭ ਨਹੀਂ ਹੋਵੇਗਾ।

ਲਗਭਗ 1960 ਈ. ਤੱਕ ਇਲੈੱਕਟ੍ਰਾੱਨ ਅਤੇ ਇਸ ਦੁਆਲੇ ਦੇ ਬਿਜਲੱਈ ਖੇਤਰ ਦੇ ਆਪਸੀ ਸਬੰਧ ਦਾ ਮੁਕੰਮਲ ਵਿਸ਼ਲੇਸ਼ਣ ਨਹੀਂ ਸੀ ਹੋ ਸਕਿਆ। ਦੂਜੇ ਚਾਰਜਾਂ ਕਾਰਨ ਕਿਸੇ ਬਿਜਲਈ ਖੇਤਰ ਵਿਚ ਇਲੈੱਕਟ੍ਰਾੱਨ ਹਰਕਤ ਡੀਰਾਕ ਦੀ ਸਮੀਕਰਨ ਵਿਚ ਭਲੀ ਭਾਂਤ ਦੱਸੀ ਗਈ ਹੈ। ਪਰ ਇਲੈੱਕਟ੍ਰਾੱਨ ਦੇ ਵਿਚਰਨ ਦਾ ਖੇਤਰ ਕੀ ਹੈ ? ਜੇ ਕਣਾਂ ਦੇ ਇਕ ਦੂਜੇ ਉੱਤੇ ਪਏ ਬਲ ਨੂੰ ਹੀ ਬਿਜਲਈ ਖੇਤਰ ਮੰਨ ਲਈਏ ਤਾਂ ਇਹ ਪ੍ਰਸ਼ਨ ਬਹੁਤਾ ਗੁੰਝਲਦਾਰ ਨਹੀਂ ਰਹਿੰਦਾ, ਪਰ ਊਰਜਾ ਅਤੇ ਸੰਵੇਗ ਵਾਲੀਆਂ ਬਿਜਲਈ ਚੁੰਬਕੀ ਤਰੰਗਾਂ ਦੇ ਪੈਦਾ ਹੋਣ ਨਾਲ ਖੇਤਰ ਦੀ ਭੌਤਿਕ ਅਸਲੀਅਤ ਉੱਤੇ ਕਾਫ਼ੀ ਚਾਨਣਾ ਪਿਆ ਹੈ ਅਤੇ ਖੇਤਰ ਨੂੰ ਤੱਥ ਮੰਨ ਕੇ ਉਸ ਦੀ ਵੰਡ ਇਸ ਤਰ੍ਹਾਂ ਨਹੀਂ ਕੀਤੀ ਜਾ ਸਕਦੀ ਕਿ ਇਸ ਦਾ ਇਕ ਭਾਗ ਇਕ ਇਲੈੱਕਟ੍ਰਾੱਨ ਉੱਤੇ ਅਤੇ ਦੂਜਾ ਭਾਗ ਦੂਜੇ ਇਲੈੱਕਟ੍ਰਾੱਨ ਉੱਤੇ ਨਿਰਭਰ ਹੈ। ਇਸ ਸਾਰੇ ਖੇਤਰ ਨੂੰ ਆਪਣੇ ਆਪ ਵਿਚ ਵੱਖਰੀ ਪੂਰਨ ਚੀਜ਼ ਸਮਝਣਾ ਚਾਹੀਦਾ ਹੈ।

ਵੀਹਵੀਂ ਸਦੀ ਦੇ ਪੰਜਵੇਂ ਦਹਾਕੇ ਵਿਚ ਇਸ ਗੁੰਝਲ ਨੂੰ ਸੁਲਝਾਉਣ ਲਈ ਜੋ ਤਜਰਬੇ ਕੀਤੇ ਗਏ ਉਨ੍ਹਾਂ ਦੇ ਸਿੱਟੇ ਡੀਰਾਕ ਸਮੀਕਰਨ ਦੇ ਸਿੱਟਿਆਂ ਤੋਂ ਦੋ ਥਾਵਾਂ ਤੇ ਵੱਖਰੇ ਹਨ। ਪਰਮਾਣਵੀ ਹਾਈਡ੍ਰੋਜਨ ਅਤੇ ਡਿਊਟੀਰੀਅਮ ਦੇ ਸਪੈੱਕਟ੍ਰਮ ਵਿਚ ਦੇਖੀਆਂ ਤਰੰਗ-ਲੰਬਾਈਆਂ ਡੀਰਾਕ ਦੀਆਂ ਤਰੰਗ-ਲੰਬਾਈਆਂ ਨਾਲੋਂ ਕੁਝ ਭਿੰਨ ਸਨ ਅਤੇ ਇਸ ਭਿੰਨਤਾ ਦਾ ਕਾਰਨ ਇਲੈੱਕਟ੍ਰਾੱਨ ਦੁਆਲੇ ਦੇ ਖੇਤਰ ਦਾ ਪ੍ਰਭਾਵ ਸੀ। ਦੂਜੀ ਭਿੰਨਤਾ ਇਹ ਸੀ ਕਿ ਇਲੈੱਕਟ੍ਰਾੱਨ ਦੇ ਚੁੰਬਕੀ ਮੋਮੈਂਟ ਅਤੇ ਡੀਰਾਕ ਵਲੋਂ ਦਿੱਤੇ ਮੁੱਲ ਵਿਚ 0.12% ਦਾ ਫ਼ਰਕ ਸੀ ਅਤੇ ਇਹ ਫ਼ਰਕ ਵੀ ਇਲੈੱਕਟ੍ਰਾੱਨ ਦੁਆਲੇ ਦੇ ਖੇਤਰ ਦੀ ਅੰਤਰ-ਕਿਰਿਆ ਕਾਰਨ ਹੀ ਹੈ। ਸੰਨ 1960 ਤਕ ਭਾਵੇਂ ਇਲੈੱਕ-ਟ੍ਰਾੱਨਾਂ ਦੇ ਸਿਧਾਂਤ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦੀ ਅਜੇ ਲੋੜ ਸੀ, ਪਰ ਬਹੁਤੇ ਤਜਰਬੇ ਆਮ ਤੌਰ ਤੇ ਪਹਿਲੋਂ ਹੀ ਪ੍ਰਵਾਨਿਤ ਕੈਲਕੁਲੇਸ਼ਨ ਦੇ ਨਿਯਮਾਂ ਤੇ ਅਧਾਰਿਤ ਸਨ।

ਹ. ਪੁ.- ਐਨ. ਬ੍ਰਿ. 8 : 240 ; ਮੈਕ. ਐਨ. ਸ. ਟ. 4 : 569

**ਇਲੈੱਕਟ੍ਰਾੱਨ ਖ਼ੁਰਦਬੀਨ** : ਇਹ ਵਡਦਰਸ਼ਨ ਯੰਤਰ, ਇਲੈੱਕਟ੍ਰਾੱਨ ਪ੍ਰਕਾਸ਼-ਵਿਗਿਆਨ ਦੇ ਨਿਯਮਾਂ ਤੇ ਬਣਾਇਆ ਗਿਆ ਹੈ। ਇਸ ਨਾਲ ਠੋਸ ਪਦਾਰਥ ਤੋਂ ਲੈ ਕੇ ਨਿੱਕੇ ਨਿੱਕੇ ਅਣੂਆਂ ਤਕ ਦੀ ਬਣਤਰ ਦੀ ਪਰਖ ਅਤੇ ਅਧਿਐਨ ਕੀਤਾ ਜਾ ਸਕਦਾ ਹੈ।

ਸੰਨ 1873 ਦੇ ਲਗਭਗ ਅਰਟਸਟ ਐਬੇ ਨੇ ਸਿੱਧ ਕੀਤਾ ਕਿ ਖ਼ੁਰਦਬੀਨ ਦੀ ਨਿਖੇੜਨ-ਸ਼ਕਤੀ ਪ੍ਰਦੀਪਨ ਦੀ ਤਰੰਗ-ਲੰਬਾਈ ਉੱਤੇ ਨਿਰਭਰ ਹੁੰਦੀ ਹੈ। ਮਨੁੱਖੀ ਅੱਖ ਦੀ ਨਿਖੇੜਨ ਸ਼ਕਤੀ 0.2 ਮਿ. ਮੀ. ਹੁੰਦੀ ਹੈ। ਇਸ ਦਾ ਭਾਵ ਇਹ ਹੈ ਕਿ ਸਾਨੂੰ ਅੱਖ ਨਾਲ ਸਾਧਾਰਣ ਰੌਸ਼ਨੀ ਵਿਚ ਜਿੰਨਾ ਨਜ਼ਰ ਆਉਂਦਾ ਹੈ ਉਸ ਨਾਲੋਂ 1000 ਗੁਣਾਂ (ਵਿਆਸ)ਤੋਂ ਵੱਧ ਵੱਡਾ ਕਰਕੇ ਅਸੀਂ ਖ਼ੁਰਦਬੀਨ ਨਾਲ ਉਸੇ ਰੌਸ਼ਨੀ ਵਿਚ ਵੇਖ ਸਕਦੇ ਹਾਂ। ਵੀਹਵੀਂ ਸਦੀ ਦੇ ਮੁਢ ਤੋਂ ਹੀ ਚੰਗੇ ਖ਼ੁਰਦਬੀਨ ਲੈੱਨਜ਼ ਬਣਨ ਲਗ ਪਏ ਸਨ। ਖ਼ੁਰਦਬੀਨ ਦੀ ਨਿਖੇੜਨ-ਸ਼ਕਤੀ ਛੋਟੀਆਂ ਤਰੰਗ-ਲੰਬਾਈਆਂ ਦਾ ਪ੍ਰਕਾਸ਼ ਵਰਤ ਕੇ ਹੀ ਵਧਾਈ ਜਾ ਸਕਦੀ ਸੀ। ਕੁਝ ਹੱਦ ਤਕ ਇਹ ਨਿਖੇੜਨ-ਸ਼ਕਤੀ ਪਾਰਵੈਂਗਣੀ ਰੌਸ਼ਨੀ ਵਰਤ ਕੇ ਵਧਾਈ ਗਈ। ਅਜਿਹਾ ਕਰਨ ਲਈ ਲੈੱਨਜ਼ਾਂ ਵਿਚ ਵਿਸ਼ੇਸ਼ ਸਾਮੱਗਰੀ ਦੀ ਲੋੜ ਪਈ ਅਤੇ ਇਸ ਨਾਲ 2500 ਗੁਣਾਂ ਤਕ ਵਡਦਰਸ਼ਨ ਪ੍ਰਾਪਤ ਕੀਤੀ ਗਈ।

**ਵਿਕਾਸ** — ਸੰਨ 1924 ਵਿਚ ਫ਼ਰਾਂਸੀਸੀ ਭੌਤਿਕ-ਵਿਗਿ-ਆਨੀ ਐੱਲ. ਵੀ. ਡੀ. ਬ੍ਰੌਲੀ ਨੇ ਸੁਝਾਅ ਦਿੱਤਾ ਕਿ ਇਲੈੱਕਟ੍ਰਾੱਨ ਤਰੰਗ ਵਾਲੀ ਖ਼ਾਸੀਅਤ ਰਖਦੇ ਹਨ ਅਤੇ ਭਵਿਖ ਬਾਣੀ ਕੀਤੀ ਕਿ ਇਨ੍ਹਾਂ ਦੀ ਤਰੰਗ-ਲੰਬਾਈ ਬਹੁਤ ਛੋਟੀ ਅਰਥਾਤ ਲਗਭਗ $5 \times 10^{-9}$ ਮਿ. ਮੀ. (50 ਕਿਲੋ. ਵੋਲਟ ਇਲੈੱਕਟ੍ਰਾੱਨਾਂ ਲਈ ਜਾਂ ਆਮ

ਰੌਸ਼ਨੀ ਦੇ ਟਾਕਰੇ ਤੇ $\frac{1}{1000000}$) ਹੋਵੇਗੀ। ਬ੍ਰੌਲੀ ਦੇ ਸਿਧਾਂਤ ਦੀ ਜਾਂਚ ਪੜਤਾਲ 1926 ਅਤੇ 1927 ਈ. ਵਿਚ ਤਜਰਬਿਆਂ ਰਾਹੀਂ ਕੀਤੀ ਗਈ। ਇਨ੍ਹਾਂ ਸਾਲਾਂ ਵਿਚ ਹੀ ਐਚ. ਬੁਸ਼ ਦੀਆਂ ਇਲੈੱਕਟ੍ਰਾੱਨ ਪ੍ਰਕਾਸ਼ ਵਿਗਿਆਨ ਸਬੰਧੀ ਖੋਜਾਂ ਨੇ ਇਲੈੱਕਟ੍ਰਾੱਨਾਂ ਅਤੇ ਰੌਸ਼ਨੀ ਵਿਚ ਜੋ ਅਨੁਰੂਪਤਾ ਸੀ ਉਸ ਨੂੰ ਮੁਕੰਮਲ ਕਰਨ ਵਿਚ ਸਹਾਇਤਾ ਦਿੱਤੀ। ਥੋੜ੍ਹੇ ਚਿਰ ਮਗਰੋਂ ਹੀ ਇਹ ਮੰਨ ਲਿਆ ਗਿਆ ਕਿ ਇਲੈੱਕਟ੍ਰਾੱਨ ਖ਼ੁਰਦਬੀਨ ਬਣਾਈ ਜਾ ਸਕਦੀ ਹੈ ਅਤੇ ਇਲੈੱਕਟ੍ਰਾੱਨਾਂ ਦੀ ਛੋਟੀ ਤਰੰਗ-ਲੰਬਾਈ ਕਾਰਨ ਇਸ ਖ਼ੁਰਦਬੀਨ ਨਾਲੋਂ ਬਹੁਤ ਜ਼ਿਆਦਾ ਵੱਡੇ ਆਕਾਰ ਵਿਚ ਚੀਜ਼ ਨਜ਼ਰ ਆਵੇਗੀ। ਇਲੈੱਕਟ੍ਰਾੱਨ ਖ਼ੁਰਦਬੀਨ ਬਣਾਉਣ ਲਈ ਪਹਿਲੀਆਂ ਕੋਸ਼ਿਸ਼ਾਂ ਇਹ ਹੋਈਆਂ ਕਿ ਤਜਰਬੇ ਅਧੀਨ ਚੀਜ਼ ਨੂੰ ਉਚਿਤ ਤਾਪਮਾਨ ਤਕ ਗਰਮ ਕਰਕੇ ਇਲੈੱਕਟ੍ਰਾੱਨ ਪੈਦਾ ਕੀਤੇ ਗਏ। ਇਸੇ ਲਈ ਮੁਢਲੀ ਇਲੈੱਕਟ੍ਰਾੱਨ ਖ਼ੁਰਦਬੀਨ ਨੂੰ ਉਤਸਰਜਨ ਇਲੈੱਕਟ੍ਰਾੱਨ ਖ਼ੁਰਦਬੀਨ ਕਹਿੰਦੇ ਸਨ। ਇਨ੍ਹਾਂ ਯੰਤਰਾਂ ਦਾ ਵਿਕਾਸ ਕਈ ਸਾਲਾਂ ਤਕ ਹੁੰਦਾ ਰਿਹਾ ਅਤੇ ਵੱਖਰੀਆਂ ਵੱਖਰੀਆਂ



ਚਿਤਰ 1-ਇਲੈੱਕਟ੍ਰਾੱਨ ਖ਼ੁਰਦਬੀਨ

ਧਾਤਾਂ ਅਤੇ ਆੱਕਸਾਈਡਾਂ ਵਿਚੋਂ ਇਲੈੱਕਟ੍ਰਾੱਨਾਂ ਦੇ ਨਿਕਲਣ ਦੇ ਢੰਗ ਬਾਰੇ ਲਾਹੇਵੰਦ ਜਾਣਕਾਰੀ ਪ੍ਰਾਪਤ ਕੀਤੀ ਗਈ। ਉਤਸਰਜਨ ਇਲੈੱਕਟ੍ਰਾੱਨ ਖ਼ੁਰਦਬੀਨ ਦੀ ਵਰਤੋਂ ਦਾ ਘੇਰਾ ਵਿਸ਼ਾਲ ਨਹੀਂ ਹੈ। ਤਾਪ-ਆਇਨੀ ਉਤਸਰਜਨ ਵਿਚ ਦਿਲਚਸਪੀ ਲੈਣ ਵਾਲੇ ਲੋਕ ਹੀ ਇਸ ਖ਼ੁਰਦਬੀਨ ਨੂੰ ਵਰਤਦੇ ਹਨ।

ਸੰਨ 1931 ਵਿਚ ਜੇ. ਰੁਡਨਬਰਗ ਨੇ ਸੁਝਾਅ ਦਿੱਤਾ ਕਿ ਇਲੈੱਕਟ੍ਰਾੱਨ ਖ਼ੁਰਦਬੀਨ ਨੂੰ ਉਤਸਰਜਨ-ਰਹਿਤ ਸਤ੍ਹਾ ਦੀ ਜਾਂਚ ਪੜਤਾਲ ਲਈ ਵਰਤਿਆ ਜਾ ਸਕਦਾ ਹੈ। ਐਮ. ਨੋਲ ਅਤੇ ਈ. ਰੁਸਕਾ ਨੇ 1932 ਈ. ਵਿਚ ਚੁੰਬਕੀ ਲੈੱਨਜ਼ ਵਰਤ ਕੇ ਇਕ ਅਜਿਹਾ ਹੀ ਯੰਤਰ ਤਿਆਰ ਕੀਤਾ ਅਤੇ ਉਸ ਤੋਂ ਮਗਰੋਂ ਇਸ ਵਿਚ ਲਗਾਤਾਰ ਵਿਕਾਸ ਹੁੰਦਾ ਰਿਹਾ। ਆਮ ਰੌਸ਼ਨੀ ਵਾਲੀ ਖ਼ੁਰਦਬੀਨ ਦੀ ਨਿਖੇੜਨ ਸ਼ਕਤੀ ਤੋਂ ਕਿਤੇ ਵੱਧ ਦਰਜੇ ਦੀ ਨਿਖੇੜਨ ਸ਼ਕਤੀ ਹਾਸਲ ਕਰਨ ਦਾ ਸਿਹਰਾ ਈ. ਡ੍ਰੀਸਟ ਅਤੇ ਐਚ ਓ. ਮਿਊਲਰ ਦੇ ਸਿਰ ਹੈ। ਇਨ੍ਹਾਂ ਨੇ 1935 ਈ. ਵਿਚ ਰੁਸਕਾ ਦੀ ਬਣਾਈ ਹੋਈ ਮੈਗਨੈਟਿਕ ਇਲੈੱਕਟ੍ਰਾੱਨ ਖ਼ੁਰਦਬੀਨ ਨਾਲ 5000 ਗੁਣਾ ਦੇ ਲਗਭਗ ਵਡਦਰਸ਼ਨ ਹਾਸਲ ਕੀਤਾ। ਸੰਨ 1938 ਵਿਚ ਬੀ. ਵਾਨ ਬੋਰੀਜ਼ ਅਤੇ ਰੁਸਕਾ ਨੇ ਸੀਮਨਜ਼ ਹਾਸਕ ਕੰਪਨੀ ਲਈ ਇਕ ਉੱਨਤ ਇਲੈੱਕਟ੍ਰਾੱਨ ਖ਼ੁਰਦਬੀਨ ਬਣਾਈ ਜਿਸ ਨਾਲ 20000 ਗੁਣਾ ਵਡਦਰਸ਼ਨ ਪ੍ਰਾਪਤ ਕਰਨਾ ਸੰਭਵ ਸੀ। ਇਸੇ ਸਮੇਂ ਵਿਚ ਕਈ ਹੋਰ ਬੰਦਿਆਂ ਨੇ ਵੀ ਉੱਚ ਸ਼ਕਤੀ ਵਾਲੀਆਂ ਖ਼ੁਰਦਬੀਨਾਂ ਬਣਾਈਆਂ।

ਇਲੈੱਕਟ੍ਰਾੱਨ ਖ਼ੁਰਦਬੀਨ ਦੀ ਮਹੱਤਤਾ ਬੜੀ ਜਲਦੀ ਮਹਿਸੂਸ ਕੀਤੀ ਗਈ ਅਤੇ ਸੱਨਅਤੀ ਪ੍ਰਯੋਗਸ਼ਾਲਾਵਾਂ ਨੇ ਵਪਾਰਕ ਪੱਧਰ ਤੇ ਇਹ ਯੰਤਰ ਬਣਾਉਣੇ ਆਰੰਭ ਕਰ ਦਿੱਤੇ। ਸੰਨ 1946 ਦੇ ਅੰਤ ਤਕ ਸੰਸਾਰ ਭਰ ਦੀਆਂ ਵੱਖ ਵੱਖ ਸਨੱਅਤੀ ਅਤੇ ਯੂਨੀਵਰਸਿਟੀ ਪ੍ਰਯੋਗ-ਸ਼ਾਲਾਵਾਂ ਵਿਚ 300 ਦੇ ਲਗਭਗ ਉੱਚ ਸ਼ਕਤੀ ਵਾਲੀਆਂ ਇਲੈੱਕ-ਟ੍ਰਾੱਨ ਖ਼ੁਰਦਬੀਨਾਂ ਬਣਾਈਆਂ ਜਾ ਚੁੱਕੀਆਂ ਸਨ। ਸੰਨ 1946 ਦੇ ਅਖ਼ੀਰ ਵਿਚ 200000 ਗੁਣਾ ਵਡਦਰਸ਼ਨ ਵਾਲੀ ਖ਼ੁਰਦਬੀਨ ਬਣ ਚੁੱਕੀ ਸੀ। ਇਸ ਖ਼ੁਰਦਬੀਨ ਨਾਲ ਕੈਂਸਰ-ਸੈੱਲਾਂ ਦੇ ਅੰਦਰੂਨੀ ਭਾਗ ਦੇਖੇ ਜਾ ਸਕਦੇ ਸਨ।




ਚਿਤਰ 2-ਇਲੈੱਕਟ੍ਰਾੱਨ ਖ਼ੁਰਦਬੀਨ

**ਇਲੈੱਕਟ੍ਰਾੱਨ ਪ੍ਰਕਾਸ਼ੀ ਸਿਸਟਮ**—ਜਿਸ ਤਰ੍ਹਾਂ ਰੌਸ਼ਨੀ ਵਾਲੀ ਖ਼ੁਰਦਬੀਨ ਵਿਚ ਲੈੱਨਜ਼-ਸਿਸਟਮ ਵਰਤਿਆ ਜਾਂਦਾ ਹੈ ਉਸੇ ਤਰ੍ਹਾਂ ਹੀ ਇਲੈੱਕਟ੍ਰਾੱਨ ਖ਼ੁਰਦਬੀਨ ਵਿਚ ਇਲੈੱਕਟ੍ਰਾੱਨ ਪ੍ਰਕਾਸ਼ੀ ਸਿਸਟਮ ਦੀ ਵਰਤੋਂ ਹੁੰਦੀ ਹੈ (ਜਿਵੇਂ ਉੱਪਰ ਦਿੱਤੇ ਚਿਤਰ 2 ਵਿਚ ਦਿਖਾਇਆ ਗਿਆ ਹੈ)। ਪਰ ਇਲੈੱਕਟ੍ਰਾੱਨ-ਕਿਰਨ ਦੀਆਂ ਖ਼ਾਸ ਵਿਸ਼ੇਸ਼ਤਾਈਆਂ ਕਾਰਨ ਇਨ੍ਹਾਂ ਦੋਹਾਂ ਖ਼ੁਰਦਬੀਨਾਂ ਦੀ ਬਣਤਰ ਵਿਚ ਬਹੁਤ ਅੰਤਰ ਹੈ।

ਚਿਤਰ 3 ਵਿਚ ਮੈਗਨੈਟਿਕ-ਇਲੈੱਕਟ੍ਰਾੱਨ-ਖ਼ੁਰਦਬੀਨ ਦੀ ਬਣਤਰ ਦੀ ਅੰਦਰੂਨੀ ਸਕੀਮ ਦਿਖਾਈ ਗਈ ਹੈ। ਖ਼ੁਰਦਬੀਨ ਚੈਂਬਰ, ਜਿਸ ਵਿਚ ਉੱਚ ਖ਼ਲਾ ਰਖਿਆ ਜਾਂਦਾ ਹੈ, ਦੇ ਸਿਖਰ ਤੇ ਇਲੈੱਕਟ੍ਰਾੱਨ ਸੋਮਾ ਹੁੰਦਾ ਹੈ। ਇਹ ਸੋਮਾ ਆਮ ਤੌਰ ਤੇ 'V' ਸ਼ਕਲ ਵਿਚ ਮੁੜੀ ਇਕ ਟੰਗਸਟਨ ਤਾਰ ਹੁੰਦੀ ਹੈ। ਇਸ ਫ਼ਿਲਾਮੈਂਟ ਜਾਂ ਕੈਥੋਡ ਨੂੰ ਬੈਟਰੀਆਂ ਜਾਂ ਕਰੰਟ ਦੇ ਕਿਸੇ ਹੋਰ ਸੋਮੇ ਰਾਹੀਂ ਗਰਮ ਕੀਤਾ ਜਾਂਦਾ ਹੈ। ਕੈਥੋਡ ਅਤੇ ਇਸ ਦੇ ਕਰੰਟ ਸੋਮੇ ਨੂੰ ਬਾਕੀ ਯੰਤਰ ਤੋਂ ਵੱਖਰਿਆਂ ਰਖਿਆ ਜਾਂਦਾ ਹੈ। ਇਸ ਤਰ੍ਹਾਂ ਇਲੈੱਕਟ੍ਰਾੱਨਾਂ ਨੂੰ ਪ੍ਰਵੇਗਿਤ ਕਰਨ ਲਈ ਉੱਚ ਨੈਗੇਟਿਵ ਪੁਟੈਂਸ਼ਲ ਵਰਤਿਆ ਜਾ ਸਕਦਾ ਹੈ। ਇਹ ਪੁਟੈਂਸ਼ਲ ਆਮ ਤੌਰ ਤੇ 30 ਤੋਂ 80 ਕਿਲੋ ਵੋਲਟ ਤਕ ਹੁੰਦਾ ਹੈ, ਭਾਵੇਂ ਕਈ ਵਿਸ਼ੇਸ਼ ਯੰਤਰਾਂ ਵਿਚ 300 ਕਿਲੋ ਵੋਲਟ ਤਕ ਦਾ ਉੱਚ ਪੁਟੈਂਸ਼ਲ ਵੀ ਵਰਤੇ ਗਏ ਹਨ। ਕਿਉਂ ਜੋ ਖ਼ੁਰਦਬੀਨ ਦੇ ਮੁੱਖ ਭਾਗ ਨੂੰ ਗ੍ਰਾਊਂਡ ਪੁਟੈਂਸ਼ਲ ਤੇ ਰਖਿਆ ਜਾਂਦਾ ਹੈ, ਇਸ ਲਈ ਇਲੈੱਕਟ੍ਰਾੱਨ ਐਨੋਡ ਵਿਚੋਂ ਦੀ ਲੰਘਣ ਮਗਰੋਂ ਇਸ ਮੁੱਖ ਭਾਗ ਵਿਚ ਇਕਸਾਰ ਵੇਗ ਨਾਲ ਚਲਦੇ ਹਨ।

ਚਿਤਰ 3 ਵਿਚ ਦਿਖਾਏ ਗਏ ਸਿਸਟਮ ਵਿਚ ਇਲੈੱਕਟ੍ਰਾੱਨ ਤਿੰਨ ਚੁੰਬਕੀ-ਇਲੈੱਕਟ੍ਰਾੱਨ-ਲੈੱਨਜ਼ਾਂ ਵਿਚੋਂ ਵਾਰੀ ਵਾਰੀ ਲੰਘਦੇ

ਹਨ। ਜਿਵੇਂ ਉੱਪਰ ਦੱਸਿਆ ਗਿਆ ਹੈ ਇਹ ਚੁੰਬਕੀ ਇਲੈੱਕਟ੍ਰਾੱਨ ਲੈੱਨਜ਼ ਉਹੋ ਕੰਮ ਕਰਦੇ ਹਨ ਜਿਹੜੇ ਰੌਸ਼ਨੀ ਦੀ ਖ਼ੁਰਦਬੀਨ ਦੇ ਲੈੱਨਜ਼।

ਇਨ੍ਹਾਂ ਚੁੰਬਕੀ ਲੈੱਨਜ਼ਾ ਵਿਚੋਂ ਪਹਿਲਾ ਕੰਡੈਂਸਰ ਲੈੱਨਜ਼ ਹੁੰਦਾ ਹੈ, ਜਿਹੜਾ ਇਲੈੱਕਟ੍ਰਾੱਨਾਂ ਦੇ ਪੁੰਜ, ਸਪੈਸੀਮਨ ਉੱਤੇ ਫ਼ੋਕਸ ਕਰਦਾ ਹੈ। ਫਿਰ ਇਲੈੱਕਟ੍ਰਾੱਨ ਸਪੈਸੀਮਨ ਦੇ ਵਿਚੋਂ ਦੀ ਗੁਜ਼ਰਦੇ ਹਨ ਜਿਥੇ ਇਸ ਦੇ ਅਣੂ ਇਲੈੱਕਟ੍ਰਾੱਨਾਂ ਨੂੰ ਘੱਟ ਜਾਂ ਵੱਧ ਡਿਗਰੀ ਤਕ ਖਿੰਡਾਰ ਦਿੰਦੇ ਹਨ। ਜਿਹੜੇ ਇਲੈੱਕਟ੍ਰਾੱਨ ਕਿਸੇ ਬਹੁਤੇ ਵੱਡੇ ਕੋਣ ਵਿਚੋਂ ਦੀ ਨਹੀਂ ਖਿੰਡਦੇ ਉਹ ਆਬਜੈੱਕਟਿਵ ਲੈੱਨਜ਼ ਵਿਚੋਂ ਲੰਘਦੇ ਹਨ। ਇਸ ਕਰਕੇ ਇਹ ਲੈੱਨਜ਼ ਹੇਠਾਂ ਵਲ ਅੱਧ ਵਿਚਕਾਰ ਜਿਹੇ ਖ਼ੁਰਦਬੀਨ ਨਲੀ ਅੰਦਰ ਇਕ ਵੱਡਾ ਸਾਰਾ ਬਿੰਬ ਬਣਾਉਂਦਾ ਹੈ ਜਿਸ ਨੂੰ ਵਿਚਕਾਰਲਾ ਬਿੰਬ ਕਹਿੰਦੇ ਹਨ ਅਤੇ ਇਹ ਬਿੰਬ ਸਪੈਸੀਮਨ ਨਾਲੋਂ ਲਗਭਗ 100 ਗੁਣਾ ਵੱਡਾ ਹੁੰਦਾ ਹੈ। ਜੇਕਰ ਯੰਤਰ(ਖ਼ੁਰਦਬੀਨ) ਵਿਚ ਇਸ ਥਾਂ ਤੇ ਕੋਈ ਪ੍ਰਤਿਦੀਪਤੀਸ਼ੀਲ ਪਰਦਾ ਲਗਾ ਦਿੱਤਾ ਜਾਵੇ ਤਾਂ ਇਹ ਬਿੰਬ ਦੇਖਿਆ ਜਾ ਸਕਦਾ ਹੈ। ਇਸ ਬਿੰਬ ਦਾ ਛੋਟਾ ਜਿਹਾ ਵਿਚਕਾਰਲਾ ਭਾਗ ਪ੍ਰਤਿਦੀਪਤੀਸ਼ੀਲ ਪਰਦੇ ਦੇ ਇਕ ਸੁਰਾਖ਼ ਵਿਚੋਂ ਦੀ ਲੰਘ ਕੇ ਪ੍ਰਖੇਪੀ ਲੈੱਨਜ਼ ਤੇ ਪੈਂਦਾ ਹੈ। ਇਹ ਪ੍ਰਖੇਪੀ ਲੈੱਨਜ਼ ਆਮ ਖ਼ੁਰਦਬੀਨ ਦੇ ਨੇਤਰੀ ਸ਼ੀਸ਼ੇ ਵਰਗਾ ਹੁੰਦਾ ਹੈ, ਜੋ ਬਿੰਬ ਦੇ ਇਸ ਭਾਗ ਨੂੰ ਹੋਰ ਵੀ ਵੱਡਾ ਕਰ ਦਿੰਦਾ ਹੈ ਅਤੇ ਇਸ ਨੂੰ ਅੰਤਲੇ ਫ਼ਲੋਰੈਸੈਂਟ ਪਰਦੇ ਉੱਤੇ ਜਾ ਪਾਉਂਦਾ ਹੈ। ਇਥੇ ਇਹ ਬਿੰਬ ਦ੍ਰਿਸ਼ਟੀਗਤ ਬਿੰਬ ਵਿਚ ਬਦਲ ਜਾਂਦਾ ਹੈ ਜਿਸ ਨੂੰ ਕੋਈ ਖ਼ੁਰਦਬੀਨ ਵਿਗਿਆਨੀ ਹੀ ਪਰਖ ਸਕਦਾ ਹੈ। ਜਿਥੇ ਆਮ ਖ਼ੁਰਦਬੀਨ ਦੇ ਲੈੱਨਜ਼ਾਂ ਵਿਚ ਚੀਜ਼ ਨੂੰ ਕੇਵਲ 3 ਤੋਂ 20 ਗੁਣਾ ਤਕ ਹੀ ਵੱਡਾ ਕਰਨ ਦੀ ਸ਼ਕਤੀ ਹੁੰਦੀ ਹੈ ਉਥੇ ਇਲੈੱਕਟ੍ਰਾਨ ਖ਼ੁਰਦਬੀਨ ਦਾ ਪ੍ਰਖੇਪੀ ਲੈੱਨਜ਼ ਬਿੰਬ 2 ਤੋਂ 300 ਗੁਣਾ ਹੋਰ ਵੱਡਾ ਕਰਨ ਦੀ ਸ਼ਕਤੀ ਰੱਖਦਾ ਹੈ। ਇਸ ਤਰ੍ਹਾਂ ਅੰਤਲੇ ਪਰਦੇ ਉੱਤੇ 200 × ਤੋਂ 30000 × ਤੀਕ ਵਡਦਰਸ਼ਨ ਪ੍ਰਾਪਤ ਕੀਤੀ ਜਾ ਸਕਦੀ ਹੈ।

ਯੰਤਰ ਦੇ ਬਾਕੀ ਹਿੱਸੇ ਵਿਚ ਖ਼ਲਾ-ਪੰਪ ਅਤੇ ਵਾਲਵ ਫ਼ਿਟ ਹੁੰਦੇ ਹਨ, ਜਿਨ੍ਹਾਂ ਦੁਆਰਾ ਸਿਸਟਮ ਵਿਚ ਤੇਜ਼ੀ ਨਾਲ ਇਕ ਉੱਚ



ਚਿਤਰ 3-ਇਲੈੱਕਟ੍ਰਾਨ ਖ਼ੁਰਦਬੀਨ (ਚੁੰਬਕੀ)

ਖ਼ਲਾ ਪੈਦਾ ਕੀਤਾ ਜਾਂਦਾ ਹੈ ਅਤੇ ਉਸ ਨੂੰ ਕਾਇਮ ਰਖਿਆ ਜਾਂਦਾ ਹੈ। ਉਸ ਤੋਂ ਛੁੱਟ ਯੰਤਰ ਵਿਚ ਇਲੈੱਕਟ੍ਰਾੱਨਾਂ ਨੂੰ ਪੈਦਾ ਕਰਕੇ ਪ੍ਰਵੇਗਿਤ ਕਰਨ ਅਤੇ ਲੈੱਨਜ਼ਾਂ ਨੂੰ ਉਤੇਜਿਤ ਕਰਕੇ ਕੰਟਰੋਲ ਕਰਨ ਲਈ ਪਾਵਰ ਸਪਲਾਈ ਦਾ ਪ੍ਰਬੰਧ ਹੁੰਦਾ ਹੈ।

ਅੰਤਲੇ ਪਰਦੇ ਉੱਤੇ ਬਣੇ ਲਗਭਗ 20000 ਗੁਣਾ ਉੱਚ ਵਡਦਰਸ਼ਨ ਵਾਲੇ ਬਿੰਬ ਨੂੰ ਬਿਨ੍ਹਾਂ ਕਿਸੇ ਸਹਾਰੇ ਦੇ ਸਾਫ਼ ਨਹੀਂ ਦੇਖਿਆ ਜਾ ਸਕਦਾ। ਸ਼ਕਤੀ ਵਧਾਉਣ ਨਾਲ ਕਈ ਤਕਨੀਕੀ ਔਕੜਾਂ ਉਤਪੰਨ ਹੋ ਜਾਂਦੀਆਂ ਹਨ, ਜਿਵੇਂ 100000 × ਜਾਂ 200000 × ਦੀ ਵਡਦਰਸ਼ਨ ਦੀ ਸੂਰਤ ਵਿਚ ਪਰਖੀ ਜਾਣ ਵਾਲੀ ਚੀਜ਼ ਦਾ ਇਕ ਸਮੇਂ ਕੇਵਲ ਬਹੁਤ ਛੋਟਾ ਜਿਹਾ ਭਾਗ ਹੀ ਦੇਖਿਆ ਜਾ ਸਕਦਾ ਹੈ। ਇਸ ਲਈ ਆਮ ਤੌਰ ਤੇ ਯੰਤਰ ਵਿਚ ਵਡਦਰਸ਼ਨ ਸੰਭਵ ਹੱਦ ਤੋਂ ਘੱਟ ਰਖਿਆ ਜਾਂਦਾ ਹੈ।

ਬਿੰਬ ਦੇ ਅਤਿ ਸੂਖ਼ਮ ਅੰਗਾਂ ਨੂੰ ਦੇਖਣ ਲਈ ਇਹ ਵਿਧੀ ਅਪਣਾਈ ਜਾਂਦੀ ਹੈ ਕਿ ਇਲੈੱਕਟ੍ਰਾੱਨ ਖ਼ੁਰਦਬੀਨ ਦੇ ਖ਼ਲਾ ਵਿਚ ਇਕ ਫ਼ੋਟੋਗ੍ਰਾਫ਼ਿਕ-ਪਲੇਟ ਦਾਖ਼ਲ ਕੀਤੀ ਜਾਂਦੀ ਹੈ ਅਤੇ ਇਸ ਨੂੰ ਦੇਖਣ ਵਾਲੇ ਅੰਤਲੇ ਪਰਦੇ ਤੋਂ ਜ਼ਰਾ ਕੁ ਹੇਠਾਂ ਰਖਿਆ ਜਾਂਦਾ ਹੈ। ਜਦੋਂ ਦੇਖਣ ਲਈ ਢੁਕਵਾਂ ਖੇਤਰ ਚੁਣ ਲਿਆ ਜਾਵੇ ਅਤੇ ਧਿਆਨ ਨਾਲ ਫ਼ੋਕਸ ਕਰ ਲਿਆ ਜਾਵੇ ਤਾਂ ਦ੍ਰਿਸ਼ਦਰਸ਼ੀ ਪਰਦੇ ਨੂੰ ਤਕਨੀਕੀ ਢੰਗ ਨਾਲ ਇਲੈੱਕਟ੍ਰਾੱਨ ਕਿਰਨ-ਪੁੰਜ ਦੇ ਰਸਤੇ ਤੋਂ ਪਾਸੇ ਹਟਾ ਦਿੱਤਾ ਜਾਂਦਾ ਹੈ। ਇਲੈੱਕਟ੍ਰਾੱਨ , ਇਸ ਤਰ੍ਹਾਂ ਕਰਨ ਨਾਲ ਫ਼ੋਟੋਗ੍ਰਾਫ਼ਿਕ - ਪਲੇਟ ਦੀ ਇਮਲਸ਼ਨ ਉੱਤੇ ਟਕਰਾ ਸਕਦੇ ਹਨ ਜਿਥੇ ਉਹ ਐੱਕਸ-ਕਿਰਨਾਂ ਜਾਂ ਆਮ ਰੌਸ਼ਨੀ ਵਾਂਗ ਹੀ ਪ੍ਰਕਾਸ਼-ਪ੍ਰਭਾਵਿਤ ਬਣਾਉਂਦੇ ਹਨ। ਕਿਉਂ ਜੋ ਇਸ ਵਿਚ ਬਹੁਤ ਬਾਰੀਕ ਦਾਣੇਦਾਰ ਫ਼ੋਟੋਗ੍ਰਾਫ਼ਿਕ ਇਮਲਸ਼ਨ ਵਰਤੀ ਜਾਂਦੀ ਹੈ, ਇਸ ਲਈ ਇਲੈੱਕਟ੍ਰਾੱਨਿਕ ਬਿੰਬ ਵਿਚ ਮੌਜੂਦ ਅਤਿ ਸੂਖ਼ਮ ਅੰਗ ਵੀ ਸੁਰੱਖਿਅਤ ਰਹਿ ਜਾਂਦੇ ਹਨ। ਡਿਵੈਲਪ ਕਰਨ ਤੋਂ ਮਗਰੋਂ ਇਸ ਇਲੈੱਕਟ੍ਰਾੱਨ ਖ਼ੁਰਦਬੀਨ ਦੇ ਨੈਗੇਟਿਵ ਨੂੰ ਇਕ ਸਾਧਾਰਨ ਆੱਪਟੀਕਲ ਵਰਧਕ ਵਿਚ ਵੱਡਾ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਬਿਨ੍ਹਾਂ ਕਿਸੇ ਸਹਾਰੇ ਦੇ ਸਾਰੇ ਸੂਖ਼ਮ ਅੰਗ ਦੇਖੇ ਜਾ ਸਕਦੇ ਹਨ। ਇਸ ਵਡਦਰਸ਼ਨ ਦੁਆਰਾ ਖੋਜੀ ਆਪਣੇ ਕੰਮ ਦਾ ਇਕ ਪੱਕਾ ਰਿਕਾਰਡ ਰੱਖ ਸਕਦਾ ਹੈ ਜਿਸ ਦਾ ਉਹ ਜਦੋਂ ਚਾਹੇ ਅਧਿਐਨ ਕਰ ਲਵੇ।

**ਇਲੈੱਕਟ੍ਰਾੱਨ ਨਲੀ** : ਇਹ ਨਲੀ ਇਕ ਅਜਿਹੇ ਨਿਯਮ ਉੱਤੇ ਬਣੀ ਹੈ ਜਿਹੜਾ ਪੂਰਨ ਜਾਂ ਅਪੂਰਨ ਖ਼ਲਾ ਵਿਚ ਇਲੈੱਕ-ਟ੍ਰਾੱਨ-ਕਰੰਟ ਨੂੰ ਕੰਟਰੋਲ ਕਰਦਾ ਹੈ। ਇਹੋ ਜਿਹੀਆਂ ਟਿਊਬਾਂ ਰੇਡੀਉ ਆਵ੍ਰਿੱਤੀ ਪਾਵਰ ਪੈਦਾ ਕਰਨ ਵਿਚ ਵਰਤੀਆਂ ਜਾਦੀਆਂ ਹਨ। ਰੇਡੀਉ ਆਵ੍ਰਿੱਤੀ ਦੀ ਵਰਤੋਂ ਰੇਡੀਉ-ਰਿਸੀਵਰ ਤੇ ਰੇਡੀਉ-ਟਰਾਂਸਮੀਟਰ ਵਿਚ ਕੀਤੀ ਜਾਂਦੀ ਹੈ। ਇਨ੍ਹਾਂ ਟਿਊਬਾਂ ਦੀ ਵਰਤੋਂ ਵਰਧਨ, ਇਕਦਿਸ਼ਾਵੀਕਰਨ (ਰੈਕਟੀਫਿਕੇਸ਼ਨ) ਅਤੇ ਡਿਟੈੱਕਸ਼ਨ ਲਈ ਵੀ ਹੁੰਦੀ ਹੈ। ਇਹ ਕਿਹਾ ਜਾ ਸਕਦਾ ਹੈ ਕਿ ਸਾਧਾਰਨ ਇਲੈੱਕਟ੍ਰਾੱਨ ਨਲੀ ਦੀ ਖੋਜ ਨੇ ਹੀ ਟੈਲੀਫ਼ੋਨ, ਸਿਨੇਮਾ, ਟੈਲੀਵਿਜ਼ਨ ਤੇ ਰੇਡੀਉ ਆਦਿ ਨੂੰ ਜਨਮ ਦਿੱਤਾ ਹੈ।

ਇਲੈੱਕਟ੍ਰਾੱਨ-ਨਲੀਆਂ ਕਈ ਕਿਸਮਾਂ ਦੀਆਂ ਹੁੰਦੀਆਂ ਹਨ। ਸਭ ਤੋਂ ਸਾਧਾਰਨ ਟਿਊਬ ਡਾਇਓਡ ਹੈ, ਹੋਰ ਟ੍ਰਾਇਓਡ, ਟੈੱਟ੍ਰੋਡ, ਬੀਮ ਪਾਵਰ ਟਿਊਬ ਪੈਂਟੋਡ, ਹੈੱਕਸੋਡ ਆਦਿ ਹਨ। ਇਨ੍ਹਾਂ ਤੋਂ ਬਿਨ੍ਹਾਂ ਕਲਾਇਸਟ੍ਰਾੱਨ, ਮੈਗਨਾਟ੍ਰਾੱਨ, ਟ੍ਰੈਵਲਿੰਗ ਵੇਵ ਟਿਊਬ ਆਦਿ ਵਿਸ਼ੇਸ਼ ਕਾਂਤ ਦੀਆਂ ਟਿਊਬਾਂ ਵੀ ਹਨ ਜਿਨ੍ਹਾਂ ਦੀ ਵਰਤੋਂ ਉੱਚ-ਆਵ੍ਰਿੱਤੀ ਉਤੇ ਹੁੰਦੀ ਹੈ। ਕੈਥੋਡ ਕਿਰਨ ਨਲੀਆਂ ਵਿਚ ਇਲੈੱਕਟ੍ਰਾੱਨ ਕਿਰਨ ਪੁੰਜ ਦੀ ਵਰਤੋਂ ਪ੍ਰਕਾਸ਼ ਪੈਦਾ ਕਰਨ ਵਿਚ ਹੁੰਦੀ ਹੈ ਅਤੇ ਇਸ ਤਰ੍ਹਾਂ ਬਿਜਲੀ-ਸ਼ਕਤੀ ਨਾਲ ਦ੍ਰਿਸ਼ਟੀ ਸਬੰਧੀ ਸਿੱਟੇ ਪ੍ਰਾਪਤ ਹੋ ਸਕਦੇ ਹਨ। ਸਾਧਾਰਨ ਕੈਥੋਡ-ਕਿਰਨ-ਨਲੀ ਦਾ ਵਿਸ਼ੇਸ਼ ਰੂਪ ਓਰਥਿਕਾਨ ਨਲੀ ਹੈ, ਜਿਸ ਦੀ ਵਰਤੋਂ ਟੈਲੀਵਿਜ਼ਨ ਵਿਚ ਕੀਤੀ ਜਾਂਦੀ ਹੈ। ਪ੍ਰਕਾਸ਼ ਬਿਜਲਈ ਨਲੀ ਵਿਚ ਪ੍ਰਕਾਸ਼ ਦੀ ਵਰਤੋਂ ਬਿਜਲੱਈ ਪ੍ਰਭਾਵ ਪੈਦਾ ਕਰਨ ਲਈ ਕੀਤੀ ਜਾਂਦੀ ਹੈ। ਕਦੀ ਕਦੀ ਨਿਰਵਾਯੂ-ਨਲੀਆਂ ਵਿਚ ਥੋੜ੍ਹੀ ਜਿਹੀ ਗੈਸ ਛੱਡ ਦਿੱਤੀ ਜਾਂਦੀ ਹੈ ਤਾਂ ਜੋ ਇਸ ਨਾਲ ਉਨ੍ਹਾਂ ਦੇ ਲੱਛਣਿਕ ਵਕਰਾਂ ਵਿਚ ਤਬਦੀਲੀ ਆ ਜਾਵੇ ਅਤੇ ਉਹ ਕੁਝ ਖ਼ਾਸ ਕੰਮਾਂ ਵਿਚ ਲਿਆਂਦੀਆਂ ਜਾ ਸਕਣ।

ਆਮ ਤੌਰ ਤੇ ਇਲੈੱਕਟ੍ਰਾੱਨ-ਨਲੀ ਧਾਤ ਦੇ ਦੋ ਜਾਂ ਵੱਧ ਇਲੈੱਕਟ੍ਰੋਡਾਂ ਦੀ ਬਣੀ ਹੁੰਦੀ ਹੈ। ਇਹ ਇਲੈੱਕਟ੍ਰੋਡ ਕੱਚ ਜਾਂ ਧਾਤ ਦੀ ਨਿਰਵਾਯੂ ਨਲੀ ਵਿਚ ਰਖੇ ਜਾਂਦੇ ਹਨ। ਇਸ ਦੇ ਨੈਗੇਟਿਵ ਇਲੈੱਕਟ੍ਰੋਡ ਨੂੰ ਕੈਥੋਡ ਕਹਿੰਦੇ ਹਨ, ਜਿਸ ਦਾ ਕੰਮ ਇਲੈੱਕਟ੍ਰਾੱਨਾਂ ਨੂੰ ਉਪਜਾਉਣਾ ਹੈ। ਪਾਜ਼ਿਟਿਵ ਇਲੈੱਕਟ੍ਰੋਡ ਨੂੰ ਐਨੋਡ ਜਾਂ ਪਲੇਟ ਕਹਿੰਦੇ ਹਨ, ਜਿਸ ਨੂੰ ਕੈਥੋਡ ਦੇ ਉਲਟ ਪਾਜ਼ਿਟਿਵ ਪੁਟੈਂਸ਼ਲ ਉੱਤੇ ਰੱਖਿਆ ਜਾਂਦਾ ਹੈ। ਇਸ ਤਰ੍ਹਾਂ ਇਲੈੱਕਟ੍ਰਾੱਨ-ਨਲੀ ਵਿਚ ਸਥਾਪਿਤ ਬਿਜਲੱਈ ਖੇਤਰ ਵਿਚ ਇਲੈੱਕਟ੍ਰਾੱਨ ਨੈਗੇਟਿਵ ਧਰੁਵ ਤੋਂ ਪਾਜ਼ਿਟਿਵ ਧਰੁਵ ਵਲ ਜਾਂਦੇ ਹਨ ਅਤੇ ਧਰੁਵਾਂ ਦੇ ਵਿਚਾਲੇ ਇਕ ਇਲੈੱਕਟ੍ਰਾੱਨ ਕਰੰਟ ਵਗਣ ਲਗਦਾ ਹੈ। ਇਕ ਸਾਧਾਰਨ ਸਰਕਟ ਜਿਸ ਵਿਚ ਅਜਿਹੀ ਨਲੀ ਦੀ ਵਰਤੋਂ ਕੀਤੀ ਗਈ ਹੈ, ਚਿਤਰ 1 ਵਿਚ ਵਿਖਾਇਆ ਗਿਆ ਹੈ। ਬਾਹਰਲੇ ਸਰਕਟ ਵਿਚ ਇਲੈੱਕਟ੍ਰਾੱਨ ਕੈਥੋਡ ਤੋਂ ਵੋਲਟੇਜ ਵਿਚੋਂ ਹੋ ਕੇ ਐਨੋਡ ਵਿਚ ਜਾਂਦੇ ਹਨ।




ਚਿਤਰ 1 : ਡਾਇਓਡ

ਅਜਿਹੀ ਸਮਾਨ ਵਿਸ਼ੇਸ਼ਤਾ ਵਾਲੀ ਨਲੀ ਨੂੰ, ਜਿਸ ਵਿਚ ਦੋ ਧਰੁਵ ਹੁੰਦੇ ਹਨ, ਡਾਇਓਡ ਕਹਿੰਦੇ ਹਨ। ਕੁਝ ਨਲੀਆਂ ਵਿਚ ਇਕ ਹੋਰ ਇਲੈੱਕਟ੍ਰੋਡ ਲਗਾ ਦਿੰਦੇ ਹਨ, ਜਿਸ ਨੂੰ ਗ੍ਰਿਡ ਕਹਿੰਦੇ ਹਨ। ਗ੍ਰਿਡ ਵੋਲਟੇਜ ਦਾ ਉਚਿਤ ਕੰਟਰੋਲ ਕਰਨ ਨਾਲ ਟਿਊਬ ਵਿਚ ਬਿਜਲੀ ਕਰੰਟ ਨੂੰ ਕੰਟਰੋਲ ਕੀਤਾ ਜਾ ਸਕਦਾ ਹੈ ਅਤੇ ਲੋੜ ਅਨੁਸਾਰ ਇਸ ਵਿਚ ਵਿਸ਼ੇਸ਼ ਤਬਦੀਲੀ ਕੀਤੀ ਜਾ ਸਕਦੀ ਹੈ। ਪਹਿਲੇ ਪਹਿਲ ਵਰਤੋਂ ਵਿਚ ਲਿਆਂਦੀਆਂ ਜਾਣ ਵਾਲੀਆਂ ਨਲੀਆਂ ਵਿਚ ਗ੍ਰਿਡ ਇਲੈੱਕਟ੍ਰੋਡ ਦੀ ਆਪਣੀ ਇਕ ਵਿਸ਼ੇਸ਼ ਬਣਾਵਟ ਹੁੰਦੀ ਸੀ ਅਤੇ ਇਸੇ ਬਣਾਵਟ ਕਾਰਨ ਇਸ ਨੂੰ ਗ੍ਰਿਡ ਕਹਿੰਦੇ ਸਨ। ਅੱਜਕੱਲ੍ਹ ਵਰਤੋਂ ਵਿਚ ਲਿਆਂਦੀਆਂ ਜਾਣ ਵਾਲੀਆਂ ਨਲੀਆਂ ਦਾ ਨਾਂ ਇਨ੍ਹਾਂ ਇਲੈੱਕਟ੍ਰੋਡਾਂ ਦੀ ਗਿਣਤੀ ਅਨੁਸਾਰ ਰੱਖਿਆ ਗਿਆ ਹੈ ਜਿਵੇਂ ਤਿੰਨ ਇਲੈੱਕਟ੍ਰੋਡਾਂ ਵਾਲਾ ਟ੍ਰਾਇਓਡ, ਚਾਰ ਇਲੈੱਕਟ੍ਰੋਡਾਂ ਵਾਲਾ ਟੈਟ੍ਰੋਡ ਆਦਿ।

ਬਹੁਤੇ ਇਲੈੱਕਟ੍ਰਾੱਨ ਪ੍ਰਾਪਤ ਕਰਨ ਲਈ ਕੈਥੋਡ ਨੂੰ ਗਰਮ ਕੀਤਾ ਜਾਂਦਾ ਹੈ। ਇਸ ਕਿਸਮ ਦੀਆਂ ਟਿਊਬਾਂ ਨੂੰ ਤਾਪ-ਆਇਨ ਟਿਊਬਾਂ ਕਹਿੰਦੇ ਹਨ। ਪਰ ਕੁਝ ਖ਼ਾਸ ਕਿਸਮ ਦੀਆਂ ਅਜਿਹੀਆਂ ਨਲੀਆਂ ਵੀ ਹੁੰਦੀਆਂ ਹਨ ਜਿਨ੍ਹਾਂ ਨੂੰ ਗਰਮ ਕਰਨ ਦੀ ਲੋੜ ਨਹੀਂ ਪੈਂਦੀ, ਉਨ੍ਹਾਂ ਨੂੰ ਠੰਢੀਆਂ ਕੈਥੋਡ ਨਲੀਆਂ ਕਹਿੰਦੇ ਹਨ ; ਉਦਾਹਰਣ ਵਜੋਂ ਗੈਸ, ਪ੍ਰਕਾਸ਼ ਨਲੀ, ਵੋਲਟੇਜ ਨਿਯੰਤਰਿਤ ਨਲੀ ਆਦਿ ਦਾ ਨਾਂ ਲਿਆ ਜਾ ਸਕਦਾ ਹੈ।

**ਡਾਇਓਡ**—ਸਭ ਤੋਂ ਪਹਿਲਾਂ ਤਾਪ-ਆਇਨੀ ਨਲੀ ਫਲੈਮਿੰਗ ਨੇ 1904 ਈ. ਵਿਚ ਬਣਾਈ ਸੀ। ਇਸੇ ਨੂੰ ਦੋ-ਇਲੈੱਕਟ੍ਰੋਡ ਨਲੀ ਕਹਿੰਦੇ ਹਨ। ਦੋ ਇਲੈੱਕਟ੍ਰੋਡਾਂ ਵਿਚੋਂ ਇਕ ਇਲੈੱਕਟ੍ਰੋਡ, ਇਲੈੱਕਟ੍ਰਾੱਨਾਂ ਨੂੰ ਬਾਹਰ ਕੱਢਦਾ ਹੈ ਅਤੇ ਦੂਜਾ ਪਹਿਲੇ ਇਲੈੱਕਟ੍ਰੋਡ ਦੇ ਉਲਟ ਪਾਜ਼ਿਟਿਵ ਪੁਟੈਂਸ਼ਲ ਉੱਤੇ ਰੱਖਿਆ ਜਾਂਦਾ ਹੈ ਤਾਂ ਜੋ ਬਿਜਲੱਈ ਕਰੰਟ ਦਾ ਪਰਵਾਹ ਚਲਦਾ ਰਹੇ ਪਰ ਇਹ ਕਰੰਟ ਇਕ ਪਾਸੀ ਹੁੰਦਾ ਹੈ ਜੋ ਨੈਗੇਟਿਵ ਤੋਂ ਪਾਜ਼ਿਟਿਵ ਵਲ ਹੀ ਚਲਦਾ ਹੈ।

ਜੇ ਪਲੇਟ ਨੂੰ ਕੈਥੋਡ ਦੇ ਉਲਟ ਪਾਜ਼ਿਟਿਵ ਵੋਲਟੇਜ ਉੱਤੇ ਰੱਖਿਆ ਜਾਵੇ ਤਾਂ ਜਿਵੇਂ ਉੱਪਰ ਲਿਖਿਆ ਜਾ ਚੁੱਕਿਆ ਹੈ, ਇਲੈੱਕਟ੍ਰਾੱਨ-ਕਰੰਟ ਵਹਿਣ ਲਗ ਪੈਂਦਾ ਹੈ; ਪਰ ਜੇ ਵੋਲਟੇਜ ਨੂੰ ਦੂਜੀ ਦਿਸ਼ਾ ਵਿਚ ਲਗਾਇਆ ਜਾਵੇ, ਅਰਥਾਤ ਜੇਕਰ ਪਲੇਟ ਕੈਥੋਡ ਦੀ ਥਾਂ ਨੈਗੇਟਿਵ ਵੋਲਟੇਜ ਉੱਤੇ ਹੋਵੇ ਤਾਂ ਇਲੈੱਕਟ੍ਰਾੱਨ-ਕਰੰਟ ਝਟਪਟ ਨਹੀਂ ਵਹਿਣ ਲਗੇਗਾ, ਕਿਉਂਕਿ ਪਲੇਟ ਨੂੰ ਗਰਮ ਕੀਤੇ ਬਿਨ੍ਹਾਂ ਪਲੇਟ ਤੋਂ ਇਲੈੱਕਟ੍ਰਾੱਨ ਨਹੀਂ ਨਿਕਲਣਗੇ। ਇਸ ਲਈ ਨਲੀ ਵਿਚ ਇਲੈੱਕਟ੍ਰਾੱਨ-ਕਰੰਟ ਦਾ ਪ੍ਰਵਾਹ ਕੇਵਲ ਇਕ ਦਿਸ਼ਾ ਵਿਚ ਹੋ ਸਕਦਾ ਹੈ। ਜੇਕਰ ਪਰਤਵੇਂ- ਕਰੰਟ ਦੇ ਸੋਮੇ ਨੂੰ ਇਕ ਦੋ-ਧਰੁਵੀ ਇਲੈੱਕਟ੍ਰੋਡੀ ਨਲੀ ਅਤੇ ਬਿਜਲੱਈ ਲੋਡ ਦੇ ਵਿਚ ਆਰ ਪਾਰ ਲਗਾਇਆ ਜਾਵੇ ਤਾਂ ਕਰੰਟ ਦਾ ਪ੍ਰਵਾਹ ਕੇਵਲ ਇਕ ਪਾਸੇ ਨੂੰ ਹੀ ਹੋਵੇਗਾ ਅਤੇ ਪਰਤਵੇਂ ਕਰੰਟ ਦੇ ਅੱਧੇ ਚੱਕਰ ਵਿਚ ਕੋਈ ਕਰੰਟ ਨਹੀਂ ਵਹੇਗਾ। ਇਨ੍ਹਾਂ ਹਾਲਤਾਂ ਵਿਚ ਨਲੀ ਪਰਤਵੇਂ-ਕਰੰਟ ਦੀ ਥਾਂ ਬਿਜਲੀ ਦੇ ਲੋਡ ਨੂੰ ਕੇਵਲ ਇਕ ਦਿਸ਼ਾ ਵਿਚ ਹੀ ਚਲਣ ਦਿੰਦੀ ਹੈ।

ਚਿਤਰ 2 ਵਿਚ ਪਲੇਟ-ਕਰੰਟ ਤੇ ਪਲੇਟ-ਵੋਲਟੇਜ ਦਾ ਸਬੰਧ ਵਿਖਾਇਆ ਗਿਆ ਹੈ। ਪਹਿਲਾਂ ਪਲੇਟ-ਕਰੰਟ ਹੌਲੀ-ਹੌਲੀ ਵਧਦਾ ਹੈ, ਫਿਰ ਕੁਝ ਤੇਜ਼ੀ ਨਾਲ ਅਤੇ ਅੰਤ ਵਿਚ ਟਿਕ ਜਾਂਦਾ ਹੈ, ਜਿਸ ਨੂੰ ਸੰਤ੍ਰਿਪਤ ਕਰੰਟ ਕਹਿੰਦੇ ਹਨ। ਇਹ ਸੰਤ੍ਰਿਪਤੀ ਚਾਰਜ ਕਰਕੇ ਹੁੰਦਾ ਹੈ। ਸਪੇਸ ਚਾਰਜ ਕੈਥੋਡ ਦੇ ਨੇੜੇ ਭਟਕੇ ਹੋਏ ਇਲੈੱਕਟ੍ਰਾੱਨਾਂ ਦੇ ਜਮ੍ਹਾਂ ਹੋ ਜਾਣ ਕਾਰਨ ਪ੍ਰਗਟ ਹੁੰਦਾ ਹੈ।




ਚਿਤਰ 2 : ਡਾਇਓਡ ਦੇ ਪਲੇਟ ਲੱਛਣ

ਦੋ ਧਰੁਵੀ ਨਲੀ ਵਿਚ ਪਲੇਟ-ਕਰੰਟ ਹੇਠ ਲਿਖੇ ਸਮੀਕਰਨ ਦੁਆਰਾ ਪ੍ਰਗਟਾਇਆ ਜਾ ਸਕਦਾ ਹੈ:-

$$I = GV^{3/2} \qquad (1)$$

ਇਸ ਵਿਚ I = ਐਨੋਡ ਕਰੰਟ ਜਾਂ ਸਪੇਸ ਕਰੰਟ

G = ਸਥਿਰ-ਅੰਕ, ਜੋ ਟਿਊਬ ਦੀ ਬਣਤਰ ਤੇ ਨਿਰਭਰ ਕਰਦਾ ਹੈ

V = ਐਨੋਡ-ਵੋਲਟੇਜ ਜਾਂ ਪਲੇਟ-ਵੋਲਟੇਜ

**ਡਾਇਓਡ ਦੀ ਵਰਤੋਂ**—ਜਿਵੇਂ ਉੱਪਰ ਦੱਸਿਆ ਗਿਆ ਹੈ, ਡਾਇਓਡ ਵਿਚ ਬਿਜਲੀ-ਕਰੰਟ ਕੇਵਲ ਇਕ ਹੀ ਦਿਸ਼ਾ ਵਲ ਵਹਿੰਦਾ ਹੈ। ਇਸ ਕਾਰਨ ਇਸ ਨਲੀ ਦੀ ਵਰਤੋਂ ਪਰਤਵੇਂ-ਕਰੰਟ ਦੀ

ਵਰਤੋਂ ਇਕ ਦਿਸ਼ਾਵੀਕਰਨ ਕਰੰਟ ਲਈ ਕੀਤੀ ਜਾਂਦੀ ਹੈ। ਇਸ ਨਾਲ ਪਰਤਵਾਂ ਕਰੰਟ ਇਕ ਦਿਸ਼ਾਵੀ ਕਰੰਟ ਵਿਚ ਬਦਲ ਜਾਂਦਾ ਹੈ। ਇਸ ਨੂੰ ਅਰਧ-ਤਰੰਗ ਇਕਦਿਸ਼ਾਵੀਕਰਨ ਕਹਿੰਦੇ ਹਨ। ਇਹ ਇਲੈੱਕਟ੍ਰੋਡ-ਟਿਊਬਾਂ ਜਿਹੜੀਆਂ ਉੱਚ-ਵੋਲਟੇਜ ਪਰਤਵੇਂ-ਕਰੰਟ ਦੀ ਸੁਧਾਈ ਲਈ ਵਰਤੀਆਂ ਜਾਂਦੀਆਂ ਹਨ, ਕੈਨਾਟ੍ਰਾਨ ਅਖਵਾ-ਉਂਦੀਆਂ ਹਨ।

**ਟ੍ਰਾਇਓਡ**—ਲੀਬੇਨ ਨੇ ਆਸਟ੍ਰੀਆ ਵਿਚ ਅਤੇ ਲੀ-ਦ-ਫ਼ਾਰੈਸਟ ਨੇ ਅਮਰੀਕਾ ਵਿਚ ਇਹ ਮਹੱਤਵਪੂਰਨ ਖੋਜ ਕੀਤੀ ਕਿ ਡਾਇਓਡ ਦੇ ਦੋਹਾਂ ਧਰੁਵਾਂ ਦੇ ਵਿਚਾਲੇ ਜੇ ਇਕ ਹੋਰ ਧਰੁਵ ਦਿੱਤਾ ਜਾਵੇ ਤਾਂ ਇਸ ਕਿਸਮ ਦੀ ਟ੍ਰਾਇਓਡ ਨਲੀ ਬਹੁਤ ਹੀ ਲਾਭਦਾਇਕ ਹੋਵੇਗੀ।

ਜਿਵੇਂ ਪਹਿਲਾਂ ਦੱਸਿਆ ਗਿਆ ਹੈ ਜੇ ਤੀਜਾ ਇਲੈੱਕਟ੍ਰੋਡ ਨਾ ਹੋਵੇ ਤਾਂ ਨਲੀ ਵਿਚ ਤਾਪ-ਆਇਨੀ ਕਰੰਟ ਦਾ ਪ੍ਰਵਾਹ ਕੇਵਲ ਉਦੋਂ ਹੀ ਹੁੰਦਾ ਹੈ ਜਦੋਂ ਐਨੋਡ ਕੈਥੋਡ ਦੇ ਉਲਟ ਪਾਜ਼ਿਟਿਵ ਉੱਤੇ ਹੋਵੇ।

ਇਸ ਨੂੰ ਪੁਟੈਂਸ਼ਲ ਪਲੇਟ-ਕਰੰਟ ਕਹਿੰਦੇ ਹਨ ਜੋ ਪਲੇਟ-ਵੋਲਟੇਜ ਦੇ ਨਾਲ ਨਾਲ ਉਦੋਂ ਤਕ ਵਧਦੀ ਰਹਿੰਦੀ ਹੈ, ਜਦੋਂ ਤਕ ਸਪੇਸ ਚਾਰਜ ਪੈਦਾ ਨਹੀਂ ਹੁੰਦਾ। ਸਪੇਸ ਚਾਰਜ ਪੈਦਾ ਹੋ ਜਾਣ ਤੇ ਇਹ ਟਿਕ ਜਾਂਦਾ ਹੈ ਅਰਥਾਤ ਪਲੇਟ-ਕਰੰਟ ਪਲੇਟ-ਵੋਲਟੇਜ ਦੇ ਵਧਣ ਨਾਲ ਨਹੀਂ ਵਧਦਾ। ਜਦੋਂ ਤੀਜੇ ਇਲੈੱਕਟ੍ਰੋਡ ਨੂੰ ਨਲੀ ਦੇ ਦੋਹਾਂ ਇਲੈੱਕਟ੍ਰੋਡਾਂ ਵਿਚਾਲੇ ਲਗਾ ਦਿੱਤਾ ਜਾਂਦਾ ਹੈ ਤਾਂ ਉਹ ਇਸ ਸਪੇਸ ਚਾਰਜ ਨੂੰ ਕੰਟਰੋਲ ਕਰਨ ਲਗ ਜਾਂਦਾ ਹੈ। ਇਸ ਕਾਰਨ ਗ੍ਰਿਡ ਨੂੰ ਸਪੇਸ-ਚਾਰਜ ਕੰਟਰੋਲਰ ਆਖ ਸਕਦੇ ਹਾਂ। ਜੇ ਗ੍ਰਿਡ-ਪੁਟੈਂਸ਼ਲ ਕੈਥੋਡ ਪੁਟੈਂਸ਼ਲ ਨਾਲੋਂ ਘਟ ਜਾਵੇ ਤਾਂ ਗ੍ਰਿਡ ਇਲੈੱਕਟ੍ਰਾਨਾਂ ਨੂੰ ਪਿਛਾਂਹ ਸੁੱਟ ਦਿੰਦਾ ਹੈ ਅਤੇ ਪਲੇਟ-ਕਰੰਟ ਘੱਟ ਜਾਂਦਾ ਹੈ। ਜੇ ਗ੍ਰਿਡ-ਪੁਟੈਂਸ਼ਲ ਕੈਥੋਡ ਪੁਟੈਂਸ਼ਲ ਨਾਲੋਂ ਵੱਧ ਜਾਵੇ ਤਾਂ ਪਲੇਟ ਕਰੰਟ ਵੱਧ ਜਾਂਦਾ ਹੈ। ਇਸ ਤੋਂ ਛੁੱਟ ਪਲੇਟ-ਕਰੰਟ ਵਿਚ ਗ੍ਰਿਡ-ਵੋਲਟੇਜ ਵਰਗੀ ਤਬਦੀਲੀ ਇਕ ਹੋਰ ਲਾਭਦਾਇਕ ਗੁਣ ਹੈ। ਗ੍ਰਿਡ-ਕਰੰਟ ਜਾਂ ਗ੍ਰਿਡ-ਵੋਲਟੇਜ ਵਿਚ ਥੋੜ੍ਹੀ ਜਿਹੀ ਤਬਦੀਲੀ ਵੀ ਪਲੇਟ-ਕਰੰਟ ਵਿਚ ਕਾਫ਼ੀ ਤਬਦੀਲੀ ਲਿਆ ਸਕਦੀ ਹੈ। ਇਸ ਢੰਗ ਦੀ ਵਰਤੋਂ ਵਰਧਕਾਂ ਵਿਚ ਕੀਤੀ ਜਾਂਦੀ ਹੈ। ਪਲੇਟ-ਕਰੰਟ ਤਿੰਨ ਸੁਤੰਤਰ ਚਾਲਾਂ, ਅਰਥਾਤ ਪਲੇਟ ਵੋਲਟੇਜ, ਗ੍ਰਿਡ-ਵੋਲਟੇਜ ਅਤੇ ਕੈਥੋਡ ਨੂੰ ਗਰਮ ਕਰਨ ਲਈ ਵਰਤੀ ਜਾਂਦੀ ਵੋਲਟੇਜ ਉੱਤੇ ਨਿਰਭਰ ਹੈ। ਜਦੋਂ ਤਾਪ-ਵੋਲਟੇਜ ਨੂੰ ਇੰਨਾ ਵਧਾ ਦਿੱਤਾ ਜਾਵੇ ਕਿ ਕਾਫ਼ੀ ਉਤਸਰਜਨ ਹੋਣ ਲਗ ਪਵੇ ਤਾਂ ਕਰੰਟ ਕੇਵਲ ਸਪੇਸ-ਚਾਰਜ ਨਾਲ ਕੰਟਰੋਲ ਵਿਚ ਆਉਂਦਾ ਹੈ ਅਤੇ ਪਲੇਟ ਵੋਲਟੇਜ ਕੇਵਲ ਦੋ ਸੁਤੰਤਰ ਚਾਲਾਂ ਦਾ ਫ਼ੰਕਸ਼ਨ ਹੀ ਰਹਿ ਜਾਂਦੀ ਹੈ। ਇਹ ਸੁਤੰਤਰ ਚਾਲ Va (ਪਲੇਟ-ਵੋਲਟੇਜ ਜਾਂ ਐਨੋਡ-ਵੋਲਟੇਜ) ਅਤੇ Vg (ਗ੍ਰਿਡ-ਵੋਲਟੇਜ) ਹਨ।




ਚਿਤਰ 3 : ਟ੍ਰਾਇਓਡ ਦੇ ਪਲੇਟ ਲੱਛਣ

ਇਸ ਕੰਮ ਨੂੰ ਇਕ ਸਮਤਲ ਵਿਚ ਕਿਸੇ ਵਕਰ ਨਾਲ ਵਿਖਾਇਆ ਨਹੀਂ ਜਾ ਸਕਦਾ। ਅਜਿਹਾ ਤ੍ਰੈ-ਵਿਮੀ ਤਲ ਵਿਚ ਹੀ ਵਿਖਾਇਆ ਜਾ ਸਕਦਾ ਹੈ। ਭਾਵੇਂ ਇਸ ਭਾਂਤ ਦੇ ਵਕਰ ਤੋਂ ਵਿਸ਼ੇਸ਼ ਜਾਣਕਾਰੀ ਪ੍ਰਾਪਤ ਕੀਤੀ ਜਾ ਸਕਦੀ ਹੈ ਫਿਰ ਵੀ ਇਸ ਨੂੰ ਦਿਖਾਉਣਾ ਬਹੁਤ




ਚਿਤਰ 4 : ਟ੍ਰਾਇਓਡ ਦੇ ਪਰਸਪਰ ਲੱਛਣ

ਔਖਾ ਹੈ। ਇਸ ਕਾਰਨ ਇਸ ਨੂੰ ਤਿੰਨ ਭਾਂਤ ਦੀਆਂ ਟੇਢੀਆਂ ਰੇਖਾਵਾਂ ਦੁਆਰਾ ਵਿਖਾਇਆ ਜਾਂਦਾ ਹੈ ਜਿਨ੍ਹਾਂ ਨੂੰ ਸਥਿਤਿਕ ਲੱਛਣ ਕਹਿੰਦੇ ਹਨ। ਇਸ ਭਾਂਤ ਦੀਆਂ ਟੇਢੀਆਂ ਰੇਖਾਵਾਂ ਦਾ ਇਕ ਸਮੂਹ ਚਿਤਰ 3 ਵਿਚ ਵਿਖਾਇਆ ਗਿਆ ਹੈ, ਜਿਸ ਵਿਚ ਮੂਲ ਬਿੰਦੂ Ia (ਪਲੇਟ-ਧਾਰਾ) ਅਤੇ Va (ਪਲੇਟ-ਵੋਲਟੇਜ) ਹਨ। ਇਨ੍ਹਾਂ ਟੇਢੀਆਂ ਰੇਖਾਵਾਂ ਦੇ ਸਮੂਹ ਨੂੰ ਪਲੇਟ ਲੱਛਣ ਕਹਿੰਦੇ ਹਨ। ਟੇਢੀਆਂ ਰੇਖਾਵਾਂ ਦਾ ਇਕ ਹੋਰ ਸਮੂਹ ਚਿਤਰ 4 ਵਿਚ ਵਿਖਾਇਆ ਗਿਆ ਹੈ ਜਿਸ ਵਿਚ ਮੂਲ-ਬਿੰਦੂ, ਪਲੇਟ-ਕਰੰਟ ਤੇ ਗ੍ਰਿਡ-ਵੋਲਟੇਜ ਹਨ। ਇਸ ਲੱਛਣ ਨੂੰ ਸਥਾਨ-ਅੰਤਰ ਲੱਛਣ ਕਹਿੰਦੇ ਹਨ। ਪਲੇਟ-ਕਰੰਟ ਦੀ ਤਬਦੀਲੀ ਨੂੰ ਹੇਠ ਲਿਖੀ ਸਮੀਕਰਨ ਰਾਹੀਂ ਵਿਖਾਇਆ ਜਾ ਸਕਦਾ ਹੈ :

$$I = G\left(V_g + \frac{V_a}{\mu}\right)^{3/2} = G_1\left(\mu V_g + Va\right)^{3/2} \qquad (2)$$

ਇਸ ਵਿਚ $\mu$ ਵਰਧਨ ਗੁਣਾਂਕ ਹੈ G ਅਤੇ $G_1$ ਅਨੁਪਾਤੀ ਸਥਿਤ ਅੰਕ ਹਨ।

**ਟ੍ਰਾਇਓਡ ਦੀ ਵਰਤੋਂ**—ਜਿਵੇਂ ਦੱਸਿਆ ਜਾ ਚੁੱਕਾ ਹੈ, ਟ੍ਰਾਇਓਡ ਦੀ ਮੁੱਖ ਵਰਤੋਂ ਵਰਧਨ ਵਿਚ ਹੁੰਦੀ ਹੈ। ਇਸ ਦੀ ਵਰਤੋਂ ਡੋਲਕ, ਇਕ ਦਿਸ਼ਾਵੀਕਾਰਕ, ਸੰਸੂਚਕ ਮਾਡਿਊਲੇਟਰ ਦੇ ਰੂਪਾਂ ਵਿਚ ਵੀ ਕੀਤੀ ਜਾਂਦੀ ਹੈ।

**ਇਲੈੱਕਟ੍ਰਾਨ-ਨਲੀ ਦੇ ਗੁਣਾਂਕ**-ਉੱਪਰ ਲਿਖੀਆਂ ਗੱਲਾਂ ਤੋਂ ਇਹ ਪਤਾ ਲਗਦਾ ਹੈ ਕਿ ਪਲੇਟ-ਕਰੰਟ ਇਲੈੱਕਟ੍ਰੋਡਾਂ ਦੀ ਵੋਲਟੇਜ ਨਾਲ ਬਦਲਦਾ ਹੈ। ਇਸ ਲਈ ਪਲੇਟ-ਕਰੰਟ ਨੂੰ ਹੇਠ ਲਿਖੇ ਸਮੀਕਰਨ ਰਾਹੀਂ ਲਿਖ ਸਕਦੇ ਹਾਂ—

$$I = F\,(Va, Vg) \quad \ldots \quad \ldots \quad \ldots \qquad (3)$$

ਜਿਸ ਵਿਚ F (Va, Vg), Va ਅਤੇ Vg ਦਾ ਇਕ ਫ਼ੰਕਸ਼ਨ ਹੈ। ਭਾਵੇਂ ਪਲੇਟ-ਕਰੰਟ ਤਾਪਮਾਨ ਉੱਤੇ ਵੀ ਨਿਰਭਰ ਕਰਦਾ ਹੈ, ਫਿਰ ਵੀ ਤਾਪਮਾਨ ਨੂੰ ਉਸ ਸਮੀਕਰਨ ਵਿਚ ਨਹੀਂ ਲਿਆ ਗਿਆ ਕਿਉਂਕਿ ਇਹ ਆਮ ਤੌਰ ਤੇ ਸਥਿਰ ਹੀ ਰਖਿਆ ਜਾਂਦਾ ਹੈ।

ਜੇ ਗ੍ਰਿਡ-ਵੋਲਟੇਜ ਨੂੰ ਬਦਲਿਆ ਜਾਵੇ ਅਤੇ ਪਲੇਟ-ਕਰੰਟ ਨੂੰ ਸਥਿਰ ਰਖਿਆ ਜਾਵੇ, ਤਾਂ ਗ੍ਰਿਡ-ਵੋਲਟੇਜ ਨਾਲ ਪਲੇਟ-ਕਰੰਟ ਦੀ ਤਬਦੀਲੀ ਨੂੰ ਕਈ ਟੇਢੀਆਂ ਰੇਖਾਵਾਂ ਦੇ ਇਕ ਸਮੂਹ ਰਾਹੀਂ

ਦਿਖਾਇਆ ਜਾ ਸਕਦਾ ਹੈ। ਇਸ ਭਾਂਤ ਦੀਆਂ ਟੇਢੀਆਂ ਰੇਖਾਵਾਂ ਦਾ ਸਮੂਹ ਚਿਤਰ 5 ਵਿਚ ਦਿਖਾਇਆ ਗਿਆ ਹੈ। ਇਹ ਟੇਢੀਆਂ ਰੇਖਾਵਾਂ ਪਲੇਟ-ਵੋਲਟੇਜ ਦੀ ਉਹ ਤਬਦੀਲੀ ਵਿਖਾਉਂਦੀਆ ਹਨ ਜਿਹੜੀ ਗ੍ਰਿਡ-ਵੋਲਟੇਜ ਨਾਲ ਹੁੰਦੀ ਹੈ, ਪਰ ਇਹ ਦੇਖਿਆ ਜਾ ਚੁੱਕਿਆ ਹੈ ਕਿ ਇਹ ਦੋਵੇਂ ਵੋਲਟੇਜਾਂ ਇਕ ਦੂਜੇ ਨਾਲ ਵਰਧਨ ਗੁਣਾਂਕ ਦੁਆਰਾ ਸਬੰਧਤ ਹਨ। ਸੋ ਵਰਧਨ ਗੁਣਾਂਕ ਦੀ ਵਿਆਖਿਆ ਇਸ ਤਰ੍ਹਾਂ ਕੀਤੀ ਜਾ ਸਕਦੀ ਹੈ ਕਿ ਕਿਸੇ ਸਥਿਰ ਪਲੇਟ-ਕਰੰਟ ਉੱਤੇ ਗ੍ਰਿਡ-ਵੋਲਟੇਜਾਂ ਦੀਆਂ ਤਬਦੀਲੀਆਂ ਦੇ ਅਨੁਪਾਤ ਨੂੰ ਵਰਧਨ ਆਖਦੇ ਹਨ। ਫ਼ਾਰਮੂਲੇ ਰਾਹੀਂ ਇਸ ਨੂੰ ਇਸ ਤਰ੍ਹਾਂ ਲਿਖਿਆ ਜਾ ਸਕਦਾ ਹੈ :




ਚਿਤਰ 5 : ਟ੍ਰਾਇਓਡ ਦੇ ਸਥਿਰ ਕਰੰਟ ਲੱਛਣ

$$\mu = -\left(\frac{\Delta V_a}{\Delta V_g}\right) \qquad (4)$$

ਜੇ ਪਲੇਟ-ਕਰੰਟ ਸਥਿਰ ਰਹੇ, ਤਾਂ ਗ੍ਰਿਡ ਵੋਲਟੇਜ ਘਟਾਉਣ ਨਾਲ ਪਲੇਟ-ਵੋਲਟੇਜ ਵਧ ਜਾਂਦੀ ਹੈ। ਇਸੇ ਲਈ ਉੱਪਰ ਦਿੱਤੀ ਗਈ ਸਮੀਕਰਨ ਵਿਚ ਨੈਗੇਟਿਵ ਚਿੰਨ੍ਹ ਵਰਤਿਆ ਗਿਆ ਹੈ।

ਪਲੇਟ-ਕਰੰਟ ਦੀ ਤਬਦੀਲੀ ਉੱਤੇ ਵਿਚਾਰ ਕਰਨ ਲਈ ਸਮੀਕਰਨ 3 ਨੂੰ ਟੇਲਰ ਦੀ ਥਿਊਰੀ ਅਨੁਸਾਰ ਵਿਸਥਾਰਨਾ ਪਵੇਗਾ, ਪਰ ਅਜਿਹਾ ਕਰਨ ਲਈ ਇਹ ਮੰਨਣਾ ਪਵੇਗਾ ਕਿ ਤਬਦੀਲੀ ਥੋੜ੍ਹੀ ਹੈ ਅਤੇ ਵਿਸਥਾਰ ਦੇ ਕੇਵਲ ਪਹਿਲੇ ਦੋ ਪਦਾਂ ਰਾਹੀਂ ਦਿਖਾਈ ਜਾ ਸਕਦੀ ਹੈ। ਇਨ੍ਹਾਂ ਵਿਚਾਰਾਂ ਨੂੰ ਧਿਆਨ ਵਿਚ ਰੱਖ ਕੇ ਅਸੀਂ ਲਿਖ ਸਕਦੇ ਹਾਂ ਕਿ ਇਹ ਨਿਰੂਪਣ ਦਸਦਾ ਹੈ ਕਿ

$$\Delta I_a = \left(\frac{\Delta I_a}{\Delta V_a}\right)_{V_g} \Delta V_a + \left(\frac{\Delta I_a}{\Delta V_g}\right)_{V_a} \Delta V_g \quad ---- \quad (5)$$

ਪਲੇਟ ਤੇ ਗ੍ਰਿਡ-ਵੋਲਟੇਜਾਂ ਦੀਆਂ ਤਬਦੀਲੀਆਂ ਪਲੇਟ-ਕਰੰਟ ਵਿਚ ਤਬਦੀਲੀ ਪੈਦਾ ਕਰ ਦਿੰਦੀਆਂ ਹਨ।

ਰਾਸ਼ੀ $\left(\frac{\Delta V_a}{\Delta I_a}\right)$ ਸਥਿਰ ਗਰਿਡ-ਵੋਲਟੇਜ ਉੱਤੇ ਪਲੇਟ-ਕਰੰਟ ਤੇ ਪਲੇਟ-ਵੋਲਟੇਜ ਦੀਆਂ ਤਬਦੀਲੀਆਂ ਦਾ ਅਨੁਪਾਤ ਹੈ। ਇਸ ਅਨੁਪਾਤ ਦੀ ਇਕਾਈ ਪ੍ਰਤਿਰੋਧ ਦੀ ਇਕਾਈ ਹੈ। ਇਸ ਲਈ ਇਸ ਅਨੁਪਾਤ ਨੂੰ ਨਲੀ ਦਾ ਪ੍ਰਤਿਰੋਧ ਕਹਿੰਦੇ ਹਨ ਅਤੇ ਇਸ ਦਾ ਸੰਕੇਤ R ਹੈ। ਇਹ ਸਪਸ਼ਟ ਹੈ ਕਿ ਚਿਤਰ 3 ਵਿਚ ਦਿੱਤੇ ਗਏ ਪਲੇਟ ਲੱਛਣ ਦੀ ਇਹ ਢਾਲ ਹੈ।

ਰਾਸ਼ੀ $\left(\frac{\Delta I_a}{\Delta V_a}\right)$ ਸਥਿਰ ਵੋਲਟੇਜ ਉੱਤੇ ਪਲੇਟ-ਕਰੰਟ ਅਤੇ ਗ੍ਰਿਡ ਵੋਲਟੇਜ ਦੇ ਇਕਠੇ ਵਾਧੇ.ਦਾ ਅਨੁਪਾਤ ਹੈ। ਇਸ ਅਨੁਪਾਤ ਦੀ ਇਕਾਈ ਚਾਲਕ ਦੀ ਇਕਾਈ ਹੈ। ਇਸ ਲਈ ਇਸ ਨੂੰ ਪਰਸਪਰ ਚਾਲਕਤਾ ਕਹਿੰਦੇ ਹਨ ਅਤੇ ਇਸ ਦਾ ਚਿੰਨ੍ਹ C ਹੈ। ਇਹ ਚਿਤਰ 4 ਵਿਚ ਦਿੱਤੀਆਂ ਗਈਆਂ ਟੇਢੀਆਂ ਰੇਖਾਵਾਂ ਦੀ ਢਾਲ ਹੈ।

ਸੰਖੇਪ ਵਿਚ ਨਲੀਆਂ ਦੇ ਹੇਠ ਲਿਖੇ ਪੈਰਾਮੀਟਰ ਹੁੰਦੇ ਹਨ :—

$$\left(\frac{\Delta V_a}{\Delta I_a}\right)V_g \equiv R$$ (ਪਲੇਟ ਪ੍ਰਤਿਰੋਧ)

$$\left(\frac{\Delta I_a}{\Delta V_g}\right)V_a \equiv C$$ (ਪਰਸਪਰ ਚਾਲਕਤਾ)

$$-\left(\frac{\Delta V_a}{\Delta V_g}\right)_{I_a} \equiv \mu$$ (ਵਰਧਨ ਗੁਣਕ)

ਇਹ ਸਹਿਜੇ ਹੀ ਸਿੱਧ ਹੋ ਜਾਂਦਾ ਹੈ :

$\mu = RC$

ਆਧੁਨਿਕ ਰੇਡੀਉ ਤਕਨੀਕ ਵਿਚ ਵਰਤੇ ਜਾਂਦੇ ਹੋਰ ਵਾਲਵ ਨਿਮਨ ਅਨੁਸਾਰ ਹਨ :

**ਟੈਟ੍ਰੋਡ**—ਉੱਚ-ਆਵ੍ਰਿਤੀ-ਵਰਧਨ ਦੀ ਸੂਰਤ ਵਿਚ ਟ੍ਰਾਇਓਡ ਦੀ ਵਰਤੋਂ ਸਮੇਂ ਇਹ ਨੁਕਸ ਪੈਂਦਾ ਹੈ ਕਿ ਪਲੇਟ ਤੇ ਗ੍ਰਿਡ ਵਿਚਲੀ ਇੰਟਰ-ਇਲੈੱਕਟ੍ਰੋਡ ਧਾਰਨਤਾ ਦੇ ਕਾਰਨ ਦੋਹਾਂ ਦੇ ਸਰਕਟ ਜੁੜ ਜਾਂਦੇ ਹਨ। ਇਸ ਕਾਰਨ ਉੱਚ-ਆਵ੍ਰਿਤੀ ਉੱਤੇ ਟ੍ਰਾਇਓਡ ਦਾ ਅਮਲ ਸਥਿਰ ਨਹੀਂ ਰਹਿੰਦਾ। ਇਨ੍ਹਾਂ ਸਰਕਟਾਂ ਦੇ ਜੁੜ ਜਾਣ ਕਾਰਨ ਵਾਲਵ ਡੋਲਦਾ ਰਹਿੰਦਾ ਹੈ ਜਿਸ ਨਾਲ ਖੜ ਖੜ ਦੀ ਆਵਾਜ਼ ਜਿਹੀ ਆਉਣ ਲਗ ਪੈਂਦੀ ਹੈ। ਇਸ ਨੁਕਸ ਨੂੰ ਟੈਟ੍ਰੋਡ ਦੀ ਸੂਰਤ ਵਿਚ ਐਨੋਡ ਤੇ ਗ੍ਰਿਡ ਵਿਚਾਲੇ ਇਕ ਹੋਰ ਗ੍ਰਿਡ ਲਗਾ ਕੇ ਦੂਰ ਕੀਤਾ ਜਾਂਦਾ ਹੈ। ਇਸ ਗ੍ਰਿਡ ਨੂੰ ਪਾਜ਼ਿਟਿਵ ਵੋਲਟੇਜ ਉੱਤੇ ਰਖਦੇ ਹਨ। ਇਹ ਵੋਲਟੇਜ ਪਲੇਟ ਦੀ ਵੋਲਟੇਜ ਨਾਲੋਂ ਘੱਟ ਹੁੰਦੀ ਹੈ। ਇਸ ਗ੍ਰਿਡ ਦੇ ਹੋਣ ਤੇ ਐਨੋਡ ਸਰਕਟ ਤੇ ਗ੍ਰਿਡ ਸਰਕਟ ਆਪੋ ਵਿਚ ਜੁੜਦੇ ਨਹੀਂ ਅਤੇ ਡੋਲਣ ਪੈਦਾ ਨਹੀਂ ਹੁੰਦਾ। ਇਸ ਗ੍ਰਿਡ ਨੂੰ ਸਕ੍ਰੀਨ-ਗ੍ਰਿਡ ਕਹਿੰਦੇ ਹਨ।

ਸਕ੍ਰੀਨ-ਗ੍ਰਿਡ ਦੇ ਹੋਣ ਦਾ ਇਕ ਹੋਰ ਵੀ ਲਾਭ ਹੈ। ਟ੍ਰਾਇਓਡ ਨਾਲੋਂ ਇਸ ਸੂਰਤ ਵਿਚ ਐਨੋਡ ਇਲੈੱਕਟ੍ਰਾੱਨ-ਵਹਿਣ ਨੂੰ ਕੰਟਰੋਲ ਕਰਨ ਪੱਖੋਂ ਘੱਟ ਪ੍ਰਭਾਵਸ਼ਾਲੀ ਹੁੰਦਾ ਹੈ, ਕਿਉਂਕਿ ਸਕ੍ਰੀਨ-ਗ੍ਰਿਡ ਕੈਥੋਡ ਨਾਲੋਂ ਐਨੋਡ ਦੇ ਵੱਧ ਨੇੜੇ ਹੋਣ ਕਾਰਨ ਬਹੁਤ ਅਸਰ ਕਬੂਲਦਾ ਹੈ। ਇਸ ਨਾਲ ਵਰਧਨ ਵੱਧ ਜਾਂਦਾ ਹੈ ਜਾਂ ਇਹ ਕਹਿ ਸਕਦੇ ਹਾਂ ਕਿ ਪਲੇਟ ਵੋਲਟੇਜ ਵਿਚ ਕੀਤੀ ਤਬਦੀਲੀ ਦਾ ਪਲੇਟ ਕਰੰਟ ਤੇ ਬਹੁਤ ਘੱਟ ਅਸਰ ਹੈ, ਇਸ ਲਈ ਟੈਟ੍ਰੋਡ ਦਾ ਵਰਧਨ ਗੁਣਕ ਟ੍ਰਾਇਓਡ ਨਾਲੋਂ ਬਹੁਤ ਵੱਡਾ ਹੁੰਦਾ ਹੈ। ਟੈਟ੍ਰੋਡ ਵਿਚ ਟ੍ਰਾਇਡ ਵਾਂਗ ਹੀ ਕੰਟਰੋਲ ਗ੍ਰਿਡ ਅਤੇ ਕੈਥੋਡ ਲੱਗੇ ਹੁੰਦੇ ਹਨ। ਇਸ ਲਈ ਦੋਹਾਂ ਹੀ ਨਲੀਆਂ ਵਿਚ ਗ੍ਰਿਡ-ਪਲੇਟ-ਚਾਲਕਤਾ ਆਮ ਤੌਰ ਤੇ ਬਰਾਬਰ ਰਹਿੰਦੀ ਹੈ ਪਰ ਟੈਟ੍ਰੋਡ ਵਿਚ ਪਲੇਟ ਪ੍ਰਤਿਰੋਧ ਟ੍ਰਾਇਓਡ ਨਾਲੋਂ ਕਾਫ਼ੀ ਵੱਧ ਹੁੰਦਾ ਹੈ। ਇਸ ਦਾ ਕਾਰਨ ਜਿਵੇਂ ਉੱਪਰ ਲਿਖਿਆ ਗਿਆ ਹੈ, ਪਲੇਟ-ਵੋਲਟੇਜ ਉੱਪਰ ਪਲੇਟ-ਕਰੰਟ ਦਾ ਘੱਟ ਤੋਂ ਘੱਟ

ਪ੍ਰਭਾਵ ਹੈ। ਇਨ੍ਹਾਂ ਪ੍ਰਭਾਵਾਂ ਨੂੰ ਚਿੱਤਰ 6 ਵਿਚ ਵਿਖਾਇਆ ਗਿਆ ਹੈ।







ਚਿਤਰ 6 : ਟੈੱਟ੍ਰੋਡ ਦਾ ਪਲੇਟ ਲੱਛਣ

ਹੇਠਾਂ ਉਲੀਕੇ ਚਿਤਰ ਵਿਚ ਪਲੇਟ ਵੋਲਟੇਜ ਭਾਗ ਅੰਦਰ ਇਕ ਅਜਿਹੀ ਖ਼ੂਬੀ ਹੈ ਜੋ ਇਸ ਟਿਊਬ ਨੂੰ ਕੁਝ ਕੰਮਾਂ ਲਈ ਲਾਹੇਵੰਦ ਬਣਾ ਦਿੰਦੀ ਹੈ। ਚਿਤਰ 6 ਵਿਚ ਖਿੱਚੇ ਗਏ ਵਕਰਾਂ ਅੰਦਰ ਬਿੰਦੂ A ਤੇ B ਵਿਚਾਲੇ ਪਲੇਟ ਲੱਛਣ ਵਕਰ ਦੀ ਢਾਲ ਨੈਗੇਟਿਵ ਹੈ। ਇਸ ਭਾਗ ਵਿਚ ਪਲੇਟ-ਵੋਲਟੇਜ ਦੇ ਵਧਣ ਨਾਲ ਪਲੇਟ-ਕਰੰਟ ਘੱਟ ਜਾਂਦਾ ਹੈ। ਦੂਜੇ ਸ਼ਬਦਾਂ ਵਿਚ ਇਸ ਦਾ ਭਾਵ ਇਹ ਹੈ ਕਿ ਨਲੀ ਦਾ ਪਲੇਟ ਪ੍ਰਤਿਰੋਧ ਨੈਗੇਟਿਵ ਹੈ। ਇਸ ਲਈ ਜਦੋਂ ਟੈੱਟ੍ਰੋਡ ਨੂੰ ਸੈੱਟ ਕੀਤੇ ਸਮਸੁਰਿਤ ਸਰਕਟ ਨਾਲ ਜੋੜਿਆ ਜਾਂਦਾ ਹੈ ਤਾਂ ਇਹ ਸੈੱਟ ਹੋਇਆ ਸਰਕਟ ਪ੍ਰਤਿਰੋਧ ਦੇ ਡੋਲਕ ਦਾ ਸਹਾਇਕ ਬਣ ਜਾਂਦਾ ਹੈ। ਇਸ ਕਿਸਮ ਦੀ ਟੈੱਟ੍ਰੋਡ ਵਿਚ ਵਰਤੀ ਜਾਣ ਵਾਲੀ ਨਲੀ ਨੂੰ ਡਾਈਨਾ-ਟ੍ਰਾਨ ਕਹਿੰਦੇ ਹਨ।

ਇਸ ਤੋਂ ਬਿਨ੍ਹਾਂ ਚਾਰ ਧਰੁਵੀ ਨਲੀਆਂ ਦੀ ਵਿਸ਼ੇਸ਼ ਵਰਤੋਂ ਉੱਚ ਸ਼ਕਤੀ ਵਰਧਨ ਵਿਚ ਵੀ ਹੁੰਦੀ ਹੈ।

**ਪੈਂਟੋਡ**—ਟੈੱਟ੍ਰੋਡ ਦੀ ਵਰਤੋਂ ਵਿਚ ਇਕ ਨੁਕਸ ਪਲੇਟ ਦਾ ਸੈਕੰਡਰੀ ਵਿਸਰਜਨ ਹੈ। ਪਲੇਟ ਨਾਲ ਜਦੋਂ ਬਹੁਤ ਤੇਜ਼ ਵੇਗ ਵਾਲੇ ਤਾਪ-ਆਇਨੀ ਇਲੈੱਕਟ੍ਰਾਨ ਟਕਰਾਉਂਦੇ ਹਨ ਤਾਂ ਪਲੇਟ ਤੋਂ ਸੈਕੰ-ਡਰੀ ਵਿਸਰਜਨ ਹੋਣ ਲਗ ਪੈਂਦਾ ਹੈ।

ਪਲੇਟ ਤੋਂ ਸੈਕੰਡਰੀ ਇਲੈੱਕਟ੍ਰਾਨਾਂ ਦੇ ਵਿਸਰਜਨ ਦੁਆਰਾ ਅਤੇ ਉਨ੍ਹਾਂ ਦੇ ਸਕ੍ਰੀਨ-ਗ੍ਰਿਡ ਵਲ ਖਿੱਚੇ ਜਾਣ ਕਾਰਨ ਐਨੋਡ ਲੱਛਣ ਵਿਚ ਇਕ ਤਣਾਉ ਆ ਜਾਂਦਾ ਹੈ। ਇਸ ਤਣਾਉ ਕਾਰਨ ਨਲੀ ਵਿਚ ਨੁਕਸ ਪੈ ਜਾਂਦਾ ਹੈ ਤੇ ਉਹ ਸਥਿਰ ਨਹੀਂ ਰਹਿੰਦੀ। ਇਸ ਨੁਕਸ ਨੂੰ ਦੂਰ ਕਰਨ ਲਈ ਸਕ੍ਰੀਨ-ਗ੍ਰਿਡ ਤੇ ਐਨੋਡ ਵਿਚਾਲੇ ਇਕ ਤੀਜਾ ਗ੍ਰਿਡ ਲਗਾ ਦਿੰਦੇ ਹਨ। ਇਸ ਗ੍ਰਿਡ ਨੂੰ ਸਪਰੈਸਰ-ਗ੍ਰਿਡ ਕਹਿੰਦੇ ਹਨ ਅਤੇ ਇਸ ਨਲੀ ਨੂੰ, ਜਿਸ ਵਿਚ ਪੰਜ ਇਲੈੱਕਟ੍ਰੋਡ ਹੁੰਦੇ ਹਨ, ਪੈਂਟੋਡ ਨਲੀ ਆਖਦੇ ਹਨ। ਆਮ ਤੌਰ ਤੇ ਸਪਰੈਸਰ-ਗ੍ਰਿਡ ਅਤੇ ਕੈਥੋਡ ਆਪੋ ਵਿਚ ਜੁੜੇ ਹੋਏ ਹੁੰਦੇ ਹਨ। ਸਪਰੈਸਰ-ਗ੍ਰਿਡ ਦਾ ਕੰਮ ਸੈਕੰਡਰੀ ਵਿਸਰਜਨ ਇਲੈੱਕਟ੍ਰਾਨ ਨੂੰ ਦਬਾਉਣਾ ਹੈ। ਮੁੱਖ ਇਲੈੱਕਟ੍ਰਾਨ ਕਰੰਟ ਉੱਤੇ ਸਪਰੈਸਰ-ਗ੍ਰਿਡ ਦੀ ਹੋਂਦ ਦਾ ਕੋਈ ਖ਼ਾਸ ਅਸਰ ਨਹੀਂ ਪੈਂਦਾ। ਇਹ ਕੇਵਲ ਸੈਕੰਡਰੀ ਵਿਸਰਜਨ ਨੂੰ ਰੋਕਦਾ ਹੈ। ਇਸ ਗ੍ਰਿਡ ਦੀ ਹੋਂਦ ਕਾਰਨ ਜਿਹੜਾ ਅਸਰ ਪਲੇਟ-ਲੱਛਣ ਉੱਤੇ ਪੈਂਦਾ ਹੈ ਉਸ ਨੂੰ ਚਿਤਰ 7 ਵਿਚ ਵਿਖਾਇਆ ਗਿਆ ਹੈ।

ਪੈਂਟੋਡ ਦੀ ਵਰਤੋਂ ਵਧੇਰੇ ਕਰਕੇ ਉੱਚ-ਆਵ੍ਰਿੱਤੀ ਉੱਤੇ ਵਰਧਨ ਲਈ ਹੁੰਦੀ ਹੈ। ਆਮ ਤੌਰ ਤੇ ਇਸ ਨਲੀ ਨੇ ਰੇਡੀਓ ਆਵ੍ਰਿੱਤੀ-ਸੀ. ਵੋਲਟੇਜ ਵਰਧਕ ਵਿਚ ਟੈੱਟ੍ਰੋਡ ਦੀ ਵਰਤੋਂ ਦੀ ਥਾਂ ਮੱਲ ਲਈ ਹੈ। ਇਸ ਦਾ ਕਾਰਨ ਇਹ ਹੈ ਕਿ ਪੈਂਟੋਡ ਦੀ ਵਰਤੋਂ ਨਾਲ ਨੀਵੇਂ-ਪਲੇਟ-ਵੋਲਟੇਜ ਉੱਤੇ ਉੱਚ ਵੋਲਟੇਜ ਵਰਧਨ ਹੁੰਦੀ ਹੈ।

ਪੈਂਟੋਡ ਅਤੇ ਟੈੱਟ੍ਰੋਡ ਵਿਚ, ਕਦੀ ਕਦੀ ਕੰਟਰੋਲ ਗ੍ਰਿਡ ਨੂੰ ਵੱਖ ਵੱਖ ਮੰਤਵਾਂ ਕਰਕੇ, ਸ਼ਦਾ ਇਕੋ ਤਰ੍ਹਾਂ ਨਹੀਂ ਬਣਾਉਂਦੇ। ਦੋਹਾਂ ਸਿਰਿਆਂ ਉੱਤੇ ਗ੍ਰਿਡ ਤਾਰਾਂ ਵਿਚਲੀ ਥਾਂ ਨੂੰ ਘੱਟ ਕਰ ਦਿੰਦੇ ਹਨ। ਇਸ ਕਿਸਮ ਦੀ ਨਲੀ ਬਹੁਤ ਸਾਰੀਆਂ ਨਲੀਆਂ ਦੇ ਸਮਾਂਤਰ ਸਮੂਹ ਦੇ ਤੌਰ ਤੇ ਕੰਮ ਕਰਦੀ ਹੈ ਅਤੇ ਇਨ੍ਹਾਂ ਨਲੀਆਂ ਦੇ ਵੱਖ ਵੱਖ ਵਰਧਨ ਫ਼ੈਕਟਰ ਹੁੰਦੇ ਹਨ। ਜਿਉਂ ਹੀ ਗ੍ਰਿਡ ਵੋਲਟੇਜ ਨੂੰ ਨੈਗੇਟਿਵ ਬਣਾ ਦਿੰਦੇ ਹਾਂ ਗ੍ਰਿਡ ਦੇ ਉੱਚ ਵਰਧਨ ਦੇ ਭਾਗ ਕੱਟੇ ਜਾਂਦੇ ਹਨ ਅਤੇ ਉਨ੍ਹਾਂ ਵਿਚ ਇਲੈੱਕਟ੍ਰਾਨ-ਕਰੰਟ ਦਾ ਪ੍ਰਵਾਹ ਨਹੀਂ ਹੁੰਦਾ ; ਪਰ ਇਨ੍ਹਾਂ ਤੋਂ ਛੁੱਟ ਦੂਜੇ ਭਾਗਾਂ ਉੱਤੇ ਕੋਈ ਅਸਰ ਨਹੀਂ ਪੈਂਦਾ। ਜੇ ਗ੍ਰਿਡ ਨੈਗੇਟਿਵ ਹੋਵੇ ਤਾਂ ਇਸ ਭਾਗ ਵਿਚੋਂ ਵੀ ਇਲੈੱਕਟ੍ਰਾਨ-ਕਰੰਟ ਵਹਿ ਸਕਦਾ ਹੈ। ਇਸ ਲਈ ਇਲੈੱਕਟ੍ਰਾਨ-ਕਰੰਟ ਆਮ ਤੌਰ ਤੇ ਸਥਿਰ ਰਹਿੰਦਾ ਹੈ ਅਤੇ ਵਰਧਨ ਗੁਣਕ ਵਿਚ ਤਬਦੀਲੀ ਹੁੰਦੀ ਰਹਿੰਦੀ ਹੈ। ਇਸ ਕਿਸਮ ਦੀ ਨਲੀ ਨੂੰ ਪਰਵਿਰਤੀ ਯੂ-ਨਲੀ ਆਖਦੇ ਹਨ। ਇਸ ਦੀ ਵਰਤੋਂ ਵਧੇਰੇ ਕਰਕੇ ਸਵੈਚਾਲਕ ਆਇਤਨ ਕੰਟਰੋਲ ਤੇ ਸਰਕਟਾਂ ਵਿਚ ਹੁੰਦੀ ਹੈ।




ਚਿਤਰ 7 : ਪੈਂਟੋਡ ਦਾ ਪਲੇਟ ਲੱਛਣ

**ਬੀਮ-ਪਾਵਰ-ਟਿਊਬ**—ਟੈੱਟ੍ਰੋਡ ਤੇ ਪੈਂਟੋਡ ਬਣਾਉਣ ਪਿੱਛੋਂ ਪਤਾ ਲਗਾ ਕਿ ਸਕ੍ਰੀਨ-ਗ੍ਰਿਡ ਅਤੇ ਪਲੇਟ ਵਿਚਾਲੇ ਦੇ ਸਪੇਸ ਚਾਰਜ ਦੀ ਵਰਤੋਂ ਸੈਕੰਡਰੀ ਵਿਸਰਜਨ ਨੂੰ ਰੋਕਣ ਲਈ ਕੀਤੀ ਜਾ ਸਕਦੀ ਹੈ। ਬੀਮ-ਪਾਵਰ-ਨਲੀ ਵਿਚ ਚਾਰਜ ਦੀ ਵਰਤੋਂ ਇਸੇ ਲਈ ਕਰਦੇ ਹਨ।

ਹੈਲੀਕਲ ਕੰਟਰੋਲ ਗ੍ਰਿਡ ਅਤੇ ਸਕ੍ਰੀਨ-ਗ੍ਰਿਡ ਦੀ ਖਿੱਚ ਨੂੰ ਇਕੋ ਜਿਹਾ ਰਖਿਆ ਜਾਂਦਾ ਹੈ ਅਤੇ ਇਨ੍ਹਾਂ ਗ੍ਰਿਡਾਂ ਦੀਆਂ ਤਾਰਾਂ ਨੂੰ ਇਸ ਤਰ੍ਹਾਂ ਲਗਾਇਆ ਜਾਂਦਾ ਹੈ ਕਿ ਉਹ ਪਲੇਟ ਅਤੇ ਸਕ੍ਰੀਨ-ਗ੍ਰਿਡ ਦੇ ਵਿਚਕਾਰਲੇ ਇਲੈੱਕਟ੍ਰਾੱਨਾਂ ਨੂੰ ਇਕ ਸਿਲਿੰਡਰਾਕਾਰ ਸਤ੍ਹਾ ਵਿਚ ਇੱਕਠੇ ਕਰ ਦੇਣ। ਇਸ ਲਈ ਇਹ ਸਿਲਿੰਡਰਾਕਾਰ ਸਤ੍ਹਾ ਕੈਥੋਡ ਦੀ ਵੋਲਟੇਜ ਉੱਪਰ ਹੋਣ ਕਰਕੇ ਪਲੇਟ ਤੋਂ ਨਿਕਲੇ ਇਲੈੱਕਟ੍ਰਾਨਾਂ ਨੂੰ ਪਿੱਛੇ ਵਲ ਸੁੱਟ ਦਿੰਦੀ ਹੈ ਅਤੇ ਇਸ ਤਰ੍ਹਾਂ ਇਹ ਸੈਕੰਡਰੀ ਵਿਸਰਜਨ ਨੂੰ ਰੋਕਣ ਵਿਚ ਸਫ਼ਲ ਹੁੰਦੀ ਹੈ। ਕਦੀ ਕਦੀ ਕੁਝ ਵਿਸ਼ੇਸ਼ ਬੀਮ-ਪਾਵਰ ਨਲੀਆਂ ਵਿਚ ਇਕ ਹੋਰ ਸਪਰੈਸਰ-ਗ੍ਰਿਡ ਲਗਾ ਦਿੰਦੇ ਹਨ, ਪਰ ਸਪੇਸ-ਚਾਰਜ ਦੁਆਰਾ ਬਣਾਈ ਗਈ ਸਿਲਿੰਡਰਾਕਾਰ ਸਤ੍ਹਾ ਸੈਕੰਡਰੀ ਵਿਸਰਜਨ ਨੂੰ ਰੋਕਣ ਵਿਚ ਖ਼ਾਸ ਤੌਰ ਤੇ ਪ੍ਰਭਾਵ-ਸ਼ਾਲੀ ਹੁੰਦੀ ਹੈ। ਇਕ ਬੀਮ-ਪਾਵਰ-ਨਲੀ ਦਾ ਪਲੇਟ ਲੱਛਣ ਚਿਤਰ 8 ਵਿਚ ਦਿਖਾਇਆ ਗਿਆ ਹੈ।




ਚਿਤਰ 8 : ਬੀਮ-ਪਾਵਰ ਟਿਊਬ ਦਾ ਪਲੇਟ ਲੱਛਣ

ਚਿਤਰ 8 ਵਿਚ ਦਿੱਤੇ ਵਕਰ ਵਿਚ ਇਹ ਵਿਸ਼ੇਸ਼ਤਾ ਹੈ ਕਿ ਉਹ ਬਹੁਤ ਤੇਜ਼ੀ ਨਾਲ ਮੁੜਦੀ ਹੈ। ਇਸ ਕਾਰਨ ਬੀਮ-ਪਾਵਰ-ਨਲੀ ਇਕ ਪੈਂਟੋਡ ਨਲੀ ਨਾਲੋਂ ਵਧੀਆ ਹੈ। ਵਕਰ ਦਾ ਮੋੜ ਬਹੁਤ ਹੀ ਤਿੱਖਾ ਹੁੰਦਾ ਹੈ ਅਤੇ ਇਸ ਤੋਂ ਪਿਛੋਂ ਇਹ ਵਕਰ ਲਗਭਗ ਸਿੱਧਾ ਹੋ ਜਾਂਦਾ ਹੈ। ਵਕਰ ਦਾ ਲੇਟਵਾਂ ਭਾਗ ਪਲੇਟ-ਵੋਲਟੇਜ ਦੀ ਤਬਦੀਲੀ ਦੇ ਬਹੁਤ ਸਾਰੇ ਭਾਗ ਦੇ ਨਾਲ ਨਾਲ ਚਲਦਾ ਹੈ। ਇਸ ਕਾਰਨ ਇਸ ਨਲੀ ਦੀ ਵਰਤੋਂ ਕੀਤਿਆਂ ਬਹੁਤ ਵੱਧ ਸ਼ਕਤੀ ਮਿਲਦੀ ਹੈ। ਤਾਰਾਂ ਨੂੰ ਇਸ ਵਿਸ਼ੇਸ਼ ਢੰਗ ਨਾਲ ਲਗਾਉਣ ਤੇ ਬੀਮ-ਪਾਵਰ-ਨਲੀਆਂ ਵਿਚ ਪੈਂਟੋਡ ਨਲੀ ਦੇ ਮੁਕਾਬਲੇ ਤੇ ਸਕ੍ਰੀਨ-ਗ੍ਰਿਡ ਕਰੰਟ, ਪਲੇਟ-ਕਰੰਟ ਨਾਲੋਂ ਘੱਟ ਹੁੰਦੀ ਹੈ।

**ਹੋਰ ਬਹੁ-ਇਲੈੱਕਟ੍ਰੋਡੀ ਇਲੈੱਕਟ੍ਰਾੱਨ ਨਲੀਆਂ**—ਡਾਇਓਡ, ਟੈੱਟ੍ਰੋਡ, ਟ੍ਰਾਇਓਡ, ਟੈੱਟ੍ਰੋਡ ਅਤੇ ਪੈਂਟੋਡ ਦੇ ਭਿੰਨ ਭਿੰਨ ਮੇਲ ਜਦੋਂ ਇਕ ਹੀ ਸ਼੍ਰੇਣੀ ਵਿਚ ਕੀਤੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਬਹੁ-ਇਕਾਈ ਨਲੀ ਕਹਿੰਦੇ ਹਨ। ਇਸ ਕਿਸਮ ਦੀਆਂ ਇਲੈੱਕਟ੍ਰੋਡੀ ਜਾਂ ਬਹੁ-ਇਕਾਈ ਨਲੀਆਂ ਦੇ ਲੱਛਣ ਉਨ੍ਹਾਂ ਲੱਛਣਾਂ ਨਾਲੋਂ ਬਹੁਤ ਵੱਖਰੇ ਨਹੀਂ ਹੁੰਦੇ ਜਿਨ੍ਹਾਂ ਦਾ ਅਧਿਐਨ ਹੁਣੇ ਕੀਤਾ ਗਿਆ ਹੈ। ਫਿਰ ਵੀ ਕਈ ਅਜਿਹੀਆਂ ਬਹੁ-ਇਲੈੱਕਟ੍ਰੋਡੀ ਨਲੀਆਂ ਹਨ, ਜਿਨ੍ਹਾਂ ਵਿਚ ਸਿਰਫ਼ ਇਕ ਹੀ ਕੈਥੋਡ ਤੇ ਇਕ ਹੀ ਐਨੋਡ ਹੁੰਦਾ ਹੈ, ਪਰ ਗ੍ਰਿਡ ਤਿੰਨਾਂ ਤੋਂ ਵੱਧ ਹੁੰਦੇ ਹਨ। ਅਜਿਹੀਆਂ ਨਲੀਆਂ ਵਿਚ ਦੋ ਕੰਟਰੋਲ-ਗ੍ਰਿਡ ਹੁੰਦੇ ਹਨ ਅਤੇ ਪਲੇਟ-ਕਰੰਟ ਦਾ ਕੰਟਰੋਲ ਦੋਹਾਂ ਹੀ ਵੋਲਟੇਜਾਂ ਦੇ ਮੇਲ ਤੋਂ ਬਣਦਾ ਹੈ। ਦੂਜੇ ਗ੍ਰਿਡ ਜਾਂ ਤਾਂ ਸਕਰੀਨ ਦਾ ਕੰਮ ਦਿੰਦੇ ਹਨ ਜਾਂ ਪਲੇਟ ਤੋਂ ਸੈਕੰਡਰੀ ਵਿਸਰਜਨ ਨੂੰ ਦਬਾਉਂਦੇ ਹਨ, ਜਿਵੇਂ ਕਿ ਟੈੱਟ੍ਰੋਡ ਤੇ ਧਰੁਵੀ ਪੈਂਟੋਡ ਵਿਚ ਹੁੰਦਾ ਹੈ। ਕਦੀ ਕਦੀ ਪਾਜ਼ਿਟਿਵ ਦੇ ਉੱਪਰ ਵਾਲਾ ਗ੍ਰਿਡ ਇਕ ਸਹਾਇਕ ਪਲੇਟ ਦੇ ਤੌਰ ਤੇ ਕੰਮ ਦਿੰਦਾ ਹੈ। ਇਸ ਪਲੇਟ ਦਾ ਕਰੰਟ ਕਿਸੇ ਇਕ ਕੰਟਰੋਲ-ਗ੍ਰਿਡ ਦੀ ਵੋਲਟੇਜ ਉੱਪਰ ਨਿਰਭਰ ਰਹਿੰਦਾ ਹੈ।

ਜੇ ਇਸ ਕਿਸਮ ਦੀ ਨਲੀ ਵਿਚ ਦੋ ਕੰਟਰੋਲ ਗ੍ਰਿਡ ਹੋਣ ਅਤੇ ਦੋਹਾਂ ਦੀਆਂ ਹੀ ਵੋਲਟੇਜਾਂ ਬਦਲਦੀਆਂ ਹੋਣ ਤਾਂ ਪਲੇਟ-ਕਰੰਟ ਦੀ ਤਬਦੀਲੀ ਦੋਹਾਂ ਗ੍ਰਿਡਾਂ ਦੀ ਵੋਲਟੇਜ ਦੀ ਤਬਦੀਲੀ ਦੇ ਸਾਂਝੇ ਗੁਣਨਖੰਡ ਦੇ ਸਮਾਨ ਅਨੁਪਾਤੀ ਹੁੰਦੀ ਹੈ।

ਬਹੁ-ਇਲੈੱਕਟ੍ਰੋਡੀ ਨਲੀਆਂ ਦੀ ਮੁੱਖ ਵਰਤੋਂ ਆਵ੍ਰਿਤੀ ਦੀ ਤਬਦੀਲੀ ਅਰਥਾਤ ਇਕ ਆਵ੍ਰਿੱਤੀ ਦੀ ਵੋਲਟੇਜ ਨੂੰ ਦੂਜੀ ਆਵ੍ਰਿੱਤੀ ਦੀ ਵੋਲਟੇਜ ਵਿਚ ਬਦਲਣ ਲਈ ਕੀਤੀ ਜਾਂਦੀ ਹੈ। ਇਸ ਦੀ ਮਿਸਾਲ ਇਕ ਪੈਂਟਾਗ੍ਰਿਡ ਮਿਸ਼ਰਨ ਹੈ।

ਇਸ ਤੋਂ ਛੁੱਟ ਬਹੁ-ਇਲੈੱਕਟ੍ਰੋਡੀ ਨਲੀਆਂ ਦੀ ਵਰਤੋਂ ਖ਼ਾਸ ਤੌਰ ਤੇ ਸਵੈਚਾਲਕ ਆਇਤਨ ਕੰਟਰੋਲ ਅਤੇ ਆਇਤਨ ਪਸਾਰਕ ਵਿਚ ਕੀਤੀ ਜਾ ਰਹੀ ਹੈ, ਜਿਸ ਵਿਚ ਕੰਟਰੋਲ-ਗ੍ਰਿਡ ਵਿਚ ਲੱਗੀ ਵੋਲਟੇਜ ਨੂੰ ਦੂਜੇ ਕੰਟਰੋਲ ਗ੍ਰਿਡ ਵਿਚ ਲੱਗੀ ਹੋਈ ਵੋਲਟੇਜ ਰਾਹੀਂ ਕੰਟਰੋਲ ਕੀਤਾ ਜਾਂਦਾ ਹੈ।

**ਗੈਸ-ਨਲੀਆਂ, ਗੈਸ ਡਾਇਓਡ**—ਇਨ੍ਹਾਂ ਨਲੀਆਂ ਵਿਚ ਥੋੜ੍ਹੀ ਜਿਹੀ ਗੈਸ ਪਾ ਦਿੱਤੀ ਜਾਂਦੀ ਹੈ। ਪਾਰਾ-ਵਾਸ਼ਪ, ਆਰਗਾਨ, ਨੀਆੱਨ ਆਦਿ ਗੈਸਾਂ ਵਧੇਰੇ ਵਰਤੋਂ ਵਿਚ ਲਿਆਂਦੀਆਂ ਜਾਂਦੀਆਂ ਹਨ। ਗੈਸ-ਨਲੀ ਵਿਚ ਇਨ੍ਹਾਂ ਗੈਸਾਂ ਦਾ ਦਬਾਉ 1 ਤੋਂ $30 \times 10^{-3}$ ਮਿ. ਮੀ. ਤਕ ਹੁੰਦਾ ਹੈ।

ਜਿਉਂ ਜਿਉਂ ਐਨੋਡ ਦੀ ਵੋਲਟੇਜ ਸਿਫ਼ਰ ਤੋਂ ਵਧਾਈ ਜਾਂਦੀ ਹੈ, ਪਲੇਟ-ਕਰੰਟ ਨਿਰਵਾਯੂ-ਨਲੀਆਂ ਵਾਂਗ ਇਨ੍ਹਾਂ ਨਲੀਆਂ ਵਿਚ ਵੀ ਵਧਣ ਲਗਦੀ ਹੈ। ਫ਼ਿਰ ਵੀ ਜਦੋਂ ਵੋਲਟੇਜ ਗੈਸ ਦੀ ਆਇਤਨ ਪੁਟੈਂਸ਼ਲ ਉੱਪਰ (ਜਿਹੜੀ 10 ਤੋਂ 15 ਵੋਲਟ ਤਕ ਹੁੰਦੀ ਹੈ) ਪਹੁੰਚ ਜਾਂਦੀ ਹੈ ਤਾਂ ਟਕਰਾਅ ਦੇ ਕਾਰਨ ਆਇਨੀਕਰਨ ਹੋ ਜਾਂਦਾ ਹੈ। ਪਲੇਟ-ਕਰੰਟ ਆਪਣੀ ਪੂਰੀ ਮਾਤਰਾ ਉੱਤੇ ਪਹੁੰਚ ਜਾਂਦੀ ਹੈ ਅਤੇ ਫਿਰ ਪਲੇਟ-ਵੋਲਟੇਜ ਨੂੰ ਹੋਰ ਵਧਾਉਣ ਦਾ ਉਸ ਉੱਤੇ ਕੋਈ ਅਸਰ ਨਹੀਂ ਪੈਂਦਾ। ਇਸ ਸਿੱਟੇ ਨੂੰ ਚਿਤਰ 9 ਵਿਚ ਦਿਖਾਇਆ ਗਿਆ ਹੈ। ਅਜਿਹਾ ਇਸ ਕਰਕੇ ਹੁੰਦਾ ਹੈ ਕਿ ਟਕਰਾਅ ਨਾਲ ਜਿਹੜੇ ਪਾਜ਼ਿਟਿਵ ਆਇਨ ਪੈਦਾ ਹੋ ਜਾਂਦੇ ਹਨ ਉਹ ਪੂਰੀ ਤਰ੍ਹਾਂ ਸਪੇਸ-ਚਾਰਜ ਦੇ ਅਸਰ ਨੂੰ ਹਟਾ ਦਿੰਦੇ ਹਨ ਅਤੇ ਇਸ ਨਾਲ ਇਲੈੱਕਟ੍ਰਾੱਨ-ਕਰੰਟ ਉੱਤੇ ਇਸ ਦਾ ਕੰਟਰੋਲ ਖ਼ਤਮ ਹੋ ਜਾਂਦਾ ਹੈ ਅਤੇ ਪੂਰਾ ਇਲੈਕਟ੍ਰਾੱਨ-ਕਰੰਟ ਵਗਣ ਲਗ ਪੈਂਦਾ ਹੈ।

ਜਿਵੇਂ ਪਹਿਲਾਂ ਵੀ ਦੱਸਿਆ ਜਾ ਚੁੱਕਾ ਹੈ, ਇਨ੍ਹਾਂ ਗੈਸ ਡਾਇਓਡਾਂ ਦੀ ਵਰਤੋਂ ਇਕਦਿਸ਼ਾਕਰਨ ਲਈ ਕੀਤੀ ਜਾਂਦੀ ਹੈ ਜਿੱਥੇ




ਚਿਤਰ 9 : ਗੈਸ ਡਾਇਓਡ ਦਾ ਪਲੇਟ ਲੱਛਣ

ਬਹੁਤੀ ਸ਼ਕਤੀ ਦੀ ਲੋੜ ਪੈਂਦੀ ਹੈ, ਉਦਾਹਰਣ ਵਜੋਂ ਟਰਾਂਸਮੀਟਰ ਦੀ ਪਾਵਰ ਸਪਲਾਈ ਵਿਚ।

**ਗ੍ਰਿਡ-ਕੰਟਰੋਲ ਗੈਸ ਟ੍ਰਾਇਓਡ (ਥਾਈਰੋਟ੍ਰਾੱਨ)**—ਇਹ ਉਹ ਗੈਸ ਡਾਇਓਡ ਹਨ ਜਿਨ੍ਹਾਂ ਵਿਚ ਪਲੇਟ ਤੇ ਕੈਥੋਡ ਵਿਚਾਲੇ ਇਕ ਕੰਟਰੋਲ ਗ੍ਰਿਡ ਲਗਾ ਦਿੱਤਾ ਜਾਂਦਾ ਹੈ। ਇਸ ਕੰਟਰੋਲ ਗ੍ਰਿਡ ਦਾ ਕੰਮ ਵੀ ਲਗਭਗ ਨਿਰਵਾਯੂ-ਨਲੀ ਗ੍ਰਿਡ ਕੰਟਰੋਲ ਜਿਹਾ ਹੀ ਹੈ, ਪਰ ਦੋਹਾਂ ਦੇ ਕੰਟਰੋਲ ਵਿਚ ਇਕ ਬਹੁਤ ਵੱਡਾ ਫ਼ਰਕ ਹੈ। ਜੇ ਇਸ ਗ੍ਰਿਡ ਦੇ ਪੁਟੈਂਸ਼ਲ ਨੂੰ ਨੈਗੇਟਿਵ ਮਾਤਰਾ ਤੋਂ ਹੌਲੀ ਹੌਲੀ ਵਧਾਇਆ ਜਾਵੇ ਤਾਂ ਇਹ ਦੇਖਿਆ ਜਾਵੇਗਾ ਕਿ ਜਿਉਂ ਹੀ ਉਸ ਦੀ ਮਾਤਰਾ ਉਸ ਬਿੰਦੀ ਤਕ ਆ ਜਾਂਦੀ ਹੈ, ਜਿਸ ਉੱਤੇ ਕਰੰਟ-ਪ੍ਰਵਾਹ ਆਰੰਭ ਹੋ ਜਾਂਦਾ ਹੈ, ਤਿਉਂ ਹੀ ਕਰੰਟ ਝਟਪਟ ਘੱਟ ਮਾਤਰਾ ਤੋਂ ਆਪਣੀ ਪੂਰੀ ਮਾਤਰਾ ਉੱਤੇ ਵਹਿਣ ਲਗ ਪੈਂਦਾ ਹੈ। ਜਿਉਂ ਹੀ ਪੂਰਾ ਕਰੰਟ ਵਗਣ ਲਗਦਾ ਹੈ ਕੰਟਰੋਲ ਗ੍ਰਿਡ ਉੱਤੇ ਕਰੰਟ ਦਾ ਕਿਸੇ ਕਿਸਮ ਦਾ ਪ੍ਰਭਾਵ ਨਹੀਂ ਰਹਿ ਜਾਂਦਾ। ਇਸ ਤੋਂ ਪਿੱਛੋਂ ਭਾਵੇਂ ਗ੍ਰਿਡ ਵਿਚ ਜਿੰਨਾ ਮਰਜ਼ੀ ਨੈਗੇਟਿਵ ਪੁਟੈਂਸ਼ਲ ਲਾ ਦਿੱਤਾ ਜਾਵੇ, ਪਲੇਟ-ਕਰੰਟ ਦਾ ਪ੍ਰਵਾਹ ਨਹੀਂ ਰੁਕ ਸਕਦਾ। ਕੇਵਲ ਪਲੇਟ-ਵੋਲਟੇਜ ਨੂੰ ਆਇਨੀਕਰਨ ਪੁਟੈਂਸ਼ਲ ਨਾਲੋਂ ਘੱਟ ਕਰ ਕੇ ਪਲੇਟ-ਕਰੰਟ ਦੇ ਪ੍ਰਵਾਹ ਨੂੰ ਰੋਕਿਆ ਜਾ ਸਕਦਾ ਹੈ। ਇਸ ਦਾ ਕਾਰਨ ਇਹ ਹੈ ਕਿ ਜਿਉਂ ਹੀ ਬਿਜਲੀ ਕਰੰਟ ਵਹਿਣ ਲਗਦਾ ਹੈ, ਪਾਜ਼ਿਟਿਵ ਆਇਨ ਨੈਗੇਟਿਵ ਗ੍ਰਿਡ ਨੂੰ ਢਕ ਲੈਂਦੇ ਹਨ ਅਤੇ ਗ੍ਰਿਡ ਦੇ ਪੁਟੈਂਸ਼ਲ ਦਾ ਕੋਈ ਅਸਰ ਕਰੰਟ-ਪ੍ਰਵਾਹ ਤੇ ਨਹੀਂ ਰਹਿ ਜਾਂਦਾ।

ਇਸ ਕਿਸਮ ਦੀਆਂ ਨਲੀਆਂ ਦੀ ਵਰਤੋਂ 'ਟ੍ਰਿਗਰ' ਦੀ ਸੂਰਤ ਵਿਚ ਕੀਤੀ ਜਾਂਦੀ ਹੈ, ਜਿਸ ਦੀ ਬਹੁਤ ਹੀ ਮਹੱਤਵਪੂਰਨ ਵਰਤੋਂ ਅੱਜਕੱਲ੍ਹ ਇਲੈੱਕਟ੍ਰਾੱਨਿਕ ਵਸਤਾਂ ਵਿਚ ਕੀਤੀ ਜਾ ਰਹੀ ਹੈ।

**ਸੂਖ਼ਮ ਤਰੰਗ ਨਲੀ, ਕਲਾਇਸਟ੍ਰਾੱਨ, ਮੈਗਨੇਟ੍ਰਾੱਨ ਤੇ ਟ੍ਰੈਵਲਿੰਗ ਵੇਵ ਨਲੀ**—ਇਨ੍ਹਾਂ ਨਲੀਆਂ ਵਿਚੋਂ ਸਭ ਤੋਂ ਵੱਧ ਵਰਤੋਂਯੋਗ ਕਲਾਇਸਟ੍ਰਾੱਨ ਹੈ, ਜਿਹੜੀ ਬਹੁਤ ਹੀ ਸੂਖ਼ਮ ਤਰੰਗ ਲਈ ਡੋਲਕ ਤੇ ਵਰਧਕ ਦੇ ਤੌਰ ਤੇ ਕੰਮ ਵਿਚ ਲਿਆਂਦੀ ਜਾਂਦੀ ਹੈ। ਮੈਗਨੇਟ੍ਰਾੱਨ ਬਹੁਤ ਸ਼ਕਤੀਸ਼ਾਲੀ , ਬਹੁਤ ਹੀ ਸੂਖ਼ਮ ਤਰੰਗ ਪੈਦਾ ਕਰਨ ਲਈ ਵਰਤੀ ਜਾਂਦੀ ਹੈ। ਇਸ ਦੀ ਵਰਤੋਂ ਰੇਡਾਰ ਵਿਚ ਕੀਤੀ ਜਾਂਦੀ ਹੈ। ਟ੍ਰੈਵਲਿੰਗ ਵੇਵ-ਨਲੀ ਬਹੁਤ ਉੱਚੀ ਆਵ੍ਰਿਤੀ ਉੱਤੇ ਵਾਈਡ ਬੈਂਡ ਐਂਪਲੀਫਾਇਰ ਦੇ ਤੌਰ ਤੇ ਬਹੁਤ ਹੀ ਲਾਭਦਾਇਕ ਹੈ। ਇਨ੍ਹਾਂ ਨਲੀਆਂ ਵਿਚ ਉੱਚ ਆਵ੍ਰਿਤੀ ਬਿਜਲੀ-ਖੇਤਰ ਦਾ ਪ੍ਰਤਿਕਰਮ ਇਲੈੱਕਟ੍ਰਾੱਨਾਂ ਨਾਲ ਹੁੰਦਾ ਹੈ। ਇਸ ਪ੍ਰਤਿਕਰਮ ਵਿਚ ਇਲੈੱਕਟ੍ਰਾੱਨ ਕੁਝ ਸ਼ਕਤੀ ਉੱਚ-ਆਵ੍ਰਿੱਤੀ ਡੋਲਕ ਦੇ ਰੂਪ ਵਿਚ ਦੇ ਦਿੰਦੇ ਹਨ। ਇਸ ਤਰ੍ਹਾਂ ਉੱਚ ਆਵ੍ਰਿੱਤੀ ਡੋਲਕ ਦੀ ਸ਼ਕਤੀ ਵੱਧ ਜਾਂਦੀ ਹੈ। ਇਹ ਸ਼ਕਤੀ ਵਰਧਨ ਦੇ ਤੌਰ ਤੇ ਕੰਮ ਕਰਦੀ ਹੈ।

ਮੈਗਨੇਟ੍ਰਾੱਨ ਟਿਊਬ ਦੀ ਵਰਤੋਂ ਅਲਟ੍ਰਾ-ਹਾਈ-ਆਵ੍ਰਿੱਤੀ ਡੋਲਨ ਸਰਕਟਾਂ ਵਿਚ ਹੁੰਦੀ ਹੈ, ਜਿਥੇ ਖ਼ਲਾ ਟਿਊਬਾਂ ਦੀ ਵਰਤੋਂ ਸੰਭਵ ਨਹੀਂ ਹੈ।

**ਇਲੈੱਕਟ੍ਰਾੱਨ ਵਿਵਰਤਨ** (ਡਿਫਰੈਕਸ਼ਨ) : ਜਦੋਂ ਇਕ ਨੁਕਤੇ ਤੋਂ ਤੁਰੀ ਰੋਸ਼ਨੀ ਕਿਸੇ ਅਪਾਰਦਰਸ਼ਕ ਵਸਤੂ ਦੇ ਤਿੱਖੇ ਸਿਰੇ ਨੂੰ ਟਕਰਾ ਕੇ ਜਾਂ ਬਹੁਤ ਬਾਰੀਕ ਛੇਕ ਵਿਚੋਂ ਲੰਘ ਕੇ ਅੱਗੇ ਨੂੰ ਜਾਂਦੀ ਹੈ ਤਾਂ ਇਹ ਪ੍ਰਕਾਸ਼ ਦੇ ਸਿੱਧੀਆਂ ਰੇਖਾਵਾਂ ਵਿਚ ਚੱਲਣ ਵਾਲੇ ਨਿਯਮ ਦੀ ਪਾਲਣਾ ਨਹੀਂ ਕਰਦੀ, ਜਿਸ ਕਰਕੇ ਇਕ ਤਰ੍ਹਾਂ ਇਹ ਰੌਸ਼ਨੀ ਟੁੱਟ ਜਾਂਦੀ ਹੈ ; ਛਾਇਆ ਉਘੜਦੀ ਨਹੀਂ ਸਗੋਂ ਉਹ ਥਾਂ ਚਮਕੀਲੀਆਂ ਤੇ ਕਾਲੀਆਂ ਧਾਰੀਆਂ ਨਾਲ ਵਲੀ ਜਾਂਦੀ ਹੈ। ਅਜਿਹੇ ਵਰਤਾਰੇ ਨੂੰ ਵਿਵਰਤਨ ਕਹਿੰਦੇ ਹਨ।

ਜਦੋਂ ਇਲੈੱਕਟ੍ਰਾੱਨਾਂ ਦੀ ਬਾਰੀਕ ਕਿਰਨਾਵਲੀ ਕਿਸੇ ਕ੍ਰਿਸਟਲ ਦੇ ਤਲ ਨਾਲ ਟਕਰਾਉਂਦੀ ਹੈ ਤਾਂ ਉਨ੍ਹਾਂ ਇਲੈੱਕਟ੍ਰਾੱਨਾਂ ਦਾ ਵਿਵ-ਰਤਨ ਬਿਲਕੁਲ ਉਸੇ ਤਰ੍ਹਾਂ ਹੁੰਦਾ ਹੈ ਜਿਵੇਂ ਐੱਕਸ-ਕਿਰਨਾਂ ਦੀ ਕਿਰਨਾਵਲੀ ਹੁੰਦੀ ਹੈ। ਇਲੈੱਕਟ੍ਰਾੱਨਾਂ ਦਾ ਖਿੰਡਾਉ ਵੱਖ ਵੱਖ ਦਿਸ਼ਾਵਾਂ ਵਿਚ ਹੁੰਦਾ ਹੈ ਤੇ ਇਹ ਦਿਸ਼ਾਵਾਂ ਕ੍ਰਿਸਟਲ ਵਿਚ ਪਰਮਾਣੂਆਂ ਦੀ ਸਥਿਤੀ ਤੇ ਨਿਰਭਰ ਹਨ। ਇਸ ਹਾਲਤ ਨੂੰ ਇਲੈੱਕਟ੍ਰਾੱਨ ਵਿਵਰਤਨ ਕਹਿੰਦੇ ਹਨ ਅਤੇ ਇਹ ਕਣ-ਵਿਸ਼ਲੇਸ਼ਣ ਅਰਥਾਤ ਕਣ ਦੀ ਰਚਨਾ ਦੇ ਅਧਿਐਨ ਦਾ ਇਕ ਚੰਗਾ ਢੰਗ ਹੈ।

ਸੰਨ 1927 ਵਿਚ ਡੇਵੀਸਨ ਅਤੇ ਜਰਮਨ ਨੇ ਇਲੈੱਕਟ੍ਰਾੱਨ ਗੰਨ ਦੁਆਰਾ ਪੈਦਾ ਕੀਤੀ ਇਲੈੱਕਟ੍ਰਾੱਨ ਕਿਰਨਾਵਲੀ ਨੂੰ ਨਿੱਕਲ ਦੇ ਕੇਵਲ ਇਕ ਵੱਡੇ ਕਣ ਨਾਲ ਟਕਰਾਇਆ ਤਾਂ ਉਨ੍ਹਾਂ ਨੇ ਦੇਖਿਆ ਕਿ ਵੱਖ ਵੱਖ ਪੁਟੈਂਸ਼ਲਾਂ ਰਾਹੀਂ ਪ੍ਰਵੇਗਿਤ ਕੀਤੀਆਂ ਹੋਈਆਂ ਇਲੈੱਕਟ੍ਰਾੱਨ ਕਿਰਨਾਵਲੀਆਂ ਦਾ ਵਿਵਰਤਨ ਵੱਖ ਵੱਖ ਦਿਸ਼ਾਵਾਂ ਵਿਚ ਹੋਇਆ (ਇਲੈੱਕਟ੍ਰਾੱਨ-ਗੰਨ, ਇਲੈੱਕਟ੍ਰਾੱਨਾਂ ਦੀ ਤੇਜ਼ ਤੇ ਕੇਂਦਰਿਤ ਕਿਰਨਾਵਲੀ ਪੈਦਾ ਕਰਨ ਦਾ ਇਕ ਢੰਗ ਹੈ)। ਐੱਕਸ-ਕਿਰਨਾਂ ਵਾਂਗ ਜਦ ਉਨ੍ਹਾਂ ਨੇ ਇਨ੍ਹਾਂ ਇਲੈੱਕਟ੍ਰਾੱਨਾਂ ਦੀਆਂ ਤਰੰਗ-ਲੰਬਾਈਆਂ ਨੂੰ ਸਮੀਕਰਨ $2d\sin\theta = n\lambda$ ਦੇ ਆਧਾਰ ਤੇ ਕੱਢਿਆ (ਇੱਥੇ d - ਕ੍ਰਿਸਟਲ ਵਿਚ ਪਰਮਾਣੂਆਂ ਦੀਆਂ ਲਗਾਤਾਰ ਤਹਿਆਂ ਵਿਚਲੀ ਵਿੱਥ $\theta$ - ਉਹ ਕਣ ਹੈ ਜੋ ਆਉਣ ਵਾਲੀਆਂ ਕਿਰਨਾਂ, ਕ੍ਰਿਸਟਲ ਦੇ ਤਲ ਨਾਲ ਬਣਾਉਂਦੀਆਂ ਹਨ; n = ਸਪੈੱਕਟ੍ਰਮ ਦਾ ਕ੍ਰਮ ਅਤੇ ਤਰੰਗ-ਲੰਬਾਈ) ਤਾਂ ਉਨ੍ਹਾਂ ਨੂੰ ਪਤਾ ਲਗਾ ਕਿ ਇਹ ਤਰੰਗ-ਲੰਬਾਈਆਂ ਠੀਕ ਉਨੀਆਂ ਹੀ ਨਿਕਲਦੀਆਂ ਹਨ, ਜਿੰਨੀਆਂ ਡੀ. ਬ੍ਰੌਲੀ ਦੀ ਸਮੀਕਰਨ $\lambda = \frac{h}{mv}$ ਅਨੁਸਾਰ ਨਿਕਲ-ਦੀਆਂ ਸਨ ; ਇਥੇ h ਪਲਾਂਕ ਦਾ ਸਥਿਰ ਅੰਕ, 'm' ਇਲੈੱਕਟ੍ਰਾੱਨ ਦਾ ਪੁੰਜ ਅਤੇ 'v' ਇਸ ਦਾ ਵੇਗ ਹੈ। ਇਹ ਪਹਿਲਾ ਤਜਰਬਾ ਸੀ, ਜਿਸ ਨੇ ਇਲੈੱਕਟ੍ਰਾੱਨਾਂ ਦੇ ਉਨ੍ਹਾਂ ਤਰੰਗੀ ਗੁਣਾਂ ਨੂੰ ਸਿੱਧ ਕੀਤਾ, ਜਿਨ੍ਹਾਂ ਦੀ ਭਵਿੱਖਬਾਣੀ ਐਲ. ਡੀ. ਬ੍ਰੌਲੀ ਨੇ 1924 ਈ. ਵਿਚ ਗਣਿਤ ਦੇ ਸਿੱਧਾਂਤਾਂ ਦੇ ਆਧਾਰ ਉੱਤੇ ਕੀਤੀ ਸੀ ਅਤੇ ਜਿਨ੍ਹਾਂ ਅਨੁਸਾਰ ਇਕ ਇਲੈੱਕਟ੍ਰਾੱਨ ਦੀ ਤਰੰਗ-ਲੰਬਾਈ

$$\lambda \doteq \frac{h}{mv} = \sqrt{\frac{150}{V}} \times 1.008 \times 10^{-8} \text{ ਸੈਂ. ਮੀ. ਹੈ}$$

ਇਥੇ V ਉਹ ਵੋਲਟੇਜ ਹੈ ਜਿਸ ਨਾਲ ਇਲੈੱਕਟ੍ਰਾੱਨ ਨੂੰ ਪ੍ਰਵੇਗਿਤ ਕੀਤਾ ਗਿਆ ਹੋਵੇ।

ਡੇਵੀਸਨ ਤੇ ਜਰਮਨ ਨੇ ਆਪਣੇ ਤਜਰਬੇ ਹੌਲੀ ਚੱਲਣ ਵਾਲੇ ਇਲੈੱਕਟ੍ਰਾੱਨ ਨੂੰ ਲਗਭਗ 50 ਵੋਲਟ ਦੀ ਪਾਵਰ ਨਾਲ ਪ੍ਰਵੇਗਿਤ ਕਰਕੇ ਕੀਤੇ। ਸੰਨ 1928 ਵਿਚ ਟਾਮਸਨ ਨੇ ਇਸ ਸਮੱਸਿਆ ਦੀ ਖੋਜ ਇਕ ਹੋਰ ਢੰਗ ਨਾਲ ਕੀਤੀ। ਉਸ ਨੇ ਆਪਣੀ ਖੋਜ ਅਤਿਅੰਤ ਤੇਜ਼ ਚੱਲਣ ਵਾਲੇ ਇਲੈੱਕਟ੍ਰਾੱਨਾਂ ਨੂੰ 10 ਹਜ਼ਾਰ ਤੋਂ ਲੈ ਕੇ 50 ਹਜ਼ਾਰ ਵੋਲਟ ਤਕ ਦੀ ਪਾਵਰ ਨਾਲ ਪ੍ਰਵੇਗਿਤ ਕਰਕੇ ਕੀਤੀ। ਇਹ ਢੰਗ ਡੀਬਾਈ ਤੇ ਸ਼ੇਰਰ ਦੀ ਪਾਊਡਰ ਵਿਧੀ, ਜਿਸ ਦੀ ਵਰਤੋਂ ਉਨ੍ਹਾਂ ਨੇ ਐੱਕਸ-ਕਿਰਨਾਂ ਦੁਆਰਾ ਕਣ ਦੇ ਵਿਸ਼ਲੇਸ਼ਣ ਵਿਚ ਕੀਤੀ ਸੀ, ਨਾਲ ਮਿਲਦਾ-ਜੁਲਦਾ ਸੀ।

**ਕੈਥੋਡ**—ਕਿਰਨਾਂ ਦੇ ਪੁੰਜ ਨੂੰ 50 ਹਜ਼ਾਰ ਵੋਲਟ ਨਾਲ ਪ੍ਰਵੇਗਿਤ ਕੀਤਾ ਜਾਂਦਾ ਹੈ ਅਤੇ ਫਿਰ ਉਸ ਨੂੰ ਇਕ ਡਾਇਆਫ੍ਰਾਮ ਨਲੀ ਵਿਚੋਂ ਦੀ ਕੱਢ ਕੇ ਇਲੈੱਕਟ੍ਰਾੱਨਾਂ ਦੀ ਇਕ ਬਾਰੀਕ ਕਿਰਨਾਵਲੀ ਵਿਚ ਬਦਲਿਆ ਜਾਂਦਾ ਹੈ। ਇਲੈੱਕਟ੍ਰਾੱਨਾਂ ਦੀ ਇਸ ਕਿਰਨਾਵਲੀ ਨੂੰ ਸੋਨੇ ਦੀ ਇਕ ਬਹੁਤ ਹੀ ਪਤਲੀ ਪੱਤਰੀ ਉੱਤੇ

ਸੁਟਦੇ ਹਨ, ਜਿਸ ਦੀ ਮੋਟਾਈ ਲਗਭਗ $10^{-6}$ ਸੈਂ. ਮੀ. ਹੁੰਦੀ ਹੈ। ਸਾਰੇ ਯੰਤਰ ਅੰਦਰ ਉਚ ਖ਼ਲਾ ਰਖਿਆ ਜਾਂਦਾ ਹੈ ਅਤੇ ਖਿੰਡਰੇ ਹੋਏ ਇਲੈੱਕਟ੍ਰਾੱਨਾਂ ਨੂੰ ਇਕ ਪ੍ਰਤਿਦੀਪਤੀਸ਼ੀਲ ਪਰਦੇ ਜਾਂ ਫ਼ੋਟੋ-ਪਲੇਟ ਉੱਤੇ ਸੁਟਿਆ ਜਾਂਦਾ ਹੈ। ਪਲੇਟ ਨੂੰ ਡਿਵੈਲਪ ਕਰਨ ਨਾਲ ਇਕ ਸਮਮਿਤ ਰਿਕਾਰਡ ਮਾਲੂਮ ਹੋਇਆ, ਜਿਸ ਵਿਚ ਸਪੱਸ਼ਟ ਤੇ ਉਭਰਵੇਂ ਸਮਕੇਂਦਰੀ ਚੱਕਰ ਸਨ ਅਤੇ ਉਨ੍ਹਾਂ ਦੇ ਕੇਂਦਰ ਉੱਤੇ ਇਕ ਬਿੰਦੀ ਸੀ। ਇਹ ਸਾਰੀਆਂ ਚੀਜ਼ਾਂ ਅਕਸਰ ਉਸ ਤਰ੍ਹਾਂ ਦੀਆਂ ਹੀ ਸਨ ਜਿਹੋ ਜਿਹੀਆਂ ਪਾਊਡਰ ਕ੍ਰਿਸਟਲ ਵਿਧੀ ਵਿਚ ਐਕਸ-ਕਿਰਨਾਂ ਵਾਲੇ ਪ੍ਰਯੋਗ ਸਮੇਂ ਪੈਦਾ ਹੁੰਦੀਆਂ ਹਨ ਅਤੇ ਇਨ੍ਹਾਂ ਦਾ ਕਾਰਨ ਵੀ ਉਹੋ ਸੀ। ਕ੍ਰਿਸਟਲ ਦੀ ਪਤਲੀ ਪਰਤ ਵਿਚ ਧਾਤ ਦੇ ਸੂਖ਼ਮ ਕਣ ਹੁੰਦੇ ਹਨ , ਜਿਨ੍ਹਾਂ ਵਿਚੋਂ ਉਹ ਕਣ, ਜਿਹੜੇ ਉਚਿਤ ਕੋਣ ਉੱਤੇ ਹੁੰਦੇ ਹਨ, ਇਲੈੱਕਟ੍ਰਾੱਨਾਂ ਨੂੰ ਬ੍ਰੈਗ ਦੇ ਨਿਯਮ $(2d\sin\theta = n\lambda)$ ਅਨੁਸਾਰ ਬਿਖੇਰਦੇ ਹਨ।




ਇਲੈੱਕਟ੍ਰਾੱਨ ਵਿਵਰਤਨ

ਸ . ਇਲੈੱਕਟ੍ਰਾੱਨਾਂ ਦਾ ਸ੍ਰੋਤ ਡ . ਡਾਇਆਫ੍ਰਾਮ ਨਲੀ ਪ . ਸੋਨੇ ਦੀ ਪਤਰੀ ਫ਼ . ਫ਼ੋਟੋ-ਪਲੇਟ

ਉਪਰੋਕਤ ਚੱਕਰ ਵਿਵਰਤਨ ਸ਼ੰਕੂਆਂ ਦੇ ਪਲੇਟ ਜਾਂ ਪਰਦੇ ਉੱਤੇ ਕਾਟ ਹਨ। ਇਹ ਵੀ ਦੇਖਿਆ ਗਿਆ ਹੈ ਕਿ ਜਿਉਂ ਜਿਉਂ ਇਲੈੱਕਟ੍ਰਾੱਨਾਂ ਦਾ ਵੇਗ ਵਧਦਾ ਹੈ, ਤਿਉਂ ਤਿਉਂ ਇਨ੍ਹਾਂ ਚੱਕਰਾਂ ਦਾ ਅਰਧ-ਵਿਆਸ ਘਟਦਾ ਹੈ । ਇਸ ਤੋਂ ਸਪੱਸ਼ਟ ਹੈ ਕਿ ਇਲੈੱਕਟ੍ਰਾੱਨਾਂ ਦੀ ਤਰੰਗ-ਲੰਬਾਈ ਵੇਗ ਦੇ ਵੱਧਣ ਨਾਲ ਘਟਦੀ ਹੈ। ਕਿਉਂ ਜੋ ਅਜਿਹੇ ਵਿਵਰਤਨ ਚਿਤਰ ਕੇਵਲ ਤਰੰਗਾਂ ਦੁਆਰਾ ਹੀ ਬਣ ਸਕਦੇ ਹਨ ਨਾ ਕਿ ਕਿਰਨਾਂ ਦੁਆਰਾ, ਸੋ ਇਹ ਤਜਰਬਾ ਪੂਰਨ ਤੌਰ ਤੇ ਸਿੱਧ ਕਰਦਾ ਹੈ ਕਿ ਇਲੈੱਕਟ੍ਰਾੱਨ ਤਰੰਗਾਂ ਵਾਂਗ ਕੰਮ ਕਰਦੇ ਹਨ।

ਸੰਨ 1928 ਵਿਚ ਕਿਕੁਚੀ ਨੇ ਜਾਪਾਨ ਵਿਚ ਉੱਚ-ਵੋਲਟ ਵਾਲੇ ਇਲੈੱਕਟ੍ਰਾੱਨਾਂ ਨੂੰ ਪਤਲੇ ਅਬਰਕ ਦੀਆਂ ਪੱਤਰੀਆਂ ਨਾਲ ਟਕਰਾ ਕੇ ਸੁੰਦਰ ਵਿਵਰਤਨ ਪ੍ਰਾਪਤ ਕੀਤੇ। ਉਪਰੋਕਤ ਤਜਰਬਿਆਂ ਨੇ ਇਲੈੱਕਟ੍ਰਾੱਨ ਦੇ ਤਰੰਗੀ ਗੁਣ ਨੂੰ ਨਿਸ਼ਚਿਤ ਤੌਰ ਤੇ ਸਿੱਧ ਕਰ ਦਿੱਤਾ ਅਤੇ ਹੁਣ ਸਾਡੇ ਕੋਲ ਇਸ ਗੱਲ ਦੇ ਸਪੱਸ਼ਟ ਪ੍ਰਮਾਣ ਹਨ ਕਿ ਇਲੈੱਕਟ੍ਰਾੱਨ ਆਪਣੇ ਕੁਝ ਗੁਣਾਂ ਵਿਚ ਤਰੰਗ ਵਾਂਗ ਅਤੇ ਕੁਝ ਵਿਚ ਪਦਾਰਥ-ਕਣਾਂ ਵਾਂਗ ਕਿਰਿਆ ਕਰਦੇ ਹਨ।

ਠੋਸ ਪਦਾਰਥਾਂ ਦੇ ਤਜਰਬਿਆਂ ਵਿਚ $10^{-6}$ ਸੈਂ. ਮੀ. ਵਾਲੀਆਂ ਪਤਲੀਆਂ ਪਤਲੀਆਂ ਪੱਤਰੀਆਂ ਨੂੰ ਇਲੈੱਕਟ੍ਰਾੱਨ ਕਿਰ-ਨਾਵਲੀ ਦੇ ਰਾਹ ਵਿਚ ਇਸ ਤਰ੍ਹਾਂ ਰੱਖਿਆ ਜਾਂਦਾ ਹੈ ਕਿ ਇਲੈੱਕਟ੍ਰਾੱਨ ਉਨ੍ਹਾਂ ਨੂੰ ਪਾਰ ਕਰਕੇ ਦੂਜੇ ਪਾਸੇ ਨਿਕਲ ਜਾਣ ਅਤੇ ਜਿਹੜੀਆਂ ਪੱਤਰੀਆਂ ਬਹੁਤੀਆਂ ਮੋਟੀਆਂ ਹੁੰਦੀਆਂ ਹਨ ਉਨ੍ਹਾਂ ਨੂੰ ਇਸ ਤਰ੍ਹਾਂ ਰਖਿਆ ਜਾਂਦਾ ਹੈ ਕਿ ਇਲੈੱਕਟ੍ਰਾੱਨ ਉਨ੍ਹਾਂ ਦੀ ਸਤ੍ਹਾ ਨਾਲ ਟਕਰਾ ਕੇ ਬਹੁਤ ਛੋਟੇ ਕੋਣ (ਲਗਭਗ ਦੋ ਦਰਜੇ) ਉੱਤੇ ਪਰਾਵਰਤਿਤ ਹੋ ਜਾਣ। ਇਨ੍ਹਾਂ ਤਜਰਬਿਆਂ ਨੇ ਕ੍ਰਿਸਟਲ ਦੇ ਅੰਦਰ ਪਰਮਾਣੂਆਂ ਦੇ ਕ੍ਰਮ ਉੱਤੇ ਕਾਫ਼ੀ ਰੌਸ਼ਨੀ ਪਾਈ ਹੈ। ਲੋਹੇ, ਤਾਂਬੇ ਅਤੇ ਕਲੱਈ ਜਿਹੀਆਂ ਧਾਤਾਂ ਦੀਆਂ ਚਮਕੀਲੀਆਂ ਸਤ੍ਹਾਵਾ ਤੋਂ ਪ੍ਰਾਪਤ ਇਲੈੱਕ-ਟ੍ਰਾੱਨ-ਵਿਵਰਤਨ ਚਿਤਰਾਂ ਦੇ ਅਧਿਐਨ ਤੋਂ ਇਹ ਮੱਹਤਵਪੂਰਨ ਗੱਲ ਸਿੱਧ ਹੁੰਦੀ ਹੈ ਕਿ ਇਨ੍ਹਾਂ ਦੀ ਸਤ੍ਹਾ ਤੇ ਰਵੇ-ਰਹਿਤ ਧਾਤ ਜਾਂ ਉਸ ਦੇ ਆੱਕਸਾਈਡ ਦੀ ਮਹੀਨ ਤਹਿ ਹੁੰਦੀ ਹੈ। ਇਲੈੱਕਟ੍ਰਾੱਨ ਵਿਵਰਤਨ ਚੱਕਰਾਂ ਦਾ ਅਤਿਅੰਤ ਧੁੰਦਲਾਪਨ ਇਹ ਪ੍ਰਗਟ ਕਰਦਾ ਹੈ ਕਿ ਉਹ ਪਰਾਵਰਤਨ ਕਰਕੇ ਅਜਿਹੀ ਸਤ੍ਹਾ ਤੋਂ ਪ੍ਰਾਪਤ ਹੋਏ ਹਨ ਜਿਹੜੀ ਰਵੇਦਾਰ ਜਾਂ ਲਗਭਗ ਰਵੇ ਰਹਿਤ ਸੀ। ਇਲੈੱਕਟ੍ਰਾੱਨ-ਵਿਵਰਤਨ-ਵਿਧੀ ਗੈਸੀ ਅਵਸਥਾ ਵਿਚ ਰਹਿਣ ਵਾਲੇ ਬਹੁਤ ਸਾਰੇ ਪਦਾਰਥਾਂ ਦੇ ਅਧਿਐਨ ਵਿਚ ਵੀ ਬਹੁਤ ਲਾਭਦਾਇਕ ਸਿੱਧ ਹੋਈ ਹੈ। ਇਸ ਵਿਚ ਜਿਹੜਾ ਢੰਗ ਅਪਣਾਇਆ ਗਿਆ ਹੈ ਉਹ ਇਸ ਪ੍ਰਕਾਰ ਹੈ : ਗੈਸ ਜਾਂ ਭਾਫ਼ ਨੂੰ ਬਾਰੀਕ ਧਾਰ ਦੇ ਰੂਪ ਵਿਚ ਇਲੈੱਕਟ੍ਰਾੱਨ ਕਿਰਨਾਵਲੀ ਦੇ ਰਾਹ ਵਿਚ ਛੱਡਿਆ ਜਾਂਦਾ ਹੈ, ਜਿਸ ਵਿਚ ਇਲੈੱਕਟ੍ਰਾੱਨ ਉਸ ਨਾਲ ਟਕਰਾਉਣ ਤੋਂ ਪਿਛੋਂ ਹੀ ਫ਼ੋਟੋ-ਪਲੇਟ ਉੱਪਰ ਡਿਗਦੇ ਹਨ। ਇਸ ਪਲੇਟ ਉੱਤੇ ਇਲੈੱਕਟ੍ਰਾੱਨਾਂ ਦਾ ਉਹੋ ਜਿਹਾ ਹੀ ਅਸਰ ਪੈਂਦਾ ਹੈ , ਜਿਹੋ ਜਿਹਾ ਪ੍ਰਕਾਸ਼ ਦਾ। ਇਨ੍ਹਾਂ ਪਦਾਰਥਾਂ ਦੇ ਵਿਸ਼ੇਸ਼ ਵਿਵਰਤਨ ਚਿਤਰ ਫ਼ੋਟੋ-ਪਲੇਟ ਉੱਤੇ ਕੁਝ ਹੀ ਸੈਕੰਡਾਂ ਵਿਚ ਉਕਰੇ ਜਾਂਦੇ ਹਨ, ਜਦੋਂ ਕਿ ਐੱਕਸ-ਕਿਰਨਾਂ ਦੀ ਸੂਰਤ ਵਿਚ ਇਸ ਕਿਰਿਆ ਨੂੰ ਅਕਸਰ ਕਈ ਘੰਟੇ ਲਗ ਜਾਂਦੇ ਹਨ। ਵਿਵਰਤਨ ਚਿਤਰਾਂ ਤੋਂ ਕਾਰਬਨ-ਕਲੋਰੀਨ ਦੇ ਬੰਧਨ ਵਿਚ ਪਰਮਾਣੂਆਂ ਵਿਚਲੀ ਵਿੱਥ $1.765 \times 10^{-8}$ ਸੈਂ. ਮੀ. ਦੇ ਬਰਾਬਰ ਸਿੱਧ ਹੋਈ ਹੈ। ਇਹ ਮਾਤਰਾ ਉਸ ਮਾਤਰਾ ਦੇ ਕਾਫ਼ੀ ਅਨੁਕੂਲ ਹੈ ਜਿਹੜੀ ਬਹੁਤ ਹੀ ਵਾਰ ਸੰਤ੍ਰਿ-ਪਤ ਕਾਰਬਨਿਕ ਕਲੋਰਾਇਡਾਂ ਦੇ ਕਾਰਬਨ-ਕਲੋਰੀਨ ਦੇ ਬੰਧਨ ਦੀ ਸੂਰਤ ਵਿਚ ਦੇਖੀ ਗਈ ਹੈ।

**ਵਿਹਾਰਕ ਵਰਤੋਂ**—ਇਲੈੱਕਟ੍ਰਾੱਨ ਵਿਵਰਤਨ ਕਿਰਿਆ ਦੀ ਵਰਤੋਂ ਮਹੀਨ ਝਿੱਲੀਆਂ ਅਤੇ ਗੁੰਝਲਦਾਰ ਅਣੂਆਂ ਆਦਿ ਦੇ ਅੰਦਰਲੇ ਢਾਂਚਿਆਂ ਦੇ ਅਧਿਐਨ ਲਈ ਕੀਤੀ ਜਾਂਦੀ ਹੈ। ਇਸ ਦੀ ਵਰਤੋਂ ਚਰਬੀ, ਤੇਲ, ਗ੍ਰੇਫ਼ਾਈਟ ਆਦਿ ਦੁਆਰਾ ਰਗੜ ਘੱਟ ਕਰਨ ਦੀ ਜਾਂਚ ਲਈ ਵੀ ਕੀਤੀ ਗਈ ਹੈ। ਬਿਜਲੀ-ਮੁਲੰਮਾ, ਵੈਲਡਿੰਗ ਆਦਿ ਲਈ ਇਸ ਦੀ ਵਰਤੋਂ ਬਹੁਤ ਮਹੱਤਵਪੂਰਨ ਹੋ ਗਈ ਹੈ। ਇਨ੍ਹਾਂ ਵੱਖ-ਵੱਖ ਉਪਯੋਗਾਂ ਕਾਰਨ ਇਲੈੱਕਟ੍ਰਾੱਨ ਨੂੰ ਆਧੁਨਿਕ ਇਲੈੱਕਟ੍ਰਾੱਨ ਖ਼ੁਰਦਬੀਨ ਵਿਚ ਫਿਟ ਕਰ ਦਿੱਤਾ ਜਾਂਦਾ ਹੈ।

**ਇਲੈੱਕਟ੍ਰਾੱਨਿਕਸ** : ਇਹ ਵਿਗਿਆਨ ਅਤੇ ਟੈਕਨਾਲੌਜੀ ਦੀ ਉਹ ਸ਼ਾਖ਼ਾ ਹੈ ਜਿਹੜੀ ਗੈਸਾਂ ਜਾਂ ਖ਼ਲਾ ਵਿਚ ਬਿਜਲੀ ਦੇ ਸੰਚਾਲਨ ਨਾਲ ਸਬੰਧ ਰਖਦੀ ਹੈ। ਇਸ ਵਿਚ ਇਲੈੱਕਟ੍ਰਾੱਨਿਕ ਯੰਤਰਾਂ ਤੇ ਚਾਨਣ ਪਾਇਆ ਜਾਂਦਾ ਹੈ। ਇਲੈੱਕਟ੍ਰਾੱਨ ਟਿਊਬਾਂ ਦੇ ਡਿਜ਼ਾਇਨ, ਤਿਆਰੀ ਅਤੇ ਵਰਤੋਂ ਨਾਲ ਇਹ ਖ਼ਾਸ ਤੌਰ ਤੇ ਸਬੰਧਤ ਹੈ। ਇਲੈੱਕਟ੍ਰਾੱਨ ਟਿਊਬਾਂ ਦੀ ਵਰਤੋਂ ਰੇਡਿਉ, ਟੈਲੀਵਿਜ਼ਨ, ਤਾਰ, ਵਾਇਰਲੈੱਸ, ਹਵਾਈ ਜਹਾਜ਼ਾਂ ਦੀ ਸੂਹ-ਕੱਢਣ ਤੇ ਕੰਟਰੋਲ ਕਰਨ, ਬਿਜਲੀ ਦੀ ਸ਼ਕਤੀ ਨੂੰ ਵੰਡਣ ਤੇ ਕੰਟਰੋਲ ਕਰਨ, ਐੱਕਸ-ਕਿਰਨਾਂ ਤਿਆਰ ਕਰਨ ਅਤੇ ਦਸਤਾਕਾਰੀ ਦੇ ਕੰਮਾਂ ਵਿਚ ਕੀਤੀ ਜਾਂਦੀ ਹੈ। ਸੌਲਿਡ-ਸਟੇਟ ਇਲੈੱਕਟ੍ਰਾੱਨਿਕਸ ਦੇ ਨਵੇਂ ਖੇਤਰ ਨੇ ਟਰਾਂਜ਼ਿਸਟਰ, ਸੈਮੀ ਕੰਡਕਟਰ ਡਾਇਓਡ ਅਤੇ ਹੋਰ ਸੌਲਿਡ-ਸਟੇਟ ਯੰਤਰ ਹੋਂਦ ਵਿਚ ਲਿਆਂਦੇ ਹਨ ਜੋ ਇਲੈੱਕਟ੍ਰਾੱਨ ਟਿਊਬਾਂ ਵਾਂਗ ਹੀ ਅਨੇਕ ਤਰ੍ਹਾਂ ਦੀ ਵਰਤੋਂ ਵਿਚ ਲਿਆਂਦੇ ਜਾਂਦੇ ਹਨ।

ਸੰਨ 1883 ਵਿਚ ਟਾਮਸ ਐਡੀਸਨ ਨੇ ਪਤਾ ਲਗਾਇਆ ਕਿ ਇਕ ਗਰਮ ਫ਼ਿਲਾਮੈਂਟ ਅਤੇ ਧਾਤ ਦੇ ਠੰਢੇ ਇਲੈੱਕਟ੍ਰੋਡ ਦੇ ਵਿਚਕਾਰ ਅੰਸ਼ਿਕ ਖ਼ਲਾ ਵਿਚੋਂ ਦੀ ਦੁਰਬਲ ਬਿਜਲੱਈ ਧਾਰਾ ਵਹਿਣ ਲੱਗ ਜਾਂਦੀ ਹੈ। ਇਹ ਧਾਰਾ ਕੇਵਲ ਇਕ ਪਾਸੇ ਨੂੰ ਹੀ ਚਲੇਗੀ ਪਰੰਤੂ ਜੇ ਫ਼ਿਲਾਮੈਂਟ ਅਤੇ ਪਲੇਟ ਵਿਚਕਾਰ ਪੋਟੈਂਸ਼ਲ ਦੇ ਧਰੁਵਾਂ ਨੂੰ ਆਪਸ

ਵਿਚ ਉਲਟ ਦਿੱਤਾ ਜਾਵੇ ਤਾਂ ਬਿਜਲੱਈ ਧਾਰਾ ਬੰਦ ਹੋ ਜਾਵੇਗੀ। ਇਸ ਤੋਂ ਇਹ ਗੱਲ ਸਿੱਧ ਹੋ ਜਾਂਦੀ ਹੈ ਕਿ ਬਿਜਲੀ ਦੇ ਵਾਹਕਾਂ ਵਿਚ ਬਿਜਲੱਈ ਚਾਰਜ ਸੀ। ਅਸਲ ਵਿਚ ਇਹ ਇਲੈੱਕਟ੍ਰਾੱਨ ਸਨ।

ਐਡੀਸਨ ਦੀ ਖੋਜ ਦੀ ਅਸਲੀ ਵਰਤੋਂ ਪਹਿਲਾਂ ਪਹਿਲ 1897 ਈ. ਵਿਚ ਜੇ.ਏ. ਫ਼ਲੈਮਿੰਗ ਨੇ ਕੀਤੀ ਸੀ। ਉਸ ਨੇ ਇਲੈੱਕ-ਟ੍ਰਾੱਨ ਰਾਹੀਂ ਕਰੰਟ ਦੀ ਇਕੋ ਦਿਸ਼ਾ ਵਿਚ ਚੱਲਣ ਦੀ ਵਿਸ਼ੇਸ਼ਤਾ ਨੂੰ ਵਾਇਰਲੈਸ ਸਿਗਨਲ ਦੇ ਡਿਟੈੱਕਟਰ ਬਣਾਉਣ ਲਈ ਵਰਤਿਆ।

ਇਲੈੱਕਟ੍ਰਾੱਨ ਕਈ ਚੀਜ਼ਾਂ ਤੋਂ ਪੈਦਾ ਹੁੰਦੇ ਹਨ, ਜੋ ਮਗਰੋਂ ਖ਼ਲਾ ਜਾਂ ਗੈਸ ਵਿਚ ਸੁਤੰਤਰ ਤੌਰ ਤੇ ਵਿਚਰਦੇ ਹਨ। ਇਲੈੱਕਟ੍ਰਾੱਨ ਉਤਸਰਜਨ ਤਿੰਨ ਵਿਧੀਆਂ ਰਾਹੀਂ ਹੁੰਦਾ ਹੈ : (1) ਤਾਪ-ਆਇਨੀ ਢੰਗ ਨਾਲ, ਜਿਸ ਵਿਚ ਵਸਤੂ ਗਰਮ ਕਰਨ ਤੇ ਇਲੈੱਕਟ੍ਰਾੱਨ ਪੈਦਾ ਹੁੰਦੇ ਹਨ, (2) ਪ੍ਰਕਾਸ਼ ਬਿੱਜਲਈ ਢੰਗ ਨਾਲ, ਜਿਸ ਵਿਚ ਵਸਤੂਆਂ ਰੌਸ਼ਨੀ ਦੀਆਂ ਕਿਰਨਾਂ ਪਾਉਣ ਤੇ ਇਲੈੱਕਟ੍ਰਾੱਨ ਛੱਡਦੀਆਂ ਹਨ ਅਤੇ (3) ਖੇਤਰ ਉਤਸਰਜਨ ਢੰਗ ਨਾਲ, ਜਿਸ ਵਿਚ ਉੱਚ-ਪੋਟੈਂਸ਼ਲ ਖੇਤਰਾਂ ਰਾਹੀਂ ਇਲੈੱਕਟ੍ਰਾੱਨ ਪੈਦਾ ਹੁੰਦੇ ਹਨ।

ਖ਼ਲਾ ਵਿਚ ਇਲੈੱਕਟ੍ਰਾੱਨ ਸਿੱਧੀਆਂ ਰੇਖਾਵਾਂ ਵਿਚ ਵਿਚਰਦੇ ਹਨ ; ਗੈਸੀ ਟਿਊਬ ਵਿਚ ਖ਼ਲਾ ਕੇਵਲ ਅੰਸ਼ਿਕ ਹੁੰਦਾ ਹੈ ਅਤੇ ਇਲੈੱਕਟ੍ਰਾੱਨ ਗੈਸ ਦੇ ਪਰਮਾਣੂਆਂ ਨਾਲ ਟਕਰਾਉਂਦੇ ਹਨ, ਇਸ ਤਰ੍ਹਾਂ ਉਹ ਪਰਮਾਣੂਆਂ ਦਾ ਆਇਨੀਕਰਨ ਕਰਕੇ ਦੂਜੇ ਇਲੈੱਕਟ੍ਰਾੱਨਾਂ ਨੂੰ ਉਥੋਂ ਪਰੇ ਧੱਕ ਦਿੰਦੇ ਹਨ।

ਇਲੈੱਕਟ੍ਰਾੱਨ, ਹਰਕਤ ਲਈ ਅਤੇ ਖਾਸ ਸੈਮੀਕੰਡਕਟਰਾਂ ਜਿਵੇਂ ਸਿਲੀਨੀਅਮ, ਸਿਲਿਕਾੱਨ ਜਾਂ ਜਰਮੇਨੀਅਮ ਵਿਚ ਬਿਜਲੀ ਦਾ ਸੰਚਾਲਨ ਕਰਨ ਲਈ ਵੀ ਸੁਤੰਤਰ ਹਨ। ਇਲੈੱਕਟ੍ਰਾੱਨ ਟਿਊਬਾਂ ਦੀ ਵੱਖ ਵੱਖ ਤਰ੍ਹਾਂ ਦੀ ਵਰਤੋਂ ਤਿੰਨ ਬੁਨਿਆਦੀ ਅਮਲਾਂ ਉੱਤੇ ਨਿਰਭਰ ਹੈ । (1) ਇਕਦਿਸ਼ਾਵੀਕਰਨ (ਰੈਕੱਟੀਫ਼ਿਕੇਸ਼ਨ) ਡਾਇਓਡਾਂ ਵਿਚ (2) ਵਰਧਨ (ਐਂਪਲੀਫ਼ਿਕੇਸ਼ਨ) ਅਤੇ (3) ਡੋਲਣ (ਆਸੀਲੇਸ਼ਨ) ਮਲਟੀਐਲੀਮੈਂਟ ਟਿਊਬਾਂ ਵਿਚ।

**ਇਲੈੱਕਟ੍ਰੋਐੱਨਸੀਫੈਲੋਗ੍ਰਾਫ਼ੀ** (**E.E.G**) : ਇਹ ਦਿਮਾਗ਼ ਦੀ ਬਿਜਲੱਈ ਸੁਚੇਤਨਾ ਨੂੰ ਰਿਕਾਰਡ ਕਰਨ ਅਤੇ ਵਿਆਖਿਆ ਕਰਨ ਦੀ ਇਕ ਵਿਧੀ ਹੈ। ਸਭ ਤੋਂ ਪਹਿਲਾਂ ਇਸ ਦੀ ਵਰਤੋਂ 1929 ਈ. ਵਿਚ ਪੂਰਬੀ ਜਰਮਨੀ ਦੇ ਇਕ ਵਿਗਿਆਨੀ ਹਾਂਸ ਬਰਗਰ ਨੇ ਕੀਤੀ। ਦਿਮਾਗ਼ ਦੀਆਂ ਬਿਜਲੱਈ ਤਰੰਗਾਂ ਰਿਕਾਰਡ ਕਰਨ ਵਾਲੀ ਮਸ਼ੀਨ ਨੂੰ ਇਲੈੱਕਟ੍ਰੋਐੱਨਸੀਫੈਲੋਗ੍ਰਾਮ ਜਾਂ ਇਲੈੱਕਟ੍ਰੋਐੱਨਸੀ-ਫੈਲੋਗ੍ਰਾਫ਼ ਕਿਹਾ ਜਾਂਦਾ ਹੈ। ਇਸ ਵਿਧੀ ਤੇ ਰਿਕਾਰਡ ਨੂੰ ਸੰਖੇਪ ਵਿਚ ਈ.ਈ.ਜੀ. ਕਿਹਾ ਜਾਂਦਾ ਹੈ।

ਭਾਵੇਂ ਮਨੁੱਖ ਸੁੱਤਾ ਹੋਵੇ ਜਾਂ ਬੇਹੋਸ਼, ਉਸ ਦੇ ਦਿਮਾਗ਼ ਵਿਚੋਂ ਹਰ ਵੇਲੇ ਸੂਖ਼ਮ ਬਿਜਲੱਈ ਤਰੰਗਾਂ ਨਿਕਲਦੀਆਂ ਰਹਿੰਦੀਆਂ ਹਨ। ਇਨ੍ਹਾਂ ਵਿਚੋਂ ਕੁਝ ਬਹੁਤ ਹੀ ਸੂਖ਼ਮ ਤਰੰਗਾਂ, ਮਰੀਜ਼ ਦੀ ਖੋਪਰੀ ਤੋਂ ਛੋਟੀਆਂ ਛੋਟੀਆਂ ਤਾਰਾਂ (ਇਲੈੱਕਟ੍ਰੋਡਾਂ) ਦੀ ਮਦਦ ਨਾਲ ਰਿਕਾਰਡ ਕੀਤੀਆਂ ਜਾ ਸਕਦੀਆਂ ਹਨ। ਇਕ ਤੰਦਰੁਸਤ ਮਨੁੱਖ ਵਿਚ ਇਨ੍ਹਾਂ ਤਰੰਗਾਂ ਦਾਂ ਪੁਟੈਂਸ਼ਲ ਲਗਭਗ 100 ਮਾਈਕ੍ਰੋਵੋਲਟ ਦੇ ਬਰਾਬਰ ਹੁੰਦਾ ਹੈ। ਇਕ ਨਿਰਵਾਯੂ ਨਲੀ ਜਾਂ ਟਰਾਂਜਿਸਟਰ ਵਰਧਕ ਦੀ ਸਹਾਇਤਾ ਨਾਲ ਇਨ੍ਹਾਂ ਤਰੰਗਾਂ ਦਾ ਵਰਧਨ 1,000,000 ਗੁਣਾ ਕਰ ਦਿੱਤਾ ਜਾਂਦਾ ਹੈ, ਜਿਸ ਨਾਲ ਇਹ ਕਰੰਟ ਇਕ ਬਿਜਲੀ ਚੁੰਬਕੀ ਪੈੱਨ ਨੂੰ ਗਤੀਸ਼ੀਲ ਕਰ ਸਕਦਾ ਹੈ ਜਿਹੜਾ ਇਕ ਲਗਾਤਾਰ ਚਲ ਰਹੇ ਕਾਗਜ਼ ਤੇ ਈ.ਈ.ਜੀ. ਰਿਕਾਰਡ ਕਰ ਦਿੰਦਾ ਹੈ। ਦਿਮਾਗ਼ੀ ਸਤ੍ਹਾ ਤੋਂ ਸਿੱਧੇ ਤੌਰ ਤੇ ਲਏ ਗਏ ਰਿਕਾਰਡਾਂ ਨੂੰ ਇਲੈੱਕਟ੍ਰੋਕਾਰਟੀਕੋਗ੍ਰਾਮ ਜਾਂ ਕਾਰਟੀਕਲ ਇਲੈੱਕਟ੍ਰੋਗ੍ਰਾਮ ਕਿਹਾ ਜਾਂਦਾ ਹੈ।

**ਈ.ਈ.ਜੀ. ਦੇ ਕੁਝ ਨਮੂਨੇ**—ਆਮ ਤੌਰ ਤੇ ਇਕ ਬਾਲਗ਼ ਮਨੁੱਖ ਦਾ ਈ.ਈ.ਜੀ. ਪੈਟਰਨ ਤਾਲਵੀਂ ਡੋਲਨ ਤਰੰਗਾਂ ਦਾ ਬਣਿਆ ਹੋਇਆ ਹੁੰਦਾ ਹੈ, ਜਿਨ੍ਹਾਂ ਦੀ ਆਵ੍ਰਿੱਤੀ 10 ਹਰਟਜ਼ ਦੇ ਲਗਭਗ ਹੁੰਦੀ ਹੈ। ਇਨ੍ਹਾਂ ਨੂੰ ਐੱਲਫ਼ਾ-ਤਰੰਗਾਂ ਜਾਂ ਐੱਲਫ਼ਾ ਤਾਲ ਵੀ ਕਿਹਾ ਜਾਂਦਾ ਹੈ। ਸਿਰ ਦੇ ਪਿਛਲੇ ਹਿੱਸੇ ਤੋਂ ਇਕ ਚੰਗਾ ਈ.ਈ.ਜੀ. ਪੈਟਰਨ ਪ੍ਰਾਪਤ ਕਰਨ ਲਈ ਜ਼ਰੂਰੀ ਹੈ ਕਿ ਮਨੁੱਖ ਅੱਖਾਂ ਮੀਟ ਕੇ ਆਰਾਮ ਨਾਲ ਲੇਟ ਜਾਵੇ ਪਰੰਤੂ ਸੁੱਤਾ ਨਾ ਹੋਵੇ। ਮਨੁੱਖ ਦੇ ਅੱਖਾਂ ਖੋਲ੍ਹਣ ਜਾਂ ਜੋਸ਼ ਵਿਚ ਆਉਣ ਨਾਲ ਇਹ ਤਰੰਗਾਂ ਰੁਕ ਜਾਂਦੀਆਂ ਹਨ ਜਾਂ ਫਿਰ ਖ਼ਤਮ ਹੋ ਜਾਂਦੀਆਂ ਹਨ। ਅਜਿਹੀ ਸਥਿਤੀ ਵਿਚ ਐੱਲਫ਼ਾ ਤਰੰਗਾਂ ਘੱਟ ਵੋਲਟੇਜ ਅਤੇ ਉੱਚ ਆਵ੍ਰਿੱਤੀ ਵਾਲੀਆਂ ਬੇਤਰਤੀਬੀ ਤਰੰਗਾਂ ਵਿਚ ਬਦਲ ਜਾਂਦੀਆਂ ਹਨ।




**ਮਾਂਟਰੀਅਲ ਨਿਊਰੋਲੋਜੀਕਲ ਇੰਸਟੀਚਿਊਟ ਵਿਚ ਲਿਆ ਗਿਆ ਇਕ ਵਿਸੇਸ਼ ਈ. ਈ. ਜੀ. ਪੈਟਰਨ**

ਤੰਦਰੁਸਤ ਵਿਅਕਤੀ ਦੇ ਸਿਰ ਦੇ ਵਿਚਕਾਰਲੇ ਅਤੇ ਅਗਲੇ ਹਿੱਸੇ ਤੋਂ ਲਏ ਗਏ ਈ. ਈ.ਜੀ. ਪੈਟਰਨ ਤੀਬਰ ਤਾਲੀ ਹੁੰਦੇ ਹਨ। ਇਸ ਵਿਚ ਸੂਖ਼ਮ ਬੀਟਾ-ਤਰੰਗਾਂ ਹੁੰਦੀਆਂ ਹਨ, ਜਿਨ੍ਹਾਂ ਦੀ ਆਵ੍ਰਿੱਤੀ 18-25 ਹਰਟਜ਼ ਹੁੰਦੀ ਹੈ। ਇਹ ਤਰੰਗਾਂ ਦਿਮਾਗ਼ ਦੇ ਸੈਂਸਰੀ-ਮੋਟਰ ਹਿੱਸਿਆਂ ਦੇ ਕੰਮ ਨਾਲ ਜ਼ਿਆਦਾ ਸਬੰਧਤ ਹਨ। ਬੀਟਾ-ਤਰੰਗਾਂ ਵੀ ਐੱਲਫ਼ਾ-ਤਰੰਗਾਂ ਦੀ ਤਰ੍ਹਾਂ ਅੱਖਾਂ ਖੋਲ੍ਹਣ ਨਾਲ ਰੁਕ ਜਾਂਦੀਆਂ ਹਨ।

ਨੀਂਦ ਦੌਰਾਨ ਦਿਮਾਗ਼ੀ ਸੈੱਲ ਸਗੋਂ ਹੋਰ ਜ਼ਿਆਦਾ ਵੋਲਟੇਜ ਵਾਲੀਆਂ ਬਿਜਲੱਈ ਤਰੰਗਾਂ ਉਤਪੰਨ ਕਰਦੇ ਹਨ। ਬੇਹੋਸ਼ੀ ਦੀ ਹਾਲਤ ਵਿਚ ਬਹੁਤ ਮੱਧਮ ਤਰੰਗਾਂ ਵੀ ਪੈਦਾ ਹੁੰਦੀਆਂ ਹਨ। ਨੀਂਦ ਦੀ ਇਕ ਹੋਰ ਕਿਸਮ, ਜਿਸ ਵਿਚ ਸੁਪਨੇ ਜਾਂ ਅੱਖਾਂ ਦੀ ਤੇਜ਼ ਹਰਕਤ ਹੋਵੇ, ਉਸ ਵਿਚ ਈ.ਈ.ਜੀ. ਪੈਟਰਨ ਬੇਤਰਤੀਬਾ ਹੁੰਦਾ ਹੈ।

ਬੇਤਰਤੀਬੀਆਂ-ਮੱਧਮ ਤਰੰਗਾਂ ਜੋ ਦਿਮਾਗ਼ ਦੇ ਖ਼ਰਾਬ ਹੋਏ ਹਿੱਸੇ (ਜਿਵੇਂ ਦਿਮਾਗ਼ ਵਿਚ ਰਸੌਲੀ ਹੋਣ ਕਾਰਨ) ਤੋਂ ਉਤਪੰਨ ਹੋਈਆਂ ਹੋਣ (ਇਕ ਤੋਂ ਤਿੰਨ ਪ੍ਰਤਿ ਸੈਕੰਡ) ਨੂੰ ਡੈਲਟਾ-ਤਰੰਗਾਂ

ਕਿਹਾ ਜਾਂਦਾ ਹੈ। 4 ਤੋਂ 7 ਹਰਟਜ਼ ਵਾਲੀਆਂ ਮੱਧਮ ਤਾਲਵੀ ਤਰੰਗਾਂ ਥੀਟਾ-ਤਰੰਗਾਂ ਕਹਾਉਂਦੀਆਂ ਹਨ। ਈ.ਈ.ਜੀ. ਨਮੂਨੇ ਵੱਧ ਰਹੇ ਬੱਚੇ ਵਿਚ ਹੌਲੀ ਹੌਲੀ ਬਦਲਦੇ ਰਹਿੰਦੇ ਹਨ, ਪਰੰਤੂ 8 ਤੋਂ 12 ਸਾਲ ਦੀ ਉਮਰ ਪਿੱਛੋਂ ਬਾਲਗ ਨਮੂਨੇ ਆਉਣੇ ਸ਼ੁਰੂ ਹੋ ਜਾਂਦੇ ਹਨ।

ਹਰ ਇਕ ਮਨੁੱਖ ਦਾ ਇਕ ਵੱਖਰਾ ਤੇ ਵਿਸ਼ੇਸ਼ ਈ.ਈ.ਜੀ. ਨਮੂਨਾ ਹੁੰਦਾ ਹੈ। ਸਮਰੂਪ ਜੋੜਿਆਂ ਦੇ ਈ.ਈ.ਜੀ. ਨਮੂਨੇ ਬਿਲਕੁਲ ਇਕੋ ਜਿਹੇ ਹੁੰਦੇ ਹਨ। ਉਨ੍ਹਾਂ ਮਰੀਜ਼ਾਂ, ਜਿਨ੍ਹਾਂ ਨੂੰ ਦਿਮਾਗ਼ੀ ਬੀਮਾਰੀਆਂ ਵਿਰਸੇ ਵਿਚ ਮਿਲੀਆਂ ਹੋਣ, ਦੇ ਈ.ਈ.ਜੀ. ਨਮੂਨੇ ਵੀ ਲਗਭਗ ਇਕਸਾਰ ਹੁੰਦੇ ਹਨ।

**ਵਰਤੋਂ**—ਈ. ਈ. ਜੀ. ਦਿਮਾਗ਼ ਦੀ ਕਾਰਜ ਕਿਰਿਆ ਨੂੰ ਅਧਿਐਨ ਕਰਨ ਲਈ ਇਕ ਸਫ਼ਲ ਤਰੀਕੇ ਵਜੋਂ ਸਿੱਧ ਹੋਈ ਹੈ। ਇਸ ਤੋਂ ਇਲਾਵਾ ਇਸ ਰਾਹੀਂ ਕੇਂਦਰੀ ਨਾੜੀ ਸਿਸਟਮ ਦੇ ਇਕ ਹਿੱਸੇ ਦੇ ਦੂਜੇ ਹਿੱਸੇ ਨਾਲ ਸਬੰਧ ਦਾ ਵੀ ਅਧਿਐਨ ਕੀਤਾ ਜਾ ਸਕਦਾ ਹੈ। ਦਿਮਾਗ਼ ਦੀਆਂ ਕੁਝ ਗੁੰਝਲਦਾਰ ਹਰਕਤਾਂ ਜਿਵੇਂ ਸੋਚਣਾ, ਵਰਤਾਉ, ਚੇਤਨ-ਸੰਵੇਦਨਾ ਆਦਿ ਈ. ਈ. ਜੀ. ਨਾਲ ਜ਼ਿਆਦਾ ਸਬੰਧਤ ਨਹੀਂ ਹਨ। ਇਸੇ ਕਰਕੇ ਕਈ ਦਿਮਾਗ਼ੀ ਬੀਮਾਰੀਆਂ ਦਾ ਈ. ਈ. ਜੀ. ਨਾਲ ਚੰਗੀ ਤਰ੍ਹਾਂ ਅਧਿਐਨ ਨਹੀਂ ਕੀਤਾ ਜਾ ਸਕਦਾ ਪਰੰਤੂ ਫਿਰ ਵੀ ਇਸ ਨਾਲ ਮੈਟਾਬੋਲਿਕ ਬੀਮਾਰੀਆਂ, ਦਿਮਾਗ਼ ਵਿਚ ਲਗੀ ਸੱਟ ਅਤੇ ਮਿਰਗੀ ਤੋਂ ਉਤਪੰਨ ਹੋਏ ਦਿਮਾਗ਼ੀ ਨੁਕਸਾਂ ਦਾ ਪਤਾ ਲਗਾਇਆ ਜਾ ਸਕਦਾ ਹੈ।

ਹ. ਪੁ.-ਐਨ. ਬ੍ਰਿ. ਮਾ. 3 : 835

**ਇਲੈੱਕਟ੍ਰੋਸਕੋਪ** : ਇਹ ਇਕ ਅਜਿਹਾ ਯੰਤਰ ਹੈ ਜਿਸ ਨਾਲ ਬਿਜਲਈ ਚਾਰਜ ਦੀ ਹੋਂਦ ਅਤੇ ਕਿਸਮ ਦਾ ਪਤਾ ਲਗਾਇਆ ਜਾ ਸਕਦਾ ਹੈ। ਇਹ ਯੰਤਰ ਇਸ ਤੱਥ ਉੱਤੇ ਅਧਾਰਿਤ ਹੈ ਕਿ ਇਕੋ ਕਿਸਮ ਦੇ ਚਾਰਜ ਇਕ ਦੂਜੇ ਨੂੰ ਧਕਦੇ ਹਨ। ਐੱਕਸ-ਕਿਰਨਾਂ, ਰੇਡੀਉ-ਐਕਟਿਵ ਪਦਾਰਥਾਂ ਅਤੇ ਹੋਰ ਨਿਊਕਲੀ ਊਰਜਾ ਵਾਲੀਆਂ ਵਿਧੀਆਂ ਤੋਂ ਉਤਸਰਜਿਤ ਵਿਕੀਰਨਾਂ ਦਾ ਪਤਾ ਲਗਾਉਣ ਲਈ ਆਮ ਜੇਬੀ ਇਲੈੱਕਟ੍ਰੋਸਕੋਪ ਵਰਤੇ ਜਾਂਦੇ ਹਨ।

ਇਕ ਆਮ ਕਿਸਮ ਦਾ ਇਲੈੱਕਟ੍ਰੋਸਕੋਪ ਚਿਤਰ ਵਿਚ ਦਿਖਾਇਆ ਗਿਆ ਹੈ। ਇਹ ਇਕ ਸਾਧਾਰਨ ਸੋਨੇ ਦੇ ਪੱਤਰੇ ਵਾਲਾ




ਇਲੈੱਕਟ੍ਰੋਸਕੋਪ : (ੳ) ਰਬੜ ਦੀ ਸਖ਼ਤ ਛੜ (ਜ) ਉਤੇ ਪ੍ਰੇਰਣ ਦੁਆਰਾ ਪੈਦਾ ਹੋਇਆ ਰਿਣ ਚਾਰਜ; (ਅ) ਪ੍ਰੇਰਣ ਵਿਧੀ ਖਤਮ-ਹੋਣ ਉਪਰੰਤ ਪਤਰੇ ਉੱਤੇ ਰਹਿ ਗਿਆ ਧਨਾਤਮਕ ਚਾਰਜ; (ੲ) ਟੈੱਸਟ ਗੇਂਦ (ਟ) ਉੱਤੇ ਅਣਪਛਾਤੇ ਚਾਰਜ ਦੀ ਕਿਸਮ ਦਾ ਪਤਾ ਲਗਾਉਣਾ

ਇਲੈੱਕਟ੍ਰੋਸਕੋਪ ਹੈ। ਸੋਨੇ ਦਾ ਪੱਤਰਾ (ਕ) ਇਸ ਕਰਕੇ ਵਰਤਿਆ ਜਾਂਦਾ ਹੈ ਕਿਉਂਕਿ ਇਹ ਬਹੁਤ ਹੀ ਜ਼ਿਆਦਾ ਪਤਲਾ ਚਾਲਕ ਪੱਤਰਾ ਹੈ। ਪ੍ਰਤਿ ਇਕਾਈ ਖੇਤਰ ਇਸ ਦਾ ਪੁੰਜ ਬਹੁਤ ਘੱਟ ਹੁੰਦਾ ਹੈ ਅਤੇ ਇਸ ਵਿਚ ਲਚਕ ਵੀ ਬਹੁਤ ਹੁੰਦੀ ਹੈ। ਸੋਨੇ ਦੀ ਥਾਂ ਐਲੂਮਿਨੀਅਮ ਦਾ ਪੱਤਰਾ ਵੀ ਕੰਮ ਸਾਰ ਸਕਦਾ ਹੈ। ਸੋਨੇ ਦੇ ਪੱਤਰੇ (ਕ) ਨੂੰ ਇਕ ਧਾਤਵੀ ਛੜ (ਖ) ਨਾਲ ਸਹਾਰਾ ਮਿਲਿਆ ਹੁੰਦਾ ਹੈ। ਇਹ ਛੜ (ਖ) ਇਕ ਚੰਗੀ ਕਿਸਮ ਦੇ ਰੋਧਕ (ਗ) ਵਿਚੋਂ ਲੰਘਦੀ ਹੈ ਤੇ ਇਸ ਦੇ ਸਿਰੇ ਤੇ ਇਕ ਧਾਤ ਦਾ ਮੁੱਠਾ (ਘ) ਲੱਗਾ ਹੁੰਦਾ ਹੈ। ਇਹ ਯੰਤਰ ਇਕ ਧਾਤ ਦੇ ਬਣੇ ਸਿਲਿੰਡਰਾਕਾਰ ਭਾਂਡੇ (ਚ) ਵਿਚ ਹੁੰਦਾ ਹੈ ਜਿਸ ਵਿਚ ਤਾਕੀਆਂ ਇਸ ਤਰ੍ਹਾਂ ਬਣੀਆਂ ਹੁੰਦੀਆਂ ਹਨ ਕਿ ਉਨ੍ਹਾਂ ਵਿਚੋ ਸੋਨੇ ਦੇ ਪੱਤਰੇ ਦੀ ਗਤੀ ਅਤੇ ਅੰਤਮ ਸਥਿਤੀ ਚੰਗੀ ਤਰ੍ਹਾਂ ਨਜ਼ਰ ਆ ਸਕਦੀ ਹੈ। ਇਹ ਭਾਂਡਾ (ਚ) ਇਕ ਭੋਂ-ਸੰਪਰਕਿਤ ਇਲੈੱਕਟ੍ਰੋਸਟੈਟਿਕ (ਸਥਿਰ-ਬਿਜਲਈ) ਸ਼ੀਲਡ ਦਾ ਕੰਮ ਕਰਦਾ ਹੈ ਅਤੇ ਇਹ ਹਵਾ ਦੇ ਝੌਂਕਿਆਂ ਤੋਂ ਵੀ ਇਸ ਨੂੰ ਬਚਾਉਂਦਾ ਹੈ। ਇਹ ਸਾਰਾ ਯੰਤਰ ਇਕ ਅਧਾਰ (ਛ) ਉੱਤੇ ਫ਼ਿਟ ਕੀਤਾ ਹੁੰਦਾ ਹੈ। ਚਿਤਰ (ੳ) ਤੋਂ ਸਪੱਸ਼ਟ ਹੈ ਕਿ ਇਕ ਰਬੜ ਦੀ ਸਖ਼ਤ ਛੜ (ਜ) ਜਿਸ ਉੱਤੇ ਨੈਗੇਟਿਵ ਚਾਰਜ ਹੈ ਉਸ ਨੇ ਇਲੈੱਕਟ੍ਰੋਸਟੈਟਿਕ ਪ੍ਰੇਰਣ (ਇੰਡਕਸ਼ਨ) ਵਿਧੀ ਰਾਹੀਂ ਚਾਰਜ ਵੰਡ ਸਥਾਪਿਤ ਕਰ ਦਿੱਤੀ ਹੈ। ਇਸ ਰਾਹੀਂ ਹੋਈ ਪ੍ਰਤਿਕਿਰਿਆ ਤੋਂ ਪਤਾ ਲਗਦਾ ਹੈ ਕਿ ਛੜ ਉੱਤੇ ਕੋਈ ਚਾਰਜ ਹੈ। ਇਲੈੱਕਟ੍ਰੋਸਕੋਪ ਉੱਤੇ ਨਿਰੋਲ ਚਾਰਜ ਛੱਡਣ ਲਈ ਭੋਂ-ਸੰਪਰਕਿਤ ਚਾਲਕ ਨੂੰ 'ਘ' ਨਾਲ ਛੁਹਾ ਦਿੱਤਾ ਜਾਂਦਾ ਹੈ ਜਿਸ ਨਾਲ 'ਖ' ਅਤੇ 'ਕ' ਉਤਲੇ ਵਾਧੂ ਇਲੈੱਕਟ੍ਰਾਨ ਧਰਤੀ ਵਿਚ ਚਲੇ ਜਾਂਦੇ ਹਨ ਤੇ 'ਘ' ਉੱਤੇ ਬੰਧਿਤ ਪਾਜ਼ਿਟਿਵ ਚਾਰਜ ਰਹਿ ਜਾਂਦਾ ਹੈ। ਫਿਰ ਧਰਤੀ ਤੋਂ ਇਸ ਦਾ ਸੰਪਰਕ ਤੋੜ ਦਿੱਤਾ ਜਾਂਦਾ ਹੈ ਅਤੇ 'ਜ' ਛੜ ਨੂੰ ਹਟਾ ਲਿਆ ਜਾਂਦਾ ਹੈ। ਅਜਿਹੀ ਹਾਲਤ ਵਿਚ ਇਲੈੱਕਟ੍ਰੋਸਕੋਪ ਉੱਤੇ ਪਾਜ਼ਿਟਿਵ ਚਾਰਜ ਹੁੰਦਾ ਹੈ (ਚਿਤਰ ਅ), ਕਿਉਂਕਿ ਇਸ ਦੇ ਪੱਤਰਿਆਂ ਉੱਤੇ ਪਾਜ਼ਿਟਿਵ ਚਾਰਜ ਹੈ।

ਜੇ ਕਿਸੇ ਇਲੈੱਕਟ੍ਰੋਸਕੋਪ ਉੱਤੇ ਚਾਰਜ ਦੀ ਕਿਸਮ ਦਾ ਪਤਾ ਹੋਵੇ (ਜਿਵੇਂ ਚਿਤਰ ਅ ਵਿਚ) ਤਾਂ ਇਸ ਨੂੰ ਕਿਸੇ ਹੋਰ ਅਗਿਆਤ ਚਾਰਜ ਦੀ ਕਿਸਮ ਟੈੱਸਟ ਕਰਨ ਲਈ ਵਰਤਿਆ ਜਾ ਸਕਦਾ ਹੈ। ਜਿਵੇਂ ਚਿਤਰ (ੲ) ਵਿਚ ਦਿਖਾਇਆ ਗਿਆ ਹੈ ਇਕ ਧਾਤਵੀ ਗੇਂਦ (ਟ), ਜਿਸ ਨਾਲ ਬਿਜਲੀ ਰੋਧੀ ਹੱਥਾ ਲੱਗਿਆ ਹੁੰਦਾ ਹੈ, ਉਸ ਦੇ ਚਾਰਜ ਦਾ ਪਤਾ ਲਗਾਉਣਾ ਹੈ। ਗੇਂਦ (ਟ) ਨੂੰ ਹੌਲੀਂ ਹੌਲੀ ਮੁੱਠੇ (ਘ) ਦੇ ਕੋਲ ਲਿਆਉਣ ਤੇ ਸੋਨੇ ਦਾ ਪੱਤਰਾ (ਕ) 'ਖ' ਤੋਂ ਦੂਰ ਜਾਂਦਾ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਗੇਂਦ (ਟ) ਉੱਤੇ ਪਾਜ਼ਿਟਿਵ ਚਾਰਜ ਹੈ। ਜੇ 'ਟ' ਉੱਤੇ ਨੈਗੇਟਿਵ ਚਾਰਜ ਹੁੰਦਾ ਤਾਂ ਪੱਤਰਾ (ਕ)-'ਖ' ਵਲ ਮੁੜਦਾ, ਉਸ ਤੋਂ ਪਰੇ ਨਹੀਂ।

ਇਲੈੱਕਟ੍ਰੋਸਕੋਪ ਕਈ ਕਿਸਮਾਂ ਦੇ ਹੁੰਦੇ ਹਨ, ਪਰ ਇਨ੍ਹਾਂ ਸਭ ਦੇ ਕੰਮ ਕਰਨ ਦੀ ਵਿਧੀ ਇਕੋ ਹੀ ਹੈ। ਜਿਨ੍ਹਾਂ ਇਲੈੱਕਟ੍ਰੋਸਕੋਪਾਂ ਵਿਚ ਨਾਪਣ ਲਈ ਸਕੇਲ ਵੀ ਹੁੰਦੀ ਹੈ, ਉਨ੍ਹਾਂ ਨੂੰ ਇਲੈੱਕਟ੍ਰੋਮੀਟਰ ਜਾਂ ਇਲੈੱਕਟ੍ਰੋਸਟੈਟਿਕ ਵੋਲਟਮੀਟਰ ਕਿਹਾ ਜਾਂਦਾ ਹੈ।

ਹ. ਪੁ.-ਐਨ. ਬ੍ਰਿ. 8 : 263 ; ਮੈਕ. ਐਨ. ਸ. ਟ. 4 : 607

**ਇਲੈੱਕਟ੍ਰੋਸਟੈਟਿਕ ਜੈੱਨਰੇਟਰ** : ਇਹ ਇਕ ਮਸ਼ੀਨ ਹੈ ਜਿਸ ਰਾਹੀਂ ਅਸੀਂ ਯੰਤਰਿਕ ਸ਼ਕਤੀ ਨੂੰ ਉੱਚ-ਵੋਲਟੇਜ ਵਿਚ ਬਦਲ ਸਕਦੇ ਹਾਂ। ਵਿਮਸ਼ਰਟ ਮਸ਼ੀਨ ਵੀ ਇਕ ਅਜਿਹਾ ਹੀ ਜੈੱਨਰੇਟਰ ਹੈ ਪਰ ਇਸ ਦੀ ਨਿਵੇਸ਼ ਘੱਟ ਹੈ। ਇਕ ਹੋਰ ਜੈੱਨਰੇਟਰ , ਜੋ ਸਾਨੂੰ ਉੱਚ-ਵੋਲਟੇਜ (1,000,000 ਤੋਂ 10,000,000, ਵੋਲਟ ਤਕ) ਦੇ ਸਕਦਾ ਹੈ, ਵੈਨ-ਡੀ-ਗ੍ਰਾਫ਼ ਜੈੱਨਰੇਟਰ ਹੈ। ਅਜਿਹੇ ਜੈੱਨਰੇਟਰਾਂ ਦੀ ਵਰਤੋਂ ਪ੍ਰਵੇਗਿਤ ਆਇਨ ਪ੍ਰਾਪਤ ਕਰਨ ਲਈ ਕੀਤੀ ਜਾਂਦੀ ਹੈ। ਇਹ ਜੈੱਨਰੇਟਰ ਇਲੈੱਕਟ੍ਰਾਨ ਪ੍ਰਵੇਗਿਤ (500,000 ਤੋਂ 5,000,000 ਤਕ) ਕਰਨ ਲਈ ਵੀ ਵਰਤੇ ਜਾਂਦੇ ਹਨ। ਇਹ ਪ੍ਰਵੇਗਿਤ ਇਲੈੱਕਟ੍ਰਾਨ ਕੈਂਸਰ ਦੇ ਵਾਧੇ ਨੂੰ ਰੋਕਣ, ਬੈਕਟੀਰੀਆ ਮਾਰਨ ਅਤੇ ਕੁਝ ਪਲਾਸਟਿਕ ਦੀਆਂ ਵਸਤੂਆਂ ਦੇ ਗੁਣਾਂ ਵਿਚ ਸੋਧ

ਕਰਨ ਲਈ ਵਰਤੇ ਜਾਂਦੇ ਹਨ। ਜਦੋਂ ਇਹ ਇਲੈੱਕਟ੍ਰਾੱਨ ਟੰਗਸਟਨ ਜਾਂ ਸੋਨੇ ਦੀ ਵਸਤੂ ਨਾਲ ਟਕਰਾਉਂਦੇ ਹਨ ਤਾਂ ਉਨ੍ਹਾਂ ਦੀ ਗਤਿਜ ਊਰਜਾ ਦਾ ਕੁਝ ਹਿੱਸਾ ਐੱਕਸ ਕਿਰਨਾਂ ਵਿਚ ਤਬਦੀਲ ਹੋ ਜਾਂਦਾ ਹੈ।

## ਵੈਨ-ਡੀ-ਗ੍ਰਾਫ਼ ਜੈੱਨਰੇਟਰ

**ਸਿੱਧਾਂਤ**—ਜੇ ਕਿਸੇ ਖੋਖਲੇ ਚਾਲਕ ਵਿਚ ਇਕ ਚਾਰਜ ਕੀਤਾ




ਵੈੱਨ-ਡੀ-ਗ੍ਰਾਫ਼ ਜੈੱਨਰੇਟਰ

ਚਾਲਕ ਰਖ ਦਿੱਤਾ ਜਾਵੇ ਅਤੇ ਉਸ ਨੂੰ ਖੋਖਲੇ ਚਾਲਕ ਨਾਲ ਛੁਹਾਇਆ ਜਾਵੇ ਤਾਂ ਸਾਰਾ ਚਾਰਜ ਖੋਖਲੇ ਚਾਲਕ ਵਲ ਚਲਾ ਜਾਵੇਗਾ, ਭਾਵੇਂ ਚਾਰਜ ਕੀਤਾ ਚਾਲਕ ਕਿਸੇ ਵੀ ਪੁਟੈਂਸ਼ਲ ਤੇ ਕਿਉਂ ਨਾ ਹੋਵੇ। ਖੋਖਲੇ ਚਾਲਕ ਨੂੰ ਕਿੰਨੀ ਕੁ ਵੋਲਟੇਜ ਤਕ ਚਾਰਜ ਕੀਤਾ ਜਾ ਸਕਦਾ ਹੈ ; ਇਹ ਉਸ ਦੀ ਜੁਮੈਟਰੀ ਅਤੇ ਆਲੇ-ਦੁਆਲੇ ਦੀ ਹਵਾ ਦੀ ਡਾਈਇਲੈੱਕਟ੍ਰਿਕ ਸਮੱਰਥਾ ਤੇ ਨਿਰਭਰ ਕਰਦਾ ਹੈ।

**ਰਚਨਾ ਅਤੇ ਕੰਮ**—ਇਸ ਜੈੱਨਰੇਟਰ ਵਿਚ ਦੋ ਪੁੱਲੀਆਂ ਹੁੰਦੀਆਂ ਹਨ ਜਿਨ੍ਹਾਂ ਦੇ ਇਰਦ ਗਿਰਦ ਇਕ ਲਚਕਦਾਰ ਪੇਟੀ, ਜੋ ਕਾਗ਼ਜ਼ ਜਾਂ ਸਿਲਕ ਦੀ ਬਣੀ ਹੁੰਦੀ ਹੈ, ਲਿਪਟੀ ਹੋਈ ਹੁੰਦੀ ਹੈ। ਇਨ੍ਹਾਂ ਦੋਹਾਂ ਪੁੱਲੀਆਂ ਵਿਚੋਂ ਹੇਠਲੀ ਪੁੱਲੀ ਇਕ ਬਿਜਲਈ ਮੋਟਰ ਦੀ ਸਹਾਇਤਾ ਨਾਲ ਘੁਮਾਈ ਜਾਂਦੀ ਹੈ। ਹੇਠਲੀ ਪੁੱਲੀ ਕੋਲ ਇਕ ਟਰਮੀਨਲ ਹੁੰਦਾ ਹੈ ਜਿਸ ਤੇ ਤੇਜ਼ ਨੋਕ ਹੁੰਦੇ ਹਨ। ਇਸ ਟਰਮੀਨਲ ਨੂੰ ਗਰਾਊਂਡ ਦੇ ਅਨੁਸਾਰ 5000 ਤੋਂ 10000 ਵੋਲਟ ਤੇ ਰਖਿਆ ਜਾਂਦਾ ਹੈ। ਦੂਜੇ ਟਰਮੀਨਲ ਦੀ ਵਰਤੋਂ ਖੋਲ ਉੱਤੇ ਚਾਰਜ ਤਬਦੀਲ ਕਰਨ ਵਿਚ ਹੁੰਦੀ ਹੈ। ਇਸ ਟਰਮੀਨਲ ਦੀ ਰਚਨਾ ਵੀ ਪਹਿਲੇ ਟਰਮੀਨਲ ਵਾਂਗ ਹੀ ਹੁੰਦੀ ਹੈ। ਹੇਠਲੇ ਟਰਮੀਨਲ ਦੇ ਨੇੜੇ ਬਹੁਤ ਸ਼ਕਤੀਸ਼ਾਲੀ ਖੇਤਰ ਹਵਾ ਨੂੰ ਆਇਨਿਤ ਕਰ ਦਿੰਦਾ ਹੈ ਅਤੇ ਪਾਜ਼ਿਟਿਵ ਆਇਨ, ਟਰਮੀਨਲ ਤੇ ਲੱਗੀਆਂ ਨੋਕਾਂ ਤੇ ਪਾਜ਼ਿਟਿਵ ਚਾਰਜ ਹੋਣ ਕਾਰਨ, ਉਨ੍ਹਾਂ ਤੋਂ ਦੂਰ ਧਕੇ ਜਾਂਦੇ ਹਨ। ਇਹ ਪਾਜ਼ਿਟਿਵ ਆਇਨ ਪੇਟੀ(ਬੈੱਲਟ) ਨਾਲ ਚਿਪਕ ਜਾਂਦੇ ਹਨ। ਇਹ ਪੇਟੀ ਇਨ੍ਹਾਂ ਨੂੰ ਉੱਪਰ ਖ਼ੋਲ ਵਿਚ ਲੈ ਜਾਂਦੀ ਹੈ ਜਿੱਥੇ ਕਿ ਉਪਰਲਾ ਟਰਮੀਨਲ ਇਨ੍ਹਾਂ ਤੋਂ ਚਾਰਜ ਲੈ ਕੇ ਖ਼ੋਲ ਨੂੰ ਤਬਦੀਲ ਕਰ ਦਿੰਦਾ ਹੈ। ਇਹ ਢੰਗ ਉਸ ਸਮੇਂ ਤਕ ਦੁਹਰਾਇਆ ਜਾਂਦਾ ਹੈ, ਜਦੋਂ ਤਕ ਚਾਰਜ ਲੀਕ ਨਹੀਂ ਕਰਨ ਲੱਗ ਪੈਂਦਾ।

ਉੱਚ-ਪੁਟੈਂਸ਼ਲ ਤੇ ਚਾਰਜ ਦੀ ਲੀਕੇਜ ਨੂੰ ਬਚਾਉਣ ਲਈ ਖ਼ੋਲ ਨੂੰ ਇਕ ਸਟੀਲ ਚੈਂਬਰ ਵਿਚ ਬੰਦ ਕਰ ਦਿੱਤਾ ਜਾਂਦਾ ਹੈ ਜਿਸ ਵਿਚ ਬਹੁਤ ਉੱਚ ਦਬਾਉ ਤੇ ਨਾਈਟ੍ਰੋਜਨ ਭਰੀ ਹੁੰਦੀ ਹੈ।

**ਇਲੈੱਕਟ੍ਰੋਕਾਰਡਿਓਗ੍ਰਾਫ਼ੀ** (E.C.G) : ਦਿਲ ਦੀਆਂ ਧੜਕਣਾਂ ਦੌਰਾਨ ਦਿਲ ਦੇ ਪੱਠਿਆਂ ਦੁਆਰਾ ਪੈਦਾ ਹੋਈਆਂ ਬਿਜੱ-ਲਈ ਤਰੰਗਾਂ ਨੂੰ ਗ੍ਰਾਫ਼ ਪੇਪਰ ਤੇ ਰਿਕਾਰਡ ਕਰਨ ਦੀ ਵਿਧੀ ਨੂੰ ਇਲੈੱਕਟ੍ਰੋਕਾਰਡੀਓਗ੍ਰਾਫ਼ੀ ਕਿਹਾ ਜਾਂਦਾ ਹੈ। ਇਲੈੱਕਟ੍ਰੋਕਾਰਡੀਓ-ਗ੍ਰਾਫ਼, ਜਿਹੜਾ ਵਾਸਤਵ ਵਿਚ ਸਾਧਾਰਨ ਸਟ੍ਰਿੰਗ ਗੈਲਵੈਨੋਮੀਟਰ ਹੁੰਦਾ ਹੈ ਜੋ ਦਿਲ ਦੀ ਹਾਲਤ ਅਤੇ ਕਾਰਜ ਕਿਰਿਆ ਬਾਰੇ ਜਾਣਕਾਰੀ ਦਿੰਦਾ ਹੈ।

ਇਲੈੱਕਟ੍ਰੋਕਾਰਡੀਓਗ੍ਰਾਫ਼ ਬਣਾਉਣ ਲਈ ਸਰੀਰ ਦੇ ਵੱਖ-ਵੱਖ ਹਿੱਸਿਆਂ ਤੇ ਇਲੈੱਕਟ੍ਰੋਡ ਲਗਾਏ ਜਾਂਦੇ ਹਨ, ਜਿਹੜੇ ਦਿਲ ਤੋਂ ਉਤਪੰਨ ਸੂਖ਼ਮ ਤਰੰਗਾਂ ਨੂੰ ਰਿਕਾਰਡਿੰਗ ਯੰਤਰ ਤਕ ਲੈ ਆਉਂਦੇ ਹਨ।



ਇਲੈੱਕਟ੍ਰੋਕਾਰਡੀਓਗ੍ਰਾਫ਼ੀ

ਇਲੈੱਕਟ੍ਰੋਡ ਮਿਆਰੀ ਤੌਰ ਤੇ ਹਮੇਸ਼ਾਂ ਹੀ ਚਾਰ ਸਿਰਿਆਂ ਅਤੇ ਛਾਤੀ ਤੇ ਲਗਾਏ ਜਾਂਦੇ ਹਨ। ਜਦ ਇਹ ਇਲੈੱਕਟ੍ਰੋਡ ਲਗ ਜਾਂਦੇ ਹਨ ਤਾਂ ਸਰੀਰ ਦੇ ਬਾਹਰੋਂ ਕਿਸੇ ਸੋਮੇ ਤੋਂ ਇਕ ਮਿਲੀਵੋਲਟ ਕਰੰਟ ਦਾਖ਼ਲ ਕੀਤਾ ਜਾਂਦਾ ਹੈ ਤਾਂ ਕਿ ਇਸ ਨੂੰ ਯੰਤਰ ਰਾਹੀਂ ਮਿਣਿਆਂ ਜਾ ਸਕੇ। ਇਲੈੱਕਟ੍ਰੋਕਾਰਡੀਓਗ੍ਰਾਮਾਂ ਨੂੰ ਇਕ ਖ਼ਾਸ ਪੱਧਰ ਤੇ ਲਿਆ ਕੇ ਇਕ ਹੀ ਮਨੁੱਖ ਦੇ ਰਿਕਾਰਡ ਦੀ ਤੁਲਨਾ ਵੱਖ ਵੱਖ ਮਨੁੱਖਾਂ ਨਾਲ ਕੀਤੀ ਜਾ ਸਕਦੀ ਹੈ। ਸਾਧਾਰਨ ਇਲੈੱਕਟ੍ਰੋਕਾਰਡੀਓਗ੍ਰਾਮ ਵਿਚ ਵਿਸ਼ੇਸ਼ ਤਰ੍ਹਾਂ ਦੇ ਉੱਪਰ ਨੀਵੇਂ-ਝੁਕਾਓ ਨਜ਼ਰ ਆਉਂਦੇ ਹਨ ਜੋ ਦਿਲ ਦੇ ਦੋ ਉਪਰਲੇ ਅਤੇ ਦੋ ਹੇਠਲੇ ਚੈਂਬਰਾਂ ਦੇ ਸੁੰਗੜੇਵਿਆਂ ਬਾਰੇ ਦਸਦੇ ਹਨ। ਉਪਰਲਾ ਪਹਿਲਾ ਝੁਕਾਓ (P) ਏਟ੍ਰੀਅਲ ਸੁਗੰੜੇਵੇਂ ਕਰਕੇ ਹੁੰਦਾ ਹੈ ਅਤੇ ਇਸ ਨੂੰ ਏਟ੍ਰੀਅਲ ਕੰਪਲੈੱਕਸ ਕਹਿੰਦੇ ਹਨ। ਹੋਰ ਝੁਕਾਓ Q.R.S ਅਤੇ T ਵੈਂਟਰੀਕਲਜ਼ ਕਰਕੇ ਹੁੰਦੇ ਹਨ ਅਤੇ ਇਸ ਨੂੰ ਵੈਂਟਰੀਕਲ ਕੰਪਲੈੱਕਸ ਕਿਹਾ ਜਾਂਦਾ ਹੈ। ਇਸ ਸਾਧਾਰਨ ਹਾਲਤ ਨਾਲੋਂ ਮਾਮੂਲੀ ਜਿੰਨਾ ਫ਼ਰਕ ਦਿਲ ਵਿਚ ਕਿਸੇ ਵਿਗਾੜ ਬਾਰੇ ਸੰਕੇਤ ਕਰਦਾ ਹੈ। ਇਸ ਰਾਹੀਂ ਵਿਸਥਾਰ ਪੂਰਵਕ ਪਤਾ ਲਗਾਇਆ ਜਾ ਸਕਦਾ ਹੈ-ਕਿ ਕੀ ਦਿਲ ਆਕਾਰ ਵਿਚ ਵੱਧ ਚੁੱਕਾ ਹੈ ਅਤੇ ਇਸ ਦਾ ਕੋਈ ਹਿੱਸਾ ਵੱਧ ਗਿਆ ਹੈ ? ਕੀ ਦਿਲ ਦੀ ਚਾਲ ਵਿਚ ਬੇਤਰਤੀਬੀ ਹੈ ਅਤੇ ਇਹ ਬੇਤਰਤੀਬੀ ਕਿਥੋਂ ਉਤਪੰਨ ਹੁੰਦੀ ਹੈ? ਕੀ ਦਿਲ ਦੀ

ਹੌਲੀ ਚਾਲ ਕਿਸੇ ਸਰੀਰਕ ਨੁਕਸ ਜਾਂ ਦਿਲ ਦੀ ਰੁਕਵਟ ਕਾਰਨ ਹੈ? ਇਲੈੱਕਟ੍ਰੋਕਾਰਡੀਓਗ੍ਰਾਮ ਰਾਹੀਂ ਖ਼ੂਨ ਦੇ ਦਬਾਉ ਦੇ ਵਧੇਰੇ ਹੋਣ ਜਾਂ ਥਾਈਰਾੱਇਡ ਬੀਮਾਰੀਆਂ ਦਾ ਪਤਾ ਵੀ ਲਗਾਇਆ ਜਾ ਸਕਦਾ ਹੈ।

ਹ.ਪੁ.–ਐਨ. ਬ੍ਰਿ. 8 : 225 ; ਐਨ. ਬ੍ਰਿ. ਮਾ. 3 : 835

**ਇਲੈੱਕਟ੍ਰੋਕੈਮਿਸਟਰੀ** : ਇਹ ਭੌਤਿਕ-ਰਸਾਇਣ-ਵਿਗਿਆਨ ਦੀ ਉਹ ਸ਼ਾਖ਼ਾ ਹੈ ਜੋ ਬਿਜਲੀ ਅਤੇ ਰਸਾਇਣਿਕ ਤਬਦੀਲੀ ਦੇ ਆਪਸੀ ਸਬੰਧਾਂ ਬਾਰੇ ਜਾਣਕਾਰੀ ਦਿੰਦੀ ਹੈ।

ਕੁਝ ਰਸਾਇਣਿਕ ਚੀਜ਼ਾਂ ਅਜਿਹੀਆਂ ਹਨ ਜਿਨ੍ਹਾਂ ਦੇ ਘੋਲ ਬਿਜਲੀ- ਸੁਚਾਲਕ ਹੁੰਦੇ ਹਨ। ਬਹੁਤ ਸਾਰੇ ਤੇਜ਼ਾਬ, ਖਾਰ ਅਤੇ ਲੂਣ ਇਸ ਸ਼੍ਰੇਣੀ ਦੇ ਹੀ ਪਦਾਰਥ ਹਨ, ਪਰ ਜਦ ਇਨ੍ਹਾਂ ਦੇ ਘੋਲਾਂ ਵਿਚੋਂ ਬਿਜਲੀ ਲੰਘਾਈ ਜਾਂਦੀ ਹੈ ਤਾਂ ਇਨ੍ਹਾਂ ਦੇ ਅਣੂ ਰਸਾਇਣਿਕ ਤੌਰ ਤੇ ਟੁੱਟ ਕੇ ਹੋਰ ਚੀਜ਼ਾਂ ਬਣਾਉਣੀਆਂ ਸ਼ੁਰੂ ਕਰ ਦਿੰਦੇ ਹਨ। ਇਸ ਅਮਲ ਨੂੰ ਇਲੈੱਕਟ੍ਰਾਲਿਸਿਜ਼ ਕਿਹਾ ਜਾਂਦਾ ਹੈ ਅਤੇ ਜਿਹੜੀਆਂ ਰਸਾਇਣਿਕ ਚੀਜ਼ਾਂ ਇਸ ਤਰ੍ਹਾਂ ਬਿਜਲੀ ਦੀ ਧਾਰਾ ਨਾਲ ਟੁੱਟ ਜਾਂਦੀਆਂ ਹਨ ਉਨ੍ਹਾਂ ਨੂੰ ਇਲੈੱਕਟ੍ਰੋਲਾਈਟ ਦਾ ਨਾਂ ਦਿੱਤਾ ਜਾਂਦਾ ਹੈ।

ਇਲੈੱਕਟ੍ਰਾਲਿਸਿਜ਼ ਦਾ ਅਮਲ ਸ਼ੁਰੂ ਕਰਨ ਲਈ ਇਲੈੱਕਟ੍ਰੋਲਾਈਟ ਦੇ ਘੋਲ ਵਿਚ ਦੋ ਸੀਖਾਂ ਲਟਕਾਈਆਂ ਜਾਂਦੀਆਂ ਹਨ, ਜਿਨ੍ਹਾਂ ਰਾਹੀਂ ਇਸ ਵਿਚੋਂ ਬਿਜਲੀ ਦੀ ਰੌ ਲੰਘਾਈ ਜਾਂਦੀ ਹੈ। ਇਹ ਸੀਖਾਂ ਕਿਸੇ ਸੁਚਾਲਕ ਧਾਤ ਜਾਂ ਗ੍ਰੈਫਾਈਟ ਦੀਆਂ ਬਣੀਆਂ ਹੁੰਦੀਆਂ ਹਨ। ਇਨ੍ਹਾਂ ਨੂੰ ਇਲੈੱਕਟ੍ਰੋਡ ਕਹਿੰਦੇ ਹਨ। ਜਿਹੜਾ ਇਲੈੱਕਟ੍ਰੋਡ ਬੈਟਰੀ ਦੇ ਪਾਜ਼ਿਟਿਵ ਧੁਰੇ ਨਾਲ ਜੋੜਿਆ ਜਾਂਦਾ ਹੈ ਉਸ ਨੂੰ ਐਨੋਡ ਅਤੇ ਜਿਹੜਾ ਨੈਗੇਟਿਵ ਧੁਰੇ ਨਾਲ ਜੋੜਿਆ ਜਾਂਦਾ ਹੈ ਉਸ ਨੂੰ ਕੈਥੋਡ ਕਹਿੰਦੇ ਹਨ।

**ਆਇਨੀਕਰਨ**–ਹਰ ਇਕ ਇਲੈੱਕਟ੍ਰੋਲਾਈਟ ਦੇ ਅਣੂ ਦੋ ਹਿੱਸਿਆਂ ਦੇ ਬਣੇ ਹੁੰਦੇ ਹਨ। ਇਨ੍ਹਾਂ ਵਿਚੋਂ ਇਕ ਉੱਤੇ ਪਾਜ਼ਿਟਿਵ ਚਾਰਜ ਹੁੰਦਾ ਹੈ ਅਤੇ ਦੂਜੇ ਉੱਤੇ ਨੈਗੇਟਿਵ । ਪਾਜ਼ਿਟਿਵ ਚਾਰਜ ਸਦਾ ਨੈਗੇਟਿਵ ਚਾਰਜ ਦੇ ਬਰਾਬਰ ਹੁੰਦਾ ਹੈ, ਜਿਸ ਕਾਰਨ ਅਣੂ ਆਪ ਚਾਰਜਹੀਣ ਹੀ ਹੁੰਦਾ ਹੈ।

ਅਸਲ ਵਿਚ ਅਣੂ ਬਣਦੇ ਹੀ ਉਸ ਖਿੱਚ ਦੁਆਰਾ ਹਨ ਜੋ ਪਾਜ਼ਿਟਿਵ ਅਤੇ ਨੈਗੇਟਿਵ ਹਿੱਸਿਆਂ ਦੇ ਚਾਰਜ ਦੇ ਵਿਚਕਾਰ ਹੁੰਦੀ ਹੈ। ਜੇਕਰ ਅਸੀਂ ਕਿਸੇ ਤਰ੍ਹਾਂ ਇਸ ਖਿੱਚ ਨੂੰ ਘਟਾਅ ਦੇਈਏ ਤਾਂ ਅਣੂਆਂ ਦੇ ਟੁੱਟਣ ਦੀ ਸੰਭਾਵਨਾ ਪੈਦਾ ਹੋ ਜਾਂਦੀ ਹੈ। ਜਦ ਅਸੀਂ ਕਿਸੇ ਇਲੈੱਕਟ੍ਰੋਲਾਈਟ ਨੂੰ ਪਾਣੀ ਵਿਚ ਘੋਲਦੇ ਹਾਂ ਤਾਂ ਬਿਲਕੁਲ ਇਹੋ ਗੱਲ ਹੁੰਦੀ ਹੈ । ਘੁਲਣ ਸਾਰ ਹੀ ਪਾਣੀ ਦੀ ਇਕ ਬਹੁਤ ਪਤਲੀ ਜਿਹੀ ਤਹਿ ਅਣੂਆਂ ਦੇ ਪਾਜ਼ਿਟਿਵ ਅਤੇ ਨੈਗੇਟਿਵ ਹਿੱਸਿਆਂ ਦੇ ਵਿਚਕਾਰ ਚੜ੍ਹ ਜਾਂਦੀ ਹੈ। ਇਹ ਬਿਜਲੱਈ ਸ਼ਕਤੀਆਂ ਨੂੰ ਆਪਣੇ ਵਿਚੋਂ ਦੀ ਲੰਘਣ ਤੋਂ ਰੋਕਦੀ ਹੈ ਜਿਸ ਕਾਰਨ ਉਨ੍ਹਾਂ ਦੀ ਆਪਸੀ ਖਿੱਚ ਖ਼ਤਮ ਹੋ ਜਾਂਦੀ ਹੈ। ਇਸ ਤਰ੍ਹਾਂ ਪਾਜ਼ਿਟਿਵ ਤੇ ਨੈਗੇਟਿਵ ਚਾਰਜ ਵਾਲੇ ਹਿੱਸੇ ਅਲੱਗ ਅਲੱਗ ਹੋ ਜਾਂਦੇ ਹਨ ਅਤੇ ਇੱਕਲੇ ਇੱਕਲੇ ਪਾਣੀ ਦੇ ਘੋਲ ਵਿਚ ਤਰਦੇ ਫਿਰਦੇ ਹਨ। ਇਨ੍ਹਾਂ ਹਿੱਸਿਆਂ ਨੂੰ, ਜਿਨ੍ਹਾਂ ਤੇ ਚਾਰਜ ਹੁੰਦਾ ਹੈ, ਆਇਨ ਕਿਹਾ ਜਾਂਦਾ ਹੈ ਅਤੇ ਇਸ ਅਮਲ ਨੂੰ ਆਇਨੀਕਰਨ ਜਾਂ ਆਇਓਨਾਈਜੇਸ਼ਨ ਕਹਿੰਦੇ ਹਨ।

**ਆਇਓਨਾਈਜੇਸ਼ਨ (ਆਇਨੀਕਰਨ) ਦੀ ਡਿਗਰੀ**–ਇਹ ਸਵਾਲ ਪੈਦਾ ਹੁੰਦਾ ਹੈ ਕਿ ਕੀ ਹਰ ਇਕ ਇਲੈੱਕਟ੍ਰੋਲਾਈਟ ਦੇ ਸਾਰੇ ਦੇ ਸਾਰੇ ਅਣੂ ਜੋ ਪਾਣੀ ਵਿਚ ਘੁਲਦੇ ਹਨ ਉਹ ਆਇਓਨਿਕ ਰੂਪ ਧਾਰ ਲੈਂਦੇ ਹਨ ? ਨਹੀਂ, ਕਿਸੇ ਦੇ ਬਹੁਤੇ ਤੇ ਕਿਸੇ ਦੇ ਥੋੜ੍ਹੇ ਇਹ ਰੂਪ ਧਾਰਦੇ ਹਨ। ਆਇਓਨਾਈਜੇਸ਼ਨ ਦੀ ਡਿਗਰੀ ਪ੍ਰਤੀਸ਼ਤ ਵਿਚ ਦੱਸੀ ਜਾਂਦੀ ਹੈ। ਜਿਸ ਦੇ ਬਹੁਤ ਅਣੂ ਟੁੱਟ ਕੇ ਆਇਨ ਬਣਾਉਂਦੇ ਹਨ ਉਸ ਨੂੰ ਪ੍ਰਬਲ ਇਲੈੱਕਟ੍ਰੋਲਾਈਟ ਕਹਿਦੇ ਹਨ ਅਤੇ ਜਿਸ ਦੀ ਆਇਓਨਾਈਜ਼ੇਸ਼ਨ ਦੀ ਡਿਗਰੀ ਘੱਟ ਹੁੰਦੀ ਹੈ ਉਸ ਨੂੰ ਖੀਣ ਇਲੈੱਕਟ੍ਰੋਲਾਈਟ ਕਹਿੰਦੇ ਹਨ।

**ਇਲੈੱਕਟ੍ਰਾਲਿਸਿਜ਼ ਦਾ ਕਾਰਨ**–ਜਦੋਂ ਅਸੀਂ ਕਿਸੇ ਇਲੈੱਕਟ੍ਰੋਲਾਈਟ ਦੇ ਉਸ ਘੋਲ ਵਿਚ ਜਿਸ ਵਿਚ ਪਾਜ਼ਿਟਿਵ ਤੇ ਨੈਗੇਟਿਵ ਆਇਨ ਹੁੰਦੇ ਹਨ, ਦੋ ਇਲੈੱਕਟ੍ਰੋਡ ਲਟਕਾਉਂਦੇ ਹਾਂ ਜਿਨ੍ਹਾਂ ਵਿਚੋਂ ਇਕ ਤੇ ਪਾਜ਼ਿਟਿਵ ਅਤੇ ਦੂਜੇ ਤੇ ਨੈਗੇਟਿਵ ਚਾਰਜ ਹੁੰਦਾ ਹੈ ਤਾਂ ਨੈਗੇਟਿਵ ਆਇਨ ਪਾਜ਼ਿਟਿਵ ਇਲੈੱਕਟ੍ਰੋਡ ਵਲ ਖਿੱਚੇ ਚਲੇ ਆਉਂਦੇ ਹਨ ਅਤੇ ਇਸੇ ਤਰ੍ਹਾਂ ਪਾਜ਼ਿਟਿਵ ਆਇਨ ਨੈਗੇਟਿਵ ਇਲੈੱਕਟ੍ਰੋਡ ਵਲ। ਇਨ੍ਹਾਂ ਨਾਲ ਲਗਣ ਸਾਰ ਇਹ ਆਇਨ ਆਪਣੇ ਆਪਣੇ ਚਾਰਜ ਗਵਾ ਬੈਠਦੇ ਹਨ ਅਤੇ ਚਾਰਜਹੀਣ ਸ਼ਕਲ ਵਿਚ ਬਾਹਰ ਨਿਕਲਦੇ ਹਨ। ਉਦਾਹਰਣ ਦੇ ਤੌਰ ਤੇ ਲੂਣ ਦਾ ਤੇਜ਼ਾਬ ਪਾਣੀ ਵਿਚ ਹਾਈਡਰਆਇਨ ($H^+$) ਅਤੇ ਕਲੋਰਆਇਨ ($Cl^-$) ਦਿੰਦਾ ਹੈ :



$$HCl \rightleftharpoons H^+ + Cl^-$$

ਇਨ੍ਹਾਂ ਵਿਚੋਂ ਹਾਈਡਰਆਇਨ ($H^+$) ਕੈਥੋਡ ਤੇ ਚਾਰਜਹੀਣ ਹੋ ਕੇ ਹਾਈਡ੍ਰੋਜਨ ਗੈਸ ਦੀ ਸ਼ਕਲ ਵਿਚ ਅਤੇ ਕਲੋਰਆਇਨ ਐਨੋਡ ਤੇ ਚਾਰਜਹੀਣ ਹੋ ਕੇ ਕਲੋਰੀਨ ਗੈਸ ਦੀ ਸ਼ਕਲ ਵਿਚ ਬਾਹਰ ਨਿਕਲਦੇ ਹਨ

## ਇਲੈੱਕਟ੍ਰਾਲਿਸਿਜ਼ ਦੇ ਨਿਯਮ

ਇਲੈੱਕਟ੍ਰਲਿਸਿਜ਼ ਦਾ ਅਮਲ ਦੋ ਨਿਯਮਾਂ ਅਨੁਸਾਰ ਹੁੰਦਾ ਹੈ ਜਿਨ੍ਹਾਂ ਨੂੰ ਫ਼ੈਰਾਡੇ ਦੇ ਇਲੈੱਕਟ੍ਰਾੱਲਿਸਿਜ਼ ਸਬੰਧੀ ਨਿਯਮ ਕਿਹਾ ਜਾਂਦਾ ਹੈ।

**ਫ਼ੈਰਾਡੇ ਦਾ ਪਹਿਲਾ ਨਿਯਮ**–ਹਰ ਇਕ ਆਇਨ ਦੀ ਮਿਕਦਾਰ, ਜਿਹੜੀ ਇਲੈੱਕਟ੍ਰਾੱਲਿਸਿਜ਼ ਦੇ ਅਮਲ ਵਿਚ ਚਾਰਜਹੀਣ ਹੋ ਕੇ ਬਾਹਰ ਨਿਕਲਦੀ ਹੈ, ਉਸ ਬਿਜਲੀ ਦੀ ਮਿਕਦਾਰ ਦੇ ਅਨੁਪਾਤੀ ਹੁੰਦੀ ਹੈ ਜੋ ਇਲੈੱਕਟ੍ਰੋਲਾਈਟ ਦੇ ਘੋਲ ਵਿਚੋਂ ਲੰਘਾਈ ਜਾਂਦੀ ਹੈ। ਜੇਕਰ 'C' ਐਂਪੀਅਰ ਦੀ ਬਿਜਲੀਧਾਰਾ 't' ਸੈਕੰਡਾਂ ਲਈ ਲੰਘਾਈ ਜਾਵੇ ਤਾਂ ਕੁੱਲ ਬਿਜਲੀ ਦੀ ਮਿਕਦਾਰ ਜੋ ਲੰਘਦੀ ਹੈ= $C \times t$ ਕੂਲੰਬ ਅਤੇ ਜੇ W ਕਿਸੇ ਆਇਨ ਦਾ ਭਾਰ ਹੋਵੇ ਜੋ ਚਾਰਜਹੀਣ ਹੁੰਦਾ ਹੈ

ਤਾਂ $W \propto Ct$

ਜਾਂ, $W = Ctz$, ਜਿੱਥੇ z ਇਕ ਸਥਿਰ-ਅੰਕ ਹੈ ਜਿਸ ਨੂੰ ਬਿਜਲ-ਰਸਾਇਣਿਕ ਤੁਲ-ਅੰਕ ਕਹਿੰਦੇ ਹਨ।

ਜੇਕਰ $C = 1$ ਐਂਪੀਅਰ

ਅਤੇ $t = 1$ ਸੈਕੰਡ

ਤਾਂ $W = Z$

ਇਸ ਤਰ੍ਹਾਂ ਕਿਸੇ ਆਇਨ ਦਾ ਬਿਜਲ-ਰਸਾਇਣਿਕ ਤੁਲ-ਅੰਕ ਕੱਢਣ ਲਈ ਉਸ ਦੇ ਘੋਲ ਵਿਚੋਂ 1 ਐਂਪੀਅਰ ਦੀ ਬਿਜਲੀ ਧਾਰਾ 1 ਸੈਕੰਡ ਲਈ ਲੰਘਾਉ। ਜਿੰਨੇ ਗ੍ਰਾਮ ਆਇਨ ਬਾਹਰ ਨਿਕਲਣ ਉਹੋ ਉਸ ਦਾ ਬਿਜਲ-ਰਸਾਇਣਿਕ ਤੁਲ-ਅੰਕ ਹੈ।

**ਫ਼ੈਰਾਡੇ ਦਾ ਦੂਜਾ ਨਿਯਮ**–ਜਦੋਂ ਬਿਜਲੀ ਦੀ ਇਕੋ ਧਾਰਾ ਵੱਖ ਵੱਖ ਇਲੈੱਕਟ੍ਰੋਲਾਈਟਾਂ ਦੇ ਘੋਲ ਵਿਚ ਕਿਸੇ ਨਿਸ਼ਚਿਤ ਕੀਤੇ ਸਮੇਂ ਲਈ ਲੰਘਾਈ ਜਾਵੇ ਤਾਂ ਇਸ ਸਮੇਂ ਵਿਚ ਜੋ ਆਇਨ

ਚਾਰਜਹੀਣ ਹੋ ਕੇ ਬਾਹਰ ਨਿਕਲਣਗੇ ਉਨ੍ਹਾਂ ਦਾ ਭਾਰ ਉਨ੍ਹਾਂ ਦੇ ਬਿਜਲ-ਰਸਾਇਣਿਕ ਤੁਲ-ਅੰਕ ਦੇ ਅਨੁਪਾਤੀ ਹੋਵੇਗਾ।

ਹਾਈਡ੍ਰੋਜਨ ਦਾ ਤੁਲ-ਅੰਕ ਭਾਰ 1.008 ਗ੍ਰਾਮ ਹੁੰਦਾ ਹੈ। ਵੇਖਣ ਵਿਚ ਆਇਆ ਹੈ ਕਿ ਇੰਨੀ ਹਾਈਡ੍ਰੋਜਨ ਕੱਢਣ ਲਈ 96500 ਕੂਲੰਬ ਬਿਜਲੀ ਲਗਦੀ ਹੈ; ਤਾਂ ਸਪੱਸ਼ਟ ਹੈ ਕਿ 96500 ਕੂਲੰਬ ਬਿਜਲੀ ਨਾਲ ਹਰ ਇਕ ਆਇਨ ਦਾ ਕਿ ਤੁਲ-ਅੰਕ ਭਾਰ ਬਿਜਲ-ਵਿਯੋਜਿਤ ਹੋਵੇਗਾ-ਜਿਵੇਂ ਕਿ ਇੰਨੀ ਬਿਜਲੀ ਨਾਲ ਚਾਂਦੀ ਦੇ 108 ਗ੍ਰਾਮ ਅਤੇ ਤਾਂਬੇ ਦੇ 31.78 ਗ੍ਰਾਮ ਬਾਹਰ ਨਿਕਲਦੇ ਹਨ। ਇਸ ਤਰ੍ਹਾਂ ਇਹ ਨਿਯਮ ਸਾਨੂੰ ਕਿਸੇ ਆਇਨ ਦੇ ਤੁਲ-ਅੰਕ ਭਾਰ ਕੱਢਣ ਵਿਚ ਸਹਾਇਤਾ ਦਿੰਦਾ ਹੈ।

**ਇਲੈੱਕਟ੍ਰੌਲਿਸਿਜ਼ ਅਮਲ ਦੇ ਫ਼ਾਇਦੇ**—ਇਹ ਬੜਾ ਲਾਭ-ਦਾਇਕ ਅਮਲ ਹੈ। ਇਸ ਨਾਲ ਅਸੀਂ ਕਈ ਰਸਾਇਣਿਕ ਵਸਤੂਆਂ ਜਿਵੇਂ ਹਾਈਡ੍ਰੋਜਨ, ਆੱਕਸੀਜਨ, ਕਲੋਰੀਨ, ਕਾਸਟਿਕ ਸੋਡਾ ਆਦਿ ਬਣਾਉਂਦੇ ਹਾਂ। ਇਸੇ ਅਮਲ ਦੀ ਵਰਤੋਂ ਕਰਕੇ ਅਸੀਂ ਕਈ ਧਾਤਾਂ ਬਣਾਉਂਦੇ ਅਤੇ ਸਾਫ਼ ਕਰਦੇ ਹਾਂ ਜਿਵੇਂ ਸੋਨਾ, ਚਾਂਦੀ, ਐਲੂ-ਮਿਨੀਅਮ, ਤਾਂਬਾ, ਜਿਸਤ ਆਦਿ। ਇਸੇ ਕਿਰਿਆ ਨਾਲ ਅਸੀਂ ਕਈ ਧਾਤਾਂ ਦੀਆਂ ਚੀਜ਼ਾਂ ਉੱਤੇ ਨਿਕਲ, ਚਾਂਦੀ, ਸੋਨਾ ਆਦਿ ਦੀ ਪਾਣ ਚੜ੍ਹਾਉਂਦੇ ਹਾਂ।

**ਘੋਲਾਂ ਦੀ ਸੁਚਾਲਕਤਾ ਤੇ ਕੁਚਾਲਕਤਾ**—ਜੇਕਰ ਅਸੀਂ ਵੱਖ ਵੱਖ ਇਲੈੱਕਟ੍ਰੋਲਾਈਟਾਂ ਦੇ ਤੁਲ-ਅੰਕ ਭਾਰ ਇਕੋ ਜਿੰਨੇ ਪਾਣੀ ਵਿਚ ਘੋਲੀਏ ਤਾਂ ਉਨ੍ਹਾਂ ਦੇ ਘੋਲ ਇਕੋ ਜਿੰਨੇ ਸੁਚਾਲਕ ਨਹੀਂ ਹੋਣਗੇ। ਅਸਲ ਵਿਚ ਬਿਜਲੀ-ਧਾਰਾ ਘੋਲ ਵਿਚਲੇ ਆਇਨਾਂ ਦੇ ਰਾਹੀਂ ਲੰਘਦੀ ਹੈ ਇਸ ਲਈ ਜਿਸ ਘੋਲ ਵਿਚ ਬਹੁਤੇ ਆਇਨ ਹੁੰਦੇ ਹਨ ਉਹ ਸੁਚਾਲਕ ਅਤੇ ਜਿਸ ਵਿਚ ਥੋੜ੍ਹੇ ਉਹ ਕੁਚਾਲਕ ਹੁੰਦਾ ਹੈ। ਇਸ ਤਰ੍ਹਾਂ ਪ੍ਰਬਲ ਇਲੈੱਕਟ੍ਰੋਲਾਈਟ ਦਾ ਘੋਲ ਸੁਚਾਲਕ ਹੁੰਦਾ ਹੈ ਅਤੇ ਖੀਣ ਇਲੈਕਟ੍ਰੋਲਾਈਟ ਦਾ ਕੁਚਾਲਕ। ਇਸ ਅਸੂਲ ਰਾਹੀਂ ਅਸੀ ਕਿਸੇ ਘੋਲ ਦੀ ਸੁਚਾਲਕਤਾ ਦਾ ਪਤਾ ਕਰਕੇ ਉਸ ਦੀ ਆਇਨੀਕਰਨ ਦੀ ਡਿਗਰੀ ਪਤਾ ਕਰ ਸਕਦੇ ਹਾਂ।

**ਬਿਜਲੀ ਦੀ ਧਾਰਾ ਲੰਘਾਉਣ ਵਿਚ ਆਇਨਾਂ ਦਾ ਹਿੱਸਾ**—ਇਹ ਅਸੀਂ ਜਾਣ ਗਏ ਹਾਂ ਕਿ ਕਿਸੇ ਘੋਲ ਵਿਚੋਂ ਬਿਜਲੀ ਦਾ ਲੰਘਣਾ ਉਨ੍ਹਾਂ ਆਇਨਾਂ ਤੇ ਨਿਰਭਰ ਹੈ ਜੋ ਉਸ ਵਿਚ ਹੁੰਦੇ ਹਨ। ਪਰ ਕੀ ਪਾਜ਼ਿਟਿਵ ਆਇਨ ਤੇ ਨੈਗੇਟਿਵ ਆਇਨ ਇਹ ਬਿਜਲੀ ਲੰਘਾਉਣ ਵਿਚ ਇਕੋ ਜਿੰਨੇ ਸਹਾਇਕ ਹੁੰਦੇ ਹਨ ? ਨਹੀਂ, ਹਰ ਇਕ ਆਇਨ ਆਪਣੀ ਚਾਲ ਅਨੁਸਾਰ ਇਸ ਵਿਚ ਹਿੱਸਾ ਪਾਉਂਦਾ ਹੈ। ਜਿਹੜੇ ਆਇਨ ਤੇਜ਼ ਚਾਲ ਵਾਲੇ ਹੁੰਦੇ ਹਨ ਉਨ੍ਹਾਂ ਰਾਹੀਂ ਧਾਰਾ ਦਾ ਬਹੁਤਾ ਹਿੱਸਾ ਲੰਘਦਾ ਹੈ ਅਤੇ ਜੋ ਘੱਟ ਚਾਲ ਵਾਲੇ, ਉਨ੍ਹਾਂ ਰਾਹੀਂ ਥੋੜ੍ਹਾ ਹਿੱਸਾ।

ਇਸ ਤਰ੍ਹਾਂ ਬਿਜਲੀ ਦੀ ਧਾਰਾ ਦਾ ਜੋ ਹਿੱਸਾ ਕੋਈ ਆਇਨ ਲੰਘਾਉਂਦਾ ਹੈ ਉਸ ਨੂੰ ਉਸ ਦਾ ਵਟਾਂਦਰਾ-ਅੰਕ (ਟਰਾਂਸਪੋਰਟ ਨੰਬਰ) ਆਖਦੇ ਹਨ।

ਹੁਣ ਕਿਉਂਕਿ ਹਰ ਇਕ ਆਇਨ ਦੀ ਚਾਲ ਵੱਖ ਵੱਖ ਹੁੰਦੀ ਹੈ, ਇਸ ਕਰਕੇ ਜਦੋਂ ਅਸੀਂ ਕਿਸੇ ਇਲੈੱਕਟ੍ਰੋਲਾਈਟ ਦੇ ਘੋਲ ਵਿਚੋਂ ਬਿਜਲੀ ਦੀ ਧਾਰਾ ਲੰਘਾਉਂਦੇ ਹਾਂ ਤਾਂ ਵੱਖ ਵੱਖ ਆਇਨਾਂ ਦੀ ਮਾਤਰਾ ਦੋਹਾਂ ਇਲੈੱਕਟ੍ਰੋਡਾਂ ਦੁਆਲੇ ਵੱਖ ਵੱਖ ਮਾਤਰਾ ਵਿਚ ਘਟਦੀ ਹੈ। ਇਸ ਘਾਟੇ ਦਾ ਪਤਾ ਕਰਨ ਨਾਲ ਅਸੀਂ ਕਿਸੇ ਆਇਨ ਦਾ ਵਟਾਂਦਰਾ- ਅੰਕ ਕੱਢ ਸਕਦੇ ਹਾਂ।

**ਸਾਂਝੇ ਆਇਨ ਦਾ ਅਸਰ**—ਹਰ ਇਕ ਇਲੈੱਕਟ੍ਰੋਲਾਈਟ ਦੇ ਕਿਸੇ ਮਿਥੇ ਤਾਪਮਾਨ ਤੇ ਸੰਘਣੇ ਤੋਂ ਸੰਘਣੇ ਘੋਲ ਵਿਚ ਜੋ ਆਇਨ ਹੁੰਦੇ ਹਨ ਉਨ੍ਹਾਂ ਦਾ ਗੁਣਨਫਲ ਇਕੋ ਜਿੰਨਾ ਰਹਿੰਦਾ ਹੈ। ਇਸ ਗੁਣਨਫਲ ਨੂੰ ਘੁਲਣਸ਼ੀਲਤਾ ਗੁਣਕ (ਸਾਲੂਬਿਲਿਟੀ ਪ੍ਰਾਡਕਟ) ਕਿਹਾ ਜਾਂਦਾ ਹੈ।

ਜੇਕਰ ਅਸੀਂ ਅਜਿਹੇ ਘੋਲ ਵਿਚ ਬਾਹਰੋਂ ਕੋਈ ਹੋਰ ਵਸਤੂ ਪਾਈਏ, ਜਿਸ ਵਿਚ ਇਕ ਆਇਨ ਉਹੋ ਹੋਵੇ ਜੋ ਘੋਲ ਵਿਚ ਪਹਿਲੇ ਹੀ ਮੌਜੂਦ ਹੈ ਤਾਂ ਸਪੱਸ਼ਟ ਹੈ ਕਿ ਉਸ ਆਇਨ ਦੀ ਗਿਣਤੀ ਵੱਧ ਜਾਵੇਗੀ ਅਤੇ ਇਸ ਕਰਕੇ ਗੁਣਨਫਲ ਵੀ ਵੱਧ ਜਾਵੇਗਾ। ਇਸ ਲਈ ਗੁਣਨਫਲ, ਜੋ ਵੱਧ ਨਹੀਂ ਸਕਦਾ, ਉਹੋ ਰਖਣ ਲਈ ਦੂਜੇ ਆਇਨ ਦੀ ਗਿਣਤੀ ਆਪਣੇ ਆਪ ਘੱਟ ਜਾਂਦੀ ਹੈ। ਇਸ ਦਾ ਅਰਥ ਇਹ ਹੈ ਕਿ ਘੋਲ ਵਿਚ ਇਕ ਕਿਸਮ ਦੇ ਆਇਨਾਂ ਦੀ ਗਿਣਤੀ ਵਧਾਉਣ ਨਾਲ ਦੂਜੀ ਕਿਸਮ ਦੀ ਗਿਣਤੀ ਘੱਟ ਜਾਂਦੀ ਹੈ।

ਇਸ ਤਰ੍ਹਾਂ ਅਸੀ ਕਿਸੇ ਘੋਲ ਵਿਚ ਆਇਨਾਂ ਦੀ ਗਿਣਤੀ ਘਟਾ ਵਧਾ ਸਕਦੇ ਹਾਂ। ਇਹ ਗੱਲ ਬੜੀ ਮਹੱਤਤਾ ਵਾਲੀ ਹੈ ਅਤੇ ਇਸ ਨੂੰ ਅਸੀਂ ਰਸਾਇਣਿਕ ਵਿਸ਼ਲੇਸ਼ਣ ਵਿਚ ਵਰਤਦੇ ਹਾਂ।

**ਇਲੈੱਕਟ੍ਰੋਪਲੇਟਿੰਗ (ਬਿਜਲਈ-ਮੁਲੰਮਾ)** : ਕਿਸੇ ਘਟੀਆ ਧਾਤ ਦੀ ਸਤ੍ਹਾ ਨੂੰ ਵਧੀਆ ਧਾਤ ਦੀ ਇਕਸਾਰ ਤਹਿ ਨਾਲ ਢਕਣ ਨੂੰ ਇਲੈੱਕਟ੍ਰੋਪਲੇਟਿੰਗ ਆਖਦੇ ਹਨ। ਅਜਿਹਾ ਸਜਾਵਟ ਲਈ, ਧੋਖਾ ਦੇਣ ਲਈ, ਖੋਰ ਪ੍ਰਤਿਰੋਧ ਆਦਿ ਵਧਾਉਣ ਲਈ ਕੀਤਾ ਜਾਂਦਾ ਹੈ। ਉਦਾਹਰਣ ਵਜੋਂ ਸਟੀਲ ਦੀ ਸਤ੍ਹਾ ਨੂੰ ਤਾਂਬੇ ਨਾਲ ਢਕਣਾ, ਸਟੀਲ ਦੀ ਸਤ੍ਹਾ ਨੂੰ ਕਲੱਈ ਨਾਲ ਢਕਣਾ ਆਦਿ।

ਇਲੈੱਕਟ੍ਰੋਪਲੇਟਿੰਗ ਕਰਨ ਲਈ ਹੇਠਾਂ ਲਿਖੀਆਂ ਸਟੇਜਾਂ ਵਿਚੋਂ ਲੰਘਣਾ ਪੈਂਦਾ ਹੈ :-

**ਕਲੀਨਿੰਗ**—ਕਿਸੇ ਵਸਤੂ ਨੂੰ ਇਲੈੱਕਟ੍ਰੋਪਲੇਟ ਕਰਨ ਤੋਂ ਪਹਿਲਾਂ ਚੰਗੀ ਤਰ੍ਹਾਂ ਸਾਫ਼ ਕੀਤਾ ਜਾਂਦਾ ਹੈ ਤਾਂ ਕਿ ਉਸ ਉੱਤੇ ਲੱਗੀ ਗ੍ਰੀਸ, ਮਿੱਟੀ ਜਾਂ ਕੋਈ ਹੋਰ ਚੀਜ਼ ਉਤਰ ਜਾਵੇ। ਅਜਿਹਾ ਕਾਰਬਨੀ ਘੋਲਕ ਵਰਤ ਕੇ ਜਾਂ ਐਲਕਲੀ ਘੋਲਾਂ ਦਾ ਪ੍ਰਯੋਗ ਕਰਕੇ ਕੀਤਾ ਜਾ ਸਕਦਾ ਹੈ। ਵਸਤੂ ਨੂੰ ਪਹਿਲਾਂ ਉਬਲਦੇ ਘੋਲਕ ਵਿਚ, ਫਿਰ ਠੰਢੇ ਘੋਲਕ ਵਿਚ ਅਤੇ ਬਾਅਦ ਵਿਚ ਘੋਲਕ ਨੂੰ ਉਬਾਲ ਦਰਜੇ ਤੋਂ ਉੱਪਰ ਗਰਮ ਕਰਨ ਤੇ ਬਣੇ ਵਾਸ਼ਪਾਂ ਵਿਚ ਡੁਬੋਇਆ ਜਾਂਦਾ ਹੈ। ਕਾਰਬਨੀ ਘੋਲਕਾਂ ਵਿਚੋਂ ਟ੍ਰਾਈਕਲੋਰੋ-ਐਥੀਲੀਨ ਦਾ ਨਾਂ ਲੈ ਸਕਦੇ ਹਾਂ। ਉਸ ਤੋਂ ਬਾਅਦ ਵਸਤੂ ਨੂੰ ਇਮਲਸ਼ਨ ਕਲੀਨਰ ਦੇ ਘੋਲ ਵਿਚ ਡਬੋਇਆ ਜਾਂਦਾ ਹੈ। ਇਮਲਸ਼ਨ ਕਲੀਨਰਾਂ ਵਿਚੋਂ ਅਸੀਂ ਸਾਬਣ ਦੇ ਘੋਲ ਵਿਚ ਲਟਕ ਰਹੇ ਕੈਰੋਸੀਨ ਦਾ ਨਾਂ ਲੈ ਸਕਦੇ ਹਾਂ। ਇਮਲਸ਼ਨ ਕਲੀਨਿੰਗ ਗ੍ਰੀਸ ਜਾਂ ਮਿੱਟੀ ਆਦਿ ਦੀ ਪਰਤ ਨੂੰ ਹਟਾਉਣ ਲਈ ਵਰਤੀ ਜਾਂਦੀ ਹੈ। ਐਲਕਲੀ ਘੋਲਾਂ ਦੀ ਵਰਤੋਂ ਉਦੋਂ ਕੀਤੀ ਜਾਂਦੀ ਹੈ ਜਦੋਂ ਵਸਤੂ ਉੱਤੇ ਗ੍ਰੀਸ ਜਾਂ ਤੇਲ ਆਦਿ ਬਹੁਤੀ ਮਾਤਰਾ ਵਿਚ ਨਾ ਲੱਗੇ ਹੋਣ। ਐਲਕਲੀ ਘੋਲਾਂ ਵਿਚੋਂ ਸੋਡੀਅਮ ਹਾਈਡ੍ਰਾੱਕਸਾਈਡ, ਸੋਡੀਅਮ ਕਾਰਬੋਨੇਟ ਆਦਿ ਦਾ ਨਾਂ ਲੈ ਸਕਦੇ ਹਾਂ। ਅਜਿਹੇ ਕਲੀਨਰਾਂ ਦਾ ਪ੍ਰਯੋਗ ਦੋ ਤਰ੍ਹਾਂ ਹੋ ਸਕਦਾ ਹੈ : (1) ਗਰਮ ਘੋਲ ਵਿਚ ਵਸਤੂ ਨੂੰ ਡਬੋ ਕੇ ਅਤੇ (2) ਬਿਜਲੀ ਦੇ ਕਰੰਟ ਦਾ ਪ੍ਰਯੋਗ ਕਰਕੇ, ਜਿਸ ਨੂੰ ਇਲੈੱਕਟ੍ਰੋਕਲੀਨਿੰਗ ਆਖਿਆ ਜਾਂਦਾ ਹੈ।

ਗ੍ਰੀਸ ਜਾਂ ਮਿੱਟੀ ਦੀ ਪਰਤ ਦੂਰ ਕਰਨ ਤੋਂ ਬਾਅਦ ਅਗਲਾ ਕੰਮ ਆੱਕਸਾਈਡ ਨੂੰ ਦੂਰ ਕਰਨਾ ਹੈ। ਅਜਿਹਾ ਤੇਜ਼ਾਬ ਦੇ ਘੋਲ ਨਾਲ ਕੀਤਾ ਜਾਂਦਾ ਹੈ। ਤੇਜ਼ਾਬ ਦੀ ਚੋਣ ਵਸਤੂ ਅਤੇ ਆੱਕਸਾਈਡ ਦੀ ਮਾਤਰਾ ਤੇ ਨਿਰਭਰ ਹੈ। ਲੋਹੇ ਅਤੇ ਸਟੀਲ ਵਾਸਤੇ ਗੰਧਕ ਅਤੇ ਲੂਣ ਤੇ ਤੇਜ਼ਾਬ ਦਾ ਪ੍ਰਯੋਗ ਕੀਤਾ ਜਾਂਦਾ ਹੈ। ਆੱਕਸਾਈਡ ਦੀ ਪਰਤ ਹਟਾਉਣ ਵਿਚ ਜੋ ਮੁਸ਼ਕਿਲ ਪੇਸ਼ ਆਉਂਦੀ ਹੈ, ਉਹ ਹੈ ਸਟੀਲ ਦੁਆਰਾ ਹਾਈਡ੍ਰੋਜਨ ਦਾ ਸੋਖਣ। ਸਟੀਲ ਹਾਈਡ੍ਰੋਜਨ ਸੋਖ ਕੇ

ਫੁੱਟਣਸ਼ੀਲ ਹੋ ਜਾਂਦਾ ਹੈ। ਇਸ ਲਈ ਵਸਤੂ ਨੂੰ ਜ਼ਿਆਦਾ ਦੇਰ ਤੇਜ਼ਾਬ ਦੇ ਘੋਲ ਵਿਚ ਡਬੋ ਕੇ ਨਹੀਂ ਰਖਣਾ ਚਾਹੀਦਾ। ਤਾਂਬੇ ਜਾਂ ਪਿੱਤਲ ਤੋਂ ਆੱਕਸਾਈਡ ਦੀ ਪਰਤ ਦੂਰ ਕਰਨ ਲਈ ਗੰਧਕ ਦੇ ਤੇਜ਼ਾਬ ਵਿਚ ਲੂਣ ਤੇ ਸ਼ੋਰੇ ਦਾ ਤੇਜ਼ਾਬ ਥੋੜ੍ਹੀ ਮਾਤਰਾ ਵਿਚ ਮਿਲਾ ਦਿੱਤੇ ਜਾਂਦੇ ਹਨ।

ਉਸ ਤੋਂ ਬਾਅਦ ਵਸਤੂ ਨੂੰ ਚਮਕ ਦੇਣ ਲਈ ਕਿਸੇ ਘੋਲ ਵਿਚ ਡਬੋਇਆ ਜਾਂਦਾ ਹੈ ਅਤੇ ਘੋਲ ਵਿਚੋਂ ਬਿਜਲੀ ਦਾ ਕਰੰਟ ਲੰਘਾਇਆ ਜਾਂਦਾ ਹੈ। ਇੰਜ ਕਰਨ ਨਾਲ ਵਸਤੂ (ਧਾਤ) ਤੇ ਚਮਕ ਆ ਜਾਂਦੀ ਹੈ। ਇਸ ਤਰੀਕੇ ਨੂੰ ਇਲੈੱਕਟ੍ਰੋਪਾੱਲਸ਼ਿੰਗ ਕਿਹਾ ਜਾਂਦਾ ਹੈ।

**ਪਲੇਟਿੰਗ ਬਾਥ**—ਪਲੇਟਿੰਗ ਬਾਥ ਵਿਚ ਉਸ ਧਾਤ ਦੇ ਆਇਨ ਹੋਣੇ ਜ਼ਰੂਰੀ ਹਨ ਜਿਹੜੀ ਵਸਤੂ ਤੇ ਜੰਮਾਉਣੀ ਹੋਵੇ, ਉਦਾਹਰਣ ਵਜੋਂ ਕਿਸੇ ਵਸਤੂ ਉੱਤੇ ਚਾਂਦੀ ਦੀ ਪਰਤ ਜੰਮਾਉਣ ਲਈ ਸੋਡੀਅਮ ਆਰਜੈਂਟੋ ਸਾਇਆਨਾਈਡ ਦੇ ਘੋਲ ਦੀ ਵਰਤੋਂ ਕੀਤੀ ਜਾਂਦੀ ਹੈ। ਬਾਥ ਵਿਚ ਕੁਝ ਹੋਰ ਰਸਾਇਣਾਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ। ਅਜਿਹਾ ਬਿਜਲਈ ਚਾਲਕਤਾ ਵਿਚ ਸੋਧ ਕਰਨ ਲਈ ਜਾਂ ਵਸਤੂ ਤੇ ਵਿਸ਼ੇਸ਼ ਚਮਕ ਲਿਆਉਣ ਲਈ ਕੀਤਾ ਜਾਂਦਾ ਹੈ।

ਬਾਥ ਦੀ ਚੋਣ ਵੇਲੇ ਕਈ ਗੱਲਾਂ ਦਾ ਖ਼ਿਆਲ ਰਖਣਾ ਬਹੁਤ ਜ਼ਰੂਰੀ ਹੈ। ਇਹ ਧਿਆਨ ਰਖਣਾ ਚਾਹੀਦਾ ਹੈ ਕਿ ਵਸਤੂ ਬਿਜਲੀ ਦਾ ਕਰੰਟ ਗੁਜ਼ਾਰਨ ਤੋਂ ਪਹਿਲਾਂ ਹੀ ਬਾਥ ਵਿਚ ਡਬੋਣ ਤੇ ਕੋਈ ਰਸਾਇਣਿਕ ਕਿਰਿਆ ਨਾ ਕਰੇ, ਜਿਵੇਂ ਕਿ ਜਦੋਂ ਲੋਹੇ ਦੀ ਵਸਤੂ ਨੂੰ ਨੀਲੇ ਥੋਥੇ ਦੇ ਘੋਲ ਵਿਚ ਰਖਿਆ ਜਾਂਦਾ ਹੈ ਤਾਂ ਰਸਾਇਣਿਕ ਕਿਰਿਆ ਨਾਲ ਉਸ ਤੇ ਤਾਂਬੇ ਦੀ ਤਹਿ ਜੰਮ ਜਾਂਦੀ ਹੈ। ਇਸ ਮੁਸ਼ਕਿਲ ਤੋਂ ਛੁਟਕਾਰਾ ਪਾਉਣ ਲਈ ਅਜਿਹੇ ਯੋਗਿਕ ਦੀ ਵਰਤੋਂ ਕਰਨੀ ਚਾਹੀਦੀ ਹੈ, ਜਿਸ ਵਿਚ ਵਸਤੂ ਤੇ ਜਮਾਏ ਜਾਣ ਵਾਲੀ ਧਾਤ ਦੇ ਆਇਨ ਮਿਸ਼ਰਿਤ ਰੂਪ ਵਿਚ ਹੋਣ।

**ਕਾਪਰ ਬਾਥ**—ਇਸ ਬਾਥ ਵਿਚ ਕਾਪਰ ਸਾਇਆਨਾਈਡ ($CuCN$) 22.5 ਗ੍ਰਾ.ਪ੍ਰਤਿ ਲੀਟਰ, ਸੋਡੀਅਮ ਸਾਇਆਨਾਈਡ ($NaCN$) 34 ਗ੍ਰਾ. ਪ੍ਰਤਿ ਲੀਟਰ, ਸੋਡੀਅਮ ਕਾਰਬੋਨੇਟ ($Na_2CO_3$) 15 ਗ੍ਰਾ. ਪ੍ਰਤਿ ਲੀਟਰ ਅਤੇ ਸੋਡੀਅਮ ਥਾਇਓਸਲਫ਼ੇਟ ($Na_2S_2O_3 5H_2O$) ਦੀ ਵਰਤੋਂ ਕੀਤੀ ਜਾਂਦੀ ਹੈ। ਆੱਪਰੇਟਿੰਗ ਤਾਪਮਾਨ 40° ਸੈਂ. ਅਤੇ ਕਰੰਟ ਘਣਤਾ 1.5 ਐਂਪੀਅਰ ਪ੍ਰਤਿ ਵ. ਮੀ. ਰਖੇ ਜਾਂਦੇ ਹਨ।

**ਜੰਮੀ ਤਹਿ ਦੀ ਮੋਟਾਈ ਦਾ ਪਤਾ ਲਗਾਉਣਾ**—ਅਜਿਹਾ ਕਰਨ ਲਈ ਵਸਤੂ (ਕੈਥੋਡ) ਦੀ ਇਲੈੱਕਟ੍ਰੋਪਲੇਟਿੰਗ ਕਰਨ ਤੋਂ ਪਹਿਲਾਂ ਤੇ ਬਾਅਦ ਵਿਚ ਵਜ਼ਨ ਲਿਆ ਜਾਂਦਾ ਹੈ ਤੇ ਇਸ ਤਰ੍ਹਾਂ ਦੋਵੇਂ ਵਜ਼ਨਾਂ ਦੇ ਅੰਤਰ ਤੇ ਜੰਮੀ ਤਹਿ ਦੀ ਮੋਟਾਈ ਦਾ ਪਤਾ ਲਗ ਜਾਂਦਾ ਹੈ। ਦੂਜਾ ਤਰੀਕਾ ਅਜਿਹੇ ਪ੍ਰਤਿਕਰਮਕ (ਰੀਏਜੰਟ) ਦੀ ਵਰਤੋਂ ਹੈ ਜਿਹੜਾ ਜੰਮੀ ਤਹਿ ਨੂੰ ਘੋਲ ਲਵੇ। ਐੱਕਸ-ਕਿਰਨਾਂ ਰਾਹੀਂ ਵੀ ਅਸੀਂ ਤਹਿ ਦੀ ਮੋਟਾਈ ਦਾ ਪਤਾ ਲਗਾ ਸਕਦੇ ਹਾਂ।

**ਇਲੈੱਕਟ੍ਰੋਪਲੇਟਿੰਗ ਦਾ ਸਿਧਾਂਤ**—ਕਿਸੇ ਵਸਤੂ ਜਾਂ ਧਾਤ ਨੂੰ ਇਲੈੱਕਟ੍ਰੋਪਲੇਟ ਕਰਨ ਲਈ ਪਲੇਟਿੰਗ ਬਾਥ ਵਿਚ ਡੁਬੋ ਦਿੱਤਾ ਜਾਂਦਾ ਹੈ। ਪਲੇਟਿੰਗ ਬਾਥ ਵਿਚ ਉਸ ਧਾਤ ਦਾ ਯੋਗਿਕ ਹੁੰਦਾ ਹੈ ਜਿਸ ਦੀ ਤਹਿ ਵਸਤੂ ਤੇ ਜੰਮਾਉਣੀ ਹੋਵੇ। ਵਸਤੂ ਜਾਂ ਧਾਤ ਨੂੰ ਕੈਥੋਡ ਬਣਾਇਆ ਜਾਂਦਾ ਹੈ ਭਾਵ ਵਸਤੂ ਨੂੰ ਬੈਟਰੀ (ਡੀ. ਸੀ. ਸੋਮਾ.) ਦੇ ਨੈਗੇਟਿਵ ਨਾਲ ਜੋੜ ਦਿੱਤਾ ਜਾਂਦਾ ਹੈ, ਜਿਸ ਦੀ ਪਰਤ ਵਸਤੂ ਤੇ ਜੰਮਾਉਣੀ ਹੈ। ਬਿਜਲੀ ਦਾ ਕਰੰਟ ਬਾਥ ਵਿਚੋਂ ਲੰਘਾਉਣ ਤੇ, ਉਹ ਆਇਨਾਂ ਵਿਚ ਟੁੱਟ ਜਾਂਦਾ ਹੈ। ਪਾਜ਼ਿਟਿਵ ਆਇਨ ਕੈਥੋਡ ਤੇ ਅਤੇ ਨੈਗੇਟਿਵ ਆਇਨ ਐਨੋਡ ਤੇ ਚਲੇ ਜਾਂਦੇ ਹਨ। ਐਨੋਡ ਤੋਂ ਧਾਤ ਘੁੱਲ ਤੇ ਫਿਰ ਬਾਥ ਵਿਚ ਆ ਜਾਂਦੀ ਹੈ ਅਤੇ ਇਸ ਤਰ੍ਹਾਂ ਬਾਥ ਦਾ ਗਾੜ੍ਹਾਪਨ ਕਾਇਮ ਰਹਿੰਦਾ ਹੈ।

**ਇਲੈਰਦਾ ਦੀ ਲੜਾਈ** : ਇਟਲੀ ਦੇ ਇਤਿਹਾਸ ਦੀ ਇਹ ਮਹੱਤਵਪੂਰਨ ਲੜਾਈ ਸੀਜ਼ਰ ਅਤੇ ਲੋਕ-ਰਾਜੀ ਧੜੇ ਦੇ ਲੀਡਰ ਜੂਲੀਅਸ ਸ਼ੀਜ਼ਰ ਅਤੇ ਉੱਚ ਜਾਤੀ ਦੇ ਧੜੇ ਦੇ ਲੀਡਰ ਪਾਂਪੀ ਵਿਚਕਾਰ ਲੜੀ ਗਈ ਸੀ। ਸੀਜ਼ਰ ਨੇ ਆਪਣੀ ਦੋ ਮਹੀਨਿਆਂ ਦੀ ਮੁਹਿੰਮ ਵਿਚ ਸਾਰੇ ਇਟਲੀ ਉੱਤੇ ਕਬਜ਼ਾ ਕਰ ਲਿਆ ਸੀ, ਫਿਰ ਵੀ ਉਹ ਇਟਲੀ ਦਾ ਪੂਰੀ ਤਰ੍ਹਾਂ ਹਾਕਮ ਨਾ ਬਣ ਸਕਿਆ ਕਿਉਂਕਿ ਪਾਂਪੀ ਦਾ ਯੂਨਾਨ ਆਦਿ ਪੂਰਬੀ ਦੇਸ਼ਾਂ ਵਿਚ ਬੜਾ ਜ਼ੋਰ ਸੀ। ਉਹ ਮਿਸਰ, ਸਿਸਲੀ ਅਤੇ ਸਾਰਡੀਨੀਆ ਤੋਂ ਇਟਲੀ ਨੂੰ ਭੇਜੀ ਜਾਣ ਵਾਲੀ ਰਸਦ ਰੋਕ ਸਕਦਾ ਸੀ। ਇਸ ਤੋਂ ਇਲਾਵਾ ਉਸ ਦੀਆਂ ਸਪੇਨੀ ਫ਼ੌਜਾਂ ਇਟਲੀ ਅਤੇ ਗਾਲ ਦੋਹਾਂ ਲਈ ਖਤਰਾ ਬਣੀਆਂ ਹੋਈਆਂ ਸਨ। ਇਸ ਲਈ ਸੀਜ਼ਰ ਪਹਿਲਾਂ ਸਪੇਨ ਵੱਲ ਵਧਿਆ। ਪਾਂਪੀ ਆਪ ਤਾਂ ਉਥੇ ਨਹੀਂ ਸੀ ਪਰ ਉਸ ਦੇ ਤਕੜੇ ਜਰਨੈਲ ਅਫ਼ਰਾਨੀਅਸ ਅਤੇ ਪੈਟਰੀਅਸ ਭਾਰੀ ਫੌਜ ਨਾਲ ਉਥੇ ਮੌਜੂਦ ਸਨ। ਇਲੈਰਦਾ ਦੇ ਦਰਿਆ ਸਿਕੋਰਿਸ ਦੇ ਨਾਲ ਲਗਦੇ ਕਸਬੇ ਵਿਚ ਉਨ੍ਹਾਂ ਦੀਆਂ ਫੌਜਾਂ ਇੱਕਠੀਆਂ ਹੋ ਕੇ ਬੈਠੀਆਂ ਸਨ। ਸੀਜ਼ਰ ਨੇ ਹਮਲਾ ਤਾਂ ਕੀਤਾ ਪਰ ਅਸਫ਼ਲ ਰਿਹਾ। ਫਿਰ ਸਿੱਧੀ ਲੜਾਈ ਦੀ ਚਲਾਕੀ ਵਰਤੀ ਜਾਣ ਲੱਗੀ। ਦਾਅ-ਪੇਚ ਚੱਲਣ ਲੱਗੇ ਅਤੇ ਅੰਤ ਵਿਚ ਅਫ਼ਰਾਨੀਅਸ ਦੀਆਂ ਫ਼ੌਜਾਂ ਨੂੰ ਸੀਜ਼ਰ ਨੇ ਘੇਰੇ ਵਿਚ ਲੈ ਲਿਆ ਅਤੇ ਪਾਣੀ ਦੀ ਸਪਲਾਈ ਤੇ ਕਬਜ਼ਾ ਕਰ ਕੇ ਅਫ਼ਰਾਨੀਅਸ ਨੂੰ ਸਮਝੌਤਾ ਕਰਨ ਤੇ ਮਜਬੂਰ ਕੀਤਾ। ਚਾਲਾਂ ਆਦਿ ਦੇ ਪੱਖ ਤੋਂ ਦੁਨੀਆ ਵਿਚ ਇਲੈਰਦਾ ਦੀ ਲੜਾਈ ਵਰਗੀ ਸ਼ਾਇਦ ਹੋਰ ਕੋਈ ਉਦਾਹਰਣ ਨਹੀਂ ਮਿਲਦੀ। ਰਾਜਨੀਤਿਕ ਪੱਖ ਤੋਂ ਵੀ ਇਸ ਨੇ ਪਾਂਪੀ ਦਾ ਯਬਰਪ ਤੋਂ ਸਬੰਧ ਕੱਟ ਦਿੱਤਾ ਅਤੇ ਉਸ ਨੂੰ ਏਸ਼ੀਆਈ ਦੇਸ਼ਾਂ ਦੀ ਸ਼ਰਨ ਲੈਣੀ ਪਈ ਅਤੇ ਉਸ ਦੇ ਅੰਤਮ ਦਿਨ ਨੇੜੇ ਆ ਗਏ।

ਹ.ਪੁ.—ਐਨ.ਬ੍ਰਿ.ਮਾ. 5 : 300

**ਇਵਾਕੀ** : ਜਾਪਾਨ ਵਿਚ ਹਾਂਸ਼ੂ ਟਾਪੂ ਉੱਤੇ ਫ਼ੁਕੂਸ਼ੀਮਾਂ ਪ੍ਰੀਫ਼ੈਕਚਰ ਦਾ ਇਕ ਸ਼ਹਿਰ ਹੈ। ਇਹ ਸ਼ਹਿਰ ਬਹੁਤ ਸਾਰੇ ਖੇਤਰਾਂ ਵਿਚ ਵੰਡਿਆ ਹੋਇਆ ਹੈ । ਸਾਰੇ ਖੇਤਰ ਅਬੂਕੁਮਾ ਪਠਾਰ ਅਤੇ ਨਤਸੁਈ ਅਤੇ ਸਾਮੇ ਦਰਿਆਵਾਂ ਦੀ ਜਲੌਢ ਮਿੱਟੀ ਦੇ ਮੈਦਾਨਾਂ ਉੱਤੇ ਵੱਸੇ ਹੋਏ ਹਨ। ਉੱਤਰ ਵੱਲ ਦਾ ਟਾਈਰਾ ਭਾਗ ਟਕਬਗਾਵਾ ਸਮੇਂ (1603-1867) ਦੌਰਾਨ ਕਿਲਾਬੰਦ ਸ਼ਹਿਰ ਹੋਇਆ ਕਰਦਾ ਸੀ। ਨਾਕੋਸੋ ਜੋਬਾਨ ਅਤੇ ਸ਼ਿਕੂਰਾ ਇਨ੍ਹਾਂ ਸਮਿਆਂ ਤੋਂ ਮਗਰੋਂ ਬਣੇ। 19ਵੀਂ ਸਦੀ ਦੇ ਅਖੀਰਲੇ ਸਾਲਾਂ ਵਿਚ ਜੋਬਾਨ ਖੇਤਰ ਵਿਚ ਕੋਲੇ ਦੀਆਂ ਖਾਣਾਂ ਵਿਚ ਖੁਦਾਈ ਕਾਰਨ ਇਹ ਸ਼ਹਿਰ ਖਾਣ-ਖੁਦਾਈ ਦਾ ਕੇਂਦਰ ਬਣ ਗਿਆ। ਸੰਨ 1951 ਤੋਂ ਪਿਛੋਂ ਕੋਲੇ ਦਾ ਉਤਪਾਦਨ ਘੱਟ ਗਿਆ। ਇਸ ਤੋਂ ਕਰੀਬ 20 ਸਾਲ ਪਿਛੋਂ ਇਥੋਂ ਦੀਆਂ ਸਿਰਫ਼ ਪੱਛਮੀ ਖੇਤਰ ਦੀਆਂ ਖਾਣਾਂ ਵਿਚ ਹੀ ਕੰਮ ਹੁੰਦਾ ਰਿਹਾ। ਅੱਜਕੱਲ੍ਹ ਇਥੇ ਰਸਾਇਣ ਅਤੇ ਪੈਟਰੋਲ-ਰਸਾਇਣ ਦੀ ਸੱਨਅਤ ਉੱਨਤ ਹੋ ਰਹੀ ਹੈ। ਓਨਾਹਾਮਾ ਖੇਤਰ ਦੇ ਆਸ-ਪਾਸ ਦੇ ਖੇਤਰ ਵਿਚ ਤਮਾਕੂ ਦੀ ਕਾਸ਼ਤ ਵੀ ਹੁੰਦੀ ਹੈ। ਇਥੇ ਇਮਾਰਤੀ ਲੱਕੜੀ ਦਾ ਵੀ ਕਾਰੋਬਾਰ ਹੈ।

ਆਬਾਦੀ–366,000 (1999)

37°03′ ਉ. ਵਿਥ .; 140°55′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 5 :479

**ਇਵਾਤੇ** : ਜਾਪਾਨ ਦੇ ਹਾਂਸ਼ੂ ਟਾਪੂ ਦੇ ਉੱਤਰ-ਪੂਰਬ ਵਿਚ ਇਹ ਇਕ ਪ੍ਰੀਫ਼ੈਕਚਰ ਹੈ ਜਿਸ ਦਾ ਰਕਬਾ 15, 278 ਵ. ਕਿ. ਮੀ.

ਅਤੇ ਆਬਾਦੀ 14,15,000 (1991) ਹੈ। ਇਸ ਪ੍ਰੀਫ਼ੈਕਚਰ ਦਾ ਬਹੁਤਾ ਖੇਤਰ ਪਹਾੜੀ ਹੈ। ਇਸੇ ਕਰਕੇ ਇਥੋਂ ਦੀ ਜਲਵਾਯੂ ਠੰਡੀ ਹੈ। ਇਸ ਦੀ ਰਾਜਧਾਨੀ ਮੋਰੀਓਕਾ ਹੈ ਜਿਹੜੀ ਸ਼ਾਂਤ ਮਹਾਂਸਾਗਰ ਦੇ ਤੱਟ ਤੇ ਇਕ ਮਸ਼ਹੂਰ ਬੰਦਰਗਾਹ ਹੈ। ਇਥੋਂ ਹੀ ਰੀਕਾਚੂ-ਕਾਈਗਾਨ ਨੈਸ਼ਨਲ ਪਾਰਕ ਵੱਲ ਜਾਇਆ ਜਾ ਸਕਦਾ ਹੈ। ਇਸ ਪ੍ਰੀਫ਼ੈਕਚਰ ਦੇ ਪੱਛਮ ਵੱਲ ਤੋਵਾਡੋ-ਹਾਚੀਮਨਤਾਈ ਨੈਸ਼ਨਲ ਪਾਰਕ ਹੈ।

ਇਸ ਪ੍ਰੀਫ਼ੈਕਚਰ ਦੀ ਬਹੁਤੀ ਵਸੋਂ ਖੇਤੀਬਾੜੀ, ਮੱਛੀ ਪਾਲਣ ਅਤੇ ਜੰਗਲਾਤ ਆਦਿ ਸਬੰਧੀ ਰੁਝੇਵਿਆਂ ਵਿਚ ਲੱਗੀ ਹੋਈ ਹੈ। ਇਥੋਂ ਦੀ ਮੁੱਖ ਫ਼ਸਲ ਚੌਲ ਹੈ ਜਿਹੜੀ ਕੁੱਲ ਵਾਹੀਯੋਗ ਭੂਮੀ ਦੇ ਅੱਧੇ ਹਿੱਸੇ ਉੱਤੇ ਉਗਾਈ ਜਾਂਦੀ ਹੈ। ਪ੍ਰੀਫ਼ੈਕਚਰ ਦੇ ਵਰਣਨਯੋਗ ਸ਼ਹਿਰ ਹਾਨਾਮੀਕੀ, ਕੀਟਾਕਾਮੀ, ਮੀਜ਼ੂਸਾਵਾ ਅਤੇ ਇਚੀਨੋਸੇਕੀ ਹਨ। ਇਹ ਸਾਰੇ ਟੋਹੋਕੂ ਰੇਲ ਲਾਈਨ ਤੇ ਵਾਕਿਆ ਹਨ।

ਹ. ਪੁ-ਐਨ. ਬ੍ਰਿ. ਮਾ. 5 : 480

**ਇਵਾਮੀਜ਼ਾਵਾ** : ਜਾਪਾਨ ਦੀ ਹੋਕੈਡੋ ਪ੍ਰੀਫੈਕਚਰ ਦਾ ਸ਼ਹਿਰ ਹੈ ਜਿਹੜਾ ਸਾਪੋਰੋ ਸ਼ਹਿਰ ਦੇ 40 ਕਿ. ਮੀ. ਪੂਰਬ-ਉੱਤਰ-ਪੂਰਬ ਵੱਲ ਇਕੁਸ਼ੁਨਬੇਤਸੂ ਦਰਿਆ ਦੇ ਕੰਢੇ ਉੱਚੇ ਬੰਨ੍ਹ ਉੱਤੇ ਵੱਸਿਆ ਹੋਇਆ ਹੈ। ਇਹ ਸ਼ਹਿਰ ਕੁਦਰਤੀ ਬੰਨ੍ਹ ਤੇ ਬਣੇ ਰੇਲਵੇ ਸਟੇਸ਼ਨ (1882 ਈ. ) ਦੇ ਆਸਪਾਸ ਵੱਸਿਆ ਹੋਇਆ ਹੈ। ਸੰਨ 1914 ਵਿਚ ਤਿੰਨ ਹੋਰ ਰੇਲ ਲਾਈਨਾਂ ਬਣਨ ਨਾਲ ਇਹ ਸ਼ਹਿਰ ਆਵਾਜਾਈ ਦਾ ਕੇਂਦਰ ਬਣ ਗਿਆ ਅਤੇ ਕੋਲੇ ਦੀ ਖਾਣ-ਖੁਦਾਈ ਦੇ ਕੇਂਦਰ ਇਸ਼ੀਕਾਰੀ ਨਾਲ ਵੀ ਜੁੜ ਗਿਆ। ਸੰਨ 1960 ਤੋਂ ਪਿਛੋਂ ਕੋਲੇ ਦੀਆਂ ਖਾਣਾਂ ਵਿਚ ਤਾਂ ਕੰਮ ਘੱਟ ਗਿਆ ਪਰ ਇਹ ਪ੍ਰਸ਼ਾਸਕੀ ਅਤੇ ਤਜਾਰਤੀ ਸ਼ਹਿਰ ਬਣਿਆ ਰਿਹਾ। ਸੰਨ 1970 ਤੋਂ ਪਿਛੋਂ ਇਹ ਸਾਪੋਰੋ ਦੇ ਹੀ ਉਪ-ਨਗਰ ਦੇ ਤੌਰ ਤੇ ਉੱਨਤ-ਹੋਇਆ।

ਆਬਾਦੀ-78, 311 (1980)

43°12′ ਉ. ਵਿਥ.; 141°46′ ਪੂ. ਲੰਬ.

ਹ. ਪੁ. - ਐਨ. ਬ੍ਰਿ. ਮਾ. 5 : 480

**ਇੜਾ** : ਇਹ ਸੰਸਕ੍ਰਿਤ ਦਾ ਸ਼ਬਦ ਹੈ। ਯੋਗੀਆਂ ਦੀ ਮੰਨੀ ਹੋਈ ਇਕ ਨਾੜੀ ਦਾ ਨਾਂ ਵੀ ਇੜਾ ਹੈ ਜੋ ਖੱਬੀ ਨਾਸ ਤੋਂ ਲੈ ਕੇ ਕੰਗਰੋੜ ਦੇ ਖੱਬੇ ਪਾਸੇ ਹੁੰਦੀ ਹੋਈ ਦਿਮਾਗ਼ ਵਿਚ ਪਹੁੰਚਦੀ ਹੈ। ਇਸ ਨਾੜੀ ਰਾਹੀਂ ਯੋਗੀ ਪਰਾਣਾਯਾਮ ਦਾ ਅਭਿਆਸ ਕਰਦੇ ਹਨ। ਇਸ ਦਾ ਨਾਂ ਚੰਦਰਨਾੜੀ ਵੀ ਹੈ ਕਿਉਂਕਿ ਇਸ ਦਾ ਦੇਵਤਾ ਚੰਦਰਮਾ ਨੂੰ ਮੰਨਿਆ ਗਿਆ ਹੈ।

"ਇੜਾ ਪਿੰਗਲਾ ਸੁਖਮਨ ਬੰਦੇ"

(ਗਉੜੀ ਕਬੀਰ)

"ਇੜਾ ਮ੍ਰਿੜਾ ਭੀਮਾ ਜਗਧਾਤ੍ਰੀ"

(ਸਲੋਕ)

ਇੜਾ ਦਾ ਇਕ ਹੋਰ ਅਰਥ 'ਗਊ' ਹੈ। ਪ੍ਰਿਥਵੀ ਦੇ ਅਰਥਾਂ ਵਿਚ ਵੀ ਇੜਾ ਸ਼ਬਦ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਦਾ ਇਕ ਹੋਰ ਅਰਥ 'ਉਸਤਤ' ਹੈ। ਦੇਵੀ ਦੁਰਗਾ ਨੂੰ ਵੀ 'ਇੜਾ' ਕਹਿੰਦੇ ਹਨ। ਪੁਰੂਰਵਾ ਦੀ ਮਾਤਾ ਜੋ ਬੁੱਧ ਦੀ ਇਸਤਰੀ ਅਤੇ ਵੈਵਸ੍ਵਤ ਮਨੂ ਦੀ ਪੁੱਤਰੀ ਮੰਨੀ ਗਈ ਹੈ, ਦਾ ਨਾਂ ਵੀ 'ਇੜਾ' ਸੀ। ਕ੍ਰਿਸ਼ਨ ਦੀ ਮਤਰੇਈ ਮਾਤਾ ਦਾ ਨਾਂ ਵੀ 'ਇੜਾ' ਸੀ।

ਹੱਠ ਯੋਗ ਦੇ ਸਿਲਸਿਲੇ ਵਿਚ ਇੜਾ, ਪਿੰਗਲਾ ਤੇ ਸੁਖਮਨਾ ਤਿੰਨ ਨਾੜੀਆਂ ਦਾ ਵਿਸ਼ੇਸ਼ ਜ਼ਿਕਰ ਆਉਂਦਾ ਹੈ। ਇੜਾ ਨਾੜੀ, ਪਿੰਗਲਾ ਨਾੜੀ ਦੇ ਖੱਬੇ ਪਾਸੇ ਹੁੰਦੀ ਹੈ। ਸੁਖਮਨਾ ਨਾੜੀ, ਇੜਾ ਅਤੇ ਪਿੰਗਲਾ ਦੇ ਵਿਚਕਾਰ ਚਲਦੀ ਹੈ। ਸੱਜੇ ਪਾਸੇ ਪਿੰਗਲਾ ਤੇ ਖੱਬੇ ਪਾਸੇ ਇੜਾ ਨਾੜੀਆਂ ਹੁੰਦੀਆਂ ਹਨ। ਯੋਗੀ ਲੋਕ ਅਭਿਆਸ ਨਾਲ ਇੜਾ ਨਾੜੀ ਵਿਚ ਦੀ ਪ੍ਰਾਣਾਂ ਨੂੰ ਲੰਘਾ ਕੇ ਸੁਖਮਣਾ ਤਕ ਪਹੁੰਚਾਉਂਦੇ ਹਨ ਜਿਥੇ ਅਨਹਦ ਨਾਦ ਸੁਣਾਈ ਦਿੰਦਾ ਹੈ ਅਤੇ ਅਨੰਦ ਅਨੁਭਵ ਕਰਦੇ ਹਨ।

ਹ. ਪੁ. -ਮ. ਕੋ.

**ਈਅਰਹਾਟ, ਐਮੇਲੀਆ** : ਅੰਧ ਮਹਾਸਾਗਰ ਉੱਤੇ ਹਵਾਈ ਉਡਾਣ ਭਰਨ ਵਾਲੀ ਇਸ ਦਲੇਰ ਅਤੇ ਨਿਡਰ ਇਸਤਰੀ



ਐਮੇਲੀਆ ਈਅਰਹਾਟ

ਦਾ ਜਨਮ 24 ਜੁਲਾਈ, 1898 ਨੂੰ ਐਚੀਸਨ, ਕੈਨਸਾਸ ਵਿਖੇ ਹੋਇਆ। ਇਹ ਦੁਨੀਆ ਭਰ ਦੇ ਸੁਪ੍ਰਸਿੱਧ ਹਵਾਬਾਜ਼ਾਂ ਵਿਚੋਂ ਗਿਣੀ ਜਾਂਦੀ ਹੈ। ਇਸ ਨੇ 1928 ਈ. ਵਿਚ ਉਦੋਂ ਪ੍ਰਸਿੱਧੀ ਹਾਸਲ ਕੀਤੀ ਜਦ ਇਸ ਨੇ ਅੰਧ ਮਹਾਸਾਗਰ ਉਤੋਂ ਉਡਾਣ ਭਰਨ ਵਾਲੀ ਪਹਿਲੀ ਇਸਤਰੀ ਵਜੋਂ ਹਿੱਸਾ ਲਿਆ (ਬੇਸ਼ਕ ਉਦੋਂ ਇਹ ਇਕ ਯਾਤਰੀ ਦੇ ਤੌਰ ਤੇ ਹੀ ਸੀ)। ਸੰਨ 1928 ਵਿਚਲੀ ਮੁਹਿੰਮ ਵਿਚ ਨਾਮਣਾ ਖੱਟਣ ਨੂੰ ਬਰਕਰਾਰ ਰੱਖਣ ਦੇ ਦ੍ਰਿੜ ਇਰਾਦੇ ਨਾਲ ਇਸ ਨੇ ਅੰਧ ਮਹਾਸਾਗਰ ਨੂੰ 20-21 ਮਈ, 1932 ਵਿਚ ਪਾਰ ਕੀਤਾ। ਇਸ ਤੋਂ ਬਾਅਦ ਇਸ ਨੇ ਸੰਯੁਕਤ ਰਾਜ ਅਮਰੀਕਾ ਦੇ ਆਰ ਪਾਰ ਦੀਆਂ ਉਡਾਣਾਂ ਸ਼ੁਰੂ ਕੀਤੀਆਂ। ਵਪਾਰਕ ਹਵਾਬਾਜ਼ੀ ਦੀ ਹੌਸਲਾ ਅਫ਼ਜ਼ਾਈ ਕੀਤੀ। ਇਸ ਨੇ ਔਰਤਾਂ ਲਈ ਸੁਤੰਤਰ ਹਵਾਬਾਜ਼ੀ ਲਈ ਕੀਤੀਆਂ ਜਾ ਰਹੀਆਂ ਕੋਸ਼ਿਸ਼ਾਂ ਵਿਚ ਸਰਗਰਮ ਹਿੱਸਾ ਲਿਆ। ਇਸ ਨੇ ਪਹਿਲੇ ਸੰਸਾਰ ਯੁੱਧ ਦੌਰਾਨ ਕੈਨੇਡਾ ਵਿਚ ਮਿਲਟਰੀ ਨਰਸ ਵਜੋਂ ਕੰਮ ਕੀਤਾ ਅਤੇ ਇਸ ਤੋਂ ਬਾਅਦ ਡੈਨੀਸਨ ਹਾਊਸ, ਬਾਸਟਨ ਵਿਖੇ ਸਮਾਜ ਸੇਵਕ ਵਜੋਂ ਕੰਮ ਕਰਦੀ ਰਹੀ। ਇਸ ਨੇ 1931 ਈ. ਵਿਚ ਇਕ ਪ੍ਰਕਾਸ਼ਕ ਜਾਰਜ ਪੀ. ਪਟਨੈਮ ਨਾਲ ਵਿਆਹ ਕਰਵਾਇਆ ਪਰ ਇਸ ਨੇ ਆਪਣਾ ਕਿੱਤਾ ਆਪਣੇ ਪਹਿਲੇ ਨਾਮ ਤੇ ਹੀ ਜਾਰੀ ਰਖਿਆ।

ਜਨਵਰੀ, 1935 ਵਿਚ ਇਸ ਨੇ ਹਵਾਈ ਤੋਂ ਕੈਲਿਫੋਰਨੀਆ ਤਕ ਇੱਕਲੇ ਹੀ ਉਡਾਣ ਕੀਤੀ। ਇਹ ਦੂਰੀ ਯੂਰਪ ਤੋਂ ਸੰਯੁਕਤ ਰਾਜ ਅਮਰੀਕਾ ਵਿਚਲੀ ਦੂਰੀ ਤੋਂ ਵੀ ਲੰਮੀ ਸੀ। ਈਅਰਹਾਟ ਪਹਿਲੀ ਔਰਤ ਸੀ ਜਿਸ ਨੇ ਇਸ ਜ਼ੋਖਮ ਭਰੇ ਰਸਤੇ ਤੇ ਪੂਰੀ ਸਫ਼ਲਤਾ ਨਾਲ ਉਡਾਣ ਕੀਤੀ ਕਿਉਂਕਿ ਇਸ ਤੋਂ ਪਹਿਲਾਂ ਕੀਤੀਆਂ ਗਈਆਂ

ਸਾਰੀਆਂ ਕੋਸ਼ਿਸ਼ਾਂ ਮੰਦੇਭਾਗੀਂ ਅਸਫ਼ਲ ਰਹੀਆਂ ਸਨ। ਇਸ ਨੇ 1937 ਈ. ਵਿਚ ਸੰਯੁਕਤ ਰਾਜ ਅਮਰੀਕਾ ਦੇ ਹੀ ਇਕ ਉਡਾਰੂ ਫ੍ਰੈਡ ਨੂਨੈਨ ਨਾਲ ਸਾਰੀ ਦੁਨੀਆ ਦੁਆਲੇ ਚੱਕਰ ਲਾਉਣ ਲਈ ਬੀੜਾ ਚੁਕਿਆ। ਇਹ ਜਹਾਜ਼ ਦੋ ਇੰਜਣਾਂ ਵਾਲਾ ਲਾਕਹੀਡ ਇਲੈਂਕਟ੍ਰਾ ਕੰਪਨੀ ਦਾ ਸੀ ਤੇ ਫ੍ਰੈਡ ਇਸ ਵਿਚ ਨੇਵੀਗੇਟਰ ਵਜੋਂ ਇਸ ਦੇ ਨਾਲ ਸੀ। ਆਪਣੇ ਸਫ਼ਰ ਦਾ ਦੋ-ਤਿਹਾਈ ਪੰਧ ਮੁਕਾ ਕੇ ਇਸ ਦਾ ਜਹਾਜ਼ ਦੱਖਣੀ ਅੰਧ ਮਹਾਂਸਾਗਰ ਵਿਚ ਲੋਪ ਹੋ ਗਿਆ। ਸੰਨ 1939 ਵਿਚ ਇਸ ਦੇ ਪਤੀ ਨੇ ਇਸ ਦੀ ਜੀਵਨੀ ਛਪਵਾ ਕੇ ਇਸ ਮਹਾਨ ਔਰਤ ਨੂੰ ਸਦਾ ਲਈ ਅਮਰ ਕਰ ਦਿੱਤਾ।

**ਈਅਰ ਵਿਗ** : ਈਅਰ ਵੀਗ ਦਾ ਨਾਂ ਐਂਗਲੋ-ਸੈਕਸਨ ਸ਼ਬਦ ਦੇ 'ਕੰਨ ਪਕੜਨ' ਤੋਂ ਲਿਆ ਗਿਆ ਜਾਪਦਾ ਹੈ ; ਸ਼ਾਇਦ ਇਸ ਲਈ ਰਵਾਇਤ ਅਨੁਸਾਰ ਇਹ ਸਮਝਿਆ ਜਾਂਦਾ ਸੀ ਕਿ ਈਅਰ ਵਿਗ ਕੀਟ ਸੁੱਤੇ ਹੋਏ ਵਿਅਕਤੀ ਦੇ ਕੰਨਾਂ ਥੱਲਿਓਂ ਦੀ ਰੀਂਗ ਜਾਂਦੇ ਹਨ।

ਇਹ ਕੀਟ ਪਤੰਗੇ ਜਿਨ੍ਹਾਂ ਦੇ ਲਛਣਾਤਮਕ ਪਿਛਲੇ ਖੰਭੜੇ ਝਿੱਲੀਮਈ ਅਤੇ ਵੱਡੇ ਹੁੰਦੇ ਹਨ, ਡਰਮੈਪਟਰਾ ਵਰਗ ਦੇ ਮੈਂਬਰ ਹਨ। ਇਨ੍ਹਾਂ ਦੇ ਇਹ ਪਿੱਠ ਖੰਭੜੇ ਛੋਟੇ ਅਤੇ ਸਖ਼ਤ ਅਗਲੇ ਖੰਭੜਿਆਂ ਥੱਲੇ ਛਿਪੇ ਰਹਿੰਦੇ ਹਨ। ਇਹ ਕੀਟ 5 ਤੋਂ 50 ਮਿ.ਮੀ. ਲੰਬੇ ਹੁੰਦੇ ਹਨ ਅਤੇ ਇਹ ਪਧਰੇ ਅਤੇ ਗੂੜ੍ਹੇ ਰੰਗ ਦੇ ਹੁੰਦੇ ਹਨ।

ਇਨ੍ਹਾਂ ਦੀ ਬਾਹਰਲੀ ਪਰਤ ਚਮਕੀਲੀ ਹੁੰਦੀ ਹੈ ਅਤੇ ਮੂੰਹ ਹਿੱਸੇ ਕੱਟਣ ਵਾਲੇ ਹੁੰਦੇ ਹਨ। ਇਹ ਅਕਸਰ ਅਪੂਰਨ ਰੂਪਾਂਤਰਨ ਦੀ ਕਿਰਿਆ ਕਰਦੇ ਹਨ, ਉਦਾਹਰਣ ਵਜੋਂ ਅੰਡਾ, ਨਿੰਫ਼ ਅਤੇ ਪ੍ਰੌੜ੍ਹ ਹਾਲਤ ਆਦਿ। ਇਹ ਰਾਤਲ ਕੀਟ ਆਮ ਤੌਰ ਤੇ ਪੱਤਿਆਂ ਜਾਂ ਜੜ੍ਹੀਆਂ ਬੂਟੀਆਂ ਨੂੰ ਹੀ ਆਪਣੀ ਖ਼ੁਰਾਕ ਬਣਾਉਂਦੇ ਹਨ। ਬਹੁਤ



ਈਅਰ ਵਿਗ

ਸਾਰੀਆਂ ਜਾਤੀਆਂ ਇਕ ਗੰਦੀ ਬਦਬੂ ਵਾਲੇ ਤਰਲ ਦੀ ਇਕ ਫੁਹਾਰ ਛੱਡ ਦੀਆਂ ਹਨ ਜੋ ਇਨ੍ਹਾਂ ਦੇ ਢਿੱਡ ਵਿਚਲੇ ਗਲੈਂਡਾਂ ਵਿਚ ਪੈਦਾ ਹੁੰਦਾ ਹੈ। ਇਹ ਤਰਲ ਇਨ੍ਹਾਂ ਦੀ ਸੁਰੱਖਿਆ ਦੇ ਕੰਮ ਆਉਂਦਾ ਹੈ। ਇਸ ਵਿਸ਼ੈਲੀ ਫੁਹਾਰ ਦੀ ਮਾਰ 10 ਸੈਂ. ਮੀ. ਤਕ ਹੋ ਸਕਦੀ ਹੈ।

**ਈਸਟ, ਐਡਵਰਡ ਮਰੇ** : ਇਸ ਬਹੁਪੱਖੀ ਵਿਗਿਆਨੀ ਦਾ ਜਨਮ 4 ਅਕਤੂਬਰ, 1879 ਨੂੰ ਡਿਊ ਕਿਊਨ ਇਲਿਨਾਇਸ ਵਿਖੇ ਹੋਇਆ। ਇਹ ਪੌਦਾ-ਉੱਤਪਤੀ-ਵਿਗਿਆਨੀ, ਬਨਸਪਤੀ-ਵਿਗਿਆਨੀ, ਫ਼ਸਲ-ਵਿਗਿਆਨੀ ਤੇ ਰਸਾਇਣ-ਵਿਗਿਆਨੀ ਵੀ ਸੀ। ਇਸ ਨੇ ਆਪਣੇ ਤਜ਼ਰਬਿਆਂ ਨਾਲ ਦੋਗਲੀ ਮੱਕੀ ਦਾ ਵਿਕਾਸ ਕੀਤਾ। ਇਹ ਖ਼ਾਸ ਤੌਰ ਤੇ ਮੱਕੀ ਵਿਚਲੇ ਪ੍ਰੋਟੀਨ ਅਤੇ ਚਿਕਨਾਹਟ (ਫੈਟ) ਅੰਸ਼ਾਂ ਦਾ ਪਤਾ ਲਗਾਉਣ ਅਤੇ ਉਨ੍ਹਾਂ ਨੂੰ ਕੰਟਰੋਲ ਕਰਨ ਵਿਚ ਦਿਲਚਸਪੀ ਰਖਦਾ ਸੀ ਕਿਉਂਕਿ ਇਹ ਦੋਵੇਂ ਤੱਤ ਮੱਕੀ ਦੀ ਪਸ਼ੂ-ਖ਼ੁਰਾਕ ਦੇ ਗੁਣਾਂ ਉਪਰ ਅਸਰ ਕਰਦੇ ਹਨ।

ਈਸਟ ਨੇ ਹਾਈ ਸਕੂਲ ਦੀ ਸਿਖਿਆ 15 ਸਾਲ ਦੀ ਆਯੂ ਵਿਚ ਪੂਰੀ ਕੀਤੀ ਅਤੇ ਦੋ ਸਾਲ ਇਕ ਮਸ਼ੀਨ-ਸ਼ਾਪ ਤੇ ਕੰਮ ਕਰਨ ਮਗਰੋਂ ਇਸ ਨੇ ਆਪਣੀ ਕਾਲਜ ਦੀ ਵਿਦਿਆ ਲਈ ਲੋੜੀਂਦੀ ਰਕਮ ਜਮ੍ਹਾਂ ਕਰ ਲਈ। ਇਕ ਰਸਾਇਣ-ਵਿਗਿਆਨੀ ਵਜੋਂ ਤਕਨੀਕ ਹਾਸਲ ਕਰਨ ਤੋਂ ਬਾਅਦ ਇਸ ਨੇ ਉੱਤਪਤੀ-ਵਿਗਿਆਨ ਸਬੰਧੀ ਰੁਚੀ ਪ੍ਰਗਟ ਕੀਤੀ ਅਤੇ 1900 ਈ. ਵਿਚ ਇਹ ਇਲਿਨਾਇਸ ਯੂਨੀਵਰਸਿਟੀ ਦੀ ਇਲਿਨਾਇਸ ਐਗਰੀਕਲਚਰਲ ਐਕਸਪੈਰੀਮੈਂਟ ਸਟੇਸ਼ਨ ਵਿਚ ਸਾਇਰਿਲ ਜਾਰਜ ਹਾਪਕਿਨਜ਼ ਦਾ ਸਹਾਇਕ ਬਣਿਆ। ਜਾਰਜ ਮੱਕੀ ਦੀ ਨਸਲਕਸ਼ੀ ਉੱਤੇ ਅਜਿਹੇ ਤਜ਼ਰਬੇ ਕਰ ਰਿਹਾ ਸੀ, ਜਿਸ ਨਾਲ ਮੱਕੀ ਵਿਚ ਫੈਟ ਅਤੇ ਪ੍ਰੋਟੀਨ ਅੰਸ਼ ਵਧਾਏ ਜਾ ਸਕਣ । ਸੰਨ 1904 ਵਿਚ ਇਸ ਨੇ ਐੱਮ. ਐੱਸ. ਦੀ ਡਿਗਰੀ ਹਾਸਲ ਕੀਤੀ ਅਤੇ 4 ਸਾਲ ਕਨੈਕਟੀਕਟ ਐਗਰੀਕਲਚਰਲ ਐਕਸਪੈਰੀਮੈਂਟ ਸਟੇਸ਼ਨ ਵਿਚ ਐਗ੍ਰਾਨੋਮਿਸਟ ਦੇ ਤੌਰ ਤੇ ਕੰਮ ਕਰਦਾ ਰਿਹਾ।

ਦੋਗਲੀ ਮੱਕੀ ਦੇ ਬੀਜ ਦੀ ਪੈਦਾਵਾਰ ਵਪਾਰਕ ਤੌਰ ਤੇ ਈਸਟ ਦੇ ਇਕ ਵਿਦਿਆਰਥੀ ਡੌਨਾਲਡ ਐਫ. ਜੋਨਜ਼ ਦੇ ਕੰਮ ਨਾਲ ਹੀ ਸੰਭਵ ਹੋ ਸਕੀ। ਇਸ ਨੇ 1909 ਈ. ਵਿਚ ਹਾਰਵਰਡ ਯੂਨੀਵਰਸਿਟੀ ਦੀ ਫ਼ੈਕਲਟੀ ਵਿਚ ਖੋਜ ਦਾ ਕੰਮ ਆਰੰਭ ਕੀਤਾ। ਭਾਵੇਂ ਇਸ ਨੇ ਉੱਤਪਤੀ-ਵਿਗਿਆਨ ਤੇ ਕੰਮ ਜਾਰੀ ਰਖਿਆ ਪਰ ਇਸ ਦੀਆਂ ਦੇਣਾਂ ਜ਼ਿਆਦਾ ਸਿੱਧਾਂਤਕ ਕਿਸਮ ਦੀਆਂ ਹੀ ਸਨ। ਇਸ ਨੂੰ ਅਮੈਰਿਕਨ ਫ਼ਿਲਾਸਫੀਕਲ ਸੋਸਾਇਟੀ ਅਤੇ ਨੈਸ਼ਨਲ ਅਕੈਡਮੀ ਆਫ਼ ਸਾਇੰਸਿਜ਼ ਵਲੋਂ ਸਨਮਾਨਿਤ ਕੀਤਾ ਗਿਆ। ਇਸ ਨੇ 1916 ਈ ਵਿਚ 'ਜਿਨੈਟਿਕਸ' ਖੋਜ ਪਤ੍ਰਿਕਾ ਨੂੰ ਸ਼ੁਰੂ ਕਰਨ ਵਿਚ ਮਦਦ ਕੀਤੀ ਇਸ ਤੋਂ ਇਲਾਵਾ ਇਸ ਨੇ ਵਿਗਿਆਨ ਅਤੇ ਅੰਤਰ-ਰਾਸ਼ਟਰੀ ਮਸਲਿਆਂ ਤੇ ਵੀ ਬਹੁਤ ਸਾਰੀਆਂ ਕਿਤਾਬਾਂ ਲਿਖੀਆਂ।

9 ਨਵੰਬਰ, 1938 ਨੂੰ ਬਾਸਟਨ ਵਿਖੇ ਇਸ ਪ੍ਰਸਿੱਧ ਵਿਗਿਆਨੀ ਦਾ ਦਿਹਾਂਤ ਹੋ ਗਿਆ।

ਹ. ਪੁ.-ਐਨ. ਬ੍ਰਿ. ਮਾ. 3 : 754

**ਈਸਟ ਇੰਡੀਆ ਕੰਪਨੀ** : ਇਹ ਉਨ੍ਹਾਂ ਕਈ ਵਪਾਰਕ ਅਦਾਰਿਆਂ ਦਾ ਨਾਂ ਹੈ ਜਿਨ੍ਹਾਂ ਨੇ ਦੂਰ ਪੂਰਬ ਵਿਚ ਵਪਾਰ ਕਰਨ ਲਈ ਆਪਣੇ ਯੂਰਪੀ ਸ਼ਹਿਨਸ਼ਾਹਾਂ ਕੋਲੋਂ ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ ਵਿਚ ਚਾਰਟਰ (ਅਧਿਕਾਰ-ਪੱਤਰ) ਪ੍ਰਾਪਤ ਕੀਤੇ ਸਨ। ਇਨ੍ਹਾਂ ਵਿਚੋਂ ਕੁਝ ਅਦਾਰੇ ਤਾਂ ਅਲਪਕਾਲੀ ਮਹੱਤਤਾ ਵਾਲੇ ਹੋਣ ਕਰਕੇ ਥੋੜ੍ਹੇ ਚਿਰ ਪਿਛੋਂ ਹੀ ਅਲੋਪ ਹੋ ਗਏ ਪਰ ਕਈ ਕਾਫ਼ੀ ਲੰਬਾ ਸਮਾਂ ਚਲਦੇ ਰਹੇ। ਇਨ੍ਹਾਂ ਵਪਾਰਕ ਅਦਾਰਿਆਂ ਵਿਚੋਂ ਕੰਪਨੀ ਦੇ ਰੂਪ ਵਿਚ ਕੰਮ ਤਾਂ ਡੱਚ ਈਸਟ ਇੰਡੀਆ ਕੰਪਨੀ ਇੰਗਲਿਸ਼ ਈਸਟ ਇੰਡੀਆ ਕੰਪਨੀ ਅਤੇ ਫਰੈਂਚ ਈਸਟ ਇੰਡੀਆ ਕੰਪਨੀ ਨੇ ਹੀ ਕੀਤਾ। ਇਨ੍ਹਾਂ ਤਿੰਨਾਂ ਵਿਚੋਂ ਇੰਗਲਿਸ਼ ਈਸਟ ਇੰਡੀਆ ਕੰਪਨੀ ਤਾਂ ਇਨ੍ਹਾਂ ਵੱਡਾ ਅਦਾਰਾ ਸੀ ਜਿਸ ਨੇ ਆਪਣੇ ਭਾਈਵਾਲਾਂ ਅਤੇ ਸਰਪਰਸਤਾਂ ਦੀਆਂ ਆਸਾਂ ਤੋਂ ਵੀ ਵੱਧ ਮਹੱਤਤਾ ਵਾਲਾ ਰੋਲ ਅਦਾ ਕਰਕੇ ਇੰਗਲੈਂਡ ਤੋਂ ਇਲਾਵਾ ਦੂਰ ਪੂਰਬ ਅਤੇ ਸੰਸਾਰ ਦੇ ਇਤਿਹਾਸ ਅੰਦਰ ਇਨਕਲਾਬ ਲਿਆ ਦਿੱਤਾ ਸੀ।

## ਡੱਚ ਈਸਟ ਇੰਡੀਆ ਕੰਪਨੀ

ਸੰਨ 1592 ਵਿਚ ਨੀਦਰਲੈਂਡਜ਼ ਦੀ ਆਜ਼ਾਦੀ ਦੇ ਮੌਕੇ ਤੇ ਐਮਸਟਰਡਮ ਦੇ ਕੁਝ ਵਪਾਰੀਆਂ ਨੇ ਇਕੱਠਿਆਂ ਹੋ ਕੇ ਇਕ ਡੱਚ

ਕੰਪਨੀ ਸ਼ੁਰੂ ਕੀਤੀ। ਤਿੰਨ ਸਾਲਾਂ ਪਿਛੋਂ ਕਾਰਨੇਲੀਅਸ ਹਾਊਟਮਨ ਭਾਰਤ ਵੱਲ ਆਪਣੇ ਸਮੁੰਦਰੀ ਸਫ਼ਰ ਤੇ ਰਵਾਨਾ ਹੋਇਆ ਅਤੇ 1597 ਈ. ਵਿਚ ਭਾਰਤ ਤੋਂ ਕਾਫ਼ੀ ਮਾਲ ਲੈ ਕੇ ਆਪਣੇ ਦੇਸ਼ ਪਰਤਿਆ। ਡੱਚਾਂ ਨੇ ਵਪਾਰ ਵਿਚ ਇੰਨੀ ਹੈਰਾਨੀਜਨਕ ਕਾਮਯਾਬੀ ਹਾਸਲ ਕੀਤੀ ਕਿ ਕਈ ਹੋਰ ਡੱਚ ਕੰਪਨੀਆਂ ਨੇ ਵੀ ਕੰਮ ਕਰਨਾ ਸ਼ੁਰੂ ਕਰ ਦਿੱਤਾ। ਸੰਨ 1602 ਵਿਚ ਇਹ ਸਾਰੀਆਂ ਕੰਪਨੀਆਂ 'ਡੱਚ ਈਸਟ ਇੰਡੀਆ ਕੰਪਨੀ' ਵਿਚ ਸ਼ਾਮਲ ਕਰ ਦਿਤੀਆਂ ਗਈਆਂ। ਇਸ ਦੇ ਨਾਲ ਹੀ ਕੰਪਨੀ ਨੂੰ ਚਾਰਟਰ ਦੇ ਦਿੱਤਾ ਗਿਆ। ਇਸ ਚਾਰਟਰ ਦੁਆਰਾ ਕੰਪਨੀ ਨੂੰ ਪੂਰਬੀ ਵਪਾਰ ਸਬੰਧੀ ਇਜਾਰੇਦਾਰੀ ਦਿੱਤੀ ਗਈ ਅਤੇ ਨਾਲ ਹੀ ਯੁੱਧ ਕਰਨ, ਸੰਧੀਆਂ ਕਰਨ, ਇਲਾਕਾਈ ਮੱਲਾਂ ਮਾਰਨ ਅਤੇ ਕਿਲੇ ਉਸਾਰਣ ਦੇ ਅਖ਼ਤਿਆਰ ਵੀ ਇਸ ਨੂੰ ਦਿੱਤੇ ਗਏ।

ਡੱਚਾਂ ਦਾ ਮੁੱਖ ਉਦੇਸ਼ ਵਪਾਰ ਕਰਨਾ ਸੀ। ਵਧੇਰੇ ਕਰਕੇ ਇਨ੍ਹਾਂ ਨੇ ਆਪਣਾ ਧਿਆਨ ਦੂਰ ਪੂਰਬ ਵਿਚ ਸਪਾਈਸ ਦੀਪ-ਸਮੂਹ ਉੱਤੇ ਕੇਂਦ੍ਰਿਤ ਕੀਤਾ। ਇਨ੍ਹਾਂ ਨੇ ਆਪਣੀ ਨਵੇਕਲੀ ਇਜਾਰੇਦਾਰੀ ਸਥਾਪਿਤ ਕਰਨ ਦੀ ਕੋਸ਼ਿਸ਼ ਕੀਤੀ ਅਤੇ ਦੀਪ-ਸਮੂਹਾਂ ਦੇ ਮੁਖੀਆਂ ਤੋਂ ਆਪਣੀ ਈਨ ਮਨਵਾਈ। ਡੱਚਾਂ ਨੇ ਵਪਾਰ ਵਿਚ ਇਜਾਰੇਦਾਰੀ ਕਾਇਮ ਰੱਖਣ ਦੀ ਹਰ ਸੰਭਵ ਕੋਸ਼ਿਸ਼ ਕੀਤੀ।

ਇਹ ਸੱਚੀ ਗੱਲ ਹੈ ਕਿ ਡੱਚ ਅਤੇ ਅੰਗਰੇਜ਼ ਪੂਰਬ ਵਿਚ ਦੋਸਤ ਬਣ ਕੇ ਦਾਖ਼ਲ ਹੋਏ ਸਨ। ਦੋਵੇਂ ਹੀ ਕੈਥੋਲਿਕ ਸਪੇਨ ਅਤੇ ਪੁਰਤਗਾਲ ਵਿਰੁੱਧ ਪ੍ਰੋਟੈਸਟੈਂਟ ਮੱਤ ਦੇ ਹਿਮਾਇਤੀ ਸਨ ਫਿਰ ਵੀ ਇਨ੍ਹਾਂ ਦੋਹਾਂ ਤਾਕਤਾਂ ਵਿਚਕਾਰ ਮੱਤ-ਭੇਦ ਪੈਦਾ ਹੋ ਹੀ ਗਏ। ਡੱਚ ਹਰ ਕੀਮਤ ਤੇ ਆਪਣੀ ਇਜਾਰੇਦਾਰੀ ਕਾਇਮ ਰਖਣਾ ਚਾਹੁੰਦੇ ਸਨ। ਦੋਹਾਂ ਦਾ ਵਿਰੋਧ ਤਾਂ ਇਥੋਂ ਤਕ ਪਹੁੰਚ ਗਿਆ ਕਿ 1623 ਈ. ਵਿੱਚ ਡੱਚਾਂ ਨੇ ਐਮਬੁਆਇਨਾ (ਇੰਡੋਨੇਸ਼ੀਆ ਦਾ ਇਕ ਦੀਪ) ਵਿਚ ਅੰਗਰੇਜ਼ਾਂ ਦਾ ਖ਼ੂਨ-ਖਰਾਬਾ ਕਰਵਾ ਦਿੱਤਾ। ਇਸ ਦੁਖਾਂਤ ਪਿਛੋਂ ਅੰਗਰੇਜ਼ ਸਪਾਈਸ ਦੀਪ ਸਮੂਹ ਛੱਡ ਗਏ ਅਤੇ ਭਾਰਤ ਦੀ ਮੁੱਖ ਭੂਮੀ ਵੱਲ ਚਲੇ ਗਏ। ਸੰਨ 1641 ਵਿਚ ਡੱਚਾਂ ਨੇ ਪੁਰਤਗਾਲੀਆਂ ਤੋਂ ਮਲੱਕਾ ਜਿੱਤ ਲਿਆ ਅਤੇ 1658 ਈ. ਵਿਚ ਸੀਲੋਨ ਆਪਣੇ ਕਬਜ਼ੇ ਅਧੀਨ ਕਰ ਲਿਆ। ਭਾਰਤ ਵਿਚ ਮੰਦਰਾਸ ਤੱਟ ਤੇ ਨੇਗਾਪਟਮ, ਬੰਗਾਲ ਵਿਚ ਚਿੰਨਸੁਰਾ ਵੀ ਡੱਚਾਂ ਅਧੀਨ ਸੀ।

ਅਠਾਰ੍ਹਵੀਂ ਸਦੀ ਦੇ ਅੰਤ ਤਕ ਇਹ ਕੰਪਨੀ ਇੱਕ ਜਹਾਜ਼ਰਾਨੀ ਉੱਦਮ ਤੋਂ ਬਦਲ ਕੇ ਇਕ ਲਾਪਰਵਾਹ ਸੰਸਥਾ ਬਣ ਗਈ ਜਿਹੜੀ ਕਿ ਜ਼ਰਾਇਤੀ ਉਪਜ ਵਿਚ ਹੀ ਦਿਲਚਸਪੀ ਲੈਣ ਲੱਗ ਪਈ। ਅਠ੍ਹਾਰਵੀਂ ਸਦੀ ਦੇ ਅਖ਼ੀਰ ਵਿਚ ਇਹ ਕੰਪਨੀ ਬਹੁਤ ਹੀ ਕਮਜ਼ੋਰ, ਭ੍ਰਸ਼ਟ ਅਤੇ ਕਰਜ਼ਾਈ ਹੋ ਚੁੱਕੀ ਸੀ। ਸੰਨ 1799 ਵਿਚ ਡੱਚ ਸਰਕਾਰ ਨੇ ਕੰਪਨੀ ਦਾ ਚਾਰਟਰ ਮਨਸੂਖ ਕਰ ਦਿੱਤਾ ਅਤੇ ਇਸ ਦੇ ਸਾਰੇ ਕਰਜ਼ੇ ਆਪਣੇ ਜ਼ਿੰਮੇ ਲੈ ਕੇ ਕੰਪਨੀ ਦੀਆਂ ਸਾਰੀਆਂ ਮਾਲਕੀਆਂ ਆਪਣੇ ਅਧੀਨ ਕਰ ਲਈਆਂ।

## ਇੰਗਲਿਸ਼ ਈਸਟ ਇੰਡੀਆ ਕੰਪਨੀ

ਸਾਰੀ ਸੋਲ੍ਹਵੀਂ ਸਦੀ ਪੁਰਤਗਾਲੀ ਹੀ ਪੂਰਬੀ ਸਮੁੰਦਰਾਂ ਦੇ ਅਸਲੀ ਮਾਲਕ ਸਨ। ਇਨ੍ਹਾਂ ਕੋਲ ਹੀ ਪੂਰਬ ਨਾਲ ਵਪਾਰ ਕਰਨ ਦੀ ਇਜਾਰੇਦਾਰੀ ਸੀ। ਵਪਾਰ ਉੱਪਰ ਪੂਰਨ ਕੰਟ੍ਰੋਲ ਦਾ ਅਧਿਕਾਰ ਇਨ੍ਹਾਂ ਨੂੰ ਪੋਪ ਅਲੈਗਜੈਂਡਰ ਛੇਵੇਂ ਦੇ ਹੁਕਮ ਅਨੁਸਾਰ ਮਈ, 1493 ਨੂੰ ਪ੍ਰਾਪਤ ਹੋਇਆ ਜਿਸ ਦੀ ਪੁਸ਼ਟੀ 1506 ਈ. ਵਿਚ ਜੂਲੀਅਸ ਦੂਜੇ ਅਤੇ 1514 ਈ. ਵਿਚ ਲੀਓ ਦਸਵੇਂ ਦੁਆਰਾ ਜਾਰੀ ਕੀਤੇ ਹੁਕਮਾਂ ਤਹਿਤ ਕੀਤੀ ਗਈ। ਪੋਪ ਦੇ ਹੁਕਮ ਨੇ ਮੁੱਖ ਤੌਰ ਤੇ ਪੁਰਤਗਾਲ ਅਤੇ ਸਪੇਨ ਵਿਚਕਾਰਲੀ ਅਣਖੋਜੀ-ਗ਼ੈਰ-ਈਸਾਈ ਦੁਨੀਆ ਦੀ ਸੀਮਾ ਨਿਸ਼ਚਿਤ ਕਰਨ ਲਈ ਅਫ਼ਰੀਕਾ ਦੇ ਪੱਛਮੀ ਤੱਟ ਉੱਤੇ ਸਥਿਤ ਕੇਪ ਵਰਡ ਦੀਪ-ਸਮੂਹ ਦੇ 370 ਮੀਲ ਪੱਛਮ ਅਤੇ ਦੱਖਣ ਵੱਲ ਇਕ ਕਾਲਪਨਿਕ ਰੇਖਾ ਖਿੱਚ ਦਿੱਤੀ। ਇਸ ਰੇਖਾ ਦੇ ਪੂਰਬ ਵੱਲ ਜੋ ਵੀ ਦੇਸ਼ ਪੈਂਦਾ ਸੀ ਉਹ ਪੁਰਤਗਾਲ ਦੇ ਸਪੁਰਦ ਕਰ ਦਿੱਤਾ ਗਿਆ ਅਤੇ ਰੇਖਾ ਦੇ ਪੱਛਮ ਵਿਚ ਪੈਂਦੇ ਬਾਕੀ ਸਾਰੇ ਦੇਸ਼ ਸਪੇਨ ਦੇ ਹੋ ਗਏ। ਸਮਝੌਤੇ ਅਨੁਸਾਰ ਭਾਰਤ ਪੁਰਤਗਾਲੀਆਂ ਦੇ ਹਿੱਸੇ ਆ ਗਿਆ।

ਪੋਪ ਦਾ ਐਲਾਨ ਨੈਤਿਕ ਪਾਬੰਦੀ ਵਾਲਾ ਸੀ ਅਤੇ ਕੈਥੋਲਿਕ ਯੂਰਪ ਲਈ ਅੰਤਰਰਾਸ਼ਟਰੀ ਕਾਨੂੰਨ ਦਾ ਸਭ ਤੋਂ ਉੱਤਮ ਸੰਭਵ ਪ੍ਰਗਟਾਵਾ ਸੀ। ਇਹ ਕੋਈ ਇਕ ਸਦੀ ਲਈ ਇੰਨਾ ਤਕੜਾ ਫੈਸਲਾ ਸੀ ਕਿ ਜਿਸ ਨੂੰ ਕਮਜ਼ੋਰ ਪ੍ਰੋਟੈਸਟੈਂਟ ਕੌਮਾਂ ਕੋਈ ਸੌਖ ਨਾਲ ਨਹੀਂ ਸਨ ਵੰਗਾਰ ਸਕੀਆਂ। ਇਸ ਕਰਕੇ ਪੁਰਤਗਾਲੀਆਂ ਨੂੰ ਕੋਈ 100 ਸਾਲ ਤਕ ਖੁਲ੍ਹਾ ਖੇਤਰ ਹੀ ਮਿਲਿਆ ਰਿਹਾ ਅਤੇ ਇਨ੍ਹਾਂ ਨੇ ਪੂਰਬ ਨਾਲ ਕੀਤੇ ਲਾਹੇਵੰਦ ਵਪਾਰ ਵਿਚੋਂ ਬਹੁਤ ਭਾਰੀ ਲਾਭ ਕਮਾਏ। ਇਨ੍ਹਾਂ ਨੇ ਗੋਆ, ਦਮਨ ਅਤੇ ਦੀਉ ਵਿਚ ਬਸਤੀਆਂ ਸਥਾਪਿਤ ਕਰਨ ਤੋਂ ਇਲਾਵਾ ਕਾਲੀਕਟ ਅਤੇ ਕੋਚੀਨ ਵਿਖੇ ਆਪਣੀਆਂ ਫੈਕਟਰੀਆਂ ਜਾਂ ਵਪਾਰਕ ਕੇਂਦਰ ਵੀ ਸਥਾਪਿਤ ਕਰ ਲਏ। ਇਨ੍ਹਾਂ ਨੇ ਸੀਲੋਨ (ਸ੍ਰੀ ਲੰਕਾ) ਨਾਲ ਸਾਗਰ ਦੇ ਪ੍ਰਵੇਸ਼ ਦੁਆਰ ਤੇ ਪੈਂਦੇ ਸਕੋਤਰਾ ਦੀਪ, ਫਾਰਸ ਦੀ ਖਾੜੀ ਵਿਚ ਸਥਿਤ ਹਾਰਮੂਜ਼ ਅਤੇ ਦੂਰ ਪੂਰਬ ਵਿਚ ਮਲੱਕਾ ਨੂੰ ਆਪਣੇ ਕਬਜ਼ੇ ਅਧੀਨ ਲੈ ਲਿਆ।

ਪੁਰਤਗਾਲੀਆਂ ਦੀ ਇਹ ਸਥਿਰ ਸਥਿਤੀ ਹੋਰਨਾਂ ਸਮੁੰਦਰੀ ਤਾਕਤਾਂ ਦੀਆਂ ਅੱਖਾਂ ਵਿਚ ਰੜਕਦੀ ਰਹੀ। ਇਹ ਸਾਰੀਆਂ ਤਾਕਤਾਂ ਪੋਪ ਦੇ ਹੁਕਮ ਦੀ ਉਲੰਘਣਾ ਕਰਕੇ ਪੁਰਤਗਾਲੀ ਲਾਭਾਂ ਵਿਚੋਂ ਆਪਣਾ ਹਿੱਸਾ ਲੈਣ ਲਈ ਮੌਕਾ ਭਾਲ ਰਹੀਆਂ ਸਨ। ਵਿਸ਼ੇਸ਼ ਤੌਰ ਤੇ ਇੰਗਲੈਂਡ ਤਾਂ ਪੂਰਬ ਵੱਲ ਵਪਾਰਕ ਸਬੰਧ ਕ਼ਾਇਮ ਕਰਨ ਲਈ ਬਹੁਤ ਹੀ ਉਤਸੁਕ ਸੀ। ਇੰਗਲੈਂਡ ਦੇ ਜਹਾਜ਼ਰਾਨਾਂ ਨੇ ਪੂਰਬ ਵੱਲ ਜਾਂਦਾ ਨਵਾਂ ਸਮੁੰਦਰੀ ਰਸਤਾ ਵੀ ਲੱਭਣ ਦੀ ਕੋਸ਼ਿਸ਼ ਕੀਤੀ ਪਰ ਸਫ਼ਲ ਨਾ ਹੋ ਸਕੇ।

ਸੋਲ੍ਹਵੀਂ ਸਦੀ ਦੇ ਅੱਧ ਵਿਚ ਮਹਾਂਦੀਪ ਦੇ ਹਾਲਾਤ ਵਿੱਚ ਭਾਰੀ ਤਬਦੀਲੀ ਆਈ ਅਤੇ ਭੂਗੋਲਿਕ, ਸਿਆਸੀ ਅਤੇ ਧਾਰਮਿਕ ਹਾਲਤਾਂ ਕਾਰਨ ਅੰਗਰੇਜ਼ਾਂ ਨੂੰ ਸੰਘਰਸ਼ ਕਰਨ ਲਈ ਸਹੀ ਮੌਕਾ ਮਿਲ ਗਿਆ। ਪੂਰਬ ਵੱਲ ਉੱਤਰੀ ਰਸਤਾ ਲੱਭਣ ਦੀਆਂ ਮੁਸ਼ਕਲਾਂ, ਇੰਗਲੈਂਡ ਵਿਚ ਰੈਫਰਮੇਸ਼ਨ ਲਹਿਰ ਦੀ ਸ਼ੁਰੂਆਤ, 1580 ਈ. ਵਿਚ ਸਪੇਨੀਆਂ ਵੱਲੋਂ ਪੁਰਤਗਾਲ ਨੂੰ ਜ਼ਬਰਦਸਤੀ ਆਪਣੇ ਵਿਚ ਸ਼ਾਮਲ ਕਰਨ ਅਤੇ ਪੂਰਬੀ ਵਪਾਰ ਵਿਚੋਂ ਕਮਾਏ ਲਾਭਾਂ ਵਿਚੋਂ ਅੰਗਰੇਜ਼ ਵਪਾਰੀਆਂ ਦੀ ਹਿੱਸਾ ਲੈਣ ਦੀ ਤੀਬਰ ਇੱਛਾ ਨੇ ਅੰਗਰੇਜ਼ਾਂ ਨੂੰ ਪੋਪ ਦੁਆਰਾ ਜਾਰੀ ਕੀਤੇ ਹੁਕਮ ਦੀ ਉਲੰਘਣਾ ਕਰਨ ਅਤੇ ਮਸਾਲੇ ਦੇ ਵਪਾਰ ਵਿਚ ਆਪਣੀ ਹਿੱਸੇਦਾਰੀ ਰੱਖਣ ਲਈ ਸਾਹਸੀ ਬਣਾ ਦਿੱਤਾ। ਅੰਗਰੇਜ਼ਾਂ ਨੂੰ ਸਪੇਨੀ ਜੰਗੀ ਬੇੜੇ ਉਪਰ ਪ੍ਰਾਪਤ ਕੀਤੀ ਜਿੱਤ (1588 ਈ.) ਅਤੇ ਮਹਾਰਾਣੀ ਇਲਿਜ਼ੈਬੱਥ ਦੀ ਸੋਚੀ-ਸਮਝੀ ਨੀਤੀ ਨਾਲ ਬਹੁਤ ਉਤਸ਼ਾਹ ਮਿਲਿਆ। ਸੰਨ 1591 ਵਿਚ ਰੈਲਫ ਫਿਚ ਦੀ ਭਾਰਤ ਅਤੇ ਬਰਮਾ ਵੱਲ ਕੀਤੇ ਸਮੁੰਦਰੀ ਸਫ਼ਰਾਂ ਤੋਂ ਵਾਪਸੀ ਨੇ ਵੀ ਅੰਗਰੇਜ਼ਾਂ ਅੰਦਰ ਨਵੀਂ ਰੂਹ ਫੂਕ ਦਿੱਤੀ। ਇਸ ਨੇ ਪੂਰਬ ਵੱਲ ਨੂੰ ਵਪਾਰ ਕਰਨ ਦੀਆਂ ਵਧੀਆ ਸੰਭਾਵਨਾਵਾਂ ਦੀਆਂ ਕਹਾਣੀਆਂ ਸੁਣਾ-ਸੁਣਾ ਕੇ ਆਪਣੀ ਕੌਮ ਅੰਦਰ ਜੋਸ਼ ਭਰ ਦਿੱਤਾ। ਇਨ੍ਹਾਂ ਹਾਲਤਾਂ ਅਧੀਨ ਲੰਡਨ ਦੇ ਪ੍ਰਮੁਖ ਵਪਾਰੀ 24 ਸਤੰਬਰ, 1599 ਨੂੰ ਫਾਊਂਡਰਜ ਹਾਲ ਵਿਖੇ ਇੱਕਠੇ ਹੋਏ ਅਤੇ ਲਾਰਡ ਮੇਅਰ ਦੀ ਪ੍ਰਧਾਨਗੀ ਹੇਠ ਪੂਰਬ ਨਾਲ ਸਿੱਧਿਆਂ ਹੀ ਵਪਾਰ ਕਰਨ ਲਈ ਇਕ ਐਸੋਸੀਏਸ਼ਨ ਦੀ ਸਥਾਪਨਾ ਬਾਰੇ ਮਤਾ ਪਾਸ ਕੀਤਾ ਗਿਆ। 31 ਦਸੰਬਰ, 1600 ਨੂੰ ਇੰਗਲੈਂਡ ਦੀ ਮਹਾਰਾਣੀ ਇਲਿਜ਼ੈਬੱਥ ਨੇ

ਐਸੋਸੀਏਸ਼ਨ ਨੂੰ 'ਦੀ ਗਵਰਨਰ ਆਫ਼ ਕੰਪਨੀ ਆਫ਼ 10 ਮਰਚੈਂਟਸ ਟ੍ਰੇਡਿੰਗ ਇਨ ਟੂ ਈਸਟ ਇੰਡੀਜ਼' ਦੇ ਨਾਂ ਹੇਠ ਚਾਰਟਰ (ਅਧਿਕਾਰ-ਪੱਤਰ) ਦੇ ਦਿੱਤਾ। ਇਹ ਚਾਰਟਰ ਪੰਦਰਾਂ ਸਾਲਾਂ ਲਈ ਦਿੱਤਾ ਗਿਆ ਸੀ ਅਤੇ ਦੋ ਸਾਲਾਂ ਦਾ ਨੋਟਿਸ ਦੇ ਕੇ ਇਸ ਚਾਰਟਰ ਨੂੰ ਮਨਸੂਖ ਵੀ ਕੀਤਾ ਜਾ ਸਕਦਾ ਸੀ।

ਕੰਪਨੀ ਨੂੰ ਦਿੱਤੇ ਗਏ ਸ਼ਾਹੀ ਚਾਰਟਰ ਵਿਚ ਇਸ ਦਾ ਸੰਵਿਧਾਨ ਵੀ ਨਿਰਧਾਰਿਤ ਕੀਤਾ ਗਿਆ। ਕੰਪਨੀ ਦੇ ਮੈਂਬਰਾਂ ਨੂੰ ਕੁਝ ਰੈਗੂਲੇਸ਼ਨਾਂ ਦੀ ਪਾਲਣਾ ਕਰਨੀ ਹੁੰਦੀ ਸੀ। ਇਸ ਦੇ ਨਾਲ ਹੀ ਉਨ੍ਹਾਂ ਨੂੰ ਕੁਝ ਵਿਸ਼ੇਸ਼ ਅਧਿਕਾਰ ਵੀ ਦਿੱਤੇ ਗਏ ਸਨ। ਕੰਪਨੀ ਦੇ ਮੈਂਬਰ ਪੂਰਬ ਵੱਲ ਵਪਾਰ ਕਰਨ ਲਈ ਹਰੇਕ ਮੁਹਿੰਮ ਲਈ ਫੰਡ ਦਿੰਦੇ ਸਨ। ਆਪਣੇ ਅਦਾਰਿਆਂ ਵਿਚੋਂ ਜਿਹੜਾ ਵੀ ਉਨ੍ਹਾਂ ਨੂੰ ਲਾਭ ਹੁੰਦਾ ਸੀ ਉਹ ਆਪਸ ਵਿਚ ਬਰਾਬਰ ਵੰਡ ਲੈਂਦੇ ਸਨ। ਵਿਉਂਤਬੱਧ ਕੀਤੇ ਇਕ ਸਮੁੰਦਰੀ ਸਫ਼ਰ ਦਾ ਦੂਜੇ ਸਮੁੰਦਰੀ ਸਫ਼ਰ ਨਾਲ ਕੋਈ ਸਬੰਧ ਨਹੀਂ ਸੀ ਹੁੰਦਾ ਅਤੇ ਚੰਦਾ ਦੇਣ ਵਲਿਆਂ ਦੇ ਲਾਭ ਵੀ ਉਨ੍ਹਾਂ ਦੇ ਨਿਵੇਸ਼ਾਂ (ਲਾਈਆਂ ਰਕਮਾਂ) ਦੇ ਅਨੁਸਾਰ ਹੀ ਘੱਟ ਵੱਧ ਜਾਂਦੇ ਸਨ।

ਇਕ ਤਰ੍ਹਾਂ ਨਾਲ ਈਸਟ ਇੰਡੀਆ ਕੰਪਨੀ ਇਕ ਅਸਲੀ ਨਿਯਮਿਤ ਵਪਾਰ-ਸੰਸਥਾ ਨਾਲੋਂ ਵੱਖਰੀ ਸੀ ਕਿਉਂਕਿ ਇਹ ਆਪਣੇ ਮੈਂਬਰਾਂ ਨੂੰ ਵਿਅਕਤੀਗਤ ਪਹਿਲ ਕਰਨ ਦੀ ਆਗਿਆ ਨਹੀਂ ਸੀ ਦਿੰਦੀ। ਕੰਪਨੀ ਦਾ ਕੋਈ ਵੀ ਮੈਂਬਰ ਆਪਣੇ ਲਈ ਵੱਖਰਾ ਵਪਾਰ ਨਹੀਂ ਸੀ ਕਰ ਸਕਦਾ। ਹਰੇਕ ਮੈਂਬਰ ਨੂੰ ਡਾਇਰੈਕਟਰਾਂ (ਜਿਨ੍ਹਾਂ ਨੂੰ ਕਮੇਟੀਆਂ ਕਿਹਾ ਜਾਂਦਾ ਸੀ) ਵੱਲੋਂ ਵਿਉਂਤੀ ਸਮੁੰਦਰੀ ਯਾਤਰਾ ਲਈ ਨਿਵੇਸ਼ ਦੇਣ ਲਈ ਹੋਰਨਾਂ ਚੰਦਾ ਦੇਣ ਵਾਲੇ ਵਿਅਕਤੀਆਂ ਨਾਲ ਰਲਣਾ ਪੈਂਦਾ ਸੀ। ਇਸ ਤਰ੍ਹਾਂ ਈਸਟ ਇੰਡੀਆ ਕੰਪਨੀ ਦੇ ਇਕ ਨਿਯਮਤ ਵਪਾਰ ਸੰਸਥਾ ਦੇ ਹੁੰਦੇ ਹੋਏ ਵੀ ਇਸ ਦੇ ਸੰਵਿਧਾਨ ਵਿਚ ਪਿਛੋਂ ਹੋਂਦ ਵਿਚ ਆਉਣ ਵਾਲੀ ਇਕ ਜਾਇੰਟ ਸਟਾਕ ਕੰਪਨੀ ਵਾਲੇ ਅੰਸ਼ ਮੌਜੂਦ ਸਨ।

ਕੰਪਨੀ ਦੇ ਕਾਰੋਬਾਰ ਦਾ ਪ੍ਰਬੰਧ ਇਕ ਗਵਰਨਰ ਅਤੇ 24 ਕਮੇਟੀਆਂ ਨੂੰ ਸੌਂਪਿਆ ਹੋਇਆ ਸੀ। ਇਹ ਕਮੇਟੀਆਂ ਕੋਈ ਸੰਸਥਾਵਾਂ ਨਹੀਂ ਸੀ ਹੁੰਦੀਆਂ ਸਗੋਂ ਵਿਅਕਤੀ ਜਾਂ 'ਕਮੇਟੀ ਆਦਮੀ' ਹੁੰਦੇ ਸਨ, ਜਿਹੜੇ ਮਗਰੋਂ ਜਾ ਕੇ ਡਾਇਰੈਕਟਰ ਬਣ ਗਏ। ਇਨ੍ਹਾਂ ਡਾਇਰੈਕਟਰਾਂ ਦੀ ਸਭਾ ਨੂੰ 'ਕੋਰਟ ਆਫ਼ ਡਾਇਰੈਕਟਰਜ਼' ਕਿਹਾ ਜਾਂਦਾ ਸੀ। ਟਾਮਸ ਸਮਿਥ ਕੰਪਨੀ ਦਾ ਪਹਿਲਾ ਗਵਰਨਰ ਸੀ ਅਤੇ ਕੰਪਨੀ ਦੀਆਂ 24 ਕਮੇਟੀਆਂ ਦਾ ਨਾਂ ਚਾਰਟਰ ਵਿਚ ਹੀ ਦਿੱਤਾ ਹੋਇਆ ਸੀ ਪਰ ਪਿਛੋਂ ਜਾ ਕੇ ਇਨ੍ਹਾਂ ਨੂੰ ਚੰਦਾ ਦੇਣ ਵਾਲੇ ਹੀ ਹਰ ਸਾਲ ਚੁਣਿਆ ਕਰਦੇ ਸਨ। ਗਵਰਨਰ ਕਮੇਟੀਆਂ ਅਤੇ ਡਾਇਰੈਕਟਰਾਂ ਨੂੰ ਕੰਪਨੀ ਦੇ ਸਮੁੰਦਰੀ ਸਫ਼ਰਾਂ ਨੂੰ ਆਦੇਸ਼ ਦੇਣ , ਵਪਾਰਕ ਮਾਲ ਦੀ ਜਹਾਜ਼ਾਂ ਉੱਤੇ ਲਦਾਈ ਦਾ ਪ੍ਰਬੰਧ ਕਰਨ ਅਤੇ ਇੰਗਲੈਂਡ ਵਿਚ ਲਿਆਂਦੀਆਂ ਵਸਤਾਂ ਦੀ ਵਿਕਰੀ ਨੂੰ ਸੰਗਠਿਤ ਕਰਨ ਦੇ ਕੰਮ ਸੌਂਪੇ ਗਏ। ਚੰਦਾ ਦੇਣ ਵਾਲਿਆਂ ਦੀ ਸਭਾ ਨੂੰ 'ਜਨਰਲ ਕੋਰਟ' ਦਾ ਨਾਂ ਦਿੱਤਾ ਗਿਆ। ਮਗਰੋਂ ਜਾ ਕੇ ਇਹੋ ਕੋਰਟ, 'ਕੋਰਟ ਆਫ਼ ਪ੍ਰੋਪਰਾਈਟਰਜ਼' ਵਿਚ ਵਿਕਸਿਤ ਹੋ ਗਈ।

ਕੰਪਨੀ ਦੀ ਮੈਂਬਰਸ਼ਿਪ ਬਾਰੇ ਵੀ ਚਾਰਟਰ ਦੇ ਵਿਚ ਹੀ ਲਿਖਿਆ ਹੋਇਆ ਸੀ। ਉਹੋ ਵਿਅਕਤੀ ਕੰਪਨੀ ਦੇ ਮੈਂਬਰ ਬਣ ਸਕਦੇ ਸਨ, ਜਿਨ੍ਹਾਂ ਨੇ ਕੰਪਨੀ ਦੇ ਪਹਿਲੇ ਸਮੁੰਦਰੀ ਸਫ਼ਰ ਵੇਲੇ ਇਕ ਸ਼ੇਅਰ ਖਰੀਦਿਆ ਹੋਇਆ ਹੁੰਦਾ ਸੀ। ਮਗਰੋਂ ਇਹ ਅਧਿਕਾਰ ਉਨ੍ਹਾਂ ਵਿਅਕਤੀਆਂ ਨੂੰ ਵੀ ਦੇ ਦਿੱਤਾ ਗਿਆ ਜਿਨ੍ਹਾਂ ਨੇ ਕੰਪਨੀ ਦੇ ਪਿਛਲੇ ਸਮੁੰਦਰੀ ਸਫ਼ਰਾਂ ਵਿਚ ਇਕ ਸ਼ੇਅਰ ਖਰੀਦ ਲਿਆ ਸੀ। ਇਸ ਤੋਂ ਇਲਾਵਾ ਕੰਪਨੀ ਦੀ ਮੈਂਬਰਸ਼ਿਪ ਸਰਵਿਸ ਜਾਂ ਐਪਰੈਂਟਿਸਸ਼ਿਪ ਦੁਆਰਾ ਜਾਂ ਦਾਖ਼ਲਾ ਫੀਸ ਦੇ ਕੇ ਵੀ ਹਾਸਲ ਕੀਤੀ ਜਾ ਸਕਦੀ ਸੀ ਮੈਂਬਰ ਦੇ ਪੁੱਤਰ (21ਸਾਲਾਂ ਦੇ ਹੋਣ ਤੇ) ਕੰਪਨੀ ਦੀ ਮੈਂਬਰੀ ਲੈ ਸਕਦੇ ਸਨ। ਪਹਿਲੀ ਸਮੁੰਦਰੀ ਯਾਤਰਾ ਵੇਲੇ ਕੰਪਨੀ ਨੂੰ ਚੰਦਾ ਦੇਣ ਵਾਲਿਆਂ ਦੀ ਗਿਣਤੀ 217 ਸੀ।

ਚਾਰਟਰ ਨੇ ਕੰਪਨੀ ਨੂੰ ਕੁਝ ਅਖ਼ਤਿਆਰ ਅਤੇ ਕੁਝ ਵਿਸ਼ੇਸ਼ ਅਧਿਕਾਰ ਵੀ ਸੌਂਪੇ। ਕੰਪਨੀ ਨੂੰ ਦੋ ਭੂਗੋਲਿਕ ਹੱਦਾਂ-ਕੇਪ ਆਫ ਗੁਡ ਹੋਪ ਅਤੇ ਮੈਗਾਲਨ ਦੇ ਜਲ ਡਮਰੂਆਂ ਵਿਚਕਾਰ ਪੰਦਰ੍ਹਾਂ ਸਾਲਾਂ ਲਈ ਵਪਾਰ ਕਰਨ ਦਾ ਨਵੇਕਲਾ ਵਿਸ਼ੇਸ਼ ਅਧਿਕਾਰ ਦਿੱਤਾ ਗਿਆ ਕੰਪਨੀ ਆਪਣੀ ਸਰਕਾਰ ਅਤੇ ਆਪਣੇ ਕਰਮਚਾਰੀਆਂ ਦੇ ਭਲੇ ਲਈ ਅਤੇ ਕਰਮਚਾਰੀਆਂ ਵੱਲੋਂ ਕੀਤੇ ਗਏ ਅਪਰਾਧਾਂ ਲਈ ਉਨ੍ਹਾ ਨੂੰ ਸਜ਼ਾ ਜਾਂ ਕੈਦ ਕਰਨ ਲਈ ਉਪ-ਨਿਯਮ, ਹੁਕਮ, ਆਰਡੀਨੈਂਸ ਆਦਿ ਜਾਰੀ ਕਰ ਸਕਦੀ ਸੀ। ਇਹ ਕਾਨੂੰਨ ਅਤੇ ਸਜ਼ਾਵਾਂ ਇੰਗਲੈਂਡ ਵਿਚ ਪ੍ਰਚਲਿਤ ਕਾਨੂੰਨਾਂ, ਸਟੈਚੂਟਾਂ ਅਤੇ ਰਿਵਾਜ ਦੇ ਅਨੁਸਾਰ ਹੀ ਹੁੰਦੀਆਂ ਸਨ।

ਸੰਨ 1600-1765 ਦੌਰਾਨ ਈਸਟ ਇੰਡੀਆ ਕੰਪਨੀ ਮੁੱਢਲੇ ਤੌਰ ਤੇ ਵਪਾਰੀਆਂ ਦੀ ਹੀ ਇਕ ਜਥੇਬੰਦੀ ਸੀ। ਇਸ ਦਾ ਕੋਈ ਸਿਆਸੀ ਪ੍ਰਭਾਵ ਨਹੀਂ ਸੀ । ਆਪਣੀਆਂ ਸ਼ਕਤੀਆਂ ਅਤੇ ਵਪਾਰਕ ਸਰਗਰਮੀਆਂ ਦੇ ਵਿਸਥਾਰ ਲਈ ਇਹ ਬਰਤਾਨਵੀ ਕ੍ਰਾਊਨ ਅਤੇ ਸੰਸਦ ਦੇ ਮੂੰਹ ਵੱਲ ਹੀ ਵੇਖਦੀ ਰਹਿੰਦੀ ਸੀ। ਚੰਗੇ ਭਾਗਾਂ ਨੂੰ (ਥੋੜ੍ਹੇ ਜਿਹੇ ਸਮੇਂ ਨੂੰ ਛੱਡ ਕੇ) ਈਸਟ ਇੰਡੀਆ ਕੰਪਨੀ ਭਾਰਤੀ ਹਾਕਮਾਂ ਅਤੇ ਬਰਤਾਨਵੀ ਸੰਸਦ ਦੋਹਾਂ ਦੀ ਹੀ ਸਰਪਰਸਤੀ ਪ੍ਰਾਪਤ ਕਰਦੀ ਰਹੀ। ਫਲਸਰੂਪ ਇਸ ਨੇ ਅਜਿਹੀ ਤੇਜ਼ੀ ਨਾਲ ਉੱਨਤੀ ਕੀਤੀ ਕਿ ਆਖ਼ਰ ਨੂੰ ਇਹ ਇਕ ਵਪਾਰੀ ਜਮਾਤ ਤੋਂ ਉਠ ਕੇ ਇਸ ਦੇਸ਼ ਦੀ ਹਾਕਮ ਬਣ ਗਈ।

ਸ਼ੁਰੂ ਵਿਚ ਕੰਪਨੀ ਨੇ ਆਪਣੇ ਵੱਖਰੇ ਹੀ ਸਮੁੰਦਰੀ ਸਫ਼ਰ ਕੀਤੇ। ਕੰਪਨੀ ਦਾ ਸਭ ਤੋਂ ਪਹਿਲਾ ਬੇੜਾ ਫ਼ਰਵਰੀ, 1601 ਈ. ਨੂੰ ਐਮਬੁਆਇਨਾ ਦੀਪ ਨੂੰ ਰਵਾਨਾ ਹੋਇਆ ਅਤੇ ਜਦੋਂ ਮਹਾਰਾਣੀ ਇਲਿਜ਼ੈਬੱਥ ਦੀ ਮੌਤ (1602 ਈ. ) ਉਪਰੰਤ ਸਤੰਬਰ, 1603 ਈ ਵਿਚ ਕਾਲੀਆਂ ਮਿਰਚਾਂ ਨਾਲ ਲੱਦਿਆ ਹੋਇਆ ਬੇੜਾ ਵਾਪਸ ਆਇਆ ਤਾਂ ਉਸ ਵੇਲੇ ਇੰਗਲੈਂਡ ਦਾ ਬਾਦਸ਼ਾਹ ਜੇਮਜ਼ ਪਹਿਲਾ ਰਾਜ-ਗੱਦੀ ਤੇ ਬੈਠਾ ਹੋਇਆ ਸੀ। ਸਭ ਤੋਂ ਪਹਿਲਾਂ ਇਸ ਨੇ 1600 ਈ. ਵਾਲਾ ਚਾਰਟਰ ਨਵਿਆਇਆ। ਬਾਦਸ਼ਾਹ ਨੇ ਪਹਿਲੇ ਸਾਹਸੀਆਂ ਨੂੰ ਬਹੁਤ ਇਨਾਮ ਦਿੱਤੇ ਅਤੇ ਕੰਪਨੀ ਨੂੰ ਸੋਹਣੇ ਢੰਗ ਨਾਲ ਰਵਾਨਾ ਕੀਤਾ। ਕੰਪਨੀ ਨੇ ਆਪਣੀ ਦੂਜੀ ਮੁਹਿੰਮ 1604 ਈ. ਵਿਚ ਫਿਰ ਐਮਬੁਆਇਨਾ ਦੀਪ ਨੂੰ ਭੇਜੀ। ਸੰਨ 1607 ਵਿਚ ਕੰਪਨੀ ਨੇ ਆਪਣਾ ਤੀਜਾ ਸਮੁੰਦਰੀ ਸਫ਼ਰ ਭਾਰਤ ਵੱਲ ਸ਼ੁਰੂ ਕੀਤਾ। ਇਸ ਸਫਰ ਵਿਚ ਕੰਪਨੀ ਨੇ ਅਣਜਾਣੇ ਹੀ ਭਾਰਤੀ ਵਪਾਰ ਲਈ ਪਹਿਲੀ ਚਾਲ ਚਲ ਦਿੱਤੀ ਜਿਹੜੀ ਕਿ ਭਵਿੱਖ ਵਿਚ ਕੰਪਨੀ ਦੇ ਵਿਕਾਸ ਅਤੇ ਤਾਕਤ ਦਾ ਆਧਾਰ ਬਣੀ।

ਤੀਜੀ ਮੁਹਿੰਮ ਤੇ ਭੇਜੇ ਬੇੜੇ ਦਾ ਇਕ ਜਹਾਜ਼ ਅਗਸਤ 1608 ਨੂੰ ਸੂਰਤ ਆ ਰੁਕਿਆ। ਅੱਗੇ ਇਥੇ ਪੁਰਤਗਾਲੀਆਂ ਦੇ ਕਾਰਕੁਨਾਂ ਨੇ ਮੋਰਚਾਬੰਦੀ ਕੀਤੀ ਹੋਈ ਸੀ। ਇਥੇ ਕੈਪਟਨ ਵਿਲੀਅਮ ਹਾਕਿਨਜ਼ ਨੇ ਜੇਮਜ਼ ਪਹਿਲੇ ਵੱਲੋਂ ਭਾਰਤ ਦੇ ਸ਼ਹਿਨਸ਼ਾਹ ਨੂੰ ਲਿਖੀ ਚਿੱਠੀ ਦਿੱਤੀ ਅਤੇ ਜਹਾਜ਼ ਇਥੋਂ ਰਵਾਨਾ ਹੋ ਗਿਆ। ਹਾਕਿਨਜ਼ ਇਹ ਚਿੱਠੀ ਲੈ ਕੇ ਮੁਗ਼ਲ ਸ਼ਹਿਨਸ਼ਾਹ ਜਹਾਂਗੀਰ ਦੇ ਦਰਬਾਰ ਵਿਚ ਅਪ੍ਰੈਲ 1609 ਈ. ਨੂੰ ਆਗਰੇ ਜਾ ਪੁੱਜਾ। ਇਸ ਤੇ ਵਿਸ਼ੇਸ਼ ਕਿਰਪਾ ਵਿਖਾਈ ਗਈ ਅਤੇ ਬਾਦਸ਼ਾਹ ਨੇ ਅੰਗਰੇਜ਼ਾਂ ਨੂੰ ਸੂਰਤ ਵਿਖੇ ਆਬਾਦ ਹੋਣ ਦੀ ਇਜਾਜ਼ਤ ਦੇ ਦਿੱਤੀ।

ਸੰਨ 1609 ਵਿਚ ਜੇਮਜ਼ ਪਹਿਲੇ ਨੇ 1600 ਈ. ਦੇ ਚਾਰਟਰ ਨੂੰ ਸਥਾਈ ਬਣਾ ਦਿੱਤਾ (ਪਰ ਤਿੰਨ ਸਾਲਾਂ ਦਾ ਨੋਟਿਸ ਦੇ ਕੇ ਇਹ ਚਾਰਟਰ ਮਨਸੂਖ ਵੀ ਕੀਤਾ ਜਾ ਸਕਦਾ ਸੀ)। ਇਸ ਤੋਂ ਛੇ ਸਾਲਾਂ ਮਗਰੋਂ ਕੰਪਨੀ ਨੂੰ ਆਪਣੇ ਲੰਬੇ ਸਮੁੰਦਰੀ ਸਫ਼ਰਾਂ ਦੇ ਅਨੁਸ਼ਾਸਨ ਨੂੰ ਕਾਇਮ ਰਖਣ ਲਈ ਮਾਰਸ਼ਲ ਲਾਅ ਲਾਗੂ ਕਰਨ ਦਾ ਅਖ਼ਤਿਆਰ ਸੌਂਪਿਆ।

ਸੰਨ 1612 ਵਿਚ ਕੈਪਟਨ ਬੈੱਸਟ ਨੇ ਪੁਰਤਗਾਲੀ ਬੇੜੇ ਨੂੰ ਸੂਰਤ ਦੇ ਨੇੜੇ ਹਰਾਇਆ। ਇਸ ਦੇ ਨਤੀਜੇ ਵਜੋਂ ਪੁਰਤਗਾਲੀਆਂ ਦਾ ਪ੍ਰਭਾਵ ਘੱਟ ਗਿਆ ਅਤੇ ਅੰਗਰੇਜ਼ ਕੰਪਨੀ ਨੂੰ ਸੂਰਤ ਵਿਖੇ ਫ਼ੈਕਟਰੀ ਸਥਾਪਿਤ ਕਰਨ ਦੀ ਆਗਿਆ ਮਿਲ ਗਈ। ਸੰਨ 1615 ਵਿਚ ਜੇਮਜ਼ ਪਹਿਲੇ ਨੇ ਸਰ ਟਾਮਸ ਰੋ ਨੂੰ ਮੁਗ਼ਲ ਸ਼ਹਿਨਸ਼ਾਹ ਜਹਾਂਗੀਰ ਦੇ ਦਰਬਾਰ ਵਿਚ ਭੇਜਿਆ ਅਤੇ ਇਹ ਮੁਗ਼ਲ ਸ਼ਹਿਨਸ਼ਾਹ ਕੋਲੋਂ ਕੰਪਨੀ ਲਈ ਕੁਝ ਰਿਆਇਤਾਂ ਪ੍ਰਾਪਤ ਕਰਨ ਵਿਚ ਵੀ ਕਾਮਯਾਬ ਹੋ ਗਿਆ। ਸੰਨ 1622 ਵਿਚ ਅੰਗਰੇਜ਼ਾਂ ਨੇ ਈਰਾਨ ਦੇ ਬਾਦਸ਼ਾਹ ਦੀ ਮਦਦ ਨਾਲ ਹਾਰਮੁਜ਼ (ਫ਼ਾਰਸ ਦੀ ਖਾੜੀ ਵਿਚ ਇਕ ਦੀਪ) ਆਪਣੇ ਕਬਜ਼ੇ ਵਿਚ ਲੈ ਲਿਆ।

ਸੰਨ 1623 ਵਿਚ ਕੰਪਨੀ ਨੂੰ ਆਪਣੇ ਨੌਕਰਾਂ ਤੇ ਕੰਟ੍ਰੋਲ ਕਰਨ ਅਤੇ ਉਨ੍ਹਾਂ ਨੂੰ ਸਜ਼ਾਵਾਂ ਦੇਣ ਸਬੰਧੀ ਉਸ ਦੇ ਅਧਿਕਾਰ ਵਿਚ ਹੋਰ ਵਾਧਾ ਕੀਤਾ ਗਿਆ। ਚਾਰਲਸ ਪਹਿਲੇ ਦੇ ਰਾਜ-ਕਾਲ ਦੌਰਾਨ ਕੰਪਨੀ ਨੂੰ ਡੱਚ ਈਸਟ ਕੰਪਨੀ ਦੇ ਵਿਰੋਧ ਦਾ ਵੀ ਸਾਹਮਣਾ ਕਰਨਾ ਪਿਆ। ਸੰਨ 1623 ਵਿਚ ਐਮਬੁਆਇਨਾ ਦੀਪ ਵਿਚ ਡੱਚਾਂ ਨੇ ਬਹੁਤ ਸਾਰੇ ਅੰਗਰੇਜ਼ਾਂ ਨੂੰ ਕਤਲ ਕਰ ਦਿੱਤਾ ਜਿਸ ਨਾਲ ਅੰਗਰੇਜ਼ ਕੌਮ ਨੂੰ ਭਾਰੀ ਸੱਟ ਵੱਜੀ। ਚਾਰਲਸ ਪਹਿਲੇ ਨੇ ਇਸ ਸਬੰਧ ਵਿਚ ਕੋਈ ਠੋਸ ਕਦਮ ਚੁੱਕਣ ਦੀ ਥਾਂ ਸਰ ਵਿਲਿਅਮ ਕੋਰਟਨ ਨੂੰ ਈਸਟ ਇੰਡੀਜ਼ ਨਾਲ ਵਪਾਰ ਕਰਨ ਲਈ ਲਸੰਸ (1635) ਦੇ ਦਿੱਤਾ। ਇਸ ਤਰ੍ਹਾਂ ਕੋਰਟਨ ਐਸੋਸੀਏਸ਼ਨ ਜਾਂ ਐਸਾਡਾ ਕੰਪਨੀ ਹੋਂਦ ਵਿਚ ਆ ਗਈ। ਭਾਵੇਂ ਇਹ ਐਸੋਸੀਏਸ਼ਨ ਵਪਾਰ ਵਿਚ ਬਹੁਤ ਲਾਭ ਤਾਂ ਨਾ ਕਮਾ ਸਕੀ ਪਰ ਇਸ ਨੇ ਲੰਡਨ ਕੰਪਨੀ ਲਈ ਮੁਸ਼ਕਲਾਂ ਖੜ੍ਹੀਆਂ ਕਰ ਦਿੱਤੀਆਂ। ਅਖ਼ੀਰ ਦੋਹਾਂ ਕੰਪਨੀਆਂ ਵਿਚ ਸਮਝੌਤਾ ਹੋ ਗਿਆ ਅਤੇ ਐਸਾਡਾ ਕੰਪਨੀ ਲੰਡਨ ਕੰਪਨੀ ਵਿਚ ਹੀ ਮਿਲਾ ਦਿੱਤੀ ਗਈ।

ਸੰਨ 1640 ਵਿਚ ਕੰਪਨੀ ਨੇ ਮਦਰਾਸ ਵਾਲੀ ਥਾਂ ਖਰੀਦ ਲਈ ਅਤੇ ਨਾਲ ਹੀ ਇਕ ਕਿਲੇਬੰਦ ਫ਼ੈਕਟਰੀ (ਫ਼ੋਰਟ ਸੈਂਟ ਜਾਰਜ) ਸਥਾਪਿਤ ਕਰਨ ਦੀ ਇਜਾਜ਼ਤ ਲੈ ਲਈ। ਇਸ ਤੋਂ ਪਹਿਲਾਂ ਕੰਪਨੀ ਨੇ ਬਲਾਸੌਰ ਅਤੇ ਹਰੀਹਰਪੁਰ ਵਿਖੇ ਵੀ ਫ਼ੈਕਟਰੀਆਂ ਸਥਾਪਿਤ ਕਰ ਲਈਆਂ ਸਨ। ਸੰਨ 1651 ਵਿਚ ਇਕ ਫ਼ੈਕਟਰੀ ਹੁਗਲੀ ਵਿਖੇ ਸਥਾਪਿਤ ਕਰ ਲਈ।

ਕਾਮਨਵੈਲਥ ਅਧੀਨ ਕੰਪਨੀ ਦੀ ਕਿਸਮਤ ਨੇ ਫਿਰ ਪਲਟਾ ਖਾਧਾ। ਆਲੀਵਰ ਕਰਾਮਵੈੱਲ ਨੇ ਕੰਪਨੀ ਦੀਆਂ ਮੁਸ਼ਕਲਾਂ ਨੂੰ ਦੂਰ ਕਰਨ ਲਈ ਬੜੇ ਠੋਸ ਕਦਮ ਚੁੱਕੇ। ਸੰਨ 1654 ਵਿਚ ਉਸ ਨੇ ਡੱਚਾਂ ਨਾਲ ਵੈੱਸਟ ਮਨਿਸਟਰ ਦਾ ਮੁਆਇਦਾ ਕਰਕੇ ਐਮਬੁਆਇਨਾ ਵਿਚ ਹੋਏ ਅੰਗਰੇਜ਼ਾਂ ਦੇ ਕਤਲੇਆਮ ਦੇ ਬਦਲੇ ਵਿਚ ਡੱਚਾਂ ਤੋਂ 85,000 ਪੌਂਡ ਕੰਪਨੀ ਨੂੰ ਦਿਵਾਏ। ਇਸ ਨਾਲ ਕੰਪਨੀ ਫਿਰ ਚੜ੍ਹਦੀ ਕਲਾ ਵਿਚ ਹੋ ਗਈ।

ਸੰਨ 1657 ਦੇ ਚਾਰਟਰ ਵਿਚ ਕੰਪਨੀ ਲਈ ਆਪਣਾ ਇਕ ਨਿਰੰਤਰ ਜਾਇੰਟ ਸਟਾਕ (ਸਾਂਝੀ ਪੂੰਜੀ) ਰੱਖਣਾ ਜ਼ਰੂਰੀ ਕੀਤਾ ਗਿਆ। ਇਸ ਚਾਰਟਰ ਵਿਚ ਇਹ ਵੀ ਉਪਬੰਧ ਕੀਤਾ ਗਿਆ ਕਿ ਕੋਈ ਵੀ ਵਿਅਕਤੀ ਪੰਜ ਪੌਂਡ ਦੀ ਦਾਖਲਾ ਫ਼ੀਸ ਅਤੇ ਕੰਪਨੀ ਦੇ ਸਟਾਕ ਲਈ 100 ਪੌਂਡ ਦਾ ਚੰਦਾ ਦੇ ਕੇ ਕੰਪਨੀ ਦਾ ਮੈਂਬਰ ਬਣ ਸਕਦਾ ਸੀ। ਮੈਂਬਰ ਤਾਂ ਹੀ ਜਨਰਲ ਮੀਟਿੰਗ ਵਿਚ ਵੋਟ ਪਾ ਸਕਦਾ ਸੀ ਜੇ ਉਸ ਕੋਲ 500 ਪੌਂਡ ਦਾ ਸਟਾਕ ਹੁੰਦਾ ਸੀ। ਉਹ ਮੈਂਬਰ ਜਿਨ੍ਹਾਂ ਕੋਲ 1000 ਪੌਂਡ ਜਾਂ ਇਸ ਤੋਂ ਵੱਧ ਰਕਮ ਦਾ ਸਟਾਕ ਹੁੰਦਾ ਸੀ, ਕਮੇਟੀਆਂ ਦੇ ਮੈਂਬਰ ਚੁਣੇ ਜਾ ਸਕਦੇ ਸਨ। ਗਵਰਨਰ ਅਤੇ ਡਿਪਟੀ ਗਵਰਨਰ ਦੇ ਅਹੁਦੇ ਦੀ ਮਿਆਦ ਘਟਾ ਕੇ ਦੋ ਸਾਲ ਕਰ ਦਿੱਤੀ ਗਈ।

ਸੰਨ 1657 ਵਿਚ ਕਰਾਮਵੈੱਲ ਦੀ ਮੌਤ ਹੋ ਗਈ। ਇਸ ਤੋਂ ਪਿਛੋਂ ਉਸ ਦਾ ਪੁੱਤਰ ਅਤੇ ਉੱਤਰਾਧਿਕਾਰੀ ਰਿਚਰਡ ਕਰਾਮਵੈੱਲ ਰਾਜ ਭਾਗ ਦੀ ਵਾਗ-ਡੋਰ ਨਾ ਸੰਭਾਲ ਸਕਿਆ। ਅੰਗਰੇਜ਼ ਕੌਮ ਨੇ ਆਪਣੇ ਜਲਾਵਤਨ ਹੋਏ ਬਾਦਸ਼ਾਹ ਚਾਰਲਸ ਦੂਜੇ ਨੂੰ ਵਾਪਸ ਬੁਲਾ ਕੇ ਗੱਦੀ ਤੇ ਬਿਠਾ ਦਿੱਤਾ। ਇਸ ਨੇ ਕੰਪਨੀ ਨੂੰ ਪੂਰੀ ਸਰਪਰਸਤੀ ਦਿੱਤੀ ਅਤੇ 1661 ਅਤੇ 1683 ਈ. ਵਿਚਕਾਰ ਕੰਪਨੀ ਨੂੰ ਪੰਜ ਚਾਰਟਰ ਦਿੱਤੇ।

ਸੰਨ 1661 ਦੇ ਚਾਰਟਰ ਵਿਚ ਕੰਪਨੀਆਂ ਨੂੰ ਆਪਣੀਆਂ ਫ਼ੈਕਟਰੀਆਂ ਦੀ ਰੱਖਿਆ ਲਈ ਲੜਾਕੇ ਸਮੁੰਦਰੀ ਜਹਾਜ਼, ਆਦਮੀ ਅਤੇ ਅਸਲਾ ਭੇਜਣ ਦਾ ਅਖ਼ਤਿਆਰ ਦਿੱਤਾ ਗਿਆ। ਇਸ ਦੇ ਨਾਲ ਹੀ ਕੰਪਨੀ ਦੇ ਆਦਮੀਆਂ ਨੂੰ ਕਿਲੇ ਖੜ੍ਹੇ ਕਰਨ, ਆਪਣੀ ਮਰਜ਼ੀ ਅਨੁਸਾਰ ਆਪਣੇ ਅਫ਼ਸਰ ਅਤੇ ਕਮਾਂਡਰ ਚੁਣਨ ਦਾ ਅਖ਼ਤਿਆਰ ਦਿੱਤਾ ਗਿਆ। ਇਸ ਤੋਂ ਇਲਾਵਾ ਕੰਪਨੀ ਨੂੰ ਆਪਣੇ ਗਵਰਨਰ ਅਤੇ ਹੋਰ ਅਫਸਰ ਨਿਯੁਕਤ ਕਰਨ ਦੇ ਅਧਿਕਾਰ ਦਿੱਤੇ ਗਏ। ਗਵਰਨਰ ਅਤੇ ਉਸ ਦੀ ਕੌਂਸਲ ਨੂੰ ਨਿਆਂਇਕ ਅਧਿਕਾਰ ਵੀ ਦਿੱਤੇ ਗਏ। ਸੰਨ 1668 ਦੇ ਚਾਰਟਰ ਦੁਆਰਾ ਚਾਰਲਸ ਦੂਜੇ ਨੇ ਬੰਬਈ ਦੀਪ 10 ਪੌਂਡ ਸਾਲਾਨਾ ਲਗਾਨ ਦੀ ਦਰ ਤੇ ਕੰਪਨੀ ਦੇ ਹੱਥਾਂ ਵਿਚ ਸੌਂਪ ਦਿੱਤਾ। ਸੰਨ 1676 ਦੇ ਚਾਰਟਰ ਦੁਆਰਾ ਕੰਪਨੀ ਨੂੰ ਬੰਬਈ ਵਿਖੇ ਕਿਸੇ ਵੀ ਕਿਸਮ ਦੀ ਮੁਦਰਾ ਤਿਆਰ ਕਰਨ ਦਾ ਅਖ਼ਤਿਆਰ ਦਿੱਤਾ ਗਿਆ। ਸੰਨ 1683 ਦੇ ਚਾਰਟਰ ਨੇ ਕੰਪਨੀ ਨੂੰ ਯੁੱਧ ਦਾ ਐਲਾਨ ਕਰਨ ਅਤੇ ਕਿਸੇ ਵੀ ਹੋਰ ਦੇਸ਼ (ਤਾਕਤ) ਨਾਲ ਸੰਧੀ ਕਰਨ ਦਾ ਪੂਰਨ ਅਖ਼ਤਿਆਰ ਦਿੱਤਾ। ਕੰਪਨੀ ਨੂੰ ਇਕ ਸ਼ਕਤੀਸ਼ਾਲੀ ਫ਼ੌਜ ਖੜ੍ਹੀ ਕਰਨ, ਹਥਿਆਰਬੰਦ ਕਰਨ ਅਤੇ ਉਸ ਨੂੰ ਸਿਖਲਾਈ ਦੇਣ ਦਾ ਵੀ ਅਧਿਕਾਰ ਦਿੱਤਾ ਗਿਆ। ਇਸੇ ਚਾਰਟਰ ਵਿਚ ਹੀ ਕੰਪਨੀ ਨੂੰ ਇਕ ਅਦਾਲਤ ਕਾਇਮ ਕਰਨ ਦਾ ਅਖ਼ਤਿਆਰ ਵੀ ਦਿੱਤਾ ਗਿਆ।

ਸੰਨ 1686 ਦੇ ਚਾਰਟਰ ਦੁਆਰਾ ਕੰਪਨੀ ਨੂੰ ਐਡਮਿਰਲ ਅਤੇ ਹੋਰ ਸਮੁੰਦਰੀ ਅਫਸਰ ਨਿਯੁਕਤ ਕਰਨ ਦਾ ਅਖ਼ਤਿਆਰ ਸੌਂਪਿਆ ਗਿਆ। ਸੰਨ 1687 ਵਿਚ ਕੰਪਨੀ ਨੂੰ ਮਦਰਾਸ ਵਿਖੇ ਇਕ ਮਿਊਂਸਪਲਟੀ ਅਤੇ ਮੇਅਰ ਕੋਰਟ ਸਥਾਪਿਤ ਕਰਨ ਦਾ ਅਖ਼ਤਿਆਰ ਪ੍ਰਾਪਤ ਹੋਇਆ। ਮਦਰਾਸ ਵਿਚ ਸੰਵਿਧਾਨਕ ਸਰਕਾਰ ਦਾ ਵਿਸਥਾਰ ਕਰਨ ਲਈ ਮਿਲੀ ਇਜਾਜ਼ਤ ਬੜੀ ਮਹੱਤਵਪੂਰਨ ਸੀ। ਇਸ ਨਾਲ ਮਦਰਾਸ ਵਿਚ ਕੰਪਨੀ ਦੇ ਰਾਜ-ਪ੍ਰਬੰਧ ਨੂੰ ਇਲਾਕਾਈ ਮਹੱਤਤਾ ਮਿਲ ਗਈ ਅਤੇ ਨਾਲ ਹੀ ਇਸ ਨਾਲ ਕੰਪਨੀ ਨੂੰ ਕ੍ਰਾਊਨ ਵਲੋਂ ਪੂਰਨ ਅਖ਼ਤਿਆਰ ਮਿਲਣ ਦਾ ਸੰਕੇਤ ਮਿਲ ਗਿਆ।

ਸੰਨ 1688 ਵਿਚ ਬੰਗਾਲ ਵਿਚ ਅੰਗਰੇਜ਼ ਵਪਾਰੀਆਂ ਅਤੇ ਗਵਰਨਰ ਸ਼ਾਇਸਤਾ ਖਾਨ ਵਿਚਕਾਰ ਝਗੜਾ ਹੋ ਗਿਆ। ਇਸ ਵੇਲੇ ਅੰਗਰੇਜ਼ ਕੰਪਨੀ ਦਾ ਗਵਰਨਰ ਜੋਜ਼ੀਆ ਚਾਈਲਡ ਸੀ ਅਤੇ ਉਸ ਨੇ ਇੰਗਲੈਂਡ ਦੇ ਬਾਦਸ਼ਾਹ ਜੇਮਜ਼ ਦੂਜੇ ਨੂੰ ਮੁਗ਼ਲ ਸਰਕਾਰ ਵਿਰੁੱਧ ਯੁੱਧ ਦਾ ਐਲਾਨ ਕਰਨ ਲਈ ਰਾਜ਼ੀ ਕਰ ਲਿਆ। ਅੰਗਰੇਜ਼ਾਂ ਨੂੰ ਲੱਕ-ਤੋੜਵੀਂ ਹਾਰ ਹੋਈ। ਔਰੰਗਜ਼ੇਬ ਦੀ ਵਿਸ਼ਾਲ ਤਾਕਤ ਅੱਗੇ ਕੌਣ ਠਹਿਰ ਸਕਦਾ ਸੀ? ਮੁਗ਼ਲਾਂ ਨੇ ਸੂਰਤ ਵਿਖੇ ਅੰਗਰੇਜ਼ਾਂ ਦੀ ਫ਼ੈਕਟਰੀ

ਉੱਤੇ ਕਬਜ਼ਾ ਕਰ ਲਿਆ ਅਤੇ ਨਾਲ ਹੀ ਅੰਗਰੇਜ਼ਾਂ ਨੂੰ ਮੁਗ਼ਲ ਇਲਾਕੇ ਵਿਚੋਂ ਨਿਕਲ ਜਾਣ ਲਈ ਆਦੇਸ਼ ਜਾਰੀ ਕਰ ਦਿੱਤੇ। ਆਖ਼ਰ ਨੂੰ ਅਮਨ ਸਥਾਪਿਤ ਹੋਇਆ। ਅੰਗਰੇਜ਼ਾਂ ਨੂੰ ਮੁਗ਼ਲ ਇਲਾਕੇ ਵਿਚ ਫਿਰ ਤੋਂ ਦਾਖ਼ਲ ਹੋਣ ਦੀ ਆਗਿਆ ਮਿਲ ਗਈ। ਅੰਗਰੇਜ਼ਾਂ ਨੇ ਕਲੱਕਤੇ ਵਾਲੀ ਥਾਂ ਤੇ 1690 ਈ. ਵਿਚ ਫੈਕਟਰੀ ਸਥਾਪਿਤ ਕਰਨ ਲਈ ਮੁਗ਼ਲ ਸ਼ਹਿਨਸ਼ਾਹ ਔਰੰਗਜ਼ੇਬ ਤੋਂ ਇਜਾਜ਼ਤ ਪ੍ਰਾਪਤ ਕਰ ਲਈ।

ਸੰਨ 1693 ਦੇ ਚਾਰਟਰ ਦੁਆਰਾ ਕੰਪਨੀ ਦੀ ਪੂੰਜੀ ਵਿਚ 744,000 ਪੌਂਡ ਦਾ ਹੋਰ ਵਾਧਾ ਹੋ ਗਿਆ। ਕਿਸੇ ਵੀ ਵਿਅਕਤੀਗਤ ਮੈਂਬਰ ਨੂੰ 10,000 ਪੌਂਡ ਤੋਂ ਵਧੇਰੇ ਰਕਮ ਚੰਦੇ ਵਜੋਂ ਦੇਣ ਦੀ ਆਗਿਆ ਨਹੀਂ ਸੀ। ਹਰੇਕ 1000 ਪੌਂਡ ਲਈ ਚੰਦਾ ਦੇਣ ਵਾਲੇ ਨੂੰ ਇਕ ਵੋਟ ਦਿੱਤੀ ਜਾਂਦੀ ਸੀ ਅਤੇ ਕੋਈ ਵੀ ਵਿਅਕਤੀ 10 ਤੋਂ ਵੱਧ ਵੋਟਾਂ ਦੀ ਵਰਤੋਂ ਨਹੀਂ ਸੀ ਕਰ ਸਕਦਾ। ਗਵਰਨਰ ਤੇ ਡਿਪਟੀ ਗਵਰਨਰ ਦੀਆਂ ਤਨਖ਼ਾਹਾਂ ਮੁਕੱਰਰ ਕੀਤੀਆਂ ਹੋਈਆਂ ਸਨ। ਸੰਨ 1694 ਦੇ ਚਾਰਟਰ ਨੇ ਅਹੁਦਿਆਂ ਦੀ ਬਦਲੀ ਦੇ ਨਿਯਮ ਨੂੰ ਲਾਜ਼ਮੀ ਬਣਾ ਦਿੱਤਾ। ਨਾ ਤਾਂ ਗਵਰਨਰ ਅਤੇ ਨਾ ਹੀ ਡਿਪਟੀ ਗਵਰਨਰ ਆਪਣੇ ਅਹੁਦੇ ਤੇ ਦੋ ਸਾਲਾਂ ਤੋਂ ਵੱਧ ਸਮੇਂ ਲਈ ਰਹਿ ਸਕਦਾ ਸੀ। 24 ਕਮੇਟੀਆਂ ਵਿੱਚੋਂ 8 ਕਮੇਟੀਆਂ ਦੀ ਚੋਣ ਹਰ ਸਾਲ ਹੋਇਆ ਕਰਦੀ ਸੀ।

ਸੰਨ 1694 ਵਿਚ ਮਾਂਟੇਗੂ ਇੰਗਲੈਂਡ ਦਾ ਖਜ਼ਾਨਾ ਮੰਤਰੀ ਸੀ। ਉਸ ਨੂੰ ਦੇਸ਼ ਲਈ ਪੂੰਜੀ ਦੀ ਬਹੁਤ ਲੋੜ ਸੀ ਅਤੇ ਇਸ ਦੀ ਪ੍ਰਾਪਤੀ ਲਈ ਉਹ ਢੰਗ ਅਤੇ ਸਾਧਨ ਲੱਭ ਰਿਹਾ ਸੀ। ਅਸਲ ਵਿਚ ਕੰਪਨੀ ਦੀ ਇਜਾਰੇਦਾਰੀ ਨੂੰ ਹੀ ਉਨ੍ਹਾਂ ਲੋਕਾਂ ਅੱਗੇ ਨੀਲਾਮੀ ਲਈ ਰਖਿਆ ਗਿਆ ਜਿਹੜੇ ਸਰਕਾਰ ਨੂੰ 2,000,000 ਪੌਂਡ 8 ਪ੍ਰਤਿਸ਼ਤ ਸਾਲਾਨਾ ਦਰ ਤੇ ਦੇ ਸਕਦੇ ਸਨ। ਲੰਡਨ ਕੰਪਨੀ ਨੇ 700,000 ਪੌਂਡ ਦੇਣ ਦੀ ਪੇਸ਼ਕਸ਼ ਕੀਤੀ ਜੋ ਕਿ ਬਹੁਤ ਥੋੜ੍ਹੀ ਰਕਮ ਸੀ। ਉਸ ਵੇਲੇ ਇਕ ਹੋਰ ਨਵੀਂ ਕੰਪਨੀ ਸਰਕਾਰ ਨੂੰ ਲੋੜੀਂਦੀ ਰਕਮ ਦੇਣ ਨੂੰ ਤਿਆਰ ਹੋ ਗਈ।

ਸੰਨ 1696 ਵਿਚ ਕੰਪਨੀ ਨੇ ਕਲਕੱਤੇ ਵਾਲੀ ਥਾਂ ਤੇ ਇਕ ਕਿਲਾ (ਫ਼ੋਰਟ ਵਿਲੀਅਮ) ਉਸਾਰ ਦਿੱਤਾ। ਕੰਪਨੀ ਨੇ ਸੁਤਾਨਤੀ, ਕਾਲੀਕਟ ਅਤੇ ਗੋਵਿੰਦਪੁਰ ਨਾਂ ਦੇ ਪਿੰਡ ਵੀ ਖਰੀਦ ਲਏ। ਇਸ ਤਰ੍ਹਾਂ ਕਲਕੱਤੇ ਦਾ ਵਿਕਾਸ ਹੋਣਾ ਸ਼ੁਰੂ ਹੋ ਗਿਆ।

ਨਵੀਂ ਕੰਪਨੀ ਵੱਲੋਂ ਸਰਕਾਰ ਨੂੰ ਲੋੜੀਂਦੀ ਰਕਮ ਦੀ ਪੇਸ਼ਕਸ਼ ਵਜੋਂ 1698 ਈ. ਵਿਚ ਬਰਤਾਨਵੀ ਸੰਸਦ ਵਿਚ ਇਕ ਬਿਲ ਪਾਸ ਕੀਤਾ ਗਿਆ। ਐਕਟ ਵਿਚ 2,000,000 ਪੌਂਡ-ਸਟਰਲਿੰਗ ਸਰਕਾਰ ਨੂੰ ਕਰਜ਼ੇ ਦੇ ਰੂਪ ਵਿਚ ਦੇਣ ਦਾ ਅਤੇ ਇਸ ਦੇ ਬਦਲੇ ਸਰਕਾਰ ਵੱਲੋਂ ਈਸਟ ਇੰਡੀਜ਼ ਨਾਲ ਵਪਾਰ ਕਰਨ ਦਾ ਨਵੇਕਲਾ ਅਧਿਕਾਰ 'ਜਨਰਲ ਸੋਸਾਇਟੀ' ਨੂੰ ਦੇਣ ਦਾ ਉਪਬੰਧ ਕੀਤਾ ਗਿਆ।

ਆਪਣੀ ਪੁਜੀਸ਼ਨ ਨੂੰ ਮਜ਼ਬੂਤ ਕਰਨ ਲਈ ਪੁਰਾਣੀ ਕੰਪਨੀ (ਲੰਡਨ ਕੰਪਨੀ) ਨੇ ਨਵੀਂ ਕੰਪਨੀ ਵਿਚ 315,000 ਪੌਂਡ ਦੇ ਆਪਣੇ ਨਵੇਂ ਹਿੱਸੇ ਖਰੀਦ ਲਏ। ਕੁਝ ਚਿਰ ਲਈ ਤਾਂ ਦੋਹਾਂ ਕੰਪਨੀਆਂ ਵਿਚ ਜ਼ਬਰਦਸਤ ਮੁਕਾਬਲਾ ਚਲਦਾ ਰਿਹਾ। ਨਤੀਜੇ ਵਜੋਂ ਨਵੀਂ ਕੰਪਨੀ ਨੂੰ ਬਹੁਤ ਨੁਕਸਾਨ ਹੋਣਾ ਸ਼ੁਰੂ ਹੋ ਗਿਆ। ਆਖ਼ਰ 1702 ਈ. ਵਿਚ ਦੋਹਾਂ ਕੰਪਨੀਆਂ ਵਿਚਕਾਰ ਸਮਝੌਤਾ ਹੋਇਆ। ਸਮਝੌਤੇ ਅਨੁਸਾਰ ਸੱਤ ਸਾਲਾਂ ਤੋਂ ਬਾਅਦ ਪੁਰਾਣੀ ਕੰਪਨੀ ਨੇ ਆਪਣੇ ਅਧਿਕਾਰ-ਪੱਤਰ (ਚਾਰਟਰ) ਸਰਕਾਰ ਦੇ ਹਵਾਲੇ ਕਰ ਦੇਣੇ ਸਨ ਅਤੇ ਨਵੀਂ ਕੰਪਨੀ ਨੇ 'ਯੂਨੀਈਟਿਡ ਕੰਪਨੀ ਆਫ਼ ਮਰਚੈਂਟਸ ਆਫ਼ ਇੰਗਲੈਂਡ ਟ੍ਰੇਡਿੰਗ ਇਨ ਟੂ ਈਸਟ ਇੰਡੀਜ਼' ਦੇ ਨਾਂ ਹੇਠ ਆਪਣਾ ਵਪਾਰ ਚਲਾਉਣਾ ਸੀ। ਮਾਰਚ, 1709 ਨੂੰ ਲੰਡਨ ਕੰਪਨੀ ਨੇ ਆਪਣੇ ਸਾਰੇ ਅਧਿਕਾਰ-ਪੱਤਰ ਮਹਾਰਾਣੀ ਐਨ ਅੱਗੇ ਪੇਸ਼ ਕਰ ਦਿੱਤੇ ਅਤੇ ਨਵੀਂ ਕੰਪਨੀ ਆਪਣਾ ਕਾਰੋਬਾਰ ਚਲਾਉਣ ਲੱਗ ਪਈ।

ਸੰਨ 1714 ਵਿਚ ਕਲਕੱਤਾ, ਮਦਰਾਸ ਅਤੇ ਬੰਬਈ ਪ੍ਰੈਜ਼ੀਡੈਂਸੀਆਂ ਨੇ ਜੋਹਨ ਸਰਮਾਨ ਦੀ ਅਗਵਾਈ ਹੇਠ ਮੁਗ਼ਲ ਸ਼ਹਿਨਸ਼ਾਹ ਫਰੁਖ਼ਸਿਯਰ ਦੇ ਦਰਬਾਰ ਵਿਚ ਇਕ ਸਾਂਝਾ ਮਿਸ਼ਨ ਭੇਜਿਆ। ਵਿਲੀਅਮ ਹੈਮਿਲਟਨ (ਜਿਸ ਨੇ ਸ਼ਹਿਨਸ਼ਾਹ ਨੂੰ ਇਕ ਬੀਮਾਰੀ ਤੋਂ ਬਚਾਇਆ ਸੀ) ਦੀ ਮਦਦ ਨਾਲ ਸਰਮਾਨ ਜੁਲਾਈ, 1717 ਨੂੰ ਤਿੰਨ ਫਰਮਾਨ (ਹੁਕਮਨਾਮੇ) ਪ੍ਰਾਪਤ ਕਰਨ ਵਿਚ ਕਾਮਯਾਬ ਹੋ ਗਿਆ। ਇਨ੍ਹਾਂ ਫਰਮਾਨਾਂ ਸਦਕਾ ਹੀ ਕੰਪਨੀ ਨੂੰ 3000 ਰੁਪਏ ਸ਼ਾਲਾਨਾ ਅਦਾਇਗੀ ਦੇ ਬਦਲੇ ਬੰਗਾਲ ਵਿਚ ਕਰ ਮੁਕਤ ਵਪਾਰ ਕਰਨ ਸਬੰਧੀ ਮਿਲੇ ਅਧਿਕਾਰ ਦੀ ਪੁਸ਼ਟੀ ਹੋ ਗਈ। ਅੰਗਰੇਜ਼ ਕੰਪਨੀ ਨੂੰ ਆਪਣੀ ਮਰਜ਼ੀ ਅਨੁਸਾਰ ਕਿਸੇ ਵੀ ਥਾਂ ਆਬਾਦ ਹੋਣ ਅਤੇ ਕਲਕੱਤੇ ਦੁਆਲੇ ਦੇ ਵਾਧੂ ਇਲਾਕਿਆਂ ਨੂੰ ਲਗਾਨ ਤੇ ਦੇਣ ਦੀ ਇਜ਼ਾਜਤ ਦੇ ਦਿੱਤੀ ਗਈ। ਹੈਦਰਾਬਾਦ ਦੇ ਸੂਬੇ ਦੀ ਸੂਰਤ ਵਿਚ ਕੰਪਨੀ ਨੂੰ ਸਾਰੇ ਕਰਾਂ ਤੋਂ ਛੋਟ ਦੇ ਦਿੱਤੀ ਗਈ ਪਰ ਮਦਰਾਸ ਦੀ ਖਾਤਰ ਕੰਪਨੀ ਨੂੰ ਲਗਾਨ ਦੇਣਾ ਹੀ ਪੈਣਾ ਸੀ। ਗੁਜਰਾਤ ਸੂਬੇ ਵਿਚ ਸੂਰਤ ਵਿਖੇ ਬਣਦਾ ਕਸਟਮ-ਕਰ ਅਦਾ ਕਰਨ ਲਈ ਕੰਪਨੀ ਨੇ 1000 ਰੁਪਿਆ ਦੇਣਾ ਮੰਨ ਲਿਆ। ਅੰਗਰੇਜ਼ ਕੰਪਨੀ ਵੱਲੋਂ ਬੰਬਈ ਵਿਖੇ ਤਿਆਰ ਕੀਤੇ ਰੁਪਏ ਸਾਰੇ ਮੁਗ਼ਲ ਸਾਮਰਾਜ ਵਿਚ ਚਾਲੂ ਹੋ ਗਏ। ਨਿਰਸੰਦੇਹ ਕਿਹਾ ਜਾ ਸਕਦਾ ਹੈ ਕਿ ਸਰਮਾਨ ਦੁਆਰਾ ਪ੍ਰਾਪਤ ਕੀਤੀਆਂ ਰਿਆਇਤਾਂ ਨਾਲ ਕੰਪਨੀ ਦੇ ਅਖ਼ਤਿਆਰ ਵਧੇ ਅਤੇ ਨਾਲ ਹੀ ਇਸ ਦੀ ਖੁਸ਼ਹਾਲੀ ਵਿਚ ਬਹੁਤ ਵਾਧਾ ਹੋਇਆ।

ਦੱਖਣ ਵਿਚ ਆਪੋ ਆਪਣੀ ਸਰਦਾਰੀ ਕਾਇਮ ਕਰਨ ਲਈ ਇੰਗਲਿਸ਼ ਈਸਟ ਇੰਡੀਆ ਕੰਪਨੀ ਅਤੇ ਫ਼ਰੈਂਚ ਈਸਟ ਇੰਡੀਆ ਕੰਪਨੀ ਵਿਚ ਜਦੋਜਹਿਦ ਸ਼ੁਰੂ ਹੋ ਗਈ ਅਤੇ ਸਿੱਟੇ ਵਜੋਂ ਇੰਗਲਿਸ਼ ਕੰਪਨੀ ਅਤੇ ਫਰਾਂਸੀਸੀ ਕੰਪਨੀ ਵਿਚਕਾਰ ਕਰਨਾਟਕ ਦੇ ਤਿੰਨ ਯੁੱਧ (ਸੰਨ 1746-48; ਸੰਨ 1748-54;ਸੰਨ 1756-63) ਹੋਏ।

ਪਹਿਲੇ ਕਰਨਾਟਕ ਯੁੱਧ ਸਮੇਂ ਯੂਰਪ ਵਿਚ ਆਸਟਰੀਆ ਦੀ ਜਾਨਸ਼ੀਨੀ ਸਬੰਧੀ ਜੰਗ ਛਿੜੀ ਹੋਈ ਸੀ। ਪਹਿਲਾ ਕਰਨਾਟਕ ਯੁੱਧ ਇਸੇ ਜੰਗ ਦੀ ਹੀ ਭਾਰਤ ਵਿਚ ਇਕ ਝਲਕ ਸੀ। ਆਸਟਰੀਆਈ ਜਾਨਸ਼ੀਨੀ ਜੰਗ ਦੀ ਖਬਰ ਭਾਰਤ ਵਿਚ 1744 ਵਿਚ ਹੀ ਪਹੁੰਚੀ ਸੀ। ਇਸ ਮੌਕੇ ਫਰੈਂਚ ਈਸਟ ਕੰਪਨੀ ਦਾ ਸਭ ਤੋਂ ਮਹਾਨ ਵਿਅਕਤੀ ਡੂਪਲੇ ਪਾਂਡੀਚਰੀ ਦਾ ਗਵਰਨਰ ਸੀ। ਦੱਸਿਆ ਜਾਂਦਾ ਹੈ ਕਿ ਡੂਪਲੇ ਨੇ ਆਪਣੀ ਸਥਿਤੀ ਨੂੰ ਕੋਈ ਬਹੁਤੀ ਤਕੜੀ ਨਾ ਸਮਝਦਿਆਂ, ਮਦਰਾਸ ਦੇ ਅੰਗਰੇਜ਼ ਗਵਰਨਰ ਨੂੰ ਨਿਰਪੱਖ ਰਹਿਣ ਦਾ ਸੁਝਾਅ ਦਿੱਤਾ ਜਿਹੜਾ ਕਿ ਉਸ ਨੇ ਠੁਕਰਾ ਦਿੱਤਾ। ਅੰਗਰੇਜ਼ ਗਵਰਨਰ ਨੂੰ ਆਪਣੇ ਦੇਸ਼ ਵੱਲੋਂ ਹੋਰ ਕੁਮਕ ਭੇਜੀ ਜਾਣ ਦੀ ਆਸ ਸੀ ਅਤੇ ਉਹ ਉਨ੍ਹਾਂ ਦੀ ਸਹਾਇਤਾ ਨਾਲ ਫਰਾਂਸੀਸੀਆਂ ਨੂੰ ਭਾਰਤ ਵਿਚੋਂ ਬਾਹਰ ਕੱਢਣ ਦੀ ਆਸ ਲਾਈ ਬੈਠਾ ਸੀ। ਡੂਪਲੇ ਅਜੇ ਵੀ ਫਰਾਂਸੀਸੀਆਂ ਨੂੰ ਬਚਾਉਣ ਲਈ ਆਪਣੀਆਂ ਸਰਗਰਮ ਕੋਸ਼ਿਸ਼ਾਂ ਕਰ ਰਿਹਾ ਸੀ। ਆਖ਼ਰ ਨੂੰ ਡੂਪਲੇ ਨੇ ਕਰਨਾਟਕ ਦੇ ਨਵਾਬ ਅਨਵਰ-ਉੱਦ-ਦੀਨ ਕੋਲ ਜਾ ਬੇਨਤੀ ਕੀਤੀ। ਨਵਾਬ ਨੇ ਦੋਹਾਂ ਕੰਪਨੀਆਂ ਨੂੰ ਹੀ ਲੜਾਈ ਨਾ ਕਰਨ ਬਾਰੇ ਕਿਹਾ। ਅੰਗਰੇਜ਼ਾਂ ਨੇ ਨਵਾਬ ਨੂੰ ਵੰਗਾਰਨਾ ਉਚਿਤ ਨਾ ਸਮਝ ਕੇ ਉਸ ਦੇ ਹੁਕਮ ਦੀ ਪਾਲਣਾ ਕੀਤੀ। ਬਰਤਾਨਵੀ ਫ਼ੌਜਾਂ ਇਸ ਦੌਰਾਨ ਆਪਣੇ ਸੁਕੈਡਰਨ ਨਾਲ ਭਾਰਤ ਪੁੱਜ ਗਈਆਂ।

ਡੂਪਲੇ ਨੇ ਮਾੱਰੀਸ਼ੀਅਸ ਦੇ ਗਵਰਨਰ ਲਾ ਬੂਰਡਾਨੈ, ਇਕ ਫ਼ਰਾਂਸੀਸੀ ਸਮੁੰਦਰੀ ਅਫਸਰ ਨੂੰ ਵੀ ਮਦਦ ਲਈ ਸੱਦਿਆ ਹੋਇਆ ਸੀ। ਨਤੀਜਾ ਇਹ ਨਿਕਲਿਆ ਕਿ ਲਾ ਬੂਰਡਾਨੈ ਬੜੀ ਛੇਤੀ ਨਾਲ ਹੀ ਆਪਣੇ ਬੇੜੇ ਸਮੇਤ ਭਾਰਤ ਨੂੰ ਟੁਰ ਪਿਆ ਅਤੇ ਜੁਲਾਈ, 1746

ਨੂੰ ਕੋਰੋਮੰਡਲ ਤੱਟ ਉੱਤੇ ਆ ਪਹੁੰਚਿਆ । ਫ਼ਰਾਂਸੀਸੀ ਅਤੇ ਅੰਗਰੇਜ਼ ਸੁਕੈਡਰਨ ਦਾ ਥੋੜ੍ਹੇ ਚਿਰ ਲਈ ਆਪਸੀ ਟਾਕਰਾ ਵੀ ਹੋਇਆ ਪਰ ਅੰਗਰੇਜ਼ ਸੁਕੈਡਰਨ ਥੋੜ੍ਹਾ ਚਿਰ ਪਿੱਛੋਂ ਸੀਲੋਨ ਚਲੀ ਗਈ। ਆਪਣੀ ਪੋਜ਼ੀਸ਼ਨ ਨੂੰ ਤਕੜਾ ਸਮਝਦਿਆਂ ਡੂਪਲੇ ਨੇ ਲਾ ਬੂਰਡਾਨੈ ਨੂੰ ਮਦਰਾਸ ਨੂੰ ਘੇਰਾ ਪਾਉਣ ਲਈ ਕਿਹਾ ਪਰ ਜਦੋਂ ਲਾ ਬੂਰਡਾਨੈ ਨੇ ਮਦਰਾਸ ਨੂੰ ਘੇਰਾ ਪਾ ਲਿਆ ਤਾਂ ਅੰਗਰੇਜ਼ ਕਰਨਾਟਕ ਦੇ ਨਵਾਬ ਕੋਲ ਜਾ ਪਹੁੰਚੇ ਅਤੇ ਉਸ ਨੂੰ ਬੇਨਤੀ ਕੀਤੀ ਕਿ ਉਹ ਫਰਾਂਸੀਸੀਆਂ ਨੂੰ ਮਦਰਾਸ ਛੱਡਣ ਲਈ ਆਦੇਸ਼ ਦੇਵੇ ਅਤੇ ਅਮਨ ਸਥਾਪਿਤ ਕਰੇ। ਐਪਰ ਡੂਪਲੇ ਅੰਗਰੇਜ਼ਾਂ ਨੂੰ ਮਦਰਾਸ ਇਸ ਸ਼ਰਤ ਤੇ ਦੇਣ ਲਈ ਮੰਨ ਗਿਆ ਕਿ ਨਵਾਬ ਫਰਾਂਸੀਸੀਆਂ ਨੂੰ ਮਦਰਾਸ ਜਿੱਤਣ ਦੀ ਮਨਜ਼ੂਰੀ ਦੇ ਦੇਵੇਗਾ। ਨਵਾਬ ਇਹ ਸ਼ਰਤ ਮੰਨ ਗਿਆ। ਸਤੰਬਰ, 1746 ਨੂੰ ਮਦਰਾਸ ਫਰਾਂਸੀਸੀਆਂ ਅਧੀਨ ਹੋ ਗਿਆ। ਲਾ ਬੂਰਡਾਨੈ ਨੇ ਇਕ ਲੱਖ ਪਗੋਡਾ ਰਿਸ਼ਵਤ ਵਜੋਂ ਪਰਵਾਨ ਕਰਕੇ ਮਦਰਾਸ ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤਾ। ਜਦੋਂ ਅਨਵਰ-ਉੱਦ-ਦੀਨ ਨੇ ਡੂਪਲੇ ਨੂੰ ਮਦਰਾਸ ਵਾਪਸ ਕਰਨ ਲਈ ਕਿਹਾ ਤਾਂ ਉਸ ਨੇ ਸਾਫ ਨਾਂਹ ਕਰ ਦਿੱਤੀ। ਨਤੀਜੇ ਵਜੋਂ ਨਵਾਬ ਨੇ ਫਰਾਂਸੀਸੀਆਂ ਨਾਲ ਲੜਾਈ ਕਰਨ ਲਈ ਆਪਣੀ ਫ਼ੌਜ ਭੇਜ ਦਿੱਤੀ। ਨਵਾਬ ਦੀਆਂ ਫ਼ੌਜਾਂ ਨੂੰ ਸੇਂਟ ਥਾਮਸ ਜਾਂ ਐਡਯਾਰ (ਮਦਰਾਸ ਦੇ ਨੇੜੇ ਇਕ ਥਾਂ) ਦੀ ਲੜਾਈ ਵਿਚ ਹਾਰ ਹੋਈ ਅਤੇ ਫ਼ਰਾਂਸੀਸੀਆਂ ਦੀ ਫ਼ਤਹਿਯਾਬੀ ਹੋਈ। ਇਹ ਲੜਾਈ ਭਾਰਤ ਦੀ ਧਰਤੀ ਉੱਤੇ ਲੜੀਆਂ ਗਈਆਂ ਫ਼ੈਸਲਾਕੁਨ ਲੜਾਈਆਂ ਵਿੱਚੋਂ ਇਕ ਹੈ।

ਡੂਪਲੇ ਨੇ ਫ਼ੋਰਟ ਸੇਂਟ ਡੇਵਿਡ ਉੱਤੇ ਕਬਜ਼ਾ ਜਮਾਉਣ ਦੀ ਅਸਫਲ ਕੋਸ਼ਿਸ਼ ਕੀਤੀ। ਦੂਜੇ ਪਾਸੇ ਅੰਗਰੇਜ਼ਾਂ ਨੇ ਪਾਂਡੀਚਰੀ ਨੂੰ ਜਿੱਤਣ ਦੀ ਕੋਸ਼ਿਸ਼ ਕੀਤੀ ਪਰ ਨਾਕਾਮ ਰਹੇ।

ਸੰਨ 1748 ਵਿਚ ਏਕਸ-ਲਾ-ਸ਼ਾਪੇਲ ਦੀ ਸੰਧੀ ਨਾਲ ਪਹਿਲਾ ਕਰਨਾਟਕ ਯੁੱਧ ਖਤਮ ਹੋ ਗਿਆ। ਨਤੀਜਾ ਇਹ ਨਿਕਲਿਆ ਕਿ ਮਦਰਾਸ ਅੰਗਰੇਜ਼ਾਂ ਨੂੰ ਅਤੇ ਫ਼ਰਾਂਸੀਸੀਆਂ ਨੂੰ ਉੱਤਰੀ ਅਮਰੀਕਾ ਵਿਚ ਲੂਈਬਰਗ ਵਾਪਸ ਮਿਲ ਗਿਆ।

ਦੂਜੇ ਕਰਨਾਟਕ ਯੁੱਧ (1748-54) ਵੇਲੇ ਅੰਗਰੇਜ਼ਾਂ ਅਤੇ ਫਰਾਂਸੀਸੀਆਂ ਦੇ ਦੋ ਵੱਖ-ਵੱਖ ਪਹਿਲੂ ਸਨ। ਇਕ ਪਾਸੇ ਆਸਫ ਜਾਹ ਨਿਜ਼ਾਮ-ਉੱਲ-ਮਲਕ (ਹੈਦਰਾਬਾਦ ਰਿਆਸਤ ਦਾ ਬਾਨੀ ਅਤੇ ਮੁਗ਼ਲ ਸਾਮਰਾਜ ਦਾ ਪ੍ਰਧਾਨ ਮੰਤਰੀ) ਦੀ ਮਈ, 1748 ਵਿਚ ਮੌਤ ਹੋ ਗਈ। ਤਖ਼ਤ ਹਥਿਆਉਣ ਲਈ ਉਸ ਦੇ ਦੂਜੇ ਪੁੱਤਰ ਨਾਸਿਰ ਜੰਗ ਅਤੇ ਪੋਤਰੇ ਮੁਜ਼ੱਫਰ ਜੰਗ ਵਿਚਕਾਰ ਜਦੋਜਹਿਦ ਚਲ ਪਈ। ਦੋਵੇਂ ਹੀ ਦੱਖਣ ਦੀ ਸਰਦਾਰੀ ਮੱਲਣਾ ਚਾਹੁੰਦੇ ਸਨ। ਮੁਜ਼ੱਫਰ ਜੰਗ ਨੇ ਚੰਦਾ ਸਾਹਿਬ (ਅਰਕਾਟ ਦੇ ਨਵਾਬ ਅਲੀ ਦਾ ਜਵਾਈ, ਜਿਹੜਾ ਅਰਕਾਟ ਦਾ ਨਵਾਬ ਬਣਨਾ ਚਾਹੁੰਦਾ ਸੀ) ਦਾ ਸਾਥ ਦਿੱਤਾ। ਚੰਦਾ ਸਾਹਿਬ ਨੇ ਡੂਪਲੇ ਨਾਲ ਵੀ ਗੱਲਬਾਤ ਕੀਤੀ। ਡੂਪਲੇ ਨੇ ਚੰਦਾ ਸਾਹਿਬ ਅਤੇ ਮੁਜ਼ੱਫਰ ਜੰਗ ਦੀ ਸਹਾਇਤਾ ਕਰਨ ਵਿਚ ਹੀ ਆਪਣਾ ਭਵਿੱਖ ਉੱਜਲ ਸਮਝਿਆ। ਨਵੀਂ ਚਾਲ ਦੇ ਫਾਇਦੇ ਨੂੰ ਵੇਖਦਿਆਂ, ਸਮਝੌਤਾ ਕਰਨਾ ਕੋਈ ਔਖੀ ਗੱਲ ਨਹੀਂ ਸੀ। ਸਮਝੌਤਾ ਤੈਅ ਹੋ ਗਿਆ ਅਤੇ ਮੁੱਜ਼ਫਰ ਜੰਗ ਅਤੇ ਚੰਦਾ ਸਾਹਿਬ ਨੇ ਫਰਾਂਸੀਸੀਆਂ ਦੀ ਮਦਦ ਨਾਲ ਅੰਬਰ ਦੀ ਲੜਾਈ (ਅਗਸਤ, 1749) ਵਿਚ ਅਨਵਰ-ਉੱਦ-ਦੀਨ ਨੂੰ ਹਾਰ ਦਿੱਤੀ। ਅਨਵਰ-ਉੱਦ-ਦੀਨ ਤਾਂ ਲੜਾਈ ਵਿਚ ਮਾਰਿਆ ਗਿਆ ਅਤੇ ਉਸ ਦੇ ਪੁੱਤਰ ਮੁਹੰਮਦ ਅਲੀ ਨੇ ਤ੍ਰਿਚਨਾਪਲੀ ਦੇ ਕਿਲੇ ਵਿਚ ਜਾ ਸ਼ਰਨ ਲਈ। ਚੰਦਾ ਸਾਹਿਬ ਨੇ ਤੰਜੌਰ ਦੇ ਰਾਜੇ ਨਾਲ ਨਿਬੜਨ ਲਈ ਵੀ ਸਮਾਂ ਐਵੇਂ ਹੀ ਖਰਾਬ ਕਰ ਦਿੱਤਾ।

ਜੇਕਰ ਫਰਾਂਸੀਸੀਆਂ ਨੇ ਮੁੱਜ਼ਫਰ ਜੰਗ ਅਤੇ ਚੰਦਾ ਸਾਹਿਬ ਦੀ ਸਹਾਇਤਾ ਕੀਤੀ ਸੀ ਤਾਂ ਅੰਗਰੇਜ਼ਾਂ ਨੇ ਨਾਸਿਰ ਜੰਗ ਦੀ । ਸੰਨ 1750 ਵਿਚ ਨਾਸਿਰ ਜੰਗ ਮੈਦਾਨ ਵਿਚ ਆ ਗਿਆ। ਐਪਰ ਕਿਸਮਤ ਨੇ ਪਲਟਾ ਖਾਧਾ। ਨਾਸਿਰ ਜੰਗ ਦੀਆਂ ਫੌਜਾਂ ਉਸ ਨੂੰ ਮੈਦਾਨੇ ਜੰਗ ਵਿਚ ਪਿੱਛਾ ਦੇ ਗਈਆਂ ਅਤੇ ਉਸ ਨੂੰ ਬੰਦੀ ਬਣਾ ਕੇ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਇਸ ਵੇਲੇ ਮੁੱਜ਼ਫਰ ਜੰਗ ਨੇ ਫਰੈਂਚ ਈਸਟ ਇੰਡੀਆ ਕੰਪਨੀ ਨੂੰ 50,000 ਪੌਂਡ ਦਿੱਤੇ ਅਤੇ ਨਾਲ ਹੀ ਉਸ ਨੇ ਡੂਪਲੇ ਨੂੰ 10,000 ਪੌਂਡ ਸਾਲਾਨਾ ਵਾਲੀ ਜਾਗੀਰ ਦਿੱਤੀ। ਜਨਵਰੀ, 1751 ਨੂੰ ਜਦੋਂ ਮੁਜ਼ਫਰ ਜੰਗ ਮਾਰਿਆ ਗਿਆ ਤਾਂ ਬੁਸੇ (ਇਕ ਨਾਮਵਰ ਫਰਾਂਸੀਸੀ ਅਫਸਰ) ਨੇ ਸਲਾਬਤ ਜੰਗ ਨੂੰ ਤਖ਼ਤ ਉੱਤੇ ਬਿਠਾ ਦਿੱਤਾ।

ਕੁਝ ਮਹੀਨਿਆਂ ਦੇ ਅੰਦਰ-ਅੰਦਰ ਬੁਸੇ ਨੇ ਸਲਾਬਤ ਜੰਗ ਦੀਆਂ ਫ਼ੌਜਾਂ ਨੂੰ ਸਖ਼ਤ ਅਨੁਸ਼ਾਸਨ ਅਤੇ ਲਗਾਤਾਰ ਚੌਕੰਨੇ ਰਹਿਣ ਦੀ ਸਿਖਲਾਈ ਦੇ ਕੇ ਪੱਕੇ ਕਰ ਦਿੱਤਾ ਅਤੇ ਰਿਆਸਤ ਦੇ ਕਰਮਚਾਰੀਆਂ ਦੀਆਂ ਗੁਪਤ ਸਾਜ਼ਸ਼ਾਂ ਖ਼ਤਮ ਕਰ ਦਿੱਤੀਆਂ । ਬੁਸੇ ਨੇ ਆਪਣਾ ਖ਼ਰਚਾ ਚਲਾਉਣ ਲਈ ਕੁਝ ਜ਼ਿਲ੍ਹਿਆਂ (ਜਿਨ੍ਹਾਂ ਨੂੰ ਉੱਤਰੀ ਸਰਕਾਰਾਂ ਕਿਹਾ ਜਾਂਦਾ ਸੀ) ਨੂੰ ਆਪਣੇ ਅਧੀਨ ਕਰ ਲਿਆ। ਇਨ੍ਹਾਂ ਤਿੰਨਾਂ ਜ਼ਿਲ੍ਹਿਆਂ ਦਾ ਪ੍ਰਬੰਧ ਨਿਰੋਲ ਰੂਪ ਵਿਚ ਫਰਾਂਸੀਸੀ ਹੀ ਚਲਾਉਂਦੇ ਸਨ।

ਇੰਗਲਿਸ਼ ਈਸਟ ਇੰਡੀਆ ਕੰਪਨੀ ਨੇ ਇਹ ਨਵੀਂ ਸਥਿਤੀ ਪਰਵਾਨ ਨਾ ਕੀਤੀ। ਗਵਰਨਰ ਸੌਂਡਰਜ਼ ਇਸ ਸਥਿਤੀ ਦਾ ਵਿਰੋਧ ਕਰਨ ਵਾਲਿਆਂ ਦਾ ਨੇਤਾ ਸੀ। ਠੀਕ ਇਸ ਸਮੇਂ ਕਲਾਈਵ ਵੀ ਆ ਪਹੁੰਚਿਆ। 31 ਅਗਸਤ, 1751 ਨੂੰ ਕਲਾਈਵ ਨੇ 200 ਯੂਰਪੀਅਨਾਂ ਅਤੇ 300 ਭਾਰਤੀਆਂ ਦੀ ਸਹਾਇਤਾ ਨਾਲ ਅਰਕਾਟ ਤੇ ਕਬਜ਼ਾ ਕਰ ਲਿਆ। ਕਲਾਈਵ ਨੂੰ ਅਰਕਾਟ 'ਚੋਂ ਕੱਢਣ ਦੀਆਂ ਸਭ ਕੋਸ਼ਿਸ਼ਾਂ ਨਾਕਾਮ ਗਈਆਂ। ਕਲਾਈਵ ਦਾ ਅਰਕਾਟ ਉਪਰ ਕਬਜ਼ਾ ਫਰਾਂਸੀਸੀਆਂ ਅਤੇ ਅੰਗਰੇਜ਼ਾਂ ਦੀ ਆਪਸੀ ਟੱਕਰ ਵਿਚ ਇਕ ਮਹੱਤਵਪੂਰਨ ਮਸਲਾ ਸੀ। ਇਸ ਯੁੱਧ ਵਿਚ ਚੰਦਾ ਸਾਹਿਬ ਨੂੰ ਹਾਰ ਹੋਣ ਉਪਰੰਤ ਮਾਰ ਦਿੱਤਾ ਗਿਆ ਅਤੇ ਸਾਰਾ ਕਰਨਾਟਕ ਅੰਗੇਰਜ਼ਾਂ ਦੇ ਹੱਥਾਂ ਵਿਚ ਚਲਾ ਗਿਆ।

ਡੂਪਲੇ ਨੇ ਆਪਣੀ ਸਥਿਤੀ ਨੂੰ ਮੁੜ ਸੁਧਾਰਨ ਦਾ ਯਤਨ ਕੀਤਾ ਪਰ ਅਸਫਲ ਰਿਹਾ। ਫਰਾਂਸੀਸੀਆਂ ਦੇ ਮੁਕਾਬਲੇ ਅੰਗਰੇਜ਼ ਤਾਂ ਜਿੱਤਾਂ ਤੇ ਜਿੱਤਾਂ ਪ੍ਰਾਪਤ ਕਰ ਰਹੇ ਸਨ। ਸੰਨ 1754 ਵਿਚ ਡੂਪਲੇ ਨੂੰ ਵਾਪਸ ਬੁਲਾ ਲਿਆ ਗਿਆ ਅਤੇ ਉਸ ਤੋਂ ਪਿਛੋਂ ਗਾਡਹੀਉ ਨੂੰ ਫ਼ਰਾਂਸੀਸੀ ਗਵਰਨਰ ਬਣਾ ਕੇ ਭੇਜਿਆ ਗਿਆ। ਸੰਨ 1755 ਵਿਚ ਗਾਡਹੀਉ ਨੇ ਅੰਗਰੇਜ਼ਾਂ ਨਾਲ ਨਵੀਂ ਸੰਧੀ ਕਰ ਲਈ। ਇਸ ਸੰਧੀ ਅਨੁਸਾਰ ਦੋਹਾਂ ਕੌਮਾਂ ਨੇ ਇਸ ਗੱਲ ਤੇ ਸਹਿਮਤੀ ਪ੍ਰਗਟਾਈ ਕਿ ਉਹ ਭਾਰਤੀ ਰਿਆਸਤਾਂ ਦੇ ਅੰਦਰੂਨੀ ਮਾਮਲਿਆਂ ਵਿਚ ਦਖ਼ਲਅੰਦਾਜ਼ੀ ਨਹੀਂ ਕਰਨਗੇ। ਅੰਗਰੇਜ਼ਾਂ ਤੇ ਫਰਾਂਸੀਸੀਆਂ ਨੂੰ ਆਪਣੀਆਂ ਪਹਿਲਾਂ ਵਾਲੀਆਂ ਪੋਜ਼ੀਸ਼ਨਾਂ ਮਿਲ ਗਈਆਂ ਪਰ ਅੰਗਰੇਜ਼ਾਂ ਨੂੰ ਉੱਤਰੀ ਸਰਕਾਰਾਂ ਵਿਚੋਂ ਇਕ ਸ਼ਹਿਰ ਪ੍ਰਾਪਤ ਹੋ ਗਿਆ। ਬੁਸੇ ਦੱਖਣ ਵਿਚ ਆਪਣਾ ਪ੍ਰਭਾਵ ਵਰਤਦਾ ਰਿਹਾ। ਭਾਵੇਂ ਇਹ ਸੰਧੀ ਚੰਗੀ ਸੀ ਜਾਂ ਮਾੜੀ ਪਰ ਇਹ ਗੱਲ ਸਪੱਸ਼ਟ ਹੋ ਗਈ ਕਿ ਇਸ ਸੰਧੀ ਅਨੁਸਾਰ ਅੰਗਰੇਜ਼ਾਂ ਦੇ ਹੱਥ ਹੋਰ ਤਕੜੇ ਹੋ ਗਏ।

ਭਾਰਤ ਵਿਚ ਵਪਾਰ ਕਰ ਰਹੀਆਂ ਫਰਾਂਸੀਸੀ ਅਤੇ ਅੰਗਰੇਜ਼ੀ ਕੰਪਨੀਆਂ ਵਿਚਕਾਰ ਹੋਈ ਨਵੀਂ ਸੰਧੀ (1755) ਥੋੜ੍ਹਾ ਚਿਰ ਹੀ ਚੱਲੀ। ਸੰਨ 1756 ਵਿਚ ਯੂਰਪ ਵਿਚ ਸੱਤ-ਸਾਲਾ ਯੁੱਧ ਸ਼ੁਰੂ ਹੋ ਗਿਆ। ਇਧਰ ਭਾਰਤ ਵਿਚ ਤੀਜਾ ਕਰਨਾਟਕ ਯੁੱਧ ਵੀ ਸ਼ੁਰੂ ਹੋ ਗਿਆ। ਫਰਾਂਸੀਸੀ ਸਰਕਾਰ ਨੇ ਕਾਊਂਟ ਲਾਲੀ ਨੂੰ ਗਵਰਨਰ ਅਤੇ ਕਮਾਂਡਰ-ਇਨ-ਚੀਫ਼ ਬਣਾ ਕੇ ਭਾਰਤ ਭੇਜਿਆ। ਅੰਗਰੇਜ਼ਾਂ ਦੀ

ਸਮੁੰਦਰੀ ਸਰਦਾਰੀ ਦਾ ਮੁਕਾਬਲਾ ਕਰਦਾ ਹੋਇਆ ਲਾਲੀ ਭਾਰਤ ਆ ਪੁੱਜਾ। ਆਰੰਭ ਵਿਚ ਇਸ ਨੂੰ ਕੁਝ ਫ਼ਤਹਿ ਵੀ ਹੋਈ। ਇਹ ਫੋਰਟ ਸੇਂਟ ਡੇਵਿਡ ਉੱਤੇ ਕਬਜ਼ਾ ਕਰਨ ਵਿਚ ਸਫ਼ਲ ਹੋ ਗਿਆ। ਲਾਲੀ ਨੇ ਬੁਸੇ ਨੂੰ ਦੱਖਣ ਵਿਚੋਂ ਬੁਲਾ ਲਿਆ ਜੋ ਕਿ ਉਸ ਦੀ ਸਭ ਤੋਂ ਵੱਡੀ ਭੁੱਲ ਸੀ। ਬੁਸੇ ਦੇ ਦੱਖਣ ਛੱਡਦਿਆਂ ਸਾਰ ਹੀ ਦੱਖਣ ਵਿਚੋਂ ਫਰਾਂਸੀਸੀ ਪ੍ਰਭਾਵ ਖ਼ਤਮ ਹੋ ਗਿਆ। ਸਲਾਬਤ ਜੰਗ ਅੰਗਰੇਜ਼ਾਂ ਨਾਲ ਰਲ ਗਿਆ ਅਤੇ ਉੱਤਰੀ ਸਰਕਾਰਾਂ ਇੰਗਲਿਸ਼ ਈਸਟ ਇੰਡੀਆ ਕੰਪਨੀ ਦੇ ਹਵਾਲੇ ਕਰ ਦਿੱਤੀਆਂ। ਲਾਲੀ ਨੇ ਮਦਰਾਸ ਪ੍ਰਾਪਤ ਕਰਨ ਦੀ ਕੋਸ਼ਿਸ਼ ਵੀ ਕੀਤੀ ਪਰ ਕਾਮਯਾਬ ਨਾ ਹੋ ਸਕਿਆ। ਲਾਲੀ ਨੂੰ ਮਜਬੂਰ ਹੋ ਕੇ ਪਿਛਾਂਹ ਪਾਂਡੀਚਰੀ ਮੁੜਨਾ ਪਿਆ ਅਤੇ ਸਰ ਆਈਅਰ ਕੂਟ ਨੇ ਜਨਵਰੀ, 1760 ਨੂੰ ਵੰਦੀਵਾਸ਼ ਦੀ ਲੜਾਈ ਵਿਚ ਲਾਲੀ ਨੂੰ ਫੈਸਲਾਕੁਨ ਹਾਰ ਦਿੱਤੀ। ਇਸ ਨਾਲ ਫਰਾਂਸੀਸੀਆਂ ਦਾ ਭਾਰਤ ਵਿਚ ਬਚਾਅ ਦਾ ਕੋਈ ਚਾਰਾ ਨਾ ਰਿਹਾ। ਬੱਸੀ ਕੈਦੀ ਬਣਾ ਲਿਆ ਗਿਆ। ਅਪ੍ਰੈਲ, 1760 ਨੂੰ ਕਰਾਇਕਲ ਅੰਗਰੇਜ਼ਾਂ ਅਧੀਨ ਚਲਾ ਗਿਆ। ਜਨਵਰੀ, 1761 ਨੂੰ ਲਾਲੀ ਨੇ ਪਾਂਡੀਚਰੀ ਦੇ ਸਥਾਨ ਤੋਂ ਆਪਣੇ ਆਪ ਨੂੰ ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤਾ। ਅਪ੍ਰੈਲ, 1761 ਨੂੰ ਜਿੰਜੀ ਤੇ ਕਬਜ਼ਾ ਕਰ ਲਿਆ ਗਿਆ। ਅਸਲ ਵਿਚ ਤਾਂ ਫਰਾਂਸੀਸੀ ਸਭ ਕੁਝ ਹਾਰ ਗਏ।

ਪੈਰਿਸ ਦੀ ਸੰਧੀ ਅਨੁਸਾਰ ਫਰਾਂਸੀਸੀਆਂ ਨੂੰ ਭਾਰਤ ਵਿਚਲੀਆਂ ਆਪਣੀਆਂ ਬਸਤੀਆਂ ਤਾਂ ਮਿਲ ਗਈਆਂ ਪਰ ਉਨ੍ਹਾਂ ਨੂੰ ਆਪਣੀਆਂ ਬਸਤੀਆਂ ਨੂੰ ਕਿਲਾਬੰਦ ਕਰਨ ਦਾ ਅਧਿਕਾਰ ਨਾ ਦਿੱਤਾ ਗਿਆ।

ਔਰੰਗਜ਼ੇਬ ਦੀ ਮੌਤ ਉਪਰੰਤ ਮੁਗਲ ਸਾਮਰਾਜ ਖੇਰੂੰ ਖੇਰੂੰ ਹੋਣ ਲਗ ਪਿਆ ਅਤੇ ਸਾਮਰਾਜ ਦੇ ਬਹੁਤ ਸਾਰੇ ਹਿੱਸੇ ਵੱਖ ਵੱਖ ਮੁੱਖੀਆਂ ਅਧੀਨ ਆਜ਼ਾਦ ਹੋ ਗਏ। ਬੰਗਾਲ (ਜਿਥੋਂ ਅੰਗਰੇਜ਼ ਸਾਮਰਾਜ ਦੀ ਮੁੜ ਸਥਾਪਨਾ ਸ਼ੁਰੂ ਹੁੰਦੀ ਹੈ) ਵਿਚ ਅਲੀ ਵਰਦੀ ਖਾਨ ਖ਼ੁਦ ਮੁਖਤਾਰ ਹਾਕਮ ਬਣ ਬੈਠਾ। ਮਰਹੱਟਿਆਂ ਨੇ ਉਸ ਦਾ ਨੱਕ ਵਿਚ ਦਮ ਕਰ ਛਡਿਆ। ਆਖ਼ਰ ਨੂੰ ਅਲੀ ਵਰਦੀ ਖਾਨ ਨੇ ਮਰਹੱਟਿਆਂ ਨਾਲ ਸਮਝੌਤਾ ਕਰਕੇ ਉੜੀਸਾ ਦਾ ਸੂਬਾ ਉਨ੍ਹਾਂ ਦੇ ਹਵਾਲੇ ਕਰ ਦਿੱਤਾ ਅਤੇ ਨਾਲ ਹੀ ਉਨ੍ਹਾਂ ਨੂੰ 12 ਲੱਖ ਰੁਪਏ ਸਾਲਾਨਾ ਚੌਥ ਵਜੋਂ ਦੇਣ ਦਾ ਬਚਨ ਦਿੱਤਾ। ਇਸ ਨੇ ਅੰਗਰੇਜ਼ਾਂ ਨਾਲ ਵੀ ਦੋਸਤਾਨਾ ਸਬੰਧ ਕਾਇਮ ਰੱਖੇ ਪਰ ਅੰਗਰੇਜ਼ਾਂ ਨੂੰ ਆਪਣੀਆਂ ਬਸਤੀਆਂ ਨੂੰ ਕਿਲਾਬੰਦ ਕਰਨ ਦੀ ਇਜਾਜ਼ਤ ਨਾ ਦਿੱਤੀ। ਸੰਨ 1756 ਤਕ ਅਲੀ ਵਰਦੀ ਖਾਨ ਬੰਗਾਲ ਦੇ ਮੁੱਖੀ ਵਜੋਂ ਰਾਜ ਕਰਦਾ ਰਿਹਾ।

ਅਲੀ ਵਰਦੀ ਖ਼ਾਨ ਦੀ ਮੌਤ ਉਪਰੰਤ ਉਸ ਦਾ ਪੋਤਰਾ ਸਿਰਾਜ-ਉੱਦ-ਦੌਲਾ ਬੰਗਾਲ ਦਾ ਨਵਾਬ ਬਣਿਆ। ਸੱਤ-ਸਾਲਾ ਯੁੱਧ ਛਿੜਨ ਦੀ ਆਸ ਤੇ ਅੰਗਰੇਜ਼ਾਂ ਨੇ ਆਪਣੀਆਂ ਬਸਤੀਆਂ ਕਿਲਾਬੰਦ ਕਰਨੀਆਂ ਸ਼ੁਰੂ ਕਰ ਦਿੱਤੀਆਂ ਸਨ। ਇਹ ਸਾਰਾ ਕੁਝ ਨਵਾਬ ਦੀ ਮਨਜ਼ੂਰੀ ਤੋਂ ਬਗੈਰ ਕੀਤਾ ਗਿਆ। ਨਵਾਬ ਨੇ ਇਨ੍ਹਾਂ ਕਿਲਾਬੰਦੀਆਂ ਨੂੰ ਢਾਹੁਣ ਦਾ ਹੁਕਮ ਦਿੱਤਾ ਪਰ ਅੰਗਰੇਜ਼ਾਂ ਨੇ ਉਸ ਦੇ ਹੁਕਮ ਦੀ ਕੋਈ ਪ੍ਰਵਾਹ ਨਾ ਕੀਤੀ। ਅੰਗਰੇਜ਼ਾਂ ਨੇ ਬੰਗਾਲ ਦੀ ਨਵਾਬੀ ਸਿਰਾਜ-ਉੱਦ-ਦੌਲਾ ਦੇ ਇਕ ਹੋਰ ਵਿਰੋਧੀ ਸ਼ੌਕਤ ਜੰਗ ਨੂੰ ਦਿਵਾਉਣੀ ਚਾਹੀ। ਅੰਗਰੇਜ਼ਾਂ ਨੇ ਬੰਗਾਲ ਦੇ ਇਕ ਅਮੀਰ ਵਪਾਰੀ ਨੂੰ ਵੀ ਆਪਣੇ ਕੋਲ ਪਨਾਹ ਦੇ ਦਿੱਤੀ ਅਤੇ ਜਦੋਂ ਨਵਾਬ ਨੇ ਉਸ ਨੂੰ ਉਸ ਦੇ ਅੱਗੇ ਦੀ ਮੰਗ ਰੱਖੀ ਤਾਂ ਅੰਗਰੇਜ਼ਾਂ ਨੇ ਇਹ ਮੰਗ ਠੁਕਰਾ ਦਿੱਤੀ। ਅੰਗਰੇਜ਼ ਆਪਣੇ ਵਿਸ਼ੇਸ਼ ਅਧਿਕਾਰਾਂ ਦੀ ਵੀ ਕੁਵਰਤੋਂ ਕਰਨ ਲਗ ਪਏ।

ਉਕਤ ਦੱਸੇ ਕਾਰਨਾਂ ਕਰਕੇ ਸਿਰਾਜ-ਉੱਦ-ਦੌਲਾ ਨੇ ਕਾਸਿਮ ਬਾਜ਼ਾਰ ਵਿਖੇ ਸਥਾਪਿਤ ਇਕ ਅੰਗਰੇਜ਼ੀ ਫੈਕਟਰੀ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ ਅਤੇ ਨਾਲ ਹੀ ਕਲਕੱਤੇ ਸ਼ਹਿਰ ਨੂੰ ਆਪਣੇ ਹੱਥ ਵਿਚ ਲੈ ਲਿਆ। ਇਕ ਔਰਤ ਸਮੇਤ 146 ਵਿਅਕਤੀ ਗ੍ਰਿਫਤਾਰ ਕਰ ਲਏ ਗਏ ਅਤੇ ਇਕ ਛੋਟੇ ਜਿਹੇ ਕਮਰੇ ਵਿਚ ਬੰਦ ਕਰ ਦਿੱਤੇ ਗਏ। ਕਮਰੇ ਅੰਦਰ ਅਤਿ ਦੀ ਗਰਮੀ ਅਤੇ ਥੋੜ੍ਹੀ ਜਗ੍ਹਾ ਹੋਣ ਕਾਰਨ 123 ਵਿਅਕਤੀ ਤਾਂ ਸਾਹ ਘੁਟ ਕੇ ਹੀ ਮਰ ਗਏ ਅਤੇ 23 ਵਿਅਕਤੀ ਬਚ ਗਏ। ਇਸ ਦੁਰਘਟਨਾ ਨੂੰ ਭਾਰਤ ਦੇ ਇਤਿਹਾਸ ਵਿਚ 'ਬਲੈਕ ਹੋਲ ਦੁਰਘਟਨਾ' ਵਜੋਂ ਜਾਣਿਆ ਜਾਂਦਾ ਹੈ ਪਰ ਇਸ ਘਟਨਾ ਦੀ ਸਚਾਈ ਬਾਰੇ ਇਤਿਹਾਸਕਾਰਾਂ ਵਿਚ ਮੱਤਭੇਦ ਹੈ। ਇਹ ਗੱਲ ਵੀ ਦੱਸੀ ਜਾਂਦੀ ਹੈ ਕਿ ਇਸ ਦੁਰਘਟਨਾ ਦੀ ਕਹਾਣੀ ਅੰਗਰੇਜ਼ਾਂ ਨੇ ਭਾਰਤ ਵਿਚ ਆਪਣੀ ਨਾਰਾਜ਼ਗੀ ਦਰਸਾਉਣ ਲਈ ਘੜੀ ਸੀ ਅਤੇ ਉਨ੍ਹਾਂ ਦਾ ਮਨੋਰਥ ਪੂਰਾ ਵੀ ਹੋ ਗਿਆ।

ਜਦੋਂ ਇਸ ਦੁਰਘਟਨਾ ਦੀ ਖ਼ਬਰ ਮਦਰਾਸ ਅੱਪੜੀ ਤਾਂ ਅੰਗਰੇਜ਼ ਬਹੁਤ ਖ਼ਫ਼ਾ ਹੋਏ। ਐਡਮਿਰਲ ਵੈਟਸਨ ਅਤੇ ਕਲਾਈਵ ਨੂੰ ਬਲੈਕ ਹੋਲ ਦੁਰਘਟਨਾ ਦਾ ਬਦਲਾ ਲੈਣ ਲਈ ਤੁਰੰਤ ਬੰਗਾਲ ਭੇਜਿਆ ਗਿਆ। 2 ਜਨਵਰੀ, 1757 ਨੂੰ ਕਲਾਈਵ ਨੇ ਬਿਨਾਂ ਕਿਸੇ ਵੱਡੇ ਵਿਰੋਧ ਦੇ ਕਲਕੱਤੇ ਉੱਤੇ ਕਬਜ਼ਾ ਕਰ ਲਿਆ। ਦੂਜੇ ਪਾਸਿਓਂ ਨਵਾਬ ਸਿਰਾਜ-ਉੱਦ-ਦੌਲਾ ਨੇ ਕਲਕੱਤੇ ਉਪਰ ਹਮਲਾ ਕਰ ਦਿੱਤਾ। ਭਾਵੇਂ ਇਹ ਇਕ ਅਨਿਰਣਾਤਮਕ ਲੜਾਈ ਸੀ ਫਿਰ ਵੀ ਅਮਨ ਸਥਾਪਿਤ ਹੋ ਗਿਆ। ਇੰਗਲਿਸ਼ ਈਸਟ ਇੰਡੀਆ ਕੰਪਨੀ ਦੇ ਵਿਸ਼ੇਸ਼ ਅਧਿਕਾਰ ਬਹਾਲ ਹੋ ਗਏ। ਅੰਗਰੇਜ਼ਾਂ ਨੂੰ ਕਲਕੱਤੇ ਦੀ ਕਿਲਾਬੰਦੀ ਕਰਨ ਦੀ ਇਜਾਜ਼ਤ ਦੇ ਦਿੱਤੀ ਗਈ। ਸੱਤ-ਸਾਲਾ ਯੁੱਧ ਕਿਉਂਕਿ ਛਿੜ ਪਏ ਸਨ। ਇਸੇ ਸਮੇਂ ਅੰਗਰੇਜ਼ਾਂ ਨੇ ਫਰਾਂਸੀਸੀਆਂ ਕੋਲੋਂ ਚੰਦਰਨਗਰ ਆਪਣੇ ਅਧੀਨ ਕਰ ਲਿਆ।

ਭਾਵੇਂ ਬਾਹਰੋਂ -ਬਾਹਰੋਂ ਤਾਂ ਕਲਾਈਵ ਨੇ ਸਿਰਾਜ-ਉੱਦ-ਦੌਲਾ ਨਾਲ ਸਮਝੌਤਾ ਕਰ ਲਿਆ ਸੀ ਪਰ ਉਹ ਬਲੈਕ ਹੋਲ ਦੁਰਘਟਨਾ ਦਾ ਬਦਲਾ ਲੈਣ ਦੀ ਮਨ ਵਿਚ ਧਾਰੀ ਬੈਠਾ ਸੀ। ਉਸ ਨੇ ਨਵਾਬ ਵਿਰੁੱਧ ਇਕ ਸਾਜ਼ਸ਼ ਤਿਆਰ ਕੀਤੀ। ਕਲਾਈਵ ਨੇ ਰਾਇ ਦੁੱਰਲਭ (ਨਵਾਬ ਦਾ ਖ਼ਜ਼ਾਨਚੀ— ਮੀਰ ਜਾਫ਼ਰ (ਨਵਾਬ ਦੀਆਂ ਫੌਜਾਂ ਦਾ ਕਮਾਂਡਰ-ਇਨ ਚੀਫ਼) ਅਤੇ ਜਗਤ ਸੇਠ (ਬੰਗਾਲ ਦਾ ਸਭ ਤੋਂ ਅਮੀਰ ਸ਼ਾਹੂਕਾਰ) ਨੂੰ ਨਵਾਬ ਵਿਰੁੱਧ ਬਗ਼ਾਵਤ ਕਰਨ ਲਈ ਪ੍ਰੇਰਿਆ। ਇਸ ਸਾਜ਼ਸ਼ ਦੀਆਂ ਵਿਸਤਾਰ ਸਹਿਤ ਗੱਲਾਂ ਅਮੀ ਚੰਦ ਰਾਹੀਂ ਤੈਅ ਕੀਤੀਆਂ ਗਈਆਂ। ਇਹ ਵੀ ਫੈਸਲਾ ਕੀਤਾ ਗਿਆ ਕਿ ਕਲਾਈਵ ਤੁਰੰਤ ਪਲਾਸੀ ਵੱਲ ਨੂੰ ਕੂਚ ਕਰ ਦੇਵੇਗਾ। ਸਾਜ਼ਸ਼ ਅਨੁਸਾਰ ਮੀਰ ਜਾਫ਼ਰ ਨਵਾਬ ਨੂੰ ਮੈਦਾਨੇ ਜੰਗ ਵਿਚ ਪਿੱਛਾ ਦੇ ਕੇ ਆਪਣੀ ਕਮਾਨ ਹੇਠਲੀਆਂ ਸਾਰੀਆਂ ਫੌਜਾਂ ਸਮੇਤ ਕਲਾਈਵ ਨਾਲ ਜਾ ਰਲੇਗਾ ਅਤੇ ਨਵਾਬ ਨੂੰ ਗੱਦੀਓਂ ਲਾਹ ਕੇ ਉਸ ਦੀ ਥਾਂ ਮੀਰ ਜਾਫ਼ਰ ਬਿਠਾ ਦਿੱਤਾ ਜਾਵੇਗਾ।

ਫਿਰ ਵੀ ਜਦੋਂ ਇਸ ਸਾਜ਼ਸ਼ ਦੀਆਂ ਸਾਰੀਆਂ ਗੱਲਾਂ ਮੁਕਾ ਲਈਆਂ ਗਈਆਂ ਤਾਂ ਅਮੀਂ ਚੰਦ ਨੇ ਇਹ ਧਮਕੀ ਦਿੱਤੀ ਕਿ ਜੇ ਅੰਗਰੇਜ਼ ਉਸ ਨੂੰ 30 ਲੱਖ ਰੁਪਏ ਅਦਾ ਨਹੀਂ ਕਰਨਗੇ ਤਾਂ ਉਹ ਇਸ ਸਾਜਿਸ਼ ਦਾ ਭੇਦ ਖੋਲ੍ਹ ਦੇਵੇਗਾ। ਉਸ ਨੇ ਇਹ ਰਕਮ ਸੰਧੀ ਵਿਚ ਵੀ ਸ਼ਾਮਲ ਕਰਨੀ ਚਾਹੀ। ਜਦੋਂ ਕਲਾਈਵ ਨੂੰ ਇਸ ਮੰਗ ਦਾ ਪਤਾ ਲੱਗਾ ਤਾਂ ਉਸ ਨੇ ਅਮੀਂ ਚੰਦ ਨਾਲ ਧੋਖਾ ਕਰਨ ਦਾ ਫੈਸਲਾ ਕੀਤਾ। ਕਲਾਈਵ ਨੇ ਸੰਧੀ ਦੀਆਂ ਦੋ ਨਕਲਾਂ ਤਿਆਰ ਕਰ ਲਈਆਂ। ਇਕ ਸਫ਼ੈਦ ਕਾਗਜ਼ ਉੱਤੇ ਅਤੇ ਦੂਜੀ ਲਾਲ ਕਾਗਜ਼ ਉੱਤੇ। ਸਫ਼ੈਦ ਕਾਗਜ਼ ਵਾਲੀ ਨਕਲ ਉੱਤੇ ਅਮੀ ਚੰਦ ਨੂੰ 30 ਲੱਖ ਰੁਪਏ ਅਦਾ ਕਰਨ ਦਾ ਕੋਈ ਵੇਰਵਾ ਨਹੀਂ ਸੀ ਪਰ ਲਾਲ ਕਾਗਜ਼ ਵਾਲੀ ਨਕਲ ਉੱਤੇ ਇਹ

ਵੇਰਵਾ ਦਰਜ ਸੀ। ਜਦੋਂ ਕਲਾਈਵ ਨੇ ਐਡਮਿਰਲ ਵੈਟਸਨ ਨੂੰ ਇਸ ਝੂਠੀ ਸੰਧੀ ਉਪਰ ਹਸਤਾਖਰ ਕਰਨ ਲਈ ਕਿਹਾ ਤਾਂ ਉਸ ਨੇ ਨਾਂਹ ਕਰ ਦਿੱਤੀ। ਨਤੀਜਾ ਇਹ ਨਿਕਲਿਆ ਕਿ ਕਲਾਈਵ ਨੇ ਖ਼ੁਦ ਹੀ ਇਸ ਝੂਠੀ ਸੰਧੀ ਉਪਰ ਵੈਟਸਨ ਦੇ ਜਾਅਲੀ ਦਸਖ਼ਤ ਕਰ ਦਿੱਤੇ। ਕਲਾਈਵ ਦੀ ਇਸ ਕਾਰਵਾਈ ਦੀ ਸੰਸਾਰ ਪੱਧਰ ਤੇ ਨਿਖੇਧੀ ਕੀਤੀ ਗਈ ਪਰ ਉਸ ਨੇ ਉੱਚਿਤ ਦਲੀਲਾਂ ਦੇ ਕੇ ਇਸ ਦਾ ਸਮਰਥਨ ਕੀਤਾ।

ਜਦੋਂ ਤਿਆਰੀਆਂ ਮੁਕੰਮਲ ਕਰ ਲਈਆਂ ਤਾਂ ਕਲਾਈਵ ਨੇ ਨਵਾਬ ਸਿਰਾਜ-ਉੱਦ-ਦੌਲਾ ਨੂੰ ਬੰਗਾਲ ਵਿਚ ਅੰਗਰੇਜ਼ਾਂ ਉਪਰ ਹੋ ਰਹੀਆਂ ਵਧੀਕੀਆਂ ਸਬੰਧੀ ਇਕ ਚਿੱਠੀ ਲਿਖੀ। ਕਲਾਈਵ ਨੇ ਆਪਣੀ ਫੌਜ ਦੀ ਅਗਵਾਈ ਕਰਦਿਆਂ ਪਲਾਸੀ ਵੱਲ ਕੂਚ ਕਰ ਦਿੱਤਾ। ਆਰੰਭ ਵਿਚ ਕਲਾਈਵ ਨੂੰ ਹਾਲਾਤ ਮਾੜੇ ਹੀ ਨਜ਼ਰ ਆਉਂਦੇ ਸਨ ਅਤੇ ਉਸ ਨੂੰ ਲੜਾਈ ਨਾ ਕਰਨ ਦੀ ਸਲਾਹ ਦਿੱਤੀ ਗਈ ਪਰ ਉਹ ਤਾਂ ਦੁਸ਼ਮਣ ਨਾਲ ਲੜਾਈ ਕਰਨ ਦਾ ਮੰਨ ਪਹਿਲਾਂ ਹੀ ਬਣਾਈ ਬੈਠਾ ਸੀ। ਉਸ ਦੇ ਤੋਪਖਾਨੇ ਨੇ ਦੁਸ਼ਮਣ ਦੀਆਂ ਫੌਜਾਂ ਦੇ ਅਫ਼ਸਰਾਂ ਵਿਚ ਹਫੜਾ-ਦੱਫੜੀ ਮਚਾ ਦਿੱਤੀ। ਠੀਕ ਇਸ ਵੇਲੇ ਮੀਰ ਜਾਫ਼ਰ ਕਲਾਈਵ ਨਾਲ ਜਾ ਮਿਲਿਆ। ਜਿਉਂ ਹੀ ਇਹ ਕਾਰਵਾਈ ਹੋਈ, ਲੜਾਈ ਖ਼ਤਮ ਹੋ ਗਈ। ਕਲਾਈਵ ਨੂੰ ਇਕ ਸਸਤੀ ਅਤੇ ਫੈਸਲਾਕੁਨ ਜਿੱਤ ਹੋਈ। ਸਿਰਾਜ-ਉੱਦ-ਦੌਲਾ ਪਹਿਲਾਂ ਮੁਰਸ਼ਿਦਾ-ਬਾਦ ਤੇ ਫਿਰ ਪਟਨੇ ਜਾ ਪੁੱਜਾ ਪਰ ਪਟਨੇ ਤੋਂ ਉਹ ਫੜ ਲਿਆ ਗਿਆ ਅਤੇ ਮੀਰ ਜਾਫ਼ਰ ਦੇ ਪੁੱਤਰ ਮੀਰਾਨ ਨੇ ਉਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ।

ਪਲਾਸੀ ਦੀ ਲੜਾਈ ਦਾ ਨਤੀਜਾ ਇਹ ਨਿਕਲਿਆ ਕਿ ਮੀਰ ਜਾਫ਼ਰ ਨੂੰ ਬੰਗਾਲ ਦਾ ਨਵਾਬ ਬਣਾ ਦਿੱਤਾ ਗਿਆ ਅਤੇ ਉਸ ਨੇ 24 ਪਰਗਣੇ ਅਤੇ ਇੱਕ ਕਰੋੜ ਰੁਪਇਆ ਇੰਗਲਿਸ਼ ਈਸਟ ਇੰਡੀਆ ਕੰਪਨੀ ਦੇ ਹਵਾਲੇ ਕਰ ਦਿੱਤਾ। ਉਸ ਨੇ ਅੰਗਰੇਜ਼ ਅਫਸਰਾਂ ਨੂੰ ਤੋਹਫੇ ਵੀ ਦਿੱਤੇ। ਇਕੱਲੇ ਕਲਾਈਵ ਦਾ ਹਿੱਸਾ 334,000 ਪੌਂਡ ਸੀ।

ਅੰਗਰੇਜ਼ ਕੰਪਨੀ ਹੱਥੋਂ ਭਾਰਤੀ ਸੂਬੇ ਦੇ ਇਕ ਗਵਰਨਰ (ਨਵਾਬ) ਦੀ ਹਾਰ ਅਤੇ ਉਸ ਦੇ ਅਪਮਾਨ ਨੇ ਕੰਪਨੀ ਦੀ ਸ਼ਾਨ ਤੇ ਤਾਕਤ ਹੋਰ ਵਧਾ ਦਿੱਤੀ। ਫਿਰ ਵੀ ਪਲਾਸੀ ਦੀ ਜਿੱਤ ਨਾਲ ਇਹ ਨਹੀਂ ਸੀ ਕਿਹਾ ਜਾ ਸਕਦਾ ਕਿ ਅੰਗਰੇਜ਼ੀ ਤਾਕਤ ਭਾਰਤ ਵਿਚ ਜਾਂ ਬੰਗਾਲ ਵਿਚ ਪੱਕੇ ਪੈਰ ਫੜ ਗਈ ਸੀ। ਅੰਗਰੇਜ਼ਾਂ ਨੂੰ ਆਪਣੀਆਂ ਨੀਹਾਂ ਪੱਕੀਆਂ ਕਰਨ ਲਈ ਅਗਲੇ 50 ਸਾਲਾਂ ਜਾਂ ਇਸ ਤੋਂ ਵੀ ਵੱਧ ਸਮੇਂ ਤਕ ਜਦੋ-ਜਹਿਦ ਜਾਰੀ ਰੱਖਣੀ ਪੈਣੀ ਸੀ।

ਮੀਰ ਜਾਫ਼ਰ 1757-1760 ਈ. ਤਕ ਬੰਗਾਲ ਦਾ ਗਵਰਨਰ ਰਿਹਾ। ਇਹ ਕੋਈ ਬਹੁਤਾ ਯੋਗ ਹਾਕਮ ਨਹੀਂ ਸੀ । ਇਹ ਆਪਣੇ ਰਾਜ-ਕਾਲ ਦੌਰਾਨ ਕੇਵਲ ਦਿਖਾਵੇ ਦਾ ਹੀ ਮੁਖੀ ਸੀ, ਅਸਲ ਤਾਕਤ ਤਾਂ ਕਲਾਈਵ ਦੇ ਹੱਥਾਂ ਵਿਚ ਸੀ। ਮੀਰ ਜਾਫ਼ਰ ਤਾਂ ਚੁਫੇਰਿਓਂ ਮੁਸ਼ਕਲਾਂ ਨਾਲ ਘਿਰਿਆ ਹੋਇਆ ਸੀ। ਖ਼ਜ਼ਾਨਾ ਖਾਲੀ ਸੀ। ਜਦੋਂ ਇਸ ਨੂੰ ਰਾਜ-ਭਾਗ ਮਿਲਿਆ ਤਾਂ ਇਹ ਕੰਪਨੀ ਨਾਲ ਕੀਤੇ ਆਪਣੇ ਪਹਿਲੇ ਵਾਅਦੇ ਵੀ ਪੂਰੇ ਕਰਨ ਦੇ ਸਮਰਥ ਨਹੀਂ ਸੀ। ਅਸਲ ਗੱਲ ਤਾਂ ਇਹ ਹੋਈ ਕਿ ਕੰਪਨੀ ਨੂੰ ਅੱਧੀ ਰਕਮ ਤਾਂ 31 ਅਕਤੂਬਰ, 1757 ਤਕ ਵਸੂਲਣ ਲਈ ਅਤੇ ਬਾਕੀ ਰਕਮ ਪੰਜ ਸਾਲਾਂ ਦੇ ਅੰਦਰ ਅੰਦਰ 6-6 ਮਹੀਨਿਆਂ ਵਿਚ ਇੱਕੋ ਜਿਹੀਆਂ ਕਿਸ਼ਤਾਂ ਤੇ ਅਦਾ ਕਰਨ ਲਈ ਸਹਿਮਤ ਹੋਣਾ ਪਿਆ। ਕੰਪਨੀ ਨੂੰ ਪਹਿਲਾਂ 72,71,660 ਰੁਪਏ; 9 ਅਗਸਤ, 1757 ਨੂੰ 16,55,358 ਰੁਪਏ ਅਤੇ 30 ਅਗਸਤ, 1757 ਨੂੰ 15,99,737 ਰੁਪਏ (ਸੋਨੇ, ਹੀਰੇ ਅਤੇ ਨਕਦ) ਦਿੱਤੇ ਗਏ। ਕਲਕੱਤਾ ਕੌਂਸਲ ਦੇ ਹੋਰਨਾਂ ਮੈਂਬਰਾਂ ਨੂੰ ਵੀ ਕਾਫ਼ੀ ਵੱਡੀ ਰਕਮ ਦਿੱਤੀ ਗਈ। ਨਤੀਜੇ ਵਜੋਂ ਮੀਰ ਜਾਫ਼ਰ ਸਾਹਮਣੇ ਮਾਲੀ ਸਮੱਸਿਆ ਖੜ੍ਹੀ ਹੋ ਗਈ ਅਤੇ ਇਸ ਕੋਲ ਤਾਂ ਫੌਜਾਂ ਨੂੰ ਤਨਖ਼ਾਹ ਦੇਣ ਜੋਗੇ ਵੀ ਪੈਸੇ ਨਹੀਂ ਸਨ। ਇੰਗਲਿਸ਼ ਕੰਪਨੀ ਨੇ ਉਸ ਉੱਤੇ ਆਪਣੀਆਂ ਰਹਿੰਦੀਆਂ ਕਿਸ਼ਤਾਂ ਦੀ ਅਦਾਇਗੀ ਬਾਰੇ ਵੀ ਜ਼ੋਰ ਪਾਇਆ।

ਮੀਰ ਜਾਫ਼ਰ ਨੇ ਦੁਰਲਭ ਰਾਇ ਅਤੇ ਰਾਜਾ ਰਾਮ ਨਾਰਾਇਣ ਵਰਗੇ ਹਿੰਦੂ ਅਫ਼ਸਰਾਂ ਨੂੰ ਦਬਾਉਣ ਦੀ ਗ਼ਲਤੀ ਕੀਤੀ। ਸਾਰੇ ਸੂਬੇ ਵਿਚ ਅਸ਼ਾਂਤੀ ਫੈਲ ਗਈ। ਕਲਾਈਵ ਦੇ ਯਤਨਾਂ ਨਾਲ ਮੀਰ ਜਾਫ਼ਰ ਅਤੇ ਦੁਰਲਭ ਰਾਇ ਅਤੇ ਰਾਜਾ ਨਾਰਾਇਣ ਵਿਚਕਾਰ ਸਮਝੌਤਾ ਹੋ ਗਿਆ।

ਸੰਨ 1759 ਵਿਚ ਡੱਚਾਂ ਦੇ 6-7 ਸਮੁੰਦਰੀ ਜਹਾਜ਼ 300 ਯੂਰਪੀਅਨ ਅਤੇ 600 ਮਲਾਇਆ ਦੇ ਸਿਪਾਹੀਆਂ ਨਾਲ ਲੱਦੇ ਹੋਏ ਗੰਗਾ ਦਰਿਆ ਵਿਚ ਨਜ਼ਰੀਂ ਪਏ। ਕਰਨਲ ਫੋਰਡ ਨੇ ਡੱਚਾਂ ਨੂੰ ਬਿਦੇਰਾ ਦੇ ਸਥਾਨ ਤੇ ਹਾਰ ਦਿੱਤੀ। ਡੱਚਾਂ ਦੇ ਬੇੜੇ ਨੂੰ ਵੀ ਹਾਰ ਹੋਈ ਅਤੇ ਬੇੜਾ ਕਬਜ਼ੇ ਵਿਚ ਲੈ ਲਿਆ ਗਿਆ। ਡੱਚਾਂ ਨੇ ਅੰਗਰੇਜ਼ਾਂ ਨਾਲ ਸੰਧੀ ਕਰ ਲਈ ਅਤੇ ਆਪਣੇ-ਆਪ ਨੂੰ ਹਮਲਾਵਰ ਮੰਨ ਕੇ ਅੰਗਰੇਜ਼ਾਂ ਨੂੰ ਖ਼ਰਚਾ ਤੇ ਹਰਜਾਨਾ ਦੇਣਾ ਮੰਨ ਲਿਆ। ਇਸ ਮੌਕੇ ਤੇ ਮੀਰਾਂ (ਮੀਰਾਨ ਜਾਫ਼ਰ ਦਾ ਲੜਕਾ) ਵੀ ਆ ਪਹੁੰਚਿਆ ਤੇ ਉਹ ਡੱਚਾਂ ਨਾਲ ਸਖ਼ਤ ਨਾਰਾਜ਼ ਹੋਇਆ। ਫਿਰ ਵੀ ਉਸ ਨੇ ਡੱਚਾਂ ਦੇ ਡਿਪਟੀਆਂ ਦਾ ਸੁਆਗਤ ਕੀਤਾ ਅਤੇ ਉਨ੍ਹਾਂ ਨੂੰ ਆਪਣੀਆਂ ਚਿਨਸੁਰਾ, ਕਾਸਿਮ ਬਾਜ਼ਾਰ ਅਤੇ ਪਟਨਾ ਵਿਖੇ ਸਥਾਪਿਤ ਫੈਕਟਰੀਆਂ ਦੀ ਰੱਖਿਆ ਲਈ 125 ਯੂਰਪੀਅਨ ਸਿਪਾਹੀ ਰੱਖਣ ਦੀ ਇਜਾਜ਼ਤ ਦੇ ਦਿੱਤੀ।

ਬਿਦੇਰਾ ਦੀ ਲੜਾਈ ਪਿਛੋਂ ਡੱਚ ਤਾਂ ਭਾਰਤ ਵਿਚ ਕੋਈ ਬਹੁਤਾ ਅੱਗੇ ਨਾ ਵੱਧ ਸਕੇ। ਉਨ੍ਹਾਂ ਦੀ ਹੋਂਦ ਤਾਂ ਅੰਗਰੇਜ਼ਾਂ ਦੀ ਸਦ-ਭਾਵਨਾ ਉੱਤੇ ਹੀ ਆਧਾਰਿਤ ਸੀ।

ਅਲੀ ਗੌਹਰ ਜੋ ਮਗਰੋਂ ਸ਼ਹਿਨਸ਼ਾਹ ਸ਼ਾਹ ਆਲਮ ਬਣ ਗਿਆ, ਮੁਗ਼ਲ ਸ਼ਹਿਨਸ਼ਾਹ ਔਰੰਗਜ਼ੇਬ ਦਾ ਸਭ ਤੋਂ ਵੱਡਾ ਪੁੱਤਰ ਸੀ। ਉਸ ਨੇ ਆਪਣੇ ਪਿਤਾ ਵਿਰੁੱਧ ਹੀ ਬਗ਼ਾਵਤ ਕਰਕੇ ਬਿਹਾਰ ਤੇ ਹਮਲਾ ਕਰ ਦਿੱਤਾ। ਮੁਹੰਮਦ ਕੁਲੀ ਖ਼ਾਨ (ਅੱਵਧ ਦੇ ਸ਼ੁਜਾ-ਉੱਦ-ਦੌਲਾ ਦਾ ਚਚੇਰਾ ਭਾਈ ਅਤੇ ਅਲਾਹਾਬਾਦ ਦਾ ਸੂਬੇਦਾਰ) ਨੇ ਅਲੀ ਗੌਹਰ ਦਾ ਸਾਥ ਦਿੱਤਾ। ਅਲੀ ਗੌਹਰ ਅਗੇ ਵਧਿਆ ਅਤੇ ਪਟਨੇ ਨੂੰ ਜਾ ਘੇਰਿਆ ਪਰ ਕਲਾਈਵ ਨੇ ਉਸ ਨੂੰ ਹਰਾ ਦਿੱਤਾ। ਇਸ ਸਹਾਇਤਾ ਲਈ ਮੀਰ ਜਾਫਰ ਨੇ ਕਲਾਈਵ ਨੂੰ ਕਲਕੱਤੇ ਦੇ ਦੱਖਣ ਵੱਲ ਪੈਂਦੀ ਜ਼ਮੀਨ ਦਾ ਮਾਲੀਆ ਦੇ ਦਿੱਤਾ। ਉਸ ਨੂੰ 'ਕਲਾਈਵ ਦੀ ਜਾਗੀਰ' ਕਿਹਾ ਜਾਣ ਲੱਗਾ। ਅਲੀ ਗੌਹਰ (ਜੋ ਹੁਣ ਸ਼ਹਿਨਸ਼ਾਹ ਸ਼ਾਹ ਆਲਮ ਬਣ ਚੁੱਕਾ ਸੀ) ਨੇ ਫਿਰ ਹਮਲਾ ਕੀਤਾ ਪਰ ਹਾਰ ਗਿਆ।

ਸੰਨ 1760 ਵਿਚ ਮੀਰ ਜਾਫ਼ਰ ਨੂੰ ਗੱਦੀਓਂ ਉਤਾਰ ਦਿੱਤਾ ਗਿਆ। ਇਸ ਦੇ ਕਈ ਕਾਰਨ ਸਨ। ਉਸ ਦਾ ਖ਼ਜ਼ਾਨਾ ਖਾਲੀ ਹੋ ਚੁੱਕਾ ਸੀ ਅਤੇ ਨਾ ਤਾਂ ਉਸ ਕੋਲ ਕੰਪਨੀ ਦੀਆਂ ਰਹਿੰਦੀਆਂ ਕਿਸ਼ਤਾਂ ਅਦਾ ਕਰਨ ਅਤੇ ਨਾ ਹੀ ਕੰਪਨੀ ਦੇ ਮੁਲਾਜ਼ਮਾਂ ਨੂੰ ਰਿਸ਼ਵਤ ਦੇਣ ਜੋਗੇ ਪੈਸੇ ਸਨ। ਅਲੀ ਗੌਹਰ ਅਤੇ ਡੱਚਾਂ ਦੇ ਹਮਲਿਆਂ ਕਰਕੇ ਵੀ ਮੀਰ ਜਾਫ਼ਰ ਦਾ ਕਾਫੀ ਖ਼ਰਚਾ ਹੋ ਗਿਆ। ਜਦੋਂ ਮਰਹੱਟਿਆਂ ਨੇ ਬੰਗਾਲ ਤੇ ਹਮਲਾ ਕੀਤਾ ਤਾਂ ਮੀਰ ਜਾਫ਼ਰ ਨੂੰ ਫਿਰ ਅੰਗਰੇਜ਼ਾਂ ਤੋਂ ਮਦਦ ਮੰਗਣੀ ਪਈ।

ਮੀਰ ਜਾਫ਼ਰ ਦੇ ਪੁੱਤਰ ਮੀਰਾਨ ਦੀ ਮੌਤ ਉਪਰੰਤ ਬੰਗਾਲ ਦੀ ਸਥਿਤੀ ਤਾਂ ਹੋਰ ਵੀ ਖ਼ਤਰਨਾਕ ਹੋ ਗਈ। ਮੀਰ ਜਾਫ਼ਰ ਦਾ ਜਵਾਈ ਮੀਰ ਕਾਸਮ ਬੰਗਾਲ ਦਾ ਸੂਬੇਦਾਰ ਬਣਨ ਦੇ ਸੁਪਨੇ ਲੈਣ ਲੱਗਾ।

ਇਹ ਆਪਣੀ ਲਿਆਕਤ ਦਾ ਸਬੂਤ ਪਹਿਲਾਂ ਹੀ ਰੰਗਪੁਰ ਅਤੇ ਪੂਰਨੀਆਂ ਦੇ ਫ਼ੌਜਦਾਰ ਦੀ ਹੈਸੀਅਤ ਵਿਚ ਦੇ ਚੁੱਕਾ ਸੀ। ਸਤੰਬਰ, 1760 ਵਿਚ ਉਸ ਨੇ ਕਲਕੱਤਾ ਨਾਲ ਸੰਧੀ ਕਰ ਲਈ ਅਤੇ ਸੰਧੀ ਅਨੁਸਾਰ ਨਿਮਨ-ਲਿਖਤ ਸ਼ਰਤਾਂ ਮੰਨ ਲਈਆਂ :-

1. ਕਿ ਉਹ ਬਰਦਵਾਨ, ਮਿਦਨਾਪੁਰ ਅਤੇ ਚਿਟਾਗਾਂਗ ਦੇ ਜ਼ਿਲ੍ਹੇ ਇੰਗਲਿਸ਼ ਕੰਪਨੀ ਨੂੰ ਦੇਵੇਗਾ।
2. ਕਿ ਜੋ ਰਕਮ ਕੰਪਨੀ ਦੀ ਮੀਰ ਜਾਫ਼ਰ ਵੱਲ ਬਕਾਇਆ ਰਹਿ ਗਈ ਸੀ ਤੁਰੰਤ ਅਦਾਇਗੀ ਕਰੇਗਾ।
3. ਕਿ ਉਹ ਕਰਨਾਟਕ ਯੁੱਧਾਂ ਲਈ ਕੰਪਨੀ ਨੂੰ 5 ਲੱਖ ਰੁਪਏ ਅਦਾ ਕਰਨ ਲਈ ਬਚਨ-ਬੱਧ ਹੋਵੇਗਾ।
4. ਕਿ ਉਹ 50,000 ਪੌਂਡ ਵੈਨਸਿਟਾਰਟ ਨੂੰ, 27,000 ਪੌਂਡ ਹਾਲਵੈਲ ਨੂੰ ਅਤੇ 25,000 ਪੌਂਡ ਕਲਕੱਤਾ ਕੌਂਸਲ ਦੇ ਹੋਰਨਾਂ ਮੈਂਬਰਾਂ ਨੂੰ ਦੇਵੇਗਾ।

ਉਪਰਲੀਆਂ ਸਾਰੀਆਂ ਗੱਲਾਂ ਤੈਅ ਕਰਨ ਉਪਰੰਤ ਵੈਨਸਿਟਾਰਟ ਮੀਰ ਜਾਫ਼ਰ ਦੀ ਸਹਿਮਤੀ ਲਈ ਮੁਰਸ਼ਿਦਾਬਾਦ ਗਿਆ। ਮੀਰ ਜਾਫਰ ਨੇ ਇਸ ਨਵੇਂ ਫੈਸਲੇ ਦਾ ਡਟ ਕੇ ਵਿਰੋਧ ਕੀਤਾ ਪਰ ਉਸ ਦੀ ਕਿਸੇ ਨਾ ਸੁਣੀ ਅਤੇ ਉਹ ਰਾਜਗੱਦੀ ਛੱਡ ਕੇ ਕਲਕੱਤੇ ਚਲਾ ਗਿਆ ਅਤੇ ਮੀਰ ਕਾਸਮ ਕੋਲ ਇਕ ਕੈਦੀ ਦੇ ਰੂਪ ਵਿਚ ਜੀਵਨ ਗੁਜ਼ਾਰਨ ਲੱਗਾ। ਇਸ ਗੱਲ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਮੀਰ ਜਾਫ਼ਰ ਦਾ ਗੱਦੀਓਂ-ਉਤਾਰਾ 'ਬਹੁਤ ਸੱਚੇ ਦਿਲੋਂ ਖਾਧੀਆਂ ਸਹੁੰਆਂ ਤੇ ਆਧਾਰਿਤ ਕੀਤੀ ਸੰਧੀ ਦੀ ਉਲੰਘਣਾ ਸੀ'।

ਮੀਰ ਜਾਫ਼ਰ (ਬੰਗਾਲ ਦਾ ਸੂਬੇਦਾਰ 1760-63) 1756 ਤੋਂ ਅਗੋਂ ਲਈ ਬਣੇ ਸਾਰੇ ਨਵਾਬਾਂ ਵਿਚੋਂ ਸਭ ਤੋਂ ਲਾਇਕ ਨਵਾਬ ਸੀ। ਉਹ ਆਪਣੀ ਸ਼ਖ਼ਸੀਅਤ ਨਾਲ ਪਰਜਾ ਦਾ ਦਿਲ ਜਿੱਤਣ ਵਾਲਾ ਵਿਅਕਤੀ ਸੀ। ਉਸ ਦੇ ਸਮਕਾਲੀਆਂ ਨੇ ਵੀ ਉਸ ਦੀ ਵਡਿਆਈ ਕੀਤੀ ਹੈ।

ਮੀਰ ਜਾਫ਼ਰ ਨੇ ਆਪਣੀ ਸੁਰੱਖਿਆ ਪੱਖੋਂ ਰਾਜਧਾਨੀ ਮੁਰਸ਼ਿਦਾਬਾਦ ਤੋਂ ਬਦਲ ਕੇ ਮੁੰਘੇਰ ਲੈ ਆਂਦੀ।

ਮੁੰਘੇਰ ਵਿਖੇ ਰਾਜਧਾਨੀ ਤਬਦੀਲ ਕਰਨ ਉਪਰੰਤ ਮੀਰ ਕਾਸਮ ਨੇ ਕੰਪਨੀ ਦੇ ਨਿਜੀ ਅੰਦਰੂਨੀ ਵਪਾਰ ਵੱਲ ਆਪਣਾ ਧਿਆਨ ਮੋੜਿਆ। ਸੰਨ 1717 ਦੇ ਇਕ ਫੁਰਮਾਨ ਦੁਆਰਾ ਇੰਗਲਿਸ਼ ਕੰਪਨੀ ਨੂੰ ਕੇਵਲ ਖੁੱਲ੍ਹਾ ਸਮੁੰਦਰੀ ਵਪਾਰ ਕਰਨ ਦਾ ਵਿਸ਼ੇਸ਼ ਅਧਿਕਾਰ ਮਿਲਿਆ ਹੋਇਆ ਸੀ। ਐਪਰ ਕੰਪਨੀ ਦੇ ਮੁਲਾਜ਼ਮਾਂ ਨੇ ਦੇਸ਼ ਦੀ ਡਾਵਾਂਡੋਲ ਸਥਿਤੀ ਦਾ ਫਾਇਦਾ ਉਠਾਂਦਿਆਂ ਵਿਸ਼ੇਸ਼ ਅਧਿਕਾਰਾਂ ਦੀ ਆਪਣੇ ਨਿੱਜੀ ਵਪਾਰ ਲਈ ਕੁਵਰਤੋਂ ਕੀਤੀ। ਨਵਾਬ ਨੂੰ ਪੈਸੇ ਦੀ ਲੋੜ ਸੀ ਅਤੇ ਉਸ ਨੂੰ ਇਸ ਗੱਲ ਦਾ ਪਤਾ ਲੱਗ ਚੁੱਕਾ ਸੀ ਕਿ ਕੰਪਨੀ ਦੇ ਮੁਲਾਜ਼ਮਾਂ ਦੁਆਰਾ ਚਲਾਏ ਜਾ ਰਹੇ ਗ਼ੈਰ-ਕਾਨੂੰਨੀ ਨਿੱਜੀ ਵਪਾਰ ਕਾਰਨ ਉਸ ਦੇ ਖ਼ਜ਼ਾਨੇ ਵਿਚ ਕੋਈ ਵੀ ਪੈਸਾ ਨਹੀਂ ਆ ਰਿਹਾ। ਇਸ ਕਰਕੇ ਉਸ ਨੇ ਕੰਪਨੀ ਦੇ ਮੁਲਾਜ਼ਮਾਂ ਦਾ ਨਿੱਜੀ ਵਪਾਰ ਬੰਦ ਕਰਨ ਦੀ ਧਾਰ ਲਈ।

ਨਵਾਬ ਦੇ ਹੁਕਮਾਂ ਅਨੁਸਾਰ ਉਸ ਦੇ ਵੱਖ ਵੱਖ ਜ਼ਿਲ੍ਹਿਆਂ ਵਿਚ ਕੰਮ ਕਰ ਰਹੇ ਅਫ਼ਸਰਾਂ ਨੇ ਅੰਗਰੇਜ਼ ਵਪਾਰੀਆਂ ਕੋਲ ਆਪਣੇ ਦਸਤਕ (ਮਹਿਸੂਲ ਵਸੂਲ ਕਰਨ ਲਈ ਜਾਰੀ ਕੀਤਾ ਪਰਵਾਨਾ) ਹੋਣ ਦੇ ਬਾਵਜੂਦ ਵੀ ਉਨ੍ਹਾਂ ਦੀਆਂ ਕਿਸ਼ਤੀਆਂ ਰੋਕਣੀਆਂ ਸ਼ੁਰੂ ਕਰ ਦਿੱਤੀਆਂ। ਅੰਗਰੇਜ਼ਾਂ ਨੇ ਇਸ ਸਬੰਧੀ ਸਖ਼ਤ ਨੋਟਿਸ ਲਿਆ।

ਕੰਪਨੀ ਨੂੰ ਵਪਾਰ ਦੇ ਰਾਹ ਵਿਚ ਆ ਰਹੀਆਂ ਔਕੜਾਂ ਦੀਆਂ ਰਪੋਟਾਂ ਮਿਲਦੀਆਂ ਰਹਿੰਦੀਆਂ ਸਨ। ਐਲਿਸ ਨੇ ਇਹ ਸ਼ਿਕਾਇਤ ਕੀਤੀ ਕਿ ਸਥਾਨਿਕ ਆਮਿਲ (ਹਾਕਮ) ਜਹਾਨਾਬਾਦ ਵਿਖੇ ਕੰਮ ਕਰ ਰਹੇ ਜੁਲਾਹੇ ਅਤੇ ਖੋਂਬੂਆਂ ਦੇ ਕਾਰੋਬਾਰ ਵਿਚ ਦਖ਼ਲ ਦੇ ਰਿਹਾ ਹੈ। ਨਵਾਬ ਨੇ ਜ਼ਿਲੇਦਾਰਾਂ ਨੂੰ ਇਹ ਹੁਕਮ ਦਿੱਤਾ ਕਿ ਉਹ ਮੁਜ਼ਾਰਿਆਂ ਨੂੰ ਇਹ ਆਦੇਸ਼ ਦੇਣ ਕਿ ਉਹ ਅੰਗਰੇਜ਼ਾਂ ਨਾਲ ਕਿਸੇ ਕਿਸਮ ਦਾ ਲੈਣ-ਦੇਣ ਨਾ ਰੱਖਣ। ਨਿੱਜੀ ਵਪਾਰ ਰੋਕਣ ਲਈ ਨਵਾਬ ਨੇ ਕਈ ਕਸਟਮਜ਼ ਸਟੇਸ਼ਨ ਵੀ ਬਣਾ ਦਿੱਤੇ। ਚੌਂਕੀਆਂ ਉੱਤੇ ਸਿਪਾਹੀਆਂ ਦੀ ਗਿਣਤੀ ਵਧਾ ਦਿੱਤੀ ਗਈ। ਨਵਾਬ ਨੇ ਕੰਪਨੀ ਦੀਆਂ ਫੈਕਟਰੀਆਂ ਦੀ ਵੱਧ ਰਹੀ ਗਿਣਤੀ ਬਾਰੇ ਵੀ ਸ਼ਿਕਾਇਤ ਕੀਤੀ।

ਨਵਾਬ ਦਾ ਸਭ ਤੋਂ ਵੱਡਾ ਦੋਸ਼ ਕੰਪਨੀ ਦੇ ਗੁਮਾਸ਼ਤਿਆਂ ਦੀ ਲੁੱਟ ਵਿਰੁੱਧ ਸੀ।

ਅੰਗਰੇਜ਼ ਪਤਵੰਤਿਆਂ ਦੇ ਨਿੱਜੀ ਵਪਾਰ ਤੋਂ ਪੈਦਾ ਹੋਏ ਝਗੜੇ ਇੰਨੇ ਗੰਭੀਰ ਅਤੇ ਆਮ ਹੋ ਗਏ ਕਿ ਨਵਾਬ ਅਤੇ ਕੰਪਨੀ ਵਿਚਕਾਰ ਲੜਾਈ ਹੋਣੀ ਤਾਂ ਲਾਜ਼ਮੀ ਹੀ ਹੋ ਗਈ । ਸ਼ਿਕਾਇਤਾਂ ਤੇ ਜਵਾਬੀ ਸ਼ਿਕਾਇਤਾਂ ਹੋਣ ਲੱਗ ਪਈਆਂ। ਯੁੱਧ ਦਾ ਬਦਲਾ ਤਾਂ ਕੇਵਲ ਇਕ ਸਮਝੌਤਾ ਹੀ ਸੀ ਅਤੇ ਝਗੜਿਆਂ ਨੂੰ ਮਿੱਤਰਤਾਪੂਰਨ ਨਜਿੱਠਣ ਲਈ ਵੈਨਸਿਟਾਰਟ ਨੇ ਮੁੰਘੇਰ ਜਾਣ ਦਾ ਫੈਸਲਾ ਕੀਤਾ। ਨਵੰਬਰ, 1762 ਨੂੰ ਵੈਨਸਿਟਾਰਟ ਅਤੇ ਉਸ ਦੀ ਪਾਰਟੀ ਮੁੰਘੇਰ ਪਹੁੰਚ ਗਈ। ਕਾਸਿਮ ਨੇ ਉਨ੍ਹਾਂ ਦਾ ਪੂਰੇ ਸਨਮਾਨ ਨਾਲ ਸਵਾਗਤ ਕੀਤਾ। ਨਵਾਬ ਨੇ ਅੰਗਰੇਜ਼ਾਂ ਦੀਆਂ ਵਧੀਕੀਆਂ ਸਬੰਧੀ ਵੈਨਸਿਟਾਰਟ ਨੂੰ ਦੱਸਿਆ ਅਤੇ ਦਲੀਲ ਦਿੱਤੀ ਕਿ ਕੰਪਨੀ ਦੇ ਫੁਰਮਾਨਾਂ ਵਿਚ ਕੰਪਨੀ ਦੇ ਮੁਲਾਜ਼ਮਾਂ ਦੁਆਰਾ ਨਿੱਜੀ ਵਪਾਰ ਕਰਨ ਬਾਰੇ ਕੁਝ ਵੀ ਨਹੀਂ ਲਿਖਿਆ ਹੋਇਆ। ਇਸ ਵਪਾਰ ਨਾਲ ਉਸ ਦੇ ਰਾਜ-ਪ੍ਰਬੰਧ ਉੱਤੇ ਬੜਾ ਮਾੜਾ ਪ੍ਰਭਾਵ ਪਿਆ ਹੈ। ਉਹ ਆਪਣੇ ਇਲਾਕੇ ਵਿਚ ਅਮਨ ਤੇ ਕਾਨੂੰਨ ਵੀ ਸਥਾਪਿਤ ਨਹੀਂ ਕਰ ਸਕਦਾ। ਉਸ ਨੂੰ ਕਸਟਮ-ਡਿਊਟੀ ਤੋਂ ਬਹੁਤ ਨੁਕਸਾਨ ਹੋ ਰਿਹਾ ਹੈ।

ਨਵਾਬ ਤਾਂ ਕੰਪਨੀ ਦਾ ਸਮੁੱਚਾ ਨਿੱਜੀ ਵਪਾਰ ਬੰਦ ਕਰਵਾਉਣਾ ਚਾਹੁੰਦਾ ਸੀ। ਵੈਨਸਿਟਾਰਟ ਆਪਣੇ ਅਖ਼ਤਿਆਰ ਤੋ ਬਾਹਰ ਜਾ ਕੇ ਕੰਪਨੀ ਦੇ ਮੁਲਾਜ਼ਮਾਂ ਦਾ ਕਰ-ਮੁਕਤ ਵਪਾਰ ਸੌਂਪ ਦੇਣ ਲਈ ਸਹਿਮਤ ਹੋ ਗਿਆ। ਇਸ ਤੋਂ ਇਲਾਵਾ ਵੈਨਸਿਟਾਰਟ ਨੇ ਇਹ ਵੀ ਸਮਝੌਤਾ ਕਰ ਲਿਆ ਕਿ ਕੰਪਨੀ ਦਾ ਆਯਾਤ ਤੇ ਨਿਰਯਾਤ ਵਪਾਰ ਕਰ-ਮੁਕਤ ਹੋਵੇਗਾ ਅਤੇ ਅੰਦਰੂਨੀ ਵਪਾਰ ਲਈ ਕੰਪਨੀ ਦ ਦਸਤਖ਼ਤ ਕਿਸੇ ਲਈ ਵੀ ਮਨਜ਼ੂਰ ਨਹੀਂ ਕੀਤਾ ਜਾਵੇਗਾ ਪਰ ਕਲੱਕਤਾ ਕੌਂਸਲ ਨੇ ਵੈਨਸਿਟਾਰਟ ਦਾ ਕਾਸਿਮ ਨਾਲ ਕੀਤਾ ਸਮਝੌਤ ਠੁਕਰਾ ਦਿੱਤਾ। ਨਤੀਜਾ ਇਹ ਨਿਕਲਿਆ ਕਿ ਕਾਸਿਮ ਨੇ ਸਮੁੱਚੇ ਰੂ ਵਿਚ ਹੀ ਸਾਰੇ ਕਰ ਖਤਮ ਕਰਨ ਦਾ ਫੈਸਲਾ ਕਰ ਲਿਆ। ਅੰਗਰੇਜ਼ ਨੇ ਇਸ ਵਿਰੁੱਧ ਰੌਲਾ-ਰੱਪਾ ਪਾਇਆ ਅਤੇ ਹੋਰਨਾਂ ਵਪਾਰੀਆਂ ਦੇ ਮੁਕਾਬਲੇ, ਆਪਣਾ ਤਰਜੀਹੀ ਵਰਤਾਓ ਪ੍ਰਾਪਤ ਕਰਨ ਦੀ ਜ਼ਿੱਦ ਕੀਤੀ। ਐਲਿਸ ਨੇ ਇਹ ਦਾਅਵਾ ਕੀਤਾ ਕਿ ਤਰਜੀਹੀ ਵਰਤਾਓ ਪ੍ਰਾਪਤ ਕਰਨਾ ਅੰਗਰੇਜ਼ਾਂ ਦੇ ਅਧਿਕਾਰ ਅਤੇ ਵਿਸ਼ੇਸ਼ ਅਧਿਕਾਰ ਹਨ ਐਲਿਸ ਨੇ ਤਾਂ ਪਟਨੇ ਨੂੰ ਆਪਣੇ ਕਬਜ਼ੇ 'ਚ ਲੈਣ ਦੀ ਵੀ ਨਾਕਾ ਕੋਸ਼ਿਸ਼ ਕੀਤੀ। ਕਾਸਿਮ ਨੇ ਕਿਲਾਬੰਦੀ ਢਾਹ ਦਿੱਤੀ। ਨਤੀਜੇ ਵਜ 1763 ਈ. ਵਿਚ ਮੀਰ ਕਾਸਿਮ ਅਤੇ ਅੰਗਰੇਜ਼ਾਂ ਵਿਚਕਾਰ ਯੁੱ ਛਿੜ ਪਿਆ।

ਜੂਨ, 1763 ਨੂੰ ਮੇਜਰ ਐਡਮਜ਼ ਨੂੰ ਮੀਰ ਕਾਸਮ ਵਿਰੁੱ ਲੜਾਈ ਲਈ ਭੇਜਿਆ ਗਿਆ। ਨਵਾਬ ਦੀਆਂ ਫੌਜਾਂ ਨਾਲ ਕਈ ਲੜਾਈਆਂ ਹੋਈਆਂ ਜਿਨ੍ਹਾਂ ਵਿਚੋਂ ਪ੍ਰਸਿੱਧ ਲੜਾਈਆਂ ਕਾਟਵ ਗਿਰੀਆ, ਸੂਤੀ ਅਤੇ ਉਦੈਨਾਲਾ ਦੇ ਸਥਾਨਾਂ ਤੇ ਲੜੀਆਂ ਗਈਆ

ਜਦੋਂ ਮੀਰ ਕਾਸਿਮ ਨੂੰ ਆਪਣੇ ਮਨੋਰਥ ਵਿਚ ਕੋਈ ਸਫ਼ਲਤਾ

ਨਾ ਹੁੰਦੀ ਦਿਸੀ ਤਾਂ ਉਹ ਪਟਨੇ ਵੱਲ ਵਧਿਆ। ਮਾਯੂਸੀ ਵਿਚ ਉਸ ਨੇ ਕਈ ਹਿੰਦੁਸਤਾਨੀ ਅਤੇ ਅੰਗਰੇਜ਼ ਕੈਦੀਆਂ ਨੂੰ ਮਰਵਾ ਦਿੱਤਾ।

ਮੀਰ ਕਾਸਿਮ ਦੀ ਹਾਰ ਤੋਂ ਪਹਿਲਾਂ ਹੀ ਮੀਰ ਜਾਫ਼ਰ ਨੂੰ ਦੂਜੀ ਵਾਰ ਬੰਗਾਲ ਦਾ ਆਗਾਮੀ ਨਵਾਬ ਐਲਾਨਿਆ ਜਾ ਚੁੱਕਾ ਸੀ। ਇਹ ਐਲਾਨ ਜੁਲਾਈ, 1763 ਨੂੰ ਕੀਤਾ ਗਿਆ। ਨਵਾਂ ਨਵਾਬ (ਮੀਰ ਜਾਫ਼ਰ) ਇਸ ਗੱਲ ਲਈ ਸਹਿਮਤ ਹੋ ਗਿਆ ਕਿ ਅੰਗਰੇਜ਼ ਆਪਣੇ ਦਸਤਖ਼ਤਾਂ ਰਾਹੀਂ ਭਾਰਤ ਦੇ ਸਾਰੇ ਹਿੱਸਿਆਂ ਵਿਚ ਆਪਣਾ ਵਪਾਰ ਚਲਾਉਣਗੇ ਅਤੇ ਉਸ ਤੇ ਕੋਈ ਮਹਿਸੂਲ, ਕਰ ਅਤੇ ਲਗਾਨ ਨਹੀਂ ਲਗੇਗਾ ਪਰ ਲੂਣ ਦੀ ਬਾਜ਼ਾਰੀ ਕੀਮਤ ਉਪਰ 1/2 ਪ੍ਰਤਿਸ਼ਤ ਮਹਿਸੂਲ ਲਾਇਆ ਜਾਵੇਗਾ।

ਮੀਰ ਜਾਫ਼ਰ ਅੰਗਰੇਜ਼ ਕੰਪਨੀ ਨੂੰ ਹੋਏ ਨੁਕਸਾਨ ਲਈ ਮੁਆਵਜ਼ਾ ਦੇਣ ਲਈ ਵੀ ਸਹਿਮਤ ਹੋ ਗਿਆ ਪਰ ਉਸ ਦਾ ਸਿੰਘਾਸਣ ਕੋਈ ਫੁੱਲਾਂ ਦੀ ਸੇਜ਼ ਨਹੀਂ ਸੀ। ਦਸਤਕ ਦੀਆਂ ਬੁਰਾਈਆਂ ਵਧਣੀਆਂ ਸ਼ੁਰੂ ਹੋ ਗਈਆਂ। ਰਾਜ ਦਾ ਮਾਮਲਾ ਵੀ ਉਗਰਾਹਿਆ ਨਾ ਜਾ ਸਕਿਆ।

ਸੰਨ 1763 ਵਿਚ ਹਾਰ ਖਾਣ ਉਪਰੰਤ ਮੀਰ ਕਾਸਿਮ ਅਵਧ ਚਲਾ ਗਿਆ। ਸ਼ਹਿਨਸ਼ਾਹ ਸ਼ਾਹ ਆਲਮ ਵੀ ਅਵਧ ਵਿਚ ਸੀ। ਅਵਧ ਦੇ ਨਵਾਬ ਵੀ ਬੰਗਾਲ ਵੱਲ ਨੂੰ ਆਪਣਾ ਰਾਜ ਵਿਸਥਾਰ ਕਰਨਾ ਚਾਹੁੰਦੇ ਸਨ। ਇਸ ਕਰਕੇ ਅਖ਼ੀਰ ਨੂੰ ਅਵਧ ਦੇ ਨਵਾਬ ਅਤੇ ਅੰਗਰੇਜ਼ਾਂ ਵਿਚਕਾਰ ਲੜਾਈ ਹੋਣੀ ਅਵੱਸ਼ ਹੀ ਸੀ। ਮੀਰ ਕਾਸਿਮ ਨੇ ਬੁੰਦੇਲਖੰਡ ਦੇ ਵਿਦਰੋਹੀਆਂ ਨੂੰ ਦਬਾਅ ਕੇ ਅਵਧ ਦੇ ਨਵਾਬ ਵਜ਼ੀਰ ਦੀ ਮਦਦ ਕੀਤੀ। ਦੋਹਾਂ ਧਿਰਾਂ ਵਿਚ ਸਮਝੌਤਾ ਹੋਇਆ ਕਿ ਵਜ਼ੀਰ ਦੇ ਗੰਗਾ ਦਰਿਆ ਨੂੰ ਪਾਰ ਕਰਨ ਅਤੇ ਦੁਸ਼ਮਣ ਦੇ ਇਲਾਕੇ ਵਿਚ ਦਾਖ਼ਲ ਹੋ ਜਾਣ ਤੇ, ਮੀਰ ਕਾਸਿਮ ਅਤੇ ਉਸ ਦਿਨ ਤੋਂ ਲੈ ਕੇ ਮੁਹਿੰਮ ਦੇ ਜਾਰੀ ਰਹਿਣ ਤਕ, ਵਜ਼ੀਰ ਨੂੰ ਉਸ ਦੀਆਂ ਫੌਜਾਂ ਦੇ ਖਰਚੇ ਲਈ ਹਰ ਮਹੀਨੇ 11 ਲੱਖ ਰੁਪਇਆ ਅਦਾ ਕਰਿਆ ਕਰੇਗਾ। ਕੁਝ ਸਾਹਸੀ ਫਰਾਂਸੀਸੀ ਵੀ ਇਨ੍ਹਾਂ ਨਾਲ ਆ ਰਲੇ। ਆਰੰਭ ਵਿਚ ਕੁਝ ਅਨਿਰਣਾਤਮਕ ਝੜੱਪਾਂ ਹੋਈਆਂ ਪਰ ਅਕਤੂਬਰ, 1764 ਨੂੰ ਬਕਸਰ ਦੀ ਪ੍ਰਸਿੱਧ ਲੜਾਈ ਹੋਈ। ਮੁਨਰੋ ਨੇ ਮੀਰ ਕਾਸਿਮ ਅਤੇ ਅਵਧ ਦੇ ਨਵਾਬ ਵਜ਼ੀਰ ਦੋਹਾਂ ਨੂੰ ਹਰਾ ਦਿੱਤਾ। ਆਖ਼ਰ ਮਈ, 1765 ਨੂੰ ਸੁਜ਼ਾ-ਉੱਦ-ਦੌਲਾ ਵੀ ਹਾਰ ਗਿਆ ਅਤੇ ਅਵਧ ਮੁਕੰਮਲ ਰੂਪ ਵਿਚ ਅੰਗਰੇਜ਼ਾਂ ਅਧੀਨ ਹੋ ਗਿਆ। ਮੁਗ਼ਲ ਸ਼ਹਿਨਸ਼ਾਹ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ ਅਤੇ ਮੀਰ ਕਾਸਿਮ ਨੇ ਸਾਰੀ ਜ਼ਿੰਦਗੀ ਇਕ ਅਵਾਰਾ ਵਜੋਂ ਹੀ ਗੁਜ਼ਾਰੀ।

ਇਤਿਹਾਸਕਾਰਾਂ ਨੇ ਇਸ ਲੜਾਈ ਨੂੰ ਬਹੁਤ ਮਹੱਤਤਾ ਦਿੱਤੀ ਹੈ। ਬਰੂਮ ਅਨੁਸਾਰ ਬਕਸਰ ਦੀ ਲੜਾਈ ਉੱਤੇ ਹੀ ਭਾਰਤ ਦੀ ਕਿਸਮਤ ਨਿਰਭਰ ਸੀ।

ਮੀਰ ਜਾਫ਼ਰ ਜੁਲਾਈ, 1762 ਤੋਂ ਫ਼ਰਵਰੀ 1765 ਤਕ ਦੂਜੀ ਵਾਰ ਬੰਗਾਲ ਦਾ ਗਵਰਨਰ ਰਿਹਾ। ਸੰਨ 1765 ਵਿਚ ਉਸ ਦੀ ਮੌਤ ਹੋ ਗਈ। ਕਲਕੱਤਾ ਕੌਂਸਲ ਨੇ ਉਸ ਦੇ ਦੂਜੇ ਲੜਕੇ ਨਜ਼ਾਮ-ਉੱਦ-ਦੌਲਾ ਨੂੰ ਬੰਗਾਲ ਦੇ ਤਖ਼ਤ ਤੇ ਬਿਠਾ ਦਿੱਤਾ। ਐਪਰ ਸਾਰੀਆਂ ਸ਼ਕਤੀਆਂ ਇੰਗਲਿਸ਼ ਕੰਪਨੀ ਦੇ ਹੱਥਾਂ ਵਿਚ ਚਲੀਆਂ ਗਈਆਂ। ਫ਼ਰਵਰੀ, 1765 ਦੇ ਸਮਝੌਤੇ ਅਨੁਸਾਰ ਨਵਾਂ ਨਵਾਬ ਫੌਜਾਂ ਸੰਭਾਲਣ ਲਈ ਕੇਵਲ ਇਸ ਲਈ ਸਹਿਮਤ ਹੋਇਆ ਕਿ ਇਸ ਨਾਲ ਉਸ ਦੀ ਸ਼ਾਨ ਅਤੇ ਅੰਦਰੂਨੀ ਅਮਨ ਕਾਇਮ ਰਹੇਗਾ ਅਤੇ ਮਾਲੀਆ ਇਕਠਾ ਕਰਨ ਵਿਚ ਉਸ ਨੂੰ ਸਹਾਇਤਾ ਮਿਲੇਗੀ। ਇਸ ਸਮੇਂ ਬੰਗਾਲ ਦੀ ਸਥਿਤੀ ਬਹੁਤ ਵਿਗੜ ਚੁੱਕੀ ਸੀ। ਸਾਰੇ ਰਾਜ ਵਿਚ ਅਰਾਜਕਤਾ, ਘਬਰਾਹਟ, ਵੱਢੀ, ਭ੍ਰਿਸ਼ਟਾਚਾਰ ਅਤੇ ਗ਼ੈਰ-ਕਾਨੂੰਨੀ ਖੋਹ-ਖਿੰਝ ਹੋ ਰਹੀ ਸੀ। ਬੰਗਾਲ ਦੀ ਅਜਿਹੀ ਹਾਲਤ ਨੂੰ ਵੇਖ ਕੇ ਕਲਾਈਵ ਨੂੰ 1765 ਵਿਚ ਦੂਜੀ ਵਾਰ ਬੰਗਾਲ ਦਾ ਗਵਰਨਰ ਅਤੇ ਕਮਾਂਡਰ-ਇਨ-ਚੀਫ (1765-67) ਬਣਾ ਕੇ ਭੇਜਿਆ ਗਿਆ।

3 ਮਈ, 1765 ਨੂੰ ਕਲਾਈਵ ਕਲਕੱਤੇ ਪਹੁੰਚ ਗਿਆ। ਉਸ ਨੂੰ ਇਹ ਵੀ ਪਤਾ ਲੱਗ ਗਿਆ ਕਿ ਬਕਸਰ ਦੀ ਲੜਾਈ ਜਿੱਤ ਲਈ ਗਈ ਹੈ, ਅਵਧ ਦਾ ਨਵਾਬ ਸ਼ੁਜਾ-ਉੱਦ-ਦੌਲਾ ਭੱਜ ਗਿਆ ਹੈ ਅਤੇ ਮੁਗ਼ਲ ਸ਼ਹਿਨਸ਼ਾਹ ਬ੍ਰਿਟਿਸ਼ ਕੈਂਪ ਵਿਚ ਆ ਗਿਆ ਹੈ ਪਰ ਇਸ ਵੇਲੇ ਬੰਗਾਲ ਅਤੇ ਦਿੱਲੀ ਵਿਚਕਾਰ ਸਿਆਸੀ ਤੇ ਫ਼ੌਜੀ ਖਲਾਅ ਪੈ ਚੁੱਕਾ ਸੀ ਅਤੇ ਬੰਗਾਲ ਦਾ ਸਾਰਾ ਰਾਜ ਪ੍ਰਬੰਧ ਭੰਬਲਭੂਸੇ ਵਿਚ ਪਿਆ ਹੋਇਆ ਸੀ।

ਕਲਾਈਵ ਦੀ ਰਾਜਨੀਤੀਵੇਤਾ ਦੇ ਤੌਰ ਤੇ ਮਸ਼ਹੂਰੀ ਉਸ ਦੇ ਦੂਜੇ ਗਵਰਨਰੀ ਰਾਜ-ਕਾਲ ਦੌਰਾਨ ਦੇ ਕਾਰਨਾਮਿਆਂ ਉੱਤੇ ਆਧਾਰਿਤ ਹੈ। ਉਸ ਨੇ ਬਦੇਸ਼ੀ ਨੀਤੀ, ਬੰਗਾਲ ਦਾ ਬੰਦੋਬਸਤ ਅਤੇ ਕੰਪਨੀ ਦੀ ਸੇਵਾ ਵਿਚ ਬਹੁਤ ਸੁਧਾਰ ਲਿਆਂਦਾ।

ਕਲਾਈਵ ਨੂੰ ਇਕ ਸਿਆਸਤਦਾਨ ਦੇ ਰੂਪ ਵਿਚ ਕਈ ਮੁਸ਼ਕਲ ਪੜਾਵਾਂ ਵਿਚੋਂ ਗੁਜ਼ਰਨਾ ਪਿਆ। ਇਸ ਨੂੰ ਅਵਧ ਦੇ ਨਵਾਬ ਵਜ਼ੀਰ (ਸੁਜ਼ਾ-ਉੱਦ-ਦੌਲਾ) ਅਤੇ ਆਲਮ ਨਾਲ ਵੀ ਨਿਬੜਨਾ ਪਿਆ। ਇਹ ਦੋਵੇਂ ਹੀ ਅੰਗਰੇਜ਼ਾਂ ਦੇ ਪੰਜੇ ਵਿਚ ਸਨ ਅਤੇ ਉਨ੍ਹਾਂ ਤੋਂ ਰਿਆਇਤਾਂ ਦੀ ਲਗਾਤਾਰ ਮੰਗ ਕਰ ਰਹੇ ਸਨ। ਅਵਧ ਤਾਂ ਅੰਗਰੇਜ਼ੀ ਫੌਜਾਂ ਅੱਗੇ ਬਿਲਕੁਲ ਨਿਹੱਥਾ ਸੀ। ਪਹੁੰਚਦਿਆਂ ਸਾਰ ਹੀ ਕਲਾਈਵ ਨੂੰ ਪਤਾ ਲਗਾ ਕਿ ਵੈਨਸਿਟਾਰਟ ਨੇ ਅਵਧ ਤਾਂ ਮੁਗ਼ਲ ਸ਼ਹਿਨਸ਼ਾਹ ਨੂੰ ਦੇਣਾ ਪਹਿਲਾਂ ਹੀ ਮੰਨ ਲਿਆ ਹੈ। ਕਲਾਈਵ ਨੇ ਇਸ ਨੂੰ ਇਕ ਬੇਅਕਲੀ ਵਾਲਾ ਕਦਮ ਦੱਸਿਆ। ਸ਼ਾਹ ਆਲਮ ਲਈ ਅਵਧ ਉਪਰ ਆਪਣਾ ਕਬਜ਼ਾ ਰੱਖਣਾ ਅਸੰਭਵ ਹੀ ਹੋ ਗਿਆ। ਸ਼ੁਜਾ-ਉੱਦ-ਦੌਲਾ (ਨਵਾਬ ਵਜ਼ੀਰ) ਨਾਲ ਗੱਲਬਾਤ ਕੀਤੀ ਅਤੇ ਆਖ਼ਰ ਅਗਸਤ, 1765 ਨੂੰ ਅਲਾਹਾਬਾਦ ਦੀ ਸੰਧੀ ਹੋਈ। ਇਸ ਸੰਧੀ ਅਨੁਸਾਰ ਕੋਰਾ, ਅਲਾਹਾਬਾਦ, ਚਨਾਰ ਜ਼ਿਲ੍ਹਿਆਂ ਅਤੇ ਬਨਾਰਸ ਦੀ ਜ਼ਿਮੀਂਦਾਰੀ (ਸਮੇਤ ਗਾਜ਼ੀਪੁਰ) ਨੂੰ ਛੱਡ ਕੇ, ਅਵਧ ਦੇ ਨਵਾਬ ਵਜ਼ੀਰ ਨੂੰ ਉਸ ਦੇ ਰਾਜ ਵਿਚ ਹੀ ਪੱਕਾ ਕਰ ਦਿੱਤਾ। ਨਵਾਬ ਵਜ਼ੀਰ 15 ਲੱਖ ਰੁਪਏ ਕੰਪਨੀ ਨੂੰ ਜੰਗੀ ਹਰਜਾਨੇ ਵਜੋਂ ਵੀ ਦੇਣ ਲਈ ਸਹਿਮਤ ਹੋ ਗਿਆ। ਇਸ ਤੋਂ ਇਲਾਵਾ ਉਸ ਨੇ ਕੰਪਨੀ ਨਾਲ ਇਹਤਿਆਤੀ ਗੱਠਜੋੜ ਵੀ ਕਰ ਲਿਆ। ਇਸ ਗੱਠਜੋੜ ਅਨੁਸਾਰ ਕੰਪਨੀ ਨੇ ਨਵਾਬ ਵਜ਼ੀਰ ਦੀਆਂ ਸਰਹੱਦਾਂ ਦੀ ਰਾਖੀ ਲਈ ਸਹਾਇਤਾ ਦੇਣ ਦਾ ਬਚਨ ਕੀਤਾ ਅਤੇ ਅੱਗੋਂ ਉਸ ਨੇ ਇਸ ਰਾਖੀ ਲਈ ਸਾਰਾ ਖਰਚਾ ਝੱਲਣ ਦਾ ਕੰਪਨੀ ਨੂੰ ਬਚਨ ਦਿੱਤਾ। ਨਵਾਬ ਵਜ਼ੀਰ ਅੰਗਰੇਜ਼ ਕੰਪਨੀ ਨੂੰ ਆਪਣੀਆਂ ਸਾਰੀਆਂ ਮਾਲਕੀਆਂ ਵਿਚ ਕਰ-ਮੁਕਤ ਵਪਾਰ ਕਰਨ ਲਈ ਵੀ ਸਹਿਮਤ ਹੋ ਗਿਆ।

ਅਲਾਹਾਬਾਦ ਦੀ ਸੰਧੀ ਦਾ ਨਤੀਜਾ ਇਹ ਨਿਕਲਿਆ ਕਿ ਅਵਧ, ਬੰਗਾਲ ਅਤੇ ਫਸਾਦੀ ਉੱਤਰ-ਪੱਛਮੀ ਇਲਾਕੇ ਵਿਚਕਾਰ ਇਕ ਬੱਫਰ ਰਾਜ ਬਣ ਗਿਆ। ਕਲਾਈਵ ਦੀ ਅਵਧ ਸਬੰਧੀ ਨੀਤੀ ਇੰਨੀ ਮਜ਼ਬੂਤ ਸੀ ਕਿ 1765 ਤੋਂ 1856 ਈ. ਤਕ ਕਲਾਈਵ ਦੇ ਉੱਤਰਾਧਿਕਾਰੀਆਂ ਨੇ ਵੀ ਇਹੋ ਨੀਤੀ ਚਾਲੂ ਰੱਖੀ।

ਕਲਾਈਵ ਨੇ ਸ਼ਾਹ ਆਲਮ ਨਾਲ ਵੀ ਸਮਝੌਤਾ ਕਰ ਲਿਆ ਅਤੇ ਕੋਰਾ ਅਤੇ ਅਲਾਹਾਬਾਦ ਉਸ ਨੂੰ ਦੇ ਦਿੱਤੇ ਗਏ। ਇੰਗਲਿਸ਼ ਕੰਪਨੀ ਨੇ ਸ਼ਾਹ ਆਲਮ ਨੂੰ 26 ਲੱਖ ਰੁਪਏ ਸਾਲਾਨਾ ਖਿਰਾਜ ਵਜੋਂ ਦੇਣ ਦਾ ਬਚਨ ਦਿੱਤਾ। ਇਸ ਸਾਰੇ ਕੁਝ ਦੇ ਬਦਲੇ ਮੁਗ਼ਲ ਸ਼ਹਿਨਸ਼ਾਹ ਨੇ ਇੰਗਲਿਸ਼ ਕੰਪਨੀ ਨੂੰ ਬੰਗਾਲ, ਬਿਹਾਰ ਅਤੇ ਉੜੀਸਾ ਦੀ ਦੀਵਾਨੀ ਦੇ ਦਿੱਤੀ।

ਇਸ ਪਰਵਾਨਗੀ ਨਾਲ ਕਲਾਈਵ ਨੂੰ ਆਪਣੀ ਦੂਸਰੀ ਸਫਲਤਾ (ਬੰਗਾਲ ਦਾ ਪੱਕਾ ਬੰਦੋਬਸਤ) ਲਈ ਰਾਹ ਖੁੱਲ੍ਹ ਗਿਆ। ਦੀਵਾਨੀ ਦੇ ਰਾਜ-ਪ੍ਰਬੰਧ ਨੂੰ ਕੰਪਨੀ ਦੁਆਰਾ ਨਿਯੁਕਤ ਇਕ ਡਿਪਟੀ ਨਵਾਬ ਨੇ ਸੰਗਠਿਤ ਕਰਨਾ ਸੀ। ਪੁਲਿਸ ਅਤੇ ਮੈਜਿਸਟ੍ਰੇਟੀ ਅਖ਼ਤਿਆਰ ਅਜੇ ਵੀ ਬੰਗਾਲ ਦੇ ਨਵਾਬ ਨੇ ਸ਼ਹਿਨਸ਼ਾਹ ਦੇ ਡਿਪਟੀ ਵਜੋਂ ਵਰਤਣੇ ਸਨ ਅਤੇ ਅੱਗੋਂ ਉਸ ਨੇ ਆਪਣਾ ਕੰਮ ਚਲਾਉਣ ਲਈ ਕੰਪਨੀ ਦਾ ਇਕ ਡਿਪਟੀ ਨਾਮਜ਼ਦ ਕਰਨਾ ਸੀ। ਇਸ ਨੂੰ ਕਲਾਈਵ ਦੀ ਦੂਹਰੀ ਸਰਕਾਰ ਕਿਹਾ ਜਾਂਦਾ ਹੈ ਜਿਸ ਨਾਲ ਕੰਪਨੀ ਹਿੰਦੁਸਤਾਨ ਦੇ ਦੋ ਅਮੀਰ ਪ੍ਰਾਂਤਾਂ ਦੀ ਅਸਲ ਸ਼ਾਸਕ ਬਣ ਗਈ।

ਕਲਾਈਵ ਦਾ ਤੀਜਾ ਵੱਡਾ ਕਾਰਨਾਮਾ ਕੰਪਨੀ ਦੀ ਸੇਵਾ ਨੂੰ ਸੁਧਾਰਨਾ ਸੀ। ਭਾਰਤ ਵਿਚ ਪਹੁੰਚਣ ਤੋਂ ਦੋ ਦਿਨਾਂ ਦੇ ਅੰਦਰ ਅੰਦਰ ਹੀ ਉਸ ਨੇ ਕਲਕੱਤਾ ਕੌਂਸਲ ਨੂੰ ਮਨਸੂਖ਼ ਕਰ ਦਿੱਤਾ। ਇਸ ਨੇ ਕੰਪਨੀ ਦੇ ਸਾਰੇ ਮੁਲਾਜ਼ਮਾਂ ਦੇ ਅਸਤੀਫੇ ਲੈ ਕੇ ਅਤੇ ਮਦਰਾਸ ਤੋਂ ਮੁਲਾਜ਼ਮ ਬਦਲ ਕੇ ਮੁੜ ਅਨੁਸ਼ਾਸਨ ਸਥਾਪਿਤ ਕੀਤਾ। ਕੰਪਨੀ ਦੇ ਸਾਰੇ ਮੁਲਾਜ਼ਮਾਂ ਨੂੰ ਗਵਰਨਰ ਦੀ ਮਨਜ਼ੂਰੀ ਤੋਂ ਬਗ਼ੈਰ 1000 ਰੁਪਏ ਤੋਂ ਵੱਧ ਤੋਹਫੇ ਨਾ ਪਰਵਾਨ ਕਰਨ ਸਬੰਧੀ ਇਕਰਾਰਨਾਮੇ ਲਿਖਵਾ ਲਏ। ਕੰਪਨੀ ਦੇ ਮੁਲਾਜ਼ਮਾਂ ਦਾ ਨਿੱਜੀ ਵਪਾਰ ਜਿਹੜਾ ਕਿ ਯੁੱਧ ਦਾ ਕਾਰਨ ਬਣ ਚੁੱਕਾ ਸੀ, ਬੰਦ ਕਰ ਦਿੱਤਾ ਗਿਆ ਪਰ ਇਹ ਕਦਮ ਕੋਈ ਬਹੁਤਾ ਪ੍ਰਭਾਵਸ਼ਾਲੀ ਨਾ ਹੋਇਆ ਕਿਉਂਕਿ ਕਰਮਚਾਰੀਆਂ ਦੀ ਤਨਖ਼ਾਹ ਵੀ ਉਚਿਤ ਨਹੀਂ ਸੀ ਤੇ ਨਾ ਹੀ ਉਨ੍ਹਾਂ ਕੋਲ ਆਪਣੇ ਗੁਜ਼ਾਰੇ ਲਈ ਕੋਈ ਹੋਰ ਸਾਧਨ ਸੀ। ਕਲਾਈਵ ਨੇ ਇਸ ਮੁਸ਼ਕਲ ਦਾ ਸਾਹਮਣਾ ਕਰਨ ਲਈ ਵਪਾਰਕ ਕੰਪਨੀ ਚਾਲੂ ਕੀਤੀ ਜਿਸ ਨੇ ਲੂਣ ਦੀ ਇਜਾਰਾਦਾਰੀ ਦਾ ਪ੍ਰਬੰਧ ਚਲਾਇਆ ਅਤੇ ਕੰਪਨੀ ਦੇ ਮੁਲਾਜ਼ਮਾਂ ਨੂੰ ਉਨ੍ਹਾਂ ਦੇ ਅਹੁਦੇ ਅਨੁਸਾਰ ਸ਼ੇਅਰ ਵੀ ਮਿਲੇ। ਇਹ ਦੋਵੇਂ ਉਪਾਅ ਅੰਸ਼ਿਕ ਤੌਰ ਤੇ ਹੀ ਕਾਮਯਾਬ ਰਹੇ। ਇਨ੍ਹਾਂ ਨਾਲ ਬੰਗਾਲ ਵਿਚ ਕੋਈ ਦਸ ਸਾਲਾਂ ਤੋਂ ਹੋ ਰਹੀ ਅੰਨ੍ਹੀ ਲੁੱਟ ਨੂੰ ਲਗਾਮ ਪੈ ਗਈ। ਉਸ ਨੇ ਫੌਜ ਦੇ ਵਧੇ ਹੋਏ ਭੱਤੇ ਘਟਾ ਦਿੱਤੇ ਅਤੇ ਅਸ਼ਾਂਤ ਅਫਸਰਾਂ ਵੱਲੋਂ ਕੀਤੇ 'ਗੋਰਾ ਗਦਰ' ਨੂੰ ਬੰਗਾਲ ਵਿਚ ਬੁਰੀ ਤਰ੍ਹਾਂ ਕੁਚਲ ਦਿੱਤਾ।

ਕਲਾਈਵ ਨੇ ਕੰਪਨੀ ਦੇ ਮੁਲਾਜ਼ਮਾਂ ਨੂੰ ਵਿੱਤੀ ਸੰਕਟ ਵੇਲੇ ਮਦਦ ਦੇਣ ਲਈ 'ਕਲਾਈਵ ਫੰਡ' ਚਾਲੂ ਕੀਤਾ। ਕੰਪਨੀ ਦੁਆਰਾ ਆਪਣੇ ਮੁਲਾਜ਼ਮਾਂ ਨੂੰ ਪੈਨਸ਼ਨ ਦੇਣ ਦੀ ਪ੍ਰਣਾਲੀ ਚਾਲੂ ਹੋਣ ਤਕ ਇਹ ਫੰਡ ਬੜਾ ਲਾਹੇਵੰਦ ਸਿੱਧ ਹੋਇਆ।

ਜਨਵਰੀ, 1767 ਵਿਚ ਕਲਾਈਵ ਕਲਕੱਤਾ ਛੱਡ ਕੇ ਇੰਗਲੈਂਡ ਚਲਾ ਗਿਆ। ਬਰਤਾਨਵੀ ਪਾਰਲੀਮੈਂਟ ਵਿਚ ਭਾਰਤ ਵਿਚ ਸੇਵਾ ਕਰ ਰਹੇ ਕੰਪਨੀ ਦੇ ਮੁਲਾਜ਼ਮਾਂ ਵਿਚੋਂ ਭ੍ਰਿਸ਼ਟਾਚਾਰ ਦੇ ਤੱਥਾਂ ਨੂੰ ਨੰਗਾ ਕਰਨ ਲਈ ਦੋ ਕਮੇਟੀਆਂ ਸਥਾਪਿਤ ਕੀਤੀਆਂ ਗਈਆਂ। ਨਤੀਜੇ ਵਜੋਂ ਇਸ ਸਾਰੇ ਭ੍ਰਿਸ਼ਟਾਚਾਰ ਲਈ ਕਲਾਈਵ ਨੂੰ ਸ਼ਹਿ ਦੇਣ ਵਾਲਾ ਠਹਿਰਾਇਆ ਗਿਆ ਪਰ ਨਾਲ ਹੀ ਸਰਬਸੰਮਤੀ ਨਾਲ ਇਹ ਮਤਾ ਵੀ ਪਾਸ ਕੀਤਾ ਗਿਆ ਕਿ ਰਾਬਰਟ ਕਲਾਈਵ ਨੇ ਉਸੇ ਸਮੇਂ ਆਪਣੇ ਦੇਸ਼ ਲਈ ਇਕ ਮਹਾਨ ਅਤੇ ਕਾਬਲੇ ਤਾਰੀਫ਼ ਸੇਵਾ ਵੀ ਕੀਤੀ ਸੀ।

ਕਲਾਈਵ ਨੇ ਜਿਥੇ ਬੰਗਾਲ ਵਿਚ ਅੰਗਰੇਜ਼ ਤਾਕਤ ਦੀਆਂ ਨੀਹਾਂ ਪੱਕੀਆਂ ਕੀਤੀਆਂ, ਉਥੇ ਭਾਰਤ ਦੇ ਅੰਦਰ ਵੱਲ ਅੰਗਰੇਜ਼ੀ ਰਾਜ ਦਾ ਵਿਸਥਾਰ ਕਰਨ ਲਈ ਬੰਗਾਲ ਨੂੰ ਆਧਾਰ ਵੀ ਬਣਾਇਆ।

ਭਾਰਤ ਵਿਚ ਅੰਗਰੇਜ਼ੀ ਸਾਮਰਾਜ ਦਾ ਅਸਲ ਸੰਸਥਾਪਕ ਵਾਰਨ ਹੇਸਟਿੰਗਜ਼ (1772-85) ਸੀ। ਸਭ ਤੋਂ ਪਹਿਲਾਂ ਉਸ ਨੇ ਅਵਧ ਦੇ ਨਵਾਬ ਨੂੰ ਆਪਣਾ ਦੋਸਤ ਬਣਾ ਕੇ ਮਰਹੱਟਿਆਂ ਵਿਰੁੱਧ ਆਪਣੀ ਸਰਹੱਦ ਮਜ਼ਬੂਤ ਕੀਤੀ। ਫਿਰ ਰੁਹੇਲਾ ਯੁੱਧਾਂ ਵਿਚ ਅਵਧ ਦੇ ਨਵਾਬ ਨੇ ਮਰੱਹਟਿਆਂ ਦੀ ਸ਼ਕਤੀ ਨੂੰ ਸੱਟ ਮਾਰੀ ਅਤੇ ਹੈਦਰ ਅਲੀ ਦੀ ਮੌਤ ਉਪਰੰਤ ਉਸ ਦੇ ਪੁੱਤਰ ਟੀਪੂ ਸੁਲਤਾਨ ਨੂੰ ਸੰਧੀ ਕਰਨ ਲਈ ਮਜਬੂਰ ਕੀਤਾ। ਇਸ ਤੋਂ ਇਲਾਵਾ ਇਸ ਨੇ ਕਈ ਸੁਧਾਰ ਵੀ ਕੀਤੇ।

ਸੰਨ 1765 ਵਿਚ ਕੰਪਨੀ ਨੂੰ ਬੰਗਾਲ ਦੀ ਦੀਵਾਨੀ ਮਿਲਣ ਨਾਲ ਇੰਗਲਿਸ਼ ਕੰਪਨੀ ਦੇ ਮਾਮਲੇ ਇਕ ਦਿਲਚਸਪ ਵਿਸ਼ਾ ਬਣ ਗਏ। ਮੂਲ ਰੂਪ ਵਿਚ ਤਾਂ ਕੰਪਨੀ ਇਕ ਵਪਾਰਕ ਸੰਸਥਾ ਸੀ।

ਇਸ ਨੇ ਇਲਾਕਾਈ ਜਿੱਤਾਂ ਅਤੇ ਨਵੇਂ ਇਲਾਕੇ ਆਪਣੇ ਵਿਚ ਸ਼ਾਮਲ ਕਰਨ ਬਾਰੇ ਕੋਈ ਸਕੀਮਾਂ ਨਹੀਂ ਸਨ ਬਣਾਈਆਂ। ਕਲਾਈਵ ਦੁਆਰਾ ਬੰਗਾਲ ਵਿਚ ਸਥਾਪਿਤ ਕੀਤੀ ਦੂਹਰੀ ਸਰਕਾਰ ਨੇ ਵੀ ਬਹੁਤ ਪਰੇਸ਼ਾਨੀ ਖੜ੍ਹੀ ਕੀਤੀ ਸੀ। ਕੰਪਨੀ ਦੇ ਕਰਮਚਾਰੀ ਆਪਣੇ ਆਪ ਨੂੰ 'ਅੰਗਰੇਜ਼ੀ ਨਵਾਬ' ਸਮਝਣ ਲੱਗ ਪਏ ਅਤੇ ਉਹ ਨਵਾਬ ਦਾ ਕੋਈ ਭੈਅ ਨਹੀਂ ਸਨ ਖਾਂਦੇ ਅਤੇ ਖ਼ੁਦ ਬਾਦਸ਼ਾਹ ਵਾਂਗ ਹੀ ਵਪਾਰ ਕਰ ਰਹੇ ਸਨ। ਉਹ ਭ੍ਰਿਸ਼ਟਾਚਾਰ ਵਿਚ ਫਸ ਚੁੱਕੇ ਸਨ ਅਤੇ ਆਪਣੀਆਂ ਤਿਜੌਰੀਆਂ ਭਰਨ ਲਈ ਜਾਇਜ਼-ਨਜਾਇਜ਼ ਤਰੀਕੇ ਵਰਤਣ ਲੱਗ ਪਏ। ਅਜਿਹੇ ਹਾਲਾਤ ਕਾਰਨ ਹੀ ਰੈਗੂਲੇਟਿੰਗ ਐਕਟ (1773) ਪਾਸ ਕੀਤਾ ਗਿਆ। ਇਸ ਐਕਟ ਦੁਆਰਾ ਪਾਰਲੀਮੈਂਟ ਵਲੋਂ ਕੰਪਨੀ ਦੇ ਮਾਮਲਿਆਂ ਵਿਚ ਦਖ਼ਲ-ਅੰਦਾਜ਼ੀ ਕਰਨ ਅਤੇ ਕੰਪਨੀ ਦੀਆਂ ਮਾਲਕੀਆਂ ਸਬੰਧੀ ਵਿਧਾਨਸਾਜ਼ੀ ਕਰਨ ਦੇ ਅਧਿਕਾਰ ਨੂੰ ਮਾਨਤਾ ਮਿਲ ਗਈ। ਤਰਮੀਮੀ ਐਕਟ 1781 ਈ. ਦੁਆਰਾ ਕੰਪਨੀ ਦੇ ਮੁਲਾਜ਼ਮਾਂ ਵੱਲੋਂ ਆਪਣੀ ਸੇਵਾ ਦੌਰਾਨ ਜੇ ਕੋਈ ਗਲਤੀ ਹੋ ਜਾਂਦੀ ਸੀ ਤਾਂ ਉਸ ਨੂੰ ਸੁਪਰੀਮ ਕੋਰਟ ਦੇ ਅਧਿਕਾਰ ਖੇਤਰ ਚੋਂ ਛੋਟ ਦੇ ਦਿੱਤੀ ਜਾਂਦੀ ਸੀ। ਪਿਟਸ ਇੰਡੀਆ ਐਕਟ 1784 ਨੇ ਕੰਪਨੀ ਦੀ ਲੰਡਨ ਵਿਖੇ ਆਪਣੀ ਘਰੇਲੂ ਸਰਕਾਰ ਨੂੰ ਮਾਨਤਾ ਦਿੱਤੀ ਅਤੇ ਬੋਰਡ ਆਫ ਕੰਟ੍ਰੋਲ ਅਤੇ ਕੋਰਟ ਆਫ ਡਾਇਰੈਕਟਰ ਦੀ ਦੂਹਰੀ ਸੱਤਾ ਸਥਾਪਿਤ ਕੀਤੀ। ਕੰਪਨੀ ਦੇ ਭਾਰਤ ਵਿਚਲੇ ਇਲਾਕੇ ਪਹਿਲੀ ਵਾਰ 'ਭਾਰਤ ਵਿਚ ਅੰਗਰੇਜ਼ੀ ਮਾਲਕੀਆਂ ਵਜੋਂ ਜਾਣੇ ਜਾਣ ਲੱਗੇ।

ਸੰਨ 1786-93 ਤਕ ਲਾਰਡ ਕਾਰਨਵਾਲਿਸ ਬੰਗਾਲ ਦਾ ਗਵਰਨਰ ਜਨਰਲ ਰਿਹਾ। ਇਸ ਨੇ ਬੰਗਾਲ ਵਿਚ ਪੱਕਾ ਬੰਦੋਬਸਤ ਕਰਕੇ ਬੰਗਾਲ ਨੂੰ ਮਜ਼ਬੂਤ ਬਣਾਇਆ ਅਤੇ ਬ੍ਰਿਟਿਸ਼ ਨੌਕਰਸ਼ਾਹੀ ਨੂੰ ਸੁਧਾਰਿਆ। ਚਾਰਟਰ ਐਕਟ 1793, ਚਾਰਟਰ ਐਕਟ ਦੀ ਲੜੀ ਚੋਂ ਪਹਿਲਾ ਐਕਟ ਸੀ। ਇਸ ਐਕਟ ਦੁਆਰਾ ਕੰਪਨੀ ਦੀ ਪੂਰਬ ਵਿਚਲੀ ਇਜਾਰੇਦਾਰੀ ਨੂੰ ਹੋਰ ਅਗਲੇ ਵੀਹ ਸਾਲ ਲਈ ਨਵਿਆਇਆ ਗਿਆ।

ਸਾਮਰਾਜੀ ਵੈਲਜ਼ਲੀ (1798-1805 ਈ.) ਨੇ ਕਈਆਂ ਰਿਆਸਤਾਂ ਨਾਲ ਯੁੱਧ ਕਰਕੇ ਅਤੇ ਬਹੁਤੀਆਂ ਨਾਲ ਸਹਾਇਕ ਗੱਠਜੋੜ ਪ੍ਰਣਾਲੀ ਲਾਗੂ ਕਰਕੇ ਅੰਗਰੇਜ਼ੀ ਸਾਮਰਾਜ ਦਾ ਬਹੁਤ ਵਿਸਥਾਰ ਕੀਤਾ। ਮਰਹੱਟਿਆਂ ਨੂੰ ਵੱਖ ਕਰਕੇ ਉਨ੍ਹਾਂ ਨੂੰ ਸਹਾਇਕ ਸੰਧੀ ਲਈ ਮਜਬੂਰ ਕੀਤਾ। ਅਵਧ ਨੂੰ ਆਪਣੇ ਅਧੀਨ ਕੀਤਾ। ਸਹਾਇਕ ਸੰਧੀ ਦੀ ਪ੍ਰਣਾਲੀ ਰਾਹੀਂ ਵੈਲਜ਼ਲੀ ਨੇ ਫਰਾਂਸੀਸੀ ਤਾਕਤ ਨੂੰ ਭਾਰਤ 'ਚੋਂ ਬਿਲਕੁਲ ਖ਼ਤਮ ਕਰ ਦਿੱਤਾ।

ਸੰਨ 1813 ਵਿਚ ਦੂਜਾ ਚਾਰਟਰ ਐਕਟ ਪਾਸ ਕੀਤਾ ਗਿਆ। ਇਸ ਨਾਲ ਭਾਰਤ ਵਿਚਲੀਆਂ ਮਾਲਕੀਆਂ ਅਤੇ ਆਮਦਨਾਂ ਨੂੰ ਅਗਲੇ 20 ਸਾਲਾਂ ਲਈ ਫਿਰ ਕੰਪਨੀ ਦੇ ਹਵਾਲੇ ਕਰ ਦਿੱਤਾ ਗਿਆ। ਕੰਪਨੀ ਦੀ ਭਾਰਤ ਨਾਲ ਵਪਾਰਕ ਇਜ਼ਾਰੇਦਾਰੀ ਖਤਮ ਕਰ ਦਿੱਤੀ ਗਈ ਅਤੇ ਭਾਰਤੀ ਵਪਾਰ ਸਾਰੇ ਅੰਗਰੇਜ਼ ਵਪਾਰੀਆਂ ਲਈ ਖੋਲ੍ਹ ਦਿੱਤਾ ਗਿਆ। ਕੰਪਨੀ ਉੱਤੇ ਸਭ ਤੋਂ ਪਹਿਲਾ ਬੋਝ ਫੌਜਾਂ ਦੀ ਸੰਭਾਲ ਕਰਨੀ ਰੱਖਿਆ ਗਿਆ। ਕੰਪਨੀ ਨੂੰ ਆਪਣੇ ਵਪਾਰਕ ਅਤੇ ਇਲਾਕਾਈ ਲੇਖੇ ਵੱਖਰੇ ਵੱਖਰੇ ਰੱਖਣ ਲਈ ਕਿਹਾ ਗਿਆ ਅਤੇ

ਭਾਰਤੀ ਫ਼ੌਜਾਂ ਲਈ ਨਿਯਮ, ਵਿਨਿਯਮ, ਯੁੱਧ ਨਿਯਮ ਬਣਾਉਣ ਦਾ ਅਧਿਕਾਰ ਦਿੱਤਾ ਗਿਆ।

ਚਾਰਟਰ ਐਕਟ 1833 ਆਪਣੀ ਕਿਸਮ ਦਾ ਤੀਜਾ ਐਕਟ ਸੀ। ਇਸ ਐਕਟ ਦੁਆਰਾ ਕੰਪਨੀ ਦੀ ਚੀਨ ਨਾਲ ਵਪਾਰ ਕਰਨ ਦੀ ਇਜਾਰੇਦਾਰੀ ਖ਼ਤਮ ਕਰ ਦਿੱਤੀ ਗਈ। ਨਾਲ ਹੀ ਕੰਪਨੀ ਦੇ ਸਾਰੇ ਵਪਾਰਕ ਕੰਮ ਕਾਜ ਖ਼ਤਮ ਕਰ ਦਿੱਤੇ ਗਏ। ਹੁਣ ਈਸਟ ਇੰਡੀਆ ਕੰਪਨੀ ਇਕ ਸਿਆਸੀ ਸੰਸਥਾ ਹੀ ਬਣ ਕੇ ਰਹਿ ਗਈ।

ਲਾਰਡ ਡਲਹੌਜ਼ੀ (1848-56) ਨੇ ਕੰਪਨੀ ਲਈ ਬਹੁਤ ਜਿੱਤਾਂ ਪ੍ਰਾਪਤ ਕੀਤੀਆਂ ਅਤੇ ਲੈਪਸ ਦੀ ਨੀਤੀ, ਅਨੇਕਾਂ ਰਿਆਸਤਾਂ ਦੀਆਂ ਰਾਜਸੀ ਪਦਵੀਆਂ ਅਤੇ ਪੈਨਸ਼ਨਾਂ ਖ਼ਤਮ ਕਰ ਦਿੱਤੀਆਂ। ਇਸ ਨੇ ਮਹੱਤਵਪੂਰਨ ਪ੍ਰਬੰਧਕੀ ਸੁਧਾਰ ਲਿਆ ਕੇ ਭਾਰਤ ਨੂੰ ਆਧੁਨਿਕ ਬਣਾਉਣ 'ਚ ਯੋਗਦਾਨ ਪਾਇਆ। ਇਸ ਦੇ ਸਮੇਂ ਹੀ ਚਾਰਟਰ ਐਕਟ 1853 ਪਾਸ ਹੋਇਆ ਜੋ ਆਪਣੀ ਕਿਸਮ ਦਾ ਅਖੀਰਲਾ ਐਕਟ ਸੀ। ਇਸ ਵਿਚ ਕੰਪਨੀ ਦੇ ਅਖ਼ਤਿਆਰਾਂ ਨੂੰ ਨਵਿਆਇਆ ਗਿਆ ਅਤੇ ਆਪਣੇ ਇਲਾਕਿਆਂ ਨੂੰ "ਪ੍ਰਤਾਪੀ ਮਹਾਰਾਣੀ" , ਉਸ ਦੇ ਵਾਰਸ ਅਤੇ ਉੱਤਰਾਧਿਕਾਰੀ ਲਈ ਟਰੱਸਟ ਦੇ ਰੂਪ ਵਿਚ ਸੰਭਾਲ ਕੇ ਰੱਖਣ ਦੀ ਇਜਾਜ਼ਤ ਦਿੱਤੀ ਗਈ।

ਸੰਨ 1857 ਵਿਚ ਭਾਰਤ ਵਿਚ ਆਜ਼ਾਦੀ ਦੀ ਪਹਿਲੀ ਲੜਾਈ ਲੜੀ ਗਈ। ਇਸ ਵਿਚ ਅਨੇਕ ਅੰਗਰੇਜ਼ਾਂ ਅਤੇ ਭਾਰਤੀਆਂ ਦੀਆਂ ਜਾਨਾਂ ਗਈਆਂ। ਨਤੀਜੇ ਵਜੋਂ ਕੰਪਨੀ ਦੇ ਰਾਜ-ਪ੍ਰਬੰਧ ਦੀਆਂ ਜੜ੍ਹਾਂ ਉੱਖੜ ਗਈਆਂ। ਸੰਨ 1858 ਵਿਚ ਗੌਰਮਿੰਟ ਆਫ਼ ਇੰਡੀਆ ਕੰਪਨੀ ਐਕਟ ਪਾਸ ਹੋਇਆ ਜਿਸ ਅਨੁਸਾਰ ਭਾਰਤ ਸਰਕਾਰ ਦਾ ਪ੍ਰਬੰਧ ਈਸਟ ਇੰਡੀਆ ਕੋਲੋਂ ਖੋਹ ਕੇ ਕ੍ਰਾਊਨ ਦੇ ਹੱਥਾਂ ਵਿਚ ਦੇ ਦਿੱਤਾ ਗਿਆ। ਗਵਰਨਰ ਜਨਰਲ ਭਾਰਤ ਦਾ ਵਾਇਸਰਾਇ ਬਣ ਗਿਆ। ਕੰਪਨੀ ਦੀਆਂ ਥਲੀ ਅਤੇ ਸਮੁੰਦਰੀ ਫ਼ੌਜਾਂ ਕ੍ਰਾਊਨ ਅਧੀਨ ਕਰ ਦਿੱਤੀਆਂ ਗਈਆਂ ਅਤੇ ਕੋਰਟ ਆਫ਼ ਡਾਇਰੈਕਟਰਜ਼ ਖ਼ਤਮ ਕਰ ਦਿੱਤੇ ਗਏ ਅਤੇ ਉਨ੍ਹਾਂ ਦੇ ਅਖ਼ਤਿਆਰ ਸੈਕਟਰੀ ਆਫ਼ ਸਟੇਟ ਫਾਰ ਇੰਡੀਆ ਅਤੇ ਉਸ ਦੀ 'ਇੰਡੀਆ ਕੌਂਸਲ' ਨੂੰ ਦੇ ਦਿੱਤੇ ਗਏ। ਲਾਰਡ ਕੇਨਿੰਗ (1856-62) ਕੰਪਨੀ ਦਾ ਅਖ਼ੀਰਲਾ ਗਵਰਨਰ ਜਨਰਲ ਅਤੇ ਭਾਰਤ ਦਾ ਪਹਿਲਾ ਵਾਇਸਰਾਇ ਬਣਿਆ। ਇਸ ਤਰ੍ਹਾਂ ਇੰਗਲਿਸ਼ ਈਸਟ ਇੰਡੀਆ ਕੰਪਨੀ ਦਾ ਅੰਤ ਹੋ ਗਿਆ।

## ਫਰੈਂਚ ਈਸਟ ਇੰਡੀਆ ਕੰਪਨੀ

ਜਦੋਂ ਹੋਰ ਯੂਰਪੀ ਕੌਮਾਂ ਭਾਰਤ ਨਾਲ ਬੜੇ ਜ਼ੋਰਾਂ ਸ਼ੋਰਾਂ ਤੇ ਵਪਾਰ ਕਰ ਰਹੀਆਂ ਸਨ ਤਾਂ ਫਰਾਂਸੀਸੀਆਂ ਨੇ ਵੀ ਆਪਣੀ ਕਿਸਮਤ ਅਜ਼ਮਾਉਣ ਦੀ ਸੋਚੀ। ਸੰਨ 1611 ਵਿਚ ਫਰਾਂਸ ਦੇ ਬਾਦਸ਼ਾਹ ਲੂਈ ਬਾਰ੍ਹਵੇਂ ਨੇ ਪੂਰਬੀ ਵਪਾਰ ਦੀ ਇਜਾਰਾਦਾਰੀ ਸਬੰਧੀ ਇਕ ਕੰਪਨੀ ਨੂੰ ਸ਼ਾਹ ਸਨਦ (ਲੈਟਰਜ਼ ਪੇਟੈਂਟ) ਦੀ ਪਰਵਾਨਗੀ ਦਿੱਤੀ ਪਰ ਇਹ ਕੋਸ਼ਿਸ਼ ਨਿਸਫਲ ਹੀ ਗਈ। ਸੰਨ 1664 ਵਿਚ ਕੋਲਬਰਟ ਅਤੇ ਲੂਈ ਚੌਦਵੇਂ ਦੀ ਰਹਿਨੁਮਾਈ ਹੇਠ ਇਕ ਨਵੀਂ ਕੰਪਨੀ ਦੀ ਬੁਨਿਆਦ ਰੱਖੀ ਗਈ। ਫਰਾਂਸੀਸੀ ਸਰਕਾਰ ਨੇ ਫਰਾਂਸੀਸੀ ਕੰਪਨੀ ਦੇ ਇਲਾਕਿਆਂ ਦੀ ਰੱਖਿਆ ਦੀ ਜ਼ਿੰਮੇਵਾਰੀ ਲੈ ਲਈ। ਫਰਾਂਸੀਸੀ ਕੰਪਨੀ ਨੇ ਭਾਰਤ ਵਿਚ ਹੀ ਕੇਂਦ੍ਰਿਤ ਰਹਿਣਾ ਸੀ। ਮੈਡਗਾਸਕਰ ਨੇ ਇਕ ਅਧਵਾਟੀ ਸਰਾਂ ਵਜੋਂ ਕੰਮ ਦੇਣਾ ਸੀ। ਸੰਨ 1667 ਵਿਚ ਫ੍ਰਾਂਸਿਸ ਕੈਰਨ ਨਾਂ ਦੇ ਇਕ ਨਾਮਜ਼ਦ ਕੀਤੇ ਡਾਇ-ਰੈਕਟਰ ਜਨਰਲ ਨੇ ਸੂਰਤ ਵਿਖੇ ਫੈਕਟਰੀ ਸਥਾਪਿਤ ਕਰ ਲਈ। ਦਸੰਬਰ, 1669 ਵਿਚ ਇਕ ਹੋਰ ਫਰਾਂਸੀਸੀ ਫੈਕਟਰੀ ਮੁਸੋਲੀਪਟਮ ਦੇ ਸਥਾਨ ਤੇ ਕਾਇਮ ਕਰ ਦਿੱਤੀ ਗਈ। ਸੰਨ 1672 ਵਿਚ ਕੈਰਨ ਨੂੰ ਵਾਪਸ ਬੁਲਾ ਲਿਆ ਗਿਆ ਅਤੇ ਉਸ ਦੀ ਜਗ੍ਹਾ ਫਰਾਂਸਿਸ ਮਾਰਟਿਨ ਭੇਜਿਆ ਗਿਆ।

ਮਾਰਟਿਨ ਭਾਰਤ ਵਿਚ ਫਰਾਂਸੀਸੀ ਕੰਪਨੀ ਦੇ ਅਸਲੀ ਬਾਨੀਆਂ 'ਚੋਂ ਇੱਕ ਸੀ। ਨਿਯੁਕਤੀ ਵਾਲੇ ਸਾਲ ਹੀ ਇਸ ਨੇ ਬੀਜਾਪੁਰ ਦੇ ਬਾਦਸ਼ਾਹ ਸ਼ੇਰ ਖਾਨ ਲੋਧੀ ਤੋਂ ਪ੍ਰਾਪਤ ਕੀਤੀ ਗ੍ਰਾਂਟ ਅਧੀਨ ਪਾਂਡੀਚਰੀ ਵਿਖੇ ਇਕ ਬਸਤੀ ਸਥਾਪਿਤ ਕਰ ਲਈ। ਭਾਵੇਂ ਮਾਰਟਿਨ ਨੂੰ ਆਪਣੀ ਫਰਾਂਸੀਸੀ ਸਰਕਾਰ ਤੋਂ ਕਿਸੇ ਕਿਸਮ ਦੀ ਵੀ ਸਹਾਇਤਾ ਨਹੀਂ ਸੀ ਮਿਲੀ ਫਿਰ ਵੀ ਉਹ ਭਾਰਤੀ ਮੁੱਖ ਭੂਮੀ ਉੱਤੇ ਫਰਾਂਸੀਸੀਆਂ ਦੀ ਪਾਂਡੀਚਰੀ ਵਿਖੇ ਇਕ ਪ੍ਰਮੁੱਖ ਬਸਤੀ ਸਥਾਪਿਤ ਕਰਨ ਵਿਚ ਕਾਮਯਾਬ ਹੋ ਗਿਆ। ਇਹ ਸੱਚ ਹੈ ਕਿ ਫਰਾਂਸੀਸੀਆਂ ਨੂੰ ਡੱਚਾਂ ਦੀਆਂ ਵਧੀਆ ਫ਼ੌਜਾਂ ਕਾਰਨ 1693 ਈ. ਵਿਚ ਪਾਂਡੀਚਰੀ ਉਨ੍ਹਾਂ ਦੇ ਹਵਾਲੇ ਕਰਨਾ ਪਿਆ ਪਰ 1697 ਈ. ਦੀ ਰਿਜਵਿਕ ਸੰਧੀ ਅਨੁਸਾਰ ਪਾਂਡੀਚਰੀ ਫਿਰ ਫਰਾਂਸੀਸੀਆਂ ਦੇ ਸਪੁਰਦ ਕਰ ਦਿੱਤਾ ਗਿਆ।

ਸਤ੍ਹਾਰਵੀਂ ਸਦੀ ਦੇ ਅਖ਼ੀਰ ਵਿਚ ਫਰਾਂਸੀਸੀ ਕੰਪਨੀ ਨੂੰ ਅੰਗਰੇਜ਼ਾਂ ਅਤੇ ਡੱਚਾਂ ਨਾਲ ਹੋਏ ਯੁੱਧਾਂ ਵਿਚ ਹਾਰ ਦਾ ਮੂੰਹ ਵੇਖਣਾ ਪਿਆ ਪਰ 1720 ਈ. ਤੋਂ ਬਾਅਦ ਇਹ ਕੰਪਨੀ ਫਿਰ ਤਾਕਤ ਫੜ ਗਈ। ਸੰਨ 1721 ਵਿਚ ਇਸ ਨੇ ਮਰੇਸ਼ੀਅਸ ਅਤੇ 1724 ਈ. ਵਿਚ ਮਾਲਾਬਾਰ ਤੱਟ ਉੱਤੇ ਪੈਂਦੇ ਮਾਹੇ ਦੀਪ ਨੂੰ ਪ੍ਰਾਪਤ ਕਰ ਲਿਆ। ਸੰਨ 1739 ਵਿਚ ਕੰਪਨੀ ਨੇ ਕੋਰੋਮੰਡਲ ਤੱਟ ਤੇ ਸਥਿਤ ਕਰੈਕਲ ਨੂੰ ਆਪਣੇ ਅਧੀਨ ਕਰ ਲਿਆ। ਸੰਨ 1740 ਵਿਚ ਕੰਪਨੀ ਦੇ ਭਾਰਤ ਵਿਚਲੇ ਵਪਾਰ ਦਾ ਮੁੱਲ ਬ੍ਰਿਟਿਸ਼ ਈਸਟ ਇੰਡੀਆ ਕੰਪਨੀ ਦੇ ਵਪਾਰ ਦੇ ਮੁੱਲ ਨਾਲੋਂ ਅੱਧਾ ਸੀ। ਸੰਨ 1746 ਵਿਚ ਇਸ ਦੇ ਸਭ ਤੋਂ ਲਾਇਕ ਗਵਰਨਰ ਡੂਪਲੇ ਨੇ ਮਦਰਸ ਉੱਤੇ ਕਬਜ਼ਾ ਕਰ ਲਿਆ ਅਤੇ ਇਸ ਪਿਛੋਂ ਭਾਰਤ ਦੀਆਂ ਦੇਸੀ ਤਾਕਤਾਂ ਨਾਲ ਗੱਠਜੋੜ ਕਰਕੇ ਬ੍ਰਿਟਿਸ਼ ਕੰਪਨੀ ਦੀ ਤਬਾਹੀ ਬਾਰੇ ਸੋਚਣ ਲਗ ਪਿਆ। ਐਪਰ ਡੂਪਲੇ ਦੀ ਇਹ ਨੀਤੀ ਢਹਿਢੇਰੀ ਹੋ ਗਈ। ਸੰਨ 1754 ਵਿਚ ਉਸ ਨੂੰ ਵਾਪਸ ਬੁਲਾ ਲਿਆ ਗਿਆ। ਸੱਤ-ਸਾਲਾ ਯੁੱਧਾਂ (1756-63) ਦੌਰਾਨ ਫਰਾਂਸੀਸੀਆਂ ਨੂੰ ਲੱਕ ਤੋੜਵੀਂ ਹਾਰ ਹੋਈ। ਸੰਨ 1761 ਵਿਚ ਪਾਂਡੀਚਰੀ ਵੀ ਫਰਾਂਸੀਸੀਆਂ ਹੱਥੋਂ ਨਿਕਲ ਗਿਆ। ਇਸ ਉਪਰੰਤ ਇਸ ਸ਼ਹਿਰ ਉੱਤੇ ਅੰਗਰੇਜ਼ਾਂ ਦਾ ਹੀ ਕਬਜ਼ਾ ਰਿਹਾ। ਸਰਕਾਰੀ ਸਹਾਇਤਾ ਦੀ ਅਣਹੋਂਦ ਕਾਰਨ ਇਹ ਕੰਪਨੀ ਕਮਜ਼ੋਰ ਪੈ ਗਈ ਅਤੇ 1789 ਈ. ਦੇ ਫਰਾਂਸੀਸੀ ਇਨਕਲਾਬ ਵੇਲੇ ਪੂਰਨ ਰੂਪ ਵਿਚ ਖਤਮ ਹੋ ਗਈ।

ਹ. ਪੁ.-ਬ੍ਰਿ. ਰ੍ਰ. ਇੰ. ਆਫ.; ਦੀ. ਕਾਂਸਟੀਚਿਉਸ਼ਨਲ ਹਿਸਟਰੀ ਆਫ਼ ਇੰਡੀਆ-ਐੱਸ. ਐੱਲ. ਸਿਕਰੀ;ਕਾਂਸਟੀਚਿਉਸ਼ਨਲ ਹਿਸਟਰੀ ਆਫ਼ ਇੰਡੀਆ -ਅਨੂਪ ਚੰਦ ਕਪੂਰ: ਕਾਂਸਟੀਚਿਉਸ਼ਨਲ ਹਿਸਟਰੀ ਆਫ਼ ਇੰਡੀਆ-ਆਰ. ਆਰ.ਸੇਠੀ ਅਤੇ ਮਹਾਜਨ; ਐਨ. ਬ੍ਰਿ. ਮਾ. 3 : 728.

**ਈਸਟ ਇੰਡੀਜ਼** : ਇਹ ਨਾਂ ਪੁਰਾਣੇ ਸਮਿਆਂ ਵਿਚ ਮਲਾਇਆ ਅਤੇ ਇਸ ਦੇ ਨੇੜਲੇ ਟਾਪੂ-ਸਮੂਹ ਲਈ ਇਨ੍ਹਾਂ ਨੂੰ ਵੈੱਸਟ ਇੰਡੀਜ਼ ਤੋਂ ਨਿਖੇੜਨ ਲਈ ਵਰਤਿਆ ਜਾਂਦਾ ਸੀ। ਉਨ੍ਹੀਂ ਦਿਨੀਂ ਵੈੱਸਟ ਇੰਡੀਜ਼ ਨੂੰ ਭਾਰਤ ਦੇ ਪੱਛਮੀ ਸਿਰੇ ਤੇ ਸਮਝਿਆ ਜਾਂਦਾ ਸੀ। ਇਸ ਪੂਰਬੀ ਟਾਪੂ-ਸਮੂਹ ਵਿਚ ਆਮ ਕਰਕੇ ਉਹ ਟਾਪੂ ਗਿਣੇ ਜਾਂਦੇ ਹਨ ਜੋ ਮਲਾਇਆ ਦੇ ਪੂਰਬ ਤੋਂ ਨਿਊਗਿਨੀ ਤਕ ਅਤੇ ਆਸਟ੍ਰੇਲੀਆ ਦੇ ਉੱਤਰ ਤੋਂ ਲੈ ਕੇ ਫਿਲਿਪੀਨ ਤਕ ਫੈਲੇ ਹੋਏ ਹਨ।

ਇਨ੍ਹਾਂ ਵਿਚੋਂ ਬਹੁਤ ਸਾਰੇ ਟਾਪੂ ਕਈ ਸਦੀਆਂ ਤਕ ਡੱਚ ਲੋਕਾਂ ਦੇ ਅਧੀਨ ਰਹੇ ਸਨ ਅਤੇ ਡੱਚ ਈਸਟ ਇੰਡੀਜ਼ ਕਹਾਉਂਦੇ ਸਨ ਪਰ 1949 ਈ. ਵਿਚ ਇਹ ਆਜ਼ਾਦ ਹੋ ਗਏ ਅਤੇ ਇਨ੍ਹਾਂ ਦਾ ਨਾਂ

ਇੰਡੋਨੇਸ਼ੀਆ ਹੋ ਗਿਆ। ਮਲਾਇਆ, ਸਿੰਘਾਪੁਰ ਅਤੇ ਉੱਤਰੀ ਬੋਰਨੀਓ ਅੰਗਰੇਜ਼ਾਂ ਦੀਆਂ ਬਸਤੀਆਂ ਰਹੇ ਹਨ ਅਤੇ ਆਜ਼ਾਦ ਹੋ ਕੇ 1963 ਈ. ਤੋਂ ਮਲੇਸ਼ੀਆ ਸੰਗਠਨ ਵਿਚ ਜੁੜ ਗਏ ਹਨ। ਫਿਲਿਪੀਨ ਇਕ ਆਜ਼ਾਦ ਦੇਸ਼ ਹੈ।

ਨਿਊਗਿਨੀ ਦਾ ਪੂਰਬੀ ਹਿੱਸਾ ਪੱਪੂਆ ਅਤੇ ਉੱਤਰ-ਪੂਰਬੀ ਨਿਊਗਿਨੀ ਦੇ ਨਾਂ ਨਾਲ ਪ੍ਰਸਿੱਧ ਹੈ। ਪੱਪੂਆ ਤਾਂ ਸਿੱਧਾ ਆਸਟ੍ਰੇਲੀਆ ਦੇ ਕਬਜ਼ੇ ਵਿਚ ਹੈ ਪਰ ਉੱਤਰ-ਪੂਰਬੀ ਨਿਊਗਿਨੀ (ਬਿਸਮਾਰਕ ਟਾਪੂ-ਸਮੂਹ ਸਮੇਤ) ਆਸਟ੍ਰੇਲੀਆ ਦੇ ਪ੍ਰਬੰਧ ਹੇਠ ਯੂ.ਐਨ. ਓ. ਦਾ ਉਹ ਅਮਾਨਤੀ ਇਲਾਕਾ ਹੈ ਜੋ ਪਹਿਲੀ ਵੱਡੀ ਜੰਗ ਤੋਂ ਪਹਿਲਾਂ ਜਰਮਨੀ ਦੇ ਕਬਜ਼ੇ ਵਿਚ ਸੀ। ਟਿਮੋਰ ਟਾਪੂ ਦਾ ਪੂਰਬੀ ਅੱਧ ਅਜੇ ਵੀ ਪੁਰਤਗਾਲ ਅਧੀਨ ਹੈ ਅਤੇ ਪੱਛਮੀ ਹਿੱਸਾ ਇੰਡੋਨੇਸ਼ੀਆ ਵਿਚ ਹੈ।

ਇਹ ਟਾਪੂ-ਸਮੂਹ ਸੰਸਾਰ ਦਾ ਸਭ ਤੋਂ ਵੱਡਾ ਟਾਪੂ-ਸਮੂਹ ਹੈ ਜੋ ਏਸ਼ੀਆ ਦੇ ਦੱਖਣ-ਪੂਰਬ ਵਿਚ ਅਤੇ ਆਸਟ੍ਰੇਲੀਆ ਤੋਂ ਉੱਤਰ ਅਤੇ ਉੱਤਰ-ਪੂਰਬ ਵੱਲ ਫੈਲਿਆ ਹੋਇਆ ਹੈ। ਭੂ-ਮੱਧ ਖੰਡ ਵਿਚ ਹੋਣ ਕਰਕੇ ਇਸ ਟਾਪੂ-ਸਮੂਹ ਦਾ ਜਲਵਾਯੂ ਬਹੁਤ ਗਰਮ ਹੈ। ਮੀਂਹ ਬਹੁਤ ਜ਼ਿਆਦਾ ਪੈਣ ਕਾਰਨ ਇਥੋਂ ਦੀ ਕੁਦਰਤੀ ਉਪਜ ਘਣੇ ਜੰਗਲ ਹਨ। ਇਸ ਖੰਡ ਦਾ ਇਹ ਟਾਪੂ-ਸਮੂਹ ਹੀ ਇਕ ਅਜਿਹਾ ਹਿੱਸਾ ਹੈ ਜਿਥੇ ਸਾਗਰ ਰਾਹੀਂ ਧਰਤੀ ਦੇ ਧੁਰ ਅੰਦਰ ਤਕ ਸਹਿਜੇ ਹੀ ਪੁੱਜ ਸਕੀਦਾ ਹੈ। ਇਥੇ ਪਹਾੜ ਵੀ ਬਹੁਤ ਉੱਚੇ ਨਹੀਂ ਹਨ। ਜਵਾਲਾਮੁਖੀ ਇਥੇ ਬਹੁਤ ਹਨ ਅਤੇ ਧਰਤੀ ਉਪਜਾਊ ਹੈ।

ਧਰਾਤਲ ਅਤੇ ਬਨਸਪਤੀ ਦੇ ਆਧਾਰ ਤੇ ਇਸ ਟਾਪੂ-ਸਮੂਹ ਨੂੰ ਦੋ ਹਿੱਸਿਆਂ ਭਾਵ ਪੱਛਮੀ ਲੜੀ ਅਤੇ ਪੂਰਬੀ ਲੜੀ ਵਿਚ ਵੰਡਿਆ ਜਾ ਸਕਦਾ ਹੈ। ਪੱਛਮੀ ਲੜੀ ਵਿਚ ਵੱਡੇ ਵੱਡੇ ਟਾਪੂ ਸਮਾਟਰਾ, ਜਾਵਾ ਅਤੇ ਬੋਰਨੀਓ ਹਨ। ਇਨ੍ਹਾਂ ਤੋਂ ਛੁਟ ਬੈਂਕਾਂ, ਬਿਲੀਟਨ, ਸਿੰਗਕੇਪ ਅਤੇ ਹੋਰ ਕਈ ਛੋਟੇ ਛੋਟੇ ਟਾਪੂ ਵੀ ਇਸ ਲੜੀ ਵਿਚ ਸ਼ਾਮਲ ਹਨ। ਇਹ ਟਾਪੂ ਵੱਡੇ ਸਮੁੰਦਰੀ ਰਸਤਿਆਂ ਤੇ ਵਾਕਿਆ ਹਨ। ਇਨ੍ਹਾਂ ਵਿਚੋਂ ਬੋਰਨੀਓ ਸਭ ਨਾਲੋਂ ਵੱਡਾ ਹੈ ਪਰ ਜਾਵਾ ਇਸ ਨਾਲੋਂ ਬਹੁਤ ਛੋਟਾ ਹੁੰਦਿਆਂ ਹੋਇਆਂ ਵੀ ਬਹੁਤ ਮਸ਼ਹੂਰ ਅਤੇ ਮਹੱਤਤਾ ਵਾਲਾ ਹੈ। ਇਸ ਕਾਰਨ ਇਸ ਦੀ ਵਸੋਂ ਸੰਘਣੀ ਅਤੇ ਖੇਤੀ ਘਣੀ ਹੈ। ਸਮਾਟਰਾ ਇਨ੍ਹੀਂ ਗੱਲੀ ਦੋਹਾਂ ਟਾਪੂਆਂ ਦੇ ਵਿਚਕਾਰ ਹੈ। ਛੋਟੇ ਟਾਪੂ ਨਿਰੇ ਖਣਿਜਾਂ ਕਾਰਨ ਹੀ ਉੱਘੇ ਹਨ।

ਪੂਰਬ ਲੜੀ ਵਿਚ ਸੰਲੇਬੇਜ਼, ਬਲੀ, ਲੋਂਬੋਕ ਅਤੇ ਬਹੁਤ ਸਾਰੇ ਹੋਰ ਛੋਟੇ ਛੋਟੇ ਟਾਪੂ ਹਨ। ਇਨ੍ਹਾਂ ਵਿਚੋਂ ਪਹਿਲੇ ਤਿੰਨ ਬਹੁਤ ਮਸ਼ਹੂਰ ਹਨ। ਇਹ ਸਾਰੇ ਹੀ ਘੱਟ ਉੱਨਤ ਹਨ ਅਤੇ ਇਨ੍ਹਾਂ ਵਿਚ ਵਸੋਂ ਵੀ ਬਹੁਤ ਘੱਟ ਹੈ। ਡੂੰਘੇ ਪਾਣੀ ਇਨ੍ਹਾਂ ਨੂੰ ਵੱਖ ਕਰਦੇ ਹਨ। ਜਿਨ੍ਹਾਂ ਵਿਚ ਲੁਕੀਆਂ ਹੋਈਆਂ ਕੋਰਲ ਚਟਾਨਾਂ ਜਹਾਜ਼ਾਂ ਦੀ ਆਵਾਜਾਈ ਵਾਸਤੇ ਬਹੁਤ ਖਤਰਨਾਕ ਹਨ। ਇਸੇ ਕਾਰਨ ਇਨ੍ਹਾਂ ਤਕ ਪੁਜਣਾ ਬਹੁਤ ਔਖਾ ਹੈ। ਇਨ੍ਹਾਂ ਨੂੰ ਪੂਰਬੀ ਇੰਡੋਨੇਸ਼ੀਆ ਵੀ ਕਹਿੰਦੇ ਹਨ। ਇਨ੍ਹਾਂ ਵਿਚ ਭੂਚਾਲ ਬਹੁਤ ਆਉਂਦੇ ਹਨ।

ਈਸਟ ਇੰਡੀਜ਼ ਕਾਫੀ, ਚੌਲ, ਚਾਹ, ਨਾਰੀਅਲ, ਕੇਲੇ, ਗਰਮ ਮਸਾਲੇ, ਰਬੜ ਅਤੇ ਸਿਨਕੋਨੇ ਦੀ ਉਪਜ ਲਈ ਬਹੁਤ ਉੱਘਾ ਹੈ।

ਹ.ਪੁ.-ਸਾਊਥ ਈਸਟ ਏਸ਼ੀਆ-ਡੋਬੀ;ਅਸ਼ੀਆਜ਼ ਲੈਂਡਜ਼ ਐਂਡ ਪੀਪਲਜ਼-ਕਰੇਸ਼ੀ

**ਈਸਟ, ਸਰ ਐਲਫ੍ਰੈਡ** : ਇਸ ਅੰਗਰੇਜ਼ ਭੂ-ਦ੍ਰਿਸ਼ ਚਿੱਤਰਕਾਰ ਅਤੇ ਖੁਣਨਕਾਰ ਦਾ ਜਨਮ ਨਾਰਥੰਪਟਨਸ਼ਿਰ ਵਿਚ ਕੈਟਰਿੰਗ ਵਿਖੇ 15 ਦਸੰਬਰ, 1849 ਨੂੰ ਹੋਇਆ। ਇਸ ਨੇ ਪੈਰਿਸ ਦੀ ਪ੍ਰਸਿੱਧ ਕਲਾ ਅਕੈਡਮੀ ਵਿਚ ਅਧਿਐਨ ਕੀਤਾ। ਸੰਨ 1883 ਵਿਚ ਪਹਿਲੀ ਵਾਰ ਇਸ ਨੇ ਰਾਇਲ ਅਕੈਡਮੀ ਵਿਚ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ। ਸੰਨ 1913 ਵਿਚ ਇਹ ਰਾਇਲ ਅਕੈਡਮੀ ਦਾ ਮੈਂਬਰ ਚੁਣਿਆ ਗਿਆ। ਵਾਟਰ ਕਲਰ ਨਾਲ ਇਸ ਨੇ ਕੁਦਰਤੀ ਨਜ਼ਾਰਿਆਂ ਦੇ ਬਹੁਤ ਸੁੰਦਰ ਚਿੱਤਰ ਬਣਾਏ। ਸੰਨ 1899 ਵਿਚ ਇਹ ਜਾਪਾਨ ਗਿਆ ਅਤੇ ਆਪਣੀਆਂ ਉੱਤਮ ਕ੍ਰਿਤਾਂ ਉਥੇ ਹੀ ਤਿਆਰ ਕੀਤੀਆਂ। ਸੰਨ 1902 ਤੋਂ ਪਿੱਛੋਂ ਇਸ ਨੇ ਬਹੁਤ ਮਾਤਰਾ ਵਿਚ ਲਗਾਤਾਰ ਖੁਣਨ ਦਾ ਕੰਮ ਕੀਤਾ। ਸੰਨ 1910 ਵਿਚ ਇਸ ਨੂੰ ਨਾਈਟ ਦੀ ਉਪਾਧੀ ਦਿੱਤੀ ਗਈ। 2 ਸਤੰਬਰ, 1913 ਨੂੰ ਲੰਡਨ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਹ. ਪੁ-. ਐਨ. ਅਮੈ. 9 : 501

**ਈਸਟਮੈਨ, ਜਾਰਜ** : ਪਹਿਲੀ ਵਾਰ ਕੋਡਕ ਕੈਮਰਾ (ਇਹ ਸ਼ਬਦ ਇਕ ਟ੍ਰੇਡ ਮਾਰਕ ਬਣ ਗਿਆ) ਤਿਆਰ ਅਤੇ ਪ੍ਰਚਲਿਤ ਕਰਨ



ਜਾਰਜ ਈਸਟਮੈਨ

ਵਾਲੇ ਜਾਰਜ ਦਾ ਜਨਮ 12 ਜੁਲਾਈ, 1854 ਨੂੰ ਵਾਟਰ ਵਿ ਨਿਊਯਾਰਕ ਵਿਖੇ ਹੋਇਆ। ਇਸ ਦੇ ਤਿਆਰ ਕੀਤੇ ਹੋਏ ਕੈਮਰੇ ਫ਼ੋਟੋਗ੍ਰਾਫ਼ੀ ਨੂੰ ਮਨਪਰਚਾਵੇ ਦਾ ਸਾਧਨ ਬਣਾ ਦਿੱਤਾ। ਇਸ ਆਪਣੀ ਮੁਢਲੀ ਪੜ੍ਹਾਈ ਰਾਚੈਸਟਰ ਵਿਖੇ ਪੂਰੀ ਕੀਤੀ ਅਤੇ ਬਾਅ ਵਿਚ ਇਹ ਬੈਂਕ ਅਤੇ ਬੀਮਾ ਕੰਪਨੀਆਂ ਵਿਚ ਵੀ ਕੰਮ ਕਰਦਾ ਰਿਹ ਸੰਨ 1880 ਵਿਚ ਇਸ ਨੇ ਫ਼ੋਟੋਗ੍ਰਾਫ਼ੀ ਵਾਸਤੇ ਖੁਸ਼ਕ ਪਲੇ ਬਣਾਉਣ ਦੀ ਵਿਧੀ ਸੰਪੰਨ ਕੀਤੀ ਅਤੇ ਇਨ੍ਹਾਂ ਨੂੰ ਤਿਆਰ ਕਰ ਦਾ ਕੰਮ ਸ਼ੁਰੂ ਕੀਤਾ। ਇਸ ਨੇ ਬਾਅਦ ਵਿਚ ਪਾਰਦਰਸ਼ੀ ਫ਼ਿਲ ਪ੍ਰਚਲਿਤ ਕੀਤੀ ਅਤੇ 1884 ਈ. ਵਿਚ 'ਈਸਟਮੈਨ ਡ੍ਰਾਈ ਪਲੇ ਐਂਡ ਫ਼ਿਲਮ ਕੰਪਨੀ' ਬਣਾਈ। ਪਹਿਲਾ ਕੋਡਕ ਜੋ ਕਿ 1888 ਵਿਚ ਮਾਰਕੀਟ ਵਿਚ ਆਇਆ ਇਕ ਸਾਧਾਰਣ ਬਾਕਸ ਕੈਮਰਾ ਜਿਸ ਵਿਚ 100 ਐਕਸਪੋਜ਼ਰਾਂ ਵਾਲੀ ਫ਼ਿਲਮ ਲਪੇਟੀ ਹੋਈ ਹੁ ਸੀ। ਇਹ ਫਿਲਮ ਫਿਰ ਨਿਰਮਾਤਾ ਨੂੰ ਡਵੈਲਪ ਅਤੇ ਪ੍ਰਿੰਟ ਕ ਲਈ ਅਤੇ ਵਰਤਣ ਮਗਰੋਂ ਦੁਬਾਰਾ ਭਰਨ ਲਈ ਭੇਜੀ ਜਾਂਦੀ ਸੰਨ 1900 ਵਿਚ ਇਸ ਨੇ ਇਕ ਬਰਾਊਨੀ ਕੈਮਰੇ ਦੀ ਈਜਾਦ ਕੀ ਜੋ ਕੇਵਲ ਬੱਚਿਆਂ ਦੀ ਵਰਤੋਂ ਵਾਸਤੇ ਹੀ ਸੀ। ਇਸ ਦੀ ਕੀ ਇਕ ਡਾਲਰ ਰੱਖੀ ਗਈ। ਸੰਨ 1927 ਤਕ ਈਸਟਮੈਨ ਕੋਡਕ ਸੰਯੁਕਤ ਰਾਜ ਅਮਰੀਕਾ ਵਿਚ ਫ਼ੋਟੋਗ੍ਰਾਫ਼ੀ ਉਦਯੋਗ ਦੀ ਅਸ ਇਜਾਰੇਦਾਰੀ ਸੀ। ਹੁਣ ਤਕ ਵੀ ਇਹ ਕੰਪਨੀ ਸੰਯੁਕਤ ਰ ਅਮਰੀਕਾ ਵਿਚ ਆਪਣੇ ਖੇਤਰ ਦੀਆਂ ਬਹੁਤ ਵੱਡਿਆ ਕੰਪਨੀ

ਵਿਚੋਂ ਇਕ ਹੈ। ਈਸਟਮੈਨ ਨੇ 1924 ਈ. ਵਿਚ ਆਪਣੀ ਦੌਲਤ ਦਾ ਅੱਧਾ ਹਿੱਸਾ ਦਾਨ ਕਰ ਦਿੱਤਾ। ਇਸ ਦੁਆਰਾ ਕੀਤਾ ਦਾਨ (ਲਗਭਗ 75,000,000 ਡਾਲਰ) ਰਾਚੱਸਟਰ ਯੂਨੀਵਰਸਿਟੀ (ਜਿਸ ਵਿਚ ਈਸਟਮੈਨ ਸਕੂਲ ਆਫ਼ ਮਿਊਜ਼ਕ ਇਕ ਹਿੱਸਾ ਹੈ) ਅਤੇ ਮੈਸਾਚੂਸੈਟਸ ਇੰਸਟੀਚੀਊਟ ਆਫ਼ ਟੈਕਨਾਲੋਜੀ ਨੂੰ ਗਿਆ । 14 ਮਾਰਚ, 1932 ਨੂੰ ਇਸ ਦੀ ਮੌਤ ਹੋ ਗਈ।

ਹ.ਪੁ.—ਐਨ.ਬ੍ਰਿ.ਮਾ. 4 : 338

**ਈਸਟਮੈਨ, ਮੈਕਸ (ਫੋਰੈਸਟਰ)** : ਇਹ ਸੰਯੁਕਤ ਰਾਜ ਅਮਰੀਕਾ ਦਾ ਇਕ ਕਵੀ, ਸੰਪਾਦਕ ਅਤੇ ਨੀਤੀਵਾਨ ਸੀ। ਇਸ ਦਾ ਜਨਮ 12 ਜਨਵਰੀ, 1883 ਨੂੰ ਨਿਊਯਾਰਕ ਰਾਜ ਵਿਚ ਕੈਨੈਨਡੇਗਵਾ ਵਿਖੇ ਹੋਇਆ। ਸੰਨ 1910 ਵਿਚ ਇਹ ਔਰਤਾਂ ਦੇ ਵੋਟ-ਅਧਿਕਾਰ ਲਈ ਬਣੀ ਆਦਮੀਆਂ ਦੀ ਲੀਗ ਦਾ ਮੋਢੀ ਬਣਿਆ। ਇਸ ਨੇ ਰਾਜਨੀਤਿਕ ਅਤੇ ਸਾਹਿਤਕ ਰਸਾਲਾ 'ਮਾਸਿਜ਼' ਸੰਪਾਦਿਤ ਅਤੇ ਪ੍ਰਕਾਸ਼ਿਤ ਕੀਤਾ। ਇਸ ਰਸਾਲੇ ਦੀਆਂ ਸੰਪਾਦਕੀਆਂ ਸਰਕਾਰ ਵਿਰੋਧੀ ਹੋਣ ਕਾਰਨ 1918 ਈ. ਵਿਚ ਦੋ ਵਾਰੀ ਇਸ ਉਤੇ ਮੁਕਦਮਾ ਚੱਲਿਆ। ਇਸ ਪਿੱਛੋਂ ਇਸ ਨੇ 1922 ਤਕ ਇਹੋ ਜਿਹਾ ਇਕ ਹੋਰ ਰਸਾਲਾ 'ਦੀ ਲਿਬਰੇਟਰ' ਸੰਪਾਦਿਤ ਅਤੇ ਪ੍ਰਕਾਸ਼ਿਤ ਕੀਤਾ। ਸੰਨ 1922 ਵਿਚ ਇਹ ਸੋਵੀਅਤ ਨਿਜ਼ਾਮ ਦੇ ਅਧਿਐਨ ਲਈ ਰੂਸ ਚਲਾ ਗਿਆ। ਉਥੇ ਹੀ ਇਸ ਨੇ ਵਿਆਹ ਕਰਾ ਲਿਆ ਅਤੇ ਵਾਪਸ ਅਮਰੀਕਾ ਪਰਤ ਗਿਆ। ਸੰਨ 1920 ਅਤੇ 1930 ਦੇ ਦਹਾਕਿਆਂ ਵਿਚ ਇਸ ਨੇ ਰੂਸ ਵਿਰੋਧੀ ਕਈ ਪੁਸਤਕਾਂ ਲਿਖੀਆਂ। 'ਸਿੰਸ ਲੈਨਿਨ ਡਾਈਡ' (1925), 'ਆਰਟਿਸਟਸ ਇਨ ਯੂਨੀਫ਼ਾਰਮ' (1934), 'ਦੀ ਐਂਡ ਆੱਫ਼ ਸੋਸ਼ਲਿਜ਼ਮ ਇਨ ਰਸ਼ੀਆ' (1937) ਅਤੇ 'ਸਟਾਲਿਨਜ਼ ਰਸ਼ੀਆ ਐਂਡ ਦਾ ਕਰਾਈਸਿਸ ਇਨ ਸੋਸ਼ਲਿਜ਼ਮ' (1937) ਇਸ ਦੀਆਂ ਪ੍ਰਸਿੱਧ ਪੁਸਤਕਾਂ ਹਨ। ਸੰਨ 1941 ਤੋਂ ਇਹ 'ਦਾ ਰੀਡਰਜ਼ ਡਾਈਜੈਸਟ' ਦਾ ਫਿਰਤੂ ਐਡੀਟਰ ਰਿਹਾ। ਇਸ ਦੀਆਂ ਹੋਰ ਪੁਸਤਕਾਂ ਵਿਚ 'ਇਨਜੁਆਇਮੈਂਟ ਆਫ਼ ਪੋਇਟਰੀ' 'ਇਨਜੁਆਇਮੈਂਟ ਆਫ਼ ਲਾਫ਼ਟਰ' ਅਤੇ ਦੋ ਸਵੈ-ਜੀਵਨੀਆਂ 'ਇਨਜੁਆਇਮੈਂਟ ਆਫ਼ ਲਿਵਿੰਗ' ਅਤੇ 'ਲਵ ਐਂਡ ਰੈਵੋਲੂਸ਼ਨ : ਮਾਈ ਜਰਨੀ ਥਰੂ ਐਨ ਐਪਿਕ' (1965) ਹਨ।

25 ਮਾਰਚ, 1969 ਨੂੰ ਬਾਰਬੇਡੋਜ਼ ਵਿਚ ਬ੍ਰਿਜਟਾਊਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 3 : 764

**ਈਸਟਰ** : ਇਹ ਯਹੂਦੀਆਂ, ਯੂਨਾਨੀ-ਰੋਮਨਾਂ ਅਤੇ ਈਸਾਈਆਂ ਦਾ ਖ਼ਾਸ ਤਿਉਹਾਰ ਹੈ ਜੋ ਆਮ ਤੌਰ ਤੇ ਅਪ੍ਰੈਲ ਵਿਚ ਆਉਂਦਾ ਹੈ। ਇਸ ਸ਼ਬਦ ਦਾ ਮੂਲ ਸ਼ਾਇਦ ਟੀਉਟਾਨਿਕ 'ਈਅਸ-ਟਰੇ' ਹੈ ਜਿਸ ਦਾ ਅਰਥ 'ਬਸੰਤ ਦਾ ਦੇਵਤਾ' ਹੈ । ਯੂਨਾਨੀ ਇਹ ਤਿਉਹਾਰ ਬਸੰਤ ਦੇ ਉਤਸਵ ਦੇ ਮੌਕੇ ਤੇ ਜਦ ਸਰਦੀ ਖ਼ਤਮ ਹੋਣ ਮਗਰੋਂ ਕੁਦਰਤ ਖਿੜੀ ਹੋਈ ਹੁੰਦੀ ਸੀ, 21 ਮਾਰਚ ਨੂੰ ਮਨਾਇਆ ਕਰਦੇ ਸਨ। ਯਹੂਦੀਆਂ ਦੀ ਧਰਮ ਪੁਸਤਕ ਦੀ ਪੁਰਾਣੀ ਪੋਥੀ 'ਐਕਸੋਡਸ' ਵਿਚ ਲਿਖਿਆ ਹੈ ਕਿ ਇਸਰਾਈਲੀਆਂ ਦੇ ਮਿਸਰ ਵਿਚ ਰਹਿਣ ਸਮੇਂ ਕਿਸ ਤਰ੍ਹਾਂ ਇਕ ਰਾਤ 'ਮੌਤ ਦਾ ਫ਼ਰਿਸ਼ਤਾ' ਉਨ੍ਹਾਂ ਦੀ ਰਿਹਾਇਸ਼ ਵਾਲੇ ਸਥਾਨਾਂ ਉੱਪਰੋਂ ਲੰਘ ਗਿਆ ਅਤੇ ਇਸ ਤਰ੍ਹਾਂ ਉਸ ਨੇ ਪਹਿਲੇ ਜੰਮੇ ਬੱਚਿਆਂ ਦੀ ਮੌਤ ਤੋਂ ਰੱਖਿਆ ਕੀਤੀ। ਮੌਤ ਤੋਂ ਨਜਾਤ ਪਾਉਣ ਦਾ ਇਹ ਤਿਉਹਾਰ ਯਹੂਦੀ ਆਪਣੇ ਸਾਲ ਦੇ ਪਹਿਲੇ ਮਹੀਨੇ ਨੀਸਾਨ ਵਿਚ ਮਨਾਉਂਦੇ ਹਨ। ਇਸ ਤਿਉਹਾਰ ਨੂੰ ਉਹ 'ਪੇਸਾਖ' ਕਹਿੰਦੇ ਹਨ।

ਈਸਟਰ ਦੀ ਸਭ ਤੋਂ ਵੱਧ ਮਹੱਤਤਾ ਈਸਾਈ ਧਰਮ ਵਿਚ ਹੈ। ਈਸਾਈਆਂ ਦਾ ਵਿਸ਼ਵਾਸ ਹੈ ਕਿ ਈਸਾ ਮਸੀਹ ਸੂਲੀ ਉੱਤੇ ਚੜ੍ਹਾ ਦਿੱਤੇ ਜਾਣ ਮਗਰੋਂ ਮਰ ਕੇ ਫਿਰ ਜੀਉਂਦੇ ਹੋ ਗਏ ਸਨ। ਉਨ੍ਹਾਂ ਦਾ ਜ਼ਿੰਦਾ ਹੋਣਾ ਯਹੂਦੀਆਂ ਦੇ ਇਸ ਤਿਉਹਾਰ ਦੇ ਦਿਨ ਹੀ ਸੰਭਵ ਹੋਇਆ ਸੀ ਜਦੋਂ ਯੋਰੋਸ਼ਲਮ ਵਿਚ ਆਪਣਾ ਪੇਸਾਖ ਮਨਾ ਰਹੇ ਸਨ। ਇਸੇ ਕਾਰਨ ਈਸਟਰ ਪੇਸਾਖ ਦਾ ਦੂਜਾ ਨਾਂ ਬਣ ਗਿਆ ਹੈ। ਈਸਾ ਮਸੀਹ ਦੇ ਜ਼ਿੰਦਾ ਹੋ ਜਾਣ ਸਬੰਧੀ ਕੈਥੋਲਿਕ ਈਸਾਈਆਂ ਦਾ ਵਿਸ਼ਵਾਸ ਉਸ ਧਰਮ ਦੀਆਂ ਮੁੱਢਲੀਆਂ ਮਾਨਤਾਂ ਵਿਚੋਂ ਇਕ ਹੈ। ਪੂਰਬ ਅਤੇ ਪੱਛਮ ਦੇ ਸਾਰੇ ਈਸਾਈ ਪਰਿਵਾਰ ਈਸਟਰ ਦਾ ਇਹ ਤਿਉਹਾਰ ਬੜੇ ਉਤਸ਼ਾਹ ਨਾਲ ਮਨਾਉਂਦੇ ਹਨ। ਇਸ ਕਾਰਨ ਈਸਟਰ ਦੇ ਤਿਉਹਾਰ ਦਾ ਵੀ ਉਹੋ ਮਹੱਤਵ ਹੈ ਜੋ 'ਵੱਡੇ ਦਿਨ' ਦਾ ਹੈ।

ਈਸਟਰ ਦਾ ਦਿਨ ਨਿਸ਼ਚਿਤ ਕਰਨਾ ਈਸਾਈ ਚਰਚ ਲਈ ਕੋਈ ਮਮੂਲੀ ਗੱਲ ਨਹੀਂ। ਇਸ ਸਬੰਧੀ ਪਿਛਲੀਆਂ ਸਦੀਆਂ ਵਿਚ ਲਗਾਤਾਰ ਬਹਿਸ ਮੁਬਾਹਸੇ ਚਲਦੇ ਰਹੇ ਹਨ। ਕਾਰਨ ਇਹ ਹੈ ਕਿ ਇਸ ਦਿਨ ਨੂੰ ਯਹੂਦੀਆਂ ਨੇ ਆਪਣੀਆਂ ਤਿਥੀਆਂ ਦੇ ਕ੍ਰਮ ਅਨੁਸਾਰ ਨਿਸ਼ਚਿਤ ਕਰਨਾ ਸ਼ੁਰੂ ਕੀਤਾ। ਯਹੂਦੀਆਂ ਦਾ ਸਾਲ ਚੰਦਰਮਾ ਅਨੁਸਾਰ ਹੁੰਦਾ ਹੈ। ਮਹੀਨੇ ਚੰਦਰਮਾ ਅਨੁਸਾਰ ਹੋਣ ਨਾਲ ਭਾਵੇਂ ਇਹ ਆਉਂਦਾ ਤਾਂ ਨੀਸਾਨ ਮਹੀਨੇ ਦੀ ਪੁੰਨਿਆ ਨੂੰ ਹੀ ਹੈ ਪਰ ਇਹ ਪੁੰਨਿਆ ਹਰ ਸਾਲ ਇਕੋ ਹੀ ਦਿਨ ਨਹੀਂ ਆਉਂਦੀ। ਇਸ ਲਈ ਈਸਟਰ ਦੀ ਤਿਥ ਨਿਸ਼ਚਿਤ ਕਰਨ ਦਾ ਕੰਮ ਅਕਸਰ ਔਖਾ ਹੀ ਹੁੰਦਾ ਹੈ।

**ਈਸਟਰ ਟਾਪੂ** : ਇਹ ਟਾਪੂ ਸ਼ਾਂਤ ਮਹਾਂਸਾਗਰ ਦੇ ਦੱਖਣੀ ਪੂਰਬੀ ਹਿੱਸੇ ਵਿਚ ਚਿੱਲੀ ਸ਼ਹਿਰ ਕਾਲਡੇਰਾ ਤੋਂ 3218 ਕਿ. ਮੀ. ਪੱਛਮ ਵੱਲ ਵਾਕਿਆ ਹੈ। ਇਸ ਨੂੰ ਰਾਪਾਨੂਈ ਵੀ ਕਹਿੰਦੇ ਹਨ।

ਸੰਨ 1722 ਵਿਚ ਰੋਗਿਵੀਨ ਨਾਂ ਦੇ ਇਕ ਡੱਚ ਜਹਾਜ਼ੀ ਕਪਤਾਨ ਨੇ ਇਸ ਟਾਪੂ ਨੂੰ ਈਸਟਰ ਵਾਲੇ ਦਿਨ ਲੱਭਿਆ ਸੀ। ਇਸੇ ਕਾਰਨ ਇਸ ਦਾ ਨਾਂ ਈਸਟਰ ਟਾਪੂ ਪੈ ਗਿਆ। ਉਸ ਵੇਲੇ ਇਥੋਂ ਦੇ ਅਸਲੀ ਵਸਨੀਕਾਂ ਦੀ ਗਿਣਤੀ 4,000 ਤੋਂ ਵੱਧ ਨਹੀਂ ਸੀ। ਯੂਰਪੀ ਲੋਕਾਂ ਰਾਹੀਂ ਆ ਕੇ ਫੈਲੀਆਂ ਬੀਮਾਰੀਆਂ , ਖ਼ੂਨੀ ਲੜਾਈਆਂ ਅਤੇ ਕਤਲਾਂ ਕਾਰਨ ਇਨ੍ਹਾਂ ਵਿਚੋਂ ਬਹੁਤ ਸਾਰੇ ਮਰ ਗਏ। ਕਈ ਪੀਰ ਦੇ ਗੁਲਾਮਾਂ ਦਾ ਵਪਾਰ ਕਰਨ ਵਾਲੇ ਵਪਾਰੀਆਂ ਨੇ ਫੜ ਲਏ ਜਾਂ ਆਪ ਹੀ ਪਰਦੇਸਾਂ ਵਿਚ ਚਲੇ ਗਏ। ਇਸ ਤਰ੍ਹਾਂ 1872 ਈ. ਵਿਚ ਇਨ੍ਹਾਂ ਦੀ ਗਿਣਤੀ ਕੇਵਲ 175 ਰਹਿ ਗਈ ਸੀ।

ਸੰਨ 188੮ ਵਿਚ ਚਿੱਲੀ ਨੇ ਇਸ ਉੱਤੇ ਕਬਜ਼ਾ ਕਰਕੇ ਇਥੋਂ ਦੇ ਅਸਲੀ ਵਸਨੀਕਾਂ ਨੂੰ ਪੱਛਮੀ ਕੰਢੇ ਦੇ ਇਕ ਪਿੰਡ ਵਿਚ ਵਸਾ ਦਿੱਤਾ ਅਤੇ ਉਨ੍ਹਾਂ ਦੇ ਗੁਜ਼ਾਰੇ ਲਈ 2023 ਹੈਕਟੇਅਰ ਜ਼ਮੀਨ ਦੇ ਦਿੱਤੀ। ਬਾਕੀ ਦੀ ਸਾਰੀ ਜ਼ਮੀਨ ਚਿੱਲੀ ਦੀ ਇਕ ਕੰਪਨੀ ਨੂੰ ਪਸ਼ੂ ਅਤੇ ਭੇਡਾਂ ਪਾਲਣ ਲਈ ਦੇ ਦਿੱਤੀ।

ਇਸ ਟਾਪੂ ਵਿਚੋਂ ਮਿਲੀਆਂ ਪੁਰਾਣੀਆਂ ਚੀਜ਼ਾਂ ਬਹੁਤੀਆਂ ਪੱਥਰ ਦੀਆਂ ਹਨ। ਇਨ੍ਹਾਂ ਵਿਚ ਖਾਸ ਅਜੂਬੇ, ਥੜ੍ਹਿਆਂ ਵਾਲੇ 260 ਮਕਬਰੇ ਹਨ। ਇਨ੍ਹਾਂ ਨੂੰ ਅਹੂ ਕਹਿੰਦੇ ਹਨ। ਇਨ੍ਹਾਂ ਵਿਚੋਂ ਬਹੁਤੇ ਥੜ੍ਹੇ ਸਮੁੰਦਰ ਦੇ ਕੰਢੇ ਤੇ ਹਨ।

ਹਰੇਕ ਅਹੂ ਵਿਚ 91.4 ਮੀ. ਲੰਬੀ ਅਤੇ 405 ਮੀ. ਉੱਚੀ ਕੰਧ ਕੰਢੇ ਦੇ ਨਾਲ ਬਣੀ ਹੋਈ ਹੈ। ਇਸ ਦੇ ਵਿਚਕਾਰਲੇ ਹਿੱਸੇ ਉੱਤੇ 1 ਤੋਂ 15 ਤਕ ਬੁੱਤ ਧਰਤੀ ਵੱਲ ਮੂੰਹ ਕਰਕੇ ਰੱਖੇ ਹੁੰਦੇ ਸਨ। ਇਹ ਬੁੱਤ 91 ਸੈਂ. ਮੀ. ਤੋਂ 10.8 ਮੀ. ਤਕ ਉੱਚੇ ਸਨ। ਹੁਣ ਇਹ ਸਾਰੇ ਬੁੱਤ ਤੋੜ ਜਾਂ ਡੇਗ ਦਿੱਤੇ ਗਏ ਹਨ। ਇਥੇ ਬੁੱਤਾਂ ਵਾਲੇ ਮਕਬਰੇ ਸਿਰਫ਼ 100 ਸਨ।

ਕੰਧ ਦੇ ਅੰਦਰਲੇ ਪਾਸੇ ਇਕ ਢਲਾਨ ਵਾਲਾ ਥੜ੍ਹਾ, ਕੰਧ ਦੇ ਸਿਰ ਤੋਂ ਸ਼ੁਰੂ ਹੋ ਕੇ 75 ਮੀਟਰ ਅੰਦਰ ਤਕ ਜਾਂਦਾ ਹੈ। ਇਸ ਤੋਂ ਅੱਗੇ ਪੱਥਰਾਂ ਦਾ ਫ਼ਰਸ਼ ਹੈ। ਥੜ੍ਹਿਆਂ ਉੱਤੇ ਲੋਕ ਮੁਰਦੇ ਸੁਕਾਉਂਦੇ ਸਨ ਅਤੇ ਹੱਡੀਆਂ ਨੂੰ ਥੜ੍ਹੇ ਵਿਚ ਬਣੀਆਂ ਕਬਰਾਂ ਵਿਚ ਦੱਬ ਦਿੰਦੇ ਸਨ। ਕਈ ਕਬਰਾਂ ਉੱਤੇ ਮੁਨਾਰੇ ਵੀ ਬਣੇ ਹੋਏ ਹਨ।

ਇਹ ਸਾਰੇ ਬੁੱਤ ਇਕ ਜਵਾਲਾ ਮੁਖੀ ਵਿਚੋਂ ਕੱਟ ਕੇ ਬਣਾਏ ਗਏ ਸਨ ਜਿਹੜਾ ਕਿ ਟਾਪੂ ਦੇ ਉੱਤਰ-ਪੂਰਬੀ ਹਿੱਸੇ ਵਿਚ ਹੈ। ਕਈ ਪੂਰੇ ਅਤੇ ਕਈ ਅਧੂਰੇ ਬੁੱਤ ਹਾਲੇ ਵੀ ਇਸ ਵਿਚ ਪਏ ਹਨ। ਇਉਂ ਜਾਪਦਾ ਹੈ ਜਿਉਂ ਕਾਰੀਗਰ ਅਚਾਨਕ ਹੀ ਕੰਮ ਛੱਡ ਕੇ ਕਿਧਰੇ ਚਲੇ ਗਏ ਹੋਣ। ਬਹੁਤ ਸਾਰੇ ਬੁੱਤ ਜਵਾਲਾਮੁਖੀ ਪਹਾੜਾਂ ਦੀਆਂ ਢਲਾਣਾਂ ਤੇ ਪੱਛਮ ਵੱਲ ਮੂੰਹ ਕਰ ਕੇ ਰੱਖੇ ਹੋਏ ਹਨ। 3 ਮੀ. ਚੌੜੀ ਇਕ ਪੁਰਾਣੀ ਪੱਥਰਾਂ ਦੀ ਬਣੀ ਸੜਕ ਜਵਾਲਾਮੁਖੀ ਤੋਂ ਪੱਛਮ ਵੱਲ 6 ਮੀਲ ਤਕ ਜਾਂਦੀ ਹੈ। ਇਸ ਉੱਤੇ ਵੀ ਦੋਹੀਂ ਪਾਸੀਂ ਥੋੜ੍ਹੀ ਥੋੜ੍ਹੀ ਵਿਥ ਉੱਤੇ ਬੁੱਤ ਪਏ ਹਨ। ਸ਼ਾਇਦ ਇਹ ਅਤੇ ਦੋ ਹੋਰ ਸੜਕਾਂ ਬੁੱਤਾਂ ਨੂੰ ਲੈ ਜਾਣ ਵਾਸਤੇ ਵਰਤੀਆਂ ਜਾਂਦੀਆਂ ਸਨ। ਕਈ ਬੁੱਤ ਪੰਜਾਹ ਪੰਜਾਹ ਟਨ ਭਾਰੇ ਹਨ। ਪਤਾ ਨਹੀਂ ਕਿ ਲੋਕੀ ਇਨ੍ਹਾਂ ਨੂੰ ਕਿਸ ਤਰ੍ਹਾਂ ਚੁੱਕ ਕੇ ਲੈ ਗਏ ਹੋਣ।

ਪੁਰਾਣੇ ਘਰ ਛੇਤੀ ਖਰਾਬ ਹੋ ਜਾਣ ਵਾਲੇ ਮਸਾਲੇ ਦੇ ਬਣੇ ਹੁੰਦੇ ਸਨ ਜੋ ਲੰਬੇ, ਤੰਗ ਅਤੇ ਕਿਸ਼ਤੀ-ਨੁਮਾ ਹੁੰਦੇ ਸਨ ਤੇ ਇਨ੍ਹਾਂ ਵਿਚ 10 ਤੋਂ 30 ਤਕ ਬੰਦੇ ਰਹਿ ਸਕਦੇ ਸਨ। ਸਮੁੰਦਰ ਦੇ ਕੰਢੇ ਬਣੇ ਬੁਰਜ ਅਤੇ ਮੁਰਗੀਆਂ ਰੱਖਣ ਲਈ ਪੱਥਰ ਦੇ ਬਣੇ ਖੁੱਡੇ ਵੀ ਮਿਲਦੇ ਹਨ। ਕਈ ਕੁਦਰਤੀ ਗੁਫ਼ਾਵਾਂ ਅੱਗੇ ਬਣੀਆਂ ਕੰਧਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਇਹ ਵੀ ਰਹਿਣ ਲਈ ਵਰਤੀਆਂ ਜਾਂਦੀਆਂ ਸਨ।

ਰਵਾਇਤ ਹੈ ਕਿ ਪੁਰਾਣੇ ਵਸਨੀਕਾਂ ਦੇ ਵੱਡ-ਵਡੇਰੇ 22 ਪੁਸ਼ਤਾਂ ਪਹਿਲਾਂ, ਸ਼ਾਇਦ ਚੌਦ੍ਹਵੀਂ ਸਦੀ ਵਿਚ, ਹੋਤੂਮਤੂਆ ਨਾਂ ਦੇ ਇਕ ਸਰਦਾਰ ਨਾਲ, ਦੋ ਬੇੜੀਆਂ ਵਿਚ ਪੱਛਮ ਵੱਲੋਂ ਆਏ ਸਨ। ਨਸਲ ਅਤੇ ਜ਼ਬਾਨ ਦੇ ਆਧਾਰ ਤੇ ਉਹ ਪਾਲੀਨੇਸ਼ੀਅਨ ਸਨ। ਹੋ ਸਕਦਾ ਹੈ ਕਿ ਇਨ੍ਹਾਂ ਤੋਂ ਪਹਿਲਾਂ ਵੀ ਕੋਈ ਆਬਾਦਕਾਰ ਇਥੇ ਆਏ ਹੋਣ।

ਲੱਕੜੀ ਦੀਆਂ ਤਖ਼ਤੀਆਂ ਤੇ ਉੱਕਰੀ ਹੋਈ ਇਕ ਬਹੁਤ ਪੁਰਾਣੀ ਲਿਖਤ 1864 ਈ. ਵਿਚ ਪਹਿਲੀ ਵਾਰ ਦੇਖੀ ਗਈ। ਮਨੁੱਖਾਂ, ਪੰਛੀਆਂ ਅਤੇ ਮੱਛੀਆਂ ਦੀਆਂ ਵੱਖ ਵੱਖ ਹਾਲਤਾਂ ਵਾਲੀਆਂ ਸ਼ਕਲਾਂ ਅੱਖਰਾਂ ਦੀ ਥਾਂ ਵਰਤੀਆਂ ਹੋਈਆਂ ਹਨ। ਹਰ ਦੂਜੀ ਸਤਰ ਵਿਚ ਲਿਖਾਈ ਉਲਟੀ ਹੈ। ਇਸ ਲਿਖਾਈ ਨੂੰ ਸਮਝਣ ਦਾ ਰਾਹ ਅਜੇ ਤਕ ਕੋਈ ਨਹੀਂ ਲੱਭਾ।

ਹ. ਪੁ.- ਐਵ. ਐਨ. 4 : 581.

**ਈਸਟਰ ਲਿਲੀ ਕੈੱਕਟਸ** : ਇਹ ਕੈਕਟੇਸੀ ਕੁਲ ਦੀ ਇਕਾਈਨੌਪਸਿਸ ਪ੍ਰਜਾਤੀ ਦੀਆਂ 40 ਜਾਤੀਆਂ ਵਿਚੋਂ ਕਿਸੇ ਇਕ ਮੈਂਬਰ ਪੌਦੇ ਲਈ ਵਰਤਿਆ ਜਾਂਦਾ ਆਮ ਨਾਂ ਹੈ। ਇਹ ਦੱਖਣੀ ਅਮਰੀਕਾ ਅਤੇ ਐਂਡੀਜ਼ ਪਰਬਤਾਂ ਵਿਚ ਦਰਮਿਆਨੀ ਉਚਾਈ ਤੋਂ ਇਲਾਵਾ ਮਾਰੂਥਲੀ ਜਾਂ ਘਾਹ ਵਾਲੇ ਮੈਦਾਨਾਂ ਵਿਚ ਪਾਏ ਜਾਂਦੇ ਹਨ। ਬਹੁਤ ਸਾਰੀਆਂ ਜਾਤੀਆਂ ਸੁਖਾਲੇ ਵਾਧੇ ਅਤੇ ਵੱਡੇ ਆਕਾਰ ਦੇ ਫੁੱਲਾਂ ਕਾਰਨ ਕੀਮਤੀ ਸਮਝੀਆਂ ਜਾਂਦੀਆਂ ਹਨ।

ਇਕਾਈਨੋ ਦਾ ਯੂਨਾਨੀ ਅਰਥ ਹੈ ਕੰਡਿਆਂ ਵਾਲੀ; ਸੋ ਇਸ ਪ੍ਰਜਾਤੀ ਦੇ ਪੌਦਿਆਂ ਨੂੰ ਕੰਡਿਆਂ ਵਾਲੀ ਲਿਲੀ ਦੇ ਫੁੱਲ ਵਰਗੇ ਕੈੱਕਟਸ ਪੌਦੇ ਦਾ ਨਾਂ ਦਿੱਤਾ ਗਿਆ ਹੋਵੇਗਾ। ਇਹ ਪੌਦਾ ਗੋਲਾਕਾਰ ਤੋਂ ਸਿਲਿਂਡਰਾਕਾਰ ਸ਼ਕਲ ਦਾ ਹੁੰਦਾ ਹੈ ਜੋ ਵੱਧ ਤੋਂ ਵੱਧ ਕਰੀਬ 1.5 ਮੀ. ਤਕ ਉੱਚਾ ਵੀ ਪਾਇਆ ਜਾਂਦਾ ਹੈ। ਇਨ੍ਹਾਂ ਪੌਦਿਆਂ ਦੀਆਂ ਮੁੱਖ ਸ਼ਿਰਾਵਾਂ ਮਜ਼ਬੂਤ ਅਤੇ ਇਨ੍ਹਾਂ ਉਪਰ ਛੋਟੇ ਆਕਾਰ ਦੇ ਕੰਢੇ ਹੁੰਦੇ ਹਨ।

ਇਨ੍ਹਾਂ ਪੌਦਿਆਂ ਦੇ ਫੁੱਲ ਸੁਗੰਧੀ ਭਰਪੂਰ ਅਤੇ ਆਮ ਤੌਰ ਤੇ ਚਿੱਟੇ ਅਤੇ ਕਦੇ ਕਦਾਈਂ ਗੁਲਾਬੀ ਰੰਗੇ ਹੁੰਦੇ ਹਨ। ਇਨ੍ਹਾਂ ਦੇ ਫੁੱਲ ਸੂਰਜ ਚੜ੍ਹਨ ਤੇ ਖੁੱਲ੍ਹ ਜਾਂਦੇ ਹਨ ਅਤੇ ਕਰੀਬ 36 ਘੰਟੇ ਤਕ ਖਿੜੇ ਰਹਿੰਦੇ ਹਨ। ਇਨ੍ਹਾਂ ਪੌਦਿਆਂ ਦੇ ਕੰਡਿਆਂ ਦਾ ਰੰਗ ਪੀਲਾ ਚਿੱਟਾ ਵੀ ਹੋ ਸਕਦਾ ਹੈ। ਇਹ ਕੰਡੇ ਪੌਦਿਆਂ ਦੇ ਆਕਾਰ ਅਨੁਸਾਰ ਜਿੰਨੇ ਨੀਵੇਂ ਹੋਣਗੇ ਉਨੇ ਹੀ ਲੰਬੇ ਹੁੰਦੇ ਹਨ।

ਹ. ਪੁ.-ਐਨ. ਬ੍ਰਿ. ਮਾ. 3 : 757 ; ਸ. ਸਾ. ਹਾ. 1 : 1068

**ਈਸਟਲੇਕ, ਸਰ ਚਾਰਲਸ ਲਾੱਕ** : ਇਸ ਅੰਗਰੇਜ਼ ਚਿੱਤਰਕਾਰ ਅਤੇ ਲਿਖਾਰੀ ਦਾ ਜਨਮ 17 ਨਵੰਬਰ, 1793 ਨੂੰ ਪਲੀਮੱਥ ਵਿਖੇ ਹੋਇਆ। ਇਹ ਪ੍ਰਸਿੱਧ ਅੰਗਰੇਜ਼ ਚਿੱਤਰਕਾਰ ਅਤੇ ਲੇਖਕ ਬੈਂਡਾਮਿਨ ਰਾਬਰਟ ਦਾ ਸ਼ਾਗਿਰਦ ਸੀ। ਮਗਰੋਂ ਇਹ ਰਾਇਲ ਅਕੈਡਮੀ ਲੰਡਨ ਵਿਖੇ ਅਧਿਐਨ ਕਰਦਾ ਰਿਹਾ। ਸੰਨ 1812 ਵਿਚ ਬ੍ਰਿਟਿਸ਼ ਇਨਸਟੀਚਿਊਟ ਵਿਖੇ ਪ੍ਰਦਰਸ਼ਿਤ ਆਪਣੇ ਚਿੱਤਰ 'ਕ੍ਰਾਈਸਟ ਰੈਸਟੋਰਿੰਗ ਲਾਈਫ਼ ਟੂ ਡਾਟਰ ਆਫ਼ ਜੇਨਸ' ਕਾਰਨ ਇਹ ਪਹਿਲੀ ਵਾਰ ਲੋਕਾਂ ਦੀਆਂ ਨਿਗਾਹਾਂ ਵਿਚ ਆਇਆ। ਆਨ ਬੋਰਡ ਦੀ ਬਾਲਗਫਾਨੋ ਚਿੱਤਰ ਦਾ ਕਾਫ਼ੀ ਸਾਰਾ ਪੈਸਾ ਵੱਟ ਕੇ ਸੰਨ 1816 ਵਿਚ ਇਹ ਇਟਲੀ ਗਿਆ ਅਤੇ 1830 ਈ. ਵਿਚ ਸੁਚੱਜੇ ਚਿੱਤਰਕਾਰਾਂ ਦੀ ਸੋਸਾਇਟੀ ਵਿਚ ਖ਼ੂਬ ਕੰਮ ਕੀਤਾ। ਰੋਮ ਅਤੇ ਕਾਮਪਾਨਿਆ ਇਸ ਨੂੰ ਬਹੁਤ ਹੀ ਚੰਗੇ ਲਗੇ ਜਿਸ ਕਾਰਨ ਇਸ ਨੇ ਇਟਲੀ ਦੇ ਕਿਸਾਨਾਂ ਦੇ ਅਤੇ ਕਈ ਹੋਰ ਦਿਲ-ਖਿੱਚਵੇਂ ਚਿੱਤਰ ਬਣਾਏ। ਆਪਣੇ ਇਨ੍ਹਾਂ ਬੈਂਡਿਟੀ ਚਿੱਤਰਾਂ ਕਾਰਨ ਇਹ ਇੰਗਲੈਂਡ ਵਿਚ ਬਹੁਤ ਪ੍ਰਸਿੱਧ ਹੋਇਆ। ਇਸ ਨੇ ਕਈ ਗਿਆਨ ਭਰਪੂਰ ਕਿਤਾਬਾਂ ਵੀ ਲਿਖੀਆਂ ਜਿਨ੍ਹਾਂ ਵਿਚੋਂ ਕਈ ਲੰਡਨ ਦੀ ਨੈਸ਼ਨਲ ਗੈਲਰੀ ਵਿਚ ਸੁਰੱਖਿਅਤ ਹਨ।

ਸੰਨ 1843 ਤੋਂ 1847 ਤਕ ਇਹ ਨੈਸ਼ਨਲ ਗੈਲਰੀ ਦਾ ਨਿਗਰਾਨ ਰਿਹਾ ਅਤੇ 1855 ਈ. ਵਿਚ ਨੈਸ਼ਨਲ ਗੈਲਰੀ ਦਾ ਡਾਇਰੈਕਟਰ ਬਣਿਆ। 1850 ਈ. ਵਿਚ ਰਾਇਲ ਅਕਦਾਮੀ ਦਾ ਪ੍ਰੈਜ਼ੀਡੈਂਟ ਬਣਨ ਤੇ ਇਸ ਨੂੰ 'ਨਾਈਟ' ਦੀ ਉਪਾਧੀ ਦਿੱਤੀ ਗਈ। ਇਸ ਦੀਆਂ ਪ੍ਰਮੁੱਖ ਕਿਰਤਾਂ ਵਿਚ 'ਮੈਟੀਰੀਅਲਜ਼ ਫ਼ਾਰ ਏ ਹਿਸਟਰੀ ਆਫ਼ ਆਇਲ ਪੇਂਟਿੰਗ' (1847) ਅਤੇ 'ਕਾੱਨਟ੍ਰਿਬਿਊਸ਼ਨਜ਼ ਟੂ ਦੀ ਲਿਟਰੇਚਰ ਆਫ਼ ਦੀ ਫ਼ਾਈਨ ਆਰਟਸ' (1848) ਸ਼ਾਮਲ ਹਨ।

ਇਸ ਦੇ ਚਿੱਤਰ 'ਪਿਲੀਗ੍ਰਿਮ ਇਨ ਸਾਈਟ ਆਫ਼ ਰੋਮ', 'ਬੀਰਓਨਜ਼ ਡ੍ਰੀਮ' ਅਤੇ 'ਕ੍ਰਾਈਸਟ ਲੇਮੈਂਟਿੰਗ ਓਵਰ ਯੇਰੋਸ਼ਲਮ' ਬਹੁਤ ਪ੍ਰਸਿੱਧ ਹਨ।

24 ਦਸੰਬਰ, 1865 ਨੂੰ ਇਟਲੀ ਵਿਚ ਪੀਸਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ.ਅਮੈ. 9 : 512 ; ਐਨ. ਬ੍ਰਿ. ਮਾ. 3 : 762 ; ਕੋਲ. ਐਨ. 6 : 480.

**ਈਸਟਲੇਕ, ਚਾਰਲਸ ਲਾੱਕ** : ਇਸ ਅੰਗਰੇਜ਼ ਸੰਗੀਤ-ਸ਼ਾਸਤਰੀ ਅਤੇ ਲੇਖਕ ਦਾ ਜਨਮ ਪਲਿਮਥ ਵਿਖੇ 11 ਮਾਰਚ, 1836 ਨੂੰ ਹੋਇਆ। ਇਹ ਨਵ-ਕਲਾਸਕੀ ਚਿੱਤਰਕਾਰ ਸਰ ਚਾਰਲਸ ਲਾੱਕ ਈਸਟਲੇਕ ਦਾ ਭਤੀਜਾ ਸੀ। ਇਸ ਨੇ ਲੰਡਨ ਦੀ ਰਾਇਲ ਅਕੈਡਮੀ ਵਿਖੇ ਉਸਾਰੀ ਕਲਾ ਦੀ ਸਿੱਖਿਆ ਪ੍ਰਾਪਤ ਕੀਤੀ ਅਤੇ ਉਸਾਰੀ ਨਕਸ਼ਾਕਸ਼ੀ ਲਈ ਇਸ ਨੂੰ ਇਥੋਂ ਚਾਂਦੀ ਦਾ ਤਮਗਾ ਮਿਲਿਆ। ਕੰਮ ਛੱਡ ਕੇ ਇਹ ਚਿੱਤਰਕਾਰੀ ਸਿੱਖਣ ਲਈ ਯੂਰਪ ਦੇ ਦੂਜੇ ਦੇਸ਼ਾਂ ਵਿਚ

ਚਲਾ ਗਿਆ। ਉਥੋਂ ਇੰਗਲੈਂਡ ਪਰਤ ਕੇ ਇਸ ਨੇ ਲਿਖਣ ਦਾ ਕੰਮ ਅਤੇ ਡੀਜ਼ਾਈਨ ਬਣਾਉਣੇ ਆਰੰਭ ਕੀਤੇ। ਸੰਨ 1878 ਤੋਂ 1898 ਤਕ ਇਹ ਨੈਸ਼ਨਲ ਗੈਲਰੀ, ਲੰਡਨ ਦਾ ਨਿਗਰਾਨ ਅਤੇ ਸਕੱਤਰ ਰਿਹਾ।

ਇਹ ਚਿੱਤਰਕਾਰੀ ਅਤੇ ਉਦਯੋਗਿਕ ਕਲਾ ਦੇ ਲਿਖਾਰੀ ਵਜੋਂ ਬਹੁਤ ਪ੍ਰਸਿੱਧ ਹੋਇਆ। ਵਿਕਟੋਰੀਆ ਅਤੇ ਐਡਵਰਡ ਦੇ ਰਾਜ ਕਾਲਾਂ ਸਮੇਂ ਫ਼ਰਨੀਚਰ ਦੇ ਡੀਜ਼ਾਈਨਾਂ ਲਈ ਇਸ ਦੀ ਬੜੀ ਪ੍ਰਸਿੱਧੀ ਹੋਈ। ਇਸ ਦੀ ਪ੍ਰਸਿੱਧ ਪੁਸਤਕ 'ਹਿੰਟਸ ਆਨ ਹਾਊਸਹੋਲਡ ਟੇਸਟ ਇਨ ਫਰਨੀਚਰ ਅਪਹੋਲਸਟਰੀ ਐਂਡ ਅਦਰ ਡੀਟੇਲਜ਼' 1868 ਈ. ਵਿਚ ਪ੍ਰਕਾਸ਼ਿਤ ਹੋਈ। ਇਸ ਦੀ ਪੁਸਤਕ 'ਅਵਰ ਸੁਕੇਅਰ ਐਂਡ ਸਰਕਲ' (1895) ਸਮਾਜਿਕ ਲੇਖਾਂ ਦਾ ਸੰਗ੍ਰਹਿ ਹੈ।

20 ਨਵੰਬਰ, 1906 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 3 : 763 ; ਐਨ. ਅਮੈ. 9 : 512

**ਈਸਟਾਸੀ ਜਾਂ ਈਸਟਾਕਸੀਵਾਟਲ** : ਕੇਂਦਰੀ ਮੈਕਸੀਕੋ ਵ੍ਰਿਚ ਮੈਕਸੀਕੋ ਸ਼ਹਿਰ ਦੇ ਦੱਖਣ-ਪੂਰਬ ਵੱਲ 65 ਕਿ. ਮੀ. ਦੂਰੀ ਤੇ ਵਾਕਿਆ ਇਹ ਸਿੱਥਲ ਜਵਾਲਾਮੁਖੀ ਪਹਾੜ ਹੈ। ਇਹ ਪੋਪਾਕੈਟਾਪੇਟਲ ਜਵਾਲਾਮੁਖੀ ਪਹਾੜ ਦਾ ਹੀ ਨਾਲ ਲਗਦਾ ਪਹਾੜ ਹੈ ਜਿਹੜਾ ਇਸ ਦੇ 16 ਕਿ. ਮੀ. ਉੱਤਰ ਵੱਲ ਸਥਿਤ ਹੈ। ਇਸ ਪਹਾੜ ਦੀਆਂ ਤਿੰਨ ਸਿਖਰਾਂ ਹਨ ਜਿਨ੍ਹਾਂ ਵਿਚੋਂ ਵਿਚਕਾਰਲੀ 5,255 ਮੀ. (17,343 ਫ਼ੁੱਟ) ਉੱਚੀ ਹੈ। ਦੂਰੋਂ ਇਹ ਤਿੰਨ ਸਿਖਰਾਂ ਸਾਫ ਨਜ਼ਰ ਆਉਂਦੀਆਂ ਹਨ। ਈਸਾਟਾਸੀ ਵਿਚੋਂ 1868 ਈ. ਵਿੱਚ ਵਿਸਫੋਟ ਹੋਏ ਸਨ। ਉਸ ਤੋਂ ਪਿਛੋਂ ਇਹ ਬੁਝਿਆ ਹੋਇਆ ਹੀ ਹੈ।

19°11′ ਉ. ਵਿਥ.; 98°39′ ਪੂ. ਲੰਬ.

ਹ.ਪੁ.—ਐਨ. ਬ੍ਰਿ. ਮਾ. 5 : 481

**ਈਸਪ** : ਇਹ ਲ. 620-560 ਈ.ਪੂ. ਦੌਰਾਨ ਹੋਇਆ ਅਰਧ ਇਤਿਹਾਸਕ ਅਤੇ ਅਰਧ ਮਿਥਿਹਾਸਕ ਵਿਅਕਤੀ ਸੀ ਜੋ ਨੀਤੀ ਦੀਆਂ ਲੋਕ-ਪ੍ਰਿਯ ਕਹਾਣੀਆਂ ਦਾ ਕਰਤਾ ਮੰਨਿਆ ਜਾਂਦਾ ਹੈ। ਇਸ ਦੀਆਂ ਕਹਾਣੀਆਂ ਦੇ ਬਹੁਤੇ ਪਾਤਰ ਮਨੁੱਖਾਂ ਦੀ ਥਾਂ ਪਸ਼ੂ ਪੰਛੀ ਹਨ। ਇਸ ਨੇ ਵਧੇਰੇ ਕਰ ਕੇ ਪਸ਼ੂਆਂ ਦੀਆਂ ਕਹਾਣੀਆਂ ਹੀ ਲਿਖੀਆਂ ਹਨ ਪਰ ਇਸ ਬਾਰੇ ਸ਼ੱਕ ਹੈ ਕਿ ਕੀ ਈਸਪ ਨਾਂ ਦਾ ਕੋਈ ਬੰਦਾ ਕਦੀ ਹੋਇਆ ਵੀ ਹੈ? ਫਿਰ ਵੀ ਹੈਰੋਡੋਟਸ ਅਤੇ ਹੋਰ ਕਈ ਲੇਖਕਾਂ ਦੀ ਸਾਖੀ ਅਨੁਸਾਰ ਈਸਪ ਦਾ ਜੀਵਨ ਇਸ ਪ੍ਰਕਾਰ ਸੀ। ਛੇਵੀਂ ਸਦੀ ਈ. ਪੂ. ਦੇ ਮੱਧ ਵਿਚ ਈਸਪ ਸੇਮਾਸ ਟਾਪੂ ਦੇ ਵਸਨੀਕ ਇਆਦਮਨ ਦਾ ਗੁਲਾਮ ਸੀ ਪਰ ਇਹ ਪਤਾ ਨਹੀਂ ਕਿ ਇਸ ਗੁਲਾਮ ਦਾ ਜਨਮ ਫ੍ਰਿਗੀਆ ਅਤੇ ਇਥੋਪੀਆ ਵਿਚੋਂ ਕਿਹੜੇ ਦੇਸ਼ ਵਿਚ ਹੋਇਆ ਸੀ। ਇਸ ਦੀ ਸ਼ਕਲ ਬਹੁਤ ਭੱਦੀ ਸੀ। ਕਹਿੰਦੇ ਹਨ ਕਿ ਇਹ ਲਿਡੀਆ ਦੇ ਬਾਦਸ਼ਾਹ ਕਕਰੀਸਸ ਦਾ ਦਰਬਾਰੀ ਸੀ ਜਿਸ ਨੇ ਇਸ ਨੂੰ ਡੈਲਫੀ ਵਿਚ ਆਪਣਾ ਏਲਚੀ ਬਣਾ ਕੇ ਭੇਜਿਆ ਸੀ ਪਰ ਇਸ ਨੇ ਡੈਲਫੀ ਵਾਲਿਆਂ ਨੂੰ ਨਰਾਜ਼ ਕਰ ਲਿਆ ਤੇ ਡੈਲਫੀ ਵਿਚ ਇਸ ਉੱਤੇ ਮੰਦਰ ਦੇ ਸੋਨੇ ਦੇ ਪਿਆਲੇ ਦੀ ਚੋਰੀ ਦਾ ਦੋਸ਼ ਲਾਇਆ ਗਿਆ ਅਤੇ ਇਸ ਨੂੰ ਪਹਾੜ ਦੀ ਚੋਟੀ ਤੋਂ ਧੱਕਾ ਦੇ ਕੇ ਮਾਰ ਦਿੱਤਾ ਗਿਆ ਪਰ ਪ੍ਰੋਫ਼ੈਸਰ ਗਿਲਬਰਟ ਮਰੇ ਇਸ ਕਹਾਣੀ ਨੂੰ ਠੀਕ ਨਹੀਂ ਮੰਨਦਾ।

ਈਸਪ ਦੇ ਨਾਂ ਨਾਲ ਜੋ ਕਹਾਣੀਆਂ ਪ੍ਰਚਲਿਤ ਹਨ ਉਨ੍ਹਾਂ ਦਾ ਅਜੋਕਾ ਰੂਪ ਇੰਨਾ ਪੁਰਾਣਾ ਨਹੀਂ ਜਿੰਨਾ ਕਿ ਉਪਰੋਕਤ ਕਹਾਣੀ ਅਨੁਸਾਰ ਹੋਣਾ ਚਾਹੀਦਾ ਸੀ। ਇਸ ਦੀਆਂ ਕਹਾਣੀਆਂ ਦੀ ਚਰਚਾ ਪੰਜਵੀਂ ਸਦੀ ਈ. ਪੂ. ਸ਼ੁਰੂ ਹੋ ਗਈ ਸੀ। ਅਰਿਸਟੋਫਨੀਜ਼, ਜ਼ੇਨੋਫੋਨ, ਅਫ਼ਲਾਤੂਨ ਅਤੇ ਅਰਸਤੂ ਦੀਆਂ ਰਚਨਾਵਾਂ ਵਿਚ ਇਸ ਦੇ ਕੁਝ ਹਵਾਲੇ ਮਿਲਦੇ ਹਨ। ਇਹ ਵੀ ਕਿਹਾ ਜਾਂਦਾ ਹੈ ਕਿ ਸੁਕਰਾਤ ਨੇ ਆਪਣੀ ਮੌਤ ਸਮੇਂ ਕੁਝ ਕਹਾਣੀਆਂ ਨੂੰ ਕਵਿਤਾ ਵਿਚ ਲਿਖਿਆ ਪਰ ਅਸਲ ਵਿਚ ਈਸਵੀ ਸੰਨ ਤੋਂ ਪਹਿਲਾਂ ਇਨ੍ਹਾਂ ਕਹਾਣੀਆਂ ਦੇ ਜੋ ਸੰਗ੍ਰਹਿ ਸਨ, ਉਹ ਹੁਣ ਨਹੀਂ ਮਿਲਦੇ। ਇਸ ਸਮੇਂ ਜੋ ਸਭ ਤੋਂ ਪੁਰਾਣੇ ਸੰਗ੍ਰਹਿ ਮਿਲਦੇ ਹਨ ਉਹ ਫੇਦਰੁੱਸ ਅਤੇ ਆਵਿਆਂਨੁਸ ਨੇ ਲਾਤੀਨੀ ਅਤੇ ਬ੍ਰੀਸਾਸ ਨੇ ਯੂਨਾਨੀ ਵਿਚ ਸੰਕਲਿਤ ਕੀਤੇ। ਇਹ ਸਾਰੇ ਲੇਖਕ ਈਸਵੀ ਸੰਨ ਦੇ ਸ਼ੁਰੂ ਹੋਣ ਤੋਂ ਪਿੱਛੋਂ ਦੇ ਹਨ। ਇਸ ਤੋਂ ਪਿੱਛੋਂ ਇਨ੍ਹਾਂ ਕਹਾਣੀਆਂ ਦਾ ਅਜੋਕੀਆਂ ਯੂਰਪੀ ਬੋਲੀਆਂ ਵਿਚ ਅਨੁਵਾਦ ਹੋਣਾ ਸ਼ੁਰੂ ਹੋਇਆ। ਇਨ੍ਹਾਂ ਅਨੁਵਾਦਾਂ ਵਿਚ ਜ਼ਯਦ ਲਾ ਫੌਨਤਾਈ ਦਾ ਕਵਿਤਾ ਵਿਚ ਕੀਤਾ ਫ਼ਰਾਂਸੀਸੀ ਅਨੁਵਾਦ ਸਭ ਤੋਂ ਮਸ਼ਹੂਰ ਹੈ।

ਆਧੁਨਿਕ ਕਾਲ ਵਿਚ ਈਸਪ ਦੀਆਂ ਕਹਾਣੀਆਂ ਦੇ ਦੋ ਸੰਗ੍ਰਹਿ ਮੂਲ ਯੂਨਾਨੀ ਰੂਪ ਵਿਚ ਫ਼ਰਾਂਸ ਅਤੇ ਜਰਮਨੀ ਵਿਚ ਛਪੇ ਹਨ। ਇਨ੍ਹਾਂ ਵਿਚੋਂ ਐਮੀਲ ਸ਼ਾਂਬ੍ਰੀ ਦੀ (ਪੈਰਿਸ 1672) ਐਡੀਸ਼ਨ ਵਿਚ 358 ਕਹਾਣੀਆਂ ਹਨ ਅਤੇ ਟਾਇਬਨਰ ਦੀ ਯੂਨਾਨੀ ਪੁਸਤਕ ਲਈ ਛਪੇ ਐਡੀਸ਼ਨ ਵਿਚ 426 ਕਹਾਣੀਆਂ ਹਨ। ਯੂਨਾਨੀ ਐਡੀਸ਼ਨ ਸਮੇਂ ਸਮੇਂ ਵਧਾਏ ਜਾਣ ਪਿੱਛੋਂ ਇਸ ਰੂਪ ਵਿਚ ਪ੍ਰਾਪਤ ਹਨ।

ਈਸਪ ਦੀਆਂ ਕਹਾਣੀਆਂ ਪੰਚਤੰਤਰ ਦੀਆਂ ਕਹਾਣੀਆਂ ਵਾਂਗ ਮਨ ਪਰਚਾਵੇ ਦੇ ਨਾਲ ਨਾਲ ਨੀਤੀ ਅਤੇ ਵਿਵਹਾਰਿਕਤਾ ਦੀ ਸਿੱਖਿਆ ਦਿੰਦੀਆਂ ਹਨ। ਇਨ੍ਹਾਂ ਵਿਚ ਕਿਧਰੇ ਕਿਧਰੇ ਹਾਸ-ਰਸ ਵੀ ਮਿਲਦਾ ਹੈ। ਕੁਝ ਲੇਖਕ ਭਾਰਤੀ ਕਹਾਣੀਆਂ ਨੂੰ ਹੀ ਈਸਪ ਦੀਆਂ ਕਹਾਣੀਆਂ ਦਾ ਆਧਾਰ ਮੰਨਦੇ ਹਨ। ਹੋਰ ਆਲੋਚਕ ਇਸ ਵਿਚਾਰ ਨਾਲ ਸਹਿਮਤ ਨਹੀਂ ਹਨ। ਈਸਪ ਦੀਆਂ ਕਹਾਣੀ ਦਾ ਉਰਦੂ, ਹਿੰਦੀ ਸੰਸਕ੍ਰਿਤ ਅਤੇ ਹੋਰ ਭਾਰਤੀ ਭਾਸ਼ਾਵਾਂ ਵਿਚ ਵੀ ਅਨੁਵਾਦ ਹੋ ਚੁੱਕਾ ਹੈ। ਫ਼ਾਰਸੀ ਵਾਲੇ ਈਸਪ ਨੂੰ ਲੁਕਮਾਨ ਆਖਦੇ ਹਨ।

**ਈਸ਼ਰ** : ਇਸ ਪੰਜਾਬੀ ਯੋਧੇ ਦਾ ਜਨਮ ਜ਼ਿਲ੍ਹਾ ਜਲੰਧਰ ਵਿਚ ਪਿੰਡ ਸ਼ਿਵਦਾਰਪੁਰ ਵਿਖੇ ਹੋਇਆ। ਇਸ ਦੇ ਪਿਤਾ ਦਾ ਨਾਂ ਸ੍ਰੀ ਲਹਿਣਾ ਅਤੇ ਮਾਤਾ ਦਾ ਨਾਂ ਸ੍ਰੀਮਤੀ ਇੰਦੀ ਸੀ। ਈਸ਼ਰ ਗ਼ਦਰ ਪਾਰਟੀ ਦਾ ਮੈਂਬਰ ਸੀ। ਇਸ ਨੇ ਟੈਲੀਫ਼ੂਨਾਂ ਦੀਆਂ ਤਾਰਾਂ ਤੋੜਨ ਅਤੇ ਰੇਲ ਦੀਆਂ ਪਟੜੀਆਂ ਤਬਾਹ ਕਰਨ ਵਿਚ ਸਰਗਰਮੀ ਨਾਲ ਹਿੱਸਾ ਪਾਇਆ। ਇਨ੍ਹਾਂ ਸਰਗਰਮੀਆਂ ਦੌਰਾਨ ਹੀ ਅੰਗਰੇਜ਼ ਸਰਕਾਰ ਨੇ ਇਸ ਨੂੰ ਗ੍ਰਿਫ਼ਤਾਰ ਕਰ ਕੇ ਸੱਤ ਸਾਲ ਦੀ ਸਖ਼ਤ ਸਜ਼ਾ ਦਿੱਤੀ। ਜੇਲ੍ਹ ਵਿਚ ਹੀ ਇਸ ਦਾ ਦੇਹਾਂਤ ਹੋ ਗਿਆ।

**ਈਸ਼ਰ ਸਿੰਘ** : ਇਹ ਜਰਨੈਲ ਅਕਾਲੀ ਫੂਲਾ ਸਿੰਘ ਦਾ ਪਿਤਾ ਸੀ। ਈਸ਼ਰ ਸਿੰਘ ਹਿਸਾਰ ਦੇ ਇਕ ਛੋਟੇ ਜਿਹੇ ਪਿੰਡ ਸੀਹਾਂ ਦਾ ਰਹਿਣ ਵਾਲਾ ਸੀ। ਇਹ ਨਿਸ਼ਾਨਵਾਲੀ ਮਿਸਲ ਨਾਲ ਸਬੰਧਤ ਸੀ। ਇਸ ਨੇ ਤਨੋ-ਮਨੋ ਪੰਥ ਦੀ ਸੇਵਾ ਕੀਤੀ। ਜਦੋਂ ਅਹਿਮਦਸ਼ਾਹ ਅਬਦਾਲੀ, ਪੰਜਾਬ ਦੇ ਮੁਸਲਮਾਨ ਹਾਕਮਾਂ ਅਤੇ ਸਿੱਖਾਂ ਵਿਚਕਾਰ ਕੁਪਰਹੀੜ ਦੇ ਸਥਾਨ ਤੇ ਇਕ ਬਹੁਤ ਵੱਡੀ ਲੜਾਈ (ਵੱਡਾ ਘੱਲੂਘਾਰਾ) ਹੋਈ ਸੀ ਤਾਂ ਇਸ ਵਿਚ ਈਸ਼ਰ ਸਿੰਘ ਵੀ ਮੌਜੂਦ ਸੀ। ਹਮਲਾਵਰਾਂ ਨਾਲ ਲੜਦਾ ਹੋਇਆ ਇਹ ਬੁਰੀ ਤਰ੍ਹਾਂ ਜ਼ਖਮੀ ਗਿਆ। ਇਸ ਦੇ ਸਰੀਰ ਉੱਤੇ ਸੱਤ ਫੱਟ ਲਗੇ ਸਨ।

ਹ. ਪੁ.-ਮ. ਕੋ. 127; ਸਿੱਖ ਇਤਿਹਾਸ ਦੀਆਂ ਝਲਕੀਆਂ-ਭਾਗ ਦੂਜਾ ਪ੍ਰਿੰਸੀਪਲ ਤੇਜਾ ਸਿੰਘ

**ਈਸ਼ਰ ਸਿੰਘ** : ਪੰਜਾਬੀ ਸ਼ਹੀਦ ਈਸ਼ਰ ਸਿੰਘ ਉਰਫ਼ ਪੂਰਨ ਸਿੰਘ ਜ਼ਿਲ੍ਹਾ ਫਿਰੋਜ਼ਪੁਰ, ਪਿੰਡ ਢੁੱਡੀਕੇ ਦਾ ਰਹਿਣ ਵਾਲਾ ਸੀ। ਇਸ ਦਾ ਜਨਮ ਸ. ਸੱਜਣ ਸਿੰਘ ਦੇ ਘਰ 1888 ਈ. ਵਿਚ ਹੋਇਆ।

ਸੱਜਣ ਸਿੰਘ ਕਈ ਸਾਲ ਕੈਨੇਡਾ ਵੀ ਰਹਿ ਚੁੱਕਾ ਸੀ। ਈਸ਼ਰ ਸਿੰਘ ਗ਼ਦਰ ਪਾਰਟੀ ਦਾ ਮੈਂਬਰ ਸੀ। ਸੰਨ 1915 ਵਿਚ ਪਿਛਲੀ ਲਾਹੌਰ ਸਾਜ਼ਸ਼ ਵਿਚ ਇਸ ਨੂੰ ਗ੍ਰਿਫ਼ਤਾਰ ਕੀਤਾ ਗਿਆ ਅਤੇ ਸਾਰੀ ਜਾਇਦਾਦ ਜ਼ਬਤ ਕਰ ਕੇ ਮੌਤ ਦੀ ਸਜ਼ਾ ਦਾ ਹੁਕਮ ਦਿੱਤਾ ਗਿਆ।

**ਈਸ਼ਰ ਸਿੰਘ** : ਜਲ੍ਹਿਆਂ ਵਾਲੇ ਬਾਗ਼ ਦੇ ਇਸ ਸ਼ਹੀਦ ਦਾ ਜਨਮ 1899 ਈ. ਵਿਚ ਅੰਮ੍ਰਿਤਸਰ ਵਿਖੇ, ਸ. ਲਹਿਣਾ ਸਿੰਘ ਦੇ ਘਰ ਹੋਇਆ। ਈਸ਼ਰ ਸਿੰਘ ਨੇ ਕੌਮ-ਪ੍ਰਸਤ ਸਰਗਰਮੀਆਂ ਵਿਚ ਸ਼ਾਮਲ ਹੋ ਕੇ ਦੇਸ਼ ਦੀ ਸੇਵਾ ਕਰਨ ਦਾ ਬੀੜਾ ਚੁੱਕਿਆ। 13 ਅਪ੍ਰੈਲ, 1919 ਨੂੰ ਜਲ੍ਹਿਆਂ ਵਾਲੇ ਬਾਗ਼ ਵਿਚ ਹੋ ਰਹੀ ਪਬਲਿਕ ਮੀਟਿੰਗ ਵਿਚ ਇਹ ਸ਼ਾਮਲ ਹੋਇਆ ਅਤੇ ਉਥੇ ਹੀ ਪੁਲਿਸ ਦੀ ਇਕ ਗੋਲੀ ਨਾਲ ਇਹ ਸਵਰਗ ਸਿਧਾਰ ਗਿਆ।

**ਈਸ਼ਰ ਸਿੰਘ** : ਜ਼ਿਲ੍ਹਾ ਸ਼ੇਖੂਪੁਰਾ (ਪਾਕਿ.) ਵਿਚ ਪਿੰਡ ਬਹੁੜੂ ਦੇ ਇਸ ਸ਼ਹੀਦ ਦਾ ਜਨਮ 1881 ਈ. ਵਿਚ ਸ. ਅਤਰ ਸਿੰਘ ਦੇ ਘਰ ਹੋਇਆ। ਇਹ ਨਨਕਾਣਾ ਸਾਹਿਬ ਦੇ ਮੋਰਚੇ ਵਿਚ ਸ਼ਾਮਲ ਹੋਇਆ। ਸੰਨ 1921 ਵਿਚ ਨਨਕਾਣਾ ਸਾਹਿਬ ਵਿਖੇ ਪੁਲਿਸ ਦੀ ਗੋਲੀ ਲੱਗਣ ਕਾਰਨ ਇਹ ਸਵਰਗਵਾਸ ਹੋ ਗਿਆ।

**ਈਸ਼ਰ ਸਿੰਘ** : ਪੰਜਾਬ ਦੇ ਜ਼ਿਲ੍ਹਾ ਗੁਰਦਾਸਪੁਰ ਵਿਚ ਰੂਪੋਵਾਲ ਪਿੰਡ ਦਾ ਜੰਮਪਲ ਸੀ। ਇਹ ਨਨਕਾਣਾ ਸਾਹਿਬ ਦੇ ਮੋਰਚੇ ਵਿਚ ਸ਼ਾਮਲ ਹੋਇਆ ਅਤੇ ਉਥੇ ਹੀ 21 ਫ਼ਰਵਰੀ, 1921 ਈ. ਦੇ ਦਿਨ ਪੁਲਿਸ ਦੀ ਗੋਲੀ ਲੱਗਣ ਕਾਰਨ ਇਸ ਦਾ ਦੇਹਾਂਤ ਹੋ ਗਿਆ।

**ਈਸ਼ਰ ਸਿੰਘ** : ਇਹ ਪਿੰਡ ਪਾਰੋਵਾਲੀ, ਜ਼ਿਲ੍ਹਾ ਗੁਰਦਾਸਪੁਰ (ਪੰਜਾਬ) ਵਿਖੇ, ਸ. ਹਰਦਿੱਤ ਸਿੰਘ ਦੇ ਘਰ ਪੈਦਾ ਹੋਇਆ। ਇਸ ਦੀ ਮਾਤਾ ਦਾ ਨਾਂ ਸਰਦਾਰਨੀ ਪ੍ਰੇਮ ਕੌਰ ਸੀ। ਇਹ ਨਨਕਾਣਾ ਸਾਹਿਬ ਦੇ ਮੋਰਚੇ ਵਿਚ ਸ਼ਾਮਲ ਹੋਇਆ ਅਤੇ 1921 ਈ. ਵਿਚ ਉਥੇ ਹੀ ਪੁਲਿਸ ਦੀ ਗੋਲਾਬਾਰੀ ਵਿਚ ਸ਼ਹੀਦੀ ਪ੍ਰਾਪਤ ਕੀਤੀ।

**ਈਸ਼ਰ ਸਿੰਘ** : ਪੰਜਾਬ ਦਾ ਇਹ ਸ਼ਹੀਦ ਜ਼ਿਲ੍ਹਾ ਫਿਰੋਜ਼ਪੁਰ ਦੇ 'ਸਮਾਲਸਰ' ਪਿੰਡ ਵਿਚ ਪੈਦਾ ਹੋਇਆ। ਇਸ ਦੇ ਪਿਤਾ ਸ. ਸੁੰਦਰ ਸਿੰਘ ਖੇਤੀਬਾੜੀ ਕਰਦੇ ਸਨ। ਈਸ਼ਰ ਸਿੰਘ ਨੇ ਜੈਤੋਂ ਦੇ ਮੋਰਚੇ ਵਿਚ ਪੂਰੀ ਸਰਗਰਮੀ ਨਾਲ ਹਿੱਸਾ ਲਿਆ। ਅੰਗਰੇਜ਼ ਸਰਕਾਰ ਨੇ ਇਸ ਨੂੰ ਗ੍ਰਿਫ਼ਤਾਰ ਕਰ ਕੇ ਨਾਭੇ ਜੇਲ੍ਹ ਵਿਚ ਬੰਦ ਕਰ ਦਿੱਤਾ। ਪੁਲਿਸ ਨੇ ਇਸ ਨੂੰ ਬੇਰਹਿਮੀ ਨਾਲ ਕੁੱਟਿਆ। 10 ਅਕਤੂਬਰ, 1924 ਈ. ਨੂੰ ਨਾਭੇ ਦੀ ਜੇਲ੍ਹ ਅੰਦਰ ਹੀ ਇਸ ਦੀ ਮੌਤ ਹੋ ਗਈ।

**ਈਸ਼ਰ ਸਿੰਘ** : ਜੈਤੋ ਦੇ ਮੋਰਚੇ ਦਾ ਇਹ ਸ਼ਹੀਦ ਪਿੰਡ ਇਸ਼ਾਰਕੇ, ਜ਼ਿਲ੍ਹਾ ਸ਼ੇਖੂਪੁਰਾ (ਪਾਕਿਸਤਾਨ) ਵਿਖੇ ਪੈਦਾ ਹੋਇਆ ਸੀ। ਜੈਤੋ ਵਿਚ ਇਸ ਨੂੰ ਪੁਲਿਸ ਨੇ ਗ੍ਰਿਫ਼ਤਾਰ ਕੀਤਾ ਅਤੇ ਨਾਭੇ ਦੀ ਜੇਲ੍ਹ ਵਿਚ ਬੰਦ ਕਰ ਦਿੱਤਾ। ਇਥੇ ਹੀ 26 ਜੁਲਾਈ , 1924 ਨੂੰ ਇਸ ਦਾ ਦੇਹਾਂਤ ਹੋ ਗਿਆ।

**ਈਸ਼ਰ ਸਿੰਘ ਈਸ਼ਰ** : ਹਾਸ ਰਸ ਦੇ ਖੇਤਰ ਵਿਚ ਈਸ਼ਰ ਸਿੰਘ ਈਸ਼ਰ ਦਾ ਨਾਂ ਜਾਣਿਆ ਪਛਾਣਿਆ ਹੈ। ਇਸ ਦਾ ਜਨਮ ਕਨਿਆਈ, ਜ਼ਿਲ੍ਹਾ ਰਾਵਲਪਿੰਡੀ ਦੇ ਸ਼ਾਹੂਕਾਰ ਚੌਧਰੀ ਫੇਰਾ ਸਿੰਘ ਦੇ ਘਰ ਹੋਇਆ। ਮੈਟ੍ਰਿਕ ਪਿੱਛੋਂ ਇਹ ਮਾਡਰਨ ਕਾਲਜ ਵਿਚ ਦਾਖ਼ਲ ਹੋਇਆ ਪਰ ਸਿਹਤ ਠੀਕ ਨਾ ਰਹਿਣ ਕਾਰਨ ਇਸ ਨੂੰ ਉਚੇਰੀ ਪੜ੍ਹਾਈ ਵਿਚੇ ਛੱਡਣੀ ਪਈ। ਕੁਝ ਚਿਰ ਪਿੱਛੋਂ ਇਸ ਨੇ ਡਾਕਖ਼ਾਨੇ ਦੀ ਨੌਕਰੀ ਕਰ ਲਈ। ਜਦੋਂ ਇਹ ਬਦਲ ਕੇ ਲਾਹੌਰ ਆਇਆ ਤਾਂ ਇਥੇ ਇਸ ਵਿਚਲਾ ਪੰਜਾਬੀ ਕਵੀ ਨਿਖਰ ਆਇਆ। 'ਗੁਰੂ ਕੇ ਬਾਗ਼' ਵਾਲੇ ਮੋਰਚੇ ਨੇ ਇਸ ਨੂੰ ਕਾਫ਼ੀ ਹਲੂਣਿਆ ਤੇ ਇਹ ਪੰਜਾਬੀ ਕਵੀ ਦਰਬਾਰਾਂ ਵਿਚ ਵੱਧ ਚੜ੍ਹ ਕੇ ਹਿੱਸਾ ਲੈਣ ਲੱਗ ਪਿਆ।

ਸ. ਚਰਨ ਸਿੰਘ ਸ਼ਹੀਦ ਦੀ ਪ੍ਰੇਰਣਾ ਸਦਕਾ ਇਹ ਹਾਸ ਰਸ ਵੱਲ ਆ ਗਿਆ ਤੇ ਇਸੇ ਦਾ ਮਾਹਿਰ ਬਣ ਗਿਆ। ਸ਼ਹੀਦ ਦੇ ਕਲਪਿਤ ਪਾਤਰ 'ਬਾਬੇ ਵਰਿਆਮੇ' ਵਾਂਗ ਹੀ ਇਸ ਦੀਆਂ ਕਵਿਤਾਵਾਂ ਵਿਚ 'ਭਾਈਆ' ਦਾ ਪਾਤਰ ਉਸਰਿਆ ਜੋ ਤਕਰੀਬਨ ਸਾਰੀਆਂ ਹਾਸ ਰਸੀ ਕਵਿਤਾਵਾਂ ਵਿਚ ਨਾਇਕ ਦੇ ਰੂਪ ਵਿਚ ਮੌਜੂਦ ਹੈ; ਇਥੋਂ ਤਕ ਕਿ ਸਾਹਿਤ ਪ੍ਰੇਮੀਆਂ ਵਿਚ ਇਹ ਆਪ ਵੀ 'ਭਾਈਆ' ਦੇ ਨਾਂ ਨਾਲ ਜਾਣਿਆ ਜਾਣ ਲੱਗ ਪਿਆ। ਭਾਈਆ ਧਰਮੀ, ਭਾਈਆ ਰੰਗੀਲਾ, ਭਾਈਆ ਨਿਰਾਲਾ, ਭਾਈਆ ਤਿਲਕ ਪਿਆ ਆਦਿ ਇਸ ਦੇ ਕਾਵਿ-ਸੰਗ੍ਰਹਿ ਹਨ। ਕਾਵਿ-ਸ਼ੈਲੀ ਦਾ ਆਧਾਰ ਪੰਜਾਬ ਦਾ ਲੋਕ ਜੀਵਨ ਹੈ। ਬੋਲੀ ਠੇਠ ਪੰਜਾਬੀ ਹੈ।

ਸੰਨ 1953 ਵਿਚ ਇਹ ਡਾਕ ਮਹਿਕਮੇ ਦੀ ਨੌਕਰੀ ਤੋਂ ਰੀਟਾਇਰ ਹੋਇਆ ਅਤੇ ਕੁਝ ਸਾਲਾਂ ਬਾਅਦ ਇਸ ਦੀ ਮੌਤ ਹੋ ਗਈ।

ਹ. ਪੁ-. ਪੰ. ਲਿ. ਕੋ.; ਪੰ. ਸਾ. ਇ.-ਨਰੂਲਾ

**ਈਸ਼ਰ ਸਿੰਘ ਕਾਸ਼ੀ, ਪੰਡਤ** : ਨਿਰਮਲੇ ਸੁਆਮੀ ਪੰਡਤ ਈਸ਼ਰ ਸਿੰਘ ਕਾਸ਼ੀ ਨੂੰ ਭਾਰਤੀ ਧਰਮਾਂ ਦੀ ਡੂੰਘੀ ਜਾਣਕਾਰੀ ਰਹੀ ਹੈ। ਇਹ ਹਿੰਦੀ, ਸੰਸਕ੍ਰਿਤ ਦਾ ਵੀ ਚੰਗਾ ਵਿਦਵਾਨ ਰਿਹਾ ਹੈ। ਧਰਮ ਉੱਤੇ ਇਸ ਦੀਆਂ ਚਾਰ ਪੁਸਤਕਾਂ 'ਸ੍ਰੀ ਗੁਰਮਤ ਦਿਗਵਿਜੈ', ਬੁੱਧੀ ਬਾਰਧ ਕੁਦਰਤ ਦਾ ਵਿਚਾਰ,' 'ਵਾਹਿਗੁਰੂ ਮੰਤ੍ਰਾਰਥ' ਅਤੇ 'ਸਵ-ਸੁਪਨ' ਪੰਜਾਬੀ ਵਿਚ ਹਨ ਅਤੇ ਬਹੁਤ ਪ੍ਰਸਿੱਧ ਹਨ। ਇਨ੍ਹਾਂ ਪੁਸਤਕਾਂ ਵਿਚ ਇਸ ਨੇ ਬ੍ਰਹਮ, ਜੀਵ ਅਤੇ ਸ੍ਰਿਸ਼ਟੀ-ਰਚਨਾ ਆਦਿ ਵਿਸ਼ਿਆਂ ਨੂੰ ਲਿਆ ਹੈ। ਇਸ ਦੀਆਂ ਰਚਨਾਵਾਂ ਦੀ ਬੋਲੀ ਹਿੰਦੀ-ਨੁਮਾ ਹੈ।

ਹ . ਪੁ.- ਪੰ. ਸਾ. ਕੋ. 1 : 340 ; ਪੰ. ਲਿ. ਕੋ. 41

**ਈਸ਼ਰ ਸਿੰਘ ਮਝੈਲ** : ਪੰਜਾਬੀ ਦੇ ਇਸ ਪੱਤਰਕਾਰ ਅਤੇ ਲੇਖਕ ਦਾ ਜਨਮ 1902 ਈ. ਵਿਚ ਸਰਾਇ-ਅਮਾਨਤ ਖ਼ਾਂ, ਜ਼ਿਲ੍ਹਾ ਅੰਮ੍ਰਿਤਸਰ ਵਿਚ ਸ. ਆਸਾ ਸਿੰਘ ਦੇ ਘਰ ਹੋਇਆ । ਸਕੂਲੀ ਵਿਦਿਆ ਪ੍ਰਾਪਤ ਕਰਨ ਮਗਰੋਂ ਇਸ ਨੇ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਤੋਂ ਵੀ ਸਿੱਖਿਆ ਪ੍ਰਾਪਤ ਕੀਤੀ। ਸੰਨ 1921-1929 ਦੌਰਾਨ ਇਸ ਨੇ ਅੰਗਰੇਜ਼ਾਂ ਵਿਰੁੱਧ ਅਕਾਲੀ ਅੰਦੋਲਨਾਂ ਵਿਚ ਸਰਗਰਮੀ ਨਾਲ ਹਿੱਸਾ ਲਿਆ ਅਤੇ ਅਤੇ ਕਈ ਵਾਰ ਜੇਲ੍ਹ ਗਿਆ। ਸੰਨ 1938 ਵਿਚ ਇਹ ਦਰਬਾਰ ਸਾਹਿਬ, ਅੰਮ੍ਰਿਤਸਰ ਕਮੇਟੀ ਦਾ ਪ੍ਰਧਾਨ ਰਿਹਾ। ਸੰਨ 1947 ਤੋਂ ਇਸ ਨੇ ਪੰਜਾਬੀ ਵਿਚ ਰੋਜ਼ਾਨਾ 'ਵਰਤਮਾਨ' ਪੱਤਰ ਚਾਲੂ ਕੀਤਾ। ਮਗਰੋਂ ਇਹ ਪੱਤਰ ਸਪਤਾਹਿਕ ਦੇ ਰੂਪ ਵਿਚ ਨਿਕਲਦਾ ਰਿਹਾ। ਫਿਰ ਇਸ ਨੇ ਰੋਜ਼ਾਨਾ 'ਸ਼ੇਰ ਇ-ਭਾਰਤ' ਚਾਲੂ ਕੀਤਾ। ਦੇਸ਼ ਦੀ ਵੰਡ ਪਿੱਛੋਂ ਕੁਝ ਸਮੇਂ ਲਈ ਇਹ ਪੰਜਾਬ ਸਰਕਾਰ ਦੀ ਵਜ਼ਾਰਤ ਵਿਚ ਵੀ ਰਿਹਾ। ਇਹ ਕਈ ਸਰਕਾਰੀ ਕਮੇਟੀਆਂ ਦਾ ਮੈਂਬਰ ਵੀ ਰਿਹਾ।

ਇਸ ਦੀਆਂ ਦੋ ਪੁਸਤਕਾਂ 'ਕਮਿਊਨਿਸਟ ਹਿੰਦੁਸਤਾਨੀ ਨਜ਼ਰਾਂ ਵਿਚ' ਅਤੇ 'ਸਿੱਖ ਤੇ ਕਮਿਊਨਿਸਟ' ਬਹੁਤ ਪ੍ਰਸਿੱਧ ਹਨ।

ਹ. ਪੁ.- ਪੰ. ਲਿ. ਕੋ.

**ਈਸ਼ਰ ਦਾਸ, ਸਾਧੂ** : ਇਹ ਇਕ ਉੱਘਾ ਸੰਤ-ਕਵੀ ਸੀ ਜਿਹੜਾ ਪਿੰਡ ਲੁਹਾਰਾ, ਜ਼ਿਲ੍ਹਾ ਲੁਧਿਆਣਾ ਦਾ ਵਸਨੀਕ ਸੀ। ਇਸ ਦਾ ਜਨਮ ਉੱਨੀਵੀਂ ਸਦੀ ਦੇ ਪਿਛਲੇਰੇ ਅੱਧ ਵਿਚ ਹੋਇਆ। ਇਸ ਨੇ

ਆਪਣੀਆਂ ਕਾਫ਼ੀਆਂ ਵਿਚ ਆਪਣਾ ਜਨਮ ਸਥਾਨ ਪਿੰਡ, ਤਲਵੰਡੀ, ਮਾਤਾ ਦਾ ਨਾਂ ਭਾਗੋ ਤੇ ਪਿਤਾ ਦਾ ਨਾਂ ਬੁੱਧ ਸਿੰਘ ਲਿਖਿਆ ਹੈ। ਸਾਧੂ ਈਸ਼ਰ ਦਾਸ ਬਚਪਨ ਵਿਚ ਹੀ ਸਾਧੂਆਂ ਦੀ ਸੰਗਤ ਦੇ ਕਾਰਨ ਉਦਾਸੀ ਬਣ ਗਿਆ ਤੇ ਪਿੰਡ ਲੁਹਾਰੇ ਵਿਚ ਰਹਿਣ ਲੱਗ ਪਿਆ। ਇਹ ਗੁਰਬਾਣੀ, ਸਿੱਖ-ਇਤਿਹਾਸ, ਪੰਜਾਬੀ, ਉਰਦੂ, ਫ਼ਾਰਸੀ ਤੇ ਹਿੰਦੀ-ਸੰਸਕ੍ਰਿਤ ਦਾ ਚੰਗਾ ਜਾਣੂ ਸੀ। ਬਚਪਨ ਵਿਚ ਹੀ ਲੱਗੀ ਵੈਰਗ ਦੀ ਚੇਟਕ ਕਰ ਕੇ ਇਹ ਇਸ ਡੇਰੇ ਵਿਚ ਰਹਿੰਦਿਆਂ ਹੀ ਪੰਜਾਬੀ ਵਿਚ ਇਸ਼ਕ ਹਕੀਕੀ ਤੇ ਮਾਰਫ਼ਤ ਦੀ ਕਵਿਤਾ ਲਿਖਣ ਲਗ ਪਿਆ। ਇਸ ਦਾ ਕਵਿਤਾ ਲਿਖਣ ਦਾ ਸਮਾਂ 1871 ਤੋਂ 1896 ਈ. ਹੈ ਅਤੇ ਕਾਵਿ-ਰਚਨਾਵਾਂ ਦੀ ਗਿਣਤੀ 30 ਹੈ ਜਿਨ੍ਹਾਂ ਵਿਚੋਂ ਕੁਝ ਕੁ ਇਹ ਹਨ : –

1. ਕਿੱਸਾ ਰੇਲ ਗੱਡੀ
2. ਕਹਿ-ਮੁਕਰਨੀਆਂ ਤੇ ਗ਼ਜ਼ਲਾਂ
3. ਕਿੱਸਾ ਇਸ਼ਕ ਮਸ਼ੂਕੀ (ਗਿਆਨ ਸੋਹਣੀ)
4. ਕ੍ਰਿਸ਼ਨ ਲੀਲਾ
5. ਕਾਫ਼ੀਆਂ (ਰਚਨਾ 1890 ਈ.)
6. ਕੁਝ ਵਾਧੂ ਛੰਦ
7. ਬਾਰਾਂਮਾਹ

ਇਨ੍ਹਾਂ ਕਿੱਸਿਆਂ ਵਿਚ ਛੰਦ ਆਮ ਤੌਰ ਤੇ ਦੋਹਿਰਾ, ਕਬਿੱਤ ਅਤੇ ਸੋਰਠਾ ਹੈ। ਕਾਫ਼ੀ ਅਤੇ ਮਾਰੂ ਸੋਹਿਲਾ ਵੀ ਵਰਤੇ ਗਏ ਹਨ ਤੇ ਕ੍ਰਿਸ਼ਨ ਲੀਲਾ ਦੇ ਅੰਤ ਵਿਚ ਇਕ ਸਵੈਯਾ ਵੀ ਹੈ।

ਸਾਧੂ ਈਸ਼ਰ ਦਾਸ ਆਮ ਤੌਰ ਤੇ ਕਵੀਆਂ ਵਾਂਗ ਬੜਾ ਭੋਲਾ ਭਾਲਾ ਤੇ ਬੇਪਰਵਾਹ ਸੀ। ਇਸ ਬਾਰੇ ਕਹਾਵਤ ਹੈ ਕਿ ਇਕ ਵਾਰ ਨਾਭੇ ਦੇ ਰਾਜੇ ਹੀਰਾ ਸਿੰਘ ਨੇ ਇਸ ਨੂੰ ਕਾਫ਼ੀਆਂ ਸੁਣਾਉਣ ਵਾਸਤੇ ਆਪਣੇ ਦਰਬਾਰ ਵਿਚ ਬੁਲਾਇਆ ਪਰ ਇਹ ਉਥੇ ਕਾਫ਼ੀਆਂ ਸੁਣਾਉਣ ਦੀ ਥਾਂ 'ਗਿਆਨ ਸੋਹਣੀ' ਨਾਮੀ ਕਿੱਸਾ ਸੁਣਾਉਣ ਲੱਗ ਪਿਆ ਜੋ ਇੰਨਾ ਵੈਰਾਗ ਭਰਪੂਰ ਨਾ ਹੋਣ ਕਰ ਕੇ ਪਰਵਾਨ ਨਾ ਹੋ ਸਕਿਆ ਤੇ ਰਾਜੇ ਨੇ ਇਸ ਨੂੰ ਮਾਮੂਲੀ ਰਾਜ-ਸਨਮਾਨ ਦੇ ਕੇ ਹੀ ਉਥੋਂ ਵਿਦਾ ਕਰ ਦਿੱਤਾ। ਇਸ ਨੇ ਨਾਭੇ-ਪਟਿਆਲੇ ਦਾ ਜ਼ਿਕਰ ਕੁਝ ਰਹੱਸਵਾਦ ਦੀ ਰੰਗਣ ਦੇ ਕੇ ਇਕ ਥਾਂਵੇਂ ਇਨ੍ਹਾਂ ਸ਼ਬਦਾਂ ਵਿਚ ਕੀਤਾ ਹੈ : –

> ਰੋਜ਼ ਖ਼ੁਸ਼ਾਮਦ ਨਾਭੇ (ਨਾਭ-ਗਰਭ) ਕਰਦਾ, ਛੁਟਣ ਜੋਗ ਨ ਮਰਦਾ ਸੀ।
>
> ਬਹੁਤੇ ਜੱਟ ਮਿਲੇ ਪਟਿਆਲੇ (ਪੇਟ ਵਿਚ), ਜਦ ਮੈਂ ਪੁੱਠਾ ਕੀਤਾ ਝਰਦਾ ਸੀ।
>
> (ਗਰਭ ਵਿਚ ਪੁੱਠਾ ਲਟਕਦਾ ਸੀ)

ਪਿੰਡ ਲੁਹਾਰੇ ਰਹਿੰਦਿਆਂ ਸਾਧੂ ਈਸ਼ਰ ਦਾਸ ਨੇ ਆਪਣੀ ਉਮਰ ਦੇ ਪੰਜਾਹ ਕੁ ਵਰ੍ਹੇ ਗੁਜ਼ਾਰੇ। ਮਿਤੀ ਭਾਦਰੋਂ ਵਦੀ 8, ਸੰਮਤ 1953 ਬਿ. (ਮੁਤਾਬਕ 1896 ਈ.) ਨੂੰ ਇਸ ਸੰਤ-ਕਵੀ ਦਾ ਦੇਹਾਂਤ ਹੋ ਗਿਆ। ਪਿੰਡ ਲੁਹਾਰੇ ਵਿਚ ਪੱਕੇ ਦਰਵਾਜ਼ਿਉ ਬਾਹਰ ਜਿਥੇ ਇਸ ਦਾ ਡੇਰਾ ਸੀ ਉਥੇ ਇਸ ਦੀ ਪੱਕੀ ਗੁੰਬਦਦਾਰ ਸਮਾਧ ਹੈ ਜਿਸ ਦੇ ਅੰਦਰ ਸਿੱਖ ਗੁਰੂਆਂ ਤੇ ਰਾਮ, ਕ੍ਰਿਸ਼ਨ, ਸ਼ਿਵ ਆਦਿ ਦੀਆਂ ਤਸਵੀਰਾਂ ਦੇ ਨਾਲ ਹੀ ਕੰਧ ਉੱਤੇ ਇਸ ਦੀ ਇਕ ਤਸਵੀਰ ਵੀ ਬਣੀ ਹੋਈ ਹੈ।

ਸਾਧੂ ਈਸ਼ਰ ਦਾਸ ਤੋਂ ਪਿੱਛੋਂ ਇਸ ਦੇ ਦੋ ਚੇਲੇ ਸਾਧੂ ਸੰਧਿਆ ਦਾਸ ਤੇ ਸਾਧੂ ਸੰਤ ਦਾਸ ਹੋਏ। ਸਾਧੂ ਸੰਧਿਆ ਦਾਸ ਤਾਂ ਈਸ਼ਰ ਦਾਸ ਤੋਂ ਪਿੱਛੋਂ ਥੋੜ੍ਹਾ ਚਿਰ ਹੀ ਜੀਵਿਆ ਤੇ ਫੇਰ ਉਸ ਦੀ ਥਾਂ ਸੰਤ ਦਾਸ ਗੱਦੀ ਤੇ ਬੈਠਾ। ਸਾਧੂ ਸੰਤ ਦਾਸ ਵੀ ਈਸ਼ਰ ਦਾਸ ਵਾਂਗੂ ਹੀ ਪੰਜਾਬੀ ਦਾ ਚੰਗਾ ਕਵੀ ਸੀ ਤੇ ਸੰਤ ਬਿਲਾਸ ਨਾਮੀ ਇਕ ਪੰਜਾਬੀ ਕਿੱਸਾ ਇਸ ਨੇ ਲਿਖਿਆ ਸੀ। ਡੇਰੇ ਦੀ ਜਾਇਦਾਦ ਚੂੰਕਿ ਕੋਈ ਨਹੀਂ ਸੀ ਇਸ ਲਈ ਸਾਧਸੰਗਤ ਦਾ ਸਾਰਾ ਖ਼ਰਚਾ ਗੁਰਬਾਣੀ ਦੇ ਪੂਜਾ-ਪਾਠ ਤੋਂ ਹੀ ਚਲਦਾ ਸੀ। ਸੰਤ ਦਾਸ ਲੁਹਾਰੇ ਦਾ ਵਸੇਬਾ ਛੱਡ ਕੇ ਲੁਧਿਆਣੇ ਚਲਾ ਗਿਆ ਤੇ ਪਿੱਛੋਂ ਈਸ਼ਰ ਦਾਸ ਦਾ ਡੇਰਾ ਹੌਲੀ ਹੌਲੀ ਖ਼ਤਮ ਹੋ ਗਿਆ। ਅੱਜਕੱਲ੍ਹ ਉਸ ਡੇਰੇ ਦੀ ਥਾਂਵੇਂ ਸਾਧੂ ਈਸ਼ਰ ਦਾਸ ਦੀ ਛੋਟੀ ਜਿਹੀ ਸਮਾਧ ਹੈ ਜਿਸ ਦੇ ਬੂਹੇ ਅੱਗੇ ਇਕ ਸੁਰਖ਼ ਪੱਥਰ ਉੱਤੇ ਗੁਰਮੁਖੀ ਅੱਖਰਾਂ ਵਿਚ ਈਸ਼ਰ ਦਾਸ ਬਾਰੇ ਕੁੱਝ ਜਾਣ-ਪਛਾਣ ਦਿੱਤੀ ਹੋਈ ਹੈ ਤੇ ਇਸ ਸਮਾਧ ਦੇ ਨਾਲ ਲਗਦਾ ਦੋ ਮੰਜੀਆਂ ਡਾਹੁਣ ਜੋਗਾ ਡਿੱਗਾ-ਢੱਠਾ ਖੋਲਾ ਹੀ ਬਾਕੀ ਹੈ। ਬਸ, ਇਹੋ ਇਸ ਸੰਤ ਕਵੀ ਦੇ ਡੇਰੇ ਦੀ ਨਿਸ਼ਾਨੀ ਹੈ।

—ਸ਼ਮਸ਼ੇਰ ਸਿੰਘ ਅਸ਼ੋਕ

**ਈਸ਼ਰ ਦਾਸ ਗ਼ਾਲੀ** : ਇਹ ਪੰਜਾਬੀ ਦਾ ਕਵੀ ਸੀ। ਇਸ ਦਾ ਜਨਮ ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ) ਵਿਚ ਜਾਮਕੇ ਪਿੰਡ ਦੇ ਇਕ ਬ੍ਰਾਹਮਣ ਦੇ ਘਰ ਹੋਇਆ। ਜਦੋਂ ਇਹ ਦਿਆਲ ਸਿੰਘ ਹਾਈ ਸਕੂਲ, ਲਾਹੌਰ ਵਿਚ ਪੜ੍ਹਦਾ ਸੀ ਤਾਂ ਟੀ. ਸੀ. ਗੁਜਰਾਤੀ ਦੀਆਂ ਬੈਂਤਾਂ ਦਾ ਸੰਗ੍ਰਹਿ 'ਜਵਾਹਰਾਤ ਦਾ ਢੇਰ' ਪੜ੍ਹ ਕੇ ਇਸ ਨੂੰ ਵੀ ਕਵਿਤਾ ਲਿਖਣ ਦਾ ਸ਼ੌਕ ਜਾਗ ਪਿਆ। 14 ਸਾਲਾਂ ਦੀ ਉਮਰ ਵਿਚ ਗੁਜਰਾਤੀ ਦਾ ਸ਼ਾਗਿਰਦ ਬਣ ਕੇ ਸ਼ਿਅਰ ਲਿਖਣ ਲੱਗ ਪਿਆ। ਮਗਰੋਂ ਇਹ ਬੈਜਨਾਥ ਹਾਈ ਸਕੂਲ, ਅੰਮ੍ਰਿਤਸਰ ਵਿਚ ਮਾਸਟਰ ਲੱਗ ਗਿਆ। ਪੰਜਾਬੀ ਸਾਹਿਤ ਵਿਚ ਹਾਸ ਰਸ ਦੀ ਘਾਟ ਮਹਿਸੂਸ ਕਰ ਕੇ ਇਸ ਨੇ ਹਾਸ-ਰਸੀ ਸ਼ਿਅਰ ਲਿਖਣੇ ਆਰੰਭ ਕੀਤੇ। ਇਸ ਦੀ ਬੋਲੀ ਸੁਥਰੀ, ਸ਼ਬਦ ਖ਼ੂਬਸੂਰਤ ਅਤੇ ਖ਼ਿਆਲ ਉਡਾਰੀ ਬਹੁਤ ਉੱਚੀ ਹੈ। ਇਸ ਦੀ ਰਚਨਾ ਅਣਛਪੀ ਰਹੀ ਹੈ।

ਹ. ਪੁ.- ਪੰ. ਸ਼ਾ. ਤਜ਼.

**ਈਸ਼ਵਰ** : ਇਹ ਸ਼ਬਦ ਭਾਰਤੀ ਦਰਸ਼ਨ ਅਤੇ ਅਧਿਆਤਮਕ ਸ਼ਾਸਤਰਾਂ ਵਿਚ ਸੰਸਾਰ ਨੂੰ ਰਚਣ, ਪਾਲਣ ਅਤੇ ਸਮੇਟਣ, ਜੀਵਾਂ ਨੂੰ ਕਰਮਾਂ ਦਾ ਫਲ ਦੇਣ ਅਤੇ ਦੁੱਖਾਂ ਦੀ ਖਾਣ ਸੰਸਾਰ ਤੋਂ ਉਨ੍ਹਾਂ ਦਾ ਕਲਿਆਣ ਕਰਨ ਵਾਲੇ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ। ਕਦੀ ਕਦੀ ਈਸ਼ਵਰ ਨੂੰ ਗੁਰੂ ਵੀ ਮੰਨਿਆ ਗਿਆ ਹੈ। ਨਿਆਏ ਵੈਸ਼ੇਸ਼ਕ ਆਦਿ ਸ਼ਾਸਤਰਾਂ ਵਿਚ ਲਗਭਗ ਇਹੋ ਭਾਵ ਲਿਆ ਗਿਆ ਹੈ :-

एको विभुः सर्वविद् एकबुद्धिसमाश्रयः। शाश्वत ईश्वराख्यः। प्रमाणमिष्टो जगतो विधाता स्वर्गापवर्गादि।

ਪਤੰਜਲੀ ਯੋਗ ਸ਼ਾਸਤਰ ਵਿਚ ਵੀ ਈਸ਼ਵਰ ਨੂੰ ਪਰਮ ਗੁਰੂ ਜਾਂ ਵਿਸ਼ਵ-ਗੁਰੂ ਦੇ ਰੂਪ ਵਿਚ ਮੰਨਿਆ ਗਿਆ ਹੈ। ਇਸ ਮੱਤ ਅਨੁਸਾਰ ਜੀਵਾਂ ਨੂੰ ਕਲਿਆਣਕਾਰੀ ਗਿਆਨ ਦੇਣ ਵਾਲਾ ਈਸ਼ਵਰ ਹੀ ਹੈ ਪਰ ਜਗਤ ਦਾ ਰਚਣਹਾਰ ਈਸ਼ਵਰ ਨਹੀਂ ਹੈ। ਇਸ ਮੱਤ ਅਨੁਸਾਰ ਰਚਨਾ ਆਦਿ ਪ੍ਰਕਿਰਤੀ ਅਤੇ ਪੁਰਸ਼ ਦੇ ਸੰਜੋਗ ਤੋਂ ਸੁਭਾਵਕ ਹੀ ਹੋ ਜਾਂਦੀ ਹੈ। ਈਸ਼ਵਰ ਉੱਤਮ ਜੀਵ ਹੈ। ਈਸ਼ਵਰ 26 ਤੱਤਾਂ ਵਾਲੇ ਪੁਰਸ਼ ਵਿਸ਼ੇਸ਼ ਦੇ ਨਾਂ ਨਾਲ ਮਸ਼ਹੂਰ ਹੈ। ਅਵਿਦਿਆ ਆਦਿ ਪੰਜ ਕਲੇਸ਼, ਸ਼ੁਭ ਅਸ਼ੁਭ ਕਰਮ, ਜਾਤੀ, ਉਮਰ ਅਤੇ ਭੋਗ ਦੇ ਪਰਿਣਾਮ ਅਤੇ ਉਦੇਸ਼ ਜਾਂ ਸੰਸਕਾਰ ਈਸ਼ਵਰ ਦੀ ਛੋਹ ਪ੍ਰਾਪਤ ਨਹੀਂ ਕਰ ਸਕਦੇ। ਪੱਚੀ ਤੱਤਾਂ ਵਾਲੇ ਪੁਰਖ ਤੋਂ ਇਹ ਵਿਲਖੱਣ ਹੈ। ਇਹ ਹਮੇਸ਼ਾ ਹੀ ਮੁਕਤ ਅਤੇ ਹਮੇਸ਼ਾ ਈਸ਼ਵਰੀ ਗੁਣਾਂ ਵਾਲਾ ਹੈ। ਨਿਰ

ਈਸ਼ਵਰ ਸਾਂਖ ਮਤ ਵਿਚ ਸਦੀਵੀ ਨਿਰਲੇਪ ਈਸ਼ਵਰ ਨਹੀਂ ਮੰਨਿਆ ਜਾਂਦਾ ਪਰ ਇਸ ਵਿਚ ਸਦੀਵੀ ਨਿਰਲੇਪ ਈਸ਼ਵਰ ਨੂੰ ਪ੍ਰਵਾਨ ਨਾ ਕਰਦਿਆਂ ਵੀ ਕਾਰਜ ਕਰਨ ਵਾਲੇ ਈਸ਼ਵਰ ਦੀ ਹੋਂਦ ਮੰਨੀ ਜਾਂਦੀ ਹੈ। ਪੁਰਸ਼ ਵਿਵੇਕ ਦੀ ਪ੍ਰਾਪਤੀ ਤੋਂ ਬਗ਼ੈਰ ਹੀ ਵੈਰਾਗ ਦੀ ਬਹੁਲਤਾ ਨਾਲ ਜਦੋਂ ਪ੍ਰਕਿਰਤੀ ਵਿਚ ਲੀਨ ਹੋ ਜਾਂਦਾ ਹੈ ਤਾਂ ਉਸ ਦੀ ਮੁਕਤੀ ਨਹੀਂ ਹੁੰਦੀ ਅਤੇ ਉਸ ਦਾ ਜਨਮ ਫਿਰ ਨਵੀਂ ਸ੍ਰਿਸ਼ਟੀ ਵਿਚ ਹੁੰਦਾ ਹੈ। ਪਰਲੈ ਅਵਸਥਾ ਵਿਚ ਉਸ ਮਨੁੱਖ ਨੂੰ ਵਿਕਸਿਤ ਹੋ ਕੇ ਸਭ ਤੋਂ ਪਹਿਲਾਂ ਸ੍ਰਿਸ਼ਟੀ ਦੇ ਉੱਪਰ (ਬੁਧਿਸਵਰੂਰ) ਬੌਧਿਕ ਪੱਧਰ ਤੇ ਰੌਸ਼ਨੀ ਮਿਲਦੀ ਹੈ। ਉਹ ਸ੍ਰਿਸ਼ਟੀ ਦੇ ਉੱਪਰ ਦਾ ਅਧਿਕਾਰੀ ਪੁਰਖ ਹੈ ਅਤੇ ਸਮਾਧੀ (ਦ੍ਰਿਸ਼ਟਾ ਅਤੇ ਦਰਸ਼ਨ ਸ਼ਕਤੀ ਦਾ ਇਕ ਹੋ ਜਾਣਾ) ਵਿਚ ਸਥਿਤ ਰਹਿੰਦਾ ਹੈ।

ਯੋਗੀ ਅਸਮਿਤਾ ਨਾਂ ਦੀ ਸੰਪ੍ਰਗਿਆਤ ਸਮਾਧੀ ਵਿਚ ਉਸੇ ਨਾਲ ਇਕ ਹੋ ਜਾਣ ਦੀ ਅਵਸਥਾ ਨੂੰ ਪ੍ਰਾਪਤ ਕਰਦੇ ਹਨ। ਉਸ ਦਾ ਈਸ਼ਵਰੀ ਜੀਵਨ ਅਧਿਕਾਰ ਸੰਪਦ ਰੂਪੀ ਜੀਵਨ-ਮੁਕਤੀ ਦੀ ਹੀ ਇਕ ਵਿਸ਼ੇਸ਼ ਅਵਸਥਾ ਹੈ। ਪ੍ਰਾਰਭਦ ਮੁਕਾਣ ਤੇ ਉਸ ਦੀ ਕੈਵਲਯ (ਮੋਖ) ਮੁਕਤੀ ਹੋ ਜਾਂਦੀ ਹੈ। ਨਿਆਇਕ ਜਾਂ ਵੈਸ਼ੇਸ਼ਕ ਮੱਤ ਅਨੁਸਾਰ ਈਸ਼ਵਰ ਆਤਮ ਰੂਪੀ ਦ੍ਰਵ ਹੈ ਅਤੇ ਇਸ ਨੂੰ ਸਰਬ-ਗਿਆਨ ਅਤੇ ਸਰਬ-ਸ਼ਕਤੀਮਾਨ ਪਰਮਾਤਮਾ ਕਹਿੰਦੇ ਹਨ। ਇੱਛਾ ਆਦਿ ਇਸ ਦੀਆਂ ਸ਼ਕਤੀਆਂ ਵੀ ਅਨੰਤ ਹਨ। ਇਹ ਸ੍ਰਿਸ਼ਟੀ ਦਾ ਨਮਿੱਤ ਕਾਰਨ ਹੈ। ਪਰਮਾਣੂ ਸਮੂਹ ਸ੍ਰਿਸ਼ਟੀ ਦੇ ਉਪਾਦਾਨ ਕਾਰਨ ਹਨ।

ਮੀਮਾਂਸਾ ਵਾਲੇ ਈਸ਼ਵਰ ਦੀ ਹੋਂਦ ਪ੍ਰਵਾਨ ਨਹੀਂ ਕਰਦੇ। ਉਹ ਵੇਦ ਨੂੰ ਰੱਬ ਮੰਨਦੇ ਹਨ ਅਤੇ ਜਗਤ ਦੀ ਸਮੂਹਕ ਰਚਨਾ ਪਰਲੋ ਨੂੰ ਵੀ ਨਹੀਂ ਮੰਨਦੇ। ਉਪਰੋਕਤ ਮੱਤ ਵਿਚ ਈਸ਼ਵਰ ਨਾ ਕਰਨਹਾਰ ਦੇ ਰੂਪ ਵਿਚ ਹੈ ਅਤੇ ਨਾ ਹੀ ਗਿਆਨ ਦਾਤਾ ਦੇ ਰੂਪ ਦੀ ਥਾਂ ਵਿਚ।

ਵੇਦਾਂਤ ਵਿਚ ਈਸ਼ਵਰ ਸਰਗੁਣ ਬ੍ਰਹਮ ਦਾ ਹੀ ਦੂਜਾ ਨਾਂ ਹੈ। ਬ੍ਰਹਮ ਸ਼ੁੱਧ ਬ੍ਰਹਮ ਰੂਪ ਅਤੇ ਨਿਰਗੁਣ ਹੈ। ਮਾਇਆ ਵਿਚ ਲਿਪਟੀ ਸੂਰਤ ਵਿਚ ਹੀ ਚੇਤਨਾ ਨੂੰ ਈਸ਼ਵਰ ਕਿਹਾ ਜਾਂਦਾ ਹੈ। ਚੇਤਨ ਦਾ ਅਵਿਦਿਆ ਨਾਲ ਮੇਲ ਹੋਣ ਤੇ ਉਹ ਜੀਵ ਹੋ ਜਾਂਦੀ ਹੈ। ਵੇਦਾਂਤ ਵਿਚ ਵੱਖ ਵੱਖ ਦ੍ਰਿਸ਼ਟੀਕੋਣ ਅਨੁਸਾਰ ਬ੍ਰਹਮ, ਈਸ਼ਵਰ ਅਤੇ ਜੀਵਨ ਤੱਤ ਦੇ ਵਿਸ਼ੇ ਵਿਚ ਅਵਛੇਦਵਾਦ, ਪ੍ਰਤਿਬਿੰਬਵਾਦ, ਆਭਾਸਵਾਦ ਆਦਿ ਮੱਤ ਪ੍ਰਵਾਨ ਕੀਤੇ ਗਏ ਹਨ। ਉਨ੍ਹਾਂ ਅਨੁਸਾਰ ਈਸ਼ਵਰ ਦੀ ਕਲਪਨਾ ਵਿਚ ਵੀ ਫ਼ਰਕ ਹਨ।

ਸ਼ੈਵ ਮਤ ਵਿਚ ਸ਼ਿਵ ਨੂੰ ਸਦਾ ਸਿੱਧ-ਈਸ਼ਵਰ ਜਾਂ ਮਹੇਸ਼ਵਰ ਕਿਹਾ ਜਾਂਦਾ ਹੈ। ਉਹ ਸਰੂਪ ਕਰ ਕੇ ਚਿੱਤਾਤਮਕ ਹੈ ਅਤੇ ਉਹ ਚਿੱਤ ਸ਼ਕਤੀ ਭਰਪੂਰ ਹੈ। ਉਸ ਵਿਚ ਸਭ ਬਿੰਦੂ ਰੂਪੀ ਸ਼ਕਤੀਆਂ ਮੌਜੂਦ ਹਨ। ਮਾਇਆ ਨੂੰ ਉਪਾਦਾਨ ਰੂਪ ਵਿਚ ਲੈ ਕੇ ਸ਼ਿਵ ਸ਼ੁੱਧ ਜਗਤ ਦੀ ਰਚਨਾ ਕਰਦਾ ਹੈ। ਇਸ ਵਿਚ ਸਾਖਿਆਤ ਕਰਤਾ ਈਸ਼ਵਰ ਹੀ ਹੈ। ਇਸ ਤੋਂ ਪਿੱਛੋਂ ਸ਼ਿਵ ਮਾਇਆ ਦੇ ਉਪਾਦਾਨ ਨਾਲ ਅਸ਼ੁਧ ਜਗਤ ਦੀ ਰਚਨਾ ਕਰਦਾ ਹੈ ਪਰ ਉਸ ਦੀ ਰਚਨਾ ਉਨ੍ਹਾਂ ਰਾਹੀਂ ਸਾਖਿਆਤ ਨਹੀਂ ਹੁੰਦੀ ਸਗੋਂ ਅਨੰਤ ਆਦਿ ਵਿਦਿਏਸ਼ਵਰਾਂ ਰਾਹੀਂ ਪਰੰਪਰਾ ਤੋਂ ਹੁੰਦੀ ਹੈ। ਇਹ ਵਿਦਿਏਸ਼ਵਰ ਸਾਂਖ ਵਿਚ ਕਾਰਜ ਕਰਨ ਵਾਲੇ ਈਸ਼ਵਰ ਦੇ ਬਰਾਬਰ ਹਨ, ਪਰਮੇਸ਼ਵਰ ਦੇ ਬਰਾਬਰ ਨਹੀਂ। ਵਿਗਿਆਨ ਨਾਮੀ ਚਿਦਨ ਮਾਇਆ ਤੱਤ ਦਾ ਭੇਦ ਕਰ ਕੇ ਉਸ ਦੇ ਉੱਪਰ ਸਰੀਰ-ਰਹਿਤ ਅਤੇ ਵਿਕਰਣ ਹਾਲਤ ਵਿਚ ਕਾਇਮ ਰਹਿੰਦੇ ਹਨ। ਇਹ ਸਾਰੇ ਪ੍ਰਕਿਰਤੀ ਅਤੇ ਮਾਇਆ ਵਿਚ ਆਤਮ ਸਰੂਪ ਦੇ ਫ਼ਰਕ ਨੂੰ ਜਾਣਨ ਕਾਰਨ ਮੋਖ ਅਵਸਥਾ ਵਿਚ ਕਾਇਮ ਰਹਿੰਦੇ ਹਨ ਪਰ ਅਣੂਆਂ ਦੀ ਮੈਲ ਜਾਂ ਪਸ਼ੂਤਵ ਤੋਂ ਨਵਿਰਤੀ ਨਾ ਹੋਣ ਕਾਰਨ ਮਾਇਆ ਤੋਂ ਮੁਕਤ ਹੋ ਕੇ ਵੀ ਇਹ ਸ਼ਿਵ ਦੀ ਪਦਵੀ ਨਹੀਂ ਪ੍ਰਾਪਤ ਕਰ ਸਕਦੇ। ਪਰਮੇਸ਼ਵਰ ਇਸ ਮੈਲ ਦੇ ਪੱਕਾ ਹੋਣ ਤੇ ਉਸ ਅਨੁਸਾਰ ਚੰਗੇ ਅਧਿਕਾਰੀਆਂ ਉੱਤੇ ਮਿਹਰ ਕਰ ਕੇ ਉਨ੍ਹਾਂ ਨੂੰ ਸਣ-ਦੇਹ ਦਿੰਦਾ ਤੇ ਈਸ਼ਵਰ ਪਦ ਤੇ ਸਥਾਪਤ ਕਰਦਾ ਹੈ ਅਤੇ ਉਨ੍ਹਾਂ ਨੂੰ ਸ੍ਰਿਸ਼ਟੀ ਆਦਿ ਪੰਜ ਕ੍ਰਿਤੀਆਂ ਅਰਥਾਤ ਸ੍ਰਿਸ਼ਟੀ, ਸਥਿਤੀ, ਸੰਹਾਰ, ਤ੍ਰਭਵ ਅਤੇ ਅਨੁਗ੍ਰਹਿ ਦੇ ਸੰਪਾਦਨ ਦਾ ਅਧਿਕਾਰ ਵੀ ਦਿੰਦਾ ਹੈ। ਅਜਿਹੇ ਹੀ ਅਧਿਕਾਰੀ ਈਸ਼ਵਰ ਹੁੰਦੇ ਹਨ। ਇਨ੍ਹਾਂ ਵਿਚੋਂ ਜੋ ਪ੍ਰਮੁੱਖ ਹੁੰਦੇ ਹਨ ਉਨ੍ਹਾਂ ਨੂੰ ਵਿਵਹਾਰ ਜਗਤ ਵਿਚ ਈਸ਼ਵਰ ਕਹਿੰਦੇ ਹਨ। ਇਹ ਈਸ਼ਵਰ ਮਾਇਆ ਵਿਚ ਹਿਲ ਜੁਲ ਕਰ ਕੇ ਮਾਇਕ ਉਪਾਦਾਨਾਂ ਨਾਲ ਹੀ ਅਸ਼ੁੱਧ ਜਗਤ ਦੀ ਰਚਨਾ ਕਰਦਾ ਹੈ ਅਤੇ ਯੋਗ ਜੀਵਾਂ ਤੇ ਦਇਆ ਕਰ ਕੇ ਉਨ੍ਹਾਂ ਦਾ ਕਲਿਆਣ ਕਰਦਾ ਹੈ। ਇਹ ਈਸ਼ਵਰ ਆਪਣਾ ਅਧਿਕਾਰ ਸਮਾਪਤ ਕਰ ਕੇ ਸ਼ਿਵ ਪਦਵੀ ਨੂੰ ਪ੍ਰਾਪਤ ਕਰਦੇ ਹਨ। ਈਸ਼ਵਰ ਨੂੰ ਨਾ ਮੰਨਣ ਵਾਲੇ ਸਾਂਖ ਮੱਤ ਵਿਚ ਕਾਰਜ-ਈਸ਼ਵਰ ਅਤੇ ਮਾਇਆ ਵਿਚ ਕਾਇਮ ਰਹਿਣ ਵਾਲੇ ਈਸ਼ਵਰ ਲਗਭਗ ਇਕੋ ਜਿਹੇ ਹੀ ਹਨ। ਇਸ ਪੱਖ ਤੋਂ ਦ੍ਵੈਤ ਅਤੇ ਅਦ੍ਵੈਤ ਮੱਤ ਵਿਚ ਬਹੁਤਾ ਫ਼ਰਕ ਨਹੀਂ ਹੈ। ਫ਼ਰਕ ਇੰਨਾ ਹੀ ਹੈ ਕਿ ਅਦ੍ਵੈਤ ਮੱਤ ਵਿਚ ਪਰਮੇਸ਼ਵਰ ਸ੍ਰਿਸ਼ਟੀ ਦਾ ਕਰਤਾ ਹੈ ਅਤੇ ਉਸ ਦੀ ਚਿੱਤ-ਸ਼ਕਤੀ ਕਾਰਨ ਹੈ ਅਤੇ ਬਿੰਦੂ ਉਪਾਦਾਨ ਹੈ। ਕਾਰਜ ਈਸ਼ਵਰ ਵੀ ਲਗਭਗ ਉਸੇ ਤਰ੍ਹਾਂ ਦਾ ਹੈ। ਈਸ਼ਵਰ ਨਮਿੱਤ ਰੂਪ ਵਿਚ ਕਰਤਾ ਹੈ, ਵਾਮ ਆਦਿ ਨੌਂ ਸ਼ਕਤੀਆਂ ਉਸ ਦੀਆਂ 'ਕਾਰਨ' ਹਨ ਅਤੇ ਮਾਇਆ 'ਉਪਾਦਾਨ' ਹੈ। ਅਦ੍ਵੈਤ ਮੱਤ ਵਿਚ ਨਮਿੱਤ ਅਤੇ ਉਪਾਦਾਨ ਦੋਵੇਂ ਅਭਿੰਨ ਹਨ ਜਿਵੇਂ ਕਿ ਅਦ੍ਵੈਤ ਵੇਦਾਂਤ ਵਿਚ ਹੈ।

ਵੈਸ਼ਨਵ ਸੰਪਰਦਾ ਦੇ ਰਾਮਾਨੁਜ ਮੱਤ ਵਿਚ ਈਸ਼ਵਰ ਚਿੱਤ ਅਤੇ ਅਚਿੱਤ ਦੋਵੇਂ ਤੱਤ ਹਨ। ਈਸ਼ਵਰ ਅੰਗੀ ਹੈ ਅਤੇ ਚਿੱਤ ਤੇ ਅਚਿੱਤ ਉਸ ਦੇ ਅੰਗ ਹਨ। ਦੋਵੇਂ ਹੀ ਸਦੀਵੀ ਹਨ। ਈਸ਼ਵਰ ਦਾ ਗਿਆਨ, ਈਸ਼ਵਰੀ ਹੋਂਦ , ਕਲਿਆਣਕਾਰੀ ਗੁਣ ਅਤੇ ਉਸ ਦੀ ਮੂਰਤੀ ਸਭ ਈਸ਼ਵਰੀ ਹਨ। ਇਹ ਸਭ ਅਪਰਾਕ੍ਰਿਤ ਮੱਤ ਹਨ। ਕਿਸੇ ਕਿਸੇ ਮੱਤ ਵਿਚ ਉਹ ਚਿੱਤ ਆਨੰਦ ਹਨ। ਗੌੜ ਮੱਤ ਵਿਚ ਈਸ਼ਵਰ ਸੱਚਦਾਨੰਦ ਹੈ ਅਤੇ ਉਸ ਦਾ ਵਿਗ੍ਰਹਿ ਵੀ ਅਜਿਹਾ ਹੀ ਹੈ। ਉਸ ਦੀਆਂ ਸ਼ਕਤੀਆਂ ਅੰਤਰੰਗ (ਅੰਦਰਲੀ), ਬਹਿਰੰਗ (ਬਾਹਰਲੀ) ਅਤੇ ਤਟਸਥ ਭੇਦ ਨਾਲ ਭਿੰਨ ਕਿਸਮਾਂ ਦੀਆਂ ਹਨ। ਅੰਤਰੰਗ ਸ਼ਕਤੀ ਸੱਤ, ਚਿੱਤ, ਆਨੰਦ ਦੇ ਅਨੁਕੂਲ ਸੰਧਿਨੀ-ਸੰਵਿਤ ਅਤੇ ਹਲਾਦਿਨੀ ਰੂਪ ਹੈ। ਤਟਸਥ ਸ਼ਕਤੀ ਜੀਵ ਰੂਪ ਹੈ। ਬਹਿਰੰਗ ਸ਼ਕਤੀ ਮਾਇਆ ਰੂਪ ਹੈ। ਉਸ ਦਾ ਸਰੂਪ ਇਕੋ ਇਕ ਗਿਆਨ ਤੱਤ ਹੈ ਪਰ ਗਿਆਨੀ ਦੇ ਪੱਖ ਤੋਂ ਉਸ ਨੂੰ ਅਵਿਅਕਤ ਸ਼ਕਤੀ ਬ੍ਰਹਮ ਮੰਨਿਆ ਜਾਂਦਾ ਹੈ। ਯੋਗੀ ਦੇ ਪੱਖ ਤੋਂ ਉਸ ਨੂੰ ਪਰਮਾਤਮਾ ਕਿਹਾ ਜਾਂਦਾ ਹੈ ਅਤੇ ਭਗਤ ਦੇ ਪੱਖ ਤੋਂ ਭਗਵਾਨ ਕਿਹਾ ਜਾਂਦਾ ਹੈ ਕਿਉਂਕਿ ਉਸ ਵਿਚ ਸਾਰੀਆਂ ਸ਼ਕਤੀਆਂ ਪ੍ਰਕਾਸ਼ਮਾਨ ਰਹਿੰਦੀਆਂ ਹਨ। ਇਸ ਮੱਤ ਵਿਚ ਵੀ ਕਾਰਜ ਲਈ ਈਸ਼ਵਰ ਨੂੰ ਨਮਿੱਤ ਅਤੇ ਉਪਾਦਾਨ ਦੋਵੇਂ ਕਾਰਨ ਹੀ ਮੰਨਿਆ ਜਾਂਦਾ ਹੈ। ਈਸ਼ਵਰ ਚਿੱਤ, ਅਚਿੱਤ, ਸਰੀਰੀ ਵਾਲਾ ਅਤੇ ਜਲਾਲ ਵਾਲਾ ਹੈ। ਉਸ ਦਾ ਸਰੂਪ, ਧਰਮ ਭੂਤ ਗਿਆਨ ਅਤੇ ਮੂਰਤੀ ਸਭ ਜਲਾਲ ਵਾਲੇ ਹਨ। ਦੇਸ, ਕਾਲ ਅਤੇ ਵਸਤੂ ਦੀ ਵੰਡ ਉਸ ਵਿਚ ਨਹੀਂ ਹੋ ਸਕਦੀ। ਉਹ ਸਭ ਕੁਝ ਜਾਣਨਵਾਲਾ ਅਤੇ ਸਰਬ-ਸ਼ਕਤੀਮਾਨ ਹੈ। ਵਾਤਸਲ, ਸਖਾਵਤ, ਕਰੁਣਾ, ਸੌਂਦਰਯ ਆਦਿ ਗੁਣ ਉਸ ਵਿਚ ਸਦਾ ਕਾਇਮ ਹਨ।

ਸ੍ਰੀ ਸੰਪਰਦਾ ਅਨੁਸਾਰ ਈਸ਼ਵਰ ਦੇ ਪੰਜ ਰੂਪ-ਸਰਵ ਸ਼ਕਤੀਮਾਨ, ਵਿਯੂਹ, ਜਲਾਲ ਵਾਲਾ, ਅੰਤਰਯਾਮੀ ਅਤੇ ਪੂਜਨੀਕ ਹਨ। ਪਰਮਾਤਮਾ ਰਾਹੀਂ ਮਾਇਆ ਸ਼ਕਤੀ ਵਿਚ ਈਕਸ਼ਣ ਕਰਨ ਤੇ ਮਾਇਆ ਵਿਚ ਜਗਤ ਦੀ ਉਤਪਤੀ ਹੁੰਦੀ ਹੈ। ਵਾਸਦੇਵ-ਸਕੰਰਸ਼ਣ,

ਪ੍ਰਦਯੁਮਨ ਅਤੇ ਅਨਿਰੁਧ ਅਸਲ ਵਿਚ ਪਰਮਾਤਮਾ ਦੇ ਹੀ ਚਾਰ ਰੂਪ ਹਨ। ਇਹ ਚਾਰੇ ਸ੍ਰੀ ਸੰਪਰਦਾ ਅਨੁਸਾਰ ਗੌੜ ਸੰਪਰਦਾ ਵਿਚ ਵੀ ਮੰਨੇ ਜਾਂਦੇ ਹਨ। ਵਾਸਦੇਵ ਸ਼ਾਡਗੁਣੀ ਮੂਰਤੀ ਹੈ ਪਰ ਸੰਕਰਸ਼ਣ ਆਦਿ ਵਿਚ ਦੋ ਹੀ ਗੁਣ ਹਨ। ਇਸ ਮੱਤ ਅਨੁਸਾਰ ਭਗਵਾਨ ਦੇ ਪੂਰਨ ਰੂਪ ਆਪ ਸ੍ਰੀ ਕ੍ਰਿਸ਼ਨ ਹਨ ਅਤੇ ਉਨ੍ਹਾਂ ਦੇ ਵਿਲਾਸ ਨਾਰਾਇਣ ਰੂਪੀ ਭਗਵਾਨ ਹਨ। ਭਗਵਾਨ ਦਾ ਵਿਲਾਸ ਪਰਮਾਤਮਾ ਹੈ। ਵਿਲਾਸ ਵਿਚ ਸਰੂਪ ਇਕ ਹੋ ਜਾਂਦਾ ਹੈ ਪਰ ਗੁਣਾਂ ਦੀ ਕਮੀ ਰਹਿੰਦੀ ਹੈ। ਪ੍ਰਕਾਸ਼ ਵਿਚ ਸਰੂਪ ਅਤੇ ਗੁਣ ਦੋਵੇਂ ਹੀ ਬਰਾਬਰ ਰਹਿੰਦੇ ਹਨ।

ਗੀਤਾ ਅਨੁਸਾਰ ਈਸ਼ਵਰ ਨੂੰ ਪੁਰਸ਼ੋਤਮ ਜਾਂ ਉੱਤਮ ਪੁਰਖ ਕਿਹਾ ਜਾਂਦਾ ਹੈ। ਇਹ ਹੀ ਪਰਮਾਤਮਾ ਹੈ, ਨਾਸ਼ਵਾਨ ਅਤੇ ਅਮਰ ਪੁਰਖਾਂ ਵਿਚ ਉਹ ਉੱਤਮ ਹੈ। ਇਸ ਦੇ ਉੱਚੇ ਧਾਮ ਵਿਚ ਜੋ ਚਲਾ ਜਾਵੇ ਉਹ ਫਿਰ ਵਾਪਸ ਨਹੀਂ ਹੁੰਦਾ। ਇਹ ਧਾਮ ਪ੍ਰਕਾਸ਼ ਹੀ ਪ੍ਰਕਾਸ਼ ਹੈ। ਉਥੇ ਚੰਦ, ਸੂਰਜ ਆਦਿ ਦਾ ਪ੍ਰਕਾਸ਼ ਕੰਮ ਨਹੀਂ ਦਿੰਦਾ। ਸਭ ਤੱਤਾਂ ਵਿਚ ਉਹ ਪਰਮੇਸ਼ਵਰ ਮੌਜੂਦ ਹੈ ਅਤੇ ਉਹ ਹੀ ਨਿਯਮ ਬਣਾਉਣ ਵਾਲਾ ਹੈ।

ਪ੍ਰਾਚੀਨ ਕਾਲ ਤੋਂ ਹੀ ਈਸ਼ਵਰ ਦੀ ਹੋਂਦ ਦੇ ਵਿਸ਼ੇ ਬਾਰੇ ਵੱਖ ਵੱਖ ਗ੍ਰੰਥ ਰਚੇ ਜਾਂਦੇ ਰਹੇ ਹਨ। ਉਨ੍ਹਾਂ ਵਿਚੋਂ ਵਿਚਾਰਾਂ ਦੇ ਪੱਖ ਤੋਂ ਉੱਤਮ ਗ੍ਰੰਥਾਂ ਵਿਚੋਂ ਉਦਯਨ ਆਚਾਰੀਆ ਦਾ 'ਨਿਆਏ ਕੁਸੁਮਾਂਜਲੀ' ਹੈ। ਇਸ ਗ੍ਰੰਥ ਵਿਚ ਪੰਜ ਸਤਵਕ ਜਾਂ ਵਿਭਾਗ ਹਨ। ਇਨ੍ਹਾਂ ਵਿਚ ਦਲੀਲਾਂ ਰਾਹੀਂ ਈਸ਼ਵਰ ਦੀ ਹੋਂਦ ਸਿੱਧ ਕੀਤੀ ਗਈ ਹੈ। ਚਾਰ-ਵਾਕੀਏ, ਮੀਮਾਂਸਕ, ਜੈਨ ਅਤੇ ਬੋਧੀ ਈਸ਼ਵਰ ਨੂੰ ਨਹੀਂ ਮੰਨਦੇ 'ਨਿਆਏ ਕੁਸੁਮਾਂਜਲੀ ' ਵਿਚ ਨਿਆਂ ਦੇ ਪੱਖ ਤੋਂ ਉਕਤ ਦਰਸ਼ਨਾਂ ਦੀਆਂ ਵਿਰੋਧੀ ਦਲੀਲਾਂ ਦਾ ਖੰਡਨ ਕੀਤਾ ਗਿਆ ਹੈ। ਉਦਯਨ ਪਿੱਛੋਂ ਗੰਗੇਸ਼ੋਧਿਆਏ ਨੇ ਵੀ 'ਤੱਤਚਿੰਤਾਮਣੀ' ਵਿਚ ਈਸ਼ਵਰ ਅਨੁਮਾਨ ਦੇ ਵਿਸ਼ੇ ਵਿਚ ਆਲੋਚਨਾ ਕੀਤੀ ਹੈ। ਇਸ ਤੋਂ ਇਲਾਵਾ ਹਰੀਦਾਸ ਤਕਰਵਾਗੀਸ਼ ਅਤੇ ਮਹਾਦੇਵ ਪੁਣਤਾਬੇਕਰ ਆਦਿ ਨੇ ਈਸ਼ਵਰਵਾਦ ਉੱਤੇ ਛੋਟੀਆਂ ਛੋਟੀਆਂ ਪੁਸਤਕਾਂ ਲਿਖੀਆਂ ਹਨ।

ਰਾਮਾਨੁਜ ਸੰਪਰਦਾ ਵਿਚ ਯਾਮੁਨ ਮੁਨੀ ਦੇ 'ਸਿੱਧਤ੍ਰਯ' ਵਿਚ ਈਸ਼ਵਰ ਸਿੱਧੀ ਉੱਤੇ ਇਕ ਪ੍ਰਕਰਣ ਹੈ। ਲੋਕਚਾਰੀਆ ਦੇ 'ਤਤਤ੍ਰਯ' ਵਿਚ ਅਤੇ ਵੇਦਾਂਤਦੇਸ਼ਿਕ ਦੇ 'ਤਤਾਮੁਕਤਾਕਲਾਪ', ਨਿਆਏਪਰਿ-ਸ਼ੁੱਧੀ' ਆਦਿ ਵਿਚ ਈਸ਼ਵਰ ਸਿੱਧੀ ਉੱਤੇ ਵਿਚਾਰ ਕੀਤੀ ਹੋਈ ਹੈ। ਇਹ ਗੱਲ ਮਸ਼ਹੂਰ ਹੈ ਕਿ ਖੰਡਨ ਸ਼੍ਰੀਹਰਸ਼ ਨੇ ਵੀ 'ਈਸ਼ਵਰ ਸਿੱਧੀ' ਨਾਂ ਦਾ ਕੋਈ ਗ੍ਰੰਥ ਲਿਖਿਆ ਸੀ। ਸ਼ੈਵ ਸੰਪਰਦਾ ਵਿਚ 'ਨਰੇਸ਼ਵਰਪ੍ਰੀਕਸ਼ਾ' ਮਸ਼ਹੂਰ ਗ੍ਰੰਥ ਹੈ।

ਪ੍ਰਤਿਭਿਗਿਆ ਦਰਸ਼ਨ ਵਿਚ 'ਈਸ਼ਵਰ ਪ੍ਰਤਿਭਿਗਿਆ ਵਿਮਰਸ਼ਣੀ' ਨੂੰ ਬਹੁਤ ਉੱਚੀ ਥਾਂ ਪ੍ਰਾਪਤ ਹੈ। ਇਸ ਦੇ ਮੂਲ ਵਿਚ ਉਤਪਲ ਆਚਾਰੀਆ ਦੀਆਂ ਕਾਰਿਕਾਂ (ਸੂਤਰ ਦੀਆਂ ਸ਼ਲੋਕਬਧ ਵਿਆਖਿਆਵਾਂ) ਹਨ ਅਤੇ ਉਨ੍ਹਾਂ ਉੱਤੇ ਅਭਿਨਵ ਗੁਪਤ ਜਿਹੇ ਮਸ਼ਹੂਰ ਵਿਦਵਾਨਾਂ ਦੀਆਂ ਟਿੱਪਣੀਆਂ ਅਤੇ ਵਿਆਖਿਆਵਾਂ ਵੀ ਹਨ। ਬੁੱਧ ਅਤੇ ਜੈਨ ਸੰਪਰਦਾਵਾਂ ਨੇ ਆਪਣੇ ਵੱਖ-ਵੱਖ ਗ੍ਰੰਥਾਂ ਵਿਚ ਈਸ਼ਵਰਵਾਦ ਦਾ ਖੰਡਨ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਹ ਲੋਕ ਈਸ਼ਵਰ ਨੂੰ ਨਹੀਂ ਮੰਨਦੇ ਸਨ ਪਰ ਸਭ ਕੁਝ ਜਾਣਨਹਾਰ ਨੂੰ ਮੰਨਦੇ ਸਨ। ਇਸੇ ਲਈ ਈਸ਼ਵਰੀ ਹੋਂਦ ਦਾ ਖੰਡਨ ਕਰ ਕੇ ਸਰਵੱਗ ਨੂੰ ਸਿੱਧ ਕਰਨ ਲਈ ਇਨ੍ਹਾਂ ਸੰਪਰਦਾਵਾਂ ਨੇ ਗ੍ਰੰਥ ਲਿਖੇ। ਮਹਾਪੰਡਤ 'ਰਤਨਕੀਰਤੀ' ਦਾ 'ਈਸ਼ਵਰ-ਸਾਧਨ-ਦੂਸ਼ਣ' ਅਤੇ ਉਸ ਦੇ ਗੁਰੂ ਗੌਡੀਯ ਗਿਆਨਸ੍ਰੀ ਦਾ 'ਈਸ਼ਵਰਵਾਦ ਦੂਸ਼ਣ' ਅਤੇ 'ਵਾਰਤਿਕ ਸ਼ਤਸ਼ਲੋਕੀ' ਵਿਆਖਿਆਨ ਮਸ਼ਹੂਰ ਹਨ। ਗਿਆਨ ਸ੍ਰੀ ਵਿਕ੍ਰਮਸ਼ੀਲ ਬਿਹਾਰ ਦਾ ਮਸ਼ਹੂਰ ਦੁਆਰ-ਪੰਡਤ ਸੀ। ਜੈਨੀਆਂ ਵਿਚ ਅਕਲੰਕ ਤੋਂ ਲੈ ਕੇ ਅਨੇਕ ਆਚਾਰੀਆਂ ਨੇ ਇਸ ਵਿਸ਼ੇ ਦੀ ਆਲੋਚਨਾ ਕੀਤੀ ਹੈ। ਸਰਵੱਗ ਸਿੱਧ ਦੇ ਪ੍ਰਸੰਗ ਵਿਚ ਬੋਧੀ ਵਿਦਵਾਨ ਰਤਨ ਕੀਰਤੀ ਦਾ ਗ੍ਰੰਥ ਮਹੱਤਵਪੂਰਨ ਹੈ। ਮੀਮਾਂਸਕ ਕੁਮਾਰਿਲ ਨੇ ਈਸ਼ਵਰ ਅਤੇ ਸਰਵੱਗ ਸਿੱਧ ਦੋਹਾਂ ਦਾ ਖੰਡਨ ਕੀਤਾ ਹੈ। ਪਰਵਰਤੀ ਬੋਧੀ ਜੈਨ ਵਿਦਵਾਨਾਂ ਨੇ ਸਰਵੱਗ ਖੰਡਨ ਬਾਰੇ ਕੁਮਾਰਿਲ ਦੀਆਂ ਦਲੀਲਾਂ ਦਾ ਵੀ ਖੰਡਨ ਕੀਤਾ ਹੈ।

ਬਾਈਬਲ ਵਿਚ ਕਿਧਰੇ ਵੀ ਈਸ਼ਵਰ ਦੇ ਸਰੂਪ ਬਾਰੇ ਦਾਰਸ਼ਨਿਕ ਵਿਚਾਰ ਨਹੀਂ ਮਿਲਦੇ ਪਰ ਮਨੁੱਖਾਂ ਦੇ ਨਾਲ ਈਸ਼ਵਰ ਦੇ ਵਤੀਰੇ ਦਾ ਜੋ ਇਤਿਹਾਸ ਇਸ ਵਿਚ ਪੇਸ਼ ਕੀਤਾ ਗਿਆ ਹੈ ਉਸ ਉੱਤੇ ਈਸ਼ਵਰ ਦੀ ਹੋਂਦ ਅਤੇ ਉਸ ਦੇ ਸਰੂਪ ਦੇ ਵਿਸ਼ੇ ਵਿਚ ਈਸਾਈਆਂ ਦੇ ਸਿਧਾਂਤ ਆਧਾਰਿਤ ਹਨ।

(1) ਬਾਈਬਲ ਦੇ ਪਹਿਲੇ ਅੱਧ ਦਾ ਵਿਸ਼ਾ ਸੰਸਾਰ ਦੀ ਉਤਪਤੀ ਅਤੇ ਯਹੂਦੀਆਂ ਦਾ ਧਾਰਮਿਕ ਇਤਿਹਾਸ ਹੈ। ਉਸ ਤੋਂ ਈਸ਼ਵਰ ਬਾਰੇ ਇਹ ਸਿੱਖਿਆ ਮਿਲਦੀ ਹੈ : ਈਸ਼ਵਰ ਇਕ ਹੀ ਹੈ ਜੋ ਅਨਾਦਿ ਅਤੇ ਅਨੰਤ ਹੈ, ਸਰਬ ਸ਼ਕਤੀਮਾਨ ਅਤੇ ਇਕ ਰਸ ਦੁਨੀਆ ਦਾ ਕਰਤਾ, ਮਨੁੱਖ ਮਾਤਰ ਦੇ ਅਰਾਧਨਾ ਕਰਨ ਦੇ ਯੋਗ ਹੈ। ਉਹ ਆਪਣੇ ਰਚੇ ਗਏ ਸੰਸਾਰ ਤੋਂ ਪਰੇ ਹੋ ਕੇ ਉਸ ਤੋਂ ਅਲੱਗ ਹੈ ਅਤੇ ਇਸ ਦੇ ਨਾਲ ਹੀ ਆਪਣੀ ਸ਼ਕਤੀ ਨਾਲ ਉਸ ਵਿਚ ਵਿਆਪਕ ਵੀ ਰਹਿੰਦਾ ਹੈ। ਕੋਈ ਮੂਰਤੀ ਉਸ ਦਾ ਸਰੂਪ ਪੇਸ਼ ਕਰ ਸਕਣ ਦੇ ਯੋਗ ਨਹੀਂ। ਉਹ ਸਭ ਤੋਂ ਪਵਿੱਤਰ ਹੈ ਅਤੇ ਮਨੁੱਖ ਨੂੰ ਪਵਿੱਤਰ ਰਹਿਣ ਦਾ ਆਦੇਸ਼ ਦਿੰਦਾ ਹੈ, ਮਨੁੱਖ ਈਸ਼ਵਰੀ ਕਾਨੂੰਨ ਅਪਣਾ ਕੇ ਈਸ਼ਵਰ ਦੀ ਆਰਾਧਨਾ ਕਰੇ ਅਤੇ ਈਸ਼ਵਰ ਦੇ ਨਿਯਮਾਂ ਅਨੁਸਾਰ ਆਪਣਾ ਜੀਵਨ ਬਿਤਾਏ। ਜੋ ਅਜਿਹਾ ਨਹੀਂ ਕਰਦਾ ਉਸ ਨੂੰ ਪਰਲੋਕ ਵਿਚ ਸਜ਼ਾ ਮਿਲੇਗੀ ਕਿਉਂਕਿ ਈਸ਼ਵਰ ਸਭ ਮਨੁੱਖਾਂ ਦਾ ਉਨ੍ਹਾਂ ਦੇ ਕਰਮਾਂ ਅਨੁਸਾਰ ਨਿਆਂ ਕਰੇਗਾ।

ਪਾਪ ਦੇ ਕਾਰਨ ਮਨੁੱਖ ਦੀ ਦੁਰਗਤੀ ਦੇਖ ਦੇ ਈਸ਼ਵਰ ਨੇ ਆਰੰਭ ਤੋਂ ਹੀ ਮੁਕਤੀ ਦਾ ਪ੍ਰਣ ਕੀਤਾ ਸੀ। ਉਸ ਮੁਕਤੀ ਦਾ ਰਾਹ ਤਿਆਰ ਕਰਨ ਲਈ ਉਸ ਨੇ ਯਹੂਦੀ ਜਾਤੀ ਨੂੰ ਆਪਣੀ ਹੀ ਪਰਜਾ ਦੇ ਰੂਪ ਵਿਚ ਅਪਣਾਇਆ ਅਤੇ ਬਹੁਤ ਸਾਰੇ ਨਬੀ ਪੈਦਾ ਕਰ ਕੇ ਉਸ ਜਾਤੀ ਵਿਚ ਸ਼ੁੱਧ ਇਕ-ਈਸ਼ਵਰਵਾਦ ਦਾ ਵਿਚਾਰ ਕਾਇਮ ਰਖਿਆ। ਭਾਵੇਂ ਬਾਈਬਲ ਦੇ ਪਹਿਲੇ ਅੱਧ ਵਿਚ ਈਸ਼ਵਰ ਦਾ ਪਰਮਪਾਵਨ ਨਿਆਂਕਰਤਾ ਦਾ ਰੂਪ ਪ੍ਰਧਾਨ ਹੈ ਪਰ ਯਹੂਦੀ ਜਾਤੀ ਨਾਲ ਉਸ ਦੇ ਵਤੀਰੇ ਦੇ ਵਰਣਨ ਵਿਚ ਈਸ਼ਵਰ ਦੀ ਦਿਆਲਤਾ ਅਤੇ ਸੱਚੇ ਇਰਾਦੇ ਉੱਤੇ ਵੀ ਬਹੁਤ ਜ਼ੋਰ ਦਿੱਤਾ ਗਿਆ ਹੈ।

(2) ਬਾਈਬਲ ਦੇ ਦੂਜੇ ਅੱਧ ਤੋਂ ਪਤਾ ਲਗਦਾ ਹੈ ਕਿ ਈਸਾ ਨੇ ਈਸ਼ਵਰ ਦੇ ਸਰੂਪ ਦੇ ਵਿਸ਼ੇ ਬਾਰੇ ਇਕ ਨਵਾਂ ਭੇਦ ਪੇਸ਼ ਕੀਤਾ। ਈਸ਼ਵਰ ਤ੍ਰਿਮੂਰਤੀ ਹੈ ਅਰਥਾਤ ਇਕ ਹੀ ਈਸ਼ਵਰ ਵਿਚ ਤਿੰਨ ਵਿਅਕਤੀ ਪਿਤਾ, ਪੁੱਤਰ ਅਤੇ ਪਵਿੱਤਰ ਆਤਮਾ ਹਨ। ਤਿੰਨੇ ਇਕੋ ਜਿਹੇ ਅਨਾਦੀ, ਅਨੰਤ ਅਤੇ ਸਰਬਸ਼ਕਤੀਮਾਨ ਹਨ ਕਿਉਂਕਿ ਉਹ ਤਿੰਨੇ ਇਕ ਹਨ, ਈਸ਼ਵਰ ਦੇ ਅੰਦਰ ਜੀਵਨ ਦੇ ਅਸਲੀ ਸਰੂਪ ਅਰਥਾਤ ਪਿਤਾ, ਪੁੱਤਰ ਅਤੇ ਪਵਿੱਤਰ ਆਤਮਾ ਦਾ ਅਥਾਹ ਪ੍ਰੇਮ ਹੈ। ਪ੍ਰੇਮ ਤੋਂ ਹੀ ਪ੍ਰੇਰਿਤ ਹੋ ਕੇ ਈਸ਼ਵਰ ਨੇ ਮਨੁੱਖ ਨੂੰ ਆਪਣੇ ਅੰਦਰੂਨੀ ਜੀਵਨ ਦਾ ਭਾਗੀ ਬਣਾਉਣ ਦੇ ਉਦੇਸ਼ ਨਾਲ ਉਸ ਦੀ ਰਚਨਾ ਕੀਤੀ ਸੀ ਪਰ ਪਹਿਲੇ ਮਨੁੱਖ ਨੇ ਈਸ਼ਵਰ ਦੀ ਇਹ ਯੋਜਨਾ ਠੁਕਰਾ ਦਿੱਤੀ ਜਿਸ ਨਾਲ ਸੰਸਾਰ ਵਿਚ ਪਾਪ ਨੇ ਪ੍ਰਵੇਸ਼ ਕੀਤਾ । ਮਨੁੱਖ ਨੂੰ ਪਾਪ ਤੋਂ ਮੁਕਤ ਕਰਨ ਲਈ ਈਸ਼ਵਰ ਈਸਾ ਦੇ ਰੂਪ ਵਿਚ ਸੰਸਾਰ ਵਿਚ ਆਇਆ। ਇਸ ਨਾਲ ਈਸ਼ਵਰ ਦਾ ਪਿਆਰ ਹੋਰ ਸਪਸ਼ਟ ਰੂਪ

ਵਿਚ ਸਾਹਮਣੇ ਆਉਂਦਾ ਹੈ। ਈਸਾ ਨੇ ਸੂਲੀ ਉੱਤੇ ਚੜ੍ਹ ਕੇ ਮਨੁੱਖ ਜਾਤੀ ਦੇ ਪਾਪਾਂ ਦਾ ਪ੍ਰਾਸਚਿਤ ਕੀਤਾ ਅਤੇ ਮਨੁੱਖ ਲਈ ਮੁਕਤੀ ਦਾ ਰਾਹ ਤਿਆਰ ਕੀਤਾ। ਜੋ ਕੋਈ ਸੱਚੇ ਦਿਲ ਨਾਲ ਪਛਤਾਵਾ ਕਰੇ ਉਹ ਈਸਾ ਦੁਆਰਾ ਦਿੱਤੇ ਗਏ ਬਲੀਦਾਨ ਰਾਹੀਂ ਆਪਣੇ ਪਾਪ ਮੁਆਫ਼ ਕਰਵਾ ਸਕਦਾ ਹੈ ਅਤੇ ਅਨੰਤਕਾਲ ਤੁਕ ਪਿਤਾ-ਪੁੱਤਰ-ਪਵਿੱਤਰ ਆਤਮਾ ਦੇ ਅੰਤਰੀਵ ਜੀਵਨ ਦਾ ਸਾਂਝੀਵਾਲ ਵੀ ਬਣ ਸਕਦਾ ਹੈ। ਇਸ ਤਰ੍ਹਾਂ ਈਸ਼ਵਰ ਦਾ ਅਸਲੀ ਸਰੂਪ ਪ੍ਰੇਮ ਹੀ ਹੈ। ਮਨੁੱਖੀ ਦ੍ਰਿਸ਼ਟੀ ਤੋਂ ਉਹ ਦਿਆਲੂ ਪਿਤਾ ਹੈ ਜਿਸ ਅੱਗੇ ਪ੍ਰੇਮ ਪੂਰਬਕ ਆਪਾ ਪੇਸ਼ ਕਰ ਦੇਣਾ ਚਾਹੀਦਾ ਹੈ। ਬਾਈਬਲ ਦੇ ਦੂਜੇ ਅੱਧ ਵਿਚ ਲਗਭਗ ਤਿੰਨ ਸੌ ਵਾਰ ਈਸ਼ਵਰ ਨੂੰ ਪਿਤਾ ਕਹਿ ਕੇ ਬੁਲਾਇਆ ਗਿਆ ਹੈ।

(3) ਬਾਈਬਲ ਦੇ ਆਧਾਰ ਤੇ ਈਸਾਈਆਂ ਨੂੰ ਵਿਸ਼ਵਾਸ ਹੈ ਕਿ ਮਨੁੱਖ ਆਪਣੀ ਬੁੱਧੀ ਦੇ ਸਹਾਰੇ ਵੀ ਈਸ਼ਵਰ ਦਾ ਗਿਆਨ ਪ੍ਰਾਪਤ ਕਰ ਸਕਦਾ ਹੈ। ਅਧੂਰਾ ਹੁੰਦਿਆਂ ਵੀ ਇਹ ਗਿਆਨ ਪ੍ਰਮਾਣੀਕ ਹੀ ਹੈ। ਈਸਾਈ ਧਰਮ ਦਾ ਕਿਸੇ ਇਕ ਦਰਸ਼ਨ ਨਾਲ ਪੂਰੀ ਤਰ੍ਹਾਂ ਸਬੰਧ ਤਾਂ ਨਹੀਂ ਪਰ ਇਤਿਹਾਸਕ ਹਾਲਾਤ ਦੇ ਸਿੱਟੇ ਵਜੋਂ ਈਸਾਈ ਵਿਦਵਾਨ ਅਫ਼ਲਾਤੂਨ ਤੇ ਆਰਸਤੂ ਦੇ ਦਰਸ਼ਨ ਦਾ ਸਹਾਰਾ ਲੈ ਕੇ ਈਸ਼ਵਰਵਾਦ ਨੂੰ ਪੇਸ਼ ਕਰਦੇ ਹਨ। ਈਸ਼ਵਰ ਦੀ ਹੋਂਦ ਲਗਭਗ ਕਾਰਜ-ਕਾਰਨ ਸਬੰਧ ਦੇ ਆਧਾਰ ਤੇ ਸਿੱਧ ਕੀਤੀ ਜਾਂਦੀ ਹੈ।

ਈਸ਼ਵਰ ਨਿਰਗੁਣ, ਅਮੂਰਤ ਅਤੇ ਅਭੌਤਿਕ ਹੈ। ਇਹ ਅਪਰਿਵਰਤਨਸ਼ੀਲ ਹੈ, ਸਰਵੱਗ ਹੈ ਅਤੇ ਸਰਬ ਸ਼ਕਤੀਮਾਨ, ਅਨੰਤ ਅਤੇ ਅਨਾਦੀ ਹੈ। ਇਹ ਸ੍ਰਿਸ਼ਟੀ ਤੋਂ ਪਾਸੇ ਹੁੰਦਿਆਂ ਵੀ ਇਸ ਵਿਚ ਮੌਜੂਦ ਹੈ ; ਇਹ ਅੰਤਰਯਾਮੀ ਹੈ। ਈਸਾਈ ਦਾਰਸ਼ਨਿਕ ਇਕ ਪਾਸੇ ਤਾਂ ਸਰਵੇਸ਼ਵਰਵਾਦ ਅਤੇ ਅਦ੍ਵੈਤ ਦਾ ਵਿਰੋਧ ਕਰਦੇ ਹੋਏ ਦਸਦੇ ਹਨ ਕਿ ਸਾਰੀ ਸ੍ਰਿਸ਼ਟੀ ਅਸਲ ਵਿਚ ਈਸ਼ਵਰ ਤੋਂ ਭਿੰਨ ਹੈ, ਦੂਜੇ ਪਾਸੇ ਉਹ ਅਦ੍ਵੈਤ ਨੂੰ ਵੀ ਪੂਰੀ ਤਰ੍ਹਾਂ ਨਹੀਂ ਅਪਣਾ ਸਕਦੇ ਕਿਉਂਕਿ ਉਨ੍ਹਾਂ ਦਾ ਵਿਚਾਰ ਹੈ ਕਿ ਸਾਰੀ ਸ੍ਰਿਸ਼ਟੀ ਆਪਣੀ ਹੋਂਦ ਲਈ ਈਸ਼ਵਰ ਉੱਤੇ ਨਿਰਭਰ ਹੈ।

**ਈਸ਼ਵਰ ਸਿੰਘ ਚਿੱਤਰਕਾਰ** : ਪੰਜਾਬੀ ਦੇ ਇਸ ਉੱਘੇ ਚਿੱਤਰਕਾਰ , ਕਵੀ ਅਤੇ ਲੇਖਕ ਦਾ ਜਨਮ 1911 ਈ. ਵਿਚ ਹੋਇਆ। ਮੇਉ ਸਕੂਲ, ਲਾਹੌਰ (ਪਾਕਿਸਤਾਨ) ਤੋਂ ਫਾਈਨ ਆਰਟਸ ਦੀ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਇਹ ਕੁਝ ਸਮਾਂ ਸਕੂਲ ਵਿਚ ਡਰਾਇੰਗ ਮਾਸਟਰ ਵੀ ਰਿਹਾ। ਇਹ ਕੇਂਦਰੀ ਸਰਕਾਰ ਦੇ ਸੂਚਨਾ ਵਿਭਾਗ ਵਿਚ ਸੀਨੀਅਰ ਆਰਟਿਸਟ ਦੇ ਅਹੁਦੇ ਤੇ ਲੱਗਾ ਰਿਹਾ। ਦਿੱਲੀ ਵਿਖੇ ਰਹਿੰਦੇ ਹੋਏ ਇਸ ਨੇ ਆਪਣੇ ਚਿੱਤਰਾਂ ਦਾ ਦੋ ਵਾਰ ਪ੍ਰਦਰਸ਼ਨ ਕੀਤਾ। ਸੰਨ 1961 ਵਿਚ ਇਹ ਆਪਣੇ ਪਰਿਵਾਰ ਸਮੇਤ ਇੰਗਲੈਂਡ ਚਲਾ ਗਿਆ। ਲੰਡਨ ਵਿਖੇ ਵੀ ਇਸ ਦੇ ਚਿੱਤਰਾਂ ਨੂੰ ਦੋ ਵਾਰ ਪ੍ਰਦਰਸ਼ਿਤ ਕੀਤਾ ਗਿਆ। ਸੰਨ 1966 ਵਿਚ ਇਸ ਨੇ ਇੰਗਲੈਂਡ ਵਿਚ ਪੰਜਾਬੀ ਸਾਹਿਤ ਸਭਾ ਲੰਡਨ ਦੀ ਸਥਾਪਨਾ ਕੀਤੀ ਅਤੇ ਬਾਅਦ ਵਿਚ ਇਸ ਸਭਾ ਦਾ ਸਰਪ੍ਰਸਤ ਬਣ ਗਿਆ। ਇਸ ਨੇ ਇੰਗਲੈਂਡ ਵਿਚ ਪੰਜਾਬੀ ਮਾਸਕ ਪੱਤਰ 'ਸਵੇਰਾ' ਚਾਲੂ ਕੀਤਾ। 'ਕਲਮ ਦੀ ਆਵਾਜ਼' (1943) ਅਤੇ 'ਗੱਲ ਬਾਤ' (1950) ਇਸ ਦੀਆਂ ਵਾਰਤਕ ਰਚਨਾਵਾਂ ਹਨ। 'ਸੂਲ ਸੁਰਾਹੀ' (1955) ਅਤੇ 'ਭਖਦੀਆਂ ਲਹਿਰਾਂ' ਇਸ ਦੇ ਦੋ ਕਾਵਿ-ਸੰਗ੍ਰਹਿ ਹਨ। ਸੰਨ 1942 ਵਿਚ ਧਰਮ ਉੱਪਰ ਇਸ ਦੀ ਇਕ ਪੁਸਤਕ 'ਗੁਰੂ ਨਾਨਕ ਦਰਸ਼ਨ' ਪ੍ਰਕਾਸ਼ਿਤ ਹੋਈ।

2 ਦਸੰਬਰ, 1968 ਨੂੰ ਦਿਲ ਦਾ ਦੌਰਾ ਪੈਣ ਨਾਲ ਇਸ ਦੀ ਮੌਤ ਹੋ ਗਈ।

ਹ.ਪੁ.–ਪੰ. ਸਾ. ਕੋ. 1:341

**ਈਸ਼ਵਰ ਕ੍ਰਿਸ਼ਨ** : ਇਹ ਇਕ ਮਸ਼ਹੂਰ ਸਾਂਖ ਫ਼ਿਲਾਸਫ਼ਰ ਸੀ। ਇਸ ਦੇ ਸਮੇਂ ਬਾਰੇ ਮਤਭੇਦ ਹੈ। ਡਾਕਟਰ ਤਕਾਕੁਸੂ ਅਨੁਸਾਰ ਇਸ ਦਾ ਸਮਾਂ 450 ਈ. ਦੇ ਲਗਭਗ ਹੈ ਅਤੇ ਡਾਕਟਰ ਵੀ. ਸਮਿੱਥ ਦੇ ਵਿਚਾਰ ਅਨੁਸਾਰ ਇਸ ਦਾ ਸਮਾਂ 240 ਈ. ਦੇ ਲਗਭਗ ਹੋਣਾ ਚਾਹੀਦਾ ਹੈ। ਇਹ ਲਗਭਗ ਠੀਕ ਹੈ ਕਿਉਂਕਿ ਇਹ ਬੋਧੀ ਫ਼ਿਲਾਸਫ਼ਰ ਬਸਵੰਧ ਦੇ ਗੁਰੂ ਦਾ ਸਮਕਾਲੀ ਅਤੇ ਵਿਰੋਧੀ ਸੀ। ਈਸ਼ਵਰ ਕ੍ਰਿਸ਼ਨ ਦੀ ਰਚਨਾ 'ਸ਼ਾਂਖ ਕਾਰਿਕਾ' ਸਾਂਖ ਮੱਤ ਬਾਰੇ ਇਸ ਸਮੇਂ ਸਭ ਤੋਂ ਪੁਰਾਣੀ ਅਤੇ ਹਰਮਨ ਪਿਆਰੀ ਪੁਸਤਕ ਹੈ।

'ਕਾਰਿਕਾ' ਵਿਚ ਈਸ਼ਵਰ ਕ੍ਰਿਸ਼ਨ ਨੇ ਆਪਣੇ ਆਪ ਨੂੰ ਆਸੁਰੀ ਅਤੇ ਪੰਚਸ਼ਿਖਾ ਰਾਹੀਂ ਸਾਂਖ ਮੱਤ ਤੇ ਮੋਢੀ ਕਪਿਲ ਦਾ ਚੇਲਾ ਦਸਿਆ ਹੈ। ਅਸਲ ਵਿਚ ਇਹ ਅਨੀਸ਼ਵਰਵਾਦੀ ਹੈ। ਇਸ ਦੇ ਵਿਚਾਰ ਅਨੁਸਾਰ ਅਧਿਆਤਮਕ, ਅਧਿਦੈਵਿਕ, ਅਧਿਭੌਤਿਕ ਦੁੱਖਾਂ ਅਤੇ ਉਨ੍ਹਾਂ ਤੋਂ ਛੁਟਕਾਰਾ ਪਾਉਣ ਦੇ ਉਪਾਵਾਂ ਦੀ ਖੋਜ ਸ਼ੁਰੂ ਹੁੰਦੀ ਹੈ। ਪ੍ਰਤੱਖ ਅਨੁਮਾਨ ਅਤੇ ਸ਼ਬਦ ਕਥਾਰਥ-ਗਿਆਨ ਦੇ ਸੋਮੇ ਹਨ। ਗਿਆਨ ਦੇ ਇਨ੍ਹਾਂ ਸੋਮਿਆਂ ਤੋਂ ਪ੍ਰਕਿਰਤੀ ਅਤੇ 'ਪੁਰਖ' ਦੀ ਸਦੀਵਤਾ ਅਤੇ 'ਮੂਲ' ਸਾਬਤ ਹੁੰਦਾ ਹੈ। ਮੂਲ ਪ੍ਰਕਿਰਤੀ ਦੀ ਸੂਖਮਤਾ ਤੋਂ ਉਸ ਦਾ ਗਿਆਨ ਪ੍ਰਾਪਤ ਕਰਨਾ ਸੰਭਵ ਨਹੀਂ ਪਰ ਉਸ ਦੀ 'ਵਿਕ੍ਰਤੀ' ਸਿੱਟਾ ਮਹੱਤ ਆਦਿ ਦੇ ਰੂਪ ਵਿਚ ਉਸ ਦਾ ਗਿਆਨ ਪ੍ਰਾਪਤ ਹੋ ਸਕਦਾ ਹੈ ਕਿਉਂਕਿ ਪਰਿਣਾਮ ਪੈਦਾ ਹੋਣ ਵਾਲੀ ਚੀਜ਼ ਹੈ ਇਸ ਲਈ ਇਹ ਅਸਥਾਈ, ਅਸਮ ਅਤੇ ਗਤੀਸ਼ੀਲ ਹੈ। ਈਸ਼ਵਰ ਕ੍ਰਿਸ਼ਨ ਦੇ ਵਿਚਾਰ ਅਨੁਸਾਰ ਸੁੱਖ, ਦੁੱਖ, ਮੋਹ ਆਦਿ ਦਾ ਸੁਭਾਅ ਪ੍ਰਕਿਰਤੀ ਵਾਲਾ ਹੈ, 'ਪੁਰਖ' ਵਾਲਾ ਨਹੀਂ। ਇਸ ਲਈ ਮੋਖ 'ਪ੍ਰਕਿਰਤੀ ਵਿਕ੍ਰਿਤੀ' ਦਾ ਹੁੰਦਾ ਹੈ, ਪੁਰਖ ਦਾ ਨਹੀਂ। ਸੱਤੋ, ਰਜੋ ਅਤੇ ਤਮੋ ਇਹ ਤਿੰਨ ਗੁਣ ਪ੍ਰਕਿਰਤੀ ਦੇ ਹਨ ਅਤੇ ਇਹ ਕ੍ਰਮਵਾਰ ਸਾਤਵਿਕਤਾ, ਕਿਰਿਆ ਅਤੇ ਜੜ੍ਹਤਾ ਦੇ ਕਾਰਣ ਹਨ। ਇਨ੍ਹਾਂ ਗੁਣਾਂ ਦਾ ਕੰਮ ਦੀਵੇ ਵਾਂਗ ਮੋਖਸ਼ ਦਾ ਰਾਹ ਦਰਸਾਉਣਾ ਹੈ। ਈਸ਼ਵਰ ਕ੍ਰਿਸ਼ਨ ਨੇ 'ਪੁਰਖ' ਨੂੰ ਅਚੇਤਨ ਪ੍ਰਕਿਰਤੀ ਦੇ ਉਲਟ ਚੇਤਨ ਦੱਸਿਆ ਹੈ। ਇਸ ਲਈ 'ਪੁਰਖ' ਪ੍ਰਕਿਰਤੀ ਦੀਆਂ ਅਚੇਤਨ ਕਿਰਿਆਵਾਂ ਦਾ ਚੇਤਨ ਦ੍ਰਿਸ਼ਟਾ ਹੈ, ਕਰਤਾ ਨਹੀਂ।

ਸਰੀਰ ਦਾ ਬਣਨਾ, ਕਾਇਮ ਰਹਿਣਾ ਅਤੇ ਖ਼ਤਮ ਹੋ ਜਾਣਾ, ਇਸ ਗੱਲ ਦੀ ਦਲੀਲ ਹੈ ਕਿ ਉਹ ਕਿਸੇ ਹੋਰ ਖ਼ਾਤਰ ਬਣਿਆ ਹੈ। ਐਵੇਂ ਪ੍ਰਕਿਰਤੀ ਨੇ ਉਸ ਨੂੰ ਹੋਂਦ ਵਿਚ ਨਹੀਂ ਲਿਆਂਦਾ। ਸਰੀਰ ਦੀ ਇਹ ਸਥਾਪਨਾ ਪੁਰਖ ਅਰਥਾਤ ਰੂਹ ਲਈ ਹੋਈ ਹੈ ਕਿਉਂ ਜੋ ਸਰੀਰ ਦੇ ਜਨਮ ਮਰਨ ਢੰਗ ਵੱਖ ਵੱਖ ਹਨ ਅਤੇ ਸਰੀਰਾਂ ਦੇ ਸੁਭਾਉ ਵੀ ਵੱਖ ਵੱਖ ਹਨ ਇਸ ਲਈ ਪੁਰਖ ਜਾਂ ਰੂਹ ਇਕ ਨਹੀਂ, ਅਨੇਕ ਹੈ। ਪੁਰਖ ਜਾਂ ਰੂਹ ਉਨੀ ਦੇਰ ਸੰਸਾਰ ਵਿਚ ਫਸੀ ਰਹਿੰਦੀ ਹੈ ਜਦੋਂ ਤਕ ਉਸ ਦਾ ਪ੍ਰਕਿਰਤੀ ਨਾਲ ਮੋਹ ਬਣਿਆ ਰਹਿੰਦਾ ਹੈ ਅਤੇ ਜਦੋਂ ਪੁਰਖ ਇਸ ਮੋਹ ਤੋਂ ਨਿਵਿਰਤ ਹੋ ਜਾਂਦਾ ਹੈ ਜਾਂ ਜਦੋਂ ਉਸ ਨੂੰ ਪ੍ਰਕਿਰਤੀ ਤੋਂ ਆਪਣੇ ਵੱਖਰੇਪਣ ਦਾ ਅਹਿਸਾਸ ਹੋ ਜਾਂਦਾ ਹੈ ਤਾਂ ਉਹ ਮੁਕਤ ਹੋ ਜਾਂਦਾ ਹੈ।

**ਈਸ਼ਵਰ ਚੰਦਰ ਵਿਦਿਆਸਾਗਰ** : ਇਸ ਉੱਘੇ ਲੇਖਕ ਅਤੇ ਸਮਾਜ ਸੇਵਕ ਦਾ ਜਨਮ 26 ਸਤੰਬਰ, 1820 ਨੂੰ ਮੇਦਨੀਪੁਰ ਜ਼ਿਲ੍ਹੇ ਦੇ ਬੀਰ ਸਿੰਘ ਨਾਮੀ ਪਿੰਡ ਦੇ ਇਕ ਬਹੁਤ ਗ਼ਰੀਬ ਘਰ ਵਿਚ ਹੋਇਆ। ਇਸ ਦੇ ਪਿਤਾ ਦਾ ਨਾਂ ਠਾਕਰ ਦਾਸ ਬੰਦੋਪਾਧਿਆਏ ਸੀ। ਗ਼ਰੀਬ ਪਿਤਾ ਤੋਂ ਇਸ ਤਿੱਖੀਬੁੱਧੀ ਵਾਲੇ ਪੁੱਤਰ ਨੂੰ ਵਿਦਿਆ ਵਿਚ ਰੁਚੀ ਵਿਰਸੇ ਤੋਂ ਹੀ ਮਿਲੀ ਸੀ। ਨੌਂ ਸਾਲ ਦੀ ਉਮਰ ਵਿਚ ਇਸ ਨੇ ਪਿਤਾ ਨਾਲ ਪੈਦਲ ਕਲਕੱਤੇ ਜਾ ਕੇ ਸੰਸਕ੍ਰਿਤ ਕਾਲਜ ਵਿਚ ਪੜ੍ਹਾਈ ਸ਼ੁਰੂ ਕੀਤੀ। ਮਾੜੀ ਸਿਹਤ, ਬਹੁਤ ਸਾਰੀਆਂ ਆਰਥਿਕ ਔਕੜਾਂ ਅਤੇ ਘਰੇਲੂ ਕੰਮਾਂ ਦੇ ਬਾਵਜੂਦ ਇਹ ਲਗਭਗ ਸਾਰੇ ਇਮਤਿਹਾਨਾਂ ਵਿਚ ਪਹਿਲੇ ਨੰਬਰ ਤੇ ਰਿਹਾ। ਸੰਨ 1841 ਵਿਚ ਪੜ੍ਹਾਈ ਖ਼ਤਮ ਕਰ ਕੇ

ਇਹ ਕਲਕੱਤੇ ਦੇ ਫ਼ੋਰਟ ਵਿਲੀਅਮ ਕਾਲਜ ਵਿਚ ਪੰਜਾਹ ਰੁਪਏ ਮਾਸਕ ਤੇ ਮੁੱਖ ਪੰਡਤ ਲਗ ਗਿਆ। ਇਸੇ ਸਮੇਂ ਹੀ ਇਸ ਨੂੰ ਵਿਦਿਆਸਾਗਰ ਦਾ ਸਨਮਾਨ ਮਿਲਿਆ। ਸੰਨ 1846 ਵਿਚ ਸੰਸਕ੍ਰਿਤ ਕਾਲਜ ਵਿਚ ਅਸਿਸਟੈਂਟ ਸੈਕਟਰੀ ਦੇ ਤੌਰ ਤੇ ਕੰਮ ਸ਼ੁਰੂ ਕੀਤਾ ਪਰ ਮਤਭੇਦ ਹੋ ਜਾਣ ਤੇ ਅਸਤੀਫ਼ਾ ਦੇ ਦਿੱਤਾ। ਸੰਨ 1851 ਵਿਚ ਇਹ ਉਪਰੋਕਤ ਕਾਲਜ ਵਿਚ ਪ੍ਰਿੰਸੀਪਲ ਬਣਿਆ। ਸੰਨ 1855 ਵਿਚ ਅਸਿਸਟੈਂਟ ਇੰਸਪੈਕਟਰ ਅਤੇ ਫਿਰ ਪੰਜ ਸੌ ਰੁਪਏ ਮਾਸਕ ਤੇ ਸਪੈਸ਼ਲ ਇੰਸਪੈਕਟਰ ਬਣਿਆ ਪਰ ਮਤਭੇਦ ਹੋ ਜਾਣ ਤੇ 1858 ਈ. ਵਿਚ ਫਿਰ ਅਸਤੀਫ਼ਾ ਦੇ ਦਿੱਤਾ। ਇਸ ਤੋਂ ਪਿੱਛੋਂ ਇਹ ਸਾਹਿਤ ਅਤੇ ਸਮਾਜ ਸੇਵਾ ਦੇ ਕੰਮਾਂ ਵਿਚ ਲਗ ਗਿਆ। ਸੰਨ 1880 ਵਿਚ ਇਸ ਨੂੰ ਸੀ. ਆਈ. ਈ. ਦਾ ਖ਼ਿਤਾਬ ਮਿਲਿਆ।

ਮੁੱਢਲੇ ਆਰਥਿਕ ਸੰਕਟਾਂ ਨੇ ਇਸ ਦਾ ਸੁਭਾਅ ਦਿਆਲੂ ਬਣਾ ਦਿੱਤਾ ਸੀ। ਵਿਦਿਆਰਥੀ ਜੀਵਨ ਵਿਚ ਹੀ ਇਸ ਨੇ ਕਈ ਸਾਥੀਆਂ ਦੀ ਸਹਾਇਤਾ ਕੀਤੀ। ਸਹਾਇਤਾ ਕਰਨ ਦੇ ਯੋਗ ਹੋ ਜਾਣ ਤੇ ਇਸ ਨੇ ਬਹੁਤ ਸਾਰੇ ਗ਼ਰੀਬ ਵਿਦਿਆਰਥੀਆਂ, ਸੈਂਕੜੇ ਨਿਆਸਰੇ ਵਿਦਵਾਨਾਂ ਅਤੇ ਅਨੇਕ ਵਿਅਕਤੀਆਂ ਦੀ ਮਾਲੀ ਸਹਾਇਤਾ ਕੀਤੀ। ਉੱਚੇ ਸਨਮਾਨ ਪ੍ਰਾਪਤ ਕਰ ਕੇ ਵੀ ਇਸ ਨੂੰ ਅਸਲ ਸੁੱਖ ਗ਼ਰੀਬਾਂ ਦੀ ਸੇਵਾ ਕਰ ਕੇ ਹੀ ਪ੍ਰਾਪਤ ਹੁੰਦਾ ਸੀ। ਸਿੱਖਿਆ ਦੇ ਖੇਤਰ ਵਿਚ ਇਹ ਇਸਤਰੀ-ਸਿੱਖਿਆ ਦੇ ਬਹੁਤ ਹੱਕ ਵਿਚ ਸੀ। ਬੇਥੀਊਨ ਦੀ ਸਹਾਇਤਾ ਨਾਲ ਇਸ ਨੇ ਲੜਕੀਆਂ ਦਾ ਸਕੂਲ ਕਾਇਮ ਕੀਤਾ ਜਿਸ ਨੂੰ ਚਲਾਉਣ ਦਾ ਭਾਰ ਵੀ ਇਸ ਉੱਤੇ ਹੀ ਸੀ। ਇਸ ਨੇ ਆਪਣੇ ਹੀ ਖ਼ਰਚ ਨਾਲ ਮੈਟਰੋਪਾਲਿਟਨ ਕਾਲਜ ਕਾਇਮ ਕੀਤਾ ਅਤੇ ਏਡਿਡ ਸਕੂਲ ਵੀ ਕਾਇਮ ਕੀਤੇ। ਇਸ ਨੇਂ ਸੰਸਕ੍ਰਿਤ ਦੀ ਪੜ੍ਹਾਈ ਦਾ ਸੌਖਾ ਢੰਗ ਲਭਿਆ। ਇਸ ਤੋਂ ਇਲਾਵਾ ਇਸ ਨੇ ਸਿੱਖਿਆ ਪ੍ਰਣਾਲੀ ਵਿਚ ਕਈ ਸੁਧਾਰ ਕੀਤੇ। ਸਮਾਜ ਸੁਧਾਰ ਵੱਲ ਇਸ ਦੀ ਖ਼ਾਸ ਰੁਚੀ ਸੀ ਅਤੇ ਇਸ ਨੇ ਕੱਟੜਪੰਥੀਆਂ ਦਾ ਸਖ਼ਤ ਵਿਰੋਧ ਕੀਤਾ ਜਿਸ ਕਾਰਨ ਇਸ ਦੀ ਜਾਨ ਵੀ ਖ਼ਤਰੇ ਵਿਚ ਪੈ ਗਈ। ਈਸ਼ਵਰ ਚੰਦਰ ਵਿਧਵਾ ਵਿਆਹ ਦੇ ਹੱਕ ਵਿਚ ਸੀ। ਸ਼ਾਸਤਰਾਂ ਵਿਚੋਂ ਹਵਾਲੇ ਦੇ ਕੇ ਇਸ ਨੇ ਵਿਧਵਾ ਵਿਆਹ ਨੂੰ ਕਾਨੂੰਨ ਦੇ ਅਨੁਸਾਰ ਸਾਬਤ ਕੀਤਾ। ਮੁੜ ਵਿਆਹੀਆਂ ਵਿਧਵਾਵਾਂ ਦੇ ਪੁੱਤਰਾਂ ਨੂੰ 1856 ਦੇ ਐਕਟ ਰਾਹੀਂ ਇਸ ਨੇ ਜਾਇਜ਼ ਕਰਾਰ ਦਿਵਾਇਆ। ਆਪਣੇ ਪੁੱਤਰ ਦਾ ਵਿਆਹ ਇਸ ਨੇ ਇਕ ਵਿਧਵਾ ਨਾਲ ਕੀਤਾ।

ਸੰਸਕ੍ਰਿਤ ਕਾਲਜ ਵਿਚ ਉਦੋਂ ਤਕ ਬ੍ਰਾਹਮਣ ਅਤੇ ਵੈਦ ਹੀ ਸਿੱਖਿਆ ਪ੍ਰਾਪਤ ਕਰ ਸਕਦੇ ਸਨ ਪਰ ਇਸ ਨੇ ਆਪਣੇ ਯਤਨਾਂ ਨਾਲ ਸਭ ਹਿੰਦੂਆਂ ਲਈ ਪੜ੍ਹਾਈ ਦੇ ਰਾਹ ਖੋਲ੍ਹ ਦਿੱਤੇ। ਸਾਹਿਤਕ ਖੇਤਰ ਵਿਚ ਇਹ ਬੰਗਾਲੀ ਵਾਰਤਕ ਦੇ ਮੋਢੀਆਂ ਵਿਚੋਂ ਸੀ। ਇਸ ਨੇ 52 ਪੁਸਤਕਾਂ ਲਿਖੀਆਂ ਜਿਨ੍ਹਾਂ ਵਿਚੋਂ 17 ਸੰਸਕ੍ਰਿਤ ਵਿਚ, 5 ਅੰਗਰੇਜ਼ੀ ਅਤੇ ਬਾਕੀ ਬੰਗਲਾ ਵਿਚ ਹਨ। ਜਿਨ੍ਹਾਂ ਪੁਸਤਕਾਂ ਵਿਚ ਇਸ ਨੇ ਖ਼ਾਸ ਸਾਹਿਤਕ ਯਤਨ ਕੀਤੇ ਉਹ ਇਹ ਹਨ: 'ਵੈਤਾਲ ਪੰਚਵਿਸ਼ਤੀ' (1847) 'ਸ਼ਕੁੰਤਲਾ' (1854) ਅਤੇ 'ਸੀਤਾ ਵਨਵਾਸ' (1860) । ਇਸ ਤਰ੍ਹਾਂ ਈਸ਼ਵਰ ਚੰਦਰ ਵਿਦਿਆਸਾਗਰ ਨੇ ਆਪਣੀ ਸ਼ਖ਼ਸੀਅਤ ਅਤੇ ਸਮੱਰਥਾ ਰਾਹੀਂ ਸਾਹਿਤ ਸਿੱਖਿਆ ਅਤੇ ਸਮਾਜਕ ਖੇਤਰਾਂ ਵਿਚ ਨਵੀਆਂ ਲੀਹਾਂ ਪਾਈਆਂ। ਇਹ 29 ਜੁਲਾਈ, 1891 ਨੂੰ ਸਵਰਗਵਾਸ ਹੋ ਗਿਆ।

**ਈਸਾਈ ਸਾਹਿਤ** : ਈਸਾਈ ਲੋਕ ਆਪਣੀ ਧਰਮ ਪੁਸਤਕ ਬਾਈਬਲ ਨੂੰ ਉੱਤਮ ਸਥਾਨ ਦਿੰਦੇ ਹਨ। ਹਰ ਮਨੁੱਖ ਤਕ ਇਹ ਗ੍ਰੰਥ ਅਪੜਦਾ ਕਰਨ ਲਈ ਇਕ ਹਜ਼ਾਰ ਤੋਂ ਵੀ ਵੱਧ ਭਾਸ਼ਾਵਾਂ ਵਿਚ ਬਾਈਬਲ ਦਾ ਉਲਥਾ ਕੀਤਾ ਜਾ ਚੁੱਕਾ ਹੈ। ਪ੍ਰਸਿੱਧ ਅਨੁਵਾਦਕ ਵਿਲੀਅਮ ਕੇਰੀ ਨੇ 1793 ਈ. ਵਿਚ ਸ੍ਰੀਰਾਮਪੁਰ (ਬੰਗਾਲ) ਮਿਸ਼ਨ ਦੀ ਨੀਂਹ ਰਖੀ ਅਤੇ ਬਾਈਬਲ ਦਾ ਭਾਰਤੀ ਭਾਸ਼ਾਵਾਂ ਵਿਚ ਉਲਥਾ ਸ਼ੁਰੂ ਕੀਤਾ। ਇਥੇ ਉਸ ਇਕ ਵੱਡਾ ਛਾਪਾਖ਼ਾਨਾ ਲਗਾਇਆ।

ਈਸਾਈ ਧਰਮ ਪ੍ਰਚਾਰ ਕਾਰਨ ਈਸਾਈ ਸਾਹਿਤ ਵਿਚ ਵੀ ਵਾਧਾ ਹੋਇਆ ਹੈ। ਸ੍ਰੀਰਾਮਪੁਰ ਮਿਸ਼ਨਰੀਆਂ ਨੇ ਭਾਰਤ ਦੀਆਂ 40 ਅਲੱਗ ਅਲੱਗ ਭਾਸ਼ਾਵਾਂ ਵਿਚ ਧਰਮ ਪੁਸਤਕਾਂ ਪ੍ਰਕਾਸ਼ਿਤ ਕਰਨ ਦੀ ਯੋਜਨਾ ਬਣਾਈ। ਇਥੋਂ ਦੀਆਂ ਪ੍ਰਕਾਸ਼ਿਤ ਦਸ ਜਿਲਦਾਂ ਇਸ ਦੀ ਉਦਾਹਰਣ ਹਨ। ਸੰਨ 1812 ਤੋਂ 1818 ਦੌਰਾਨ ਕੇਰੀ ਨੇ ਪੰਜ ਜਿਲਦਾਂ ਵਿਚ ਬਾਈਬਲ ਦਾ ਹਿੰਦੀ ਅਨੁਵਾਦ ਪ੍ਰਕਾਸ਼ਿਤ ਕੀਤਾ। ਸੰਨ 1801 ਤੋਂ 1832 ਤਕ ਹਿੰਦੀ (ਪੱਛਮੀ ਹਿੰਦੀ ਦਾ ਇਕ ਰੂਪ), ਅਵਧੀ, ਬੁੰਦੇਲੀ, ਬੀਕਾਨੇਰੀ, ਬ੍ਰਜ ਭਾਸ਼ਾ, ਜੈਪੁਰੀ, ਮਾਲਵੀ, ਮੇਵਾੜੀ, ਮਾਰਵਾੜੀ ਆਦਿ ਹਿੰਦੀ ਪ੍ਰਦੇਸ਼ੀ ਅਤੇ ਭਾਰਤ ਦੀਆਂ ਹੋਰ ਸਾਹਿਤਕ ਭਾਸ਼ਾਵਾਂ ਅਤੇ ਬੋਲੀਆਂ ਵਿਚ ਧਰਮ ਪੁਸਤਕਾਂ ਦੇ ਪੂਰੇ ਜਾਂ ਅਧੂਰੇ ਅਨੁਵਾਦ ਪ੍ਰਕਾਸ਼ਿਤ ਹੋਏ।

ਕੇਰੀ ਤੋਂ ਬਾਅਦ ਈਸਾਈ ਧਰਮ ਪੁਸਤਕਾਂ ਦੇ ਅਨੁਵਾਦ ਦਾ ਕੰਮ ਹੈਨਰੀ ਮਾਰਟਿਨ ਨੇ ਸ਼ੁਰੂ ਕੀਤਾ। ਸੰਨ 1806 ਤੋਂ 1808 ਤਕ ਇਸ ਨੇ 'ਨਿਉ ਟੈਸਟਾਮੈਂਟ' ਦਾ ਖਰੜਾ ਤਿਆਰ ਕੀਤਾ ਜਿਸ ਨੂੰ ਕੁਝ ਸੋਧ ਤੋਂ ਬਾਅਦ 1814-15 ਈ. ਵਿਚ ਸ੍ਰੀਰਾਮਪੁਰ ਪ੍ਰੈੱਸ ਤੋਂ ਅਰਬੀ ਵਿਚ ਪ੍ਰਕਾਸ਼ਿਤ ਕੀਤਾ ਗਿਆ। ਰੈਵਰੈਂਡ ਬਾਉਲੇ ਨੇ 1819 ਈ. ਵਿਚ ਇਸ ਨੂੰ ਸੰਸਕ੍ਰਿਤ ਵਿਚ ਪ੍ਰਕਾਸ਼ਿਤ ਕਰਨਾ ਸ਼ੁਰੂ ਕੀਤਾ ਅਤੇ 1826 ਈ. ਵਿਚ ਇਹ ਛਪ ਕੇ ਤਿਆਰ ਹੋ ਗਿਆ। ਸੰਨ 1839 ਵਿਚ ਸ੍ਰੀਰਾਮਪੁਰ ਤੋਂ ਇਸ ਦਾ ਸੋਧਿਆ ਸੰਸਕਰਣ ਪ੍ਰਕਾਸ਼ਿਤ ਹੋਇਆ। ਬਾਅਦ ਵਿਚ ਬਾਈਬਲ ਦੇ ਹਿੰਦੀ ਵਿਚ ਜਿੰਨੇ ਵੀ ਅਨੁਵਾਦ ਪ੍ਰਕਾਸ਼ਿਤ ਹੋਏ ਉਹ ਸਾਰੇ ਬਾਉਲੇ ਦੇ ਇਸੇ ਗ੍ਰੰਥ ਤੇ ਆਧਾਰਿਤ ਸਨ। ਫਿਰ ਵਿਲੀਅਮ ਮੈਟਸ, ਲੈਸਲੀ, ਈਨਾਈਡਰ ਆਦਿ ਨੇ ਬਾਈਬਲ ਦਾ ਅਨੁਵਾਦ ਕੀਤਾ ਜਾਂ ਪੁਰਾਣੇ ਸੰਸਕਰਣ ਨੂੰ ਹੀ ਮੁੜ ਕੇ ਸੰਪਾਦਿਤ ਕੀਤਾ। ਸੰਨ 1850 ਤੋਂ ਬਾਅਦ ਕੁਝ ਪੁਰਾਣੇ ਅਤੇ ਕੁਝ ਨਵੇਂ ਅਨੁਵਾਦ ਪ੍ਰਕਾਸ਼ਿਤ ਹੋਏ।

ਸੰਨ 1859 ਵਿਚ ਪੰਜਾਬ ਵਿਖੇ ਬਾਈਬਲ ਦਾ ਤਰਜਮਾ ਮੁਕੰਮਲ ਹੋਇਆ। ਗੁਰਮੁਖੀ ਲਿਪੀ ਵਿਚ ਸਾਹਿਤਕ ਕੰਮ ਲਈ ਲੁਧਿਆਣਾ ਮਿਸ਼ਨ ਮਸ਼ਹੂਰ ਸੀ। ਇਥੇ ਗੁਰਮੁਖੀ ਲਿਪੀ ਦਾ ਸਭ ਤੋਂ ਪਹਿਲਾ ਟਾਈਪ 1845 ਈ. ਵਿਚ ਤਿਆਰ ਕੀਤਾ ਗਿਆ। ਇਸ ਮਿਸ਼ਨ ਵੱਲੋਂ ਪਹਿਲਾਂ ਪੰਜਾਬੀ ਵਿਆਕਰਣ ਅਤੇ ਫਿਰ ਪੰਜਾਬੀ ਅੰਗਰੇਜ਼ੀ ਸ਼ਬਦ-ਕੋਸ਼ ਛਾਪਿਆ ਗਿਆ। ਸੰਨ 1895 ਵਿਚ ਭਾਈ ਮੱਯਾ ਸਿੰਘ ਨੇ ਡਾ. ਨਿਊਟਨ ਦੇ ਸ਼ਬਦ ਕੋਸ਼ ਨੂੰ ਮੁੜ ਤੋਂ ਛਾਪਿਆ।

20ਵੀਂ ਸਦੀ ਵਿਚ ਬਾਈਬਲ ਦਾ ਕੋਈ ਨਵਾਂ ਮਹੱਤਵਪੂਰਨ ਅਨੁਵਾਦ ਹਿੰਦੀ ਵਿਚ ਨਹੀਂ ਹੋਇਆ। ਬਾਈਬਲ ਦੇ ਅਨੁਵਾਦ ਤੋਂ ਇਲਾਵਾ ਧਰਮ ਪ੍ਰਚਾਰਕਾਂ ਨੇ ਉਪਦੇਸ਼ਾਂ ਅਤੇ ਭਜਨ ਸਬੰਧੀ ਕਈ ਛੋਟੀਆਂ-ਮੋਟੀਆਂ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ। 'ਦਾਉਲੇ ਦੇ ਗੀਤ' (1836), 'ਮੱਤ ਪ੍ਰੀਖਿਆ' (1861), 'ਧਰਮਤੁਲਾ' (1880), 'ਹਿੰਦੀ ਧਰਮ ਦਾ ਵਰਨਣ' (1894) ਆਦਿ ਪੁਸਤਕਾਂ ਅਲੱਗ-ਅਲੱਗ ਈਸਾਈ ਲੇਖਕਾਂ ਜਾਂ ਸੋਸਾਇਟੀਆਂ ਦੀ ਦੇਖ ਰੇਖ ਵਿਚ ਪ੍ਰਕਾਸ਼ਿਤ ਹੋਈਆਂ।

ਸੰਨ 1698 ਵਿਚ 'ਕ੍ਰਿਸਚੀਅਨ ਨਾਲਿਜ ਸੋਸਾਇਟੀ' ਹੋਂਦ ਵਿਚ ਆਈ। ਇਹ ਸਭ ਤੋਂ ਪੁਰਾਣੀ ਅਤੇ ਸਭ ਤੋਂ ਵੱਡੀ ਧਾਰਮਿਕ ਸੰਸਥਾ ਸੀ ਜੋ 'ਚਰਚ ਆਫ਼ ਇੰਗਲੈਂਡ' ਨਾਲ ਸਬੰਧਤ ਸੀ। ਬਾਈਬਲ ਅਤੇ ਧਾਰਮਿਕ ਟ੍ਰੈਕਟਾਂ ਨੂੰ ਆਪਣੇ ਦੇਸ਼ ਅਤੇ ਵਿਦੇਸ਼ਾਂ ਵਿਚ

ਫੈਲਾਉਣਾ ਇਸ ਦਾ ਮੁੱਖ ਉਦੇਸ਼ ਸੀ। 18ਵੀਂ ਸਦੀ ਵਿਚ ਜਿਹੜੇ ਪ੍ਰੋਟੈਸਟੈਂਟ ਮਿਸ਼ਨ ਦੱਖਣੀ ਭਾਰਤ ਵਿਚ ਆਪਣਾ ਕੰਮ ਕਰ ਰਹੇ ਸਨ ਉਨ੍ਹਾਂ ਨੂੰ ਇਸ ਸੋਸਾਇਟੀ ਨੇ ਪੂਰਾ ਯੋਗਦਾਨ ਦਿੱਤਾ। ਇਹ ਸੋਸਾਇਟੀ ਸਾਰੇ ਸੰਸਾਰ ਵਿਚ ਧਾਰਮਿਕ ਸਾਹਿਤ ਨੂੰ ਸਥਾਨਕ ਬੋਲੀ ਵਿਚ ਹੀ ਉਪਲਬਧ ਕਰਵਾਉਣ ਵਿਚ ਲਗੀ ਹੋਈ ਹੈ। ਬਾਈਬਲ ਦੇ ਉਲਥੇ ਅਤੇ ਪ੍ਰਾਰਥਨਾ ਦੀਆਂ ਪੁਸਤਕਾਂ ਤੋਂ ਇਲਾਵਾ ਇਹ ਵਿਆਕਰਣਾਂ, ਸ਼ਬਦ-ਕੋਸ਼, ਪਾਠ-ਪੁਸਤਕਾਂ ਅਤੇ ਆਮ ਸਾਹਿਤ ਦੀਆਂ ਪੁਸਤਕਾਂ ਵੀ ਉਪਲਬਧ ਕਰਾਉਂਦੀ ਹੈ।

19ਵੀਂ ਸਦੀ ਦੇ ਅੰਤ ਅਤੇ 20ਵੀਂ ਸਦੀ ਦੇ ਮੁੱਢ ਵਿਚ ਵਧੇਰੀ ਮਾਤਰਾ ਵਿਚ ਗੁਰਮੁਖੀ ਪੋਥੀਆਂ ਅਤੇ ਟ੍ਰੈਕਟ ਛਪੇ ਜਿਵੇਂ 'ਮਸੀਹੀ ਮੁਸਾਫ਼ਰ ਦੀ ਜਾਤ੍ਰਾ' (ਦੋ ਭਾਗ), 'ਧਰਮ-ਪੁਸਤਕ', 'ਚੁੱਪ ਭੇਰੀਆਂ' 'ਭਜਨ ਤੇ ਗਜ਼ਲਾਂ ' ਆਦਿ। ਬਾਈਬਲ ਵਿਚ 250 ਗੀਤ ਹਨ ਜਿਨ੍ਹਾਂ ਨੂੰ ਯਹੂਦੀ ਪੂਜਾ ਵੇਲੇ ਗਾਉਂਦੇ ਹਨ। ਅੱਜਕੱਲ੍ਹ ਇਹ ਗੀਤ ਪੰਜਾਬੀ ਬੋਲੀ ਵਿਚ ਅਤੇ ਪੰਜਾਬੀ ਰਾਗਾਂ ਰਾਹੀਂ ਗਾਏ ਜਾਂਦੇ ਹਨ। ਈਸਾਈ ਸਾਹਿਤ ਦੇ ਘੇਰੇ ਵਿਚ ਇਕ ਪ੍ਰਭਾਵਸ਼ਾਲੀ ਰਚਨਾ ਪੰਜਾਬੀ ਜ਼ਬੂਰ ਹੈ। ਬੇਰਿੰਗ ਕ੍ਰਿਸਚੀਅਨ ਕਾਲਜ, ਬਟਾਲਾ ਵਿਚ ਖੋਜੀਆਂ ਲਈ ਇਕ ਵਿਸ਼ੇਸ਼ ਲਾਇਬ੍ਰੇਰੀ ਹੈ।

ਹ.ਪ੍ਰ.-ਪੰ.ਸਾ.ਕੋ.1:333; ਹਿੰ.ਸਾ.ਕੋ. 1:138; ਐਨ.ਅਮੈ. 6:805.

**ਈਸਾਈ ਧਰਮ** : ਪੈਰੋਕਾਰਾਂ ਦੀ ਗਿਣਤੀ ਅਤੇ ਵਿਸਤਾਰ ਪੱਖੋਂ ਈਸਾਈ ਧਰਮ ਸੰਸਾਰ ਦਾ ਸਭ ਤੋਂ ਮਹੱਤਵਪੂਰਨ ਧਰਮ ਹੈ। ਅੱਜਕੱਲ੍ਹ ਸੰਸਾਰ ਦੇ ਲਗਭਗ 35 ਪ੍ਰਤੀਸ਼ਤ ਲੋਕ ਈਸਾਈ ਹਨ। ਵਿਸਤਾਰ ਦੇ ਪੱਖੋਂ ਵਿਸ਼ੇਸ਼ ਗੱਲ ਇਹ ਹੈ ਕਿ ਏਸ਼ੀਆ ਵਿਚ ਆਰੰਭ ਹੋ ਕੇ ਵੀ ਈਸਾਈ ਧਰਮ ਦਾ ਇਤਿਹਾਸਿਕ ਵਿਕਾਸ ਮੁੱਖ ਤੌਰ ਤੇ ਪੱਛਮ ਵਿਚ ਹੋਇਆ ਹੈ। ਇਸ ਕਾਰਨ ਇਹ ਏਸ਼ੀਆ ਵਿਚ ਮੁਕਾਬਲਤਨ ਘੱਟ ਪ੍ਰਚਲਿਤ ਹੈ। ਏਸ਼ੀਆ ਦੀ ਆਬਾਦੀ ਵਿਚੋਂ ਕੇਵਲ ਤਿੰਨ ਪ੍ਰਤੀਸ਼ਤ ਈਸਾਈ ਹਨ ਜਦ ਕਿ ਯੂਰਪ ਦੇ 78 ਪ੍ਰਤੀਸ਼ਤ, ਅਮਰੀਕਾ ਦੇ 83 ਪ੍ਰਤੀਸ਼ਤ, ਅਫ਼ਰੀਕਾ ਦੇ 14 ਪ੍ਰਤੀਸ਼ਤ ਅਤੇ ਓਸ਼ਨੀਆ ਦੇ 40 ਪ੍ਰਤੀਸ਼ਤ ਲੋਕ ਈਸਾਈ ਹਨ। ਭਾਰਤ ਵਿਚ ਲਗਭਗ 18.9 ਮਿਲੀਅਨ (1991) ਈਸਾਈ ਹਨ।

ਭਾਵੇਂ ਈਸਾ ਦੇ ਜੀਵਨ ਵਿਚ ਹੀ ਬਹੁਤ ਸਾਰੇ ਲੋਕਾਂ ਨੂੰ ਉਨ੍ਹਾਂ ਦੇ ਰੱਬੀ ਅਵਤਾਰ ਹੋਣ ਦਾ ਅਹਿਸਾਸ ਹੋ ਗਿਆ ਸੀ ਫਿਰ ਵੀ ਉਨ੍ਹਾਂ ਦੀ ਸੂਲੀ ਉੱਤੇ ਮੌਤ ਹੋ ਜਾਣ ਤੇ ਲੋਕਾਂ ਦਾ ਇਹ ਵਿਸ਼ਵਾਸ ਡੋਲਣ ਲਗ ਪਿਆ ਸੀ। ਫਿਰ ਜਦ ਈਸਾ ਦੇ ਮੁੜ ਜੀਉਂਦੇ ਹੋਣ ਦੇ ਵਿਸ਼ਵਾਸ ਕਾਰਨ ਉਨ੍ਹਾਂ ਦਾ ਈਸਾ ਦੀ ਈਸ਼ਵਰੀ ਹੋਂਦ ਵਿਚ ਵਿਸ਼ਵਾਸ ਬੱਝਿਆ ਤਾਂ ਉਹ ਪੂਰੀ ਤਰ੍ਹਾਂ ਸਮਝਣ ਲੱਗੇ ਕਿ ਈਸਾ ਸਭ ਮਨੁੱਖਾਂ ਲਈ ਮੁਕਤੀ ਦਾ ਰਾਹ ਖੋਲ੍ਹ ਕੇ ਇਕ ਵਿਸ਼ਵ ਧਰਮ ਦਾ ਆਰੰਭ ਕਰਨ ਆਏ ਸਨ। ਸਵਰਗ ਵਿਚ ਜਾਣ ਤੋਂ ਪਹਿਲਾਂ ਈਸਾ ਨੇ ਜੋ ਸੰਦੇਸ਼ ਦਿੱਤਾ ਉਸ ਨੂੰ ਲੈ ਕੇ ਚੇਲੇ ਸੰਸਾਰ ਭਰ ਵਿਚ ਮੁਕਤੀ ਦੇ ਇਸ ਸੁਨੇਹੇ ਦਾ ਪ੍ਰਚਾਰ ਕਰਨ ਲੱਗੇ। ਇਸ ਤਰ੍ਹਾਂ ਈਸਾਈ ਧਰਮ ਦਾ ਜਨਮ ਹੋਇਆ। ਈਸਾਈਆਂ ਦਾ ਧਰਮ ਗ੍ਰੰਥ ਬਾਈਬਲ ਹੈ। ਈਸਾ ਨੇ ਮਸੀਹਾ ਹੋਣ ਦਾ ਦਾਵਾ ਕੀਤਾ ਜਿਸ ਦਾ ਯਹੂਦੀ ਧਰਮ ਗ੍ਰੰਥ ਵਿਚ ਵਰਣਨ ਕੀਤਾ ਗਿਆ ਸੀ। ਇਸ ਲਈ ਈਸਾਈ ਧਰਮ ਨੂੰ ਯਹੂਦੀ ਧਰਮ ਦਾ ਵਿਕਾਸ ਮੰਨਿਆ ਜਾ ਸਕਦਾ ਹੈ। ਅਸਲ ਵਿਚ ਈਸਾਈਆਂ ਨੇ ਯਹੂਦੀਆਂ ਦੇ ਸਮੁੱਚੇ ਧਰਮ ਗ੍ਰੰਥ ਨੂੰ ਰੱਬੀ ਮੰਨ ਕੇ ਉਸ ਨੂੰ ਆਪਣੀ ਬਾਈਬਲ ਦੇ ਪਹਿਲੇ ਅੱਧ ਦੇ ਰੂਪ ਵਿਚ ਅਪਣਾਇਆ ਹੈ। ਬਾਈਬਲ ਦੇ ਦੂਜੇ ਅੱਧ ਵਿਚ ਈਸਾ ਦੀ ਜੀਵਨੀ, ਉਨ੍ਹਾਂ ਦੀ ਸਿੱਖਿਆ ਅਤੇ ਈਸਾਈ ਧਰਮ ਦੇ ਆਰੰਭਕ ਇਤਿਹਾਸ ਨੂੰ ਪੇਸ਼ ਕੀਤਾ ਗਿਆ ਹੈ (ਵੇਖੋ ਬਾਈਬਲ)।

ਈਸਾਈ ਧਰਮ ਦੇ ਸਿਧਾਂਤਾਂ ਵਿਚ ਈਸਾ ਦੀ ਈਸ਼ਵਰੀ ਹੋਂਦ ਸਭ ਤੋਂ ਮਹੱਤਵਪੂਰਨ ਹੈ। ਈਸਾਈਆਂ ਦਾ ਇਹ ਵਿਸ਼ਵਾਸ ਹੈ ਕਿ ਈਸ਼ਵਰ ਮਨੁੱਖ ਜਾਤੀ ਦੇ ਪਾਪਾਂ ਤੋਂ ਪ੍ਰਾਸਚਿਤ ਕਰਨ ਅਤੇ ਮਨੁੱਖਾਂ ਨੂੰ ਮੁਕਤੀ ਦੇ ਉਪਾਅ ਦੱਸਣ ਦੇ ਉਦੇਸ਼ ਨਾਲ ਈਸਾ ਦੇ ਰੂਪ ਵਿਚ ਆਇਆ। ਇਸ ਦੇ ਫਲਸਰੂਪ ਈਸਾਈ ਭਗਤੀ, ਪੂਜਾ-ਪ੍ਰਣਾਲੀ, ਸਾਧਨਾ ਆਦਿ ਸਭ ਈਸਾ ਤੇ ਕੇਂਦ੍ਰਿਤ ਹਨ। ਇਸ ਤਰ੍ਹਾਂ ਈਸਾ ਈਸਾਈ ਧਰਮ ਦੇ ਕੇਵਲ ਬਾਨੀ ਹੀ ਨਹੀਂ ਸਗੋਂ ਇਸ ਦੀ ਜਿੰਦਜਾਨ ਵੀ ਹਨ। ਈਸਾਈ ਅਵਤਾਰਵਾਦ ਦੀ ਇਹ ਵਿਸ਼ੇਸ਼ਤਾ ਹੈ ਕਿ ਇਸ ਵਿਚ ਈਸਾ ਦੀ ਈਸ਼ਵਰੀ ਅਤੇ ਮਨੁੱਖੀ ਹੋਂਦ ਦੋਹਾਂ ਤੇ ਜ਼ੋਰ ਦਿੱਤਾ ਜਾਂਦਾ ਹੈ (ਵੇਖੋ ਅਵਤਾਰ) । ਇਕ ਪਾਸੇ ਈਸਾ ਈਸ਼ਵਰ ਹੋਣ ਕਾਰਨ ਅਰਾਧਨਾ ਅਤੇ ਆਪਾ ਸੌਂਪਣ ਦਾ ਅਧਿਕਾਰੀ ਬਣ ਜਾਂਦਾ ਹੈ ਅਤੇ ਦੂਜੇ ਪਾਸੇ ਵਾਸਤਵਿਕ ਮਨੁੱਖ ਹੋਣ ਕਾਰਨ ਉਹ ਭਗਤਾਂ ਦੇ ਬਹੁਤ ਨੇੜੇ ਹੋਣ ਤੇ ਕੋਮਲ ਭਗਤੀ ਦਾ ਪਾਤਰ ਵੀ ਬਣ ਜਾਂਦਾ ਹੈ। ਤੀਹ ਸਾਲ ਤਕ ਸਾਧਾਰਣ ਪਰ ਪਾਪ ਰਹਿਤ ਮਨੁੱਖੀ ਜੀਵਨ ਬਿਤਾ ਕੇ ਉਨ੍ਹਾਂ ਨੇ ਸਦਗੁਣਾਂ ਦੀ ਜੋ ਜੀਉਂਦੀ ਜਾਗਦੀ ਉਦਾਹਰਣ ਪੇਸ਼ ਕੀਤੀ ਉਹ ਅੰਤਹਿਕਰਣ ਨੂੰ ਪ੍ਰੇਰਨਾ ਦਿੱਤੇ ਬਗ਼ੈਰ ਨਹੀਂ ਰਹਿ ਸਕਦੀ। ਸੂਲੀ ਉੱਤੇ ਉਨ੍ਹਾਂ ਦੇ ਘੋਰ ਦੁੱਖ ਭੋਗਣ ਦਾ ਧਿਆਨ ਭਗਤਾਂ ਦੇ ਦਿਲ ਤੇ ਗਹਿਰਾ ਅਸਰ ਪਾ ਕੇ ਉਨ੍ਹਾਂ ਨੂੰ ਜੀਵਨ ਦੀਆਂ ਕਠਿਨਾਈਆਂ ਤੇ ਜਿੱਤ ਪ੍ਰਾਪਤ ਕਰਨ ਦੇ ਯੋਗ ਬਣਾ ਬਣਾ ਦਿੰਦਾ ਹੈ।

ਈਸ਼ਵਰ ਦੇ ਸਰੂਪ ਬਾਰੇ ਈਸਾਈ ਸਿਧਾਂਤ ਨੂੰ ਹੋਰ ਥਾਂ ਤੇ ਸਪਸ਼ਟ ਕੀਤਾ ਗਿਆ ਹੈ (ਵੇਖੋ ਈਸ਼ਵਰ)। ਈਸਾਈ ਵਿਚਾਰ ਅਨੁਸਾਰ ਸੰਸਾਰ ਦੀ ਰਚਨਾ ਕਿਸੇ ਨਿਸ਼ਚਿਤ ਸਮੇਂ ਹੋਈ ਸੀ। ਦਿਸਦੇ ਵਿਸ਼ਵ ਮੰਡਲ ਅਤੇ ਮਨੁੱਖ ਦੀ ਰਚਨਾ ਤੋਂ ਪਹਿਲਾਂ ਈਸ਼ਵਰ ਨੇ ਫ਼ਰਿਸ਼ਤਿਆਂ ਦੀ ਰਚਨਾ ਕੀਤੀ। ਇਨ੍ਹਾਂ ਵਿਚੋਂ ਪਲੀਤ ਹੋਣ ਤੇ ਕੁਝ ਨਰਕ ਵਿਚ ਸੁੱਟ ਦਿੱਤੇ ਗਏ ਜਿਨ੍ਹਾਂ ਨੂੰ ਨਰਕ ਦੇ ਦੂਤ ਕਹਿੰਦੇ ਹਨ। ਸ਼ੈਤਾਨ ਇਨ੍ਹਾਂ ਦਾ ਨੇਤਾ ਹੈ (ਵੇਖੋ ਸ਼ੈਤਾਨ)।

ਮਨੁੱਖ ਦੀ ਰਚਨਾ ਇਸ ਲਈ ਹੋਈ ਸੀ ਕਿ ਉਹ ਕੁਝ ਸਮਾਂ ਸੰਸਾਰ ਵਿਚ ਰਹਿਣ ਤੋਂ ਪਿੱਛੋਂ ਸਵਰਗ ਵਿਚ ਈਸ਼ਵਰ ਦੇ ਆਨੰਦ ਦਾ ਭਾਗੀ ਬਣ ਜਾਵੇ। ਪਹਿਲੇ ਮਨੁੱਖ ਆਦਮ ਵੱਲੋਂ ਬਗ਼ਾਵਤ ਕਰਨ ਨਾਲ ਪਾਪ ਦਾ ਪ੍ਰਵੇਸ਼ ਹੋ ਜਾਣ ਤੇ ਮੁਕਤੀ ਦਾ ਰਾਹ ਬੰਦ ਹੋ ਗਿਆ। ਈਸਾ ਨੇ ਮਨੁੱਖ ਦੇ ਪਾਪਾਂ ਦਾ ਪ੍ਰਾਸ਼ਚਿਤ ਕੀਤਾ ਅਤੇ ਸਭ ਨੂੰ ਈਸ਼ਵਰ ਦੀ ਕਿਰਪਾ ਦਾ ਹੱਕਦਾਰ ਬਣਾਇਆ ਜਿਨ੍ਹਾਂ ਰਾਹੀਂ ਮਨੁੱਖ ਪਰਮਗਤੀ ਪ੍ਰਾਪਤ ਕਰ ਸਕਦਾ ਹੈ। ਜੋ ਮਨੁੱਖ ਆਪਣੇ ਪਾਪਾਂ ਲਈ ਪਛਤਾਵਾ ਕਰਨ ਤੋਂ ਇਨਕਾਰ ਕਰੇਗਾ ਉਹ ਨਰਕ ਵਿਚ ਜਾਵੇਗਾ (ਵੇਖੋ ਨਰਕ)। ਈਸਾਈਆਂ ਅਨੁਸਾਰ ਮਨੁੱਖ ਦੀ ਅਮਰ ਆਤਮਾ ਇਕ ਵਾਰ ਹੀ ਮਨੁੱਖੀ ਸਰੀਰ ਵਿਚ ਆ ਕੇ ਜੀਵਨ ਬਤੀਤ ਕਰਦੀ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਕਿਆਮਤ ਦੇ ਦਿਨ ਸਭ ਮਨੁੱਖ ਸਰੀਰ ਸਮੇਤ ਉੱਠਣਗੇ ਅਤੇ ਈਸਾ ਮਸੀਹ ਉਨ੍ਹਾਂ ਦਾ ਇਨਸਾਫ਼ ਕਰਨ ਲਈ ਸਵਰਗ ਤੋਂ ਉਤਰਨਗੇ।

ਈਸਾਈ ਧਰਮ ਵਿਚ ਕਰਮਕਾਂਡ ਦੀ ਲੋੜ ਨਹੀਂ ਹੁੰਦੀ। ਪੂਜਾ ਪ੍ਰਣਾਲੀ ਦਾ ਕੇਂਦਰ 'ਹੋਲੀ ਮਾਸ' ਹੈ ਜਿਸ ਵਿਚ ਰਹੱਸਮਈ ਢੰਗ ਨਾਲ ਸੂਲੀ ਦੀ ਕੁਰਬਾਨੀ ਫਹਿਰਾਈ ਜਾਂਦੀ ਹੈ। ਕਈ ਵੱਖ ਵੱਖ ਸੰਸਕਾਰ ਹੁੰਦੇ ਹਨ ਜਿਨ੍ਹਾਂ ਵਿਚੋਂ ਬਪਤਿਸਮਾ ਸਭ ਈਸਾਈ ਸੰਪ੍ਰਦਾਵਾਂ ਵਿਚ ਪ੍ਰਚਲਿਤ ਹੈ। ਈਸਾਈਆਂ ਵਿਚ ਉਤਸਵ ਵੀ ਹੁੰਦੇ ਹਨ। ਇਹ ਸਭ ਕੁਝ ਹੁੰਦੇ ਹੋਏ ਵੀ ਇਹ ਗੱਲ ਯਾਦ ਰੱਖਣਯੋਗ ਹੈ ਕਿ ਈਸਾ ਨੇ ਨੈਤਿਕਤਾ ਨੂੰ ਹੀ ਧਾਰਮਿਕ ਜੀਵਨ ਦਾ ਆਧਾਰ ਮੰਨਿਆ ਹੈ। ਇਸ ਲਈ ਈਸਾਈ ਧਰਮ ਵਿਚ ਮੂਸਾ ਦੇ ਦਸ ਨਿਯਮਾਂ ਦੀ ਬਹੁਤ ਮਹੱਤਤਾ ਹੈ (ਵੇਖੋ ਮੂਸਾ)। ਈਸਾ ਅਨੁਸਾਰ ਉਨ੍ਹਾਂ ਨਿਯਮਾਂ ਦਾ ਸਾਰ

ਇਹ ਹੈ ਕਿ ਮਨੁੱਖ ਈਸ਼ਵਰ ਨਾਲ ਵੱਧ ਤੋਂ ਵੱਧ ਪ੍ਰੇਮ ਰੱਖੇ ਅਤੇ ਹੋਰ ਸਭ ਮਨੁੱਖਾਂ ਨਾਲ ਪਿਆਰ ਕਰੇ।

ਹ. ਪੁ.– ਐਨ. ਬ੍ਰਿ. ਮਾ. 5:371

**ਈਸਾਈ ਧਰਮ-ਯੁੱਧ** : ਪੱਛਮੀ ਯੂਰਪ ਦੇ ਈਸਾਈਆਂ ਨੇ 1096 ਈ. ਅਤੇ 1291 ਈ. ਦੇ ਵਿਚਕਾਰ ਆਪਣੇ ਧਰਮ ਦੀ ਪਵਿੱਤਰ ਧਰਤੀ ਫ਼ਲਸਤੀਨ ਅਤੇ ਉਸ ਦੀ ਰਾਜਧਾਨੀ ਯੋਰੋਸ਼ਲਮ ਵਿੱਚ ਵਾਕਿਆ ਈਸਾ ਦੀ ਸਮਾਧੀ ਦਾ ਗਿਰਜਾ ਘਰ ਮੁਸਲਮਾਨਾਂ ਤੋਂ ਵਾਪਸ ਖੋਹਣ ਅਤੇ ਆਪਣੇ ਕਬਜ਼ੇ ਵਿਚ ਲੈਣ ਦੇ ਯਤਨਾਂ ਲਈ ਲੜਾਈਆਂ ਕੀਤੀਆਂ, ਉਨ੍ਹਾਂ ਨੂੰ ਧਰਮ-ਯੁੱਧ ਕਹਿੰਦੇ ਹਨ। ਇਤਿਹਾਸਕਾਰਾਂ ਨੇ ਅਜਿਹੇ ਅੱਠ ਧਰਮ-ਯੁੱਧ ਮੰਨੇ ਹਨ।

ਈਸਾਈਆਂ ਦੀ ਯਾਤਰਾ ਦੀ ਪਹਿਲੀ ਮੰਜ਼ਲ ਯੋਰੋਸ਼ਲਮ ਸ਼ਹਿਰ ਵਿਚ ਉਹ ਵੱਡਾ ਗਿਰਜਾਘਰ ਸੀ ਜੋ ਰੋਮ ਦੇ ਪਹਿਲੇ ਈਸਾਈ ਸ਼ਹਿਨਸ਼ਾਹ ਕਾਂਸਟੈਨਟੀਨ ਮਹਾਨ ਦੀ ਮਾਂ ਨੇ ਈਸਾ ਦੀ ਸਮਾਧੀ ਦੇ ਨੇੜੇ ਬਣਵਾਇਆ ਸੀ।

ਇਹ ਇਲਾਕਾ ਰੋਮ ਦੇ ਸਾਮਰਾਜ ਵਿਚ ਸ਼ਾਮਲ ਸੀ ਜਿਸ ਦੇ ਹੁਕਮਰਾਨ ਚੌਥੀ ਸਦੀ ਈਸਵੀ ਵਿਚ ਈਸਾਈ ਹੋ ਗਏ ਸਨ। ਸੱਤਵੀਂ ਸਦੀ ਵਿਚ ਇਸਲਾਮ ਦਾ ਪ੍ਰਚਾਰ ਬੜੀ ਤੇਜ਼ੀ ਨਾਲ ਹੋਇਆ ਅਤੇ ਪੈਗ਼ੰਬਰ ਦੇ ਉੱਤਰ-ਅਧਿਕਾਰੀ ਖ਼ਲੀਫ਼ਿਆਂ ਨੇ ਦੂਰ ਦੂਰ ਦੇ ਦੇਸ਼ਾਂ ਵਿੱਚ ਆਪਣੀਆਂ ਹਕੂਮਤਾਂ ਕਾਇਮ ਕੀਤੀਆਂ। ਫ਼ਲਸਤੀਨੀ ਪੈਗ਼ੰਬਰ ਦੇ ਸੰਸਾਰ ਤਿਆਗਣ ਤੋਂ ਛੇਤੀ ਹੀ ਮਗਰੋਂ 637 ਈ. ਵਿੱਚ ਇਹ ਇਲਾਕਾ ਉਨ੍ਹਾਂ ਦੇ ਅਧੀਨ ਹੋ ਗਿਆ ਸੀ।

ਮੁਸਲਮਾਨ ਵੀ ਈਸਾ ਨੂੰ ਈਸ਼ਵਰ ਦਾ ਪੈਗ਼ੰਬਰ ਮੰਨਦੇ ਹਨ; ਨਾਲ ਹੀ ਅਰਬ ਲੋਕ ਸਹਿਣਸ਼ੀਲ ਵੀ ਸਨ ਜਿਸ ਕਾਰਨ ਈਸਾਈਆਂ ਨੂੰ ਆਪਣੀ ਪਵਿੱਤਰ ਧਰਤੀ ਦੀ ਯਾਤਰਾ ਕਰਨ ਵਿਚ ਕੋਈ ਔਕੜ ਜਾਂ ਕਠਿਨਾਈ ਵੀ ਨਹੀਂ ਸੀ ਹੋਈ ਪਰ ਗਿਆਰ੍ਹਵੀਂ ਸਦੀ ਵਿੱਚ ਹਾਲਾਤ ਬਦਲ ਗਏ। ਮੱਧ ਏਸ਼ੀਆਈ ਤੁਰਕ ਜਾਤੀ ਦੀ ਆਬਾਦੀ ਬਹੁਤ ਵਧੀ ਅਤੇ ਫੈਲੀ। ਇਸਲਾਮ ਨੂੰ ਅਪਣਾ ਲੈਣ ਨਾਲ ਇਸ ਦੀ ਤਾਕਤ ਹੋਰ ਵੀ ਵੱਧ ਗਈ। ਆਪਣੇ ਸਰਦਾਰ ਸਲਜੂਕ ਦੀ ਅਗਵਾਈ ਵਿਚ ਇਨ੍ਹਾਂ ਨੇ ਕਈ ਹੋਰ ਦੇਸ਼ਾਂ ਸਮੇਤ ਫ਼ਲਸਤੀਨ ਤੇ ਵੀ ਕਬਜ਼ਾ ਕੀਤਾ ਅਤੇ ਯੋਰੋਸ਼ਲਮ ਤੇ ਉਥੋਂ ਦੀਆਂ ਪਵਿੱਤਰ ਥਾਵਾਂ 1071 ਈ. ਵਿਚ ਉਨ੍ਹਾਂ ਦੇ ਕਬਜ਼ੇ ਵਿਚ ਆ ਗਈਆਂ। ਇਸ ਸਮੇਂ ਈਸਾਈਆਂ ਦੇ ਯਾਤਰਾ ਕਰਨ ਵਿਚ ਔਕੜਾਂ ਪੈਦਾ ਹੋ ਗਈਆਂ।

ਦੂਜੇ ਪਾਸੇ ਪੱਛਮੀ ਯਰੂਪ ਵਿਚ ਨਾਰਮਨਾਂ ਦੀ ਤਾਕਤ ਵਧਣ ਲੱਗੀ। ਨਾਰਮਨ, ਇੰਗਲੈਂਡ ਦੇ ਹੁਕਮਰਾਨ ਬਣ ਗਏ। ਸੰਨ 1072 ਦੇ ਲਗਭਗ ਉਨ੍ਹਾਂ ਨੇ ਸਿਸਲੀ ਟਾਪੂ ਮੁਸਲਮਾਨਾਂ ਤੋਂ ਜਿੱਤਿਆ ਅਤੇ ਉਸ ਨਾਲ ਮਿਲੇ ਹੋਏ ਇਟਲੀ ਦੇ ਦੱਖਣੀ ਹਿੱਸੇ ਉੱਤੇ ਵੀ ਕਬਜ਼ਾ ਕਰ ਲਿਆ। ਇਸ ਦੇ ਸਿੱਟੇ ਵਜੋਂ ਭੂ-ਮੱਧ ਸਾਗਰ ਜੋ ਪਹਿਲਾਂ ਮੁਸਲਮਾਨ ਹੁਕਮਰਾਨਾਂ ਦੇ ਅਸਰ ਹੇਠ ਸੀ, ਈਸਾਈਆਂ ਲਈ ਖੁਲ੍ਹ ਗਿਆ। ਇਟਲੀ ਦੇ ਕਈ ਸੁਤੰਤਰ ਸ਼ਹਿਰ ਵਪਾਰਕ ਕੇਂਦਰ ਸਨ ਅਤੇ ਉਹ ਹੁਣ ਹੋਰ ਵੀ ਉੱਨਤੀ ਕਰਨ ਲੱਗੇ। ਇਨ੍ਹਾਂ ਵਿੱਚੋਂ ਵੈਨਿਸ, ਜੈਨੋਆ ਅਤੇ ਪੀਸਾ ਮਸ਼ਹੂਰ ਹਨ। ਉਨ੍ਹਾਂ ਦੀ ਸਮੁੰਦਰੀ ਤਾਕਤ ਵਧੀ ਅਤੇ ਈਸਾਈਆਂ ਨੂੰ ਆਪਣੀ ਪਵਿੱਤਰ ਧਰਤੀ ਵੱਲ ਜਾਣ ਦਾ ਇਕ ਰਾਹ ਮਿਲ ਗਿਆ।

ਈਸਾਈਆਂ ਵਿਚ ਫੁੱਟ ਹੋਣ ਕਾਰਨ 395 ਈ. ਵਿਚ ਰੋਮਨ ਸਲਤਨਤ ਦੋ ਹਿੱਸਿਆਂ ਵਿਚ ਵੰਡੀ ਗਈ ਸੀ। ਪੱਛਮੀ ਹਿੱਸੇ ਦੀ ਰਾਜਧਾਨੀ ਰੋਮ ਸੀ। ਸੰਨ 476 ਵਿੱਚ ਉੱਤਰ ਦੀਆਂ ਬਰਬਰ ਕੌਮਾਂ ਦੇ ਹਮਲੇ ਨਾਲ ਇਸ ਹਿੱਸੇ ਦੇ ਟੁਕੜੇ ਟੁਕੜੇ ਹੋ ਗਏ ਪਰ ਪੋਪ ਦਾ ਅਸਰ ਕਾਇਮ ਰਿਹਾ ਅਤੇ ਇਨ੍ਹਾਂ ਕੌਮਾਂ ਦੇ ਈਸਾਈ ਹੋਣ ਨਾਲ ਇਹ ਅਸਰ ਹੋਰ ਵੀ ਵੱਧ ਗਿਆ। ਇਥੋਂ ਤਕ ਕਿ ਪੱਛਮੀ ਹਿੱਸਾ ਪੋਪ ਦੀ ਸਰਦਾਰੀ ਹੇਠ ਆ ਗਿਆ। ਇਸ ਦੇ ਹੁਕਮਰਾਨ ਪੋਪ ਤੋਂ ਅਸ਼ੀਰਵਾਦ ਲੈਂਦੇ ਹੁੰਦੇ ਸਨ ਅਤੇ ਜੇ ਪੋਪ ਕਿਸੇ ਹੁਕਮਰਾਨ ਨਾਲ ਨਾਰਾਜ਼ ਹੋ ਜਾਂਦਾ ਤਾਂ ਉਸ ਹੁਕਮਰਾਨ ਨੂੰ ਪ੍ਰਾਸ਼ਚਿਤ ਕਰਨਾ ਪੈਂਦਾ ਸੀ ਅਤੇ ਜੁਰਮਾਨੇ ਵਜੋਂ ਕਾਫ਼ੀ ਦੌਲਤ ਵੀ ਪੋਪ ਨੂੰ ਦੇਣੀ ਪੈਂਦੀ ਸੀ। ਇਸ ਇਲਾਕੇ ਦੇ ਹੁਕਮਰਾਨਾਂ ਵਿੱਚੋਂ ਇਕ ਸ਼ਹਿਨਸ਼ਾਹ ਚੁਣਿਆ ਜਾਂਦਾ ਸੀ ਜਿਸ ਨੂੰ ਪੋਪ ਦਾ ਸਹਿਕਾਰੀ ਮੰਨਿਆ ਜਾਂਦਾ ਸੀ ਅਤੇ ਉਸ ਨੂੰ ਪਵਿੱਤਰ ਸ਼ਹਿਨਸ਼ਾਹ ਕਹਿੰਦੇ ਸਨ।

ਈਸਾਈ ਸੰਸਾਰ ਦੇ ਪੂਰਬੀ ਹਿੱਸੇ ਦੀ ਰਾਜਧਾਨੀ ਕੁਸਤੁਨਤੁਨੀਆਂ ਵਿਚ ਸੀ ਅਤੇ ਇਥੇ ਯੂਨਾਨੀ ਕੌਮ ਦੇ ਸ਼ਹਿਨਸ਼ਾਹ ਰਾਜ ਕਰਦੇ ਸਨ। ਪੂਰਬੀ ਯੂਰਪ ਤੋਂ ਇਲਾਵਾ ਉਨ੍ਹਾਂ ਦੀ ਹਕੂਮਤ ਏਸ਼ੀਆ ਕੋਚਕ ਉੱਤੇ ਵੀ ਸੀ। ਤੁਰਕਾਂ ਨੇ ਏਸ਼ੀਆ ਕੋਚਕ ਦੇ ਬਹੁਤੇ ਹਿੱਸੇ ਉੱਤੇ ਕਬਜ਼ਾ ਕਰ ਲਿਆ ਸੀ ਅਤੇ ਕੇਵਲ ਰਾਜਧਾਨੀ ਦੇ ਆਸ ਪਾਸ ਦਾ ਅਤੇ ਕੁਝ ਸਮੁੰਦਰੀ ਕੰਢੇ ਦਾ ਇਲਾਕਾ ਹੀ ਸ਼ਹਿਨਸ਼ਾਹ ਦੇ ਕਬਜ਼ੇ ਵਿੱਚ ਰਹਿ ਗਿਆ ਸੀ। ਸ਼ਹਿਨਸ਼ਾਹ ਨੇ ਇਸ ਸੰਕਟ ਵਿੱਚ ਪੱਛਮੀ ਈਸਾਈਆਂ ਦੀ ਮਦਦ ਮੰਗੀ। ਰੋਮ ਦਾ ਪੋਪ ਆਪ ਵੀ ਪਵਿੱਤਰ ਧਰਤੀ ਨੂੰ ਤੁਰਕਾਂ ਤੋਂ ਆਜ਼ਾਦ ਕਰਵਾਉਣਾ ਚਾਹੁੰਦਾ ਸੀ। ਆਮਯੈਂ ਦੇ ਵਸਨੀਕ ਪੀਟਰ ਹਰਮਿਟ ਨਾਂ ਦੇ ਇਕ ਪ੍ਰਚਾਰਕ ਨੇ ਫਰਾਂਸ ਤੇ ਇਟਲੀ ਵਿਚ ਧਰਮ-ਯੁੱਧਾਂ ਲਈ ਜਨਤਾ ਨੂੰ ਉਭਾਰਿਆ। ਇਸ ਦੇ ਸਿੱਟੇ ਵਜੋਂ ਲਗਭਗ ਛੇ ਲੱਖ ਧਰਮ-ਯੋਧੇ ਤਿਆਰ ਹੋ ਗਏ। ਈਸਾਈ ਸੰਸਾਰ ਦੇ ਪੂਰਬੀ ਅਤੇ ਪੱਛਮੀ ਹਿੱਸਿਆਂ ਵਿਚ ਧਾਰਮਿਕ ਮਤਭੇਦ ਇੰਨਾ ਜ਼ਿਆਦਾ ਸੀ ਕਿ 1054 ਈ. ਵਿਚ ਰੋਮ ਦੇ ਪੋਪ ਅਤੇ ਕਾਂਸਟੈਨਟੀਨ ਦੇ ਪੈਟਰੀਆਰਕ ਜੋ ਪੂਰਬੀ ਈਸਾਈਆਂ ਦਾ ਮੁਖੀ ਸੀ, ਨੇ ਇਕ ਦੂਜੇ ਨੂੰ ਜਾਤੀ ਵਿਚੋਂ ਛੇਕ ਦਿੱਤਾ। ਪੱਛਮ ਦੀ ਉੱਨਤੀ ਕਰ ਰਹੀ ਰਾਜਨੀਤਿਕ ਕੌਮ ਅਰਥਾਤ ਨਾਰਮ ਯੂਨਾਨੀ ਕੌਮ ਦੇ ਪੂਰਬੀ ਸ਼ਹਿਨਸ਼ਾਹ ਨੂੰ ਨਿਕੰਮਾ ਸਮਝਦੀ ਸੀ। ਉਨ੍ਹਾਂ ਦਾ ਖ਼ਿਆਲ ਸੀ ਕਿ ਸਲਤਨਤ ਵਿਚ ਨਾਰਮਨ ਹਕੂਮਤ ਕਾਇਮ ਹੋਣ ਤੇ ਹੀ ਤੁਰਕਾਂ ਨੂੰ ਲੜਾਈ ਵਿਚ ਹਰਾਇਆ ਜਾ ਸਕਦਾ ਹੈ। ਇਨ੍ਹਾਂ ਵਿਰੋਧਾਂ ਅਤੇ ਮੱਤਭੇਦਾਂ ਦਾ ਧਰਮ-ਯੁੱਧਾਂ ਦੇ ਇਤਿਹਾਸ ਤੇ ਬਹੁਤ ਅਸਰ ਪਿਆ।

**ਪਹਿਲਾ ਧਰਮ-ਯੁੱਧ** (1096-1099)—ਇਸ ਵਿੱਚ ਦੋ ਤਰ੍ਹਾਂ ਦੇ ਧਰਮ-ਯੁੱਧ ਸ਼ਾਮਲ ਹੋਏ। ਇਕ ਤਾਂ ਲੱਖਾਂ ਦੀ ਗਿਣਤੀ ਵਿਚ ਜਰਮਨੀ, ਫਰਾਂਸ ਅਤੇ ਇਟਲੀ ਦੇ ਆਮ ਲੋਕ ਸਨ ਜਿਨ੍ਹਾਂ ਵਿਚੋਂ ਬਹੁਤੇ ਪੋਪ ਅਤੇ ਪੀਟਰ ਦੇ ਪ੍ਰੇਰਣ ਤੇ ਆਪਣੇ ਬਾਲ ਬੱਚਿਆਂ ਸਮੇਤ ਗੱਡਿਆਂ ਉੱਤੇ ਸਾਮਾਨ ਲੱਦ ਕੇ ਪੀਟਰ ਅਤੇ ਹੋਰ ਲੀਡਰਾਂ ਦੇ ਪਿੱਛੇ ਅਪ੍ਰੈਲ , ਮਈ 1096 ਵਿਚ ਖ਼ੁਸ਼ਕੀ ਦੇ ਰਸਤੇ ਪਵਿੱਤਰ ਧਰਤੀ ਵੱਲ ਰਵਾਨਾ ਹੋਏ। ਇਨ੍ਹਾਂ ਵਿੱਚੋਂ ਬਹੁਤੇ ਅੱਖੜ ਸਨ ਅਤੇ ਦੂਜੇ ਧਰਮਾਂ ਵਾਲਿਆਂ ਪ੍ਰਤੀ ਇਨ੍ਹਾਂ ਦੇ ਦਿਲਾਂ ਵਿਚ ਬਹੁਤ ਨਫ਼ਰਤ ਸੀ। ਇਨ੍ਹਾਂ ਕੋਲ ਖੁਰਾਕ ਅਤੇ ਆਵਾਜਾਈ ਦੇ ਸਾਧਨਾਂ ਦੀ ਕਮੀ ਸੀ। ਸੋ ਇਹ ਰਾਹ ਵਿਚ ਲੁੱਟ ਖਸੁੱਟ ਕਰਦੇ ਅਤੇ ਯਹੂਦੀਆਂ ਨੂੰ ਕਤਲ ਕਰਦੇ ਗਏ ਅਤੇ ਇਨ੍ਹਾਂ ਵਿਚੋਂ ਬਹੁਤੇ ਆਪ ਵੀ ਮਾਰੇ ਗਏ। ਇਨ੍ਹਾਂ ਦਾ ਇਹ ਸੁਭਾਅ ਦੇਖ ਕੇ ਪੂਰਬੀ ਸ਼ਹਿਨਸ਼ਾਹ ਨੇ ਹੀ ਕਾਂਸਟੈਨਟੀਨ ਪਹੁੰਚਣ ਤੇ ਇਨ੍ਹਾਂ ਨੂੰ ਦੂਜੇ ਦਲ ਦੀ ਉਡੀਕ ਕੀਤੇ ਬਗ਼ੈਰ ਬਾਸਪੋਰਸ ਦੇ ਪਾਰ ਉਤਾਰ ਦਿੱਤਾ। ਉਥੋਂ ਵੱਧ ਕੇ ਤੁਰਕੀ ਇਲਾਕੇ ਵਿਚ ਜਾਣ ਤੇ ਉਹ ਤੁਰਕਾਂ ਹੱਥੋਂ ਮਾਰੇ ਗਏ।

ਦੂਜਾ ਦਲ ਪੱਛਮੀ ਯੂਰਪ ਦੇ ਸਿਆਣੇ ਬਾਦਸ਼ਾਹਾਂ ਦੀਆਂ ਫ਼ੌਜਾਂ ਦਾ ਸੀ ਜੋ ਵੱਖ ਵੱਖ ਰਸਤਿਆਂ ਤੋਂ ਕਾਂਸਟੈਨਟੀਨ ਪਹੁੰਚੇ। ਇਨ੍ਹਾਂ ਦੇ ਨਾਂ ਇਹ ਹਨ– (1) ਲਾਰੇਨ ਦਾ ਡਿਊਕ ਗਾਡਫ੍ਰੇ ਅਤੇ ਉਸ ਦਾ ਭਰਾ ਬਾਲਡਵਿਨ (2) ਦੱਖਣੀ ਫ਼ਰਾਂਸ ਦੇ ਤੁਲੂ ਦਾ ਡਿਊਕ ਰੇਮੋ

(3) ਸਿਸਲੀ ਦੇ ਜੇਤੂ ਨਾਰਮਨਾਂ ਦਾ ਲੀਡਰ ਬੋਹੇਮੋਂ ਜੋ ਪੂਰਬੀ ਸ਼ਹਿਨਸ਼ਾਹ ਦੀ ਥਾਂ ਲੈਣ ਦਾ ਚਾਹਵਾਨ ਸੀ। ਪੂਰਬੀ ਸ਼ਹਿਨਸ਼ਾਹ ਨੇ ਇਨ੍ਹਾਂ ਫ਼ੌਜਾਂ ਨੂੰ ਆਵਾਜਾਈ ਆਦਿ ਦੀਆਂ ਸਹੂਲਤਾਂ ਅਤੇ ਫ਼ੌਜੀ ਸਹਾਇਤਾ ਦੇਣ ਦੇ ਬਦਲੇ ਇਨ੍ਹਾਂ ਤੋਂ ਇਹ ਇਕਰਾਰ ਲਿਆ ਕਿ ਉਸ ਦੀ ਸਲਤਨਤ ਦਾ ਉਹ ਇਲਾਕਾ ਜੋ ਤੁਰਕਾਂ ਨੇ ਹਥਿਆ ਲਿਆ ਸੀ, ਮੁੜ ਜਿੱਤੇ ਜਾਣ ਤੇ ਸ਼ਹਿਨਸ਼ਾਹ ਨੂੰ ਵਾਪਸ ਦੇ ਦਿੱਤਾ ਜਾਵੇਗਾ। ਭਾਵੇਂ ਇਹ ਇਕਰਾਰ ਪੂਰੀ ਤਰ੍ਹਾਂ ਪੂਰਾ ਨਾ ਹੋਇਆ ਅਤੇ ਸ਼ਹਿਨਸ਼ਾਹ ਤੋਂ ਯੋਗ ਸਹਾਇਤਾ ਨਾ ਮਿਲੀ ਫਿਰ ਵੀ ਧਰਮ-ਯੁੱਧ ਫ਼ੌਜਾਂ ਨੂੰ ਇਸ ਲੜਾਈ ਵਿਚ ਕਾਫ਼ੀ ਸਫ਼ਲਤਾ ਮਿਲੀ। ਸਭ ਤੋਂ ਪਹਿਲਾਂ ਉਨ੍ਹਾਂ ਦਾ ਸਾਹਮਣਾ ਹੁੰਦਿਆਂ ਹੀ ਤੁਰਕਾਂ ਨੇ ਨਿਕਾਇਆ ਸ਼ਹਿਰ ਅਤੇ ਉਸ ਨਾਲ ਸਬੰਧਤ ਇਲਾਕੇ ਸ਼ਹਿਨਸ਼ਾਹ ਨੂੰ ਦੇ ਦਿੱਤੇ ਫਿਰ ਫ਼ੌਜਾਂ ਨੇ ਦੋਰੀਲੀਅਮ ਦੇ ਸਥਾਨ ਤੇ ਤੁਰਕਾਂ ਨੂੰ ਹਰਾਇਆ ਅਤੇ ਉਥੋਂ ਐਂਟੀਅੱਕ ਪਹੁੰਚ ਕੇ ਅੱਠ ਮਹੀਨਿਆਂ ਦੇ ਘੇਰੇ ਪਿੱਛੋਂ ਉਸ ਨੂੰ ਜਿੱਤ ਲਿਆ। ਇਸ ਤੋਂ ਪਹਿਲਾਂ ਹੀ ਬਾਲਡਵਿਨ ਨੇ ਆਪਣੀ ਫ਼ੌਜ ਵੱਖ ਕਰ ਲਈ ਤੇ ਪੂਰਬ ਵੱਲ ਆਰਮੀਨਿਆ ਦੀ ਸਹਾਇਤਾ ਨਾਲ ਐਡੇਸਾ ਦੇ ਇਲਾਕੇ ਤੇ ਕਬਜ਼ਾ ਕਰ ਲਿਆ।

ਨਵੰਬਰ, 1098 ਵਿਚ ਧਰਮ-ਯੁੱਧ ਫ਼ੌਜਾਂ ਐਂਟੀਅੱਕ ਤੋਂ ਚਲ ਕੇ ਰਾਹ ਵਿਚ ਵਾਕਿਆ ਤ੍ਰਿਪੋਲੀ, ਸੋਰ, ਅੱਕਾ ਅਤੇ ਕੈਸਰੀਆ ਦੇ ਹਾਕਮਾਂ ਤੋਂ ਤਾਵਾਨ ਲੈਂਦੀਆਂ ਹੋਈਆਂ ਜੂਨ, 1099 ਈ. ਵਿੱਚ ਯੋਰੋਸ਼ਲਮ ਪਹੁੰਚੀਆਂ ਅਤੇ ਪੰਜ ਹਫ਼ਤੇ ਦੇ ਘੇਰੇ ਪਿੱਛੋਂ 15 ਜੁਲਾਈ, 1099 ਈ. ਨੂੰ ਉਸ ਉੱਤੇ ਕਬਜ਼ਾ ਕਰ ਲਿਆ। ਇਨ੍ਹਾਂ ਨੇ ਸ਼ਹਿਰ ਦੇ ਮੁਸਲਮਾਨ ਅਤੇ ਯਹੂਦੀ ਵਸਨੀਕਾਂ ਨੂੰ ਇਸਤਰੀਆਂ ਅਤੇ ਬੱਚਿਆਂ ਸਮੇਤ ਕਤਲ ਕਰ ਦਿੱਤਾ।

ਇਸ ਜਿੱਤ ਪਿੱਛੋਂ ਧਰਮ-ਯੋਧਿਆਂ ਨੇ ਜਿੱਤੇ ਹੋਏ ਇਲਾਕਿਆਂ ਵਿਚ ਚਾਰ ਰਾਜ ਕਾਇਮ ਕੀਤੇ। ਪੂਰਬੀ ਰੋਮਨ ਸ਼ਹਿਨਸ਼ਾਹ ਤਾਂ ਇਸ ਤੋਂ ਖ਼ੁਸ਼ ਨਾ ਹੋਇਆ ਪਰ ਇਨ੍ਹਾਂ ਹਕੂਮਤਾਂ ਨੂੰ ਵੈਨਿਸ, ਜੈਨੋਆ ਆਦਿ ਸਮਕਾਲੀ ਵੱਡੀਆਂ ਤਾਕਤਾਂ ਦੀ ਸਮੁੰਦਰੀ ਫ਼ੌਜ ਦੀ ਮਦਦ ਮਿਲਦੀ ਸੀ ਜਿਨ੍ਹਾਂ ਦਾ ਵਪਾਰ ਇਨ੍ਹਾਂ ਦੇ ਸਹਾਰੇ ਏਸ਼ੀਆ ਵਿਚ ਫੈਲਦਾ ਹੈ। ਇਸ ਤੋਂ ਇਲਾਵਾ ਦੋ ਧਰਮ-ਸੈਨਾਵਾਂ ਦੇ ਦਲ ਇਨ੍ਹਾਂ ਦੇ ਸਹਾਇਕ ਸਨ ਜੋ ਧਰਮ ਅਸਥਾਨਾਂ ਦੇ ਰਾਖੇ ਅਤੇ ਸਿਹਤ ਦੇ ਰਾਖੇ ਦੇ ਨਾਂ ਨਾਲ ਮਸ਼ਹੂਰ ਹਨ। ਪਾਦਰੀਆਂ ਅਤੇ ਭਿਕਸ਼ੂਆਂ ਵਾਂਗ ਇਸ ਧਰਮ ਵਿੱਚ ਸਿਪਾਹੀ ਪੋਪ ਤੋਂ ਦੀਖਿਆ ਲੈਂਦੇ ਸਨ ਅਤੇ ਸਾਰੀ ਉਮਰ ਬ੍ਰਹਮਚਾਰੀ ਰਹਿਣ ਅਤੇ ਧਰਮ, ਨਿਆਸਰੀਆਂ ਇਸਤਰੀਆਂ ਤੇ ਬੱਚਿਆਂ ਦੀ ਰੱਖਿਆ ਕਰਨ ਦਾ ਪ੍ਰਣ ਲੈਂਦੇ ਹਨ।

**ਦੂਜਾ ਧਰਮ-ਯੁੱਧ** (1147-1149)—ਸੰਨ 1144 ਵਿਚ ਮੂਸਲ ਦੇ ਤੁਰਕ ਹਾਕਮ ਇਮਾਦੁੱਦੀਨ ਜ਼ੰਗੀ ਨੇ ਐਡੇਸਾ ਨੂੰ ਈਸਾਈ ਹੁਕਮਰਾਨ ਝੋਂ ਖੋਹ ਲਿਆ। ਪੋਪ ਅੱਗੇ ਮਦਦ ਲਈ ਬੇਨਤੀ ਕੀਤੀ ਗਈ ਅਤੇ ਉਸ ਤੋਂ ਹੁਕਮ ਮਿਲਣ ਤੇ ਮਸ਼ਹੂਰ ਸੈਂਟ ਬਰਨਾਰਡ ਨੇ ਧਰਮ-ਯੁੱਧ ਦਾ ਪ੍ਰਚਾਰ ਕੀਤਾ।

ਇਸ ਯੁੱਧ ਵਿੱਚ ਪੱਛਮੀ ਯੂਰਪ ਦੇ ਮਸ਼ਹੂਰ ਬਾਦਸ਼ਾਹ ਫਰਾਂਸ ਦਾ ਲੂਈ ਸੱਤਵਾਂ ਅਤੇ ਜਰਮਨੀ ਦਾ ਕਾਨਰਾਡ ਤੀਜਾ ਸ਼ਾਮਲ ਹੋਏ। ਇਹ ਤਿੰਨ ਲੱਖ ਫ਼ੌਜ ਨਾਲ ਖ਼ੁਸ਼ਕੀ ਰਸਤੇ ਕਾਂਸਟੈਨਟੀਨ ਹੁੰਦੇ ਹੋਏ ਏਸ਼ੀਆ-ਕੋਚਕ ਪਹੁੰਚੇ। ਆਪਣੇ ਆਪਸੀ ਵਿਰੋਧ ਅਤੇ ਪੂਰਬੀ ਸ਼ਹਿਨਸ਼ਾਹ ਦੀ ਉਦਾਸੀਨਤਾ ਕਾਰਨ ਇਨ੍ਹਾਂ ਨੂੰ ਸਫ਼ਲਤਾ ਨਾ ਮਿਲੀ। ਜਰਮਨ ਫ਼ੌਜ ਨੂੰ ਡੋਰੀਲਿਅਮ ਦੀ ਲੜਾਈ ਵਿਚ ਹਾਰ ਹੋਈ ਅਤੇ ਫਰਾਂਸ ਵੀ ਅਗਲੀ ਲੜਾਈ ਵਿਚ ਹਾਰ ਗਿਆ। ਹਾਰੀਆਂ ਫ਼ੌਜਾਂ ਸਮੁੰਦਰ ਦੇ ਰਸਤੇ ਐਂਟੀਅੱਕ ਹੁੰਦੀਆ ਹੋਈਆਂ ਯੋਰੋਸ਼ਲਮ ਪਹੁੰਚੀਆਂ ਅਤੇ ਉੱਥੋਂ ਦੇ ਬਾਦਸ਼ਾਹ ਦੇ ਮਿਲਵਰਤਨ ਨਾਲ ਦਮਿਸ਼ਕ ਨੂੰ ਘੇਰਾ ਪਾਇਆ ਪਰ ਕਬਜ਼ਾ ਕੀਤੇ ਬਗ਼ੈਰ ਹੀ ਦੂਰ ਹਟ ਗਈਆਂ। ਇਸ ਤਰ੍ਹਾਂ ਇਹ ਲੜਾਈ ਬਿਲਕੁਲ ਅਸਫਲ ਰਹੀ।

**ਤੀਜਾ ਧਰਮ-ਯੁੱਧ** (1189-1192)—ਇਸ ਲੜਾਈ ਦਾ ਕਾਰਨ ਤੁਰਕੀ ਦੀ ਸਲਤਨਤ ਦਾ ਵਧਣਾ ਸੀ। ਸੁਲਤਾਨ ਸਲਾਹ-ਉੱਦੀਨ (1139-1193) ਦੀ ਅਗਵਾਈ ਹੇਠ ਉਨ੍ਹਾਂ ਦੀ ਵੱਡੀ ਸਲਤਨਤ ਕਾਇਮ ਹੋ ਗਈ ਜਿਸ ਵਿਚ ਉੱਤਰੀ ਅਫ਼ਰੀਕਾ ਵਿਚ ਮਿਸਰ, ਪੱਛਮੀ ਏਸ਼ੀਆ ਵਿਚ ਫ਼ਲਸਤੀਨ, ਸੀਰੀਆ, ਅਰਬ, ਈਰਾਨ ਅਤੇ ਇਰਾਕ ਸ਼ਾਮਲ ਸਨ। ਉਸ ਨੇ 1187 ਵਿਚ ਯੋਰੋਸ਼ਲਮ ਦੇ ਈਸਾਈ ਬਾਦਸ਼ਾਹ ਨੂੰ ਹਿੱਤਿਨ ਦੀ ਲੜਾਈ ਵਿਚ ਹਰਾ ਕੇ ਕੈਦ ਕਰ ਲਿਆ ਅਤੇ ਯੋਰੋਸ਼ਲਮ ਉੱਤੇ ਕਬਜ਼ਾ ਕਰ ਲਿਆ। ਸਾਹਿਲ ਉੱਤੇ ਵਾਕਿਆ ਸੌਰ ਸ਼ਹਿਰ ਤੇ ਉਸ ਦਾ ਹਮਲਾ ਅਸਫ਼ਲ ਰਿਹਾ ਅਤੇ ਇਸ ਬੰਦਰਗਾਹ ਦਾ 1188 ਈ. ਵਿਚ ਬਚਾਉ ਕਰਨ ਪਿੱਛੋਂ ਈਸਾਈ ਫ਼ੌਜ ਨੇ ਦੂਜੀ ਬੰਦਰਗ਼ਾਹ ਐਕਰੇ ਨੂੰ ਸਲਾਹਉੱਦੀਨ ਤੋਂ ਲੈਣ ਲਈ ਜੂਨ, 1189 ਵਿਚ ਉਸ ਨੂੰ ਘੇਰਾ ਪਾਇਆ ਜੋ 23 ਮਹੀਨੇ ਤਕ ਜਾਰੀ ਰਿਹਾ। ਸਲਾਹਉੱਦੀਨ ਨੇ ਘੇਰਾ ਪਾਉਣ ਵਾਲੀ ਫ਼ੌਜ ਨੂੰ ਘੇਰੇ ਵਿਚ ਲੈ ਲਿਆ। ਜਦ ਅਪ੍ਰੈਲ, 1191 ਈ. ਵਿਚ ਫਰਾਂਸ ਦੀ ਫ਼ੌਜ ਅਤੇ ਜੂਨ ਵਿਚ ਇੰਗਲੈਂਡ ਦੀ ਫ਼ੌਜ ਪਹੁੰਚੀ ਤਾਂ ਸਲਾਹਉੱਦੀਨ ਨੇ ਆਪਣੀ ਫ਼ੌਜ ਹਟਾ ਲਈ ਅਤੇ ਇਸ ਤਰ੍ਹਾਂ ਯੋਰੋਸ਼ਲਮ ਦੇ ਰਾਜ ਵਿਚੋਂ (ਜੋ 1099 ਵਿਚ ਕਾਇਮ ਹੋਏ ਚਾਰ ਫ਼ਰੰਗੀ ਰਾਜਾਂ ਵਿੱਚੋਂ ਵੱਡਾ ਸੀ) ਉਹ ਸਾਹਿਲੀ ਭਾਗ ਹੀ ਬਾਕੀ ਰਹਿ ਗਿਆ ਜਿਸ ਵਿਚ ਅੱਕਾ ਤੇ ਸੌਰ ਦੀਆਂ ਬੰਦਰਗਾਹਾਂ ਸਨ।

ਇਸ ਲੜਾਈ ਲਈ ਯੂਰਪ ਦੇ ਤਿੰਨ ਵੱਡੇ ਬਾਦਸ਼ਾਹਾਂ ਅਰਥਾਤ ਫਰਾਂਸ ਦੇ ਫਿਲਿਪ ਅਗਸਟਸ, ਜਰਮਨੀ ਦੇ ਫ਼੍ਰੈਡਰਿਕ ਬਾਰਬਰੋਸਾ ਤੇ ਇੰਗਲੈਂਡ ਦੇ ਰਿਚਰਡ ਪਹਿਲੇ ਨੇ ਬੜੀ ਤਿਆਰੀ ਕੀਤੀ ਸੀ ਪਰ ਉਹ ਆਪਸੀ ਵਿਰੋਧ ਕਾਰਨ ਅਸਫ਼ਲ ਰਹੇ। ਪਹਿਲਾ ਜਰਮਨ ਸ਼ਹਿਨਸ਼ਾਹ ਫ਼੍ਰੈਡਰਿਕ ਬਾਰਬਰੋਸਾ 1189 ਦੇ ਸ਼ੁਰੂ ਵਿਚ ਹੀ ਆਪਣੇ ਦੇਸ਼ ਤੋਂ ਖ਼ੁਸ਼ਕੀ ਦੇ ਰਸਤੇ ਚੱਲ ਪਿਆ ਅਤੇ ਏਸ਼ੀਆ ਕੋਚਕ ਦੇ ਤੁਰਕੀ ਇਲਾਕੇ ਵਿਚ ਦਾਖ਼ਲ ਹੋ ਕੇ ਉਸ ਨੇ ਕੁਝ ਇਲਾਕਾ ਜਿੱਤ ਵੀ ਲਿਆ ਪਰ ਆਰਮੀਨੀਆ ਦੇ ਦਰਿਆ ਕਾਲੀਸਿੱਡਨਿਸ ਨੂੰ ਪਾਰ ਕਰਨ ਸਮੇਂ ਡੁੱਬ ਕੇ ਮਰ ਗਿਆ। ਉਸ ਦੇ ਕਾਫ਼ੀ ਸਿਪਾਹੀ ਮਾਰੇ ਗਏ ਅਤੇ ਬਹੁਤ ਸਾਰੇ ਭੱਜ ਗਏ। ਬਾਕੀ ਉਸ ਦੇ ਪੁੱਤਰ ਫ਼੍ਰੈਡਰਿਕ ਨਾਲ ਅੱਕਾ ਦੇ ਘੇਰੇ ਵਿਚ ਜਾ ਮਿਲੇ।

ਦੂਜਾ ਫ਼ਰਾਂਸ ਦਾ ਬਾਦਸ਼ਾਹ ਫ਼ਿਲਿਪ ਅਗਸਟਸ ਆਪਣੀ ਫ਼ੌਜ ਜੈਨੋਆ ਬੰਦਰਗਾਹ ਤੋਂ ਜਹਾਜ਼ਾਂ ਉੱਤੇ ਲੈ ਕੇ ਚਲਿਆ ਪਰ ਸਿਸਲੀ ਵਿੱਚ ਇੰਗਲੈਂਡ ਦੇ ਬਾਦਸ਼ਾਹ ਨਾਲ (ਜੋ ਹੁਣ ਤਕ ਉਸ ਦਾ ਮਿੱਤਰ ਸੀ) ਇਕ ਸਾਲ ਝਗੜੇ ਵਿਚ ਖਰਾਬ ਕਰ ਕੇ ਅਪ੍ਰੈਲ, 1191 ਈ. ਵਿੱਚ ਅੱਕਾ ਪਹੁੰਚਿਆ।

ਇਸ ਧਰਮ-ਯੁੱਧ ਵਿਚ ਇੰਗਲੈਂਡ ਦੇ ਬਾਦਸ਼ਾਹ ਰਿਚਰਡ ਪਹਿਲੇ ਨੇ ਬਹੁਤਾ ਹਿੱਸਾ ਲਿਆ। ਉਹ ਫਰਾਂਸ ਦੇ ਇਕ ਇਲਾਕੇ ਦਾ ਡਿਊਕ ਵੀ ਸੀ ਅਤੇ ਆਪਣੇ ਪਿਤਾ ਦੇ ਰਾਜ ਸਮੇਂ ਫਰਾਂਸ ਵਿਚ ਹੀ ਫ਼ੌਜ ਇਕੱਠੀ ਕੀਤੀ ਅਤੇ ਉਹ ਫਰਾਂਸ ਦੀ ਫ਼ੌਜ ਦੇ ਨਾਲ ਹੀ ਸਾਹਿਲ ਤਕ ਗਿਆ। ਇੰਗਲੈਂਡ ਦਾ ਸਮੁੰਦਰੀ ਬੇੜਾ 1189 ਈ. ਵਿੱਚ ਹੀ ਉਥੋਂ ਚੱਲ ਕੇ ਮਾਰਸਈ ਦੀ ਬੰਦਰਗਾਹ ਤੇ ਪਹੁੰਚਿਆ ਹੋਇਆ ਸੀ ਫ਼ੌਜ ਦਾ ਕੁੱਝ ਹਿੱਸਾ ਉਸ ਉੱਤੇ ਅਤੇ ਕੁਝ ਰਿਚਰਡ ਨਾਲ ਇਟਲੀ ਹੁੰਦਾ ਹੋਇਆ ਸਿਸਲੀ ਪਹੁੰਚਿਆ ਜਿੱਥੇ ਫਰਾਂਸ ਦੇ ਬਾਦਸ਼ਾਹ ਨਾਲ ਅਣਬਣ ਹੋ ਜਾਣ ਤੇ ਇਕ ਸਾਲ ਐਵੇਂ ਜ਼ਾਇਆ ਹੋ ਗਿਆ। ਉਹ ਦੋਵੇਂ ਵੱਖ ਵੱਖ ਹੋ ਗਏ ਅਤੇ ਰਿਚਰਡ ਨੇ ਕੁਝ ਸਮਾਂ ਸਾਈਪਰਸ ਦਾ ਟਾਪੂ ਜਿੱਤਣ ਅਤੇ ਆਪਣਾ ਵਿਆਹ ਕਰਨ ਤੇ ਲਾ ਦਿੱਤਾ। ਇ

ਕਾਰਨ ਉਹ ਫਰਾਂਸ ਦੇ ਬਾਦਸ਼ਾਹ ਤੋਂ ਦੋ ਮਹੀਨੇ ਮਗਰੋਂ ਅੱਕਾ ਪਹੁੰਚਿਆ। ਅੱਕਾ ਅਜ਼ਾਦ ਹੋ ਜਾਣ ਤੇ ਬਾਦਸ਼ਾਹਾਂ ਵਿਚ ਮੱਤ-ਭੇਦ ਹੋ ਗਏ। ਫਰਾਂਸ ਦਾ ਬਾਦਸ਼ਾਹ ਵਾਪਸ ਚਲਾ ਗਿਆ। ਰਿਚਰਡ ਨੇ ਇੱਕਲੇ ਹੀ ਮਿਸਰ ਵੱਲ ਵਧਣ ਦਾ ਯਤਨ ਕੀਤਾ, ਜਿਸ ਵਿਚ ਉਸ ਨੇ ਕਈ ਲੜਾਈਆਂ ਲੜੀਆਂ। ਉਹ ਯੇਰੋਸ਼ਲਮ ਦੇ ਨੇੜੇ ਪਹੁੰਚਿਆ ਪਰ ਉਸ ਉੱਤੇ ਘੇਰਾ ਨਾ ਪਾ ਸਕਿਆ। ਉਥੋਂ ਵਾਪਸ ਹੋ ਕੇ ਜਾਫ਼ਾ ਵਿਚ ਉਸ ਨੇ 2 ਸਤੰਬਰ, 1192 ਈ. ਨੂੰ ਸਲਾਹਉੱਦੀਨ ਨਾਲ ਸੰਧੀ ਕਰ ਲਈ ਜਿਸ ਨਾਲ ਈਸਾਈ ਯਾਤਰੀਆਂ ਨੂੰ ਬਿਨਾਂ ਰੋਕ ਯਾਤਰਾ ਕਰਨ ਦੀ ਸਹੂਲਤ ਦੇ ਦਿੱਤੀ ਗਈ ਅਤੇ ਤਿੰਨ ਸਾਲ ਲਈ ਲੜਾਈ ਬੰਦ ਕਰ ਦਿੱਤੀ ਗਈ।

**ਚੌਥਾ ਧਰਮ-ਯੁੱਧ** (1202-1204)—ਇਹ ਲੜਾਈ ਪੋਪ ਇਨੋਸੈਂਟ ਤੀਜੇ ਨੇ ਛੇੜੀ। ਉਸ ਦੀ ਇਹ ਤੀਬਰ ਇੱਛਾ ਸੀ ਕਿ ਈਸਾਈ ਮੱਤ ਦੀਆਂ ਪੂਰਬੀ ਅਤੇ ਪੱਛਮੀ ਦੋਹਾਂ ਸੰਪ੍ਰਦਾਵਾਂ ਨੂੰ ਮਿਲਾ ਕੇ ਇਕ ਕਰ ਦਿੱਤਾ ਜਾਵੇ। ਇਸ ਲਈ ਉਹ ਪੂਰਬੀ ਸ਼ਹਿਨਸ਼ਾਹ ਨੂੰ ਵੀ ਆਪਣੇ ਮਾਤਹਿਤ ਕਰਨਾ ਚਾਹੁੰਦਾ ਸੀ। ਪੋਪ ਦੀ ਤਾਕਤ ਇਸ ਸਮੇਂ ਸਿਖਰ ਤੇ ਸੀ। ਉਹ ਜਿਸ ਰਾਜ ਨੂੰ ਜੋ ਚਾਹੁੰਦਾ ਦੇ ਦਿੰਦਾ ਸੀ। ਉਸ ਦੀ ਇਸ ਨੀਤੀ ਨੂੰ ਉਸ ਸਮੇਂ ਸਮੁੰਦਰੀ ਬੇੜੇ ਅਤੇ ਵਪਾਰ ਵਿਚ ਸਭ ਤੋਂ ਤਕੜੀ ਹਕੂਮਤ ਵੈਨਿਸ ਅਤੇ ਨਾਰਮਨ ਜਾਤੀ ਦੀ ਹਮਦਰਦੀ ਅਤੇ ਸਹਿਯੋਗ ਵੀ ਹਾਸਲ ਸੀ। ਇਸ ਤਰ੍ਹਾਂ ਪੋਪ ਦਾ ਉਦੇਸ਼ ਈਸਾਈ ਧਰਮ ਵਿਚ ਏਕਤਾ ਪੈਦਾ ਕਰ ਕੇ ਮੁਸਲਮਾਨਾਂ ਨੂੰ ਪਵਿੱਤਰ ਧਰਤੀ ਤੋਂ ਕੱਢ ਦੇਣਾ ਸੀ ਪਰ ਉਸ ਦੇ ਸਹਾਇਕਾਂ ਦੇ ਹਿਤ ਰਾਜਨਿਤਿਕ ਅਤੇ ਆਰਥਿਕ ਸਨ।

ਸੰਨ 1202 ਵਿਚ ਪੂਰਬੀ ਸ਼ਹਿਨਸ਼ਾਹ ਇਸਹਾਕ ਨੂੰ ਉਸ ਦੇ ਭਰਾ ਅਲੈਕਸੀਅਸ ਤੀਜੇ ਨੇ ਤਖ਼ਤ ਤੋਂ ਉਤਾਰ ਦਿੱਤਾ ਸੀ ਅਤੇ ਆਪ ਸ਼ਹਿਨਸ਼ਾਹ ਬਣ ਗਿਆ ਸੀ। ਪੱਛਮੀ ਫ਼ੌਜਾਂ ਸਮੁੰਦਰ ਦੇ ਰਸਤੇ ਕੁਸਤੁਨਤੁਨੀਆ ਪਹੁੰਚੀਆਂ ਅਤੇ ਉਨ੍ਹਾਂ ਨੇ ਅਲੈਕਸੀਅਸ ਨੂੰ ਹਰਾ ਕੇ ਇਸਹਾਕ ਨੂੰ ਗੱਦੀ ਤੇ ਬਿਠਾ ਦਿੱਤਾ। ਉਸ ਦੀ ਮੌਤ ਹੋ ਜਾਣ ਤੇ ਕੁਸਤੁਨਤੁਨੀਆ ਨੂੰ ਫਿਰ ਘੇਰਾ ਪਾਇਆ ਗਿਆ ਅਤੇ ਜਿੱਤ ਪਿੱਛੋਂ ਉੱਥੇ ਪੱਛਮੀ ਯੂਰਪ ਵਿਚ ਬਾਲਡਵਿਨ ਫ਼ਲੈਂਡਰਜ਼ (ਬੈਲਜੀਅਮ) ਦੇ ਕਾਊਂਟ ਨੂੰ ਸ਼ਹਿਨਸ਼ਾਹ ਬਣਾਇਆ । ਇਸ ਤਰ੍ਹਾਂ ਪੂਰਬੀ ਸਾਮਰਾਜ ਵੀ ਪੱਛਮੀ ਫ਼ਰੰਗੀਆਂ ਦੇ ਹੱਥ ਵਿਚ ਆ ਗਿਆ ਅਤੇ 60 ਸਾਲ ਤਕ ਉਨ੍ਹਾਂ ਦੇ ਕਬਜ਼ੇ ਵਿਚ ਰਿਹਾ।

ਇਸ ਇਨਕਲਾਬ ਤੋਂ ਇਲਾਵਾ ਫ਼ਰੰਗੀ ਫ਼ੌਜਾਂ ਨੇ ਰਾਜਧਾਨੀ ਨੂੰ ਬਹੁਤ ਲੁੱਟਿਆ। ਉਥੋਂ ਦੇ ਖ਼ਜ਼ਾਨੇ ਤੋਂ ਧਨ, ਹੀਰੇ ਜਵਾਹਰ ਅਤੇ ਕਲਾ ਦੇ ਸ਼ਾਹਕਾਰ ਲੁਟਣ ਤੋਂ ਇਲਾਵਾ ਮਸ਼ਹੂਰ ਗਿਰਜਾਘਰ ਸੇਂਟ ਸੋਫ਼ੀਆ ਨੂੰ ਵੀ ਲੁੱਟਿਆ। ਕਿਹਾ ਜਾਂਦਾ ਹੈ ਕਿ ਇਸ ਗਿਰਜੇ ਦੀ ਛੱਤ ਵਿਚ ਸ਼ਹਿਨਸ਼ਾਹ ਨੇ 18 ਟਨ ਸੋਨਾ ਲਾਇਆ ਸੀ।

**ਬੱਚਿਆਂ ਦਾ ਧਰਮ-ਯੁੱਧ** (1212)—ਫਰਾਂਸ ਦੇ ਸਟੀਫਨ ਨਾਂ ਦੇ ਇਕ ਆਜੜੀ ਨੇ, ਜੋ ਕੁਝ ਚਮਤਕਾਰ ਵੀ ਦਿਖਾਉਂਦਾ ਸੀ, ਐਲਾਨ ਕੀਤਾ ਕਿ ਈਸ਼ਵਰ ਨੇ ਉਸ ਨੂੰ ਮੁਸਲਮਾਨਾਂ ਨੂੰ ਹਰਾਉਣ ਲਈ ਭੇਜਿਆ ਹੈ ਅਤੇ ਇਹ ਹਾਰ ਬੱਚਿਆਂ ਰਾਹੀਂ ਹੋਵੇਗੀ। ਇਸ ਤਰ੍ਹਾਂ ਬੱਚਿਆਂ ਦੇ ਧਰਮ-ਯੁੱਧ ਦਾ ਪ੍ਰਚਾਰ ਹੋਇਆ ਜੋ ਇਕ ਬੜੀ ਹੈਰਾਨ ਕਰਨ ਵਾਲੀ ਘਟਨਾ ਹੈ। ਤੀਹ ਹਜ਼ਾਰ ਬੱਚੇ ਜਿਨ੍ਹਾਂ ਵਿਚੋਂ ਬਹੁਤੇ 12 ਸਾਲ ਤੋਂ ਘੱਟ ਉਮਰ ਦੇ ਸਨ, ਇਸ ਕੰਮ ਲਈ 7 ਜਹਾਜ਼ਾਂ ਵਿਚ ਫਰਾਂਸ ਦੀ ਦੱਖਣੀ ਬੰਦਰਗਾਹ ਮਾਰਸਈ ਤੋਂ ਚਲ ਪਏ। ਉਨ੍ਹਾਂ ਨੂੰ ਸਮੁੰਦਰੀ ਸਫ਼ਰ ਪੈਦਲ ਹੀ ਪੂਰਾ ਕਰ ਲੈਣ ਦਾ ਵਿਸ਼ਵਾਸ ਦਿਵਾਇਆ ਗਿਆ। ਦੋ ਜਹਾਜ਼ ਤਾਂ ਸਮੁੰਦਰ ਵਿਚ ਯਾਤਰੀਆਂ ਸਮੇਤ ਡੁੱਬ ਗਏ ਅਤੇ ਬਾਕੀ ਯਾਤਰੀ ਸਿਕੰਦਰੀਆ ਵਿਚ ਗ਼ੁਲਾਮ ਬਣਾ ਕੇ ਵੇਚ ਦਿੱਤੇ ਗਏ। ਇਨ੍ਹਾਂ ਵਿਚੋਂ ਕੁਝ 17 ਸਾਲ ਮਗਰੋਂ ਸੰਧੀ ਕਰਕੇ ਆਜ਼ਾਦ ਕਰਵਾਏ ਗਏ।

ਇਸੇ ਸਾਲ ਜਰਮਨੀ ਦੇ ਨਿਕੋਲਸ ਨੇ 20,000 ਬੱਚਿਆਂ ਦਾ ਇਕ ਹੋਰ ਦਲ ਤਿਆਰ ਕੀਤਾ ਅਤੇ ਉਨ੍ਹਾਂ ਨੂੰ ਉਹ ਜੈਨੋਆ ਤਕ ਲੈ ਗਿਆ। ਉਥੋਂ ਦੇ ਵੱਡੇ ਪਾਦਰੀ ਨੇ ਉਸ ਨੂੰ ਵਾਪਸ ਚਲੇ ਜਾਣ ਦੀ ਸਲਾਹ ਦਿੱਤੀ। ਵਾਪਸ ਮੁੜਦਿਆਂ ਉਨ੍ਹਾਂ ਵਿਚੋਂ ਬਹੁਤੇ ਪਹਾੜਾਂ ਦੇ ਸਫ਼ਰ ਵਿਚ ਮਰ ਗਏ।

**ਪੰਜਵਾਂ ਧਰਮ-ਯੁੱਧ** (1218-21)—ਇਸ ਦਾ ਅਸਲ ਲੀਡਰ ਯੇਰੋਸ਼ਲਮ ਦਾ ਬਾਦਸ਼ਾਹ ਜਾਨ ਆਫ਼ ਬ੍ਰੀਅਨ ਸੀ। ਇਹ ਧਰਮ-ਯੁੱਧ ਵੀ ਬਿਲਕੁਲ ਅਸਫ਼ਲ ਰਿਹਾ।

**ਛੇਵਾਂ ਧਰਮ-ਯੁੱਧ** (1228-1229)—ਸੰਨ 1228-29 ਵਿਚ ਸ਼ਹਿਨਸ਼ਾਹ ਫ਼ਰੈਡਰਿਕ ਦੂਜੇ ਨੇ ਮਿਸਰ ਦੇ ਹੁਕਮਰਾਨ ਨਾਲ ਸੰਧੀ ਕਰ ਲਈ ਅਤੇ ਪਵਿੱਤਰ ਧਰਤੀ ਦੀਆਂ ਮਸ਼ਹੂਰ ਥਾਵਾਂ ਯੇਰੋਸ਼ਲਮ, ਬੈਥਲੇਹਮ, ਨਾਸਰ ਅਤੇ ਸੌਰ ਤੇ ਸੈਦਾ ਅਤੇ ਉਨ੍ਹਾਂ ਦੇ ਆਸ ਪਾਸ ਦੇ ਇਲਾਕੇ ਸਾਂਭ ਕੇ ਉਥੋਂ ਦਾ ਬਾਦਸ਼ਾਹ ਬਣ ਗਿਆ।

**ਸੱਤਵਾਂ ਧਰਮ-ਯੁੱਧ** (1248-54)—ਕੁਝ ਹੀ ਸਾਲ ਪਿੱਛੋਂ ਯੇਰੋਸ਼ਲਮ ਵੀ ਮੁਸਲਮਾਨਾਂ ਦੇ ਕਬਜ਼ੇ ਵਿਚ ਚਲਾ ਗਿਆ। ਖੀਵਾ ਦਾ ਹੁਕਮਰਾਨ ਜਲਾਲੁੱਦੀਨ ਖਵਾਰਿਜ਼ ਸ਼ਾਹ, ਚੰਗੇਜ਼ ਖਾਂ ਤੋਂ ਹਾਰ ਖਾ ਕੇ ਪਹਿਲਾਂ ਹਿੰਦੁਸਤਾਨ ਵੱਲ ਤੇ ਫੇਰ ਪੱਛਮ ਵੱਲ ਗਿਆ ਅਤੇ 1244 ਈ. ਵਿਚ ਉਸ ਨੇ ਯੇਰੋਸ਼ਲਮ ਉੱਤੇ ਕਬਜ਼ਾ ਕਰਕੇ ਪਵਿੱਤਰ ਥਾਵਾਂ ਨੂੰ ਨੁਕਸਾਨ ਪਹੁੰਚਾਇਆ ਅਤੇ ਉਥੋਂ ਦੇ ਲੋਕਾਂ ਨੂੰ ਕਤਲ ਕਰ ਦਿੱਤਾ।

ਇਸ ਲਈ ਫਰਾਂਸ ਦੇ ਲੂਈ ਨੌਵੇਂ ਜਿਸ ਨੂੰ ਸੰਤ ਦੀ ਪਦਵੀ ਦਿੱਤੀ ਗਈ, ਨੇ 1248 ਈ. ਅਤੇ 1254 ਈ. ਦੇ ਵਿਚਕਾਰ ਦੋ ਵਾਰ ਇਨ੍ਹਾਂ ਥਾਵਾਂ ਨੂੰ ਫਿਰ ਵਾਪਸ ਲੈਣ ਦਾ ਯਤਨ ਕੀਤਾ। ਫਰਾਂਸ ਤੋਂ ਸਮੁੰਦਰੀ ਰਸਤੇ ਚੱਲ ਕੇ ਉਹ ਸਾਈਪਰਸ ਪਹੁੰਚਿਆ ਅਤੇ ਉਥੋਂ 1249 ਈ. ਵਿੱਚ ਮਿਸਰ ਵਿਚ ਦਮਿਆਤ ਲੈ ਲਿਆ ਪਰ 1250 ਈ. ਵਿਚ ਮਨਸੂਰਾ ਦੀ ਲੜਾਈ ਵਿਚ ਹਾਰ ਗਿਆ ਅਤੇ ਆਪਣੀ ਸਾਰੀ ਫ਼ੌਜ ਸਮੇਤ ਹਥਿਆਰ ਸੁੱਟ ਦਿੱਤੇ। ਉਸ ਨੇ ਅੱਠ ਲੱਖ ਸੋਨੇ ਦੇ ਸਿੱਕੇ ਚੁਕ ਕੇ ਅਤੇ ਦਮਿਆਤ ਵਾਪਸ ਕਰਕੇ ਆਪਣੀ ਜਾਨ ਛੁੜਾਈ। ਇਸ ਪਿੱਛੋਂ ਚਾਰ ਸਾਲ ਤਕ ਉਸ ਨੇ ਅੱਕਾ ਨੂੰ ਬਚਾਉਣ ਦਾ ਯਤਨ ਕੀਤਾ ਪਰ ਸਫਲ ਨਾ ਹੋਇਆ।

**ਅੱਠਵਾਂ ਧਰਮ-ਯੁੱਧ** (1270-72)—ਜਦੋਂ 1268 ਈ. ਵਿੱਚ ਤੁਰਕਾਂ ਨੇ ਐਂਟੀਆਕ ਉੱਤੇ ਕਬਜ਼ਾ ਕਰ ਲਿਆ ਤਾਂ ਲੂਈ ਨੌਵੇਂ ਨੇ ਇਕ ਹੋਰ ਧਰਮ-ਯੁੱਧ ਕੀਤਾ। ਉਸ ਨੂੰ ਉਮੀਦ ਸੀ ਕਿ ਉੱਤਰੀ ਅਫ਼ਰੀਕਾ ਵਿਚ ਟਿਊਨਿਸ ਦਾ ਬਾਦਸ਼ਾਹ ਈਸਾਈ ਬਣ ਜਾਵੇਗਾ। ਉਥੇ ਪਹੁੰਚ ਕੇ ਉਸ ਨੇ 1270 ਈ. ਵਿੱਚ ਕਾਰਥੇਜ ਉੱਤੇ ਕਬਜ਼ਾ ਕਰ ਲਿਆ ਪਰ ਥੋੜ੍ਹੇ ਹੀ ਦਿਨਾਂ ਪਿੱਛੋਂ ਪਲੇਗ ਨਾਲ ਮਰ ਗਿਆ। ਉਸ ਦੀ ਮੌਤ ਪਿੱਛੋਂ ਇਸ ਲੜਾਈ ਨੂੰ ਇੰਗਲੈਂਡ ਦੇ ਸ਼ਹਿਜ਼ਾਦੇ ਐਡਵਰਡ ਨੇ ਜਾਰੀ ਰਖਿਆ ਜੋ ਮਗਰੋਂ ਇੰਗਲੈਂਡ ਦਾ ਬਾਦਸ਼ਾਹ ਬਣਿਆ ਪਰ ਉਸ ਨੇ ਅਫ਼ਰੀਕਾ ਵਿਚ ਹੋਰ ਕੋਈ ਕਾਰਵਾਈ ਨਹੀਂ ਕੀਤੀ। ਉਹ ਸਿਸਲੀ ਹੁੰਦਾ ਹੋਇਆ ਫ਼ਲਸਤੀਨ ਪਹੁੰਚਿਆ। ਉਸ ਨੇ ਅੱਕਾ ਦਾ ਘੇਰਾ ਹਟਾ ਲਿਆ ਅਤੇ ਮੁਸਲਮਾਨਾਂ ਨੂੰ ਦਸ ਸਾਲਾਂ ਲਈ ਲੜਾਈ ਬੰਦ ਕਰਨ ਲਈ ਮਜਬੂਰ ਕੀਤਾ।

ਫ਼ਲਸਤੀਨ ਵਿਚ ਸਿਰਫ਼ ਅੱਕਾ ਹੀ ਈਸਾਈਆਂ ਕੋਲ ਰਹਿ ਗਿਆ ਅਤੇ ਹੁਣ ਉਹ ਉਨ੍ਹਾਂ ਦੇ ਛੋਟੇ ਜਿਹੇ ਰਾਜ ਦੀ ਰਾਜਧਾਨੀ ਸੀ। ਸੰਨ 1291 ਵਿਚ ਤੁਰਕਾਂ ਨੇ ਉਸ ਨੂੰ ਵੀ ਲੈ ਲਿਆ।

**ਧਰਮ-ਯੁੱਧਾਂ ਦਾ ਅਸਰ**—ਇਨ੍ਹਾਂ ਧਰਮ-ਯੁੱਧਾਂ ਦੇ ਇਤਿਹਾਸ ਵਿੱਚੋਂ ਇਸ ਗੱਲ ਦਾ ਸਾਫ਼ ਸਬੂਤ ਮਿਲਦਾ ਹੈ ਕਿ ਧਾਰਮਿਕ

ਅੰਧਵਿਸ਼ਵਾਸ ਅਤੇ ਕੱਟੜ ਪੁਣੇ ਦੇ ਭੜਕਣ ਨਾਲ ਮਨੁੱਖ ਵਿਚ ਸੋਚਣ ਦੀ ਸ਼ਕਤੀ ਨਹੀਂ ਰਹਿ ਜਾਂਦੀ। ਇਸ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਕੱਟੜਪੁਣੇ ਦੇ ਪ੍ਰਚਾਰ ਨਾਲ ਈਸਾਈਅਤ ਜਿਹੇ ਸ਼ਾਂਤਮਈ ਮੱਤ ਦੇ ਪੈਰੋਕਾਰ ਵੀ ਕਿੰਨੇ ਜ਼ੁਲਮ ਅਤੇ ਕਤਲ ਕਰ ਸਕਦੇ ਹਨ। ਟੈਂਪਲਰਜ਼ ਅਤੇ ਹਾਸਪੀਟਲਰਜ਼ ਉਥੋਂ ਦੇ ਵਾਤਾਵਰਣ ਵਿਚ ਦੁਨੀਆਦਾਰ ਬਣ ਗਏ ਅਤੇ ਮਹਾਜਨੀ ਦਾ ਕਿੱਤਾ ਕਰਨ ਲੱਗੇ।

ਇਨ੍ਹਾਂ ਯੁੱਧਾਂ ਨਾਲ ਯੂਰਪ ਨੂੰ ਬਹੁਤ ਲਾਭ ਵੀ ਹੋਇਆ। ਬਹੁਤ ਸਾਰੇ ਝਗੜਾਲੂ ਲੋਕ ਇਨ੍ਹਾਂ ਲੜਾਈਆਂ ਵਿੱਚ ਮਾਰੇ ਗਏ ਜਿਸ ਨਾਲ ਹਕੂਮਤ ਦਾ ਕੰਮ ਠੀਕ ਚੱਲਣ ਲੱਗਾ। ਯੁੱਧਾਂ ਵਿੱਚ ਜਾਣ ਵਾਲੇ ਯੂਰਪੀਨਾਂ ਦਾ ਪੂਰਬ ਵਾਲਿਆਂ ਨਾਲ ਮੇਲ-ਜੋਲ ਹੋਇਆ ਅਤੇ ਇਨ੍ਹਾਂ ਨੇ ਉਨ੍ਹਾਂ ਤੋਂ ਬਹੁਤ ਕੁਝ ਸਿੱਖਿਆ ਕਿਉਂਕਿ ਪੂਰਬ ਵਾਲਿਆਂ ਦਾ ਰਹਿਣ ਸਹਿਣ ਉਸ ਸਮੇਂ ਯੂਰਪ ਤੋਂ ਬਹੁਤ ਉੱਚਾ ਸੀ। ਵਪਾਰ ਦੀ ਵੀ ਬਹੁਤ ਤਰੱਕੀ ਹੋਈ ਅਤੇ ਭੂ ਮੱਧ ਸਾਗਰ ਦੀਆਂ ਬੰਦਰਗਾਹਾਂ ਖਾਸ ਕਰ ਵੈਨਿਸ, ਜੈਨੋਆ ਅਤੇ ਪੀਸਾ ਦੀ ਖਾੜੀ ਦੀ ਬਹੁਤ ਤਰੱਕੀ ਹੋਈ।

ਪੂਰਬੀ ਸਲਤਨਤ ਗਿਆਰ੍ਹਵੀਂ ਸਦੀ ਵਿਚ ਖ਼ਤਮ ਹੋਣ ਲੱਗੀ ਸੀ ਪਰ ਉਹ 305 ਸਾਲ ਹੋਰ ਕਾਇਮ ਰਹੀ। ਪੋਪ ਦੀ ਤਾਕਤ ਹੋਰ ਵੀ ਵੱਧ ਗਈ ਅਤੇ ਇਸ ਦੇ ਨਾਲ ਹੀ ਬਾਦਸ਼ਾਹਾਂ ਦੀ ਤਾਕਤ ਹੋਰ ਵੀ ਵਧਣ ਨਾਲ ਦੋਹਾਂ ਵਿਚ ਕਦੀ ਕਦੀ ਖਿੱਚੋਤਾਣ ਵੀ ਹੋਣ ਲੱਗੀ।

**ਈਸਾਈ ਮਿਸ਼ਨ** : ਈਸਾਈ ਧਰਮ ਫੈਲਾਉਣ ਲਈ ਜਥੇਬੰਧਕ ਕੋਸ਼ਿਸ਼ਾਂ ਨੂੰ ਈਸਾਈ ਮਿਸ਼ਨਾਂ ਦਾ ਨਾਂ ਦਿੱਤਾ ਜਾਂਦਾ ਹੈ। ਪ੍ਰਭੂ ਈਸਾ ਮਸੀਹ ਨੇ ਆਪਣੇ ਚੇਲਿਆਂ ਨੂੰ ਇਹ ਆਖ਼ਰੀ ਹੁਕਮ ਦਿੱਤਾ ਕਿ 'ਤੁਸੀਂ ਜਾ ਕੇ ਸਾਰੀਆਂ ਕੌਮਾਂ ਨੂੰ ਚੇਲੇ ਬਣਾਓ'। ਈਸਾਈ ਮੱਤ ਦਾ ਸਭ ਤੋਂ ਪਹਿਲਾਂ ਯਹੂਦੀਆਂ ਵਿਚ ਪ੍ਰਚਾਰ ਸ਼ੁਰੂ ਹੋਇਆ। ਕੁਝ ਲੜਾਈ ਝਗੜਿਆਂ ਮਗਰੋਂ ਇਸ ਮੱਤ ਨੂੰ ਕਬੂਲ ਕੀਤਾ ਜਾਣ ਲੱਗ ਪਿਆ।

ਸਾਰੇ ਮਿਸ਼ਨਰੀਆਂ ਦੇ ਮੁਖੀ ਸੇਂਟ ਪਾਲ ਨੇ ਏਸ਼ੀਆ ਮਾਈਨਰ, ਯੂਨਾਨ ਦੇ ਸ਼ਹਿਰਾਂ ਅਤੇ ਰੋਮ ਵਿਚ ਬਹੁਤ ਕੰਮ ਕੀਤਾ। ਇਸ ਦੇ ਫਲਸਰੂਪ ਰੋਮਨ ਸਾਮਰਾਜ ਵਿਚ ਈਸਾਈ ਮੱਤ ਦੀਆਂ ਜੜ੍ਹਾਂ ਪੱਕੀਆਂ ਹੋ ਗਈਆਂ। 7ਵੀਂ ਅਤੇ 8ਵੀਂ ਸਦੀ ਵਿਚ ਅਰਬਾਂ ਦੇ ਹਮਲਿਆਂ ਕਾਰਨ ਬਹੁਤ ਸਾਰੇ ਈਸਾਈ ਖੇਤਰਾਂ ਵਿਚ ਇਸਲਾਮ ਦਾ ਬੋਲ-ਬਾਲਾ ਹੋ ਗਿਆ ਪਰ ਇਸ ਸਮੇਂ ਦੌਰਾਨ ਸੈਲਟਿਕ ਅਤੇ ਅੰਗਰੇਜ਼ ਮਿਸ਼ਨਰੀ ਪੱਛਮੀ ਅਤੇ ਉੱਤਰੀ ਯੂਰਪ ਵਿਚ ਈਸਾਈ ਮੱਤ ਫੈਲਾ ਰਹੇ ਸਨ। ਸੰਨ 950 ਅਤੇ 1350 ਈ. ਦੇ ਵਿਚਕਾਰ ਸਾਰਾ ਯੂਰਪ ਅਤੇ ਰੂਸ ਈਸਾਈ ਬਣ ਚੁੱਕਾ ਸੀ।

ਸੋਲ੍ਹਵੀਂ ਸਦੀ ਵਿਚ ਇਕ ਯਸੂਹੀ ਪਾਦਰੀ ਫ਼ਰਾਂਸਿਸ ਜ਼ੇਵੀਅਰ ਨੇ ਯੂਰਪ ਤੋਂ ਆ ਕੇ ਬਹੁਤ ਸਾਰੇ ਈਸਾਈ ਬਣਾਏ। ਉੱਨੀਵੀਂ ਸਦੀ ਦੇ ਸ਼ੁਰੂ ਵਿਚ ਕਈ ਪ੍ਰੋਟੈਸਟੈਂਟ ਮਿਸ਼ਨਰੀਆਂ ਨੇ ਜਰਮਨੀ ਤੋਂ ਆ ਕੇ ਦੱਖਣੀ ਭਾਰਤ ਵਿਚ ਪ੍ਰਚਾਰ ਕੀਤਾ ਅਤੇ ਵਿਦਿਅਕ ਤੇ ਵੈਦਿਕ ਸੇਵਾਵਾਂ ਸ਼ੁਰੂ ਕੀਤੀਆਂ। ਪ੍ਰਸਿੱਧ ਮਿਸ਼ਨਰੀ ਵਿਲੀਅਮ ਕੇਰੀ ਨੇ 1793 ਵਿਚ ਬੰਗਾਲ ਵਿਖੇ ਸ੍ਰੀਰਾਮਪੁਰ ਮਿਸ਼ਨ ਦੀ ਨੀਂਹ ਰੱਖੀ ਅਤੇ ਬਾਈਬਲ ਦਾ ਭਾਰਤੀ ਭਾਸ਼ਾਵਾਂ ਵਿਚ ਉਲਥਾ ਸ਼ੁਰੂ ਕੀਤਾ।

ਸੰਨ 1734 ਵਿਚ ਡਾ. ਜੋਨ ਲੋਰੀ ਦੇ ਅਮਰੀਕਾ ਤੋਂ ਲੁਧਿਆਣਾ (ਪੰਜਾਬ) ਆਉਣ ਤੇ ਮਿਸ਼ਨ ਦਾ ਕੰਮ ਸ਼ੁਰੂ ਹੋਇਆ ਅਤੇ ਇਕ ਸਕੂਲ ਅਤੇ ਛਾਪਾਖਾਨਾ ਸਥਾਪਿਤ ਹੋਇਆ। ਇਥੋਂ ਕਈ ਗੁਰਮੁਖੀ ਪਰਚੇ ਅਤੇ ਪੋਥੀਆਂ ਛਾਪੀਆਂ ਗਈਆਂ।

20ਵੀਂ ਸਦੀ ਦੇ ਸ਼ੁਰੂ ਵਿਚ ਕਈ ਲੋਕਾਂ ਨੇ ਈਸਾਈ ਧਰਮ ਅਪਣਾਇਆ। ਇਨ੍ਹਾਂ ਦੇ ਲਾਭ ਲਈ ਥਾਂ ਥਾਂ ਤੇ ਸਕੂਲ ਅਤੇ ਹਸਪਤਾਲ ਖੋਲ੍ਹੇ ਗਏ। ਈਸਾਈ ਮੱਤ ਨੂੰ ਉੱਨਤ ਕਰਨ ਲਈ ਵੱਡੇ ਵੱਡੇ ਸ਼ਹਿਰਾਂ ਵਿਚ ਮਿਸ਼ਨ ਕਾਲਜ ਖੋਲ੍ਹੇ ਗਏ, ਜਿਵੇਂ ਬੇਰਿੰਗ ਕ੍ਰਿਸਚੀਅਨ ਕਾਲਜ, ਬਟਾਲਾ ਅਤੇ ਕ੍ਰਿਸਚੀਅਨ ਮੈਡੀਕਲ ਕਾਲਜ, ਲੁਧਿਆਣਾ ਆਦਿ।

ਹ.ਪੁ.-ਪੰ.ਸਾ.ਕੋ.1:336; ਐਨ.ਬ੍ਰਿ. 6:936.

**ਈਸ਼ਾਕੂ ਮੀਆਂ** : ਬਿਹਾਰ ਦਾ ਇਹ ਸ਼ਹੀਦ ਪੂਰਨੀਆ ਜ਼ਿਲ੍ਹੇ ਵਿਚ ਪਿੰਡ ਧਮੇਸ਼ਵਰੀ ਦਾ ਜੰਮ-ਪਲ ਸੀ। ਇਸ ਦੇ ਪਿਤਾ ਦਾ ਨਾਂ ਜੀਬੂ ਨਦਾਤ ਸੀ। ਈਸ਼ਾਕੂ ਨੇ 1942 ਈ. ਵਿੱਚ 'ਭਾਰਤ ਛੱਡੋ, ਲਹਿਰ ਵਿਚ ਹਿੱਸਾ ਲਿਆ। ਇਸੇ ਸਾਲ, 25 ਅਗਸਤ ਵਾਲੇ ਦਿਨ ਧਾਮਦਾਹਾ ਪੁਲਿਸ ਸਟੇਸ਼ਨ ਤੇ ਕੀਤੀ ਗਈ ਮਾਰਚ ਵਿਚ ਇਹ ਸ਼ਾਮਲ ਸੀ। ਇਸੇ ਹੀ ਮਾਰਚ ਵਿਚ ਪੁਲਿਸ ਦੀ ਗੋਲੀ ਨਾਲ ਜ਼ਖਮੀ ਹੋਣ ਕਰਕੇ ਇਸ ਦੀ ਮੌਤ ਹੋ ਗਈ।

**ਈਸਾ ਖ਼ਾਂ, ਕੋਟ** : ਇਹ ਪੰਜਾਬ ਦੇ ਜ਼ਿਲ੍ਹਾ ਫਿਰੋਜ਼ਪੁਰ ਦੀ ਤਹਿਸੀਲ ਜ਼ੀਰਾ ਵਿੱਚ ਮੋਗੇ ਤੋਂ 16 ਕਿ. ਮੀ. ਉੱਤਰ ਵੱਲ ਹਰੀਕੇ ਪੱਤਣ ਜਾਣ ਵਾਲੀ ਸੜਕ ਤੇ ਸਥਿਤ ਹੈ। ਇਹ ਇਕ ਪੁਰਾਣਾ ਕਸਬਾ ਹੈ, ਜਿਸ ਨੂੰ ਔਰੰਗਜ਼ੇਬ ਦੇ ਜ਼ਮਾਨੇ ਵਿਚ ਫ਼ਕੀਰ ਸੱਯਦ ਈਸਾ ਸ਼ਾਹ ਨੇ ਵਸਾਇਆ ਸੀ। ਦੁਆਬੇ ਦੇ ਮੁਗ਼ਲ ਫ਼ੌਜਦਾਰ ਈਸਾ ਖ਼ਾਂ ਨੇ 1700 ਈ. ਵਿਚ ਆਪਣਾ ਕੋਟ (ਕਿਲਾ) ਵੀ ਇਥੇ ਬਣਾਇਆ ਸੀ ਜਿਸ ਕਰਕੇ ਇਹ ਕੋਟ ਈਸਾ ਖ਼ਾਂ ਦੇ ਨਾਂ ਨਾਲ ਮਸ਼ਹੂਰ ਹੋ ਗਿਆ। ਇਹ ਕਸਬਾ ਸੂਬੇਦਾਰ ਸਰਹੰਦ ਦੇ ਅਧੀਨ ਸੀ। ਕੋਟਕਪੂਰਾ ਵਸਾਉਣ ਵਾਲੇ ਰਾਇ ਕਪੂਰ ਸਿੰਘ ਨਾਲ ਈਸਾ ਖ਼ਾਨ ਸਿੱਧੀ ਲੜਾਈ ਨਹੀਂ ਸੀ ਕਰ ਸਕਦਾ ਤੇ ਚਾਲਾਂ ਸੋਚਦਾ ਰਹਿੰਦਾ ਸੀ ਜਿਸ ਕਰਕੇ ਉਹ ਸਿੱਖਾਂ ਤੇ ਬਹੁਤ ਜ਼ੁਲਮ ਕਰਨ ਲੱਗ ਪਿਆ। ਉਸ ਨੇ ਰਾਇ ਕਪੂਰ ਸਿੰਘ ਨੂੰ ਇਕ ਫ਼ਕੀਰ ਰਾਹੀਂ 1708 ਈ. ਵਿੱਚ ਸਤਲੁਜ ਦੇ ਕੰਢੇ ਪਿੰਡ ਅੰਦਰੀਸਾ ਦੇ ਨੇੜੇ ਇਕ ਸਭਿਆਚਾਰਕ ਜਸ਼ਨ ਦੇ ਪੱਜ ਬੁਲਵਾਇਆ। ਜਦੋਂ ਸਰਦਾਰ ਕਪੂਰ ਸਿੰਘ ਤੇ ਉਸ ਦਾ ਇਕ ਨੌਕਰ ਸੰਦਲੀ ਡੋਡਾ ਉਥੇ ਪਹੁੰਚੇ ਤਾਂ ਮੁਗ਼ਲ ਸਿਪਾਹੀਆਂ ਨੇ ਅਚਾਨਕ ਹਮਲਾ ਕਰ ਕੇ ਉਨ੍ਹਾਂ ਨੂੰ ਫੜ ਲਿਆ ਤੇ ਫਾਹੇ ਲਾ ਕੇ ਉਨ੍ਹਾਂ ਦੀਆਂ ਲਾਸ਼ਾਂ ਦੋ ਦਿਨ ਤਕ ਕਿੱਕਰ ਤੇ ਟੰਗੀ ਰੱਖਣ ਮਗਰੋਂ ਉਨ੍ਹਾਂ ਦਾ ਦਾਹ-ਸੰਸਕਾਰ ਕਰ ਦਿੱਤਾ। ਇਸ ਘਟਨਾ ਤੇ ਗੁੱਸਾ ਖਾ ਕੇ ਰਾਇ ਕਪੂਰ ਸਿੰਘ ਦੇ ਪੁੱਤਰ ਸੇਮਾ ਸਿੰਘ ਨੇ ਕੋਟ ਈਸਾ ਖ਼ਾਂ ਉੱਤੇ ਕਈ ਵਾਰ ਹਮਲਾ ਕੀਤਾ। ਫ਼ਕੀਰ ਈਸਾ ਸ਼ਾਹ ਨੇ ਵੀ ਮੁਗ਼ਲ ਫ਼ੌਜਦਾਰ ਨੂੰ ਮਿੱਤਰ-ਧ੍ਰੋਹ ਲਈ ਸਰਾਪ ਦਿੱਤਾ।

ਸੰਨ 1715 ਵਿਚ ਸੇਮਾ ਸਿੰਘ ਦੇ ਦੂਜੇ ਭਰਾ ਸੁਖੀਆ ਸਿੰਘ ਦੇ ਲਾਹੌਰ ਦੇ ਸੂਬੇਦਾਰ ਰਾਹੀਂ ਈਸਾ ਖ਼ਾਂ ਦੇ ਆਕੀ ਹੋਣ ਦੀਆਂ ਖ਼ਬਰਾਂ ਸ਼ਾਹ ਆਲਮ ਕੋਲ ਘੱਲੀਆਂ। ਹਿਸਾਰ ਦੇ ਸੂਬੇਦਾਰ ਸ਼ਾਹਦਾਦ ਖ਼ਾਂ, ਸੁਖੀਆ ਸਿੰਘ ਤੇ ਲਾਹੌਰ ਦੇ ਆਬਦੁਸਮਦ ਖ਼ਾਂ ਨੇ ਕੋਟ ਈਸਾ ਖ਼ਾਂ ਤੇ ਜ਼ਬਰਦਸਤ ਹੱਲਾ ਕੀਤਾ। ਸ਼ਾਹਦਾਦ ਖ਼ਾਂ ਦੇ ਹੱਥੋਂ ਇਥੋਂ ਦਾ ਮਸ਼ਹੂਰ ਫ਼ੌਜੀ ਜੁਮਲਾ ਖ਼ਾਂ ਮਾਰਿਆ ਗਿਆ। ਸੇਮਾ ਸਿੰਘ ਨੇ ਈਸਾ ਖ਼ਾਂ ਨੂੰ ਕਤਲ ਕਰ ਕੇ ਪਿਉ ਦਾ ਬਦਲਾ ਚੁਕਾ ਦਿੱਤਾ। ਇਸ ਤਰ੍ਹਾਂ ਉਸ ਵੇਲੇ ਬਰਾੜਾਂ ਦੀ ਸਰਦਾਰੀ ਸਤਲੁਜ ਤੋਂ ਲੈ ਕੇ ਬਠਿੰਡੇ ਤਕ ਕਾਇਮ ਹੋ ਗਈ।

33° 55′ ਉ. ਵਿਥ.; 75° 05′ ਪੂ. ਲੰਬ.

ਹ.ਪੁ.-ਆ.ਈਨਾ-ਇ-ਬਰਾੜ ਵੰਸ਼-ਜਿਲਦ 3 : 68-70; ਜਾਟ ਇਤਿਹਾਸ (ਹਿੰਦੀ) -ਪੰ : 441, 444 -ਦੇਸ਼ਰਾਜ : ਤਾਰੀਖ਼ ਫ਼ਰੀਦਕੋਟ; ਐਨ. ਬ੍ਰਿ. ਮਾ. 3 : 898

—ਸੀਤਾ ਰਾਮ ਬਾਹਰੀ

**ਈਸਾ ਖ਼ਾਂ ਮੰਜ (ਮੌਤ 1715 ਈ.)** : ਇਸ ਨੂੰ ਹਿੰਦੁਸਤਾਨ ਦੇ ਇਤਿਹਾਸਕਾਰਾਂ ਨੇ ਪਠਾਣਾਂ ਦੀ ਮਹਿਮੰਦ ਕੌਮ ਦਾ

ਸਰਦਾਰ ਲਿਖਿਆ ਹੈ ਪਰ ਇਹ ਰਾਜਪੂਤਾਂ ਦੀ ਮੰਜ ਨਾਂ ਦੀ ਜਾਤੀ ਵਿੱਚੋਂ ਸੀ। ਕਈਆਂ ਨੇ ਇਸ ਮੰਜ ਸ਼ਬਦ ਨੂੰ ਮਹਿਮੰਦ ਸਮਝ ਲਿਆ ਹੈ।

ਈਸਾ ਖ਼ਾਂ ਦੇ ਵਡੇਰੇ ਚੰਦਰ ਬੰਸੀ ਭੱਟੀ ਰਾਜਪੂਤ ਸਨ ਜਿਨ੍ਹਾਂ ਵਿਚੋਂ ਰਾਜਾ ਜੈਸਲ ਦੇ ਖ਼ਾਨਦਾਨ ਦਾ ਰਾਜਾ ਮੰਜ ਤੇ ਫਿਰ ਉਸ ਦੀ ਚੌਥੀ ਪੁਸ਼ਤ ਰਾਜਾ ਤੁਲਸੀ ਰਾਮ (1383 ਈ.) ਹੋਇਆ। ਹਜ਼ਰਤ ਮਖ਼ਦੂਮ ਜਹਾਨੀਆਂ (1307-83 ਈ.) ਦੇ ਹੱਥੋਂ ਮੁਸਲਮਾਨ ਹੋ ਕੇ ਤੁਲਸੀ ਰਾਮ ਨੇ ਆਪਣਾ ਨਾਂ ਸ਼ੇਖ ਚਾਚੂ ਰਖਵਾਇਆ। ਸ਼ਾਹ ਗਿਆਸੁੱਦੀਨ ਤੁਗ਼ਲਕ ਦੇ ਸਮੇਂ ਸਤਲੁਜੋਂ ਉਰਾਰ ਤਿਹਾੜਾ (ਲੁਧਿਆਣੇ ਦੀ ਤਹਿਸੀਲ ਜਗਰਾਉਂ ਅਤੇ ਪੱਖੋਵਾਲ ਦਾ ਉਹ ਇਲਾਕਾ ਜੋ ਤਿੰਨਾਂ ਪਾਸਿਆਂ ਤੋਂ ਪੁਆਧ, ਬੇਟ ਅਤੇ ਮਾਲਵੇ ਨਾਲ ਘਿਰਿਆ ਹੋਇਆ ਹੋਣ ਕਰਕੇ ਤਿਹਾੜਾ ਅਖਵਾਉਂਦਾ ਹੈ) ਜੋ ਉਸ ਸਮੇਂ ਉਜਾੜ ਪਿਆ ਸੀ, ਸ਼ਾਹ ਤੁਗ਼ਲਕ ਨੇ ਜਾਗੀਰ ਵਜੋਂ ਨਵੇਂ ਮੁਸਲਮਾਨ ਬਣੇ ਸ਼ੇਖ ਚਾਚੂ ਨੂੰ ਦੇ ਦਿੱਤਾ।

ਈਸਾ ਖ਼ਾਂ ਇਸੇ ਖ਼ਾਨਦਾਨ ਵਿਚੋਂ ਸੀ ਪਰ ਇਸ ਨੇ ਆਪਣਾ ਪੇਸ਼ਾ ਚੋਰੀ-ਚਕਾਰੀ ਬਣਾ ਲਿਆ ਤੇ 1700 ਈ. ਵਿਚ ਫ਼ਿਰੋਜ਼ਪੁਰ ਦੇ ਇਲਾਕੇ ਵਿਚ ਆਪਣਾ ਦਬਦਬਾ ਕਾਇਮ ਕਰ ਕੇ ਆਪਣੇ ਨਾਂ ਤੇ ਇਕ ਸ਼ਹਿਰ ਕੋਟ ਈਸਾ ਖ਼ਾਂ ਵਸਾਇਆ ਜੋ ਮੋਗੇ ਤੋਂ ਲਾਹੌਰ ਨੂੰ (ਅੱਜਕੱਲ੍ਹ ਹਰੀਕੇ ਪੱਤਣ ਨੂੰ) ਜਾਣ ਵਾਲੀ ਸੜਕ ਉੱਤੇ 16 ਕਿ.ਮੀ. ਦੇ ਫ਼ਾਸਲੇ ਤੇ ਹੈ।

ਮੁਗ਼ਲ ਸ਼ਹਿਨਸ਼ਾਹ ਔਰੰਗਜ਼ੇਬ ਦੇ ਲੜਕੇ ਆਜ਼ਮ ਸ਼ਾਹ ਨੇ 1707 ਈ. ਵਿੱਚ ਆਪਣੇ ਵੱਡੇ ਭਰਾ ਮੁਅੱਜ਼ਮ ਸ਼ਾਹ ਨਾਲ ਲੜਾਈ ਕੀਤੀ। ਇਸ ਲੜਾਈ ਵਿਚ ਈਸਾ ਖ਼ਾਂ ਨੇ ਮੁਅੱਜ਼ਮ ਸ਼ਾਹ ਦਾ ਸਾਥ ਦਿੱਤਾ, ਜਿਸ ਦੇ ਬਦਲੇ ਵਿਚ ਇਸ ਨੂੰ ਮਨਸਬ (ਅਹੁਦਾ) ਮਿਲਿਆ। ਜਦੋਂ 1712 ਈ. ਵਿੱਚ ਲਾਹੌਰ ਵਿੱਚ ਮੁਅੱਜ਼ਮ ਸ਼ਾਹ ਦੇ ਪੁੱਤਰਾਂ ਮੁਅੱਜ਼ਮਦੀਨ ਜਹਾਂਦਾਰ ਸ਼ਾਹ, ਅੱਜ਼ੀਮੁੱਸ਼ਾਨ-ਖੁਜਸਤਾਂ ਅਖ਼ਤਰ ਅਤੇ ਰਫੀਉੱਸ਼ਾਨ ਵਿਚਕਾਰ ਲੜਾਈ ਹੋਈ ਤਾਂ ਇਸ ਨੇ ਜਹਾਂਦਾਰ ਸ਼ਾਹ ਦਾ ਸਾਥ ਦਿੱਤਾ ਜਿਸ ਦੀ ਜਿੱਤ ਹੋਈ ਸੀ। ਇਸ ਲੜਾਈ ਵਿਚ ਇਸ ਨੂੰ ਧਨ ਮਾਲ ਦੇ ਲੱਦੇ ਹੋਏ ਊਠ ਹੱਥ ਆਏ। ਜਹਾਂਦਾਰ ਸ਼ਾਹ ਨੇ ਇਸ ਮਦਦ ਦੇ ਬਦਲੇ ਇਸ ਨੂੰ ਪੰਜ ਹਜ਼ਾਰੀ ਦਾ ਅਹੁਦਾ ਤੇ ਦੁਆਬੇ ਦਾ ਪਟਾ ਦਿੱਤਾ, ਨਾਲੇ ਇਸ ਨੂੰ ਲੱਖੀ ਜੰਗਲ ਦਾ ਫ਼ੌਜਦਾਰ ਬਣਾ ਦਿੱਤਾ। ਜਦੋਂ 1713 ਈ. ਵਿੱਚ ਜਹਾਂਦਾਰ ਸ਼ਾਹ ਦੀ ਥਾਂ ਫ਼ਰੁੱਖਸ਼ੀਅਰ ਗੱਦੀ ਤੇ ਬੈਠਾ ਤਾਂ ਇਸ ਨੇ ਲੁੱਟਮਾਰ ਸ਼ੁਰੂ ਕਰ ਦਿੱਤੀ ਤੇ ਦਿੱਲੀ ਤੋਂ ਲਾਹੌਰ ਆਉਂਦੇ ਜਾਂਦੇ ਕਾਫ਼ਲਿਆਂ ਨੂੰ ਲੁੱਟਣ ਲੱਗ ਪਿਆ।

ਇਸ ਦੀ ਸਿਆਣਪ ਤੇ ਪ੍ਰਬੰਧ ਹੇਠਾਂ ਕੋਟ ਈਸਾ ਖ਼ਾਂ ਸੂਬਾ ਸਰਹੰਦ ਦੇ ਮਾਤਹਿਤ ਅਹੁਦੇਦਾਰਾਂ ਦਾ ਸਦਰ ਮੁਕਾਮ ਬਣ ਗਿਆ ਸੀ। ਜਦੋਂ ਸਰਕਾਰੀ ਅਹੁੱਦੇਦਾਰ ਮਾਮਲਾ ਉਗਰਾਹੁਣ ਲਈ ਇਸ ਪਾਸੇ ਆਉਂਦੇ ਸਨ ਤਾਂ ਉਹ ਕੋਟ ਈਸਾ ਖ਼ਾਂ ਵਿੱਚ ਹੀ ਠਹਿਰਦੇ ਸਨ ਤੇ ਈਸਾ ਖ਼ਾਂ ਉਨ੍ਹਾਂ ਦੀ ਕਾਫ਼ੀ ਮਦਦ ਕਰਦਾ ਹੁੰਦਾ ਸੀ। ਈਸਾ ਖ਼ਾਂ ਦਾ ਅਸਰ ਰਸੂਖ਼ ਵੱਧ ਗਿਆ ਤੇ ਉਸ ਨੇ ਆਪਣੇ ਆਲੇ ਦੁਆਲੇ ਦੇ ਇਲਾਕੇ ਦੀ ਹਕੂਮਤ ਸੰਭਾਲ ਲਈ। ਕਸੂਰ ਦੇ ਪਠਾਣ ਸਰਦਾਰਾਂ ਨਾਲ ਰਿਸ਼ਤੇ-ਨਾਤੇ ਕਰ ਕੇ ਇਹ ਹੋਰ ਵੀ ਤਕੜਾ ਹੋ ਗਿਆ। ਅੰਤ ਇਕ ਦਿਨ ਇਹੋ ਈਸਾ ਖ਼ਾਂ ਮੰਜ ਇਸ ਇਲਾਕੇ ਦਾ ਨਵਾਬ ਬਣ ਗਿਆ ਅਤੇ ਆਪਣੇ ਗੁਆਂਢੀ ਬਰਾੜ ਸਰਦਾਰਾਂ ਨਾਲ ਟੱਕਰ ਲੈਣ ਲੱਗ ਪਿਆ।

ਇਨ੍ਹੀਂ ਦਿਨੀਂ ਮੁਗ਼ਲ ਰਾਜ ਢਹਿੰਦੀਆਂ ਕਲਾਂ ਵਿਚ ਜਾ ਰਿਹਾ ਸੀ ਅਤੇ ਲੋਕੀ ਸਰਕਾਰੀ ਮਾਮਲਾ ਦੱਬੀ ਬੈਠੇ ਸਨ। ਇਸ ਸਮੇਂ ਦੇ ਬਰਾੜ ਸਰਦਾਰ ਕਪੂਰ ਸਿੰਘ ਦੇ ਨਾਂ ਵੀ ਸਰਕਾਰ ਦਾ ਕੁਝ ਮਾਮਲਾ ਨਿਕਲਦਾ ਸੀ। ਸਰਕਾਰ ਦੇ ਕਰਮਚਾਰੀਆਂ ਨੇ ਕਪੂਰ ਸਿੰਘ ਨੂੰ ਮਾਮਲੇ ਦਾ ਫੈਸਲਾ ਕਰਨ ਲਈ ਕੋਟ ਈਸੇ ਖ਼ਾਂ ਬੁਲਾ ਭੇਜਿਆ। ਈਸਾ ਖ਼ਾਂ ਨੇ ਮਾਮਲਾ ਉਗਰਾਹੁਣ ਆਏ ਸਰਕਾਰ ਦੇ ਕਰਮਚਾਰੀਆਂ ਨੂੰ ਇਸ ਦੇ ਵਿਰੁੱਧ ਭੜਕਾਇਆ। ਕਾਰਨ ਇਹ ਸੀ ਕਿ ਸਰਦਾਰ ਕਪੂਰ ਸਿੰਘ ਨੇ ਕੋਟ ਈਸਾ ਖ਼ਾਂ ਦੇ ਪੂਰਬ ਵੱਲ ਕੋਈ 65 ਕਿ.ਮੀ. ਦੂਰ ਇਕ ਨਵਾਂ ਕਿਲਾ ਬਣਾਇਆ ਸੀ। ਇਸ ਦਾ ਨਾਂ ਉਸ ਨੇ ਕੋਟਕਪੂਰਾ ਰੱਖਿਆ ਸੀ। ਇਥੇ ਧਰਮ ਕੋਟ, ਕਸੂਰ-ਲਾਹੌਰ ਅਤੇ ਜਗਰਾਵਾਂ ਤੋਂ ਹਰ ਕਿੱਤੇ ਦੇ ਕਾਰੀਗਰ ਹੌਲੀ ਹੌਲੀ ਆ ਕੇ ਵੱਸ ਗਏ ਅਤੇ ਇਸ ਸ਼ਹਿਰ ਦੀ ਰੌਣਕ ਬਹੁਤ ਛੇਤੀ ਵੱਧ ਗਈ। ਇਹ ਗੱਲ ਈਸਾ ਖ਼ਾਂ ਨੂੰ ਚੰਗੀ ਨਹੀਂ ਸੀ ਲੱਗ ਰਹੀ।

ਈਸਾ ਖ਼ਾਂ ਦੀ ਕਪੂਰ ਸਿੰਘ ਨਾਲ ਨਾਰਾਜ਼ਗੀ ਦਾ ਦੂਜਾ ਕਾਰਨ ਇਹ ਵੀ ਸੀ ਕਿ ਸਰਦਾਰ ਕਪੂਰ ਸਿੰਘ ਨੂੰ ਆਪਣੀ ਫ਼ੌਜ ਲਈ ਚੰਗੀ ਨਸਲ ਦੇ ਘੋੜੇ ਪੈਦਾ ਕਰਨ ਦਾ ਸ਼ੌਕ ਸੀ ਤੇ ਇਹ ਕੰਮ ਕੜਿਆਲ ਨਾਂ ਦੇ ਕਸਬੇ ਵਿਚ ਹੋ ਰਿਹਾ ਸੀ ਜੋ ਕੋਟ ਈਸਾ ਖ਼ਾਂ ਦੇ ਨੇੜੇ ਹੀ ਸੀ। ਈਸਾ ਖ਼ਾਂ ਅੰਦਰੋ ਅੰਦਰੀ ਖ਼ਾਰ ਖਾਂਦਾ ਅਤੇ ਸਰਦਾਰ ਕਪੂਰ ਸਿੰਘ ਦੇ ਵਿਰੁੱਧ ਸਰਕਾਰੀ ਕਰਮਚਾਰੀਆਂ ਨੂੰ ਉਕਸਾਉਂਦਾ ਰਹਿੰਦਾ ਸੀ। ਇਸ ਨੇ ਧੋਖੇ ਨਾਲ ਕਪੂਰ ਸਿੰਘ ਨੂੰ ਫੜ ਲਿਆ ਅਤੇ ਉਸ ਨੂੰ ਫ਼ਾਸੀ ਦੇ ਦਿੱਤੀ।

ਹੁਣ ਸਰਦਾਰ ਕਪੂਰ ਸਿੰਘ ਦੇ ਪੁੱਤਰ ਮੁਖੀਆ ਸਿੰਘ ਤੇ ਸੇਮਾ ਸਿੰਘ ਆਪਣੇ ਪਿਉ ਦਾ ਬਦਲਾ ਲੈਣ ਦੀਆਂ ਵਿਉਂਤਾਂ ਬਣਾਉਣ ਲੱਗੇ। ਮੁਖੀਆ ਸਿੰਘ ਨੇ ਆਲੇ-ਦੁਆਲੇ ਦੇ ਸਰਕਾਰੀ ਕਰਮਚਾਰੀਆਂ ਨਾਲ ਮੇਲ-ਜੋਲ ਪੈਦਾ ਕੀਤਾ ਤੇ ਹਿਸਾਰ ਦੇ ਸੂਬੇਦਾਰ ਸ਼ਾਹਦਾਦ ਖ਼ਾਂ ਨੂੰ ਜੋ ਈਸਾ ਖ਼ਾਂ ਦਾ ਰਿਸ਼ਤੇਦਾਰ ਸੀ ਪਰ ਉਸ ਦੇ ਨਾਲ ਵੈਰ ਰੱਖਦਾ ਸੀ, ਆਪਣੇ ਨਾਲ ਮਿਲਾ ਲਿਆ। ਇਨ੍ਹਾਂ ਦੋਹਾਂ ਨੇ ਰਲ ਕੇ ਈਸਾ ਖ਼ਾਂ ਦੇ ਵਿਰੁੱਧ ਦਿੱਲੀ ਦੀ ਸਰਕਾਰ ਨੂੰ ਉਕਸਾਇਆ, ਇਥੋਂ ਤਕ ਕਿ ਸੂਬੇਦਾਰ ਸ਼ਾਹਦਾਦ ਖ਼ਾਂ ਆਪ ਦਿੱਲੀ ਜਾ ਕੇ ਬਾਦਸ਼ਾਹ ਪਾਸੋਂ ਇਹ ਫ਼ਰਮਾਨ ਲਿਆਇਆ ਕਿ ਬਰਾੜ, ਲਾਹੌਰ ਦੇ ਸੂਬੇ ਅਤੇ ਸ਼ਾਹਦਾਦ ਖ਼ਾਂ ਦੀ ਫ਼ੌਜ ਰਲ ਕੇ ਈਸਾ ਖ਼ਾਂ ਉੱਤੇ ਹਮਲਾ ਕਰੇ। ਇਸ ਫ਼ਰਮਾਨ ਅਨੁਸਾਰ ਬਹੁਤ ਸਾਰੀਆਂ ਫ਼ੌਜਾਂ ਕੜਿਆਲ ਵਿਚ ਇਕੱਠੀਆਂ ਹੋਈਆਂ ਅਤੇ ਉਨ੍ਹਾਂ ਨੇ ਕੋਟ ਈਸਾ ਖ਼ਾਂ ਉਤੇ ਹੱਲਾ ਬੋਲ ਦਿੱਤਾ। ਅੱਗੋ ਈਸਾ ਖ਼ਾਂ ਪਾਸ ਵੀ ਡੋਗਰਾ ਤੇ ਪਠਾਣਾਂ ਦੀ ਬਹੁਤ ਸਾਰੀ ਫ਼ੌਜ ਸੀ। ਮੁਕਾਬਲੇ ਲਈ ਇਹ ਹਾਥੀ ਉੱਤੇ ਸਵਾਰ ਹੋ ਕੇ ਅੱਗੇ ਵਧਿਆ। ਤਿੰਨ ਦਿਨਾਂ ਦੀ ਘਮਸਾਨ ਦੀ ਲੜਾਈ ਵਿਚ ਦੋਹਾਂ ਧਿਰਾਂ ਦੇ ਬਹੁਤ ਸਾਰੇ ਆਦਮੀ ਮਾਰੇ ਗਏ। ਤੀਜੇ ਦਿਨ ਸੇਮਾ ਸਿੰਘ ਆਪਣੇ ਹਾਥੀ ਉੱਤੇ ਨਵਾਬ ਈਸਾ ਖ਼ਾਂ ਵੱਲ ਵਧਿਆ ਤੇ ਛਾਲ ਮਾਰ ਕੇ ਉਸ ਦੇ ਹੌਦੇ ਵਿਚ ਜਾ ਵੜਿਆ। ਪਹਿਲਾਂ ਤਾਂ ਉਸ ਨੇ ਨਵਾਬ ਦੇ ਮਹਾਵਤ ਨੂੰ ਕਤਲ ਕੀਤਾ ਤੇ ਫੇਰ ਤਲਵਾਰ ਦੇ ਇਕੋ ਵਾਰ ਨਾਲ ਨਵਾਬ ਦਾ ਸਿਰ ਲਾਹ ਦਿੱਤਾ ਜੋ ਸ਼ਾਹੀ ਦਰਬਾਰ ਵਿਚ ਦਿੱਲੀ ਭੇਜ ਦਿੱਤਾ ਗਿਆ।

—ਸ਼ਮਸ਼ੇਰ ਸਿੰਘ ਅਸ਼ੋਕ

**ਈਸਾਖੇਲ (ਕਬੀਲਾ)** : ਇਹ ਪਠਾਣਾਂ ਦੇ ਨਿਆਜ਼ੀ ਕਬੀਲੇ ਦੀ ਇਕ ਸ਼ਾਖਾ ਹੈ। ਇਸੇ ਸ਼ਾਖਾ ਦੇ ਨਾਂ ਤੇ ਮੀਆਂਵਾਲੀ ਦੀ ਇਕ ਤਹਿਸੀਲ ਦਾ ਨਾਂ ਵੀ ਈਸਾਖੇਲ ਪਿਆ। ਇਸ ਬੰਸ ਦੇ ਪਿਛੋਕੜ ਬਾਰੇ ਕੁਝ ਮੱਤਭੇਦ ਹਨ। ਅਹਿਮਦ ਖ਼ਾਨ 'ਈਸਾਖੇਲ' ਦੀ ਨਿਗਰਾਨੀ ਹੇਠ ਲਿਖਵਾਈ ਗਈ ਬੰਸਾਵਲੀ ਅਨੁਸਾਰ ਈਸਾਖੇਲ ਉਪ-ਕਬੀਲੇ ਦਾ ਮੂਲ ਲੋਧੀ ਖ਼ਾਨਦਾਨ ਵਿੱਚੋਂ ਹੈ ਜਿਸ ਤੋਂ ਅੱਗੋਂ ਉਸ ਦੇ ਪੁੱਤਰ ਨਿਆਜ਼ ਦੇ ਨਾਂ ਤੇ ਨਿਆਜ਼ੀ ਕਬੀਲੇ ਦਾ ਮੁੱਢ ਬੱਝਾ। ਇਸ ਦੇ ਅੱਗੋਂ ਤਿੰਨ ਉਪ-ਕਬੀਲੇ ਜਾਂ ਸ਼ਾਖਾਵਾਂ ਬਣੀਆਂ ਜਿਨ੍ਹਾਂ ਵਿਚੋਂ 'ਜਮਾਲ' ਦੇ ਪਰਿਵਾਰ ਵਿਚ ਉਸ ਦਾ ਪੁੱਤਰ 'ਵਾਗਨ' ਹੋਇਆ ਅੱਗੋਂ

ਜਿਸ ਦਾ ਪੁੱਤਰ 'ਹਮੀਮ,' 'ਤੁੜ,' 'ਜਾਮ' ਜਾਂ 'ਜ਼ਾਮ', 'ਖੀਰ,' 'ਉਮਰ' ਅਖ਼ੀਰ ਵਿਚ 'ਈਸਾ ਖ਼ਾਂ' ਅਤੇ ਪੁੱਤ-ਪੋਤਰਿਆਂ ਤਕ ਇਹ ਬੰਸ ਚਲਦਾ ਰਿਹਾ।

ਦੂਜੇ ਪਾਸੇ 'ਮਖਜ਼ਾਨ-ਇ-ਅਜ਼ਗਾਨੀ' ਅਨੁਸਾਰ ਲੋਧੀ ਖ਼ਾਨਦਾਨ 'ਸ਼ਾਹ ਹੁਸੈਨ' ਵਿੱਚੋਂ ਪੈਦਾ ਹੋਇਆ। ਫਿਰ ਨਿਆਜ਼ੀ ਅਤੇ ਇਹ ਅਗਾਂਹ ਖਾਕੂ, ਜਾਮ ਜਾਂ ਜ਼ਾਮ ਅਤੇ ਬਾਹੀ ਤਿੰਨ ਸ਼ਾਖਾਵਾਂ ਵਿਚ ਵੰਡਿਆ ਗਿਆ। ਇਨ੍ਹਾਂ ਵਿਚੋਂ ਜਾਮ ਦੇ ਅੱਗੇ ਅੱਠ ਬੇਟੇ ਹੋਏ ਜਿਨ੍ਹਾਂ ਵਿਚੋਂ ਇਕ 'ਈਸਾ ਖਾਨ' ਦੱਸਿਆ ਗਿਆ ਹੈ ਪਰ 'ਈਸਾ ਖਾਨ' ਜਿਹੜਾ ਸ਼ੇਰ ਸ਼ਾਹਸੂਰ ਅਤੇ ਸਲੀਮ ਸ਼ਾਹ ਸੂਰ ਦਾ ਸਮਕਾਲੀ ਸੀ ਬਾਰੇ ਨਿਆਜ਼ੀ ਦਾ ਪੋਤਾ ਹੋਣ ਦਾ ਸ਼ੱਕ ਕੀਤਾ ਜਾਂਦਾ ਹੈ। ਪਰੰਤੂ ਇਸ ਤੋਂ ਇਕ ਗੱਲ ਤਾਂ ਪੱਕੀ ਹੈ ਕਿ ਅਜੋਕੇ 'ਖਾਨ', 'ਈਸਾ ਖਾਨ' ਦੇ ਉੱਤਰਾਧਿਕਾਰੀ ਹੀ ਹਨ। ਇਨ੍ਹਾਂ ਦੀ ਬੰਸਾਵਲੀ ਇਸ ਤਰ੍ਹਾਂ ਹੈ :—




ਇਕ ਹੋਰ ਵਿਦਵਾਨ ਰੈਵਰਟੀ ਅਨੁਸਾਰ ਜਾਮ ਜਾਂ ਜਾਲ ਆਪਣੀ ਮਾਂ ਦਾ ਇਕੱਲਾ ਅਤੇ ਨਿਆਜ਼ੀ ਦਾ ਅੱਠਵਾਂ ਪੁੱਤਰ ਸੀ। ਇਸ ਦੇ ਨਾਲ ਹੀ ਇਹ ਵੀ ਦੱਸਿਆ ਜਾਂਦਾ ਹੈ ਕਿ 'ਜਾਮ' ਦੇ ਦੋ ਹੋਰ ਭਰਾ ਵੀ ਸਨ ਜਿਨ੍ਹਾਂ ਦਾ ਨਾਂ 'ਬਾਈ' ਅਤੇ ਖ਼ਾਕੋ ਸੀ। ਖ਼ਾਕੋ ਤੋਂ ਮੀਆਂਵਾਲੀ ਦੇ 'ਸਹਰਾਂਗ' ਮਹਿਆਰ, ਮਾਈਕਨ ਖੇਲ, ਮੁਸਿਆਨੀ ਈਸਾਖੇਲ ਅਤੇ ਕੁੰਦੀ ਨਾਮੀ ਪਰਿਵਾਰ ਹੋਂਦ ਵਿਚ ਆਏ। ਇਸ ਸਭ ਕੁਝ ਦੇ ਬਾਵਜੂਦ ਇਹ ਗੱਲ ਦ੍ਰਿੜ ਹੈ ਕਿ ਈਸਾਖੇਲ ਕਬੀਲੇ ਦਾ ਸਬੰਧ ਨਿਆਜ਼ੀ ਖ਼ਾਨਦਾਨ ਨਾਲ ਹੀ ਹੈ। ਇਹ ਸੋਲ੍ਹਵੀਂ ਸਦੀ ਦੌਰਾਨ ਸਿੰਧ-ਸਾਗਰ-ਸਰਕਾਰ ਦੇ ਖ਼ੁਸ਼ਾਬ ਪਰਗਣੇ ਦੇ ਮਾਲਕ ਸਨ ਅਤੇ 1505 ਈ. ਵਿਚ ਬਾਬਰ ਨੇ ਵੀ ਆਪਣੇ ਕੈਂਪ ਉਪਰ ਕੀਤੇ ਗਏ ਇੱਕ ਹਮਲੇ ਵਿਚ ਇਨ੍ਹਾਂ ਦੇ ਪਿੰਡ 'ਈਸਾਖੇਲ' ਸਬੰਧੀ ਸੰਕੇਤ ਕੀਤਾ ਹੈ।

ਅੰਮ੍ਰਿਤਸਰ ਜ਼ਿਲ੍ਹੇ ਵਿਚ ਖੇਤੀਬਾੜੀ ਕਰਨ ਵਾਲੇ ਇਕ ਪਠਾਣ ਕਬੀਲੇ ਦਾ ਗੋਤ ਵੀ ਈਸਾਖੇਲ ਹੈ।

ਹ. ਪੁ.- ਗ. ਟ੍ਰਾ. ਕਾ. 2 : 335

**ਈਸਾਖੇਲ (ਤਹਿਸੀਲ)** : ਇਹ ਪਾਕਿਸਤਾਨ ਦੇ ਜ਼ਿਲ੍ਹੇ ਮੀਆਂਵਾਲੀ ਦੀ ਇਕ ਤਹਿਸੀਲ ਹੈ ਜਿਸ ਵਿੱਚ ਦਰਿਆ ਸਿੰਧ ਤੋਂ ਪਰਲੇ ਪਾਰ ਦਾ ਇਲਾਕਾ ਸ਼ਾਮਲ ਹੈ। ਬਾਕੀ ਜ਼ਿਲ੍ਹਾ ਦਰਿਆ ਦੇ ਇਸ ਪਾਰ ਹੈ। ਤਹਿਸੀਲ ਦੇ ਦਫ਼ਤਰ ਈਸਾਖੇਲ ਕਸਬੇ ਵਿੱਚ ਹਨ। ਚੀਚਾਲੀ ਅਤੇ ਮੈਦਾਨੀ ਦੀਆਂ ਪਹਾੜੀਆਂ ਇਸ ਨੂੰ ਬਨੂੰ ਨਾਲੋਂ ਨਿਖੇੜਦੀਆਂ ਹਨ। ਇਨ੍ਹਾਂ ਪਹਾੜੀਆਂ ਵਿੱਚੋਂ ਆਉਣ ਵਾਲੇ ਨਦੀਆਂ ਨਾਲੇ ਇਸ ਤਹਿਸੀਲ ਨੂੰ ਉਪਜਾਊ ਬਣਾਉਂਦੇ ਹਨ। ਧੁਰ ਉੱਤਰ ਵਿੱਚ ਖੱਟਕ ਦੀਆਂ ਪਹਾੜੀਆਂ ਆ ਪਹੁੰਚਦੀਆਂ ਹਨ। ਇਸ ਇਲਾਕੇ ਨੂੰ ਭੰਗੀ ਖੇਲ ਕਿਹਾ ਜਾਂਦਾ ਹੈ। ਇਹ ਉੱਚਾ ਨੀਵਾਂ ਅਤੇ ਜੰਗਲਾਂ ਨਾਲ ਭਰਿਆ ਹੋਇਆ ਇਲਾਕਾ ਹੈ। ਇੱਥੇ ਖਟਕ ਕਬਾਇਲੀ ਰਹਿੰਦੇ ਹਨ। ਇਹ ਬਹੁਤ ਤਕੜੇ ਅਤੇ ਲੜਾਕੇ ਸੁਭਾਅ ਦੇ ਹਨ ਪਰ ਗਿਣਤੀ ਵਿੱਚ ਬਹੁਤ ਘੱਟ ਹਨ। ਇਸ ਇਲਾਕੇ ਵਿੱਚ ਵੱਸਿਆਂ ਉਨ੍ਹਾਂ ਨੂੰ ਚਾਰ ਸੌ ਸਾਲ ਤੋਂ ਵੱਧ ਅਰਸਾ ਹੋ ਚੁੱਕਾ ਹੈ।

ਇਸ ਤਹਿਸੀਲ ਦਾ ਨਾਂ ਇਸੇ ਨਾਂ ਦੇ ਇਕ ਕਬੀਲੇ ਤੋਂ ਪਿਆ ਹੈ, ਜਿਹੜਾ ਕਿ ਨਿਆਜ਼ੀ ਅਫ਼ਗਾਨਾਂ ਵਿੱਚੋਂ ਹੈ। ਇਹ ਸੋਲ੍ਹਵੀਂ ਸਦੀ ਵਿਚ ਆ ਕੇ ਇੱਥੇ ਵਸਿਆ ਅਤੇ ਕਾਫ਼ੀ ਸਮੇਂ ਤਕ ਮੁਗ਼ਲ ਰਾਜ ਤੋਂ ਸੁਤੰਤਰ ਰਿਹਾ। ਅਖ਼ੀਰ ਡੇਰਾ ਇਸਮਾਈਲ ਖ਼ਾਂ ਦੇ ਨਵਾਬ ਨੇ ਇਨ੍ਹਾਂ ਨੂੰ ਅਧੀਨ ਕਰ ਲਿਆ।

ਈਸਾਖੇਲ ਕਸਬਾ ਉੱਨਤ ਕਬੀਲੇ ਦੇ ਇਕ ਸਰਦਾਰ ਅਹਿਮਦ ਖ਼ਾਂ ਨੇ 1830 ਈ. ਵਿੱਚ ਵਸਾਇਆ ਸੀ। ਕਸਬੇ ਦਾ ਨਾਂ ਈਸਾਖੇਲ, ਉਥੋਂ ਦੇ ਇਕ ਮੰਨੇ-ਪ੍ਰਮੰਨੇ ਪੀਰ ਸ਼ਾਹ ਈਸਾਖੇਲ ਦੇ ਨਾਂ ਤੇ ਰੱਖਿਆ ਗਿਆ ਸੀ।

ਹ.ਪੁ.—ਇੰਪ.ਗ.ਇੰਡ. 13:370

**ਈਸਾਜ਼ਈ** : ਯੂਸਫ਼ਜ਼ਈ ਪਠਾਣਾਂ ਦੇ ਮੁੱਖ ਕੁਨਬਿਆਂ ਵਿੱਚੋਂ ਇਕ ਹੈ। ਇਸ ਕੁਨਬੇ ਦੇ ਲੋਕ ਪੱਛਮੀ ਪਾਕਿਸਤਾਨ ਵਿੱਚ ਮਹਾਬਨ ਦੀਆਂ ਉੱਤਰ-ਪੂਰਬੀ ਢਲਾਣਾਂ ਉਪਰ ਅਤੇ ਹਜ਼ਾਰਾ ਦੇ ਇਲਾਕੇ ਵਿੱਚ ਸਿੰਧ ਦਰਿਆ ਦੇ ਦੋਹੀਂ ਪਾਸੀਂ ਪਹਾੜੀ ਖੇਤਰ ਅਤੇ ਗਦੂਨ ਵਾਦੀ ਵਿੱਚ ਵੱਸੇ ਹੋਏ ਹਨ। 'ਈਸਾਜ਼ਈ' ਕਬੀਲਾ ਅਗਾਂਹ ਤਿੰਨ ਉਪ-ਕੁਨਬਿਆਂ ਵਿੱਚ ਵੰਡਿਆ ਹੋਇਆ ਹੈ ਜਿਨ੍ਹਾਂ ਨੂੰ ਹਸਨਜ਼ਈ, ਆਕਾਜ਼ਈ ਅਤੇ ਮੇਡੂਖੇਲ ਦੇ ਨਾਂ ਦਿੱਤੇ ਗਏ ਹਨ।

ਹ.ਪੁ.— ਗ. ਟ੍ਰਾ. ਕਾ. 2:337.

**ਈਸ਼ਾਨ ਵਰਮਨ** : ਇਹ ਕਨੌਜ ਦਾ ਮੌਖਰੀ ਰਾਜਾ ਸੀ।

ਇਸ਼ ਤੋਂ ਪਹਿਲਾਂ ਦੇ ਤਿੰਨ ਰਾਜੇ ਵਧੇਰੇ ਕਰਕੇ ਮਗਧ ਗੁਪਤਾਂ ਦੇ ਸਾਮੰਤ ਰਾਜੇ ਰਹੇ ਸਨ। ਈਸ਼ਾਨ ਵਰਮਨ ਨੇ ਕਨੌਜ ਤੋਂ ਉੱਤਰ-ਗੁਪਤਾਂ ਦਾ ਅਧਿਕਾਰ ਹਟਾ ਕੇ ਆਜ਼ਾਦੀ ਦਾ ਐਲਾਨ ਕਰ ਦਿੱਤਾ। ਇਸ ਦੀ ਉਸਤਤੀ ਵਿੱਚ ਲਿਖਿਆ ਹੈ ਕਿ ਇਸ ਨੇ ਆਂਧਰਾਂ ਨੂੰ ਹਰਾਇਆ ਅਤੇ ਗੌਂਡਾਂ ਨੂੰ ਆਪਣੀ ਹੱਦ ਦੇ ਅੰਦਰ ਰਹਿਣ ਲਈ ਮਜਬੂਰ ਕਰ ਦਿੱਤਾ। ਇਸ ਵਿੱਚ ਸ਼ੱਕ ਨਹੀਂ ਕਿ ਇਹ ਕੇਵਲ ਉਸਤਤ ਹੀ ਹੈ ਕਿਉਂਕਿ ਈਸ਼ਾਨ-ਵਰਮਨ ਦੀ ਆਂਧਰਾਂ ਜਾਂ ਗੌਂਡ ਰਾਜਾਂ ਨਾਲ ਮੇਲ ਮਿਲਾਪ ਦੀ ਸੰਭਾਵਨਾ ਬਹੁਤ ਘੱਟ ਸੀ। ਗੌਂਡਾਂ ਅਤੇ ਮੌਖਰੀਆਂ ਦੇ ਵਿਚਕਾਰ ਤਾਂ ਖ਼ੁਦ ਉੱਤਰ ਕਾਲੀਨ ਗੁਪਤ ਹੀ ਸਨ ਜਿਨ੍ਹਾਂ ਦੇ ਰਾਜੇ ਕੁਮਾਰਗੁਪਤ ਨੇ, ਜਿਵੇਂ ਕਿ ਉਸ ਦੇ ਰਿਕਾਰਡ ਤੋਂ ਪਤਾ ਲਗਦਾ ਹੈ, ਈਸ਼ਾਨ ਵਰਮਨ ਨੂੰ ਹਰਾ ਕੇ ਉਸ ਦੇ ਰਾਜ ਦਾ ਕੁਝ ਹਿੱਸਾ ਖੋਹ ਲਿਆ ਸੀ।

**ਈਸਾ ਮਸੀਹ** : ਈਸਾ ਇਬਰਾਨੀ ਸ਼ਬਦ ਯੇਸ਼ੂਆ ਦਾ ਵਿਗੜਿਆ ਹੋਇਆ ਰੂਪ ਹੈ ਜਿਸ ਦਾ ਅਰਥ ਹੈ ਮੁਕਤੀ ਦਾਤਾ। ਯਹੂਦੀ ਧਰਮ ਪੁਸਤਕਾਂ ਵਿਚ ਮਸੀਹ ਈਸ਼ਵਰ ਤੋਂ ਪ੍ਰੇਰਤ ਮੁਕਤੀ ਦਾਤਾ ਨੂੰ ਕਿਹਾ ਗਿਆ ਹੈ। ਯੂਨਾਨੀ ਭਾਸ਼ਾ ਵਿਚ ਇਸ ਦਾ ਅਨੁਵਾਦ ਖੀਸਤੋਸ ਹੈ। ਇਸ ਤਰ੍ਹਾਂ ਈਸਾ ਮਸੀਹ ਪੱਛਮ ਵਿਚ ਯੇਸੂ ਖ੍ਰੀਸਤ ਦੇ ਨਾਂ ਨਾਲ ਮਸ਼ਹੂਰ ਹੈ।

ਤਾਸਿਤਸ, ਸਏਤੋਨ ਅਤੇ ਫਲਾਵੀਅਸ ਯੋਸੇਫਸ ਜਿਹੇ ਪ੍ਰਾਚੀਨ ਰੋਮਨ ਅਤੇ ਯਹੂਦੀ ਇਤਿਹਾਸਕਾਰਾਂ ਨੇ ਈਸਾ ਅਤੇ ਉਸ ਦੇ ਪੈਰੋਕਾਰਾਂ ਵੱਲ ਇਸ਼ਾਰਾ ਤਾਂ ਕੀਤਾ ਹੈ ਪਰ ਉਨ੍ਹਾਂ ਦੇ ਜੀਵਨ ਅਤੇ



ਈਸਾ ਮਸੀਹ

ਸਿੱਖਿਆ ਦਾ ਵਰਨਣ ਨਹੀਂ ਕੀਤਾ। ਅਜਿਹੀ ਸਮੱਗਰੀ ਸਾਨੂੰ ਬਾਈਬਲ ਵਿਚ ਹੀ ਮਿਲਦੀ ਹੈ ਖ਼ਾਸ ਕਰ ਕੇ ਚੌਹਾਂ ਗਾਸਪਲਾਂ ਵਿਚ ਜੋ ਪਹਿਲੀ ਸਦੀ ਈਸਵੀ ਦੇ ਦੂਜੇ ਅੱਧ ਵਿਚ ਲਿਖੇ ਗਏ ਸਨ। ਈਸਾ ਦੀ ਸਿੱਖਿਆ ਨੂੰ ਪੇਸ਼ ਕਰਨਾ, ਉਨ੍ਹਾਂ ਦੇ ਦੱਸੇ ਗਏ ਚਮਤਕਾਰਾਂ ਦਾ ਵਰਣਨ ਕਰ ਕੇ ਉਨ੍ਹਾਂ ਦੀ ਈਸ਼ਵਰੀ ਹੋਂਦ ਤੇ ਵਿਸ਼ਵਾਸ ਪੈਦਾ ਕਰਨਾ ਅਤੇ ਮੌਤ ਤੋਂ ਪਿੱਛੋਂ ਉਨ੍ਹਾਂ ਦੇ ਮੁੜ ਉੱਠਣ ਦੀ ਸਾਖੀ ਦੇਣਾ ਗਾਸਪਲਾਂ ਦਾ ਮੁੱਖ ਉਦੇਸ਼ ਹੈ ਪਰ ਉਹ ਇਨ੍ਹਾਂ ਵਿਸ਼ਿਆਂ ਦੇ ਨਾਲ ਨਾਲ ਈਸਾ ਦੇ ਜੀਵਨ ਉੱਤੇ ਵੀ ਕਾਫ਼ੀ ਰੋਸ਼ਨੀ ਪਾਉਂਦੇ ਹਨ।

ਬਾਈਬਲ ਅਨੁਸਾਰ ਈਸਾ ਦੀ ਮਾਂ ਮੇਰੀ ਗੈਲੀਲੀਆ ਪ੍ਰਾਂਤ ਦੇ ਨਾਜ਼ਰਾਤ (Nazareth) ਨਾਮੀ ਪਿੰਡ ਦੀ ਰਹਿਣ ਵਾਲੀ ਸੀ। ਉਸ ਦੀ ਮੰਗਣੀ ਦਾਊਦ ਦੇ ਖ਼ਾਨਦਾਨ ਵਿਚ ਯੂਸਫ਼ ਨਾਂ ਦੇ ਤਰਖਾਣ ਨਾਲ ਹੋਈ ਸੀ। ਵਿਆਹ ਤੋਂ ਪਹਿਲਾਂ ਉਹ ਕੁਆਰੀ ਹੀ ਗਰਭਵਤੀ ਹੋ ਗਈ। ਈਸ਼ਵਰ ਵੱਲੋਂ ਸੰਕੇਤ ਮਿਲਣ ਤੇ ਯੂਸਫ਼ ਨੇ ਉਸ ਨੂੰ ਪਤਨੀ ਦੇ ਤੌਰ ਤੇ ਪਰਵਾਨ ਕਰ ਲਿਆ। ਇਸ ਤਰ੍ਹਾਂ ਜਨਤਾ ਈਸਾ ਦੇ ਅਲੌਕਿਕ ਜਨਮ ਤੋਂ ਅਣਜਾਣ ਰਹੀ।

ਈਸਾ ਦਾ ਜਨਮ ਯਹੂਦੀਆ ਪ੍ਰਾਂਤ ਦੇ ਬੈਥਲੀਹੈਮ ਪਿੰਡ ਵਿਚ ਹੋਇਆ। ਬੱਚੇ ਨੂੰ ਹੀਰੋਡ (73 ਈ. ਪੂ.-4 ਈ. ਪੂ.) ਦੇ ਜ਼ੁਲਮਾਂ ਤੋਂ ਬਚਾਉਣ ਲਈ ਯੂਸਫ਼ ਮਿਸਰ ਭੱਜ ਗਿਆ। ਹੀਰੋਡ 4 ਈ. ਪੂ. ਮਰ ਗਿਆ। ਇਸ ਲਈ ਈਸਾ ਦਾ ਜਨਮ ਸ਼ਾਇਦ 6 ਈ. ਪੂ. ਹੋਇਆ। ਹੀਰੋਡ ਦੀ ਮੌਤ ਪਿੱਛੋਂ ਯੂਸਫ਼ ਵਾਪਸ ਆ ਕੇ ਨਾਜ਼ਰਾਤ ਪਿੰਡ ਵਿਚ ਵਸ ਗਿਆ। ਵੱਡਾ ਹੋ ਕੇ ਈਸਾ ਨੇ ਪਿਤਾ ਦਾ ਤਰਖਾਣਾ ਕੰਮ ਸਿਖ ਲਿਆ ਅਤੇ ਲਗਭਗ 30 ਸਾਲ ਦੀ ਉਮਰ ਤਕ ਇਸ ਨੇ ਪਿੰਡ ਵਿਚ ਰਹਿ ਕੇ ਇਹੋ ਕੰਮ ਕੀਤਾ।

ਈਸਾ ਦੇ ਆਖ਼ਰੀ ਦੋ ਤਿੰਨ ਸਾਲ ਦਾ ਹਾਲ ਸਮਝਣ ਲਈ ਉਸ ਸਮੇਂ ਦੇ ਰਾਜਨੀਤਿਕ ਅਤੇ ਧਾਰਮਿਕ ਹਾਲਾਤ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ। ਸਾਰੀ ਯਹੂਦੀ ਕੌਮ ਉੱਤੇ ਰੋਮਨ ਸ਼ਹਿਨਸ਼ਾਹ ਤਿਬਰੀਅਸ ਦਾ ਰਾਜ ਸੀ ਅਤੇ ਯਹੂਦੀਆ ਪ੍ਰਾਂਤ ਵਿਚ ਪਾਈਲੇਟ ਨਾਂ ਦਾ ਰੋਮਨ ਗਵਰਨਰ ਰਾਜ ਕਰਦਾ ਸੀ। ਇਹ ਰਾਜਨੀਤਿਕ ਗ਼ੁਲਾਮੀ ਯਹੂਦੀਆਂ ਨੂੰ ਬਹੁਤ ਚੁਭਦੀ ਸੀ। ਉਹ ਆਪਣੀਆਂ ਧਰਮ ਪੁਸਤਕਾਂ ਵਿਚ ਵਰਨਣ ਕੀਤੇ ਮਸੀਹ ਦੀ ਉਡੀਕ ਕਰ ਰਹੇ ਸਨ ਕਿਉਂਕਿ ਉਨ੍ਹਾਂ ਨੂੰ ਆਸ ਸੀ ਕਿ ਉਹ ਮਸੀਹ ਉਨ੍ਹਾਂ ਨੂੰ ਰੋਮਨਾਂ ਦੀ ਗੁਲਾਮੀ ਤੋਂ ਛੁਟਕਾਰਾ ਦਿਵਾਏਗਾ। ਦੂਜੇ ਪਾਸੇ ਯਹੂਦੀਆਂ ਵਿਚ ਪਿਛਲੇ ਚਾਰ ਸੌ ਸਾਲਾਂ ਵਿਚ ਕੋਈ ਪੈਗ਼ੰਬਰ ਨਹੀਂ ਸੀ ਹੋਇਆ। ਇਸ ਲਈ 28 ਈ. ਵਿਚ ਜਾਨ ਬੈਪਟਿਸਟ ਇਹ ਸੁਨੇਹਾ ਲੈ ਕੇ ਬਪਤਿਸਮਾ ਦੇਣ ਲਗਾ ਕਿ "ਪ੍ਰਾਸ਼ਚਿਤ ਕਰੋ, ਸਵਰਗ ਦਾ ਰਾਜ ਨੇੜੇ ਹੈ" ਤਾਂ ਯਹੂਦੀਆਂ ਵਿਚ ਉਤਸ਼ਾਹ ਪੈਦਾ ਹੋਇਆ ਅਤੇ ਉਨ੍ਹਾਂ ਦੀ ਆਸ ਬੱਝੀ ਕਿ ਮਸੀਹ ਛੇਤੀ ਹੀ ਆਉਣ ਵਾਲਾ ਹੈ।

ਉਸ ਸਮੇਂ ਹਜ਼ਰਤ ਈਸਾ ਨੇ ਆਪਣਾ ਤਰਖਾਣਾ ਕੰਮ ਛੱਡ ਦਿੱਤਾ ਅਤੇ ਜਾੱਨ ਤੋਂ ਬਪਤਿਸਮਾ ਲੈ ਕੇ ਇਨ੍ਹਾਂ ਨੇ ਆਪਣੇ ਚੇਲੇ ਚੁਣਨੇ ਸ਼ੁਰੂ ਕੀਤੇ ਜਿਨ੍ਹਾਂ ਨੂੰ ਨਾਲ ਲੈ ਕੇ ਇਹ ਸਾਰੇ ਦੇਸ ਵਿਚ ਚੱਕਰ ਲਾਉਂਦਿਆਂ ਉਪਦੇਸ਼ ਦੇਣ ਲੱਗੇ। ਇਹ ਸਭ ਨੂੰ ਪਤਾ ਸੀ ਕਿ ਈਸਾ ਬਚਪਨ ਤੋਂ ਹੀ ਆਪਣਾ ਸਾਰਾ ਜੀਵਨ ਨਾਜ਼ਰਾਤ ਵਿਚ ਬਿਤਾ ਕੇ ਤਰਖਾਣਾ ਕੰਮ ਹੀ ਕਰਦੇ ਰਹੇ ਸਨ। ਇਸ ਲਈ ਇਨ੍ਹਾਂ ਦੇ ਅਚਾਨਕ ਧਰਮ ਦੇ ਉਪਦੇਸ਼ਕ ਬਣਨ ਤੇ ਲੋਕਾਂ ਨੂੰ ਬਹੁਤ ਹੈਰਾਨੀ ਹੋਈ। ਸਭ ਨੇ ਅਨੁਭਵ ਕੀਤਾ ਕਿ ਈਸਾ ਬਹੁਤ ਸਾਦੀ ਜਿਹੀ ਬੋਲੀ ਅਤੇ ਲਗਭਗ ਰੋਜ਼ਾਨਾ ਜੀਵਨ ਦੇ ਹਵਾਲਿਆਂ ਦਾ ਸਹਾਰਾ ਲੈ ਕੇ ਵਿਸ਼ੇਸ਼ ਸਵੈ-ਭਰੋਸੇ ਅਤੇ ਨਿਸ਼ਚੇ ਨਾਲ ਮੌਲਿਕ ਧਰਮ-ਉਪਦੇਸ਼ ਦੇ ਰਹੇ ਸਨ।

ਈਸਾ ਯਹੂਦੀਆਂ ਦੀ ਧਰਮ ਪੁਸਤਕ ਨੂੰ ਪ੍ਰਮਾਣਿਕ ਤਾਂ ਮੰਨਦੇ ਸਨ ਪਰ ਇਹ ਵਿਦਵਾਨਾਂ ਵਾਂਗ ਉਸ ਦੀ ਨਿਰੀ ਵਿਆਖਿਆ ਹੀ ਨਹੀਂ ਕਰਦੇ ਸਨ ਸਗੋਂ ਉਸ ਦੇ ਨਿਯਮਾਂ ਵਿਚ ਸੁਧਾਈ ਕਰਨ ਦਾ ਵੀ ਹੌਸਲਾ ਕਰਦੇ ਸਨ। 'ਸਰਮਨ ਆਨ ਦੀ ਮਾਊਂਟ' ਵਿਚ ਇਨ੍ਹਾਂ ਨੇ

ਕਿਹਾ "ਮੈਂ ਮੂਸਾ ਦੇ ਨਿਯਮ ਅਤੇ ਨਬੀਆਂ ਦੀ ਸਿੱਖਿਆ ਨੂੰ ਰੱਦ ਕਰਨ ਨਹੀਂ ਸਗੋਂ ਪੂਰਾ ਕਰਨ ਆਇਆ ਹਾਂ। ਇਹ ਯਹੂਦੀਆਂ ਦੇ ਉਤਸਵ ਮਨਾਉਣ ਲਈ ਰਾਜਧਾਨੀ ਯੋਰੋਸ਼ਲਮ ਦੇ ਮੰਦਰ ਵਿਚ ਜਾਂਦੇ ਤਾਂ ਸਨ ਪਰ ਯਹੂਦੀ ਧਰਮ ਨੂੰ ਸੰਪੂਰਨ ਨਹੀਂ ਸਨ ਸਮਝਦੇ। ਇਹ ਵਿਦਵਾਨਾਂ ਵੱਲੋਂ ਪੇਸ਼ ਕੀਤੇ ਗਏ ਔਖੇ ਕਰਮਕਾਂਡ ਦੇ ਵਿਰੁੱਧ ਸਨ ਅਤੇ ਇਖ਼ਲਾਕ ਨੂੰ ਧਰਮ ਦਾ ਆਧਾਰ ਮੰਨ ਕੇ ਉਸੇ ਨੂੰ ਹੀ ਵਧੇਰੇ ਮਹੱਤਤਾ ਦਿੰਦੇ ਸਨ। ਈਸਾ ਅਨੁਸਾਰ ਧਰਮ ਦਾ ਸਾਰ ਦੋ ਗੱਲਾਂ ਵਿਚ ਹੈ। ਇਕ ਤਾਂ ਮਨੁੱਖ ਦਾ ਪਰਮਾਤਮਾ ਨੂੰ ਆਪਣਾ ਦਿਆਲੂ ਪਿਤਾ ਸਮਝ ਕੇ ਪੂਰੇ ਦਿਲ ਨਾਲ ਉਸ ਨੂੰ ਪਿਆਰ ਕਰਨਾ ਅਤੇ ਉਸੇ ਉੱਤੇ ਭਰੋਸਾ ਰੱਖਣਾ, ਦੂਜੇ ਹੋਰ ਸਭ ਮਨੁੱਖਾਂ ਨੂੰ ਭੈਣ ਭਰਾ ਸਮਝ ਕੇ ਕਿਸੇ ਨਾਲ ਵੀ ਵੈਰ ਨਾ ਰੱਖਣਾ, ਅਪਣੇ ਵਿਰੁੱਧ ਕੀਤੇ ਗਏ ਅਪਰਾਧਾਂ ਨੂੰ ਮੁਆਫ਼ ਕਰਨਾ ਅਤੇ ਸੱਚੇ ਦਿਲ ਨਾਲ ਸਭ ਦਾ ਕਲਿਆਣ ਚਾਹੁਣਾ। ਜੇ ਕੋਈ ਭਰਾਤਰੀ ਪਿਆਰ ਨਿਭਾਉਣ ਦੇ ਸਮੱਰਥ ਨਾ ਹੋਵੇ ਉਹ ਈਸ਼ਵਰ ਭਗਤ ਹੋਣ ਦਾ ਦਾਅਵਾ ਨਾ ਕਰੇ। ਭਰਾਤਰੀ ਪਿਆਰ ਈਸ਼ਵਰ ਪਿਆਰ ਦੀ ਕਹਾਣੀ ਦੀ ਕਸੌਟੀ ਹੈ।

ਜਨਤਾ ਇਸ ਉਪਦੇਸ਼ ਤੇ ਮਸਤ ਹੋ ਗਈ ਅਤੇ ਹਜ਼ਰਤ ਈਸਾ ਵੱਲੋਂ ਬੀਮਾਰਾਂ ਨੂੰ ਤੰਦਰੁਸਤ ਕਰਨ, ਮੁਰਦਿਆਂ ਨੂੰ ਜਿਵਾਉਣ ਆਦਿ ਦੇ ਚਮਤਕਾਰ ਦੇਖ ਕੇ ਉਸ ਨੇ ਈਸਾ ਨੂੰ ਨਬੀ ਦੇ ਰੂਪ ਵਿਚ ਪਰਵਾਨ ਕਰ ਲਿਆ। ਤਦ ਹਜ਼ਰਤ ਈਸਾ ਨੇ ਹੌਲੀ ਹੌਲੀ ਇਹ ਸਪਸ਼ਟ ਕੀਤਾ ਕਿ ਉਹ ਹੀ ਮਸੀਹ ਅਤੇ ਈਸ਼ਵਰ ਦੇ ਪੁੱਤਰ ਹਨ ਅਤੇ ਸਵਰਗੀ ਰਾਜ ਕਾਇਮ ਕਰਨ ਲਈ ਸਵਰਗ ਤੋਂ ਉਤਰੇ ਹਨ। ਯਹੂਦੀ ਆਪਣੇ ਆਪ ਨੂੰ ਈਸ਼ਵਰ ਦੀ ਚੁਣੀ ਹੋਈ ਪਰਜਾ ਸਮਝਦੇ ਸਨ ਅਤੇ ਬਾਈਬਲ ਵਿਚ ਜੋ ਮਸੀਹ ਅਤੇ ਸਵਰਗ ਦੇ ਰਾਜ ਦਾ ਭਰੋਸਾ ਦਿੱਤਾ ਗਿਆ ਹੈ ਉਹ ਉਸ ਦਾ ਇਕ ਭੌਤਿਕ ਅਤੇ ਕੌਮੀ ਅਰਥ ਲੈਂਦੇ ਸਨ। ਈਸਾ ਨੇ ਉਨ੍ਹਾਂ ਨੂੰ ਸਮਝਾਇਆ ਕਿ ਮਸੀਹ ਯਹੂਦੀ ਕੌਮ ਦਾ ਆਗੂ ਬਣ ਕੇ ਉਨ੍ਹਾਂ ਨੂੰ ਰੋਮਨਾਂ ਦੀ ਗੁਲਾਮੀ ਤੋਂ ਆਜ਼ਾਦ ਕਰਨ ਨਹੀ ਸਗੋਂ ਸਭ ਮਨੁੱਖਾਂ ਨੂੰ ਪਾਪ ਤੋਂ ਆਜ਼ਾਦ ਕਰਨ ਆਏ ਹਨ। ਸਵਰਗੀ ਰਾਜ ਉੱਤੇ ਕੇਵਲ ਯਹੂਦੀਆਂ ਦਾ ਹੀ ਹੱਕ ਨਹੀਂ ਸਗੋਂ ਹਰ ਕੋਈ ਇਸ ਵਿਚ ਸ਼ਾਮਲ ਹੋ ਸਕਦਾ ਹੈ। ਅਸਲ ਵਿਚ ਸਵਰਗੀ ਰਾਜ ਈਸਾ ਉੱਤੇ ਵਿਸ਼ਵਾਸ ਕਰਨ ਵਾਲਿਆਂ ਦਾ ਇਕੱਠ ਹੈ ਜੋ ਦੁਨੀਆ ਦੇ ਅੰਤ ਤਕ ਉਨ੍ਹਾਂ ਦੇ ਸੰਦੇਸ਼ ਦਾ ਪ੍ਰਚਾਰ ਕਰਦਾ ਰਹੇਗਾ। ਆਪਣੀ ਮੌਤ ਪਿੱਛੋਂ ਉਸ ਦੇ ਸੰਗਠਨ ਅਤੇ ਪ੍ਰਬੰਧ ਲਈ ਈਸਾ ਨੇ ਬਾਰਾਂ ਚੇਲੇ (ਹਵਾਰੀ) ਚੁਣ ਕੇ ਉਨ੍ਹਾਂ ਨੂੰ ਖ਼ਾਸ ਉਪਦੇਸ਼ ਅਤੇ ਅਧਿਕਾਰ ਦਿੱਤੇ।

ਸਵਰਗੀ ਰਾਜ ਦੇ ਇਸ ਅਧਿਆਤਮਕ ਸਰੂਪ ਦੇ ਕਾਰਨ ਯਹੂਦੀ ਆਗੂਆਂ ਵਿਚ ਈਸਾ ਪ੍ਰਤੀ ਵਿਰੋਧ ਪੈਦਾ ਹੋ ਗਿਆ। ਉਹ ਸਮਝਣ ਲੱਗੇ ਕਿ ਈਸਾ ਸਵਰਗ ਦਾ ਜੋ ਰਾਜ ਕਾਇਮ ਕਰਨਾ ਚਾਹੁੰਦੇ ਹਨ ਉਹ ਇਕ ਨਵਾਂ ਧਰਮ ਹੈ ਜਿਸ ਦਾ ਯੋਰੋਸ਼ਲਮ ਦੇ ਮੰਦਰ ਨਾਲ ਕੋਈ ਸਬੰਧ ਨਹੀਂ ਹੋ ਸਕਦਾ। ਅੰਤ ਵਿਚ ਉਨ੍ਹਾਂ ਨੇ ਲਗਭਗ 30 ਈ. ਵਿਚ ਈਸਾ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਯਹੂਦੀਆਂ ਦੀ ਮਹਾਂ ਸਭਾ ਨੇ ਇਨ੍ਹਾਂ ਨੂੰ ਇਸ ਲਈ ਮੌਤ ਦੀ ਸਜ਼ਾ ਦਿੱਤੀ ਕਿ ਉਹ ਈਸ਼ਵਰ ਦਾ ਪੁੱਤਰ ਅਤੇ ਮਸੀਹ ਹੋਣ ਦਾ ਦਾਅਵਾ ਕਰਦੇ ਹਨ। ਰੋਮਨ ਗਵਰਨਰ ਨੇ ਦੰਡ ਦੇ ਇਸ ਹੁਕਮ ਦੀ ਪ੍ਰੋੜ੍ਹਤਾ ਕੀਤੀ ਅਤੇ ਈਸਾ ਨੂੰ ਕ੍ਰਾਸ ਉੱਤੇ ਟੰਗ ਕੇ ਮਾਰਨ ਦਾ ਹੁਕਮ ਦਿੱਤਾ।

ਈਸਾ ਦੀ ਗ੍ਰਿਫ਼ਤਾਰੀ ਮਗਰੋਂ ਉਸ ਦੇ ਚੇਲੇ ਡਰਦੇ ਹੋਏ ਲੁਕ ਗਏ। ਮੌਤ ਤੋਂ ਪਿੱਛੋਂ ਉਨ੍ਹਾਂ ਨੇ ਗਵਰਨਰ ਦੇ ਹੁਕਮ ਨਾਲ ਈਸਾ ਨੂੰ ਕ੍ਰਾਸ ਤੋਂ ਉਤਾਰ ਕੇ ਦਫ਼ਨਾ ਦਿੱਤਾ। ਦਫ਼ਨਾਉਣ ਤੋਂ ਤੀਜੇ ਦਿਨ ਈਸਾ ਦੀ ਕਬਰ ਖ਼ਾਲੀ ਮਿਲੀ। ਉਸੇ ਦਿਨ ਤੋਂ ਸ਼ਰਧਾਲੂਆਂ ਦਾ ਵਿਸ਼ਵਾਸ ਹੈ ਕਿ ਉਹ ਮੁੜ ਜੀਉਂਦੇ ਹੋ ਕੇ ਆਪਣੇ ਚੇਲਿਆਂ ਨੂੰ ਦਿਖਾਈ ਦੇਣ ਲੱਗੇ ਅਤੇ ਉਨ੍ਹਾਂ ਨਾਲ ਗੱਲਾਂ ਬਾਤਾਂ ਵੀ ਕਰਨ ਲੱਗੇ। ਉਸ ਸਮੇਂ ਈਸਾ ਨੇ ਆਪਣੇ ਸੰਦੇਸ਼ ਦਾ ਪ੍ਰਚਾਰ ਕਰਨ ਦੀ ਹਦਾਇਤ ਦਿੱਤੀ। ਮੁੜ ਜੀਅ ਉੱਠਣ ਦੇ 40ਵੇਂ ਦਿਨ ਈਸਾਈਆਂ ਦੇ ਵਿਸ਼ਵਾਸ਼ ਅਨੁਸਾਰ ਉਹ ਸਵਰਗ ਨੂੰ ਚਲੇ ਗਏ।

ਭਾਵੇਂ ਈਸਾ ਦੀ ਸ਼ਕਲ ਸੂਰਤ ਦੀ ਕੋਈ ਵੀ ਪ੍ਰਮਾਣਿਕ ਤਸਵੀਰ ਜਾਂ ਵਰਣਨ ਨਹੀਂ ਮਿਲਦਾ ਪਰ ਬਾਈਬਲ ਵਿਚ ਇਨ੍ਹਾਂ ਦੇ ਜੀਵਨ ਦਾ ਜੋ ਥੋੜ੍ਹਾ ਬਹੁਤ ਹਾਲ ਦਿੱਤਾ ਗਿਆ ਹੈ, ਉਸ ਤੋਂ ਇਨ੍ਹਾਂ ਦਾ ਵਿਅਕਤਿਤਵ ਪ੍ਰਭਾਵਸ਼ਾਲੀ ਹੋਣ ਦੇ ਨਾਲ ਨਾਲ ਬਹੁਤ ਹੀ ਖਿੱਚ ਵਾਲਾ ਵੀ ਸਾਬਤ ਹੁੰਦਾ ਹੈ। ਹਜ਼ਰਤ ਈਸਾ 30 ਸਾਲ ਦੀ ਉਮਰ ਤਕ ਮਜ਼ਦੂਰ ਦਾ ਜੀਵਨ ਬਤੀਤ ਕਰਨ ਪਿੱਛੋਂ ਧਰਮ ਉਪਦੇਸ਼ਕ ਬਣੇ ਸਨ, ਇਸ ਲਈ ਉਹ ਜਨਸਾਧਾਰਣ ਦੇ ਬਹੁਤ ਨੇੜੇ ਸਨ। ਜਨਤਾ ਵੀ ਇਨ੍ਹਾਂ ਦੀ ਹਲੀਮੀ ਅਤੇ ਮਿਲਣਸਾਰੀ ਕਾਰਨ ਇਨ੍ਹਾਂ ਦੇ ਆਲੇ ਦੁਆਲੇ ਰਹਿੰਦੀ ਸੀ । ਕਦੀ ਕਦੀ ਤਾਂ ਇਨ੍ਹਾਂ ਨੂੰ ਖਾਣਾ ਖਾਣ ਦੀ ਵਿਹਲ ਵੀ ਨਹੀਂ ਮਿਲਦੀ ਸੀ। ਇਹ ਬੱਚਿਆਂ ਨੂੰ ਖ਼ਾਸ ਤੌਰ ਤੇ ਪਿਆਰ ਕਰਦੇ ਸਨ ਅਤੇ ਉਨ੍ਹਾਂ ਨੂੰ ਆਪਣੇ ਕੋਲ ਬੁਲਾ ਕੇ ਆਸ਼ੀਰਵਾਦ ਦਿੰਦੇ ਸਨ। ਉਹ ਕੁਦਰਤ ਦੀ ਸੁੰਦਰਤਾ ਨੂੰ ਪਿਆਰ ਕਰਦੇ ਸਨ ਅਤੇ ਆਪਣੇ ਉਪਦੇਸ਼ਾਂ ਵਿਚ ਫਲਾਂ, ਪੰਛੀਆਂ ਆਦਿ ਦੇ ਹਵਾਲੇ ਦਿੰਦੇ ਸਨ। ਲੋਕਾਂ ਦਾ ਵਿਸ਼ਵਾਸ ਹੈ ਕਿ ਇਹ ਧਨ ਦੌਲਤ ਨੂੰ ਭਗਤੀ ਵਿਚ ਰੁਕਾਵਟ ਸਮਝ ਕੇ ਧਨੀ ਲੋਕਾਂ ਨੂੰ ਚੇਤਾਵਨੀ ਦਿੰਦੇ ਸਨ। ਇਹ ਦੀਨ ਦੁਖੀਆਂ ਵੱਲ ਉਚੇਚਾ ਧਿਆਨ ਦਿੰਦੇ ਸਨ ਅਤੇ ਰੋਗੀਆਂ ਨੂੰ ਤੰਦਰੁਸਤ ਕਰਕੇ ਇਨ੍ਹਾਂ ਨੇ ਆਪਣੀ ਅਦਭੁਤ ਸ਼ਕਤੀ ਦਾ ਸਬੂਤ ਦਿੱਤਾ। ਇਹ ਪਾਪੀਆਂ ਨਾਲ ਹਮਦਰਦੀ ਭਰਿਆ ਵਰਤਾਉ ਕਰ ਕੇ ਉਨ੍ਹਾਂ ਦਾ ਸੁਧਾਰ ਕਰਦੇ ਸਨ ਅਤੇ ਵਿਦਵਾਨਾਂ ਦੇ ਧਾਰਮਿਕ ਅਡੰਬਰ ਦੀ ਨਿੰਦਾ ਕਰਦੇ ਸਨ। ਇਕ ਵਾਰ ਇਨ੍ਹਾਂ ਨੇ ਅਜਿਹੇ ਪਖੰਡੀਆਂ ਨੂੰ ਕਿਹਾ "ਵੇਸ਼ਵਾਵਾਂ ਤੁਹਾਡੇ ਤੋਂ ਪਹਿਲਾਂ ਈਸ਼ਵਰ ਦੇ ਰਾਜ ਵਿਚ ਦਾਖ਼ਲ ਹੋਣਗੀਆਂ"। ਇਹ ਸਾਰੀ ਸਾਰੀ ਰਾਤ ਭਗਤੀ ਕਰਦੇ ਰਹਿੰਦੇ ਸਨ।

ਸੁਹਿਰਦ ਅਤੇ ਮਿਲਣਸਰ ਹੁੰਦਿਆਂ ਵੀ ਇਹ ਨਿਰਲੇਪ ਸਨ। ਆਤਮ-ਸੰਜਮ ਦੇ ਬਾਵਜੂਦ ਇਨ੍ਹਾਂ ਨੇ ਕਦੀ ਸਰੀਰ ਨੂੰ ਕਸ਼ਟ ਦੇਣ ਵਾਲੀ ਤਪੱਸਿਆ ਨਹੀਂ ਕੀਤੀ। ਇਹ ਪਾਪੀਆਂ ਤੋਂ ਨਹੀਂ ਪਾਪ ਤੋਂ ਨਫ਼ਰਤ ਕਰਦੇ ਹਨ। ਆਪਣੇ ਆਪ ਨੂੰ ਈਸ਼ਵਰ ਦਾ ਪੁੱਤਰ ਅਤੇ ਮਸੀਹ ਕਹਿੰਦੇ ਹੋਏ ਵੀ ਇਹ ਹੰਕਾਰੀ ਨਹੀਂ ਸਨ। ਮਨੁੱਖਾਂ ਵਿਚ ਸਨੇਹ ਵੰਡਣ ਦੇ ਨਾਲ ਨਾਲ ਇਹ ਪੂਰੀ ਤਰ੍ਹਾਂ ਈਸ਼ਵਰ-ਪ੍ਰੇਮ ਵਿਚ ਮਗਨ ਰਹਿੰਦੇ ਸਨ। ਇਸ ਤਰ੍ਹਾਂ ਹਜ਼ਰਤ ਈਸਾ ਦੇ ਸੁਭਾਅ ਵਿਚ ਗੁੱਸੇ ਦੀ ਅਣਹੋਂਦ ਸੀ। ਇਨ੍ਹਾਂ ਦੀ ਸ਼ਖ਼ਸੀਅਤ ਪੂਰੀ ਤਰ੍ਹਾਂ ਸੰਤੁਲਿਤ ਸੀ।

ਹ. ਪੁ.- ਐਨ. ਬ੍ਰਿ. ਮਾ. 5 : 550

**ਈਸ਼ਾਵਾਸਯ** : ਇਹ ਉਪਨਿਸ਼ਦਾਂ ਵਿਚੋਂ ਸਭ ਤੋਂ ਪਹਿਲਾਂ ਗਿਣਿਆ ਜਾਣ ਵਾਲਾ ਇਕ ਉਪਨਿਸ਼ਦ ਹੈ। ਇਸ ਦੇ ਮੁੱਢ ਵਿਚ ਇਹ ਵਾਕ ਆਉਂਦਾ ਹੈ : ਈਸ਼ਾਵਾਸਯਮਿਦੰਸਰਵਮ ਅਤੇ ਇਸੇ ਆਦਿ ਪਦ ਦੇ ਕਾਰਨ ਇਹ ਈਸ਼ ਉਪਨਿਸ਼ਦ ਜਾਂ ਈਸ਼ਾਵਾਸਯ ਉਪਨਿਸ਼ਦ ਦੇ ਨਾਂ ਨਾਲ ਮਸ਼ਹੂਰ ਹੈ। ਇਹ ਸ਼ੁਕਲ ਯਜੁਰਵੇਦ ਦੀ ਮੰਤਰ ਸੰਘਤਾ ਦਾ ਚਾਲ੍ਹੀਵਾਂ ਅਧਿਆਇ ਹੈ। ਉਪਨਿਸ਼ਦ ਆਮ ਤੌਰ ਤੇ ਬ੍ਰਾਹਮਣਾਂ ਦੇ ਅਧੀਨ ਹੀ 'ਆਰਣਯਕ' ਦੇ ਭਾਗ ਹਨ ਪਰ ਇਹੋ ਹੀ ਇਕ ਅਜਿਹਾ ਉਪਨਿਸ਼ਦ ਹੈ ਜੋ ਬ੍ਰਾਹਮਣਾਂ ਤੋਂ ਵੀ ਪਹਿਲਾਂ ਮੰਨੇ ਜਾਣ ਵਾਲੇ ਸੰਘਤਾਂ ਭਾਗ ਦਾ ਅੰਸ਼ ਹੈ। ਇਸ ਲਿਹਾਜ਼ ਨਾਲ ਇਸ ਨੂੰ ਆਦਿ ਉਪਨਿਸ਼ਦ ਹੋਣ ਦਾ ਮਾਣ ਹੈ। ਇਸ ਉਪਨਿਸ਼ਦ ਵਿਚ ਕੇਵਲ 18 ਮੰਤਰ ਹਨ ਜਿਨ੍ਹਾਂ ਨੂੰ ਵੇਦਾਂਤ ਦਾ ਨਿਚੋੜ ਮੰਨਣ ਵਿਚ ਕਿਸੇ ਤਰ੍ਹਾਂ ਦਾ ਮਤਭੇਦ ਨਹੀਂ ਹੈ।

ਇਸ ਸਬੰਧ ਵਿਚ ਵਿਦਵਾਨਾਂ ਵਿਚ ਮਤਭੇਦ ਹੈ ਕਿ ਇਸ

ਉਪਨਿਸ਼ਦ ਦਾ ਤਾਤਪਰਜ ਗਿਆਨ ਰਾਹੀਂ ਮੁਕਤੀ ਦੀ ਪ੍ਰਾਪਤੀ ਹੈ ਜਾਂ ਗਿਆਨ ਕਰਮ ਸਮੂਹ ਰਾਹੀਂ। ਇਸ ਮਤਭੇਦ ਨੂੰ ਦੂਰ ਕਰਨ ਲਈ ਮੁੱਢਲੇ ਦੋਵੇਂ ਹੀ ਮੰਤਰ ਬਿਲਕੁਲ ਠੀਕ ਠਾਕ ਹਨ। ਪਹਿਲੇ ਮੰਤਰ. ਵਿਚ ਇਸ ਸੰਸਾਰ ਨੂੰ ਤਿਆਗ ਰਾਹੀਂ ਭੋਗਣ ਅਤੇ ਪਰਾਏ ਧਨ ਨੂੰ ਲਾਲਚ ਦੀ ਦ੍ਰਿਸ਼ਟੀ ਨਾਲ ਨਾ ਵੇਖਣ ਦਾ ਉਪਦੇਸ਼ ਹੈ (''तेन त्यक्तेन भुंजीथा मा गृध: कस्यस्विद्धनम्'') ਅਤੇ ਦੂਜੇ ਵਿਚ ਇਸੇ ਤਰ੍ਹਾਂ ਨਿਸ਼ਕਾਮ ਕਰਮ ਕਰ ਕੇ ਜੀਵਨ ਬਿਤਾਉਣ ਦਾ ਸਪਸ਼ਟ ਉਪਦੇਸ਼ ਹੈ :-

''कुर्वन्नेवेह कर्माणि निजीविषेच्छेत समा :''

ਇਸ ਮੰਤਰ ਦਾ ਸਪਸ਼ਟ ਭਾਵ ਕਰਮ ਦੀ ਉਪਾਸਨਾ ਹੈ। ਸ੍ਰੀਮਦ ਭਗਵਤ ਗੀਤਾ ਦਾ ਜੀਵਨ ਇਸੇ ਮੰਤਰ ਦੇ ਵਿਪੁਲ ਭਾਸ਼ ਉੱਤੇ ਆਧਾਰਿਤ ਮੰਨਿਆ ਜਾਂਦਾ ਹੈ। ਇਸ ਵਿਚ ਆਤਮਾ ਦੇ ਸਰੂਪ ਦਾ ਵਿਵੇਚਨ ਕੀਤਾ ਗਿਆ ਹੈ (ਮੰਤਰ) ਅਤੇ ਸਭ ਨੂੰ ਇਕੋ ਨਜ਼ਰ ਨਾਲ ਵੇਖਣ ਵਾਲੇ ਤੱਤਵੇਤਾ ਦੇ ਜੀਵਨ-ਮੁਕਤ ਸਰੂਪ ਨੂੰ ਪੇਸ਼ ਕੀਤਾ ਗਿਆ ਹੈ (ਮੰਤਰ 5)। ਇਸ ਉਪਨਿਸ਼ਦ ਵਿਚ ਸੰਭੂਤੀ ਅਤੇ ਅਸੰਭੂਤੀ, ਵਿਦਿਆ ਅਤੇ ਅਵਿਦਿਆ ਦੇ ਆਪਸੀ ਭੇਦ ਵੀ ਸਪਸ਼ਟ ਤੌਰ ਤੇ ਦੱਸੇ ਗਏ ਹਨ। ਅੰਤ ਵਿਚ ਇਸ ਬਾਰੇ ਵੀ ਨਿਰਦੇਸ਼ ਕੀਤਾ ਗਿਆ ਹੈ ਕਿ ਅਦਿਤਯਗਤ ਪੁਰਸ਼ ਨਾਲ ਆਤਮਾ ਦੀ ਏਕਤਾ ਪੇਸ਼ ਕਰ ਕੇ ਕਰਮੀ ਤੇ ਉਪਾਸ਼ਕ ਨੂੰ ਸੰਸਾਰ ਦੇ ਦੁੱਖਾਂ ਤੋਂ ਕਿਵੇਂ ਮੁਕਤੀ ਪ੍ਰਾਪਤ ਹੁੰਦੀ ਹੈ। ਇਸ ਕਰ ਕੇ ਛੋਟੇ ਆਕਾਰ ਦਾ ਹੁੰਦਿਆ ਹੋਇਆਂ ਵੀ ਇਸ ਉਪਨਿਸ਼ਦ ਦੀ ਆਪਣੀ ਨਵੇਕਲੀ ਦ੍ਰਿਸ਼ਟੀ ਦੇ ਕਾਰਨ ਉਪਨਿਸ਼ਦਾਂ ਵਿਚ ਬਹੁਤ ਮਹਾਨਤਾ ਹੈ।

**ਈਸਿਸ** : ਇਹ ਜਾਦੂ, ਧੋਖੇ, ਸ਼ਕਤੀ ਅਤੇ ਗਿਆਨ ਦੀ ਮਸ਼ਹੂਰ ਮਿਸਰੀ ਦੇਵੀ ਹੈ। ਇਹ ਕੇਬ (ਧਰਤੀ) ਅਤੇ ਨੂਤ (ਆਕਾਸ਼) ਦੀ ਧੀ, ਸ਼ਕਤੀਮਾਨ ਦੇਵਤਾ ਓਸੀਰਿਸ ਦੀ ਭੈਣ-ਪਤਨੀ ਅਤੇ ਦੇਵਤਾ ਹੋਰਸ (ਸੂਰਜ) ਦੀ ਮਾਂ ਸੀ। ਗਾਂ ਇਸ ਦਾ ਪਵਿੱਤਰ ਪਸ਼ੂ ਸੀ ਅਤੇ ਆਪਣੇ ਮੱਥੇ ਉੱਤੇ ਗਾਂ ਦਾ ਸਿੰਗ ਵੀ ਲਾਇਆ ਕਰਦੀ ਸੀ। ਫਿਲੀ ਬੇਹਬੇਤ ਆਦਿ ਮਿਸਰੀ ਸ਼ਹਿਰਾਂ ਦੇ ਵਿਸ਼ਾਲ ਮੰਦਰ ਇਸੇ ਦੇਵੀ ਦੀ ਪੂਜਾ ਲਈ ਬਣਾਏ ਗਏ ਸਨ।

ਬਾਦਸ਼ਾਹ ਸਮਤਿਕ ਪਹਿਲੇ ਦੇ ਸਮੇਂ ਤੋਂ ਇਸ ਦੇਵੀ ਦੀ ਮਾਨਤਾ ਖ਼ਾਸ ਤੌਰ ਤੇ ਵਧੀ ਅਤੇ ਦੇਸ਼ ਵਿਚ ਹਰ ਪਾਸੇ ਬਹੁਤ ਲੋਕ ਇਸ ਦੀ ਪੂਜਾ ਕਰਨ ਲਗੇ। ਸਾਰੇ ਮਿਸਰ ਵਿਚ ਤਾਂ ਇਸ ਦੀ ਪੂਜਾ ਹੁੰਦੀ ਹੀ ਸੀ ਹੁਣ ਇਸ ਦੀ ਮਹਿਮਾ ਦਾ ਪ੍ਰਚਾਰ ਹੌਲੀ ਹੌਲੀ ਯੂਨਾਨ ਅਤੇ ਰੋਮ ਵਿਚ ਵੀ ਹੋਣ ਲਗਾ। ਮਿਸਰ ਵਿਚ ਵੀ ਇਸ ਦੇ ਮੰਦਰਾਂ ਵਿਚ ਛੇਵੀਂ ਸਦੀ ਦੇ ਮੱਧ ਤਕ ਸ਼ਰਧਾਲੂਆਂ ਦੀ ਭੀੜ ਲਗੀ ਰਹਿੰਦੀ ਸੀ ਪਰ ਪਿਛੋਂ ਉਸ ਮੰਦਰ ਦੇ ਦਰਵਾਜ਼ੇ ਸਦਾ ਲਈ ਬੰਦ ਕਰ ਦਿੱਤੇ ਗਏ ਅਤੇ ਈਸਿਸ ਦੀ ਪੂਜਾ ਸੰਸਾਰ ਵਿਚੋਂ ਖ਼ਤਮ ਹੋ ਗਈ। ਪ੍ਰਾਚੀਨ ਮਿਸਰੀ ਲੇਖਾਂ ਵਿਚ ਓਸੀਰਿਸ ਦੀ ਪਤਨੀ ਹੋਣ ਕਾਰਨ ਓਸੀਰਿਸ ਦੇ ਨਾਲ ਹੀ ਇਸ ਦਾ ਜ਼ਿਕਰ ਵੀ ਆਇਆ ਹੈ । ਖ਼ੁਦ ਆਪਣੇ ਤੌਰ ਤੇ ਵੀ ਇਸ ਦੇ ਧਾਰਮਿਕ ਇਤਿਹਾਸ ਵਿਚ ਈਸਿਸ ਦੀ ਜਿੰਨੀ ਸੱਤਾ ਰਹੀ ਉੱਨੀ ਹੋਰ ਦੇਵੀਆਂ ਦੀ ਦੂਜੇ ਦੇਸ਼ਾਂ ਵਿਚ ਨਹੀਂ ਰਹੀ।

**ਈਸ਼ਿਮਬਾਈ** : (ਇਹ) ਬੈਸ਼ਕਿਰ ਗਣਰਾਜ ਦੇ ਬੈਲਾਯਾ ਦਰਿਆ ਦੇ ਕੰਢੇ ਵਾਕਿਆ ਇਕ ਮਸ਼ਹੂਰ ਸ਼ਹਿਰ ਹੈ। ਇਹ ਊਫਾ ਤੋਂ 144 ਕਿ. ਮੀ. ਦੱਖਣ ਵੱਲੋਂ ਵੋਲਸਾ-ਯੁਰਾਲ ਤੇਲ ਕੱਢਣ ਵਾਲੇ ਖੇਤਰ ਦਾ ਸਭ ਤੋਂ ਪੁਰਾਣਾ ਖਾਣ-ਖੁਦਾਈ ਕੇਂਦਰ ਵੀ ਹੈ। ਇਥੇ ਤੇਲ 1932 ਈ. ਵਿੱਚ ਕੱਢਿਆ ਗਿਆ ਤੇ ਤੇਲ ਦੀ ਸਫ਼ਾਈ ਲਈ 1936 ਈ. ਵਿੱਚ ਤੇਲ ਸਾਫ਼ ਕਰਨ ਦਾ ਕਾਰਖ਼ਾਨਾ ਵੀ ਲਾਇਆ ਗਿਆ। ਅੱਜ ਕੱਲ੍ਹ ਇੱਥੋਂ ਤੇਲ ਤਾਂ ਘੱਟ ਕੱਢਿਆ ਜਾਂਦਾ ਹੈ ਪਰ ਇਸ ਨੂੰ ਸਟੈਰਲਿਟਾਮੈਕ-ਈਸ਼ਿਮਬਾਈ-ਸਲਾਵਾਤ ਪੈਟਰੋਲ ਕੈਮੀਕਲ ਕੰਪਲੈਕਸ ਦਾ ਹਿੱਸਾ ਬਣਾ ਲਿਆ ਗਿਆ ਹੈ।

ਆਬਾਦੀ–61,000 (1983)

53° 28′ ਉ. ਵਿਥ.; 56°02′ ਪੂ. ਲੰਬ.

ਹ.ਪੁ.–ਐਨ.ਬ੍ਰਿ.ਮਾ. 5:445

**ਈਸੀਲੇ ਮੂਲਾਨੋ** : ਉੱਤਰੀ ਫ਼ਰਾਂਸ ਦੇ ਓਟ-ਡ. ਸੇਨ ਡਿਪਾਰਟਮੈਂਟ ਦੀ ਕਮਿਊਨ ਹੈ ਜਿਹੜੀ ਸੇਨ ਦਰਿਆ ਦੇ ਖੱਬੇ ਕੰਢੇ ਤੇ ਪੈਰਿਸ ਤੋਂ ਦੱਖਣ-ਪੱਛਮ ਵੱਲ ਵਾਕਿਆ ਹੈ। ਇੱਥੇ ਕਾਰਾਂ, ਹਵਾਈ ਜਹਾਜ਼ ਅਤੇ ਬਿਜਲੀ ਦਾ ਸਾਮਾਨ ਬਣਦਾ ਹੈ। ਇੱਥੋਂ ਦਾ ਹਵਾਈ ਅੱਡਾ 1907 ਈ. ਵਿਚ ਬਣਿਆ ਜਿਹੜਾ ਅੱਜਕੱਲ੍ਹ ਪੈਰਿਸ ਬਰਸਲਜ਼ ਹਵਾਈ ਉਡਾਣਾਂ ਦਾ ਆਖ਼ਰੀ ਫ਼ਰਾਂਸੀਸੀ ਅੱਡਾ ਹੈ।

ਆਬਾਦੀ– 45,702 (1982)

48° 49′ ਉ. ਵਿਥ.; 2° 17′ ਪੂ. ਲੰਬ.

ਹ. ਪੁ.–ਕੋਲ. ਐਨ. 10:509; ਐਨ. ਬ੍ਰਿ. ਮਾ. 5:464

**ਈਸੇ** : ਜਾਪਾਨ ਵਿਚ ਹਾਂਸ਼ੂ ਟਾਪੂ ਉੱਤੇ ਮੀਏ ਪ੍ਰੀਫ਼ੈਕਚਰ ਦਾ ਸ਼ਹਿਰ ਹੈ ਜਿਹੜਾ ਸ਼ਾਂਤ ਮਹਾਸਾਗਰ ਤੱਟ ਤੇ ਈਸੇ ਖਾੜੀ ਉੱਤੇ ਵਾਕਿਆ ਹੈ। ਇਸ ਦਾ ਪਹਿਲਾ ਨਾਂ ਯੂਜੀ ਯਾਮਾਦਾ ਸੀ। ਇਸ ਤੋਂ ਲੱਗਭਗ 6 ਕਿ. ਮੀ. ਦੂਰ ਈਸੇ ਜਿੰਗੂ ਵਿਖੇ ਦੇਸ਼ ਦੇ ਸਭ ਤੋਂ ਪਵਿੱਤਰ ਸ਼ਿੰਟੋ ਪੂਜਾ ਅਸਥਾਨ ਜਾਂ ਮੱਠ ਬਣੇ ਹੋਏ ਹਨ ਜਿਹੜੇ ਲਗਭਗ ਤੀਜੀ ਸਦੀ ਈ. ਪੂ. ਵਿੱਚ ਬਣੇ। ਇਹ ਦੋ ਅਸਥਾਨ ਹਨ– ਇਕ ਬਾਹਰਲਾ ਅਤੇ ਦੂਜਾ ਅੰਦਰਲਾ ਜਿਹੜੇ ਆਪਸ ਵਿੱਚ 6 ਕਿ. ਮੀ. ਦੀ ਦੂਰੀ ਤੇ ਹਨ। ਅੰਦਰਲਾ ਅਸਥਾਨ ਇਥੋਂ ਦੇ ਸ਼ਾਹੀ ਘਰਾਣੇ ਦੇ ਵੱਡੇ-ਵਡੇਰਿਆਂ ਦੀ ਦੇਵੀ ਅਤੇ ਸੂਰਜ ਦੀ ਦੇਵੀ ਆਮਾਤੇਰਾਸੂ-ਓ-ਮੀਕਾਮੀ ਲਈ ਅਤੇ ਬਾਹਰਲਾ ਅਸਥਾਨ 5ਵੀਂ ਸਦੀ ਦੇ ਆਖ਼ਰੀ ਸਾਲਾਂ ਵਿਚ ਖੇਤੀਬਾੜੀ ਅਤੇ ਰੇਸ਼ਮ ਦੇ ਕੀੜੇ ਪਾਲਣ ਵਾਲਿਆਂ ਦੀ ਦੇਵੀ ਟੋਯੂਕੀਓ-ਮੀਕਾਮੀ ਦੀ ਪੂਜਾ ਲਈ ਬਣਾਇਆ ਗਿਆ ਸੀ। 14ਵੀਂ ਸਦੀ ਤਕ ਇਨ੍ਹਾਂ ਪਵਿੱਤਰ ਅਸਥਾਨਾਂ ਦੀ ਦੇਖਭਾਲ ਸ਼ਾਹੀ ਘਰਾਣੇ ਦੀ ਕੁਆਰੀ ਸ਼ਹਿਜਾਦੀ ਹੀ ਕਰਿਆ ਕਰਦੀ ਸੀ।

ਦੋਨੋ ਅਸਥਾਨ ਜਾਪਾਨੀ ਇਮਾਰਤ-ਉਸਾਰੀ ਦੇ ਨਮੂਨੇ ਨਾਲ ਬਣਾਏ ਹੋਏ ਹਨ। ਸੱਤਵੀਂ ਸਦੀ ਤਕ ਇਹ ਇਮਾਰਾਤਾਂ ਹਰੇਕ 20 ਸਾਲਾਂ ਪਿਛੋਂ ਮੁੜ ਬਣਾਈਆਂ ਜਾਂਦੀਆਂ ਸਨ। ਇਨ੍ਹਾਂ ਅਸਥਾਨਾਂ ਦੀ ਯਾਤਰਾ ਜਾਪਾਨ ਵਿਚ ਬਹੁਤ ਹੀ ਮਹੱਤਵਪੂਰਨ ਹੈ ਅਤੇ ਲੋਕ ਭਾਰੀ ਗਿਣਤੀ ਵਿੱਚ ਇੱਥੇ ਆਉਂਦੇ ਹਨ।

ਆਬਾਦੀ–102632 (1995)

34° 29′ ਉ. ਵਿਥ.; 136° 42′ ਪੂ. ਲੰਬ.

ਹ. ਪੁ.–ਐਨ ਬ੍ਰਿ. ਮਾ. 5:442

**ਈਸੇਸਾਕੀ** : ਹਾਂਸ਼ੂ ਟਾਪੂ ਜਾਪਾਨ ਉੱਤੇ ਗੁਮਾ ਪ੍ਰੀਫ਼ੈਕਚਰ ਦਾ ਸੱਨਅਤੀ ਸ਼ਹਿਰ ਹੈ ਜਿਹੜਾ ਤਾਕਾਸਾਕੀ ਅਤੇ ਓਯਾਮਾ ਦੇ ਵੱਡੇ ਸ਼ਹਿਰਾਂ ਦਰਮਿਆਨ ਟੋਕੀਓ ਤੋਂ 88 ਕਿ. ਮੀ. ਉੱਤਰ-ਪੂਰਬ ਵੱਲ ਰਯੋਮੋ ਰੇਲ ਲਾਈਨ ਤੇ ਵਾਕਿਆ ਹੈ। ਇਹ ਸ਼ਹਿਰ ਮੁੱਢਲੇ ਟੋਕੂਗਾਵਾ ਦਰਮਿਆਨ ਬਣੇ ਕਿਲੇ ਦੇ ਆਲੇ-ਦੁਆਲੇ ਮਾਰਕੀਟ ਸ਼ਹਿਰ ਦੇ ਤੌਰ ਤੇ ਉੱਨਤ ਹੋਇਆ। ਸ਼ੁਰੂ ਤੋਂ ਹੀ ਇਹ ਰੇਸ਼ਮੀ ਕੱਪੜੇ ਲਈ ਪ੍ਰਸਿੱਧ ਹੈ। ਸੰਨ 1868 ਵਿੱਚ ਮੈਜ ਰਾਜਿਆਂ ਦੇ ਕਬਜ਼ੇ ਹੇਠ ਆਉਣ ਤੋਂ ਪਿੱਛੋ ਇਹ ਰੇਸ਼ਮੀ ਕੱਪੜੇ ਦੀ ਬੁਣਾਈ ਦਾ ਖ਼ਾਸ ਕੇਂਦਰ ਬਣ ਗਿਆ ਅਤੇ

1957 ਈ. ਵਿੱਚ ਇੱਥੇ ਊਨੀ ਕੱਪੜਾ ਵੀ ਬਣਨ ਲੱਗ ਪਿਆ। ਅੱਜਕੱਲ੍ਹ ਇਥੇ ਢੋਂ-ਢੁਆਈ ਦਾ ਸਾਮਾਨ, ਬਿਜਲੀ ਦਾ ਸਾਮਾਨ ਅਤੇ ਮਸ਼ੀਨਰੀ ਤਿਆਰ ਕਰਨ ਦੇ ਉਦਯੋਗ ਹਨ।

ਆਬਾਦੀ-120,236 (1995)

36° 19′ ਉ. ਵਿਥ.; 139° 12′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ 5:443

**ਈਸੋਤ** : ਅਫ਼ਗਾਨਾਂ ਦੇ ਵੱਡੇ ਸਾਰੇ ਪੱਨੀ ਨਾਂ ਦੇ ਕਬੀਲੇ ਦੀ ਇਕ ਉਪ-ਸ਼ਾਖਾ ਨੂੰ 'ਈਸੋਤ' ਜਾਂ ਸੋਤ ਕਿਹਾ ਜਾਂਦਾ ਹੈ। ਇਸ ਕਬੀਲੇ ਨੇ ਪਹਿਲਾਂ ਪਹਿਲ ਸਿਵੀ ਜਿਸ ਨੂੰ ਸਿਹੀਸਤਾਨ ਵੀ ਕਿਹਾ ਜਾਂਦਾ ਹੈ, ਦਾ ਬਹੁਤ ਸਾਰਾ ਖੇਤਰ ਮੱਲਿਆ ਹੋਇਆ ਸੀ। ਹੁਣ ਇਨ੍ਹਾਂ ਨੇ ਆਪਣੀਆਂ ਜ਼ਮੀਨਾਂ ਜਾਫ਼ਰ ਪਠਾਣਾਂ ਦੇ ਪੱਛਮ ਵੱਲ ਡੇਰਾ ਇਸਮਾਈਲ ਖਾਂ ਦੀ ਸਰਹੱਦ ਉੱਪਰ ਲੈ ਲਈਆਂ ਹਨ।

ਹ. ਪੁ.- ਗ. ਟ੍ਰਾ. 2 : 337

**ਈਕਿਨਜ਼, ਟਾਮਸ** : ਸੰਯੁਕਤ ਰਾਜ ਅਮਰੀਕਾ ਦੇ ਇਸ ਮਹਾਨ ਚਿੱਤਰਕਾਰ ਅਤੇ ਮੂਰਤੀਕਾਰ ਦਾ ਜਨਮ 25 ਜੁਲਾਈ, 1844 ਨੂੰ ਫਿਲਾਡੈਲਫੀਆ ਵਿਖੇ ਹੋਇਆ। ਪੈਨਸਿਲਵੇਨੀਆ ਅਕੈਡਮੀ ਆਫ਼ ਫ਼ਾਈਨ ਆਰਟਸ ਤੋਂ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ 1866 ਈ. ਵਿਚ ਇਹ ਪੈਰਿਸ ਚਲਾ ਗਿਆ ਅਤੇ ਤਿੰਨ ਸਾਲ ਉਥੇ ਰਹਿ ਕੇ ਪੇਂਟਿੰਗ ਸਿੱਖਦਾ ਰਿਹਾ। ਇਹ ਸਪੇਨੀ ਯਥਾਰਥਵਾਦੀਆਂ ਦੀ 17ਵੀਂ ਸਦੀ ਦੀ ਚਿੱਤਰਕਾਰੀ ਤੋਂ ਬਹੁਤ ਪ੍ਰਭਾਵਿਤ ਹੋਇਆ। 1870 ਦੇ ਦਹਾਕੇ ਵਿਚ ਇਸ ਨੇ ਫ਼ਾਈਨ ਆਰਟਸ ਦੀ ਪੈਨਸਿਲਵੇਨੀਆ ਅਕੈਡਮੀ ਵਿਖੇ ਪੜ੍ਹਾਉਣਾ ਸ਼ੁਰੂ ਕੀਤਾ ਜਿਥੇ 1879 ਈ. ਵਿਚ ਇਸ ਨੇ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ। ਸ਼ੁਰੂ ਵਿਚ ਇਹ ਉਨ੍ਹਾਂ ਲੋਕਾਂ ਅਤੇ ਉਸ ਜ਼ਿੰਦਗੀ ਬਾਰੇ ਚਿੱਤਰ ਬਣਾਉਂਦਾ ਸੀ ਜਿਸ ਬਾਰੇ ਇਹ ਚੰਗੀ ਤਰ੍ਹਾਂ ਜਾਣੂ ਹੋਵੇ। ਇਸ ਨੂੰ ਖੇਡਾਂ, ਸਰੀਰ-ਰਚਨਾ ਵਿਗਿਆਨ, ਸੰਗੀਤ, ਬੁੱਤਕਾਰੀ ਅਤੇ ਫ਼ੋਟੋਗ੍ਰਾਫੀ ਵਿਚ ਰੁਚੀ ਸੀ। ਇਸ ਦੇ ਪ੍ਰਮੁੱਖ ਤੇਲ-ਚਿੱਤਰਾਂ ਵਿਚੋਂ 'ਦੀ ਗ੍ਰੋਸ ਕਲਿਨਿਕ', 'ਪੁਸ਼ਿੰਗ ਫ਼ਾਰ ਰੇਲ,' 'ਏ ਸਟ੍ਰੀਟ ਸੀਨ ਇਨ ਸੈਵੀਲ,' 'ਹੋਮਸੀਨ', 'ਮੇਲਿੰਗ', 'ਦੀ ਸਵਿੰਮਿੰਗ ਹੋਲ', 'ਲੇਡੀ ਵਿਦ ਏ ਸੈੱਟਰ ਡਾੱਗ,' 'ਬਿਟਵੀਨ ਰਾਊਂਡਜ਼', 'ਬੈਂਜਾਮਿਨਜ਼ ਈਕਿੰਨਜ਼' ਅਤੇ 'ਸੈਲਫ਼ ਪੋਰਟ੍ਰੇਟ' ਆਦਿ ਬਹੁਤ ਪ੍ਰਸਿੱਧ ਹਨ।

25 ਜੂਨ, 1916 ਨੂੰ ਫਿਲਾਡੈਲਫੀਆ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.-ਐਨ. ਬ੍ਰਿ. ਮੈ. 5:1118; ਐਨ. ਅਮੈ. 9:475; ਐਵ. ਐਨ. 4:545; ਕੋਲ. ਐਨ. 6:451

**ਈਜਰਟਨ, ਰਾਬਰਟ ਸਰ** : ਇਹ ਪੰਜਾਬ ਦਾ ਛੇਵਾਂ ਲੈਫਟੀਨੈਂਟ ਗਵਰਨਰ ਸੀ ਜਿਹੜਾ 2 ਅਪ੍ਰੈਲ, 1877 ਈ. ਨੂੰ ਸਰ ਹੈਨਰੀ ਡੈਵੀਜ਼ ਦੀ ਥਾਂ ਨਿਯੁਕਤ ਹੋ ਕੇ ਆਇਆ। ਸਰ ਰਾਬਰਟ ਈਜਰਟਨ ਦੀ ਹਕੂਮਤ ਸਮੇਂ ਅੰਗਰੇਜ਼ਾਂ ਤੇ ਅਫ਼ਗਾਨਾਂ ਦੀ ਦੂਜੀ ਲੜਾਈ ਸ਼ੁਰੂ ਹੋਈ। ਇਸ ਜੰਗ ਵਿਚ ਪੰਜਾਬ ਤੇ ਨਾਭਾ, ਪਟਿਆਲਾ ਆਦਿ ਰਿਆਸਤਾਂ ਨੇ ਵੱਧ ਚੜ੍ਹ ਕੇ ਅੰਗਰੇਜ਼ੀ ਹਕੂਮਤ ਦੀ ਮਦਦ ਕੀਤੀ ਪਰ ਇਹ ਜੰਗ ਅੰਗਰੇਜ਼ਾਂ ਲਈ ਘਾਟੇ ਵਾਲੀ ਹੀ ਸਾਬਤ ਹੋਈ।

ਕਸ਼ਮੀਰ ਦਾ ਕਾਲ, ਸਰ ਰਾਬਰਟ ਈਜਰਟਨ ਦੇ ਸਮੇਂ ਦੀ ਇੱਕ ਦੁਖਦਾਈ ਘਟਨਾ ਹੈ। ਇਸ ਤੋਂ ਛੁੱਟ ਦੋ ਪ੍ਰਸਿੱਧ ਸੁਧਾਰਕ ਲਹਿਰਾਂ, ਸਿੰਘ ਸਭਾ ਅਤੇ ਆਰੀਆ ਸਮਾਜ ਇਸ ਸਮੇਂ ਦੀਆਂ ਇਤਿਹਾਸਕ ਯਾਦਗਾਰਾਂ ਹਨ। ਸਿੰਘ ਸਭਾ ਅੰਮ੍ਰਿਤਸਰ, 1873 ਈ. ਵਿੱਚ ਬਣੀ ਤੇ ਆਰੀਆ ਸਮਾਜ 1875 ਈ. ਵਿੱਚ ।

ਇਨ੍ਹਾਂ ਲਹਿਰਾਂ ਤੋਂ ਛੁੱਟ ਸਰ ਰਾਬਰਟ ਈਜਰਟਨ ਦੀ ਹਕੂਮਤ ਦੇ ਸਮੇਂ ਪੰਜਾਬ ਪੱਤਰਕਾਰੀ ਦੇ ਮੈਦਾਨ ਵਿੱਚ ਵੀ ਅੱਗੇ ਵਧਿਆ। ਅੰਗਰੇਜ਼ੀ ਦਾ ਮਸ਼ਹੂਰ ਰੋਜ਼ਾਨਾ ਅਖ਼ਬਾਰ 'ਟ੍ਰੀਬਿਊਨ' 1881ਈ. ਵਿੱਚ ਲਾਹੌਰ ਤੋਂ ਨਿਕਲਣਾ ਸ਼ੁਰੂ ਹੋਇਆ ਸੀ। ਇਸੇ ਤਰ੍ਹਾਂ ਉਰਦੂ ਤੇ ਪੰਜਾਬੀ ਵਿੱਚ ਕਈ ਰੋਜ਼ਾਨਾ ਤੇ ਹਫ਼ਤਾਵਾਰੀ ਅਖ਼ਬਾਰ ਛਪਣੇ ਸ਼ੁਰੂ ਹੋਏ।

ਸਰ ਰਾਬਰਟ ਈਜਰਟਨ ਇਕ ਚੰਗਾ ਰਾਜ-ਪ੍ਰਬੰਧਕ ਹੋਣ ਦੇ ਨਾਲ ਨਾਲ ਪੰਜਾਬ ਦੀਆਂ ਵਿਦਿਅਕ ਸੰਸਥਾਵਾਂ ਵਿੱਚ ਵੀ ਬੜੀ ਦਿਲਚਸਪੀ ਲੈਂਦਾ ਸੀ। ਸੰਨ 1881 ਵਿੱਚ ਲਾਹੌਰ ਵਿੱਚ ਹੋਈ ਦਸਤਕਾਰੀਆਂ ਦੀ ਅਦੁੱਤੀ ਨੁਮਾਇਸ਼ ਈਜਰਟਨ ਦੇ ਸਮੇਂ ਦੀਆਂ ਮਸ਼ਹੂਰ ਘਟਨਾਵਾਂ ਵਿੱਚੋਂ ਇੱਕ ਹੈ।

ਸਰ ਈਜਰਟਨ ਤੋਂ ਮਗਰੋਂ ਉਸ ਦੀ ਥਾਂ 1882 ਈ. ਵਿੱਚ ਸਰ ਚਾਰਲਸ ਐਚੀਸਨ ਪੰਜਾਬ ਦਾ ਲੈਟੀਨੈਂਟ ਗਵਰਨਰ ਥਾਪਿਆ ਗਿਆ।

ਹ. ਪੁ.- ਹਿ. ਪੰ. ਮੁਹੰਮਦ ਲਤੀਫ; ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ-ਡਾ. ਗੰਡਾ ਸਿੰਘ

**ਈਜ਼ਾ** : ਇਹ ਬਹਰੀਨ ਟਾਪੂ ਦੇ ਉੱਤਰੀ ਮੱਧਵਰਤੀ ਹਿੱਸੇ ਵਿਚ ਸਥਿਤ ਇੱਕ ਸ਼ਹਿਰ ਹੈ। ਸੰਨ 1960 ਵਿੱਚ ਆਧੁਨਿਕ ਈਜ਼ਾ ਵਾਲੀ ਥਾਂ ਤੇ ਬਰਤਾਨਵੀ ਨਗਰ ਯੋਜਨਾਕਾਰਾਂ ਨੇ ਨਵੇਂ ਢੰਗ ਦਾ ਵਧੀਆ ਸ਼ਹਿਰ ਬਣਾਉਣ ਦੀ ਯੋਜਨਾ ਬਣਾਈ ਸੀ। ਸੰਨ 1968 ਤਕ ਇਸ ਸ਼ਹਿਰ ਦਾ ਕਾਫੀ ਹਿੱਸਾ ਬਣ ਗਿਆ। ਸ਼ਹਿਰਾਂ ਦਾ ਨਾਂ ਇਥੋਂ ਦੇ ਬਾਦਸ਼ਾਹ ਸੇਖ ਈਜ਼ਾ ਇਬਨ ਸਲਮਾਨ ਅਲ ਖ਼ਲੀਫ਼ਾ ਦੇ ਨਾਂ ਤੇ ਰੱਖਿਆ ਗਿਆ।

ਨਵੇਂ ਬਣਾਏ ਸ਼ਹਿਰ ਵਿੱਚ ਵਧੀਆ ਰਹਿਣ-ਸਹਿਣ ਦੀਆਂ ਸਾਰੀਆਂ ਸਹੂਲਤਾਂ ਉਪਲੱਬਧ ਹਨ ਜਿਹੜੀਆਂ ਕਿਸੇ ਹੋਰ ਅਰਬ ਦੇਸ਼ ਵਿਚ ਮੌਜੂਦ ਨਹੀਂ ਹਨ। ਇੱਥੇ ਆਧੁਨਿਕ ਸਕੂਲ, ਲਾਇਬ੍ਰੇਰੀਆਂ, ਮਾਰਕੀਟਾਂ ਅਤੇ ਹੋਰ ਵੀ ਸਹੂਲਤਾਂ ਮੌਜੂਦ ਹਨ। ਇਸ ਤੋਂ ਇਲਾਵਾ ਇੱਥੇ ਸਟੇਡੀਅਮ ਅਤੇ ਓਲੰਪਿਕ ਤੈਰਾਕੀ ਖੇਡਾਂ ਲਈ ਤਲਾਅ ਵੀ ਹੈ। ਸ਼ਹਿਰ ਵਿਚ ਮਕਾਨ ਉਸਾਰੀ ਅਮੀਰ ਅਤੇ ਦਰਮਿਆਨੇ ਤਬਕੇ ਦੇ ਲੋਕਾਂ ਨੂੰ ਵਸਾਉਣ ਲਈ ਉਨ੍ਹਾਂ ਦੀ ਲੋੜ ਅਨੁਸਾਰ ਕੀਤੀ ਗਈ ਹੈ ਸ਼ਹਿਰ ਦੀ ਯੋਜਨਾ ਵੇਲੇ 15,000 ਲੋਕਾਂ ਦੀ ਰਿਹਾਇਸ਼ ਦਾ ਟੀਚਾ ਸੀ ਜਿਸ ਵਿਚੋਂ ਅੱਧਾ ਹਿੱਸਾ ਬਣ ਚੁੱਕਾ ਹੈ। ਇਨ੍ਹਾਂ ਮਕਾਨਾਂ ਦੇ ਖਰੀਦਾਰਾਂ ਤੋਂ 15 ਤੋਂ 20 ਸਾਲ ਦੇ ਸਮੇਂ ਵਿਚ ਮਕਾਨ ਦੀ ਕੀਮਤ ਅਦਾ ਕਰਵਾ ਲਈ ਜਾਂਦੀ ਹੈ ਜਿਹੜੀ ਕਿ ਸਰਕਾਰ ਵੱਲੋਂ ਸ਼ਹਿਰ ਦੀ ਨਵੀਂ ਉਸਾਰੀ ਵਿਚ ਖਰਚ ਕੀਤੀ ਜਾਂਦੀ ਹੈ।

ਆਬਾਦੀ- 21,275 (1981)

26°10′ ਉ. ਵਿਥ.; 50°32′ ਪੂ. ਲੰਬ.

ਹ. ਪੁ.-ਐਨ. ਬ੍ਰਿ. ਮਾ. 5:436

**ਈਜ਼ਾਬਾਲ** : **ਝੀਲ**-ਉੱਤਰ-ਪੂਰਬੀ ਗਵਾਤੇਮਾਲਾ ਵਿੱਚ ਈਜ਼ਾਬਾਲ ਡਿਪਾਰਟਮੈਂਟ ਦੀ ਘੱਟ ਡੂੰਘੀ, ਦਲਦਲੀ ਜਿਹੀ ਤਾਜ਼ੇ ਪਾਣੀ ਦੀ ਝੀਲ ਹੈ। ਇਸ ਨੂੰ ਸਪੇਨੀ ਵਿੱਚ ਲਾਗੋ ਡਾ ਈਜ਼ਾਬਾਲ ਅਤੇ ਗਲਫ਼ੋ ਡੁਲਸੀ ਵੀ ਕਹਿੰਦੇ ਹਨ। ਉੱਤਰ-ਪੂਰਬ ਤੋਂ ਦੱਖਣ-ਪੱਛਮ ਦੀ ਦਿਸ਼ਾ ਵਿਚ ਫੈਲੀ ਹੋਈ ਇਹ ਝੀਲ 48 ਕਿ. ਮੀ. ਲੰਬੀ ਅਤੇ 24 ਕਿ. ਮੀ. ਚੌੜੀ ਅਤੇ 21 ਮੀ. ਡੂੰਘੀ ਹੈ ਅਤੇ ਇਸ ਦਾ

ਪਾਣੀ ਲਗਭਗ 590 ਵ. ਕਿ. ਮੀ. ਰਕਬੇ ਵਿੱਚ ਫੈਲਿਆ ਹੋਇਆ ਹੈ। ਸਮੁੰਦਰ ਤਲ ਤੋਂ ਇਹ ਸਿਰਫ 8 ਮੀ. ਦੀ ਉਚਾਈ ਤੇ ਹੀ ਹੈ। ਇਸ ਵਿੱਚ ਤਾਜ਼ਾ ਪਾਣੀ ਪੋਲਾਚਿਕ ਦਰਿਆ ਨਾਲ ਆਉਂਦਾ ਹੈ। ਇਹ ਦਰਿਆ ਪੂਰਬ-ਦੱਖਣ-ਪੂਰਬ ਦੀ ਦਿਸ਼ਾ ਵਿੱਚੋਂ ਇਸ ਝੀਲ ਵਿੱਚ ਡਿਗਦਾ ਹੈ। ਝੀਲ ਦੇ ਪਾਣੀ ਦਾ ਨਿਕਾਸ ਡੁਲਸੀ ਦਰਿਆ ਰਾਹੀਂ ਹੁੰਦਾ ਹੈ। ਅੱਗੇ ਜਾ ਕੇ ਇਹ ਦਰਿਆ ਆਮਾਤੀਕੇ ਖਾੜੀ ਵਿੱਚ ਡਿਗ ਜਾਂਦਾ ਹੈ। ਇੰਜ ਇਹ ਝੀਲ ਕੁਦਰਤੀ ਜਲ-ਮਾਰਗ ਦਾ ਕੰਮ ਵੀ ਦਿੰਦੀ ਹੈ। ਇਸੇ ਕਾਰਨ ਬਸਤੀਵਾਦੀ ਰਾਜ ਵੇਲੇ ਆਲੇ-ਦੁਆਲੇ ਦੇ ਭੂ-ਭਾਗਾਂ ਦੇ ਉਤਪਾਦਨਾਂ ਦਾ ਸਾਰਾ ਵਪਾਰ ਈਜ਼ਾਬਾਲ ਝੀਲ ਰਾਹੀਂ ਹੋਇਆ ਕਰਦਾ ਸੀ।

ਝੀਲ ਦੇ ਆਸਪਾਸ ਦੇ ਵਰਣਨਯੋਗ ਸ਼ਹਿਰ ਈਜ਼ਾਬਾਲ ਅਤੇ ਡੁਲਸੀ ਦਰਿਆਈ ਮੁਹਾਣੇ ਤੇ ਸਥਿਤ ਲਿਵਿੰਗਸਟੋਨ ਹਨ। ਇਸੇ ਦਰਿਆਈ ਮੁਹਾਣੇ ਉੱਤੇ ਸੱਨ ਫਾਲਿਪੇ ਕਿਲੇ ਦੇ ਖੰਡਰ ਵੀ ਵੇਖਣ ਨੂੰ ਮਿਲਦੇ ਹਨ।

15°30′ ਉ. ਵਿਥ.; 89° 10′ ਪੂ. ਲੰਬ.

ਹ. ਪੁ-. ਐਨ .ਬ੍ਰਿ. ਮਾ. 5:481; ਕੋਲ. ਐਨ. 10:573

**ਈਜ਼ਾਬਾਲ** : **ਡਿਪਾਰਟਮੈਂਟ**-ਉੱਤਰ-ਪੂਰਬੀ ਗਵਾਤੇਮਾਲਾ (ਮੱਧ ਅਮਰੀਕਾ) ਦਾ ਡਿਪਾਰਟਮੈਂਟ ਹੈ। ਇਸ ਦਾ ਖੇਤਰਫਲ 9,038 ਵ. ਕਿ. ਮੀ. ਅਤੇ ਵਸੋਂ 326,402 (1991) ਹੈ। ਇਸ ਦੀ ਰਾਜਧਾਨੀ ਪਵੈਰਟੋ ਬਾਰੀਓਸ ਹੈ। ਇਸ ਡਿਪਾਰਟਮੈਂਟ ਵਿਚ ਰੀਓ ਸਾਰਸਟਊਨ, ਰੀਓ ਡੁਲਸੀ, ਈਜ਼ਾਬਾਲ ਝੀਲ ਨਾਲ ਲਗਵੇਂ ਖੇਤਰ ਅਤੇ ਰੀਓ ਮੋਟਾਗਵਾ ਦੀਆਂ ਵਾਦੀਆਂ ਹਨ ਜਿਨ੍ਹਾਂ ਨੂੰ ਇਥੋਂ ਦੇ ਸਿਐਰਾ ਡੇ ਸੈਨਤਾ ਕ੍ਰੂਜ ਮੋਨਟਾਨਾ ਡੈਲ ਮਿਕੋ ਅਤੇ ਸਿਐਰਾ ਡੇ ਥਾਸ ਮਿਨਾਸ ਇਕ ਦੂਜੇ ਨਾਲੋਂ ਵੱਖ ਕਰਦੇ ਹਨ। ਇਸ ਖੇਤਰ ਦੇ ਸਾਰਸਟਊਨ, ਮੋਟਾਗਾਵਾ ਦਰਿਆ ਕੈਰਿਬੀਅਨ ਸਾਗਰ ਵਿੱਚ ਅਤੇ ਪੋਲਾਚਿਕ ਦਰਿਆ ਈਜ਼ਾਬਾਲ ਝੀਲ ਵਿੱਚ ਡਿਗਦਾ ਹੈ। ਇਸ ਨੀਵੀਆਂ ਵਾਦੀਆਂ ਵਾਲੇ ਉਪਜਾਊ ਖੇਤਰ ਵਿੱਚ ਕਾਫੀ, ਕੋਕੋ, ਰਬੜ, ਚੌਲ, ਸਿਨਕੋਨਾ ਬਾਰਕ, ਗੰਨਾ, ਕੇਲਾ ਅਤੇ ਨਾਰੀਅਲ ਦੀ ਪੈਦਾਵਾਰ ਹੁੰਦੀ ਹੈ। ਜੰਗਲਾਂ ਤੋਂ ਮਹਾਗਨੀ ਲੱਕੜੀ ਮਿਲਦੀ ਹੈ। ਡਿਪਾਰਟਮੈਂਟ ਦੇ ਵਰਣਨਯੋਗ ਸ਼ਹਿਰਾਂ ਵਿੱਚ ਰਾਜਧਾਨੀ ਪਵੈਰਟੋ ਬਾਰੀਓਸ ਤੋਂ ਇਲਾਵਾ ਸਾਨਟੋ ਟੋਮਾਸ ਡ ਕਾਸਟੀਲਾ ਨਾਂ ਦਾ ਬੰਦਰਗਾਹੀ ਸ਼ਹਿਰ ਵੀ ਹੈ ਜਿਹੜਾ ਗਵਾਤੇਮਾਲਾ ਸ਼ਹਿਰ ਨਾਲ ਰੇਲਾਂ ਅਤੇ ਸੜਕਾਂ ਰਾਹੀਂ ਜੁੜਿਆ ਹੋਇਆ ਹੈ ਅਤੇ ਇਹ ਕੈਰਿਬੀਅਨ ਸਾਗਰ ਦੇ ਸਾਰੇ ਵਪਾਰ ਦਾ ਕੇਂਦਰ ਵੀ ਹੈ।

ਹ. ਪੁ.-ਐਨ. ਬ੍ਰਿ. ਮਾ. 5:481;ਕੋਲ. ਐਨ. 10:573

**ਈਜ਼ਾਬਾਲ** : **ਸ਼ਹਿਰ**-ਗਵਾਤੇਮਾਲਾ ਵਿੱਚ ਇਸ ਨਾਂ ਦੇ ਡਿਪਾਰਟਮੈਂਟ ਦਾ ਸ਼ਹਿਰ ਹੈ ਜਿਹੜਾ ਗਵਾਤੇਮਾਲਾ ਸ਼ਹਿਰ ਤੋਂ 35 ਕਿ. ਮੀ. ਉੱਤਰ ਪੂਰਬ ਵੱਲ ਈਜ਼ਾਬਾਲ ਝੀਲ ਦੇ ਦੱਖਣੀ ਕੰਢੇ ਤੇ ਵਾਕਿਆ ਹੈ। ਬੰਦਰਗਾਹ ਹੋਣ ਕਾਰਨ ਪਹਿਲੋਂ ਇਹ ਵਪਾਰਕ ਸ਼ਹਿਰ ਹੁੰਦਾ ਸੀ ਜਿਸ ਦੀ ਮਹੱਤਤਾ ਪਵੈਰਟੋ ਬਾਰੀਓਸ ਸ਼ਹਿਰ ਦੇ ਉੱਨਤ ਹੋਣ ਨਾਲ ਪਹਿਲਾਂ ਨਾਲੋਂ ਘੱਟ ਗਈ ਹੈ। ਸੰਨ 1920 ਤੋਂ ਪਹਿਲਾਂ ਇਹ ਈਜ਼ਾਬਾਲ ਡਿਪਾਰਟਮੈਂਟ ਦੀ ਰਾਜਧਾਨੀ ਵੀ ਹੋਇਆ ਕਰਦਾ ਸੀ, ਜਿਹੜੀ ਅੱਜਕੱਲ੍ਹ ਇਸ ਦੀ ਥਾਂ ਤੇ ਪਵੈਰਟੋ ਬਾਰੀਓਸ ਵਿਖੇ ਬਣਾ ਦਿੱਤੀ ਗਈ ਹੈ।

ਹ. ਪੁ.- ਕੋਲ. ਐਨ. 10:573

**ਈਜ਼ਾਰ** : ਜਰਮਨੀ ਦੇ ਬਾਵੇਰੀਆ ਰਾਜ ਦੀ ਇਕ ਨਦੀ ਹੈ। ਇਹ ਆਸਟਰੀਆ ਵਿੱਚ ਇਨਜ਼ਬੁੱਕ ਦੇ ਉੱਤਰ-ਪੂਰਬ ਵੱਲੋਂ ਕਾਰਵੈਨਡੈਲਜਬਰਜ ਵਿੱਚੋਂ 1,750 ਮੀਟਰ ਦੀ ਉਚਾਈ ਤੋਂ ਨਿਕਲਦੀ ਹੈ। ਆਪਣੇ 283 ਕਿ. ਮੀ. ਲੰਬੇ ਵਹਿਣ ਵਿੱਚ 9,216 ਵ. ਕਿ.ਮੀ. ਰਕਬੇ ਦਾ ਜਲ-ਨਿਕਾਸ ਕਰਦੀ ਹੈ। ਬਾਵੇਰੀਅਨ ਐਲਪਸ ਪਹਾੜਾਂ ਵਿੱਚੋਂ ਨਿਕਲਣ ਪਿੱਛੋਂ ਇਹ ਪਹਿਲਾਂ ਪੂਰਬ ਵੱਲ ਫਿਰ ਉੱਤਰ ਵੱਲ ਹੁੰਦੀ ਹੋਈ ਜਰਮਨੀ ਦੇ ਸ਼ਾਰਨਿਟਜ਼ ਦੱਰੇ ਵਿੱਚ ਦਾਖ਼ਲ ਹੋ ਜਾਂਦੀ ਹੈ। ਇਥੇ ਇਸ ਦੀ ਘਾਟੀ ਬਹੁਤ ਹੀ ਘੱਟ ਚੌੜੀ ਹੈ, ਜਿਸ ਉੱਤੇ ਅੱਜਕੱਲ੍ਹ ਇਕ ਰੇਲ ਮਾਰਗ ਲਈ ਪੁਲ ਬਣਿਆ ਹੋਇਆ ਹੈ। ਇਥੋਂ ਇਹ ਇਕ ਵੇਰ ਫਿਰ ਪੂਰਬ ਵੱਲ ਅਤੇ ਫਿਰ ਉੱਤਰ ਵੱਲ ਵਹਿੰਦੀ ਹੋਈ ਮਿਊਨਿਕ ਦੇ ਉੱਤਰ-ਪੂਰਬ ਵੱਲ ਹੁੰਦੀ ਹੋਈ ਡੈਗਨਡਾਰਫ ਤੋਂ ਹੇਠਾਂ ਡੈਨਿਊਬ ਦਰਿਆ ਨਾਲ ਜਾ ਰਲਦੀ ਹੈ। ਇੰਨੇ ਲੰਬੇ ਵਹਿਣ ਵਿੱਚ ਇਸ ਵਿੱਚ ਲਵੀਸਾਕ, ਵਿਊਰਮ ਅਤੇ ਆਮਪਰ ਆਦਿ ਸਹਾਇਕ ਨਦੀਆਂ ਮਿਲਦੀਆਂ ਹਨ। ਗਰਮੀਆਂ ਵਿੱਚ ਇਸ ਨਦੀ ਵਿੱਚ ਰੇਤਲੀਆਂ ਬ੍ਰੇਤੀਆਂ ਤੇ ਸਰਦੀਆਂ ਵਿਚ ਪਾਣੀ ਦੇ ਬਹੁਤ ਤੇਜ਼ ਵਹਾਅ ਕਾਰਨ ਜਹਾਜ਼ਰਾਨੀ ਨਹੀਂ ਹੋ ਸਕਦੀ। ਪਣ-ਬਿਜਲੀ ਯੋਜਨਾਵਾਂ ਲਈ ਇਸ ਦਾ ਪਾਣੀ ਬਹੁਤ ਲਾਹੇਵੰਦ ਹੈ। ਇਸ ਨਦੀ ਦੇ ਕੰਢੇ ਤੇ ਮਿਊਨਿਕ, ਫ੍ਰਾਈਜ਼ਿੰਗ, ਬੈਡ ਟਾਲਜ ਅਤੇ ਲਾਨਸਹੂਟ ਆਦਿ ਸ਼ਹਿਰ ਵਸੇ ਹੋਏ ਹਨ।

48° 49′ ਉ. ਵਿਥ.; 12° 58′ ਪੂ. ਲੰਬ.

ਹ. ਪੁ.- ਐਨ . ਬ੍ਰਿ. ਮਾ. 5:441; ਕੋਲ. ਐਨ. 10:462

**ਈਜੀਅਨ ਸਾਗਰ** : ਇਹ ਸਾਗਰ ਰੂਮ ਸਾਗਰ ਵਿੱਚੋਂ ਵਧਵੀਂ ਇਕ ਸ਼ਾਖ਼ ਜਿਹੀ ਹੈ, ਜਿਸ ਦੇ ਪੱਛਮ ਵਿੱਚ ਯੂਨਾਨ ਤੇ ਪੂਰਬ ਵਿੱਚ ਤੁਰਕੀ ਹੈ। ਇਹ 643 ਕਿ. ਮੀ. ਲੰਬਾ ਅਤੇ 321 ਕਿ. ਮੀ. ਚੌੜਾ ਹੈ। ਇਹ ਆਬਨਾਏ ਡਾਰਡੇਨੈਲਜ਼ ਅਤੇ ਬਾਸਫ਼ੋਰਸ ਰਾਹੀਂ ਮਾਰਮਰਾ ਅਤੇ ਕਾਲੇ ਸਾਗਰ ਨਾਲ ਜੁੜਿਆ ਹੋਇਆ ਹੈ। 'ਈਜੀਆਨ' ਸ਼ਬਦ ਈਜੀ ਸ਼ਹਿਰ ਨਾਲ ਜਾਂ ਈਜੀਆ ਨਾਮੀ ਐਮੇਜ਼ਨ ਦੀ ਰਾਣੀ ਨਾਲ ਸਬੰਧਤ ਹੈ ਜੋ ਕਿ ਇਸ ਸਮੁੰਦਰ ਵਿੱਚ ਡੁੱਬ ਗਈ ਸੀ। ਇਕ ਹੋਰ ਵਿਚਾਰ ਅਨੁਸਾਰ ਇਸ ਦਾ ਸਬੰਧ ਥੀਸੀਅਸ ਦੇ ਪਿਤਾ ਈਜੀਅਸ ਨਾਲ ਹੈ ਜੋ ਕਿ ਇਸ ਵਿੱਚ ਡੁੱਬ ਗਿਆ ਸੀ। ਬਣਤਰ ਪੱਖੋਂ ਇਹ ਸਾਗਰ ਇਕ ਪ੍ਰਾਚੀਨ ਨੀਵੀਂ ਜਿਹੀ ਜ਼ਮੀਨ ਦਾ ਟੁਕੜਾ ਹੈ, ਜੋ ਪੂਰੀ ਤਰ੍ਹਾਂ ਪਾਣੀ ਹੇਠ ਗਰਕ ਹੋ ਗਿਆ। ਇਸ ਦੇ ਚੁਫੇਰੇ ਨਵੇਂ ਪਹਾੜ ਹਨ ਜੋ ਥੋੜ੍ਹੇ ਥੋੜ੍ਹੇ ਪਾਣੀ ਨਾਲ ਢਕੇ ਹੋਏ ਹਨ। ਇਨ੍ਹਾਂ ਕਾਰਨਾਂ ਕਰਕੇ ਹੀ ਇਸ ਸਾਗਰ ਵਿੱਚ ਬਹੁਤ ਸਾਰੇ ਟਾਪੂ ਹਨ ਜਿਨ੍ਹਾਂ ਵਿੱਚ ਡੂੰਘੀਆਂ ਅਤੇ ਉੱਚੀਆਂ-ਨੀਵੀਆਂ ਘਾਟੀਆਂ ਹਨ। ਇਥੇ ਅੰਜੀਰ, ਮੁਨੱਕਾ, ਗੂੰਦ, ਸ਼ਹਿਦ, ਮੋਮ, ਕਪਾਹ ਅਤੇ ਰੇਸ਼ਮ ਦੀ ਪੈਦਾਵਾਰ ਹੁੰਦੀ ਹੈ। ਇਸ ਦਾ ਦੂਜਾ ਨਾਂ 'ਯੂਨਾਨ ਸਾਮਰਵੀ' ਹੈ।

**ਈਜੀਆਈ ਸਭਿਅਤਾ** : ਉਹ ਸਭਿਅਤਾ ਜਿਸ ਦਾ ਗਿਆਰ੍ਹਵੀਂ ਸਦੀ ਈ. ਪੂ. ਤੋਂ ਪਹਿਲਾਂ ਡੋਰੀਅਨ ਕੌਮ ਦੇ ਯੂਨਾਨ ਉੱਤੇ ਹਮਲੇ ਤੋਂ ਅਗੇ ਕ੍ਰੀਟ ਅਤੇ ਉਸ ਦੇ ਨੇੜੇ ਦੇ ਟਾਪੂਆਂ, ਯੂਨਾਨ ਦੀ ਸਮੁੰਦਰ ਦੇ ਨਾਲ ਲਗਵੀਂ ਧਰਤੀ ਤੇ ਉਸ ਦੇ ਮਿਕੀਨੀ ਤੇ ਕੇਂਦਰੀ ਪ੍ਰਾਂਤਾਂ ਆਨੀਆਂ ਨੇ ਈਜੀਆਈ ਸਭਿਅਤਾ ਦਾ ਨਾਂ ਦਿੱਤਾ ਹੈ। ਪੁਰਾਤੱਤਵ ਵਿਗਿਆਨੀਆਂ ਦੀਆਂ ਖੁਦਾਈਆਂ ਤੋਂ ਕ੍ਰੀਟ ਮਿਕੀਨੀ ਅਤੇ ਏਸ਼ੀਆ ਮਾਈਨਰ ਤੇ ਟਰਾਇ ਸ਼ਹਿਰ ਵਿੱਚ ਜਿਨ੍ਹਾਂ ਖੰਡਰਾਂ ਦਾ ਪਤਾ ਲੱਗਾ ਹੈ ਉਹ ਮਿਸਰੀ, ਸੁਮੇਰੀ ਅਤੇ ਸਿੰਧ ਘਾਟੀ ਦੀ ਸਭਿਅਤਾ ਦੇ ਸਮਕਾਲੀ ਮੰਨੇ ਜਾਂਦੇ ਹਨ। ਉਥੋਂ ਦੀ ਸਭਿਅਤਾ ਉਨ੍ਹਾਂ ਸਭਿਆਤਾਵਾਂ ਵਾਂਗ ਹੀ ਲੋਹ-ਯੁੱਗ ਤੋਂ ਪਹਿਲਾਂ ਕਾਂਸੀ-ਯੁੱਗ ਦੀ ਹੈ ਇਨ੍ਹਾਂ ਸਾਰੀਆਂ ਥਾਂਵਾਂ ਵਿੱਚ ਮੰਦਰਾਂ ਤੇ ਮਹਿਲਾਂ ਦੇ ਖੰਡਰ ਮਿਲੇ ਹਨ। ਕ੍ਰੀਟ ਦੀ ਸਭਿਅਤਾ ਦਾ ਸਭ ਤੋਂ ਪੁਰਾਣਾ ਕੇਂਦਰ ਅਤੇ ਉਸ ਰਾਜ ਦੀ ਰਾਜਧਾਨੀ ਨੌਸਸ ਨਾਂ ਦਾ ਸ਼ਹਿਰ ਯੂਨਾਨ ਦੇ ਦੱਖਣੀ ਟਾਪੂ ਦੇ ਉੱਤਰੀ ਕੰਢੇ ਉੱਤੇ ਵੱਸਿਆ ਹੋਇਆ ਸੀ। ਨੌਸਸ ਦੇ ਮਹਿਲਾਂ ਦੇ

ਬਚੇ ਖੁਚੇ ਹਿੱਸਿਆਂ ਤੋਂ ਪਤਾ ਲਗਦਾ ਹੈ ਕਿ ਕਦੇ ਉਥੇ ਖੁਸ਼ਹਾਲੀ ਦਾ ਦੌਰ ਹੁੰਦਾ ਸੀ। ਇਸ ਦੇ ਵੱਡੇ ਵੱਡੇ ਮਹਿਲਾਂ ਦੀਆਂ ਕੰਧਾਂ ਸ਼ਾਨਦਾਰ ਤਸਵੀਰਾਂ ਨਾਲ ਸਜਾਈਆਂ ਹੋਈਆਂ ਸਨ ਅਤੇ ਉੱਪਰ ਵਾਲੀਆਂ ਮੰਜ਼ਲਾਂ ਤੇ ਜਾਣ ਲਈ ਗੋਲ ਪੌੜੀਆਂ ਬਣੀਆਂ ਹੋਈਆਂ ਸਨ। ਗੁਸਲਖਾਨਿਆਂ ਅਤੇ ਦੂਜੇ ਕਮਰਿਆਂ ਵਿੱਚ ਨਲਕੇ ਲੱਗੇ ਹੋਏ ਸਨ ਜਿਨ੍ਹਾਂ ਵਿਚ ਲਗਾਤਾਰ ਪਾਣੀ ਵਗਦਾ ਰਹਿੰਦਾ ਸੀ। ਇਹ ਸਭਿਅਤਾ ਆਪਣੇ ਮੀਨੋਸ ਉਪ ਅਧਿਕਾਰੀ ਰਾਜਿਆਂ ਦੇ ਨਾਂ ਤੇ 'ਮਿਨੋਈ' ਜਾਂ ਮਿਕੀਨੀ ਸ਼ਹਿਰ ਨਾਲ ਸਬੰਧਤ ਹੋਣ ਕਰਕੇ "ਮਿਕੀਨੀ" ਵੀ ਅਖਵਾਉਂਦੀ ਹੈ।

ਈਜੀਆਈ ਸਭਿਅਤਾ ਦਾ ਮੁੱਢ 3000 ਈ. ਪੂ. ਦੇ ਸ਼ੁਰੂ ਤੋਂ ਸ਼ਾਇਦ ਕੁਝ ਪਹਿਲਾਂ ਹੀ ਹੋ ਚੁੱਕਾ ਸੀ ਅਤੇ ਇਸ ਦਾ ਅੰਤ 1500 ਈ. ਪੂ. ਦੇ ਲਗਭਗ ਹੋਇਆ। ਉਂਜ ਤਾਂ ਉਸ ਸਭਿਅਤਾ ਦਾ ਆਧਾਰ ਸਥਾਨਿਕ ਪੱਥਰ-ਯੁੱਗ ਦੀ ਸਭਿਅਤਾ ਹੀ ਹੈ ਪਰ ਪੁਰਾਤੱਤਵ ਵਿਗਿਆਨੀਆਂ ਦਾ ਅਨੁਮਾਨ ਹੈ ਕਿ ਉਸ ਦੇ ਉਸਰੱਈਆਂ ਦਾ ਲਹੂ ਅਤੇ ਬੋਲੀ ਦਾ ਸਬੰਧ ਇਕ ਪਾਸੇ ਤਾਂ ਪੱਛਮੀ ਬਾਸਕਾਂ ਅਤੇ ਦੂਜੇ ਪਾਸੇ ਬਰਬਰਾਂ ਅਤੇ ਪ੍ਰਾਚੀਨ ਮਿਸਰੀਆਂ ਨਾਲ ਸੀ। ਉਨ੍ਹਾਂ ਦੇ ਮਿਸਰੀ ਢੰਗ ਦੇ ਕਮਰਬੰਦ ਅਤੇ ਬਾਕੀ ਨੰਗੇ ਸਰੀਰਾਂ ਤੋਂ ਮਾਹਰਾਂ ਦਾ ਅਨੁਮਾਨ ਹੈ ਕਿ ਸ਼ਾਇਦ ਉਹ ਮਿਸਰ ਤੋਂ ਹੀ ਜਾ ਕੇ ਕ੍ਰੀਟ ਟਾਪੂ ਵਿਚ ਵੱਸ ਗਏ ਸਨ। ਚਿੱਤਰ ਅੱਖਰਾਂ ਵਿੱਚ ਲਿਖੇ ਇੱਕ ਅਗਿਆਤ ਮਿਸਰੀ ਮਲਾਹ ਦੀ ਵਾਰਤਾ ਤੋਂ ਵੀ ਇਸ ਅਨੁਮਾਨ ਦੀ ਕਿਸੇ ਹੱਦ ਤਕ ਪੁਸ਼ਟੀ ਹੁੰਦੀ ਹੈ ਪਰ ਕ੍ਰੀਟ ਦੇ ਇਨ੍ਹਾਂ ਪ੍ਰਾਚੀਨ ਵਸਨੀਕਾਂ ਦਾ ਉੱਤਰ ਦੀਆਂ ਯੂਰਪੀ ਗੋਰੀਆਂ ਕੌਮਾਂ ਨਾਲ ਕਿਸੇ ਤਰ੍ਹਾਂ ਦੇ ਲਹੂ ਦੇ ਸਬੰਧਾਂ ਦਾ ਪਤਾ ਨਹੀਂ ਲਗਦਾ। ਈਜੀਆਈਆਂ ਨੇ ਪਹਿਲਾਂ ਸ਼ੁੱਧ ਧਾਤ, ਤਾਂਬੇ ਆਦਿ ਦੀ ਫਿਰ ਰਲਵੀਂ ਧਾਤ ਕਾਂਸੀ ਜਿਸ ਵਿੱਚ ਤਾਂਬਾ ਅਤੇ ਕਲਈ ਮਿਲੀ ਹੋਈ ਹੁੰਦੀ ਹੈ, ਦੀ ਵਰਤੋਂ ਕੀਤੀ ਹੈ। ਇਹ ਕਲਈ ਭਾਰਤ ਤੋਂ ਜਾਂਦੀ ਸੀ ਜਿੱਥੋਂ ਉਸ ਦੇ ਸੰਸਕ੍ਰਿਤ ਨਾਂ 'ਬੰਗ' ਤੋਂ ਬੰਗਾਲ ਦਾ ਨਾਂ ਪਿਆ। ਉਥੋਂ ਹੀ ਇਹ ਰਲਵੀਂ ਧਾਤ 'ਕਾਂਸੀ' ਬਾਬਿਲ ਅਤੇ ਮਿਸਰ ਵੀ ਗਈ ਸੀ ਪਰ ਭਾਰਤੀ ਸਿੰਧੂ-ਲਿਪੀ ਵਾਂਗ ਹੀ ਈਜੀਅਨ ਲਿਪੀ ਵੀ ਹੁਣ ਤਕ ਪੜ੍ਹੀ ਨਹੀਂ ਜਾ ਸਕੀ। ਜੇ ਉਹ ਪੜ੍ਹ ਲਈ ਜਾਵੇ ਤਾਂ ਉਸ ਸਭਿਅਤਾ ਦਾ ਇਹ ਭੇਤ ਹੋਰ ਵੀ ਚੰਗੀ ਤਰ੍ਹਾਂ ਖੁੱਲ੍ਹ ਸਕਦਾ ਹੈ।

ਇਸ ਸਭਿਅਤਾ ਨੂੰ ਪ੍ਰਗਟ ਕਰਨ ਦਾ ਸਿਹਰਾ ਪੁਰਾਤੱਤਵ ਵਿਗਿਆਨ ਦੇ ਜਨਮ-ਦਾਤਾ ਹਾਈਨਰਿਖ ਸ਼ਲੀਮਾਨ ਅਤੇ ਸਰ ਆਰਥਰ ਐਵਨਜ਼ ਦੇ ਸਿਰ ਹੈ। ਸ਼ਲੀਮਾਨ ਨੇ ਹੋਮਰ ਦੇ ਮਹਾਂ-ਕਾਵਿ ਇਲੀਅਡ ਵਿੱਚ ਬਿਆਨ ਕੀਤੇ ਟਰਾਇ ਨਾਮੀ ਸ਼ਹਿਰ ਦੀ ਖੋਜ ਕੀਤੀ ਅਤੇ ਉਸ ਪਿੱਛੋਂ ਐਵਨਜ਼ ਨੇ ਨੌਸਸ ਨੂੰ ਖੋਦ ਕੇ ਮਿਨੋਸ ਦੇ ਮਹਿਲਾਂ ਦਾ ਪਤਾ ਲਾਇਆ। ਸਰ ਆਰਥਰ ਨੇ ਈਜੀਆਈ ਸਭਿਅਤਾ ਨੂੰ ਤਿੰਨ ਯੁੱਗਾਂ ਦੇ ਨੌਂ ਉਪਯੁੱਗਾਂ ਵਿੱਚ ਵੰਡਿਆ ਹੈ। ਇਹ ਯੁੱਗ ਪ੍ਰਾਚੀਨ ਮਿਨੋਈ, ਮੱਧ ਮਿਨੋਈ ਅਤੇ ਉੱਤਰ ਮਿਨੋਈ ਯੁੱਗ ਹਨ। ਫਿਰ ਅਗੋਂ ਇਨ੍ਹਾਂ ਵਿੱਚੋਂ ਹਰੇਕ ਦੇ ਆਪਣੇ ਆਪਣੇ ਤਿੰਨ ਤਿੰਨ ਪਹਿਲਾ, ਦੂਜਾ ਅਤੇ ਤੀਜਾ ਉਪਯੁੱਗ ਹਨ। ਮਿਸਰੀ ਸਭਿਅਤਾ ਦੀਆਂ ਤਹਿਆਂ ਨਾਲ ਮਿਲਾ ਕੇ ਇਹ ਗੱਲ ਹੋਰ ਵੀ ਨਿਸ਼ਚਿਤ ਕਰ ਲਈ ਗਈ ਹੈ ਕਿ ਇਹ ਸਭਿਅਤਾ ਦੇ ਯੁੱਗ ਵੀ ਉਨ੍ਹਾਂ ਦੇ ਹੀ ਸਮਕਾਲੀ ਹਨ। ਇੰਜ ਲਗਦਾ ਹੈ ਕਿ 1400 ਈ. ਪੂ. ਦੇ ਲਗਭਗ ਇਸ ਮਹਾਨ ਅਤੇ ਖੁਸ਼ਹਾਲ ਸ਼ਹਿਰੀ ਸਭਿਅਤਾ ਦਾ ਖ਼ਾਤਮਾ ਹੋਇਆ ਜਦੋਂ ਏਸ਼ੀਆਈ ਯੂਨਾਨੀਆਂ ਦੇ ਤਕੜੇ ਹਮਲਿਆਂ ਅਤੇ ਭੂਚਾਲ ਨੇ ਮਿਲ ਕੇ ਇਸ ਨੂੰ ਮਿਟਾ ਦਿੱਤਾ।

ਪ੍ਰਾਚੀਨ ਅਤੇ ਮੱਧ ਮਿਨੋਈ ਯੁੱਗਾਂ ਵਿੱਚ ਧਾਤਾਂ ਦੀ ਵਰਤੋਂ ਹੋਈ ਕਾਂਸੀ ਅਤੇ ਤਾਂਬੇ ਦੀਆਂ ਹੀ ਕਟਾਰਾਂ ਅਤੇ ਤਲਵਾਰਾਂ ਬਣਦੀਆਂ ਸਨ। ਉਦੋਂ ਜੀਵਨ ਉੱਚੇ ਪੱਧਰ ਦਾ ਸੀ ਅਤੇ ਭਾਂਡੇ ਬਣਾਉਣ ਲਈ ਮਿੱਟੀ ਦੀ ਥਾਂ ਧਾਤਾਂ ਦੀ ਵਰਤੋਂ ਕੀਤੀ ਜਾਣ ਲੱਗ ਪਈ ਸੀ। ਖੁਦਾਈਆਂ ਵਿੱਚ ਸੋਨੇ ਚਾਂਦੀ ਦੇ ਭਾਂਡੇ ਵੀ ਮਿਲੇ ਹਨ ਮਿੱਟੀ ਦੇ ਭਾਂਡੇ ਬਣਦੇ ਜ਼ਰੂਰ ਸਨ ਪਰ ਉਨ੍ਹਾਂ ਦੀ ਸ਼ਕਲ ਬਹੁਤ ਕਰਕੇ ਧਾਤਾਂ ਦੇ ਭਾਂਡਿਆਂ ਵਰਗੀ ਹੀ ਹੁੰਦੀ ਸੀ। ਮਿੱਟੀ ਦੇ ਭਾਂਡੇ ਬਣਾਉਣ ਦੀ ਕਲਾ ਵੀ ਉੱਚੇ ਦਰਜੇ ਦੀ ਸੀ। ਈਜੀਆਈ ਟਾਪੂਆਂ ਵਿੱਚ ਕ੍ਰੀਟ ਨੇ ਸਭ ਤੋਂ ਪਹਿਲਾਂ ਭਾਂਡਿਆਂ ਉੱਤੇ ਤਸਵੀਰਾਂ ਬਣਾਉਣੀਆਂ ਸ਼ੁਰੂ ਕੀਤੀਆਂ। ਦੂਜੀ ਖ਼ਾਸ ਉੱਨਤੀ ਪ੍ਰਾਚੀਨ ਮਿਨੋਈ ਯੁੱਗ ਦੇ ਪਹਿਲੇ ਪੜਾਅ ਵਿੱਚ ਹੋਈ, ਜਿਸ ਵਿੱਚ ਵੱਖ ਵੱਖ ਕਿਸਮਾਂ ਦੇ ਭਾਂਡੇ ਬਣਨ ਲੱਗੇ, ਸੁਰਾਹੀਆਂ ਟੂਟੀਦਾਰ ਜਾਂ ਚੁੰਝਦਾਰ ਬਣਨ ਲੱਗੀਆਂ, ਫਿਰ ਉਨ੍ਹਾਂ ਵਿਚ ਅਤਿਅੰਤ ਦਿਲ ਖਿੱਚਵੇਂ ਵਿੰਗ ਟੇਢ ਪਾਏ ਜਾਣ ਲੱਗੇ ਅਗਲੇ ਪ੍ਰਾਚੀਨ ਯੁੱਗ ਵਿੱਚ ਤਾਂ ਘੁੰਮਣ ਵਾਲੇ ਭਾਂਡਿਆਂ ਦਾ ਹੜ੍ਹ ਹੀ ਆ ਗਿਆ।

ਇਹੋ ਹੀ ਹਾਲ ਯੁਟਰਾਇ ਸ਼ਹਿਰ ਦੀ ਦੂਜੀ ਬਸਤੀ ਅਥਵਾ ਦੂਜੇ ਟਰਾਇ ਦਾ ਸੀ। ਸ਼ਲੀਮਾਨ ਨੇ ਇਕ ਦੇ ਥੱਲੇ ਦੂਜਾ ਛੇ ਛੇ ਟਰਾਇ ਏਸ਼ੀਆ ਮਾਈਨਰ ਵਿੱਚ ਪੁੱਟ ਕੱਢੇ। ਪ੍ਰਾਚੀਨ ਮਿਨੋਈ ਸਭਿਅਤਾ ਦੇ ਤੀਜੇ ਪੜਾਅ ਦੀ ਸਮਾਨਾਂਤਰਤਾ ਦੇ ਸਬੂਤ ਟਰਾਇ ਦੀਆਂ ਖੁਦਾਈਆਂ ਵਿੱਚੋਂ ਮਿਲੇ ਹਨ। ਉਥੇ ਵੀ ਬਹੁਮੁੱਲੀਆਂ ਧਾਤਾਂ ਦੀਆਂ ਬਣੀਆਂ ਚੀਜ਼ਾਂ-ਸੋਨੇ ਦੇ ਪਿਨ ਅਤੇ ਸੰਗਲੀਆਂ ਅਤੇ ਸੋਨੇ ਚਾਂਦੀ ਦੇ ਭਾਂਡੇ ਮਿਲੇ ਹਨ ਜਿਸ ਕਰਕੇ ਮਾਹਿਰਾਂ ਨੇ ਇਨ੍ਹਾਂ ਖੁਦਾਈਆਂ ਨੂੰ ਯੋਗ ਨਾਂ 'ਪਰਾਇਮ ਦਾ ਖ਼ਜ਼ਾਨਾ' ਦਿੱਤਾ ਹੈ। ਇੱਥੋਂ ਦੇ ਭਾਂਡਿਆਂ ਵਿੱਚ ਬਹੁਤੇ ਕਾਲੇ ਰੰਗ ਦੇ ਅਤੇ ਉਖਲੀਨੁਮਾ ਹਨ। ਇਸੇ ਤਰ੍ਹਾਂ ਕ੍ਰੀਟ ਅਤੇ ਟਰਾਇ ਦੇ ਹੇਠਾਂ ਦੋ ਟਾਪੂਆਂ ਵਿੱਚ ਵੀ ਇਸੇ ਸਭਿਅਤਾ ਦੇ ਖਿੰਡੇ ਹੋਏ ਚਿੰਨ੍ਹ, ਵਧੀਆ ਬਣੇ ਹੋਏ ਭਾਂਡਿਆਂ ਆਦਿ ਦੇ ਰੂਪ ਵਿੱਚ ਮਿਲੇ ਹਨ। ਉਥੇ ਵੀ ਕਬਰਾਂ ਦੀ ਸ਼ੈਲੀ ਪ੍ਰਧਾਨ ਸਭਿਅਤਾ ਵਰਗੀ ਹੀ ਸਭਿਅਤਾ ਹੈ। ਕ੍ਰੀਟ ਅਤੇ ਇਨ੍ਹਾਂ ਟਾਪੂਆਂ ਦੀਆਂ ਕਬਰਾਂ ਵਿੱਚ ਦੱਬੇ ਹੋਏ ਬੁੱਤਾਂ ਦੀ ਸ਼ੈਲੀ ਆਮ ਕਰਕੇ ਉਹੋ ਹੀ ਹੈ ਜੋ ਮਿਸਰੀ ਕਬਰਾਂ ਵਿੱਚ ਦੱਬੇ ਹੋਏ ਬੁੱਤਾਂ ਦੀ ਹੈ।

ਪ੍ਰਾਚੀਨ ਮਿਨੋਈ ਯੁੱਗ ਦੇ ਅੰਤਿਮ ਪੜਾਅ ਦੀ ਵਿਸ਼ੇਸ਼ਤਾ ਪੱਥਰ ਦੀਆਂ ਤਿੱਖੀਆਂ ਚੀਜ਼ਾਂ ਕਰਕੇ ਹੈ। ਪੱਥਰ ਵਿੱਚ ਉਭਰੇ ਹੋਏ ਫੁੱਲਾਂ ਅਤੇ ਸਮੁੰਦਰੀ ਜੀਵਾਂ ਦੀਆਂ ਸ਼ਕਲਾਂ ਨੂੰ ਉਦੋਂ ਦੀ ਕਲਾ ਵਿੱਚ ਖ਼ਾਸ ਕਰਕੇ ਵਰਤਿਆ ਗਿਆ ਹੈ। ਇਨ੍ਹਾਂ ਨੂੰ ਬਣਾਉਣ ਲਈ ਆਮ ਕਰਕੇ ਸੰਗਮਰਮਰ ਜਾਂ ਚੂਨਾ ਮਿੱਟੀ ਦੀ ਵਰਤੋਂ ਹੋਈ ਹੈ। ਜਿੱਥੋਂ ਤਕ ਧਾਤ ਦੇ ਬਰਤਨਾਂ ਦਾ ਸਵਾਲ ਹੈ, ਇਉਂ ਲਗਦਾ ਹੈ ਕਿ ਟਰਾਇ ਦੇ ਸੁਨਿਆਰਾਂ ਨੇ ਬਾਬਿਲੀ ਧਾਤ ਦੇ ਕੰਮ ਦੀ ਨਕਲ ਕੀਤੀ ਸੀ। ਉਹੋ ਹੀ ਨਮੂਨੇ ਮਗਰੋਂ ਪੱਥਰ ਅਤੇ ਮਿੱਟੀ ਦੇ ਭਾਂਡਿਆਂ ਉੱਤੇ ਬਣੇ। ਮਿਸਰ ਨੇ ਵੀ ਸਮਾਂ ਬੀਤਣ ਨਾਲ ਅਜਿਹੀ ਹੀ ਸ਼ੈਲੀ ਦੀ ਵਰਤੋਂ ਕੀਤੀ ਭਾਂਡਿਆਂ ਦੀ ਇੰਨੀ ਦਿਲਖਿੱਚਵੀਂ ਬਣਤਰ ਉਸ ਪ੍ਰਾਚੀਨ ਜ਼ਮਾਨੇ ਦੀਆਂ ਕਾਢਾਂ ਦਾ ਹੈਰਾਨ ਕਰਨ ਵਾਲਾ ਕੰਮ ਸੀ। ਭਾਂਡੇ ਬਣਾਉਣ ਦੀ ਕਲਾ ਵਿਚ ਯਕੀਨੀ ਹੀ ਉਨ੍ਹਾਂ ਕਾਢਾਂ ਦਾ ਅਦੁੱਤੀ ਸਥਾਨ ਹੈ। ਇਹ ਕਾਢਾਂ ਸਨ ਘੁਮਿਆਰ ਦਾ ਆਵਾ (ਭੱਠੀ) ਅਤੇ ਚੱਕ। ਇਸ ਦੀ ਕਾਢ ਸ਼ਾਇਦ ਪੂਰਬ ਵਿੱਚ ਏਲਾਮ ਜਾਂ ਭਾਰਤ ਦੀ ਸਿੰਧ ਘਾਟੀ ਵਿਚ, ਜਾਂ ਦੋਹਾਂ ਵਿੱਚ ਹੀ 4000 ਈ. ਪੂ. ਤੋਂ ਪਹਿਲਾਂ ਹੋਈ। ਕ੍ਰੀਟ ਅਤੇ ਟਰਾਇ ਦੇ ਸਮੇਂ ਵਿੱਚ ਸ਼ਾਇਦ ਉਨ੍ਹਾਂ ਦੀ ਦਰਾਮਦ ਪ੍ਰਾਚੀਨ ਮਿਨੋਈ ਯੁੱਗ ਦੇ ਅੰਤਮ ਪੜਾਅ ਵਿੱਚ ਹੋਈ।

ਚਿੱਤਰ-ਲਿਪੀ ਨਾਲ ਕੁੱਝ ਮਿਲਦੀ ਹੋਈ ਲਿਖਤ ਕ੍ਰੀਟ ਦੇ ਠੀਕਰਿਆਂ ਉੱਤੇ ਖੁਦੀ ਹੋਈ ਹੈ। ਗਿੱਲੀ ਮਿੱਟੀ ਵਿਚ ਲਿਖਤ ਆਮ ਕਰਕੇ ਉਂਜ ਹੀ ਕੀਤੀ ਹੋਈ ਹੈ ਜਿਵੇਂ ਬਾਬਿਲ ਅਤੇ ਸੁਮੇਰ ਵਿੱਚ ਹੋਇਆ ਕਰਦੀ ਸੀ ਪਰ ਉਨ੍ਹਾਂ ਦੀ ਬਣਤਰ ਮਿਸਰੀ ਲਿਖਤ ਨਾਲ ਮਿਲਦੀ ਜੁਲਦੀ ਹੈ। ਅਜੇ ਤਕ ਇਹ ਲਿਖਤ ਪੜ੍ਹੀ ਨਹੀਂ ਜਾ ਸਕੀ।

ਭਵਨ ਉਸਾਰੀ ਸ਼ੁਰੂ ਹੋ ਗਈ ਸੀ। ਨੌਸਸ ਦੇ ਮਹਿਲਾਂ ਤੋਂ ਪਹਿਲਾਂ ਦੇ ਪੱਥਰ ਦੇ ਮਕਾਨਾਂ ਦੇ ਖੰਡਰ ਉਸੇ ਯੁੱਗ ਦੇ ਹੀ ਹਨ।

**ਮਿਨੋਈ ਬਾਦਸ਼ਾਹਾਂ ਦਾ ਰਾਜ**--ਮਿਨੋਈ ਬਾਦਸ਼ਾਹਾਂ ਦੀ ਰਾਜਧਾਨੀ ਕ੍ਰੀਟ ਦੇ ਉੱਤਰੀ ਕੰਢੇ ਵੱਸੇ ਹੋਏ ਨੌਸਸ ਸ਼ਹਿਰ ਵਿੱਚ ਸੀ। ਮੱਧ ਮਿਨੋਈ ਯੁੱਗ ਵਿੱਚ ਮਿਨੋਈ ਬਾਦਸ਼ਾਹਾਂ ਨੇ ਆਮ ਕਰਕੇ ਕ੍ਰੀਟ ਅਤੇ ਨਾਲ ਲਗਵੇਂ ਟਾਪੂਆਂ ਉੱਤੇ ਕਬਜ਼ਾ ਕਰ ਲਿਆ। ਫ਼ੈਸਿਤਸ ਅਤੇ ਹਾਜੀਆਂ ਤ੍ਰਿਆਦ ਦੇ ਮਹਿਲ ਵੀ ਨੌਸਸ ਦੇ ਬਾਦਸ਼ਾਹਾਂ ਦੇ ਹੀ ਬਣਵਾਏ ਹੋਏ ਮੰਨੇ ਜਾਂਦੇ ਹਨ। ਰਵਾਇਤਾਂ ਅਤੇ ਲੋਕ ਕਹਾਣੀਆਂ ਵਿੱਚ ਫ਼ੈਸਿਤਸ ਦਾ ਵਰਣਨ ਆਬਾਦੀ ਦੇ ਰੂਪ ਵਿੱਚ ਹੋਇਆ ਹੈ। ਨੌਸਸ ਦੇ ਸ਼ਾਹੀ ਮਹਿਲ ਦੀ ਉਸਾਰੀ ਨਵ ਪੱਥਰ-ਯੁੱਗ ਦੇ ਥੇਹ ਉੱਤੇ ਹੋਈ। ਨੌਸਸ ਦੇ ਮਹਿਲ ਦੇ ਥੇਹ ਕ੍ਰੀਟ ਦੇ ਉੱਤਰੀ ਕੰਧੇ ਉੱਤੇ ਕਾਂਡੀਆਂ ਦੇ ਨਵੇਂ ਸ਼ਹਿਰ ਦੇ ਲਾਗੇ ਹੀ ਹਨ। ਉਥੋਂ ਦੇ ਵੱਡੇ ਵੱਡੇ ਦਰਵਾਜ਼ੇ ਅਤੇ ਫ਼ੈਸਿਤਸ ਦੇ ਪੱਥਰ ਦੇ ਬਣੇ ਹੋਏ ਗੈਲਰੀਨੁਮਾ ਵਿਹੜੇ ਉਸ ਪੁਰਾਣੇ ਜ਼ਮਾਨੇ ਦੀ ਉਸਾਰੀ ਕਲਾ ਦੀ ਤਰੱਕੀ ਦਾ ਆਦਰਸ਼ ਪੇਸ਼ ਕਰਦੇ ਹਨ। ਨੌਸਸ ਦੇ ਉੱਤਰੀ ਅਤੇ ਫ਼ੈਸਿਤਸ ਦੇ ਦੱਖਣੀ ਸ਼ਾਹੀ ਮਹਿਲ ਤਕਰੀਬਨ ਇਕ ਹੀ ਸਮੇਂ ਬਣੇ ਸਨ। ਕ੍ਰੀਟ ਦੇ ਦੱਖਣੀ ਕੰਢੇ ਤੇ ਫ਼ੈਸਿਤਸ ਦੇ ਮਹਿਲਾਂ ਦੇ ਖੰਡਰ ਹਨ ਉਨ੍ਹਾਂ ਦੇ ਕੋਲ ਹੀ ਰਾਜੀਆਂ ਤ੍ਰਿਆਦਾ ਦੇ ਸ਼ਾਹੀ ਮਹਿਲ ਦੇ ਥੇਹ ਵੀ ਹਨ, ਭਾਵੇ ਉਹ ਬਣੇ ਉੱਤਰ-ਮਿਨੋਈ ਯੁੱਗ ਵਿੱਚ ਸਨ।

ਇੰਜ ਲਗਦਾ ਹੈ ਕਿ ਨੌਸਸ ਦੇ ਮਹਿਲ ਯੁੱਗਾਂ ਤਕ ਬਣਦੇ ਅਤੇ ਲੋੜ ਅਨੁਸਾਰ ਬਦਲਦੇ ਆਏ ਹਨ। ਬਾਦਸ਼ਾਹਾਂ ਦੀ ਵਧਦੀ ਹੋਈ ਖੁਸ਼ਹਾਲੀ, ਕਲਾ ਦੀ ਉੱਨਤੀ ਅਤੇ ਰੁਚੀ ਅਨੁਸਾਰ ਸਮੇਂ ਸਮੇਂ ਉਨ੍ਹਾਂ ਵਿੱਚ ਤਬਦੀਲੀ ਹੁੰਦੀ ਗਈ। ਇਸ ਤਰ੍ਹਾਂ ਦੀ ਤਬਦੀਲੀ ਕੁਝ ਮੱਧ ਯੁੱਗ ਵਿੱਚ ਵੀ ਹੋਈ ਸੀ ਪਰੰਤੂ ਪਿਛਲੇ ਯੁੱਗ ਵਿੱਚ ਤਾਂ ਇਨ੍ਹਾਂ ਮਹਿਲਾਂ ਦੇ ਰੂਪ ਹੀ ਬਦਲ ਦਿੱਤੇ ਗਏ। ਜਿਸ ਰੂਪ ਵਿਚ ਉਨ੍ਹਾਂ ਦੇ ਖੰਡਰ ਅੱਜ ਪੁਰਾਤੱਤਵ ਵਿਗਿਆਨੀਆਂ ਦੀ ਹਿੰਮਤ ਨਾਲ ਸਾਹਮਣੇ ਆਏ ਹਨ ਉਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਇਨ੍ਹਾਂ ਮਹਿਲਾਂ ਵਿੱਚ ਬੜੇ ਵੱਡੇ ਵੱਡੇ ਹਾਲ ਸਨ, ਘੁੰਮਣੀਆਂ ਪੌੜੀਆਂ ਸਨ, ਜਿਨ੍ਹਾਂ ਦੇ ਬਰਾਬਰ ਉਤਰਣ ਵਾਲੇ ਢਲਵੇਂ ਤੇ ਲੰਬੇ ਕਮਰੇ ਸਨ ਅਤੇ ਮਹਿਲ ਦੇ ਚਹੁੰ ਪਾਸੇ ਕਮਰੇ ਸਨ ਅਤੇ ਫਿਰ ਦੂਰ, ਕ੍ਰੀਟ ਦੀ ਸਭਿਅਤਾ ਦਾ ਸ਼ਹਿਰੀ ਵਿਸਤਾਰ ਪੱਛਮ ਦੇ ਪਰਬਤਾਂ ਦੇ ਉੱਪਰ ਤਕ ਚਲਾ ਗਿਆ ਸੀ। ਵੱਡਾ ਸ਼ਾਹੀ ਮਹਿਲ ਆਪਣੀਆਂ ਜੀਵਨ ਦੀਆਂ ਵਧੀਆ ਸਹੂਲਤਾਂ ਕਰਕੇ ਬਿਲਕੁਲ ਨਵੇਂ ਜ਼ਮਾਨੇ ਦਾ ਲਗਦਾ ਹੈ। ਉਨ੍ਹਾਂ ਸਹੂਲਤਾਂ ਦਾ ਇਕ ਮੁੱਖ ਅੰਗ ਉਨ੍ਹਾਂ ਦੀਆਂ ਗੰਦੇ ਪਾਣੀ ਦੀਆਂ ਨਾਲੀਆਂ ਹਨ। ਮਿਸਰੀ ਫਰਊਨਾਂ ਅਤੇ ਪੈਰੀਕਲੀਜ਼ ਦੇ ਸਮੇਂ ਦੇ ਏਥਨਜ਼ ਦੇ ਮਕਾਨ ਉਸ ਦੇ ਟਾਕਰੇ ਦੇ ਨਹੀਂ ਸਨ। ਮਹਿਲਾਂ ਦੀ ਉਸਾਰੀ ਦੇ ਕਮਾਲ ਵਿੱਚ ਇਨ੍ਹਾਂ ਦੇ ਟਾਕਰੇ ਤੇ ਕੇਵਲ ਨਿਨਵੇਹ ਦੇ ਅਸੁਰ ਬੈਨੀਪਾਲ ਦੇ ਸਚਿੱਤਰ ਮਹਿਲ ਹੀ ਸਨ। ਫਿਰ ਵੀ ਦੋਹਾਂ ਵਿੱਚ ਕਾਫ਼ੀ ਫ਼ਰਕ ਹੈ। ਜਿੱਥੇ ਅਸੁਰ ਬੈਨੀਪਾਲ ਦੇ ਮਹਿਲ ਸੁੰਝੇ, ਠੰਢੇ ਅਤੇ ਸਿਆਲ ਲਈ ਰਿਹਾਇਸ਼ ਵਾਸਤੇ ਠੀਕ ਨਹੀਂ ਲਗਦੇ ਉਥੇ ਮਿਨੋਈ ਦੇ ਸ਼ਾਹੀ ਮਹਿਲ ਗਰਮ ਅਤੇ ਆਰਾਮ ਦੇਹ ਹਨ ਅਤੇ ਉਨ੍ਹਾਂ ਦੀਆਂ ਚਿੱਤ੍ਰਿਤ ਕੰਧਾਂ ਤੋਂ ਇਉਂ ਲਗਦਾ ਹੈ ਕਿ ਉਨ੍ਹਾਂ ਵਿੱਚ ਭਰਪੂਰ ਜੀਵਨ ਲਹਿਰਾਂ ਮਾਰਦਾ ਸੀ। ਉਨ੍ਹਾਂ ਦੀਆਂ ਕੰਧਾਂ ਦੀਆਂ ਤਸਵੀਰਾਂ ਤੋਂ ਪਤਾ ਲਗਦਾ ਹੈ ਕਿ ਨੌਸਸ ਦੇ ਮਹਿਲਾਂ ਅੰਦਰ ਬਾਦਸ਼ਾਹ ਦਾ ਦਰਬਾਰ ਲੱਗਾ ਰਹਿੰਦਾ ਸੀ ਅਤੇ ਉਸ ਵਿਚ ਨੌਕਰ-ਨੌਕਰਾਣੀਆਂ ਦੀ ਗਿਣਤੀ ਬਹੁਤ ਸੀ। ਬਾਦਸ਼ਾਹ ਤੇ ਉਸ ਦੇ ਦਰਬਾਰੀ ਸਾਰੇ ਖੁਸ਼ ਅਤੇ ਜੀਵਨ ਨੂੰ ਆਜ਼ਾਦੀ ਨਾਲ ਮਾਣਦੇ ਹੋਏ ਉਲੀਕੇ ਗਏ ਹਨ। ਤਸਵੀਰਾਂ ਦੇ ਚਿਹਰੇ ਕਈ ਵਾਰੀ ਬੜੇ ਕਠੋਰ, ਭਾਵ ਰਹਿਤ ਅਤੇ ਰਸਮੀ ਜਿਹੇ ਹੋ ਗਏ ਹਨ। ਕੁੱਝ ਤਸਵੀਰਾਂ ਭੱਦੀਆਂ ਜਿਹੀਆਂ ਵੀ ਹਨ ਪਰ ਉਨ੍ਹਾਂ ਦੀਆਂ ਲਕੀਰਾਂ ਬੜੀਆਂ ਉਭਰਵੀਆਂ ਹਨ। ਉਨ੍ਹਾਂ ਦੇ ਖ਼ਾਕੇ ਜ਼ਰੂਰ ਮਹਾਨ ਕਲਾਕਾਰਾਂ ਨੇ ਖਿੱਚੇ ਹੋਣਗੇ। ਇਨ੍ਹਾਂ ਤਸਵੀਰਾਂ ਤੋਂ ਇਹ ਸਾਬਤ ਹੁੰਦਾ ਹੈ ਕਿ ਦਰਬਾਰ ਵਿੱਚ ਦਿਲ-ਪਰਚਾਵੇ ਲਈ ਤੀਵੀਆਂ ਵੀ ਮਰਦਾਂ ਵਾਂਗ ਹਿੱਸਾ ਲੈਂਦੀਆਂ ਸਨ। ਮਰਦ ਤੇ ਤੀਵੀਆਂ ਦੋਵੇਂ ਹੀ ਸਾਂਝੇ ਹੱਕਾਂ ਨਾਲ ਸਮਾਜਕ ਜੀਵਨ ਵਿੱਚ ਹਿੱਸਾ ਲੈਂਦੇ ਸਨ ਅਤੇ ਜਾਪਦਾ ਤਾਂ ਇੰਜ ਹੀ ਹੈ ਕਿ ਰਾਜ ਮਹਿਲ ਅਤੇ ਸਮਾਜ ਦੇ ਜੀਵਨ ਵਿਚ ਇਸਤਰੀ ਦਾ ਦਰਜਾ ਕਾਫ਼ੀ ਉੱਚਾ ਸੀ। ਇਸ ਵਿੱਚ ਸ਼ੱਕ ਨਹੀਂ ਕਿ ਉਸ ਪ੍ਰਾਚੀਨ ਜਗਤ ਵਿੱਚ ਕ੍ਰੀਟ ਦੀ ਸਭਿੱਅਤਾ ਨੇ ਜਿੰਨੇ ਹੱਕ ਇਸਤਰੀ ਨੂੰ ਦਿੱਤੇ, ਮਨੁੱਖ ਦੇ ਬਰਾਬਰ ਦਾ ਜੋ ਸਥਾਨ ਉਸ ਨੂੰ ਦਿੱਤਾ, ਉਹ ਉਦੋਂ ਦੇ ਜੀਵਨ ਵਿੱਚ ਕਿਤੇ ਹੋਰ ਸੰਭਵ ਨਹੀਂ ਸੀ।

ਇਨ੍ਹਾਂ ਚਿੱਤਰਾਂ ਵਿੱਚ ਇਸਤਰੀ ਦੀ ਚਮੜੀ ਚਿੱਟੀ ਅਤੇ ਮਰਦ ਦੀ ਚਮੜੀ ਲਾਲ ਚਿੱਤਰੀ ਗਈ ਹੈ। ਇਹ ਤਕਰੀਬਨ ਮਿਸਰੀ ਢੰਗ ਅਨੁਸਾਰ ਹੀ ਹੈ। ਮਰਦ ਦਾੜ੍ਹੀ ਮੁਨਾ ਕੇ ਚਿਹਰੇ ਸਾਫ਼ ਰਖਦੇ ਸਨ ਅਤੇ ਵਾਲ ਲੰਬੇ ਰੱਖ ਕੇ ਇਨ੍ਹਾਂ ਇਸਤਰੀਆਂ ਵਾਂਗ ਹੀ ਗੁੱਤਾਂ ਵਿਚ ਸਜਾ ਲੈਂਦੇ ਸਨ। ਕਈ ਵਾਰ ਤਾਂ ਸਾਨ੍ਹਾਂ ਦੇ ਭੇੜ ਦੇਖ ਕੇ ਲੋਕਾਂ ਵਿਚ ਇਹ ਪਛਾਣਨਾ ਔਖਾ ਹੋ ਜਾਂਦਾ ਹੈ ਕਿ ਕੌਣ ਮੁੰਡਾ ਹੈ ਅਤੇ ਕੌਣ ਕੁੜੀ ਅਤੇ ਜੇ ਕਿਤੇ ਉਨ੍ਹਾਂ ਦੀ ਚਮੜੀ ਉਲੀਕਣ ਵਿੱਚ ਵੱਖਰੇ ਵੱਖਰੇ ਰੰਗ ਨਾ ਵਰਤੇ ਗਏ ਹੁੰਦੇ ਤਾਂ ਸਭ ਇਕੋ ਜਿਹੇ ਹੀ ਜਾਪਦੇ। ਉਸ ਸਮੇਂ ਦੀਆਂ ਤਸਵੀਰਾਂ ਤੋਂ ਬਿਲਕੁਲ ਸਪੱਸ਼ਟ ਹੋ ਜਾਂਦਾ ਹੈ ਕਿ ਉਦੋਂ ਇਸਤਰੀਆਂ ਵਿੱਚ ਪਰਦੇ ਦਾ ਰਿਵਾਜ ਨਹੀਂ ਸੀ। ਉਂਜ ਵੀ ਬਾਰੀਆਂ ਵਿੱਚ ਬਿਨਾਂ ਘੁੰਡ ਤੋਂ ਬੈਠੀਆਂ ਇਸਤਰੀਆਂ ਦੀਆਂ ਸ਼ਕਲਾਂ ਤੋਂ ਇਸ ਗੱਲ ਦੀ ਹੀ ਪ੍ਰੋੜ੍ਹਤਾ ਹੁੰਦੀ ਹੈ। ਇਸਤਰੀਆਂ ਆਪਣੀਆਂ ਧੌਣਾਂ ਅਤੇ ਬਾਹਾਂ ਨੰਗੀਆਂ ਹੀ ਰਖਦੀਆਂ ਸਨ ਪਰ ਧੌਣ ਨੂੰ ਹਾਰਾਂ ਨਾਲ ਢੱਕ ਲੈਂਦੀਆਂ ਸਨ। ਲੱਕ ਉੱਤੇ ਕੱਪੜਾ ਘੱਟ ਹੀ ਲੈਂਦੀਆਂ ਸਨ ਅਤੇ ਥੱਲੇ ਆਪਣੇ ਘੱਗਰੇ ਦੀਆਂ ਕਲੀਆਂ ਦਿਲਖਿੱਚਵੇਂ ਢੰਗ ਨਾਲ ਆਪਣੇ ਉੱਤੇ ਸੁੱਟ ਲੈਂਦੀਆਂ ਸਨ। ਪਿਛਲੇ ਯੁੱਗ ਦੀਆਂ ਤਸਵੀਰਾਂ ਵਿੱਚ ਇਸਤਰੀਆਂ ਵਿਸ਼ੇਸ਼ ਕਰਕੇ ਰਾਜ-ਮਹਿਲ ਦੀਆਂ, ਨੇ ਮੱਥੇ ਉੱਤੇ ਮੁਕਟ ਵੀ ਪਹਿਨੇ ਹੋਏ ਸਨ। ਉਹ ਲੱਕ ਤੋਂ ਥੱਲੇ ਜਾਂਘੀਆ ਪਾਉਂਦੇ ਸਨ ਜੋ ਕਦੇ ਕਦੇ ਮਿਸਰੀ ਤਸਵੀਰਾਂ ਦੇ ਮਰਦਾਂ ਦੇ ਗੋਡਿਆਂ ਤਕ ਅਪੜਨ ਵਾਲੇ ਤਹਿਮਤ ਵਰਗਾ ਪਰ ਰੰਗਾਂ ਦੀ ਵਰਤੋਂ ਵਿਚ ਹੈਰਾਨ ਕਰਨ ਵਾਲਾ ਹੁੰਦਾ ਸੀ। ਮਿਸਰੀ ਮਰਦਾਂ ਵਾਂਗ ਉਨ੍ਹਾਂ ਦੇ ਸਰੀਰ ਦਾ ਉਤਲਾ ਅੱਧਾ ਹਿੱਸਾ ਨੰਗਾ ਰਹਿੰਦਾ ਸੀ ਅਤੇ ਕਦੀ ਕਦੀ ਉਹ ਨੋਕਦਾਰ ਟੋਪੀ ਪਹਿਨਦੇ ਸਨ। ਮਰਦ ਦੇ ਕੇਸ ਗੁੰਦੇ ਹੋਏ ਜਾਂ ਖੁਲ੍ਹੇ ਹੀ ਕਮਰ ਤਕ ਲਟਕਦੇ ਸਨ ਜਾਂ ਕਦੀ ਕਦੀ ਉਹ ਇਨ੍ਹਾਂ ਨੂੰ ਗੰਢ ਦੇ ਕੇ ਸਿਰ ਉਪਰ ਬੰਨ੍ਹ ਲੈਂਦੇ ਸਨ। ਨੌਸਸ ਦੇ ਮਰਦ ਵੀ ਪਿਛਲੇ ਯੁੱਗ ਦੇ ਖੱਤੀਆਂ ਵਾਂਗ ਉੱਚੇ ਸੈਂਡਲ ਜਾਂ ਬੂਟ ਪਾਉਂਦੇ ਸਨ। ਮਿਨੋਈ ਸੱਭਿਅਤਾ ਦੇ ਮਰਦਾਂ-ਤੀਵੀਆਂ ਦਾ ਰੰਗ ਰੂਪ ਆਮ ਕਰਕੇ ਅੱਜ ਦੇ ਇਟਲੀ ਦੇ ਲੋਕਾਂ ਵਰਗਾ ਸੀ। ਇਨ੍ਹਾਂ ਦੀਆਂ ਅੱਖਾਂ ਅਤੇ ਵਾਲ ਕਾਲੇ ਸਨ। ਤੀਵੀਆਂ ਦਾ ਰੰਗ ਸ਼ਾਇਦ ਮਿੱਟੀ ਰੰਗਾ ਸਫੈਦ ਅਤੇ ਮਰਦਾਂ ਦਾ ਭੂਰਾ ਕਾਲਾ ਸੀ।

ਇਨ੍ਹਾਂ ਦਾ ਜੀਵਨ ਸੁੱਖ ਅਤੇ ਅਨੰਦ ਭਰਿਆ ਸੀ। ਲੋਕ ਨਰ ਪਸ਼ੂਆਂ ਦੀ ਲੜਾਈ ਵੇਖਦੇ ਅਤੇ ਉਨ੍ਹਾਂ ਵਿੱਚ ਹਿੱਸਾ ਲੈਂਦੇ ਸਨ ਪਰ ਉਨ੍ਹਾਂ ਕੋਲ ਸ਼ਾਇਦ ਰੱਖਿਆ ਦੇ ਸਾਧਨ ਘੱਟ ਸਨ। ਘੱਟੋ ਘੱਟ ਕੋਈ ਢਾਲ ਖੁਦਾਈ ਵਿਚੋਂ ਨਹੀਂ ਮਿਲੀ। ਤਲਵਾਰ ਦੀ ਵਰਤੋਂ ਉਹ ਜ਼ਰੂਰ ਕਰਦੇ ਸਨ।

ਐਸ਼ੋ-ਆਰਾਮ ਦੇ ਜੀਵਨ ਵਿੱਚ ਸੁਭਾਵਕ ਹੀ ਧਰਮ ਦੀਆਂ ਕਰੜੀਆਂ ਰੀਤਾਂ ਦਾ ਸਮਾਜ ਉਤੇ ਬਹੁਤਾ ਅਸਰ ਨਹੀਂ ਹੁੰਦਾ ਅਤੇ ਮਿਨੋਈ ਸਮਾਜ ਵਿੱਚ ਵੀ ਇਹ ਅਸਰ ਘੱਟ ਹੈ ਪਰ ਉਹ ਲੋਕ ਦੇਵਤਿਆਂ ਨੂੰ ਮੰਨਦੇ ਸਨ। ਭਾਵੇਂ ਉਨ੍ਹਾਂ ਨੂੰ ਠੀਕ ਤਰ੍ਹਾਂ ਪਛਾਣਨਾ ਔਖਾ ਹੋ ਜਾਂਦਾ ਹੈ, ਫਿਰ ਵੀ ਸਾਫ਼ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਲੋਕਾਂ ਦਾ ਵਿਸ਼ਵਾਸ ਰੁੱਖਾਂ, ਚਟਾਨਾਂ, ਦਰਿਆਵਾਂ ਆਦਿ ਨਾਲ

ਸਬੰਧਤ ਦੇਵਤਿਆਂ ਵਿੱਚ ਸੀ ਅਤੇ ਘੱਟ ਤੋਂ ਘੱਟ ਇਕ ਖਾਸ ਸਰਪ ਦੇਵੀ ਦੀ ਪੂਜਾ ਉਹ ਜ਼ਰੂਰ ਕਰਦੇ ਸਨ। ਇਸ ਤਰ੍ਹਾਂ ਦੀ ਦੇਵੀ ਜਿਸ ਨੇ ਸਰੀਰ ਦੇ ਵੱਖ ਵੱਖ ਅੰਗਾਂ ਉੱਤੇ ਸੱਪ ਧਾਰਨ ਕੀਤੇ ਹੋਏ ਹਨ, ਚਿਤਰੀ ਹੋਈ ਮਿਲੀ ਹੈ।

ਮਹਿਲਾਂ ਦੀਆਂ ਕੰਧਾਂ ਦੀਆਂ ਤਸਵੀਰਾਂ ਤੋਂ ਸਾਫ਼ ਜਾਹਿਰ ਹੈ ਕਿ ਸਿਆਣੇ ਚਿੱਤਰਕਾਰਾਂ ਨੇ ਚਿੱਤਰ ਕਲਾ ਨੂੰ ਕਾਫ਼ੀ ਉੱਨਤ ਕੀਤਾ ਹੈ ਅਤੇ ਉਨ੍ਹਾਂ ਵਿਚ ਰੰਗਾਂ ਦੀ ਇਕ ਪ੍ਰਧਾਨ ਟੈਕਨੀਕ ਪ੍ਰਚਲਿਤ ਜਾਪਦੀ ਹੈ। ਪੱਥਰ ਨੂੰ ਖੁਰਚ ਕੇ ਮੂਰਤੀ ਬਣਾਉਣ ਜਾਂ ਉਸ ਵਿੱਚ ਉਭਾਰ ਕੇ ਦ੍ਰਿਸ਼ ਕੱਢਣ ਦੀ ਕਲਾ ਨੇ ਨਿਰਸੰਦੇਹ ਏਸ਼ੀਆਈ ਦੇਸ਼ਾਂ ਨਾਲੋਂ ਵਧੇਰੇ ਤਰੱਕੀ ਨਹੀਂ ਸੀ ਕੀਤੀ ਅਤੇ ਉਹ ਬੜੀ ਘੱਟ ਗਿਣਤੀ ਵਿੱਚ ਮਿਲੇ ਹਨ। ਤ੍ਰਿਆਦਾ ਤੋਂ ਮਿਲੇ ਕੁਝ ਪੁਣੇ ਹੋਏ ਪੱਥਰ ਇਹੋ ਜਿਹੇ ਹਨ ਜਿਨ੍ਹਾਂ ਦੀ ਪ੍ਰਸੰਸਾ ਅੱਜ ਦਾ ਕਲਾ ਪਾਰਖੂ ਵੀ ਕੀਤੇ ਬਿਨਾਂ ਨਹੀਂ ਰਹਿ ਸਕਦਾ।

**ਅੰਤਿਮ ਯੁੱਗ**—ਪਿਛਲੇ ਯੁੱਗਾਂ ਵਿੱਚ ਈਜੀਆਈ ਸਭਿਅਤਾ ਦੇ ਉਸਰੱਈਆਂ ਦੇ ਰਾਜਨੀਤਿਕ ਪੱਖ ਤੋਂ ਕਈਆਂ ਕਾਮਯਾਬ ਤਜਰਬਿਆਂ ਤੇ ਯਤਨਾਂ ਦੀ ਗਵਾਹੀ ਮਿਲਦੀ ਹੈ। ਨੇੜੇ ਤੇੜੇ ਦੇ ਸਮੁੰਦਰਾਂ ਅਤੇ ਟਾਪੂਆਂ ਉੱਤੇ ਉਨ੍ਹਾਂ ਨੇ ਆਪਣਾ ਸਾਮਰਾਜ ਫੈਲਾਇਆ ਅਤੇ ਇਸ ਦੇ ਸਿੱਟੇ ਵਜੋਂ ਉਨ੍ਹਾਂ ਦਾ ਸਾਮਰਾਜ ਯੂਨਾਨ ਅਤੇ ਏਸ਼ੀਆ ਮਾਈਨਰ (ਅਨਾਤੋਲੀਆ) ਵਿੱਚ ਵੀ ਫੈਲਿਆ ਜਿਥੇ ਉਨ੍ਹਾਂ ਨੇ ਮਿਕੀਨੀ, ਟਰਾਇ ਆਦਿ ਸ਼ਹਿਰਾਂ ਦੇ ਚਾਰੇ ਪਾਸੇ ਆਪਣੀਆਂ ਬਸਤੀਆਂ ਵਸਾਈਆਂ ਪਰ ਸ਼ਾਇਦ ਸਾਮਰਾਜ ਕਾਇਮ ਕਰਨਾ ਉਨ੍ਹਾਂ ਦੀ ਸਮਰੱਥਾ ਤੋਂ ਬਾਹਰ ਸੀ ਅਤੇ ਉਨ੍ਹਾਂ ਨੇ ਇਸ ਕੋਸ਼ਿਸ਼ ਵਿੱਚ ਹੀ ਆਪਣੇ ਆਪ ਨੂੰ ਤਬਾਹ ਕਰ ਲਿਆ। ਇਹ ਠੀਕ ਹੈ ਕਿ ਯੂਨਾਨ ਦੇ ਖੁਸ਼ਕੀ ਵਾਲੇ ਹਿੱਸੇ ਉੱਤੇ ਉਨ੍ਹਾਂ ਦਾ ਕਬਜ਼ਾ ਹੋ ਜਾਣ ਨਾਲ ਉਨ੍ਹਾਂ ਦੀ ਆਮਦਨ ਵੱਧ ਗਈ ਪਰ ਬਸਤੀਆਂ ਦੀ ਸੰਭਾਲ ਆਪਣੇ ਆਪ ਵਿੱਚ ਇਕ ਬਹੁਤ ਮਿਹਨਤ ਦਾ ਕੰਮ ਹੈ, ਜਿਸ ਨੂੰ ਨਿਭਾਉਣਾ ਉਨ੍ਹਾਂ ਦੇ ਵਸ ਤੋਂ ਬਾਹਰ ਸੀ। ਇਸ ਦਾ ਸਿੱਟਾ ਇਹ ਨਿਕਲਿਆ ਕਿ ਜਦੋਂ ਬਾਹਰੋਂ ਧਾਵੇ ਹੋਏ ਤਾਂ ਐਸ਼ਪ੍ਰਸਤ ਮਿਨੋਈ ਸ਼ਹਿਰੀ ਉਨ੍ਹਾਂ ਦਾ ਮੁਕਾਬਲਾ ਨਾ ਕਰ ਸਕੇ ਅਤੇ ਉਨ੍ਹਾਂ ਨੂੰ ਹਾਰ ਖਾਣੀ ਪਈ ਪਰ ਜੇਤੂਆਂ ਨੂੰ ਉਨ੍ਹਾਂ ਦਾ ਸਿਰਫ ਹਰਾਉਣਾ ਹੀ ਮਨਜ਼ੂਰ ਨਹੀਂ ਸੀ, ਸਗੋਂ ਉਨ੍ਹਾਂ ਨੇ ਇਨ੍ਹਾਂ ਨੂੰ ਤਬਾਹ ਕਰ ਕੇ ਹੀ ਸਾਹ ਲਿਆ।

ਇਹ ਕਹਿਣਾ ਔਖਾ ਹੈ ਕਿ ਇਹ ਹਮਲਾ ਕਰਨ ਵਾਲੇ ਕੌਣ ਸਨ। ਇਸ ਸਬੰਧ ਵਿਚ ਵਿਦਵਾਨਾਂ ਦੀਆਂ ਕਈ ਰਾਵਾਂ ਹਨ। ਕੁਝ ਉਨ੍ਹਾਂ ਨੂੰ ਮੂਲ ਯੂਨਾਨੀ ਮੰਨਦੇ ਹਨ। ਕੁਝ ਵਿਦਵਾਨਾਂ ਦੇ ਵਿਚਾਰ ਅਨੁਸਾਰ ਉਹ ਖੱਤੀ ਜਾਂ ਅਨਾਤੋਲੀਆ ਦੇ ਵਸਨੀਕ ਸਨ, ਤਕਰੀਬਨ ਸਾਰੇ ਹੀ ਘੱਟ ਤੋਂ ਘੱਟ ਅੰਸ਼ਿਕ ਰੂਪ ਵਿਚ ਇਹ ਮੰਨਦੇ ਹਨ ਕਿ ਹਮਲਾ ਕਰਨ ਵਾਲੇ ਆਰੀਆ ਜਾਤੀ ਦੇ ਸਨ ਅਤੇ ਸ਼ਾਇਦ ਉੱਤਰ ਤੋਂ ਆਏ ਸਨ। ਇਹ ਆਪਣੇ ਵਿਰੋਧੀ ਮਿਨੋਈ ਲੋਕਾਂ ਨੂੰ ਖ਼ਤਮ ਕਰ ਕੇ ਉਨ੍ਹਾਂ ਦੀਆਂ ਬਸਤੀਆਂ ਵਿੱਚ ਗਏ। ਤਬਾਹੀ ਕਰਨ ਵਿਚ ਇਹ ਖਾਸ ਕਰ ਕੇ ਨਿਪੁੰਨ ਸਨ ਕਿਉਂਕਿ ਉਨ੍ਹਾਂ ਨੇ ਇੱਟ ਨਾਲ ਇੱਟ ਵਜਾ ਦਿੱਤੀ ਸੀ। ਹਮਲਾਵਰ ਇਕ ਦੇ ਮਗਰੋਂ ਦੂਜਾ ਆਉਂਦੇ ਗਏ ਅਤੇ ਯੂਨਾਨੀ ਸ਼ਹਿਰਾਂ ਨੂੰ ਢਾਹ ਢੇਰੀ ਕਰਦੇ ਗਏ। ਫਿਰ ਉਨ੍ਹਾਂ ਨੇ ਸਮੁੰਦਰ ਟੱਪ ਕੇ ਕ੍ਰੀਟ ਦੇ ਖੁਸ਼ਹਾਲ ਸ਼ਾਹੀ ਮਹਿਲਾਂ ਨੂੰ ਲੁੱਟਿਆ, ਜਿਨ੍ਹਾਂ ਦੇ ਐਸ਼ ਇਸ਼ਰਤ ਦੇ ਕੁਝ ਸਬੂਤ ਉਨਾਂ ਨੂੰ ਯੂਨਾਨ ਵਾਲੀਆਂ ਬਸਤੀਆਂ ਵਿਚ ਹੀ ਮਿਲ ਗਏ ਸਨ। ਉਨ੍ਹਾਂ ਉਥੋਂ ਦੇ ਵਸਨੀਕਾਂ ਦੇ ਦਿਲਖਿਚਵੇਂ ਲੋਕ ਜੀਵਨ ਦਾ ਅੰਤ ਕਰ ਦਿੱਤਾ। ਨੌਸਸ ਅਤੇ ਫ਼ੈਸਿਤਸ ਦੇ ਮਹਿਲਾਂ ਵਿਚ ਸਦੀਆਂ ਤੋਂ ਧਨ ਜਮ੍ਹਾ ਹੋਇਆ ਸੀ ਤੇ ਮਨ ਪਰਚਾਵੇ ਦੇ ਸਾਮਾਨ ਇੱਕਠੇ ਹੁੰਦੇ ਰਹੇ ਸਨ, ਉਨ੍ਹਾਂ ਬੇਦਰਦ ਹਮਲਾਵਰਾਂ ਨੇ ਸਾੜ ਕੇ ਸੁਆਹ ਕਰ ਦਿੱਤੇ। ਸਦੀਆਂ ਤਕ ਕ੍ਰੀਟ ਦੀ ਉਹ ਈਜੀਆਈ ਸਭਿਅਤਾ ਜਿਉਂ ਦੀ ਤਿਉਂ ਉਦੋਂ ਤਕ ਟਿਕੀ ਰਹੀ, ਜਦੋਂ ਤਕ ਕਿ ਉਨ੍ਹੀਵੀਂ ਸਦੀ ਵਿੱਚ ਆਰਥਰ ਐਵਨਜ਼ ਨੇ ਉਨ੍ਹਾਂ ਨੂੰ ਖੋਦ ਕੇ ਪ੍ਰਗਟ ਨਹੀਂ ਕਰ ਦਿੱਤਾ।

**ਹੋਮਰ ਦਾ ਕਾਵਿ**—ਹੋਮਰ ਨੇ ਆਪਣੀ ਰਚਨਾ 'ਇਲੀਅਡ' ਵਿੱਚ ਜਿਸ ਟਰਾਇ ਦੀ ਜੰਗ ਦੀ ਕਹਾਣੀ ਨੂੰ ਅਮਰ ਕੀਤਾ ਹੈ, ਉਹ ਇਸੇ ਮਿਨੋਈ ਈਜੀਆਈ ਸਭਿਅਤਾ ਦੀ ਇਕ ਬਸਤੀ ਤੇ ਬਾਦਸ਼ਾਹ ਪ੍ਰਿਆਮ ਦੀ ਰਾਜਧਾਨੀ ਸੀ ਜਿਸ ਦੇ ਰਾਜ ਕੁਮਾਰ ਪਾਰਿਸ ਨੇ ਈਜੀਆਈ ਸਭਿਅਤਾ ਤਬਾਹ ਕਰਨ ਵਾਲੇ ਐਕਆਈ ਸੂਰਮਿਆਂ ਵਿਚ ਸਿਰ ਕੱਢ ਆਗਾਮੇਨਨ ਦੇ ਭਰਾ ਮੈਨੇਲਾਉਸ ਦੀ ਪਤਨੀ ਹੈਲਿਨ ਨੂੰ ਉਧਾਲ ਲਿਆ ਸੀ। ਹੋਮਰ ਦੀ ਉਸ ਕਹਾਣੀ ਦਾ ਏਸ਼ੀਆ ਮਾਈਨਰ ਦੀ ਉਸ ਈਜੀਆਈ ਬਸਤੀ, ਟਰਾਇ ਦੇ ਸ਼ਹਿਰ ਦੀ ਤਬਾਹੀ ਨਾਲ ਸਿੱਧਾ ਸਬੰਧ ਹੈ ਅਤੇ ਇਥੇ ਉਸ ਵੱਲ ਇਸ਼ਾਰਾ ਕਰ ਦੇਣਾ ਅਯੋਗ ਨਹੀਂ ਹੋਵੇਗਾ। ਉਸ ਟਰਾਇ ਸ਼ਹਿਰ ਨੂੰ ਸ਼ਲੀਮਾਨ ਨੇ ਖੋਜ ਕੱਢਿਆ ਹੈ। ਉਸ ਉਪਰ ਮੁੜ ਕੇ ਵੱਸੇ ਟਰਾਇ ਦੇ ਇਕ ਦੂਜੇ ਦੇ ਮਗਰੋਂ ਛੇ ਸ਼ਹਿਰਾਂ ਦੇ ਥੇਹ ਹਨ ਜਿਨ੍ਹਾਂ ਵਿਚ ਘੱਟ ਤੋਂ ਘੱਟ ਸਭ ਤੋਂ ਹੇਠਲੇ ਦੋ ਹੋਮਰ ਦੀ ਕਹਾਣੀ ਦੇ ਟਰਾਇ ਸ਼ਹਿਰਾਂ ਤੋਂ ਪਹਿਲਾਂ ਦੇ ਹਨ।

ਹੋਮਰ ਖ਼ੁਦ ਵੀ ਤਕਰੀਬਨ ਨੌਂਵੀਂ ਸਦੀ ਈ. ਵਿੱਚ ਹੋਇਆ ਹੈ। ਉਸ ਦੇ ਸਮੇਂ ਕੌਮਾਂ ਅਤੇ ਲੋਕਾਂ ਵਿੱਚ ਕਈ ਐਕੀਆਈ ਵੀਰ ਕਹਾਣੀਆਂ ਪ੍ਰਚਲਿਤ ਸਨ ਜਿਨ੍ਹਾਂ ਨੂੰ ਇਕੱਠਿਆਂ ਕਰਕੇ ਆਪਣੇ ਮਿੱਠੇ ਗਿਆਨ ਭਰਪੂਰ ਭਾਵ ਸ੍ਰੋਤ ਦੇ ਸਹਾਰੇ ਹੋਮਰ ਨੇ ਇਕ ਲੜੀ ਵਿੱਚ ਪਰੋਇਆ। ਇਹ ਕਹਾਣੀਆਂ ਉਸ ਦੇ ਸਮੇਂ ਤਕ ਘੱਟੋ ਘੱਟ ਤਿੰਨ-ਚਾਰ ਸੌ ਸਾਲ ਪੁਰਾਣੀਆਂ ਹੋ ਚੁੱਕੀਆਂ ਸਨ। ਇਨ੍ਹਾਂ ਕਹਾਣੀਆਂ ਵਿੱਚ ਸ਼ਾਇਦ ਐਕੀਆਈ ਕੌਮਾਂ ਦਾ ਯੂਨਾਨ ਦੀਆਂ ਈਜੀਆਈ ਬਸਤੀਆਂ ਅਤੇ ਕ੍ਰੀਟ ਦੇ ਸ਼ਹਿਰਾਂ ਉੱਤੇ ਹਮਲੇ ਦਾ ਵਰਣਨ ਸੀ, ਜ਼ਿਸ ਦਾ ਲਾਭ ਹੋਮਰ ਨੂੰ ਹੋਇਆ।

ਕੋਈ ਹੈਰਾਨੀ ਦੀ ਗੱਲ ਨਹੀਂ ਜੇ ਐਕੀਆਈ ਕੌਮਾਂ ਨੇ ਹੀ ਈਜੀਆਈ ਸੱਭਿਅਤਾ ਦਾ ਨਾਸ ਕੀਤਾ ਹੋਵੇ ਪਰ ਐਕੀਆਈ ਕੌਮਾਂ ਦੇ ਮਗਰੋਂ ਵੀ ਲਗਾਤਾਰ ਉੱਤਰ ਤੋਂ ਆਉਣ ਵਾਲੇ ਆਰੀਆ ਲੋਕਾਂ ਦੇ ਹਮਲੇ ਯੂਨਾਨ ਉੱਤੇ ਹੁੰਦੇ ਰਹੇ। ਉਨ੍ਹਾਂ ਕੌਮਾਂ ਵਿੱਚੋਂ ਖਾਸ ਵਰਣਨ ਯੋਗ ਡੋਰੀਅਨ ਕੌਮ ਹੈ ਜੋ ਸ਼ਾਇਦ ਬਾਰ੍ਹਵੀਂ ਸਦੀ ਈ. ਵਿੱਚ ਸਾਰੇ ਯੂਨਾਨ ਉੱਤੇ ਛਾ ਗਈ ਅਤੇ ਸੱਭਿਅਤਾ ਦੀ ਉਸ ਪ੍ਰਾਚੀਨ ਧਰਤੀ ਉੱਤੇ, ਪੁਰਾਣੇ ਨਗਰਾਂ ਦੇ ਥੇਹਾਂ ਦੇ ਨੇੜੇ ਤੇੜੇ, ਉਸੇ ਤਰ੍ਹਾਂ ਹੀ ਉਨ੍ਹਾਂ ਦੇ ਸ਼ਹਿਰ ਵੱਸੇ ਜੋ ਪਿੱਛੋਂ ਜਾ ਕੇ ਪ੍ਰਾਚੀਨ ਯੂਨਾਨ ਦੇ ਨਗਰ-ਰਾਜਾਂ ਦੇ ਰੂਪ ਵਿਚ ਮਸ਼ਹੂਰ ਹੋਏ ਅਤੇ ਜਿਨ੍ਹਾਂ ਨੇ ਪੈਰੀਕਲੀਜ਼ ਅਤੇ ਸੁਕਰਾਤ ਦੇ ਸੰਸਾਰ ਦੀ ਉਸਾਰੀ ਕੀਤੀ।

**ਈਜ਼ੂ ਸ਼ੀਚਾਤੋ** : ਜਪਾਨ ਦੇ ਹਾਸ਼ੂ ਟਾਪੂ ਦੇ ਦੱਖਣ-ਪੂਰਬ ਵਿੱਚ ਯੋਕੋਹਾਮਾ ਦੇ ਦੱਖਣ ਵੱਲ ਸ਼ਾਂਤ ਮਹਾਂਸਾਗਰ ਵਿੱਚ ਫੈਲਿਆ ਇਹ ਇਕ ਦੀਪ-ਸਮੂਹ ਹੈ ਜਿਸ ਵਿੱਚ 7 ਵੱਡੇ ਦੀਪ ਹਨ। ਪ੍ਰਸ਼ਾਸਨ ਪੱਖੋਂ ਇਹ ਟੋਕੀਓ ਮੈਟਰੋਪਾਲਿਟਨ ਵਿੱਚ ਹੀ ਸ਼ਾਮਲ ਹਨ। ਉੱਤਰ ਤੋਂ ਦੱਖਣ ਵੱਲ ਫੈਲੇ ਓ-ਸ਼ੀਮਾ, ਤੋ-ਸ਼ੀਮਾ, ਨੀ-ਸ਼ੀਮਾ ਕੋਸ਼ੂ-ਸ਼ੀਮਾ, ਸੀਕੀਨੇ-ਸ਼ੀਮਾ, ਮਿਯਾਕੇ-ਜੀਮਾ ਅਤੇ ਮਿਕੂਰਾ-ਜੀਮਾ ਆਦਿ ਦੇ ਵੱਡੇ ਦੀਪਾਂ ਵਿਚੋਂ ਓ-ਸ਼ੀਮਾ, ਸਭ ਤੋਂ ਵੱਡਾ ਦੀਪ ਹੈ। ਇਸ ਦਾ ਖੇਤਰਫਲ 91 ਵ. ਕਿ. ਮੀ. ਹੈ। ਓ-ਸ਼ੀਮਾ ਦੀਪ ਨੂੰ ਯੂਰਪੀਨ ਦੇਸ਼ਾਂ ਦੇ ਭੂਗੋਲਵੇਤਾ ਵਰੀਸ ਦੀਪ ਦੇ ਨਾਂ ਨਾਲ ਜਾਣਦੇ ਸਨ ਕਿਉਂਕਿ ਜਦੋਂ 1643 ਈ. ਵਿੱਚ ਵਲੰਦੇਜ਼ੀ ਜਹਾਜ਼ਰਾਨ ਮਾਰਟਿਨ ਹੈਰਟਜ਼ੂਮ ਦਾ ਵਰੀਸ ਇਸ ਦੀਪ ਤੇ ਪਹੁੰਚਿਆ, ਉਦੋਂ ਤੋਂ ਇਸ ਦਾ ਨਾਂ 'ਵਰੀਸ' ਹੀ ਪ੍ਰਚਲਿਤ ਹੈ। ਇਨ੍ਹਾਂ ਦੀਪਾਂ ਬਾਰੇ ਜਾਪਾਨੀ ਵੀ ਬਹੁਤ ਅਰਸੇ ਤੋਂ ਜਾਣੂ ਹਨ। ਓ-ਸ਼ੀਮਾ ਦੀਪ ਤੇ ਕਿਰਿਆਸ਼ੀਲ ਜਵਾਲਾਮੁਖੀ ਇਸ ਦੀ ਖ਼ੂਬਸੂਰਤੀ ਤੇ ਕੁਦਰਤੀ ਨਜ਼ਾਰੇ ਨੂੰ ਹੋਰ ਵੀ ਵਧਾ ਦਿੰਦਾ ਹੈ।

ਅੱਜਕਲ੍ਹ ਇਨ੍ਹਾਂ ਦੀਪਾਂ ਤੋਂ ਕਮੀਲਯ (ਫੁੱਲਦਾਰ ਝਾੜੀ) ਤੇਲ ਪ੍ਰਾਪਤ ਹੁੰਦਾ ਹੈ।

20° 30′ ਉ. ਵਿਥ.; 40° 139′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ 5:484

**ਈਜ਼ੇਓ** : ਈਜ਼ੇਓ ਜਾਂ ਲਾਗੋ-ਡੀ-ਜ਼ੇਓ ਉੱਤਰੀ ਇਟਲੀ ਦੇ ਲੰਬਾਰਡੀ ਖੇਤਰ ਵਿੱਚ ਲੰਬੀ, ਤੰਗ, ਵਿੰਗੀ-ਟੇਢੀ ਜਿਹੀ ਇਕ ਝੀਲ ਹੈ ਜਿਹੜੀ ਬੇਰਗਾਮੋ ਅਤੇ ਬਰੇਸ਼ਾ ਪ੍ਰਾਂਤਾਂ ਦੇ ਦਰਮਿਆਨ ਐਲਪਸ ਪਹਾੜਾਂ ਦੀਆਂ ਦੱਖਣੀ ਢਲਾਵਾਂ ਅਤੇ ਸਮੁੰਦਰੀ ਤਲ ਤੋਂ ਕੋਈ 186 ਮੀਟਰ ਦੀ ਉਚਾਈ ਤੇ ਵਾਕਿਆ ਹੈ। ਇਸ ਦੀ ਲੰਬਾਈ 25 ਕਿ. ਮੀ. ਅਤੇ ਵੱਧ ਤੋਂ ਵੱਧ ਚੌੜਾਈ 4.8 ਕਿ. ਮੀ. ਹੈ। 62 ਵ. ਕਿ. ਮੀ. ਦੇ ਖੇਤਰਫਲ ਵਿੱਚ ਫੈਲੀ ਹੋਈ ਇਹ ਝੀਲ 248 ਮੀ. (820 ਫੁੱਟ) ਦੇ ਲਗਭਗ ਡੂੰਘੀ ਹੈ। ਰਕਬੇ ਪੱਖੋਂ ਇਹ ਲੰਬਾਰਡੀ ਖੇਤਰ ਦੀਆਂ ਝੀਲਾਂ ਵਿੱਚੋਂ ਚੌਥੇ ਨੰਬਰ ਤੇ ਹੈ। ਇਸ ਦੇ ਉੱਤਰ ਵੱਲ ਪਹਾੜ ਹਨ ਤੇ ਇਨ੍ਹਾਂ ਵਿੱਚੋਂ ਹੀ ਆਲਯੋ ਦਰਿਆ ਵਗਦਾ ਹੋਇਆ ਝੀਲ ਵਿੱਚ ਜਾ ਡਿਗਦਾ ਹੈ। ਝੀਲ ਵਿਚ ਪਾਣੀ ਸਿਰਫ ਇਸੇ ਹੀ ਦਰਿਆ ਰਾਹੀਂ ਆਉਂਦਾ ਹੈ ਅਤੇ ਝੀਲ ਦੇ ਪਾਣੀ ਦਾ ਨਿਕਾਸ ਦੱਖਣ ਵੱਲੋਂ ਹੁੰਦਾ ਹੈ। ਝੀਲ ਦੀ ਚੌੜਾਈ ਉੱਤਰ ਵੱਲ ਘੱਟ ਤੇ ਦਰਮਿਆਨ ਵਿਚ ਵਧੇਰੇ ਹੈ। ਇਸ ਦੇ ਵਿਚਕਾਰ 13 ਵ. ਕਿ. ਮੀ. ਵਿਚ ਫੈਲਿਆ ਹੋਇਆ ਮੋਂਟ ਈਜ਼ਾਲੇ ਨਾਂ ਦਾ ਟਾਪੂ ਹੈ। ਇਹ ਟਾਪੂ ਇਟਲੀ ਦੀਆਂ ਝੀਲਾਂ ਵਿਚ ਬਣਿਆ ਹੋਇਆ ਸਭ ਤੋਂ ਵੱਡਾ ਟਾਪੂ ਹੈ ਜਿਸ ਦੀ ਉਚਾਈ 595 ਮੀ. (1,965 ਫੁੱਟ) ਤਕ ਪਹੁੰਚ ਜਾਂਦੀ ਹੈ ਇਸੇ ਉੱਚੇ ਪਹਾੜ ਉੱਤੇ ਗਿਰਜਾ ਬਣਿਆ ਹੋਇਆ ਹੈ।

ਝੀਲ ਦੇ ਉੱਤਰ ਵੱਲ ਆਲਯੋ ਦਰਿਆ ਨਾਲ ਲਿਆਂਦੀ ਹੋਈ ਜਲੋਢ ਮਿੱਟੀ ਦੇ ਜਮਾਵ ਹਨ ਜਿਨ੍ਹਾਂ ਵਿਚ ਜੈਤੂਨ ਅਤੇ ਅੰਗੂਰ ਦੀ ਕਾਸ਼ਤ ਕੀਤੀ ਜਾਂਦੀ ਹੈ। ਝੀਲ ਦੇ ਕੰਢਿਆਂ ਦੇ ਆਸਪਾਸ ਲੋਹਾ ਢਾਲਣ ਅਤੇ ਕੱਪੜੇ ਦੇ ਉਦਯੋਗ ਹਨ ਅਤੇ ਕਈ ਵੱਡੇ ਵੱਡੇ ਸ਼ਹਿਰ ਵੱਸੇ ਹੋਏ ਹਨ। ਝੀਲ ਦੇ ਦੱਖਣ ਵਿਚ ਗਰਮੀਆਂ ਦੇ ਮੌਸਮ ਲਈ ਬਣਿਆ ਇਕ ਸੈਲਾਨੀ ਕੇਂਦਰ ਹੈ।

45° 43′ ਉ. ਵਿਥ.; 10° 04′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 5:442; ਕੋਲ. ਐਨ. 10:462

**ਈਜ਼ੈਵਸਕ** : ਇਹ ਰੂਸ ਦੀ ਉਦਮੁਰਟ ਗਣਰਾਜ ਦੀ ਰਾਜਧਾਨੀ ਹੈ ਜਿਹੜੀ ਈਜ਼ੈਵਸਕ ਦਰਿਆ ਉੱਤੇ ਕਾਜ਼ਾਨ ਤੋਂ 280 ਕਿ. ਮੀ.ਪੂਰਬ- ਉੱਤਰ-ਪੂਰਬ ਵੱਲ ਵਾਕਿਆ ਹੈ। ਇਸ ਸ਼ਹਿਰ ਦੀ ਸਥਾਪਨਾ 1760 ਈ. ਵਿਚ ਲੋਹਾ ਢਲਾਈ ਅਤੇ ਅਸਲਾ ਬਣਾਉਣ ਦੇ ਕੇਂਦਰ ਵਜੋਂ ਕੀਤੀ ਗਈ ਸੀ ਤੇ ਅੱਜਕੱਲ੍ਹ ਇਹ ਧਾਤ ਚੀਜ਼ਾਂ, ਅਸਲਾ, ਮਸ਼ੀਨਰੀ, ਮੋਟਰ-ਸਾਈਕਲ ਦੇ ਨਿਰਮਾਣ, ਭੋਜਨ ਦੀਆਂ ਵਸਤਾਂ ਪ੍ਰਾਸੈੱਸ ਕਰਨ ਅਤੇ ਇਮਾਰਤੀ ਲੱਕੜੀ ਤਿਆਰ ਕਰਨ ਲਈ ਮਸ਼ਹੂਰ ਹੈ। ਇਹ ਉਦਮੁਰਟ ਗਣਰਾਜ ਵਿੱਚ ਵਿਦਿਆ ਦਾ ਵੀ ਵੱਡਾ ਕੇਂਦਰ ਹੈ ਜਿਥੇ ਡਾਕਟਰੀ, ਤਕਨੀਕੀ, ਜ਼ਰਾਇਤੀ, ਇਤਿਹਾਸ, ਭਾਸ਼ਾ ਅਤੇ ਸਾਹਿਤ ਸਬੰਧੀ ਪੜ੍ਹਾਈ ਕਰਾਈ ਜਾਂਦੀ ਹੈ। ਇਸ ਸ਼ਹਿਰ ਦੀਆਂ ਹੋਰ ਵਰਣਨਯੋਗ ਥਾਵਾਂ ਵਿਚ ਗਿਰਜਾ-ਘਰ ਅਤੇ ਅਜਾਇਬ ਘਰ ਸ਼ਾਮਲ ਹਨ। ਇਥੋਂ ਪੈਰਸ ਅਬਲਾਸਟ ਵੱਲ ਦਰਿਆ ਵਿੱਚ ਕਿਸ਼ਤੀਆਂ ਚਲਦੀਆਂ ਹਨ।

ਆਬਾਦੀ- 656,300 (1999)

56° 51′ ਉ. ਵਿਥ.; 53° 14′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 5: 482:, ਕੋਲ. ਐਨ. 10:573

**ਈਜ਼ੈਰ** : ਡਿਪਾਰਟਮੈਂਟ-ਦੱਖਣ-ਪੂਰਬੀ ਫ਼ਰਾਂਸ ਦਾ ਇਕ ਡਿਪਾਰਟਮੈਂਟ ਹੈ ਜਿਸ ਦਾ ਸਦਰ ਮੁਕਾਮ ਗ੍ਰਾਨੋਬਲ ਵਿਖੇ ਹੈ। ਇਸ ਦਾ ਖੇਤਰਫਲ 7,474 ਵ. ਕਿ. ਮੀ. ਅਤੇ ਵਸੋਂ 936,771 (1982) ਹੈ।

ਇਹ ਪਰਬਤੀ ਖੇਤਰ ਹੈ। ਇਸ ਖੇਤਰ ਵਿਚ ਨੀਵੇਂ ਤੋਂ ਨੀਵਾਂ ਤੇ ਉੱਚੇ ਤੋਂ ਉੱਚਾ ਧਰਾਤਲ ਵੇਖਣ ਨੂੰ ਮਿਲਦਾ ਹੈ। ਰ੍ਹੋਨ ਦਰਿਆਈ ਬੇਸਿਨ ਸਮੁੰਦਰੀ ਤਲ ਤੋਂ ਕੋਈ 133 ਮੀ. (440 ਫੁੱਟ) ਉੱਚਾ ਹੈ ਅਤੇ ਇਸੇ ਖੇਤਰ ਵਿੱਚ ਪਿਕਲਾਰੀ ਸਿਖਰ ਦੀ ਉਚਾਈ ਕੋਈ 4,058 ਮੀਟਰ (13,392 ਫੁੱਟ) ਹੈ। ਇਸ ਡਿਪਾਰਟਮੈਂਟ ਦੇ ਰੋਨ੍ਹ ਅਤੇ ਈਜ਼ੈਰ ਦੋ ਵੱਡੇ ਦਰਿਆ ਹਨ। ਰੋਨ੍ਹ ਦਰਿਆ ਇਸ ਡਿਪਾਰਟਮੈਂਟ ਦੀ ਉੱਤਰੀ ਹੱਦ ਦੇ ਨਾਲ ਨਾਲ ਵਹਿੰਦਾ ਹੋਇਆ ਅੱਗੇ ਜਾ ਕੇ ਵੀਐਨਾ ਤੋਂ ਅੱਗੇ ਦੱਖਣ ਦੀ ਦਿਸ਼ਾ ਵਿੱਚ ਵਹਿਣ ਲਗ ਜਾਂਦਾ ਹੈ। ਰੋਨ੍ਹ ਅਤੇ ਈਜ਼ੈਰ ਦਰਿਆਈ ਵਾਦੀਆਂ ਬਹੁਤ ਉਪਜਾਊ ਹਨ। ਇਨ੍ਹਾਂ ਵਿੱਚ ਅਨਾਜੀ ਫ਼ਸਲਾਂ, ਸਬਜ਼ੀਆਂ ਅਤੇ ਫਲ ਉਗਾਏ ਜਾਂਦੇ ਹਨ। ਰਾਜਧਾਨੀ ਦੇ ਉੱਤਰ-ਪੂਰਬ ਵੱਲ ਦੀ ਧਰਤੀ ਵੀ ਕਾਫ਼ੀ ਉਪਜਾਊ ਹੈ। ਰਾਜਧਾਨੀ ਗ੍ਰਾਨੋਬਲ, ਪਰਬਤਾਂ ਦਰਮਿਆਨ ਈਜ਼ੈਰ ਅਤੇ ਡ੍ਰੈਕ ਦਰਿਆਵਾਂ ਦੇ ਸੰਗਮ ਤੇ ਵਾਕਿਆ ਹੈ। ਗ੍ਰਾਨੋਬਲ ਦੇ ਆਲੇ-ਦੁਆਲੇ ਉੱਚੇ ਪਹਾੜ ਹਨ। ਆਪਣੇ ਇਸ ਖ਼ੂਬਸੂਰਤ ਕੁਦਰਤੀ ਨਜ਼ਾਰੇ ਕਰਕੇ ਇਹ ਫ਼ਰਾਂਸ ਦੀ ਰਮਣੀਕ ਜਗ੍ਹਾ ਹੈ। ਪਰਬਤਾਂ ਉੱਤੇ ਗਰਮੀ ਅਤੇ ਸਰਦੀ ਦੀਆਂ ਖੇਡਾਂ ਵੀ ਵੇਖਣਯੋਗ ਹੁੰਦੀਆਂ ਹਨ। ਗ੍ਰਾਨੋਬਲ ਤੋਂ 86 ਕਿ. ਮੀ. ਉੱਤਰ-ਪੱਛਮ ਵੱਲ ਵੀਐਨਾ ਵੱਡਾ ਸ਼ਹਿਰ ਹੈ। ਇਥੇ ਚਮੜਾ ਰੰਗਣ, ਕਾਗਜ਼ ਬਣਾਉਣ, ਲੋਹਾ ਢਾਲਣ, ਤਾਂਬੇ ਦੀਆਂ ਚੀਜ਼ਾਂ ਅਤੇ ਬਿਜਲੀ ਦਾ ਸਾਮਾਨ ਤਿਆਰ ਕਰਨ ਦੇ ਉਦਯੋਗ ਹਨ। ਗ੍ਰਾਨੋਬਲ ਵਿੱਚ ਦਸਤਾਨੇ ਬਣਦੇ ਹਨ। ਇਥੇ ਵਧੀਆ ਸ਼ਰਾਬ ਦਾ ਵੀ ਬਹੁਤ ਉਤਪਾਦਨ ਹੁੰਦਾ ਹੈ।

ਇਥੋਂ ਦੀਆਂ ਵਰਣਨਯੋਗ ਥਾਵਾਂ ਵਿੱਚ 'ਗ੍ਰਾਨਡੇ ਸ਼ਾਰਟ੍ਰੀਓ' ਨਾਂ ਦਾ ਗਿਰਜਾ ਹੈ ਜਿਹੜਾ ਆਮ ਪਬਲਿਕ ਲਈ ਵਰਜਿਤ ਹੈ ਪਰ ਵਿਜ਼ੀਲ ਦਾ ਗਿਰਜਾ 16ਵੀਂ ਅਤੇ 17ਵੀਂ ਸਦੀ ਦੌਰਾਨ ਬਣਿਆ ਹੈ। ਇਹੋ ਡਿਪਾਰਟਮੈਂਟ ਮਸ਼ਹੂਰ ਨਾਵਲਕਾਰ ਸੈਂਟਰਲ ਸਟੈਂਡਲ ਅਤੇ ਗਾਇਕ ਹੈਕਟਰ ਬੈਰਲਿਓਜ਼ ਦਾ ਜਨਮ ਸਥਾਨ ਹੈ।

ਹ. ਪੁ.-ਐਨ. ਬ੍ਰਿ. ਮਾ. 5: 443; ਕੋਲ. ਐਨ. 10:462

**ਈਜ਼ੈਰ** : ਦਰਿਆ—ਦੱਖਣ-ਪੂਰਬੀ ਫ਼ਰਾਂਸ ਦਾ ਇਹ ਦਰਿਆ ਇਟਲੀ ਦੇ ਸਵਾਇ ਐਲਪਸ ਪਹਾੜਾਂ ਉੱਤੇ ਕੋਲ-ਡਾ-ਲੀਜ਼ਰਾਨ ਦੱਰੇ ਦੇ ਨੇੜਿਉਂ 2,400 ਮੀ. ਦੀ ਉਚਾਈ ਤੋਂ ਨਿਕਲਦਾ ਹੈ। ਇਨ੍ਹਾਂ ਪਹਾੜਾਂ ਤੋਂ ਨਿਕਲਣ ਪਿੱਛੋਂ ਇਹ ਹੇਠਾਂ ਈਜ਼ੈਰਵਾਦੀ ਵੱਲ ਤੇਜ਼ ਰਫ਼ਤਾਰ ਨਾਲ ਵਗਣਾ ਸ਼ੁਰੂ ਹੋ ਜਾਂਦਾ ਹੈ। ਰੋਨ੍ਹ ਦਰਿਆ ਨਾਲ ਮਿਲਣ ਤਕ ਇਸ ਦੀ ਲੰਬਾਈ 290 ਕਿ. ਮੀ. ਹੈ। ਟਾਰਨੇਟਾਈਜ਼ ਵਾਦੀ ਵਿੱਚੋਂ ਲੰਘਦਾ ਹੋਇਆ ਅੱਗੇ ਪਰਬਤਾਂ ਦੇ ਆਲੇ-ਦੁਆਲੇ ਵਿੰਗ ਵਲੇਵੇਂ ਖਾਂਦਾ ਹੋਇਆ ਐਲਬਰਟਵਿਲ ਪਹੁੰਚ ਜਾਂਦਾ ਹੈ ਜਿਥੇ ਇਸ ਵਿੱਚ ਅਰਲੀ ਦਰਿਆ ਮਿਲ ਜਾਂਦਾ ਹੈ ਫਿਰ ਇਹ ਦੱਖਣ-ਪੱਛਮ ਦੀ ਦਿਸ਼ਾ ਵਿੱਚ ਕੋਮ ਡੀ ਸੈਵਵਾ ਜਲੋਢ ਮਿੱਟੀ ਵਾਲੇ ਵਾਦੀ ਖੇਤਰ ਵਿੱਚ ਦਾਖ਼ਲ ਹੋ ਜਾਂਦਾ ਹੈ। ਅਗੋਂ ਇਹ ਈਜ਼ੈਰ ਡਿਪਾਰਟਮੈਂਟ ਵਿੱਚ ਵਗਦਾ ਹੈ, ਜਿਥੇ ਇਸ ਦੇ ਪਾਣੀ ਤੇ ਮਿੱਟੀ ਨੇ ਭੂਮੀ ਦੀ ਉਪਜਾਊ ਸ਼ਕਤੀ ਹੋਰ ਵੀ ਵਧਾ ਦਿੱਤੀ ਹੈ। ਈਜ਼ੈਰ ਅਤੇ ਡ੍ਰੇਕ ਸ਼ਾਖ਼ਾ ਨਾਲ ਮਿਲਣ ਨਾਲ ਅੱਗੇ ਦੱਖਣ-ਪੱਛਮ ਦੀ ਦਿਸ਼ਾ ਵਿਚ ਵਗਦਾ ਹੋਇਆ ਵੇਲਾਂਸ ਤੋਂ 5 ਕਿ. ਮੀ. ਉਤਾਂਹ ਰੋਨ੍ਹ ਦਰਿਆ ਵਿੱਚ ਜਾ ਡਿਗਦਾ ਹੈ। ਪੂਰੇ ਵਹਿਣ ਵਿੱਚ ਇਹ ਜਹਾਜ਼ਰਾਨੀ ਯੋਗ ਤਾਂ ਨਹੀਂ ਹੈ ਪਰ ਇਸ ਉੱਤੇ ਕਈ ਪਣ-ਬਿਜਲੀ ਯੋਜਨਾਵਾਂ ਬਣੀਆਂ ਹੋਈਆਂ ਹਨ, ਜਿਨ੍ਹਾਂ

ਨਾਲ ਟਾਰਨੇਟਾਈਜ਼ ਅਤੇ ਮਾੱਰੀਨੈ ਖੇਤਰਾਂ ਦੇ ਕਾਰਖ਼ਾਨਿਆਂ ਨੂੰ ਬਿਜਲੀ ਦਿੱਤੀ ਜਾਂਦੀ ਹੈ।

ਹ. ਪੁ.- ਐਨ. ਬ੍ਰਿ. ਮਾ. 5:443; ਕੋਲ. ਐਨ. 10:462

**ਈਟਨ, ਆਰਥਰ ਵੈਂਟਵਰਥ ਹੈਮਿਲ਼ਟਨ** : ਅਮਰੀਕਾ ਦੇ ਇਸ ਪਾਦਰੀ ਅਤੇ ਲੇਖਕ ਦਾ ਜਨਮ 1849 ਈ. ਵਿਚ ਨੋਵਾ ਸਕੋਸ਼ੀਆ ਵਿਚ ਕੈਂਟਵਿੱਲ ਵਿਖੇ ਹੋਇਆ। ਸੰਨ 1880 ਵਿਚ ਇਸ ਨੇ ਹਾਰਵਰਡ ਤੋਂ ਬੀ.ਏ. ਪਾਸ ਕੀਤੀ ਅਤੇ ਪ੍ਰੋਟੈਸਟੈਂਟ ਐਪੀਸਕੋਪਲ ਚਰਚ ਦੀ ਪਾਦਰੀ ਸਭਾ ਵਿਚ ਸ਼ਾਮਲ ਹੋ ਗਿਆ । ਸੰਨ 1885-86 ਵਿਚ ਇਹ ਮੈਸਾਚੂਸੈੱਟਸ ਰਾਜ ਵਿਚ ਚੈਸਟਨਟ ਹਿੱਲ ਵਿਖੇ ਪਾਦਰੀ ਬਣ ਗਿਆ। ਇਸ ਪਿੱਛੋਂ ਇਹ ਨਿਊਯਾਰਕ ਜਾ ਕੇ ਵਸ ਗਿਆ ਜਿੱਥੇ ਇਸ ਨੇ ਪੜ੍ਹਾਉਣਾ, ਲਿਖਣਾ ਤੇ ਪ੍ਰਚਾਰ ਕਨਾ ਸ਼ੁਰੂ ਕੀਤਾ। ਸੰਨ 1907 ਤੋਂ ਇਹ ਬੋਸਟਨ ਵਿਖੇ ਰਹਿਣ ਲੱਗਾ। ਇਸ ਦੀਆਂ ਰਚਨਾਵਾਂ ਵਿਚ 'ਦਾ ਹਾਰਟ ਆਫ਼ ਦਾ ਕ੍ਰੀਡਜ਼', 'ਹਿਸਟਾਰੀਕਲ ਰਿਲਿਜਨ ਇਨ ਦੀ ਲਾਈਟ ਆਫ਼ ਮਾਡਰਨ ਥਾੱਟ' (1888), 'ਅਕੈਡੀਅਨ ਲੀਜੈਂਡਜ਼ ਐਂਡ ਲਿਰਿਕਸ' (1889), ' ਦੀ ਚਰਚ ਆਫ਼ ਇੰਗਲੈਂਡ ਇਨ ਨੋਵਾ ਸਕੋਸ਼ਾ ਐਂਡ ਦਾ ਟੋਰੀ ਕਲਰਜੀ ਆਫ਼ ਦਾ ਰੈਵੋਲਿਊਸ਼ਨ' (1891), 'ਟੇਲਜ਼ ਆਫ਼ ਏ ਗੈਰੀਸਨ ਟਾਊਨ', 'ਅਕੈਡੀਅਨ ਬੈਲੇਡਜ਼ ਵਿਚ ਅਤੇ 1901 ਵਿਚ ਪੈਨ-ਅਮੈਰੀਕਨ ਐਕਸ ਪੋਜ਼ੀਸ਼ਨ ਵਿਚ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ। 1901 ਵਿਚ ਇਸਨੂੰ ਪ੍ਰੌਕਟਰ ਪ੍ਰਾਈਜ਼ (1905) ਅਤੇ 'ਪੋਇਮਜ਼ ਆਫ਼ ਦਾ ਕ੍ਰਿਸਚੀਅਨ ਯੀਅਰ' (1905) ਆਦਿ ਸ਼ਾਮਲ ਹਨ। 11 ਜੁਲਾਈ, 1937 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਅਮੈ. 9:516

**ਈਟਨ, ਚਾਰਲਸ ਵਾਰੈੱਨ** : ਅਮਰੀਕਾ ਦੇ ਇਸ ਪ੍ਰਸਿੱਧ ਕਲਾਕਾਰ ਦਾ ਜਨਮ 22 ਫ਼ਰਵਰੀ, 1857 ਨੂੰ ਨਿਊਯਾਰਕ ਵਿਚ ਅਲਬਾਨੀ ਵਿਖੇ ਹੋਇਆ। ਇਸ ਨੇ ਨਿਊਯਾਰਕ ਅਤੇ ਲੰਡਨ ਵਿਚ ਕਲਾ ਦਾ ਅਧਿਐਨ ਕੀਤਾ। ਸੰਨ 1900 ਵਿਚ ਇਸ ਨੇ 'ਪੈਰਿਸ ਐਕਸਪੋਜ਼ੀਸ਼ਨ' ਵਿਚ ਅਤੇ 1901 ਵਿਚ ਪੈਨ-ਅਮੈਰੀਕਨ ਐਕਸ ਪੋਜ਼ੀਸ਼ਨ ਵਿਚ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ। 1901 ਵਿਚ ਇਸ ਨੂੰ ਪ੍ਰੌਕਟਰ ਪ੍ਰਾਈਜ਼, 1902 ਵਿਚ 'ਇਨੱਸ ਪ੍ਰਾਈਜ਼' ਅਤੇ 1903 ਵਿਚ 'ਸ਼ਾਅ ਪ੍ਰਾਈਜ਼' ਮਿਲਿਆ। ਮਗਰੋਂ ਇਸ ਨੂੰ ਦੋ ਸਿਲਵਰ ਮੈਡਲ ਅਤੇ ਇਕ ਗੋਲਡ ਮੈਡਲ ਮਿਲਿਆ। ਇਸ ਦੇ ਭੂ-ਦ੍ਰਿਸ਼ ਚਿੱਤਰਾਂ ਵਿਚ 'ਦੀ ਫੌਰੈਸਟ', 'ਔਕਟੂਬਰਜ਼ ਟਿੰਟਸ', 'ਕੁਨੈਕ-ਟੀਕਟ ਪਾਈਨਜ਼', 'ਗ੍ਰੇ ਡਿਊਨਜ਼ ਐਂਡ ਫੌਰੈਸਟ ਲੈਂਡਜ਼' (1911). 'ਦੀ ਵੈਲੀ ਆਫ਼ ਸਨ- ਸੈੱਟ' (1912) ਅਤੇ 'ਗੈਦਰਿੰਗ ਮਿਸਟਸ' (1913) ਸ਼ਾਮਲ ਹਨ। 10 ਸਤੰਬਰ , 1937 ਨੂੰ ਨਿਊਜਰਸੀ ਰਾਜ ਵਿਚ ਗਲੈੱਨ ਰਿੱਜ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਹ. ਪੁ. - ਐਨ. ਅਮੈ. 9:516

**ਈਟਨ, ਡੋਰਮੈਨ ਬ੍ਰਿਜਮੈਨ** : ਅਮਰੀਕਾ ਦੇ ਇਸ ਉੱਘੇ ਕਾਨੂੰਨਦਾਨ ਦਾ ਜਨਮ 7 ਜੂਨ, 1823 ਨੂੰ ਵਰਮਾਂਟ ਰਾਜ ਵਿਚ ਹਾਰਡਵਿਕ ਵਿਖੇ ਹੋਇਆ। ਵਿਦਿਆ ਪ੍ਰਾਪਤ ਕਰਨ ਮਗਰੋਂ ਇਹ ਨਿਊਯਾਰਕ ਵਿਚ ਰਹਿਣ ਲੱਗਾ। ਇਸ ਨੇ ਜੇਮਜ਼ ਕੈਂਟ ਦੀ ਸੱਤਵੀਂ ਐਡੀਸ਼ਨ 'ਕੁਮੈਂਟਰੀਜ਼ ਆੱਨ ਅਮੈਰੀਕਨ ਲਾਅ' ਨੂੰ ਤਿਆਰ ਕਰਨ ਵਿਚ ਵਿਲੀਅਮ ਕੈਂਟ ਦੀ ਮਦਦ ਕੀਤੀ ਅਤੇ 1856 ਈ. ਵਿਚ ਇਹ ਵਕੀਲ ਬਣ ਗਿਆ। ਸ਼ਹਿਰੀ ਸੁਧਾਰਾਂ ਵਿਚ ਇਸ ਨੂੰ ਖ਼ਾਸ ਦਿਲਚਸਪੀ ਸੀ। ਸੰਨ 1883 ਵਿਚ ਇਹ ਪਹਿਲੇ ਸਿਵਲ ਸਰਵਿਸ ਕਮਿਸ਼ਨ ਦਾ ਚੇਅਰਮੈਨ ਬਣਿਆ। ਸੰਨ 1877 ਵਿਚ ਪ੍ਰੈਜ਼ੀਡੈਂਟ ਨੇ ਇਸ ਨੂੰ ਇੰਗਲੈਂਡ ਭੇਜ ਦਿੱਤਾ। ਉਥੇ ਇਸ ਨੇ ਸਿਵਲ ਸਰਵਿਸ ਪ੍ਰਣਾਲੀ ਦਾ ਡੂੰਘਾ ਅਧਿਐਨ ਕੀਤਾ ਅਤੇ 'ਦਾ ਸਿਵਲ ਸਰਵਿਸ ਇਨ ਗ੍ਰੇਟ ਬ੍ਰਿਟੇਨ : ਏ ਹਿਸਟਰੀ ਆਫ਼ ਐਬਿਊਜ਼ਿਜ਼ ਐਂਡ ਰੀਫ਼ਾਰਮਜ਼ ਐਂਡ ਦੇਅਰ ਬਿਅਰਿੰਗ ਅਪਾੱਨ ਅਮੈਰੀਕਨ ਪਾਲਿਟਿਕਸ' (1880) ਨਾਂ ਦੀ ਪੁਸਤਕ ਪ੍ਰਕਾਸ਼ਤ ਕੀਤੀ। ਸੰਨ 1883 ਵਿਚ ਇਸ ਨੇ 'ਪੈਂਡਲੇਟਨ ਐਕਟ' ਦਾ ਖਰੜਾ ਤਿਆਰ ਕੀਤਾ। ਇਸ ਕਾਨੂੰਨ ਅਨੁਸਾਰ ਸਥਾਈ ਤੌਰ ਤੇ ਸਿਵਲ ਸਰਵਿਸ ਕਮਿਸ਼ਨ ਦਾ ਪਹਿਲਾ ਚੇਅਰਮੈਨ ਨਿਯੁਕਤ ਕੀਤਾ ਗਿਆ। ਇਸ ਪਿੱਛੋਂ ਇਸ ਨੇ ਵਧੇਰੇ ਸਮਾਂ ਮਿਊਂਸਪਲ ਸਰਕਾਰ ਦੇ ਅਧਿਐਨ ਵਿਚ ਲਗਾਇਆ ਅਤੇ ਹਾਰਵਰਡ ਅਤੇ ਕੋਲੰਬੀਆ ਯੂਨੀਵਰਸਿਟੀ ਨੂੰ ਪ੍ਰੋਫ਼ੈਸਰਸ਼ਿਪ ਕਾਇਮ ਕਰਨ ਲਈ ਇਕ ਇਕ ਲੱਖ ਡਾਲਰ ਦੇਣ ਦੀ ਵਸੀਅਤ ਕੀਤੀ। 'ਸ਼ੁੱਡ ਜੱਜਿਜ਼ ਬੀ ਇਲੈੱਕਟਿਡ ?' (1873), 'ਦੀ ਇੰਡੀਪੈਂਡੈਂਟ ਮੂਵਮੈਂਟ ਇਨ ਨਿਊਯਾਰਕ' (1880) ਅਤੇ 'ਦੀ ਗਵਰਨਮੈਂਟ ਆਫ਼ ਮਿਊਂਸਪੈਲਿਟੀਜ਼' (1899) ਆਦਿ ਇਸ ਦੀਆਂ ਕਈ ਰਚਨਾਵਾਂ ਹਨ। 23 ਦਸਬੰਰ, 1899 ਨੂੰ ਨਿਊਯਾਰਕ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.-ਐਨ. ਅਮੈ. 9:517

**ਈਂਟਾ** : ਪੱਛਮੀ ਕੇਂਦਰੀ ਸੋਵੀਅਤ ਯੂਨੀਅਨ ਦੇ ਕੌਮੀ ਖ਼ੁਦ ਮੁੱਖ਼ਤਾਰ ਸੋਵੀਅਤ ਸਮਾਜਵਾਦੀ ਗਣਰਾਜ ਵਿੱਚ ਪਯੈਚੋਰਾ ਦਰਿਆਈ ਬੇਸਿਨ ਵਿੱਚ ਬੋਲਸ਼ਾਇਆ ਈਂਟਾ ਦਰਿਆ ਦੇ ਕੰਢੇ ਵਾਕਿਆ ਇਕ ਸ਼ਹਿਰ ਹੈ। ਇਸ ਸ਼ਹਿਰ ਦੀ ਸਥਾਪਨਾ 1940 ਈ. ਵਿਚ ਨੇੜੇ ਦੀਆਂ ਪਯੈਚੋਰਾ ਕੋਲੇ ਦੀਆਂ ਖਾਣਾਂ ਵਿਚ ਖੁਦਾਈ ਆਰੰਭ ਹੋਣ ਸਮੇਂ ਕੀਤੀ ਗਈ। ਸੰਨ 1954 ਵਿਚ ਇਹ ਪੂਰਾ ਸ਼ਹਿਰ ਬਣ ਗਿਆ। ਅੱਜਕੱਲ੍ਹ ਇਸ ਸ਼ਹਿਰ ਵਿੱਚ ਖਾਣ-ਖੁਦਾਈ ਤੋਂ ਇਲਾਵਾ ਕਈ ਤਰ੍ਹਾਂ ਦੀਆਂ ਸੱਨਅਤਾਂ ਵੀ ਉੱਨਤ ਹਨ ਜਿਨ੍ਹਾਂ ਵਿੱਚ ਲੱਕੜੀ ਚਿਰਾਈ ਅਤੇ ਇਮਾਰਤ ਉਸਾਰੀ ਦਾ ਸਾਮਾਨ ਬਣਾਇਆ ਜਾਂਦਾ ਹੈ।

ਆਬਾਦੀ- 54,000(1983)

66° 12′ ਉ. ਵਿਥ.; 60° 08′ ਪੂ. ਲੰਬ.

ਹ. ਪੁ.-ਐਨ. ਬ੍ਰਿ. ਮਾ. 5:373

**ਈਟਾਗੂਈ** : ਉੱਤਰੀ ਕੋਲੰਬੀਆ (ਦੱ. ਅਮ.) ਦੇ ਐਂਟੀਓਕੀਆ ਪ੍ਰਾਂਤ ਦਾ ਇਹ ਸ਼ਹਿਰ ਹੈ ਜੋ ਐਂਡੀਜ਼ ਪਰਬਤਾਂ ਦੀਆਂ ਕਾਰਡੀਲਿਰਾ ਆਕਸੀਡੈਂਟਲ ਅਤੇ ਕਾਰਡੀਲਿਰਸ ਸੈਂਟਰਲ ਦੇ ਵਿਚਕਾਰ ਰੀਓ ਪੋਰਸ ਦਰਿਆ ਦੇ ਕੰਢੇ ਸਮੁੰਦਰ ਤਲ ਤੋਂ ਕੋਈ 1,625 ਮੀ. ਦੀ ਉਚਾਈ ਤੇ ਵਾਕਿਆ ਹੈ। ਪਹਿਲੋਂ ਇਹ ਸੈਲਾਨੀਆਂ ਲਈ ਦਿਲ ਖਿੱਚ ਥਾਂ ਵਜੋਂ ਮਸ਼ਹੂਰ ਸੀ ਪਰ ਅੱਜਕੱਲ੍ਹ ਇਹ ਤਜ਼ਾਰਤੀ ਅਤੇ ਸੱਨਅਤੀ ਸ਼ਹਿਰ ਬਣ ਗਿਆ ਹੈ। ਇਹ ਸ਼ਹਿਰ ਉੱਤਰ-ਪੂਰਬ ਵੱਲ 8 ਕਿ.ਮੀ. ਦੂਰ ਮੈਡਲਿਨ ਨਾਲ ਰੇਲਾਂ ਸੜਕਾਂ ਨਾਲ ਜੁੜੇ ਹੋਣ ਕਾਰਨ ਉਸ ਵੱਡੇ ਸ਼ਹਿਰ ਦਾ ਹੀ ਇਕ ਹਿੱਸਾ ਬਣ ਗਿਆ ਹੈ। ਇਥੋਂ ਦੀ ਖਾਸ ਸੱਨਅਤ ਕੱਪੜਾ ਤਿਆਰ ਕਰਨ ਦੀ ਹੈ।

ਆਬਾਦੀ-228,985 (1999)

6° 10′ ਉ. ਵਿਥ.; 75° 36′ ਪੂ. ਲੰਬ.

ਹ. ਪੁ.-ਐਨ. ਬ੍ਰਿ. ਮਾ. 5:466

**ਈਟਾਨਗਰ** : ਇਹ ਸ਼ਹਿਰ ਭਾਰਤ ਦੇ ਅਰੁਨਾਚਲ ਪ੍ਰਦੇਸ਼ ਰਾਜ ਦੀ ਰਾਜਧਾਨੀ ਹੈ। ਇਸ ਸ਼ਹਿਰ ਦਾ ਨੀਂਹ-ਪੱਥਰ ਪ੍ਰਾਚੀਨ ਦਰਿਆ ਦੀ ਮਨਮੋਹਣੀ ਵਾਦੀ ਵਿੱਚ ਸੁਬਾਂਸਿਰੀ ਜ਼ਿਲ੍ਹੇ ਦੀਆਂ

ਨਵੀਆਂ ਪਹਾੜੀਆਂ ਤੇ 7 ਮਈ, 1973 ਈ. ਨੂੰ ਰੱਖੀ ਗਈ। ਇਹ ਸ਼ਹਿਰ ਲਗਭਗ 1,012 ਹੈਕਟੇਅਰ ਰਕਬੇ ਵਿੱਚ ਉਸਾਰਿਆ ਜਾਵੇਗਾ। ਇੱਥੇ ਬੰਦਰ ਦੇਵ ਦੇ ਨੇੜੇ ਲਗਭਗ 50 ਕਿਲੋਮੀਟਰ ਦੂਹਰਾ ਸ਼ਾਹ-ਰਾਹ ਬਣਾਇਆ ਜਾਵੇਗਾ ਜੋ ਆਸਾਮ ਵਿਚਲੀ ਨਾਰਥ ਟਰੰਕ ਰੋਡ ਨੂੰ ਰਾਜਧਾਨੀ ਨਾਲ ਜੋੜੇਗਾ। ਇਥੇ ਇਕ ਕੁਦਰਤੀ ਝੀਲ ਹੈ ਜੋ ਰਾਜਧਾਨੀ ਦੀ ਸੁੰਦਰਤਾ ਹੋਰ ਵੀ ਵਧਾਏਗੀ। ਇਸ ਨੂੰ ਸੈਕਟਰਾਂ ਵਿੱਚ ਵੰਡਿਆ ਜਾਵੇਗਾ ਅਤੇ ਇਥੇ ਲਗਭਗ 50,000 ਲੋਕ ਵੱਸਣਗੇ। ਮੁਕੰਮਲ ਹੋਣ ਉਪਰੰਤ ਇਹ ਪਹਾੜੀ ਸ਼ਹਿਰ ਭਾਰਤ ਵਿਚ ਪਹਿਲੀ ਕਿਸਮ ਦਾ ਆਧੁਨਿਕ ਸ਼ਹਿਰ ਹੋਵੇਗਾ। ਪੁਰਾਣੇ ਸਮੇਂ ਵਿੱਚ ਇਹ ਸ਼ਹਿਰ ਰਾਜਧਾਨੀ ਹੋਇਆ ਕਰਦਾ ਸੀ। ਅੱਜ ਇਸ ਸਥਾਨ ਦੇ ਖੰਡਰਾਂ ਤੋਂ ਇਹ ਪਤਾ ਲਗਦਾ ਹੈ ਕਿ ਇਹ ਸਥਾਨ ਮਾਇਆਪੁਰ ਜਾਂ ਕਲਿਆਣਪੁਰ ਸੀ। ਇਸ ਸਥਾਨ ਤੇ ਜਿਤਾਰੀ ਬਾਦਸ਼ਾਹਾਂ ਦੇ ਅਖ਼ੀਰਲੇ ਬਾਦਸ਼ਾਹ ਰਾਮਚੰਦਰ ਨੇ ਗਿਆਰ੍ਹਵੀਂ ਸਦੀ ਵਿਚ ਰਾਜ ਕੀਤਾ ਅਤੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ। ਇਤਿ-ਹਾਸਕਾਰ ਇਹ ਵੀ ਦਸਦੇ ਹਨ ਕਿ ਜਦੋਂ ਅਹੋਮਾਂ ਨੇ ਆਪਣੀ ਰਾਜਸੀ ਸੱਤਾ ਦਾ ਉੱਤਰੀ ਕਿਨਾਰੇ ਦੇ ਇਲਾਕੇ ਵੱਲ ਵਿਸਤਾਰ ਕਰਨਾ ਆਰੰਭ ਕੀਤਾ ਤਾਂ ਉਸ ਸਮੇਂ ਰਾਮਚੰਦਰ ਸ਼ਾਇਦ ਪਹਾੜੀਆਂ ਵੱਲ ਭੱਜ ਗਿਆ ਅਤੇ ਉਸ ਨੇ ਆਪਣੀ ਨਵੀਂ ਰਾਜਧਾਨੀ ਮਾਇਆਪੁਰ ਜਾਂ ਕਲਿਆਣਪੁਰ ਸੁਬਾਂਸਿਰੀ ਪਹਾੜੀਆਂ ਤੇ ਸਥਾਪਿਤ ਕੀਤੀ। ਕਈਆਂ ਵਿਦਵਾਨਾਂ ਅਨੁਸਾਰ ਈਟਾਨਗਰ ਦਾ ਨਾਂ ਰਾਮ ਜੀ ਦੀ ਧਰਮ ਪਤਨੀ ਸੀਤਾ ਜੀ ਦੇ ਨਾਂ ਨਾਲ ਕਲਪਿਤ ਨਾਂ ਸੀਤਾ ਨਗਰ ਤੋਂ ਪਿਆ। ਅਰੁਨਾਂਚਲ ਪ੍ਰਦੇਸ਼ ਦੇ ਇਤਿਹਾਸਕਾਰਾਂ ਅਨੁਸਾਰ ਰਾਮ, ਸੀਤਾ ਅਤੇ ਲਛਮਣ ਉੱਤਰ ਵੱਲ ਹਿਮਾਲਿਆ ਪਰਬਤ ਨੂੰ ਆਏ ਅਤੇ ਉਹ ਇਹ ਗੱਲ ਪ੍ਰਵਾਨ ਨਹੀਂ ਕਰਦੇ ਕਿ ਉਹ ਦੱਖਣ ਵੱਲ ਗਏ। ਕਈਆਂ ਇਤਿਹਾਸਕਾਰਾਂ ਦਾ ਇਹ ਵੀ ਵਿਚਾਰ ਹੈ ਕਿ ਪੁਰਾਣੇ ਕਲਿਆਣਪੁਰ ਉੱਤੇ ਚੁਤਿਆਂ (ਭਾਰਤੀ-ਮੰਗੋਲ ਨਸਲ) ਦਾ ਰਾਜ ਸੀ ਅਤੇ 1523 ਈ. ਵਿਚ ਅਹੋਮਾਂ ਨੇ ਇਨ੍ਹਾਂ ਤੋਂ ਇਹ ਇਲਾਕਾ ਜਿੱਤ ਲਿਆ।

ਆਬਾਦੀ-16, 545 (1991)

ਹ. ਪੁ.-ਅਰੁਨਾਂਚਲ ਪ੍ਰਦੇਸ਼ -ਡਾਇਰੈਕਟਰ ਸੂਚਨਾ ਅਤੇ ਲੋਕ ਸੰਪਰਕ, ਅਰੁਨਾਂਚਲ ਪ੍ਰਦੇਸ਼

**ਈਟਾਪੀਕਅਰੂ** : ਮੈਰਨਯੈਆਉਂ ਰਾਜ (ਉ. ਪੂ. ਬ੍ਰਾਜ਼ੀਲ) ਦਾ ਦਰਿਆ ਹੈ ਜਿਹੜਾ ਸਿਐਰਾ ਤੇ ਈਟਾਪੀਕਅਰੂ ਪਰਬਤੀ ਲੜੀਆਂ ਅਤੇ ਇਨ੍ਹਾਂ ਪਹਾੜਾਂ ਦੇ ਦਰਿਆ ਵਿਚੋਂ ਵਗਦੀਆਂ ਨਦੀਆਂ ਦੇ ਮਿਲਣ ਨਾਲ ਬਣਦਾ ਹੈ। ਇਹ ਉੱਤਰ ਦੀ ਦਿਸ਼ਾ ਵਿਚ ਵਗਦਾ ਹੋਇਆ ਕਾਸ਼ੀਅਸ ਤੋਂ ਅੱਗੇ ਅੰਧ ਮਹਾਂਸਾਗਰ ਦੀ ਸਾਉਨ ਜੋਜ਼ੇ ਖਾੜੀ ਵਿਚ ਜਾ ਡਿਗਦਾ ਹੈ। ਇਸ ਦੀ ਲੰਬਾਈ 1,200 ਕਿ. ਮੀ. ਹੈ ਜਿਸ ਵਿਚੋਂ 640 ਕਿ. ਮੀ. ਵਿਚ ਜਹਾਜ਼ਰਾਨੀ ਹੋ ਸਕਦੀ ਹੈ।

2° 52′ ਦੱ. ਵਿਥ.; 44° 12′ ਪੱ. ਲੰਬ.

ਹ. ਪੁ-ਐਨ. ਬ੍ਰਿ. ਮਾ. 5:472

**ਈਟਾਬੂਨਾ** : ਉੱਤਰ ਪੂਰਬੀ ਬ੍ਰਾਜ਼ੀਲ (ਦੱ. ਅਮ.) ਵਿੱਚ ਦੱਖਣ-ਪੂਰਬੀ ਬਾਈਆ ਰਾਜ ਦਾ ਇਕ ਵਪਾਰਕ ਸ਼ਹਿਰ ਹੈ ਜਿਹੜਾ ਇਲਯੇਅਸ ਦੇ ਪੱਛਮ ਵੱਲ ਰੀਓ ਕੈਸ਼ਵੀਰਾ ਦੇ ਸਮੁੰਦਰ ਤਲ ਤੋਂ ਕੋਈ 53 ਮੀ. ਦੀ ਉਚਾਈ ਤੇ ਵਾਕਿਆ ਹੈ। ਇਸ ਸ਼ਹਿਰ ਨੂੰ 1910 ਈ. ਵਿੱਚ ਸ਼ਹਿਰ ਦਾ ਦਰਜਾ ਦਿੱਤਾ ਗਿਆ। ਇਸ ਦੇ ਆਲੇ-ਦੁਆਲੇ ਦਾ ਖੇਤਰ ਜ਼ਰਾਇਤੀ ਹੈ ਤੇ ਇਥੇ ਕੋਕੋ ਦੀ ਕਾਸ਼ਤ ਕੀਤੀ ਜਾਂਦੀ ਹੈ। ਇਥੇ ਪਸ਼ੂ ਪਾਲਣ ਦਾ ਕਿੱਤਾ ਉੱਨਤ ਹੈ। ਇਹ ਇਨ੍ਹਾਂ ਸਾਰੇ ਉਤਪਾਦਨਾਂ ਦਾ ਤਜਾਰਤੀ ਕੇਂਦਰ ਹੈ। ਇਥੋਂ ਹੀ ਰਾਜ ਦੀ ਰਾਜਧਾਨੀ ਸੈਲਵਾਡਾਰ ਜਿਹੜੀ 240 ਕਿ. ਮੀ. ਉੱਤਰ-ਪੱਛਮ ਵੱਲ ਹੈ, ਨੂੰ ਸਾਰੇ ਉਤਪਾਦਨਾਂ ਦੀ ਦਰਾਮਦ ਕੀਤੀ ਜਾਂਦੀ ਹੈ ਅਤੇ ਬਾਈਆ ਰਾਜ ਦੇ ਹੋਰ ਵੱਡੇ ਸ਼ਹਿਰਾਂ ਵੱਲ ਵੀ ਹਵਾਈ ਜਹਾਜ਼ਾਂ, ਸੜਕਾਂ ਅਤੇ ਬੰਦਰਗਾਹ ਇਲਯੇਅਸ ਵੱਲੋਂ ਦੀ ਸਾਰਾ ਸਾਮਾਨ ਭੇਜਿਆ ਜਾਂਦਾ ਹੈ।

ਆਬਾਦੀ- 190,888 (2000)

14° 48′ ਦੱ. ਵਿਥ.; 39° 16′ ਪੱ. ਲੰਬ.

ਹ. ਪੁ.-ਐਨ. ਬ੍ਰਿ. ਮਾ. 5:466

**ਈਟੋ** : ਜਾਪਾਨ ਵਿਚ ਹਾਂਸ਼ੂ ਟਾਪੂ ਉੱਤੇ ਸ਼ਿਜ਼ਾਵੋਕਾ ਪ੍ਰੀਫ਼ੈਕ-ਚਰ ਦਾ ਵੱਡਾ ਸ਼ਹਿਰ ਹੈ। ਇਹ ਈਜ਼ੂ ਪ੍ਰਾਇਦੀਪ ਦੇ ਪੂਰਬੀ ਸਾਹਿਲ ਤੇ ਓ-ਦਰਿਆ ਦੇ ਮੁਹਾਣੇ ਤੇ ਸ਼ਿਜ਼ਾਵੋਕਾ ਸ਼ਹਿਰ ਤੋਂ 64 ਕਿ. ਮੀ. ਪੂਰਬ ਵੱਲ ਸਥਿਤ ਹੈ। ਇਹ ਆਪਣੇ 400 ਗਰਮ ਪਾਣੀ ਦੇ ਚਸ਼ਮਿਆਂ ਕਰਕੇ ਪ੍ਰਸਿੱਧ ਹੈ। ਭਾਵੇਂ ਇਨ੍ਹਾਂ ਚਸ਼ਮਿਆਂ ਦਾ ਪਤਾ 16ਵੀਂ ਸਦੀ ਦੇ ਪਿਛਲੇ ਸਾਲਾਂ ਵਿੱਚ ਲੱਗ ਚੁੱਕਾ ਸੀ ਫਿਰ ਵੀ ਸੈਰਗਾਹ ਦੇ ਤੌਰ ਤੇ ਇਹ 1938 ਈ. ਵਿਚ ਆਤਾਮੀ ਤੋਂ ਈਟੋ ਵੱਲ ਰੇਲ ਪਟੜੀ ਬਣਨ ਪਿੱਛੋਂ ਹੀ ਉੱਨਤ ਹੋਇਆ। ਅੱਜ-ਕੱਲ੍ਹ ਇਹ ਪ੍ਰੀਫ਼ੈਕਚਰ ਵਿਚ ਆਤਾਮੀ ਤੋਂ ਦੂਜੇ ਨੰਬਰ ਤੇ ਹੈ। ਇਥੇ ਮੱਛੀ ਫੜਨ ਦਾ ਕੇਂਦਰ ਅਤੇ ਲਾਗੇ ਦੇ ਖੇਤਰਾਂ ਵਿੱਚ ਸੰਤਰਿਆਂ ਦੀ ਮੰਡੀ ਵੀ ਹੈ। ਇਥੋਂ ਦੀਆਂ ਵਰਣਨਯੋਗ ਥਾਵਾਂ ਵਿੱਚ ਓਤੋਨਾਸ਼ੀ ਦੇ ਪੂਜਾ-ਸਥਾਨ ਹਨ ਜਿਥੇ ਬਾਦਸ਼ਾਹ ਮਿਨਾਮੋਤੋ ਯੋਰੀਤੋਮੋ ਨੂੰ 1160 ਈ. ਵਿਚ ਜਲਾਵਤਨ ਕਰਕੇ ਰੱਖਿਆ ਗਿਆ ਸੀ।

34° 58′ ਉ. ਵਿਥ.; 139° 05′ ਪੂ. ਲੰਬ.

ਹ. ਪੁ.-ਐਨ. ਬ੍ਰਿ. ਮਾ. 5:473

**ਈਡਜ਼, ਜੇਮਜ਼ ਬੁਕੈਨ** : ਇਸ ਪ੍ਰਸਿੱਧ ਇੰਜੀਨੀਅਰ ਦਾ ਜਨਮ 23 ਮਈ, 1820 ਨੂੰ ਲਾਰੇਂਜਬਰਕ ਇੰਡੀਆਨਾ (ਸੰਯੁਕਤ ਰਾਜ ਅਮਰੀਕਾ) ਵਿਖੇ ਹੋਇਆ। ਇਸ ਇੰਜੀਨੀਅਰ ਨੇ ਸਿਪੀ ਦਰਿਆ ਉਪਰ ਸਟੀਲ-ਡਾਟ ਵਾਲੇ ਬਣਾਏ ਗਏ ਪੁਲ ਲਈ ਬਹੁਤ ਪ੍ਰਸਿੱਧੀ ਹਾਸਲ ਕੀਤੀ।

ਇਸ ਨੇ 22 ਸਾਲ ਦੀ ਉਮਰ ਵਿਚ ਇਕ ਸੁਰੱਖਿਅਕ ਕਿਸ਼ਤੀ ਦੀ ਖੋਜ ਕੀਤੀ, ਜਿਸ ਨਾਲ ਢੋਆ-ਢੁਆਈ ਵਾਲੇ ਸਮੁੰਦਰੀ ਜਹਾਜ਼ ਅਤੇ ਭਾਫ਼ ਨਾਲ ਚੱਲਣ ਵਾਲੇ ਦਰਿਆਈ ਜਹਾਜ਼ਾਂ ਨੂੰ ਬਚਾਇਆ ਜਾ ਸਕਦਾ ਸੀ। ਇਸ ਖੋਜ ਨੇ ਇਸ ਦੀ ਕਿਸਮਤ ਹੀ ਪਲਟ ਦਿੱਤੀ। ਅਮਰੀਕਨ ਖਾਨਾ-ਜੰਗੀ ਦੌਰਾਨ ਇਸ ਨੇ ਯੂਨੀਅਨ ਫੌਜਾਂ ਲਈ ਲੋਹੇ ਦੀ ਪਰਤ ਚੜ੍ਹੀਆਂ ਹੋਈਆਂ ਦਰਿਆਈ ਕਿਸ਼ਤੀਆਂ ਬਣਾਈਆਂ। ਜੰਗ ਤੋਂ ਬਾਅਦ ਇਸ ਨੇ ਸੇਂਟ ਲੂਈਜ਼ ਤੇ ਬਣੀ ਇਕ ਤਿੰਨ-ਡਾਟਾਂ ਵਾਲੀ ਇਮਾਰਤ ਦਾ ਨਿਰੀਖਣ ਕੀਤਾ। ਇਹ ਪੁਲ 1874 ਈ. ਵਿਚ ਆਮ ਆਵਾਜਾਈ ਲਈ ਖੋਲ੍ਹਿਆ ਗਿਆ। ਸੰਨ 1879 ਵਿਚ ਇਸ ਨੇ ਨਿਊ ਆਰਲੀਐਨਜ਼ ਚੈਨਲ ਵਿਚ ਸਾਰਾ ਸਾਲ ਜੈਟੀਆਂ ਦੀ ਮਦਦ ਨਾਲ ਸਮੁੰਦਰੀ ਆਵਾਜਾਈ ਮੁਹੱਈਆ ਕਰਨ ਵਿਚ ਬਹੁਤ ਮਦਦ ਕੀਤੀ। 8 ਮਾਰਚ, 1887 ਨੂੰ ਇਸ ਦਾ ਦਿਹਾਂਤ ਹੋ ਗਿਆ।

ਹ. ਪੁ.-ਐਨ. ਬ੍ਰਿ. ਮਾ.3:743

**ਈਥਰ** : ਇਸ ਨੂੰ ਈਥਰ ਸਲਫ਼ਿਊਰਿਕ ਵੀ ਕਹਿੰਦੇ ਹਨ। ਇਹ ਈਥਾਈਲ ਅਲਕੋਹਲ ਅਤੇ ਗੰਧਕ ਦੇ ਤੇਜ਼ਾਬ ਦੇ ਯੋਗ ਨਾਲ ਬਣਾਇਆ ਜਾਂਦਾ ਹੈ। ਈਥਾਈਲ ਅਤੇ ਈਥਰ ਦੋਵੇਂ ਹੀ ਸ਼ਬਦ ਲਾਤੀਨੀ ਦੇ ਈਥਰ ਅਤੇ ਯੂਨਾਨ ਦੇ ਸ਼ਬਦਾਂ ਵਿਚੋਂ (ਰੌਸ਼ਨ ਕਰਨਾ) ਨਿਕਲੇ ਹਨ ਜਿਨ੍ਹਾਂ ਦਾ ਅਰਥ ਹੈ ਸਾੜਨਾ ਜਾਂ ਸੜਨਾ। ਇਹ ਕਹਿਣਾ ਔਖਾ ਹੈ ਕਿ ਸਭ ਤੋਂ ਪਹਿਲਾਂ ਈਥਰ ਕਿਸ ਨੇ ਤਿਆਰ

ਕੀਤਾ। ਤੇਰ੍ਹਵੀਂ ਸਦੀ ਦੇ ਰਸਾਇਣ-ਵਿਗਿਆਨੀ ਰੇਮੰਡ ਲਲੀ ਨੂੰ ਈਥਰ ਤਿਆਰ ਕਰਨ ਦਾ ਤਰੀਕਾ ਆਉਂਦਾ ਸੀ। ਬੇਸਿਲ ਵੈਲੈਂਟਾਈਨ ਅਤੇ ਵੈਲੇਰੀਅਸ ਕਾਰਡਸ ਦੇ ਲੇਖਾਂ ਵਿਚ ਵੀ ਈਥਰ ਅਤੇ ਉਸ ਦੇ ਗੁਣਾਂ ਦਾ ਜ਼ਿਕਰ ਮਿਲਦਾ ਹੈ ਪਰ ਈਥਰ ਨਾਂ ਇਸ ਨੂੰ ਮਗਰੋਂ ਦਿੱਤਾ ਗਿਆ। ਅਸਲ ਵਿਚ 1730 ਈ. ਵਿਚ ਜਰਮਨੀ ਦੇ ਐਫ. ਜੀ. ਫਰੌਬਿਨੀਅਸ ਨੇ ਇਸ ਨੂੰ ਈਥਰੀਅਸ ਸਪਿਰਟਸ ਦਾ ਨਾਂ ਦਿੱਤਾ।

ਰਸਾਇਣ ਵਿਗਿਆਨ ਦੀ ਅਜੋਕੀ ਸ਼ਬਦਾਵਲੀ ਵਿਚ ਉਸ ਵਰਗ ਦੇ ਸਾਰੇ ਯੋਗਿਕਾਂ ਨੂੰ ਈਥਰ ਕਿਹਾ ਜਾਂਦਾ ਹੈ ਜੋ ਪਾਣੀ ਦੇ ਅਣੂ ਦੇ ਦੋਹਾਂ ਹਾਈਡ੍ਰੋਜਨਾਂ ਦੇ ਐਲਕਾਈਲ ਰੈਡੀਕਲਾਂ ਰਾਹੀਂ ਵਟਾਂਦਰੇ ਨਾਲ ਬਣਦੇ ਹਨ। ਜੇ ਪਾਣੀ ਦੇ ਅਣੂ ਦੇ ਇਕ ਹਾਈਡ੍ਰੋਜਨ ਦਾ ਵਟਾਂਦਰਾ ਐਲਕਾਈਲ ਰੈਡੀਕਲ ਨਾਲ ਹੋਵੇ ਤਾਂ ਅਲਕੋਹਲ ਵਰਗ ਦੇ ਯੋਗਿਕ ਬਣਦੇ ਹਨ।



| H—O—H | R—O—H | R—O—R |
|---|---|---|
| ਪਾਣੀ | ਅਲਕੋਹਲ | ਈਥਰ |

ਇਥੇ R ਦਾ ਅਰਥ ਹੈ ਕੋਈ ਐਲਕਾਈਲ ਰੈਡੀਕਲ, ਜਿਵੇਂ $CH_3$ , $C_2H_5$ ,$C_3H_7$ ਆਦਿ। ਇਸ ਰਚਨਾ ਅਨੁਸਾਰ ਅਸੀਂ ਈਥਰਾਂ ਨੂੰ ਡਾਈ ਐਲਕਾਈਲ ਆੱਕਸਾਈਡ ਵੀ ਕਹਿ ਸਕਦੇ ਹਾਂ। ਜੇ ਕਿਸੇ ਈਥਰ ਦੇ ਅਣੂ ਵਿਚ ਦੋਵੇਂ ਐਲਕਾਈਲ ਰੈਡੀਕਲ ਇਕ ਹੋਣ, ਅਰਥਾਤ R–R ਤਾਂ ਇਨ੍ਹਾਂ ਨੂੰ ਸਾਦਾ ਈਥਰ ਕਿਹਾ ਜਾਂਦਾ ਹੈ ਪਰ ਜੇ ਦੋਵੇਂ ਰੈਡੀਕਲ ਵੱਖ ਵੱਖ ਹੋਣ ਤਾਂ ਇਨ੍ਹਾਂ ਨੂੰ ਮਿਸ਼ਰਿਤ ਈਥਰ ਕਹਿੰਦੇ ਹਨ :—

| ਫ਼ਾਰਮੂਲਾ | ਉਬਾਲ ਦਰਜਾ |
|---|---|
| $CH_3$—O—$CH_3$ (ਡਾਈ-ਮੀਥਾਈਲ ਈਥਰ) | – 23.6° ਸੈਂ. |
| $C_2H_5$—O—$C_2H_5$ (ਡਾਈ-ਈਥਾਈਲ ਈਥਰ) | + 34.6° ਸੈਂ. |
| $C_3H_7$—O—$C_3H_7$ (ਡਾਈ-ਪ੍ਰੋਪਾਈਲ ਈਥਰ) | + 90.7° ਸੈਂ. |
| $C_4H_9$—O—$C_4H_9$ (ਡਾਈ-ਬਿਊਟਾਈਲ ਈਥਰ) | + 141° ਸੈਂ. |
| $C_5H_{11}$—O—$C_5H_{11}$ (ਡਾਈ-ਐਮਾਈਲ ਈਥਰ) | + 60-61° ਸੈਂ. (10 ਮੀ. ਮੀ.) |

ਆਮ ਪ੍ਰਚਲਿਤ ਈਥਰ ਡਾਈ-ਈਥਾਈਲ ਈਥਰ ਹੈ ਅਤੇ ਇਹ ਈਥਾਈਲ ਅਲਕੋਹਲ ਅਤੇ ਗੰਧਕ ਤੇ ਤੇਜ਼ਾਬ ਦੇ ਯੋਗ ਨਾਲ ਤਿਆਰ ਕੀਤਾ ਜਾਂਦਾ ਹੈ। ਪ੍ਰਸਿੱਧ ਰਸਾਇਣ-ਵਿਗਿਆਨੀ ਵਿਲੀਅਮਸਨ ਨੇ ਸਭ ਤੋਂ ਪਹਿਲਾਂ ਉਨ੍ਹਾਂ ਸਭ ਅਮਲਾਂ ਦਾ ਵਿਸਥਾਰ ਨਾਲ ਅਧਿਐਨ ਕੀਤਾ ਜਿਨ੍ਹਾਂ ਰਾਹੀਂ ਅਲਕੋਹਲ ਨੂੰ ਈਥਰ ਵਿਚ ਬਦਲਿਆ ਜਾਂਦਾ ਹੈ। ਪਹਿਲਾਂ ਤਾਂ ਅਲਕੋਹਲ, ਗੰਧਕ ਦੇ ਤੇਜ਼ਾਬ ਨਾਲ ਸੰਯੁਕਤ ਹੋ ਕੇ ਈਥਾਈਲ ਹਾਈਡ੍ਰੋਜਨ ਸਲਫ਼ੇਟ ਬਣਾਉਂਦਾ ਹੈ :-



$$C_2H_5OH+H.HSO_4 \rightarrow C_2H_5+HSO_4+H_2O$$

(ਈਥਾਈਲ ਹਾਈਡ੍ਰੋਜਨ ਸਲਫ਼ੇਟ)

ਇਹ ਈਥਾਈਲ ਹਾਈਡ੍ਰੋਜਨ ਸਲਫ਼ੇਟ, ਅਲਕੋਹਲ ਦੇ ਦੂਜੇ ਅਣੂ ਨਾਲ ਸੰਯੁਕਤ ਹੋ ਕੇ ਈਥਰ ਬਣਾਉਂਦਾ ਹੈ ਅਤੇ ਗੰਧਕ ਦਾ ਤੇਜ਼ਾਬ ਫਿਰ ਨਿੱਖੜ ਜਾਂਦਾ ਹੈ :—



$$C_2H_5HSO_4+C_2H_5OH \rightarrow C_2H_5.O.C_2H_5+H_2SO_4$$

ਇੰਜ ਇਹ ਕਿਰਿਆ ਦੋ ਪੜਾਵਾਂ ਵਿਚ ਖ਼ਤਮ ਹੁੰਦੀ ਹੈ। ਅਲਕੋਹਲ ਵਿਚ ਜਦੋਂ ਹਲਕਾ ਗੰਧਕ ਦਾ ਤੇਜ਼ਾਬ ਮਿਲਾਇਆ ਜਾਂਦਾ ਹੈ ਤਾਂ ਗਰਮੀ ਪੈਦਾ ਹੁੰਦੀ ਹੈ ਅਤੇ ਇਹ ਮਿਸ਼ਰਣ ਗਰਮ ਹੋ ਜਾਂਦਾ ਹੈ। ਬਾਹਰੋਂ ਗਰਮ ਕਰਕੇ ਇਹ ਤਾਪਮਾਨ ਹੋਰ ਵਧਾਇਆ ਜਾ ਸਕਦਾ ਹੈ ਅਤੇ ਅਜਿਹਾ ਕਰਨ ਨਾਲ ਈਥਰ ਦੀ ਕਸ਼ੀਦ ਸ਼ੁਰੂ ਹੋ ਜਾਂਦੀ ਹੈ। ਇਸ ਦੇ ਨਾਲ ਹੀ ਭਬਕੇ ਵਿਚ ਅਲਕੋਹਲ ਦੀ ਧਾਰ ਲਗਾਤਾਰ ਗਿਰਾਈ ਜਾਂਦੀ ਹੈ। ਗਰਮੀ ਉੱਤੇ ਇਸ ਤਰ੍ਹਾਂ ਕੰਟਰੋਲ ਰਖਦੇ ਹਨ ਕਿ ਤਾਪਮਾਨ 130° ਸੈਂ. ਦੇ ਨੇੜੇ ਤੇੜੇ ਹੀ ਟਿਕਿਆ ਰਹੇ। ਜਦੋਂ ਗੰਧਕ ਦੇ ਤੇਜ਼ਾਬ ਦੇ ਆਇਤਨ ਦਾ ਪੰਜ ਗੁਣਾ ਅਲਕੋਹਲ ਕਿਰਿਆ ਕਰ ਚੁੱਕਦਾ ਹੈ ਤਾਂ ਤਾਪਮਾਨ 141° ਸੈਂ. ਤਕ ਵਧਾ ਦਿੱਤਾ ਜਾਂਦਾ ਹੈ। ਇੰਜ ਜਿਹੜਾ ਈਥਰ ਮਿਲਦਾ ਹੈ ਉਸ ਵਿਚ ਕੁਝ ਅਲਕੋਹਲ, ਕੁਝ ਗੰਧਕ ਦਾ ਤੇਜ਼ਾਬ ਅਤੇ ਕੁਝ ਪਾਣੀ ਵੀ ਰਲਿਆ ਹੋਇਆ ਹੁੰਦਾ ਹੈ। ਤੇਜ਼ਾਬੀ ਮਾਦੇ ਨੂੰ ਖ਼ਤਮ ਕਰਨ ਲਈ ਈਥਰ ਨੂੰ ਪਹਿਲਾਂ ਸੋਡੇ ਦੇ ਪਤਲੇ ਘੋਲ ਨਾਲ ਅਤੇ ਫਿਰ ਪਾਣੀ ਨਾਲ ਹਿਲਾਇਆ ਜਾਂਦਾ ਹੈ। ਫਿਰ ਪਾਣੀ ਨੂੰ ਸੋਕਣ ਲਈ ਇਸ ਵਿਚ ਪਾਣੀ ਰਹਿਤ ਕੈਲਸ਼ੀਅਮ ਕਲੋਰਾਈਡ ਪਾ ਕੇ ਰਾਤ ਭਰ ਰਹਿਣ ਦਿੱਤਾ ਜਾਂਦਾ ਹੈ। ਦੂਜੇ ਦਿਨ ਈਥਰ ਨੂੰ ਨਿਤਾਰ ਕੇ ਕਸ਼ੀਦ ਕੀਤਾ ਜਾਂਦਾ ਹੈ।

ਈਥਰ (ਡਾਈ ਈਥਾਈਲ ਈਥਰ) ਬੇਰੰਗ, ਪਾਰਦਰਸ਼ਕ ਅਤੇ ਘੱਟ ਤਾਪਮਾਨ ਤੇ ਉਬਲਣ ਵਾਲਾ ਤਰਲ ਹੈ। ਇਸ ਦਾ ਅਪਵਰਤਨ ਅੰਕ (ਰਿਫ਼ਰੈਕਟਿਵ ਇੰਡੈਕਸ) ਵੀ ਕਾਫ਼ੀ ਉੱਚਾ ਹੈ। ਇਸ ਵਿਚ ਇਕ ਖ਼ਾਸ ਕਿਸਮ ਦੀ ਬੂ ਹੁੰਦੀ ਹੈ। ਜੇ ਇਸ ਦੇ ਵਾਸ਼ਪਾਂ ਨੂੰ ਬਹੁਤ ਦੇਰ ਤਕ ਸੁੰਘਿਆ ਜਾਵੇ ਤਾਂ ਬੇਹੋਸ਼ੀ ਹੋ ਜਾਂਦੀ ਹੈ। ਜੇ ਸਰੀਰ ਦੇ ਕਿਸੇ ਅੰਗ ਤੇ ਈਥਰ ਪਾਇਆ ਜਾਵੇ ਤਾਂ ਇਹ ਝੱਟ ਹੀ ਉੱਡ ਜਾਂਦਾ ਹੈ ਅਤੇ ਠੰਢ ਮਹਿਸੂਸ ਹੁੰਦੀ ਹੈ। ਇਸ ਦੀ ਵਿਸ਼ਿਸ਼ਟ ਘਣਤਾ 15.5° ਸੈਂ. ਤਾਪਮਾਨ ਤੇ 0.72 ਹੈ ਅਰਥਾਤ ਇਹ ਪਾਣੀ ਨਾਲੋਂ ਹੌਲਾ ਹੁੰਦਾ ਹੈ। ਇਹ 34.6 ਸੈਂ. ਤੇ ਉਬਲਦਾ ਹੈ ਅਤੇ ਹਵਾ ਇਸ ਦੀ ਭਾਫ਼ ਨਾਲੋਂ ਢਾਈ ਗੁਣਾ ਭਾਰੀ ਹੁੰਦੀ ਹੈ। ਜੇ ਤਰਲ ਨੂੰ –117.4° ਸੈਂ. ਤਕ ਠੰਢਾ ਕੀਤਾ ਜਾਵੇ ਤਾਂ ਇਹ ਜੰਮ ਕੇ ਬਰਫ਼ ਬਣ ਜਾਂਦਾ ਹੈ।

ਈਥਰ 12 ਫ਼ੀ ਸਦੀ ਦੇ ਲਗਭਗ ਪਾਣੀ ਵਿਚ ਘੁਲ ਜਾਂਦਾ ਹੈ। ਈਥਰ ਨੂੰ ਅੱਗ ਬਹੁਤ ਛੇਤੀ ਲੱਗਦੀ ਹੈ। ਇਸ ਦੇ ਵਾਸ਼ਪਾਂ ਨੂੰ ਵੀ ਇਕ ਦਮ ਅੱਗ ਲੱਗਦੀ ਹੈ, ਇਸੇ ਕਰਕੇ ਇਸ ਨੂੰ ਅੱਗ ਤੋਂ ਦੂਰ ਰਖਣਾ ਚਾਹੀਦਾ ਹੈ। ਇਸ ਦੀ ਲਾਟ ਪੀਲੇ-ਚਿੱਟੇ ਰੰਗ ਦੀ ਹੁੰਦੀ ਹੈ। ਭਾਰਤ ਦੀ ਗਰਮੀਆਂ ਦੀ ਰੁੱਤ ਦੇ ਤਾਪਮਾਨ ਤੇ ਇਹ ਉੱਡ ਜਾਂਦਾ ਹੈ ਅਤੇ ਇਸ ਨੂੰ ਠੰਢੀ ਥਾਂ ਤੇ ਰੱਖਣਾ ਜ਼ਰੂਰੀ ਹੈ।

ਚਰਬੀ, ਮਿੱਝ ਅਤੇ ਤੇਲਾਂ ਨੂੰ ਘੋਲਣ ਲਈ ਈਥਰ ਬਹੁਤ ਹੀ ਵਧੀਆ ਘੋਲਕ ਹੈ। ਇਨ੍ਹਾਂ ਗੁਣਾਂ ਕਰਕੇ ਹੀ ਈਥਰ ਦੀ ਵਰਤੋਂ ਰਸਾਇਣਿਕ ਪ੍ਰਯੋਗਸ਼ਾਲਾਵਾਂ ਵਿਚ ਘੋਲਕ ਦੇ ਤੌਰ ਤੇ ਬਹੁਤ ਹੁੰਦੀ ਹੈ। ਜੇਕਰ ਤੇਲ ਵਾਲੇ ਬੀਜਾਂ ਨੂੰ ਕੁੱਟ ਕੇ ਉਨ੍ਹਾਂ ਵਿਚ ਈਥਰ ਪਾਇਆ ਜਾਵੇ ਤਾਂ ਸਾਰਾ ਤੇਲ ਈਥਰ ਵਿਚ ਘੁਲ ਜਾਂਦਾ ਹੈ। ਇਸ ਨੂੰ ਗਰਮ ਕਰਨ ਤੇ ਈਥਰ ਪਹਿਲਾਂ ਉਡ ਕੇ ਨਿਕਲ ਆਉਂਦਾ ਹੈ ਅਤੇ ਤੇਲ ਪਿੱਛੇ ਰਹਿ ਜਾਂਦਾ ਹੈ। ਈਥਰ ਵਿਚ ਆਇਓਡੀਨ, ਗੰਧਕ, ਫ਼ਾੱਸਫ਼ੋਰਸ ਅਤੇ ਸਟਰੀਕਨਿਨ ਆਦਿ ਐੱਲਕੇਲਾਇਡ ਵੀ ਘੁਲ ਜਾਂਦੇ ਹਨ।

ਈਥਰ ਦੀ ਵਰਤੋਂ ਜਮਾਵਕ ਮਿਸ਼ਰਣ ਤਿਆਰ ਕਰਨ ਲਈ ਵੀ ਕੀਤੀ ਜਾਂਦੀ ਹੈ। ਠੋਸ ਕਾਰਬਨ ਡਾਈਆੱਕਸਾਈਡ ਅਤੇ ਈਥਰ ਦੇ ਮਿਸ਼ਰਣ ਨਾਲ ਤਾਪਮਾਨ ਬਹੁਤ ਨੀਵਾਂ ਕੀਤਾ ਜਾ ਸਕਦਾ ਹੈ।

ਜੇ ਮਨੁੱਖਾਂ ਜਾਂ ਪਸ਼ੂਆਂ ਨੂੰ ਈਥਰ ਦਿੱਤਾ ਜਾਵੇ ਤਾਂ ਸ਼ੁਰੂ ਵਿਚ ਤਾਂ ਥੋੜ੍ਹੀ ਜਿਹੀ ਚੁਸਤੀ ਆਉਂਦੀ ਹੈ ਪਰ ਥੋੜ੍ਹੀ ਦੇਰ ਵਿਚ ਹੌਲੀ ਹੌਲੀ ਚੇਤਨਾ ਅਲੋਪ ਹੋ ਜਾਂਦੀ ਹੈ। ਇਸ ਗੁਣ ਦੇ ਕਾਰਨ ਹੀ ਪਹਿਲਾਂ ਪਹਿਲ ਸਰਜਰੀ ਵਿਚ ਬੇਹੋਸ਼ੀ ਲਿਆਉਣ ਲਈ ਈਥਰ ਦੀ ਵਰਤੋਂ ਕੀਤੀ ਜਾਂਦੀ ਸੀ। ਮਗਰੋਂ ਪਤਾ ਲੱਗਾ ਕਿ ਇਸ ਕੰਮ ਲਈ

ਕਲੋਰੋਫ਼ਾਰਮ ਵਧੇਰੇ ਲਾਭਦਾਇਕ ਹੈ। ਸੰਨ 1795 ਵਿਚ ਡਾ. ਪੀਅਰਸਨ (1751-1828) ਨੇ ਈਥਰ ਦੇ ਵਾਸ਼ਪਾਂ ਦੀ ਵਰਤੋਂ ਦਮੇ ਦੇ ਰੋਗ ਨੂੰ ਦੂਰ ਕਰਨ ਲਈ ਕੀਤੀ। ਈਥਰ ਨਾਲ ਬੇਹੋਸ਼ੀ ਲਿਆਂਦੀ ਜਾ ਸਕਦੀ ਹੈ, ਇਸ ਸਬੰਧ ਵਿਚ ਇਤਿਹਾਸਕ ਵਰਤੋਂ ਗਾਡਵਿਨ (1822), ਫ਼ੈਰਾਡੇ, ਮਿਚਲ (1832), ਜੈਕਸਨ (1833) ਅਤੇ ਵੁਡ ਬੇਚ (1834) ਨੇ ਕੀਤੀ ਹੈ। ਡਾ. ਮਾਰਟਨ ਨੇ 1846 ਈ. ਵਿਚ ਪਹਿਲੀ ਵਾਰ ਈਥਰ ਦੀ ਵਰਤੋਂ ਦੰਦ ਕੱਢਣ ਲਈ ਕੀਤੀ। ਇਸ ਤਜਰਬੇ ਦੀ ਕਾਮਯਾਬੀ ਦੀ ਖ਼ਬਰ ਲੰਡਨ ਵਿਚ 17 ਦਸੰਬਰ, 1846 ਨੂੰ ਪਹੁੰਚੀ ਅਤੇ 22 ਦਸੰਬਰ ਨੂੰ ਡਾ. ਰਾਬਿਨਸਨ ਅਤੇ ਲਿਸਟਨ (1794-1847) ਨੇ ਸਰਜਰੀ ਲਈ ਈਥਰ ਦੀ ਵਰਤੋਂ ਨੂੰ ਦੁਹਰਾਇਆ। ਇਕ ਸਾਲ ਤਕ ਸਰਜਰੀ ਵਿਚ ਈਥਰ ਦੀ ਵਰਤੋਂ ਦੀ ਧੁੰਮ ਪਈ ਰਹੀ। ਇਸ ਤੋਂ ਮਗਰੋਂ ਹੀ ਐਡਿਨਬਰਾ ਦੇ ਸਰ ਜੇ. ਵਾਈ. ਸਿਪੰਸਨ ਨੇ ਕਲੋਰੋਫ਼ਾਰਮ ਵਿਚ ਈਥਰ ਨਾਲੋਂ ਵੀ ਚੰਗੇ ਬੇਹੋਸ਼ ਕਰਨ ਵਾਲੇ ਗੁਣਾਂ ਦਾ ਅਨੁਭਵ ਕੀਤਾ।

**ਈਥਲਸਟਾਨ** : ਇਹ ਇੰਗਲੈਂਡ ਦੇ ਪ੍ਰਸਿੱਧ ਸੈਕਸਨ ਬਾਦਸ਼ਾਹ ਐਲਫ਼ਰੈਡ ਦਾ ਪੋਤਾ ਅਤੇ ਐਡਵਰਡ ਦੀ ਐਲਡਰ ਦਾ ਪੁੱਤਰ ਸੀ। ਈਥਲਸਟਾਨ ਨੇ ਆਪਣੀ ਭੈਣ ਦਾ ਵਿਆਹ ਨਾਰਥੰਬਰੀਆ ਦੇ ਬਾਦਸ਼ਾਹ ਨਾਲ ਕੀਤਾ ਅਤੇ ਉਸ ਬਾਦਸ਼ਾਹ ਦੇ ਮਰਦਿਆਂ ਹੀ ਉਸ ਨੇ ਨਾਰਥੰਬਰੀਆ ਉੱਤੇ ਕਬਜ਼ਾ ਕਰ ਲਿਆ ਫਿਰ ਇਸ ਨੇ ਨਾਰਥੰਬਰੀਆ ਦੇ ਮਰ ਚੁੱਕੇ ਬਾਦਸ਼ਾਹ ਦੇ ਬਾਗ਼ੀ ਭਰਾ ਗੁਥਫ਼ਰਿਥ ਨੂੰ ਦੇਸ਼ ਨਿਕਾਲਾ ਦੇ ਕੇ ਡੈਨਮਾਰਕ ਫ਼ੌਜਾਂ ਨੂੰ ਯਾਰਕ ਵਿੱਚੋਂ ਹਟਾਇਆ ਅਤੇ ਵੇਲਜ਼ ਤੇ ਕਾਰਨਵਾਲ ਦੇ ਲੋਕਾਂ ਨੂੰ ਆਪਣੀਆਂ ਆਪਣੀਆਂ ਹੱਦਾਂ ਵਿੱਚ ਰਹਿਣ ਲਈ ਮਜਬੂਰ ਕੀਤਾ। ਇਸ ਨੇ 934 ਈ. ਵਿੱਚ ਸਕਾਟਲੈਂਡ ਤੇ ਹਮਲਾ ਕਰਕੇ ਉਸ ਨੂੰ ਜਿੱਤਿਆ।

ਇਥਲਸਟਾਨ ਬਰਤਾਨੀਆ ਦਾ ਪਹਿਲਾ ਬਾਦਸ਼ਾਹ ਸੀ ਜਿਸ ਨੇ ਸਮੁੱਚੇ ਦੇਸ਼ ਉੱਤੇ ਹਕੂਮਤ ਦਾ ਦਾਅਵਾ ਕੀਤਾ। ਇਹ ਦਾਅਵਾ ਬਹੁਤ ਹੱਦ ਤਕ ਮੁਨਾਸਬ ਸੀ। ਇਸ ਨੇ ਪਹਿਲਾਂ ਪਹਿਲ ਇੰਗਲੈਂਡ ਨੂੰ ਯੂਰਪ ਦੇ ਦੂਜੇ ਦੇਸ਼ਾਂ ਦੀ ਰਾਜਨੀਤੀ ਦੇ ਡੂੰਘੇ ਸੰਪਰਕ ਵਿੱਚ ਲਿਆਂਦਾ ਅਤੇ ਉਥੋਂ ਦੇ ਸ਼ਾਹੀ ਘਰਾਣਿਆਂ ਵਿਚ ਵਿਆਹ ਦੇ ਸਬੰਧ ਕਾਇਮ ਕਰਕੇ ਇੰਗਲੈਂਡ ਦੀ ਤਾਕਤ ਵਧਾਈ। ਇਸ ਤਰ੍ਹਾਂ ਵਿਆਹਾਂ ਰਾਹੀਂ ਫਰਾਂਸ, ਆਸਟਰੀਆ, ਜਰਮਨੀ ਆਦਿ ਦਾ ਉਸ ਦੇ ਘਰਾਣੇ ਨਾਲ ਸਬੰਧ ਹੋ ਗਿਆ। ਨਾਰਵੇ ਨਾਲ ਉਸ ਨੇ ਆਪਣੇ ਸਬੰਧ ਇੰਨੇ ਗੂੜ੍ਹੇ ਕੀਤੇ ਕਿ ਉਥੋਂ ਦਾ ਅਗਲਾ ਬਾਦਸ਼ਾਹ ਉਸੇ ਸ਼ਾਹੀ ਘਰਾਣੇ ਵਿੱਚ ਹੀ ਪਲਿਆ। ਈਥਲਸਟਾਨ ਨੇ ਵਿਆਹ ਨਹੀਂ ਸੀ ਕਰਵਾਇਆ ਜਿਸ ਕਰਕੇ ਉਸ ਦੀ ਕੋਈ ਔਲਾਦ ਨਹੀਂ ਸੀ। ਇਸ ਦੇ ਜ਼ਮਾਨੇ ਦੇ ਕਾਨੂੰਨਾਂ ਬਾਰੇ ਬਹੁਤ ਸਾਰਾ ਮਸਾਲਾ ਮਿਲਦਾ ਹੈ ਜਿਸ ਤੋਂ ਖ਼ੁਦ ਬਾਦਸ਼ਾਹ ਦੀ ਜੁਰਮ ਦੇ ਅਨੁਕੂਲ ਨਾ ਹੋਣ ਵਾਲੀ ਦੰਡ ਨੀਤੀ ਦੇ ਵਿਰੁੱਧ ਪ੍ਰਤਿਕਿਰਿਆ ਪ੍ਰਗਟ ਹੁੰਦੀ ਹੈ। ਮਿਸਾਲ ਦੇ ਤੌਰ ਤੇ ਉਸ ਨੇ 12 ਸਾਲ ਦੇ ਬੱਚਿਆਂ ਨੂੰ ਚੋਰੀ ਲਈ ਮੌਤ ਦੀ ਸਜ਼ਾ ਦੇਣਾ ਗ਼ਲਤ ਸਮਝਿਆ ਅਤੇ ਇਸ ਸਬੰਧ ਵਿੱਚ ਉਮਰ ਦੀ ਹੱਦ ਵਧਾ ਕੇ 15 ਸਾਲ ਕਰ ਦਿੱਤੀ।

**ਈਥਲਬਰਟ** : ਇੰਗਲੈਂਡ ਦੇ ਪ੍ਰਸਿੱਧ ਪ੍ਰਾਚੀਨ ਲੇਖਕ ਬੀਡ ਨੇ ਇਉਰਮੈਨਰਿਕ ਦੇ ਪੁੱਤਰ ਕੈਂਟ ਦੇ ਬਾਦਸ਼ਾਹ ਈਥਲਬਰਟ ਦਾ ਜ਼ਿਕਰ ਕੀਤਾ ਹੈ। ਈਥਲਬਰਟ 560 ਈ. ਵਿਚ ਗੱਦੀ ਉੱਤੇ ਬੈਠਾ ਅਤੇ ਇਸ ਨੇ ਸ਼ਾਇਦ ਦਰਿਆ ਹੰਬਰ ਤੱਕ ਆਪਣਾ ਰਾਜ ਫੈਲਾਇਆ। ਇਸ ਅੰਗਰੇਜ਼ ਬਾਹਸ਼ਾਹ ਦਾ ਮਹੱਤਵ ਇੰਗਲੈਂਡ ਵਿਚ ਇਸ ਦੇ ਰਾਜ ਸਮੇਂ ਹੋਏ ਈਸਾਈ ਧਰਮ ਦੇ ਪ੍ਰਚਾਰ ਕਰਕੇ ਹੈ। ਪੈਰਿਸ ਦੀ ਇਕ ਈਸਾਈ ਸ਼ਹਿਜ਼ਾਦੀ ਬੇਰਟਾ ਨਾਲ ਉਸ ਨੇ ਵਿਆਹ ਕੀਤਾ ਅਤੇ ਉਸ ਦੇ ਅਸਰ ਨਾਲ 597 ਈ. ਵਿਚ ਜਦੋਂ ਅਗਸਤੀਨ ਥਾਨੇਟ ਵਿਚ ਉਤਰਿਆ ਤਾਂ ਬਾਦਸ਼ਾਹ ਨੇ ਉਸ ਨਾਲ ਸ਼ਹਿਨਸ਼ੀਲਤਾ ਵਾਲਾ ਵਰਤਾਰਾ ਕੀਤਾ ਅਤੇ ਉਸ ਦਾ ਉਪਦੇਸ਼ ਸੁਣ ਕੇ ਆਪ ਈਸਾਈ ਹੋ ਗਿਆ। ਇਕ ਦੂਜਾਂ ਈਥਲਬਰਟ (ਈਥਲ ਵੁਲਫ) ਦਾ ਪੁੱਤਰ, ਪੱਛਮੀ ਸੈਕਸਨਾ ਦਾ ਬਾਦਸ਼ਾਹ ਸੀ ਜੋ ਕੈਂਟ ਦੀ ਗੱਦੀ ਉੱਤੇ 85 ਈ. ਵਿਚ ਬੈਠਾ। ਉਸ ਨੂੰ ਵੀ ਕਾਫ਼ੀ ਸਮੇਂ ਤੱਕ ਡੇਨ ਹਮਲਾਵਰਾਂ ਨਾਲ ਜੰਗ ਕਰਨੀ ਪਈ ਸੀ।

**ਈਥਲਰੈੱਡ ਪਹਿਲਾ** : ਇਹ ਵੈਸੈਕਸ ਅਤੇ ਕੈਂਟ ਦਾ ਬਾਦਸ਼ਾਹ ਸੀ ਜਿਸ ਦਾ ਸਾਰਾ ਜੀਵਨ ਡੇਨਾਂ ਨਾਲ ਲੜਦਿਆਂ ਹੋਇਆਂ ਬੀਤਿਆ। ਇਸ ਦੇ ਗੱਦੀ ਤੇ ਬੈਠਣ ਦੇ ਸਾਲ ਹੀ ਡੈਨਮਾਰਕ ਵਾਲਿਆਂ ਨੇ ਆਪਣੀ ਇਕ ਵੱਡੀ ਫ਼ੌਜ ਈਸਟ ਐਂਗਲੀਆ ਵਿੱਚ ਉਤਾਰ ਦਿੱਤੀ ਅਤੇ ਦੋ ਸਾਲ ਪਿੱਛੋਂ ਉਨ੍ਹਾਂ ਦੀ ਈਥਲਰੈੱਡ ਨਾਲ ਜਿਹੜੀ ਲੜਾਈ ਸ਼ੁਰੂ ਹੋਈ ਉਹ 871 ਈ. ਵਿੱਚ ਇਸ ਦੇ ਮਰਨ ਨਾਲ ਵੀ ਨਾ ਮੁੱਕੀ। ਕਦੀ ਹਾਰ ਅਤੇ ਕਦੇ ਜਿੱਤ ਇਸ ਦੇ ਹਿੱਸੇ ਆਈ ਅਤੇ ਅੰਤ ਵਿਚ ਸ਼ਾਇਦ ਲੜਾਈ ਵਿੱਚ ਲੱਗੀ ਸੱਟ ਕਾਰਨ ਹੀ ਇਸ ਦੀ ਮੌਤ ਹੋਈ।

**ਈਥਲਰੈੱਡ ਦੂਜਾ** : ਇਹ ਇੰਗਲੈਂਡ ਦਾ ਬਾਦਸ਼ਾਹ ਸੀ। ਇਹ ਕਿੰਗ ਐਡਗਰ ਦਾ ਪੁੱਤਰ ਸੀ ਤੇ ਆਪਣੇ ਭਰਾ ਐਡਵਰਡ ਦੇ ਕਤਲ ਪਿੱਛੋਂ 978 ਈ. ਵਿੱਚ ਗੱਦੀ ਤੇ ਬੈਠਾ। ਇਕ ਸਾਲ ਮਗਰੋਂ ਹੀ ਡੇਨਾਂ ਦੇ ਹਮਲੇ ਸ਼ੁਰੂ ਹੋ ਗਏ। ਉਨ੍ਹਾਂ ਦੇ ਹਮਲਿਆਂ ਦੀ ਤਾਂ ਫਿਰ ਲੜੀ ਹੀ ਬੱਝ ਗਈ ਅਤੇ ਉਨ੍ਹਾਂ ਨੇ ਐਗਜ਼ੀਟਰ ਅਤੇ ਨਾਰਵਿਚ ਦੇ ਨੇੜੇ ਤੇੜੇ ਦਾ ਸਾਰਾ ਇਲਾਕਾ ਲਿਤਾੜ ਦਿੱਤਾ।

ਈਥਲਰੈੱਡ ਦੇ ਰਾਜ ਦਾ ਸਮਾਂ ਖਾਸ ਤੌਰ ਤੇ ਇਨ੍ਹਾਂ ਡੇਨੀ ਹਮਲਿਆਂ ਲਈ ਹੀ ਮਸ਼ਹੂਰ ਹੈ। ਸੰਨ 1013 ਤੋਂ ਇਨ੍ਹਾਂ ਹਮਲਿਆਂ ਨੇ ਰਾਜਨੀਤਿਕ ਰੂਪ ਧਾਰ ਲਿਆ ਅਤੇ ਉਨ੍ਹਾਂ ਦੀ ਲੁੱਟ ਖਸੁੱਟ ਬੰਦ ਹੋ ਗਈ। ਹੌਲੀ ਹੌਲੀ ਉੱਤਰੀ ਇੰਗਲੈਂਡ ਉੱਤੇ ਡੇਨਾਂ ਦਾ ਕਬਜ਼ਾ ਹੋ ਗਿਆ ਅਤੇ ਲੰਡਨ ਉੱਪਰ ਵੀ ਹਮਲੇ ਸ਼ੁਰੂ ਹੋ ਗਏ। ਸੰਨ 1016 ਵਿਚ ਈਥਲਰੈੱਡ ਦੀ ਮੌਤ ਪਿੱਛੋਂ ਉਸ ਦੀ ਮਲਕਾ ਐਮਾ ਨੇ ਇੰਗਲੈਂਡ ਦੇ ਡੇਨ ਜੇਤੂ ਕੈਨਿਊਟ ਮਹਾਨ ਨਾਲ ਵਿਆਹ ਕਰ ਲਿਆ। ਐਮਾ ਦੇ ਈਥਲਰੈੱਡ ਅਤੇ ਨਾਰਮੰਡੀ ਵਿਚ ਜੋ ਸਬੰਧ ਕਾਇਮ ਹੋਏ ਉਨ੍ਹਾਂ ਨੇ ਨਾਰਮਨਾਂ ਰਾਹੀਂ ਇੰਗਲੈਂਡ ਦੀ ਜਿੱਤ ਦਾ ਰਾਹ ਖੋਲ੍ਹ ਦਿੱਤਾ।

**ਈਥਾਈਲ ਅਲਕੋਹਲ** : ਇਹ ਸਭ ਤੋਂ ਪ੍ਰਸਿੱਧ ਅਲਕੋਹਲ ਹੈ। ਇਸ ਦੇ ਕਿੰਨੇ ਹੀ ਹੋਰ ਨਾਂ ਹਨ ਜਿਵੇਂ ਅਲਕੋਹਲ ਐਥੇਨਾੱਲ, ਗ੍ਰੇਨ ਅਲਕੋਹਲ, ਉਦਯੋਗਿਕ ਅਲਕੋਹਲ, ਖ਼ਮੀਰਨ ਅਲਕੋਹਲ, ਕੋਲੋਨ ਸਪਿਰਟਸ ਅਤੇ ਈਥਾਈਲ ਹਾਈਡ੍ਰਾੱਕਸਾਈਡ ਆਦਿ। ਸ਼ੁੱਧ ਈਥਾਈਲ ਅਲਕੋਹਲ ਰੰਗਹੀਣ, ਸਾਫ਼ ਤੇ ਵਾਸ਼ਪਸ਼ੀਲ ਤਰਲ ਹੁੰਦੀ ਹੈ, ਜਿਸ ਨੂੰ ਅੱਗ ਛੇਤੀ ਲੱਗ ਜਾਂਦੀ ਹੈ ਅਤੇ ਇਸ ਦਾ ਸੁਆਦ ਤੇਜ਼ ਹੁੰਦਾ ਹੈ। ਇਸ ਦਾ ਜਮਾਉ ਦਰਜਾ-114° ਸੈਂ. ਅਤੇ ਉਬਾਲ ਦਰਜਾ 78.4° ਸੈਂ. ਹੈ ਅਤੇ 20° ਸੈਂ. ਤੇ ਇਸ ਦੀ ਵਿਸ਼ਿਸ਼ਟ ਘਣਤਾ 0.7851 ਹੈ। ਇਹ ਪਾਣੀ ਅਤੇ ਬਹੁਤ ਸਾਰੇ ਕਾਰਬਨੀ ਤਰਲਾਂ ਵਿਚ ਘੁਲ ਜਾਂਦੀ ਹੈ। ਉਦਯੋਗਿਕ ਕਾਰਬਨੀ ਰਸਾਇਣਾਂ ਵਿਚੋਂ ਇਹ ਬਹੁਤ ਮਸ਼ਹੂਰ ਹੈ। ਈਥਾਈਲ ਅਲਹੋਕਲ ਨੂੰ ਇਨ੍ਹਾਂ ਤਿੰਨ ਤਰੀਕਿਆਂ ਨਾਲ ਤਿਆਰ ਕੀਤਾ ਜਾਂਦਾ ਹੈ :- ਖ਼ਮੀਰ ਉਠਾ ਕੇ, ਐਥੀਲੀਨ ਦੀ ਹਾਈਡ੍ਰੇਸ਼ਨ ਕਰਕੇ ਅਤੇ ਆਸਿਟੈਲ-ਡਿਹਾਈਡ ਦਾ ਲਘੂਕਰਨ ਕਰਕੇ।

ਖ਼ਮੀਰ ਉਠਾਉਣ ਦੇ ਢੰਗ ਵਿਚ ਕਾਰਬੋਹਾਈਡ੍ਰੇਟਾਂ ਨੂੰ, ਯੀਸਟ ਸੈੱਲ ਪੈਦਾ ਕਰਕੇ, ਐਥੇਨਾੱਲ ਵਿਚ ਬਦਲਿਆ ਜਾਂਦਾ ਹੈ। ਡੀ. ਗਲੂਕੋਸ ਦੇ ਖ਼ਮੀਰਨ ਨੂੰ ਇਕ ਸਮੁੱਚੇ ਸਮੀਕਰਨ ਰਾਹੀਂ ਦਰਸਾਇਆ ਜਾਂਦਾ ਹੈ :-



$$C_6H_{12}O_6 \rightarrow 2C_2H_5OH + 2CO_2 + 50{,}000$$ ਕੈਲੋਰੀਆਂ

(ਗੁਲੂਕੋਸ) (ਈਥਾਈਲ ਅਲਕੋਹਲ)

ਐਥੀਲੀਨ ਦੀ ਹਾਈਡ੍ਰੇਸ਼ਨ ਵਾਲਾ ਤਰੀਕਾ ਅੱਜਕੱਲ੍ਹ ਬਹੁਤ ਵਰਤਿਆ ਜਾਂਦਾ ਹੈ। ਐਥੀਲੀਨ ਅਤੇ ਭਾਫ਼ ਦੇ ਮਿਸ਼ਰਣ ਨੂੰ 300° ਸੈਂ. ਉੱਤੇ ਕਾਫ਼ੀ ਉੱਚੇ ਦਬਾਉ ਤੇ ਕਿਸੇ ਠੋਸ ਉਤਪ੍ਰੇਰਕ ਉੱਤੋਂ ਲੰਘਾਉਣ ਨਾਲ ਹਾਈਡ੍ਰੇਸ਼ਨ ਕੀਤੀ ਜਾਂਦੀ ਹੈ :



$$C_2H_4 + H_2O \rightarrow C_2H_5OH$$

(ਐਥੀਲੀਨ) (ਭਾਫ਼) (ਈਥਾਈਲ ਅਲਕੋਹਲ)

ਕੁਝ ਐਥੇਨਾੱਲ, ਐਸਿਟੈਲਡਿਹਾਈਡ ਦੇ ਲਘੂਕਰਨ ਨਾਲ ਤਿਆਰ ਕੀਤੀ ਜਾਂਦੀ ਹੈ। ਇਹ ਐਸਿਟੈਲਡਿਹਾਈਡ, ਐਸਿਟਿਲੀਨ ਦੀ ਹਾਈਡ੍ਰੇਸ਼ਨ ਕਰਕੇ ਬਣਾਈ ਜਾਂਦੀ ਹੈ :



$$C_2H_2 + H_2O \rightarrow CH_3CHO$$

(ਐਸਿਟਿਲੀਨ) (ਪਾਣੀ) (ਐਸਿਟੈਲਡਿਹਾਈਡ)



$$CH_3CHO + H_2 \rightarrow C_2H_5OH$$

**ਗੁਣ**—ਐਥੇਨਾੱਲ ਦੇ ਰਸਾਇਣਿਕ ਗੁਣ ਪ੍ਰਾਇਮਰੀ ਅਲਕੋਹਲਾਂ ਦੇ ਲੱਛਣ ਪ੍ਰਗਟ ਕਰਦੇ ਹਨ। ਐਥੇਨਾੱਲ, ਪੋਟਾਸ਼ੀਅਮ ਡਾਈਕ੍ਰੋਮੇਟ ਅਤੇ ਗੰਧਕ ਦੇ ਤੇਜ਼ਾਬ ਦੇ ਆੱਕਸੀਕਰਨ ਨਾਲ ਆਸਿਟੈਲਡਿਹਾਈਡ ਬਣਾਉਂਦੀ ਹੈ ਜਿਹੜਾ ਮਗਰੋਂ ਐਸੀਟਿਕ ਐਸਿਡ ਵਿਚ ਬਦਲ ਲਿਆ ਜਾਂਦਾ ਹੈ :-



$$CH_3.CH_2OH \rightarrow CH_3.CHO \rightarrow CH_3CO_2H$$

(ਐਥੇਨਾੱਲ) (ਐਸਿਟੈਲਡਿਹਾਈਡ) (ਐਸੀਟਿਕ ਐਸਿਡ)

ਸੋਡੀਅਮ, ਪੋਟਾਸ਼ੀਅਮ, ਮੈਗਨੀਸ਼ੀਅਮ ਜਾਂ ਐਲੂਮਿਨਿਅਮ ਆਦਿ ਧਾਤਾਂ ਨਾਲ ਕਿਰਿਆ ਕਰਕੇ ਇਹ ਐਥਾੱਕਸਾਈਡ ਬਣਾਉਂਦਾ ਹੈ। ਜਦੋਂ ਐਥੇਨਾੱਲ ਨੂੰ ਗਾੜ੍ਹੇ ਗੰਧਕ ਦੇ ਤੇਜ਼ਾਬ ਦੀ ਚੋਖੀ ਮਿਕਦਾਰ ਨਾਲ 170° ਸੈਂ. ਤੇ ਗਰਮ ਕੀਤਾ ਜਾਂਦਾ ਹੈ ਤਾਂ ਐਥੀਲੀਨ ਬਣ ਜਾਂਦੀ ਹੈ, ਪਰ ਜਦੋਂ ਗਾੜ੍ਹੇ ਗੰਧਕ ਦੇ ਤੇਜ਼ਾਬ ਨੂੰ ਐਥੇਨਾੱਲ ਦੀ ਬਹੁਤੀ ਮਿਕਦਾਰ ਨਾਲ 140° ਸੈਂ. ਤੇ ਗਰਮ ਕੀਤਾ ਜਾਂਦਾ ਹੈ ਤਾਂ ਡਾਈਈਥਾਈਲ ਈਥਰ $(C_2H_5)_2O$ ਬਣ ਜਾਂਦਾ ਹੈ। ਈਥਾਈਲ ਅਲਕੋਹਲ ਨੂੰ ਜਦੋਂ ਲੂਣ ਜਾਂ ਗੰਧਕ ਦੇ ਤੇਜ਼ਾਬਾਂ ਦੀ ਮੌਜੂਦਗੀ ਵਿਚ ਕਾਰਬਾੱਕਸੀਲਿਕ ਤੇਜ਼ਾਬਾਂ ਨਾਲ ਗਰਮ ਕੀਤਾ ਜਾਂਦਾ ਹੈ ਤਾਂ ਈਥਾਈਲ ਐੱਸਟਰ ਬਣ ਜਾਂਦੇ ਹਨ। ਐਥੇਨਾੱਲ ਬਲੀਚਿੰਗ ਪਾਊਡਰ ਨਾਲ ਕਿਰਿਆ ਕਰਕੇ ਕਲੋਰੋਫ਼ਾਰਮ ਅਤੇ ਆਇਓਡੀਨ ਤੇ ਪੋਟਾਸ਼ੀਅਮ ਹਾਈਡ੍ਰਾੱਕਸਾਈਡ ਨਾਲ ਕਿਰਿਆ ਕਰਕੇ ਆਇਓਡੋਫ਼ਾਰਮ ਬਣਾਉਂਦਾ ਹੈ।

ਈਥਾਈਲ ਅਲਕੋਹਲ ਘੋਲਕਾਂ, ਨਿਸ਼ਕਰਸ਼ਕਾਂ, ਸੁੰਨ ਕਰ ਦੇਣ ਵਾਲੀਆਂ ਦਵਾਈਆਂ, ਚੀਜ਼ਾਂ ਨੂੰ ਜੰਮਣ ਤੋਂ ਰੋਕਣ ਵਾਲੀਆਂ ਚੀਜ਼ਾਂ ਆਦਿ ਦੇ ਤੌਰ ਤੇ ਅਤੇ ਬੇਸ਼ੁਮਾਰ ਕਾਰਬਨਿਕ ਰਸਾਇਣਾਂ ਦੇ ਸੰਸ਼ਲੇਸ਼ਣ ਵਿਚ ਮੱਧਵਰਤੀ ਦੇ ਤੌਰ ਤੇ ਵਰਤਿਆ ਜਾਂਦਾ ਹੈ। ਸ਼ਰਾਬਾਂ ਦਾ ਤਾਂ ਇਹ ਇਕ ਜ਼ਰੂਰੀ ਅੰਗ ਹੈ। ਜਿਵੇਂ ਕਿ ਉੱਪਰ ਦੱਸਿਆ ਗਿਆ ਹੈ ਈਥਾਈਲ ਅਲਕੋਹਲ ਕਾਰਬਾੱਕਸੀਲਿਕ ਐਸਿਡਾਂ, ਹੈਲੋਜੈਨਾਂ, ਗੰਧਕ ਦੇ ਤੇਜ਼ਾਬ ਅਤੇ ਐਲਡੀਹਾਈਡਾਂ ਆਦਿ ਬੇਸ਼ੁਮਾਰ ਚੀਜ਼ਾਂ ਨਾਲ ਕਿਰਿਆ ਕਰਕੇ ਡਾਈਈਥਾਈਲ ਈਥਰ, ਐਸਿਟੈਲਡੀਹਾਈਡ, ਐਸੀਟਿਕ ਐਸਿਡ, ਐਸੀਟਿਕ ਐਨਹਾਈਡ੍ਰਾਈਡ, ਕਲੋਰਲ, ਬਿਊਟੇਨਾੱਲ, ਕ੍ਰੋਟਨ-ਐਲਡੀਹਾਈਡ, ਈਥਾਈਲ ਹੈੱਕਸਾਨਾੱਲ ਐੱਸਟਰ, ਈਥਾਈਲ ਹੈਲਾਈਡ, ਡਾਈਈਥਾਈਲ ਸਲਫ਼ੇਟ, ਡਾਈਈਥਾਈਲ ਐਸੀਟਾਈਲ ਅਤੇ ਈਥਾਈਲ ਵਿਨਾਈਲ ਈਥਰ ਆਦਿ ਕਿੰਨੀਆਂ ਹੀ ਰਸਾਇਣਿਕ ਚੀਜ਼ਾਂ ਬਣਾਉਂਦਾ ਹੈ। ਇਹ ਰਸਾਇਣਿਕ ਪਦਾਰਥ-ਰੰਗ, ਦਵਾਈਆਂ, ਬਣਾਉਟੀ ਰਬੜਾਂ, ਘੋਲਕਾਂ, ਨਿਸ਼ਕਰਸ਼ਕਾਂ, ਸਫ਼ਾਈ ਸਬੰਧੀ ਦਵਾਈਆਂ, ਪਲਾਸਟੀਸਾਈਜ਼ਰਾਂ, ਚਿਕਨਾਈਆਂ, ਚਿਪਕਾਉਣ ਵਾਲੇ ਪਦਾਰਥਾਂ, ਸ਼ਿੰਗਾਰ ਸਾਮਗਰੀ, ਵਿਸਫ਼ੋਟਕ ਅਤੇ ਕਿਰਮਨਾਸ਼ਕ ਦਵਾਈਆਂ ਆਦਿ ਤਿਆਰ ਕਰਨ ਵਿਚ ਵਰਤੇ ਜਾਂਦੇ ਹਨ।

ਹ. ਪੁ.- ਐਨ. ਬ੍ਰਿ. 8:792; ਮੈਕ. ਐਨ. ਸ. ਟ. 5:99

**ਈਦ** : ਮੁਸਲਮਾਨੀ ਵਿਸ਼ਵਾਸ ਅਨੁਸਾਰ ਰੱਬ ਨੇ ਆਪਣੇ ਬੰਦਿਆਂ ਨੂੰ ਵਧੇਰੇ ਖ਼ੁਸ਼ੀਆਂ ਮਨਾਉਣ ਲਈ ਇਕ ਸਾਲ ਵਿਚੋਂ ਦੋ ਦਿਨ ਬਖ਼ਸ਼ੇ ਹਨ ਜਿਨ੍ਹਾਂ ਵਿਚੋਂ ਇਕ ਤਾਂ 'ਈਦ- ਉਲ-ਫ਼ਿਤਰ' ਹੈ ਅਤੇ ਦੂਜੇ ਨੂੰ 'ਈਦ-ਉਲ-ਜ਼ੁਹਾ' ਕਹਿੰਦੇ ਹਨ।

'ਈਦ-ਉਲ-ਫ਼ਿਤਰ' ਰਮਜ਼ਾਨ ਦੇ ਮਹੀਨੇ ਦੇ ਰੋਜ਼ੇ ਪੂਰੇ ਹੋਣ ਤੇ ਸ਼ੱਵਾਲ ਦੀ ਪਹਿਲੀ ਤਾਰੀਖ਼ ਨੂੰ ਮਨਾਈ ਜਾਂਦੀ ਹੈ। ਇਸ ਈਦ ਵਿਚ ਮੁਸਲਮਾਨ ਸਵੇਰ ਨੂੰ ਨਹਾ ਧੋ ਕੇ , ਵਧੀਆ, ਸਾਫ਼ ਅਤੇ ਭੜਕੀਲੇ ਕੱਪੜੇ ਪਾਉਂਦੇ ਹਨ। ਸੂਰਜ ਚੜ੍ਹਣ ਤੇ ਸ਼ਹਿਰੋਂ ਬਾਹਰ ਈਦਗਾਹ ਵਿਚ ਜਾ ਕੇ ਸ਼ੁਕਰਾਨੇ ਦਾ ਸਿਜਦਾ ਅਦਾ ਕਰਦੇ ਹਨ, ਅਰਥਾਤ ਦੋ-ਵਕਤੀ ਨਮਾਜ਼ ਪੜ੍ਹਦੇ ਹਨ। ਇਸ ਈਦ ਵਾਲੇ ਦਿਨ ਘਰ ਘਰ ਵਧੀਆ ਖਾਣੇ ਤਿਆਰ ਕੀਤੇ ਜਾਂਦੇ ਹਨ। ਆਮ ਤੌਰ ਤੇ 'ਸ਼ੀਰ' ਦਾ ਰਿਵਾਜ ਹੈ। 'ਸ਼ੀਰ' ਸ਼ਬਦ ਦਾ ਅਰਥ ਉਂਜ ਤਾਂ ਦੁੱਧ ਹੈ ਪਰ ਇਹ 'ਸ਼ੀਰ' ਦੁੱਧ ਵਿਚ ਬਾਰੀਕ ਸੇਵੀਆਂ ਅਤੇ ਸਮੱਰਥਾ ਅਨੁਸਾਰ ਵੱਖ-ਵੱਖ ਕਿਸਮ ਦੇ ਮੇਵੇ ਆਦਿ ਪਾ ਕੇ ਬਣਾਇਆ ਜਾਂਦਾ ਹੈ। ਈਦ ਦੀ ਨਮਾਜ਼ ਪਿੱਛੋਂ ਨਮਾਜ਼ੀ ਇਕ ਦੂਜੇ ਨੂੰ ਜੱਫੀ ਪਾ ਕੇ ਮਿਲਦੇ ਹਨ ਅਤੇ ਮੁਬਾਰਕਬਾਦ ਦਿੰਦੇ ਹਨ। ਈਦ ਤੋਂ ਪਹਿਲਾਂ ਦੋ ਦਿਨਾਂ ਦਾ ਫ਼ਿਤਰਾ (ਖ਼ੁਰਾਕ) ਗ਼ਰੀਬਾਂ ਅਤੇ ਮੁਥਾਜਾਂ ਨੂੰ ਵੰਡਿਆ ਜਾਂਦਾ ਹੈ ਜਿਸ ਦੀ ਇਕ ਖ਼ਾਸ ਮਿਕਦਾਰ ਸ਼ਰ੍ਹਾ ਅਨੁਸਾਰ ਮੁਕੱਰਰ ਕੀਤੀ ਹੋਈ ਹੈ। ਇਹ ਫ਼ਿਤਰਾ ਹਰ ਬਾਲਗ਼ ਜਾਂ ਨਾਬਾਲਗ਼ ਲਈ ਦੇਣਾ ਜ਼ਰੂਰੀ ਹੈ। ਕੁਝ ਘਰਾਂ ਵਿਚ 'ਸ਼ੀਰ' ਤੋਂ ਛੁੱਟ ਵੰਨ ਸੁਵੰਨੇ ਹਲਵੇ ਵੀ ਬਣਾਏ ਜਾਂਦੇ ਹਨ ਅਤੇ ਸਾਰੀ ਬਰਾਦਰੀ ਵਿਚ ਤੋਹਫਿਆਂ ਦਾ ਦਿਨ ਭਰ ਲੈਣ ਦੇਣ ਹੁੰਦਾ ਰਹਿੰਦਾ ਹੈ।

ਦੂਜੀ ਈਦ-ਉਲ-ਜ਼ੁਹਾ ਹੈ। ਇਹ ਈਦ ਪਹਿਲੀ ਈਦ ਤੋਂ ਦੋ ਮਹੀਨੇ ਨੌਂ ਦਿਨ ਪਿੱਛੋਂ ਹਿਜਰੀ ਮਹੀਨੇ ਜ਼ਿਲੱਹਜ ਦੀ ਦਸਵੀਂ ਤਾਰੀਖ਼ ਨੂੰ ਮਨਾਈ ਜਾਂਦੀ ਹੈ। ਇਸ ਈਦ ਵਿਚ ਰੱਬ ਦੀ ਮਿਹਰ ਪ੍ਰਾਪਤ ਕਰਨ ਲਈ ਜਿਉਂਦੇ ਜਾਨਵਰ ਦੀ ਕੁਰਬਾਨੀ ਦਿੱਤੀ ਜਾ ਸਕਦੀ ਹੈ। ਹਜ਼ਰਤ ਇਬਰਾਹੀਮ ਨੇ ਖ਼ੁਦਾ ਦੇ ਹੁਕਮ ਦੀ ਪਾਲਣਾ ਵਿਚ ਆਪਣੇ ਪਿਆਰੇ ਪੁੱਤਰ ਦੀ ਕੁਰਬਾਨੀ ਪੇਸ਼ ਕੀਤੀ ਸੀ। ਇਸੇ ਕੁਰਬਾਨੀ ਦੀ ਯਾਦ ਵਿਚ ਖ਼ੁਦਾ ਨੇ ਹਰ ਮੁਸਲਮਾਨ ਉੱਤੇ ਇਸ ਰੋਜ਼ ਕੁਰਬਾਨੀ ਦੇਣ ਦਾ ਫ਼ਰਜ਼ ਬਣਾ ਦਿੱਤਾ ਹੈ। ਇਸ ਈਦ ਉੱਤੇ ਇਸ ਫ਼ਰਜ਼ ਨੂੰ ਹਰ ਮੁਸਲਮਾਨ ਆਪਣੀ ਸਮੱਰਥਾ ਅਨੁਸਾਰ ਹੀ ਨਿਭਾਉਂਦਾ ਹੈ। ਨਮਾਜ਼ ਵਾਂਗ ਇਸਤਰੀਆਂ ਵੱਲੋਂ ਇਹ ਫ਼ਰਜ਼ ਨਿਭਾਉਣ ਦੀ ਵੀ ਮਨਾਹੀ ਹੈ

ਇਸ ਈਦ ਤੇ ਵੀ ਅੱਠ ਨੌਂ ਵਜੇ ਸ਼ਹਿਰ ਤੋਂ ਬਾਹਰ ਈਦਗਾਹ ਵਿਚ ਇਬਾਦਤ ਕੀਤੀ ਜਾਂਦੀ ਹੈ। ਈਦ-ਉਲ-ਫ਼ਿਤਰ ਤੇ ਮੁਸਲਮਾਨ ਮਿੱਠੀ ਚੀਜ਼ ਖਾ ਕੇ ਨਮਾਜ਼ ਅਦਾ ਕਰਨ ਜਾਂਦੇ ਹਨ ਅਤੇ ਈਦ-ਉਲ-ਜ਼ੁਹਾ ਵਿਚ ਨਮਾਜ਼ ਤੋਂ ਪਹਿਲਾਂ ਕੁਝ ਖਾਣ ਦੀ ਮਨਾਹੀ ਹੈ। ਈਦ-ਉਲ-ਜ਼ੁਹਾ ਦੀ ਨਮਾਜ਼ ਤੋਂ ਪਹਿਲਾਂ ਹਜਾਮਤ ਕਰਾਉਣ ਅਤੇ ਨਹੁੰ ਕਟਵਾਉਣ ਦੀ ਵੀ ਮਨਾਹੀ ਹੈ।

ਈਦ-ਉਲ-ਫ਼ਿਤਰ ਵਿਚ ਜਿਵੇਂ ਮਠਿਆਈ ਅਤੇ 'ਸ਼ੀਰ ਵੰਡਿਆ ਜਾਂਦਾ ਹੈ, ਉਸੇ ਤਰ੍ਹਾਂ ਈਦ-ਉਲ-ਜ਼ੁਹਾ ਤੇ ਕੁਰਬਾਨੀ ਦਾ ਗੋਸ਼ਤ ਵੰਡਿਆ ਜਾਂਦਾ ਹੈ। ਇਸ ਗੋਸ਼ਤ ਦੇ ਤਿੰਨ ਹਿੱਸੇ ਕੀਤੇ ਜਾਂਦੇ ਹਨ। ਇਕ ਹਿੱਸਾ ਖ਼ੁਦਾ ਦੇ ਨਾਂ ਤੇ ਫ਼ਕੀਰਾਂ ਨੂੰ ਦੇਣਾ ਜ਼ਰੂਰੀ ਹੁੰਦਾ ਹੈ

ਦੂਜਾ ਹਿੱਸਾ ਮਿੱਤਰਾਂ ਅਤੇ ਰਿਸ਼ਤੇਦਾਰਾਂ ਵਿਚ ਵੰਡਿਆ ਜਾਂਦਾ ਹੈ ਅਤੇ ਤੀਜਾ ਹਿੱਸਾ ਆਪ ਵਰਤ ਲਿਆ ਜਾਂਦਾ ਹੈ ਪਰ ਆਪਣਾ ਹਿੱਸਾ ਵੀ ਵੰਡ ਦੇਣ ਦੀ ਕੋਈ ਮਨਾਹੀ ਨਹੀਂ। ਇਸ ਈਦ ਉੱਤੇ ਹਰ ਤਰ੍ਹਾਂ ਦੇ ਮਾਲ ਦਾ ਢਾਈ ਫ਼ੀ ਸਦੀ ਜ਼ਕਾਤ ਵਜੋਂ ਕੱਢ ਕੇ ਖ਼ੁਦਾ ਦੇ ਰਾਹ ਦੇਣਾ ਜ਼ਰੂਰੀ ਹੈ। ਇਨ੍ਹਾਂ ਦੋ ਸ਼ਰੀਅਤੀ ਹੁਕਮਾਂ ਨੂੰ ਸੁੰਨੀ ਮੁਸਲਮਾਨ ਮੰਨਦੇ ਹਨ।

ਸ਼ੀਆ ਮੁਸਲਮਾਨਾਂ ਦੀ ਈਦ ਉਨ੍ਹਾਂ ਦੇ ਵਿਸ਼ਵਾਸ ਅਤੇ ਧਰਮ ਵਾਂਗ ਸੁੰਨੀਆਂ ਤੋਂ ਬਿਲਕੁਲ ਵੱਖ ਹੈ। ਭਾਵੇਂ ਸ਼ੀਆ ਮੁਸਲਮਾਨ ਇਨ੍ਹਾਂ ਦੋਹਾਂ ਈਦਾਂ ਵਿਚ ਵੀ ਸ਼ਾਮਲ ਹੁੰਦੇ ਹਨ ਅਤੇ ਕੁਝ ਖੁੱਲ੍ਹ-ਦਿਲੇ ਸ਼ੀਆ ਨਮਾਜ਼ ਵੀ ਪੜ੍ਹਦੇ ਹਨ ਪਰ ਇਨ੍ਹਾਂ ਦੀਆਂ ਤਿੰਨੇ ਈਦਾਂ ਬਿਲਕੁਲ ਵੱਖ ਹਨ। ਇਨ੍ਹਾਂ ਵਿਚੋਂ ਪਹਿਲੀ ਈਦ-ਇ-ਗ਼ਦੀਰ, ਦੂਜੀ ਈਦ-ਇ-ਨੌਰੋਜ਼ ਅਤੇ ਤੀਜੀ ਈਦ-ਇ-ਬਾਬਾ-ਸ਼ੁਜਾਹ ਹੈ।

ਈਦ-ਇ ਗ਼ਦੀਰ ਹੱਜ ਦੀ ਵਾਪਸੀ ਤੇ ਹਜ਼ਰਤ ਅਲੀ ਨੂੰ ਖ਼ਲੀਫਾ ਬਣਾਉਣ ਦੀ ਖੁਸ਼ੀ ਵਿਚ ਮਨਾਈ ਜਾਂਦੀ ਹੈ।

ਈਦ-ਇ ਨੌਰੋਜ਼ ਮਨਾਉਣ ਦਾ ਖ਼ਾਸ ਕਾਰਨ ਸ਼ੀਆ ਲੋਕ ਇਹ ਦਸਦੇ ਹਨ ਕਿ ਇਨ੍ਹਾਂ ਦਿਨਾਂ ਵਿਚ ਅਰਥਾਤ ਮੌਸਮ ਬਹਾਰ ਦੀਆਂ ਮੁੱਢਲੀਆਂ ਤਾਰੀਖਾਂ ਵਿਚ ਹਜ਼ਰਤ ਅਲੀ ਨੇ ਖ਼ਿਲਾਫਤ ਦੇ ਤਖ਼ਤ ਉੱਤੇ ਬੈਠ ਕੇ ਦਰਬਾਰ ਲਾਇਆ ਸੀ। ਇਸ ਈਦ ਵਿਚ ਸਾਰੇ ਸ਼ੀਆ ਮੁਸਲਮਾਨ ਇਕ ਥਾਂ ਇਕੱਠੇ ਹੋ ਕੇ ਆਪਣੇ ਤਰੀਕੇ ਅਨੁਸਾਰ ਨਮਾਜ਼ ਅਦਾ ਕਰਦੇ ਹਨ, ਸਾਫ਼ ਸੁਥਰੇ ਕਪੜੇ ਪਹਿਨਦੇ ਹਨ ਅਤੇ ਬਹੁਤ ਖ਼ੁਸ਼ੀਆਂ ਮਨਾਉਂਦੇ ਹਨ।

ਈਦ-ਇ-ਬਾਬਾ ਸ਼ੁਜਾਹ ਹਜ਼ਰਤ ਉਮਰ ਦੀ ਸ਼ਹਾਦਤ ਦੀ ਖੁਸ਼ੀ ਵਿਚ ਮਨਾਈ ਜਾਂਦੀ ਹੈ ਕਿਉਂਕਿ ਹਜ਼ਰਤ ਉਮਰ ਇਕ ਕਾਫ਼ਰ ਦੇ ਹੱਥੋਂ ਸ਼ਹੀਦ ਹੋਏ ਸਨ, ਇਸ ਲਈ ਸ਼ੀਆ ਮੁਸਲਮਾਨਾਂ ਨੇ ਇਸ ਈਦ ਦਾ ਨਾਂ ਵੀ ਈਦ-ਇ-ਬਾਬਾ ਸ਼ੁਜਾਹ ਰਖਿਆ ਹੈ। ਇਸ ਈਦ ਤੇ ਨਮਾਜ਼ ਅਦਾ ਨਹੀਂ ਕੀਤੀ ਜਾਂਦੀ, ਕੇਵਲ ਮਠਿਆਈਆਂ ਹੀ ਵੰਡੀਆਂ ਜਾਂਦੀਆਂ ਹਨ, ਰੌਸ਼ਨੀ ਕੀਤੀ ਜਾਂਦੀ ਹੈ ਅਤੇ ਆਪਸ ਵਿਚ ਮੁਬਾਰਕਾਂ ਲਈਆਂ ਦਿੱਤੀਆਂ ਜਾਂਦੀਆਂ ਹਨ।

ਮੁਸਲਮਾਨਾਂ ਦੇ ਇਕ ਹੋਰ ਫ਼ਿਰਕੇ ਵਿਚ ਇਕ ਹੋਰ ਈਦ ਹਜ਼ਰਤ ਮੁਹੰਮਦ ਦੇ ਜਨਮ ਦਿਨ ਦੀ ਖ਼ੁਸ਼ੀ ਵਿਚ ਮਨਾਈ ਜਾਂਦੀ ਹੈ । ਇਸ ਦਾ ਨਾਂ ਈਦ-ਇ-ਮੀਲਾਦੁੱਨਬੀ ਹੈ। ਰਜਬ ਦੇ ਮਹੀਨੇ ਦੀ ਬਾਰ੍ਹਾਂ ਤਾਰੀਖ਼ ਨੂੰ ਬੜੀ ਧੂਮ ਨਾਲ ਜਲੂਸ ਕੱਢੇ ਜਾਂਦੇ ਹਨ, ਲੰਗਰ ਚਲਾਏ ਜਾਂਦੇ ਹਨ ਤੇ ਵੰਨ-ਸੁਵੰਨੇ ਖਾਣੇ ਤਿਆਰ ਕਰ ਕੇ ਗ਼ਰੀਬ ਗ਼ੁਰਬੇ ਨੂੰ ਵੰਡੇ ਜਾਂਦੇ ਹਨ। ਮੀਲਾਦ ਦਾ ਸਿਲਸਿਲਾ ਸਾਰਾ ਮਹੀਨਾ ਰਹਿੰਦਾ ਹੈ ਪਰ ਜਲੂਸ ਅਤੇ ਖ਼ੈਰਾਤ ਦੀ ਰਸਮ ਸਿਰਫ਼ ਇਕ ਦਿਨ ਹੀ ਅਦਾ ਕੀਤੀ ਜਾਂਦੀ ਹੈ। ਸ਼ਰ੍ਹਾ ਦੇ ਆਲਮ ਇਸ ਰਸਮ ਨੂੰ ਸ਼ਰ੍ਹਾ ਦੇ ਉਲਟ ਸਮਝਦੇ ਹਨ। ਇਸ ਲਈ ਉਹ ਇਨ੍ਹਾਂ ਜਲੂਸਾਂ ਵਿਚ ਸ਼ਾਮਲ ਨਹੀਂ ਹੁੰਦੇ। ਭਾਰਤ ਵਿਚ ਇਹ ਈਦ ਆਮ ਮਨਾਈ ਜਾਂਦੀ ਹੈ। ਇਸ ਮਹੀਨੇ ਦੀ ਨੌਵੀਂ ਤਾਰੀਖ਼ ਨੂੰ ਹੱਜ ਕੀਤਾ ਜਾਂਦਾ ਹੈ। ਅਰਬ ਵਿਚ ਊਠਾਂ ਅਤੇ ਦੁੰਬਿਆਂ ਦੀ ਕੁਰਬਾਨੀ ਦਿੱਤੀ ਜਾਂਦੀ ਹੈ। ਪਹਿਲੀ ਤਾਰੀਖ਼ ਤੋਂ ਰੋਜ਼ੇ ਵੀ ਰੱਖੇ ਜਾਂਦੇ ਹਨ।

—ਮਕਬੂਲਰਹਿਮਾਨ

**ਈਦਰ** : ਰਿਆਸਤ—ਬੰਬਈ ਰਾਜ ਦੀ ਮਾਹੀ ਕਾਂਥ ਏਜੰਸੀ ਵਿਚਕਾਰ ਵਾਕਿਆ ਇਕ ਰਾਜਪੂਤ ਰਿਆਸਤ ਸੀ। ਇਸ ਦਾ ਖੇਤਰਫਲ 4,272 ਵ. ਕਿ. ਮੀ. ਸੀ। ਇਸ ਦੀ ਹੱਦ ਉੱਤਰ ਵਿਚ ਸਿਰੋਹੀ ਅਤੇ ਉਦੇਪੁਰ, ਪੂਰਬ ਵਿਚ ਡੂੰਗਰਪੁਰ, ਦੱਖਣ ਅਤੇ ਪੱਛਮ ਵਿਚ ਬੰਬਈ ਅਤੇ ਬੜੌਦਾ ਰਿਆਸਤਾਂ ਨਾਲ ਲਗਦੀ ਸੀ। ਇਸ ਰਿਆਸਤ ਵਿਚ ਸਾਬਰਮਤੀ, ਹਾਥਮਤੀ, ਮੇਸ਼ਵਾ, ਮਾਜਮ, ਵਾਤਰਕ ਆਦਿ ਦਰਿਆ ਵਗਦੇ ਸਨ।

ਇਸ ਰਿਆਸਤ ਦਾ ਇਤਿਹਾਸ ਅੱਠਵੀਂ ਸਦੀ ਤੋਂ ਮਿਲਦਾ ਹੈ। ਇਥੇ ਵੱਸਣ ਵਾਲਿਆਂ ਵਿਚੋਂ ਬਹੁਤੇ ਕੋਲੀ ਸਨ। ਸੰਨ 1899 ਅਤੇ 1900 ਵਿਚ ਭਿਆਨਕ ਕਾਲ ਵੇਲੇ ਰਿਆਸ਼ਤ ਦਾ ਬਹੁਤ ਨੁਕਸਾਨ ਹੋਇਆ। ਇਹ ਰਿਆਸਤ ਪਹਿਲਾਂ 26 ਜੂਨ, 1947 ਨੂੰ ਰਾਜਸਥਾਨ ਵਿਚ ਸ਼ਾਮਲ ਸੀ ਫਿਰ ਬੰਬਈ ਵਿਚ ਰਲਾ ਦਿੱਤੀ ਗਈ ਸੀ ਪਰ ਅੱਜ-ਕੱਲ੍ਹ ਗੁਜਰਾਤ ਰਾਜ ਦੇ ਸਾਬਰ ਜ਼ਿਲ੍ਹੇ ਵਿਚ ਈਦਰ ਨਾਂ ਦਾ ਇਕ ਤਅਲੁੱਕਾ ਹੀ ਰਹਿ ਗਿਆ ਹੈ ਜਿਸ ਦਾ ਖੇਤਰਫਲ 1,080 ਵ. ਕਿ. ਮੀ. ਹੈ।

ਹ. ਪੁ.-ਇੰਪ. ਗ. ਇੰਡ. 13 : 325

**ਈਦਰ** : ਸ਼ਹਿਰ—ਭਾਰਤ ਦੇ ਗੁਜਰਾਤ ਰਾਜ ਦੇ ਸਾਬਰ ਕਾਂਥ ਜ਼ਿਲ੍ਹੇ ਵਿਚ ਇਕ ਸ਼ਹਿਰ ਹੈ ਜੋ ਅਹਿਮਦਾਬਾਦ ਸ਼ਹਿਰ ਤੋਂ 120 ਕਿ. ਮੀ. ਉੱਤਰ-ਪੂਰਬ ਵਿਚ ਵਾਕਿਆ ਹੈ। ਇਹ ਸ਼ਹਿਰ ਇਲਦੁਰਗ ਦੇ ਨਾਂ ਨਾਲ ਵੀ ਮਸ਼ਹੂਰ ਹੈ। ਪਹਿਲਾਂ ਇਹ ਈਦਰ ਰਿਆਸਤ ਦੀ ਰਾਜਧਾਨੀ ਸੀ। ਸ਼ਹਿਰ ਦੇ ਚਾਰ ਚੁਫੇਰੇ ਪੱਕੀ ਫਸੀਲ ਹੈ ਅਤੇ ਅੰਦਰ ਜਾਣ ਲਈ ਪੱਥਰ ਦਾ ਇਕ ਦਰਵਾਜ਼ਾ ਬਣਿਆ ਹੋਇਆ ਹੈ। ਆਸ ਪਾਸ ਚਟਾਨਾਂ ਵਿਚ ਬਣੇ ਹੋਏ ਗੁਫਾ-ਮੰਦਰ ਹਨ ਜੋ ਘੱਟ ਤੋਂ ਘੱਟ 400 ਸਾਲ ਪੁਰਾਣੇ ਦੱਸੇ ਜਾਂਦੇ ਹਨ। ਸ਼ਹਿਰ ਵਿਚ ਸ਼ਾਹੀ ਮਹਿਲ ਤੋਂ ਇਲਾਵਾ ਕਈ ਹੋਰ ਸੋਹਣੀਆਂ ਇਮਾਰਤਾਂ ਹਨ।

23° 45′ ਉ. ਵਿਥ.; 73° 00′ ਪੂ. ਲੰਬ.

ਹ. ਪੁ.-ਇੰਪ. ਗ. ਇੰਡ. 13:32

**ਈਦਲ** : ਸਭ ਤੋਂ ਵੱਡੇ, ਅਮੀਰ ਅਤੇ ਸਲੀਕਾ-ਪਸੰਦ ਹਤੀਖੇਲ ਕਬੀਲੇ ਦੀਆਂ ਦੋ ਉਪ-ਸ਼ਾਖਾਵਾਂ ਵਿਚੋਂ ਇਕ ਹੈ। 'ਹਤੀਖੇਲ' ਕਬੀਲਾ ਬਨੂੰ ਵਿਚ ਵਸਦੇ ਅਹਿਮਦਜ਼ਈ ਵਜ਼ੀਰ ਪਠਾਣਾਂ ਦੀ ਸ਼ਾਖਾ ਹੈ। 'ਈਦਲ' ਉਪ-ਸ਼ਾਖਾ ਨੂੰ 'ਈਦਲਖੇਲ' ਵੀ ਕਿਹਾ ਜਾਂਦਾ ਹੈ। ਈਦਲ ਖੇਲ ਅਗੋਂ ਚਾਰ ਉਪ-ਪਰਿਵਾਰਾਂ ਜਾਂ ਕੁਨਬਿਆਂ ਵਿਚ ਵੰਡਿਆ ਹੋਇਆ ਹੈ। ਇਹ ਬਾਈ, ਬੱਕਰ, ਈਸਾ ਅਤੇ ਕੈਮਲ ਦੂਜੇ ਹਨ। ਹੁਣ ਇਹ ਕਬੀਲਾ ਮੈਦਾਨੀ ਇਲਾਕੇ ਵਿਚ ਰਹਿਣ ਲੱਗ ਪਿਆ ਹੈ।

ਹ. ਪੁ.-ਗ. ਟ੍ਰਾ. ਕਾ. 2:335; 3:329

**ਈਨਗੈਮਾਨ, ਬਰਨਹਾਡ ਸੈਵੇਰਿਨ** : ਡੈਨਮਾਰਕ ਦੇ ਇਸ ਇਤਿਹਾਸਕ ਨਾਵਲਕਾਰ ਅਤੇ ਕਵੀ ਦਾ ਜਨਮ 28 ਮਈ, 1789 ਨੂੰ ਟਾਰਕਿਲ ਸਟੱਪ ਵਿਖੇ ਹੋਇਆ।



ਬਰਨਹਾਡ ਸੈਵੇਰਿਨ ਈਨਗੈਮਾਨ

ਇਸ ਨੇ ਕੋਪਨਹੈਗੇਨ ਦੀ ਯੂਨੀਵਰਸਿਟੀ ਵਿਚੋਂ ਸਿੱਖਿਆ ਪ੍ਰਾਪਤ ਕੀਤੀ। ਸੰਨ 1822 ਵਿਚ ਇਹ ਸੋਰੋ ਅਕੈਡਮੀ ਵਿਚ ਅਧਿਆਪਕ ਅਤੇ ਫਿਰ 1846 ਈ. ਤੋਂ ਡਾਇਰੈਕਟਰ ਬਣਿਆ।

ਇਸ ਦੇ ਨਾਟਕਾਂ ਅਤੇ ਕਵਿਤਾ ਉਤੇ ਜਰਮਨ ਰੋਮਾਂਸਵਾਦ ਦਾ ਪ੍ਰਭਾਵ ਸੀ। ਡੈਨਮਾਰਕ ਦੇ ਮੱਧਯੁੱਗ ਉੱਤੇ ਰੌਸ਼ਨੀ ਪਾਉਂਦੀਆਂ ਇਸ ਦੀਆਂ ਪੁਸਤਕਾਂ ਕਈ ਪੁਸ਼ਤਾਂ ਤਕ ਪ੍ਰਸਿੱਧ ਰਹੀਆਂ। ਇਸ ਦੀਆਂ ਕਿਰਤਾਂ ਡੈਨਮਾਰਕ ਵਿਚ ਬਹੁਤ ਪਸੰਦ ਕੀਤੀਆਂ ਜਾਂਦੀਆਂ ਹਨ। ਸੋਰੋ ਅਕੈਡਮੀ ਵਿਚ ਸੇਵਾ ਦੌਰਾਨ ਇਸ ਨੇ ਛੇ ਇਤਿਹਾਸਕ ਨਾਵਲਾਂ ਦੀ ਇਕ ਲੜੀ ਤਿਆਰ ਕੀਤੀ ਜਿਨ੍ਹਾਂ ਵਿਚ ਪਹਿਲਾ ਅਤੇ ਅੰਤਿਮ ਨਾਵਲ ਕਵਿਤਾ ਰੂਪ ਵਿਚ ਹਨ ਅਤੇ ਬਾਕੀ ਦੇ ਚਾਰ ਵਾਰਤਕ ਰੂਪ ਵਿਚ ਹਨ।

24 ਫ਼ਰਵਰੀ, 1862 ਨੂੰ ਸੋਰੋ ਵਿਖੇ ਇਸ ਦੀ ਮੌਤ ਹੋ ਗਈ।

ਹ.ਪੁ.—ਐਨ. ਬ੍ਰਿ.ਮਾ. 5:354

**ਈਨਾਊ ਐਨਰੀਓ** : ਇਸ ਜਪਾਨੀ ਦਾਰਸ਼ਨਿਕ ਅਤੇ ਸਿੱਖਿਅਕ ਦਾ ਜਨਮ ਐਚੀਗੋ ਵਿਖੇ ਹੋਇਆ। ਇਸ ਨੇ ਬੁੱਧ ਮੱਤ ਦੇ ਅਸੂਲਾਂ ਦੀ ਇਸ ਤਰ੍ਹਾਂ ਵਿਆਖਿਆ ਕਰਨ ਦੀ ਕੋਸ਼ਿਸ਼ ਕੀਤੀ ਕਿ ਉਹ ਪੱਛਮੀ ਦਰਸ਼ਨ ਤੇ ਪੂਰੇ ਉਤਰਣ। ਸੰਨ 1885 ਵਿਚ ਇਸ ਨੇ ਟੋਕੀਓ ਇੰਪੀਰੀਅਲ ਯੂਨੀਵਰਸਿਟੀ ਤੋਂ ਫ਼ਲਸਫ਼ੇ ਦੀ ਡਿਗਰੀ ਪ੍ਰਾਪਤ ਕੀਤੀ। ਇਸ ਨੇ ਇਸ ਗੱਲ ਦੀ ਖ਼ੂਬ ਨਿਖੇਧੀ ਕੀਤੀ ਕਿ ਜਪਾਨ ਉੱਤੇ ਪੱਛਮੀ ਸੱਭਿਅਤਾ ਦਾ ਪ੍ਰਭਾਵ ਪੈ ਰਿਹਾ ਸੀ ਅਤੇ ਕਿੰਨੇ ਹੀ ਸਰਕਾਰੀ ਲੀਡਰ ਈਸਾ ਮੱਤ ਧਾਰਨ ਕਰੀ ਜਾਂਦੇ ਸਨ। ਇਸ ਲਈ ਬੁੱਧ ਧਰਮ ਦੀ ਸਿੱਖਿਆ ਦੇ ਵਿਕਾਸ ਲਈ 1887 ਈ. ਵਿਚ ਇਸ ਨੇ ਫ਼ਿਲਾਸਫ਼ੀਕਲ ਇਨਸਟੀਚਿਊਟ ਦੀ ਸਥਾਪਨਾ ਕੀਤੀ। ਇਸ ਦੇ ਇਸ ਵਿਚਾਰ ਦੀ ਕਿ ਬੁੱਧ ਧਰਮ ਏਸ਼ੀਆਈ ਫ਼ਲਸਫ਼ੇ ਦੀ ਪ੍ਰਤਿਨਿਧਤਾ ਕਰਦਾ ਹੈ, ਬਹੁਤ ਸਾਰੇ ਲੋਕਾਂ ਨੇ ਪ੍ਰੋੜ੍ਹਤਾ ਕੀਤੀ। ਉਨ੍ਹਾਂ ਦੀ ਸਹਾਇਤਾ ਨਾਲ ਇਸ ਨੇ ਇਕ ਰਾਸ਼ਟਰਵਾਦੀ ਰਸਾਲਾ 'ਨਿਹਾੱਨਜੀਨ' ਕਢਿਆ ਅਤੇ ਸਾਰੇ ਜਾਪਾਨ ਅਤੇ ਯੂਰਪ ਵਿਚ ਕਿੰਨੇ ਹੀ ਲੈਕਚਰ ਦਿੱਤੇ।

ਜਪਾਨੀ ਮਿਥਿਹਾਸ ਦੀਆਂ ਲੋਕ-ਕਥਾਵਾਂ ਵਿਚ ਪ੍ਰਚਲਿੱਤ ਵਹਿਮਾਂ ਭਰਮਾਂ ਨੂੰ ਦੂਰ ਕਰਨ ਲਈ ਆਪਣੇ ਪਿਛਲੇਰੇ ਜੀਵਨ ਵਿਚ ਈਨਾਊ ਨੇ ਇਕ ਵਿਦਿਅਕ ਮੁਹਿੰਮ ਚਲਾਈ। ਸੰਨ 1919 ਵਿਚ ਮੰਚੂਰੀਆ ਦਾ ਦੌਰਾ ਕਰਦੇ ਹੋਏ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 5:365

**ਈਨਾਊ ਟੈਟਸੁਜੀਰੋ** : ਜਪਾਨ ਦੇ ਇਸ ਫ਼ਿਲਾਸਫ਼ਰ ਦਾ ਜਨਮ 1855 ਈ. ਵਿਚ ਫੁਕਓਕਾ ਪ੍ਰੀਫ਼ੈਕਚਰ ਵਿਚ ਇਕ ਡਾਕਟਰ ਦੇ ਘਰ ਹੋਇਆ। ਸੰਨ 1880 ਵਿਚ ਇਸ ਨੇ ਟੋਕੀਓ ਇੰਪੀਰੀਅਲ ਯੂਨੀਵਰਸਿਟੀ ਤੋਂ ਗ੍ਰੈਜੂਏਸ਼ਨ ਕੀਤੀ। ਸੰਨ 1882 ਵਿਚ ਯੂਨੀਵਰਸਿਟੀ ਵਿਖੇ ਏਸ਼ੀਆਈ ਫ਼ਲਸਫ਼ੇ ਦੇ ਇਤਿਹਾਸ ਦਾ ਲੈਕਚਰਾਰ ਲੱਗਣ ਤੋਂ ਪਹਿਲਾਂ ਇਸ ਨੇ ਸਿੱਖਿਆ ਮੰਤਰਾਲੇ ਵਿਚ ਨੌਕਰੀ ਕੀਤੀ। ਸੰਨ 1884-90 ਦੌਰਾਨ ਜਰਮਨੀ ਦੀਆਂ ਹਾਈਡਲਬੈਰਕ ਅਤੇ ਲਾਈਪਸਿਕ ਯੂਨੀਵਰਸਿਟੀਆਂ ਤੋਂ ਸਿੱਖਿਆ ਪ੍ਰਾਪਤ ਕਰਕੇ ਪਰਤਣ ਮਗਰੋਂ ਇਹ ਫ਼ਿਲਾਸਫ਼ੀ ਦਾ ਪ੍ਰੋਫ਼ੈਸਰ ਨਿਯੁਕਤ ਹੋਇਆ। ਇਸ ਨੇ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਈਸਾਈ ਮੱਤ ਜਪਾਨੀ ਸਭਿਆਚਾਰ ਦੇ ਅਨੁਕੂਲ ਨਹੀਂ ਅਤੇ ਇਸ ਨੇ ਜਪਾਨੀ ਰਵਾਇਤਾਂ ਕਾਇਮ ਰੱਖਣ ਉੱਤੇ ਬਹੁਤ ਜ਼ੋਰ ਦਿੱਤਾ। ਸੰਨ 1897-1904 ਦੌਰਾਨ ਇਹ ਫ਼ੈਕਲਟੀ ਆਫ਼ ਲਿਟਰੇਚਰ ਦਾ ਡੀਨ ਰਿਹਾ। ਪੱਛਮੀ ਦਾਰਸ਼ਨਿਕ ਢੰਗਾਂ ਦੀ ਸਹਾਇਤਾ ਨਾਲ ਇਸ ਨੇ ਏਸ਼ੀਆਈ ਫ਼ਲਸਫ਼ੇ ਦੇ ਸਿਧਾਂਤ ਦਾ ਇਤਿਹਾਸ ਲਿਖਿਆ ਅਤੇ ਪੱਛਮੀ ਤੇ ਏਸ਼ੀਆਈ ਫ਼ਲਸਫ਼ਿਆਂ ਨੂੰ ਇਕੱਠੇ ਸਮੋਣ ਦਾ ਯਤਨ ਕੀਤਾ। ਸੰਨ 1895 ਵਿਚ ਇਸ ਦੇ ਟੋਕੀਓ ਅਕੈਡਮੀ ਦਾ ਮੈਂਬਰ ਅਤੇ 'ਐਸੋਸੀਏਸ਼ਨ ਆਫ਼ ਫ਼ਿਲਾਸਫ਼ਰਜ਼' ਦਾ ਪ੍ਰੈਜ਼ੀਡੈਂਟ ਬਣਨ ਨਾਲ ਜਪਾਨੀ ਫ਼ਲਸਫ਼ੇ ਅਤੇ ਵਿਚਾਰ ਪ੍ਰਣਾਲੀ ਉੱਤੇ ਬਹੁਤ ਪ੍ਰਭਾਵ ਪਿਆ। ਸੰਨ 1925 ਵਿਚ ਬਾਦਸ਼ਾਹ ਨੇ ਇਸ ਨੂੰ ਹਾਊਸ ਆਫ਼ ਪੀਅਰਜ਼ ਵਿਚ ਨਾਮਜ਼ਦ ਕੀਤਾ ਪਰ ਅਗਲੇ ਸਾਲ ਹੀ ਇਸ ਨੇ ਉਥੋਂ ਅਸਤੀਫ਼ਾ ਦੇ ਦਿੱਤਾ।

ਇਸ ਨੇ ਕਈ ਰਸਾਲਿਆਂ ਦਾ ਸੰਪਾਦਨ ਕੀਤਾ। ਇਸ ਤੋਂ ਇਲਾਵਾ ਇਸ ਨੇ ਕਈ ਪੁਸਤਕਾਂ ਵੀ ਪ੍ਰਕਾਸ਼ਤ ਕਰਵਾਈਆਂ।

ਸੰਨ 1944 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.-ਐਨ. ਬ੍ਰਿ. ਮਾ. 5:365

**ਈਨਿਡ** : ਇਹ ਸੰਯੁਕਤ ਰਾਜ ਅਮਰੀਕਾ ਦੇ ਓਕਲਹੋਮਾ ਰਾਜ ਦਾ ਚੌਥਾ ਵੱਡਾ ਸ਼ਹਿਰ ਅਤੇ ਗਾਰਫੀਲਡ ਕਾਉਂਟੀ ਦਾ ਸਦਰ ਮੁਕਾਮ ਹੈ ਜਿਹੜਾ ਸਮੁੰਦਰੀ ਕੰਢੇ ਤੋਂ 387 ਮੀ. ਦੀ ਉਚਾਈ ਤੇ ਵਾਚਿਟਾ ਸ਼ਹਿਰ ਦੇ ਦੱਖਣ-ਪੱਛਮ ਵਿਚ 122 ਕਿ.ਮੀ. ਦੂਰ ਵਾਕਿਆ ਹੈ। ਰੇਲ ਰਾਹੀਂ ਓਕਲਹੋਮਾ ਇਸ ਤੋਂ ਕੇਵਲ 131 ਕਿ. ਮੀ. ਦੂਰ ਹੈ । ਇਹ ਨਾ ਕੇਵਲ ਇਕ ਵੱਡਾ ਰੇਲਵੇ ਜੰਕਸ਼ਨ ਹੈ ਸਗੋਂ ਕਈ ਸ਼ਾਹਰਾਹਾਂ ਦਾ ਵੀ ਕੇਂਦਰ-ਸਥਾਨ ਹੈ। ਇਥੇ ਮਿਉਂਸਪਲ ਕਮੇਟੀ ਦਾ ਇਕ ਹਵਾਈ ਅੱਡਾ ਵੀ ਹੈ। ਇਥੇ ਕਈ ਗ੍ਰੇਨ ਐਲੀਵੇਟਰ ਹਨ ਜਿਨ੍ਹਾਂ ਵਿਚ ਦੋ ਕਰੋੜ ਬੁਸ਼ਲ ਦਾ ਜ਼ਖੀਰਾ ਰੱਖਿਆ ਜਾ ਸਕਦਾ ਹੈ। ਸਭ ਤੋਂ ਪਹਿਲਾਂ 1907 ਈ. ਵਿਚ ਇਸ ਦੇ ਨੇੜੇ ਕੁਦਰਤੀ ਗੈਸ ਅਤੇ 191 ਈ. ਵਿਚ ਪੈਟ੍ਰੋਲੀਅਮ ਦੀ ਕਾਮਯਾਬ ਖੋਜ ਹੋਈ ਜਿਸ ਨੇ ਇਸ ਸ਼ਹਿਰ ਨੂੰ ਬਹੁਤ ਖੁਸ਼ਹਾਲ ਬਣਾ ਦਿੱਤਾ। ਅੱਜ ਇਹ ਇਕ ਵੱਡਾ ਸੱਨਅਤੀ ਕੇਂਦਰ ਹੈ ਜਿਥੇ ਤੇਲ ਸਾਫ਼ ਕਰਨ ਅਤੇ ਟ੍ਰੈਕਟਰ , ਖੇਤੀਬਾੜੀ ਸਬੰਧੀ ਦੂਜੀਆਂ ਮਸ਼ੀਨਾਂ, ਰੇਲ ਇੰਜਣ ਅਤੇ ਮਾਲ ਗੱਡੀਆਂ ਬਣਾਉਣ ਦੇ ਕਾਰਖ਼ਾਨੇ ਹਨ। ਇਹ ਵਿਦਿਆ ਦਾ ਵੀ ਇਕ ਵੱਡਾ ਕੇਂਦਰ ਹੈ। ਵਿਦਿਅਕ ਸੰਸਥਾਵਾਂ ਵਿਚ ਫਿਲਿਪਸ ਯੂਨੀਵਰਸਿਟੀ ਜੋ 1907 ਈ. ਵਿਚ ਕਾਇਮ ਹੋਈ, ਖ਼ਾਸ ਤੌਰ ਤੇ ਵਰਣਨਯੋਗ ਹੈ। ਈਨਿਡ ਦਾ ਨੀਂਹ-ਪੱਥਰ 1893 ਈ. ਵਿਚ ਰੱਖਿਆ ਗਿਆ ਸੀ ਅਤੇ ਉਸ ਤੋਂ ਅਗਲੇ ਸਾਲ ਇਸ ਨੂੰ ਸ਼ਹਿਰ ਦਾ ਦਰਜਾ ਮਿਲ ਗਿਆ।

ਆਬਾਦੀ-45,1175 (1990)

36° 19′ ਉ. ਵਿਥ.; 97° 48′ ਪੱ.ਲੰਬ.

ਹ. ਪੁ.- ਐਨ. ਬ੍ਰਿ. ਮਾ. 3 : 902

**ਈਨੀਅਸ** : ਇਹ ਟਰਾਏ ਦੇ ਸ਼ਾਹੀ ਘਰਾਣੇ ਦੇ ਆਂਕਿਸਸਿਜ਼ ਅਤੇ ਦੇਵੀ ਐਫਰੋਡਿਟੀ ਦਾ ਪੁੱਤਰ ਸੀ। ਹੋਮਰ ਦੀ ਈਲਿਅਡ ਵਿਚ ਉਸ ਦਾ ਵਰਣਨ ਟਰਾਏ ਦੇ ਬਹਾਦਰਾਂ ਵਿਚ ਆਇਆ ਹੈ। ਲਾਤੀਨੀ ਕਵੀ ਵਰਜਿਲ ਨੇ ਉਸੇ ਉਪਰ ਹੀ ਆਪਣਾ ਮਸ਼ਹੂਰ ਕਾਵਿ ਈਨੀਇਡ ਲਿਖਿਆ। ਕਹਿੰਦੇ ਹਨ ਕਿ ਯੂਨਾਨੀ ਤੇ ਲਾਤੀਨੀ ਰਵਾਇਤ ਅਨੁਸਾਰ ਟਰਾਏ ਦੀ ਤਬਾਹੀ ਪਿੱਛੋਂ ਉਸ ਨੇ ਆਪਣੇ ਪਰਿਵਾਰ ਦੇ ਦੇਵਤਿਆਂ ਅਤੇ ਬੁੱਢੇ ਪਿਤਾ ਨੂੰ ਪਿੱਠ ਉੱਤੇ ਚੁੱਕਿਆ ਅਤੇ ਪੁੱਤਰ ਦਾ ਹੱਥ ਫੜ ਕੇ ਭਾਜੜ ਵਿਚ ਬਾਹਰ ਦਾ ਰਾਹ ਫੜਿਆ। ਉਸ ਦੀ ਪਤਨੀ ਕ੍ਰਿਊਸਾ ਉਸੇ ਹੀ ਭਾਜੜ ਵਿਚ ਗੁਆਚ ਗਈ। ਫਿਰ ਉਹ ਸਮੁੰਦਰ ਦੇ ਰਾਹ ਚਲਦਾ ਰਿਹਾ। ਅੰਤ ਵਿਚ ਤੂਫ਼ਾਨ ਨੇ ਉਸ ਨੂੰ ਅਫ਼ਰੀਕੀ ਕੰਢੇ ਉਤੇ ਸੁੱਟ ਦਿੱਤਾ। ਈਨੀਅਸ ਨਾਲ ਸਬੰਧਤ ਘਟਨਾਵਾਂ ਤਾਂ ਵਧੇਰੇ ਕਰਕੇ ਪੁਰਾਣਾਂ ਵਰਗੀਆਂ ਹੀ ਹਨ

ਪਰ ਉਸ ਨੇ ਯੂਰਪ ਦੇ ਪ੍ਰਾਚੀਨ ਸਾਹਿਤ ਉੱਤੇ ਕਾਫੀ ਅਸਰ ਪਾਇਆ ਹੈ ਅਤੇ ਉਸ ਦੇ ਚਰਿਤਰ ਨੂੰ ਲੈ ਕੇ ਮੱਧ ਕਾਲ ਵਿਚ ਕਈ ਯੂਰਪੀ ਬੋਲੀਆਂ ਵਿਚ ਰੋਮਾਂਟਿਕ ਕਹਾਣੀਆਂ ਪੇਸ਼ ਕੀਤੀਆਂ ਗਈਆਂ ਹਨ।

**ਈਨੀਅਸ ਤਾਕਤੀਕੱਸ** : ਇਹ ਸ਼ਾਇਦ ਸਟਿਮਫ਼ਾਲਸ ਦਾ ਵਸਨੀਕ ਸੀ ਜੋ 362 ਈ. ਪੂ. ਵਿੱਚ ਆਰਕਾਦੀ ਜਰਨੈਲ ਸੀ। ਇਸ ਨੇ ਸਿਪਾਹ-ਗਰੀ ਦੇ ਸਬੰਧ ਵਿਚ ਕਈ ਪੁਸਤਕਾਂ ਲਿਖੀਆਂ ਜਿਨ੍ਹਾਂ ਦਾ ਸਾਰ ਰੂਪ ਸੰਗ੍ਰਹਿ ਪਹਿਰਸ (ਲ. 318-272 ਈ. ਪੂ.) ਨੇ ਕੀਤਾ ਸੀ। ਕਿਲਿਆਂ ਦੀ ਰੱਖਿਆ ਸਬੰਧੀ ਇਸ ਦੀ ਰਚਨਾ ਨਸ਼ਟ ਹੋਣੋਂ-ਬਚ ਗਈ ਹੈ। ਇਸ ਪੁਸਤਕ ਤੋਂ ਪਤਾ ਲਗਦਾ ਹੈ ਕਿ ਉਨ੍ਹੀਂ ਦਿਨੀਂ ਕਿਲਿਆਂ ਦੀ ਰੱਖਿਆ ਬਾਹਰਲੇ ਦੁਸ਼ਮਣਾਂ ਨਾਲੋਂ ਅੰਦਰੂਨੀ ਵਿਰੋਧੀ ਗੁਟਾਂ ਤੋਂ ਕਰਨੀ ਵਧੇਰੇ ਜ਼ਰੂਰੀ ਸੀ। ਭਾਸ਼ਾ ਦੇ ਪੱਖ ਤੋਂ ਵੀ ਇਸ ਵਧੀਆ ਰਚਨਾ ਦੀ ਇਸ ਲਈ ਮਹੱਤਤਾ ਹੈ ਕਿ ਇਸ ਵਿਚ ਐਟਿਕਾ ਦੀ ਭਾਸ਼ਾ ਤੋਂ ਬਾਹਰ ਦੀ ਯੂਨਾਨੀ ਭਾਸ਼ਾ ਦਾ ਰੂਪ ਵੇਖਣ ਨੂੰ ਮਿਲਦਾ ਹੈ ਜਿਸ ਤੋਂ ਪਿੱਛੋਂ ਦੇ ਸਮੇਂ ਦੀ ਲੋਕ ਭਾਸ਼ਾ ਦੇ ਤੱਤਾਂ ਦਾ ਵੀ ਕੁਝ ਪਤਾ ਲਗਦਾ ਹੈ।

**ਈਪੋ** : ਪੱਛਮੀ ਮਲੇਸੀਆ ਵਿੱਚ ਪੈਰਾਕ ਸਟੇਟ ਦੀ ਰਾਜਧਾਨੀ ਅਤੇ ਰਕਬੇ ਪੱਖੋਂ ਸਟੇਟ ਦਾ ਸਭ ਤੋਂ ਵੱਡਾ ਸ਼ਹਿਰ ਹੈ ਜਿਹੜਾ ਮਲਾਇਆ ਪ੍ਰਾਇਦੀਪ ਦੇ ਪੱਛਮ ਵੱਲ ਕਲੀ ਅਤੇ ਚੂਨੇ ਦੇ ਪਹਾੜਾਂ ਦਰਮਿਆਨ ਕਿਨਟਾ ਵਾਦੀ ਵਿੱਚ ਇਸੇ ਦਰਿਆ ਦੇ ਦੋਵੇਂ ਕੰਢਿਆਂ ਉੱਤੇ ਵੱਸਿਆ ਹੋਇਆ ਹੈ। ਕਲੀ ਅਤੇ ਚੂਨੇ ਦੀਆਂ ਖਾਣਾਂ ਵਾਲੇ ਇਸ ਸ਼ਹਿਰ ਵਿੱਚ ਪਹਿਲੋਂ ਆਦਿ ਵਾਸੀ ਕਬੀਲੇ ਵੱਸੇ ਹੋਏ ਸਨ। ਵਰਤਮਾਨ ਈਪੋ ਸ਼ਹਿਰ ਦਾ ਵਿਕਾਸ 1890 ਈ. ਵਿਚ ਅੰਗਰੇਜ਼ੀ ਖਾਣ-ਖੁਦਾਈ ਕੰਪਨੀਆਂ ਦੇ ਕਿਨਟਾ ਦਰਿਆ ਨੇੜੇ ਆ ਕੇ ਵੱਸਣ ਤੋਂ ਸ਼ੁਰੂ ਹੋਇਆ। ਉਦੋਂ ਤੋਂ ਲੈ ਕੇ ਹੁਣ ਤਕ ਇਥੋਂ ਕਲੀ ਅਤੇ ਚੂਨਾ ਖਣਿਜ ਕੱਢੇ ਜਾਂਦੇ ਹਨ। ਉਸ ਸਮੇਂ ਬਾਹਰੋਂ ਆ ਕੇ ਵੱਸੇ ਚੀਨੀਆਂ ਨੂੰ ਇਨ੍ਹਾਂ ਖਾਣਾਂ ਵਿੱਚ ਕੰਮ ਦਿੱਤਾ ਗਿਆ ਤੇ ਅੱਜ-ਕੱਲ੍ਹ ਵੀ ਇਥੋਂ ਦੀ ਵਸੋਂ ਵਿੱਚ ਬਹੁਤੀ ਗਿਣਤੀ ਚੀਨੀਆਂ ਦੀ ਹੀ ਹੈ ਜਿਹੜੇ ਖਾਣਾਂ ਵਿਚ ਕੰਮ ਕਰ ਰਹੇ ਹਨ। ਸ਼ਹਿਰ ਦੇ ਆਲੇ-ਦੁਆਲੇ ਦੇ ਖੇਤਰ ਵਿਚ ਰਵੇਸਲੀ ਮਿੱਟੀ ਦੇ ਢੇਰ ਹਨ ਜਿਨ੍ਹਾਂ ਵਿੱਚੋਂ ਕਲੀ ਦੀ ਧਾਤ ਕਢੀ ਜਾ ਚੁੱਕੀ ਹੈ। ਸ਼ਹਿਰ ਦੇ ਪੂਰਬ ਵਿੱਚ ਚੂਨੇ ਦੀਆਂ ਚਟਾਨਾਂ ਉੱਤੇ ਪਾਣੀ ਦੇ ਅਪਰਦਨ ਕਾਰਨ ਕੁਦਰਤੀ ਤੌਰ ਤੇ ਹੀ ਕੁਝ ਗੁਫ਼ਾਂਵਾਂ ਜਿਹੀਆਂ ਬਣੀਆਂ ਜਾਪਦੀਆਂ ਹਨ ਜਿਨ੍ਹਾਂ ਵਿਚ ਚੀਨੀਆਂ ਨੇ ਮੰਦਰ ਬਣਾਏ ਹਨ ਤੇ ਇਹ ਬਾਹਰੋਂ ਆਉਂਦੇ ਜਾਂਦੇ ਸੈਲਾਨੀਆਂ ਲਈ ਬਹੁਤ ਦਿਲਚਸਪੀ ਦਾ ਕ਼ਾਰਨ ਹਨ।

ਆਧੁਨਿਕ ਈਪੋ ਬੜੇ ਵਧੀਆ ਢੰਗ ਨਾਲ ਬਣਿਆ ਹੋਇਆ ਸ਼ਹਿਰ ਹੈ। ਇਹ ਰੇਲਾਂ ਅਤੇ ਸੜਕਾਂ ਦਾ ਜੰਕਸ਼ਨ ਵੀ ਹੈ। ਇਹ ਕੁਆਲਾਲੰਪੁਰ ਤੋਂ ਪੇਰਾਈ ਜਾਣ ਵਾਲੀ ਰੇਲ ਲਾਈਨ ਤੇ ਪੈਂਦਾ ਹੈ। ਇਸ ਦੇ ਨੇੜੇ ਖਾਣਾਂ ਦੇ ਅਮੀਰ ਮਾਲਕ ਵਸੇ ਹੋਏ ਹਨ। ਇਥੋਂ ਪੱਛਮ ਵੱਲ ਸਮੁੰਦਰ ਤੱਟ ਤੇ ਵੱਡੇ ਸ਼ਹਿਰਾਂ ਵੱਲ ਹਵਾਈ ਜਹਾਜ਼ਾਂ ਰਾਹੀਂ ਆਵਾਜਾਈ ਹੁੰਦੀ ਹੈ। ਇਥੇ ਰਬੜ ਦੇ ਦਰਖ਼ਤ ਵੀ ਬਹੁਤ ਹਨ। ਇਥੋਂ ਕਲੀ ਅਤੇ ਰਬੜ ਦੋਵੇਂ ਬਾਹਰ ਭੇਜੇ ਜਾਂਦੇ ਹਨ।

ਆਬਾਦੀ-3,82,633 (1991)

4° 35′ . ਉ. ਵਿਥ.; 101° 04′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 5:415; ਕੋਲੀ. ਐਨ. 10:392

**ਈਮੂ** : ਈਮੂ ਕੈਜੁਐਰੀਫ਼ਾੱਰਮੀਜ਼ ਵਰਗ ਅਤੇ ਡਰੋਮੀਡੀ ਕੁਲ ਦਾ ਇਕ ਪੰਛੀ ਹੈ ਜਿਸ ਦਾ ਪ੍ਰਾਣੀ-ਵਿਗਿਆਨਕ ਨਾਂ ਡਰੋਮੀਅਸ ਨੋਵੀਹੌਲੈਂਡੀ ਹੈ। ਸ਼ੁਤਰਮੁਰਗ਼ ਨੂੰ ਛੱਡ ਕੇ, ਈਮੂ ਸਭ ਤੋਂ ਵੱਡਾ ਪੰਛੀ ਹੈ। ਈਮੂ ਆਸਟ੍ਰੇਲੀਆ ਅਤੇ ਨਿਊਗਿਨੀ ਵਿਚ ਮਿਲਦੇ ਹਨ। ਅੰਗਰੇਜ਼ਾਂ ਦਾ ਨੌਆਬਾਦਕਾਰਾਂ ਦੇ ਰੂਪ ਵਿਚ ਆਸਟ੍ਰੇਲੀਆ ਵਿਚ ਆ ਵੱਸਣਾ ਇਨ੍ਹਾਂ ਪੰਛੀਆਂ ਲਈ ਬੜਾ ਹਾਨੀਕਾਰਕ ਸਾਬਤ ਹੋਇਆ। ਆਸਟ੍ਰੇਲੀਆ ਦੇ ਕਈ ਇਲਾਕਿਆਂ ਵਿਚੋਂ ਇਹ ਮੁਕਦੇ ਜਾ ਰਹੇ ਹਨ। ਪਹਿਲਾਂ ਪਹਿਲ ਦੋ ਕਿਸਮਾਂ ਦੇ ਈਮੂ ਲਭਦੇ ਸਨ ਜਿਨ੍ਹਾਂ ਵਿਚੋਂ ਇਕ ਕਿਸਮ ਤਾਂ ਉੱਕਾ ਹੀ ਖ਼ਤਮ ਹੋ ਚੁੱਕੀ ਹੈ। ਹੁਣ ਕੇਵਲ ਇਕੋ ਕਿਸਮ ਬਾਕੀ ਹੈ।

ਸਦੀਆਂ ਤੋਂ ਇਸ ਕਿਸ਼ਮ ਦੇ ਪੰਛੀਆਂ ਦੇ ਖੰਭ ਘਟਦੇ ਘਟਦੇ ਨਾਮਾਤਰ ਹੀ ਰਹਿ ਗਏ ਹਨ। ਇਹੋ ਹਾਲ ਈਮੂ ਦਾ ਹੈ। ਈਮੂ ਦੇ ਖੰਭ ਤਾਂ ਨਾਮਾਤਰ ਹੀ ਹੁੰਦੇ ਹਨ ਪਰ ਇਸ ਦੀਆਂ ਲੱਤਾਂ ਬੜੀਆਂ ਮਜ਼ਬੂਤ ਹੁੰਦੀਆਂ ਹਨ। ਅਜਿਹੀ ਸਰੀਰਕ ਬਣਤਰ ਕਾਰਨ ਈਮੂ ਉੱਡ ਨਹੀਂ ਸਕਦਾ ਪਰ ਇਹ ਪੰਛੀ ਤਕਰੀਬਨ 50 ਕਿ. ਮੀ. ਪ੍ਰਤਿ ਘੰਟਾ ਦੀ ਰਫ਼ਤਾਰ ਨਾਲ ਦੌੜ ਸਕਦਾ ਹੈ। ਈਮੂ ਦੇ ਪਰਾਂ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਹਰ ਪਰ ਨਾਲ ਬਰਾਬਰ ਲੰਬਾਈ ਦਾ ਇਕ ਗੌਣ-ਪਰ ਹੁੰਦਾ ਹੈ ਜੋ ਮੁਢਲੇ ਪਰ ਵਾਲੀ ਥਾਂ ਤੋਂ ਹੀ ਉਗਿਆ ਹੁੰਦਾ ਹੈ। ਕਿਸੇ ਹੋਰ ਵਰਗ ਦੇ ਪੰਛੀ ਦਾ ਗੌਣ-ਪਰ ਮੁਢਲੇ ਪਰ ਜਿੰਨਾਂ ਲੰਬਾ ਨਹੀਂ ਹੁੰਦਾ। ਈਮੂ ਦੇ ਪਰ ਮਿਟਿਆਲੇ ਜਿਹੇ ਭੂਰੇ ਰੰਗ ਦੇ ਹੁੰਦੇ ਹਨ ਜਿਨ੍ਹਾਂ ਦਾ ਕੋਈ ਵਪਾਰਕ ਮੁੱਲ ਨਹੀਂ ਹੁੰਦਾ।

ਈਮੂ ਦੇ ਪੈਰ ਤਿੰਨ ਪੌਂਚਿਆਂ ਵਾਲੇ ਹੁੰਦੇ ਹਨ। ਅੰਦਰਲੀ ਉਂਗਲੀ ਮਜ਼ਬੂਤ ਨਹੁੰਦਰ ਵਾਲੀ ਹੁੰਦੀ ਹੈ। ਇਸ ਦਾ ਕੱਦ ਡੇਢ-ਦੋ ਮੀ. ਅਤੇ ਭਾਰ ਕੋਈ 45 ਕਿ. ਗ੍ਰਾ. ਦੇ ਨੇੜੇ ਤੇੜੇ ਹੁੰਦਾ ਹੈ।

ਈਮੂ ਖੁੱਲ੍ਹੇ ਮੈਦਾਨਾਂ ਵਿਚ ਵਿਚਰਨ ਵਾਲਾ ਜੀਵ ਹੈ ਅਤੇ ਸਬਜ਼ੀਆਂ, ਚਾਰੇ, ਪੌਦਿਆਂ ਦੀਆਂ ਜੜ੍ਹਾਂ ਅਤੇ ਫਲਾਂ ਤੇ ਗੁਜ਼ਾਰਾ ਕਰਦਾ ਹੈ। ਈਮੂ ਪੱਕਣ ਤੇ ਆਈ ਕਣਕ ਦਾ ਖਾਸ ਸ਼ੌਕੀਨ ਹੁੰਦਾ ਹੈ। ਇਕ ਹੋਰ ਵਚਿੱਤਰ ਗੱਲ ਇਹ ਹੈ ਕਿ ਆਸਟ੍ਰੇਲੀਆ ਦੇ ਮੈਦਾਨਾਂ ਵਿਚ ਜਿੱਥੇ ਕਿਤੇ ਵੀ ਥੋਹਰ ਬਹੁਤੀ ਅਤੇ ਘਣੀ ਉੱਗਦੀ ਹੈ ਉੱਥੇ ਈਮੂ ਚੰਗੇਰੀ ਸਿਹਤ ਵਾਲੇ, ਪਲੇ ਹੋਏ ਅਤੇ ਬਹੁਤੇ ਮਿਲਦੇ ਹਨ।

ਮਾਦਾ ਈਮੂ ਨਰ ਤੋਂ ਵੱਡੀ ਹੁੰਦੀ ਹੈ। ਇਹ ਬੜੇ ਸੋਹਣੇ ਅਤੇ ਗੜ੍ਹੇ ਹਰੇ ਰੰਗ ਦੇ ਅੰਡੇ ਦਿੰਦੀ ਹੈ। ਇਨ੍ਹਾਂ ਅੰਡਿਆਂ ਦੀ ਗਿਣਤੀ 7-10 ਤਕ ਹੁੰਦੀ ਹੈ। ਅੰਡਾ ਲਗਭਗ 13 ਸੈਂ. ਮੀ. ਲੰਬਾ ਹੁੰਦਾ ਹੈ। ਇਹ ਅੰਡੇ ਜ਼ਮੀਨ ਵਿਚ, ਕਿਸੇ ਘੱਟ ਡੂੰਘੇ ਟੋਏ ਵਿਚ ਦਿੱਤੇ ਜਾਂਦੇ ਹਨ। ਅੰਡਿਆਂ ਨੂੰ ਸੇਣ ਅਤੇ ਬੱਚਿਆਂ ਦੀ ਦੇਖ ਭਾਲ ਦਾ ਕੰਮ ਨਰ ਈਮੂ ਕਰਦਾ ਹੈ ਅੰਡੇ ਸੇਣ ਲਈ ਉਸ ਨੂੰ ਤਕਰੀਬਨ 60 ਦਿਨ ਤਕ ਅੰਡਿਆਂ ਉੱਪਰ ਬਹਿਣਾ ਪੈਂਦਾ ਹੈ।

ਨਰ ਤੇ ਮਾਦਾ ਈਮੂ ਦੋਵੇਂ ਹੀ ਚੰਗੇ ਲੜਾਕੂ ਮੰਨੇ ਗਏ ਹਨ ਪਰ ਆਖਿਆ ਜਾਂਦਾ ਹੈ ਕਿ ਮਾਦਾ ਈਮੂ ਬਿਜਲੀ ਦੀ ਤੇਜ਼ੀ ਨਾਲ ਚੋਟਾਂ ਕਰਦੀ ਹੈ ਅਤੇ ਇਸ ਦੀਆਂ ਚੋਟਾਂ ਹੁੰਦੀਆਂ ਵੀ ਜ਼ੋਰਦਾਰ ਹਨ। ਇਹ ਮਾਹਰ ਤਾਰੂ ਪੰਛੀ ਹੈ।

ਈਮੂ ਬੜੇ ਸੌਖ ਨਾਲ ਪਾਲੇ ਵੀ ਜਾ ਸਕਦੇ ਹਨ ਪਰ ਪਾਲਤੂ ਜਾਂ ਪਿੰਜਰਿਆਂ ਵਿਚ ਰੱਖੇ ਈਮੂ ਦੇ ਅੰਡੇ ਅਤੇ ਬੱਚੇ ਨਹੀਂ ਮਿਲ ਸਕਦੇ।

ਹ. ਪੁ.- ਐਨ.ਬ੍ਰਿ. ਮਾ. 3:883

**ਈਰਕੂਲੈਨੂ ਦੇ ਕਰਵਾਲੀਉ ਈ ਐਰਾਊਜ਼ਹੂ, ਅਲੈਗਜ਼ੈਂਡਰ** : ਪੁਰਤਗਾਲ ਦੇ ਇਸ ਸਾਹਿਤਕਾਰ ਅਤੇ ਸਮਾਜਵਾਦੀ ਨੇਤਾ ਦਾ ਜਨਮ 28 ਮਾਰਚ, 1810 ਨੂੰ ਲਿਜ਼ਬਨ ਵਿਖੇ ਹੋਇਆ। ਅਲਮੀਡਾ ਗੈਰਟ ਦੇ ਨਾਲ ਇਸ ਨੂੰ ਪੁਰਤਗਾਲ ਦੀ ਕਵਿਤਾ ਵਿਚ ਰੋਮਾਂਸਵਾਦ ਦਾ ਜਨਮ ਦਾਤਾ ਮੰਨਿਆ ਗਿਆ ਹੈ।

ਇਕ ਇਤਿਹਾਸਕਾਰ ਦੇ ਤੌਰ ਤੇ ਇਹ ਉਦਾਰਵਾਦੀ ਵਿਚਾਰਾਂ ਦਾ ਨੇਤਾ ਸੀ। ਇਸ ਨੂੰ ਪੁਰਤਗਾਲ ਵਿਚ ਉੱਨਾ ਸਨਮਾਨ ਪ੍ਰਾਪਤ ਸੀ ਜਿੰਨਾ ਵਿਕਟਰ ਹਿਊਗੋ ਨੂੰ ਫ਼ਰਾਂਸ ਵਿਚ। ਜਵਾਨੀ ਵਿਚ ਈਰਕੁਲੈਨੂ ਨੇ ਡੌਮਮਿਗੁਐਲ ਦੇ ਵਿੱਰੁਧ ਅਸਫ਼ਲ ਵਿਦਰੋਹ ਵਿਚ ਹਿੱਸਾ ਲਿਆ ਅਤੇ ਸਿੱਟੇ ਵਜੋਂ ਇਸ ਨੂੰ ਦੇਸ਼ ਛੱਡ ਕੇ ਇੰਗਲੈਂਡ ਅਤੇ ਫ਼ਰਾਂਸ ਜਾਣਾ ਪਿਆ। ਸੰਨ 1832 ਵਿਚ ਇਹ ਡੋਮ ਪੈਡਰੋ ਦੂਜੇ ਦੀ ਫ਼ੌਜ ਸਮੇਤ ਪੁਰਤਗਾਲ ਵਾਪਸ ਪਰਤਿਆ। ਇਸ ਫ਼ੌਜ ਨੇ ਡੋਮਮਿਗੁਐਲ ਨੂੰ ਹਰਾ ਕੇ ਇਕ ਉਦਾਰਵਾਦੀ ਰਾਜ ਸਥਾਪਿਤ ਕਰ ਦਿੱਤਾ। ਇਸ ਦੀਆਂ ਪਹਿਲੀਆਂ ਕਵਿਤਾਵਾਂ ਵਿਚ ਰਾਜਨੀਤਿਕ ਨਿਸਤਾਰੇ ਦੀਆਂ ਘਟਨਾਵਾਂ ਦਾ ਜ਼ਿਕਰ ਆਉਂਦਾ ਹੈ। ਇਸ ਨੂੰ ਇਹ ਵਿਸ਼ਵਾਸ ਹੋ ਗਿਆ ਸੀ ਕਿ ਰਾਜਨੀਤਿਕ ਤਬਦੀਲੀ ਦੇ ਨਾਲ ਇਕ ਵਿਸ਼ੇਸ਼ ਸਾਂਸਕ੍ਰਿਤਕ ਤਬਦੀਲੀ ਵੀ ਲਿਆਉਣੀ ਬਹੁਤ ਜ਼ਰੂਰੀ ਹੈ। ਇਸ ਮੰਤਵ ਦੀ ਪੂਰਤੀ ਲਈ ਇਸ ਨੇ "ਓ ਪੈਨੋਰਮਾ" ਨਾਂ ਹੇਠ ਮੈਗਜ਼ੀਨ ਦੀ ਸੰਪਾਦਨਾ ਕਰਨੀ ਸ਼ੁਰੂ ਕੀਤੀ। ਇਸ ਵਿਚ ਇਸ ਨੇ ਆਪਣੀਆਂ ਇਤਿਹਾਸਕ ਕਹਾਣੀਆਂ ਪ੍ਰਕਾਸ਼ਤ ਕੀਤੀਆਂ ਜੋ ਕਿ ਪਿੱਛੋਂ "ਲੀਜੈਂਡਜ਼ ਐਂਡ ਕਰਾਨੀਕਲਜ਼" ਨਾਂ ਹੇਠ ਦੋ ਜਿਲਦਾਂ ਵਿਚ ਪ੍ਰਕਾਸ਼ਿਤ ਕੀਤੀਆਂ ਗਈਆਂ। ਸੰਨ 1840 ਵਿਚ ਇਹ ਪੁਰਤਗਾਲੀ ਸਦਨ ਦਾ ਮੈਂਬਰ ਚੁਣਿਆ ਗਿਆ । ਉਥੇ ਇਸ ਨੇ ਸਿੱਖਿਆ ਦੇ ਸੁਧਾਰ ਦਾ ਪ੍ਰਚਾਰ ਕੀਤਾ। ਪਿੱਛੋਂ 1841 ਈ. ਵਿਚ ਕੋਸਟਾ ਕੈਂਬਰਲ ਦਾ ਰਾਜ ਸਥਾਪਤ ਹੋਣ ਤੇ ਇਸ ਨੇ ਰਾਜਨੀਤੀ ਤੋਂ ਸੰਨਿਆਸ ਲੈ ਲਿਆ ਅਤੇ ਆਪਣੀ ਕਿਰਤ 'ਹਿਸਟੋਰੀਆ ਡੀ ਪਾਰਚੂਗਾਲ' ਦੀ ਤਿਆਰੀ ਵੱਲ ਵਿਸ਼ੇਸ਼ ਧਿਆਨ ਦੇਣਾ ਸ਼ੁਰੂ ਕਰ ਦਿੱਤਾ। ਇਸ ਪੁਸਤਕ ਦੀ ਪਹਿਲੀ ਜਿਲਦ 1846 ਈ. ਵਿਚ ਪ੍ਰਕਾਸ਼ਤ ਹੋਈ। ਇਸ ਵਿਚ ਪੁਰਤਗਾਲ ਦੇ ਪ੍ਰਾਚੀਨ ਕਾਲ ਤੋਂ 1279 ਈ. ਤਕ ਦਾ ਇਤਿਹਾਸ ਦਿੱਤਾ ਗਿਆ ਸੀ। ਇਸ ਵਿਚ ਇਸ ਨੇ ਕਈ ਅਜਿਹੀਆਂ ਗੱਲਾਂ ਸਿੱਧ ਕੀਤੀਆਂ ਜਿਸ ਨਾਲ ਇਸ ਦੇ ਸਮਕਾਲੀ ਲੇਖਕ ਬਹੁਤ ਹੈਰਾਨ ਹੋ ਗਏ। ਓਰੀਕੇ ਦੀ ਲੜਾਈ ਦਾ ਹਾਲ ਲਿਖਦੇ ਹੋਏ ਇਸ ਨੇ ਪੁਰਤਗਾਲ ਦੇ ਪਹਿਲੇ ਬਾਦਸ਼ਾਹ ਦੀ ਗੱਲ ਨੂੰ ਬਿਲਕੁਲ ਨਿਰਮੂਲ ਦਸਿਆ। ਇਸ ਨਾਲ ਲੋਕਾਂ ਵਿਚ ਬਹੁਤ ਚਰਚਾ ਸ਼ੁਰੂ ਹੋ ਗਈ ਅਤੇ ਦੋਹਾਂ ਪਾਸਿਆਂ ਤੋਂ ਇਸ਼ਤਿਹਾਰਬਾਜ਼ੀ ਕੀਤੀ ਗਈ। ਸੰਨ 1851 ਵਿਚ ਕੋਸਟਾ ਕੈਂਬਰਲ ਦਾ ਤਖ਼ਤਾ ਉਲਟ ਗਿਆ ਅਤੇ ਇਸ ਲਹਿਰ ਵਿਚ ਇਸ ਨੇ ਬਹੁਤ ਹਿੱਸਾ ਪਾਇਆ। ਇਸ ਦੀ ਇਤਿਹਾਸ ਦੀ ਪੁਸਤਕ ਦੀ ਅੰਤਿਮ ਤੇ ਚੌਥੀ ਜਿਲਦ 1851 ਵਿਚ ਜਾਰੀ ਹੋਈ।

ਇਸ ਦੀਆਂ ਸਮੁੱਚੀਆਂ ਕਿਰਤਾਂ ਨੂੰ 33 ਜਿਲਦਾਂ ਵਿਚ ਸੰਪਾਦਿਤ ਕਰਕੇ ਪ੍ਰਕਾਸ਼ਿਤ ਕੀਤਾ ਗਿਆ।

13 ਸਤੰਬਰ, 1877 ਨੂੰ ਸਾਂਤੇਰੇ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.-ਐਨ. ਬ੍ਰਿ. ਮਾ. 4:1042 : ਐਨ. ਅਮੈ. 14:120

**ਈਰਖਾ** : ਇਹ ਸ਼ਬਦ ਸੰਸਕ੍ਰਿਤ ਦੇ ਸ਼ਬਦ ਈਰ੍ਯਾ ਦਾ ਵਿਕਸਿਤ ਰੂਪ ਹੈ। ਫ਼ਾਰਸੀ ਵਿਚ ਇਸ ਦਾ ਸਮਾਨਾਰਥਕ ਸ਼ਬਦ ਹਸਦ ਹੈ। ਇਹ ਦੂਜੇ ਦੀ ਕੋਈ ਚੰਗੀ ਵਸਤੂ, ਸੁੱਖ ਜਾਂ ਗੁਣ ਦੇਖ ਕੇ ਮਨ ਵਿਚ ਪੈਦਾ ਹੋਣ ਵਾਲੇ ਦੁਖ ਲਈ ਖ਼ਾਸ ਕਿਸਮ ਦਾ ਭਾਵ ਹੈ। ਇਹ ਭਾਵ ਨਿਰੋਲ ਨਹੀਂ, ਰਲਿਆ ਮਿਲਿਆ ਹੁੰਦਾ ਹੈ, ਅਰਥਾਤ ਇਸ ਭਾਵ ਵਿਚ ਇਕ ਤੋਂ ਵੱਧ ਭਾਵਨਾਵਾਂ ਰਲੀਆਂ ਹੋਈਆਂ ਹੁੰਦੀਆਂ ਹਨ, ਜਿਵੇਂ ਕਿ ਦੂਜੇ ਦੀ ਪ੍ਰਾਪਤੀ ਜਾਂ ਵਡਿਆਈ ਤੋਂ ਪੈਦਾ ਹੋਈ ਆਪਣੀ ਛੁਟਿਤੱਣ ਦਾ ਗਿਆਨ, ਆਪਣਾ ਆਲਸ, ਕਮਜ਼ੋਰੀ ਅਤੇ ਨਿਰਾਸ਼ਾ ਦੂਜੇ ਦੇ ਘਟੀਆ ਹੋ ਜਾਣ ਲਈ ਇੱਛਾ ਅਤੇ ਦੂਜੇ ਤੇ ਇਕ ਹਲਕਾ ਜਿਹਾ ਕ੍ਰੋਧ ਆਦਿ। ਇਹ ਇਕ ਮਨਫੀ ਅਵਸਥਾ ਹੈ, ਕ੍ਰੋਧ, ਘਿਰਣਾ ਆਦਿ ਮਨਫ਼ੀ ਭਾਵਾਂ ਨੂੰ ਅਸੀਂ ਮਨ ਲੈਂਦੇ ਹਾਂ, ਕਿ ਸਾਨੂੰ ਕਿਸੇ ਤੇ ਕ੍ਰੋਧ ਹੈ ਜਾਂ ਕਿਸੇ ਤੋਂ ਘਿਰਣਾ ਹੈ ਪਰ ਈਰਖਾ ਨੂੰ ਅਸੀਂ ਕਿਸੇ ਵੀ ਹਾਲਤ ਵਿਚ ਮੰਨਦੇ ਨਹੀਂ। ਈਰਖਾਲੂ ਬੰਦਾ ਈਰਖਾ ਲੁਕੋ ਕੇ ਰੱਖਣ ਦੀ ਕੋਸ਼ਿਸ਼ ਕਰਦਾ ਹੈ।

ਜਦੋਂ ਇਕ ਮਨੁੱਖ ਦੂਜੇ ਮਨੁੱਖ ਦੀ ਕੋਈ ਚੰਗੀ ਵਸਤੂ, ਗੁਣ ਜਾਂ ਸੁੱਖ ਦੇਖਦਾ ਹੈ ਤਾਂ ਉਸ ਦੇ ਮਨ ਵਿਚ ਤਿੰਨ ਤਰ੍ਹਾਂ ਦੀਆਂ ਇੱਛਾਵਾਂ ਪੈਦਾ ਹੁੰਦੀਆਂ ਹਨ :

(1) ਕਿ ਮੇਰੇ ਕੋਲ ਵੀ ਇਸ ਤਰ੍ਹਾਂ ਦੀ ਚੰਗੀ ਵਸਤੂ ਹੁੰਦੀ,

(2) ਉਹ ਚੰਗੀ ਵਸਤੂ ਆਦਿ ਦੂਜੇ ਕੋਲ ਨਾ ਹੁੰਦੀ, ਮੇਰੇ ਕੋਲ ਹੀ ਹੁੰਦੀ।

(3) ਉਹ ਚੰਗੀ ਵਸਤੂ ਆਦਿ ਉਸ ਕੋਲੋਂ ਵੀ ਜਾਂਦੀ ਰਹੇ।

ਪਹਿਲੀ ਕਿਸਮ ਦੀ ਇੱਛਾ ਵਸਤੂਪੂਰਕ ਹੈ ਅਤੇ ਤੀਜੀ ਕਿਸਮ ਦੀ ਇੱਛਾ ਵਿਅਕਤੀ ਪੂਰਕ ਹੈ ਪਹਿਲੀ ਨੂੰ ਹਿਰਖ (स्पर्दा) ਕਿਹਾ ਜਾਂਦਾ ਹੈ, ਅਤੇ ਤੀਜੀ ਨੂੰ ਈਰਖਾ। ਦੂਜੀ ਕਿਸਮ ਦੀ ਇੱਛਾ ਪਹਿਲੀ ਅਤੇ ਤੀਜੀ ਕਿਸਮ ਦੇ ਵਿਚਕਾਰ ਹੈ ਅਰਥਾਤ ਹਿਰਖ ਤੇ ਈਰਖਾਂ ਦੀ ਵਿਚਕਾਰਲੀ ਅਵਸਥਾ ਹੈ। ਈਰਖਾ ਵਸਤੂ ਕੇਂਦ੍ਰਿਤ ਨਹੀਂ, ਵਿਅਕਤੀ ਕੇਂਦਰਤ ਹੁੰਦੀ ਹੈ। ਹਿਰਖ ਕਰਨ ਵਾਲੇ ਨੂੰ ਆਪਣੀ ਘਾਟ ਤੇ ਦੁੱਖ ਹੁੰਦਾ ਹੈ ਅਤੇ ਈਰਖਾ ਕਰਨ ਵਾਲੇ ਨੂੰ ਦੂਜੇ ਦੇ ਸੁੱਖ ਉਤੇ ਦੁੱਖ ਹੁੰਦਾ ਹੈ। ਹਿਰਖ ਕਰਨ ਵਾਲਾ ਵਸਤੂ ਨੂੰ ਪ੍ਰਾਪਤ ਕਰਨਾ ਚਾਹੁੰਦਾ ਹੈ, ਈਰਖਾ ਕਰਨ ਵਾਲਾ ਦੂਜੇ ਨੂੰ ਅਣਜਾਣੇ ਨੁਕਸਾਨ ਪੁਚਾਉਣਾ ਚਾਹੁੰਦਾ ਹੈ। ਈਰਖਾ ਦਾ ਵਿਸ਼ਾ ਹਰ ਧਨਵਾਨ ਜਾਂ ਗੁਣਵਾਨ ਵਿਅਕਤੀ ਨਹੀਂ ਹੁੰਦਾ, ਖਾਸ ਗਰੁੱਪ ਹੀ ਈਰਖਾ ਦਾ ਨਿਸ਼ਾਨਾ ਬਣਦਾ ਹੈ। ਜਿਨ੍ਹਾਂ ਵਿਅਕਤੀਆਂ ਬਾਰੇ ਇਹ ਸਮਝਿਆ ਜਾਂਦਾ ਹੈ ਕਿ ਸਮਾਜ ਦੀ ਨਜ਼ਰ ਵਿਚ ਉਨ੍ਹਾਂ ਦੇ ਧਿਆਨ ਦੇ ਨਾਲ ਹੀ ਸਾਡਾ ਧਿਆਨ ਵੀ ਆਉਂਦਾ ਹੈ, ਉਨ੍ਹਾਂ ਬਾਰੇ ਹੀ ਈਰਖਾ ਜਾਗਦੀ ਹੈ, ਗੁਆਂਢੀ ਤੇ ਈਰਖਾ ਹੁੰਦੀ ਹੈ, ਪਰਦੇਸੀ ਤੇ ਨਹੀਂ। ਕਈ ਵਾਰ ਇੰਜ ਵੀ ਹੁੰਦਾ ਹੈ ਕਿ ਜਿਹੜੀ ਚੰਗੀ ਚੀਜ਼ ਸਾਡੇ ਕੋਲ ਪਹਿਲਾਂ ਹੀ ਹੋਵੇ, ਉਹੋ ਜਿਹੀ ਚੀਜ਼ ਜੇ ਸਾਡਾ ਗੁਆਂਢੀ ਲੈ ਰਿਹਾ ਹੋਵੇ ਤਾਂ ਵੀ ਅਸੀਂ ਉਸ ਨਾਲ ਈਰਖਾ ਕਰਨ ਲੱਗ ਜਾਂਦੇ ਹਾਂ, ਇਸ ਦਾ ਕਾਰਨ ਹੈ ਕਿ ਮਨੁੱਖ ਦੀ ਹਉਮੈ ਦੂਜੇ ਦੇ ਆਪੇ ਨੂੰ ਦਬਾ ਕੇ ਰੱਖਣਾ ਚਾਹੁੰਦੀ ਹੈ। ਈਰਖਾ ਹਉਮੈ ਦੀ ਛੋਟੀ ਭੈਣ ਹੈ ਅਤੇ ਰਾਜਨੀਤੀ, ਸਾਹਿਤ, ਆਮ ਵਿਹਾਰ ਆਦਿ ਮਨੁੱਖੀ ਜੀਵਨ ਦੇ ਹਰ ਵਿਭਾਗ ਵਿਚ ਆਪਣਾ ਕਰਤੱਵ ਵਿਖਾਉਂਦੀ ਹੈ।

ਈਰਖਾ, ਸਮਾਜਕ ਅਤੇ ਨਿੱਜੀ ਦੋਹਾਂ ਪੱਖਾਂ ਤੋਂ ਹਾਨੀਕਾਰਕ ਹੈ। ਈਰਖਾਲੂ ਵਿਅਕਤੀ ਥਿੜ੍ਹਕੇ ਵਿਅਕਤੀ ਵਾਂਗ ਅਸਾਧਾਰਣ ਵਿਵਹਾਰ ਕਰਦਾ ਹੈ। ਇਸ ਮਨਫੀ ਭਾਵ ਦਾ ਦਾਅਵਾ ਹੈ ਕਿ ਵਿਅਕਤੀ ਆਸ਼ਾਵਾਨ ਹੋ ਕੇ ਉੱਦਮ ਕਰੇ ਤਾਂ ਕਿ ਉਸ ਨੂੰ ਲੋੜੀਂਦੀ ਚੰਗੀ ਵਸਤੂ ਆਦਿ ਪ੍ਰਾਪਤ ਹੋ ਜਾਵੇ ਅਤੇ ਸਿੱਟੇ ਵਜੋਂ ਹਿਰਖ ਦੀ ਪਰਵਿਰਤੀ ਈਰਖਾ ਵਿਚ ਨਾ ਬਦਲੇ। ਜੇ ਉੱਦਮ ਦੇ ਬਾਵਜੂਦ ਉਹ ਚੀਜ਼ ਨਾ ਮਿਲੇ ਤਾਂ ਉਹ ਆਪਣਾ ਧਿਆਨ ਉਥੋਂ ਬਦਲ ਲਵੇ।

—ਹਰੀ ਚੰਦ ਪ੍ਰਾਸ਼ਰ

**ਈਰਲਡੇ, ਆਰਮੰਡ ਜਾਨ** : ਇਸ ਵਿਸ਼ਵ ਪ੍ਰਸਿੱਧ ਭੂ-ਵਿਗਿਆਨੀ ਦਾ ਜਨਮ 25 ਅਕਤੂਬਰ, 1901 ਨੂੰ ਸਾਲਟ ਲੇਕ ਸ਼ਹਿਰ ਵਿਖੇ ਸੰਯੁਕਤ ਰਾਜ ਅਮਰੀਕਾ ਵਿਚ ਹੋਇਆ। ਇਹ ਭੂ-ਵਿਗਿਆਨੀ, ਚਟਾਨੀ ਪਰਬਤਾਂ ਦੀਆਂ ਟੈਕਟੋਨਿਕ ਸੰਰਚਨਾਵਾਂ ਦੇ ਅਧਿਐਨ ਲਈ ਵਿਸ਼ਵ-ਪ੍ਰਸਿੱਧ ਸੀ। ਇਹ 1930 ਤੋਂ 1949 ਈ. ਤਕ ਮਿਸ਼ੀਗਨ ਯੂਨੀਵਰਸਿਟੀ ਦੀ ਫ਼ੈਕਲਟੀ ਦਾ ਮੈਂਬਰ ਰਿਹਾ। ਇਸ ਉਪਰੰਤ ਇਹ ਊਟਾਹ ਯੂਨੀਵਰਸਿਟੀ ਦੇ ਭੂ-ਵਿਗਿਆਨ ਵਿਭਾਗ

ਦਾ ਪ੍ਰੋਫ਼ੈਸਰ ਅਤੇ ਮੁੱਖੀ ਬਣਿਆ। ਸੰਨ 1954 ਵਿਚ ਇਹ 'ਕਾਲਜ ਆਫ਼ ਮਾਈਨਜ਼ ਐਂਡ ਮਿਨਰਲ ਇੰਡਸਟ੍ਰੀਜ਼' ਦਾ ਡੀਨ ਬਣ ਗਿਆ। ਸੰਨ 1970 ਵਿਚ ਇਸ ਨੂੰ ਪ੍ਰੋਫ਼ੈਸਰ ਐਮੈਰਿਟਸ ਬਣਾ ਦਿੱਤਾ ਗਿਆ। ਇਸ ਦੇ ਖੋਜ ਕੰਮਾਂ ਵਿਚ ਉੱਤਰੀ ਅਮਰੀਕਾ ਦੀ ਖੇਤਰੀ ਭੂ-ਵਿਗਿਆਨਕ ਖੋਜ ਅਤੇ ਪਰਾਇਤਿਹਾਸਕ ਝੀਲ ਵਿਲੇ ਦੀ ਖੋਜ ਸ਼ਾਮਲ ਹੈ। ਇਸ ਤੋਂ ਇਲਾਵਾ ਇਸ ਨੇ ਹਵਾਈ ਫ਼ੋਟੋਗ੍ਰਾਫ਼ੀ ਰਾਹੀਂ ਕਈ ਭੂ-ਵਿਗਿਆਨਕ ਖੋਜਾਂ ਕੀਤੀਆਂ । ਇਸ ਨੇ ਕੁਝ ਪ੍ਰਸਿੱਧ ਖੋਜ ਪੁਸਤਕਾਂ ਵੀ ਲਿਖੀਆਂ।

ਇਸ ਪ੍ਰਸਿੱਧ ਵਿਗਿਆਨਕ ਸ਼ਖ਼ਸੀਅਤ ਦੀ 7 ਨਵੰਬਰ, 1972 ਨੂੰ ਸਾਲਟ ਲੇਕ ਸ਼ਹਿਰ ਵਿਖੇ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 3:745

**ਈਰਾਨ** : ਪੱਛਮੀ ਏਸ਼ੀਆ ਦਾ ਇਕ ਗਣਰਾਜ ਹੈ ਜਿਸ ਨੂੰ 1935 ਈ. ਤੋਂ ਪਹਿਲਾਂ ਪਰਸ਼ੀਆ (ਫ਼ਾਰਸ) ਕਿਹਾ ਜਾਂਦਾ ਸੀ। ਪੁਰਾਣੇ ਸਮੇਂ ਵਿਚ ਇਸ ਦਾ ਨਾਂ 'ਆਰੀਆਨਾ' ਰਿਹਾ ਹੈ। ਇਸ ਦਾ ਕੁੱਲ ਖੇਤਰਫਲ 16,38,057 ਵ. ਕਿ. ਮੀ. ਅਤੇ ਆਬਾਦੀ 6,3442,000 (2001) ਹੈ। ਇਸ ਦੇ ਉੱਤਰ ਵਿਚ ਰੂਸ ਅਤੇ ਕੈਸਪੀਅਨ ਸਾਗਰ, ਪੂਰਬ ਵਿਚ ਅਫ਼ਗਾਨਿਸਤਾਨ ਅਤੇ ਪਾਕਿਸਤਾਨ, ਦੱਖਣ ਵਿਚ ਫ਼ਾਰਸ ਦੀ ਖਾੜੀ ਅਤੇ ਓਮਾਨ ਦੀ ਖਾੜੀ ਅਤੇ ਪੱਛਮ ਵਿਚ ਇਰਾਕ ਅਤੇ ਤੁਰਕੀ ਸਥਿਤ ਹਨ। ਤਹਿਰਾਨ ਇਸ ਦੀ ਰਾਜਧਾਨੀ ਹੈ।

## ਭੂ-ਆਕ੍ਰਿਤੀ ਵਿਗਿਆਨ

**ਧਰਾਤਲ**—ਈਰਾਨ ਐਲਪਸ-ਹਿਮਾਲੀਆ ਫੋਲਡ ਸਿਸਟਮ ਵਿਚ ਪੈਂਦਾ ਹੈ। ਇਸ ਦੀ ਉੱਤਰੀ ਅਤੇ ਦੱਖਣੀ ਹੱਦ ਉੱਤੇ ਕ੍ਰਮ ਅਨੁਸਾਰ ਐਲਬ੍ਰੂਜ਼ ਅਤੇ ਜ਼ੈਗਰਾਸ ਪਰਬਤ-ਲੜੀਆਂ ਹਨ ਜੋ ਪੱਛਮ ਵਿਚ ਆਰਮੀਨੀਆ ਦੀ ਗੰਢ ਵਿਚ ਹਨ। ਈਰਾਨ ਤਿੰਨ ਕੁਦਰਤੀ ਭਾਗਾਂ ਵਿਚ ਵੰਡਿਆ ਹੋਇਆ ਹੈ:-

1. ਐਲਬ੍ਰੂਜ਼ ਪਰਬਤ—ਇਹ ਤਹਿਦਾਰ ਚਟਾਨਾਂ ਦਾ ਬਣਿਆ ਹੋਇਆ ਹੈ ਜਿਸ ਵਿਚ ਅਨੇਕਾਂ ਜਵਾਲਾਮੁਖੀ ਪਹਾੜ ਹਨ। ਈਰਾਨ ਦੀ ਡੈਮਾਵੈਂਡ ਨਾਂ ਦੀ ਸਭ ਤੋਂ ਉੱਚੀ ਚੋਟੀ ਦੀ ਉਚਾਈ 8.077 ਮੀ. ਹੈ।

2. ਮੱਧ ਦੀ ਪਠਾਰ—ਪਹਾੜਾਂ ਨਾਲ ਘਿਰਿਆ ਹੋਇਆ ਇਹ ਵਿਸ਼ਾਲ ਪਠਾਰ ਪ੍ਰਾਚੀਨ ਰਵੇਦਾਰ ਚਟਾਨਾਂ ਦਾ ਬਣਿਆ ਹੋਇਆ ਹੈ। ਇਸ ਦੀ ਉਚਾਈ 1,219 ਮੀ. ਹੈ। ਇਸ ਦਾ ਪੂਰਬੀ ਭਾਗ ਵਧੇਰੇ ਚੌੜਾ ਹੈ ਜਿਥੇ ਮਾਰੂਥਲ ਅਤੇ ਦਲਦਲ ਮਿਲਦੇ ਹਨ।

3. ਜ਼ੈਗਰਾਸ ਪਰਬਤ—ਇਹ ਉੱਤਰ-ਪੱਛਮ ਤੋਂ ਦੱਖਣ ਨੂੰ ਫੈਲਿਆ ਹੋਇਆ ਹੈ । ਇਹ ਪਹਾੜ ਈਰਾਨ ਦੀ ਦੱਖਣ-ਪੱਛਮੀ ਹੱਦ ਬਣਾਉਂਦਾ ਹੈ। ਇਸਫਹਾਨ ਦੇ ਪੱਛਮ ਵਿਚ ਲਰਿਸਤਾਨ ਬਖ਼ਤਿਆਰੀ ਪ੍ਰਦੇਸ਼ ਵਿਚ ਇਸ ਦੇ ਸਭ ਤੋਂ ਉੱਚੇ ਭਾਗ ਦੀ ਉਚਾਈ 4,267 ਮੀ. ਹੈ।

**ਜਲਵਾਯੂ**—ਈਰਾਨ ਦੀ ਜਲਵਾਯੂ ਕੈਸਪੀਅਨ ਸਾਗਰ ਦੇ ਤੱਟ ਨੂੰ ਛੱਡ ਕੇ ਬਹੁਤ ਸਖ਼ਤ ਹੈ। ਗਰਮੀਆਂ ਲੰਬੀਆਂ ਹੁੰਦੀਆਂ ਹਨ ਤੇ ਗਰਮੀ ਬਹੁਤ ਜ਼ਿਆਦਾ ਪੈਂਦੀ ਹੈ। ਇਥੇ ਗਰਮੀਆਂ ਵਿਚ ਵਰਖਾ ਨਹੀਂ ਪੈਂਦੀ। ਇਥੇ ਉੱਤਰੀ ਹਵਾਵਾਂ ਚਲਦੀਆਂ ਹਨ। ਤਹਿਰਾਨ ਜੋ 1,219 ਮੀ. ਦੀ ਉਚਾਈ ਤੇ ਸਥਿਤ ਹੈ, ਵਿਖੇ ਜੁਲਾਈ ਦੇ ਮੱਧ ਵਿਚ ਤਾਪਮਾਨ 29° ਸੈਂ. ਹੁੰਦਾ ਹੈ। ਜੁਲਾਈ ਅਤੇ ਅਗਸਤ ਵਿਚ ਵੱਧ ਤੋਂ ਵੱਧ ਰੋਜ਼ਾਨਾ ਤਾਪਮਾਨ 43° ਤੋਂ 46° ਸੈਂ. ਹੁੰਦਾ ਹੈ ਪਰ ਰਾਤਾਂ ਵਧੇਰੇ ਕਰ ਕੇ ਠੰਢੀਆਂ ਹੁੰਦੀਆਂ ਹਨ। ਵਰਖਾ ਸਿਆਲ ਵਿਚ ਰੂਮ ਸਾਗਰ ਤੋਂ ਆਉਣ ਵਾਲੇ ਚੱਕਰਵਾਤਾਂ ਕਾਰਨ ਹੁੰਦੀ ਹੈ। ਕੈਸਪੀਅਨ ਪ੍ਰਾਂਤਾਂ ਵਿਚ ਸਭ ਤੋਂ ਵੱਧ ਵਰਖਾ ਲਗਭਗ 127 ਸੈਂ. ਮੀ. ਹੁੰਦੀ ਹੈ ਤੇ ਦੱਖਣ-ਪੂਰਬ ਵਿਚ ਹੰਸਨਾਬਾਦ ਅਤੇ ਸੀਸਤਾਨ ਵਿਚ ਕੇਵਲ 5.1 ਸੈਂ. ਮੀ. ਹੁੰਦੀ ਹੈ। ਫ਼ਾਰਸ ਦੀ ਖਾੜੀ ਦੇ ਖੇਤਰ ਵਿਚ ਵਰਖਾ 25 ਸੈਂ. ਮੀ. ਹੁੰਦੀ ਹੈ। ਸਿਆਲ ਵਿਚ ਪਹਾੜਾਂ ਤੇ ਬਰਫ਼ ਪੈਂਦੀ ਹੈ। ਗਰਮੀਆਂ ਵਿਚ ਸੀਸਤਾਨ ਮਾਰੂਥਲ ਵਿਚ ਰੇਤ ਵਾਲੀਆਂ ਤੇਜ਼ ਹਨੇਰੀਆਂ ਚਲਦੀਆਂ ਹਨ। ਇਸ ਇਲਾਕੇ ਨੂੰ ਹਨੇਰੀਆਂ ਦਾ ਦੇਸ਼ ਕਹਿੰਦੇ ਹਨ ਕਿਉਂਕਿ ਇਥੇ ਸਾਲ ਵਿਚ 120 ਦਿਨ ਹਨੇਰੀਆਂ ਚਲਦੀਆਂ ਹਨ।

**ਬਨਸਪਤੀ**—ਕੈਸਪੀਅਨ ਸਾਗਰ ਦੇ ਨੇੜੇ ਦੇ ਇਲਾਕੇ ਵਿਚ 914 ਮੀ. ਦੀ ਉਚਾਈ ਤੱਕ ਰੂਮ ਸਾਗਰ ਦੇ ਇਲਾਕੇ ਵਿਚ ਬਨਸਪਤੀ ਹੈ। ਇਮਾਰਤੀ ਲੱਕੜੀ ਮਾਜ਼ੰਦਰਾਨ, ਗਿਲਾਨ, ਫਾਰਸ ਅਤੇ ਤੁਰਕਿਸਤਾਨ ਪ੍ਰਾਂਤਾਂ ਵਿਚ ਮਿਲਦੀ ਹੈ। ਮੱਧ ਈਰਾਨ ਦੇ ਪਹਾੜਾਂ ਤੇ ਪਹਾੜੀਆਂ ਉੱਤੇ ਕੋਈ ਰੁੱਖ ਨਹੀਂ ਉੱਗਦੇ। ਕਰਮਾਨ, ਕੈਰਮਾਨਸ਼ਾਹ ਅਤੇ ਖ਼ੁਰਾਸਾਨ ਵਿਚ ਬਬੂਲ ਮਿਲਦਾ ਹੈ। ਦੱਖਣੀ ਈਰਾਨ ਵਿਚ ਖਜੂਰ ਦੀ ਬਹੁਤਾਤ ਹੈ। ਖਜੂਰ ਦੇ ਦਰਖ਼ਤ ਰੁਦਬਾਰ ਵਿਚ ਵੀ ਮਿਲਦੇ ਹਨ।

## ਇਤਿਹਾਸ

ਈਰਾਨ (ਫ਼ਾਰਸ ਜਾਂ ਪਰਸ਼ੀਆ) ਦੀ ਸਭ ਤੋਂ ਪਹਿਲੀ ਸਭਿਅਤਾ ਨੇ ਜਿਥੇ ਜਨਮ ਲਿਆ ਸੀ ਉਸ ਇਲਾਕੇ ਨੂੰ ਇਤਿਹਾਸ ਵਿਚ ਏਲਾਮ ਆਖਿਆ ਜਾਂਦਾ ਹੈ। ਜ਼ੈਗਰਾਸ ਪਰਬਤ ਤੋਂ ਨਿਕਲਿਆ ਦਰਿਆ ਕਾਰੂੰ ਉਪਜਾਊ ਮਿੱਟੀ ਲਿਆ ਕੇ ਏਲਾਮ ਦੀ ਜ਼ਰਖੇਜ਼ ਜ਼ਮੀਨ ਨੂੰ ਸਰਸਬਜ਼ ਬਣਾਉਂਦਾ ਹੋਇਆ ਫ਼ਾਰਸ ਦੀ ਖਾੜੀ ਵਿਚ ਜਾ ਡਿਗਦਾ ਹੈ। ਜਿਸ ਸਮੇਂ ਸਿੰਧ ਦਰਿਆ ਦੇ ਕੰਢੇ ਮਹਿੰਜੋਦੜੋ ਦੀ ਸਭਿਅਤਾ ਫੈਲ ਰਹੀ ਸੀ ਉਸੇ ਸਮੇਂ ਏਲਾਮ ਵਿਚ ਵੀ ਕਈ ਸ਼ਹਿਰ ਆਬਾਦ ਹੋਏ। ਪੱਛਮ ਵਿਚ ਤਖ਼ਤਿ ਜਮਸ਼ੈਦ, ਪਰਸੀ-ਪੋਲਿਸ, ਸੂਸਾ, ਕਾਸ਼ਾਨ ਅਤੇ ਨਹਾਵੰਦ, ਉੱਤਰ ਵਿਚ ਅਸਤਰਾਬਾਦ ਅਤੇ ਅਨਾਊ ਆਦਿ ਬਹੁਤ ਸਾਰੇ ਪੁਰਾਣੇ ਈਰਾਨੀ ਸ਼ਹਿਰਾਂ ਦੀ ਖ਼ੁਦਾਈ ਕਰਨ ਨਾਲ ਤਾਂਬਾ, ਪਿੱਤਲ, ਕਾਂਸੀ, ਸੋਨਾ, ਜਵਾਹਰਾਤ ਅਤੇ ਮਿੱਟੀ ਦੇ ਅਜਿਹੇ ਬਰਤਨ ਲੱਭੇ ਹਨ ਜਿਨ੍ਹਾਂ ਤੋਂ ਉਸ ਸਮੇਂ ਦੀ ਈਰਾਨੀ ਸੰਸਕ੍ਰਿਤੀ ਅਤੇ ਉਸ ਦੀ ਉੱਨਤੀ ਦਾ ਪਤਾ ਲਗਦਾ ਹੈ।

ਏਲਾਮ ਦਾ ਰਾਜ ਪੁਰੋਹਤਾਂ ਦੇ ਹੱਥ ਵਿਚ ਸੀ, ਏਲਾਮ ਵਾਲੇ ਸਾਰੇ ਦੇਵੀ ਦੇਵਤਿਆਂ ਉਪਰ ਇਕ ਵੱਡੇ ਦੇਵਤੇ ਦੀ ਹੋਂਦ ਬਾਰੇ ਵਿਸ਼ਵਾਸ ਰੱਖਦੇ ਸਨ। ਉਥੇ ਸੂਰਜ, ਚੰਦ, ਜਲ, ਥਲ ਦੇ ਦੇਵਤਿਆਂ ਅਤੇ ਕਈ ਪ੍ਰਕਾਰ ਦੀਆਂ ਦੇਵੀਆਂ ਦੀ ਪੂਜਾ ਕੀਤੀ ਜਾਂਦੀ ਸੀ। ਮਾਤਰੀ ਦੇਵੀ ਦੀ ਵੀ ਪੂਜਾ ਕੀਤੀ ਜਾਂਦੀ ਸੀ। ਕੁਝ ਪਸ਼ੂਆਂ ਜਿਵੇਂ ਬਲਦ, ਸੱਪ, ਸ਼ੇਰ ਅਤੇ ਦਰਖ਼ਤਾਂ ਨੂੰ ਵੀ ਪਵਿੱਤਰ ਮੰਨ ਕੇ ਪੂਜਿਆ ਜਾਂਦਾ ਸੀ।

ਉਸ ਸਮੇਂ ਏਲਾਮ ਦੀ ਪ੍ਰਾਚੀਨ ਈਰਾਨੀ ਸਭਿਅਤਾ ਉੱਤੇ ਇਕ ਭਿਆਨਕ ਆਫ਼ਤ ਆਈ। ਉੱਤਰ ਵਲੋਂ ਆਏ ਲੋਹੇ ਦੇ ਹਥਿਆਰਬੰਦ ਆਰੀਆ ਨਸਲ ਦੇ ਘੋੜ-ਸਵਾਰ ਹਮਲਾਵਰਾਂ ਨੇ ਇਨ੍ਹਾਂ ਉੱਤੇ ਹਮਲਾ ਕਰ ਦਿੱਤਾ ਅਤੇ ਏਲਾਮ ਉੱਤੇ ਕਬਜ਼ਾ ਕਰ ਲਿਆ। ਹੌਲੀ-ਹੌਲੀ ਪੁਰਾਣੇ ਈਰਾਨੀਆਂ ਅਤੇ ਨਵੇਂ ਹਮਲਾਵਰਾਂ ਦੀਆਂ ਨਸਲਾਂ ਇਕ ਦੂਜੇ ਨਾਲ ਰਲ ਮਿਲ ਕੇ ਇਕਮਿਕ ਹੋ ਗਈਆਂ।

ਅੱਜ ਤੋਂ ਤਿੰਨ ਹਜ਼ਾਰ ਸਾਲ ਪਹਿਲਾਂ ਦੇ ਈਰਾਨੀ ਆਪਣੇ ਆਪ ਨੂੰ ਆਰੀਆ ਆਖਦੇ ਸਨ। ਅਵਸਤਾ ਵਿਚ ਵੀ ਉਨ੍ਹਾਂ ਨੂੰ ਆਰੀਆ ਕਹਿ ਕੇ ਪੁਕਾਰਿਆ ਗਿਆ ਹੈ । ਈਰਾਨੀ ਬਾਦਸ਼ਾਹ ਦਾਰਾ ਗੁਸਤਾਸਪ (521-485 ਈ. ਪੂ.) ਦੀ ਕਬਰ ਉੱਤੇ ਕੁਤਬਾ ਲੱਗਾ ਹੈ

ਉਸ ਵਿਚ ਦਾਰਾ ਨੇ ਆਪਣੇ ਆਪ ਨੂੰ ਆਰੀਆਂ ਵਿਚੋਂ ਲਿਖਿਆ ਹੈ। ਸਾਸਾਨੀ ਬਾਦਸ਼ਾਹ ਵੀ ਆਪਣੇ ਆਪ ਨੂੰ ਆਰੀਆ ਆਖਦੇ ਸਨ। ਈਰਾਨੀ ਆਪਣੀ ਬੋਲੀ ਨੂੰ ਆਰੀਅਨ ਜਾਂ " ਅਰਵਨ" ਅਤੇ ਆਪਣੇ ਦੇਸ਼ ਨੂੰ "ਆਰੀਅਨ ਜਾਂ "ਆਰੀਯਾਨਾ" ਆਖਦੇ ਸਨ ਜਿਸ ਦਾ ਅਰਥ ਹੈ "ਆਰੀਆਂ ਦਾ ਨਿਵਾਸ ਸਥਾਨ"। ਅਜੋਕਾ ਈਰਾਨ ਸ਼ਬਦ ਹੀ ਇਸੇ ਆਰੀਯਾਨਾ ਦਾ ਵਿਗੜਿਆ ਹੋਇਆ ਰੂਪ ਹੈ।

ਇਤਿਹਾਸ ਦੇ ਪੱਖ ਤੋਂ 1000 ਈ. ਪੂ. ਈਰਾਨ ਅਸੀਰੀਆਈ ਬਾਦਸ਼ਾਹਾਂ ਦੇ ਅਧੀਨ ਸੀ। ਪਹਿਲੀ ਵਾਰ 664 ਈ. ਪੂ. ਇਕ ਈਰਾਨੀ ਮੀਡੀ ਸਰਦਾਰ ਯੁਵਕਸ਼ਤ੍ਰ ਨੇ ਅਸੀਰੀਆ ਉੱਤੇ ਹਮਲਾ ਕਰ ਦਿੱਤਾ। ਯੁਵਕਸ਼ਤ੍ਰ ਹਾਰ ਗਿਆ ਤੇ ਉਸ ਨੇ ਈਰਾਨ ਆ ਕੇ ਆਪਣੀ ਹਾਰ ਦੇ ਕਾਰਨਾਂ ਉੱਤੇ ਵਿਚਾਰ ਕੀਤਾ। ਜੰਗ ਸਮੇਂ ਹਰੇਕ ਈਰਾਨੀ ਸਰਦਾਰ ਜਾਂ ਕੁਲਪਤੀ ਆਪਣੀ ਵੱਖਰੀ ਫ਼ੌਜ ਲੈ ਕੇ ਜਾਂਦਾ ਹੁੰਦਾ ਸੀ ਜਿਸ ਨਾਲ ਮੈਦਾਨੇ ਜੰਗ ਚੰਗੀ ਤਰ੍ਹਾਂ ਕੰਟਰੋਲ ਨਹੀਂ ਸੀ ਹੋ ਸਕਦਾ। ਯੁਵਕਸ਼ਤ੍ਰ ਨੇ ਸਾਰੇ ਈਰਾਨ ਦੀ ਇਕ ਸਾਂਝੀ ਫ਼ੌਜ ਤਿਆਰ ਕੀਤੀ ਅਤੇ ਬਾਬਿਲ ਦੇ ਬਾਦਸ਼ਾਹ ਨਾਲ ਸੰਧੀ ਕਰ ਕੇ ਅਸੀਰੀਆ ਦੀ ਰਾਜਧਾਨੀ ਨਿਨਵਾ ਉੱਤੇ ਧਾਵਾ ਬੋਲ ਦਿੱਤਾ। ਦੋ ਸਾਲ ਦੀ ਲੜਾਈ ਪਿੱਛੋਂ ਨਿਨਵਾ ਫ਼ਤਹਿ ਹੋਇਆ ਜਿਸ ਦੇ ਸਿੱਟੇ ਵਜੋਂ ਆਰਮੀਨੀਆ, ਅਸੀਰੀਆ, ਕਪਾਡੋਸ਼ੀਆ, ਫ਼ਲਸਤੀਨ, ਪਾਰਥੀਆ,ਬਲਖ਼, ਸੁਗ-ਦਿਆਨਾ, ਉਰਾਰਤੂ ਆਦਿ ਉੱਤੇ ਈਰਾਨੀਆਂ ਦਾ ਕਬਜ਼ਾ ਹੋ ਗਿਆ। ਯੁਵਕਸ਼ਤ੍ਰ ਨੇ 633 ਤੋਂ 584 ਈ. ਪੂ. ਤੱਕ ਰਾਜ ਕੀਤਾ।

ਯੁਵਕਸ਼ਤ੍ਰ ਦੀ ਮੌਤ ਪਿੱਛੋਂ ਉਸ ਦਾ ਪੁੱਤਰ ਇਸ਼ਤਵੇਗ ਤਖ਼ਤ ਉੱਤੇ ਬੈਠਾ। ਉਸ ਉੱਤੇ ਉਸ ਦੇ ਦੋਹਤਰੇ ਸਾਈਰੁਸ ਨੇ ਜਿਸ ਨੂੰ ਉਹ ਮਰਵਾ ਦੇਣਾ ਚਾਹੁੰਦਾ ਸੀ, ਫ਼ਾਰਸ ਤੋਂ ਉਠ ਕੇ ਹਮਲਾ ਕੀਤਾ ਤੇ ਮੀਡੀ ਰਾਜ ਨੂੰ ਖ਼ਤਮ ਕਰ ਕੇ ਕਿਆਨੀ ਵੰਸ਼ ਦਾ ਮੁੱਢ ਬੰਨ੍ਹਿਆ।

ਸਾਈਰੁਸ ਦੇ ਗੱਦੀ ਤੇ ਬੈਠਣ ਨਾਲ ਕਿਆਨੀ ਵੰਸ਼ ਦਾ ਬੋਲਬਾਲਾ ਹੋਇਆ। ਉਹ ਬਹਾਦਰ, ਨੇਕ, ਦਿਆਲੂ ਅਤੇ ਪਰਜਾ-ਪਾਲਕ ਸੀ। ਚੌਦਾਂ ਸਾਲ ਤੱਕ ਉਹ ਵੱਖੋ-ਵੱਖਰੇ ਯੁੱਧਾਂ ਵਿਚ ਰਿਹਾ। ਉਸ ਨੇ ਈਰਾਨ ਨੂੰ ਤਾਤਾਰੀਆਂ ਤੋਂ ਬਿਲਕੁਲ ਆਜ਼ਾਦ ਕਰਵਾ ਲਿਆ। ਉਸ ਨੇ ਜਿੱਤ ਦੇ ਝੰਡੇ ਗੱਡ ਦਿੱਤੇ। ਹਾਰਿਆਂ ਹੋਇਆਂ ਨਾਲ ਉਸ ਦਾ ਸਲੂਕ ਬੜਾ ਚੰਗਾ ਹੁੰਦਾ ਸੀ। ਬਬਿਲ ਵਿਚ ਹਜ਼ਾਰਾਂ ਯਹੂਦੀ ਕਬੀਲੇ ਫ਼ਲਸਤੀਨ ਤੋਂ ਉਜੜੇ-ਪੁਜੜੇ ਲਿਆ ਕੇ ਵਸਾਏ ਗਏ ਸਨ ਜਿਨ੍ਹਾਂ ਨੂੰ ਸਾਈਰੁਸ ਨੇ ਮੁੜ ਫ਼ਲਸਤੀਨ ਜਾਣ ਦੀ ਆਗਿਆ ਦੇ ਦਿੱਤੀ। ਯੋਰੋਸ਼ਲਮ ਦੇ ਟੁੱਟੇ ਯਹੂਦੀ ਉਪਾਸਨਾ-ਅਸਥਾਨਾਂ ਨੂੰ ਸਾਈਰੁਸ ਨੇ ਫੇਰ ਠੀਕ ਕਰਵਾਇਆ। ਉਸ ਦੀ ਘਰ ਵਾਲੀ ਸਾਕੀਦਿਨੀ ਦੇ ਪੇਟੋਂ ਦੋ ਪੁੱਤਰ ਤੇ ਤਿੰਨ ਧੀਆਂ ਜਨਮੀਆਂ।

ਮੌਤ ਤੋਂ ਪਹਿਲਾਂ ਸਾਈਰੁਸ ਨੇ ਪੂਰਬੀ ਇਲਾਕਾ ਆਪਣੇ ਛੋਟੇ ਪੁੱਤਰ ਬਰਦੀਆ ਨੂੰ ਸੌਂਪ ਦਿੱਤਾ ਸੀ। ਉਸ ਦਾ ਵੱਡਾ ਪੁੱਤਰ ਕੰਬੂਜੀਆ (529-522 ਈ.ਪੂ.) ਪਿਉ ਦੀ ਮੌਤ ਪਿੱਛੋਂ ਗੱਦੀ ਤੇ ਬੈਠਾ। ਕੰਬੂਜੀਆ ਪਿਉ ਵਾਂਗ ਬਹਾਦਰ ਤੇ ਮਿਹਨਤੀ ਸੀ ਪਰ ਉਹ ਘੁੰਮਡੀ, ਸ਼ੱਕੀ ਤੇ ਬੁਰੇ ਸੁਭਾਅ ਦਾ ਬੰਦਾ ਸੀ। ਉਸ ਨੇ ਆਪਣੇ ਛੋਟੇ ਭਰਾ ਨੂੰ ਮਾਰ ਦਿੱਤਾ। 525 ਈ. ਪੂ. ਵਿਚ ਉਸ ਨੇ ਮਿਸਰ ਉੱਤੇ ਚੜ੍ਹਾਈ ਕੀਤੀ ਅਤੇ ਉਸ ਨੂੰ ਜਿੱਤ ਲਿਆ ਪਰ ਪਾਗਲ ਹੋ ਕੇ 522 ਈ. ਪੂ. ਵਿਚ ਉਹ ਮਰ ਗਿਆ।

ਕੰਬੂਜੀਆ ਦੇ ਥਾਂ ਕਿਆਨੀ ਵੰਸ਼ ਦਾ ਇਕ ਹੋਰ ਬੰਦਾ ਦਾਰਾ ਹਸਤਾਸਪ (521-486 ਈ.ਪੂ.) ਤਖ਼ਤ ਉੱਤੇ ਬੈਠਾ। ਦਾਰਾ ਬਹੁਤ ਸਮਝਦਾਰ ਤੇ ਬਹਾਦਰ ਸੀ। ਅਮਨ ਕਾਇਮ ਕਰਨ ਪਿੱਛੋਂ ਉਸ ਨੇ ਸਤ ਸਾਲ ਈਰਾਨੀ ਹਕੂਮਤ ਨੂੰ ਠੀਕ ਠਾਕ ਕਰਨ ਵਿਚ ਲਾਏ। ਉਸ ਨੇ ਸਾਰੀ ਸਲਤਨਤ ਨੂੰ ਵੀਹ ਸੂਬਿਆਂ ਵਿਚ ਵੰਡਿਆ। ਹਰੇਕ ਸਟਰੈਪੀ ਉੱਤੇ ਇਕ ਇਕ ਕਸ਼ਤਰਾਪ ਮੁਕੱਰਰ ਕੀਤਾ। ਮੁਨਾਸਬ ਥਾਵਾਂ ਉੱਤੇ ਫ਼ੌਜੀ ਛਾਉਣੀਆਂ ਕਾਇਮ ਕੀਤੀਆਂ ਗਈਆਂ। ਸਾਰੀ ਸਲਤਨਤ ਵਿਚ ਪੱਕੀਆਂ ਸੜਕਾਂ ਦਾ ਜਾਲ ਵਿਛਾ ਦਿੱਤਾ ਗਿਆ ਤਾਂ ਜੋ ਫ਼ੌਜਾਂ ਤੇ ਡਾਕ ਦੇ ਪ੍ਰਬੰਧ ਵਿਚ ਸੌਖ ਰਹੇ। ਹਰੇਕ ਸਟਰੈਪੀ ਵਿਚ ਕਸ਼ਤਰਾਪ ਦੇ ਨਾਲ-ਨਾਲ ਇਕ-ਇਕ ਸੈਨਾਪਤੀ ਤੇ ਇਕ-ਇਕ ਵਜ਼ੀਰ ਮੁਕੱਰਰ ਕੀਤਾ ਗਿਆ। ਕਸ਼ਤਰਾਪ ਅਤੇ ਸੈਨਾਪਤੀ ਦੋਵੇਂ ਆਪਣੀ-ਆਪਣੀ ਥਾਂ ਆਜ਼ਾਦ ਸਨ ਅਤੇ ਸਿੱਧੇ ਬਾਦਸ਼ਾਹ ਦੇ ਮਾਤਹਿਤ ਸਨ। ਵਜ਼ੀਰ ਦੋਹਾਂ ਦੇ ਕੰਮਾਂ ਦੀ ਰਿਪੋਟ ਬਾਦਸ਼ਾਹ ਨੂੰ ਪਹੁੰਚਾ ਦਿੰਦਾ ਸੀ। ਦਾਰਾ ਨੇ ਆਪਣੇ ਨਾਂ ਤੇ ਸੋਨੇ ਤੇ ਚਾਂਦੀ ਦੇ ਸਿੱਕੇ ਚਲਾਏ ਜਿਨ੍ਹਾਂ ਨਾਲ ਵਪਾਰ ਵਿਚ ਸੌਖ ਹੋ ਗਈ ਤੇ ਲੋਕਾਂ ਨੂੰ ਵੱਧ ਤੋਂ ਵੱਧ ਖ਼ੁਸ਼ਹਾਲ ਬਣਾਉਣ ਦਾ ਯਤਨ ਕੀਤਾ। ਆਖ਼ਰ 36 ਸਾਲ ਰਾਜ ਕਰਨ ਪਿੱਛੋਂ ਦਾਰਾ 63 ਸਾਲ ਦੀ ਉਮਰ ਵਿਚ ਮਰ ਗਿਆ। ਦਾਰਾ ਦੁਨੀਆ ਦੇ ਵੱਡੇ-ਵੱਡੇ ਬਾਦਸ਼ਾਹਾਂ ਵਿਚ ਗਿਣਿਆ ਜਾਂਦਾ ਹੈ।

ਦਾਰਾ ਪਿੱਛੋਂ ਉਸ ਦਾ ਪੁੱਤਰ ਕਸ਼ਯਾਰਸ਼ (486-465 ਈ. ਪੂ.) ਗੱਦੀ ਉੱਤੇ ਬੈਠਾ। ਉਸ ਨੇ ਮਿਸਰ ਦੀ ਬਗ਼ਾਵਤ ਨੂੰ ਦਬਾਉਣ ਲਈ ਮਿਸਰ ਤੇ ਧਾਵਾ ਬੋਲਿਆ। ਉਸ ਨੇ 17 ਲੱਖ ਫ਼ੌਜ ਲੈ ਕੇ ਯੂਨਾਨ ਉੱਤੇ ਹਮਲਾ ਕੀਤਾ। ਇਸ ਮਗਰੋਂ ਉਸ ਦੀਆਂ ਯੂਨਾਨੀਆਂ ਨਾਲ ਕਈ ਲੜਾਈਆਂ ਹੋਈਆਂ ਜਿਨ੍ਹਾਂ ਵਿਚ ਥਰਮਾਪਲੀ ਦੀ ਲੜਾਈ ਇਤਿਹਾਸ ਵਿਚ ਮਸ਼ਹੂਰ ਹੈ। ਵੀਹ ਸਾਲ ਰਾਜ ਕਰਨ ਮਗਰੋਂ ਕਸ਼ਯਾਰਸ਼ ਨੂੰ ਧੋਖੇ ਨਾਲ ਮਾਰ ਦਿੱਤਾ ਗਿਆ।

ਕਸ਼ਯਾਰਸ਼ ਦੀ ਮੌਤ ਮਗਰੋਂ ਲਗਾਤਾਰ 7 ਸ਼ਹਿਨਸ਼ਾਹ ਤਖ਼ਤ ਉੱਤੇ ਬੈਠੇ। ਕਦੇ-ਕਦੇ ਈਰਾਨੀਆਂ ਅਤੇ ਯੂਨਾਨੀਆਂ ਵਿਚਕਾਰ ਲੜਾਈਆਂ ਹੋਈਆਂ ਪਰ ਯੂਨਾਨ ਦੇ ਇਕ ਬਹੁਤ ਵੱਡੇ ਇਲਾਕੇ ਮੱਧ ਸਾਗਰ ਦੇ ਏਸ਼ੀਆਈ ਕਿਨਾਰੇ ਦੇ ਸਾਰੇ ਇਲਾਕਿਆਂ ਉੱਤੇ ਈਰਾਨੀਆਂ ਦਾ ਕਬਜ਼ਾ ਰਿਹਾ। ਇਹ ਹਾਲਤ ਉਸ ਸਮੇਂ ਤੱਕ ਬਣੀ ਰਹੀ ਜਦੋਂ 331 ਈ. ਪੂ. ਸਿਕੰਦਰ ਮਹਾਨ ਨੇ ਦਾਰਾ ਤੀਜੇ ਨੂੰ ਹਾਰ ਦੇ ਕੇ ਕੁਰ ਦਾ ਤਾਜ ਆਪਣੇ ਸਿਰ ਤੇ ਪਹਿਨਿਆ। ਯੂਨਾਨੀ ਇਤਿਹਾਸਕਾਰ ਇਹ ਗੱਲ ਮੰਨਦੇ ਹਨ ਕਿ ਈਰਾਨੀ ਬਹਾਦਰੀ ਅਤੇ ਹਿੰਮਤ ਵਿਚ ਯੂਨਾਨੀਆਂ ਨਾਲੋਂ ਘੱਟ ਨਹੀਂ ਸਨ ਪਰ ਯੂਨਾਨੀਆਂ ਦੇ ਨਵੇਂ ਫ਼ੌਜੀ ਸੰਗਠਨ, ਵਧੀਆ ਹਥਿਆਰਾਂ ਅਤੇ ਸਿਕੰਦਰ ਦੀ ਵਧੀਆਂ ਸ਼ਖ਼ਸੀਅਤ ਅੱਗੇ ਈਰਾਨੀਆਂ ਨੂੰ ਸਿਰ ਝੁਕਾਉਣਾ ਪਿਆ। ਯੂਨਾਨੀ ਫ਼ੌਜਾਂ ਨੇ ਸਰਕਾਰੀ ਖ਼ਜ਼ਾਨਿਆਂ ਅਤੇ ਮਹਿਲਾਂ ਨੂੰ ਲੁੱਟਣ ਮਗਰੋਂ ਯੂਨਾਨ-ਕਲਾ ਦੇ ਬਹੁਮੁੱਲੇ ਨਮੂਨੇ ਵੀ ਤਬਾਹ ਕਰ ਦਿੱਤੇ।

ਈਰਾਨ ਨੂੰ ਫ਼ਤਹਿ ਕਰਨ ਤੋਂ 9 ਸਾਲ ਦੇ ਅੰਦਰ ਹੀ ਸਿਕੰਦਰ ਦੀ ਬਾਬਿਲ ਵਿਚ ਮੌਤ ਹੋ ਗਈ। ਸਿਕੰਦਰ ਦੇ ਏਸ਼ੀਆਈ ਇਲਾਕਿਆਂ ਉੱਤੇ ਸਲੂਕਸ ਦਾ ਕਬਜ਼ਾ ਹੋ ਗਿਆ। ਸਲੂਕਸ ਦੇ ਜਾਨਸ਼ੀਨ ਈਰਾਨ ਉੱਤੇ ਲਗਭਗ 140 ਸਾਲਾਂ ਤੱਕ ਰਾਜ ਕਰਦੇ ਰਹੇ। ਅੰਤ ਵਿਚ 174 ਈ. ਪੂ. ਵਿਚ ਈਰਾਨ ਦੇ ਇਕ ਸੂਬੇ ਪਾਰਥੀਆ ਦੇ ਹਾਕਮ ਮਿਥਰਾਡੇ ਪਹਿਲੇ (174-136 ਈ. ਪੂ.) ਨੇ ਯੂਨਾਨੀਆਂ ਨੂੰ ਸਾਰੇ ਈਰਾਨ ਵਿਚੋਂ ਬਾਹਰ ਕੱਢ ਦਿੱਤਾ। ਪਾਰਥੀ ਬਾਦਸ਼ਾਹਾਂ ਨੇ 450 ਤੋਂ ਵੱਧ ਸਾਲ (236 ਈ. ਪੂ. ਤੋਂ 226 ਈ. ਪੂ. ਤੱਕ) ਈਰਾਨ ਤੇ ਰਾਜ ਕੀਤਾ। ਇਹ ਲੋਕ ਯੂਨਾਨੀ ਸਭਿਅਤਾ ਦੇ ਬੜੇ ਸ਼ੈਦਾਈ ਸਨ।

ਰਾਜਨੀਤਿਕ ਕਮਜ਼ੋਰੀ ਦੇ ਨਾਲ-ਨਾਲ ਈਰਾਨ ਫੇਰ ਪੁਰੋਹਤਾਂ ਦੇ ਜਾਲ ਵਿਚ ਫਸ ਗਿਆ। ਧਰਮ ਕੇਵਲ ਬਾਹਰਲੇ ਰਸਮਾਂ ਦਾ ਨਾ ਹੀ ਰਹਿ ਗਿਆ। ਸਚਾਈ ਦੀ ਥਾਂ ਅੰਧ-ਵਿਸ਼ਵਾਸ ਨੇ ਲੈ ਲਈ। ਇਸ ਗੰਧਲੇਪਣ ਨੂੰ ਸਾਫ਼ ਕਰ ਕੇ ਧਰਮ ਦੀ ਮੁਢਲੀ ਪਵਿੱਤਰਤਾ ਨੂੰ ਮੁੜ ਬਹਾਲ ਕਰਨ ਲਈ ਈਰਾਨ ਵਿਚ ਮਹਾਤਮਾ ਜ਼ਰਤੁਸ਼ਤ ਦੇ ਮਗਰੋਂ



ਸੁੰਦਰ ਮਸਜਿਦਾਂ ਲਈ ਪ੍ਰਸਿੱਧ ਈਰਾਨ ਦਾ ਉਦਯੋਗਿਕ ਸ਼ਹਿਰ ਇਸਫਾਹਨ



ਪਰਸਾਪਾਲਿਸ ਵਿਖੇ ਡੇਰੀਅਸ ਦ ਗ੍ਰੇਟ ਦੇ ਮਹਿਲ ਦੀ ਦਰਸਾਲ ਤੇ ਉੱਕਰੀ ਉਸ ਦੀ ਇਕ ਤਸਵੀਰ



ਪਤਲੇ ਮੀਨਾਰਾਂ, ਗਿਲਟ ਅਤੇ ਪੱਚੀਕਾਰੀ ਵਾਲੇ ਦੋ ਜੁੜਵੇਂ ਗੁੰਬਦਾਂ ਵ: ਸ਼ਾਹ ਰੀਜ਼ਾਂ ਪਹਿਲਵੀ ਦੀ ਮਸਜਿਦ



ਈਰਾਨ ਦੇ ਉੱਤਰ-ਪੱਛਮ ਦੇ ਪਹਾੜਾਂ ਵੱਲ ਕੁਰਾਨ ਪੜ੍ਹ ਰਿਹਾ ਇਕ ਕੁਰਦਿਸ਼ ਸਕੂਲੀ ਮੁੰਡਾ

ਕੋਈ ਹੋਰ ਮਹਾਂਪੁਰਸ਼ ਪੈਦਾ ਨਹੀਂ ਹੋਇਆ। ਸਿਕੰਦਰ ਨੇ ਕਿਆਨੀ ਸਾਮਰਾਜ ਨੂੰ ਮਿਟਾ ਕੇ ਸਮਰਾਟ ਅਸ਼ੋਕ ਦੇ ਬੁੱਧ ਪ੍ਰਚਾਰਕਾਂ ਲਈ ਰਸਤਾ ਸਾਫ਼ ਕਰ ਦਿੱਤਾ। ਪੂਰਬੀ ਈਰਾਨ ਬੁਧ ਪ੍ਰਚਾਰਕਾਂ ਅਤੇ ਭਿਕਸ਼ੂਆਂ ਨਾਲ ਭਰ ਗਿਆ। ਬੁੱਧ ਮੰਦਰ ਅਤੇ ਮੱਠ ਖੜ੍ਹੇ ਹੋ ਗਏ। ਈਰਾਨ ਵਿਚ ਜਿਹੜਾ ਜੋਸ਼ ਬੁੱਧ ਧਰਮ ਦੇ ਪ੍ਰਚਾਰ ਨਾਲ ਪੈਦਾ ਹੋਇਆ, ਉਸ ਨਾਲ ਇਕ ਅਜੀਬ ਤਰ੍ਹਾਂ ਦਾ ਸੰਗਮ ਬਣਿਆ ਜਿਸ ਵਿਚ ਜ਼ਰਤੁਸ਼ਤੀ, ਈਸਾਈ ਅਤੇ ਬੁੱਧ ਤਿੰਨੇ ਧਰਮ ਆ ਕੇ ਮਿਲ ਗਏ। ਈਰਾਨ ਦੇ ਇਸ ਨਵੇਂ ਮਜ਼ਹਬ ਦਾ ਬਾਨੀ 'ਮਾਨੀ' ਸੀ।

ਤੀਜੀ ਸਦੀ ਦੇ ਸ਼ੁਰੂ ਵਿਚ ਈਰਾਨ ਵਿਚ ਪਾਰਥੀ ਤਾਕਤ ਖ਼ਤਮ ਹੋ ਗਈ ਅਤੇ ਉਸ ਦੀ ਥਾਂ ਸਾਸਾਨੀਆਂ ਦੀ ਹਕੂਮਤ ਸ਼ੁਰੂ ਹੋਈ। ਸਾਸਾਨੀ ਖ਼ਾਨਦਾਨ ਦੇ ਮੋਢੀ ਸਾਸਾਨ ਪਰਸਾਪਲਿਸ ਵਿਚ ਇਕ ਮੰਦਰ ਦਾ ਪੁਜਾਰੀ ਸੀ। ਸਾਸਾਨ ਦੀ ਪਤਨੀ ਰਾਮ ਬਹਿਸ਼ਤ ਬਜਰੰਗੀ ਦੇ ਬਾਦਸ਼ਾਹ ਦੀ ਧੀ ਸੀ। ਉਨ੍ਹਾਂ ਦਾ ਪੁੱਤਰ ਬਾਬਕ ਇਕ ਸਾਧਾਰਣ ਹਾਕਮ ਸੀ। ਬਾਬਕ ਦਾ ਪੁੱਤਰ ਆਰਦਸ਼ੀਰ 226 ਈ. ਵਿਚ ਸਾਰੇ ਈਰਾਨ ਦਾ ਬਾਦਸ਼ਾਹ ਬਣ ਗਿਆ। ਸਾਸਾਨੀਆਂ ਨੇ ਇਕ ਵਾਰ ਫੇਰ ਕਿਆਨੀ (ਹਖਾਮਨੀਸ਼ੀ) ਖ਼ਾਨਦਾਨ ਵਾਂਗ ਈਰਾਨ ਦੇ ਜਸ ਅਤੇ ਕੀਰਤੀ ਨੂੰ ਦੂਰ-ਦੂਰ ਤੱਕ ਫੈਲਾਇਆ। ਇਸ ਆਦਰਸ਼ ਮਗਰੋਂ ਉਸ ਦਾ ਪੁੱਤਰ ਸ਼ਾਪੂਰ ਪਹਿਲਾ (240-71 ਈ.) ਤਖ਼ਤ ਤੇ ਬੈਠਿਆ। ਇਸ ਸਮੇਂ ਈਰਾਨ ਅਤੇ ਰੋਮ ਵਿਚ ਲਗਾਤਾਰ ਜੰਗ ਹੁੰਦੀ ਰਹੀ। ਇਕ ਲੜਾਈ ਵਿਚ ਸ਼ਾਪੂਰ ਨੇ ਰੋਮ ਦੇ ਸ਼ਹਿਨਸ਼ਾਹ ਵੈਲੇਰੀਅਨ ਨੂੰ ਕੈਦ ਕਰ ਲਿਆ।



ਤਹਿਰਾਨ ਵਿਖੇ ਮਜਲਿਸ ਨਾਂ ਨਾਲ ਜਾਣਿਆ ਜਾਣ ਵਾਲਾ ਈਰਾਨੀ ਸੰਸਦ ਭਵਨ

ਸਾਸਾਨੀ ਖ਼ਾਨਦਾਨ ਨੌਸ਼ੀਰਵਾਂ ਆਦਿਲ ਦੇ ਸਮੇਂ ਪੂਰੇ ਅਰੂਜ ਉੱਤੇ ਪਹੁੰਚਿਆ। ਨੌਸ਼ੀਰਵਾਂ ਨੇ 531 ਤੋਂ 579 ਈ. ਤੱਕ ਈਰਾਨ ਉੱਤੇ ਹਕੂਮਤ ਕੀਤੀ। ਉਹ ਇਕ ਬਹਾਦਰ ਸਿਪਾਹੀ ਅਤੇ ਸਿਆਣਾ ਜਰਨੈਲ ਸੀ। ਰੋਮ ਦੇ ਬਾਦਸ਼ਾਹਾਂ ਤੋਂ ਉਹ ਹਮੇਸ਼ਾ ਜਿੱਤਦਾ ਰਿਹਾ। ਉਸ ਨੇ ਬਹੁਤ ਸਾਰੇ ਹੋਰ ਇਲਾਕਿਆਂ ਨੂੰ ਜਿੱਤਿਆ। ਇਸ ਨੇ ਸਫੈਦ ਹੂਨਾਂ ਨੂੰ ਜਿਨ੍ਹਾਂ ਨੇ ਇਸ ਦੇ ਦਾਦੇ ਫੀਰੋਜ਼ ਨੂੰ ਕਤਲ ਕੀਤਾ ਸੀ ਬੁਰੀ ਤਰ੍ਹਾਂ ਕੁਚਲ ਦਿੱਤਾ। ਅੱਸੀ ਸਾਲਾਂ ਦੀ ਉਮਰ ਵਿਚ ਉਸ ਨੇ ਮੈਦਾਨੇ ਜੰਗ ਵਿਚ ਆ ਕੇ ਰੋਮ ਦੀ ਫ਼ੌਜ ਨੂੰ ਤਿਤਰ-ਬਿਤਰ ਕੀਤਾ।

ਨੌਸ਼ੀਰਵਾਂ ਇਕ ਬਹਾਦਰ, ਮਿਹਨਤੀ, ਸੰਜਮੀ ਅਤੇ ਉਦਾਰ ਬਾਦਸ਼ਾਹ ਸੀ। ਉਸ ਨੇ ਵਿਗਿਆਨ ਅਤੇ ਦਰਸ਼ਨ ਦੀ ਉੱਨਤੀ ਲਈ ਬਹੁਤ ਕੁਝ ਕੀਤਾ। ਮਨੁੱਖੀ ਜਾਤੀ ਦੇ ਵੱਡੇ ਤੋਂ ਵੱਡੇ ਉਪਕਾਰੀ ਬਾਦਸ਼ਾਹਾਂ ਵਿਚ ਨੌਸ਼ੀਰਵਾਂ ਦੀ ਗਿਣਤੀ ਕੀਤੀ ਜਾਂਦੀ ਹੈ।

ਸਾਸਾਨੀ ਖ਼ਾਨਦਾਨ ਦੇ 28 ਬਾਦਸ਼ਾਹਾਂ ਅਤੇ ਦੋ ਬੇਗਮਾਂ ਨੇ 226 ਈ. ਤੋਂ 651 ਈ. ਤੱਕ ਰਾਜ ਕੀਤਾ। ਨੌਸ਼ੀਰਵਾਂ ਮਗਰੋਂ ਕਈ ਕਮਜ਼ੋਰ ਅਤੇ ਨਿਕੰਮੇ ਬਾਦਸ਼ਾਹ ਤਖ਼ਤ ਉੱਤੇ ਬੈਠੇ। ਸੰਨ 628 ਵਿਚ ਪਰਵੇਜ਼ ਨੂੰ ਕਤਲ ਕਰ ਕੇ ਉਸ ਦਾ ਪੁੱਤਰ ਸਿਰਵੀਆ ਤਖ਼ਤ ਤੇ ਬੈਠਿਆ। ਸਿਰਵੀਆ ਅਤੇ ਯਜ਼ਦਗਿਰਦ ਤੀਜੇ ਦੇ ਵਿਚਕਾਰ ਸਿਰਫ਼ ਪੰਜ ਸਾਲਾਂ ਦੇ ਸਮੇਂ ਵਿਚ, 11 ਬਾਦਸ਼ਾਹ ਈਰਾਨ ਦੇ ਤਖ਼ਤ ਤੇ ਬੈਠੇ। ਹਰ ਪਾਸੇ ਬਦਅਮਨੀ ਫੈਲੀ ਹੋਈ ਸੀ। ਰਾਜ ਖੇਰੂੰ-ਖੇਰੂੰ ਹੋ ਗਿਆ। ਹਰ ਕੋਈ ਬਾਦਸ਼ਾਹ ਬਣਨਾ ਚਾਹੁੰਦਾ ਸੀ। 16 ਜੂਨ, 632 ਨੂੰ ਯਜ਼ਦਗਿਰਦ ਤੀਜਾ ਤਖ਼ਤ ਤੇ ਬੈਠਿਆ। ਇਸ ਸਮੇਂ ਅਰਬ ਇਸਲਾਮ ਦੇ ਝੰਡੇ ਹੇਠ ਆ ਚੁੱਕਾ ਸੀ। ਮੁਹੰਮਦ ਸਾਹਿਬ ਦੀ ਮੌਤ ਪਿੱਛੋਂ ਅਰਬਾਂ ਤੇ ਈਰਾਨੀਆਂ ਦਰਮਿਆਨ ਲੜਾਈਆਂ ਹੋਈਆਂ। ਕਈ ਲੜਾਈਆਂ ਮਗਰੋਂ 642 ਈ. ਵਿਚ ਨਿਹਾਵੰਦ ਦੀ ਲੜਾਈ ਵਿਚ ਈਰਾਨੀ ਹਕੂਮਤ ਦੀ ਕਿਸਮਤ ਦਾ ਫੈਸਲਾ ਹੋ ਗਿਆ। ਯਜ਼ਦਗਿਰਦ ਜਾਨ ਬਚਾਅ ਕੇ ਭੱਜ ਗਿਆ। ਸਾਰੇ ਈਰਾਨ ਉੱਤੇ ਅਰਬਾਂ ਦਾ ਕਬਜ਼ਾ ਹੋ ਗਿਆ।

ਸੰਨ 650 ਤੱਕ ਅਰਬਾਂ ਨੇ ਈਰਾਨੀ ਰਾਜ ਦੇ ਬਲਖ਼ ਅਤੇ ਤੁਰਕਿਸਤਾਨ ਇਲਾਕਿਆਂ ਉੱਤੇ ਕਬਜ਼ਾ ਕਰ ਲਿਆ। ਅਰਬਾਂ ਨੇ ਰਾਜ-ਪੱਧਰ ਤੇ ਜ਼ਰਤੁਸ਼ਤੀ ਧਰਮ ਪ੍ਰਤੀ ਸਹਿਨਸ਼ੀਲਤਾ ਬਣਾਈ ਰੱਖੀ ਪਰ ਹੌਲੀ-ਹੌਲੀ ਜ਼ਰਤੁਸ਼ਤੀ ਮਜ਼ਹਬ ਈਰਾਨ ਵਿਚੋਂ ਖ਼ਤਮ ਹੋ ਗਿਆ। ਹਜ਼ਾਰਾਂ ਜ਼ਰਤੁਸ਼ਤੀਆਂ ਨੇ ਭਾਰਤ ਦੇ ਪੱਛਮੀ ਇਲਾਕਿਆਂ ਵਿਚ ਆ ਕੇ ਪਨਾਹ ਲਈ। ਈਰਾਨ ਦੀ ਬਹੁਤੀ ਜਨਤਾ ਨੇ ਇਸਲਾਮ ਦੇ ਸ਼ੀਆ ਮੱਤ ਨੂੰ ਕਬੂਲ ਕੀਤਾ।

ਇਸ ਤੋਂ ਮਗਰੋਂ ਰਾਜਨੀਤਿਕ ਪੱਖ ਤੋਂ ਈਰਾਨ ਦਾ ਇਤਿਹਾਸ ਸਦੀਆਂ ਤੱਕ ਕੋਈ ਮਹੱਤਤਾ ਨਹੀਂ ਰੱਖਦਾ। ਉੱਮਈਆ ਅਤੇ ਉਸ ਮਗਰੋਂ ਅੱਬਾਸੀ ਖ਼ਲੀਫ਼ਿਆਂ ਦੀ ਹਕੂਮਤ ਈਰਾਨ ਉੱਤੇ ਕਾਇਮ ਰਹੀ। ਮਗਰਲੇ ਅੱਬਾਸੀ ਖ਼ਲੀਫ਼ਿਆਂ ਦੀ ਕਮਜ਼ੋਰੀ ਸਮੇਂ 900 ਤੋਂ 1229 ਈ. ਤੱਕ ਈਰਾਨ ਦੇ ਇਕ ਵੱਡੇ ਹਿੱਸੇ ਤੇ ਕਈ ਮੁਕਾਮੀ ਰਾਜ ਕਾਇਮ ਹੋ ਗਏ। ਸਾਸਾਨੀਆਂ ਦੀ ਹਕੂਮਤ ਵਿਚ ਈਰਾਨੀ ਸਾਹਿਤ ਤੇ ਕਲਾ ਨੇ ਉੱਨਤੀ ਕੀਤੀ। ਦਸਵੀਂ ਸਦੀ ਦੇ ਮੁੱਢ ਵਿਚ ਮਹਿਮੂਦ ਗਜ਼ਨਵੀ ਨੇ ਈਰਾਨ ਦੇ ਬਹੁਤ ਵੱਡੇ ਹਿੱਸੇ ਉੱਤੇ ਕਬਜ਼ਾ ਕਰ ਲਿਆ, ਮਹਿਮੂਦ ਦੇ ਸਮੇਂ ਹੀ ਮਹਾਂ ਕਵੀ ਫਿਰਦੌਸੀ ਨੇ ਸ਼ਾਹਨਾਮਾ ਨਾਂ ਦਾ ਅਮਰ ਮਹਾਂ ਕਾਵਿ ਲਿਖਿਆ ਜਿਸ ਵਿਚ ਪੁਰਾਣੇ ਈਰਾਨੀ ਬਾਦਸ਼ਾਹਾਂ ਦੀ ਸ਼ੋਭਾ ਦਾ ਵਰਣਨ ਕੀਤਾ ਗਿਆ ਹੈ।

ਸਾਸਾਨੀਆਂ ਦੇ ਢਹਿੰਦੀਆਂ ਕਲਾ ਵਿਚ ਜਾਣ ਵਿਚ ਅਤੇ ਮੰਗੋਲਾਂ ਦੇ ਈਰਾਨ ਉੱਤੇ ਕਬਜ਼ਾ ਕਰਨ ਦੇ ਵਿਚਕਾਰਲੇ ਸਮੇਂ ਵਿਚ ਪੰਜ ਛੇ ਵੱਡੇ ਅਤੇ 40 ਛੋਟੇ-ਛੋਟੇ ਖ਼ਾਨਦਾਨਾਂ ਨੇ ਰਾਜ ਕੀਤਾ ਜੋ

ਥੋੜ੍ਹੀ ਦੇਰ ਚਮਕ ਕੇ ਅਲੋਪ ਹੋ ਗਏ। ਅੱਬਾਸੀ ਖ਼ਲੀਫ਼ੇ ਈਰਾਨ ਦੇ ਨਾਂ-ਮਾਤਰ ਬਾਦਸ਼ਾਹ ਬਣੇ ਰਹੇ। ਤੇਰ੍ਹਵੀਂ ਸਦੀ ਦੇ ਪਹਿਲੇ ਅੱਧ ਤੱਕ ਈਰਾਨ ਉੱਤੇ ਮੰਗੋਲ ਸਰਦਾਰ ਚੰਗੇਜ਼ ਖ਼ਾਂ ਦਾ ਕਬਜ਼ਾ ਹੋ ਗਿਆ। ਚੰਗੇਜ਼ ਖ਼ਾਂ ਦੀ ਮੌਤ ਮਗਰੋਂ ਉਸ ਦਾ ਮੰਗੋਲ ਰਾਜ ਉਸ ਦੇ ਸਰਦਾਰਾਂ ਵਿਚ ਵੰਡਿਆ ਗਿਆ। ਉਸ ਦੇ ਇਕ ਸਰਦਾਰ ਤੁਲਈ ਦੇ ਹਿੱਸੇ ਵਿਚ ਈਰਾਨ ਦਾ ਰਾਜ ਆਇਆ। ਤੁਲਈ ਮਗਰੋਂ ਉਸ ਦਾ ਪੁੱਤਰ ਹਲਾਕੂ ਈਰਾਨ ਦੇ ਤਖ਼ਤ ਤੇ ਬੈਠਾ। ਲਗਭਗ 600 ਸਾਲਾਂ ਮਗਰੋਂ ਈਰਾਨ ਦਾ ਖੇਰੂੰ-ਖੇਰੂੰ ਹੋਇਆ ਰਾਜ ਇਕ ਕੌਮੀ ਇਕਾਈ ਵਿਚ ਸੰਗਠਿਤ ਹੋ ਗਿਆ ਤੇ 1258 ਈ. ਵਿਚ ਹਲਾਕੂ ਨੇ ਬਗ਼ਦਾਦ ਉੱਤੇ ਹਮਲਾ ਕਰ ਕੇ ਅੱਬਾਸੀ ਖ਼ਲੀਫ਼ਿਆਂ ਦੀ ਸਲਤਨਤ ਦਾ ਸਦਾ ਲਈ ਖ਼ਾਤਮਾ ਕਰ ਦਿੱਤਾ। ਹਲਾਕੂ ਦੇ ਸਮੇਂ ਈਰਾਨ ਦਾ ਸਾਮਰਾਜ ਇਕ ਵਾਰ ਫੇਰ ਉੱਨਤੀ ਦੀ ਸਿਖਰ ਤੇ ਪਹੁੰਚਿਆ। ਉਸ ਨੇ ਗਿਆਨ, ਵਿਗਿਆਨ, ਕਲਾ-ਕੌਸ਼ਲ, ਗਣਿਤ ਅਤੇ ਜੋਤਸ਼ ਨੂੰ ਕਾਫ਼ੀ ਉਤਸ਼ਾਹ ਦਿੱਤਾ। ਈਰਾਨ ਵਿਚ ਮੰਗੋਲ ਤਾਕਤ ਤੈਮੂਰ ਦੀ ਮੌਤ (1405 ਈ.) ਨਾਲ ਬਿਖਰਣ ਲੱਗ ਪਈ। ਤੈਮੂਰ ਦੇ ਚੌਥੇ ਪੁੱਤਰ ਸ਼ਾਹਰੁਖ਼ ਨੇ ਜੋ ਖ਼ੁਰਾਸਾਨ ਦਾ ਗਵਰਨਰ ਸੀ, 1447 ਈ. ਵਿਚ ਈਰਾਨ ਉੱਤੇ ਆਪਣੀ ਹਕੂਮਤ ਕਾਇਮ ਰੱਖੀ।



ਈਰਾਨ ਦੇ ਸ਼ਹਿਰ ਇਸਫਹਾਨ ਵਿਚ 1000 ਫੁੱਟ ਤੋਂ ਵੀ ਵੱਧ ਲੰਬਾ ਖਾਜੂ ਪੁਲ

ਸੰਨ 1499 ਤੋਂ 1736 ਤੱਕ ਈਰਾਨ ਉੱਤੇ ਸਫ਼ਵੀ ਖ਼ਾਨਦਾਨ ਦੀ ਹਕੂਮਤ ਕਾਇਮ ਰਹੀ। ਇਸ ਸਮੇਂ ਵਿਚ ਈਰਾਨ ਦੀ ਤੁਰਕੀ ਨਾਲ ਕਈ ਵਾਰ ਲੜਾਈ ਹੋਈ। ਸਫ਼ਵੀ ਬਾਦਸ਼ਾਹਾਂ ਵਿਚੋਂ ਸ਼ਾਹ ਇਸਮਾਈਲ ਅਤੇ ਉਸ ਦਾ ਪੁੱਤਰ ਸ਼ਾਹ ਤਹਿਮਾਸਪ ਕਾਫ਼ੀ ਸਿਆਣੇ ਬਾਦਸ਼ਾਹ ਸਾਬਤ ਹੋਏ।

ਸਫ਼ਵੀ ਖ਼ਾਨਦਾਨ ਦਾ ਅੰਤ ਹੋਣ ਤੇ 1736 ਈ. ਵਿਚ ਨਾਦਰ ਸ਼ਾਹ ਈਰਾਨ ਦੇ ਤਖ਼ਤ ਤੇ ਬੈਠਾ। ਉਸ ਨੇ ਸਭ ਤੋਂ ਪਹਿਲਾਂ ਤੁਰਕੀ ਉੱਤੇ ਹਮਲਾ ਕੀਤਾ। ਪਹਿਲੀ ਲੜਾਈ ਵਿਚ ਤਾਂ ਉਹ ਹਾਰ ਗਿਆ ਪਰ ਮਗਰਲੀਆਂ ਦੋ ਲੜਾਈਆਂ ਵਿਚ ਉਸ ਨੇ ਤੁਰਕੀ ਨੂੰ ਪੂਰੀ ਤਰ੍ਹਾਂ ਹਰਾ ਦਿੱਤਾ ਅਤੇ ਈਰਾਨ ਦਾ ਉਹ ਸਾਰਾ ਇਲਾਕਾ ਵਾਪਸ ਲੈ ਲਿਆ ਜਿਸ ਉੱਤੇ ਤੁਰਕੀ ਨੇ ਕਬਜ਼ਾ ਕਰ ਲਿਆ ਸੀ। ਸੰਨ 1738 ਵਿਚ ਉਸ ਨੇ ਦਿੱਲੀ ਉੱਤੇ ਹਮਲਾ ਕਰਨ ਦੀ ਤਿਆਰੀ ਕੀਤੀ ਪਰ ਰਾਹ ਵਿਚ ਪਹਿਲਾਂ ਉਸ ਨੇ ਕੰਧਾਰ ਤੇ ਅਤੇ ਫੇਰ ਕਾਬਲ ਉੱਤੇ ਕਬਜ਼ਾ ਕਰ ਲਿਆ ਅਤੇ ਅੰਤ ਵਿਚ ਦਿੱਲੀ ਉੱਤੇ ਹਮਲਾ ਕੀਤਾ। ਵਾਪਸ ਮੁੜ ਕੇ ਨਾਦਰ ਸ਼ਾਹ ਨੇ ਬੁਖਾਰਾ ਅਤੇ ਖੀਵਾ ਤੇ ਕਬਜ਼ਾ ਕੀਤਾ। ਸੰਨ 1747 ਵਿਚ ਕਤਲ ਹੋਣ ਤੋਂ ਪਹਿਲਾਂ ਨਾਦਰ ਸ਼ਾਹ ਨੇ ਈਰਾਨ ਦੀ ਸ਼ਾਨ ਨੂੰ ਇਕ ਵਾਰ ਫਿਰ ਉੱਚਾ ਕਰ ਦਿੱਤਾ।

ਨਾਦਰ ਸ਼ਾਹ ਦੀ ਮੌਤ ਮਗਰੋਂ ਈਰਾਨ ਵਿਚ ਅਫ਼ਰਾਤਫ਼ਰੀ ਫੈਲ ਗਈ ਤੇ ਕੁਝ ਅਰਸੇ ਤੱਕ ਜ਼ਦ ਖ਼ਾਨਦਾਨ ਦਾ ਰਾਜ ਹੋ ਗਿਆ। ਇਸ ਤੋਂ ਮਗਰੋਂ 1796 ਈ. ਵਿਚ ਆਗ਼ਾ ਮੁਹੰਮਦ ਕਾਚਾਰ ਨੇ ਕਾਚਾਰ ਖ਼ਾਨਦਾਨ ਦੀ ਬੁਨਿਆਦ ਰੱਖੀ। ਇਹ ਖ਼ਾਨਦਾਨ 1924 ਈ. ਤੱਕ ਚਲਦਾ ਰਿਹਾ। ਈਰਾਨ ਹੁਣ ਇੰਗਲੈਂਡ ਅਤੇ ਫਰਾਂਸ ਦੀਆਂ ਸਾਜ਼ਸ਼ਾਂ ਦਾ ਕੇਂਦਰ ਬਣ ਗਿਆ। ਸੰਨ 1909 ਵਿਚ ਈਰਾਨ ਵਿਚ ਸ਼ਾਹ ਦੇ ਮਾਤਹਿਤ ਵਿਧਾਨਕ ਸਰਕਾਰ ਕਾਇਮ ਹੋਈ। 31 ਅਕਤੂਬਰ, 1925 ਨੂੰ ਈਰਾਨ ਦੀ ਪਾਰਲੀਮੈਂਟਰੀ ਮਜਲਿਸ ਨੇ ਆਪਣੇ ਪ੍ਰਧਾਨ ਮੰਤਰੀ ਰਜ਼ਾ ਸ਼ਾਹ ਪਹਿਲਵੀ ਨੂੰ ਈਰਾਨ ਦਾ ਬਾਦਸ਼ਾਹ ਬਣਾ ਦਿੱਤਾ।

ਰਜ਼ਾ ਸ਼ਾਹ ਪਹਿਲਵੀ (ਮੌਤ 25 ਜੁਲਾਈ, 1944) ਦੇ ਈਰਾਨ ਦਾ ਤਖ਼ਤ ਛੱਡ ਜਾਣ ਤੇ 16 ਸਤੰਬਰ, 1941 ਨੂੰ ਉਸ ਦਾ ਪੁੱਤਰ ਮੁਹੰਮਦ ਰਜ਼ਾ ਪਹਿਲਵੀ ਈਰਾਨ ਦਾ ਬਾਦਸ਼ਾਹ ਬਣਿਆ। 26 ਅਕਤੂਬਰ, 1967 ਨੂੰ ਸ਼ਾਹ ਅਤੇ ਮਹਾਰਾਣੀ ਦੀ ਤਾਜਪੋਸ਼ੀ ਹੋਈ। ਇਸ ਨੇ ਦੇਸ਼ ਵਿਚ ਕਈ ਕਿਸਮ ਦੇ ਸੁਧਾਰ ਲਿਆ ਕੇ ਆਰਥਿਕਤਾ ਨੂੰ ਹਰ ਪੱਖੋਂ ਉੱਨਤ ਕੀਤਾ। ਬਦੇਸ਼ੀ ਮਾਮਲਿਆਂ ਵਿਚ ਇਸ ਨੇ ਇਕ ਆਜ਼ਾਦ ਰਾਸ਼ਟਰੀ ਨੀਤੀ ਅਪਨਾਈ। ਇਸ ਦੇ ਰਾਜ-ਕਾਲ ਦੇ ਆਰੰਭ ਤੋਂ ਲੈ ਕੇ 1977 ਤੱਕ ਸਾਰੇ ਦੇਸ਼ ਵਿਚ ਲਗਭਗ ਸ਼ਾਂਤੀ ਹੀ ਰਹੀ।

ਸੰਨ 1978 ਦਾ ਸਾਲ ਸ਼ਾਹ ਲਈ ਮੁਸੀਬਤਾਂ ਭਰਿਆ ਸਾਲ ਬਣਿਆ ਰਿਹਾ। ਦੇਸ਼ ਵਿਚ ਦੰਗੇ-ਫ਼ਸਾਦ ਹੋਏ, ਅੱਗਾਂ ਲੱਗੀਆਂ , ਪੁਲਿਸ ਅਤੇ ਫ਼ੌਜ ਵੱਲੋਂ ਕਈ ਥਾਵਾਂ ਤੇ ਗੋਲੀ ਚੱਲੀ ਅਤੇ ਜਾਨ ਮਾਲ ਦਾ ਕਾਫ਼ੀ ਨੁਕਸਾਨ ਹੋਇਆ। ਸਤੰਬਰ, 1978 ਵਿਚ ਦੇਸ਼ ਵਿਚ ਮਾਰਸ਼ਲ ਲਾਅ ਲਾਗੂ ਕੀਤਾ ਗਿਆ ਅਤੇ ਸੈਂਕੜਿਆਂ ਦੀ ਗਿਣਤੀ ਵਿਚ ਲੋਕਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਨਵੰਬਰ, 1978 ਵਿਚ ਸ਼ਾਹ ਨੇ ਡਾ. ਸ਼ਾਪੂਰ ਬਖ਼ਤਿਆਰ ਨੂੰ ਸਿਵਲੀਅਨ ਗੌਰਮਿੰਟ ਦੀ ਵਾਗ-ਡੋਰ ਸੰਭਾਲ ਦਿੱਤੀ। ਆਪਣੇ ਆਪ ਨੂੰ ਕੁੜਿੱਕੀ ਵਿਚ ਫਸਿਆ ਸਮਝ ਕੇ 14 ਜਨਵਰੀ, 1979 ਨੂੰ ਸ਼ਾਹ ਆਪਣੇ ਪਰਿਵਾਰ ਸਮੇਤ ਈਰਾਨ ਨੂੰ ਸਦਾ ਲਈ ਛੱਡ ਗਿਆ। 27 ਜੁਲਾਈ, 1980 ਨੂੰ ਕਾਹਿਰਾ (ਮਿਸਰ) ਵਿਖੇ ਕੈਂਸਰ ਦੀ ਬਿਮਾਰੀ ਨਾਲ ਇਸ ਦੀ ਮੌਤ ਹੋ ਗਈ। ਡਾ. ਬਖ਼ਤਿਆਰ ਵੀ ਈਰਾਨ ਦੀ ਸਥਿਤੀ ਤੇ ਪੂਰਨ ਕੰਟਰੋਲ ਨਾ ਕਰ ਸਕਿਆ। ਅਖ਼ੀਰ 11 ਫ਼ਰਵਰੀ, 1979 ਨੂੰ ਬਖ਼ਤਿਆਰ ਮੰਤਰੀ-ਮੰਡਲ ਨੂੰ ਈਰਾਨ ਦੇ ਸਰਬੋਤਮ ਧਾਰਮਿਕ ਨੇਤਾ ਆਇਤੁੱਲਾ ਰੂਹੁੱਲਾ ਖ਼ੋਮੀਨੀ ਅੱਗੇ ਅਸਤੀਫ਼ੇ ਦੇਣੇ ਪਏ। 12 ਫ਼ਰਵਰੀ, 1979 ਨੂੰ ਖ਼ੋਮੀਨੀ ਨੇ ਡਾ. ਮੇਹਿਦੀ ਬਜ਼ਾਰਗਾਨ ਨੂੰ ਆਰਜ਼ੀ ਇਸਲਾਮਿਕ ਸਰਕਾਰ ਦਾ ਪ੍ਰਧਾਨ ਮੰਤਰੀ ਨਿਯੁਕਤ ਕੀਤਾ। 1 ਮਾਰਚ, 1979 ਵਿਚ ਸੰਵਿਧਾਨ ਦੇ ਖਰਚੇ ਬਾਰੇ ਲੋਕ-ਮੱਤ ਕਰਵਾਇਆ ਗਿਆ। 1 ਅਪ੍ਰੈਲ, 1979 ਨੂੰ ਖ਼ੋਮੀਨੀ ਨੇ ਈਰਾਨ ਦਾ ਇਕ ਇਸਲਾਮਿਕ ਰੀਪਬਲਿਕ ਵਜੋਂ ਐਲਾਨ ਕੀਤਾ। ਖ਼ੋਮੀਨੀ ਨੇ ਇਸ ਲੋਕ-ਮੱਤ ਨੂੰ ਈਰਾਨ ਦੇ ਇਤਿਹਾਸ ਅੰਦਰ ਇਕ ਅਨੋਖੀ ਘਟਨਾ ਦੱਸਿਆ ਅਤੇ ਨਾਲ ਹੀ ਇਹ ਕਿਹਾ ਕਿ ਇਸ ਲੋਕ-ਮੱਤ ਦਾ ਉਦੇਸ਼ ਸਾਰੇ ਦੇਸ਼ ਵਿਚ ਨੇਕੀ ਦੀ ਸਰਕਾਰ ਸਥਾਪਿਤ ਕਰਕੇ ਰਾਜਤੰਤਰ ਨੂੰ ਇਤਿਹਾਸ ਵਿਚੋਂ ਖ਼ਤਮ ਕਰਨਾ ਸੀ।

3 ਅਗਸਤ, 1979 ਨੂੰ ਈਰਾਨ ਦੇ ਸੰਵਿਧਾਨ ਦੇ ਖਰੜੇ ਦੀ ਪੁਸ਼ਟੀ ਲਈ 73 ਮੈਂਬਰੀ ਅਸੈਂਬਲੀ ਦੀ ਪਹਿਲੀ ਵਾਰ ਚੋਣ ਕਰਵਾਈ ਗਈ। ਭਾਰੀ ਗਿਣਤੀ ਵਿਚ ਵੋਟਰਾਂ ਨੇ ਖ਼ੋਮੀਨੀ ਦਾ ਸਾਥ ਦਿੱਤਾ।

7 ਨਵੰਬਰ, 1979 ਨੂੰ ਡਾ. ਮਹਿਦੀ ਬਜ਼ਾਰਗਨ ਦੇ ਮੰਤਰੀ-ਮੰਡਲ ਨੇ ਆਪਣੇ ਅਸ਼ਤੀਫੇ ਖੋਮੀਨੀ ਨੂੰ ਪੇਸ਼ ਕਰ ਦਿੱਤੇ ਜਿਹੜੇ ਤੁਰੰਤ ਪਰਵਾਨ ਕਰ ਲਏ ਗਏ। ਇਸ ਸਮੇਂ ਹੀ ਖੋਮੀਨੀ ਨੇ ਕ੍ਰਾਂਤੀਕਾਰੀ ਕੌਂਸਲ ਨੂੰ ਸਾਰੇ ਦੇਸ਼ ਦੀ ਵਾਗ-ਡੋਰ ਸੰਭਾਲ ਲੈਣ ਦਾ ਹੁਕਮ ਦਿੱਤਾ ਅਤੇ ਨਾਲ ਹੀ ਸੰਵਿਧਾਨ ਬਾਰੇ ਲੋਕ-ਮੱਤ ਕਰਵਾਉਣ, ਮਜਲਿਸ ਅਤੇ ਪ੍ਰੈਜ਼ੀਡੈਂਟ ਦੀਆਂ ਚੋਣਾਂ ਸੰਗਠਿਤ ਕਰਨ ਸਬੰਧੀ ਹੁਕਮ ਜਾਰੀ ਕੀਤੇ। 2 ਦਸੰਬਰ, 1979 ਨੂੰ ਨਵੇਂ ਸੰਵਿਧਾਨ ਦੇ ਮਸਲੇ ਉੱਤੇ 99 ਪ੍ਰਤੀਸ਼ਤ ਲੋਕ-ਮੱਤ, ਈਰਾਨ ਦੇ ਸਰਬੋਤਮ ਧਾਰਮਿਕ ਨੇਤਾ ਖੋਮੀਨੀ ਦੇ ਹੱਕ ਵਿਚ ਗਿਆ। ਨਵੇਂ ਸੰਵਿਧਾਨ ਅਨੁਸਾਰ ਖੋਮੀਨੀ ਨੂੰ ਈਰਾਨ ਦਾ ਉਮਰ ਭਰ ਲਈ ਪ੍ਰਧਾਨ ਬਣਾ ਦਿੱਤਾ ਗਿਆ ਅਤੇ ਹੋਰਨਾਂ ਤੋਂ ਇਲਾਵਾ ਦੇਸ਼ ਦੇ ਸਭ ਤੋਂ ਵੱਡੇ ਨਿਆਂਇਕ ਅਧਿਕਾਰੀ ਪ੍ਰੈਜ਼ੀਡੈਂਟ ਅਤੇ ਹਥਿਆਰਬੰਦ ਫੌਜਾਂ ਦੇ ਸਰਬੋਤਮ ਕਮਾਂਡਰ ਨਿਯੁਕਤ ਕਰਨ ਦੇ ਅਧਿਕਾਰ ਵੀ ਖੋਮੀਨੀ ਨੂੰ ਦਿੱਤੇ ਗਏ। ਸੰਵਿਧਾਨ ਦੇ ਹੋਂਦ ਵਿਚ ਆ ਜਾਣ ਨਾਲ 1906 ਦਾ ਸੰਵਿਧਾਨ ਜਿਸ ਵਿਚ ਈਰਾਨ ਨੂੰ ਇਕ ਸੰਵਿਧਾਨ ਰਾਜਤੰਤਰ ਵਜੋਂ ਸਥਾਪਿਤ ਕੀਤਾ ਗਿਆ ਸੀ, ਖ਼ਤਮ ਹੋ ਗਿਆ।

ਜਨਵਰੀ, 1980 ਵਿਚ ਡਾ. ਬਾਨੀ ਸਦਰ ਈਰਾਨ ਦਾ ਪ੍ਰੈਜ਼ੀਡੈਂਟ ਬਣਿਆ ਪਰ ਖੋਮੀਨੀ ਦੀ ਵਿਚਾਰਧਾਰਾ ਨਾਲ ਬਹੁਤਾ ਸਹਿਮਤ ਨਾ ਹੋਣ ਕਾਰਨ 29 ਜੁਲਾਈ, 1981 ਨੂੰ ਉਸ ਨੂੰ ਵੀ ਈਰਾਨ ਛੱਡਣਾ ਪਿਆ।

ਸਤੰਬਰ, 1980 ਨੂੰ ਇਰਾਕ ਤੇ ਈਰਾਨ ਵਿਚਕਾਰ ਸ਼ਤ-ਅਲ ਅਰਬ ਦੇ ਜਲ-ਸਾਗਰ ਤੇ ਕਬਜ਼ੇ ਬਾਰੇ ਯੁੱਧ ਛਿੜ ਪਿਆ। 12 ਅਕਤੂਬਰ, 1981 ਨੂੰ ਆਇਤੁਲਾ ਖੋਮੀਨੀ ਦਾ ਪੁਰਾਣਵਾਦੀ ਚੇਲਾ ਹੋਜਾਤਲੀ ਸਲਾਮ ਸੱਦਮ ਅਲੀ ਖੋਮੀਨੀ ਈਰਾਨ ਦਾ ਪ੍ਰੈਜ਼ੀਡੈਂਟ ਬਣਿਆ।

ਈਰਾਨ ਵਿਚ ਖ਼ਾਨਾ-ਜੰਗੀ ਅਜੇ ਵੀ ਚੱਲ ਰਹੀ ਹੈ। ਖੋਮੀਨੀ ਈਰਾਨ ਦਾ ਸਰਬੋਤਮ ਨੇਤਾ ਹੈ ਅਤੇ ਉਹ ਇਸਲਾਮਕ ਸ਼ਰੀਅਤ ਅਨੁਸਾਰ ਸਰਕਾਰ ਨੂੰ ਚਲਾ ਰਿਹਾ ਹੈ। ਖੋਮੀਨੀ ਦੇ ਵਾਗ-ਡੋਰ ਸੰਭਾਲਣ ਨਾਲ ਈਰਾਨ ਦੇ ਬਦੇਸ਼ੀ ਸਬੰਧਾਂ ਵਿਚ ਵੀ ਮਹੱਤਵਪੂਰਨ ਮੋੜ ਆਇਆ ਹੈ।

ਖੋਮੀਨੀ ਸਰਕਾਰ ਨਾਲ ਸਭਿਆਚਾਰਕ ਤੌਰ ਤੇ ਇਕ ਵੱਡਾ ਪਰਿਵਰਤਨ ਆਇਆ। ਯੂਰਪੀ ਢੰਗ ਦੀ ਫੈਸ਼ਨ-ਪ੍ਰਸਤੀ ਅਤੇ ਐਸ਼-ਇਸ਼ਰਤ ਉੱਤੇ ਮੁਕੰਮਲ ਤੌਰ ਤੇ ਪਾਬੰਦੀਆਂ ਲਾ ਦਿੱਤੀਆਂ ਗਈਆਂ।

## ਆਰਥਿਕਤਾ

**ਖਣਿਜ**—ਈਰਾਨ ਕੋਲ ਖਣਿਜੀ ਸਾਧਨ ਭਾਰੀ ਮਾਤਰਾ ਵਿਚ ਹਨ। ਸੰਨ 1952 ਦੇ ਇਕ ਕਾਨੂੰਨ ਅਨੁਸਾਰ ਇਹ ਨਿਰਣਾ ਹੋਇਆ ਕਿ ਹਾਈਡਰੋਕਾਰਬਨ ਅਤੇ ਰੇਡੀਓ-ਐਕਟਿਵ ਸਾਮੱਗਰੀ ਦਾ ਲਾਭ ਉਠਾਉਣ ਦਾ ਹੱਕ ਤਾਂ ਕੇਵਲ ਸਰਕਾਰ ਨੂੰ ਹੀ ਹੈ ਪਰ ਹੋਰ ਪ੍ਰਕਾਰ ਦੇ ਖਣਿਜ ਪਦਾਰਥਾਂ ਦਾ ਲਾਭ ਸਰਕਾਰ ਅਤੇ ਪ੍ਰਾਈਵੇਟ ਅਦਾਰਿਆਂ ਦੋਹਾਂ ਨੂੰ ਹੈ।

**ਢੋਅ**—ਢੋਆਈ ਦੀਆਂ ਔਕੜਾਂ ਕਾਰਨ ਇਥੇ ਖਣਿਜ ਪਦਾਰਥਾਂ ਦਾ ਉੱਨਾ ਵਿਕਾਸ ਨਹੀਂ ਹੋ ਸਕਿਆ ਜਿੰਨਾ ਹੋਣਾ ਚਾਹੀਦਾ ਸੀ। ਪੈਟਰੋਲੀਅਮ ਦਾ ਉਤਪਾਦਨ 1960 ਈ. ਵਿਚ 20,32,100 ਮੀਟ੍ਰਿਕ ਟਨ ਸੀ ਜਿਹੜਾ 1979 ਦੀ ਕ੍ਰਾਂਤੀ ਤੋਂ ਪਹਿਲਾਂ 113.2 ਮਿਲੀਅਨ ਟਨ ਸੀ ਤੇ ਲੜਾਈ ਪਿਛੋਂ 1980 ਈ. ਵਿਚ ਘੱਟ ਕੇ 73.7 ਮਿਲੀਅਨ ਟਨ ਰਹਿ ਗਿਆ। ਸੰਨ 1990-2000 ਵਿਚ ਇਹ ਉਤਪਾਦਨ ਇਕ ਅਰਬ ਪੱਚੀ ਕਰੋੜ 50 ਲੱਖ ਬੈਰਲ ਹੋਇਆ। ਤੇਲ ਦਾ ਮੁੱਖ ਖੇਤਰ ਦੱਖਣ-ਪੱਛਮੀ ਈਰਾਨ ਵਿਚ ਖੁਜਿਸਤਾਨ ਹੈ ਜਿਥੇ ਮਸਜਿਦ-ਸੁਲੇਮਾਨ, ਹਫਤ ਕੇਲ, ਆਗਾ ਜਰੀ, ਗਚਸਾਰਨ, ਨਵਤਿ ਸਫੀਦ ਅਤੇ ਲਾਲੀ ਨਾਂ ਦੀਆਂ ਛੇ ਖਾਣਾਂ ਹਨ। ਇਨ੍ਹਾਂ ਦੇ ਨੇੜੇ ਅਬਾਦਾਨ ਵਿਚ ਦੁਨੀਆਂ ਦਾ ਸਭ ਤੋਂ ਵੱਡਾ ਤੇਲ ਸਾਫ ਕਰਨ ਦਾ ਕਾਰਖ਼ਾਨਾ ਹੈ। ਪੱਛਮੀ ਈਰਾਨ ਵਿਚ ਇਰਾਕੀ ਹੱਦ ਨੇੜੇ ਤੇਲ ਦਾ ਦੂਜਾ ਖੇਤਰ ਨਫ਼ਤਿਸ਼ਾਹ ਹੈ। ਇਥੋਂ ਦਾ ਤੇਲ ਕਰਮਾਨਸ਼ਾਹ ਵਿਚ ਸਾਫ਼ ਕੀਤਾ ਜਾਂਦਾ ਹੈ। ਹੋਰ ਖਣਿਜਾਂ ਵਿਚ ਕੋਲਾ ਤਹਿਰਾਨ ਅਤੇ ਮਜੰਦਰਾਨ ਵਿਚ ਅਤੇ ਲੋਹਾ ਕਰਮਾਨ, ਇਸਫਰਾਨ ਆਦਿ ਵਿਚੋਂ ਮਿਲਦਾ ਹੈ। ਤਾਂਬਾ, ਮੈਗਨੀਜ਼, ਪਹਾੜੀ ਲੂਣ, ਗੰਧਕ ਆਦਿ ਵੀ ਈਰਾਨ ਵਿਚ ਮਿਲਦੇ ਹਨ। ਸਾਲ 1998 ਵਿਚ ਸਾਰੇ ਦੇਸ਼ ਵਿਚ ਕੱਚਾ ਮਾਲ ਲੋਹਾ 1,23,00,000 ਟਨ, ਸਿੱਕਾ 15,20,000 ਟਨ, ਕ੍ਰੋਮਾਈਟ 8,60,000 ਅਤੇ ਕੋਲਾ 17,50,000 ਟਨ ਪੈਦਾ ਹੋਇਆ।

**ਖੇਤੀਬਾੜੀ**—ਈਰਾਨ ਵਿਚ ਪੈਦਾ ਹੋਣ ਵਾਲੀਆਂ ਬਹੁਤ ਸਾਰੀਆਂ ਚੀਜ਼ਾਂ ਦਾ ਸਬੰਧ ਖੇਤੀਬਾੜੀ ਨਾਲ ਹੈ। ਇਹ ਮੁੱਖ ਤੌਰ ਤੇ ਖੇਤੀ-ਪ੍ਰਧਾਨ ਦੇਸ਼ ਹੈ। ਉੱਤਰੀ ਅਰਧ ਭਾਗ ਵਿਚ ਜਿਥੇ ਵਰਖਾ ਕਾਫ਼ੀ ਹੁੰਦੀ ਹੈ, ਹਰ ਸਾਲ ਫ਼ਸਲ ਚੋਖੀ ਹੁੰਦੀ ਹੈ ਅਤੇ ਅਨਾਜ ਲੋੜ ਪੂਰੀ ਹੋਣ ਤੋਂ ਬਾਅਦ ਬਚ ਵੀ ਜਾਂਦਾ ਹੈ। ਇਸ ਦੇ ਮੁਕਾਬਲੇ ਦੱਖਣੀ-ਅਰਧ ਭਾਗ ਵਿਚ ਫਸਲ ਕਾਫ਼ੀ ਘੱਟ ਹੁੰਦੀ ਹੈ। ਵਰਖਾ ਦੀ ਕਮੀ ਜਾਂ ਜ਼ਿਆਦਾ ਹੋਣ ਨਾਲ ਸਾਲਾਨਾ ਪੈਦਾਵਾਰ ਵੀ ਘਟਦੀ ਵਧਦੀ ਰਹਿੰਦੀ ਹੈ।

ਈਰਾਨ ਫਲਾਂ ਦੀ ਪੈਦਾਵਾਰ ਲਈ ਮਸ਼ਹੂਰ ਹੈ। ਖ਼ਰਬੂਜਾ, ਤਰਬੂਜ, ਅੰਗੂਰ, ਖੁਰਮਾਨੀ, ਚੈਰੀ, ਬੇਰ ਅਤੇ ਸੇਬ ਲਗਭਗ ਹਰ ਜਗ੍ਹਾ ਹੀ ਹੁੰਦੇ ਹਨ। ਫਸਲਾਂ ਵਿਚੋਂ ਕਣਕ, ਜੌਂ. ਬਾਜਰਾ, ਜਵਾਰ, ਮੱਕੀ ਆਦਿ ਦੀਆਂ ਫਸਲਾਂ ਦੇਸ਼ ਦੇ ਤਕਰੀਬਨ ਸਾਰੇ ਭਾਗਾਂ ਵਿਚ ਹੁੰਦੀਆਂ ਹਨ। ਚੌਲਾਂ ਲਈ ਕੈਸਪੀਅਨ ਪ੍ਰਸਿੱਧ ਹੈ। ਪਠਾਰੀ ਭਾਗ ਦੀ ਮੁੱਖ ਪੈਦਾਵਾਰ ਕਣਕ ਅਤੇ ਮੱਕੀ ਹੈ। ਕਪਾਹ ਖ਼ਾਸ ਕਰ ਕੇ ਕੈਸਪੀਅਨ ਦੇ ਕੰਢੇ ਅਤੇ ਖੁਰਾਸਾਨ, ਇਸਫਹਾਨ ਦੇ ਇਲਾਕਿਆਂ ਵਿਚ ਹੁੰਦੀ ਹੈ। ਸੰਨ 1998 ਵਿਚ ਕਣਕ 86,73,000 ਮੀ. ਟਨ, ਜੌਂ 19,99,000 ਮੀ. ਟਨ, ਚੁਕੰਦਰ 55,87,000 ਮੀ. ਟਨ ਚੌਲ 23,48,000 ਮੀ. ਟਨ ਪੈਦਾ ਹੋਏ। ਇਥੇ ਪੈਦਾ ਹੋਣ ਵਾਲੀ ਕਪਾਹ ਵਧੀਆ ਕਿਸਮ ਦੀ ਨਹੀਂ ਹੁੰਦੀ। ਇਥੇ ਅਫੀਮ ਦਾ ਉਤਪਾਦਨ ਕਾਫੀ ਮਾਤਰਾ ਵਿਚ ਹੁੰਦਾ ਸੀ ਪਰ 1956 ਈ. ਤੋਂ ਬਾਅਦ ਕਈ ਬੰਦਸ਼ਾਂ ਲਗ ਗਈਆਂ ਹਨ। ਕੁਝ ਇਲਾਕਿਆਂ ਵਿਚ ਤਮਾਕੂ ਵੀ ਹੁੰਦਾ ਹੈ। ਸਾਲ 1982 ਵਿਚ ਤਮਾਕੂ ਦਾ ਉਤਪਾਦਨ 24,000 ਟਨ ਹੋਇਆ। ਸਬਜ਼ੀਆਂ ਵਿਚੋਂ ਲੋਬੀਆ, ਫਰਾਂਸਬੀਨ , ਮਸਰ ਦੀ ਦਾਲ, ਪਿਆਜ਼, ਟਮਾਟਰ, ਗਾਜਰਾਂ, ਮਟਰ, ਕਕੜੀਆਂ ਆਦਿ ਦੇ ਨਾਂ ਲਏ ਜਾ ਸਕਦੇ ਹਨ।

ਖੇਤੀ ਨਾਲ ਸਬੰਧਤ ਲਗਭਗ ਸਾਰਾ ਕੰਮ ਹੱਥ ਸੰਦਾਂ ਦੀ ਵਰਤੋਂ ਨਾਲ ਕੀਤਾ ਜਾਂਦਾ ਹੈ। ਪੁਰਾਣੀ ਕਿਸਮ ਦੇ ਲਕੜੀ ਤੇ ਲੋਹੇ ਦੇ ਸੰਦਾਂ ਦੀ ਵਰਤੋਂ ਦੇ ਨਾਲ ਕੁਝ ਮਸ਼ੀਨੀ ਔਜ਼ਾਰਾਂ ਦੀ ਵਰਤੋਂ ਵੀ ਆਰੰਭ ਹੋ ਗਈ ਹੈ।

**ਉਦਯੋਗ**—ਭਾਵੇਂ ਮੁੱਖ ਤੌਰ ਤੇ ਈਰਾਨ ਜ਼ਰਾਇਤੀ ਦੇਸ਼ ਹੈ ਫਿਰ ਵੀ ਉਸ ਦੇ ਉਦਯੋਗਿਕ ਵਿਕਾਸ ਲਈ ਪੂਰੇ ਪੂਰੇ ਯਤਨ ਕੀਤੇ ਗਏ ਹਨ। ਹੁਣ ਉਦਯੋਗਾਂ ਦਾ ਨੰਬਰ ਖੇਤੀਬਾੜੀ ਤੋਂ ਦੂਜੇ ਦਰਜੇ ਤੇ ਆਉਂਦਾ ਹੈ। ਰਜ਼ਾਸ਼ਾਹ ਨੇ ਵੀ ਉਦਯੋਗਿਕ ਵਿਕਾਸ ਤੇ ਜ਼ੋਰ ਦਿੱਤਾ ਹੈ ਅਤੇ ਉਸ ਦਾ ਉਦੇਸ਼ ਈਰਾਨ ਨੂੰ ਕਾਫੀ ਹੱਦ ਤੱਕ ਆਤਮ-ਨਿਰਭਰ ਬਣਾਉਣਾ ਸੀ। ਰਜ਼ਾਸ਼ਾਹ ਦੁਆਰਾ ਚਲਾਏ ਗਏ ਉਦਯੋਗਾਂ ਨੂੰ ਉਦਯੋਗ ਅਤੇ ਬੈਂਕ ਦੇ ਕੰਟਰੋਲ ਅਧੀਨ ਦੇ ਦਿੱਤਾ ਗਿਆ ਸੀ। ਇਸ ਦੇ ਅਧੀਨ 100 ਤੋਂ ਵੱਧ ਫੈਕਟਰੀਆਂ ਅਤੇ ਖਾਣਾਂ ਸਨ। ਇਹ

ਬੈਂਕ 1949 ਈ. ਵਿਚ ਖ਼ਤਮ ਹੋ ਗਿਆ ਅਤੇ ਫੈਕਟਰੀਆਂ, ਖਾਣਾਂ ਆਦਿ ਸੱਤ ਸਾਲਾ ਯੋਜਨਾ ਸੰਗਠਨ ਅਧੀਨ ਆ ਗਈਆਂ ਜਿਸ ਨੂੰ ਇਨ੍ਹਾਂ ਨੇ ਅਗੇ ਵਿਸ਼ੇਸ਼ੀਕ੍ਰਿਤ ਕਾਰਪੋਰੇਸ਼ਨਾਂ ਦੇ ਸਪੁਰਦ ਕਰ ਦਿੱਤਾ। ਸੰਨ 1959 ਵਿਚ ਇਹ ਕਾਰਖ਼ਾਨੇ, ਖਾਣਾਂ ਆਦਿ ਉਦਯੋਗ ਖਾਣ-ਮੰਤਰਾਲੇ ਨੇ ਆਪਣੇ ਅਧੀਨ ਲੈ ਲਏ।

ਜਿਥੋਂ ਤੱਕ ਉਦਯੋਗਾਂ ਦਾ ਸਬੰਧ ਹੈ, ਇਹ ਦੇਸ਼ ਆਰੰਭ ਤੋਂ ਹੀ ਵੱਡਮੁੱਲੀਆਂ ਦਰੀਆਂ, ਕਾਲੀਨਾਂ, ਰੇਸ਼ਮੀ ਕੱਪੜੇ ਅਤੇ ਧਾਤੂ ਸ਼ਿਲਪ ਲਈ ਮਸ਼ਹੂਰ ਰਿਹਾ ਹੈ। ਪਿੱਛੋਂ ਜਿਹੇ ਤੇਲ ਦੇ ਕਾਰਖ਼ਾਨਿਆਂ ਤੋਂ ਇਲਾਵਾ ਇਥੇ ਚੀਨੀ, ਸੀਮਿੰਟ ਅਤੇ ਰੇਸ਼ਮੀ, ਸੂਤੀ, ਉਨੀ ਕੱਪੜਿਆਂ ਦੇ ਕਾਰਖ਼ਾਨੇ ਵੀ ਖੋਲ੍ਹੇ ਗਏ ਹਨ। ਉਨੀ ਕੱਪੜਿਆਂ ਦੇ ਉਦਯੋਗ ਦਾ ਮੁੱਖ ਕੇਂਦਰ ਇਸਫਹਾਨ ਹੈ। ਸੂਤੀ ਕੱਪੜਾ ਤਿਆਰ ਕਰਨ ਦੇ ਮੁੱਖ ਕੇਂਦਰ ਸ਼ਾਹੀ ਮਜ਼ੰਦਰਾਨ ਆਦਿ ਹਨ। ਰੇਸ਼ਮ ਦਾ ਉਦਯੋਗ ਚਾਲੂਸ ਅਤੇ ਰੇਤਸ਼ ਵਿਚ ਕਾਫ਼ੀ ਵਿਕਸਿਤ ਹੋਇਆ ਹੈ। ਕਰਮਾਨ ਦਰੀਆਂ ਬੁਣਨ ਦਾ ਮੁੱਖ ਕੇਂਦਰ ਹੈ। ਇਸ ਤੋਂ ਇਲਾਵਾ ਬ੍ਰੀਜ਼, ਸੁਲਤਾਨਾਬਾਦ ਸ਼ੀਰਾਜ਼, ਕਰਮਾਨ, ਹਮਾਦਾਨ ਆਦਿ ਵਿਚ ਇਸ ਦੇ ਕੇਂਦਰ ਹਨ। ਤਹਿਰਾਨ ਵਿਚ ਖੰਡ ਦੀਆਂ ਮਿੱਲਾਂ ਵੀ ਹਨ। ਦੀਆਸਲਾਈਆਂ ਤਹਿਰਾਨ, ਇਸਫ਼ਹਾਨ ਆਦਿ ਵਿਚ ਬਣਾਈਆਂ ਜਾਂਦੀਆਂ ਹਨ। ਤਹਿਰਾਨ ਵਿਚ ਹੋਰ ਵੀ ਬਹੁਤ ਸਾਰੇ ਉਦਯੋਗਿਕ ਕੇਂਦਰ ਹਨ। ਇਥੇ ਸ਼ੀਸ਼ਾ, ਸ਼ਸਤਰ ਅਤੇ ਕਾਰਤੂਸ, ਰਸਾਇਣ, ਪਲਾਸਟਿਕ, ਸਾਬਣ, ਸਿਗਰਟ, ਖੇਤੀਬਾੜੀ ਦੇ ਸੰਦ ਤਿਆਰ ਕਰਨ ਅਤੇ ਅਰਕ ਕੱਢਣ ਦੇ ਕਾਰਖ਼ਾਨੇ ਹਨ। ਇਸਫਹਾਨ ਵਿਖੇ ਸੂਤੀ ਕੱਪੜੇ ਉੱਤੇ ਛਪਾਈ ਦਾ ਕੰਮ, ਬਰਤਨ ਅਤੇ ਟਾਈਲਾਂ ਤਿਆਰ ਕਰਨ ਦਾ ਕੰਮ ਅਤੇ ਮਕੈਸ਼ ਦਾ ਕੰਮ ਹੁੰਦਾ ਹੈ। ਭਾਵੇਂ ਉਦਯੋਗਾਂ ਦਾ ਬਹੁਤ ਜ਼ਿਆਦਾ ਵਿਕਾਸ ਹੋ ਗਿਆ ਹੈ ਅਤੇ ਕਈ ਨਵੇਂ ਕਾਰਖ਼ਾਨੇ ਵੀ ਖੁਲ੍ਹ ਗਏ ਹਨ ਫਿਰ ਵੀ ਇਥੇ ਇਹ ਕਾਰੀਗਰੀ ਵਾਲੇ ਧੰਦੇ ਵੀ ਕਾਫ਼ੀ ਉੱਨਤ ਹਨ।

## ਲੋਕ

**ਵਸੋਂ**—ਈਰਾਨ ਦਾ ਬਹੁਤ ਸਾਰਾ ਹਿੱਸਾ ਮਾਰੂਥਲ ਹੈ। ਵਸੋਂ ਛੁੱਟ ਉੱਤਰੀ ਭਾਗ ਦੇ ਲਗਭਗ ਸਾਰੇ ਈਰਾਨ ਵਿਚ ਵਿਰਲੀ ਹੈ। ਆਬਾਦੀ ਦੀ ਘਣਤਾ ਲਗਭਗ 38.9 ਮਨੁੱਖ ਪ੍ਰਤੀ ਵ. ਕਿ. ਮੀ. (2001) ਹੈ। ਪਹਾੜੀ ਇਲਾਕਿਆਂ ਵਿਚ ਵੱਸਣ ਵਾਲੇ ਲੋਕ ਕਬੀਲਿਆਂ ਵਿਚ ਰਹਿੰਦੇ ਹਨ ਅਤੇ ਖਾਨਾਬਦੋਸ਼ਾਂ ਵਾਲਾ ਜੀਵਨ ਬਿਤਾਉਂਦੇ ਹਨ। ਇਹ ਆਪਣੇ ਭੇਡਾਂ ਬੱਕਰੀਆਂ ਦੇ ਇੱਜੜ ਲੈ ਕੇ ਇਕ ਤੋਂ ਦੂਜੀ ਥਾਂ ਫਿਰਦੇ ਹਨ। ਲਗਭਗ 60% ਆਬਾਦੀ ਪਹਾੜਾਂ ਦੀਆਂ ਢਲਾਨਾਂ ਤੇ ਮੈਦਾਨਾਂ ਵਿਚ ਵਸਦੀ ਹੈ। ਪਿੰਡਾਂ ਦੀ ਸਾਰੀ ਜ਼ਮੀਨ ਦੀ ਮਾਲਕੀ ਵੱਡੇ-ਵੱਡੇ ਜ਼ਿਮੀਦਾਰਾਂ ਕੋਲ ਹੈ ਜਿਹੜੇ ਗਿਣਤੀ ਵਿਚ ਬਹੁਤ ਥੋੜ੍ਹੇ ਹਨ। ਖੇਤੀ ਦਾ ਕੰਮ-ਕਾਰ ਮੁਜ਼ਾਰੇ ਕਰਦੇ ਹਨ। ਸ਼ਹਿਰੀ ਆਬਾਦੀ ਵਿਚ ਵਪਾਰੀ, ਕਾਰੀਗਰ, ਸਰਕਾਰੀ ਕਰਮਚਾਰੀ ਅਤੇ ਮਜ਼ਦੂਰ ਆਦਿ ਸ਼ਾਮਲ ਹੁੰਦੇ ਹਨ।

ਆਧੁਨਿਕ ਨਸਲੀ ਭਾਸ਼ਾਈ ਅਤੇ ਧਾਰਮਿਕ ਸਮੂਹ, ਪ੍ਰਾਚੀਨ ਰਾਸ਼ਟਰੀ ਅਤੇ ਸਭਿਆਚਾਰਕ ਪੈਟਰਨਾਂ ਤੇ ਆਧਾਰਿਤ ਹਨ। ਸੰਨ 1995 ਦੇ ਆਂਕੜਿਆਂ ਅਨੁਸਾਰ ਫ਼ਾਰਸੀ ਬੋਲਣ ਵਾਲੇ ਸਮੂਹ ਵਿਚ 51% ਤੱਕ ਲੋਕ ਸ਼ਾਮਲ ਹਨ। 24 ਫ਼ੀਸਦੀ ਲੋਕ ਆਜ਼ਰਬਾਈਜ਼ੀਨੀ ਭਾਸ਼ਾ ਬੋਲਣ ਵਾਲੇ ਹਨ। ਇਹ ਸ਼ੀਆ ਫ਼ਿਰਕੇ ਦੇ ਮੁਸਲਮਾਨ ਹਨ। ਕੁਰਦ ਅਤੇ ਅਰਬੀ ਸਮੂਹਾਂ ਵਿਚ ਲਗਭਗ 10% ਲੋਕ ਸ਼ਾਮਲ ਹਨ ਇਹ ਸੁੰਨੀ ਫਿਰਕੇ ਦੇ ਮੁਸਲਮਾਨ ਹਨ। ਆਰਮੀਨੀਅਨ ਅਤੇ ਅਸੀਰੀਅਨ ਵੀ ਇਥੇ ਰਹਿੰਦੇ ਹਨ। ਇਹ ਈਸਾਈ ਫਿਰਕਿਆਂ ਨਾਲ ਸਬੰਧ ਰੱਖਦੇ ਹਨ। ਤਹਿਰਾਨ (ਰਾਜਧਾਨੀ) ਤਬਰੇਜ਼, ਇਸਫ਼ਹਾਨ ਮਸ਼ਹਦ, ਅਬਾਦਾਨ, ਸ਼ੀਰਾਜ਼, ਕੈਰਮਾਨਹਸ਼ਾਹ ਅਹਿਵਾਜ਼, ਰਸ਼ਤ ਅਤੇ ਹਮਦਾਨ ਇਥੋਂ ਦੇ ਵੱਡੇ-ਵੱਡੇ ਸ਼ਹਿਰ ਹਨ।

**ਧਰਮ**—ਇਸਲਾਮ 641 ਈ. ਵਿਚ ਅਰਬਾਂ ਦੇ ਆਉਣ ਨਾਲ ਇਥੇ ਆਇਆ। ਸ਼ੀਆ ਫਿਰਕੇ ਦਾ ਧਰਮ 1506 ਈ. ਵਿਚ ਸਰਕਾਰੀ ਧਰਮ ਬਣ ਗਿਆ ਜਿਹੜਾ ਅੱਜ ਵੀ ਇਸ ਦੇਸ਼ ਦਾ ਰਾਸ਼ਟਰੀ ਧਰਮ ਹੈ। ਸੁੰਨੀ ਧਰਮ ਨੂੰ ਮੰਨਣ ਵਾਲੇ ਕੁਰਦਾਂ ਅਤੇ ਅਰਬਾਂ ਦੀ ਗਿਣਤੀ ਦਸ ਲੱਖ ਤੋਂ ਘੱਟ ਹੈ। ਧਰਮ ਇਥੇ ਰਾਜਨੀਤੀ ਨਾਲ ਪੂਰੀ ਤਰ੍ਹਾਂ ਜੁੜਿਆ ਹੋਇਆ ਹੈ ਕਿਉਂਕਿ ਇਥੇ ਸ਼ੀਆ ਧਰਮ ਨੂੰ ਮੰਨਣ ਵਾਲਿਆਂ ਦੀ ਗਿਣਤੀ 90 ਫ਼ੀ ਸਦੀ (2000) ਤੋਂ ਉਪਰ ਹੈ। ਇਥੇ 5.5 ਫ਼ੀ ਸਦੀ ਸੁੰਨੀ ਅਤੇ 1 ਫ਼ੀਸਦੀ ਗ਼ੈਰ-ਮੁਸਲਿਮ ਰਹਿੰਦੇ ਹਨ। ਥੋੜ੍ਹੀ ਬਹੁਤ ਗਿਣਤੀ ਵਿਚ ਈਸਾਈ ਵੀ ਇਥੇ ਰਹਿੰਦੇ ਹਨ। ਇਨ੍ਹਾਂ ਨੇ ਆਪਣੇ-ਆਪਣੇ ਚਰਚ ਕਾਇਮ ਕੀਤੇ ਹੋਏ ਹਨ। ਪਹਿਲਾਂ ਇਥੋਂ ਦੇ ਲੋਕ ਧਰਮ ਦੇ ਪੱਖ ਤੋਂ ਬੜੇ ਕੱਟੜ ਸਨ ਪਰੰਤੂ ਹੁਣ ਪੱਛਮੀ ਵਿਚਾਰਾਂ ਦੇ ਪ੍ਰਭਾਵ ਕਾਰਨ ਬਹੁਤ ਜ਼ਿਆਦਾ ਫ਼ਰਕ ਪੈ ਗਿਆ ਹੈ। ਲੋਕਾਂ ਨੂੰ ਧਰਮ ਦੇ ਪੱਖ ਤੋਂ ਆਜ਼ਾਦੀ ਹੈ।

**ਸਿੱਖਿਆ**—ਜੁਲਾਈ-ਸਤਬੰਰ, 1976 ਵਿਚ ਸਾਰੇ ਦੇਸ਼ ਵਿਚ ਪ੍ਰਾਇਮਰੀ ਵਿਦਿਆ ਪ੍ਰਾਪਤ ਕਰਨੀ ਲਾਜ਼ਮੀ ਕਰ ਦਿੱਤੀ ਗਈ ਸੀ। ਪ੍ਰਾਇਮਰੀ ਤੇ ਸੈਕੰਡਰੀ ਵਿਦਿਆ ਸਬੰਧੀ ਸਿਲੇਬਸ ਸਿਖਿਆ ਮੰਤਰਾਲੇ ਵੱਲੋਂ ਨਿਰਧਾਰਿਤ ਕੀਤਾ ਜਾਂਦਾ ਹੈ।

ਦੇਸ਼ ਦੇ ਪ੍ਰਾਇਮਰੀ ਅਤੇ ਸੈਕੰਡਰੀ ਸਕੂਲ ਵਧੇਰੇ ਕਰਕੇ ਸਰਕਾਰੀ ਹੀ ਹਨ। ਸਰਕਾਰੀ ਸਕੂਲਾਂ ਵਿਚ ਆਰੰਭਕ ਵਿਦਿਆ ਅਤੇ ਯੂਨੀ-ਵਰਸਿਟੀ ਵਿਦਿਆ ਮੁਫ਼ਤ ਦਿੱਤੀ ਜਾਂਦੀ ਹੈ। ਆਰੰਭਕ ਸਕੂਲਾਂ ਦੇ ਪਹਿਲੇ 4 ਗਰੇਡਾਂ ਦੇ ਵਿਦਿਆਰਥੀਆਂ ਲਈ



ਈਰਾਨ ਦੇ ਇਕ ਪਿੰਡ ਵਿਚ ਰੋਟੀ ਪਕਾਉਂਦੀਆਂ ਦੋ ਔਰਤਾਂ

ਪਾਠ-ਪੁਸਤਕਾਂ ਮੁਫ਼ਤ ਜਾਰੀ ਕੀਤੀਆਂ ਜਾਂਦੀਆਂ ਹਨ। ਸਾਲ 1997-98 ਵਿਚ ਪ੍ਰਾਇਮਰੀ ਸਕੂਲਾਂ ਵਿਚ 89,38,000 ਅਤੇ ਸੈਕੰਡਰੀ ਸਕੂਲਾਂ ਵਿਚ ਪੜ੍ਹਨ ਵਾਲਿਆਂ ਦੀ ਸੰਖਿਆ 87,76,792 ਸੀ।

ਇਸੇ ਦੌਰਾਨ ਤਕਨੀਕੀ ਅਤੇ ਸਿਖਲਾਈ ਸੰਸਥਾਵਾਂ ਵਿਚ 2,09,887 ਵਿਦਿਆਰਥੀਆਂ ਨੇ ਸਿੱਖਿਆ ਹਾਸਲ ਕੀਤੀ। ਅੱਜ-ਕੱਲ੍ਹ ਇਥੇ 77 ਯੂਨੀਵਰਸਿਟੀਆਂ ਅਤੇ 200 ਹੋਰ ਉੱਚ ਵਿਦਿਅਕ ਸੰਸਥਾਵਾਂ ਸਥਾਪਿਤ ਹਨ। ਦੇਸ਼ ਦੀ ਕ੍ਰਾਂਤੀ ਤੋਂ ਪਿੱਛੋਂ 1983 ਈ. ਵਿਚ ਇਸਲਾਮ ਧਰਮ ਦੀ ਸਿੱਖਿਆ ਲਈ ਇਸਲਾਮਿਕ ਯੂਨੀਵਰ-ਸਿਟੀ ਖੋਲ੍ਹੀ ਗਈ । ਇਸ ਤੋਂ ਇਲਾਵਾ ਇੰਟਰਨੈਸ਼ਨਲ ਯੂਨੀਵਰਸਿਟੀ ਆਫ਼ ਇਸਲਾਮਿਕ ਸਟੱਡੀਜ਼ ਉਚੇਰੀ ਸਿੱਖਿਆ ਦੀਆਂ ਸਹੂਲਤਾਂ ਮੁਹੱਈਆ ਕਰਦੀ ਹੈ। ਅੱਜ-ਕੱਲ੍ਹ ਇਸ ਦੇਸ਼ ਦੀ 50 ਫ਼ੀਸਦੀ ਵਸੋਂ ਪੜ੍ਹੀ ਲਿਖੀ ਹੈ।

ਹ. ਪੁ.- ਐਨ. ਅਮੈ. 15:305; ਕੋਲੀ. ਐਨ. 10:393

**ਈਰਾਨੀ** : ਸਾਧਾਰਣ ਤੌਰ ਤੇ ਈਰਾਨ ਦੇ ਵਾਸੀ ਨੂੰ ਹੀ ਈਰਾਨੀ ਕਿਹਾ ਜਾਂਦਾ ਹੈ ਪਰ ਕਈ ਵਾਰ ਬਲੋਚਾਂ ਜਾਂ ਕਿਜ਼ਿਲਬਾਸ਼ ਦੇ ਅਰਥਾਂ ਵਿਚ ਵੀ ਇਸ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ। ਜੇ. ਪੀ. ਵਾਰਬਰਟਨ ਅਨੁਸਾਰ ਮੱਧ ਏਸ਼ੀਆ ਤੋਂ ਏਸ਼ੀਆਈ ਤੁਰਕ ਅਤੇ ਭਾਰਤ ਵਿਚ ਪ੍ਰਵਾਸ ਵਾਲੀ ਜ਼ਾਤੀ ਨੂੰ ਵੀ ਈਰਾਨੀ ਕਿਹਾ ਜਾਂਦਾ ਹੈ। ਇਸ ਜਾਤੀ ਦੇ ਲੋਕ ਇਕ ਥਾਂ ਟਿਕ ਕੇ ਘੱਟ ਹੀ ਬੈਠਦੇ ਹਨ ਅਤੇ ਨਾ ਹੀ ਇਹ ਕੋਈ ਟਿਕਣ ਵਾਲਾ ਕਿੱਤਾ ਹੀ ਕਰਦੇ ਹਨ। ਖ਼ਾਸ ਕਰ ਕੇ ਸਰਦੀਆਂ ਦੇ ਮੌਸਮ ਵਿਚ ਕਈ ਵਾਰ ਇਹ ਕਮਜ਼ੋਰ ਜਿਹੇ ਟੱਟੂਆਂ ਸਮੇਤ ਪੁਰਾਤਨ ਅਤੇ ਬਦੇਸ਼ੀ ਬਣਾਉਟੀ ਸਿੱਕੇ, ਘਟੀਆ ਜਿਹੇ ਬਰਤਨ, ਗਿਲਟ ਦੇ ਗਹਿਣੇ ਅਤੇ ਸਜਾਵਟੀ ਚੀਜ਼ਾਂ ਵੇਚਦੇ ਦਿਖਾਈ ਦਿੰਦੇ ਹਨ। ਇਨ੍ਹਾਂ ਵਿਚੋਂ ਕਈ ਪੁੱਛਿਆ ਦੇਣ ਦਾ ਕਿੱਤਾ ਵੀ ਕਰਦੇ ਹਨ। ਇਹ ਲੋਕ ਨਿਧੜਕ, ਧੋਖੇਬਾਜ਼ ਅਤੇ ਫ਼ਰੇਬੀ ਕਿਸਮ ਦੇ ਹੁੰਦੇ ਹਨ। ਸਾਂਸੀਆਂ ਵਾਂਗ ਇਹ ਵੀ ਗੁਸਤਾਖ਼ੀ ਕਰਨ ਵਾਲੇ ਅਤੇ ਅੜਬ ਤੌਰ ਤਰੀਕਿਆਂ ਦੇ ਮਾਲਕ ਹੋਣ ਦੇ ਨਾਲ-ਨਾਲ ਉਨ੍ਹਾਂ ਵਾਂਗ ਹੀ ਬਹੁਤ ਸਾਰੀਆਂ ਬੋਲੀਆਂ ਬੋਲਣ ਵਾਲੇ ਤੇ ਹੱਦ ਦਰਜੇ ਦੇ ਗੱਪੀ ਹੁੰਦੇ ਹਨ। ਇਸ ਤੋਂ ਬਿਨਾਂ ਲੁੱਟ-ਮਾਰ ਕਰਨ ਦੇ ਵੀ ਆਦੀ ਹਨ। ਪਿੰਡਾਂ ਦੇ ਲੋਕ ਇਨ੍ਹਾਂ ਤੋਂ ਇਸੇ ਕਰ ਕੇ ਭੈਅ ਖਾਂਦੇ ਹਨ।

ਹ. ਪੁ.-ਗ. ਟ੍ਰਾ. ਕ. 2 : 335

**ਈਰਾਨੀ, ਅਰਦਸ਼ਿਰ ਐਮ** : ਇਹ ਭਾਰਤ ਦਾ ਪ੍ਰਸਿੱਧ ਫ਼ਿਲਮ ਨਿਰਮਾਤਾ ਹੋਇਆ ਹੈ। ਸੰਨ 1932 ਵਿਚ ਇਸ ਨੂੰ ਖ਼ਾਨ ਬਹਾਦੁਰ ਦਾ ਖਿਤਾਬ ਮਿਲਿਆ। ਇਹ 'ਇੰਡੀਅਨ ਮੋਸ਼ਨ ਪਿਕਚਰ ਪ੍ਰੋਡਿਊਸਰਜ਼ ਐਸੋਸੀਏਸ਼ਨ' ਦਾ ਬਾਨੀ ਮੈਂਬਰ ਅਤੇ ਪ੍ਰੈਜ਼ੀਡੈਂਟ ਸੀ। ਇਹ ਬੰਬਈ ਵਿਖੇ ਸਥਿਤ 'ਬੋਰਡ ਆਫ਼ ਫ਼ਿਲਮ ਸੈਂਸਰਜ਼' ਦਾ ਵੀ ਮੈਂਬਰ ਰਿਹਾ। ਇਸ ਦੀ ਪਹਿਲੀ ਫ਼ਿਲਮ 'ਆਲਮਆਰਾ' ਸੀ। ਇਸ ਦੀਆਂ ਹੋਰ ਪ੍ਰਸਿੱਧ ਫ਼ਿਲਮਾਂ 'ਕਿਸਾਨ ਕੰਨਿਆ', 'ਮਦਰ ਇੰਡੀਆ' ਆਦਿ ਹਨ।

ਸੰਨ 1969 ਵਿਚ ਇਸ ਦੀ ਮੌਤ ਹੋ ਗਈ।

ਹ. ਪੁ-. ਐਨ. ਇੰਡੀ 1:508.

**ਈਰਾਨੀ ਸੁਲੇਖ** : ਤਕਰੀਬਨ ਦੋ ਹਜ਼ਾਰ ਸਾਲਾਂ ਤੋਂ ਲਿਖਣ ਕਲਾ ਈਰਾਨ ਦੀਆਂ ਕੌਮੀ ਭਾਵਨਾਵਾਂ ਅਤੇ ਰਸ ਅਨੁਭੂਤੀ ਨੂੰ ਪ੍ਰਗਟ ਕਰਨ ਦਾ ਇਕ ਸਾਧਨ ਰਹੀ ਹੈ। ਮੱਧ ਯੁੱਗ ਵਿਚ ਇਹ ਸੁਲੇਖ ਕਲਾ ਅਰਥਾਤ ਖੁਸ਼ਖ਼ੱਤੀ, ਚਿੱਤਰਕਾਰਾਂ ਅਤੇ ਨਕਾਸ਼ਾਂ ਦੀਆਂ ਕਲਾਵਾਂ ਦਾ ਮੁੱਖ ਅੰਗ ਬਣ ਗਈ। ਚਿੱਤਰਕਲਾ ਅਤੇ ਸੁਲੇਖ ਕਲਾ ਦਾ ਬੜਾ ਨੇੜੇ ਦਾ ਸਬੰਧ ਹੋ ਗਿਆ, ਇਥੋਂ ਤਕ ਕਿ ਈਰਾਨ ਦੇ ਅਨੇਕ ਚਿੱਤਰਕਾਰਾਂ ਨੇ ਆਪਣੀ ਕਲਾ ਸਿਖਣ ਤੋਂ ਪਹਿਲਾਂ ਖੁਸ਼ਖ਼ੱਤੀ ਦਾ ਅਭਿਆਸ ਕੀਤਾ। ਈਰਾਨ ਦੇ ਪ੍ਰਾਚੀਨ ਇਤਿਹਾਸ ਵਿਚੋਂ ਲਿਖਣ ਦੀਆਂ ਸ਼ੈਲੀਆਂ ਅਨੇਕ ਵੇਰ ਬਦਲੀਆਂ ਪਰ ਸੁਲੇਖ ਦਾ ਸਿਧਾਂਤ ਕਦੀ ਨਹੀਂ ਬਦਲਿਆ।

ਹਖਮਨੀ ਯੁੱਗ ਵਿਚ ਕੀਲ ਅੱਖਰਾਂ ਦੀ ਸੁੰਦਰਤਾ ਵਿਚ ਰੰਗਾਂ ਦੀ ਵਰਤੋਂ ਨਾਲ ਵਾਧਾ ਕੀਤਾ ਗਿਆ ਅਤੇ ਸਾਸਾਨੀ ਯੁੱਗ ਵਿਚ ਜ਼ਰਤੁਸ਼ਤ ਦੇ ਬਚਨ ਝਿੱਲੀਆਂ ਉਪਰ ਸੁਨਹਿਰੀ ਅੱਖਰਾਂ ਵਿੱਚ ਲਿਖੇ ਗਏ। ਮਨੀਕੀਆਂ ਨੇ ਆਪਣੇ ਧਰਮ ਗ੍ਰੰਥ ਇਕ ਖਾਸ ਲਿੱਪੀ ਵਿਚ ਚੰਗੇ ਤੋਂ ਚੰਗੇ ਕਾਗ਼ਜ਼ ਉੱਤੇ ਰੰਗੀਨ ਸਿਆਹੀਆਂ ਨਾਲ ਲਿਖੇ। ਈਰਾਨੀ ਵਿਚ ਅਰਬਾਂ ਦੇ ਸਿਧਾਂਤ ਅਨੁਸਾਰ ਬਹੁਤ ਸੁਹਣੇ ਖੁਸ਼ਖ਼ਤ ਉੱਤੇ ਵਿਸ਼ੇਸ਼ ਧਿਆਨ ਦਿੱਤਾ ਗਿਆ। ਅਰਬੀ ਦੇ ਅਨੇਕ ਵੱਡੇ ਵੱਡੇ ਵਿਦਵਾਨਾਂ ਨੇ ਖੁਸ਼ਖ਼ੱਤੀ ਉੱਤੇ ਆਪਣੇ ਸਿਧਾਂਤ ਪ੍ਰਗਟ ਕੀਤੇ। 19ਵੀਂ ਸਦੀ ਦੇ ਅੰਤ ਵਿਚ 24 ਕਿਸਮਾਂ ਦੀਆਂ ਲਿੱਪੀਆਂ ਸਨ।

ਸਲਜੂਕ ਸਾਮਰਾਜ ਦੇ ਯੁੱਗ ਵਿਚ ਵੀ ਖੁਸ਼ਖ਼ੱਤੀ ਲਿਖਣ ਵਾਲਿਆਂ ਸਾਹਮਣੇ ਅਨੇਕ ਤਰੀਕੇ ਸਨ ਪਰ ਉਨ੍ਹਾਂ ਸਾਰਿਆਂ ਦਾ ਇਹੋ ਹੀ ਉਦੇਸ਼ ਸੀ ਕਿ ਲੇਖਾਂ ਦੀ ਸਮੱਗਰੀ ਭਾਵੇਂ ਜਿਹੋ ਜਿਹੀ ਹੋਵੇ ਉਨ੍ਹਾਂ ਦੀ ਸੁੰਦਰਤਾ ਦਿਲਖਿਚਵੀਂ ਹੋਣੀ ਚਾਹੀਦੀ ਹੈ ਜੋ ਅੱਖਰਾਂ ਦੀ ਸਜਾਵਟ ਨਾਲ ਮਿਲਕੇ ਨੱਕਾਸ਼ੀ ਦਾ ਰੂਪ ਧਾਰਨ ਕਰ ਲਵੇ। ਇਨ੍ਹਾਂ ਲਿੱਪੀਆਂ ਵਿਚ ਕੂਫ਼ੀ ਲਿੱਪੀ ਦਾ ਪ੍ਰਮੁੱਖ ਸਥਾਨ ਸੀ।

ਚੌਦ੍ਹਵੀਂ ਸਦੀ ਵਿਚ ਖੁਸ਼ਖ਼ੱਤੀ ਦੀ ਹੋਰ ਉੱਨਤੀ ਹੋਈ ਅਤੇ ਨਸਖ਼ੀ ਅਤੇ ਕੂਫ਼ੀ ਦੀ ਵਰਤੋਂ ਮਸਜਿਦ ਨੂੰ ਸਜਾਉਣ ਲਈ ਕੀਤੀ ਗਈ। ਈਰਾਨੀ ਸੂਫ਼ੀਆਂ ਨੇ ਲਿੱਪੀ ਨੂੰ ਪਰਮਾਤਮਾ ਦੇ ਗਿਆਨ ਦਾ ਸਾਧਨ ਹੀ ਮੰਨ ਲਿਆ ਅਤੇ ਇਸੇ ਉਦੇਸ਼ ਦੀ ਪੂਰਤੀ ਹਿਤ ਉਸ ਯੁੱਗ ਦੇ ਕੁਲ ਖੁਸ਼ਖ਼ੱਤੀ ਲਿਖਣ ਵਾਲਿਆਂ ਨੇ ਅਜਿਹੇ ਖਤਾਂ ਦੀ ਕਾਢ ਕਢੀ ਕਿ ਉਹ ਸੂਫ਼ੀ ਮੱਤ ਦੇ ਪ੍ਰਤਿਬਿੰਬ ਬਣ ਗਏ। ਮੰਗੋਲ ਯੁੱਧ ਵਿਚ ਕਾਸ਼ਾਨ ਖੁਸ਼ਖ਼ਤ-ਨਵੀਸੀ ਦਾ ਪ੍ਰਧਾਨ ਕੇਂਦਰ ਬਣਿਆ ਰਿਹਾ। ਨਸਤਾਲੀਕ ਲਿੱਪੀ ਦੀ ਸਰਬਪੱਖੀ ਤਰੱਕੀ ਕਾਰਨ ਤੈਮੂਰੀ ਯੁੱਗ ਨੂੰ ਅਸੀਂ ਈਰਾਨੀ ਖੁਸ਼ਖ਼ਤ-ਨਵੀਸੀ ਦਾ ਸੁਨਹਿਰੀ ਯੁੱਗ ਕਹਿੰਦੇ ਹਾਂ। ਤੈਮੂਰ ਦਾ ਇਕ ਮੰਤਰੀ ਬਦਰੁੱਦੀਨ ਖ਼ੁਦ ਖੁਸ਼ਖ਼ਤ ਨਵੀਸ ਸੀ ਅਤੇ ਸੁਲਤਾਨ ਦੇ ਪੋਤੇ ਇਬਰਾਹੀਮ ਮਿਰਜ਼ਾ ਅਤੇ ਬਾਇਸੁੰਗੁਰ (1399-1433) ਇਸ ਕਲਾ ਵਿਚ ਨਿਪੁੰਨ ਸਨ।

ਕਿਹਾ ਜਾਂਦਾ ਹੈ ਕਿ ਨਸਤਾਲੀਕ ਚਲਾਉਣ ਦਾ ਸਿਹਰਾ ਤਬਰੀਜ਼ ਦੇ ਮੀਰ ਅਲੀ ਦੇ ਸਿਰ ਹੈ ਜੋ ਤੈਮੂਰ ਦੀ ਨੌਕਰੀ ਕਰਦਾ ਸੀ। ਉਸ ਦੇ ਪੁੱਤਰ ਅਬਦੁੱਲਾ ਨੇ ਉਸ ਲਿੱਪੀ ਦੀ ਹੋਰ ਤਰੱਕੀ ਕੀਤੀ। ਅਬਦੁੱਲਾ ਦੇ ਦੋ ਸ਼ਾਗਿਰਦ- ਮੌਲਾਨਾ ਜ਼ਫ਼ਰ ਅਲ ਤਬਰੀਜ਼ੀ ਅਤੇ ਮੌਲਾਨਾ ਅਜ਼ਹਰ ਤਬਰੀਜ਼ੀ (ਸੰਨ 1475-1476) ਸਨ। ਮੌਲਾਨਾ ਅਜ਼ਹਰ ਜੋ ਖ਼ੁਦ ਇਕ ਵੱਡਾ ਸੈਲਾਨੀ ਵੀ ਸੀ, ਨੇ ਇਸ ਲਿੱਪੀ ਦਾ ਖ਼ੂਬ ਪ੍ਰਚਾਰ ਕੀਤਾ। ਉਸ ਦਾ ਵੱਡਾ ਸ਼ਾਗਿਰਦ ਸੁਲਤਾਨ ਅਲੀ ਇਬਨ ਮੁਹੰਮਦ ਅਲ ਮਸ਼ਹਦੀ ਜੋ ਹਰਾਤ ਦੇ ਸੁਲਤਾਨ ਹੁਸੈਨ ਮਿਰਜ਼ਾ (ਸੰਨ 1470-1506) ਦੀ ਸੇਵਾ ਵਿਚ ਸੀ, ਆਪਣੀ ਸ਼ੈਲੀ ਲਈ ਮਸ਼ਹੂਰ ਹੈ। ਟ੍ਰਾਂਸਆਕਸੀਆਨਾ ਦੇ ਕੁਝ ਖੁਸ਼ਖ਼ਤ-ਨਵੀਸਾਂ ਨੇ ਨਸਤਾਲੀਕ ਨੂੰ ਇਕ ਨਵਾਂ ਮੋੜ ਦੇਣਾ ਚਾਹਿਆ ਪਰ ਸੁਲਤਾਨ ਅਲੀ ਦੇ ਯਤਨਾਂ ਨਾਲ ਉਨ੍ਹਾਂ ਦੀ ਕੁਝ ਨਾ ਚਲ ਸਕੀ। ਸੰਨ 1507 ਵਿਚ ਹਰਾਤ ਦੇ ਉਜ਼ਬੇਗਾਂ ਦੇ ਕਾਬੂ ਆ ਜਾਣ ਲਈ ਮੀਰ ਅਲੀ ਅਲ-ਹੁਸੈਨੀ ਬੁਖਾਰਾ ਚਲਾ ਗਿਆ ਜਿਥੇ ਉਸ ਨੇ ਮੀਰ ਅਲੀ ਦੀ ਨਸਤਾਲੀਕ ਸ਼ੈਲੀ ਦੀ ਨੀਂਹ ਰੱਖੀ।

ਸਫ਼ਵੀ ਯੁੱਗ ਵਿਚ ਈਰਾਨੀ ਖ਼ੁਸ਼ਖ਼ਤ-ਨਵੀਸੀ ਵਿਚ ਕੋਈ ਹੇਰ ਫੇਰ ਨਹੀਂ ਹੋਇਆ। ਸਤ੍ਹਰਾਵੀਂ ਸਦੀ ਦੇ ਮੱਧ ਵਿਚ ਹਾਜੀ ਖਲੀਫ਼ਾ (ਸੰਨ 1608-57) ਨੇ ਖ਼ੁਸ਼ਖ਼ਤ-ਨਵੀਸੀ ਉਪਰ ਕਸ਼ਫਅਜ਼-ਜੁਨੂਨ ਲਿਖ ਕੇ ਈਰਾਨੀ ਖ਼ੁਸ਼ਖ਼ੱਤੀ ਦੇ ਇਤਿਹਾਸ ਅਤੇ ਸਿਧਾਂਤਾਂ ਉਪਰ ਚਾਨਣ ਪਾਇਆ। ਇਸੇ ਯੁੱਗ ਵਿਚ ਨਸਤਾਲਿਕ ਲਿੱਪੀ ਦੇ ਇਕ ਰੂਪ ਸ਼ਿਕਸ਼ਤਾ ਦਾ ਜਨਮ ਹੋਇਆ।

ਅਠਾਰ੍ਹਵੀਂ ਉੱਨਵੀਂ ਸਦੀ ਵਿਚ ਈਰਾਨੀ ਚਿੱਤਰਕਲਾ ਤਾਂ ਰਵਾਇਤਾਂ ਦੇ ਚੱਕਰ ਵਿਚ ਪੈ ਕੇ ਆਪਣੀ ਹੋਂਦ ਗੁਆ ਬੈਠੀ ਪਰ ਖ਼ੁਸ਼ਖ਼ੱਤੀ ਦੀ ਮੰਗ ਬਣੀ ਰਹੀ। ਅਠਾਰ੍ਹਵੀਂ ਸਦੀ ਵਿਚ ਸਫ਼ੀਆ ਦੇ ਉੱਦਮ ਨਾਲ ਸ਼ਿਕਸ਼ਤੇ ਦੀ ਵੀ ਖ਼ੁਸ਼ਖ਼ੱਤੀ ਵਿਚ ਹੀ ਗਿਣਤੀ ਹੋਣ ਲੱਗੀ। ਉੱਨਵੀਂ ਸਦੀ ਵਿਚ ਵੀ ਮਿਰਜ਼ਾ ਅਲੀ ਮੁਹੰਮਦ-ਇ-ਬਾਬ (ਸੰਨ 1821-50) ਨੇ ਬਾਬੀ ਸੰਪ੍ਰਦਾ ਚਲਾਈ ਅਤੇ ਖਤ-ਇ-ਬਦੀ ਅਰਥਾਤ 'ਨਵੀਂ-ਲਿਖਣ ਸ਼ੈਲੀ' ਨੂੰ ਜਨਮ ਦਿੱਤਾ।

ਈਰਾਨ ਵਿਚ ਖ਼ੁਸ਼ਖ਼ੱਤ-ਨਵੀਸੀ ਆਰੰਭਕ ਕਾਲ ਤੋਂ ਹੀ ਧਾਰਮਿਕ ਭਾਵਨਾਵਾਂ ਦੀ ਚੇਤਨ ਅਤੇ ਅਚੇਤਨ ਰੂਪ ਵਿਚ ਪ੍ਰਤੀਕ ਸੀ। ਸਮੇਂ ਦੇ ਬਦਲਣ ਨਾਲ ਲਿੱਪੀ ਨੇ ਮੰਤਰ-ਸ਼ਕਤੀ ਦਾ ਰੂਪ ਗ੍ਰਹਿਣ ਕਰ ਲਿਆ ਅਤੇ ਉਸ ਦਾ ਅਸਰ ਈਰਾਨੀ ਕਲਾ ਦੇ ਸਾਰੇ ਅੰਗਾਂ ਉਤੇ ਪੈਣ ਲੱਗਾ।

**ਈਰਾਨੀ ਚਿੱਤਰਕਲਾ** : ਜਿਨ੍ਹਾਂ ਵਿਦਵਾਨਾਂ ਨੇ ਈਰਾਨੀ ਕੱਪੜਿਆਂ, ਮੀਨਾਕਾਰੀ, ਚੌਕਾਂ ਅਤੇ ਚਿੱਤਰਾਂ ਦਾ ਅਧਿਐਨ ਕੀਤਾ ਹੈ ਉਨ੍ਹਾਂ ਨੂੰ ਪਤਾ ਹੈ ਕਿ ਈਰਾਨੀ ਆਪਣੀ ਨੱਕਾਸ਼ੀ ਲਈ ਦੁਨੀਆ ਭਰ ਵਿਚ ਮਸ਼ਹੂਰ ਹਨ। ਈਰਾਨ ਵਿਚ ਬਣੇ ਕਾਲੀਨ ਰੰਗਾਂ ਦੇ ਸੰਤੁਲਨ ਅਤੇ ਸਜਾਵਟ ਤੇ ਚਮਕ ਲਈ ਵਿਸ਼ਵ ਪ੍ਰਸਿੱਧ ਹਨ ਅਤੇ ਉਥੋਂ ਦੀ ਪ੍ਰਾਚੀਨ ਕਲਾ ਦੇ ਨਮੂਨੇ ਜੁਮੈਟਰੀਕਲ ਅਤੇ ਪਸ਼ੂਰੂਪ ਹਨ। ਹਖਮਨੀ ਯੁੱਗ ਦੀ ਈਰਾਨੀ ਕਲਾ ਉੱਤੇ ਅਸੂਰੀਆ ਦਾ ਅਸਰ ਸਪੱਸ਼ਟ ਦਿਸਦਾ ਹੈ ਪਰ ਸਾਸਾਨੀ ਯੁੱਗ ਤੋਂ ਈਰਾਨੀ ਕਲਾ ਆਪਣੀ ਨਿੱਜੀ ਵਿਸ਼ੇਸ਼ਤਾ ਰਖਦੀ ਹੈ। ਅਰਬ, ਮੰਗੋਲ ਅਤੇ ਤੈਮੂਰੀ ਹਮਲਿਆਂ ਦੇ ਬਾਵਜੂਦ ਵੀ ਰੰਗਾਂ ਦੀ ਵਰਤੋਂ ਕਰਨ ਅਤੇ ਚਿੱਤਰ ਉਲੀਕਣ ਵਿਚ ਈਰਾਨੀ ਕਲਾ ਦਾ ਸੰਤੁਲਨ ਆਪਣਾ ਨਿੱਜੀਪਨ ਕਾਇਮ ਰੱਖ ਸਕਿਆ ਹੈ।

ਮਨੁੱਖੀ ਚਿਤ੍ਰਿਤ ਪੁਸਤਕਾਂ ਦੇ ਜਿਹੜੇ ਅੰਸ਼ ਨਾਸ਼ ਹੋਣ ਤੋਂ ਬਚ ਗਏ ਹਨ ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਇਸ ਕਲਾ ਦਾ ਮੁਸਲਿਮ ਯੁੱਗ ਦੀ ਆਰੰਭਿਕ ਕਲਾ ਨਾਲ ਸਿੱਧਾ ਸਬੰਧ ਹੈ। ਇਸਲਾਮ ਦੇ ਹੁਕਮ ਨਾਲ ਈਰਾਨ ਵਿਚ ਵੀ ਮੂਰਤੀਆਂ ਘੜਨਾ ਬੰਦ ਹੋ ਗਿਆ ਪਰ ਅਰਬਾਂ ਦੀ ਜਿੱਤ ਨਾਲ ਈਰਾਨ ਦਾ ਸਬੰਧ ਦੂਜੇ ਦੇਸ਼ਾਂ ਨਾਲ ਵਧਿਆ ਅਤੇ ਕਲਾ ਦੇ ਖੇਤਰ ਵਿਚ ਵੀ ਅਨੇਕ ਅੰਤਰਰਾ-ਸ਼ਟਰੀ ਪ੍ਰਭਾਵ ਇਥੋਂ ਦੀ ਕਲਾ ਉੱਪਰ ਪਏ। ਏਸ਼ੀਆ ਉੱਤੇ ਮੰਗੋਲਾਂ ਦੀ ਜਿੱਤ ਤੋਂ ਬਾਅਦ ਦੂਰ ਪੂਰਬ ਦਾ ਰਾਹ ਖੁੱਲ੍ਹ ਗਿਆ ਅਤੇ ਈਰਾਨੀ ਕਲਾ ਉਪਰ ਚੀਨੀ ਕਲਾ ਦਾ ਅਸਰ ਸਪੱਸ਼ਟ ਰੂਪ ਵਿਚ ਪੈਣ ਲਗਾ।

ਈਰਾਨੀ ਚਿੱਤਰਕਲਾ ਦਾ ਅਸਲੀ ਇਤਿਹਾਸ ਅੱਬਾਸੀ ਯੁੱਗ (ਸੰਨ 750-1258) ਤੋਂ ਸ਼ੁਰੂ ਹੁੰਦਾ ਹੈ। ਇਸ ਯੁੱਗ ਦੀਆਂ ਚਿਤ੍ਰਿਤ ਪੁਸਤਕਾਂ ਲਿਖਣ ਦਾ ਕੰਮ ਅਬਾਸੀਆਂ ਦੀ ਰਾਜਧਾਨੀ ਬਗ਼ਦਾਦ ਵਿਚ ਹੋਇਆ।

14ਵੀਂ ਸਦੀ ਈਰਾਨੀ ਕਾਵਿ ਅਤੇ ਚਿੱਤਰਕਲਾ ਦਾ ਸੁਨਹਿਰੀ ਯੁੱਗ ਹੈ। ਤੈਮੂਰ ਦੇ ਪੁੱਤ ਪੋਤਿਆਂ ਦੇ ਯੁੱਗ ਵਿਚ ਚਿੱਤਰਕਲਾ ਤਰੱਕੀ ਦੀਆਂ ਸਿਖਰਾਂ ਤੇ ਅਪੜੀ ਪਰ ਸਫ਼ਵੀ ਯੁੱਗ ਵਿਚ ਜਾ ਕੇ ਉਸ ਦੀ ਤਰੱਕੀ ਰੁਕ ਗਈ। ਚੌਦਵੀਂ ਸਦੀ ਦੀ ਈਰਾਨੀ ਚਿੱਤਰਕਲਾ ਨੂੰ ਮੰਗੋਲ ਸ਼ੈਲੀ ਕਿਹਾ ਗਿਆ ਹੈ ਕਿਉਂਕਿ ਉਸ ਵਿਚ ਮੰਗੋਲਾਂ ਦੀਆਂ ਸ਼ਕਲਾਂ, ਪਹਿਰਾਵੇ ਅਤੇ ਰਹਿਣ-ਸਹਿਣ ਦਾ ਚਿੱਤਰਣ ਹੈ ਪਰ ਅਸਲੀਅਤ ਇਹ ਹੈ ਕਿ ਇਸ ਨਵੀਨ ਸ਼ੈਲੀ ਦਾ ਜਨਮ ਸਥਾਨ ਚੀਨ ਸੀ ਅਤੇ ਇਸ ਸ਼ੈਲੀ ਨੇ ਈਰਾਨੀ ਸ਼ੈਲੀ ਨੂੰ ਇਕ ਨਵਾਂ ਮੋੜ ਬਖ਼ਸ਼ਿਆ। ਪਸ਼ੂ-ਪੰਛੀਆਂ ਅਤੇ ਰੁੱਖਾਂ ਦੇ ਅੰਕਣ ਵਿਚ ਨਵੀਨਤਾ ਇਸ ਸ਼ੈਲੀ ਦੀ ਵਿਸ਼ੇਸ਼ਤਾ ਹੈ।

ਪ੍ਰਸਿੱਧ ਮੰਤਰੀ ਅਤੇ ਇਤਿਹਾਸਕਾਰ ਰਸ਼ੀਦੁੱਦੀਨ (ਸੰਨ 1246-1318) ਨੇ ਤਬਰੀਜ਼ ਦੇ ਬਾਹਰ ਇਕ ਉਪਨਗਰ ਬਣਵਾਇਆ ਅਤੇ ਉੱਥੇ ਆਪਣੀਆਂ ਪੁਸਤਕਾਂ ਚਿੱਤਰਣ ਲਈ ਬਹੁਤ ਸਾਰੇ ਚਿੱਤਰਕਾਰ ਰੱਖੇ। ਸੰਨ 1306 ਅਤੇ 1312 ਦੇ ਵਿਚਕਾਰ ਬਣੇ ਜਾਮੀਉੱਤਵੀਰੀਖ ਦੇ ਚਿੱਤਰਾਂ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਵਿਚ ਬਾਈਬਲ, ਮੁਹੰਮਦ ਦੇ ਜੀਵਨ ਅਤੇ ਬੋਧੀ ਘਟਨਾਵਾਂ ਦੇ ਅੰਕਣ ਵੱਖ ਵੱਖ ਸ਼ੈਲੀਆਂ ਨੂੰ ਪ੍ਰਗਟ ਕਰਦੇ ਹਨ । ਮੰਗੋਲ ਇਤਿਹਾਸ ਸਬੰਧੀ ਚਿੱਤਰਾਂ ਵਿਚ ਚੀਨੀ ਪ੍ਰਭਾਵ ਸਪਸ਼ਟ ਹੈ। ਰਸ਼ੀਦੁੱਦੀਨ ਦੀ ਮੌਤ ਤੇ ਬਾਅਦ ਅਰਬ ਸਾਹਿਤ ਦੀਆਂ ਅਨੇਕਾਂ ਪੁਸਤਕਾਂ ਦਾ ਚਿੱਤਰਣ ਜਿਨ੍ਹਾਂ ਵਿਚ ਦਮੋਤ ਦਾ ਸ਼ਾਹਨਾਮਾ ਵੀ ਹੈ, ਸ਼ੈਲੀਗਤ ਆਧਾਰਾਂ ਉਪਰ ਸ਼ਾਇਦ 1330 ਈ. ਵਿਚ ਹੋਇਆ। ਇਸ ਦੇ ਚਿੱਤਰਾਂ ਤੋਂ ਇਹ ਪਤਾ ਲਗਦਾ ਹੈ ਕਿ ਇਸ ਯੁੱਗ ਵਿਚ ਈਰਾਨੀ ਸ਼ੈਲੀ ਹੌਲੀ ਹੌਲੀ ਆਪਣਾ ਨਿੱਜੀਪਣ ਕਾਇਮ ਕਰਦੀ ਜਾ ਰਹੀ ਸੀ।

ਸੰਨ 1381 ਅਤੇ 1392 ਦੇ ਵਿਚਕਾਰ ਈਰਾਨ ਤੇ ਤੈਮੂਰ ਦੇ ਖ਼ੂਨੀ ਹਮਲੇ ਹੋਏ। ਉਨ੍ਹਾਂ ਦੇ ਨਾਲ ਹੀ ਈਰਾਨੀ ਸੰਸਕ੍ਰਿਤੀ ਉੱਤੇ ਚੀਨ ਦਾ ਅਸਰ ਪਿਆ। ਤੈਮੂਰ ਨੇ ਸਮਰਕੰਦ ਵਿਚ ਬਹੁਤ ਸਾਰੇ ਕਲਾਕਾਰ ਇਕੱਠੇ ਕਰ ਲਏ ਸਨ ਜਿਸ ਕਰਕੇ ਕਲਾ ਦੀ ਤਰੱਕੀ ਦੇ ਰਾਹ ਵਿਚ ਕੋਈ ਰੁਕਾਵਟ ਨਹੀਂ ਪਈ।

ਸ਼ਾਹਰੁੱਖ ਦੀ ਮੌਤ (ਸੰਨ 1447) ਦੇ ਬਾਅਦ ਉਸ ਸਮੇਂ ਕਲਾ ਅਤੇ ਸਾਹਿਤ ਦੇ ਪ੍ਰਸਿੱਧ ਪ੍ਰੇਮੀਆਂ ਵਿਚ ਹਰਾਤ ਦਾ ਸੁਲਤਾਨ ਹੁਸੈਨ ਇਬਨ ਬੈਕਰਾ (ਮੌਤ 1506) ਦਾ ਨਾਂ ਆਉਂਦਾ ਹੈ। ਅਸਲ ਵਿਚ ਹਰਾਤੀ ਸ਼ੈਲੀ ਦਾ ਮੋਢੀ ਸੁਲਤਾਨ ਹੁਸੈਨ ਦਾ ਮੰਤਰੀ ਅਲੀ ਸ਼ੇਰ ਨਵਾਈ ਸੀ। ਚਿੱਤਰਾਂ ਦੀ ਮੰਗ ਵਧਣ ਕਰਕੇ ਬਹੁਤ ਸਾਰੇ ਚਿੱਤਰਕਾਰ ਹਰਾਤ ਵਿਚ ਇੱਕਠੇ ਹੋ ਗਏ। ਇਨ੍ਹਾਂ ਵਿਚੋਂ ਬਿਹਜ਼ਾਦ ਦਾ ਸਥਾਨ ਮੁੱਖ ਹੈ। ਹਰਾਤ ਦੇ ਚਿੱਤਰਕਾਰਾਂ ਨੇ ਕੋਈ ਨਵੀਂ ਸ਼ੈਲੀ ਨਹੀਂ ਚਲਾਈ ਸਗੋਂ ਪ੍ਰਚੱਲਿਤ ਈਰਾਨੀ ਸ਼ੈਲੀ ਨੂੰ ਹੀ ਮਾਂਜਿਆ ਸੁਆਰਿਆ। ਸਫਵੀ ਯੁੱਗ ਈਰਾਨ ਦੀ ਚਿੱਤਰਕਲਾ ਦਾ ਕੌਮੀ ਯੁੱਗ ਕਿਹਾ ਜਾ ਸਕਦਾ ਹੈ। ਇਸ ਯੁੱਗ ਤੋਂ ਪਹਿਲਾਂ ਹੀ ਈਰਾਨੀ ਸ਼ੈਲੀ ਕਾਫ਼ੀ ਮੰਜ ਚੁੱਕੀ ਸੀ। ਇਸ ਲਈ ਚਿੱਤਰਕਾਰਾਂ ਨੇ ਇਸ ਦੇ ਵਿਚ ਕੋਈ ਨਵੀਨਤਾ ਲਿਆਉਣ ਦੀ ਲੋੜ ਨਹੀਂ ਸਮਝੀ। ਉਨ੍ਹਾਂ ਦਾ ਧਿਆਨ ਹੁਣ ਸਾਰੇ ਪਾਸਿਆਂ ਤੋਂ ਹਟਕੇ ਲਿਖਣ ਅਤੇ ਵਿਸ਼ਿਆਂ ਦਾ ਸੰਗ੍ਰਹਿ ਕਰਨ ਵੱਲ ਲੱਗ ਗਿਆ ਸੀ। ਫਿਰਦੌਸੀ, ਨਿਜ਼ਾਮੀ ਅਤੇ ਸਆਦੀ ਦੀਆਂ ਕਾਵਿ ਰਚਨਾਵਾਂ ਨੂੰ ਚਿੱਤਰਣ ਦੀ ਮੰਗ ਵਧ ਗਈ ਸੀ। ਸਫਵੀ ਸ਼ਾਹ ਈਰਾਨ ਦੇ ਹੀ ਸਨ ਇਸ ਲਈ ਉਨ੍ਹਾਂ ਦੀ ਕਲਮ ਵਿਚ ਕੁਝ ਪ੍ਰਾਚੀਨ ਰਵਾਇਤੀ ਰੂਪਾਂ ਦੀ ਆਸ ਕੀਤੀ ਜਾ ਸਕਦੀ ਸੀ ਪਰ ਅਸਲ ਵਿਚ ਚਿੱਤਰਕਲਾ ਵਿਚ ਇਸ ਕਵਿਤਾ ਦੇ ਚਿੰਨ੍ਹ ਘੱਟ ਹੀ ਮਿਲਦੇ ਹਨ। ਤਹਿਮਾਸਪ ਕਾਲੀਨ ਚਿੱਤਰਾਂ ਵਿਚ ਪਸ਼ੂ ਪੰਛੀਆਂ ਨਾਲ ਸਜਾਏ ਹੋਏ ਹਾਸ਼ੀਏ ਦਾ ਰਿਵਾਜ ਚੱਲ ਪਿਆ। ਚਿੱਤਰਕਾਰਾਂ ਦਾ ਧਿਆਨ ਰਾਜਸੀ ਦ੍ਰਿਸ਼ਾਂ ਤੋਂ ਹਟ ਕੇ ਕਦੀ ਕਦੀ ਪੇਂਡੂ ਜੀਵਨ ਤੇ ਵੀ ਪੈਣ ਲਗਾ। ਉਸ ਸਮੇਂ ਦੇ ਪਹਿਰਾਵੇ ਅਤੇ ਰਸਮਾਂ ਰਿਵਾਜਾਂ ਦੇ ਅਧਿਐਨ ਲਈ ਇਹ ਚਿੱਤਰ ਵਿਸ਼ੇਸ਼ਤਾ ਰਖਦੇ ਹਨ। ਪ੍ਰਸਿੱਧ ਚਿੱਤਰਕਾਰਾਂ ਵਿਚ ਮੀਰ ਸੱਯਦ ਅਲੀ, ਮੀਰਕ ਅਤੇ ਸੁਲਤਾਨ

ਮੁਹੰਮਦ ਜੋ ਪਸ਼ੂਆਂ ਦੇ ਚਿੱਤਰਣ ਵਿਚ ਪ੍ਰਸਿੱਧ ਸਨ, ਦੇ ਨਾਂ ਲਏ ਜਾ ਸਕਦੇ ਹਨ। ਸ਼ਾਹ ਤਹਿਮਾਸਪ ਦੇ ਅੰਤਿਮ ਦਿਨਾਂ ਵਿਚ (1574) ਈਰਾਨੀ ਚਿੱਤਰਕਾਰ ਹੌਲੀ ਹੌਲੀ ਪੁਸਤਕ ਚਿੱਤਰਣ ਦੇ ਪੁਰਾਣੇ ਰਿਵਾਜ ਨੂੰ ਛੱਡਣ ਲੱਗੇ ਅਤੇ ਚੰਗੇ ਚਿੱਤਰਕਾਰ ਚਿੱਤਰ ਬਣਾਉਣ ਵਿਚ ਲੱਗ ਪਏ।

ਬਾਅਦ ਦੀ ਸਫਵੀ ਚਿੱਤਰਕਲਾ ਪੁਸਤਕਾਂ ਲਿਖਣ ਨਾਲੋਂ ਬਿਲਕੁਲ ਨਿਖੜ ਗਈ ਅਤੇ ਨਾਲ ਹੀ ਇਹ ਰਵਾਇਤੀ ਜਿਹੀ ਵੀ ਬਣਦੀ ਗਈ। ਚਿੱਤਰਕਾਰ ਸਿਆਹ ਕਲਮ-ਚਿੱਤਰ ਬਣਾਉਣ ਲੱਗੇ ਅਤੇ ਸਸਤੇ ਹੋਣ ਕਰਕੇ ਉਨ੍ਹਾਂ ਦੀ ਜਨਤਾ ਵਿਚ ਮੰਗ ਕਾਫ਼ੀ ਵੱਧ ਗਈ। ਇਸ ਸ਼ੈਲੀ ਦਾ ਆਚਾਰੀਆ ਰਿਜ਼ਾ ਅੱਬਾਸੀ ਮੰਨਿਆ ਗਿਆ ਹੈ ਜੋ ਸ਼ਾਹ ਅੱਬਾਸ ਪਹਿਲੇ (1587-1629) ਦਾ ਸਮਕਾਲੀ ਸੀ। 17ਵੀਂ ਸਦੀ ਵਿਚ ਈਰਾਨੀ ਕਲਾ ਉੱਤੇ ਯੂਰਪੀ ਅਸਰ ਪਿਆ ਪਰ ਉਹ ਪ੍ਰਭਾਵ ਸੀਮਿਤ ਹੀ ਰਿਹਾ। ਸਜਾਵਟ ਵਿਚ ਯੂਰਪੀ ਚਿੱਤਰਾਂ ਦੇ ਕੁਲ ਅੰਸ਼ ਨਕਲ ਕਰਕੇ ਉਨ੍ਹਾਂ ਦੇ ਚਾਰੇ ਪਾਸੇ ਈਰਾਨੀ ਦ੍ਰਿਸ਼ ਅਤੇ ਸ਼ਕਲਾਂ ਭਰ ਦਿੱਤੀਆਂ ਜਾਂਦੀਆਂ ਸਨ।

ਸ਼ਾਹ ਅੱਬਾਸ ਦੂਜੇ ਦੇ ਬਾਅਦ ਈਰਾਨੀ ਕਲਾ ਹੌਲੀ ਹੌਲੀ ਢਹਿੰਦੀਆਂ ਕਲਾਂ ਵਿਚ ਜਾਣ ਲੱਗੀ ਅਤੇ ਚਿੱਤਰਕਾਰ ਪੁਰਾਣੀਆਂ ਚਿਤ੍ਰਿਤ ਪੁਸਤਕਾਂ ਦੀ ਨਕਲ ਵਿਚ ਜਾਂ ਕਾਲੇ ਰੰਗ ਦੀਆਂ (ਸਿਆਹ-ਕਲਮ) ਤਸਵੀਰਾਂ ਬਣਾਉਣ ਵਿਚ ਆਪਣਾ ਸਮਾਂ ਲਗਾਉਣ ਲੱਗੇ।

**ਈਰਾਨੀ ਭਾਸ਼ਾ** : ਇੰਡੋ-ਯੂਰਪੀ ਭਾਸ਼ਾ ਪਰਿਵਾਰ ਦੀ ਸ਼ਾਖਾ ਇੰਡੋ-ਈਰਾਨੀ ਦੀ ਉਪਸ਼ਾਖਾ ਈਰਾਨੀ, ਭਾਰਤੀ ਉਪ-ਸ਼ਾਖ਼ਾ ਵਾਂਗ ਹੀ ਮਹੱਤਵਪੂਰਨ ਹੈ। ਪ੍ਰਾਚੀਨ ਕਾਲ ਵਿਚ ਇਹ ਪ੍ਰਾਚੀਨ ਫ਼ਾਰਸੀ ਦੇ ਰੂਪ ਵਿਚ ਇਕ ਸਰਕਾਰੀ ਭਾਸ਼ਾ ਸੀ ਅਤੇ ਅਵਸਤੀ ਦੇ ਰੂਪ ਵਿਚ ਧਾਰਮਿਕ ਭਾਸ਼ਾ ਸੀ।

ਇਸ ਦੀ ਜਾਣਕਾਰੀ ਸਾਨੂੰ ਪੁਰਾਣੇ ਅਭਿਲੇਖਾਂ ਤੋਂ ਮਿਲਦੀ ਹੈ। ਇਸ ਸਬੰਧ ਵਿਚ ਸਭ ਤੋਂ ਮਹੱਤਵਪੂਰਨ ਅਭਿਲੇਖ ਬਾਦਸ਼ਾਹ ਦਾਰਾ (520-486 ਈ.ਪੂ.) ਦਾ ਦੱਸਿਆ ਜਾਂਦਾ ਹੈ। ਅਵਸਥਾ ਪਾਰਸੀ ਲੋਕਾਂ ਦਾ ਧਰਮ ਗ੍ਰੰਥ ਹੈ। ਇਸ ਵਿਚ ਵੱਖ ਵੱਖ ਸਮਿਆਂ ਵਿਚ ਰਚੇ ਹੋਏ ਉਪਾਸਨਾ ਅਤੇ ਪ੍ਰਾਰਥਨਾ ਦੇ ਸੂਕਤ ਮਿਲਦੇ ਹਨ। ਇਹ ਪਹਿਲਵੀ ਵਰਣਮਾਲਾ ਵਿਚ ਸਾਸਾਨੀ ਬਾਦਸ਼ਾਹਾਂ ਦੇ ਸਮੇਂ ਵਿਚ ਲੇਖ ਬੱਧ ਕੀਤੀ ਗਈ। ਵਿਦਵਾਨ ਇਸ ਦੇ ਪ੍ਰਾਚੀਨ ਭਾਗਾਂ ਦਾ ਕਾਲ, ਈਸਾ ਪੂਰਬ ਅੱਠਵੀਂ ਸਦੀ ਨਿਸ਼ਚਿਤ ਕਰਦੇ ਹਨ। ਇਹ ਈਰਾਨ ਅਤੇ ਪੂਰਬੀ ਭਾਗ ਦੀ ਭਾਸ਼ਾ ਸੀ।

ਮੱਧ ਈਰਾਨੀ ਦੇ ਦੋ ਸਮੂਹ ਹਨ--ਇਕ ਪੱਛਮੀ ਅਤੇ ਦੂਜਾ ਪੂਰਬੀ। ਪੱਛਮੀ ਮੱਧ ਈਰਾਨੀ ਨੂੰ ਪਹਿਲਵੀ ਕਹਿੰਦੇ ਹਨ। ਇਸ ਸ਼ਬਦ ਦਾ ਸਬੰਧ ਪਹਿਲਵੀ ਜਾਤੀ ਨਾਲ ਸਮਝਿਆ ਜਾਂਦਾ ਹੈ। ਇਹ ਸਾਸਾਨੀ ਸਾਮਰਾਜ (226 ਈ. ਤੋਂ 652) ਦੀ ਰਾਜ ਭਾਸ਼ਾ ਸੀ ਅਤੇ ਇਸ ਵਿਚ ਲਿਖੇ ਹੋਏ ਬਹੁਤ ਸਾਰੇ ਧਾਰਮਿਕ ਅਤੇ ਦੂਜੇ ਗ੍ਰੰਥ ਮਿਲਦੇ ਹਨ।

ਮੱਧ ਈਰਾਨੀ ਦੀਆਂ ਕਈ ਭਾਸ਼ਾਵਾਂ ਦੇ ਅਭਿਲੇਖ ਅਤੇ ਪੁਸਤਕਾਂ ਅਜੇ 50-60 ਸਾਲ ਪਹਿਲਾਂ ਤੁਰਫ਼ਾਨ (ਪੂਰਬੀ ਤੁਰਕਿਸਤਾਨ) ਵਿਚ ਪ੍ਰਾਪਤ ਹੋਈਆਂ ਹਨ। ਇਨ੍ਹਾਂ ਵਿਚ ਪਾਰਥੀ ਭਾਸ਼ਾ ਜ਼ਿਕਰ ਕਰਨ ਯੋਗ ਹੈ। ਮੱਧ ਕਾਲ ਦੀ ਫ਼ਾਰਸੀ ਵੀ ਇਸੇ ਸਮੂਹ ਦੀ ਹੈ। ਇਸ ਵਿਚ ਸਾਸਾਨੀ ਬਾਦਸ਼ਾਹਾਂ ਦੇ ਅਭਿਲੇਖ ਮਿਲਦੇ ਹਨ। ਇਹੋ ਭਾਸ਼ਾ ਪਾਜ਼ੰਦ ਨਾਂ ਨਾਲ ਅਵਸਤੀ ਧਰਮ ਦੀਆਂ ਪੁਸਤਕਾਂ ਲਈ ਵਰਤੋਂ ਵਿਚ ਆਈ ਹੈ।

ਮੱਧ ਈਰਾਨੀ ਦੇ ਪੂਰਬੀ ਸਮੂਹ ਵਿਚ ਤੁਰਕਿਸਤਾਨ ਵਿਚੋਂ ਪ੍ਰਾਪਤ ਹੋਏ ਸਾਹਿਤ ਦੀਆਂ ਭਾਸ਼ਾਵਾਂ ਹਨ। ਇਨ੍ਹਾਂ ਵਿਚ ਬੁਖਾਰਾ ਅਤੇ ਸਮਰਕੰਦ ਦੇ ਖੇਤਰ ਦੀ ਪ੍ਰਾਚੀਨ ਭਾਸ਼ਾ ਸੋਗਦੀ ਹੈ ਜੋ ਏਸ਼ੀਆ ਦੇ ਮੱਧਵਰਤੀ ਵਿਸ਼ਾਲ ਖੇਤਰ ਦੀ ਭਾਸ਼ਾ ਰਹੀ ਹੋਵੇਗੀ। ਇਹ ਮੰਗੋਲੀਆ ਤੋਂ ਲੈ ਕੇ ਤਿੱਬਤ ਸੀਮਾ ਵਾਲੇ ਪ੍ਰਾਂਤਾਂ ਤਕ ਫੈਲੀ ਹੋਈ ਸੀ। ਇਸ ਦੇ ਵਿਚ ਬੋਧੀ ਧਰਮ ਗ੍ਰੰਥ (ਜੋ ਬਹੁਤੇ ਚੀਨੀ ਵਿਚ ਅਨੁਵਾਦਤ ਹਨ) ਈਸਾਈ ਧਰਮ ਗ੍ਰੰਥ (ਸੀਰੀਆਈ ਭਾਸ਼ਾ ਵਿਚ ਅਨੁਵਾਦਤ ਜਾਂ ਮੌਲਿਕ) ਅਤੇ ਮਨੀਖੀ ਗ੍ਰੰਥ ਮਿਲਦੇ ਹਨ। ਸਭ ਤੋਂ ਪੁਰਾਣੇ ਗ੍ਰੰਥਾਂ ਦਾ ਸਮਾਂ ਚੌਥੀ ਸਦੀ ਈਸਵੀ ਹੋਵੇਗਾ।

ਸੋਗਦੀ ਤੋਂ ਇਲਾਵਾ ਇਸ ਸਮੂਹ ਦੀ ਦੂਜੀ ਮਹੱਤਵ ਵਾਲੀ ਭਾਸ਼ਾ ਖੋਤਾਨੀ ਹੈ। ਇਸ ਨੂੰ ਸ਼ੱਕ ਵੀ ਕਹਿੰਦੇ ਹਨ। ਇਸ ਵਿਚ ਬਹੁਤ ਸਾਰੇ ਧਰਮ ਗ੍ਰੰਥ ਅੱਠਵੀਂ ਸਦੀ ਦੇ ਮੱਧ ਦੇ ਲਿਖੇ ਹੋਏ ਪ੍ਰਾਪਤ ਹੋਏ ਹਨ। ਇਨ੍ਹਾਂ ਵਿਚੋਂ ਬਹੁਤ ਸਾਰੇ ਬੁੱਧ ਧਰਮ ਸਬੰਧੀ ਹਨ। ਸਭ ਦੀ ਲਿੱਪੀ ਬ੍ਰਹਮੀ ਹੈ ਅਤੇ ਸ਼ਬਦਾਵਲੀ ਵਿਚ ਪ੍ਰਾਕ੍ਰਿਤ ਦੇ ਬਹੁਤ ਸਾਰੇ ਸ਼ਬਦ ਮਿਲਦੇ ਹਨ।

ਆਧੁਨਿਕ ਈਰਾਨੀ ਦੀ ਸਭ ਤੋਂ ਮਹੱਤਵਪੂਰਨ ਭਾਸ਼ਾ ਫ਼ਾਰਸੀ ਹੈ। ਇਹ ਅਰਬੀ ਲਿੱਪੀ ਵਿਚ ਲਿਖੀ ਜਾਂਦੀ ਹੈ। ਇਹ ਅਫ਼ਗਾਨਿਸਤਾਨ ਤੋਂ ਲੈ ਕੇ ਪੱਛਮ ਦੇ ਕਾਫ਼ੀ ਵੱਡੇ ਇਲਾਕੇ ਦੀ ਪ੍ਰਤਿਨਿਧ ਭਾਸ਼ਾ ਹੈ। ਇਸ ਵਿਚ ਅੱਠਵੀਂ ਸਦੀ ਈਸਵੀ ਤੋਂ ਲੈ ਕੇ ਉੱਚ ਪਾਏ ਦੇ ਸਾਹਿਤ ਦੀ ਸਿਰਜਨਾ ਹੋਈ ਹੈ। ਗਣਨਾ ਦੀ ਦ੍ਰਿਸ਼ਟੀ ਤੋਂ ਪੀਮੀਰੀ, ਕੁਰਦੀ, ਬਲੋਚੀ ਅਤੇ ਪਸ਼ਤੋ ਵੀ ਈਰਾਨੀ ਉਪਸ਼ਾਖਾ ਦੇ ਅਧੀਨ ਹੀ ਆਉਂਦੀਆਂ ਹਨ।

ਵਿਸਥਾਰ ਦੀ ਦ੍ਰਿਸ਼ਟੀ ਤੋਂ ਇੰਡੋ-ਈਰਾਨੀ ਸ਼ਾਖਾ ਦੀਆਂ ਤਿੰਨ ਭਾਸ਼ਾਵਾਂ ਸੰਸਕ੍ਰਿਤ, ਪਾਲੀ ਅਤੇ ਫ਼ਾਰਸੀ ਨੇ ਮਹੱਤਵ ਪ੍ਰਾਪਤ ਕੀਤਾ ਹੈ ਅਤੇ ਇਹ ਤਿੰਨੇ ਸਭਿਅਤਾ ਅਤੇ ਸੰਸਕ੍ਰਿਤ ਦੀਆਂ ਪ੍ਰਚਾਰਕ ਰਹੀਆਂ ਹਨ। ਫ਼ਾਰਸੀ ਈਰਾਨੀ ਉਪਸ਼ਾਖਾ ਦੀ ਸਭ ਤੋਂ ਵੱਧ ਮਹੱਤਵਪੂਰਨ ਭਾਸ਼ਾ ਹੈ।

**ਈਰੀਗੋਏਨ, ਹੀਪੋਲੀਟੋ** : ਅਰਜਨਟੀਨਾ ਦਾ ਪ੍ਰੈਜ਼ੀਡੈਂਟ ਅਤੇ ਦੇਸ਼ ਵਿਚ ਵੱਡੀ ਰਾਜਸੀ ਪਾਰਟੀ (ਜਿਸ ਦਾ ਪੂਰਾ ਨਾਂ ਯੂਨੀਅਨ ਸਿਵਿਕਾ ਰੈਡੀਕਲ ਸੀ) ਦੇ ਮੋਢੀਆਂ ਵਿਚੋਂ ਸੀ। ਇਸ ਦਾ ਜਨਮ 12 ਜੁਲਾਈ, 1852 ਨੂੰ ਇਥੋਂ ਦੇ ਬਵੇਨਸ ਏਰੀਜ਼ ਸ਼ਹਿਰ ਵਿਖੇ ਹੋਇਆ। ਇਸ ਨੇ ਸੈਨ ਹੋਜੇ ਦੇ ਕਾਲਜ ਵਿਚੋਂ ਸਿੱਖਿਆ ਹਾਸਲ ਕੀਤੀ। ਕਾਨੂੰਨ ਦੀ ਪੜ੍ਹਾਈ ਕਰਨ ਉਪਰੰਤ ਇਹ ਸਮਾਜਵਾਦ ਅਤੇ ਰਾਜਨੀਤਿਕ ਵਿਦਿਆ ਵਿਚ ਦਿਲਚਸਪੀ ਲੈਣ ਲਗ ਪਿਆ। ਰੈਡੀਕਲ ਪਾਰਟੀ ਦੇ ਨੇਤਾ ਲੀਆਂਦਰੋ ਐਲਮ ਤੋਂ ਪਿਛੋਂ ਇਹ ਪਾਰਟੀ ਦਾ ਨੇਤਾ ਬਣਿਆ। ਸੰਨ 1916 ਵਿਚ ਪ੍ਰੈਜ਼ੀਡੈਂਟ ਚੁਣਿਆ ਗਿਆ। ਇੰਜ ਦੇਸ਼ ਦੀ ਵਾਗਡੋਰ ਪਹਿਲੀ ਵਾਰ ਇਸ ਪਾਰਟੀ ਦੇ ਹੱਥ ਆ ਗਈ। ਇਹ ਬੜਾ ਜੁਸ਼ੀਲਾ, ਰਾਸ਼ਟਰਵਾਦੀ ਅਤੇ ਇਕਾਂਤਵਾਦੀ ਸੀ। ਇਸ ਦੀਆਂ ਇਨ੍ਹਾਂ ਨੀਤੀਆਂ ਕਾਰਨ ਅਰਜਨਟੀਨਾ ਨੇ ਪਹਿਲੇ ਮਹਾਂ ਯੁੱਧ ਵਿਚ ਕੋਈ ਹਿੱਸਾ ਨਹੀਂ ਸੀ ਲਿਆ। ਇਸ ਤੋਂ ਇਲਾਵਾ ਇਸ ਨੇ ਪ੍ਰੈਜ਼ੀਡੈਂਟ ਦੇ ਅਹੁਦੇ ਤੇ ਹੁੰਦੇ ਹੋਏ ਦੂਜੇ ਮੁਲਕਾਂ ਨਾਲ ਕੋਈ ਖ਼ਾਸ ਸਬੰਧ ਨਾ ਬਣਾਏ। ਇਹ 1922 ਈ. ਤੱਕ ਇਸ ਅਹੁਦੇ ਤੇ ਰਿਹਾ। ਫਿਰ 1928 ਵਿਚ 76 ਸਾਲਾਂ ਦੀ ਉਮਰ ਵਿਚ ਮੁੜ ਪ੍ਰੈਜ਼ੀਡੈਂਟ ਚੁਣ ਲਿਆ ਗਿਆ ਪਰ 1930 ਈ. ਵਿਚ ਜਰਨੈਲ ਜੋਸ ਫ੍ਰਾਂਸਿਸਕੋ ਉਰੀਬੁਰੂ ਦੇ ਕ੍ਰਾਂਤੀਕਾਰੀ ਅੰਦੋਲਨ ਨੇ ਇਸ ਨੂੰ ਇਸ ਅਹੁਦੇ ਤੋਂ ਬਰਖ਼ਾਸਤ ਕਰਵਾ ਦਿੱਤਾ। ਆਪਣੇ ਇੰਨੇ ਲੰਬੇ ਸਿਆਸਤੀ ਜੀਵਨ ਦੌਰਾਨ ਈਰੀਗੋਏਨ ਦਾ ਜੀਵਨ ਬੜਾ ਹੀ ਸਾਧਾਰਨ ਰਿਹਾ ਤੇ ਇਹ ਆਪਣੇ ਬਾਰੇ ਪ੍ਰਚਾਰ ਵਗੈਰਾ ਨੂੰ ਵੀ ਪਸੰਦ ਨਹੀਂ ਸੀ ਕਰਦਾ। ਇਸ ਦਾ ਦਿਹਾਂਤ 3 ਜੁਲਾਈ, 1933 ਨੂੰ ਹੋਇਆ। ਭਾਵੇਂ ਇਹ ਬਹੁਤ

ਯੋਗ ਪ੍ਰਬੰਧਕ ਤਾਂ ਨਹੀਂ ਸੀ ਫਿਰ ਵੀ ਇਸ ਦਾ ਆਪਣੇ ਸਾਥੀਆਂ ਤੇ ਇੰਨਾ ਪ੍ਰਭਾਵ ਸੀ ਕਿ ਇਸ ਦੀ ਅਰਥੀ ਨਾਲ ਹਜ਼ਾਰਾਂ ਹੀ ਲੋਕਾਂ ਦਾ ਇੱਕਠ ਸੀ । ਇਹੋ ਜਿਹਾ ਇਕੱਠ ਅਰਜਨਟੀਨਾ ਦੇ ਇਤਿਹਾਸ ਵਿਚ ਕਦੇ ਵੀ ਕਿਸੇ ਨੇਤਾ ਨਾਲ ਨਹੀਂ ਸੀ ਹੋਇਆ।

ਹ. ਪੁ.– ਕੋਲੀ. ਐਨ. 10 : 432

**ਈਰੀ ਝੀਲ** : ਇਹ ਉੱਤਰੀ ਅਮਰੀਕਾ ਦੀਆਂ ਵੱਡੀਆਂ ਝੀਲਾਂ ਵਿਚੋਂ ਇਕ ਝੀਲ ਹੈ ਜੋ ਹਿਊਰਨ ਅਤੇ ਆਂਟੇਰੀਓ ਝੀਲਾਂ ਦੇ ਵਿਚਕਾਰ ਵਾਕਿਆ ਹੈ। ਇਸ ਦੇ ਉੱਤਰੀ ਕੰਢੇ ਤੇ ਕੈਨੇਡਾ ਦੀ ਹੱਦ, ਦੱਖਣ-ਪੂਰਬ ਵਿਚ ਨਿਊਯਾਰਕ, ਪੈਨਸਿਲਵੇਨੀਆ ਅਤੇ ਉਹਾਈਓ; ਪੱਛਮ ਵਿਚ ਮਿਸ਼ੀਗਨ ਅਤੇ ਉਹਾਈਓ ਰਾਜਾਂ ਦੀਆਂ ਹੱਦਾਂ ਪੈਂਦੀਆਂ ਹਨ। ਇਸ ਦੀ ਵੱਧ ਤੋਂ ਵੱਧ ਲੰਬਾਈ ਉੱਤਰ-ਪੂਰਬ ਤੋਂ ਦੱਖਣ-ਪੱਛਮ ਤੱਕ 386 ਕਿ. ਮੀ., ਵੱਧ ਤੋਂ ਵੱਧ ਚੌੜਾਈ 91 ਕਿ. ਮੀ. ਅਤੇ ਜਲਨਿਕਾਸੀ ਬੇਸਿਨ ਦਾ ਖੇਤਰਫਲ 58,776 ਵ. ਕਿ. ਮੀ. ਹੈ। ਇਹ ਝੀਲ ਸਮੁੰਦਰੀ ਤਲ ਤੋਂ 174.4 ਮੀ. ਉੱਚੀ ਅਤੇ ਹਿਊਰਨ ਝੀਲ ਤੋਂ 2.5 ਮੀ. ਨੀਂਵੀਂ ਹੈ। ਇਸ ਦੀ ਵੱਧ ਤੋਂ ਵੱਧ ਡੂੰਘਾਈ 64 ਮੀ. ਹੈ। ਇਸ ਵਿਚ ਡੈਟਰਾਇਟ ਦਰਿਆ ਆ ਕੇ ਰਲਦਾ ਹੈ ਅਤੇ ਆਂਟੇਰੀਓ ਝੀਲ ਨੂੰ ਛੱਡ ਕੇ ਹੋਰ ਸਭ ਵੱਡੀਆਂ-ਵੱਡੀਆਂ ਝੀਲਾਂ ਦਾ ਪਾਣੀ ਵੀ ਇਸ ਵਿਚ ਆਉਂਦਾ ਹੈ। ਇਨ੍ਹਾਂ ਤੋਂ ਇਲਾਵਾ ਉੱਤਰ ਤੋਂ ਦਰਿਆ ਗੈਂਡ, ਪੱਛਮ ਤੋਂ ਮਾਮੀ ਸੰਡਿਸਕੀ ਅਤੇ ਹਿਊਰਨ ਅਤੇ ਦੱਖਣ ਤੋਂ ਕੁਯਾਹੋਗਾ ਦਰਿਆ ਮਿਲਦੇ ਹਨ। ਈਰੀ ਦੇ ਪਾਣੀ ਦਾ ਨਿਕਾਸ ਨਿਆਗਰਾ ਦਰਿਆ ਰਾਹੀਂ ਹੁੰਦਾ ਹੈ ਜੋ ਆਂਟੇਰੀਓ ਝੀਲ ਵਿਚ ਡਿਗਦਾ ਹੈ। ਈਰੀ ਝੀਲ ਵੱਡੀਆਂ ਝੀਲਾਂ ਵਿਚੋਂ ਸਭ ਨਾਲੋਂ ਘੱਟ ਡੂੰਘੀ ਅਤੇ ਆਵਾਜਾਈ ਲਈ ਖ਼ਤਰਨਾਕ ਹੈ।

ਇਸ ਝੀਲ ਦਾ ਵਪਾਰਕ ਮਹੱਤਵ ਨਹਿਰਾਂ ਦੇ ਨਿਕਲਣ ਨਾਲ ਬਹੁਤ ਵੱਧ ਗਿਆ ਹੈ। ਇਹ ਨਹਿਰਾਂ ਪੂਰਬ ਤੋਂ ਪੱਛਮ ਵੱਲ ਜਾਣ ਦਾ ਮੁੱਖ ਸਾਧਨ ਹਨ। ਵੈਲੰਡ ਸਿੱਪ ਕੈਨਾਨ ਈਰੀ ਝੀਲ ਨੂੰ ਆਂਟੇਰੀਓ ਝੀਲ ਨਾਲ ਮਿਲਾਉਂਦੀ ਹੈ। ਈਰੀ ਦੇ ਕੰਢੇ ਉਪਰ ਸੁੰਦਰ ਬੰਦਰਗਾਹਾਂ ਵਿਚੋਂ ਬਫੈਲੋ, ਈਰੀ, ਕਲੀਵਲੈਂਡ, ਸੰਡਸਕੀ ਅਤੇ ਟੋਲੇਡੋ ਮਸ਼ਹੂਰ ਹਨ ਪਰ ਇਹ ਵੱਡੇ ਜਹਾਜ਼ਾਂ ਲਈ ਨਹੀਂ ਵਰਤੀਆਂ ਜਾ ਸਕਦੀਆਂ। ਇਨ੍ਹਾਂ ਰਾਹੀਂ ਅਨਾਜ ਬਾਹਰ ਭੇਜਿਆ ਜਾਂਦਾ ਹੈ।

42° 15′ ਉ. ਵਿਥ.; 81° 25′ ਪੱ. ਲੰਬ.

ਹ. ਪੁ-. ਐਨ. ਬ੍ਰਿ. ਮਾ. 5 : 541

**ਈਰੂਨ** : ਉੱਤਰੀ ਸਪੇਨ ਦੇ ਬੈਸਕ ਪ੍ਰਸ਼ਾਸਕੀ ਖੰਡ ਵਿਚ ਗਈਪੁਥਕਾਵਾ ਪ੍ਰਾਂਤ ਦਾ ਸ਼ਹਿਰ ਹੈ ਜਿਹੜਾ ਰੀਓ ਬੀਡਾਸੋਆ ਦੇ ਖੱਬੇ ਕੰਢੇ ਤੇ ਵਾਕਿਆ ਹੈ। ਇਹ ਸਪੇਨ ਦੀ ਉੱਤਰੀ ਰੇਲਵੇ ਦਾ ਅੰਤਮ ਸਟੇਸ਼ਨ ਹੈ। ਯੂਰਪ ਦੇ ਹੋਰਨਾਂ ਦੇਸ਼ਾਂ ਨਾਲ ਸਾਰਾ ਵਪਾਰ ਇਸੇ ਸਟੇਸ਼ਨ ਤੋਂ ਹੁੰਦਾ ਹੈ। ਇਸ ਲਈ ਇਹ ਦੇਸ਼ ਦਾ ਕਸਟਮ ਸਟੇਸ਼ਨ ਵੀ ਹੈ। ਇਥੇ ਲੋਹੇ ਦੀਆਂ ਚੀਜ਼ਾਂ ਬਣਾਉਣ , ਚਮੜਾ ਰੰਗਣ, ਚੀਨੀ-ਮਿੱਟੀ ਦੇ ਭਾਂਡੇ ਅਤੇ ਕਾਗਜ਼ ਬਣਾਉਣ ਦੀਆਂ ਸੱਨਅਤਾਂ ਹਨ। ਇਹ 1766 ਈ. ਤੱਕ ਫਵੇਨਤਾਰਾਬੀਆ ਦਾ ਹੀ ਅਧੀਨ ਖੇਤਰ ਸੀ ਤੇ ਮਗਰੋਂ 1913 ਈ. ਵਿਚ ਸ਼ਹਿਰ ਬਣ ਗਿਆ। ਇਥੇ ਹੀ ਸਤੰਬਰ ਨੂੰ ਖ਼ਾਨਾਜੰਗੀ ਦੌਰਾਨ ਰਾਸ਼ਟਰਵਾਦੀ ਫੌਜਾਂ ਨੇ ਜ਼ਬਰਦਸਤ ਘੇਰਾ ਪਾਈ ਰਖਿਆ। ਭਾਰੀ ਮੁਕਾਬਲੇ ਪਿੱਛੋਂ ਸਤੰਬਰ, 1936 ਵਿਚ ਇਸ ਨੇ ਈਨ ਮੰਨ ਲਈ।

43° 21′ ਉ. ਵਿਥ.; 1° 47′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 5:434

**ਈਰੂਲਾ** : ਦੱਖਣੀ ਭਾਰਤ ਵਿਚ ਨੀਲਗਿਰੀ ਦੀਆਂ ਪਹਾੜੀਆਂ ਉੱਤੇ ਵੱਸਣ ਵਾਲੀ ਬਹੁਤ ਕਾਲੇ ਰੰਗ ਦੀ ਇਕ ਕੌਮ ਦਾ ਨਾਂ ਹੈ। ਇਹ ਸ਼ਬਦ ਤਾਮਿਲ ਭਾਸ਼ਾ ਦੇ ਈਰੂਲ (ਕਾਲਾ) ਸ਼ਬਦ ਵਿਚੋਂ ਨਿਕਲਿਆ ਹੈ। ਇਹ ਲੋਕ ਆਪਣੀ ਬੋਲ-ਚਾਲ ਵਿਚ ਅਪਭ੍ਰੰਸ਼ ਤਾਮਿਲ ਦੀ ਵਰਤੋਂ ਕਰਦੇ ਹਨ ਅਤੇ ਕੁਝ ਕੁਝ ਵਿਸ਼ਨੂੰ ਪੂਜਕ ਹਨ। ਇਨ੍ਹਾਂ ਵਿਚ ਵਿਆਹ ਵੇਲੇ ਇਕ ਭੋਜ ਦੇਣ ਤੋਂ ਇਲਾਵਾ ਕੋਈ ਹੋਰ ਖ਼ਾਸ ਰਸਮ ਨਹੀਂ ਹੁੰਦੀ। ਇਹ ਆਪਣੇ ਮੁਰਦਿਆਂ ਨੂੰ ਦੱਬਦੇ ਹਨ। ਇਹ ਲੋਕ ਲੋਥ ਨੂੰ ਪਦਮ ਆਸਣ ਅਵਸਥਾ ਵਿਚ ਚਿਹਰਾ ਉੱਪਰੌਂ ਨੂੰ ਰੱਖ ਕੇ ਦੱਬਦੇ ਹਨ। ਆਰਥਿਕ ਪੱਖ ਤੋਂ ਇਹ ਲੋਕ ਪੱਛੜੇ ਹੋਏ ਹਨ ਪਰ ਨਜੂਮੀਆਂ ਦੇ ਤੌਰ ਤੇ ਇਨ੍ਹਾਂ ਦਾ ਬਹੁਤ ਆਦਰ ਹੁੰਦਾ ਹੈ।

ਹ. ਪੁ.– ਹਿੰ. ਵਿ. ਕੋ. 2 : 32

**ਈਰੋਸ** : ਯੂਨਾਨੀ ਮਿਥਿਹਾਸ ਵਿਚ ਇਹ ਪ੍ਰੇਮ ਦਾ ਦੇਵਤਾ ਹੈ। ਹੈਸੀਅਡ ਅਨੁਸਾਰ ਇਹ ਪ੍ਰਥਮ ਦੇਵਤਾ ਸੀ ਜੋ ਬ੍ਰਹਿਮੰਡ ਦੇ ਅਸਲੀ ਮੁਢਲੇ ਖਲਾਅ 'ਧੁੰਦਗੁਬਾਰ' (Chaos) ਦਾ ਪੁੱਤਰ ਸੀ ਪਰ ਮਗਰੋਂ ਦੀ ਰਵਾਇਤ ਅਨੁਸਾਰ ਇਸ ਨੂੰ ਲਿੰਗੀ ਪਿਆਰ ਅਤੇ ਸੁੰਦਰਤਾ ਦੀ ਦੇਵੀ ਐਫਰੋਡਾਈਟੀ ਦਾ ਪੁੱਤਰ ਕਿਹਾ ਜਾਣ ਲੱਗ ਪਿਆ। ਇਸ ਦਾ ਪਿਤਾ ਜ਼ਿਊਸ, ਐਰੇਸ ਜਾਂ ਹਰਮੀਜ਼ ਸੀ। ਰੋਮਨ ਲੋਕ ਇਸ ਦਾ ਭਾਵ ਪਿਆਰ (Amor) ਅਤੇ ਮਨੋਰਥ (Cupido) ਲੈਂਦੇ ਹਨ। ਕਲਾਸਕੀ ਸਾਹਿਤ ਵਿਚ ਈਰੋਸ ਨੂੰ ਨੰਗਾ, ਖ਼ੂਬਸੂਰਤ, ਸ਼ੋਖ ਅਤੇ ਸ਼ਰਾਰਤੀ ਲੜਕਾ ਦਰਸਾਇਆ ਗਿਆ ਹੈ ਜਿਹੜਾ ਅਕਸਰ ਗੁਲਾਬ ਦੇ ਫੁੱਲਾਂ ਦਾ ਤਾਜ ਪਹਿਨਦਾ ਹੈ। ਇਹ ਆਪਣੇ ਛੋਟੇ ਖੰਭਾਂ ਨਾਲ ਆਪਣੇ ਸ਼ਿਕਾਰ ਤਕ ਪਹੁੰਚਦਾ ਹੈ। ਇਹ ਅਕਸਰ ਤਰਕਸ਼ ਪਹਿਨਦਾ ਹੈ ਅਤੇ ਤੀਰਾਂ ਨਾਲ ਮਨੁੱਖੀ ਦਿਲਾਂ ਨੂੰ ਵਿੰਨ੍ਹਦਾ ਹੈ। ਇਸ ਦੀਆਂ ਅੱਖਾਂ ਉੱਤੇ ਲਗਾਤਾਰ ਪੱਟੀ ਬੰਨ੍ਹੀ ਦਿਖਾਈ ਹੁੰਦੀ ਹੈ ਜੋ ਇਹ ਦਰਸਾਉਂਦੀ ਹੈ ਕਿ ਪਿਆਰ ਅੱਖਾਂ ਬੰਦ ਕਰਕੇ ਜਾਂ ਬਿਨਾਂ ਸੋਚੇ ਸਮਝੇ ਹੋ ਜਾਂਦਾ ਹੈ। ਕਦੇ ਕਦਾਈਂ ਇਹ ਟਾਰਚਾਂ ਵਾਂਗ ਰੋਸ਼ਨੀ ਸੁੱਟਦਾ ਹੈ ਜੋ ਪਿਆਰ ਦੀ ਤੀਬਰ ਇੱਛਾ ਦਾ ਪ੍ਰਤੀਕ ਹੈ। ਕਦੇ ਕਦੇ ਇਸ ਨੂੰ ਲੋਹ-ਟੋਪੀ, ਢਾਲ ਅਤੇ ਨੇਜ਼ੇ ਨਾਲ ਹਥਿਆਰ-ਬੰਦ ਦਿਖਾਇਆ ਹੁੰਦਾ ਹੈ ਜਿਸ ਦਾ ਭਾਵ ਹੈ ਕਿ ਯੁੱਧ ਦਾ ਦੇਵਤਾ ਮਾਰਜ਼ ਵੀ ਪਿਆਰ ਦੀ ਪ੍ਰਮੁਖਤਾ ਨੂੰ ਮੰਨਦਾ ਹੈ। ਇਸ ਨੂੰ ਸਿਰਫ਼ ਮਨੋਵੇਗ ਦਾ ਦੇਵਤਾ ਹੀ ਨਹੀਂ ਸਗੋਂ ਜਣਨ-ਸ਼ਕਤੀ ਦਾ ਦੇਵਤਾ ਵੀ ਮੰਨਿਆ ਜਾਂਦਾ ਹੈ।

ਹ. ਪੁ.-ਐਨ. ਬ੍ਰਿ. ਮਾ. 3: 948; ਐਨ. ਅਮੇ. 10:482

**ਈਲ** : ਇਹ ਫ਼ਰਾਂਸ ਦਾ ਇਕ ਦਰਿਆ ਹੈ। ਇਸ ਦਾ ਨਿਕਾਸ ਸਥਾਨ ਜੂਰਾ ਦੀ ਉੱਤਰੀ ਤਲਹਟੀ ਵਿਚ ਬਜ਼ਲ ਤੋਂ ਦੱਖਣ-ਪੱਛਮ ਵਿਚ ਵਾਕਿਆ ਹੈ। ਇਹ ਉੱਤਰ-ਉੱਤਰ-ਪੂਰਬ ਦੀ ਦਿਸ਼ਾ ਵਿਚ ਰ੍ਹਾਈਨ ਦੇ ਸਮਾਨ-ਅੰਤਰ ਵਗਦੀ ਹੋਈ ਸਟ੍ਰਾਸਬੁਰਗ ਤੋਂ 14 ਕਿ. ਮੀ. ਹੇਠਾਂ ਖੱਬੇ ਪਾਸੇ ਤੋਂ ਰ੍ਹਾਈਨ ਵਿਚ ਮਿਲ ਜਾਂਦਾ ਹੈ। ਇਸ ਦੀ ਲੰਬਾਈ 194 ਕਿ. ਮੀ.ਹੈ। ਇਹ ਤੰਗ ਵੋਸਜੈਸ ਘਾਟੀ ਵਿਚ ਵਗਣ ਵਾਲੇ ਛੋਟੇ ਛੋਟੇ ਦਰਿਆਵਾਂ ਦਾ ਪਾਣੀ ਇਕੱਠਾ ਕਰਦਾ ਹੈ। ਕੋਲਮਾਰ ਦੇ ਨੇੜੇ ਲਾਡਹੋਫ ਤੋਂ ਆਪਣੇ (ਰ੍ਹਾਈਨ ਵਾਲੇ) ਸੰਗਮ ਤੋਂ 95 ਕਿ. ਮੀ. ਦੀ ਦੂਰੀ ਤੱਕ ਆਵਾਜਾਈ ਦੇ ਯੋਗ ਹੈ। ਉਪਰਲੇ ਐਲਸੇਸ ਦੇ ਵੱਡੇ-ਵੱਡੇ ਸ਼ਹਿਰ, ਜਿਵੇਂ ਮਲਹਾਊਸ, ਕੋਲਮਾਰ, ਸ਼ਲੇਸਟਾਟ ਅਤੇ ਸਟ੍ਰਾਸਬੁਰਗ ਇਸੇ ਦਰਿਆ ਦੇ ਕੰਢੇ ਤੇ ਵਸੇ ਹੋਏ ਹਨ। ਇਹ ਦੋ ਵੱਡੀਆਂ ਨਹਿਰਾਂ ਰ੍ਹਾਈਨ-ਮਾਰਨ ਅਤੇ ਰ੍ਹਾਈਨ-ਰੋਨ ਨੂੰ ਪਾਣੀ ਦਿੰਦਾ ਹੈ। ਇਹ ਦੋਵੇਂ ਨਹਿਰਾਂ ਸਟ੍ਰਾਸਬੁਰਗ ਦੇ ਨੇੜਿਉਂ ਕੱਢੀਆਂ ਗਈਆਂ ਹਨ।

ਹ. ਪੁ.-ਹਿੰ. ਵਿ. ਕੋ. 2 : 32

**ਈਲਖ਼ਾਨੀ ਬੰਸ** : ਈਲ ਖਾਂ ਹਲਾਕੂ ਦਾ ਦੂਜਾ ਨਾਂ ਹੈ। ਹਲਾਕੂ ਨੇ 1258 ਈ. ਵਿਚ ਬਗ਼ਦਾਦ ਨੂੰ ਜਿੱਤਿਆ ਤੇ ਅਬਾਸੀਆ ਖ਼ਾਨਦਾਨ ਦਾ ਖ਼ਾਤਮਾ ਕਰ ਕੇ ਈਲਖ਼ਾਨੀ ਬੰਸ ਦਾ ਮੁੱਢ ਬੰਨ੍ਹਿਆ। ਇਸ ਦੇ ਵੱਡੇ-ਵੱਡੇ ਬਾਦਸ਼ਾਹਾਂ ਵਿਚੋਂ ਹਲਾਕੂ (1258-65), ਅਬਾਕਾ (1265-81), ਤਿਕੋਦਾਰ ਅਹਿਮਦ (1281-84), ਅਰਗੁਨ (1284-91), ਕਿਆਖੁਤ (1291-95), ਬਾਇਦ (1295), ਗ਼ਾਜ਼ਾਨ (1295-1304), ਅਲ ਜਾਇਤੁ (1304-16) ਅਤੇ ਅਬੂ ਸਈਦ (1316-35) ਹਨ। ਇਸ ਬੰਸ ਦਾ ਆਖ਼ਰੀ ਬਾਦਸ਼ਾਹ ਅਬੂਸਈਦ ਸੀ ਜਿਸ ਦੀ ਮੌਤ 30 ਨਵੰਬਰ, 1335 ਵਿਚ ਹੋਣ ਨਾਲ ਇਸ ਖ਼ਾਨਦਾਨ ਦਾ ਅੰਤ ਹੋ ਗਿਆ। ਅਬੂ ਸਈਦ ਦੇ ਮਗਰੋਂ ਇਸ ਖ਼ਾਨਦਾਨ ਦੇ ਜੋ ਬਾਦਸ਼ਾਹ ਤਖ਼ਤ ਤੇ ਬੈਠੇ ਉਹ ਜਲਾਇਰ ਜਾਂ ਚੌਪਾਨੀ ਅਮੀਰਾਂ ਦੇ ਹੱਥਾਂ ਵਿਚ ਕਠ-ਪੁਤਲੀਆਂ ਸਨ। ਇਨ੍ਹਾਂ ਵਿਚੋਂ ਅਰਪਾ (1335) ਅਤੇ ਮਸਾ (1336) ਦੋ ਬਾਦਸ਼ਾਹਾਂ ਦੀ ਕੋਈ ਬਹੁਤੀ ਅਹਿਮੀਅਤ ਨਹੀਂ। ਅਰਪਾ ਹਲਾਕੂ ਦੇ ਭਾਈ ਅਰੀਕਬੁਕਾ ਦੀ ਔਲਾਦ ਵਿਚੋਂ ਸੀ। ਇਸ ਨੇ ਅਮੀਰ ਚੌਪਾਨ ਦੀ ਵਿਧਵਾ ਸਤੀ ਬੇਗ ਨਾਲ ਵਿਆਹ ਕਰਵਾਇਆ ਅਤੇ ਅਮੀਰਾਂ ਨੇ ਮੂਸਾ ਨੂੰ ਤਖ਼ਤ ਉਪਰ ਬਿਠਾ ਦਿੱਤਾ। ਅਗਲੇ ਤਿੰਨ ਬਾਦਸ਼ਾਹ ਮੁਹੰਮਦ, ਤੁਗ਼ਾ ਤੈਮੂਰ, ਜਹਾਨ ਤੈਮੂਰ, ਜਲਾਇਰ ਅਮੀਰ ਦੀਆਂ ਕਠ-ਪੁਤਲੀਆਂ ਸਨ ਅਤੇ ਸਤੀ ਬੇਗ (1339), ਸੁਲੇਮਾਨ (1339-43), ਨੌਸ਼ੀਰਵਾਂ (1344) ਚੌਪਾਈ ਅਮੀਰਾਂ ਦੇ ਅਸਰ ਅਧੀਨ ਸਨ। ਕੁਝ ਇਤਿਹਾਸਕਾਰ, ਜਲਾਇਰ ਖ਼ਾਨਦਾਨ ਨੂੰ ਵੀਈਲਖ਼ਾਨੀ ਬੰਸ ਵਿਚ ਗਿਣਦੇ ਹਨ। ਜਲਾਇਰ ਖ਼ਾਨਦਾਨ ਦੀ ਨੀਂਹ ਰੱਖਣ ਵਾਲਾ, 'ਅਰਗਨ' ਦਾ ਦੋਹਤਾ ਸੀ। ਈਲਖ਼ਾਨੀ ਬੰਸ ਦੇ ਖਾਤਮੇ ਤੇ ਜੋ ਛੋਟੀਆਂ ਮੋਟੀਆਂ ਸਲਤਨਤਾਂ ਕਾਇਮ ਹੋ ਗਈਆਂ ਸਨ ਉਨ੍ਹਾਂ ਨੂੰ ਫਿਰ ਅਮੀਰ ਤੈਮੂਰ ਨੇ ਜਿੱਤ ਕੇ ਫਿਰ ਵੱਡੀ ਸਲਤਨਤ ਤੈਮੂਰੀਆ ਬੰਸ ਦੀ ਨੀਂਹ ਰੱਖੀ।

ਸ਼ੁਰੂ ਵਿਚ ਈਲਖ਼ਾਨ ਰਾਜ ਅੰਦਰ ਜੇਹੂੰ ਦਰਿਆ ਤੋਂ ਹਿੰਦ ਸਾਗਰ ਤੱਕ ਦਾ ਸਾਰਾ ਇਲਾਕਾ ਅਤੇ ਉਸ ਵੇਲੇ ਦੇ ਏਸ਼ੀਆ ਕੋਚਕ ਅਤੇ ਕਾਕੇਸ਼ੀਆ ਦਾ ਬਹੁਤ ਸਾਰਾ ਹਿੱਸਾ ਵੀ ਸ਼ਾਮਲ ਸੀ। ਕੁਝ ਚਿਰ ਮਗਰੋਂ ਪੂਰਬ ਦਾ ਕੁਝ ਇਲਾਕਾ 'ਚੁਗਤਾਈ' ਬੰਸ ਦੇ ਹੱਥਾਂ ਵਿਚ ਚਲਾ ਗਿਆ ਅਤੇ ਦੂਜੇ ਪਾਸੇ ਜਿਹੜੇ ਕੁਝ ਸਥਾਨਕ ਖ਼ਾਨਦਾਨ ਪਹਿਲਾਂ ਦੱਖਣੀ ਈਰਾਨ ਅਤੇ ਏਸ਼ੀਆ ਕੋਚਕ ਵਿਚ ਕਾਇਮ ਸਨ, ਹੌਲੀ-ਹੌਲੀ ਖ਼ਤਮ ਕਰ ਦਿੱਤੇ ਗਏ ਅਤੇ ਉਨ੍ਹਾਂ ਦੀ ਥਾਂ ਤੇ ਈਲ ਖ਼ਾਨ ਵੱਲੋਂ ਗਵਰਨਰ ਨਿਯੁਕਤ ਕੀਤੇ ਗਏ। ਮਿਸਰ ਦੇ ਸੁਲਤਾਨ ਤੋਂ ਸ਼ਾਮ ਦੇਸ਼ ਨੂੰ ਜਿੱਤਣ ਦਾ ਜਤਨ ਸਫ਼ਲ ਨਾ ਹੋਇਆ ਪਰ ਈਰਾਨ ਵਿਚ ਮੰਗੋਲਾਂ ਦੀ ਜਿੱਤ ਦੇ ਕਈ ਪ੍ਰਭਾਵੀ ਨਤੀਜੇ ਨਿਕਲੇ ਤੇ ਅਕਸਰ ਬਾਦਸ਼ਾਹਾਂ ਦੀ ਨਾਕਸ ਹਕੂਮਤ ਹੋਣ ਦੇ ਬਾਵਜੂਦ ਵੀ ਈਲਖ਼ਾਨਾਂ ਦਾ ਸਮਾਂ ਕਈ ਗੱਲਾਂ ਤੋਂ ਮਹੱਤਵ ਵਾਲਾ ਸੀ।

ਜੇਤੂਆਂ ਨੇ 'ਗ਼ਾਜ਼ਾਨ-ਖਾਨ' ਹੇਠ ਪੂਰੇ ਤੌਰ ਤੇ ਇਸਲਾਮ ਮਤ ਨੂੰ ਅਪਣਾ ਲਿਆ। ਮੰਗੋਲ ਬਾਦਸ਼ਾਹਾਂ ਨੂੰ ਸੁਭਾਵਿਕ ਤੌਰ ਤੇ ਇਸਲਾਮ ਦੇ ਧਾਰਮਿਕ ਸਿਧਾਂਤਾਂ ਜਾਂ ਈਰਾਨੀ ਲਲਿਤ ਸਾਹਿਤ ਵਿਚ ਕੋਈ ਰੁਚੀ ਨਹੀਂ ਸੀ। ਇਸ ਸਮੇਂ ਦੌਰਾਨ ਫ਼ਾਰਸੀ ਵਿਚ ਵੱਡੇ ਵੱਡੇ ਇਤਿਹਾਸ ਲਿਖੇ ਗਏ ਕਿਉਂਕਿ ਮੁਗਲਾਂ ਦੀ ਇਤਿਹਾਸ ਲਿਖਾਉਣ ਵਿਚ ਬਹੁਤ ਰੁਚੀ ਸੀ। ਇਸ ਸਮੇਂ ਦੌਰਾਨ ਹੀ ਸਾਅਦੀ, ਰੂਮੀ, ਅੱਤਾਰ ਆਦਿ ਵੱਡੇ-ਵੱਡੇ ਕਵੀ ਪੈਦਾ ਹੋਏ ਅਤੇ ਸੂਫ਼ੀ ਕਵਿਤਾ ਨੇ ਬੜੀ ਉੱਨਤੀ ਕੀਤੀ। ਵਿਗਿਆਨ ਦੇ ਖੇਤਰ ਵਿਚ ਜੋਤਸ਼, ਹਿਕਮਤ ਅਤੇ ਗਣਿਤ ਵੱਲ ਬਹੁਤ ਧਿਆਨ ਦਿੱਤਾ ਗਿਆ।

**ਈਲਡ੍ਰੇਡ** : ਇਹ ਇੰਗਲੈਂਡ ਵਿਚ ਯਾਰਕ ਦਾ ਲਾਟਪਾਦਰੀ ਸੀ। ਨਾਰਮਨਾਂ ਦੀ ਜਿੱਤ ਸਮੇਂ ਇਸ ਨੇ ਅਸੰਪ੍ਰਦਾਇਕ ਰਾਜਨੀਤੀ ਵਿਚ ਮਹੱਤਵਪੂਰਨ ਹਿੱਸਾ ਲਿਆ ਅਤੇ 1066 ਈ. ਦੇ 'ਵੱਡੇ ਦਿਨ' ਵਿਲੀਅਮ ਪਹਿਲੇ ਦੀ ਤਾਜ-ਪੋਸ਼ੀ ਕਰਕੇ ਉਸ ਦੇ ਰਾਜ ਨੂੰ ਜਾਇਜ਼ ਕਰਾਰ ਦਿਤਾ। ਸੰਨ 1027 ਦੇ ਲਗਭਗ ਇਹ ਟੈਵੀਸਟਾੱਕ ਦਾ ਮਹੰਤ, 1046 ਈ. ਵਿਚ ਵੁਸਟਰ ਦਾ ਬਿਸ਼ਪ ਅਤੇ 1062 ਈ. ਵਿਚ ਯਾਰਕ ਦਾ ਲਾਟਪਾਦਰੀ ਬਣਿਆ। ਬਰਤਾਨਵੀ ਰਾਜਗੱਦੀ ਦੇ ਉੱਤਰਾਧਿਕਾਰੀ ਐਡਵਰਡ ਦੀ ਹੰਗਰੀ ਤੋਂ ਵਾਪਸੀ ਦੇ ਸਬੰਧ ਵਿਚ ਬਾਦਸ਼ਾਹ ਹੈਨਰੀ ਤੀਜੇ ਨਾਲ ਗੱਲਬਾਤ ਕਰਨ ਲਈ 1054 ਈ. ਵਿਚ ਇਹ ਜਰਮਨੀ ਗਿਆ।

11 ਸਤੰਬਰ, 1067 ਨੂੰ ਯਾਰਕ ਵਿਖੇ ਇਸ ਦੀ ਮੌਤ ਹੋ ਗਈ।

ਹ. ਪੂ.- ਐਨ. ਬ੍ਰਿ. ਮਾ. 3:74.; ਐਵ. ਐਨ. 1:189.

**ਈਵਾਂ ਤੀਜਾ** : ਇਹ ਮਾਸਕੋਵੀ ਦਾ ਗ੍ਰੈਂਡ ਡਿਊਕ ਸੀ ਅਤੇ ਇਸ ਦਾ ਜਨਮ 22 ਜਨਵਰੀ, 1440 ਨੂੰ ਹੋਇਆ। ਪਿਤਾ ਵਾਸਿਲੀ ਦੂਜੇ ਦੇ ਜੀਵਨ ਵਿਚ ਹੀ ਰਾਜ-ਕਾਜ ਵਿਚ ਇਸ ਦਾ ਦਖ਼ਲ ਹੋ ਗਿਆ ਜਿਸ ਕਰ ਕੇ ਦੂਜੇ ਸ਼ਹਿਜ਼ਾਦੇ ਉਸ ਦੀ ਜਗ੍ਹਾ ਨਾ ਖੋਹ ਸਕੇ। ਰੂਸ ਦੇ ਇਤਿਹਾਸ ਵਿਚ ਇਹ "ਈਵਾਂ ਮਹਾਨ" ਦੇ ਨਾਂ ਨਾਲ ਮਸ਼ਹੂਰ ਹੈ। ਇਸ ਨੇ ਮਾਸਕੋਵੀ ਰਾਜ ਦਾ ਵਿਸਥਾਰ ਕਰ ਕੇ ਇਸ ਨੂੰ ਪਹਿਲਾਂ ਨਾਲੋਂ ਤਿੰਨ ਗੁਣਾਂ ਕਰ ਦਿੱਤਾ।

ਇਸ ਨੇ 1471-78 ਈ. ਦੀਆਂ ਦੋ ਲੜਾਈਆਂ ਵਿਚ ਨੋਵਗਰੋਦ ਨੂੰ ਜਿੱਤਿਆ। ਹੈਪਸਬਰਗ ਪਵਿੱਤਰ ਰੋਮਨ ਬਾਦਸ਼ਾਹ ਵੱਲੋਂ ਦਿੱਤੇ ਗਏ 'ਸ਼ਹਿਨਸ਼ਾਹ ਦੇ ਖ਼ਿਤਾਬ ਨੂੰ ਨਾ ਮਨਜ਼ੂਰ ਕਰਦਿਆਂ ਹੋਇਆਂ ਇਸ ਨੇ ਕਿਹਾ," ਆਪਣੇ ਦੇਸ਼ ਵਿਚ ਅਸੀਂ ਆਪਣੇ ਵਡੇਰਿਆਂ ਦੇ ਸਮੇਂ ਤੋਂ ਹੀ ਸਰਬ ਸ਼ਕਤੀਮਾਨ ਰਹੇ ਹਾਂ ਅਤੇ ਇਹ ਤਾਕਤ ਸਾਨੂੰ ਈਸ਼ਵਰ ਤੋਂ ਮਿਲੀ ਹੈ।" ਧਮਕੀ ਜਾਂ ਲੜਾਈ ਰਾਹੀਂ ਉਸ ਨੇ ਯਾਰੋਸਵਾਲੀ (1463), ਰੋਸਤੋਵ (1474) ਅਤੇ ਤਵੇਰ (1485) ਕਾਬੂ ਕਰ ਲਏ। ਸੰਨ 1480 ਵਿਚ ਤਾਤਾਰ ਨੂੰ ਖ਼ਿਰਾਜ ਦੇਣਾ ਬੰਦ ਕਰ ਕੇ ਤਾਤਾਰਾਂ ਦੀ ਗੁਲਾਮੀ ਦਾ ਜੂਲਾ ਉਸ ਨੇ ਲਾਹ ਕੇ ਸੁੱਟ ਦਿੱਤਾ।

ਰੂਸੀਆਂ ਦਾ ਪਹਿਲਾ ਸਰਦਾਰ ਤਾਂ ਮੁੱਢ ਤੋਂ ਇਹ ਸੀ ਹੀ, ਬਾਜ਼ਨਤੀਨੀ ਹਕੂਮਤ ਦੇ ਅੰਤਮ ਹੁਕਮਰਾਨ ਦੇ ਭਰਾ ਥਾਮਨ ਪਾਲਿਊਲੋਗਾ ਦੀ ਧੀ ਸੋਫੀਆ ਜ਼ੋਏ ਨਾਲ ਦੂਜਾ ਵਿਆਹ ਕਰ ਕੇ ਮਾਸਕੋ ਦੇ ਮਾਣ ਅਤੇ ਉਸ ਦੀ ਤਾਕਤ ਵਿਚ ਉਸ ਨੇ ਹੋਰ ਵਾਧਾ ਕੀਤਾ ਅਤੇ ਬਾਜ਼ਨਤੀਆ ਦੇ ਦੋ ਸਿਰਾਂ ਵਾਲੇ ਉਕਾਬ ਨੂੰ ਮਾਸਕੋ ਦੇ 'ਰਾਜ-ਚਿੰਨ੍ਹ' ਵਿਚ ਸਥਾਨ ਦੇ ਕੇ ਯੂਨਾਨੀ ਈਸਾਈ ਧਰਮ ਦਾ ਰਖਵਾਲਾ ਹੋਣ ਦਾ ਆਪਣਾ ਦਾਅਵਾ ਸਾਬਤ ਕੀਤਾ। ਇਸ ਵਿਆਹ ਦੇ ਸਿੱਟੇ ਵਜੋਂ ਮਾਸਕੋ ਵਿਚ ਪੂਰਬੀ ਦਰਬਾਰੀ ਢੰਗ ਅਤੇ ਸ਼ਾਨ ਸ਼ੌਕਤ ਨੂੰ ਸਥਾਨ ਮਿਲਿਆ ਅਤੇ ਰਾਜਾ ਪਰਜਾ ਤੋਂ ਦੂਰ ਹੋ ਗਿਆ। ਉਹ ਆਪਣੇ ਆਪ ਨੂੰ "ਆਟੋਕ੍ਰੇਟ" ਕਹਿੰਦਾ ਸੀ ਅਤੇ ਬਦੇਸ਼ਾਂ ਨਾਲ ਲਿਖਾ ਪੜ੍ਹੀ ਵਿਚ ਆਪਣੇ ਆਪ ਨੂੰ 'ਜ਼ਾਰ' ਲਿਖਦਾ ਸੀ।

ਰੂਸ ਦਾ ਪ੍ਰਵੇਸ਼ ਬਾਲਟਿਕ ਸਾਗਰ ਵਿਚ ਕਰਨ ਲਈ ਉਸ ਨੇ ਲਿਥੂਨੀਆ ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ ਪਰ ਸਵੀਡਨ ਅਤੇ ਪੋਲੈਂਡ ਦੇ ਕਾਰਨ ਉਸ ਦੀ ਇਹ ਕੋਸ਼ਿਸ਼ ਸਫ਼ਲ ਨਾ ਹੋ ਸਕੀ। ਦੱਖਣ ਵਿਚ ਉਸ ਨੇ ਆਪਣਾ ਰਾਜ ਵੋਲਗਾ ਦੇ ਮੱਧ ਤੱਕ ਫੈਲਾਇਆ ਅਤੇ ਤਾਤਾਰਾਂ ਨੂੰ ਹਰਾਇਆ। ਸਰਦਾਰਾਂ ਦੀ ਤਾਕਤ ਘਟਾ ਕੇ 'ਈਵਾਂ' ਨੇ ਰੂਸੀ ਕਾਨੂੰਨ ਨੂੰ ਮਜ਼ਬੂਤੀ ਪ੍ਰਦਾਨ ਕੀਤੀ।

26 ਅਕਤੂਬਰ, 1505 ਨੂੰ ਇਸ ਦੀ ਮੌਤ ਹੋ ਗਈ।

ਹ. ਪੂ.–ਹਿੰ. ਵਿ. ਕੋ. 2 : 33

**ਈਵਾਂ ਚੌਥਾ** : ਇਹ ਮਾਸਕੋਵੀ ਦਾ ਜ਼ਾਰ ਅਤੇ ਵਾਸਿਲੀ ਤੀਜੇ ਦਾ ਪੁੱਤਰ ਸੀ। ਇਸ ਦਾ ਜਨਮ 25 ਅਗਸਤ, 1530 ਨੂੰ ਹੋਇਆ। ਤਿੰਨ ਸਾਲ ਦੀ ਉਮਰ ਵਿਚ ਇਸ ਦੇ ਬਾਦਸ਼ਾਹ ਬਣਨ ਦਾ ਐਲਾਨ ਹੋ ਗਿਆ। ਪਹਿਲਾਂ ਇਹ ਮਾਂ ਅਤੇ ਫਿਰ ਸਰਦਾਰਾਂ ਦੀ ਨਿਗਰਾਨੀ ਹੇਠ ਪਲਿਆ। ਚੌਦਾਂ ਸਾਲਾਂ ਦੀ ਉਮਰ ਵਿਚ ਇਸ ਨੇ ਸ਼ਾਹੀ ਤਾਕਤ ਹੱਥ ਵਿਚ ਲਈ। ਬਚਪਨ ਵਿਚ ਸਰਦਾਰਾਂ ਵੱਲੋਂ ਹੋਏ ਰੁੱਖੇ ਵਰਤਾਉ ਕਾਰਨ ਉਸ ਨੂੰ ਇਨ੍ਹਾਂ ਨਾਲ ਨਫ਼ਰਤ ਹੋ ਗਈ । ਇਸ ਲਈ ਉਸ ਨੇ ਸਲਾਹਕਾਰ ਛੋਟੇ ਤਬਕੇ ਦੇ ਸਿਆਣੇ ਲੋਕਾਂ ਵਿਚੋਂ ਚੁਣੇ।

ਅੰਦਰੂਨੀ ਸੁਧਾਰ ਅਤੇ ਬਾਹਰ ਦੀ ਕਾਮਯਾਬੀ ਨਾਲ ਉਸ ਦਾ ਰਾਜ-ਕਾਜ ਸ਼ੁਰੂ ਹੋਇਆ। ਜ਼ਾਰ ਅਤੇ ਸਰਦਾਰਾਂ ਵਿਚ ਸ਼ੁਰੂ ਤੋਂ ਹੀ ਮੱਤਭੇਦ ਰਿਹਾ। ਪ੍ਰਿੰਸ ਕੁਰਬਸਕੀ ਦੇ ਭੱਜ ਕੇ ਪੋਲੈਂਡ ਚਲੇ ਜਾਣ ਪਿੱਛੋਂ ਉਸ ਬਾਰੇ ਉਸ ਦਾ ਸ਼ੱਕ ਹੋਰ ਵੀ ਵੱਧ ਗਿਆ। ਬਗ਼ਾਵਤ ਨੂੰ ਉਸ ਨੇ ਫਾਂਸੀ, ਸਖ਼ਤੀਆਂ ਅਤੇ ਕੈਦ ਦੀ ਸਜ਼ਾ ਨਾਲ ਦਬਾਉਣ ਦੀ ਕੋਸ਼ਿਸ਼ ਕੀਤੀ। ਸੰਨ 1550 ਵਿਚ ਉਸ ਨੇ ਕੌਮੀ ਪਰਿਸ਼ਦ ਦਾ ਪਹਿਲਾ ਇਜਲਾਸ ਬੁਲਵਾਇਆ। ਕਾਜ਼ਨ ਦੇ ਖ਼ਾਨਾਂ ਨੂੰ ਉਸ ਨੇ 1552 ਈ. ਵਿਚ ਹਰਾਇਆ, ਅਸਤਰਾਖ਼ਾਨ ਉੱਤੇ 1556 ਈ. ਵਿਚ ਕਬਜ਼ਾ ਕੀਤਾ। ਫੇਰ ਇਵੋਨੀਆ ਤੇ ਇਸਤੋਨੀਆ ਨੂੰ ਜਿੱਤ ਕੇ ਲਿਥੂਨੀਆ ਨੂੰ ਫ਼ਤਹਿ ਕਰਨ ਲਈ ਫ਼ੌਜ ਭੇਜੀ ਪਰ ਪੋਲੈਂਡ ਅਤੇ ਸਵੀਡਨ ਦੇ ਵਿਰੋਧ ਕਾਰਨ ਕਾਮਯਾਬੀ ਨਾ ਮਿਲੀ । ਕਜ਼ਾਕਾਂ ਦੀ ਸਹਾਇਤਾ ਨਾਲ ਸਾਇਬੇਰੀਆ ਨੂੰ ਜਿੱਤ ਲਿਆ ਗਿਆ।

ਈਵਾਂ ਚੌਥੇ ਦੀ ਸ਼ਖ਼ਸੀਅਤ, ਰਾਜਨੀਤਿਕ ਸਿਆਣਪ, ਸਭਿਅਤਾ ਅਤੇ ਉਜੱਡਪੁਣੇ, ਸੰਗ ਦਿਲੀ ਅਤੇ ਬਦਇਖ਼ਲਾਕੀ ਦਾ ਅਜੀਬ ਮੇਲ ਸੀ। ਸੰਕਟਾਂ ਅਤੇ ਦੁੱਖਾਂ ਕਾਰਨ ਖ਼ਾਸ ਕਰ ਕੇ ਪਤਨੀ ਅਤੇ ਪੁੱਤਰੀ ਦੀ ਮੌਤ ਪਿੱਛੋਂ ਉਹ ਜ਼ਾਲਮ, ਸ਼ੱਕੀ ਅਤੇ ਸਨਕੀ ਹੋ ਗਿਆ। ਨੌਵਗੋਰੋਦ ਨੂੰ ਬਗ਼ਾਵਤ ਦੇ ਸ਼ੱਕ ਕਰਕੇ ਹੀ ਮਿੱਟੀ ਵਿਚ ਰਲਾ ਦੇਣਾ, ਰਾਜ ਦੇ ਵਾਰਿਸ ਅਤੇ ਪਿਆਰੇ ਪੁੱਤਰ ਈਵਾਂ ਨੂੰ ਗੁੱਸੇ ਵਿਚ ਬੇਕਾਬੂ ਹੋ ਕੇ ਮਾਰ ਦੇਣਾ, ਉਸ ਦੇ ਪਾਗਲਪਨ ਦੀਆਂ ਮਿਸਾਲਾਂ ਹਨ। ਸੰਨ 1564 ਤੋਂ 1580 ਤੱਕ ਦੋ ਵਾਰ ਉਸ ਨੇ ਤਖ਼ਤ ਛੱਡਣ ਦੀ ਇੱਛਾ ਪ੍ਰਗਟ ਕੀਤੀ ਪਰ ਜ਼ੋਰ ਦੇਣ ਤੇ ਬਾਦਸ਼ਾਹ ਬਣਿਆ ਰਿਹਾ। 18 ਮਾਰਚ, 1584 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.-ਹਿੰ. ਵਿ. ਕੋ. 2 : 33

**ਈਵਾਕੂਨੀ** : ਜਾਪਾਨ ਵਿਚ ਹਾਂਸ਼ੂ ਟਾਪੂ ਉੱਤੇ ਯਾਮਾਗੂਚੀ ਪ੍ਰੀਫ਼ੈਕਚਰ ਦਾ ਸੱਨਅਤੀ ਸ਼ਹਿਰ ਹੈ ਜਿਹੜਾ ਹੀਰੋਸ਼ੀਮਾ ਖਾੜੀ ਦੇ ਨੇੜੇ ਨਿਸ਼ੀਕੀ ਦਰਿਆਈ ਡੈਲਟੇ ਵਿਚ ਵੱਸਿਆ ਹੋਇਆ ਹੈ। ਇਸ ਸ਼ਹਿਰ ਦੀ ਸਥਾਪਨਾ 1603 ਈ. ਵਿਚ ਇਕ ਕਿਲੇ ਵਾਲੇ ਸ਼ਹਿਰ ਦੇ ਤੌਰ ਤੇ ਕੀਤੀ ਗਈ ਸੀ। ਅੱਜਕੱਲ੍ਹ ਇਹ ਇਕ ਪੈਟਰੋਲ-ਰਸਾਇਣੀ ਕੇਂਦਰ ਬਣ ਗਿਆ ਹੈ ਅਤੇ ਉੱਤਰ ਵੱਲ ਓਟਾਕੇ ਸ਼ਹਿਰ ਤੱਕ ਫੈਲ ਗਿਆ ਹੈ। ਇਥੋਂ ਦਾ ਕਿਨਤਾਈ-ਕਯੋ ਪੁਲ ਵੇਖਣਯੋਗ ਹੈ। ਸ਼ਹਿਰ ਦਾ ਪੁਰਾਣਾ ਕਿਲਾ 1962 ਈ. ਵਿਚ ਮੁੜ ਉਸਾਰਿਆ ਗਿਆ ਸੀ। ਇਥੋਂ ਦੇ ਫੌਜੀ ਅਤੇ ਸਮੁੰਦਰੀ ਜਹਾਜ਼ਾਂ ਦੇ ਅੱਡੇ ਵਾਲੀ ਥਾਂ ਤੇ ਅੱਜਕੱਲ੍ਹ ਸੰਯੁਕਤ ਰਾਜ ਅਮਰੀਕਾ ਦੀਆਂ ਫ਼ੌਜਾਂ ਦਾ ਅੱਡਾ ਹੈ। ਇਥੇ ਅੰਤਰਰਾਸ਼ਟਰੀ ਹਵਾਈ ਅੱਡਾ ਵੀ ਹੈ।

ਆਬਾਦੀ-1,09,258 (1991)

34° 09′ ਉ. ਵਿਥ.; 132° 11′ ਪੂ. ਲੰਬ.

ਹ. ਪੁ.-ਐਨ. ਬ੍ਰਿ. ਮਾ. 5 : 479

**ਈਵਾਲ, ਜੋਹੈਨੀਜ਼** : ਡੈੱਨਮਾਰਕ ਦੇ ਇਸ ਮਹਾਨ ਕਵੀ ਦਾ ਜਨਮ ਕੋਪਨਹੈਗਨ ਵਿਚ 1743 ਈ. ਨੂੰ ਹੋਇਆ। ਇਸ ਨੇ 15 ਸਾਲਾਂ ਦੀ ਉਮਰ ਵਿਚ ਵਿਆਹ ਕਰਵਾ ਲਿਆ ਅਤੇ ਫ਼ੌਜ ਵਿਚ ਭਰਤੀ ਹੋ ਗਿਆ। ਸੱਤ-ਸਾਲਾ ਲੜਾਈ ਤੋਂ ਪਰਤ ਕੇ ਇਸ ਨੇ ਫਿਰ ਪੜ੍ਹਾਈ ਕੀਤੀ। ਤੇਈ ਸਾਲਾਂ ਦੀ ਉਮਰ ਵਿਚ ਇਸ ਨੇ ਆਪਣੇ ਬਾਦਸ਼ਾਹ ਦੇ ਮਰਨ ਤੇ ਜਿਹੜਾ ਮਰਸੀਆ ਲਿਖਿਆ ਉਹ ਬਹੁਤ ਕਮਾਲ ਦਾ ਮੰਨਿਆ ਜਾਂਦਾ ਹੈ। ਇਸ ਦਾ 'ਆਦਮ ਓਗ ਈਵਾ' ਡੈੱਨਮਾਰਕ ਦੀਆਂ ਸਭ ਤੋਂ ਵਧੀਆ ਰਚਨਾਵਾਂ ਵਿਚੋਂ ਇਕ ਹੈ। ਈਵਾਲ ਨੇ ਹੀ ਪਹਿਲਾ ਮੌਲਿਕ ਦੁਖਾਂਤ ਨਾਟਕ ਲਿਖਿਆ। ਇਸ ਤੋਂ ਪਿਛੋਂ ਅਗਲੇ ਦਸ ਸਾਲਾਂ ਵਿਚ ਇਹ ਚੜ੍ਹਦੀਆਂ ਤੋਂ ਚੜ੍ਹਦੀਆਂ ਰਚਨਾਵਾਂ ਪ੍ਰਕਾਸ਼ਿਤ ਕਰਦਾ ਗਿਆ। ਸੰਨ 1779 ਵਿਚ ਇਸ ਨੇ ਆਪਣੀ ਸਭ ਤੋਂ ਵਧੀਆ ਰਚਨਾ ਫ਼ਿਸ਼ਕੇਰਨਾ ਲਿਖੀ ਜਿਸ ਵਿਚ ਡੈੱਨਮਾਰਕ ਦਾ ਕੌਮੀ ਤਰਾਨਾ ਪੇਸ਼ ਕੀਤਾ ਗਿਆ ਹੈ। ਇਸ ਪੁਸਤਕ ਅਤੇ 'ਬਾਲਦੇਰ ਦੀ ਮੌਤ' ਨਾਉਂ ਦੀ ਰਚਨਾ ਨੇ ਇਸ ਦੀ ਪ੍ਰਸਿੱਧੀ ਡੈੱਨਮਾਰਕ ਦੀਆਂ ਹੱਦਾਂ ਤੋਂ ਬਾਹਰ ਪਹੁੰਚਾ ਦਿੱਤੀ। ਇਸ ਦੀ ਸ਼ੈਲੀ ਵਿਚ ਬੜੀ ਤਾਜ਼ਗੀ ਅਤੇ ਰਵਾਨੀ ਹੈ ਅਤੇ ਇਸ ਨੇ ਡੈੱਨਮਾਰਕ ਦੇ ਸਾਹਿਤ ਨੂੰ ਉਹ ਦੇਣ ਦਿੱਤੀ ਜਿਹੜੀ ਕਿ ਵਰਡਜ਼ਵਰਥ ਨੇ ਅੰਗਰੇਜ਼ੀ ਨੂੰ ਅਤੇ ਗੇਟੇ ਅਤੇ ਸ਼ਿੱਲਰ ਨੇ ਜਰਮਨ ਸਾਹਿਤ ਨੂੰ ਦਿੱਤੀ। ਘੋੜੇ ਤੋਂ ਡਿੱਗ ਕੇ ਇਹ ਅਪਾਹਜ ਹੋ ਗਿਆ ਅਤੇ ਅੰਤ ਵਿਚ 1781 ਈ. ਵਿਚ ਤਪਦਿਕ ਨਾਲ ਇਸ ਦੀ ਮੌਤ ਹੋ ਗਈ।

**ਈਵੋ** : ਦੱਖਣ-ਪੱਛਮੀ ਨਾਈਜੀਰੀਆ ਦੀ ਵੈਸਟਰਨ ਸਟੇਟ ਵਿਚ ਇਬਾਦਾਨ ਪ੍ਰਾਂਤ ਦਾ ਵੱਡਾ ਸ਼ਹਿਰ ਹੈ ਜਿਹੜਾ ਸਵਾਨਾ ਘਾਹ ਦੇ ਮੈਦਾਨਾਂ ਅਤੇ ਜੰਗਲਾਂ ਦੇ ਬਿਲਕੁਲ ਸਿਰੇ ਤੇ ਇਕ ਛੋਟੀ ਜਿਹੀ ਪਹਾੜੀ ਉੱਤੇ ਵਾਕਿਆ ਹੈ। ਇਹ ਈਵੋ ਸਟੇਸ਼ਨ ਤੋਂ 10 ਕਿ. ਮੀ. ਉੱਤਰ ਵੱਲ ਲਾਗੋਸ-ਕਾਨੋ ਰੇਲ-ਮਾਰਗ ਉੱਤੇ ਪੈਂਦਾ ਹੈ ਅਤੇ ਇਬਾਦਾਨ, ਆਗਬਾਮੋਸ਼ੋ, ਓਯੋ ਵੱਲੋਂ ਆਉਂਦੀਆਂ ਸੜਕਾਂ ਦਾ ਵੀ ਕੇਂਦਰ ਹੈ। ਇਸ ਸ਼ਹਿਰ ਦੀ ਸਥਾਪਨਾ ਯੋਰੂਬਾ ਕਬੀਲੇ ਦੇ ਧਾਰਮਿਕ ਮੁਖੀ ਓਨੀ ਦੇ ਇਕ ਲੜਕੇ ਨੇ 16ਵੀਂ ਅਤੇ 17ਵੀਂ ਸਦੀ ਵਿਚ ਕੀਤੀ। ਇਹ ਈਵੋ ਦੇ ਯੋਰੂਬਾ ਸਾਮਰਾਜ (ਅਫ਼ਰੀਕਾ ਵਿਚ ਹੇਠਲੇ ਨਾਈਜਰ ਦਰਿਆ ਅਤੇ ਡਹੋਮੇ ਦੇਸ਼ ਵਿਚਲਾ ਖੇਤਰ) ਦੀ ਰਾਜਧਾਨੀ ਬਣ ਗਿਆ। ਇਸ ਪਿੱਛੋਂ 19ਵੀਂ ਸਦੀ ਵਿਚ ਯੋਰੂਬਾ-ਓਯੋ ਅਤੇ ਓਯੋ ਸਾਮਰਾਜਾਂ ਦੇ ਵੱਖ ਹੋਣ ਨਾਲ ਭਾਰੀ ਗਿਣਤੀ ਵਿਚ ਲੋਕ ਇਸ ਸ਼ਹਿਰ ਵਿਚ ਆ ਕੇ ਵੱਸ ਗਏ ਜਿਸ ਨਾਲ ਇਥੋਂ ਦੀ ਆਬਾਦੀ ਵਧਦੀ ਗਈ। ਵਰਤਮਾਨ ਈਵੋ ਦਾ ਰਾਜ ਪ੍ਰਬੰਧ ਬਾਦਸ਼ਾਹ ਓਲੁਵੋ ਅਧੀਨ ਹੈ ਅਤੇ ਪ੍ਰਬੰਧ ਚਲਾਉਣ ਲਈ ਵੱਡੇ-ਵੱਡੇ ਪਰਿਵਾਰਾਂ ਵਿਚੋਂ ਮੁਖੀ ਚੁਣੇ ਜਾਂਦੇ ਹਨ।

ਕੋਕੋ ਦੀ ਪੈਦਾਵਾਰ ਅਤੇ ਇਸ ਦੀ ਨਿਰਯਾਤ ਸ਼ਹਿਰ ਦੀ ਆਰਥਿਕਤਾ ਦਾ ਆਧਾਰ ਹੈ। ਕਚਾਲੂ , ਮੱਕੀ, ਕਸਾਵਾ, ਤਾੜ ਦਾ ਤੇਲ ਅਤੇ ਕਾਜੂ ਵੀ ਇਥੋਂ ਦੀਆਂ ਉਪਜਾਂ ਹਨ। ਸ਼ਹਿਰ ਦੇ ਉੱਤਰ ਵੱਲ ਅਨਾਜੀ ਫਸਲਾਂ ਉਗਾਈਆਂ ਜਾਦੀਆਂ ਹਨ। ਇਥੇ ਸੂਤੀ ਕੱਪੜਾ ਬਣਾਉਣ ਅਤੇ ਰੰਗਣ ਦਾ ਕੰਮ ਵੀ ਹੁੰਦਾ ਹੈ। ਇਥੋਂ 43 ਕਿ.ਮੀ. ਦੱਖਣ-ਪੱਛਮ ਵੱਲ ਇਬਾਦਾਨ ਵਿਖੇ 1906 ਈ. ਵਿਚ ਰੇਲਵੇ ਲਾਈਨ ਦੇ ਬਣਨ ਨਾਲ ਸ਼ਹਿਰ ਦੀ ਬਹੁਤ ਤਰੱਕੀ ਹੋਈ ਹੈ ਪਰ ਹਾਲੇ ਵੀ ਇਥੇ ਆਵਾਜਾਈ ਦਾ ਮੁੱਖ ਸਾਧਨ ਸੜਕਾਂ ਹੀ ਹਨ।

ਇਥੋਂ ਦੀ ਬਹੁਤੀ ਵਸੋਂ ਮੁਸਲਮਾਨਾਂ ਦੀ ਹੈ। ਸ਼ਹਿਰ ਦੀਆਂ ਹੋਰ ਸਹੂਲਤਾਂ ਵਿਚ ਹਸਪਤਾਲ, ਸਿਹਤ ਸਬੰਧੀ ਦਫ਼ਤਰ, ਜੱਚਾ-ਬੱਚਾ ਕੇਂਦਰ ਅਤੇ ਪੜ੍ਹਾਈ ਲਿਖਾਈ ਲਈ ਸੈਕੰਡਰੀ ਸਕੂਲ ਹਨ। ਯੋਰੂਬਾ ਕਬੀਲਿਆਂ ਦੇ ਬਣੇ ਖੁਲ੍ਹੇ-ਖੁਲ੍ਹੇ ਵਿਹੜਿਆਂ ਵਾਲੇ ਘਰ ਢਾਹ ਕੇ ਹੁਣ ਨਵੇਂ ਢੰਗ ਨਾਲ ਕਈ ਮੰਜਲੇ ਘਰ ਬਣਾ ਲਏ ਗਏ ਹਨ।

ਆਬਾਦੀ- ਅੰ. 335, 200 (1992)

7°38′ ਉ. ਵਿਥ.; 4°11′ ਪੂ. ਲੰਬ.

ਹ. ਪੁ. -ਐਨ. ਬ੍ਰਿ. ਮਾ. 5:480

**ਈਵੋ ਯੀਮਾ ਜਾਂ (ਜੀਮ)** : ਟੋਕੀਓ (ਜਾਪਾਨ) ਤੋਂ 1216 ਕਿ. ਮੀ. ਦੱਖਣ ਵੱਲ ਪੱਛਮੀ ਸ਼ਾਂਤ ਮਹਾਂਸਾਗਰ ਵਿਚ ਫੈਲੇ ਤਿੰਨ ਜਵਾਲਾਮੁਖੀ ਟਾਪੂਆਂ ਵਿਚੋਂ ਟਾਪੂ ਦੀ ਲੰਬਾਈ 8 ਕਿ.ਮੀ. ਅਤੇ ਚੌੜਾਈ 3.2 ਕਿ.ਮੀ. ਹੈ। ਇਸ ਟਾਪੂ ਦੇ ਦੱਖਣੀ ਹਿੱਸੇ ਵਿਚ 166 ਮੀ. ਉੱਚਾ ਸੁਰਾਬਾਚ ਨਾਂ ਦਾ ਕਿਰਿਆਸ਼ੀਲ ਜਵਾਲਾਮੁਖੀ ਹੈ।

ਸੰਨ 1891 ਵਿਚ ਜਾਪਾਨੀਆਂ ਨੇ ਇਸ ਉੱਤੇ ਆਪਣਾ ਕਬਜ਼ਾ ਜਮਾ ਲਿਆ ਸੀ। ਇਸੇ ਥਾਂ ਤੇ ਹੀ 1945 ਈ. ਵਿਚ ਜਾਪਾਨੀਆਂ ਅਤੇ ਅਮਰੀਕੀਆਂ ਵਿਚਕਾਰ ਭਾਰੀ ਲੜਾਈ ਹੋਈ ਜਿਸ ਵਿਚ ਲਗਭਗ 22,000 ਜਾਪਾਨੀ ਮਾਰੇ ਗਏ ਜਾਂ ਬੰਦੀ ਬਣਾ ਲਏ ਗਏ। ਅਮਰੀਕੀਆਂ ਦੇ ਵੀ 21,000 ਬੰਦੇ ਫੱਟੜ ਹੋਏ ਜਿਨ੍ਹਾਂ ਵਿਚੋਂ 4,500 ਮਾਰੇ ਗਏ। ਸੰਨ 1951 ਵਿਚ ਵੱਡੀ ਲੜਾਈ ਪਿਛੋਂ ਸੰਯੁਕਤ ਰਾਜ ਅਮਰੀਕਾ ਨੇ ਇਸ ਟਾਪੂ ਤੇ ਕਬਜ਼ਾ ਕਰ ਲਿਆ। ਉਸ ਤੋਂ ਪਿਛੋਂ 1968 ਈ. ਵਿਚ ਟਾਪੂ ਦਾ ਕੰਟਰੋਲ ਮੁੜ ਜਾਪਾਨ ਹੇਠ ਆ ਗਿਆ।

24°47′ ਉ. ਵਿਥ.; 141°20′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 5:481; ਕੋਲ.ਐਨ.10:572.

**ਏਅਰ ਬੁੱਸ਼** : ਇਹ ਹਵਾ ਦੇ ਦਬਾਉ ਨਾਲ ਚੱਲਣ ਵਾਲਾ ਯੰਤਰ ਹੈ ਜੋ ਚਿੱਤਰ ਆਦਿ ਵਿਚ ਰੰਗ ਭਰਨ ਦੇ ਕੰਮ ਆਉਂਦਾ ਹੈ। ਇਸ ਨੂੰ ਵਾਯੂ-ਤੂਲਿਕਾ ਵੀ ਕਹਿੰਦੇ ਹਨ। ਵੱਡੇ ਏਅਰ ਬ੍ਰਸ਼ ਨੂੰ ਆਮ ਤੌਰ ਤੇ ਸਪ੍ਰੇ ਗੰਨ ਹੀ ਕਹਿੰਦੇ ਹਨ। ਇਸ ਨਾਲ ਕੱਪੜਾ, ਫ਼ਰਨੀਚਰ, ਮੋਟਰਕਾਰ, ਮਕਾਨ, ਰੇਲ, ਪੁਲ ਆਦਿ ਰੰਗੇ ਜਾ ਸਕਦੇ ਹਨ। ਵੱਡੇ ਯੰਤਰਾਂ ਨਾਲ ਸੀਮਿੰਟ ਦਾ ਘੋਲ ਵੀ ਕੰਧਾਂ ਉੱਪਰ ਲਗਾਇਆ ਜਾ ਸਕਦਾ ਹੈ। ਇਨ੍ਹਾਂ ਸਾਰੇ ਯੰਤਰਾਂ ਦਾ ਸਿਧਾਂਤ ਇਹ ਹੈ ਕਿ ਜਦੋਂ ਨਪੀੜੀ ਹੋਈ (Compressed) ਹਵਾ ਤੰਗ ਨਲੀ ਵਿਚੋਂ ਬਾਹਰ ਨਿਕਲਦੀ ਹੈ ਤਾਂ ਉਹ ਰਾਹ ਵਿਚ ਆਉਣ ਵਾਲੇ ਘੋਲ ਨੂੰ ਫ਼ੁਹਾਰ ਵਿਚ ਬਦਲ ਦਿੰਦੀ ਹੈ ਅਤੇ ਇਹ ਫ਼ੁਹਾਰ ਰੰਗੀ ਜਾਣ ਵਾਲੀ ਚੀਜ਼ ਦੇ ਉੱਪਰ ਜਾ ਚੰਬੜਦੀ ਹੈ।

ਘੁਲੇ ਹੋਏ ਰੰਗ ਜਾਂ ਵਾਰਨਿਸ਼ ਆਦਿ ਨੂੰ ਦੋ ਤਰੀਕਿਆਂ ਨਾਲ ਹਵਾ ਵਾਲੀ ਨਲੀ ਵਿਚ ਪਾਇਆ ਜਾਂਦਾ ਹੈ। ਇਕ ਤਰੀਕਾ ਤਾਂ ਇਹ ਹੈ ਕਿ ਰੰਗ ਵਾਲੀ ਕੌਲੀ ਨੂੰ ਹਵਾ ਵਾਲੀ ਨਲੀ ਦੇ ਉੱਪਰ ਰੱਖ ਕੇ ਇਸ ਵਿਚੋਂ ਬੂੰਦ-ਬੂੰਦ ਕਰਕੇ ਰੰਗ ਥੱਲੇ ਟਪਕਾਇਆ ਜਾਂਦਾ ਹੈ। ਦੂਜਾ ਤਰੀਕਾ ਇਹ ਹੈ ਕਿ ਕੌਲੀ ਨੂੰ ਥੱਲੇ ਰਖਿਆ ਜਾਂਦਾ ਹੈ ਅਤੇ



ਏਅਰ ਬੁੱਸ਼

ਦੋਹਾਂ ਪਾਸਿਆਂ ਤੋਂ ਖੁੱਲੀ ਇਕ ਨਲੀ ਇੰਜ ਲਗਾਈ ਜਾਂਦੀ ਹੈ ਕਿ ਉਸ ਦਾ ਹੇਠਲਾ ਸਿਰਾ ਤਾਂ ਰੰਗ ਵਿਚ ਡੁੱਬਿਆ ਰਹੇ ਅਤੇ ਉੱਪਰਲਾ ਸਿਰਾ ਹਵਾ ਵਾਲੀ ਨਾਲੀ ਵਿਚ ਪਹੁੰਚ ਜਾਵੇ। ਹਵਾ ਆਪਣੀ ਚਾਲ ਨਾਲ ਹੀ ਰੰਗ ਨੂੰ ਉੱਪਰ ਚੂਸ ਲੈਂਦੀ ਹੈ। ਰੰਗ ਆਦਿ ਦੇ ਪਤਲੇਪਨ ਜਾਂ ਗਾੜ੍ਹੇਪਨ ਅਨੁਸਾਰ ਹੀ ਹਵਾ ਵਾਲੀ ਨਲੀ ਦੇ ਬਾਹਰਲੇ ਸਿਰੇ ਦੇ ਅੱਗੇ ਛੋਟੇ ਜਾਂ ਵੱਡੇ ਸੁਰਾਖ਼ ਵਾਲਾ ਮੂੰਹ ਲਗਾਇਆ ਜਾਂਦਾ ਹੈ। ਸ਼ੁਰੂ ਸ਼ੁਰੂ ਵਿਚ ਫ਼ੋਟੋਗ੍ਰਾਫ਼ ਠੀਕ ਕਰਨ ਲਈ ਛੋਟੇ ਛੋਟੇ ਏਅਰ ਬ੍ਰੱਸ਼ ਤਿਆਰ ਕਰਨ ਦੇ ਅਸਫ਼ਲ ਯਤਨ ਕੀਤੇ ਗਏ। ਇਸ ਨਾਲ ਬਰੀਕ ਤੋਂ ਬਰੀਕ ਲਕੀਰਾਂ ਖਿੱਚੀਆਂ ਜਾ ਸਕਦੀਆਂ ਹਨ ਅਤੇ ਵਧੀਆ ਛਾਇਆ ਅਤੇ



ਏਅਰ ਕੰਪਰੈੱਸਰ

ਚਾਨਣ ਦਾ ਕੰਮ ਹੋ ਸਕਦਾ ਹੈ। ਫ਼ੁਹਾਰ ਦੀ ਮੋਟਾਈ ਉੱਤੇ ਇਕ ਘੁੰਡੀ ਜਾਂ ਘੋੜੇ ਨੂੰ ਦਬਾ ਕੇ ਲੋੜ ਅਨੁਸਾਰ ਕੰਟ੍ਰੋਲ ਰਖਿਆ ਜਾ ਸਕਦਾ ਹੈ ਰੰਗਾਈ ਦਾ ਵਧੇਰੇ ਕੰਮ ਸਪ੍ਰੇ ਕਰਕੇ ਹੀ ਕੀਤਾ ਜਾਂਦਾ ਹੈ। ਇਸ ਨਾਲ ਸਮਾਂ ਬਹੁਤ ਬਚਦਾ ਹੈ ਅਤੇ ਰੰਗ ਸਭ ਥਾਵਾਂ ਤੇ ਇਕੋ ਜਿਹਾ ਪੈਂਦਾ ਹੈ। ਵੱਡੇ ਵੱਡੇ ਕਾਰਖਾਨਿਆਂ ਅੰਦਰ ਰੰਗ ਕਰਨ ਵਾਲੇ ਕਈ ਆਟੋ-ਮੈਟਿਕ ਯੰਤਰਾਂ ਵਿਚ ਇਕ ਪਾਸਿਉਂ ਬਿਨ੍ਹਾਂ ਰੰਗੀ ਮੋਟਰ ਦਾਖ਼ਲ ਹੁੰਦੀ ਹੈ ਅਤੇ ਦੂਜੇ ਪਾਸੇ ਰੰਗ ਹੋ ਕੇ ਲਿਸ਼ਕਾਂ ਮਾਰਦੀ ਬਾਹਰ ਨਿਕਲ ਆਉਂਦੀ ਹੈ। ਇਸ ਅਮਲ ਵਿਚ ਇਕ ਮਿੰਟ ਤੋਂ ਵੀ ਘੱਟ ਸਮ ਲਗਦਾ ਹੈ।

ਹਵਾ ਨੂੰ ਦਬਾਉਣ ਲਈ ਆਮ ਤੌਰ ਤੇ ਬਿਜਲੀ ਨਾਲ ਚੱਲਣ ਵਾਲੀ ਮੋਟਰ ਜਾਂ ਇੰਜਣ ਨਾਲ ਘੁੰਮਣ ਵਾਲੇ ਯੰਤਰਾਂ ਦੀ ਵਰਤੋਂ ਕੀਤੀ ਜਾਂਦੀ ਹੈ ਪਰ ਛੋਟੇ ਯੰਤਰਾਂ ਲਈ ਪੈਰ ਨਾਲ ਚੱਲਣ ਵਾਲੇ ਪੰਪਾਂ ਨਾਲ ਹੀ ਕੰਮ ਚਲ ਸਕਦਾ ਹੈ।

**ਏਸ਼ੀਆ** : ਇਹ ਸੰਸਾਰ ਦੇ ਸਾਰੇ ਮਹਾਂਦੀਪਾਂ ਵਿਚੋਂ ਸਭ ਤੋਂ ਵੱਡਾ ਹੈ ਜਿਸ ਦਾ ਖੇਤਰਫਲ 43,999,000 ਵ.ਕਿ.ਮੀ., ਵਸੋਂ ਸੰ 1994 ਵਿਚ 3,344,000,000 ਸੀ। ਸਾਰੇ ਸੰਸਾਰ ਦੀ ਅੱਧੀ ਵਸੋਂ ਇਸੇ ਮਹਾਂਦੀਪ ਵਿਚ ਰਹਿੰਦੀ ਹੈ। ਇਹ ਆਸਟ੍ਰੇਲੀਆ ਤੋਂ ਛੇ ਗੁਣਾ ਅਫ਼ਰੀਕਾ ਤੋਂ ਡੇਢ ਗੁਣਾ ਅਤੇ ਯੂਰਪ ਤੋਂ ਸਾਢੇ ਚਾਰ ਗੁਣਾ ਵੱਡਾ ਹੈ ਏਸ਼ੀਆ ਦੀ ਸ਼ਕਲ ਬੇਢੰਗੀ ਜਿਹੀ ਹੈ ਅਤੇ ਚਤੁਰਭੁਜ ਨਾਲ ਮਿਲਦੀ-ਜੁਲਦੀ ਹੈ। ਇਸ ਦੇ ਉੱਤਰ ਵਿਚ ਉੱਤਰੀ ਹਿਮ

ਮਹਾਂਸਾਗਰ, ਪੂਰਬ ਵਿਚ ਸ਼ਾਂਤ ਮਹਾਂਸਾਗਰ, ਦੱਖਣ ਵਿਚ ਹਿੰਦ-ਮਹਾਂਸਾਗਰ ਅਤੇ ਪੱਛਮ ਵਿਚ ਕਾਲਾ ਸਾਗਰ, ਰੂਮ ਸਾਗਰ ਅਤੇ ਲਾਲ ਸਾਗਰ ਹਨ।

ਏਸ਼ੀਆ ਮਹਾਂਦੀਪ ਭੂਮੱਧ ਰੇਖਾ ਤੋਂ ਹਿਮ-ਮਹਾਂਸਾਗਰ ਤਕ ਅਰਥਾਤ 1° ਉੱਤਰੀ ਵਿਥਕਾਰ ਤੋਂ 77° ਉੱਤਰੀ ਵਿਥਕਾਰ ਤਕ ਫੈਲਿਆ ਹੋਇਆ ਹੈ। ਇਸ ਦੇ ਕਈ ਟਾਪੂ (ਜੋ. ਇੰਡੋਨੇਸ਼ੀਆ ਹਨ) ਭੂ-ਮੱਧ ਰੇਖਾ ਦੇ ਦੱਖਣ ਵਿਚ ਵੀ ਜੇਕਰ ਇੰਡੋਨੇਸ਼ੀਆ ਦੇ ਟਾਪੂਆਂ ਨੂੰ ਵਿਚ ਸ਼ਾਮਲ ਕਰ ਲਿਆ ਜਾਵੇ ਤਾਂ ਇਸ ਦਾ ਵਿਸਥਾਰ ਉੱਤਰ ਵਿਚ ਕੇਪ ਚੈਲਯੂਸਕਨ (77°43′ ਉ. ਵਿਥ) ਤੋਂ ਦੱਖਣ ਵਿਚ ਮਲਾਇਆ ਪ੍ਰਾਇਦੀਪ ਦੀ ਇੱਕਠ ਤੇ ਕੇਪ ਪਿਆਏ (1°16′ ਉ. ਵਿਥ.) ਤਕ ਅਤੇ ਪੱਛਮ ਵਿਚ ਤੁਰਕੀ ਦੀ ਕੇਪ ਬਾਬਾ (26° 4′ ਪੂ. ਲੰਬ.) ਤੋਂ ਪੂਰਬ ਵੱਲ ਕੇਪ ਈਸਟ (169°40′ ਪੱ. ਵਿਥ.) ਤਕ ਹੈ। ਪੱਛਮ ਵਿਚ ਯੂਰਾਲ ਪਰਬਤ ਇਸ ਨੂੰ ਯੂਰਪ ਨਾਲੋਂ ਵੱਖ ਕਰਦਾ ਹੈ। ਇਹ ਇਕ ਕੁਦਰਤੀ ਹੱਦ ਨਹੀਂ ਕਿਉਂਕਿ ਯੂਰਾਲ ਬਹੁਤ ਘੱਟ ਉੱਚਾ ਪਹਾੜ ਹੈ। ਇਹ ਇਕ ਕੁਦਰਤੀ ਅਤੇ ਮੁਕੰਮਲ ਹੱਦ ਦਾ ਕੰਮ ਨਹੀਂ ਦਿੰਦਾ। ਇਹ ਏਸ਼ੀਆ ਦੀ ਪੂਰੀ ਪੱਛਮੀ ਹੱਦ ਦੇ ਨਾਲ ਫੈਲਿਆ ਹੋਇਆ ਨਹੀਂ। ਯੂਰਾਲ ਦੇ ਦੱਖਣ ਵਿਚ ਬਿਲਕੁਲ ਮੈਦਾਨੀ ਇਲਾਕਾ ਹੈ। ਉਥੇ ਆਪਣੀ ਮਰਜ਼ੀ ਨਾਲ ਟੇਢੀ ਜਿਹੀ ਲਾਈਨ ਨਾਲ ਗ਼ੈਰ-ਕੁਦਰਤੀ ਹੱਦ ਬਣਾਈ ਗਈ ਹੈ। ਕੈਸਪੀਅਨ ਸਾਗਰ ਅਤੇ ਕਾਲੇ ਸਾਗਰ ਦੇ ਦਰਮਿਆਨ ਏਸ਼ੀਆ ਦੀ ਹੱਦ ਕਾਕੇਸ਼ਸ ਪਹਾੜ ਹੈ। ਅਸਲ ਵਿਚ ਯੂਰਪ ਦੀ ਪੱਛਮੀ ਹੱਦ ਹੀ ਏਸ਼ੀਆ ਦੀ ਪੱਛਮੀ ਹੱਦ ਹੈ।

ਦੱਖਣ-ਪੱਛਮੀ ਧਰਤੀ ਦਾ ਛੋਟਾ ਟੁਕੜਾ ਏਸ਼ੀਆ ਨੂੰ ਅਫ਼ਰੀਕਾ ਨਾਲ ਮਿਲਾ ਦਿੰਦਾ ਹੈ। ਧਰਤੀ ਦੇ ਇਸ ਟੁਕੜੇ ਨੂੰ ਖਾਰਨਾਏ ਸੁਏਜ਼ ਕਹਿੰਦੇ ਹਨ। ਅੱਜਕੱਲ੍ਹ ਇਸ ਟੁਕੜੇ ਵਿਚੋਂ ਦੀ ਸੁਏਜ਼ ਨਹਿਰ ਲੰਘਦੀ ਹੈ।

ਏਸ਼ੀਆ ਦੁਨੀਆ ਵਿਚ ਲੰਬਾਈ-ਚੌੜਾਈ ਪੱਖੋਂ ਹੀ ਵੱਡਾ ਨਹੀਂ ਸਗੋਂ ਕਈ ਹੋਰ ਗੱਲਾਂ ਵਿਚ ਵੀ ਹੋਰ ਮਹਾਂਦੀਪਾਂ ਨਾਲੋਂ ਅੱਗੇ ਹੈ। ਕਿਹਾ ਜਾਂਦਾ ਹੈ ਕਿ ਮਨੁੱਖ ਨੇ ਸਭ ਤੋਂ ਪਹਿਲਾਂ ਲਿਖਣਾ ਪੜ੍ਹਨਾ, ਕੱਪੜੇ ਬੁਣਨਾ ਅਤੇ ਖੇਤੀ ਕਰਨਾ ਏਸ਼ੀਆ ਵਿਚ ਹੀ ਸਿਖਿਆ ਸੀ। ਦੁਨੀਆ ਦੀ ਪੁਰਾਣੀ ਸੱਭਿਅਤਾ ਇਥੇ ਹੀ ਸ਼ੁਰੂ ਹੋਈ ਸੀ। ਆਰੀਆ ਲੋਕ ਇਸੇ ਮਹਾਂਦੀਪ ਦੇ ਰਹਿਣ ਵਾਲੇ ਸਨ।

ਦੁਨੀਆ ਦੇ ਸਭ ਤੋਂ ਵੱਡੇ ਧਰਮਾਂ ਦੇ ਆਗੂ ਇਸੇ ਮਹਾਂਦੀਪ ਵਿਚ ਪੈਦਾ ਹੋਏ। ਇਹੋ ਕਾਰਨ ਹੈ ਕਿ ਏਸ਼ੀਆ ਨੂੰ ਸਭ ਧਰਮਾਂ ਦਾ ਜਨਮ-ਦਾਤਾ ਕਿਹਾ ਜਾਂਦਾ ਹੈ।

ਇਸ ਤੋਂ ਛੁੱਟ ਸੰਸਾਰ ਦਾ ਸਭ ਤੋਂ ਉੱਚਾ ਪਹਾੜ ਹਿਮਾਲਿਆ ਵੀ ਏਸ਼ੀਆ ਵਿਚ ਹੈ। ਇਸ ਦੀ ਸਭ ਤੋਂ ਉੱਚੀ ਚੋਟੀ ਮਾਊਂਟ ਐਵਰੈਸਟ 9 ਕਿ. ਮੀ. ਦੇ ਲਗਭਗ ਉੱਚੀ ਹੈ। ਦੁਨੀਆ ਦੀ ਸਭ ਤੋਂ ਨੀਵੀਂ ਧਰਤੀ ਵੀ ਏਸ਼ੀਆ ਵਿਚ ਹੀ ਦਰਿਆ ਜਾਰਡਨ ਦੀ ਘਾਟੀ ਵਿਚ ਹੈ। ਇਹ ਸਮੁੰਦਰ ਤਲ ਤੋਂ ਵੀ ਲਗਭਗ 400 ਮੀ. ਨੀਵੀਂ ਹੈ। ਦੁਨੀਆ ਦਾ ਸਭ ਤੋਂ ਵੱਧ ਠੰਢਾ ਥਾਂ ਸਾਈਬੇਰੀਆ ਦਾ ਵਰਖੋਯਾਂਸਕ ਏਸ਼ੀਆ ਵਿਚ ਹੀ ਹੈ। ਇਹ ਥਾਂ ਇੰਨਾ ਠੰਢਾ ਹੈ ਕਿ ਪਾਣੀ ਤਾਂ ਕੀ, ਇਥੇ ਪਾਰਾ ਵੀ ਜੰਮ ਜਾਂਦਾ ਹੈ। ਸੰਸਾਰ ਦਾ ਸਭ ਤੋਂ ਵੱਧ ਗਰਮ ਥਾਂ ਜੈਕਬਾਬਾਦ (ਪਾਕਿ.) ਵੀ ਏਸ਼ੀਆ ਵਿਚ ਹੀ ਹੈ। ਸੰਸਾਰ ਵਿਚ ਸਭ ਤੋਂ ਵੱਧ ਵਰਖਾ ਚਿਰਾਪੂੰਜੀ (ਭਾ.) ਵਿਚ ਹੁੰਦੀ ਹੈ ਅਤੇ ਸਭ ਤੋਂ ਘੱਟ ਵਰਖਾ ਦਾ ਇਲਾਕਾ ਮੱਧ-ਏਸ਼ੀਆ ਵੀ ਇਸੇ ਮਹਾਂਦੀਪ ਵਿਚ ਹੈ। ਸੰਸਾਰ ਦੇ ਬਹੁਤ ਹੀ ਉਪਜਾਊ ਮੈਦਾਨ ਭਾਵ ਮੈਸੋਪੋਟੇਮੀਆ, ਗੰਗਾ ਤੇ ਸਿੰਧ ਅਤੇ ਚੀਨ ਦਾ ਮੈਦਾਨ ਵੀ ਇਸੇ ਮਹਾਂਦੀਪ ਵਿਚ ਹਨ।

ਧਰਤੀ ਦੀ ਬਹੁਤ ਹੀ ਹਰਿਆਲੀ ਅਤੇ ਮਨਮੋਹਣੀ ਘਾਟੀ ਕਸ਼ਮੀਰ ਜਿਸ ਨੂੰ ਧਰਤੀ ਦਾ ਸਵਰਗ ਆਖਿਆ ਜਾਂਦਾ ਹੈ, ਏਸ਼ੀਆ ਵਿਚ ਹੀ ਹੈ। ਬਿਲਕੁਲ ਉਜਾੜ ਤੇ ਖ਼ੁਸ਼ਕ ਇਲਾਕਾ (ਬਲੋਚਿਸਤਾਨ ਦਾ ਵਿਚਕਾਰਲਾ ਹਿੱਸਾ) ਵੀ ਏਸ਼ੀਆ ਵਿਚ ਹੀ ਹੈ। ਦੁਨੀਆ ਦੀਆਂ ਸਭ ਤੋਂ ਉੱਚੀਆਂ ਪਠਾਰਾਂ (ਪਾਮੀਰ ਅਤੇ ਤਿੱਬਤ) ਵੀ ਏਸ਼ੀਆ ਵਿਚ ਹੀ ਹਨ। ਇਨ੍ਹਾਂ ਨੂੰ ਦੁਨੀਆ ਦੀ ਛੱਤ ਆਖਿਆ ਜਾਂਦਾ ਹੈ। ਦੁਨੀਆ ਦੇ ਸਭ ਤੋਂ ਸੰਘਣੇ ਵੱਸੇ ਦੇਸ਼ ਚੀਨ, ਭਾਰਤ ਅਤੇ ਜਾਪਾਨ ਵੀ ਏਸ਼ੀਆ ਵਿਚ ਹੀ ਹਨ। ਇਨ੍ਹਾਂ ਸਾਰੀਆ ਗੱਲਾਂ ਕਾਰਨ ਏਸ਼ੀਆ ਭਿੰਨਤਾਈਆਂ, ਬਿਖਮਤਾਈਆਂ ਅਤੇ ਵਿਸ਼ੇਸ਼ਤਾਈਆਂ ਦਾ ਮਹਾਂਦੀਪ ਅਖਵਾਉਂਦਾ ਹੈ।

## ਭੂ-ਆਕ੍ਰਿਤੀ ਵਿਗਿਆਨ

**ਧਰਾਤਲ**—ਏਸ਼ੀਆ ਦੀ ਕੁਦਰਤੀ ਬਣਤਰ ਆਪਣੇ ਹੀ ਢੰਗ ਦੀ ਅਤੇ ਅਨੋਖੀ ਹੈ। ਬਹੁਤ ਸਾਰੀਆਂ ਬਰਫ਼ਾਨੀ ਪਰਬਤ ਲੜੀਆਂ ਕਾਰਨ ਇਸ ਮਹਾਂਦੀਪ ਦੀ ਸੁੰਦਰਤਾ ਲਾ-ਜਵਾਬ ਹੈ। ਸਾਰੀ ਦੁਨੀਆ ਵਿਚ 7,315 ਮੀ. ਤੋਂ ਉੱਚੀਆਂ ਕੁੱਲ 64 ਪਹਾੜੀ ਚੋਟੀਆਂ ਹਨ ਅਤੇ ਇਹ ਸਾਰੀਆਂ ਹੀ ਏਸ਼ੀਆ ਵਿਚ ਹਨ। ਇਨ੍ਹਾਂ ਵਿਚੋਂ 52 ਸਿਰਫ਼ ਹਿਮਾਲਿਆ ਅਤੇ ਕਰਾਕੁਰਮ ਦੀਆਂ ਪਰਬਤ ਲੜੀਆਂ ਵਿਚ ਹੀ ਹਨ ਅਤੇ ਬਾਕੀ ਦੀਆਂ ਦੋ ਟ੍ਰਾਂਸ-ਅਲਤਾਈ ਸ਼੍ਰੇਣੀਆਂ ਵਿਚ ਹਨ। ਦੁਨੀਆ ਦਾ ਸਭ ਤੋਂ ਵੱਡਾ ਨੀਵਾਂ ਪੱਧਰਾ ਮੈਦਾਨ ਵੀ ਏਸ਼ੀਆ ਦੇ ਉੱਤਰ-ਪੱਛਮ ਵਿਚ ਹੀ ਵਾਕਿਆ ਹੈ। ਇਹ ਸਾਇਬੇਰੀਆ ਦਾ ਮੈਦਾਨ ਹੈ।

ਪਹਾੜਾਂ ਦੀਆਂ ਲੰਬੀਆਂ-ਚੌੜੀਆਂ ਲੜੀਆਂ ਮਹਾਂਦੀਪ ਦੇ ਦੱਖਣ-ਪੱਛਮ ਵਿਚ ਲਾਲ ਸਾਗਰ ਤੋਂ ਸ਼ੁਰੂ ਹੋ ਕੇ ਧੁਰ ਉੱਤਰ-ਪੂਰਬ ਵਿਚ ਆਬਨਾਏ ਬੇਰਿੰਗ ਤਕ ਫੈਲੀਆਂ ਹੋਈਆਂ ਹਨ। ਇਕ ਪਾਸੇ ਜਿਥੇ ਅਰਬ ਦੇ ਦੱਖਣੀ ਕੰਢੇ ਤੇ 3,050 ਮੀ. ਉੱਚੇ ਪਹਾੜ ਹਨ, ਦੂਜੇ ਪਾਸੇ ਇਰਾਕ ਅਤੇ ਸ਼ਾਮ (ਸੀਰੀਆ) ਦੇ ਵਿਚਕਾਰ ਵਾਕਿਆ ਟਾਰਸ ਦੀਆਂ ਪਰਬਤ-ਲੜੀਆਂ 4,000 ਮੀ. ਤੋਂ ਵੀ ਵੱਧ ਉੱਚੀਆਂ ਹਨ। ਕੋਲ ਹੀ ਕਾਕੇਸ਼ਸ ਦੀਆਂ ਲੜੀਆਂ ਵਿਚੋਂ ਨਿਕਲਿਆ ਹੋਇਆ ਐਲਬ੍ਰਜ਼ ਪਹਾੜ 5,490 ਮੀ. ਤੋਂ ਵੀ ਵੱਧ ਉੱਚਾ ਹੈ। ਕੈਸਪੀਅਨ ਤੋਂ ਦੱਖਣ-ਪੂਰਬ ਵੱਲ ਈਰਾਨ ਦੀ ਐਲਬ੍ਰਜ਼ ਲੜੀ ਦੀ ਸਭ ਤੋਂ ਉੱਚੀ ਚੋਟੀ ਡੈਮਾਵੈਂਡ ਹੈ। ਦੱਖਣ ਦੀ ਪੁਰਾਣੀ ਜ਼ਮੀਨ ਵਿਚ ਇਕ ਪਾਸੇ ਜਿਥੇ ਭਾਰਤ ਦੀ ਦੱਖਣੀ ਪਠਾਰ ਵਿਚ ਪਹਾੜੀਆਂ , ਵਾਦੀਆਂ ਅਤੇ ਛੋਟੇ-ਛੋਟੇ ਮੈਦਾਨਾਂ ਦੀ ਭਰਮਾਰ ਹੈ ਉਥੇ ਜਜ਼ੀਰਾਨੁਮਾ ਮਲਾਇਆ ਪ੍ਰਾਇਦੀਪ ਵਿਚ ਉੱਤਰ ਤੋਂ ਦੱਖਣ ਵੱਲ ਸਿੰਗਾਪੁਰ ਪਹਾੜਾਂ ਦੀਆਂ ਲੜੀਆਂ ਫੈਲੀਆਂ ਹੋਈਆਂ ਹਨ। ਇਸੇ ਤਰ੍ਹਾਂ ਏਸ਼ੀਆ ਦੇ ਦੱਖਣ ਵਿਚਕਾਰ ਅਤੇ ਪੂਰਬ ਤੋਂ ਹੁੰਦੇ ਹੋਏ ਧੁਰ ਸਾਇਬੇਰੀਆ ਤਕ ਪਹਾੜਾਂ ਦਾ ਇਕ ਬਹੁਤ ਹੀ ਵੱਡਾ ਜਾਲ ਵਿਛਿਆ ਹੋਇਆ ਹੈ। ਇਥੋਂ ਤਕ ਕਿ ਪੂਰਬੀ ਟਾਪੂ-ਸਮੂਹਾਂ , ਜਾਪਾਨ, ਫਾਰਮੂਸਾ, ਇੰਡੋਨੇਸ਼ੀਆ, ਸ੍ਰੀ ਲੰਕਾ ਆਦਿ ਦਾ ਵੀ ਬਹੁਤ ਹਿੱਸਾ ਪਹਾੜਾਂ ਨੇ ਮੱਲਿਆ ਹੋਇਆ ਹੈ।

ਮਹਾਂਦੀਪ ਦੀਆਂ ਵੱਡੀਆਂ-ਵੱਡੀਆਂ ਪਰਬਤ-ਲੜੀਆਂ 6,700 ਮੀ. ਤੋਂ ਵੀ ਵੱਧ ਉੱਚੀ ਪਾਮੀਰ ਦੀ ਪਠਾਰ ਤੋਂ ਅਠਬਾਹੀ ਵਾਂਗ ਸਾਰੇ ਪਾਸੇ ਫੈਲਦੀਆਂ ਹਨ। ਪਾਮੀਰ ਤੋਂ ਪੱਛਮ ਵੱਲ ਨਿਕਲਣ ਵਾਲੀਆਂ ਪਰਬਤ ਲੜੀਆਂ ਉੱਤਰ ਵੱਲ ਹਿੰਦੂਕੁਸ਼, ਐਲਬ੍ਰਜ਼, ਕਾਕੇਸ਼ਸ ਅਤੇ ਪੌਂਟਿਕ ਹਨ। ਦੱਖਣ-ਪੱਛਮ ਵੱਲ ਸੁਲੇਮਾਨ, ਕਿਰਥਰ, ਕੁਰਦਿਸਤਾਨ ਅਤੇ ਟਾਰਸ ਪਰਬਤੀ ਲੜੀਆਂ ਹਨ। ਉੱਤਰ-ਪੂਰਬ ਵੱਲ ਨਿਕਲਣ ਵਾਲੀਆਂ ਪਰਬਤ ਲੜੀਆਂ ਵਿਚ ਅਲਤਾਈ, ਤਿਆਨ-ਸ਼ਾਨ ਆਦਿ ਪੁਰਾਣੇ ਪਹਾੜ ਹਨ ਜਿਹੜੇ ਕਿ

ਚੀਨ ਵਿਚ ਜਾ ਕੇ 1,120 ਕਿ. ਮੀ. ਦੀ ਚੌੜਾਈ ਤਕ ਫੈਲ ਗਏ ਹਨ। ਕੁਨਲੁਨ ਪਹਾੜਾਂ ਦੀਆਂ ਅਣਗਿਣਤ ਸ਼੍ਰੇਣੀਆਂ ਵਿਚ ਐਮਨੀ ਮਾਜਿਨ ਸ਼੍ਰੇਣੀ ਅਤੇ ਚੋਟੀ ਦਾ ਰਹੱਸ ਵੀ ਵਿਗਿਆਨੀਆਂ ਲਈ ਖਿੱਚ ਦਾ ਕਾਰਨ ਹੈ ਪਰ ਇਨ੍ਹਾਂ ਦੇ ਦੱਖਣ ਵਿਚ ਭਾਰਤ ਦੀ ਉੱਤਰੀ ਸਰਹੱਦ ਉੱਤੇ ਦੁਨੀਆ ਦਾ ਸਭ ਤੋਂ ਉੱਚਾ ਪਹਾੜ ਹਿਮਾਲਾ ਇਕ ਤਲਵਾਰ ਵਾਂਗੂੰ ਫੈਲਿਆ ਹੋਇਆ ਹੈ। ਇਸ ਦੀ 8,848 ਮੀ. ਉੱਚੀ ਚੋਟੀ ਮਾਊਂਟ ਐਵਰੈਸਟ ਸਾਰੀ ਦੁਨੀਆ ਵਿਚੋਂ ਉੱਚੀ ਹੈ। ਇਸ ਨੂੰ ਚਾਮੋ ਲੁੰਗਮਾ (ਸੰਸਾਰ ਦੀ ਮਾਂ) ਵੀ ਕਹਿੰਦੇ ਹਨ। ਇਸ ਤੋਂ ਛੁੱਟ ਕੰਚਨਜੰਗਾ, ਮਾਕਾਲੂ, ਧੌਲਗਿਰੀ, ਨਾਂਗਾ ਪਰਬਤ ਆਦਿ 7,900 ਮੀ. ਤੋਂ ਵੱਧ ਉੱਚੀਆਂ ਕਈ ਹੋਰ ਚੋਟੀਆਂ ਇਸ ਪਰਬਤ ਵਿਚ ਹਨ। ਹਿਮਾਲਾ ਦੇ ਉੱਤਰ-ਪੱਛਮ ਵੱਲ ਕਰਾਕੁਰਮ ਦੇ ਪਹਾੜ ਹਨ। ਇਹ ਲਗਭਗ ਹਿਮਾਲਾ ਜਿੰਨੇ ਹੀ ਉੱਚੇ ਹਨ। ਇਨ੍ਹਾਂ ਵਿਚ ਦੁਨੀਆ ਦੀ ਦੂਜੀ ਸਭ ਤੋਂ ਉੱਚੀ ਚੋਟੀ ਕੇ-ਟੂ ਹੈ, ਜਿਸ ਨੂੰ ਗਾਡਵਿਨ ਆਸਟਿਨ ਜਾਂ ਦੁਪਸਾਂਗ ਕਿਹਾ ਜਾਂਦਾ ਹੈ। ਇਸ ਦੇ ਨੇੜੇ ਹੀ ਤਕਰੀਬਨ ਇੰਨੀਆਂ ਹੀ ਉੱਚੀਆਂ ਚੋਟੀਆਂ 'ਬ੍ਰਾਡਪੀਕ' ਅਤੇ 'ਗਾਸ਼ਰ ਬਰੂਮ' ਹਨ। ਉੱਤਰ ਵਿਚ ਕੁਨਲੁਨ ਦੀਆਂ ਅਤੇ ਦੱਖਣ-ਦੱਖਣ-ਪੱਛਮ ਵਿਚ ਹਿਮਾਲਾ ਅਤੇ ਕਰਾਕੁਰਮ ਦੀਆਂ ਪਰਬਤ ਲੜੀਆਂ ਵਿਚਕਾਰ ਘਿਰੀ ਹੋਈ, ਸੰਸਾਰ ਭਰ ਵਿਚੋਂ ਉੱਚੀ ਤਿੱਬਤ ਦੀ ਲਗਭਗ 2,400 ਕਿ. ਮੀ. ਅਤੇ 1,300 ਕਿ. ਮੀ. ਚੌੜੀ ਪਠਾਰ ਹੈ ਜਿਸ ਦੀ ਔਸਤ ਉਚਾਈ 3,650 ਮੀ. ਹੈ। ਏਸ਼ੀਆ ਵਿਚ ਇਸ ਤੋਂ ਛੁੱਟ ਹੋਰ ਵੀ ਕਈ ਉੱਚੀਆਂ ਪਠਾਰਾਂ ਹਨ ਜੋ ਉੱਚੇ-ਉੱਚੇ ਪਹਾੜਾਂ ਵਿਚਕਾਰ ਵਾਕਿਆ ਹਨ। ਅਰਬ, ਈਰਾਨ ਅਤੇ ਤੁਰਕੀ ਦੀਆਂ ਵੱਡੀਆਂ ਤੇ ਉੱਚੀਆਂ ਪਠਾਰਾਂ ਅਤੇ ਪੂਰਬ ਵਿਚ 900 ਮੀ. ਤੋਂ 1500 ਮੀ. ਉੱਚੀ ਮੰਗੋਲੀਆ ਦੀ ਪਠਾਰ ਅਜਿਹੇ ਹੀ ਇਲਾਕੇ ਹਨ। ਅਫ਼ਗਾਨਿਸਤਾਨ ਵਿਚ ਪਹਾੜੀਆਂ, ਪਠਾਰਾਂ ਅਤੇ ਉਨ੍ਹਾਂ ਵਿਚ ਵਾਕਿਆ ਘਾਟੀਆਂ ਦਾ ਅਜੀਬ ਜੋੜ ਹੈ। ਏਸ਼ੀਆ ਵਿਚ ਨਾ ਕੇਵਲ ਉੱਚੀਆ ਥਾਵਾਂ ਹੀ ਹਨ, ਸਗੋਂ ਸਮੁੰਦਰ ਤਲ ਤੋਂ ਨੀਵੇਂ ਥਾਂ ਵੀ ਇਥੇ ਬਹੁਤ ਹਨ। ਮੰਗੋਲੀਆ ਵਿਚ ਕੁਝ ਥਾਂ ਸਮੁੰਦਰ ਤੋਂ ਕਈ ਸੌ ਫੁਟ ਨੀਵੇਂ ਵੀ ਹਨ। ਕੈਸਪੀਅਨ ਦੇ ਤਟ ਦੀ ਧਸੀ ਹੋਈ ਧਰਤੀ ਵੀ ਕਾਫ਼ੀ ਲੰਬੀ ਚੌੜੀ ਹੈ ਪਰ ਸਭ ਤੋਂ ਵੱਧ ਧਸਿਆ ਥਾਂ ਗ੍ਰੇਟ ਅਫ਼ਰੀਕਨ ਰਿਫ਼ਟ ਹੈ। ਇਹ ਫ਼ਲਸਤੀਨ ਵਿਚੋਂ ਦੀ ਲੰਘਦਾ ਹੈ ਜਿਥੇ ਸਮੁੰਦਰ ਤਲ ਤੋਂ 394 ਮੀ. ਨੀਵੇਂ ਲੂਣੇ ਪਾਣੀ ਵਾਲਾ ਮ੍ਰਿਤ ਸਾਗਰ ਵਾਕਿਆ ਹੈ।

ਇਨ੍ਹਾਂ ਉੱਚੇ ਅਤੇ ਨੀਵੇਂ ਥਾਵਾਂ ਦੇ ਵਿਚਕਾਰ ਏਸ਼ੀਆ ਦੇ ਲੰਬੇ ਚੌੜੇ ਮੈਦਾਨ ਵਾਕਿਆ ਹਨ। ਇਨ੍ਹਾਂ ਵਿਚੋਂ ਤੁਰਕਿਸਤਾਨ ਦਾ ਮੈਦਾਨੀ ਹਿੱਸਾ ਉੱਤਰੀ ਹਿਮਸਾਗਰ ਦੇ ਕੰਢੇ ਦਾ ਦੁਨੀਆ ਭਰ ਚੋਂ ਵੱਡਾ ਮੈਦਾਨ, ਚੀਨ ਦੇ ਪੂਰਬੀ ਮੈਦਾਨ ਅਤੇ ਹਿੰਦੁਸਤਾਨ ਦੇ ਦਰਿਆਵਾਂ ਦੇ ਬਣੇ ਹੋਏ ਮੈਦਾਨ ਅਤੇ ਇਰਾਕ ਦੇ ਦਜਲਾ ਅਤੇ ਫ਼ਰਾਤ ਦੇ ਮੈਦਾਨ ਮਸ਼ਹੂਰ ਹਨ।

ਏਸ਼ੀਆ ਵਿਚ ਜਿੱਥੇ ਇਕ ਪਾਸੇ ਉਪਜਾਊ ਮੈਦਾਨੀ ਹਿੱਸੇ ਹਨ, ਦੂਜੇ ਪਾਸੇ ਵੱਡੇ-ਵੱਡੇ ਮਾਰੂਥਲ ਵੀ ਹਨ ਜਿਵੇਂ ਅਰਬ, ਇਰਾਕ, ਸੀਰੀਆ, ਈਰਾਨ ਦਾ ਬਹੁਤ ਸਾਰਾ ਹਿੱਸਾ ਅਤੇ ਤੁਰਕਿਸਤਾਨ ਦੇ ਕੁਦਰਤੀ ਸਹਿਰਾ ਹਨ। ਗੋਬੀ ਜਾਂ ਸ਼ਾਮੋ ਦਾ 1,600 ਕਿ. ਮੀ. ਲੰਬਾ ਅਤੇ 960 ਕਿ. ਮੀ. ਚੌੜਾ ਸਹਿਰਾ ਮੰਗੋਲੀਆ ਦੇ ਬਹੁਤੇ ਹਿੱਸੇ ਵਿਚ ਫੈਲਿਆ ਹੋਇਆ ਹੈ। ਪੱਛਮੀ ਪਾਕਿਸਤਾਨ ਵਿਚ ਵੀ ਸਿੰਧ ਅਤੇ ਬਹਾਵਲਪੁਰ ਦਾ ਬਹੁਤ ਸਾਰਾ ਹਿੱਸਾ ਅਣਉਪਜਾਊ ਰੇਗਿਸਤਾਨ ਨੇ ਮੱਲਿਆ ਹੋਇਆ ਹੈ। ਭਾਰਤ ਵਿਚ ਪੱਛਮੀ ਰਾਜਸਥਾਨ ਦੇ ਇਲਾਕੇ ਵੀ 'ਥਾਰ' ਨਾਮੀ ਸਹਿਰਾ ਦਾ ਹਿੱਸਾ ਹਨ। ਇਥੇ ਹੀ ਬਸ ਨਹੀਂ, ਮਹਾਂਦੀਪ ਦੇ ਐਨ ਵਿਚਕਾਰ, ਸਾਰੇ ਪਾਸਿਆਂ ਤੋਂ ਪਹਾੜਾਂ ਨਾਲ ਘਿਰਿਆ ਲੱਖਾਂ ਵ.ਕਿ.ਮੀ. ਵਿਚ ਫੈਲਿਆ ਹੋਇਆ ਖ਼ੁਸ਼ਕ ਅਤੇ ਬੰਜਰ ਇਲਾਕਾ ਹੈ ਜਿਸ ਨੂੰ ਪਰਬਤ ਲੜੀਆਂ ਨੇ ਕਈ ਭਾਗਾਂ ਵਿਚ ਵੰਡਿਆ ਹੋਇਆ ਹੈ, ਜਿਨ੍ਹਾਂ ਨੂੰ ਬੇਸਿਨ ਕਿਹਾ ਜਾਂਦਾ ਹੈ ਜਿਵੇਂ ਕਿ ਤਾਰਿਮ ਬੇਸਿਨ, ਸਾਇਦਾਮ ਬੇਸਿਨ ਆਦਿ।

**ਭੂ-ਵਿਗਿਆਨ ਬਣਤਰ**—ਏਸ਼ੀਆ ਦੀ ਰਚਨਾ ਬਾਰੇ ਕਿਹਾ ਜਾ ਸਕਦਾ ਹੈ ਕਿ ਇਹ ਪੂਰਵ-ਕੈਂਬਰੀਅਨ ਯੁੱਗ ਵਿਚ ਦੋ ਧਰਤ-ਬਲਾਕਾਂ ਦੇ ਇਕ ਦੂਜੇ ਵੱਲ ਚੱਲਣ ਕਰ ਕੇ ਹੋਈ। ਪੂਰਵ-ਕੈਂਬਰੀਅਨ ਯੁੱਗ ਵਿਚ ਧਰਤੀ ਦੇ ਦੋ ਟੁਕੜੇ ਏਸ਼ੀਆ ਵਿਚ ਸਨ ਜਿਨ੍ਹਾਂ ਨੂੰ ਸ਼ੀਲਡ ਵੀ ਕਿਹਾ ਜਾਂਦਾ ਹੈ। ਉੱਤਰ ਵਿਚ ਰੂਸੀ ਪਲੇਟਫਾਰਮ ਅਤੇ ਅੰਗਾਰਾ ਲੈਂਡ ਸਨ। ਦੱਖਣ ਵਾਲੇ ਟੁਕੜੇ ਦਾ ਨਾਂ ਗੋਂਡਵਾਨਾ ਸੀ ਜਿਸ ਦੇ ਬਾਕੀ ਬਚੇ ਹਿੱਸੇ ਅਰਬ ਅਤੇ ਦੱਖਣ ਦੀਆਂ ਪਠਾਰਾਂ ਹਨ। ਇਨਾਂ ਦੋਹਾਂ ਬਲਾਕਾਂ ਦੇ ਦਰਮਿਆਨ ਇਕ ਸਮੁੰਦਰ ਸੀ ਜਿਸ ਨੂੰ 'ਟੈਥਿਸ' ਕਿਹਾ ਜਾਂਦਾ ਹੈ। ਧਰਤੀ ਦੇ ਦੋਵੇਂ ਟੁਕੜੇ ਇਕ ਦੂਜੇ ਵੱਲ ਚੱਲਣ ਲੱਗ ਪਏ ਅਤੇ ਦਬਾਉ ਨਾਲ ਟੈਥਿਸ ਦੀ ਅੰਦਰ ਪਈ ਮਿੱਟੀ ਤੋਂ ਤਹਿਦਾਰ ਪਹਾੜ ਬਣ ਗਏ ਅਤੇ ਇਸੇ ਦਬਾਉ ਕਾਰਨ ਉੱਚੀਆਂ ਉੱਚੀਆਂ ਪਠਾਰਾਂ ਹੋਂਦ ਵਿਚ ਆਈਆਂ। ਇਹ ਸਾਰਾ ਕੁਝ ਲਗਭਗ 6 ਕਰੋੜ ਵਰ੍ਹੇ ਪਹਿਲਾਂ ਹੋਇਆ ਮੰਨਿਆ ਜਾਂਦਾ ਹੈ।

ਇਨ੍ਹਾਂ ਪੁਰਾਣੇ ਇਲਾਕਿਆਂ ਦੇ ਵਿਚਕਾਰ ਤਹਿਦਾਰ ਪਹਾੜਾਂ ਦੀਆਂ ਲੜੀਆਂ ਖਿੰਡੀਆਂ ਹੋਈਆਂ ਹਨ। ਪਰਾਕਲਪੀ ਅਤੇ ਮਧਕਲਪੀ ਯੁੱਗ ਦੇ ਬਹੁਤੇ ਸਮੇਂ ਵਿਚ ਇਨ੍ਹਾਂ ਪਹਾੜਾਂ ਦੀ ਥਾਂ ਤੇ ਟੈਥਿਸ ਦਾ ਇਕ ਬਹੁਤ ਲੰਬਾ ਸਮੁੰਦਰ ਫੈਲਿਆ ਹੋਇਆ ਸੀ। ਇਹ ਅਜੋਕੇ ਰੂਮ ਸਾਗਰ ਤੋਂ ਵੀ ਵੱਡਾ ਸੀ। ਇਸ ਸਾਗਰ ਵਿਚ ਮਿੱਟੀ, ਰੇਤ ਆਦਿ ਦੀਆਂ ਮੋਟੀਆਂ-ਮੋਟੀਆਂ ਤਹਿਆਂ ਜੰਮਦੀਆਂ ਗਈਆਂ ਅਤੇ ਮੱਧ ਕਲਪੀ ਯੁੱਗ ਦੇ ਅਖ਼ੀਰਲੇ ਸਮੇਂ, ਖਾਸ ਕਰ ਕੇ ਨੂਤਨ ਕਲਪੀ ਯੁੱਗ ਵਿਚ ਇਹ ਤਹਿਆਂ ਪਾਸਿਆਂ ਤੋਂ ਘੁੱਟੀਆਂ ਗਈਆਂ ਅਤੇ ਇਨ੍ਹਾਂ ਵਿਚ ਸਿਲਵਟਾਂ ਪੈ ਗਈਆਂ। ਇਨ੍ਹਾਂ ਤੋਂ ਹੀ ਨਵੇਂ ਤਹਿਦਾਰ ਪਹਾੜ ਬਣੇ। ਹਿਮਾਲਾ ਵੀ ਇਨ੍ਹਾਂ ਪਹਾੜਾਂ ਵਿਚੋਂ ਇਕ ਹੈ। ਤੁਰਕੀ ਤੋਂ ਲੈ ਕੇ ਜਾਪਾਨ ਤਕ ਸਭ ਪਹਾੜ ਇਸੇ ਕਿਸਮ ਦੇ ਅਤੇ ਇਸੇ ਟੈਥਿਸ ਵਿਚੋਂ ਬਣੇ ਹੋਏ ਹਨ।

ਏਸ਼ੀਆ ਦੀ ਰਚਨਾ ਦੀ ਪੂਰੀ ਜਾਂਚ ਪੜਤਾਲ ਅਜੇ ਨਹੀਂ ਹੋਈ। ਇਥੇ ਮੈਂਗਨੀਜ਼, ਤਾਂਬਾ, ਚਾਂਦੀ ਅਤੇ ਸੋਨਾ ਕਾਫ਼ੀ ਮਿਕਦਾਰ ਵਿਚ ਹਨ। ਇਥੋਂ ਦੇ ਮਿੱਟੀ ਦੇ ਤੇਲ ਦੇ ਭੰਡਾਰ ਸਾਰੀ ਦੁਨੀਆ ਵਿਚੋਂ ਵੱਡੇ ਹਨ। ਹੋਰ ਕਈ ਖਣਿਜਾਂ ਤੋਂ ਛੁੱਟ ਕੋਲਾ ਅਤੇ ਲੋਹਾ ਵੀ ਇਥੇ ਬਹੁਤ ਹੁੰਦਾ ਹੈ।

**ਜਲਵਾਯੂ**—ਏਸ਼ੀਆ ਦੇ ਜਲਵਾਯੂ ਉੱਤੇ ਸਭ ਨਾਲੋਂ ਵੱਧ ਅਸਰ ਇਸ ਦੇ ਅਕਾਰ ਦਾ ਪੈਂਦਾ ਹੈ। ਇਸ ਦਾ ਅੰਦਰਲਾ ਬਹੁਤ ਵੱਡਾ ਇਲਾਕਾ ਸਮੁੰਦਰ 3,200 ਕਿ.ਮੀ. ਤੋਂ ਵੀ ਵੱਧ ਵਿੱਥ ਤੇ ਹੈ। ਇਸ ਲਈ ਇਥੇ ਸਮੁੰਦਰ ਦਾ ਅਸਰ ਉੱਕਾ ਹੀ ਨਹੀਂ ਪੁੱਜ ਸਕਦਾ ਅਤੇ ਜਲਵਾਯੂ ਖ਼ੁਸ਼ਕ ਅਤੇ ਅਤਿ ਦੀ ਹੈ। ਦੂਜਾ ਵੱਡਾ ਅਸਰ ਵੱਡੇ ਅਤੇ ਉੱਚੇ ਪਹਾੜਾਂ ਦਾ ਹੈ ਜਿਹੜੇ ਕਿ ਹਿੰਦ ਮਹਾਂਸਾਗਰ ਅਤੇ ਸ਼ਾਂਤ ਮਹਾਂਸਾਗਰ ਦੀਆਂ ਪੌਣਾਂ ਨੂੰ ਮਹਾਂਦੀਪ ਦੇ ਅੰਦਰ ਜਾਣੋ ਰੋਕਦੇ ਹਨ। ਇਸ ਕਰਕੇ ਸਮੁੰਦਰ ਦਾ ਅਸਰ ਕੰਢਿਆਂ ਦੇ ਨੇੜੇ ਵਾਲੇ ਇਲਾਕਿਆਂ ਉੱਤੇ ਹੀ ਪੈਂਦਾ ਹੈ। ਏਸ਼ੀਆ ਵਿਚ ਮਲਾਇਆ ਦੇ ਗਰਮ ਅਤੇ ਤਰ ਜਲਵਾਯੂ ਤੋਂ ਲੈ ਕੇ ਅਤਿ ਠੰਡੇ ਜਲਵਾਯੂ ਤਕ ਹਰ ਕਿਸਮ ਦੇ ਜਲਵਾਯੂ ਵਾਲੇ ਇਲਾਕੇ ਹਨ। ਐਡਾ ਵੱਡਾ ਆਕਾਰ ਅਤੇ ਧਰਾਤਲ ਵਿਚ ਫ਼ਰਕ ਹੋਣ ਕਾਰਨ ਜਲਵਾਯੂ ਦਾ ਵੱਖ-ਵੱਖ ਕਿਸਮ ਦਾ ਹੋਣਾ

ਕੁਦਰਤੀ ਹੈ। ਇਥੇ ਮੀਂਹ ਵੀ ਕਿਤੇ ਵੱਧ ਪੈਂਦਾ ਹੈ ਅਤੇ ਕਿਤੇ ਘੱਟ। ਕਿਤੇ ਤਾਂ ਵਰਖਾ 2.5 ਸੈਂ. ਮੀ. ਜਾਂ ਉਸ ਤੋਂ ਵੀ ਘੱਟ ਹੁੰਦੀ ਹੈ ਤੇ ਕਿਤੇ 11.40 ਸੈਂ .ਮੀ. ਤਕ ਹੋ ਜਾਂਦੀ ਹੈ। ਸਭ ਤੋਂ ਵੱਧ ਵਰਖਾ ਉਥੇ ਹੁੰਦੀ ਹੈ, ਜਿਥੇ ਸਮੁੰਦਰ ਵੱਲੋਂ ਆਉਣ ਵਾਲੀਆਂ ਹਵਾਵਾਂ ਦੇ ਰਾਹ ਵਿਚ ਪਹਾੜ ਰੋਕ ਪਾਉਂਦੇ ਹਨ ਜਿਸ ਤਰ੍ਹਾਂ ਕਿ ਭਾਰਤ ਅਤੇ ਦੱਖਣ-ਪੂਰਬੀ ਏਸ਼ੀਆ ਵਿਚ। ਇਨ੍ਹਾਂ ਪਹਾੜਾਂ ਦੀ ਓਟ ਵਿਚ ਜਿਹੜੇ ਇਲਾਕੇ ਹਨ ਉਹ ਸਭ ਤੋਂ ਵੱਧ ਖੁਸ਼ਕ ਹਨ ਉਦਾਹਰਣ ਵਜੋਂ ਈਰਾਨ ਤੋਂ ਮੰਗੋਲੀਆ ਤਕ ਦਾ ਪਠਾਰੀ ਇਲਾਕਾ ਜੋ ਏਸ਼ੀਆ ਦੇ ਵੱਖ-ਵੱਖ ਜਲਵਾਯੂ ਵਾਲੇ ਦੋ ਵੱਡੇ-ਵੱਡੇ ਇਲਾਕਿਆਂ ਨੂੰ ਨਿਖੇੜਦਾ ਹੈ। ਦੱਖਣ ਅਤੇ ਪੂਰਬੀ ਹਿੱਸਿਆਂ ਵਿਚ ਮਾਨਸੂਨੀ ਜਲਵਾਯੂ ਮਿਲਦੀ ਹੈ। ਇਥੇ ਸਰਦੀਆਂ ਵਿਚ ਹਵਾ ਧਰਤੀ ਤੋਂ ਸਮੁੰਦਰ ਵੱਲ ਅਤੇ ਗਰਮੀਆਂ ਵਿਚ ਸਮੁੰਦਰ ਵੱਲੋਂ ਧਰਤੀ ਵੱਲ ਚਲਦੀ ਹੈ। ਇਸੇ ਕਾਰਨ ਮੀਂਹ ਗਰਮੀਆਂ ਵਿਚ ਹੀ ਪੈਂਦੇ ਹਨ ਅਤੇ ਸਰਦੀਆਂ ਖੁਸ਼ਕ ਰਹਿੰਦੀਆਂ ਹਨ। ਇਸੇ ਹਿੱਸੇ ਵਿਚ ਵਰਖਾ ਸਾਰੀ ਦੁਨੀਆ ਤੋਂ ਜ਼ਿਆਦਾ ਹੁੰਦੀ ਹੈ। ਮਾਨਸੂਨੀ ਇਲਾਕਾ ਸਿੰਧ ਦੀ ਘਾਟੀ ਤੋਂ ਦਰਿਆ ਆਮੂਰ ਦੇ ਮੱਧ ਤਕ ਅਤੇ ਦੱਖਣੀ ਕਾਮਚਟਕਾ ਤਕ ਅਤੇ ਅੰਦਰ ਵਲੋਂ ਤਿਬਤ ਅਤੇ ਮੰਗੋਲੀਆ ਦੇ ਸਿਰਿਆਂ ਤਕ ਫੈਲਿਆ ਹੋਇਆ ਹੈ। ਇਸ ਦੇ ਦੱਖਣ ਵੱਲ ਥੋੜ੍ਹੇ ਜਿਹੇ ਇਲਾਕੇ ਵਿਚ ਭੂ-ਮੱਧ ਰੇਖੀ ਜਲਵਾਯੂ ਮਿਲਦੀ ਹੈ। ਏਸ਼ੀਆ ਦੇ ਪੱਛਮੀ ਅਤੇ ਵਿਚਕਾਰਲੇ ਹਿੱਸੇ ਖੁਸ਼ਕ ਹਨ, ਪੱਛਮ ਵਿਚ ਰੂਮ ਸਾਗਰੀ ਜਲਵਾਯੂ ਮਿਲਦੀ ਹੈ ਜਿਸ ਵਿਚ ਵਰਖਾ ਸਰਦੀਆਂ ਵਿਚ ਹੁੰਦੀ ਹੈ। ਬੁਛਾੜਦਾਰ ਵਰਖਾ ਹਰ ਰੋਜ਼ ਦੁਪਹਿਰ ਤੋਂ ਪਿਛੋਂ ਬਿਜਲੀ ਦੀ ਚਮਕ ਅਤੇ ਗਰਜ ਨਾਲ ਹੁੰਦੀ ਹੈ।

ਗਰਮ ਮਾਰੂਥਲ ਏਸ਼ੀਆ ਦੇ ਪੱਛਮ ਵਿਚ ਭਾਰਤ, ਪਾਕਿਸਤਾਨ, ਦੱਖਣੀ ਈਰਾਨ, ਇਰਾਕ, ਸੀਰੀਆ ਅਤੇ ਅਰਬ ਵਿਚ ਮਿਲਦੇ ਹਨ। ਇਨ੍ਹਾਂ ਦੀ ਜਲਵਾਯੂ ਗਰਮ ਅਤੇ ਖੁਸ਼ਕ ਹੈ। ਇਥੇ ਦਿਨ ਅਤੇ ਰਾਤ ਦੇ ਤਾਪਮਾਨ ਵਿਚ ਬਹੁਤ ਫ਼ਰਕ ਹੁੰਦਾ ਹੈ।

ਏਸ਼ੀਆ ਦੇ ਠੰਢੇ ਮਾਰੂਥਲ 50° ਉੱਤਰੀ ਵਿਥਕਾਰ ਤਕ ਕੈਸਪੀਅਨ ਸਾਗਰ ਦੇ ਉੱਤਰੀ ਹਿੱਸੇ ਤੋਂ ਲੈ ਕੇ ਪੂਰਬ ਵੱਲ ਫੈਲੇ ਹੋਏ ਹਨ। ਏਸ਼ੀਆ ਦੇ ਠੰਢੇ ਇਲਾਕੇ ਵਿਚ ਟੁੰਡਰਾ, ਟਾਇਗਾ (ਜੰਗਲ) ਅਤੇ ਘਾਹ ਦੇ ਉੱਤਰੀ ਮੈਦਾਨ ਸ਼ਾਮਲ ਹਨ। ਭਾਰਤ ਦਾ ਥਾਰ ਅਤੇ ਅਰਬ ਗਰਮ ਮਾਰੂਥਲ ਹਨ। ਸਾਇਬੇਰੀਆ ਦੀਆਂ ਸ਼ਰਦੀਆਂ ਸਾਰੀ ਦੁਨੀਆਂ ਨਾਲੋਂ ਠੰਢੀਆਂ ਹੁੰਦੀਆਂ ਹਨ। ਲੀਨਾ ਡੈਲਟਾ ਦਾ ਔਸਤ ਤਾਪਮਾਨ ਸਾਲ ਭਰ- 17.2° ਸੈਂ. ਰਹਿੰਦਾ ਹੈ। ਵਰਖੋਯਾਂਸਕ ਦੁਨੀਆਂ ਭਰ ਵਿਚ ਠੰਢਾ ਥਾਂ ਹੈ। ਸਾਰੀ ਜਨਵਰੀ ਵਿਚ ਇਸ ਦਾ ਰੋਜ਼ਾਨਾ ਔਸਤ ਤਾਪਮਾਨ-49° ਸੈਂ. ਰਹਿੰਦਾ ਹੈ। ਇਹ -53.3° ਸੈਂ. ਤਕ ਵੀ ਪਹੁੰਚ ਚੁੱਕਾ ਹੈ। ਕਹਿੰਦੇ ਹਨ ਕਿ ਇਥੇ ਕਿਸੇ ਪਾਸਿਉਂ ਵੀ ਹਵਾ ਆਵੇ, ਇਥੋਂ ਦੀ ਹਵਾ ਨਾਲੋਂ ਗਰਮ ਹੋਵੇਗੀ। ਇਸ ਦੇ ਉਲਟ ਦੱਖਣ-ਪੱਛਮੀ ਏਸ਼ੀਆ ਬਹੁਤ ਗਰਮ ਹੈ। ਮੱਧ-ਅਰਬ ਵਿਚ ਸਾਲਾਨਾ ਵਰਖਾ 40 ਸੈਂ. ਮੀ. ਹੁੰਦੀ ਹੈ। ਦਿਨ ਵੇਲੇ ਇਥੇ ਰੇਤ ਦੀਆਂ ਹਨੇਰੀਆਂ ਆਉਂਦੀਆਂ ਹਨ। ਇਥੇ ਰੇਤ ਬਹੁਤ ਤਪ ਜਾਂਦੀ ਹੈ। ਇਸੇ ਕਾਰਨ ਮੁਸਾਫ਼ਰਾਂ ਦੇ ਕਾਫਲੇ ਰਾਤ ਨੂੰ ਤਾਰਿਆਂ ਦੇ ਸਹਾਰੇ ਚਲਦੇ ਹਨ। ਇਹੋ ਕਾਰਨ ਹੈ ਕਿ ਇਥੋਂ ਦੇ ਲੋਕਾਂ ਨੂੰ ਜੋਤਸ਼ ਨਾਲ ਬਹੁਤਾ ਪਿਆਰ ਹੈ। ਭਾਰਤ ਦੀ ਸਿਲ੍ਹੀ-ਗਰਮੀ ਅੱਗੇ ਚੰਗੇਜ਼ ਖ਼ਾਂ ਦੇ ਬਹਾਦਰਾਂ ਦੀ ਵੀ ਕੋਈ ਪੇਸ਼ ਨਾ ਗਈ।

ਭਾਰਤ ਵਿਚ ਛੇ ਮਹੀਨੇ ਉੱਤਰ-ਪੂਰਬੀ ਅਤੇ ਬਾਕੀ ਦੇ ਛੇ ਮਹੀਨੇ ਦੱਖਣ-ਪੱਛਮੀ ਜਾਂ ਦੱਖਣ-ਪੂਰਬੀ ਹਵਾ ਚਲਦੀ ਹੈ। ਮਾਨਸੂਨ ਦਾ ਭਾਰਤ ਦੀ ਜਲਵਾਯੂ ਉੱਤੇ ਪੂਰਾ ਅਸਰ ਹੈ, ਚੀਨ ਵਿਚ ਕੁਝ ਘੱਟ ਅਤੇ ਉਸ ਤੋਂ ਪਰੇ ਨਾਂ-ਮਾਤਰ। ਜਿਸ ਸਾਲ ਮਾਨਸੂਨ ਨਾਲ ਵਰਖਾ ਘੱਟ ਹੁੰਦੀ ਹੈ ਭਾਰਤ ਦੀ ਖੇਤੀ ਉੱਤੇ ਇਸ ਦਾ ਬਹੁਤ ਬੁਰਾ ਅਸਰ ਪੈਂਦਾ ਹੈ। ਦੱਖਣੀ ਚੀਨ ਅਤੇ ਜਾਪਾਨ ਦੇ ਕੰਢਿਆਂ ਤੇ ਬੜੇ ਜ਼ੋਰਦਾਰ ਝੱਖੜ ਚਲਦੇ ਹਨ ਜੋ ਜਾਨ ਅਤੇ ਮਾਲ ਦਾ ਬਹੁਤ ਨੁਕਸਾਨ ਕਰਦੇ ਹਨ।

ਸਾਰੇ ਸਾਇਬੇਰੀਆ ਦੀ ਸਲਾਨਾ ਵਰਖਾ 51 ਸੈਂ. ਮੀ. ਤੋਂ ਵੱਧ ਨਹੀਂ । ਉੱਤਰ ਵਿਚ ਇਹ 25 ਸੈਂ. ਮੀ. ਤੋਂ ਵੀ ਘੱਟ ਹੈ ਅਤੇ ਤੁਰਕਿਸਤਾਨ ਦੇ ਬਹੁਤੇ ਹਿੱਸੇ ਵਿਚ 10 ਸੈਂ. ਮੀ. ਤੋਂ ਵੀ ਘੱਟ। ਦੱਖਣ ਅਤੇ ਪੂਰਬ ਵਿਚ ਵੱਧ ਵਰਖਾ ਦਾ ਇਲਾਕਾ ਦੱਖਣੀ-ਚੀਨ, ਬਰਮਾ, ਹਿੰਦਚੀਨ, ਭਾਰਤ ਦੇ ਕੁਝ ਹਿੱਸੇ ਮਲਾਇਆ ਅਤੇ ਇੰਡੋਨੇਸ਼ੀਆ ਹਨ। ਮਲਾਇਆ ਵਿਚ ਸਿਰਫ਼ ਇਕ ਘੰਟੇ ਦੀ ਵਰਖਾ ਨਾਲ ਸੁੱਕੇ ਨਦੀ ਨਾਲੇ ਚਲ ਪੈਂਦੇ ਹਨ। ਵਰਖੋਯਾਂਸਕ ਦਾ ਸਾਲਾਨਾ ਤਾਪ ਅੰਤਰ 38° ਸੈਂ. ਤੋਂ ਵੀ ਵੱਧ ਹੈ ਪਰ ਮਲਾਇਆ ਦੇ ਕੁਝ ਹਿੱਸਿਆਂ ਵਿਚ ਇਹ ਫ਼ਰਕ ਪਿਛਲੇ 100 ਸਾਲ ਵਿਚ ਕਦੇ ਵੀ 12.2° ਸੈਂ. ਤੋਂ ਨਹੀਂ ਵਧਿਆ। ਜਿਉਂ-ਜਿਉਂ ਭੂ-ਮੱਧ ਰੇਖਾ ਤੋਂ ਉੱਪਰ ਵਲ ਨੂੰ ਜਾਈਏ, ਸਾਲਾਨਾ ਤਾਪਮਾਨ ਦਾ ਫ਼ਰਕ ਵਧਦਾ ਹੀ ਜਾਂਦਾ ਹੈ। ਹਾਂ, ਸਮੁੰਦਰ ਦੇ ਕੰਢਿਆਂ ਤੇ ਇਹ ਫ਼ਰਕ ਹਮੇਸ਼ਾ ਘੱਟ ਹੀ ਰਹਿੰਦਾ ਹੈ।

**ਜਲ-ਪ੍ਰਵਾਹ**—ਦੁਨੀਆ ਦੇ ਸਭ ਤੋਂ ਵੱਡੇ ਬਾਰਾਂ ਦਰਿਆਵਾਂ ਵਿਚੋਂ ਸੱਤ ਏਸ਼ੀਆ ਵਿਚ ਵਹਿੰਦੇ ਹਨ। ਏਸ਼ੀਆ ਦੇ ਬਹੁਤੇ ਦਰਿਆ ਬਰਫ਼ਾਨੀ ਪਹਾੜਾਂ ਜਾਂ ਪਠਾਰਾਂ ਵਿਚੋਂ ਨਿਕਲ ਕੇ ਹਿੰਦ ਮਹਾਂਸਾਗਰ, ਸ਼ਾਂਤ ਮਹਾਂਸਾਗਰ ਜਾਂ ਉੱਤਰੀ ਹਿਮ ਮਹਾਂਸਾਗਰ ਵਿਚ ਡਿਗਦੇ ਹਨ। ਹਿੰਦ ਮਹਾਂਸਾਗਰ ਵਿਚ ਡਿੱਗਣ ਵਾਲੇ ਦਰਿਆਵਾਂ ਵਿਚੋਂ ਦਜਲਾ, ਫਰਾਤ, ਸਿੰਧ, ਸਤਲੁਜ, ਬਿਆਸ, ਰਾਵੀ, ਚਨਾਬ, ਜਿਹਲਮ, (ਇਹ ਪੰਜੇ ਸਿੰਧ ਵਿਚ ਰਲ ਕੇ ਡਿਗਦੇ ਹਨ), ਨਰਬਦਾ, ਤਾਪਤੀ, ਗੰਗਾ, ਬ੍ਰਹਮਪੁੱਤਰ, ਮਹਾਂਨਦੀ, ਗੋਦਾਵਰੀ, ਕ੍ਰਿਸ਼ਨਾ, ਕਾਵੇਰੀ, ਇਰਾਵਦੀ ਆਦਿ ਮਸ਼ਹੂਰ ਹਨ। ਸ਼ਾਂਤ ਮਹਾਂਸਾਗਰ ਵਿਚ ਡਿੱਗਣ ਵਾਲੇ ਵੱਡੇ ਵੱਡੇ ਦਰਿਆ ਮੇਕਾਂਗ ਲਾਲ ਦਰਿਆ, ਸੀਕਿਆਂਗ, ਯੰਗਸੀ-ਕਿਆਂਗ, ਹਵਾਂਗ ਹੋ, ਆਮੂਰ ਆਦਿ ਹਨ। ਯੈਨੀਸੀ, ਲੀਨਾ, ਇੰਡੀਗਿਰਕਾ ਅਤੇ ਕੋਲੀਆ ਉੱਤਰੀ ਹਿਮਸਾਗਰ ਵਿਚ ਡਿਗਦੇ ਹਨ। ਸਿਰ ਅਤੇ ਆਮੂ ਦੋਵੇਂ ਦਰਿਆ ਅਰਾਲ ਸਾਗਰ ਵਿਚ ਡਿਗਦੇ ਹਨ। ਇਨ੍ਹਾਂ ਤੋਂ ਛੁੱਟ ਕਈ ਦਰਿਆ ਹੋਰ ਝੀਲਾਂ ਵਿਚ ਵੀ ਡਿਗਦੇ ਹਨ। ਕਈ ਦਰਿਆ ਐਸੇ ਹਨ ਜੋ ਕਿਸੇ ਝੀਲ ਤਕ ਵੀ ਨਹੀਂ ਪਹੁੰਚਦੇ। ਅੰਦਰੂਨੀ ਬੇਸਿਨਾਂ ਵਿਚ ਚਲਣ ਵਾਲੇ ਦਰਿਆ ਮੀਂਹ ਜਾਂ ਬਰਫ਼ ਪਿਘਲਣ ਤੋਂ ਬੇਸਿਨ ਦੇ ਦਰਮਿਆਨ ਵੱਲ ਵਗਦੇ ਹਨ ਅਤੇ ਰਸਤੇ ਵਿਚ ਸੁੱਕ ਜਾਂਦੇ ਹਨ ਜਿਵੇਂ ਤਾਰਿਮ ਬੇਸਿਨ ਵਿਚ ਤਾਰਿਮ ਦਰਿਆ।

**ਬਨਸਪਤੀ**—ਕੁਦਰਤੀ ਪੈਦਾਵਾਰ ਕੁਦਰਤੀ ਵਾਤਾਵਰਣ ਦਾ ਸਿੱਟਾ ਹੁੰਦੀ ਹੈ। ਏਸ਼ੀਆ ਦਾ ਉੱਤਰੀ ਠੰਢਾ ਇਲਾਕਾ ਟੁੰਡਰਾ, ਕੋਨਦਾਰ ਰੁੱਖਾਂ ਦੇ ਜੰਗਲਾਂ ਨਾਲ ਭਰਿਆ ਪਿਆ ਹੈ। ਮਾਨਸੂਨੀ ਜੰਗਲ ਭੂ-ਮੱਧ ਰੇਖਾ ਦੇ ਨੇੜੇ ਹੀ ਹਨ। ਮਹਾਂਦੀਪ ਦੇ ਅੰਦਰਲੇ ਇਲਾਕਿਆਂ ਵਿਚ ਮਾਰੂਥਲ ਵਾਲੀ ਜਾਂ ਪਹਾੜੀ ਪੈਦਾਵਾਰ ਹੁੰਦੀ ਹੈ। ਇਥੇ ਥਾਂ-ਥਾਂ ਦੀ ਪੈਦਾਵਾਰ ਵਿਚ ਜ਼ਮੀਨ- ਅਸਮਾਨ ਦਾ ਫ਼ਰਕ ਹੈ। ਥਾਂ ਥਾਂ ਤੇ ਮਨੁੱਖ ਨੇ ਆਪਣੀ ਹਿੰਮਤ ਨਾਲ ਕੁਦਰਤੀ ਪੈਦਾਵਾਰ ਵਿਚ ਬਹੁਤ ਅਦਲਾ-ਬਦਲੀ ਕੀਤੀ ਹੈ। ਕਈ ਥਾਵਾਂ ਤੇ ਮਨੁੱਖ ਨੇ

ਅਤੇ ਪਸ਼ੂਆਂ, ਬੱਕਰੀਆਂ ਆਦਿ ਨੇ ਕੁਦਰਤੀ ਪੈਦਾਵਾਰ ਦਾ ਖੁਰਾ-ਖੋਜ ਹੀ ਮੁਕਾ ਛੱਡਿਆ ਹੈ। ਦੋ ਵੱਖ-ਵੱਖ ਜਲਵਾਯੂ ਵਾਲੇ ਬਹੁਤ ਵੱਡੇ ਅਤੇ ਕੁਦਰਤੀ ਪੈਦਾਵਾਰ ਨਾਲ ਭਰਪੂਰ ਖੰਡਾਂ ਵਿਚੋਂ ਪਹਿਲਾ, ਉੱਤਰ ਵਿਚ ਟਾਇਗਾ ਦਾ ਜੰਗਲ ਹੈ। ਇਹ ਸਾਰੇ ਸਾਇਬੇਰੀਆ ਦੀ ਲੰਬਾਈ ਵਿਚ ਫੈਲਿਆ ਹੋਇਆ ਹੈ ਤੇ ਦੁਨੀਆ ਦਾ ਸਭ ਤੋਂ ਵੱਡਾ ਅਤੇ ਇਕੋ ਹੀ ਕਿਸਮ ਦੇ ਰੁੱਖਾਂ ਵਾਲਾ ਜੰਗਲ ਹੈ। ਦੂਜਾ, ਮਾਨਸੂਨੀ ਜੰਗਲ ਹਨ, ਜਿਹੜੇ ਕਿ ਕੁਝ ਖੁਲ੍ਹੇ ਹਨ ਅਤੇ ਇਨ੍ਹਾਂ ਵਿਚ ਰੁੱਖ ਵੀ ਕਈ ਕਿਸਮ ਦੇ ਹਨ। ਇਨ੍ਹਾਂ ਵਿਚ ਚੌੜੇ ਪੱਤਿਆਂ ਵਾਲੇ ਸਦਾਬਹਾਰ ਰੁੱਖ, ਸਮੁੰਦਰੀ ਕੰਢੇ ਦੇ ਮੈਂਗ੍ਰੋਵ ਰੁੱਖਾਂ ਤੋਂ ਲੈ ਕੇ ਭਾਰਤ ਦੇ ਪੱਛਮੀ ਹਿੱਸਿਆਂ ਵਿਚ ਮਿਲਣ ਵਾਲੀਆਂ ਕੰਡਿਆਲੀਆਂ ਝਾੜੀਆਂ ਤਕ ਸ਼ਾਮਲ ਹਨ। ਇਨ੍ਹਾਂ ਦੋਹਾਂ ਖੰਡਾਂ ਦੇ ਵਿਚਕਾਰ ਸਟੈਪੀ ਦੇ ਮੈਦਾਨ ਹਨ। ਇਨ੍ਹਾਂ ਵਿਚ ਮੱਧ ਏਸ਼ੀਆ, ਨੇੜੇ ਤੇੜੇ ਦੀਆਂ ਪਰਬਤ ਲੜੀਆਂ ਅਤੇ ਉਨ੍ਹਾਂ ਵਿਚ ਵਾਕਿਆ ਵਾਦੀਆਂ ਸ਼ਾਮਲ ਹਨ। ਬਾਕੀ ਬੰਜਰ ਪਠਾਰਾਂ ਹਨ। ਗੰਗਾ, ਸਿੰਧ ਅਤੇ ਹਵਾਂਗਹੋ ਆਦਿ ਦਰਿਆਵਾਂ ਦੇ ਮੈਦਾਨ ਵਿਚ ਮਨੁੱਖ ਦੀ ਮਾਰਧਾੜ ਕਾਰਨ ਕੁਦਰਤੀ ਪੈਦਾਵਾਰ ਦੇ ਨਿਸ਼ਾਨ ਕਿਤੇ-ਕਿਤੇ ਹੀ ਬਾਕੀ ਰਹਿ ਗਏ ਹਨ। ਜੰਗਲ ਸਿਰਫ ਦਰਿਆਵਾਂ ਦੇ ਕੰਢਿਆਂ ਤੇ ਹੀ ਹਨ। ਏਸ਼ੀਆ ਦੇ ਇਨ੍ਹਾਂ ਵੱਖ-ਵੱਖ ਪੈਦਾਵਾਰ ਦੇ ਖੰਡਾਂ ਵਿਚੋਂ ਦੁਨੀਆ ਨੂੰ ਕਈ ਰੁੱਖ ਆਰਥਿਕ ਮਹੱਤਤਾ ਵਾਲੇ ਲੱਭੇ ਹਨ। ਇਨ੍ਹਾਂ ਵਿਚੋਂ ਚਾਹ, ਚੌਲ ਅਤੇ ਗੰਨਾ ਭਾਰਤ ਦੀ, ਸਿਉ ਅਤੇ ਲਾਖ ਕੈਸਪੀਅਨ ਦੇ ਇਲਾਕੇ ਦੀ ਅਤੇ ਆੜੂ, ਖੁਰਮਾਨੀ ਅਤੇ ਸੰਤਰੇ ਚੀਨ ਦੀ ਦੇਣ ਹਨ।

ਭੂ-ਮੱਧ ਦੇ ਨੇੜੇ ਮਲਾਇਆ ਅਤੇ ਇੰਡੋਨੇਸ਼ੀਆ ਵਿਚ ਭੂ-ਮੱਧ ਰੇਖੀ ਜੰਗਲ ਮਿਲਦੇ ਹਨ, ਜਿਨ੍ਹਾਂ ਵਿਚ ਭਾਰੀ ਲਕੜੀ ਵਾਲੇ ਸੰਘਣੇ ਦਰਖਤ ਹਨ।

**ਜੀਵ ਜੰਤੂ**—ਏਸ਼ੀਆ ਦਾ ਆਕਾਰ ਬਹੁਤ ਵੱਡਾ ਹੋਣ ਕਰਕੇ ਅਤੇ ਇਸ ਦੇ ਜਲਵਾਯੂ ਅਤੇ ਕੁਦਰਤੀ ਪੈਦਾਵਾਰ ਵਿਚ ਭਿੰਨਤਾ ਹੋਣ ਕਾਰਨ ਇਥੇ ਪਸ਼ੂ-ਪੰਛੀ ਵੀ ਬਹੁਤ ਕਿਸਮ ਦੇ ਮਿਲਦੇ ਹਨ। ਇਨ੍ਹਾਂ ਵਿਚੋਂ ਰਿੱਛ, ਬਘਿਆੜ, ਲੱਕੜਬੱਗਾ ਅਤੇ ਗੈਂਡਾ ਮਸ਼ਹੂਰ ਹਨ। ਪਿੱਛੇ ਜਿਹੇ ਮਿਲੀਆਂ ਪੁਰਾਣੀਆਂ ਹੱਡੀਆਂ ਇਸ ਗੱਲ ਦੀ ਗਵਾਹੀ ਹਨ ਕਿ ਗੈਂਡੇ ਦੀ ਕਿਸਮ ਦਾ ਇਹ ਪਸ਼ੂ ਦੁਨੀਆ ਵਿਚ ਸਭ ਤੋਂ ਵੱਡਾ ਸੀ ਅਤੇ ਇਸ ਦੇ ਮੋਢਿਆਂ ਦੀ ਉਚਾਈ 6 ਮੀਟਰ ਤਕ ਹੁੰਦੀ ਸੀ। ਇਨ੍ਹਾਂ ਵਿਚੋਂ ਕਈ ਪਸ਼ੂ ਹਮੇਸ਼ਾ ਲਈ ਖਤਮ ਹੋ ਚੁੱਕੇ ਹਨ ਅਤੇ ਹੋਰ ਕਈ ਕਿਸਮ ਦੇ ਜਾਨਵਰ ਵੀ ਛੇਤੀ-ਛੇਤੀ ਘੱਟ ਰਹੇ ਹਨ। ਇਨ੍ਹਾਂ ਵਿਚੋਂ ਜੰਗਲੀ ਸਾਨ੍ਹ ਅਤੇ ਸ਼ੇਰ ਸ਼ਾਮਲ ਹਨ।

ਏਸ਼ੀਆ ਅਜੋਕੇ ਬਹੁਤ ਸਾਰੇ ਪਸ਼ੂਆਂ ਦੀਆਂ ਵੱਖ-ਵੱਖ ਨਸਲਾਂ ਦਾ ਜਨਮ-ਦਾਤਾ ਵੀ ਰਿਹਾ ਹੈ। ਇਨ੍ਹਾਂ ਵਿਚੋਂ ਸਭ ਨਾਲੋਂ ਵੱਧ ਵਰਤੋਂ ਵਿਚ ਆਉਣ ਵਾਲਾ ਪਸ਼ੂ ਘੋੜਾ ਹੈ ਜਿਸ ਨੂੰ ਲਗਭਗ 5,000 ਸਾਲ ਪਹਿਲਾਂ ਪਾਲਤੂ ਬਣਾ ਲਿਆ ਗਿਆ ਹੈ। ਜੰਗਲੀ ਗਧਾ ਵੀ ਇਥੇ ਹੀ ਪੈਦਾ ਹੋਇਆ ਹੈ। ਬੱਕਰੀ ਦਾ ਪੈਦਾ ਹੋਣਾ ਵੀ ਏਸ਼ੀਆ ਕੋਚਕ ਵਿਚ ਹੀ ਮੰਨਿਆ ਜਾਂਦਾ ਹੈ। ਦੋ ਕੁਹਾਨਾਂ ਵਾਲੇ ਊਠ ਅਤੇ ਯਾਕ ਆਦਿ ਵੀ ਇਸ ਮਹਾਂਦੀਪ ਵਿਚ ਪੈਦਾ ਹੋਏ। ਯਾਕ ਤਿੱਬਤ ਦਾ ਪਸ਼ੂ ਹੈ। ਇਹ ਢੋ-ਢੁਆਈ ਲਈ ਬਹੁਤ ਵਰਤਿਆ ਜਾਂਦਾ ਹੈ। ਇਸ ਤੋਂ ਛੁੱਟ ਇਸ ਤੋਂ ਪ੍ਰਾਪਤ ਹੋਣ ਵਾਲੇ ਮੱਖਣ, ਮਾਸ ਅਤੇ ਖੱਲ ਦੀ ਵੀ ਵਰਤੋਂ ਕੀਤੀ ਜਾਂਦੀ ਹੈ। ਇਸ ਮਹਾਂਦੀਪ ਵਿਚ ਪਾਲਤੂ ਬਣਾਏ ਗਏ ਜੰਗਲੀ ਪਸ਼ੂਆਂ ਵਿਚੋਂ ਸਭ ਨਾਲੋਂ ਵੱਧ ਵਰਤੋਂ ਵਿਚ ਆਉਣ ਵਾਲਾ ਭਾਰਤੀ ਬਲਦ ਹੈ। ਉੱਤਰੀ ਸਾਇਬੇਰੀਆ ਅਤੇ ਟੁੰਡਰਾ ਦੇ ਇਲਾਕੇ ਵਿਚ ਰੇਂਡੀਅਰ ਹਰ ਕਿਸਮ ਦੇ ਕੰਮ ਆਉਣ ਵਾਲਾ ਪਸ਼ੂ ਹੈ। ਪਾਮੀਰ ਦੀਆਂ ਪਹਾੜੀ ਭੇਡਾਂ ਅਤੇ ਕਈ ਸ਼ਾਖਾਂ ਵਾਲੇ ਸਿੰਗ ਵਾਲੇ ਤਾਹਰ ਲਈ ਮਸ਼ਹੂਰ ਹਨ। ਇਥੇ ਬਹੁਤ ਸਾਰੀਆਂ ਕਿਸਮਾਂ ਦੇ ਲੰਗੂਰ ਮਿਲਦੇ ਹਨ। ਭਾਰਤ, ਬਰਮਾ ਅਤੇ ਮਲਾਇਆ ਦੇ ਜੰਗਲਾਂ ਵਿਚ ਹਾਥੀ ਬਹੁਤ ਹੁੰਦੇ ਹਨ। ਇਥੋਂ ਦੇ ਹਾਥੀ ਬੜੀ ਆਸਾਨੀ ਨਾਲ ਪਾਲਤੂ ਬਣਾਏ ਅਤੇ ਸਿਖਾਏ ਜਾ ਸਕਦੇ ਹਨ। ਸ਼ਾਹੀ ਠਾਠ-ਬਾਠ ਦੇ ਚਿੰਨ ਹੋਣ ਤੋਂ ਛੁੱਟ ਇਹ ਹੋਰ ਵੀ ਕਈ ਕੰਮਾਂ ਲਈ ਵਰਤੇ ਜਾ ਸਕਦੇ ਹਨ। ਏਸ਼ੀਆ ਵਿਚ ਤਿੰਨ ਕਿਸਮ ਦੇ ਗੈਂਡੇ ਮਿਲਦੇ ਹਨ। ਦੱਖਣ-ਪੱਛਮੀ ਏਸ਼ੀਆ ਅਤੇ ਗੁਆਂਢੀ ਅਫ਼ਰੀਕਾ ਵਿਚ ਇਕ ਦੂਜੇ ਨਾਲ ਮਿਲਦੇ ਜੁਲਦੇ ਬਹੁਤ ਪਸ਼ੂ ਮਿਲਦੇ ਹਨ। ਲੱਕੜਬੱਗਾ ਸਿਰਫ ਅਫ਼ਰੀਕੀ ਮੈਦਾਨਾਂ ਵਿਚ ਹੀ ਨਹੀਂ ਸਗੋਂ ਭਾਰਤ ਵਿਚ ਵੀ ਬਹੁਤ ਹੁੰਦਾ ਹੈ। ਰਿੱਛ, ਚੀਤੇ, ਤੰਦੂਏ ਅਤੇ ਬਘਿਆੜ ਵੀ ਬਹੁਤ ਹੁੰਦੇ ਹਨ। ਰਿੱਛਾਂ ਵਿਚੋਂ ਸਭ ਤੋਂ ਵੱਡਾ ਬਰਫ਼ਾਨੀ ਇਲਾਕਿਆਂ ਦੇ ਰਹਿਣ ਵਾਲਾ ਰਿੱਛ ਹੈ। ਮਾਸ ਖਾਣ ਵਾਲੇ ਪਸ਼ੂਆਂ ਵਿਚੋਂ ਪਹਿਲੀ ਥਾਂ ਤੇ ਬਾਘ ਹੈ ਜੋ ਏਸ਼ੀਆ ਤੋਂ ਛੁੱਟ ਹੋਰ ਕਿਸੇ ਵੀ ਮਹਾਂਦੀਪ ਦੇ ਜੰਗਲਾਂ ਵਿਚ ਨਹੀਂ ਮਿਲਦਾ ਪਰ ਏਸ਼ੀਆ ਦੇ ਪਸ਼ੂਆਂ ਵਿਚੋਂ ਸਭ ਤੋਂ ਵੱਧ ਅਜੀਬ ਪਸ਼ੂ ਵੱਡੇ ਸਰੀਰ ਵਾਲਾ ਪੰਡਾ ਹੈ ਜਿਹੜਾ ਚੀਨ ਦੇ ਅੰਦਰਲੇ ਪਹਾੜੀ ਹਿੱਸਿਆਂ ਵਿਚ ਰਹਿੰਦਾ ਹੈ। ਇਹ ਬਾਂਸ ਦੇ ਪੱਤੇ ਆਦਿ ਖਾਂਦਾ ਹੈ। ਇਸ ਸਾਦੀ ਖੁਰਾਕ ਨਾਲ ਵੀ ਇਸ ਦਾ ਭਾਰ 250 ਪੌਂਡ ਤਕ ਹੋ ਜਾਂਦਾ ਹੈ। ਦੱਖਣੀ ਏਸ਼ੀਆ ਵਿਚ ਬਹੁਤ ਸਾਰੀਆਂ ਕਿਸਮਾਂ ਦੇ ਬਾਂਦਰ ਹਨ। ਮਲਾਇਆ ਦਾ ਬਨ-ਮਾਨਸ ਹੀ ਇਕ ਅਜਿਹਾ ਜੀਵ ਹੈ ਜੋ ਆਦਮੀ ਵਾਂਗ ਸਿੱਧਾ ਖੜਾ ਰਹਿ ਸਕਦਾ ਹੈ।

ਏਸ਼ੀਆ ਵਿਚ ਵੱਖ-ਵੱਖ ਕਿਸਮ ਦੇ ਪੰਛੀ ਵੀ ਬਹੁ ਗਿਣਤੀ ਵਿਚ ਮਿਲਦੇ ਹਨ। ਇਨ੍ਹਾਂ ਵਿਚੋਂ ਜੰਗਲੀ ਮੁਰਗ਼ਾ ਅਤੇ ਗਿੱਧ ਬਹੁਤ ਮਸ਼ਹੂਰ ਹਨ। ਬਾਗ਼ਾਂ ਵਿਚ ਮੋਰ ਬਹੁਤ ਹੁੰਦੇ ਹਨ। ਰਾਜੇ ਮਹਾਰਾਜੇ ਬਾਜ਼ ਪਾਲਦੇ ਸਨ ਅਤੇ ਇਨ੍ਹਾਂ ਨਾਲ ਸ਼ਿਕਾਰ ਖੇਡਿਆ ਕਰਦੇ ਸਨ। ਦੱਖਣੀ ਏਸ਼ੀਆ ਵਿਚ ਕਈ ਕਿਸਮ ਦੇ ਜ਼ਹਿਰੀਲੇ ਅਤੇ ਆਮ ਸੱਪ ਬਹੁਤ ਹੁੰਦੇ ਹਨ। ਪਾਣੀ ਵਿਚ ਰਹਿਣ ਵਾਲੇ ਜਾਨਵਰਾਂ ਵਿਚੋਂ ਘੜਿਆਲ ਬਹੁਤ ਮਸ਼ਹੂਰ ਹੈ। ਇਹ ਭਾਰਤ ਦੇ ਦਰਿਆਵਾਂ ਵਿਚ ਬਹੁਤ ਹੁੰਦਾ ਹੈ। ਮਹਾਂਦੀਪ ਦੇ ਨੇੜ-ਨੇੜੇ ਸਮੁੰਦਰ ਦਾ ਪਾਣੀ, ਦਰਿਆ, ਝੀਲਾਂ ਅਤੇ ਤਲਾਅ ਆਦਿ ਵੱਖ-ਵੱਖ ਕਿਸਮ ਦੀਆਂ ਮੱਛੀਆਂ ਨਾਲ ਭਰੇ ਪਏ ਹਨ। ਚੀਨ ਵਿਚ ਸੁਨਿਹਰੀ ਮੱਛੀ ਵੀ ਮਿਲਦੀ ਹੈ।

**ਇਤਿਹਾਸ**—ਏਸ਼ੀਆ ਮਹਾਂਦੀਪ ਦਾ ਏਸ਼ੀਆ ਨਾਂ ਅਸੀਰੀਅਨ ਲੋਕਾਂ ਦੇ ਸਮੇਂ ਤੋਂ ਹੀ ਪਿਆ ਜਾਪਦਾ ਹੈ। ਅਸੀਰੀਆ ਦੇ ਲੋਕ ਚੜ੍ਹਦੇ ਸੂਰਜ ਵੱਲ ਦੀ ਧਰਤੀ ਨੂੰ ਆਸੂ (Acu=ਰੋਸ਼ਨੀ) ਕਹਿੰਦੇ ਸਨ ਅਤੇ ਡੁਬਦੇ ਸੂਰਜ ਦੇ ਇਲਾਕਿਆਂ ਨੂੰ ਐਰਬ (Erab=ਹਨੇਰਾ) ਕਹਿੰਦੇ ਸਨ। ਯੂਨਾਨੀ ਲੋਕਾਂ ਨੇ ਇਨ੍ਹਾਂ ਦੋਹਾਂ ਸ਼ਬਦਾਂ ਨੂੰ ਬਦਲ ਕੇ ਯੂਰਪ ਅਤੇ ਏਸ਼ੀਆ ਬਣਾ ਲਿਆ। ਇਨ੍ਹਾਂ ਦੋਹਾਂ ਮਹਾਂਦੀਪਾਂ ਨੂੰ ਮਿਲਾ ਕੇ ਯੂਰੇਸ਼ੀਆ ਕਿਹਾ ਜਾਂਦਾ ਹੈ।

**ਏਸ਼ੀਆ ਦੀ ਖੋਜ**—ਏਸ਼ੀਆ ਇਕ ਬਹੁਤ ਹੀ ਵੱਡਾ ਮਹਾਂਦੀਪ ਹੈ। ਇਸ ਦੇ ਵੱਖ-ਵੱਖ ਹਿੱਸੇ ਪਹਾੜਾਂ, ਮਾਰੂਥਲਾਂ, ਜੰਗਲਾਂ ਆਦਿ ਨਾਲ ਇਕ ਦੂਜੇ ਤੋਂ ਅੱਡ ਹੋਏ ਹਨ। ਇਸੇ ਕਾਰਨ ਪਹਿਲੇ ਸਮਿਆਂ ਵਿਚ ਏਸ਼ੀਆ ਦੇ ਬਹੁਤ ਸਾਰੇ ਇਲਾਕਿਆਂ ਬਾਬਤ ਲੋਕਾਂ ਨੂੰ ਬਹੁਤ ਹੀ ਘੱਟ ਜਾਣਕਾਰੀ ਸੀ। ਮੱਧਕਾਲ ਤੋਂ ਪਿਛੋਂ ਜਿਉਂ-ਜਿਉਂ ਆਵਾਜਾਈ ਦੇ ਸਾਧਨਾਂ ਵਿਚ ਤਰੱਕੀ ਹੁੰਦੀ ਗਈ ਯੂਰਪ ਦੇ ਲੋਕਾਂ ਦੀ ਏਸ਼ੀਆ ਦੇ ਦੇਸ਼ਾਂ ਬਾਰੇ ਜਾਣਕਾਰੀ ਵਧਦੀ ਗਈ। ਫਿਨੀਸ਼ੀਆ ਦੇ ਜਹਾਜ਼ਰਾਨ ਰੂਮ ਸਾਗਰ ਰਾਹੀਂ ਉੱਤਰੀ ਅਫ਼ਰੀਕਾ ਅਤੇ

ਬਰਤਾਨੀਆ ਪੁੱਜੇ ਸਨ। ਪੂਰਬੀ ਏਸ਼ੀਆ ਦੇ ਰਹਿਣ ਵਾਲਿਆਂ ਨੇ ਯੂਰਪ ਦੀ ਖੋਜ ਕੀਤੀ ਸੀ। ਦੂਜੀ ਸਦੀ ਈ. ਵਿਚ ਚੀਨ ਦੇ ਹਾਨ ਬੰਸ ਦੇ ਬਾਦਸ਼ਾਹ ਨੇ ਕੈਸਪੀਅਨ ਸਾਗਰ ਦੇ ਲਾਗਲੇ ਇਲਾਕਿਆਂ ਤਕ ਆਪਣੀ ਸਲਤਨਤ ਫੈਲਾ ਲਈ ਸੀ। ਉਧਰ ਰੂਸ ਦੀ ਸਲਤਨਤ ਤੁਰਕੀ ਤਕ ਫੈਲੀ ਹੋਈ ਸੀ। ਇਸ ਤੋਂ ਪਿਛੋਂ ਯੂਨਾਨੀ ਫ਼ੌਜਾਂ ਸਿਕੰਦਰ ਮਹਾਨ ਦੀ ਅਗਵਾਈ ਹੇਠ ਸ਼ਾਮ, ਈਰਾਨ ਅਤੇ ਅਫ਼ਗਾਨਿਸਤਾਨ ਹੁੰਦੀਆਂ ਹੋਈਆਂ ਈਸਾ ਤੋਂ 327 ਸਾਲ ਪਹਿਲਾਂ ਉੱਤਰ-ਪੱਛਮੀ ਭਾਰਤ ਵਿਚ ਪੁੱਜੀਆਂ ਸਨ। ਸਿਕੰਦਰ ਨੂੰ ਦਰਿਆ ਜਿਹਲਮ ਤੋਂ ਪਿਛੇ ਮੁੜਨਾ ਪਿਆ।

ਏਸ਼ੀਆ ਦੀ ਖੋਜ ਸਭ ਤੋਂ ਪਹਿਲਾਂ ਯੂਨਾਨੀਆਂ ਨੇ ਕੀਤੀ। ਭਾਵੇਂ ਉਨ੍ਹਾਂ ਦਾ ਰਾਜ ਇਥੇ ਬਹੁਤਾ ਚਿਰ ਕਾਇਮ ਨਾ ਰਿਹਾ ਪਰ ਉਨ੍ਹਾਂ ਨੇ ਏਸ਼ੀਆ ਉੱਤੇ ਕਾਫ਼ੀ ਅਸਰ ਪਾਇਆ। ਮੱਧਕਾਲ ਵਿਚ ਪੂਰਬ ਤੇ ਪੱਛਮ ਦੇ ਸਬੰਧ ਬਹੁਤ ਥੋੜ੍ਹੇ ਸਨ। ਯੂਰਪ ਅਤੇ ਚੀਨ ਵਿਚਕਾਰ ਰੇਸ਼ਮ ਦਾ ਵਪਾਰ ਸ਼ੁਰੂ ਹੋ ਗਿਆ। ਵੀਨਸ ਦੇ ਦੋ ਵਪਾਰੀ ਨਿਕੋਲੋਪੋਲੋ ਅਤੇ ਮੇਫੀਉਪੋਲੋ 1251 ਈ. ਵਿਚ ਕੁਸਤੁਨਤੁਨੀਆ ਹੁੰਦੇ ਹੋਏ ਚੀਨ ਗਏ। ਫੇਰ 1271 ਈ. ਵਿਚ ਇਹ ਦੋਵੇਂ ਮੇਫੀਉਪੋਲੋ ਦੇ ਪੁੱਤਰ ਮਾਰਕੋਪੋਲੋ ਨੂੰ ਨਾਲ ਲੈ ਕੇ ਰੂਮ ਸਾਗਰ ਦੇ ਏਸ਼ੀਆਈ ਤਟ ਤੇ ਪੁੱਜੇ ਅਤੇ ਖ਼ੁਸ਼ਕੀ ਦੇ ਰਾਹ ਹਰਮਜ਼, ਹੈਰਾਤ, ਬਲਖ਼,ਕਾਸ਼ਗਰ, ਖ਼ਤਨ ਹੁੰਦੇ ਹੋਏ ਕੁਨਲੁਨ ਨੂੰ ਪਾਰ ਕਰ ਕੇ 1275 ਈ. ਵਿਚ ਪੀਕਿੰਗ ਪੁੱਜੇ। ਚੀਨ ਵਿਚ ਉਸ ਵੇਲੇ ਕੁਬਲਈ ਖਾਨ ਦਾ ਰਾਜ ਸੀ ਅਤੇ ਉਹ ਹੁਸ਼ਿਆਰ ਬਦੇਸ਼ੀਆ ਨੂੰ ਨੌਕਰ ਰਖ ਲੈਂਦਾ ਸੀ। ਮਾਰਕੋਪੋਲੋ ਨੇ ਚੀਨ ਦੇ ਸ਼ਾਹੀ ਦਰਬਾਰ ਵਿਚ ਨੌਕਰੀ ਕਰ ਲਈ। ਸੰਨ 1295 ਵਿਚ ਉਹ ਵੀਨਸ ਮੁੜਿਆ। ਇਨ੍ਹਾਂ ਸਫ਼ਰਾਂ ਸਦਕਾ ਯੂਰਪ ਅਤੇ ਏਸ਼ੀਆਈ ਦੇਸ਼ਾਂ ਵਿਚਕਾਰ ਆਪਸੀ ਸਬੰਧ ਵੱਧ ਗਏ ਅਤੇ ਰੇਸ਼ਮ, ਗਰਮ ਮਸਾਲੇ ਅਤੇ ਚਾਹ ਆਦਿ ਦਾ ਵਪਾਰ ਹੋਣ ਲੱਗਾ ਪਰ ਫੇਰ ਤੁਰਕਾਂ ਦੇ ਜ਼ੁਲਮਾਂ ਕਾਰਨ ਖ਼ੁਸ਼ਕੀ ਰਾਹੀਂ ਹੋਣ ਵਾਲਾ ਸਾਰਾ ਵਪਾਰ 200 ਸਾਲਾਂ ਲਈ ਉੱਕਾ ਹੀ ਬੰਦ ਹੋ ਗਿਆ। ਯੂਰਪ ਦੇ ਲੋਕਾਂ ਨੇ ਦੂਜੇ ਰਾਹ ਲੱਭਣੇ ਸ਼ੁਰੂ ਕੀਤੇ। ਸੰਨ 1498 ਵਿਚ ਵਾਸਕੋਡੀਗਾਮਾ ਨਾਂ ਦਾ ਇਕ ਪੁਰਤਗੇਜ਼ ਜਹਾਜ਼ਰਾਨ ਸਮੁੰਦਰ ਰਾਹੀਂ ਕਾਲੀਕਟ ਪੁੱਜਾ। ਇਸ ਤੋਂ ਪਿੱਛੋਂ ਯੂਰਪ ਦੇ ਵਪਾਰੀ ਅਤੇ ਪਾਦਰੀ ਬਹੁਤ ਗਿਣਤੀ ਵਿਚ ਏਸ਼ੀਆਈ ਦੇਸ਼ਾਂ ਵਿਚ ਆਉਣ ਲਗ ਪਏ। ਹੌਲੀ-ਹੌਲੀ ਵਪਾਰ ਲਈ ਆਏ ਹੋਏ ਯੂਰਪੀ ਲੋਕਾਂ ਨੇ ਏਸ਼ੀਆ ਦੇ ਕਈ ਹਿੱਸਿਆਂ ਵਿਚ ਨਾ ਕੇਵਲ ਤਜਾਰਤੀ ਕੇਂਦਰ ਹੀ ਖੋਲ੍ਹ ਲਏ ਸਗੋਂ ਹੌਲੀ-ਹੌਲੀ ਇਨ੍ਹਾਂ ਉੱਤੇ ਆਪਣਾ ਕਬਜ਼ਾ ਵੀ ਜਮਾ ਲਿਆ। ਅੰਗਰੇਜ਼ਾਂ ਨੇ ਭਾਰਤ, ਬਰਮਾ, ਮਲਾਇਆ, ਹਾਂਗਕਾਂਗ ਆਦਿ ਥਾਵਾਂ ਉੱਤੇ, ਫ਼ਰਾਂਸ ਨੇ ਹਿੰਦਚੀਨ ਅਤੇ ਸਿਆਮ (ਥਾਈਲੈਂਡ) ਉੱਤੇ ਅਤੇ ਵਲੰਦੇਜ਼ਾਂ (ਡੱਚਾਂ) ਨੇ ਜਾਵਾ, ਸੁਮਾਟਰਾ ਅਤੇ ਪੂਰਬੀ ਦੀਪ-ਸਮੂਹ ਦੇ ਹੋਰਨਾਂ ਟਾਪੂਆਂ ਉੱਤੇ ਕਬਜ਼ਾ ਕਰ ਲਿਆ। ਉੱਤਰ ਵਿਚ ਰੂਸ ਨੇ ਆਪਣਾ ਅਸਰ-ਰਸੂਖ ਵਧਾਇਆ। ਸੰਨ 1869 ਵਿਚ ਸੁਏਜ ਨਹਿਰ ਦੇ ਖੁਲ੍ਹਣ ਨਾਲ ਏਸ਼ੀਆ ਅਤੇ ਯੂਰਪ ਦੇ ਸਬੰਧ ਹੋਰ ਵੀ ਪਕੇਰੇ ਹੋ ਗਏ। ਸੋਲ੍ਹਵੀਂ ਅਤੇ ਸਤਾਰ੍ਹਵੀਂ ਸਦੀ ਵਿਚ ਹੀ ਯੂਰਪ ਦੇ ਕਈ ਯਾਤਰੀ ਏਸ਼ੀਆ ਵਿਚ ਗਏ। ਸਵੈਨਹੇਡਿਨ ਅਤੇ ਸਰ ਫਰਾਂਸਿਸ ਈ. ਯੰਗ-ਹਸਬੈਂਡ ਨੇ 19ਵੀਂ ਸਦੀ ਦੇ ਅੰਤ ਵਿਚ ਮੱਧ ਏਸ਼ੀਆ ਬਾਰੇ ਬਹੁਤ ਜਾਣਕਾਰੀ ਦਿੱਤੀ। ਸਰ ਆਰਲ ਸਟੀਨ ਖੋਜ ਦੇ ਕੰਮ ਵਿਚ ਲਗਭਗ 1940 ਈ. ਤਕ ਲੱਗੇ ਰਹੇ। ਆਧੁਨਿਕ ਖੋਜ ਵਿਗਿਆਨਕ ਹੋ ਗਈ ਹੈ ਅਤੇ ਹੁਣ ਵੀ ਇਹ ਅਰਬ ਤੇ ਈਰਾਨ ਦੇ ਇਲਾਕੇ ਵਿਚ ਹੋ ਰਹੀ ਹੈ।

**ਆਰਥਿਕਤਾ**—ਏਸ਼ੀਆ ਦੀ ਆਰਥਿਕਤਾ ਦਾ ਧੁਰਾ ਖੇਤੀ-ਬਾੜੀ ਹੈ। ਕਈ ਇਲਾਕਿਆਂ ਵਿਚ ਸਮੂਹਕ ਖੇਤੀ ਨੇ ਇੱਕਲੇ-ਇੱਕਲੇ ਟੱਬਰਾਂ ਨੂੰ ਵੱਡੇ ਪੈਮਾਨੇ ਤੇ ਆਰਥਿਕ ਕਿੱਤਿਆਂ ਵਿਚ ਲਾ ਦਿੱਤਾ ਹੈ। ਪੂਰੇ ਦਾ ਪੂਰਾ ਸਮਾਜ ਕਾਫ਼ੀ ਸਮੇ ਤੋਂ ਪੁਰਾਣੀ ਅਤੇ ਨਵੀਂ ਦੁਨੀਆ ਦੇ ਵੱਖ-ਵੱਖ ਆਰਥਿਕ ਢਾਂਚਿਆਂ ਵਿਚ ਹੱਥ-ਪੈਰ ਮਾਰਦਾ ਰਿਹਾ ਹੈ ਅਤੇ ਹਾਲੀ ਤੀਕ ਪੂਰੀ ਤਰ੍ਹਾਂ ਕਿਸੇ ਵੀ ਪੱਧਰ ਤੇ ਨਹੀਂ ਪੁੱਜ ਸਕਿਆ। ਬਰਮਾ ਅਤੇ ਪਾਕਿਸਤਾਨ ਵਰਗੇ ਦੇਸ਼ਾਂ ਵਿਚ ਛੋਟੇ ਮੋਟੇ ਖੇਤੀ ਦੇ ਉਦਯੋਗਾਂ ਉੱਤੇ ਜ਼ੋਰ ਦੇ ਕੇ ਦੇਸ਼ ਨੂੰ ਤਰੱਕੀ ਦੇ ਰਾਹ ਉਤੇ ਲੈ ਜਾਣ ਦੇ ਯਤਨ ਕੀਤੇ ਜਾ ਰਹੇ ਹਨ। ਏਸ਼ੀਆ ਦੇ ਕਿਸਾਨਾਂ ਦੀ ਥੋੜ੍ਹੀ ਖਰੀਦ ਸਮਰੱਥਾ ਸ਼ਾਇਦ ਖੇਤੀ ਵਿਚ ਮਸ਼ੀਨਾਂ ਦੀ ਵਰਤੋਂ ਸ਼ੁਰੂ ਕਰਨ ਵਿਚ ਸਭ ਤੋਂ ਵੱਡੀ ਰੁਕਾਵਟ ਹੈ। ਖੇਤੀ ਦੀ ਪੈਦਾਵਾਰ ਵਧਾਉਣਾ ਸਾਰੇ ਹੀ ਏਸ਼ੀਆ ਦੀ ਸਭ ਤੋਂ ਵੱਡੀ ਸਮੱਸਿਆ ਹੈ। ਭਾਰਤ, ਚੀਨ ਆਦਿ ਏਸ਼ੀਆ ਦੇ ਵੱਖ-ਵੱਖ ਦੇਸ਼ਾਂ ਨੇ ਆਰਥਿਕ ਵਿਕਾਸ ਲਈ ਯੋਜਨਾਵਾਂ ਬਣਾਈਆਂ ਹਨ ਅਤੇ ਇਸ ਪਾਸੇ ਬਹੁਤ ਤਰੱਕੀ ਕਰ ਰਹੇ ਹਨ।

ਹਾਲੀਂ ਮਹਾਂਦੀਪ ਦੇ ਸਮਾਜਿਕ ਜੀਵਨ ਦੀਆਂ ਰਵਾਇਤਾਂ ਅਤੇ ਰਸਮੋ-ਰਿਵਾਜ ਵਿਚ ਬਹੁਤਾ ਫ਼ਰਕ ਨਹੀਂ ਪੈ ਸਕਿਆ। ਪਿਛਲੀਆਂ ਦੋ ਸਦੀਆਂ ਦੇ ਲੜਾਈ ਅਤੇ ਇਨਕਲਾਬ ਦੇ ਸਮੇਂ ਏਸ਼ੀਆ ਵਿਚ ਬਹੁਤ ਅਦਲਾ-ਬਦਲੀਆਂ ਹੋਈਆਂ ਹਨ। ਦੂਜੀ ਵੱਡੀ ਲੜਾਈ ਦੇ ਖਤਮ ਹੋਣ ਤੇ ਕੌਮੀ ਲਹਿਰਾਂ ਸਦਕਾ ਲਗਭਗ 50 ਕਰੋੜ ਮਨੁੱਖਾਂ ਨੂੰ ਆਜ਼ਾਦੀ ਮਿਲੀ। ਰੂਸ ਨੇ ਦੋਹਾਂ ਵੱਡੀਆਂ ਲੜਾਈਆਂ ਦੇ ਵਿਚਕਾਰਲੇ ਸਮੇਂ ਵਿਚ ਆਰਥਿਕ ਜੀਵਨ ਦੀ ਕਾਇਆ ਹੀ ਪਲਟ ਦਿੱਤੀ ਹੈ। ਜਾਪਾਨ ਆਪਣੇ ਭਵਿੱਖ ਵੱਲੋਂ ਬੇਫ਼ਿਕਰ ਹੈ ਪਰ ਪਿਛਲੇ ਸੱਠ ਵਰ੍ਹਿਆਂ ਵਿਚ ਹੋਈ ਸਮੂਹਕ ਆਰਥਿਕ ਉੱਨਤੀ ਨੇ ਜਾਪਾਨ ਨੂੰ ਇਕ ਬਹੁਤ ਜ਼ਿਆਦਾ ਮਹੱਤਤਾ ਵਾਲਾ ਦੇਸ਼ ਬਣਾ ਦਿੱਤਾ ਹੈ। ਭਾਰਤ ਨੇ ਆਪਣੀ ਤਰੱਕੀ ਵਾਸਤੇ ਯੋਜਨਾਵਾਂ ਬਣਾਈਆਂ ਹਨ ਅਤੇ ਗੁਆਂਢੀ ਦੇਸ਼ ਪਾਕਿਸਤਾਨ ਵੀ ਆਪਣੀ ਸਮੱਸਿਆਵਾਂ ਨੂੰ ਹੱਲ ਕਰਨਾ ਚਾਹੁੰਦਾ ਹੈ। ਇਸ ਤਰ੍ਹਾਂ ਖੇਤੀਬਾੜੀ ਅਤੇ ਸੱਨਅਤਾਂ ਦੀਆਂ ਵਿਕਾਸ-ਯੋਜਨਾਵਾਂ ਰਾਹੀਂ ਏਸ਼ੀਆ ਦੇ ਸਾਰੇ ਦੇਸ਼ ਆਪਣੀ ਆਰਥਿਕ ਹਾਲਤ ਸੁਧਾਰ ਰਹੇ ਨਜ਼ਰ ਆਉਂਦੇ ਹਨ।

**ਖੇਤੀਬਾੜੀ**—ਏਸ਼ੀਆ ਦੀ ਲਗਭਗ 80% ਵਸੋਂ ਆਪਣਾ ਗੁਜ਼ਾਰਾ ਖੇਤੀ ਕਰ ਕੇ ਜਾਂ ਪਸ਼ੂ ਪਾਲ ਕੇ ਕਰਦੀ ਹੈ। ਖੇਤੀਬਾੜੀ ਭਾਵੇਂ ਦੂਰ ਉੱਤਰੀ ਠੰਢੇ ਖੇਤਰ ਅਤੇ ਅੱਤ ਦੇ ਖ਼ੁਸ਼ਕ ਇਲਾਕਿਆਂ ਨੂੰ ਛੱਡ ਕੇ ਸਾਰੇ ਖੇਤਰਾਂ ਵਿਚ ਹੁੰਦੀ ਹੈ ਪਰ ਖੇਤੀ ਲਈ ਮਹੱਤਵਪੂਰਨ ਇਲਾਕੇ ਪੂਰਬੀ, ਦੱਖਣ-ਪੂਰਬੀ, ਦੱਖਣੀ ਏਸ਼ੀਆ ਵਿਚ ਹਨ। ਇਨ੍ਹਾਂ ਖੇਤਰਾਂ ਵਿਚ ਦਰਿਆਵਾਂ ਦੀ ਲਿਆਂਦੀ ਹੋਈ ਮਿੱਟੀ ਮੈਦਾਨਾਂ ਵਿਚ ਵਿਛੀ ਹੋਈ ਹੈ ਜਿਸ ਕਰ ਕੇ ਇਹ ਬਹੁਤ ਉਪਜਾਊ ਹਨ। ਏਸ਼ੀਆ ਦੀ ਵਸੋਂ ਦਾ ਇਕ ਵੱਡਾ ਹਿੱਸਾ ਇਨ੍ਹਾਂ ਮੈਦਾਨਾਂ ਵਿਚ ਹੀ ਵਸਦਾ ਹੈ। ਇਸ ਵਸੋਂ ਦਾ ਗੁਜ਼ਾਰਾ ਖੇਤੀ ਉੱਤੇ ਹੈ। ਇਨ੍ਹਾਂ ਇਲਾਕਿਆਂ ਵਿਚ ਵਰਖਾ ਕਿਉਂਕਿ ਗਰਮੀਆਂ ਵਿਚ ਹੁੰਦੀ ਹੈ ਅਤੇ ਸਰਦੀਆਂ ਖ਼ੁਸ਼ਕ ਹੁੰਦੀਆਂ ਹਨ, ਇਸ ਲਈ ਸਿੰਜਾਈ ਦੇ ਪ੍ਰਬੰਧ ਕੀਤੇ ਗਏ ਹਨ। ਭਾਰਤ ਅਤੇ ਪਾਕਿਸਤਾਨ ਵਿਚ ਸੰਸਾਰ ਭਰ ਵਿਚ ਸਭ ਤੋਂ ਵਧੀਆ ਨਹਿਰਾਂ ਦੇ ਸਿਲਸਿਲੇ ਹਨ।

ਇਨ੍ਹਾਂ ਤੋਂ ਇਲਾਵਾ ਇਰਾਕ ਵਿਚ ਵੀ ਉਪਜਾਊ ਦਰਿਆਈ ਮੈਦਾਨ ਹੋਣ ਕਰ ਕੇ ਸਿੰਜਾਈ ਨਾਲ ਵੱਡੇ ਪੈਮਾਨੇ ਤੇ ਖੇਤੀ ਕੀਤੀ ਜਾਂਦੀ ਹੈ। ਤੁਰਕੀ, ਈਰਾਨ ਅਤੇ ਰੂਸੀ ਅਧਿਕਾਰ ਵਾਲੇ ਮੱਧ ਏਸ਼ੀਆ ਦੇ ਇਲਾਕੇ ਵਿਚ ਖੇਤੀਬਾੜੀ ਕਾਫ਼ੀ ਉੱਨਤੀ ਤੇ ਹੈ। ਇਜ਼ਰਾਈਲ

ਵਿਚ ਥੋੜ੍ਹੇ ਸਮੇਂ ਵਿਚ ਖੇਤੀਬਾੜੀ ਨੇ ਜੋ ਉੱਨਤੀ ਕੀਤੀ ਹੈ, ਉਸ ਦੀ ਉਦਾਹਰਣ ਲੱਭਣੀ ਔਖੀ ਹੈ।

ਏਸ਼ੀਆ ਵਿਚ ਪੌਣ-ਪਾਣੀ ਦੀ ਭਿੰਨਤਾ ਹੋਣ ਕਰ ਕੇ ਬਹੁਤ ਕਿਸਮ ਦੀਆਂ ਫ਼ਸਲਾਂ ਪੈਦਾ ਹੁੰਦੀਆਂ ਹਨ।

ਅਨਾਜਾਂ ਵਿਚੋਂ ਚੌਲ ਇਥੋਂ ਦੀ ਸਭ ਤੋਂ ਵੱਡੀ ਫ਼ਸਲ ਹੈ ਜੋ ਮੁੱਖ ਤੌਰ ਤੇ ਮੌਨਸੂਨੀ ਖੇਤਰਾਂ ਵਿਚ ਬੀਜਿਆ ਜਾਂਦਾ ਹੈ। ਚੀਨ, ਭਾਰਤ, ਜਾਪਾਨ, ਬੰਗਲਾ ਦੇਸ਼, ਬਰਮਾ, ਹਿੰਦਚੀਨ, ਮਲਾਇਆ, ਇੰਡੋਨੇਸ਼ੀਆ ਅਤੇ ਸ੍ਰੀ ਲੰਕਾ ਆਦਿ ਚੌਲ ਪੈਦਾ ਕਰਨ ਵਾਲੇ ਮੁੱਖ ਦੇਸ਼ ਹਨ। ਸੰਸਾਰ ਵਿਚ ਪੈਦਾ ਹੋਣ ਵਾਲੇ ਚਾਵਲ ਦਾ 88% ਏਸ਼ੀਆ ਵਿਚ ਹੁੰਦਾ ਹੈ ਪਰ ਸਮੁੱਚੇ ਤੌਰ ਤੇ ਇਹ ਵਸੋਂ ਲਈ ਪੂਰਾ ਨਹੀਂ ਅਤੇ ਇਹ ਅਮਰੀਕਾ ਤੋਂ ਮੰਗਵਾਇਆ ਜਾਂਦਾ ਹੈ।

ਉੱਤਰੀ ਚੀਨ, ਭਾਰਤ ਅਤੇ ਪੱਛਮੀ ਪਾਕਿਸਤਾਨ, ਤੁਰਕੀ, ਇਰਾਕ, ਈਰਾਨ ਅਤੇ ਅਫ਼ਗਾਨਿਸਤਾਨ ਵਿਚ ਕਣਕ ਪੈਦਾ ਕੀਤੀ ਜਾਂਦੀ ਹੈ। ਸੀਰੀਆ ਅਤੇ ਇਜ਼ਰਾਈਲ ਵਿਚ ਵੀ ਕਣਕ ਦੀ ਕਾਸ਼ਤ ਹੁੰਦੀ ਹੈ। ਗੰਨਾ ਏਸ਼ੀਆ ਵਿਚ ਸਾਰੇ ਮਹਾਂਦੀਪਾਂ ਨਾਲੋਂ ਜ਼ਿਆਦਾ ਹੁੰਦਾ ਹੈ। ਇਹ ਬਹੁਤਾ ਮਾਨਸੂਨੀ ਅਤੇ ਭੂ-ਮੱਧ ਰੇਖੀ ਦੇਸ਼ਾਂ ਵਿਚ ਬੀਜਿਆ ਜਾਂਦਾ ਹੈ। ਸੋਇਆਬੀਨ, ਜਈ, ਜੌਂ ਅਤੇ ਮੱਕੀ ਹੋਰ ਵੱਡੀਆਂ ਫਸਲਾਂ ਹਨ। ਖੁਸ਼ਕ ਇਲਾਕਿਆਂ ਵਿਚ ਸਰਗਮ, ਛੋਲੇ, ਜਵਾਰ ਅਤੇ ਬਾਜਰਾ ਪੈਦਾ ਕੀਤੇ ਜਾਂਦੇ ਹਨ। ਤੇਲ ਕੱਢਣ ਦੇ ਬੀਜ (ਸਰੋਂ, ਤੋਰੀਆ, ਮੂੰਗਫਲੀ ਆਦਿ) ਵੀ ਕਾਫ਼ੀ ਮਾਤਰਾ ਵਿਚ ਬੀਜੇ ਜਾਂਦੇ ਹਨ। ਰੇਸ਼ੇਦਾਰ ਫ਼ਸਲਾਂ ਪਟਸਨ ਅਤੇ ਕਪਾਹ ਹਨ। ਸੰਸਾਰ ਦੀ ਲਗਭਗ ਸਾਰੀ ਪਟਸਨ ਏਸ਼ੀਆ ਵਿਚ ਹੁੰਦੀ ਹੈ। ਕਪਾਹ ਦੇ ਵੱਡੇ ਇਲਾਕੇ ਰੂਸ, ਭਾਰਤ ਅਤੇ ਪਾਕਿਸਤਾਨ ਹਨ। ਚਾਹ ਦਾ ਅਸਲੀ ਦੇਸ਼ ਏਸ਼ੀਆ ਹੀ ਹੈ। ਸੰਸਾਰ ਦੀ 95% ਚਾਹ ਇਸੇ ਮਹਾਂਦੀਪ ਵਿਚ ਹੀ ਪੈਦਾ ਹੁੰਦੀ ਹੈ। ਚੀਨ, ਭਾਰਤ ਸ੍ਰੀ ਲੰਕਾ, ਪਾਕਿਸਤਾਨ, ਇੰਡੋਨੇਸ਼ੀਆ ਅਤੇ ਜਾਪਾਨ ਚਾਹ ਪੈਦਾ ਕਰਨ ਵਾਲੇ ਮੁੱਖ ਦੇਸ਼ ਹਨ। ਕੁਝ ਚਾਹ ਰੂਸ ਅਤੇ ਈਰਾਨ ਵਿਚ ਵੀ ਹੁੰਦੀ ਹੈ। ਭਾਰਤ, ਪਾਕਿਸਤਾਨ, ਸ੍ਰੀ ਲੰਕਾ ਅਤੇ ਇੰਡੋਨੇਸ਼ੀਆ ਵਿਚ ਚਾਹ ਦੇ ਵੱਡੇ-ਵੱਡੇ ਬਾਗ਼ ਹਨ ਜਿਹੜੇ ਕਿ ਯੂਰਪੀਅਨ ਲੋਕਾਂ ਨੇ ਆਪਣੇ ਰਾਜ ਸਮੇਂ ਲਗਵਾਏ ਸਨ। ਗਰਮ ਮੁਲਕਾਂ ਵਿਚ ਕਾਹਵਾ ਵੀ ਥੋੜ੍ਹੀ ਬਹੁਤ ਮਿਕਦਾਰ ਵਿਚ ਹੁੰਦਾ ਹੈ।

ਰਬੜ ਪੈਦਾ ਕਰਨ ਵਿਚ ਏਸ਼ੀਆ ਪਹਿਲੇ ਨੰਬਰ ਤੇ ਹੈ। ਚਾਹ ਵਾਂਗ ਇਸ ਦੇ ਬਾਗ਼ ਵੀ ਅੰਗਰੇਜ਼ਾਂ ਅਤੇ ਡੱਚਾਂ ਨੇ ਮਲੇਸ਼ੀਆ ਅਤੇ ਇੰਡੋਨੇਸ਼ੀਆ ਵਿਚ ਉੱਨਤ ਕੀਤੇ। ਇਨ੍ਹਾਂ ਤੋਂ ਇਲਾਵਾ ਥਾਈਲੈਂਡ, ਹਿੰਦਚੀਨ, ਬਰਮਾ, ਸ੍ਰੀ ਲੰਕਾ ਅਤੇ ਭਾਰਤ ਵਿਚ ਵੀ ਰਬੜ ਦੇ ਬਾਗ਼ ਹਨ। ਏਸ਼ੀਆ ਸੰਸਾਰ ਦਾ 93% ਰਬੜ ਪੈਦਾ ਕਰਦਾ ਹੈ। ਗਰਮ ਮਸਾਲੇ ਵੀ ਏਸ਼ੀਆ ਦੀ ਇਕ ਬਹੁਮੁੱਲੀ ਪੈਦਾਵਾਰ ਹਨ। ਇਨ੍ਹਾਂ ਮਸਾਲਿਆਂ ਦੇ ਵਪਾਰ ਪਿੱਛੇ ਯੂਰਪੀਨ ਕੌਮਾਂ ਆਪਸ ਵਿਚ ਕਈ ਵਾਰ ਲੜੀਆਂ। ਇਹ ਮਸਾਲੇ ਖ਼ਾਸ ਤੌਰ ਤੇ ਇੰਡੋਨੇਸ਼ੀਆ ਅਤੇ ਦੱਖਣੀ ਭਾਰਤ ਵਿਚ ਉਗਾਏ ਜਾਂਦੇ ਹਨ।

ਨਾਰੀਅਲ ਦੱਖਣੀ ਅਤੇ ਦੱਖਣ-ਪੂਰਬੀ ਏਸ਼ੀਆ ਦੀ ਇਕ ਬਹੁੱਮੁਲੀ ਵਸਤੂ ਹੈ ਅਤੇ ਬਹੁਤ ਮਿਕਦਾਰ ਵਿਚ ਬਾਹਰ ਭੇਜਿਆ ਜਾਂਦਾ ਹੈ।

ਰੇਸ਼ਮ ਦੇ ਕੀੜੇ ਬਹੁਤ ਪੁਰਾਣੇ ਸਮਿਆਂ ਤੋਂ ਚੀਨ ਅਤੇ ਮਗਰੋਂ ਜਾਪਾਨ ਤੇ ਭਾਰਤ ਆਦਿ ਵਿਚ ਪਾਲੇ ਜਾਂਦੇ ਹਨ। ਰੇਸ਼ਮ ਪੈਦਾ ਕਰਨ ਵਿਚ ਏਸ਼ੀਆ ਪਹਿਲੇ ਨੰਬਰ ਤੇ ਹੈ।

ਫਲ ਵੈਸੇ ਤਾਂ ਹਰ ਥਾਂ ਤੇ ਹੁੰਦੇ ਹਨ ਪਰ ਈਰਾਨ, ਅਫ਼ਗਾਨਿਸਤਾਨ, ਇਜ਼ਰਾਈਲ ਅਤੇ ਤੁਰਕੀ ਵਿਚ ਬਾਦਾਮ, ਅਖ਼ਰੋਟ, ਅੰਗੂਰ, ਸੰਤਰਾ, ਮਾਲਟਾ, ਸੇਬ, ਨਾਸ਼ਪਤੀ, ਅੰਜੀਰ ਅਤੇ ਜੈਤੂਨ ਆਦਿ ਮੁੱਖ ਫਲ ਉਗਾਏ ਅਤੇ ਬਾਹਰ ਭੇਜੇ ਜਾਂਦੇ ਹਨ। ਭਾਰਤ ਅਤੇ ਪਾਕਿਸਤਾਨ ਵਿਚ ਅੰਬ ਬਹੁਤ ਮਿਲਦੇ ਹਨ। ਕੇਲਾ ਤੇ ਅਨਾਨਾਸ ਗਰਮ ਦੇਸ਼ਾਂ ਦੇ ਮਸ਼ਹੂਰ ਫਲ ਹਨ। ਰੂਸ ਨੂੰ ਛੱਡ ਕੇ ਏਸ਼ੀਆ ਦੀ ਖੇਤੀਬਾੜੀ ਵਿਚ ਮਸ਼ੀਨਾਂ ਦੀ ਵਰਤੋਂ ਨਾ ਹੋਣ ਦੇ ਬਰਾਬਰ ਹੈ। ਇਸ ਦੇ ਦੋ ਕਾਰਨ ਹਨ, ਪਹਿਲਾ ਇਹ ਕਿ ਇਥੋਂ ਦਾ ਕਿਸਾਨ ਗ਼ਰੀਬ ਹੈ ਅਤੇ ਮਸ਼ੀਨਾਂ ਖਰੀਦ ਨਹੀਂ ਸਕਦਾ ਤੇ ਦੂਜਾ ਕਾਰਨ ਖੇਤਾਂ ਦਾ ਛੋਟਾ ਹੋਣਾ ਹੈ। ਅੱਜਕੱਲ੍ਹ ਸਾਰੇ ਦੇਸ਼ ਖੇਤੀਬਾੜੀ ਨੂੰ ਉਤਸ਼ਾਹ ਦੇ ਰਹੇ ਹਨ ਅਤੇ ਮਸ਼ੀਨਾਂ ਦੀ ਵਰਤੋਂ ਵਧਾ ਰਹੇ ਹਨ।

ਖੁਸ਼ਕ ਹਿੱਸਿਆਂ, ਪਹਾੜੀ ਇਲਾਕਿਆਂ , ਮੱਧ ਏਸ਼ੀਆ ਅਤੇ ਪੱਛਮੀ ਏਸ਼ੀਆ ਦੇ ਪਹਾੜੀ ਇਲਾਕਿਆਂ ਵਿਚ ਭੇਡਾਂ, ਬੱਕਰੀਆਂ, ਊਠ ਅਤੇ ਹੋਰ ਪਸ਼ੂ ਪਾਲੇ ਜਾਂਦੇ ਹਨ।

**ਉਦਯੋਗ**—ਉਦਯੋਗਾਂ ਦੇ ਖੇਤਰ ਵਿਚ ਏਸ਼ੀਆ ਸਮੁੱਚੇ ਤੌਰ ਤੇ ਯੂਰਪ ਅਤੇ ਅਮਰੀਕਾ ਨਾਲੋਂ ਕਿਤੇ ਪਿੱਛੇ ਹੈ ਪਰ ਫਿਰ ਵੀ ਜਾਪਾਨ, ਚੀਨ, ਏਸ਼ੀਆਈ ਰੂਸ ਅਤੇ ਭਾਰਤ ਵਿਚ ਕਾਫ਼ੀ ਉਦਯੋਗਿਕ ਉੱਨਤੀ ਹੋ ਚੁੱਕੀ ਹੈ ਅਤੇ ਹੋ ਰਹੀ ਹੈ। ਬੀਤੇ ਸਮੇਂ ਵਿਚ ਏਸ਼ੀਆ ਆਪਣੀਆਂ ਸੱਨਅਤਾਂ ਲਈ ਹਮੇਸ਼ਾਂ ਮਸ਼ਹੂਰ ਰਿਹਾ ਹੈ। ਰੇਸ਼ਮੀ ਕਪੜੇ ਲਈ ਚੀਨ ਅਤੇ ਭਾਰਤ, ਸੂਤੀ ਕਪੜੇ ਲਈ ਭਾਰਤ ਅਤੇ ਊੱਨੀ ਕਪੜੇ ਲਈ ਈਰਾਨ ਮਸ਼ਹੂਰ ਰਹੇ ਹਨ। ਭਾਰਤ ਵਿਚ ਲੋਹੇ ਦੀ ਸੱਨਅਤ ਬੜੀ ਉੱਨਤੀ ਤੇ ਸੀ। ਇਸ ਦੀ ਮਿਸਾਲ ਅਸ਼ੋਕ ਦੇ ਸਮੇਂ ਵਿਚ ਬਣਿਆ ਹੋਇਆ ਦਿੱਲੀ ਵਿਚ ਕੁਤਬ ਮੀਨਾਰ ਦੇ ਲਾਗੇ ਖੜ੍ਹਾ ਉਹ ਲੋਹੇ ਦਾ ਥੰਮ੍ਹ ਹੈ ਜਿਸ ਨੂੰ ਲਗਭਗ 2000 ਸਾਲ ਬੀਤਣ ਪਿੱਛੋਂ ਵੀ ਜੰਗ ਨਹੀਂ ਲੱਗਾ।

ਯੂਰਪੀਅਨ ਕੌਮਾਂ ਨੇ ਏਸ਼ੀਆ ਵਿਚ ਆਪਣਾ ਸਾਮਰਾਜ ਕਾਇਮ ਕਰਨ ਪਿੱਛੋਂ ਇਥੋਂ ਦੀਆਂ ਮੁਕਾਮੀ ਸੱਨਅਤਾਂ ਨੂੰ ਖ਼ਤਮ ਕਰਨ ਵਿਚ ਬੜਾ ਹਿੱਸਾ ਪਾਇਆ। ਇਥੇ ਨਵੀਆਂ ਮਸ਼ੀਨੀ-ਸੱਨਅਤਾਂ ਸਭ ਤੋਂ ਪਹਿਲਾਂ ਜਾਪਾਨ ਵਿਚ ਸ਼ੁਰੂ ਹੋਈਆਂ ਅਤੇ ਥੋੜ੍ਹੇ ਸਮੇਂ ਵਿਚ ਇਹ ਯੂਰਪੀ ਕੌਮਾਂ ਦਾ ਮੁਕਾਬਲਾ ਕਰਨ ਦੇ ਯੋਗ ਹੋ ਗਈਆਂ। ਭਾਰਤ ਅਤੇ ਚੀਨ ਨੇ ਵੀ ਇਸ ਮੈਦਾਨ ਵਿਚ ਕਾਫ਼ੀ ਤਰੱਕੀ ਕਰ ਲਈ ਹੈ। ਦੂਜੀ ਵੱਡੀ ਲੜਾਈ ਪਿੱਛੋਂ ਸਾਇਬੇਰੀਆ ਅਤੇ ਰੂਸੀ ਮੱਧ ਏਸ਼ੀਆ ਵਿਚ ਵੀ ਸੱਨਅਤਾਂ ਸ਼ੁਰੂ ਹੋ ਗਈਆਂ ਹਨ। ਬਾਕੀ ਦੇ ਸਾਰੇ ਦੇਸ਼ ਸੱਨਅਤਾਂ ਦੀ ਤਰੱਕੀ ਲਈ ਹਰ ਪ੍ਰਕਾਰ ਦੀ ਕੋਸ਼ਿਸ਼ ਕਰ ਰਹੇ ਹਨ।

ਸੂਤੀ, ਊੱਨੀ ਤੇ ਰੇਸ਼ਮੀ ਕੱਪੜੇ ਬੁਣਨਾ, ਪਟਸਨ ਦੀਆਂ ਬੋਰੀਆਂ, ਟਾਟ ਆਦਿ ਬਣਾਉਣਾ, ਚੀਨੀ, ਲੋਹਾ, ਰਸਾਇਣਿਕ ਪਦਾਰਥ, ਦਵਾਈਆਂ, ਮਸ਼ੀਨਾਂ ਆਦਿ ਤਿਆਰ ਕਰਨਾ ਏਸ਼ੀਆ ਦੀਆਂ ਖ਼ਾਸ ਸੱਨਅਤਾਂ ਹਨ। ਹਵਾਈ ਜਹਾਜ਼, ਜੰਗੀ ਸਾਮਾਨ, ਸਮੁੰਦਰੀ ਜਹਾਜ਼ ਵੀ ਕਈ ਦੇਸ਼ਾਂ ਵਿਚ ਬਣਾਏ ਜਾਂਦੇ ਹਨ। ਤੁਰਕੀ ਅਤੇ ਈਰਾਨ ਊੱਨੀ ਨਮਦਿਆਂ, ਗਲੀਚਿਆਂ ਅਤੇ ਕੰਬਲਾਂ ਲਈ ਪ੍ਰਸਿੱਧ ਹਨ।

**ਆਵਾਜਾਈ ਦੇ ਸਾਧਨ**-ਪਰਬਤ ਲੜੀਆਂ ਨੇ ਏਸ਼ੀਆ ਵਿਚ ਆਵਾਜਾਈ ਨੂੰ ਔਖਿਆਂ ਕਰ ਦਿੱਤਾ ਹੈ। ਏਸ਼ੀਆ ਦੇ ਪਹਾੜ ਇਸ ਤਰ੍ਹਾਂ ਫੈਲੇ ਹੋਏ ਹਨ ਕਿ ਅਸੀਂ ਭਾਵੇਂ ਪੂਰਬ ਤੋਂ ਪੱਛਮ ਜਾਂ ਉੱਤਰ ਤੋਂ ਦੱਖਣ ਕਿਸੇ ਪਾਸੇ ਵੀ ਜਾਈਏ, ਕਿਸੇ ਨਾ ਕਿਸੇ ਉੱਚੇ ਪਹਾੜ ਨੂੰ ਜ਼ਰੂਰ ਲੰਘਣਾ ਪੈਂਦਾ ਹੈ। ਇਸੇ ਲਈ ਏਸ਼ੀਆ ਵਿਚ ਆਵਾਜਾਈ ਦੇ ਸਾਧਨ ਅਰਥਾਤ ਰੇਲਾਂ ਅਤੇ ਸੜਕਾਂ ਘੱਟ ਹਨ। ਊਠਾਂ ਦੇ ਕਾਫ਼ਲੇ ਭਾਰਤ ਅਤੇ ਚੀਨ ਤੋਂ ਈਰਾਨ, ਇਰਾਕ, ਸੀਰੀਆ ਅਤੇ ਤੁਰਕੀ ਵਿਚੋਂ ਲੰਘਦੇ ਹੋਏ ਰੂਮ ਸਾਗਰ ਦੇ ਤੱਟ ਤਕ ਯੂਰਪੀ ਦੇਸ਼ਾਂ ਲਈ ਮਾਲ

ਬਹੁਤ ਪੁਰਾਣੇ ਸਮਿਆਂ ਤੋਂ ਹੀ ਢੋਂਦੇ ਰਹੇ ਹਨ। ਅੱਜ ਵੀ ਮੱਧ ਏਸ਼ੀਆ ਅਤੇ ਪੱਛਮੀ ਏਸ਼ੀਆ ਵਿਚ ਕਾਫ਼ਲੇ ਮਾਲ ਢੋਂਦੇ ਹਨ। ਰੇਲਾਂ ਵੀ ਕਾਫ਼ੀ ਮੁਲਕਾਂ ਵਿਚ ਬਣ ਗਈਆਂ ਹਨ। ਰੂਸੀ-ਏਸ਼ੀਆ ਵਿਚ ਟ੍ਰਾਂਸ-ਸਾਇਬੇਰੀਅਨ ਅਤੇ ਟ੍ਰਾਂਸ-ਕੈਸਪੀਅਨ ਰੇਲਵੇ ਦੁਨੀਆ ਦੇ ਸਭ ਤੋਂ ਲੰਬੇ ਰੇਲ ਮਾਰਗਾਂ ਵਿਚੋਂ ਹਨ। ਚੀਨ, ਭਾਰਤ, ਪਾਕਿਸਤਾਨ, ਜਾਪਾਨ, ਮਲਾਇਆ, ਬਰਮਾ, ਇਰਾਕ, ਤੁਰਕੀ ਆਦਿ ਦੇਸ਼ਾਂ ਵਿਚ ਵੀ ਰੇਲ ਕਾਫ਼ੀ ਉੱਨਤੀ ਕਰ ਚੁੱਕੀ ਹੈ। ਸੜਕਾਂ ਭਾਵੇਂ ਘੱਟ ਹਨ ਪਰ ਸਾਰੇ ਦੇਸ਼ ਇਸ ਘਾਟ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰ ਰਹੇ ਹਨ ਅਤੇ ਉਹ ਦਿਨ ਦੂਰ ਨਹੀਂ ਜਦੋਂ ਦਿੱਲੀ ਤੋਂ ਯੂਰਪ ਤਕ ਸੜਕ ਰਾਹੀਂ ਆਵਾਜਾਈ ਖੁਲ੍ਹ ਜਾਵੇਗੀ।

ਹਵਾਈ ਆਵਾਜਾਈ ਵੀ ਕਾਫ਼ੀ ਉੱਨਤ ਹੋ ਰਹੀ ਹੈ। ਬਹੁਤ ਸਾਰੇ ਮੁਲਕਾਂ ਦੀਆਂ ਆਪਣੀਆਂ ਹਵਾਈ ਸੇਵਾਵਾਂ ਹਨ। ਯੂਰਪੀ ਅਤੇ ਅਮਰੀਕੀ ਹਵਾਈ ਸੇਵਾਵਾਂ ਏਸ਼ੀਆ ਵਿਚੋਂ ਲੰਘਦੀਆਂ ਹਨ। ਵੱਡੇ ਹਵਾਈ ਰਸਤੇ ਪੱਛਮੀ, ਦੱਖਣੀ ਅਤੇ ਪੂਰਬੀ ਦੇਸ਼ਾਂ ਵਿਚੋਂ ਲੰਘਦੇ ਹਨ। ਯਾਂਗਸੀਕਿਆਂਗ, ਮੀਕਾਂਗ, ਇਰਾਵਦੀ, ਬ੍ਰਹਮਪੁੱਤਰ ਆਦਿ ਦਰਿਆਵਾਂ ਤੋਂ ਵੀ ਆਵਾਜਾਈ ਦਾ ਕੰਮ ਲਿਆ ਜਾਂਦਾ ਹੈ।

**ਵਪਾਰ**—ਏਸ਼ੀਆ ਵਿਚੋਂ ਖ਼ਾਸ ਤੌਰ ਤੇ ਕੱਚੇ ਮਾਲ ਅਤੇ ਖੇਤੀ ਦੀ ਉਪਜ ਦੀ ਬਰਾਮਦ ਹੁੰਦੀ ਹੈ ਪਰ ਸੱਨਅਤੀ ਚੀਜ਼ਾਂ ਦੀ ਬਰਾਮਦ ਵੀ ਦਿਨੋ ਦਿਨ ਵੱਧ ਰਹੀ ਹੈ। ਮਿੱਟੀ ਦਾ ਤੇਲ, (ਪੱਛਮੀ ਤੇ ਦੱਖਣੀ ਪੂਰਬੀ ਖੇਤਰਾਂ ਵਿਚੋਂ) ਸੁਰਮਾ, ਕ੍ਰੋਮਾਈਟ, ਟੰਗਸਟਨ, ਕਲੀ, ਮੈਂਗਨੀਜ਼, ਅਬਰਕ, ਰਬੜ, ਗਰਮ ਮਸਾਲੇ, ਕਪਾਹ, ਪਟਸਨ, ਚਾਹ, ਖ਼ੁਸ਼ਕ ਫਲ, ਖੱਲਾਂ, ਉੱਨ ਅਤੇ ਕੱਚਾ ਮਾਲ ਵੀ ਇਥੋਂ ਬਰਾਮਦ ਕੀਤਾ ਜਾਂਦਾ ਹੈ। ਭਾਰਤ, ਜਾਪਾਨ ਅਤੇ ਚੀਨ ਤੋਂ ਕੱਪੜੇ, ਘੜੀਆਂ, ਦਵਾਈਆਂ ਅਤੇ ਰਸਾਇਣਿਕ ਪਦਾਰਥ ਆਦਿ ਸੱਨਅਤੀ ਚੀਜ਼ਾਂ ਵੀ ਬਾਹਰ ਭੇਜੀਆਂ ਜਾਂਦੀਆਂ ਹਨ।

ਦਰਾਮਦ ਵਿਚ ਮਸ਼ੀਨਰੀ, ਦਵਾਈਆਂ ਅਤੇ ਸੱਨਅਤੀ ਚੀਜ਼ਾਂ ਤੋਂ ਛੁੱਟ ਕਣਕ, ਚੌਲ ਅਤੇ ਹੋਰ ਖਾਣ-ਪੀਣ ਦੀਆਂ ਚੀਜ਼ਾਂ ਵੀ ਆ ਜਾਂਦੀਆਂ ਹਨ।

## ਲੋਕ

**ਆਬਾਦੀ**—ਏਸ਼ੀਆ ਨਾ ਕੇਵਲ ਖੇਤਰਫਲ ਵਿਚ ਸਗੋਂ ਵਸੋਂ ਦੇ ਲਿਹਾਜ਼ ਨਾਲ ਵੀ ਸਭ ਤੋਂ ਵੱਡਾ ਮਹਾਂਦੀਪ ਹੈ। ਇਸ ਤਰ੍ਹਾਂ ਦੁਨੀਆ ਦੀ ਇਸ ਇਕ-ਤਿਹਾਈ ਧਰਤੀ ਉੱਤੇ ਸਾਰੀ ਦੁਨੀਆ ਦੀ ਵਸੋਂ ਦਾ ਅੱਧੇ ਤੋਂ ਵੀ ਬਹੁਤਾ ਹਿੱਸਾ ਰਹਿੰਦਾ ਹੈ ਪਰ ਇਸ ਸਾਰੀ ਵਸੋਂ ਦੀ ਵੰਡ ਸਾਰੇ ਉਪ-ਮਹਾਂਦੀਪਾਂ ਵਿਚ ਇਕੋ ਜਿਹੀ ਨਹੀਂ ਹੈ। ਵਸੋਂ ਕੁਝ ਇਲਾਕਿਆਂ ਵਿਚ ਤਾਂ ਨਾ ਮਾਤਰ ਹੀ ਹੈ। ਪਹਿਲਾਂ ਸਭ ਤੋਂ ਵੱਧ ਵਸੋਂ ਵਾਲਾ ਦੇਸ਼ ਚੀਨ ਹੈ ਜਿਸ ਦੀ 1992 ਵਿਚ ਆਬਾਦੀ 1,165,888,000 ਸੀ। ਦੂਜੇ ਨੰਬਰ ਤੇ ਭਾਰਤ ਹੈ ਜਿਸ ਦੀ ਵਸੋਂ ਮੱਧ 1992 ਵਿਚ 889,703,000 ਸੀ। ਛੋਟੇ-ਛੋਟੇ ਦੇਸ਼ਾਂ ਵਿਚ ਜਿਵੇਂ ਜਾਪਾਨ, ਇੰਡੋਨੇਸ਼ੀਆ ਅਤੇ ਪੂਰਬੀ ਟਾਪੂਆਂ ਉੱਤੇ ਵੀ ਵਸੋਂ ਵਧੇਰੇ ਹੈ। ਜਾਪਾਨ ਦੀ ਮੱਧ 1992 ਅਨੁਸਾਰ ਆਬਾਦੀ 124,330,000 ਇੰਡੋਨੇਸ਼ੀਆ ਦੀ ਮੱਧ 1992 ਦੀ ਆਬਾਦੀ 184,796,000, ਸ੍ਰੀ ਲੰਕਾ ਦੀ ਮੱਧ 1992 ਦੀ 17,464,000 ਅਤੇ ਪਾਕਿਸਤਾਨ ਦੀ ਮੱਧ 1992 ਵਿਚ ਵਸੋਂ 130,129,000 ਸੀ। ਏਸ਼ੀਆ ਵਿਚ ਕਈ ਅਜਿਹੇ ਦੇਸ਼ ਵੀ ਹਨ ਜਿਥੇ ਵਸੋਂ ਬੜੀ ਘਣੀ ਹੈ ਅਤੇ ਕੁਝ ਅਜਿਹੇ ਦੇਸ਼ ਵੀ ਹਨ ਜਿਥੇ ਵਸੋਂ ਬੜੀ ਵਿਰਲੀ ਹੈ। ਇੰਡੋਨੇਸ਼ੀਆ ਦਾ ਜਾਵਾ ਟਾਪੂ ਦੁਨੀਆ ਭਰ ਵਿਚ ਘਣੀ ਵਸੋਂ ਵਾਲੇ ਇਲਾਕਿਆਂ ਵਿਚੋਂ ਇਕ ਹੈ। ਭਾਰਤ ਵਿਚ ਪ੍ਰਤਿ ਵ. ਕਿ. ਮੀ. ਵਿਚ ਔਸਤਨ 221 ਵਿਅਕਤੀ ਰਹਿੰਦੇ ਹਨ ਪਰ ਕੁਝ ਖੇਤਰਾਂ ਵਿਚ ਵਸੋਂ ਬਹੁਤ ਹੀ ਜ਼ਿਆਦਾ ਹੈ ਜਿਵੇਂ ਦਿੱਲੀ ਸ਼ਹਿਰ ਵਿਚ ਪ੍ਰਤਿ ਵ. ਕਿ. ਮੀ. ਵਿਚ 4,178 ਵਿਅਕਤੀ, ਚੰਡੀਗੜ੍ਹ ਵਿਚ 3,948, ਪਾਂਡੀਚਰੀ ਵਿਚ 7,228 ਵਿਅਕਤੀ ਪ੍ਰਤਿ ਵ. ਕਿ. ਮੀ. ਵਿਚ ਰਹਿੰਦੇ ਹਨ। ਏਸ਼ੀਆ ਵਿਚ ਵਿਰਲੀ ਵਸੋਂ ਵਾਲੇ ਇਲਾਕੇ ਵੀ ਹਨ ਜਿਨ੍ਹਾਂ ਵਿਚ ਦੱਖਣ-ਪੱਛਮੀ ਏਸ਼ੀਆ, ਸੋਵੀਅਤ ਏਸ਼ੀਆ ਅਤੇ ਪਹਾੜੀ ਇਲਾਕੇ ਆਦਿ ਸ਼ਾਮਲ ਹਨ। ਇਨ੍ਹਾਂ ਥਾਵਾਂ ਵਿਚ ਘੱਟ ਵਸੋਂ ਦਾ ਕਾਰਨ ਇਥੋਂ ਦੀ ਖ਼ੁਸ਼ਕ ਜਾਂ ਬਰਫ਼ੀਲੀ ਜਲਵਾਯੂ ਜਾਂ ਉੱਚੀ ਨੀਵੀਂ ਧਰਤੀ ਹੈ। ਸਾਊਦੀ ਅਰਬ ਦੇ ਲਗਭਗ 2.4 ਲੱਖ ਵ. ਕਿ. ਮੀ. ਵਿਚ 1984 ਵਿਚ 84 ਲੱਖ ਵਸੋਂ ਸੀ। ਇਸੇ ਤਰ੍ਹਾਂ ਸਾਇਬੇਰੀਆ ਵਿਚ ਵੀ ਵਸੋਂ ਬੜੀ ਵਿਰਲੀ ਹੈ। ਮੰਗੋਲੀਆ ਵਿਚ ਆਬਾਦੀ ਪ੍ਰਤਿ ਵ.ਕਿ.ਮੀ. ਵਿਚ 1 ਤੋਂ ਵੀ ਘੱਟ ਹੈ। ਚੰਗੀ ਤਰ੍ਹਾਂ ਘੋਖਣ ਤੋਂ ਪਤਾ ਲਗਦਾ ਹੈ ਕਿ ਜਿਨ੍ਹਾਂ ਇਲਾਕਿਆਂ ਦੀ ਜ਼ਮੀਨ ਉਪਜਾਊ ਹੈ ਉਥੋਂ ਦੀ ਵਸੋਂ ਸੰਘਣੀ ਹੈ ਅਤੇ ਜਿਥੇ ਜ਼ਮੀਨ ਬੰਜਰ ਹੈ ਉਥੇ ਵਸੋਂ ਵਿਰਲੀ ਹੈ। ਦੱਖਣੀ ਅਤੇ ਪੂਰਬੀ ਹਿੱਸਿਆਂ ਵਿਚ ਸਭ ਤੋਂ ਵੱਧ ਆਬਾਦੀ ਵਾਲੇ ਇਲਾਕੇ ਉਹ ਮੈਦਾਨ ਹਨ, ਜਿਨ੍ਹਾਂ ਵਿਚ ਸਿੰਜਾਈ ਦੇ ਸਾਧਨ ਹਨ। ਏਸ਼ੀਆ ਦੇ ਲਗਭਗ ਸਾਰੇ ਦੇਸ਼ਾਂ ਵਿਚ ਖੇਤੀਬਾੜੀ ਮੁੱਖ ਕਿੱਤਾ ਹੈ ਅਤੇ ਇਨ੍ਹਾਂ ਦੀ ਬਹੁਤੀ ਵਸੋਂ ਪਿੰਡਾਂ ਵਿਚ ਹੈ, ਏਸ਼ੀਆ ਦੇ ਪਿੰਡਾਂ ਵਿਚ ਦਸਤਕਾਰੀ ਦੇ ਕੰਮ ਥੋੜ੍ਹੇ ਸਮੇਂ ਤੋਂ ਹੀ ਸ਼ੁਰੂ ਹੋਏ ਹਨ ਪਰ ਇਨ੍ਹਾਂ ਦੀ ਤਰੱਕੀ ਦੀ ਰਫ਼ਤਾਰ ਬਹੁਤ ਤੇਜ਼ ਹੋ ਰਹੀ ਹੈ। ਸੰਨ 1941 ਤਕ ਭਾਰਤ ਵਿਚ ਦਸ ਲੱਖ ਆਬਾਦੀ ਵਾਲੇ ਸਿਰਫ ਦੋ ਸ਼ਹਿਰ ਸਨ ਪਰ 1951 ਈ. ਵਿਚ ਇਨ੍ਹਾਂ ਦੀ ਗਿਣਤੀ ਤਿਗਣੀ ਹੋ ਗਈ ਅਤੇ 1961 ਵਿਚ ਅਜਿਹੇ ਸ਼ਹਿਰਾਂ ਦੀ ਕੁੱਲ ਗਿਣਤੀ 16 ਸੀ। ਦੱਖਣ-ਪੂਰਬੀ ਏਸ਼ੀਆ ਵਿਚ 1945 ਤੋਂ ਪਿੱਛੋਂ ਜਿਨ੍ਹਾਂ ਸ਼ਹਿਰਾਂ ਨੇ ਬਹੁਤ ਉੱਨਤੀ ਕੀਤੀ ਹੈ, ਉਨ੍ਹਾਂ ਦੇ ਨਾਂ ਹਨ- ਜਕਾਰਤਾ, ਮਨੀਲਾ, ਸਾਇਗਾਨ, ਬੈਂਕਾਕ, ਟੋਕੀਓ ਅਤੇ ਭਾਰਤ ਦੇ ਕਲਕੱਤਾ, ਮੁੰਬਈ।

**ਨਸਲਾਂ**—ਏਸ਼ੀਆ ਦੇ ਵੱਖ-ਵੱਖ ਹਿੱਸਿਆਂ ਦੀਆਂ ਕੌਮਾਂ ਦੇ ਫੁਲਣ ਫਲਣ ਵਿਚ ਪਹਾੜਾਂ ਦੀਆਂ ਰੁਕਾਵਟਾਂ ਦਾ ਬਹੁਤ ਅਸਰ ਪਿਆ ਹੈ। ਇਨ੍ਹਾਂ ਕਾਰਨ ਹੀ ਮਹਾਂਦੀਪ ਦੀਆਂ ਦੋ ਵੱਡੀਆਂ ਕੌਮਾਂ ਮੰਗੋਲ ਅਤੇ ਇੰਡੋਯੂਰਪੀਨ ਵੱਖ-ਵੱਖ ਵਾਤਾਵਰਣ ਵਿਚ ਪਲੀਆਂ। ਇਹ ਖਿਆਲ ਬਿਲਕੁਲ ਸੱਚਾ ਲਗਦਾ ਹੈ ਅਤੇ ਪੁਰਾਣੀਆਂ ਖੋਜਾਂ ਤੋਂ ਵੀ ਸਾਬਤ ਹੋ ਚੁੱਕਾ ਹੈ ਕਿ ਥਣਦਾਰ ਜੀਵਾਂ ਦਾ ਵਿਕਾਸ ਮੱਧ-ਏਸ਼ੀਆ ਵਿਚ ਹੋਇਆ ਸੀ ਅਤੇ ਇਥੋਂ ਹੀ ਇਹ ਚੌਹੀਂ ਪਾਸੀਂ ਖਿੰਡ ਗਏ ਸਨ। ਇਨ੍ਹਾਂ ਥਣਦਾਰ ਜੀਵਾਂ ਵਿਚੋਂ ਮਨੁੱਖ ਵੀ ਇਕ ਹੈ, ਜਿਸ ਦਾ ਵਿਕਾਸ ਮੱਧ-ਏਸ਼ੀਆ ਦੇ ਕਿਸੇ ਹਿੱਸੇ ਵਿਚ ਤੀਜੇ ਕਾਲ ਦੇ (Cenozic) ਟਰਸ਼ਰੀ ਯੁੱਗ ਵਿਚ ਹੋਇਆ। ਹਿਮ-ਯੁੱਗ ਦੇ ਸ਼ੁਰੂ ਹੋ ਜਾਣ ਕਾਰਨ ਇਥੋਂ ਦਾ ਜਲਵਾਯੂ ਮਨੁੱਖਾਂ ਦੇ ਰਹਿਣ ਲਈ ਅਨੁਕੂਲ ਨਾ ਰਿਹਾ ਜਿਸ ਕਰ ਕੇ ਉਨ੍ਹਾਂ ਨੂੰ ਬਾਹਰ ਜਾਣਾ ਪਿਆ।

ਹੈਡਿਨ ਦੇ ਲਿਖੇ ਅਨੁਸਾਰ ਇਤਿਹਾਸ ਸਮਿਆਂ ਤੋਂ ਪਹਿਲਾਂ ਦੇ ਰਹਿਣ ਵਾਲੇ ਨਾਰਡਿਕ ਲੋਕ ਮੱਧ-ਏਸ਼ੀਆ ਤੋਂ ਪੱਛਮ ਵੱਲ, ਮੰਗੋਲ ਦੱਖਣ-ਪੂਰਬ ਵੱਲ ਅਤੇ ਐਲਪਾਈਨ ਅਤੇ ਤੁਰਕਿਸਤਾਨ ਵਿਚੋਂ ਏਸ਼ੀਆ ਕੋਚਕ ਹੁੰਦੇ ਹੋਏ ਮੱਧ ਯੂਰਪ ਵੱਲ ਗਏ।

ਏਸ਼ੀਆ ਵਿਚ ਪੁਰਾਣੀਆਂ ਮਨੁੱਖ-ਜਾਤੀਆਂ ਦੇ ਵਧਣ ਫੁਲਣ ਅਤੇ ਅੱਜ ਤਕ ਕਾਇਮ ਰਹਿਣ ਵਿਚ ਇਸੇ ਮਹਾਂਦੀਪ ਦੇ ਆਕਾਰ, ਇਸ ਦੀ ਭੂਗੋਲਿਕ ਸਥਿਤੀ ਅਤੇ ਜਲਵਾਯੂ ਆਦਿ ਦਾ ਕਾਫ਼ੀ ਹੱਥ ਰਿਹਾ ਹੈ ਜਿਵੇਂ ਕਿ ਅੰਡੇਮਾਨ, ਮਲਾਇਆ, ਫਿਲਪੀਨ ਟਾਪੂਆਂ ਵਿਚ ਅਫ਼ਰੀਕਾ ਦੇ ਨੀਗਰੀਟੋ ਅਤੇ ਸ੍ਰੀਲੰਕਾ ਅਤੇ ਦੱਖਣੀ ਭਾਰਤ ਵਿਚ ਪੂਰਬ-ਦਰਾਵੜ ਜਾਤੀਆਂ ਮਿਲਦੀਆਂ ਹਨ।

ਏਸ਼ੀਆ ਦੇ ਮੁੱਖ ਦੇਸ਼ਾਂ ਦਾ ਖੇਤਰਫਲ, ਜਨ ਸੰਖਿਆ ਅਤੇ ਰਾਜਧਾਨੀ

| ਦੇਸ਼ ਦਾ ਨਾਂ | ਰਕਬਾ ਵ. ਕਿ.ਮੀ. | ਜਨ ਸੰਖਿਆ | ਸਾਲ | ਰਾਜਧਾਨੀ |
|---|---|---|---|---|
| ਓਮਾਨ | 306,000 | 1,640,000 | ਮੱਧ 1992 | ਮਸਕਟ |
| ਅਫ਼ਗਾਨਿਸਤਾਨ | 652,225 | 18,052,000 | ਮੱਧ 1992 | ਕਾਬਲ |
| ਇਸਰਾਈਲ | 20,700 | 5,219,000 | ਮੱਧ 1992 | ਯੇਰੋਸ਼ਲਮ |
| ਇੰਡੋਨੇਸ਼ੀਆ | 1,919,317 | 184,796,000 | ਮੱਧ 1992 | ਜਕਾਰਤਾ |
| ਇਰਾਕ | 435,052 | 18,838,000 | ਮੱਧ 1992 | ਬਗ਼ਦਾਦ |
| ਈਰਾਨ | 1,638,057 | 59,570,000 | ਮੱਧ 1992 | ਤਹਿਰਾਨ |
| ਸਊਦੀ ਅਰਬ | 2,240,000 | 15,267,000 | ਮੱਧ 1992 | ਰਿਯਾਦ |
| ਸ੍ਰੀ ਲੰਕਾ | 65,610 | 17,464,000 | ਮੱਧ 1992 | ਕੋਲੰਬੋ |
| ਸੀਰੀਆ | 185,180 | 12,958,000 | ਮੱਧ 1992 | ਦਮਿਸ਼ਕ |
| ਕੰਬੋਡੀਆ | 181,916 | 8,974,000 | ਮੱਧ 1992 | ਨੋਮਪੈਨ |
| ਕਾਤਾਰ | 11,427 | 520,000 | ਮੱਧ 1992 | ਦੋਹਾ |
| ਕੁਵੈਤ | 17,818 | 1,190,000 | ਮੱਧ 1992 | ਕੁਵੈਤ |
| ਕੋਰੀਆ (ਉ.) | 122,762 | 22,227,000 | ਮੱਧ 1992 | ਪਯੋਂਗਯਾਂਗ |
| ਕੋਰੀਆ (ਦੱ.) | 99,263 | 43,663,000 | ਮੱਧ 1992 | ਸਿਓਲ |
| ਚੀਨ | 9,572,000 | 1,165,888,000 | ਮੱਧ 1992 | ਬੀਜਿੰਗ |
| ਜਾਪਾਨ | 377,840 | 124,330,000 | ਮੱਧ 1992 | ਟੋਕੀਓ |
| ਜਾਰਡਨ (ਈਸਟ ਬੈਂਕ) | 88,946 | 3,636,000 | ਮੱਧ 1992 | ਅਮਾਨ |
| ਜਾਰਡਨ (ਵੈਸਟ ਬੈਂਕ) | 5,000 | 1,250,000 | ਮੱਧ 1982 | |
| ਤਾਈਵਾਨ | 36,179 | 20,727,000 | ਮੱਧ 1992 | ਤਾਈਪੇ |
| ਤੁਰਕੀ (ਕੁੱਲ ਰਕਬਾ) | 779,452 | 58,584,000 | ਮੱਧ 1992 | ਅੰਕਾਰਾ |
| ਤੁਰਕੀ (ਏਸ਼ੀਆਈ ਹਿੱਸਾ) | 755,855 | | | |
| ਥਾਈਲੈਂਡ | 513,115 | 56,801,000 | ਮੱਧ 1992 | ਬੈਂਕਾਕ |
| ਨੇਪਾਲ | 147,181 | 19,795,000 | ਮੱਧ 1992 | ਕਾਠਮੰਡੂ |
| ਪਾਕਿਸਤਾਨ | 879,810 | 130,129,000 | ਮੱਧ 1992 | ਇਸਲਾਮਾਬਾਦ |
| ਫ਼ਿਲਿਪੀਨ | 300,000 | 63,609,000 | ਮੱਧ 1992 | ਮਨੀਲਾ |
| ਬੰਗਲਾ ਦੇਸ਼ | 143,998 | 110,602,000 | ਮੱਧ 1992 | ਢਾਕਾ |
| ਬਰਮਾ | 676,577 | 43,446,000 | ਮੱਧ 1992 | ਰੰਗੂਨ |
| ਭਾਰਤ | 3,166,410 | 889,703,000 | ਮੱਧ 1992 | ਨਵੀਂ ਦਿੱਲੀ |
| ਮੰਗੋਲੀਆ | 1,566,500 | 2,182,000 | ਮੱਧ 1992 | ਓਲਾਨਬਟੋਰ |
| ਮਲੇਸ਼ੀਆ | 330,442 | 18,630,000 | ਮੱਧ 1992 | ਕੁਆਲਾਲੰਪੁਰ |
| ਯਮਨ | 531,869 | 12,147,000 | ਮੱਧ 1992 | ਅਦਨ |
| ਰੂਸ | 17,075,400 | 149,469,000 | ਮੱਧ 1992 | ਮਾਸਕੋ |
| ਲਾਉਸ | 236,800 | 4,409,000 | ਮੱਧ 1992 | ਵਯੈਨਟਯਾਨ |
| ਲਿਬਨਾਨ | 10,230 | 2,803,000 | ਮੱਧ 1992 | ਬੇਰੂਤ |
| ਵੀਅਤਨਾਮ | 329,566 | 69,052,000 | ਮੱਧ 1992 | ਹੈਨੋਈ |

ਬਹੁਤ ਪੁਰਾਣੇ ਸਮੇਂ ਤੋਂ ਹੀ ਏਸ਼ੀਆ ਦੇ ਲੋਕਾਂ ਨੂੰ ਸ਼੍ਰੇਣੀਬੱਧ ਕਰਨ ਤੇ ਜਤਨ ਕੀਤੇ ਜਾਂਦੇ ਰਹੇ ਹਨ। ਸੰਨ 1758 ਵਿਚ ਕਾਰਲ ਲਿਨਾਇਊਸ ਨੇ ਏਸ਼ੀਆ ਦੇ ਸਾਰੇ ਲੋਕਾਂ ਨੂੰ ਏਸ਼ੀਆਟੀਕ ਲੂਰੀਡਸ ਅਰਥਾਤ ਪੀਲੇ ਹੀ ਦੱਸਿਆ ਹੈ। ਜਾਨ ਫ੍ਰੈਡਰਿਕ ਬਲੂਮਨਬੈਕ ਨੇ 1775 ਈ. ਵਿਚ ਮਨੁੱਖ ਜਾਤੀ ਨੂੰ ਪੰਜ ਨਸਲਾਂ ਵਿਚ ਵੰਡਿਆ, ਜਿਨ੍ਹਾਂ ਵਿਚ ਮੰਗੋਲੀ ਅਤੇ ਮਲਾਈ ਨਸਲਾਂ ਵੀ ਸਨ। ਸੰਨ 1889 ਵਿਚ ਜੋਜ਼ਫ ਡਿਨੀਕਰ ਨੇ ਮਨੁੱਖ ਜਾਤੀ ਨੂੰ ਅੱਗੋਂ ਬਹੁਤ ਸਾਰੇ ਹੋਰ ਹਿੱਸਿਆਂ ਵਿਚ ਵੰਡਿਆ। ਇਸ ਵੰਡ ਲਈ ਉਸ ਨੇ ਵਾਲ,ਚਮੜੀ ਦਾ ਰੰਗ, ਕੱਦ, ਨੱਕ, ਸਿਰ ਆਦਿ ਨੂੰ ਆਧਾਰ ਬਣਾਇਆ। ਡਿਨੀਕਰ ਦੀਆਂ 29 ਨਸਲਾਂ ਵਿਚੋਂ 11 ਅਰਥਾਤ ਅਸੀਰੀ, ਅਰਬ ਜਾਂ ਸਾਮੀ, ਪੂਰਬੀ ਯੂਰਪੀਨ, ਇੰਡੋ-ਅਫ਼ਗਾਨ, ਤੁਰਕ, ਉਗਰੀਅਨ, ਦਰਾਵੜ, ਨੀਗਰੀਟੋ, ਇੰਡੋਨੇਸ਼ੀਆਈ, ਮੰਗੋਲ ਅਤੇ ਐਨੂੰ ਆਦਿ ਏਸ਼ੀਆਈ ਹਨ।

ਸੰਨ 1925 ਵਿਚ ਐਲਫਰਡ ਕੋਰਟ ਹੈਡਨ ਨੇ ਮਨੁੱਖ ਨੂੰ 26 ਨਸਲਾਂ ਵਿਚ ਵੰਡਿਆ ਜਿਨ੍ਹਾਂ ਵਿਚੋਂ 18 ਏਸ਼ੀਆ ਦੀਆਂ ਸਨ। ਸੰਨ 1931 ਵਿਚ ਅਰਨੈਸਟ ਏ ਹੂਟਨ ਨੇ ਮਨੁੱਖ ਨੂੰ ਤਿੰਨ ਮੁੱਖ (ਗੋਰੇ, ਕਾਲੇ ਅਤੇ ਪੀਲੇ) ਅਤੇ 13 ਉਪ ਜਾਤੀਆਂ ਵਿਚ ਵੰਡਿਆ ਜਿਨ੍ਹਾਂ ਵਿਚੋਂ ਲਗਭਗ 8 ਏਸ਼ੀਆ ਦੀਆਂ ਸਨ। ਇਸ ਤੋਂ ਛੁੱਟ ਉਸ ਨੇ ਕਈ ਮਿਸ਼ਰਤ ਜਾਤੀਆਂ ਦਾ ਵੀ ਵਰਣਨ ਕੀਤਾ ਹੈ ਜਿਨ੍ਹਾਂ ਵਿੱਚੋਂ ਬਹੁਤ ਸਾਰੀਆਂ ਏਸ਼ੀਆ ਦੀਆਂ ਹਨ।

**ਮੁੱਖ ਜਾਤੀਆਂ**—ਏਸ਼ੀਆ ਦੀਆਂ 12 ਮੁੱਖ ਜਾਤੀਆਂ ਦਾ ਵੇਰਵਾ ਇਸ ਪ੍ਰਕਾਰ ਹੈ :—

**ਆਰਮੀਨੀਅਨ (ਆਰਮੀਨੀ, ਆਸੁਰੀ ਅਤੇ ਅਨਾਤੋਲੀ-ਆਈ**—ਇਹ ਲੋਕ ਮੋਟੇ ਸਰੀਰ, ਛੋਟੀ ਖੋਪਰੀ, ਉੱਚੇ ਸਿਰ, ਲੰਬੇ ਅਤੇ ਤੰਗ ਚਿਹਰੇ ਵਾਲੇ ਹੁੰਦੇ ਹਨ। ਇਨ੍ਹਾਂ ਦਾ ਮੱਥਾ ਉੱਚਾ ਤੇ ਨੱਕ ਵੱਡਾ ਤੇ ਉਭਰਿਆ ਹੋਇਆ ਹੁੰਦਾ ਹੈ। ਇਨ੍ਹਾਂ ਦਾ ਰੰਗ ਹਲਕਾ ਭੂਰਾ ਅਤੇ ਵਾਲਾਂ ਦਾ ਰੰਗ ਕੱਕਾ ਹੁੰਦਾ ਹੈ। ਇਹ ਲੋਕ ਅਨਾਤੋਲੀਅਨ ਪਠਾਰ ਅਤੇ ਇਸ ਦੇ ਪੂਰਬ ਵੱਲ ਈਰਾਨ ਵਿਚ ਅਤੇ ਦੱਖਣ ਵੱਲ ਅਰਬ ਵਿਚ ਹੁੰਦੇ ਹਨ।

**ਪੂਰਬੀ ਰੋਮ ਸਾਗਰੀ ਨਸਲ (ਅਰਬ ਜਾਂ ਸਾਮੀ)**—ਇਨ੍ਹਾਂ ਦਾ ਸਰੀਰ ਪਤਲਾ, ਲੰਬੂਤਰੀ ਖੋਪਰੀ, ਲੰਬੂਤਰਾ ਚਿਹਰਾ, ਨੱਕ ਤੋਤੇ ਵਰਗਾ, ਪਤਲੇ ਹੋਂਠ, ਗੂੜ੍ਹੇ ਭੂਰੇ ਜਾਂ ਕਾਲੇ ਘੁੰਗਰਾਲੇ ਵਾਲ, ਕਾਲੀਆਂ ਤੇ ਡੂੰਘੀਆਂ ਅੱਖਾਂ ਹੁੰਦੀਆਂ ਹਨ। ਇਹ ਲੋਕ ਮੱਧ ਪੂਰਬ ਅਤੇ ਪੂਰਬ ਵੱਲ ਅਫ਼ਗਾਨਿਸਤਾਨ ਵਿਚ ਹੁੰਦੇ ਹਨ।

**ਤੂਰਾਨੀ ਨਸਲ (ਤੁਰਾਨੀ ਲੋਕ, ਤੁਰਕ ਅਤੇ ਤੁਰਕ ਈਰਾਨੀ, ਤੁਰਕ ਤਾਤਾਰ)**—ਇਨ੍ਹਾਂ ਦਾ ਸਰੀਰ ਦਰਮਿਆਨਾ, ਹਲਕੇ ਦਰਮਿਆਨੇ ਆਕਾਰ ਦੀ ਖੋਪਰੀ, ਹਲਕੇ ਭੂਰੇ ਰੰਗ ਦੀ ਚਮੜੀ, ਸਿੱਧੇ ਗਹਿਰੇ ਭੂਰੇ ਵਾਲ ਅਤੇ ਵੱਡਾ ਸਿੱਧਾ ਨੱਕ ਹੁੰਦਾ ਹੈ। ਇਹ ਲੋਕ ਮੱਧ ਏਸ਼ੀਆ ਵਿਚ ਮਿਲਦੇ ਹਨ।

**ਇੰਡੋ-ਅਫ਼ਗਾਨ ਨਸਲ (ਈਰਾਨੀ-ਅਫ਼ਗਾਨੀ, ਇੰਡੋ ਆਰੀਅਨ)**—ਇਨ੍ਹਾਂ ਦਾ ਸਰੀਰ ਪਤਲਾ , ਲੰਬੀ ਤੋਂ ਲੈ ਕੇ ਦਰਮਿਆਨੇ ਆਕਾਰ ਦੀ ਖੋਪਰੀ, ਗੂੜ੍ਹਾ ਭੂਰਾ ਰੰਗ, ਗੂੜ੍ਹੀਆਂ ਭੂਰੀਆਂ ਅੱਖਾਂ, ਗੂੜ੍ਹੇ ਭੂਰੇ ਜਾਂ ਕਾਲੇ ਵਾਲ ਤੇ ਸਿੱਧਾ ਨੱਕ ਹੁੰਦਾ ਹੈ। ਇਹ ਲੋਕ ਈਰਾਨੀ ਪਠਾਰ, ਪੱਛਮੀ ਪਾਕਿਸਤਾਨ ਅਤੇ ਉੱਤਰੀ ਭਾਰਤ ਵਿਚ ਹੁੰਦੇ ਹਨ।

**ਦਰਾਵੜ (ਦਰਾਵਿਦੋ-ਮੈਡੀਟੇਰੀਅਨ ਦੱਖਣੀ ਮਲਾਈ ਆਸਟਰੇਲੀਆਈ, ਮਲਾਈ-ਹਿੰਦੂ**—ਇਨ੍ਹਾਂ ਦਾ ਸਰੀਰ ਪਤਲਾ, ਡੂੰਘੀਆਂ ਤੇ ਗੂੜ੍ਹੀਆਂ ਅੱਖਾਂ, ਗੂੜ੍ਹੇ ਭੂਰੇ ਜਾਂ ਕਾਲੇ ਘੁੰਗਰਾਲੇ ਵਾਲ, ਬੈਠਿਆ ਜਾਂ ਸਿੱਧਾ ਨੱਕ, ਮੋਟੇ ਹੋਂਠ ਹੁੰਦੇ ਹਨ। ਇਹ ਲੋਕ ਦੱਖਣੀ ਭਾਰਤ ਤੇ ਸ੍ਰੀ ਲੰਕਾ ਵਿਚ ਰਹਿੰਦੇ ਹਨ।

**ਵੇਦ (ਪੂਰਵ-ਦਰਾਵੜ, ਮਿਸ਼ਰਤ ਪਰਾਟੋ ਆਸਟਰਾ-ਲਾਇਡ)**—ਇਨ੍ਹਾਂ ਦਾ ਸਰੀਰ ਪਤਲਾ, ਲੰਬੀ ਖੋਪਰੀ, ਗੂੜ੍ਹੀ ਭੂਰੀ ਚਮੜੀ. ਡੂੰਘੀਆਂ ਗੂੜ੍ਹੀਆਂ ਭੂਰੀਆਂ ਤੇ ਕਾਲੀਆਂ ਅੱਖੀਆਂ , ਘੁੰਗਰਾਲੇ ਕਾਲੇ ਵਾਲ ਤੇ ਦਾੜ੍ਹੀ ਅਤੇ ਚੌੜਾ ਨੱਕ ਹੁੰਦਾ ਹੈ। ਇਹ ਲੋਕ ਦੱਖਣੀ ਭਾਰਤ, ਸ੍ਰੀ ਲੰਕਾ ਤੇ ਮਲਾਇਆ ਵਿਚ ਵਸਦੇ ਹਨ।

**ਨੀਗਰਾਇਟੋ ਓਸ਼ਨਿਕ ਨੀਗਰਾਇਟ**—ਇਹ ਬਹੁਤ ਛੋਟੇ ਕੱਦ, ਫੀਨੇ ਨੱਕ ਅਤੇ ਕਾਲੇ ਵਾਲਾਂ ਵਾਲੇ ਹੁੰਦੇ ਹਨ। ਇਹ ਨਸਲ ਮਲਾਇਆ ਦੀ ਸੀਮਾਰਲ ਜਾਤੀ ਅਤੇ ਫਿਲਪਾਈਨ ਦੇ ਨੀਗਰੀਟੋਆਂ ਵਿਚ ਮਿਲਦੀ ਹੈ।

**ਇੰਡੋਨੇਸ਼ੀਅਨ-ਮਲਾਈ**—ਇਹ ਲੋਕ ਦਰਮਿਆਨੇ ਤੋਂ ਭਾਰੀ ਸਰੀਰ ਦੇ, ਦਰਮਿਆਨੇ ਤੋਂ ਲੰਬੂਤਰੀ ਖੋਪਰੀ ਅਤੇ ਸਿੱਧੇ ਕਾਲੇ ਵਾਲਾਂ ਵਾਲੇ ਹੁੰਦੇ ਹਨ। ਇਨ੍ਹਾਂ ਦਾ ਨੱਕ ਥੋੜ੍ਹਾ ਜਿੰਨਾ ਫੀਨਾ ਹੁੰਦਾ ਹੈ। ਇਹ ਲੋਕ ਦਰਮਿਆਨੇ ਤੋਂ ਗੂੜ੍ਹੇ ਕਾਲੇ ਰੰਗ ਦੇ ਹੁੰਦੇ ਹਨ। ਇਹ ਲੋਕ ਦੱਖਣੀ ਚੀਨ, ਦੱਖਣ-ਪੂਰਬੀ ਏਸ਼ੀਆ ਅਤੇ ਇੰਡੋਨੇਸ਼ੀਆ ਵਿਚ ਮਿਲਦੇ ਹਨ।

**ਚੀਨੀ-ਮੰਗੋਲੀ ਨਸਲ**—ਇਹ ਲੋਕ ਕੁਝ ਭਾਰੇ ਸਰੀਰ ਦੇ, ਦਰਮਿਆਨੀ ਤੋਂ ਲੰਬੂਤਰੀ ਖੋਪਰੀ , ਗੂੜ੍ਹੀਆਂ ਭੂਰੀਆਂ ਅੱਖਾਂ, ਕਾਲੇ ਵਾਲਾਂ ਅਤੇ ਪੀਲੇ ਤੋਂ ਹਲਕੇ ਭੂਰੇ ਰੰਗ ਦੇ ਹੁੰਦੇ ਹਨ। ਇਹ ਲੋਕ ਚੀਨ, ਕੋਰੀਆ ਤੇ ਜਾਪਾਨ ਵਿਚ ਮਿਲਦੇ ਹਨ।

**ਤੁੰਗਸ-ਸਾਇਬੇਰੀਅਨ**—ਇਨ੍ਹਾਂ ਦੇ ਸਰੀਰ ਭਾਰੇ, ਲੱਤਾਂ ਛੋਟੀਆਂ, ਚਮੜੀ ਪੀਲੀ, ਵਾਲ ਕਾਲੇ, ਨੱਕ ਸਿੱਧੇ ਤੇ ਫੀਨੇ, ਅੱਖਾਂ ਕਾਲੀਆਂ ਹੁੰਦੀਆਂ ਹਨ। ਇਨ੍ਹਾਂ ਦੀਆਂ ਗੱਲ੍ਹਾਂ ਦੀ ਹੱਡੀ ਉਭਰੀ ਹੁੰਦੀ ਹੈ। ਇਹ ਲੋਕ ਉੱਤਰੀ ਸਾਇਬੇਰੀਆ ਅਤੇ ਆਮੂਰ ਦਰਿਆ ਦੇ ਕੰਢੇ ਵਸਦੇ ਹਨ।

**ਐਨੂ**-ਇਹ ਲੋਕ ਭਾਰੇ ਸਰੀਰ ਦੇ ਅਤੇ ਛੋਟੀਆਂ ਲੱਤਾਂ ਵਾਲੇ ਅਤੇ ਭਾਰੇ ਕੱਕੇ ਕਾਲੇ ਵਾਲਾਂ ਵਾਲੇ ਹੁੰਦੇ ਹਨ। ਇਨ੍ਹਾਂ ਦੀਆਂ ਹਲਕੀਆਂ ਭੂਰੀਆਂ ਅੱਖਾਂ ਤੇ ਨੱਕ ਚੌੜਾ ਹੁੰਦਾ ਹੈ । ਇਹ ਲੋਕ ਹੋਕਾਇਡੋ, ਸਖਾਲਿਨ ਤੇ ਕਿਊਰਾਈਲ ਵਿਚ ਮਿਲਦੇ ਹਨ।

**ਐਸਕੀਮੋ (ਏਸ਼ੀਆ ਦੇ ਐਸਕੀਮੋ)**—ਇਹ ਲੋਕ ਤੁੰਗਸ-ਸਾਇਬੇਰੀਅਨ ਲੋਕਾਂ ਨਾਲ ਮਿਲਦੇ ਜੁਲਦੇ ਹਨ ਪਰ ਮੰਗੋਲਾਂ ਦੇ ਬਹੁਤ ਨੇੜੇ ਨਹੀਂ। ਇਹ ਲੋਕ ਉੱਤਰੀ ਸਾਇਬੇਰੀਆ ਵਿਚ ਵਸਦੇ ਹਨ।

**ਵਿਗਿਆਨ**—ਵਿਗਿਆਨ ਦੇ ਖੇਤਰ ਵਿਚ ਵੀ ਏਸ਼ੀਆ ਨੇ ਦੁਨੀਆ ਭਰ ਨੂੰ ਬਹੁਤ ਕੁਝ ਦਿੱਤਾ ਹੈ। ਕਿਉਂਕਿ ਵਿਗਿਆਨ ਦੀ ਮੁੱਢਲੀ ਤਰੱਕੀ ਏਸ਼ੀਆ ਵਿਚ ਹੀ ਹੋਈ ਹੈ। ਬੈਬੀਲੋਨੀਅਨਾਂ ਨੇ ਲਗਭਗ 3000 ਵਰ੍ਹੇ ਈ. ਪੂ. ਵਿਚ ਸਮੇਂ ਅਤੇ ਫਾਸਲੇ ਨੂੰ ਮਿਣਨਾ ਸਿਖਿਆ। ਗਿਣਤੀ ਦਾ ਅਧਿਐਨ ਵੀ ਸਭ ਤੋਂ ਪਹਿਲਾਂ ਇਨ੍ਹਾਂ ਨੇ ਹੀ ਕੀਤਾ। ਇਸ ਕੰਮ ਲਈ ਉਨ੍ਹਾਂ ਨੇ ਦੋ ਪ੍ਰਕਾਰ ਦੀਆਂ ਅੰਕ-ਪ੍ਰਣਾਲੀਆਂ ਵਰਤੀਆਂ। ਇਕ ਪ੍ਰਣਾਲੀ ਵਿਚ 12 ਅਤੇ ਦੂਜੀ ਵਿਚ 10 ਅੰਕ ਵਰਤੇ ਜਾਂਦੇ ਹਨ। ਚੀਨੀਆਂ ਨੇ ਚੁੰਬਕ ਦੇ ਅਸੂਲ ਮਾਲੂਮ ਕੀਤੇ ਤੇ ਜਾਦੂ ਦੇ ਖੇਲਾਂ ਵਿਚ ਚੁੰਬਕ ਦਾ ਪ੍ਰਯੋਗ ਕੀਤਾ। ਜਹਾਜ਼ਰਾਨੀ ਲਈ ਵਰਤਿਆ ਜਾਣ ਵਾਲਾ ਕੁਤਬਨੁਮਾ ਵੀ ਚੀਨੀਆਂ ਦੀ ਕਾਢ ਹੈ। ਦੁਨੀਆ ਵਿਚ ਵਰਤੀ ਜਾਣ ਵਾਲੀ ਦਸ਼ਮਲਵ ਪ੍ਰਣਾਲੀ ਅਤੇ ਅਖੌਤੀ 'ਅਰਬੀ ਅੰਕ' ਭਾਰਤ ਦੀ ਦੇਣ ਹੈ। ਅਲਜਬਰਾ, ਜੁਮੈਟਰੀ, ਤਾਰਾ-ਵਿਗਿਆਨ ਅਤੇ ਰਸਾਇਣ-ਵਿਗਿਆਨ ਵੀ ਏਸ਼ੀਆ ਵਿਚੋਂ ਹੀ ਯੂਰਪ ਨੂੰ ਮਿਲੇ। ਕਾਗ਼ਜ਼,

ਛਾਪਾਖਾਨਾ ਅਤੇ ਬਾਰੂਦ ਵੀ ਸਭ ਤੋਂ ਪਹਿਲਾਂ ਏਸ਼ੀਆ ਵਿਚ ਹੀ ਬਣਾਏ ਗਏ। ਲੜਾਈ ਦੇ ਮੈਦਾਨ ਲਈ ਤੋਪਾਂ ਵੀ ਏਸ਼ੀਆ ਵਿਚ ਹੀ ਤਿਆਰ ਹੋਈਆਂ।

**ਕਲਾ**—ਕੋਮਲ ਕਲਾ, ਬੁੱਤ-ਸਾਜ਼ੀ, ਇਮਾਰਤ-ਸਾਜ਼ੀ ਅਤੇ ਕਲਾਵਾਂ ਵਿਚ ਏਸ਼ੀਆ ਨੇ ਪੁਰਾਤਨ ਅਤੇ ਮੱਧ-ਕਾਲ ਵਿਚ ਕਾਫ਼ੀ ਉੱਨਤੀ ਕੀਤੀ ਅਤੇ ਇਨ੍ਹਾਂ ਹੁਨਰਾਂ ਦੇ ਬਹੁਤ ਸੁੰਦਰ ਨਮੂਨੇ ਸਾਰੇ ਏਸ਼ੀਆ ਵਿਚ ਅੱਜ ਵੀ ਦੇਖੇ ਜਾਂਦੇ ਹਨ।

ਚਿੱਤਰਕਾਰੀ ਦੇ ਨਮੂਨੇ ਸਾਰੇ ਏਸ਼ੀਆ ਦੇ ਪੁਰਾਣੇ ਖੰਡਰਾਂ, ਮਹਿਲਾਂ ਅਤੇ ਮੰਦਰਾਂ ਵਿਚ ਮਿਲਦੇ ਹਨ। ਬੁੱਧ ਮੱਤ ਦੀ ਤਰੱਕੀ ਦੇ ਨਾਲ ਇਹ ਹੁਨਰ ਵੀ ਬਹੁਤ ਉੱਨਤ ਹੋਇਆ। ਭਾਰਤ ਵਿਚ ਅਜੰਤਾ, ਅਲੋਰਾ ਅਤੇ ਮੁਗ਼ਲ ਕਾਲ ਦੀਆਂ ਤਸਵੀਰਾਂ ਸੰਸਾਰ ਪ੍ਰਸਿੱਧ ਹਨ। ਚੀਨ, ਜਾਪਾਨ,ਇੰਡੋਨੇਸ਼ੀਆ ਵਿਚ ਵੀ ਇਸ ਕਲਾ ਦੇ ਕਾਫ਼ੀ ਸੁੰਦਰ ਨਮੂਨੇ ਮਿਲਦੇ ਹਨ। ਚੀਨ ਅਤੇ ਜਾਪਾਨ ਵਿਚ ਚੀਨੀ ਮਿੱਟੀ ਦੇ ਬਰਤਨ ਆਪਣੇ ਸੁੱਹਪਣ ਪੱਖੋਂ ਇਕ ਕੀਮਤੀ ਖਜ਼ਾਨਾ ਸਨ।

ਏਸ਼ੀਆ ਵਿਚ ਬੁੱਤ ਭਾਵੇਂ ਬਹੁਤ ਪੁਰਾਣੇ ਸਮੇਂ ਤੋਂ ਹੀ ਬਣਾਏ ਜਾਂਦੇ ਹਨ ਪਰ ਬੁੱਧ ਮੱਤ ਦੇ ਨਾਲ-ਨਾਲ ਇਸ ਕਲਾ ਦੀ ਵੀ ਬੜੀ ਉੱਨਤੀ ਹੋਈ। ਜਿਥੇ ਕਿਤੇ ਵੀ ਬੁੱਧ ਮੱਤ ਕਿਸੇ ਸਮੇਂ ਫੈਲਿਆ ਉਥੇ ਹੀ ਮਹਾਤਮਾ ਬੁੱਧ ਦੀਆਂ ਬਹੁਤ ਸੁੰਦਰ ਮੂਰਤੀਆਂ ਘੜੀਆਂ ਗਈਆਂ। ਭਾਰਤ, ਬਰਮਾ, ਪਾਕਿਸਤਾਨ, ਚੀਨ, ਜਾਪਾਨ, ਇੰਡੋਨੇਸ਼ੀਆ, ਹਿੰਦ-ਚੀਨੀ, ਸ੍ਰੀ ਲੰਕਾ, ਅਫ਼ਗਾਨਿਸਤਾਨ ਆਦਿ ਵਿਚ ਅਜਿਹੀਆਂ ਮੂਰਤੀਆਂ ਦੇ ਨਮੂਨੇ ਮਿਲਦੇ ਹਨ। ਜਾਪਾਨ ਵਿਚ ਕਾਮਕੂਰਾ ਦੇ ਸਥਾਨ ਤੇ ਮਹਾਤਮਾ ਬੁੱਧ ਦੀ ਇਕ ਬਹੁਤ ਖ਼ੂਬਸੂਰਤ ਮੂਰਤੀ ਦੱਸੀ ਜਾਂਦੀ ਹੈ। ਭਾਰਤ ਵਿਚ ਹਿੰਦੂ ਦੇਵੀ-ਦੇਵਤਿਆਂ ਦੀਆਂ ਵੀ ਕਾਫ਼ੀ ਸੋਹਣੀਆਂ ਮੂਰਤੀਆਂ ਮਿਲਦੀਆਂ ਹਨ।

ਇਮਾਰਤ ਸਾਜ਼ੀ ਦੇ ਮੈਦਾਨ ਵਿਚ ਵੀ ਏਸ਼ੀਆ ਨੇ ਬਹੁਤ ਤਰੱਕੀ ਕੀਤੀ। ਪੁਰਾਣੇ ਖੰਡਰਾਂ ਤੋਂ ਇਹ ਪਤਾ ਲਗਦਾ ਹੈ ਕਿ ਏਸ਼ੀਆ ਵਿਚ ਬਾਦਸ਼ਾਹਾਂ ਨੂੰ ਸੋਹਣੇ ਮਹਿਲ, ਕਿਲੇ ਅਤੇ ਸਥਾਨ ਬਣਾਉਣ ਦਾ ਸ਼ੌਕ ਰਿਹਾ ਹੈ। ਉਦਾਹਰਣ ਵਜੋਂ ਈਰਾਨ ਵਿਚ ਪੁਰਾਣੇ ਖੰਡਰ, ਮਹਿੰਜੋਦੜੋ, ਹੜੱਪਾ, ਤਕਸ਼ਿਲਾ, ਕੰਬੋਡੀਆ ਵਿਚ ਆਂਗਕਾਰ ਅਤੇ ਜਾਵਾ ਦੇ ਬੋਰੋਬੁਦੁਰ ਦੇ ਸ਼ਹਿਰ ਆਦਿ। ਭਾਰਤ ਵਿਚ ਹਿੰਦੂ ਮੰਦਰਾਂ ਵਿਚੋਂ ਮਦੁਰਾਲੀ ਦਾ ਮੰਦਰ, ਮਾਊਂਟ ਆਬੂ ਤੇ ਬਣਿਆ ਜੈਨ ਮੰਦਰ ਅਤੇ ਅੰਮ੍ਰਿਤਸਰ ਦਾ ਦਰਬਾਰ ਸਾਹਿਬ ਵੇਖਣਯੋਗ ਹਨ। ਬਰਮਾ, ਚੀਨ, ਜਾਪਾਨ, ਇੰਡੋਨੇਸ਼ੀਆ, ਥਾਈਲੈਂਡ ਵਿਚ ਮੰਦਰ ਅਤੇ ਪਗੋਡੇ ਵੀ ਇਮਾਰਤਸਾਜ਼ੀ ਦੇ ਬਹੁਤ ਵਧੀਆ ਨਮੂਨੇ ਹਨ। ਮੁਸਲਮਾਨ ਬਾਦਸ਼ਾਹਾਂ ਨੂੰ ਇਮਾਰਤਾਂ, ਬਾਗ਼ ਅਤੇ ਮਸੀਤਾਂ ਬਣਾਉਣ ਦਾ ਬਹੁਤ ਸ਼ੌਕ ਸੀ। ਭਾਰਤ ਵਿਚ ਆਗਰੇ ਦਾ ਤਾਜ ਮਹਿਲ, ਦਿੱਲੀ ਵਿਚ ਲਾਲ ਕਿਲਾ ਅਤੇ ਜਾਮਾ ਮਸਜਿਦ , ਸ਼ਾਲੀਮਾਰ ਬਾਗ਼, ਕਸ਼ਮੀਰ ਦੇ ਮੁਗ਼ਲ ਸਮਿਆਂ ਦੇ ਬਾਗ਼, ਸਮਰਕੰਦ ਵਿਚ ਤੈਮੂਰ ਦਾ ਮਕਬਰਾ, ਲਾਹੌਰ (ਪਾਕਿ) ਦੀ ਸ਼ਾਹੀ ਮਸਜਿਦ ਆਦਿ ਇਸ ਕਲਾ ਦੇ ਕੁਝ ਨਾਯਾਬ ਨਮੂਨੇ ਹਨ।

ਹ. ਪੁ.-ਐਨ. ਬ੍ਰਿ. ਮੈ. 2:145; ਐਨ. ਅਮੈ. 2:388

**ਏਸ਼ੀਆਈ ਖੇਡਾਂ** : ਖੇਡਾਂ ਦੇ ਮੇਲੇ ਸਾਰੀ ਦੁਨੀਆ ਵਿਚ ਇਲਾਕਾਈ, ਰਾਸ਼ਟਰੀ, ਮਹਾਂਦੀਪੀ ਜਾਂ ਅੰਤਰਰਾਸ਼ਟਰੀ ਪੱਧਰ ਤੇ ਇਕ ਸਾਲਾ, ਦੋ-ਸਾਲਾ ਜਾਂ ਚਾਰ-ਸਾਲਾ ਆਧਾਰ ਤੇ ਮਨਾਏ ਜਾਂਦੇ ਹਨ। ਇਸੇ ਤਰ੍ਹਾਂ ਏਸ਼ੀਆਈ ਖੇਡਾਂ ਹਨ ਜਿਹੜੀਆਂ ਏਸ਼ੀਆ ਦੀ ਧਰਤੀ ਤੇ ਖੇਡੀਆਂ ਜਾਂਦੀਆਂ ਹਨ। ਇਹ ਖੇਡ ਮੁਕਾਬਲਾ ਹੋਰਨਾਂ ਵਿਸ਼ਵ-ਪ੍ਰਸਿੱਧ ਅੰਤਰਰਾਸ਼ਟਰੀ ਖੇਡ ਮੁਕਾਬਲਿਆਂ ਓਲਿੰਪਿਕ ਖੇਡਾਂ, ਕਾਮਨਵੈੱਲਥ ਖੇਡਾਂ, ਯੂਰਪੀਅਨ ਖੇਡਾਂ ਆਦਿ ਵਾਂਗ ਹੀ ਚਾਰ ਸਾਲਾਂ ਮਗਰੋਂ ਕਰਵਾਇਆ ਜਾਂਦਾ ਹੈ। ਏਸ਼ੀਆਈ ਖੇਡਾਂ ਦੀ ਲਹਿਰ ਨੇ ਦੁਨੀਆ ਦੇ ਸਭ ਤੋਂ ਵੱਡੇ ਮਹਾਂਦੀਪ ਦੀ ਲਗਭਗ ਦੋ-ਤਿਹਾਈ ਮਨੁੱਖਤਾ ਨੂੰ ਆਪਣੇ ਘੇਰੇ ਵਿਚ ਲੈ ਲਿਆ ਹੈ। ਇਹ ਵੱਖ-ਵੱਖ ਸਮਾਜਿਕ ਅਤੇ ਆਰਥਿਕ ਢਾਂਚਿਆਂ ਵਿਚ ਪਲੇ ਵੱਖ-ਵੱਖ ਸਭਿਆਚਾਰਕ ਪਿਛੋਕੜ ਵਾਲੇ ਏਸ਼ੀਆ ਦੇ ਸਿਰਕੱਢ ਖਿਡਾਰੀਆਂ ਅਤੇ ਖਿਡਾਰਨਾਂ ਦਾ ਵੱਡਾ ਇਕੱਠ ਹੁੰਦਾ ਹੈ ਜਿਹੜੇ ਮਿੱਤਰਤਾ ਭਰੇ ਵਾਤਾਵਰਣ ਵਿਚ ਖੇਡਾਂ ਦੇ ਵੱਖ-ਵੱਖ ਖੇਤਰਾਂ ਵਿਚ ਆਪਣੇ ਦੇਸ਼ ਦਾ ਨਾਂ ਪੈਦਾ ਕਰਨ ਲਈ ਪੂਰਾ ਤਾਣ ਲਾ ਦਿੰਦੇ ਹਨ।

ਏਸ਼ੀਆਈ ਖੇਡਾਂ ਦਾ ਇਤਿਹਾਸ ਕੋਈ ਬਹੁਤਾ ਪੁਰਾਣਾ ਨਹੀਂ। ਜਿਥੇ ਆਧੁਨਿਕ ਓਲਿੰਪਿਕ ਖੇਡਾਂ ਦਾ ਪਿਤਾਮਾ 'Baron Pierre de Coubertin' ਨੂੰ ਮੰਨਿਆ ਜਾਂਦਾ ਹੈ, ਉਥੇ ਪ੍ਰੋਫੈਸਰ ਜੀ. ਡੀ. ਸੋਂਧੀ ਨੂੰ ਏਸ਼ੀਆਈ ਖੇਡਾਂ ਦਾ ਮੋਢੀ ਕਿਹਾ ਜਾ ਸਕਦਾ ਹੈ ਜਿਸ ਦੇ ਮਨ ਅੰਦਰ ਏਸ਼ੀਆਈ ਖੇਡਾਂ ਦੀ ਲਹਿਰ ਦਾ ਵਿਚਾਰ ਪੈਦਾ ਹੋਇਆ ਸੀ ਅਤੇ ਸਮਾਂ ਪਾ ਕੇ ਇਸੇ ਵਿਚਾਰ ਨੇ ਯਥਾਰਥ ਦਾ ਰੂਪ ਧਾਰਨ ਕਰ ਲਿਆ। ਇਸ ਲਹਿਰ ਨੂੰ ਹੋਰ ਹੱਲਾਸ਼ੇਰੀ ਦੇਣ ਵਾਲੇ ਪਟਿਆਲਾ ਦੇ ਸਵਰਗਵਾਸੀ ਮਹਾਰਾਜਾ ਯਾਦਵਿੰਦਰ ਸਿੰਘ ਵੀ ਸਨ।

ਸ਼ੁਰੂ ਵਿਚ ਖੇਡਾਂ ਦੇ ਸ਼ੌਕੀਨਾਂ ਨੇ ਕਾਮਨਵੈਲਥ ਖੇਡਾਂ ਜਾਂ ਹੋਰਨਾਂ ਅਜਿਹੀਆਂ ਮਹਾਂਦੀਪੀ ਖੇਡਾਂ ਵਾਂਗ ਕੁਝ ਇਲਾਕਾਈ ਖੇਡਾਂ ਕਰਵਾਉਣ ਦੇ ਉਪਰਾਲੇ ਕੀਤੇ ਸਨ ਪਰ ਉਨ੍ਹਾਂ ਨੂੰ ਕੋਈ ਬਹੁਤ ਵੱਡੀ ਕਾਮਯਾਬੀ ਨਹੀਂ ਸੀ ਪ੍ਰਾਪਤ ਹੋਈ। ਏਸ਼ੀਆਈ ਖੇਡਾਂ ਸ਼ੁਰੂ ਕਰਨ ਸਬੰਧੀ ਸਭ ਤੋਂ ਪਹਿਲਾਂ ਵੱਡਾ ਉਪਰਾਲਾ ਦੂਰ ਪੂਰਬੀ ਚੈਂਪੀਅਨਸ਼ਿਪ ਖੇਡਾਂ ਦਾ ਸੀ, ਜਿਹੜੀਆਂ ਮੇਜ਼ਬਾਨ ਮੁਲਕ ਫਿਲਪੀਨ ਦੀ ਰਾਜਧਾਨੀ ਮਨੀਲਾ ਵਿਚ 1913 ਈ. ਵਿਚ ਹੋਈਆਂ ਸਨ। ਇਸ ਮੁਕਾਬਲੇ ਵਿਚ ਸ਼ਾਮਲ ਹੋਣ ਵਾਲੇ ਦੋ ਮੁਲਕ ਚੀਨ ਅਤੇ ਜਾਪਾਨ ਸਨ। ਖੇਡਾਂ ਕਰਵਾਉਣ ਦਾ ਸਥਾਨ ਇਨ੍ਹਾਂ ਦੇਸ਼ਾਂ ਦੀਆਂ ਰਾਜਧਾਨੀਆਂ ਵਿਚਕਾਰ ਹੀ ਵਾਰੋ ਵਾਰੀ ਬਦਲਦਾ ਰਿਹਾ ਸੀ। ਸੰਨ 1913 ਤੋਂ 1934 ਤਕ ਇਹ ਖੇਡਾਂ 10 ਵਾਰ (ਆਖਰੀ ਵੇਰ ਮਨੀਲਾ ਵਿਖੇ) ਹੋਈਆਂ। ਮਨੀਲਾ ਵਿਖੇ ਆਪਣੀ ਅੰਤਿਮ ਝਲਕ ਵਿਖਾਉਣ ਤੋਂ ਬਾਅਦ ਇਹ ਖੇਡਾਂ ਬੰਦ ਹੋ ਗਈਆਂ ਅਤੇ ਦੂਰ ਪੂਰਬੀ ਐਥਲੈਟਿਕ ਐਸੋਸੀਏਸ਼ਨ ਬਰਖ਼ਾਸਤ ਕਰ ਦਿੱਤੀ ਗਈ। ਸੰਨ 1930 ਵਿਚ ਟੋਕੀਓ ਵਿਖੇ ਹੋਈਆਂ ਦੂਰ ਪੂਰਬੀ ਚੈਂਪੀਅਨਸ਼ਿਪ ਖੇਡਾਂ ਵਿਚ ਭਾਰਤ ਨੇ ਵੀ ਇਕ ਐਥਲੈਟਿਕ ਟੀਮ ਭੇਜੀ ਸੀ ਪਰ ਏਸ਼ੀਆ ਦੇ ਜਾਪਾਨ ਅਤੇ ਫ਼ਿਲਪੀਨ ਵਰਗੇ ਤਕੜੇ ਮੁਲਕਾਂ ਦੇ ਮੁਕਾਬਲੇ ਭਾਰਤ ਕੋਈ ਵੀ ਵਰਣਨਯੋਗ ਪ੍ਰਾਪਤੀ ਨਹੀਂ ਸੀ ਕਰ ਸਕਿਆ। ਸੰਨ 1934 ਦੇ ਅਖੀਰਲੇ ਮੁਕਾਬਲੇ ਵਿਚ ਇੰਡੋਨੇਸ਼ੀਆ (ਉਸ ਵੇਲੇ ਦੀ ਇਕ ਡੱਚ ਬਸਤੀ) ਵੀ ਸ਼ਾਮਲ ਹੋਇਆ ਸੀ।

ਆਖ਼ਰੀ 'ਦੂਰ ਪੂਰਬੀ ਚੈਂਪੀਅਨਸ਼ਿਪ' ਵੇਲੇ ਮਨੀਲਾ ਵਿਖੇ ਇਕੱਠੇ ਹੋਏ ਡੈਲੀਗੇਟਾਂ ਨੇ ਅਜਿਹੀਆਂ ਇਲਾਕਾਈ ਖੇਡਾਂ ਨੂੰ ਜਿਉਂਦਿਆਂ ਰੱਖਣ ਲਈ ਇਨ੍ਹਾਂ ਖੇਡਾਂ ਨੂੰ ਪੂਰਬੀ ਚੈਂਪੀਅਨਸ਼ਿਪ ਖੇਡਾਂ ਦੇ ਨਾਂ ਹੇਠ ਚਲਦਿਆਂ ਰੱਖਣ ਲਈ ਬੜਾ ਜ਼ੋਰਦਾਰ ਉਪਰਾਲਾ ਕੀਤਾ ਅਤੇ ਇਹ ਵੀ ਫ਼ੈਸਲਾ ਕੀਤਾ ਕਿ ਪੂਰਬੀ ਚੈਂਪੀਅਨਸ਼ਿਪ ਖੇਡਾਂ 1938 ਵਿਚ ਟੋਕੀਓ (ਜਾਪਾਨ) ਵਿਖੇ ਕਰਵਾਈਆਂ ਜਾਣ ਪਰ ਇਸੇ ਸਮੇਂ ਦੂਜੇ ਵਿਸ਼ਵ ਯੁੱਧ ਦੇ ਬੱਦਲ ਮੰਡਰਾਉਣ ਲਗ ਪਏ, ਜਿਸ ਕਾਰਨ ਇਹ ਖੇਡਾਂ ਨਾ ਹੋ ਸਕੀਆਂ।

ਸੰਨ 1934 ਦੇ ਸਾਲ ਵਿਚ ਇਕ ਪਾਸੇ ਇਲਾਕਾਈ ਖੇਡਾਂ ਮਨੀਲਾ ਵਿਚ ਅੰਤਮ ਸਾਹ ਲੈ ਰਹੀਆਂ ਸਨ ਅਤੇ ਦੂਜੇ ਪਾਸੇ ਨਵੀਆਂ ਇਲਾਕਾਈ ਖੇਡਾਂ ਨਵੀਂ ਦਿੱਲੀ ਵਿਚ ਆਪਣੀ ਸ਼ਕਲ ਧਾਰਨ ਕਰ ਰਹੀਆਂ ਸਨ। ਸੰਨ 1930 ਦੇ ਦਹਾਕੇ ਦੇ ਸ਼ੁਰੂ ਵਿਚ ਹੀ

ਖੇਡਾਂ ਨੂੰ ਹੱਲਾਸ਼ੇਰੀ ਦੇਣ ਵਾਲੀ ਮਹਾਨ ਸ਼ਖ਼ਸੀਅਤ ਮਹਾਰਾਜਾ ਯਾਦਵਿੰਦਰ ਸਿੰਘ ਅਤੇ ਪ੍ਰੋ. ਸੋਂਧੀ ਨੇ ਓਲਿੰਪਿਕ ਖੇਡਾਂ ਦੀਆਂ ਲੀਹਾਂ ਉੱਤੇ ਏਸ਼ੀਆਈ ਦੇਸ਼ਾਂ ਲਈ ਖੇਡ-ਮੁਕਾਬਲਾ ਕਰਵਾਉਣ ਦੇ ਵਿਚਾਰ ਨੂੰ ਬਹਿਸ ਲਈ ਅੱਗੇ ਲਿਆਂਦਾ। ਆਰੰਭ ਵਿਚ ਇਨ੍ਹਾਂ ਦੋਹਾਂ ਨੇ ਪੱਛਮੀ ਏਸ਼ੀਆ ਦੇ ਰਾਸ਼ਟਰਾਂ ਵਿਚਕਾਰ ਖੇਡ-ਮੁਕਾਬਲੇ ਕਰਵਾਉਣ ਦਾ ਵਿਚਾਰ ਬਣਾਇਆ। ਇਨ੍ਹਾਂ ਦੀ ਅਣਥੱਕ ਮਿਹਨਤ ਨੂੰ ਫਲ ਲੱਗਾ ਅਤੇ ਫਰਵਰੀ 1934 ਨੂੰ ਨਵੀਂ ਦਿੱਲੀ ਵਿਚ ਇੰਡੀਆ ਗੇਟ ਦੇ ਦੂਜੇ ਪਾਸੇ ਇਰਵਿਨ ਐਂਫ਼ੀਥੀਏਟਰ ਵਿਚ ਪਹਿਲੀਆਂ ਪੱਛਮੀ ਏਸ਼ੀਆਈ ਖੇਡਾਂ ਹੋਈਆਂ। ਭਾਰਤ ਤੋਂ ਇਲਾਵਾ ਅਫ਼ਗਾਨਿਸਤਾਨ, ਸ੍ਰੀ ਲੰਕਾ ਅਤੇ ਫ਼ਲਸਤੀਨ ਨੇ ਇਨ੍ਹਾਂ ਖੇਡਾਂ ਵਿਚ ਹਿੱਸਾ ਲਿਆ। ਭਾਰਤ ਨੇ ਤਾਂ ਬੜੀ ਆਸਾਨੀ ਨਾਲ ਹੀ ਇਨ੍ਹਾਂ ਤਿੰਨਾਂ ਦੇਸ਼ਾਂ ਉਪਰ ਆਪਣੀ ਸਰਦਾਰੀ ਕਾਇਮ ਕਰ ਲਈ। ਪੂਰਬੀ ਚੈਂਪੀਅਨਸ਼ਿਪ ਖੇਡਾਂ ਵਾਂਗ 1938 ਵਿਚ ਤੈੱਲਾਵੀਵ ਵਿਖੇ ਹੋਣ ਵਾਲੀਆਂ ਦੂਜੀਆਂ ਪੱਛਮੀ ਏਸ਼ੀਆਈ ਖੇਡਾਂ ਪੱਛਮੀ ਖਿੱਤੇ ਵਿਚ ਛਾਏ ਯੁੱਧ ਦੇ ਬੱਦਲਾਂ ਕਾਰਨ ਬਰਖ਼ਾਸਤ ਹੀ ਕਰਨੀਆਂ ਪਈਆਂ। ਇਸ ਤਰ੍ਹਾਂ ਇਹ ਨੇਕ ਉਪਰਾਲਾ ਵਿਚੇ ਹੀ ਛੱਡਣਾ ਪਿਆ।

ਸੰਨ 1947 ਵਿਚ ਪੰਡਿਤ ਜਵਾਹਰ ਲਾਲ ਨਹਿਰੂ ਨੇ ਪਹਿਲੀ ਏਸ਼ੀਆਈ-ਸੰਪਰਕ ਕਾਨਫਰੰਸ, ਨਵੀਂ ਦਿੱਲੀ ਵਿਚ ਬੁਲਾਈ। ਇਹ ਏਸ਼ੀਆਈ ਸਿਆਸਤਦਾਨਾਂ ਅਤੇ ਨੇਤਾਵਾਂ ਦੀ ਪਹਿਲੀ ਮੀਟਿੰਗ ਸੀ ਜਿਹੜੀ ਏਸ਼ੀਆਈ ਖੇਤਰ ਦੇ ਖਿਡਾਰੀਆਂ ਲਈ ਬਾਕਾਇਦਾ ਮੁਕਾਬਲੇ ਦੀ ਆਰੰਭਕ ਧਾਰਨਾ ਨੂੰ ਮੁੜ ਸੁਰਜੀਤ ਕਰਨ ਲਈ ਇਕ ਸੁਨਹਿਰੀ ਮੌਕਾ ਸੀ।

ਬਦਲੇ ਹੋਏ ਹਾਲਾਤਾਂ ਅਤੇ ਨਵੀਂ ਦਿੱਲੀ ਦੀ ਕਾਨਫਰੰਸ ਵਿਚ ਸ਼ਾਮਲ ਹੋਏ ਅਨੇਕਾਂ ਏਸ਼ੀਆਈ ਨੇਤਾਵਾਂ ਦੀ ਹਾਜ਼ਰੀ ਦਾ ਫਾਇਦਾ ਲੈਂਦਿਆਂ ਪ੍ਰੋ.ਜੀ. ਡੀ. ਸੋਂਧੀ ਨੇ ਓਲਿੰਪਿਕ ਖੇਡਾਂ ਦੀਆਂ ਲੀਹਾਂ ਉੱਤੇ ਏਸ਼ੀਆਈ ਖੇਡਾਂ ਦਾ ਮੇਲਾ ਮਨਾਉਣ ਦੇ ਪ੍ਰਸ਼ਨ ਤੇ ਵਿਚਾਰ ਕੀਤੀ ਅਤੇ ਡੈਲੀਗੇਟਾਂ ਕੋਲ ਇਕ ਨੋਟ ਵੀ ਲਿਖ ਕੇ ਭੇਜਿਆ ਜਿਸ ਵਿਚ ਉਸ ਨੇ ਆਪਣੇ ਵਿਚਾਰ ਵੇਰਵੇ ਸਹਿਤ ਭੇਜੇ ਤਾਂ ਕਿ ਸਾਰੇ ਡੈਲੀਗੇਟ ਇਸ ਮਾਮਲੇ ਨੂੰ ਆਪੋ-ਆਪਣੇ ਵਿਚ ਚੰਗੀ ਤਰ੍ਹਾਂ ਵਿਚਾਰ ਸਕਣ। ਸਮੁੱਚੇ ਰੂਪ ਵਿਚ ਸਾਰੇ ਹੀ ਡੈਲੀਗੇਟਾਂ ਨੇ ਇਸ ਤਜਵੀਜ਼ ਦਾ ਪੁਰਜ਼ੋਰ ਸਮਰਥਨ ਕੀਤਾ। ਆਰੰਭ ਵਿਚ ਇਸ ਖੇਡ-ਮੇਲੇ ਦਾ ਨਾਂ ਪ੍ਰੋ. ਸੋਂਧੀ ਨੇ 'ਏਸ਼ੀਆਟਿਕ ਖੇਡਾਂ' ਰੱਖਣ ਦੀ ਤਜਵੀਜ਼ ਰੱਖੀ ਪਰ ਪੰਡਿਤ ਜਵਾਹਰ ਲਾਲ ਨਹਿਰੂ ਨੇ ਇਸ ਦੇ ਨਾਂ ਵਿਚ ਤਰਮੀਮ ਕੀਤੀ ਅਤੇ ਇਸ ਦਾ ਨਾਂ 'ਏਸ਼ੀਅਨ ਗੇਮਜ਼' ਕਰ ਦਿੱਤਾ ਜੋ ਸਵੀਕਾਰ ਕਰ ਲਿਆ ਗਿਆ। ਆਰੰਭ ਵਿਚ ਇਹ ਤਜਵੀਜ਼ ਰੱਖੀ ਗਈ ਕਿ ਪਹਿਲੀਆਂ ਏਸ਼ੀਆਈ ਖੇਡਾਂ ਫ਼ਰਵਰੀ, 1948 ਵਿਚ ਨਵੀਂ ਦਿੱਲੀ ਵਿਚ ਕਰਵਾਈਆਂ ਜਾਣ। ਇਹ ਵੀ ਫ਼ੈਸਲਾ ਕੀਤਾ ਗਿਆ ਕਿ ਏਸ਼ੀਆਈ ਖੇਡਾਂ ਨੂੰ ਅੰਤਰਰਾਸ਼ਟਰੀ ਰੂਪ ਦੇਣ ਲਈ ਇਨ੍ਹਾਂ ਖੇਡਾਂ ਵਿਚ ਸਾਰੇ ਹੀ ਸੰਭਵ ਖੇਤਰ ਸ਼ਾਮਲ ਕੀਤੇ ਜਾਣ, ਪਰ ਇਸ ਲਈ ਇੰਡੀਅਨ ਓਲਿੰਪਿਕ ਐਸੋਸੀਏਸ਼ਨ ਅਤੇ ਅਖੀਰ ਨੂੰ ਇੰਟਰਨੈਸ਼ਨਲ ਓਲਿੰਪਿਕ ਕਮੇਟੀ ਦੀ ਪਰਵਾਨਗੀ ਦੀ ਲੋੜ ਸੀ। ਇੰਡੀਅਨ ਓਲਿੰਪਿਕ ਐਸੋਸੀਏਸ਼ਨ ਨੇ ਆਪਣੀ ਲਖ਼ਨਊ ਵਾਲੀ ਮੀਟਿੰਗ (ਜੁਲਾਈ 1947) ਵਿਚ ਇਸ ਮਹਾਨ ਪ੍ਰਾਜੈਕੱਟ ਨੂੰ ਆਪਣੀ ਰਸਮੀ ਪਰਵਾਨਗੀ ਤਾਂ ਦੇ ਦਿੱਤੀ ਪਰ ਇਸ ਪ੍ਰਾਜੈਕਟ ਨੂੰ ਅਮਲੀ ਜਾਮਾ ਪਹਿਨਾਉਣ ਲਈ ਕੋਈ ਵੀ ਅਗਲਾ ਕਦਮ ਨਾ ਪੁਟਿਆ। ਪ੍ਰੋ.ਜੀ.ਡੀ ਸੋਂਧੀ ਦੇ ਮਨ ਇਹ ਡਰ ਪੈਦਾ ਹੋ ਗਿਆ ਕਿ ਏਸ਼ੀਆ ਦਾ ਇੰਨਾ ਵੱਡਾ ਖੇਡ ਮੁਕਾਬਲਾ ਕਿਤੇ ਕੁਦਰਤੀ ਮੌਤ ਹੀ ਨਾ ਮਰ ਜਾਵੇ। ਇਸੇ ਭੈਅ ਦੇ ਪ੍ਰਭਾਵ ਥੱਲੇ ਹੀ ਸੋਂਧੀ ਨੇ ਇਸ ਮਹਾਨ ਪ੍ਰਾਜੈਕਟ ਨੂੰ ਬਚਾਉਣ ਦੀ ਸੋਚੀ। ਇੰਡੀਅਨ ਓਲਿੰਪਿਕ ਐਸੋਸੀਏਸ਼ਨ ਦੇ ਉਤਸ਼ਾਹਹੀਣ ਰਵੱਈਏ ਨੂੰ ਸਾਹਮਣੇ ਰਖ ਕੇ ਪ੍ਰੋ. ਸੋਂਧੀ ਨੇ ਏਸ਼ੀਆਈ ਐਥਲੈਟਿਕ (ਟ੍ਰੈਕ ਐਂਡ ਫੀਲਡ) ਚੈਂਪੀਅਨਸ਼ਿਪ ਕਰਵਾਉਣ ਦੀ ਯੋਜਨਾ ਬਣਾਈ। ਇਸ ਯੋਜਨਾ ਲਈ ਨਵੀਂ ਬਣੀ ਐਮਿਚਿਊਰ ਐਥਲੈਟਿਕ ਫੈਡਰੇਸ਼ਨ ਆਫ਼ ਇੰਡੀਆ (ਪ੍ਰੈਜ਼ੀਡੈਂਟ ਜੀ.ਡੀ ਸੋਂਧੀ) ਦੀ ਪਰਵਾਨਗੀ ਲਈ ਜਾਣੀ ਜ਼ਰੂਰੀ ਸੀ। ਫੈਡਰੇਸ਼ਨ ਨੇ ਪ੍ਰੋ. ਸੋਂਧੀ ਦੀ ਤਜਵੀਜ਼ ਨੂੰ ਰਸਮੀ ਪਰਵਾਨਗੀ ਦੇ ਦਿੱਤੀ ਅਤੇ ਨਾਲ ਹੀ ਉਸ ਨੂੰ ਆਪਣੀਆਂ ਯੋਜਨਾਵਾਂ ਅਨੁਸਾਰ ਅੱਗੇ ਵਧਣ ਲਈ ਸਾਰੇ ਹੀ ਅਖ਼ਤਿਆਰ ਸੌਂਪ ਦਿੱਤੇ। ਪਹਿਲੇ ਕਦਮ ਵਜੋਂ ਇੰਡੀਅਨ ਓਲਿੰਪਿਕ ਐਸੋਸੀਏਸ਼ਨ ਦੇ ਪ੍ਰਧਾਨ ਮਹਾਰਾਜਾ ਯਾਦਵਿੰਦਰ ਸਿੰਘ ਆਫ਼ ਪਟਿਆਲਾ ਦੀ ਆਗਵਾਈ ਹੇਠ ਇਕ ਸੰਗਠਨ ਕਮੇਟੀ ਸਥਾਪਤ ਕੀਤੀ ਗਈ ਅਤੇ ਜੁਲਾਈ, 1948 ਨੂੰ ਇਸ ਚੈਂਪੀਅਨਸ਼ਿਪ ਵਿਚ ਸ਼ਾਮਲ ਹੋਣ ਲਈ ਵੱਖ-ਵੱਖ ਦੇਸ਼ਾਂ ਨੂੰ ਸੱਦਾ-ਪੱਤਰ ਭੇਜੇ ਗਏ।

ਤਜਵੀਜ਼ ਚੈਂਪੀਅਨਸ਼ਿਪ ਵਿਚ ਸ਼ਾਮਲ ਹੋਣ ਲਈ ਵੱਖ-ਵੱਖ ਮੁਲਕਾਂ ਤੋਂ ਬਹੁਤ ਨਿਰਾਸ਼ਾ ਭਰੇ ਉੱਤਰ ਆਏ। ਮੁੱਖ ਕਾਰਨ ਇਹ ਸੀ ਕਿ ਬਹੁਤ ਸਾਰੇ ਏਸ਼ੀਆਈ ਦੇਸ਼ ਉਸੇ ਸਾਲ (1948) ਵਿਚ ਹੀ ਲੰਡਨ ਵਿਖੇ ਹੋ ਰਹੀਆਂ ਓਲਿੰਪਿਕ ਖੇਡਾਂ ਦੀਆਂ ਤਿਆਰੀਆਂ ਵਿਚ ਰੁੱਝੇ ਹੋਏ ਸਨ ਪਰ ਪ੍ਰੋ. ਸੋਂਧੀ ਨੇ ਦਿਲ ਨਾ ਛੱਡਿਆ ਅਤੇ ਲੰਡਨ ਓਲਿੰਪਕਿ ਖੇਡਾਂ ਦੌਰਾਨ ਵੀ ਆਪਣੀਆਂ ਕੋਸ਼ਿਸ਼ਾਂ ਜਾਰੀ ਰੱਖਣ ਦੀ ਧਾਰ ਲਈ। ਇਸੇ ਵਿਚਾਰ ਅਧੀਨ ਹੀ ਇਸ ਨੇ 8 ਅਗਸਤ, 1948 ਨੂੰ ਏਸ਼ੀਆਈ ਖੇਡ ਫੈਡਰੇਸ਼ਨ ਦੀ ਸਥਾਪਨਾ ਬਾਰੇ ਵਿਚਾਰ ਕਰਨ ਲਈ ਲੰਡਨ ਵਿਚ ਇਕ ਮੀਟਿੰਗ ਵਿਚ ਪ੍ਰੋ. ਸੋਂਧੀ ਨੇ ਓਲਿੰਪਿਕ ਖੇਡਾਂ ਵਿਚ ਸ਼ਾਮਲ ਹੋਣ ਵਾਲੇ ਦੱਖਣੀ ਕੋਰੀਆ, ਤੇਵਾਨ, ਫਿਲਪੀਨ. ਸਿੰਗਾਪੁਰ, ਬਰਮਾ, ਸ੍ਰੀ ਲੰਕਾ, ਭਾਰਤ, ਪਾਕਿਸਤਾਨ, ਅਫ਼ਗਾਨਿਸਤਾਨ,ਈਰਾਨ, ਇਰਾਕ, ਲੈਬਨਾਨ ਅਤੇ ਸੀਰੀਆ ਜਿਹੇ ਦੇਸ਼ਾਂ ਦੀਆਂ ਓਲਿੰਪਿਕ ਕਮੇਟੀਆਂ ਦੇ ਅਧਿਕਾਰੀਆਂ ਨੂੰ ਸੱਦਾ-ਪੱਤਰ ਭੇਜੇ। ਇਨ੍ਹਾਂ ਸਾਰੇ ਹੀ ਦੇਸ਼ਾਂ ਦੇ ਪ੍ਰਤਿਨਿਧੀਆਂ ਨੇ ਫ਼ਰਵਰੀ, 1949 ਨੂੰ ਨਵੀਂ ਦਿੱਲੀ ਵਿਚ ਪਹਿਲੀਆਂ ਏਸ਼ੀਆਈ ਐਥਲੈਟਿਕ (ਟ੍ਰੈਕ ਅਤੇ ਫੀਲਡ) ਚੈਂਪੀਅਨਸ਼ਿਪ ਕਰਵਾਉਣ ਬਾਰੇ ਭਾਰਤ ਵੱਲੋਂ ਪੇਸ਼ ਕੀਤੀ ਤਜਵੀਜ਼ ਅਤੇ ਏਸ਼ੀਅਨ ਐਮਿਚਿਊਰ ਐਥਲੈਟਿਕ ਫੈਡਰੇਸ਼ਨ ਦੀ ਸਥਾਪਨਾ ਦਾ ਸਰਬ ਸੰਮਤੀ ਨਾਲ ਸਮਰਥਨ ਕੀਤਾ ਪਰ ਕਈ ਛੋਟੇ ਮੋਟੇ ਕਾਰਨਾਂ ਕਰਕੇ ਫ਼ਰਵਰੀ 1949 ਨੂੰ ਹੋਣ ਵਾਲਾ ਖੇਡ ਮੁਕਾਬਲਾ ਨਾ ਹੋ ਸਕਿਆ।

ਏਸ਼ੀਆਈ ਖੇਡਾਂ ਵਿਚ ਦਿਲਚਸਪੀ ਲੈਣ ਵਾਲੇ ਮੁਲਕਾਂ ਦੇ ਪ੍ਰਤਿਨਿਧੀਆਂ ਦੀ 12 ਅਤੇ 13 ਫ਼ਰਵਰੀ, 1949 ਨੂੰ ਨਵੀਂ ਦਿੱਲੀ ਵਿਚ ਪਟਿਆਲਾ ਹਾਊਸ ਵਿਖੇ ਇਕ ਮੀਟਿੰਗ ਹੋਈ ਜਿਸ ਵਿਚ ਮਿਆਂਮਾਰ, ਫਿਲਪੀਨ, ਭਾਰਤ ਅਤੇ ਈਰਾਨ ਦੀਆਂ ਓਲਿੰਪਕ ਕਮੇਟਆਿਂ ਦੇ ਪ੍ਰਤਿਨਿਧ ਅਤੇ ਸ੍ਰੀ ਲੰਕਾ, ਅਫ਼ਗਾਨਿਸਤਾਨ, ਪਾਕਿਸਤਾਨ ਅਤੇ ਸਿਆਮ ਦੇ ਨਵੀਂ ਦਿੱਲੀ ਵਿਚ ਸਥਾਪਤ ਅੰਤਰ-ਰਾਜਨੀਤਕ ਮਿਸ਼ਨ ਦੇ ਪ੍ਰਤਿਨਿਧ ਸ਼ਾਮਲ ਹੋਏ। ਇਹ ਮੀਟਿੰਗ ਜਿਸ ਵਿਚ ਏਸ਼ੀਅਨ ਖੇਡਾਂ ਦੀ ਪੱਕੇ ਪੈਰੀਂ ਨੀਂਹ ਰੱਖੀ ਜਾਣੀ ਸੀ , ਸਚਮੁੱਚ ਹੀ ਇਕ ਇਤਿਹਾਸਕ ਮੀਟਿੰਗ ਸੀ। ਇਹ ਪਹਿਲਾ ਮੌਕਾ ਸੀ ਜਦੋਂ 9 ਏਸ਼ੀਆਈ ਮੁਲਕਾਂ ਦੇ ਪ੍ਰਤਿਨਿਧ ਸਭ ਤੋਂ ਵੱਧ ਆਬਾਦੀ ਵਾਲੇ ਖੇਤਰ ਵਿਚ ਖੇਡਾਂ ਨੂੰ ਹੱਲਾਸ਼ੇਰੀ ਦੇਣ ਅਤੇ ਵਿਕਸਿਤ ਕਰਨ ਲਈ ਇਕ ਮੰਚ ਤੇ ਇੱਕਠੇ ਹੋਏ ਸਨ। ਪੰਡਿਤ ਜਵਾਹਰ ਲਾਲ ਨਹਿਰੂ ਦੇ ਅਸ਼ੀਰਵਾਦ ਨਾਲ ਏਸ਼ੀਆਈ ਖੇਡ ਫੈਡਰੇਸ਼ਨ ਸਥਾਪਿਤ ਕੀਤੀ ਗਈ। ਮਹਾਰਾਜਾ ਯਾਦਵਿੰਦਰ ਸਿੰਘ ਆਫ਼ ਪਟਿਆਲਾ ਇਸ ਦੇ

ਪਹਿਲੇ ਪ੍ਰੈਜ਼ੀਡੈਂਟ ਚੁਣੇ ਗਏ। ਏਸ਼ੀਆਈ ਖੇਡ ਫ਼ੈਡਰੇਸ਼ਨ ਦਾ ਸੰਵਿਧਾਨ ਤਿਆਰ ਕੀਤਾ ਗਿਆ। ਏਸ਼ੀਆਈ ਖੇਡ ਫੈਡਰੇਸ਼ਨ ਨੇ ਇਹ ਫ਼ੈਸਲਾ ਕੀਤਾ ਕਿ ਏਸ਼ੀਆਈ ਖੇਡਾਂ ਓਲਿੰਪਿਕ ਖੇਡਾਂ ਵਾਲੇ ਪੈਟਰਨ ਤੇ ਹੀ ਖੇਡੀਆਂ ਜਾਣਗੀਆਂ। ਇਹ ਵੀ ਫ਼ੈਸਲਾ ਕੀਤਾ ਗਿਆ ਕਿ ਪਹਿਲੀਆਂ ਏਸ਼ੀਆਈ ਖੇਡਾਂ 1950 ਵਿਚ ਨਵੀਂ ਦਿੱਲੀ ਵਿਚ ਅਤੇ ਦੂਜੀਆਂ ਏਸ਼ੀਆਈ ਖੇਡਾਂ 1954 ਵਿਚ ਮਨੀਲਾ ਵਿਖੇ ਕਰਵਾਈਆਂ ਜਾਣਗੀਆਂ।

ਸੰਨ 1952 ਤੋਂ 1982 ਤਕ ਨੌਂ ਏਸ਼ੀਆਈ ਖੇਡਾਂ ਹੋ ਚੁਕੀਆਂ ਹਨ ਜਿਨ੍ਹਾਂ ਦਾ ਸੰਖੇਪ ਇਤਿਹਾਸ ਇਹ ਹੈ:-

ਪਹਿਲੀਆਂ ਏਸ਼ੀਆਈ ਖੇਡਾਂ (ਨਵੀਂ ਦਿੱਲੀ 1951)- ਜਿਵੇਂ ਪਹਿਲੀਆਂ ਓਲਿੰਪਿਕ ਖੇਡਾਂ ਕਰਵਾਉਣ ਦਾ ਸੁਭਾਗ ਓਲਿੰਪਿਆ ਨੂੰ ਹੋਇਆ ਉਸੇ ਤਰ੍ਹਾਂ ਪਹਿਲੀਆਂ ਏਸ਼ੀਆਈ ਖੇਡਾਂ (ਮਿੰਨੀ ਓਲਿੰ-ਪਿਕਸ) ਕਰਵਾਉਣ ਦਾ ਮਾਣ ਭਾਰਤ ਨੂੰ ਪ੍ਰਾਪਤ ਹੋਇਆ। ਇਹ ਖੇਡਾਂ 4 ਤੋਂ 11 ਮਈ ਵਿਚਕਾਰ 1951 ਨੂੰ ਹੀ ਕਰਵਾਈਆਂ ਗਈਆਂ। ਨੈਸ਼ਨਲ ਸਟੇਡੀਅਮ ਵਿਚ ਕੋਈ 40,000 ਦਰਸ਼ਕ ਅਤੇ ਖਿਡਾਰੀ ਇਕੱਠੇ ਹੋਏ। ਇਨ੍ਹਾਂ ਖੇਡਾਂ ਦਾ ਉਦਘਾਟਨ ਭਾਰਤ ਦੇ ਪਹਿਲੇ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸ਼ਾਦ ਨੇ ਕੀਤਾ। ਇਨ੍ਹਾਂ ਖੇਡਾਂ ਵਿਚ 6 ਆਈਟਮ ਤੈਰਾਕੀ ਸਮੇਤ ਟੁੱਭੀ ਮਾਰਨੀ ਅਤੇ ਵਾਟਰਪੋਲੋ, ਟ੍ਰੈਕ ਅਤੇ ਫੀਲਡ ਐਥਲੈਟਿਕਸ (ਮਰਦ ਅਤੇ ਔਰਤਾਂ); ਸਾਈਕਲ ਦੌੜ; ਭਾਰ ਚੁੱਕਣ (ਬਾਲਾ ਕੱਢਣ); ਬਾਸਕਟਬਾਲ (ਮਰਦ ਅਤੇ ਔਰਤਾਂ); ਫੁੱਟਬਾਲ ਸ਼ਾਮਲ ਹਨ। ਇਨ੍ਹਾਂ ਖੇਡਾਂ ਵਿਚ 11 ਦੇਸ਼ ਅਫ਼ਗਾਨਿਸਤਾਨ, ਮਿਆਂਮਾਰ (ਬਰਮਾ) ਸ੍ਰੀ ਲੰਕਾ, ਭਾਰਤ, ਇੰਡੋਨੇਸ਼ੀਆ, ਈਰਾਨ, ਜਪਾਨ, ਨੇਪਾਲ, ਫਿਲਪੀਨ, ਸਿੰਗਾਪੁਰ ਅਤੇ ਥਾਈਲੈਂਡ ਤੋਂ 458 ਖਿਡਾਰੀ ਅਤੇ 31 ਖਿਡਾਰਨਾਂ ਸ਼ਾਮਲ ਹੋਏ। ਇਨ੍ਹਾਂ ਖੇਡਾਂ ਵਿਚ ਈਰਾਨ ਦੇ ਖਿਡਾਰੀ ਹਾਵੀ ਰਹੇ। ਮੇਜ਼ਬਾਨ ਦੇਸ਼ (ਭਾਰਤ) ਨੇ ਫੁੱਟਬਾਲ ਵਿਚ ਪਹਿਲੀ ਥਾਂ ਪ੍ਰਾਪਤ ਕੀਤੀ। ਫ਼ਿਲਪੀਨ ਦੇ ਖਿਡਾਰੀਆਂ ਨੇ ਬਾਸਕਟ ਬਾਲ ਵਿਚ ਆਪਣੀ ਧਾਕ ਜਮਾਈ ਅਤੇ ਈਰਾਨ ਦਾ ਬਾਲਾ ਕੱਢਣ ਦਾ ਚੈਂਪੀਅਨ ਮੁਹੰਮਦ ਨਮਜੂ ਅਤੇ ਭਾਰਤ ਦੇ ਸਭ ਤੋਂ ਤੇਜ਼ ਦੌੜਾਕ ਕੈਵੀ ਪ੍ਰਿੰਟੋ ਨੂੰ ਇਨ੍ਹਾਂ ਖੇਡਾਂ ਦੇ ਉੱਤਮ ਖਿਡਾਰੀ ਕਰਾਰ ਦਿੱਤਾ ਗਿਆ। ਸੋਨੇ ਦੇ ਤਮਗੇ ਜਿੱਤਣ ਵਿਚ ਜਾਪਾਨ ਪਹਿਲੇ ਨੰਬਰ (24) ਭਾਰਤ ਦੂਜੇ ਨੰਬਰ (16) ਅਤੇ ਈਰਾਨ ਤੀਜੇ ਨੰਬਰ ਤੇ ਰਿਹਾ। ਚਾਂਦੀ ਦੇ ਤਮਗੇ ਜਿੱਤਣ ਵਿਚ ਵੀ ਜਾਪਾਨ ਪਹਿਲੇ ਨੰਬਰ (21), ਭਾਰਤ ਦੂਜੇ ਨੰਬਰ (16) ਅਤੇ ਈਰਾਨ ਤੀਜੇ ਨੰਬਰ (7) ਅਤੇ ਕਾਂਸੀ ਦੇ ਤਮਗੇ ਜਿੱਤਣ ਵਿਚ ਭਾਰਤ ਪਹਿਲੇ ਨੰਬਰ (19), ਜਾਪਾਨ ਦੂਜੇ ਨੰਬਰ (15) ਅਤੇ ਈਰਾਨ ਤੀਜੇ ਨੰਬਰ (2) ਤੇ ਰਿਹਾ। 800 ਮੀ. ਦੀ ਦੌੜ ਵਿਚ ਰਣਜੀਤ ਸਿੰਘ, 1500 ਮੀ. ਦੌੜ ਵਿਚ ਨਿੱਕਾ ਸਿੰਘ, ਮੈਰਾਥਨ ਦੌੜ ਵਿਚ ਛੋਟਾ ਸਿੰਘ, 10,000 ਮੀ. ਵਾਕ ਵਿਚ ਬਖਤਾਵਰ ਸਿੰਘ, ਗੋਲਾ ਸੁੱਟਣ ਵਿਚ ਮਦਨ ਲਾਲ ਅਤੇ ਡਿਸਕਸ ਸੁਟਣ ਵਿਚ ਮੱਖਣ ਸਿੰਘ ਨੇ ਸੋਨੇ ਦੇ ਤਮਗੇ ਪ੍ਰਾਪਤ ਕੀਤੇ।

**ਦੂਜੀਆਂ ਏਸ਼ੀਆਈ ਖੇਡਾਂ (ਮਨੀਲਾ 1954)**—ਇਹ ਖੇਡਾਂ ਫਿਲਪੀਨ ਦੀ ਰਾਜਧਾਨੀ ਮਨੀਲਾ ਵਿਖੇ 1 ਤੋਂ 9 ਮਈ 1954 ਨੂੰ ਹੋਈਆਂ। ਖੇਡਾਂ ਦਾ ਉਦਘਾਟਨ ਦੇਸ਼ ਦੇ ਪ੍ਰੈਜ਼ੀਡੈਂਟ ਸ੍ਰੀ ਰਮਨ ਮੈਗਸੇਸ ਨੇ ਕੀਤਾ। ਇਨ੍ਹਾਂ ਖੇਡਾਂ ਵਿਚ 18 ਦੇਸ਼ ਅਫ਼ਗਾਨਿਸਤਾਨ ਮਿਆਂਮਾਰ (ਬਰਮਾ), ਕੰਬੋਡੀਆ, ਸ੍ਰੀ ਲੰਕਾ, ਹਾਂਗਕਾਂਗ, ਭਾਰਤ, ਇੰਡੋਨੇਸ਼ੀਆ, ਇਸਰਾਈਲ, ਜਾਪਾਨ, ਮਲਾਇਆ, ਨੈਸ਼ਨਲਿਸਟ ਚੀਨ, ਉੱਤਰੀ ਬਰਨੀਓ, ਪਾਕਿਸਤਾਨ, ਸਿੰਗਾਪੁਰ, ਦੱਖਣੀ ਕੋਰੀਆ, ਦੱਖਣੀ ਵੀਅਤਨਾਮ ਅਤੇ ਥਾਈਲੈਂਡ ਸ਼ਾਮਲ ਹੋਏ ਅਤੇ 967 ਖਿਡਾਰੀਆਂ (98 ਔਰਤਾਂ) ਨੇ ਹਿੱਸਾ ਲਿਆ। ਇਨ੍ਹਾਂ ਖੇਡਾਂ ਵਿਚ ਵੀ ਫ੍ਰੀ ਸਟਾਈਲ ਕੁਸ਼ਤੀਆਂ, ਨਿਸ਼ਾਨੇਬਾਜ਼ੀ ਅਤੇ ਮੁੱਕੇਬਾਜ਼ੀ ਨੂੰ ਸ਼ਾਮਲ ਕੀਤਾ ਗਿਆ ਅਤੇ ਸਾਈਕਲ ਦੌੜ ਨੂੰ ਕੱਢ ਦਿਤਾ ਗਿਆ। ਇਨ੍ਹਾਂ ਖੇਡਾਂ ਵਿਚ ਪਾਕਿਸਤਾਨ ਪਹਿਲੀ ਵਾਰ ਸ਼ਾਮਲ ਹੋਇਆ। ਇਨ੍ਹਾਂ ਖੇਡਾਂ ਵਿਚ ਜਾਪਾਨ ਸਭ ਤੋਂ ਤਕੜੇ ਰਾਸ਼ਟਰ ਵਜੋਂ ਉਭਰ ਕੇ ਸਾਹਮਣੇ ਆਇਆ। ਜਾਪਾਨ ਦੀ ਇੰਨੀ ਵੱਡੀ ਪ੍ਰਾਪਤੀ ਨੂੰ ਵੇਖ ਕੇ ਤਾਂ ਯੂਰਪੀਨ ਅਤੇ ਅਮਰੀਕਨ ਦੇਸ਼ ਵੀ ਦੰਗ ਰਹਿ ਗਏ। ਇਨ੍ਹਾਂ ਖੇਡਾਂ ਵਿਚ ਸੋਨੇ, ਚਾਂਦੀ ਅਤੇ ਕਾਂਸੀ ਦੇ ਤਿੰਨਾਂ ਹੀ ਤਮਗਿਆਂ ਨੂੰ ਜਿੱਤਣ ਵਿਚ ਜਾਪਾਨ, ਫ਼ਿਲਪੀਨ ਅਤੇ ਦੱਖਣੀ ਕੋਰੀਆ ਕ੍ਰਮ ਅਨੁਸਾਰ ਪਹਿਲੇ, ਦੂਜੇ ਅਤੇ ਤੀਜੇ ਨੰਬਰ ਤੇ ਰਹੇ। ਭਾਰਤ ਦੇ ਸਰਵਨ ਸਿੰਘ, ਅਜੀਤ ਸਿੰਘ ਅਤੇ ਪਰਦੁਮਨ ਸਿੰਘ ਨੇ 110 ਮੀ. ਹਰਡਲਜ਼, ਉੱਚੀ ਛਾਲ ਅਤੇ ਡਿਸਕਸ ਸੁੱਟਣ ਵਿਚ ਸੋਨੇ ਦੇ ਤਮਗੇ ਜਿੱਤ ਕੇ ਦੇਸ਼ ਦੀ ਲਾਜ ਰੱਖੀ ।

ਤੀਜੀਆਂ ਏਸ਼ੀਆਈ ਖੇਡਾਂ (ਟੋਕੀਓ, 1958) : ਕਈ ਦਿਨਾਂ ਤਕ ਲਗਾਤਾਰ ਵਰਖਾ ਹੋਣ ਤੋਂ ਬਾਅਦ ਤੀਜੀਆਂ ਏਸ਼ੀਆਈ ਖੇਡਾਂ ਜਾਪਾਨ ਦੀ ਰਾਜਧਾਨੀ ਟੋਕੀਓ ਵਿਖੇ 24 ਮਈ, 1958 ਨੂੰ ਸ਼ੁਰੂ ਹੋ ਕੇ 1 ਜੂਨ, 1958 ਨੂੰ ਖਤਮ ਹੋਈਆਂ। ਇਨ੍ਹਾਂ ਖੇਡਾਂ ਦਾ ਉਦਘਾਟਨ ਦੇਸ਼ ਦੇ ਬਾਦਸ਼ਾਹ ਹੀਰੋਹੀਤੋ ਨੇ ਕੀਤਾ। ਇਨ੍ਹਾਂ ਖੇਡਾਂ ਵਿਚ ਵੀਹ ਦੇਸ਼ਾਂ ਤੋਂ 1422 ਖਿਡਾਰੀ ਸ਼ਾਮਲ ਹੋਏ। ਖੇਡਾਂ ਵਿਚ 13 ਆਈਟਮ ਰੱਖੇ ਗਏ। ਹਾਕੀ, ਲਾਨ ਟੈਨਿਸ, ਟੇਬਲ ਟੈਨਿਸ ਅਤੇ ਵਾਲੀਬਾਲ ਨੂੰ ਏਸ਼ੀਆਈ ਖੇਡਾਂ ਵਿਚ ਪਹਿਲੀ ਵਾਰ ਸ਼ਾਮਲ ਕੀਤਾ ਗਿਆ। ਇਥੇ ਸਾਈਕਲਿੰਗ ਫਿਰ ਸ਼ਾਮਲ ਕਰ ਲਈ ਗਈ। ਟੋਕੀਓ ਖੇਡਾਂ ਨੂੰ ਦੁਨੀਆ ਭਰ ਵਿਚ ਮਸ਼ਹੂਰ ਕਰਨ ਵਾਲਾ ਇਥੇ ਖੇਡਿਆ ਗਿਆ ਹਾਕੀ ਮੁਕਾਬਲਾ ਸੀ। ਇਹ ਉਹ ਏਸ਼ੀਆਈ ਖੇਡਾਂ ਸਨ, ਜਦੋਂ ਭਾਰਤ ਦੇ ਵਿਸ਼ਵ ਪ੍ਰਸਿੱਧ ਦੌੜਾਕ ਉਡਣੇ ਸਿੱਖ ਮਿਲਖਾ ਸਿੰਘ ਨੇ 200 ਮੀ. ਅਤੇ 400 ਮੀ. ਦੀ ਦੌੜ ਵਿਚ ਆਪਣੇ ਰਿਕਾਰਡ ਕਾਇਮ ਕੀਤੇ ਅਤੇ ਸੋਨੇ ਦੇ ਤਮਗੇ ਜਿੱਤੇ। ਇਨ੍ਹਾਂ ਖੇਡਾਂ ਵਿਚ ਜਾਪਾਨ ਸੋਨੇ ਦੇ (67), ਚਾਂਦੀ ਦੇ (41) ਅਤੇ ਕਾਂਸੀ ਦੇ (30) ਤਮਗੇ ਜਿੱਤ ਕੇ ਪਹਿਲੇ ਨੰਬਰ ਤੇ ਰਿਹਾ। ਫ਼ਿਲਪੀਨ ਨੇ ਸੋਨੇ ਦੇ 8, ਚਾਂਦੀ ਦੇ 19 ਅਤੇ ਕਾਂਸੀ ਦੇ 22 ਤਮਗੇ ਜਿੱਤ ਕੇ ਦੂਜੀ ਥਾਂ ਪ੍ਰਾਪਤ ਕੀਤੀ ਅਤੇ ਦੱਖਣੀ ਕੋਰੀਆ ਨੇ ਸੋਨੇ ਦੇ 8 ਚਾਂਦੀ ਦੇ 7 ਅਤੇ ਕਾਂਸੀ ਦੇ 12 ਤਮਗੇ ਜਿੱਤ ਕੇ ਤੀਜੀ ਥਾਂ ਪ੍ਰਾਪਤ ਕੀਤੀ। ਭਾਰਤ ਦੇ ਤੀਹਰੀ ਛਾਲ ਵਿਚ ਮਹਿੰਦਰ ਸਿੰਘ, ਗੋਲਾ ਸੁੱਟਣ ਵਿਚ ਪਰਦੁਮਨ ਸਿੰਘ ਅਤੇ ਡਿਸਕਸ ਸੁੱਟਣ ਵਿਚ ਬਲਕਾਰ ਸਿੰਘ ਨੇ ਸੋਨੇ ਤੇ ਤਮਗੇ ਜਿੱਤੇ।

**ਚੌਥੀਆਂ ਏਸ਼ੀਆਈ ਖੇਡਾਂ (ਜਕਾਰਤਾ, 1962)** —ਚੌਥੀਆਂ ਏਸ਼ੀਆਈ ਖੇਡਾਂ ਦੁਨੀਆ ਦੇ ਸਭ ਤੋਂ ਵੱਡੇ ਦੀਪ-ਸਮੂਹ ਇੰਡੋਨੇਸ਼ੀਆ ਦੀ ਰਾਜਧਾਨੀ ਜਕਾਰਤਾ (ਜਾਵਾ) ਵਿਚ 24 ਅਗਸਤ ਤੋਂ 4 ਸਤੰਬਰ, 1962 ਤਕ ਕਰਵਾਈਆਂ ਗਈਆਂ। ਖੇਡਾਂ ਦਾ ਉਦਘਾਟਨ ਇੰਡੋਨੇਸ਼ੀਆ ਦੇ ਪ੍ਰੈਜ਼ੀਡੈਂਟ ਸ੍ਰੀ ਸੁਕਰਨੋ ਨੇ ਕੀਤਾ। ਇਨ੍ਹਾਂ ਖੇਡਾਂ ਵਿਚ 17 ਦੇਸ਼ਾਂ ਦੇ ਲਗਭਗ 1700 ਖਿਡਾਰੀਆਂ ਨੇ ਹਿੱਸਾ ਲਿਆ। ਖੇਡ ਮੁਕਾਬਲੇ 15 ਖੇਤਰਾਂ ਵਿਚ ਕਰਵਾਏ ਜਾਣੇ ਸਨ। ਇਨ੍ਹਾਂ ਖੇਡ ਮੁਕਾਬਲਿਆਂ ਵਿਚ ਦੋ ਨਵੇਂ ਮੁਕਾਬਲੇ ਬੈਡਮਿੰਟਨ ਅਤੇ ਤੀਰ ਅੰਦਾਜ਼ੀ ਸ਼ਾਮਲ ਕੀਤੇ ਗਏ। ਅਸਲ ਵਿਚ ਮੁਕਾਬਲੇ 13 ਹੀ ਖੇਤਰਾਂ ਵਿਚ ਕਰਵਾਏ ਗਏ। ਇਥੇ ਭਾਰ ਚੁੱਕਣ ਦਾ ਮੁਕਾਬਲਾ ਅਸਥਾਈ ਤੌਰ ਤੇ ਬੰਦ ਕਰਵਾ ਦਿੱਤਾ ਗਿਆ। ਸਾਰਾਵਾਕ ਅਤੇ ਬਰੂਨੀ ਏਸ਼ੀਆਈ ਖੇਡ ਫ਼ੈਡਰੇਸ਼ਨ ਦੇ ਨਵੇਂ ਮੈਂਬਰ ਸਨ, ਪਰ ਬਰੂਨੀ

ਖੇਡ ਮੁਕਾਬਲਿਆਂ ਵਿਚ ਸ਼ਾਮਲ ਨਾ ਹੋਇਆ। ਪ੍ਰਬੰਧਕ, ਇਸਰਾਈਲ ਅਤੇ ਤੈਵਾਨ ਨੂੰ ਇਨ੍ਹਾਂ ਖੇਡਾਂ ਵਿਚ ਸ਼ਾਮਲ ਕਰਵਾਉਣ ਤੋਂ ਅਸਮਰਥ ਰਹੇ। ਅੰਤਰਰਾਸ਼ਟਰੀ ਓਲਿੰਪਿਕ ਕਮੇਟੀ ਨੇ ਇਨ੍ਹਾਂ ਖੇਡਾਂ ਤੋਂ ਮਾਨਤਾ ਵਾਪਸ ਲੈ ਲਈ ਅਤੇ ਇਨ੍ਹਾਂ ਖੇਡਾਂ ਦਾ ਦਰਜਾ ਵੀ ਬਦਲ ਦਿੱਤਾ ਪਰ ਸਿਆਸੀ ਵਿਵਾਦ ਖਿਡਾਰੀਆਂ ਦੇ ਰਾਹ ਵਿਚ ਬਹੁਤਾ ਚਿਰ ਨਾ ਅੜ ਸਕਿਆ ਅਤੇ ਖੇਡਾਂ ਜਾਰੀ ਰਹੀਆਂ।

ਟ੍ਰੈਕ ਅਤੇ ਫੀਲਡ ਐਥਲੈਟਿਕਸ ਵਿਚ ਜਾਪਾਨ ਨੇ ਫਿਰ ਆਪਣੀ ਰਵਾਇਤੀ ਸਰਦਾਰੀ ਕਾਇਮ ਰੱਖੀ। ਟੀਮ ਮੁਕਾਬਲਿਆਂ-ਫੁਟਬਾਲ ਵਿਚ ਭਾਰਤ ਨੇ ਸੋਨੇ ਦਾ ਤਮਗਾ ਪ੍ਰਾਪਤ ਕੀਤਾ। ਸਮੁੱਚੇ ਰੂਪ ਵਿਚ ਇਨ੍ਹਾਂ ਖੇਡਾਂ ਵਿਚ ਜਾਪਾਨ ਨੇ 73, ਇੰਡੋਨੇਸ਼ੀਆ ਨੇ 11 ਅਤੇ ਭਾਰਤ ਨੇ 9 ਸੋਨੇ ਦੇ ਤਮਗੇ ਪ੍ਰਾਪਤ ਕਰਕੇ ਕ੍ਰਮਵਾਰ ਪਹਿਲੀ, ਦੂਜੀ ਤੇ ਤੀਜੀ ਥਾਂ ਪ੍ਰਾਪਤ ਕੀਤੀ।

ਭਾਰਤ ਦੇ ਮਿਲਖਾ ਸਿੰਘ ਨੇ 400 ਮੀ., ਮਹਿੰਦਰ ਸਿੰਘ ਨੇ 1500 ਮੀ., ਤਿਰਲੋਕ ਸਿੰਘ ਨੇ 10000 ਮੀ., 4×100 ਮੀ. ਰੀਲੇ ਦੌੜ ਵਿਚ ਦਲਜੀਤ ਸਿੰਘ, ਮੱਖਣ ਸਿੰਘ, ਜਗਦੀਸ਼ ਸਿੰਘ ਅਤੇ ਮਿਲਖਾ ਸਿੰਘ ਨੇ ਅਤੇ ਡੈਕਾਥਲਨ ਵਿਚ ਗੁਰਬਚਨ ਸਿੰਘ ਨੇ ਸੋਨੇ ਦੇ ਤਮਗੇ ਪ੍ਰਪਤ ਕੀਤੇ।

**ਪੰਜਵੀਆਂ ਏਸ਼ੀਆਈ ਖੇਡਾਂ (ਬੈਂਕਾਕ,** 1966)-ਥਾਈਲੈਂਡ ਦੁਨੀਆ ਦਾ ਅਜਿਹਾ ਮੁਲਕ ਹੈ ਜੋ ਆਪ ਤਾਂ ਭਾਵੇਂ ਛੋਟਾ ਜਿਹਾ ਹੈ ਪਰ ਥੋੜ੍ਹੇ ਜਿਹੇ ਨੋਟਿਸ ਤੇ ਵੀ ਦੁਨੀਆ ਦੀਆਂ ਵੱਡੀਆਂ ਤੋਂ ਵੱਡੀਆਂ ਖੇਡਾਂ ਕਰਵਾ ਸਕਦਾ ਹੈ। ਸੰਨ 1966 ਵਿਚ ਪੰਜਵੀਆਂ ਏਸ਼ੀਆਈ ਖੇਡਾਂ ਕਰਵਾਉਣ ਦਾ ਸੁਭਾਗ ਥਾਈਲੈਂਡ ਨੂੰ ਪ੍ਰਾਪਤ ਹੋਇਆ। ਇਹ ਖੇਡਾਂ ਥਾਈਲੈਂਡ ਦੀ ਰਾਜਧਾਨੀ ਬੈਂਕਾਕ ਵਿਚ 9 ਤੋਂ 20 ਦਸੰਬਰ, 1966 ਨੂੰ ਖੇਡੀਆਂ ਗਈਆਂ। ਇਨ੍ਹਾਂ ਖੇਡਾਂ ਦਾ ਉਦਘਾਟਨ ਥਾਈਲੈਂਡ ਦੇ ਬਾਦਸ਼ਾਹ ਭੂਮੀਭੋਲ ਆਦੂਲਯਾਦੇਜ ਨੇ ਕੀਤਾ। ਬੈਂਕਾਕ ਏਸ਼ੀਆਈ ਖੇਡਾਂ ਵਿਚ ਏਸ਼ੀਆ ਦੇ 18 ਦੇਸ਼ਾਂ ਤੋਂ ਲਗਭਗ 2000 ਖਿਡਾਰੀ ਭਾਗ ਲੈਣ ਲਈ ਆਏ ਅਤੇ ਖੇਡ ਮੁਕਾਬਲੇ 14 ਖੇਤਰਾਂ ਵਿਚ ਕਰਵਾਏ ਗਏ। ਭਾਰ ਚੁੱਕਣ (ਵੇਟਲਿਫਟਿੰਗ) ਨੂੰ ਫਿਰ ਸ਼ਾਮਲ ਕਰ ਲਿਆ ਗਿਆ। ਸਮੁੱਚੇ ਰੂਪ ਵਿਚ ਇਸ ਵਾਰ ਫਿਰ ਜਪਾਨ ਸਭ ਤੋਂ ਮੋਹਰੀ ਰਿਹਾ। ਹਾਕੀ ਵਿਚ ਭਾਰਤ ਪਹਿਲੀ ਵਾਰ ਏਸ਼ੀਆਈ ਚੈਂਪੀਅਨ ਬਣਿਆ। ਇਨ੍ਹਾਂ ਖੇਡਾਂ ਵਿਚ ਜਾਪਾਨ, ਦੱਖਣੀ ਕੋਰੀਆ ਤੇ ਥਾਈਲੈਂਡ, ਪਹਿਲੇ, ਦੂਜੇ, ਤੇ ਤੀਜੇ ਨੰਬਰ ਉੱਤੇ ਰਹੇ।

ਭਾਰਤ ਦੇ ਅਜਮੇਰ ਸਿੰਘ ਨੇ 400 ਮੀ. ਵਿਚ, ਬੀ. ਐਸ. ਬਰੂਆ ਨੇ 800 ਮੀ. ਦੀ ਦੌੜ ਵਿਚ, ਭੀਮ ਸਿੰਘ ਉੱਚੀ ਛਾਲ ਵਿਚ, ਜੋਗਿੰਦਰ ਸਿੰਘ ਗੋਲਾ ਸੁੱਟਣ ਵਿਚ ਅਤੇ ਬਾਕਸਿੰਗ (ਹੈਵੀਵੇਟ) ਵਿਚ ਹਵਾ ਸਿੰਘ ਨੇ ਸੋਨੇ ਦੇ ਤਮਗੇ ਪ੍ਰਾਪਤ ਕੀਤੇ।

**ਛੇਵੀਆਂ ਏਸ਼ੀਆਈ ਖੇਡਾਂ (ਬੈਂਕਾਕ 1970)**— ਜੇ ਭਾਰਤ ਨੂੰ ਪਹਿਲੀਆਂ ਏਸ਼ੀਆਈ ਖੇਡਾਂ ਸ਼ੁਰੂ ਕਰਵਾਉਣ ਦਾ ਮਾਣ ਹਾਸਲ ਹੈ ਤਾਂ ਇਨ੍ਹਾਂ ਨੂੰ ਨਿਰੰਤਰ ਰੂਪ ਵਿਚ ਚਲਦਿਆਂ ਰੱਖਣ ਦਾ ਗੌਰਵ ਥਾਈਲੈਂਡ ਨੂੰ ਪ੍ਰਾਪਤ ਹੈ। ਸੰਨ 1970 ਵਿਚ ਇਨ੍ਹਾਂ ਖੇਡਾਂ ਲਈ ਉਚਿਤ ਸਥਾਨ ਨਾ ਮਿਲਣ ਕਾਰਨ ਇਹ ਥੋੜ੍ਹਾ ਚਿਰ ਰੁਕੀਆਂ ਰਹੀਆਂ। ਮੁੱਢ ਵਿਚ ਛੇਵੀਆਂ ਏਸ਼ੀਆਈ ਖੇਡਾਂ ਦੱਖਣੀ ਕੋਰੀਆ ਦੀ ਰਾਜਧਾਨੀ ਸੀਓਲ ਵਿਖੇ ਕਰਵਾਈਆਂ ਜਾਣ ਜਾ ਫ਼ੈਸਲਾ ਕੀਤਾ ਗਿਆ ਸੀ ਪਰ ਮਈ, 1968 ਵਿਚ ਵਿੱਤੀ ਅਤੇ ਸਿਆਸੀ ਕਾਰਨਾਂ ਕਰਕੇ ਦੱਖਣੀ ਕੋਰੀਆਂ ਨੇ ਇਨ੍ਹਾਂ ਖੇਡਾਂ ਨੂੰ ਕਰਵਾਉਣ ਤੋਂ ਆਪਣੀ ਅਸਮਰੱਥਾ ਜ਼ਾਹਰ ਕਰ ਦਿੱਤੀ। ਕੋਰੀਆ ਦੇ ਮੈਦਾਨ ਛੱਡ ਜਾਣ ਕਾਰਨ ਏਸ਼ੀਆਈ ਖੇਡ ਫ਼ੈਡਰੇਸ਼ਨ ਲਈ ਉਚਿਤ ਸਥਾਨ ਲੱਭਣ ਦੀਆਂ ਸਮੱਸਿਆਵਾਂ ਖੜ੍ਹੀਆਂ ਹੋ ਗਈਆਂ। ਚੰਗੇ ਭਾਗਾਂ ਨੂੰ ਥਾਈਲੈਂਡ ਫਿਰ ਅੱਗੇ ਵਧਿਆ। ਨਵੰਬਰ, 1969 ਨੂੰ ਏਸ਼ੀਆਈ ਖੇਡ ਫ਼ੈਡਰੇਸ਼ਨ ਨੇ ਫਿਰ ਬੈਂਕਾਕ ਵਿਚ ਹੀ ਇਨ੍ਹਾਂ ਖੇਡਾਂ ਨੂੰ ਕਰਵਾਉਣ ਦਾ ਫ਼ੈਸਲਾ ਕੀਤਾ। ਥਾਈਲੈਂਡ ਲਈ ਇੰਨੀਆਂ ਵੱਡੀਆਂ ਖੇਡਾਂ ਦਾ ਸਾਲ ਵਿਚ ਪ੍ਰਬੰਧ ਕਰਨਾ ਇਕ ਵੰਗਾਰ ਸੀ। ਥਾਈਲੈਂਡ ਨੇ ਬੜੀ ਹਿੰਮਤ ਨਾਲ ਇਨ੍ਹਾਂ ਖੇਡਾਂ ਲਈ ਪੂਰੇ ਪ੍ਰਬੰਧ ਕਰ ਲਏ। ਅਖੀਰ 9 ਦਸੰਬਰ ਤੋਂ 20 ਦਸੰਬਰ ਤਕ ਇਹ ਖੇਡਾਂ ਇਥੋਂ ਦੇ ਨੈਸ਼ਨਲ ਸਟੇਡੀਅਮ ਵਿਚ ਕਰਵਾਈਆਂ ਗਈਆਂ। ਖੇਡਾਂ ਦਾ ਉਦਘਾਟਨ ਫਿਰ ਇਥੋਂ ਦੇ ਬਾਦਸ਼ਾਹ ਭੂਮੀਭੋਲ ਆਦੂਲਯਾਦੇਜ ਨੇ ਕੀਤਾ। ਏਸ਼ੀਆ ਦੇ ਅਠਾਰਾਂ ਮੁਲਕਾਂ ਦੇ ਖਿਡਾਰੀਆਂ ਨੇ ਇਨ੍ਹਾਂ ਖੇਡਾਂ ਵਿਚ ਹਿੱਸਾ ਲਿਆ। ਯੁੱਧ ਕਾਰਨ ਬਰਬਾਦ ਹੋਇਆ ਕੰਬੋਡੀਆ ਵੀ ਫਿਰ ਸ਼ਾਮਲ ਹੋਇਆ ਪਰ ਅਫ਼ਗਾਨਿਸਤਾਨ ਇਸ ਵਾਰ ਸ਼ਾਮਲ ਨਾ ਹੋਇਆ। ਇਸ ਵਾਰ ਖੇਡ ਮੁਕਾਬਲੇ ਤੇਰਾਂ ਖੇਤਰਾਂ ਵਿਚ ਕਰਵਾਏ ਗਏ।

ਜਾਪਾਨ ਨੇ ਪਹਿਲੀਆਂ ਏਸ਼ੀਆਈ ਖੇਡਾਂ ਵਾਂਗ ਆਪਣਾ ਪਹਿਲਾ ਸਥਾਨ ਫਿਰ ਬੜੀ ਸ਼ਾਨ ਨਾਲ ਬਰਕਰਾਰ ਰੱਖਿਆ. ਦੱਖਣੀ ਕੋਰੀਆ ਅਤੇ ਥਾਈਲੈਂਡ ਇਨ੍ਹਾਂ ਖੇਤਰਾਂ ਵਿਚ ਦੂਜੇ ਅਤੇ ਤੀਜੇ ਨੰਬਰ ਤੇ ਰਹੇ।

ਭਾਰਤ ਦੇ ਮਹਿੰਦਰ ਸਿੰਘ ਗਿੱਲ ਨੇ ਤੀਹਰੀ ਛਾਲ ਵਿਚ, ਜੋਗਿੰਦਰ ਸਿੰਘ ਨੇ ਗੋਲਾ ਸੁੱਟਣ, ਪਰਵੀਨ ਕੁਮਾਰ ਨੇ ਡਿਸਕਸ ਸੁਟਣ, ਚਾਂਦਗੀ ਰਾਮ ਨੇ ਕੁਸ਼ਤੀਆਂ (ਫ੍ਰੀਸਟਾਈਲ-ਹੈਵੀ), ਹਵਾ ਸਿੰਘ ਨੇ ਬਾਕਸਿੰਗ (ਹੈਵੀ) ਵਿਚ ਅਤੇ ਕਮਲਜੀਤ ਸੰਧੂ ਨੇ ਇਸਤਰੀਆਂ ਦੀ 400 ਮੀ. ਦੀ ਦੌੜ ਵਿਚ ਸੋਨੇ ਦੇ ਤਮਗੇ ਜਿੱਤੇ।

**ਸੱਤਵੀਆਂ ਏਸ਼ੀਆਈ ਖੇਡਾਂ (ਤਹਿਰਾਨ, 1974)**— ਸੱਤਵੀਆਂ ਏਸ਼ੀਆਈ ਖੇਡਾਂ ਈਰਾਨ ਦੀ ਰਾਜਧਾਨੀ ਤਹਿਰਾਨ ਵਿਚ 1 ਤੋਂ 16 ਸਤੰਬਰ, 1974 ਤਕ ਹੋਈਆਂ। ਇਹ ਪਹਿਲਾ ਮੌਕਾ ਸੀ ਜਦੋਂ ਏਸ਼ੀਆਈ ਖੇਡਾਂ ਪੱਛਮੀ ਏਸ਼ੀਆ ਵਿਚ ਕਰਵਾਈਆਂ ਗਈਆਂ। ਇਨ੍ਹਾਂ ਖੇਡਾਂ ਦੀ ਤਿਆਰੀ ਲਈ ਈਰਾਨ ਨੇ ਨਵੇਂ ਨਵੇਂ ਤਰੀਕਿਆਂ ਦੀ ਜਾਣਕਾਰੀ ਪ੍ਰਾਪਤ ਕਰਨ ਲਈ ਆਪਣੇ ਬਹੁਤ ਸਾਰੇ ਅਧਿਕਾਰੀਆਂ ਨੂੰ ਪਹਿਲਾਂ ਹੀ ਪੱਛਮੀ ਜਰਮਨੀ ਭੇਜ ਦਿੱਤਾ। ਈਰਾਨ ਦਾ ਇਹ ਤਜਰਬਾ ਬਹੁਤ ਹੀ ਕਾਮਯਾਬ ਰਿਹਾ। ਖੇਡਾਂ ਦਾ ਉਦਘਾਟਨ ਦੇਸ਼ ਦੇ ਸ਼ਹਿਨਸ਼ਾਹ ਆਰੀਆਮਿਹਰ ਨੇ ਕੀਤਾ। ਇਨ੍ਹਾਂ ਖੇਡਾਂ ਵਿਚ 25 ਦੇਸ਼ਾਂ ਨੇ ਹਿੱਸਾ ਲਿਆ ਅਤੇ ਇਸ ਵਿਚ ਸ਼ਾਮਲ ਹੋਣ ਵਾਲੇ ਖਿਡਾਰੀਆ ਦੀ ਕੁੱਲ ਗਿਣਤੀ 3010 ਸੀ। ਚੀਨ ਪਹਿਲੀ ਵਾਰ ਇਨ੍ਹਾਂ ਖੇਡਾਂ ਵਿਚ ਸ਼ਾਮਲ ਹੋਇਆ। ਇਸ ਨਾਲ ਇਨ੍ਹਾਂ ਖੇਡਾਂ ਨੂੰ ਹੋਰ ਉਤਸ਼ਾਹ ਮਿਲਿਆ। ਇਸ ਸਮੇਂ ਦੁਨੀਆ ਦੀ ਲਗਭਗ ਅੱਧੀ ਵਸੋਂ ਦੀ ਇਨ੍ਹਾਂ ਖੇਡਾਂ ਵਿਚ ਨੁਮਾਇੰਦਗੀ ਹੋਈ। ਚੀਨ ਤੋਂ ਇਲਾਵਾ ਇਨ੍ਹਾਂ ਖੇਡਾਂ ਵਿਚ ਸ਼ਾਮਲ ਹੋਣ ਵਾਲੇ ਨਵੇਂ ਮੁਲਕ-ਉੱਤਰੀ ਕੋਰੀਆ, ਮੰਗੋਲੀਆ, ਬਹਿਰੀਨ, ਇਰਾਕ, ਕੁਵੈਤ ਅਤੇ ਲਾਓਸ ਸਨ। ਇਹ ਪਹਿਲੀਆਂ ਏਸ਼ੀਆਈ ਖੇਡਾਂ ਸਨ ਜਿਨ੍ਹਾਂ ਦੇ ਮੁਕਾਬਲਿਆਂ ਲਈ ਸਿੰਥੈਟਿਕ ਪਲਾਸਟਿਕ ਟ੍ਰੈਕ ਬਣਾਏ ਗਏ ਸਨ ਅਤੇ ਜਿਨ੍ਹਾਂ ਵਿਚ ਸਟਾਪ-ਵਾਚ ਬਿਲਕੁਲ ਨਹੀਂ ਵਰਤੀ ਗਈ ਸੀ। ਸਮੁੱਚੇ ਰੂਪ ਵਿਚ ਜਾਪਾਨ ਦੀ ਰਵਾਇਤੀ ਸਰਦਾਰੀ, ਇਸਰਾਈਲੀਆਂ ਵਿਰੁੱਧ ਸਿਆਸੀ ਬਾਈਕਾਟ ਅਤੇ ਚੀਨ ਦਾ ਪ੍ਰਵੇਸ਼ ਇਨ੍ਹਾਂ ਖੇਡਾਂ ਦੀਆਂ ਮੁੱਖ ਘਟਨਾਵਾਂ ਸਨ। ਜਾਪਾਨ ਨੇ ਸੋਨੇ ਦੇ 75, ਈਰਾਨ ਨੇ 36 ਅਤੇ ਚੀਨ ਨੇ 33 ਤਮਗੇ ਜਿੱਤ ਕੇ ਕ੍ਰਮ ਵਾਰ ਪਹਿਲੀ ਦੂਜੀ ਤੇ ਤੀਜੀ ਥਾਂ ਪ੍ਰਾਪਤ ਕੀਤੀ। ਚਾਂਦੀ ਦੇ ਤਮਗੇ ਜਿੱਤਣ ਵਿਚ ਜਾਪਾਨ ਪਹਿਲੇ ਨੰਬਰ (50) ਚੀਨ ਦੂਜੇ ਨੰਬਰ (45)

ਅਤੇ ਈਰਾਨ (28) ਤੀਜੇ ਨੰਬਰ ਤੇ ਰਿਹਾ। ਇਸੇ ਤਰ੍ਹਾਂ ਹੀ ਕਾਂਸੀ ਦੇ ਤਮਗੇ ਜਿੱਤਣ ਵਿਚ ਜਾਪਾਨ ਪਹਿਲੇ ਨੰਬਰ (51) ਚੀਨ ਦੂਜੇ ਨੰਬਰ (28) ਅਤੇ ਈਰਾਨ ਤੀਜੇ ਨੰਬਰ (17) ਤੇ ਰਿਹਾ। ਭਾਰਤ ਦੇ ਖਿਡਾਰੀ ਸ੍ਰੀਰਾਮ ਸਿੰਘ ਨੇ 800 ਮੀ. ਦੀ ਦੌੜ ਵਿਚ, ਸ਼ਿਵਨਾਥ ਸਿੰਘ ਨੇ 5000 ਮੀ. ਦੀ ਦੌੜ ਵਿਚ, ਵਿਜੈ ਸਿੰਘ ਚੌਹਾਨ ਨੇ ਡੈਕਾਥਲਨ ਵਿਚ, ਟੀ. ਸੀ. ਯੋਹਾਨਨ ਨੇ ਲੰਮੀ ਛਾਲ ਵਿਚ ਸੋਨੇ ਦੇ ਤਮਗੇ ਪ੍ਰਾਪਤ ਕੀਤੇ।

**ਅੱਠਵੀਆਂ ਏਸ਼ੀਆਈ ਖੇਡਾਂ (ਬੈਂਕਾਕ, 1978)**– ਆਰੰਭ ਵਿਚ ਅੱਠਵੀਆਂ ਏਸ਼ੀਆਈ ਖੇਡਾਂ ਕਰਵਾਉਣ ਲਈ ਪਾਕਿਸਤਾਨ ਨੂੰ ਮੇਜ਼ਬਾਨ ਦੇਸ਼ ਚੁਣਿਆ ਗਿਆ। ਅੰਦਰੂਨੀ ਗੜਬੜ ਕਾਰਨ ਪਾਕਿਸਤਾਨ ਨੇ ਇਨ੍ਹਾਂ ਖੇਡਾਂ ਨੂੰ ਕਰਵਾਉਣ ਤੋਂ ਆਪਣੀ ਅਸਮਰੱਥਾ ਜ਼ਾਹਰ ਕੀਤੀ। ਜਾਪਾਨ, ਕੋਰੀਆ ਅਤੇ ਮਲੇਸ਼ੀਆ ਨੂੰ ਇਨ੍ਹਾਂ ਖੇਡਾਂ ਕਰਵਾਉਣ ਬਾਰੇ ਪੁੱਛਿਆ ਪਰ ਹਰੇਕ ਦੇਸ਼ ਨੇ ਹੀ ਇਸ ਭਾਰ ਨੂੰ ਚੁੱਕਣ ਤੋਂ ਕੰਨੀ ਕਤਰਾਈ। ਭਾਰਤ ਨੇ ਵੀ ਬਹੁਤ ਘੱਟ ਦਿਲਚਸਪੀ ਵਿਖਾਈ। ਏਸ਼ੀਆਈ ਖੇਡ ਫ਼ੈਡਰੇਸ਼ਨ ਲਈ ਇਕ ਬਹੁਤ ਵੱਡੀ ਸਮੱਸਿਆ ਆਣ ਖੜੀ ਹੋਈ। ਕੋਈ ਚਾਰਾ ਨਾ ਚਲਦਿਆਂ ਵੇਖ ਕੇ ਫ਼ੈਡਰੇਸ਼ਨ ਨੇ ਇਸ ਏਸ਼ੀਆਈ ਖੇਡ ਲਹਿਰ ਨੂੰ ਜਾਰੀ ਰੱਖਣ ਲਈ ਫਿਰ ਥਾਈ ਓਲਿੰਪਿਕ ਕਮੇਟੀ ਨੂੰ ਬੇਨਤੀ ਕੀਤੀ। ਥਾਈਲੈਂਡ ਜਿਹੜਾ ਪਹਿਲਾਂ ਦੋ ਵਾਰ ਏਸ਼ੀਆਈ ਖੇਡਾਂ (1966 ਅਤੇ 1970) ਕਰਵਾ ਚੁੱਕਾ ਸੀ, ਵੀ ਕਾਫੀ ਚਿਰ ਨਾਂਹ ਨੁਕਰ ਕਰਨ ਤੋਂ ਬਾਅਦ ਇਹ ਖੇਡਾਂ ਕਰਵਾਉਣ ਲਈ ਰਜ਼ਾਮੰਦ ਹੋ ਗਿਆ ਪਰ ਥਾਈਲੈਂਡ ਨੇ ਇਨ੍ਹਾਂ ਖੇਡਾਂ ਲਈ ਮੈਂਬਰ ਦੇਸ਼ਾਂ ਤੋਂ ਵਿੱਤ ਪ੍ਰਾਪਤ ਕਰਨ ਦੀ ਸ਼ਰਤ ਲਾ ਦਿੱਤੀ। ਗਿਆਰ੍ਹਾਂ ਦੇਸ਼ਾਂ ਜਿਨ੍ਹਾਂ ਵਿਚ ਭਾਰਤ ਵੀ ਸ਼ਾਮਲ ਸੀ, ਨੇ ਥਾਈਲੈਂਡ ਨੂੰ 2.7 ਮਿਲੀਅਨ ਅਮਰੀਕਨ ਡਾਲਰ ਦੀ ਰਕਮ, ਇਨ੍ਹਾਂ ਖੇਡਾਂ ਦੇ ਖਰਚ ਲਈ ਦੇਣ ਦਾ ਵਚਨ ਦਿੱਤਾ। ਭਾਰਤ ਨੇ ਇਨ੍ਹਾਂ ਖੇਡਾਂ ਲਈ 10,000 ਅਮਰੀਕਨ ਡਾਲਰ ਦਿੱਤੇ। ਥਾਈਲੈਂਡ ਨੇ ਇਨ੍ਹਾਂ ਖੇਡਾਂ ਲਈ ਤਿਆਰੀਆਂ ਆਰੰਭ ਦਿੱਤੀਆਂ। ਅਖੀਰ ਇਹ ਖੇਡਾਂ 9 ਦਸੰਬਰ ਤੋਂ 20 ਦਸੰਬਰ ਤੱਕ ਬੈਂਕਾਕ ਵਿਖੇ ਹੋਈਆਂ। ਇਨ੍ਹਾਂ 20 ਖੇਡ ਮੁਕਾਬਲਿਆਂ ਵਿਚ 24 ਦੇਸ਼ਾਂ ਨੇ ਭਾਗ ਲਿਆ। ਖੇਡਾਂ ਦਾ ਉਦਘਾਟਨ ਥਾਈਲੈਂਡ ਦੇ ਬਾਦਸ਼ਾਹ ਭੂਮੀਭੋਲ ਆਦੁਲਯਾਦੇਜ ਨੇ ਰਵਾਇਤੀ ਸ਼ਾਨੋ-ਸ਼ੌਕਤ ਨਾਲ ਕੀਤਾ। ਇਨ੍ਹਾਂ ਖੇਡਾਂ ਵਿਚ ਲੈਬਨਾਨ, ਸੀਰੀਆ, ਬੰਗਲਾਦੇਸ਼, ਯੂਨਾਈਟਿਡ ਐਮਿਰੇਟਸ, ਸਊਦੀ ਅਰਬ ਅਤੇ ਕਤਾਰ ਪਹਿਲੀ ਵਾਰ ਸ਼ਾਮਲ ਹੋਏ। ਭਾਵੇਂ ਜਾਪਾਨ ਦੀ ਰਵਾਇਤੀ ਠੁੱਕ ਨੂੰ ਚੀਨ ਨੇ ਵੰਗਾਰਿਆ ਸੀ ਫਿਰ ਵੀ ਸਮੁੱਚੇ ਰੂਪ ਵਿਚ ਜਾਪਾਨ ਸਭ ਤੋਂ ਅੱਗੇ ਰਿਹਾ। ਜਾਪਾਨ ਨੇ ਸੋਨੇ ਦੇ 70, ਚੀਨ ਨੇ 51 ਅਤੇ ਦੱਖਣੀ ਕੋਰੀਆ ਨੇ 18 ਤਮਗੇ ਜਿੱਤ ਕੇ ਕ੍ਰਮਵਾਰ ਪਹਿਲੀ, ਦੂਜੀ ਤੇ ਤੀਜੀ ਥਾਂ ਹਾਸਲ ਕੀਤੀ। ਭਾਰਤ ਦੇ ਖਿਡਾਰੀ ਆਰ. ਗਨੇਸਕਰਨ ਨੇ 200 ਮੀ. ਦੀ ਦੌੜ ਵਿਚ, ਸ੍ਰੀਰਾਮ ਸਿੰਘ ਨੇ 800 ਮੀ. ਦੀ ਦੌੜ ਵਿਚ ਹਰੀ ਚੰਦ ਨੇ 5000 ਮੀ. ਅਤੇ 10,000 ਮੀ. ਦੀ ਦੌੜ ਵਿਚ ਸੁਰੇਸ਼ ਬਾਬੂ ਨੇ ਲੰਬੀ ਛਾਲ ਵਿਚ, ਬਹਾਦਰ ਸਿੰਘ ਨੇ ਗੋਲਾ ਸੁੱਟਣ ਵਿਚ, ਹਾਕਮ ਸਿੰਘ ਨੇ 20 ਕਿ. ਮੀ. ਵਾਕ ਵਿਚ, ਰਣਧੀਰ ਸਿੰਘ ਨੇ ਸ਼ੂਟਿੰਗ (ਟ੍ਰੈਪ ਵਿਅਕਤੀਗਤ) ਵਿਚ, ਰਜਿੰਦਰ ਸਿੰਘ ਨੇ ਕੁਸ਼ਤੀਆਂ ਫ੍ਰੀਸਟਾਈਲ (ਵੈਲਟਰ) ਵਿਚ ਸੋਨੇ ਦੇ ਤਮਗੇ ਪ੍ਰਾਪਤ ਕੀਤੇ। ਔਰਤ ਖਿਡਾਰੀਆਂ ਵਿਚ 800 ਮੀ. ਦੀ ਦੌੜ ਵਿਚ ਗੀਤਾ ਜ਼ੁਤਸ਼ੀ ਨੇ ਸੋਨੇ ਦਾ ਤਮਗਾ ਪ੍ਰਾਪਤ ਕੀਤਾ।

**ਨੌਂਵੀਆਂ ਏਸ਼ੀਆਈ ਖੇਡਾਂ (ਨਵੀਂ ਦਿੱਲੀ, 1982)**— ਨੌਂਵੀਆਂ ਏਸ਼ੀਆਈ ਖੇਡਾਂ 31 ਸਾਲਾਂ ਤੋਂ ਬਾਅਦ ਫਿਰ ਏਸ਼ੀਆਈ ਖੇਡਾਂ ਸ਼ੁਰੂ ਕਰਨ ਵਾਲੇ ਦੇਸ਼ ਭਾਰਤ ਦੀ ਰਾਜਧਾਨੀ ਨਵੀਂ ਦਿੱਲੀ ਵਿਚ 19 ਨਵੰਬਰ ਤੋਂ 4 ਦਸੰਬਰ, 1982 ਤਕ ਖੇਡੀਆਂ ਗਈਆਂ। ਇਹ ਏਸ਼ੀਆ ਦੀਆਂ ਸੁਪਰ ਏਸ਼ੀਆਈ ਖੇਡਾਂ ਸਨ। ਇਨ੍ਹਾਂ ਖੇਡਾਂ ਦੇ ਮੁੱਖ ਪ੍ਰਬੰਧਕ ਕੇਂਦਰੀ ਜਹਾਜ਼ਰਾਨੀ ਤੇ ਆਵਾਜਾਈ ਦੇ ਰਾਜ-ਮੰਤਰੀ ਸਰਦਾਰ ਬੂਟਾ ਸਿੰਘ ਸਨ, ਜਿਨ੍ਹਾਂ ਨੂੰ ਇਨ੍ਹਾਂ ਖੇਡਾਂ ਤੋਂ ਬਾਅਦ ਖੇਡਾਂ ਦੀ ਵੱਖਰੀ ਵਜ਼ਾਰਤ ਕਾਇਮ ਕਰਕੇ ਖੇਡਾਂ ਦਾ ਪੂਰਾ ਵਜ਼ੀਰ ਬਣਾ ਦਿੱਤਾ ਗਿਆ। ਇਨ੍ਹਾਂ ਖੇਡਾਂ ਦਾ ਉਦਘਾਟਨ ਭਾਰਤ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੇ ਕੀਤਾ। ਅੱਪੂ (ਹਾਥੀ ਦਾ ਬੱਚਾ) ਨੂੰ ਇਨ੍ਹਾਂ ਖੇਡਾਂ ਦੇ ਸ਼ੁਭ ਸ਼ਗਨ ਦਾ ਚਿੰਨ੍ਹ ਰੱਖਿਆ ਗਿਆ। ਉਦਘਾਟਨ ਸਮੇਂ ਹੋਰਨਾਂ ਚੀਜ਼ਾਂ ਦੇ ਨਾਲ ਪੂਰੇ ਕੱਦ ਦਾ ਇਕ ਅੱਪੂ ਵੀ ਅਸਮਾਨ ਵਿਚ ਭੇਜਿਆ ਗਿਆ। ਇਸ ਤੋਂ ਇਲਾਵਾ ਤੋਪਾਂ ਦੀ ਸਲਾਮੀ ਦਿੱਤੀ ਗਈ। ਦੋ ਹਜ਼ਾਰ ਕਬੂਤਰ ਅਸਮਾਨ ਵਿਚ ਉਡਾਏ ਗਏ ਅਤੇ ਪੰਜ ਹਜ਼ਾਰ ਗੁਬਾਰੇ ਆਕਾਸ਼ ਵੱਲ ਛੱਡੇ ਗਏ।

ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਨੈਸ਼ਨਲ ਸਟੇਡੀਅਮ ਵਿਚ ਮਸ਼ਾਲ ਬਾਲੀ ਜਿਹੜੀ ਮਿਲਖਾ ਸਿੰਘ ਵਰਗੇ ਨਾਮਵਰ ਖਿਡਾਰੀਆਂ ਦੁਆਰਾ ਸਟੇਡੀਅਮ ਲਿਆਂਦੀ ਗਈ ਤੇ ਖੇਡਾਂ ਦੀ ਪਵਿੱਤਰ ਜੋਤੀ ਜਗਾਈ ਗਈ। ਇਸ ਪਿਛੋਂ ਸਾਰੇ ਦੇਸ਼ਾਂ ਦੇ ਖਿਡਾਰੀਆਂ ਵਲੋਂ ਮਾਰਚ ਪਾਸਟ ਕੀਤਾ ਗਿਆ ਤੇ ਉਸ ਪਿੱਛੋਂ ਭਾਰਤ ਦੇ ਸਾਰੇ ਰਾਜਾਂ ਵੱਲੋਂ ਉਨ੍ਹਾਂ ਦਾ ਸਭਿਆਚਾਰ ਪ੍ਰੋਗਰਾਮ ਪੇਸ਼ ਕੀਤਾ ਗਿਆ।

ਇਨ੍ਹਾਂ ਖੇਡਾਂ ਵਿਚ 21 ਖੇਤਰਾਂ ਵਿਚ ਖੇਡ-ਮੁਕਾਬਲੇ ਕਰਵਾਏ ਗਏ ਅਤੇ 30 ਦੇਸ਼ਾਂ ਤੋਂ 5900 ਖਿਡਾਰੀ ਅਤੇ ਅਧਿਕਾਰੀ ਇਸ ਵਿਚ ਸ਼ਾਮਲ ਹੋਏ। ਇਨ੍ਹਾਂ ਖੇਡਾਂ ਵਿਚ ਚਾਰ ਨਵੀਆਂ ਖੇਡਾਂ- ਘੋੜ ਸਵਾਰੀ, ਗੌਲਫ, ਹੈਂਡਬਾਲ ਅਤੇ ਚੱਪੂ-ਕਿਸ਼ਤੀ-ਦੌੜ ਸ਼ਾਮਲ ਕੀਤੀਆਂ ਗਈਆਂ। ਇਨ੍ਹਾਂ ਸਾਰੇ ਮੁਕਾਬਲਿਆਂ ਦਾ ਮੁੱਖ ਸਥਾਨ ਤਾਂ ਭਾਵੇਂ ਦਿੱਲੀ ਹੀ ਸੀ, ਪਰ ਕਈ ਮੁਕਾਬਲੇ ਹੋਰਨਾਂ ਸਥਾਨਾਂ ਤੇ ਜਿਵੇਂ ਜੈਪੁਰ ਅਤੇ ਮੁੰਬਈ ਆਦਿ ਵਿਖੇ ਵੀ ਕਰਵਾਏ ਗਏ। ਇਨ੍ਹਾਂ ਖੇਡਾਂ ਦੀ ਖ਼ਾਸ ਗੱਲ ਇਹ ਸੀ ਕਿ ਜਾਪਾਨ ਨੂੰ ਪਹਿਲੀ ਵਾਰ ਆਪਣਾ ਪਹਿਲਾ ਸਥਾਨ ਪ੍ਰਾਪਤ ਕਰਨ ਵਿਚ ਚੀਨ ਦੇ ਹੱਥੋਂ ਸ਼ਿਕਸਤ ਹੋਈ। ਜਿਥੇ ਜਾਪਾਨ ਨੇ ਸੋਨੇ ਦੇ 57 ਤਮਗੇ ਜਿੱਤੇ ਉਥੇ ਚੀਨ ਨੇ 61 ਤਮਗੇ ਜਿੱਤੇ ਪਰ ਚਾਂਦੀ ਤੇ ਕਾਂਸੀ ਦੇ ਤਗਮੇ, ਜਾਪਾਨ ਨੇ ਚੀਨ ਤੋਂ ਵਧੇਰੇ ਜਿੱਤੇ। ਇਸ ਤਰ੍ਹਾਂ ਚੀਨ, ਜਾਪਾਨ ਅਤੇ ਦੱਖਣੀ ਕੋਰੀਆ ਪਹਿਲੇ, ਦੂਜੇ ਤੇ ਤੀਜੇ ਨੰਬਰ ਤੇ ਰਹੇ। ਹਾਕੀ ਵਿਚ ਪਾਕਿਸਤਾਨ ਨੇ ਭਾਰਤ ਨੂੰ ਸੱਤ ਇਕ ਦੇ ਮੁਕਾਬਲੇ ਤੇ ਜਿੱਤ ਕੇ ਬੜੀ ਸ਼ਾਨ ਨਾਲ ਫਿਰ ਏਸ਼ੀਅਨ ਚੈਂਪੀਅਨਸ਼ਿਪ ਹਾਸਲ ਕੀਤੀ ਪਰ ਔਰਤਾਂ ਦੀ ਹਾਕੀ ਚੈਂਪੀਅਨਸ਼ਿਪ ਭਾਰਤ ਨੇ ਜਿੱਤੀ। ਘੋੜ-ਸਵਾਰੀ ਟੀਮ ਮੁਕਾਬਲੇ ਵਿਚ ਭਾਰਤ ਦੇ ਰਘਬੀਰ ਸਿੰਘ, ਗੁਲਾਮ ਮੁੰਹਮਦ, ਬਿਸਨ ਸਿੰਘ, ਮਿਲਖਾ ਸਿੰਘ, ਵਿਅਕਤੀਗਤ ਮੁਕਾਬਲੇ ਵਿਚ ਰਘਬੀਰ ਸਿੰਘ ਅਤੇ ਟੈਂਟ ਪੈਗਿੰਗ ਵਿਚ ਮੇਜਰ ਰੁਬੀ ਬਰਾੜ ਨੇ ਸੋਨੇ ਦੇ ਤਮਗੇ ਪ੍ਰਾਪਤ ਕੀਤੇ। ਐਥਲੈਟਿਕਸ ਦੇ ਖੇਤਰ ਵਿਚ ਗੋਲਾ ਸੁਟੱਣ ਵਿਚ ਭਾਰਤ ਦੇ ਬਹਾਦਰ ਸਿੰਘ ਨੇ, 20 ਕਿ.ਮੀ. ਤੋਰ ਵਿਚ ਚਾਂਦ ਰਾਮ ਨੇ ਸੋਨੇ ਦੇ ਤਮਗੇ ਪ੍ਰਾਪਤ ਕੀਤੇ। ਭਾਰਤ ਦੀ ਐਮ. ਡੀ. ਵਲਸਾਮਾ ਨੇ 400 ਮੀ. ਹਰਡਲਜ਼ ਵਿਚ ਸੋਨੇ ਦਾ ਤਮਗਾ ਪ੍ਰਾਪਤ ਕੀਤਾ। ਕੁਸ਼ਤੀ ਮੁਕਾਬਲੇ ਫ੍ਰੀ ਸਟਾਈਲ (100 ਕਿ. ਗ੍ਰਾ) ਵਿਚ ਭਾਰਤ ਦੇ ਸਤਪਾਲ ਸਿੰਘ ਨੇ ਸੋਨੇ ਦਾ ਤਮਗਾ ਪ੍ਰਾਪਤ ਕੀਤਾ। ਗੌਲਫ ਦੇ ਟੀਮ ਮੁਕਾਬਲੇ ਵਿਚ ਭਾਰਤ ਪਹਿਲੇ ਨੰਬਰ ਤੇ ਰਿਹਾ ਅਤੇ ਵਿਅਕਤੀਗਤ ਮੁਕਾਬਲੇ ਵਿਚ ਵੀ ਭਾਰਤ ਦੇ ਲਕਸ਼ਮਨ ਸਿੰਘ ਨੇ ਸੋਨੇ ਦਾ ਤਮਗਾ ਹਾਸਲ ਕੀਤਾ।

**ਦਸਵੀਆਂ ਏਸ਼ਿਆਈ ਖੇਡਾਂ (ਸਿਓਲ 1986)**— ਏਸ਼ਿਆਈ ਖੇਡਾਂ ਆਪਣੇ ਸਫਰ ਦੇ 10ਵੇ ਪੜਾਅ ਵਿਚ ਦੱਖਣੀ ਕੋਰੀਆ ਪਹੁੰਚੀਆਂ। ਇਹ ਖੇਡਾਂ 20 ਸਤੰਬਰ ਤੋਂ 5 ਅਕਤੂਬਰ

1986 ਤੱਕ ਸਿਓਲ ਵਿਚ ਕਰਵਾਈਆਂ ਗਈਆਂ। ਏਸ਼ੀਆਈ ਖੇਡ ਇਤਿਹਾਸ ਵਿਚ ਇਹ ਹੁਣ ਤੱਕ ਦਾ ਸੱਭ ਤੋਂ ਵੱਡਾ ਆਯੋਜਿਨ ਸੀ। ਇਨ੍ਹਾਂ ਖੇਡਾਂ ਵਿਚ ਮੇਜ਼ਬਾਨ ਦੇਸ਼ ਨੇ ਆਪਣੀਆਂ ਪ੍ਰੰਪਰਾਗਤ ਖੇਡਾਂ ਜੂਡੋ, ਤਲਵਾਰਬਾਜ਼ੀ, ਅਤੇ ਗਰੀਕੋ ਰੋਮਨ ਕੁਸ਼ਤੀ ਨੂੰ ਫਿਰ ਤੋਂ ਸ਼ਾਮਲ ਕਰ ਲਿਆ ਅਤੇ ਕੁੱਲ 25 ਵੱਖ-ਵੱਖ ਖੇਡਾਂ ਦੇ ਮੁਕਾਬਲੇ ਕਰਵਾਏ ਗਏ। ਨਵੀਂ ਦਿੱਲੀ ਦੀਆਂ ਨੌਵੀਆਂ ਏਸ਼ੀਆਈ ਖੇਡਾਂ ਵਿਚ 61 ਸੋਨੇ ਦੇ ਤਮਗੇ ਜਿੱਤਣ ਵਾਲੇ ਚੀਨ ਨੇ ਇਸ ਵਾਰ ਆਪਣੇ ਪ੍ਰਦਰਸ਼ਨ ਵਿਚ ਸੁਧਾਰ ਕਰਦਿਆਂ 94 ਸੋਨੇ, 82 ਚਾਂਦੀ ਅਤੇ 46 ਕਾਂਸੀ ਤਮਗੇ ਜਿੱਤੇ ਅਤੇ ਉਹ ਮੈਡਲ ਸੂਚੀ ਵਿਚ ਪਹਿਲੇ ਸਥਾਨ ਤੇ ਰਿਹਾ। ਮੇਜ਼ਬਾਨ ਦੱਖਣੀ ਕੋਰੀਆ ਨੇ ਚੀਨ ਨੂੰ ਜ਼ਬਰਦਸਤ ਟੱਕਰ ਦਿੱਤੀ, ਪਰ ਉਹ ਇਕ ਤਮਗੇ ਨਾਲ ਪਛੜ ਕੇ ਕੁੱਲ 93 ਸੋਨੇ, 55 ਚਾਂਦੀ ਅਤੇ 76 ਕਾਂਸੀ ਤਮਗੇ ਜਿੱਤ ਕੇ ਦੂਸਰੇ ਸਥਾਨ ਤੇ ਰਿਹਾ, ਅਤੇ 58 ਸੋਨੇ, 76 ਚਾਂਦੀ ਅਤੇ 77 ਕਾਂਸੀ ਤਮਗੇ ਆਪਣੇ ਨਾਂ ਕਰਦਿਆਂ ਜਾਪਾਨ ਨੂੰ ਇਸ ਵਾਰ ਤੀਸਰੇ ਸਥਾਨ ਤੇ ਹੀ ਸੰਤੋਖ ਕਰਨਾ ਪਿਆ।

ਇਨ੍ਹਾਂ ਖੇਡਾਂ ਵਿਚ ਭਾਰਤ ਦੀ ਸਭ ਤੋਂ ਵੱਡੀ ਪ੍ਰਾਪਤੀ ਉਡਨਪਰੀ ਪੀ. ਟੀ. ਊਸ਼ਾ ਦੀ ਚਾਰ ਸੋਨ ਤਮਗੇ ਜਿੱਤਣਾ ਰਹੀ, ਉਸਨੇ 200 ਮੀ., 400ਮੀ. ਅੜਿੱਕਾ ਦੌੜ ਸਮੇਤ 400 × 4 ਮੀ. ਰਿਲੇਅ ਦੌੜ ਵਿਚ ਵੀ ਸੋਨੇ ਦਾ ਤਮਗਾ ਜਿੱਤ ਕੇ ਭਾਰਤੀ ਖੇਡ ਇਤਿਹਾਸ ਦੀ ਗੌਰਵ ਗਾਥਾ ਦਾ ਨਵਾਂ ਪੰਨਾ ਲਿਖਿਆ। ਕਿਸੇ ਵੀ ਮਹਿਲਾ ਦੁਆਰਾ ਅੰਤਰ ਰਾਸ਼ਟਰੀ ਪ੍ਰਤੀਯੋਗਤਾ ਵਿਚ 4 ਸੋਨ ਤਮਗੇ ਅਤੇ ਇਕ ਚਾਂਦੀ ਤਮਗਾ ਜਿੱਤਣਾ ਆਪਣੇ ਆਪ ਵਿਚ ਇਕ ਗੌਰਵਮਈ ਪ੍ਰਾਪਤੀ ਹੈ। ਚੀਨੀ ਜਿਮਨਾਸਟ ਲੀ ਨਿਗ ਨੇ ਵੀ ਇਨ੍ਹਾਂ ਖੇਡਾਂ ਵਿਚ ਚਾਰ ਸੋਨੇ ਦੇ ਤਮਗੇ ਜਿੱਤੇ। ਕੁਸ਼ਤੀ ਵਿਚ ਵੀ ਭਾਰਤੀ ਪਹਿਲਵਾਨ ਕਰਤਾਰ ਸਿੰਘ ਨੇ ਸੋਨੇ ਦਾ ਤਮਗਾ ਜਿੱਤਿਆ। ਇਨ੍ਹਾਂ ਖੇਡਾਂ ਵਿਚ ਭਾਰਤ ਪੰਜ ਸੋਨੇ, 9 ਚਾਂਦੀ ਅਤੇ 23 ਕਾਂਸੀ ਤਮਗੇ ਜਿੱਤ ਕੇ ਪੰਜਵੇਂ ਸਥਾਨ ਤੇ ਰਿਹਾ।

**ਗਿਆਰਵੀਆਂ ਏਸ਼ੀਆਈ ਖੇਡਾਂ (ਬੀਜਿੰਗ, 1990)**— ਗਿਆਰਵੀਆਂ ਏਸ਼ੀਆਈ ਖੇਡਾਂ ਪਹਿਲੀ ਵਾਰ ਚੀਨ ਦੀ ਰਾਜਧਾਨੀ ਬੀਜਿੰਗ ਵਿਚ ਕਰਵਾਈਆਂ ਗਈਆਂ। ਇਹ ਖੇਡਾਂ 22 ਸਤੰਬਰ ਤੋਂ 7 ਅਕਤੂਬਰ 1990 ਤੱਕ ਆਯੋਜਿਤ ਕੀਤੀਆਂ ਗਈਆਂ। ਏਸ਼ੀਆ ਮਹਾਂਦੀਪ ਦੇ 37 ਦੇਸ਼ਾਂ ਦੇ 6117 ਦੇ ਕਰੀਬ ਖਿਡਾਰੀਆਂ ਨੇ ਇਨ੍ਹਾਂ ਖੇਡਾਂ ਵਿਚ ਹਿੱਸਾ ਲਿਆ ਅਤੇ ਵਖ-ਵਖ 27 ਖੇਡਾਂ ਦੇ ਮੁਕਾਬਲੇ ਇਸ ਵਾਰ ਕਰਵਾਏ ਗਏ।

ਖੇਡਾਂ ਲਈ ਬਣਾਏ ਗਏ ਮੁੱਖ ਕੇਂਦਰ ਬਕਰਸਰ ਸਟੇਡੀਅਮ ਵਿਚ ਇਨ੍ਹਾਂ ਖੇਡਾਂ ਦੀ ਸ਼ਾਨਦਾਰ ਸ਼ੁਰੂਆਤ ਹੋਈ। ਭਾਰਤੀ ਖੇਡ ਪ੍ਰੇਮੀਆਂ ਲਈ ਆਪਣੇ ਵਿਚ ਇਹ ਸਮਾਚਾਰ ਬਹੁਤ ਹੀ ਸੁਖਦ ਰਿਹਾ, ਕਿ ਪਿੰਡ ਵਿਚ ਖੇਡੀ ਜਾਣ ਵਾਲੀ ਕਬੱਡੀ ਨੂੰ ਏਸ਼ੀਆਈ ਖੇਡਾਂ ਵਿਚ ਸ਼ਾਮਲ ਕਰ ਲਿਆ ਗਿਆ। ਇਸ ਤਰ੍ਹਾਂ ਕਬੱਡੀ ਨੇ ਸਾਰੀਆਂ ਹੱਦਾਂ ਪਾਰ ਕਰ ਦਿਆਂ ਅੰਤਰ ਰਾਸ਼ਟਰੀ ਖੇਡਾਂ ਵਿਚ ਥਾਂ ਬਣਾ ਲਈ। ਕਬੱਡੀ ਨੂੰ ਪਹਿਲੀ ਵਾਰ ਇਕ ਮਾਨਤਾ ਪ੍ਰਾਪਤ ਖੇਡ ਦੇ ਰੂਪ ਵਿਚ ਸ਼ਾਮਲ ਕੀਤਾ ਗਿਆ।

ਕੁੱਲ 308 ਦਾਅ ਤੇ ਲੱਗੇ ਸੋਨ ਤਗਮਿਆਂ ਨੂੰ ਹਥਿਆਉਣ ਲਈ ਏਸ਼ੀਆ ਮਹਾਂਦੀਪ ਦੇ ਖਿਡਾਰੀਆਂ ਵਿਚ ਜ਼ਬਰਦਸਤ ਮਹਾਂਸੰਗਰਾਮ ਹੋਇਆ, ਪਰ ਇਨ੍ਹਾਂ ਖੇਡਾਂ ਵਿਚ ਚੀਨ ਪੂਰੀ ਤਰ੍ਹਾਂ ਛਾਇਆ ਰਿਹਾ ਅਤੇ ਲਗਭਗ ਹਰ ਖੇਡ ਮੁਕਾਬਲੇ ਵਿਚ ਉਸ ਨੇ ਆਪਣਾ ਦਬਦਬਾ ਕਾਇਮ ਰੱਖਿਆ। ਚੀਨ ਨੇ 183 ਸੋਨੇ, 107 ਚਾਂਦੀ ਅਤੇ 51 ਕਾਂਸੀ ਤਮਗਿਆਂ ਸਮੇਤ ਕੁੱਲ 341 ਤਮਗੇ ਜਿੱਤ ਕੇ ਪਹਿਲਾ ਸਥਾਨ ਮੱਲਿਆ। ਦੱਖਣੀ ਕੋਰੀਆ 54 ਸੋਨੇ, 54 ਚਾਂਦੀ ਅਤੇ 73 ਕਾਂਸੀ ਤਮਗੇ ਜਿੱਤ ਕੇ ਦੂਜੇ ਸਥਾਨ ਤੇ ਰਿਹਾ। ਜਾਪਾਨ ਦਾ ਪ੍ਰਦਰਸ਼ਨ ਇਥੇ ਬਹੁਤਾ ਚੰਗਾ ਨਾ ਰਿਹਾ, ਉਹ ਸਿਰਫ 38 ਸੋਨੇ, 60 ਚਾਂਦੀ ਅਤੇ 76 ਕਾਂਸੀ ਤਮਗੇ ਜਿੱਤੇ ਕੇ ਤੀਸਰੇ ਸਥਾਨ ਤੇ ਰਿਹਾ। ਕਤਰ ਦੇ ਤਲਾਲ ਮੰਸੂਰ ਨੇ 100 ਮੀ. ਦੌੜ ਵਿਚ ਸੋਨੇ ਦਾ ਤਮਗਾ ਜਿੱਤਿਆ। ਹੁਣ ਤੱਕ ਹੋਈਆਂ ਏਸ਼ੀਆਈ ਖੇਡਾਂ ਦੇ ਮੁਕਾਬਲੇ ਭਾਰਤ ਦਾ ਪ੍ਰਦਰਸ਼ਨ ਇਸ ਵਾਰ ਸੱਭ ਤੋਂ ਘਟੀਆ ਰਿਹਾ। ਭਾਰਤ ਸਿਰਫ ਕਬੱਡੀ ਵਿਚ ਹੀ ਸੋਨੇ ਦਾ ਤਮਗਾ ਜਿੱਤ ਸਕਿਆ। ਉਂਜ ਭਾਰਤ ਇਕ ਸੋਨੇ, 8 ਚਾਂਦੀ ਅਤੇ 14 ਕਾਂਸੀ ਤਗਮਿਆਂ ਨਾਲ ਗਿਆਰਵੇਂ ਸਥਾਨ ਤੇ ਰਿਹਾ। ਗੁਆਂਢੀ ਦੇਸ਼ ਪਾਕਿਸਤਾਨ 4 ਸੋਨੇ ਦੇ ਤਮਗੇ ਜਿੱਤ ਕੇ ਛੇਵੇਂ ਸਾਥਾਨ ਤੇ ਰਿਹਾ।

**ਬਾਰਵੀਆਂ ਏਸ਼ੀਆਈ ਖੇਡਾਂ (ਹੀਰੋਸ਼ੀਮਾ, 1994)**— ਬਾਰਵੀਆਂ ਏਸ਼ੀਆਈ ਖੇਡਾਂ ਦੀ ਮੇਜ਼ਬਾਨੀ ਕਰਨ ਲਈ ਜਾਪਾਨ ਦੇ ਸ਼ਹਿਰ ਹੀਰੋਸ਼ੀਮਾ ਨੂੰ ਚੁਣਿਆ ਗਿਆ। ਖੇਡ ਇਤਿਹਾਸ ਵਿਚ ਇਹ ਪਹਿਲੀ ਵਾਰ ਸੀ ਕਿ ਏਸ਼ਆਈ ਖੇਡਾਂ ਆਪਣੀ ਪਰੰਪਰਾ ਤੋਂ ਪਰ੍ਹੇ ਹੱਟ ਕੇ ਕਿਸੇ ਰਾਜਧਾਨੀ ਤੋਂ ਬਾਹਰ ਦੂਸਰੇ ਸ਼ਹਿਰ 'ਚ ਕਰਵਾਈਆਂ ਗਈਆਂ ਹੋਣ। ਪਹਿਲੇ ਪ੍ਰਮਾਣੂ ਬੰਬ ਦੀ ਤਰਾਸਦੀ ਨੂੰ ਪਿੰਡੇ ਤੇ ਹੰਢਾਉਣ ਵਾਲੇ ਸ਼ਹਿਰ ਹੀਰੋਸ਼ੀਮਾ ਵਿਚ 42 ਦੇਸ਼ਾਂ ਦੇ 6, 828 ਖਿਡਾਰੀਆਂ ਨੇ ਸੋਨੇ, ਚਾਂਦੀ ਅਤੇ ਕਾਂਸੀ ਤਮਗਿਆਂ ਲਈ ਜ਼ੋਰ-ਅਜਮਾਈ ਕੀਤੀ। ਇਸ ਵਾਰ ਕੁੱਲ 34 ਖੇਡਾਂ ਦੇ ਮੁਕਾਬਲੇ ਕਰਵਾਏ ਗਏ। ਨਵੇਂ ਆਜ਼ਾਦ ਹੋਏ ਦੇਸ਼ਾਂ, ਤਜਾਕਿਸਤਾਨ, ਕਜ਼ਾਕਿਸਤਾਨ, ਤੁਰਕਮੇਨਿਸਤਾਨ, ਉਜਬੇਕਿਸਤਾਨ ਆਦਿ ਦੇ ਵੀ ਇਨ੍ਹਾਂ ਖੇਡਾਂ ਵਿਚ ਸ਼ਮੂਲੀਅਤ ਕੀਤੀ।

ਮੇਜ਼ਬਾਨ ਹੋਣ ਦੇ ਨਾਤੇ ਜਪਾਨ ਨੇ ਇਸ ਵਾਰ ਸਿਖਰ ਤੇ ਪਹੁੰਚਣ ਦੀ ਭਰਪੂਰ ਕੋਸ਼ਿਸ਼ ਕੀਤੀ ਪਰ ਉਹ ਨਾਕਾਮਯਾਬ ਰਿਹਾ। ਚੀਨ ਇਕ ਵਾਰ ਫਿਰ 125 ਸੋਨੇ, 92 ਚਾਂਦੀ ਅਤੇ 60 ਕਾਂਸੀ ਤਮਗਿਆਂ ਤੇ ਕਬਜ਼ਾ ਕਰਕੇ ਮੋਹਰੀ ਰਿਹਾ, ਕੋਰੀਆ ਦੇ ਹਿੱਸੇ 63 ਸੋਨੇ, 53 ਚਾਂਦੀ ਅਤੇ 63 ਕਾਂਸੀ ਦੇ ਤਮਗੇ ਆਏ ਅਤੇ ਮੈਡਲ ਸੂਚੀ ਵਿਚ ਉਸ ਨੂੰ ਦੂਸਰਾ ਸਥਾਨ ਮਿਲਿਆ। ਜਾਪਾਨ 59 ਸੋਨੇ, 68 ਚਾਂਦੀ ਅਤੇ 80 ਕਾਂਸੀ ਤਮਗੇ ਜਿੱਤ ਕੇ ਤੀਸਰੇ ਸਥਾਨ ਤੇ ਰਿਹਾ। ਏਸ਼ੀਆਈ ਹਾਕੀ ਕੇ ਇਤਿਹਾਸ ਵਿਚ ਦੱਖਣੀ ਕੋਰੀਆ, ਮਹਿਲਾ ਅਤੇ ਪੁਰਸ਼ ਹਾਕੀ ਵਿਚ ਨਵੀਂ ਸ਼ਕਤੀ ਬਣ ਕੇ ਉਭਰਿਆ। ਭਾਰਤ ਵੀ ਇਸ ਵਾਰ ਵੱਡੀਆਂ ਉਮੀਦਾਂ ਨਾਲ ਮੈਦਾਨ ਵਿਚ ਉਤਰਿਆ ਪਰ ਉਹ ਆਪਣੀ ਦਾਅਵੇਦਾਰੀ ਸਿਰਫ ਚਾਰ ਸੋਨੇ ਤਮਗਿਆਂ ਤੱਕ ਹੀ ਸੀਮਤ ਰੱਖ ਸਕਿਆ। ਭਾਰਤ ਦੇ ਲੇਂਇਡਰ ਪੇਸ ਨੇ ਟੈਨਿਸ ਵਿਚ ਸੋਨ ਤਮਗਾ ਜਿੱਤਿਆ ਅਤੇ ਉਸ ਨੇ ਇਕ ਚਾਂਦੀ ਦਾ ਤਮਗਾ ਜਿੱਤਣ ਵਿਚ ਵੀ ਅਹਿਮ ਭੂਮਿਕਾ ਨਿਭਾਈ। ਕਬੱਡੀ ਵਿਚ ਭਾਰਤ ਨੇ ਇਸ ਬਾਰ ਫਿਰ ਲਗਾਤਾਰ ਦੂਸਰੀ ਵਾਰ ਸੋਨੇ ਦਾ ਤਮਗਾ ਹਾਸਲ ਕਰਨ ਵਿਚ ਸਫ਼ਲਤਾ ਪ੍ਰਾਪਤ ਕੀਤੀ। ਇਸ ਵਾਰ ਐਥਲੈਟਿਕ ਵਿਚ ਭਾਰਤ ਨੂੰ ਕੋਈ ਖਾਸ ਸਫਲਤਾ ਨਾ ਮਿਲੀ ਪਰ ਨਿਸ਼ਾਨੇਬਾਜ਼ੀ ਵਿਚ ਭਾਰਤ ਸੋਨ ਤਮਗਾ ਜਿੱਤਣ ਵਿਚ ਸਫਲ ਰਿਹਾ। ਇਸ ਵਾਰ ਤਮਗਾ ਸੂਚੀ ਵਿਚ ਭਾਰਤ ਨੂੰ ਅੱਠਵਾਂ ਸਥਾਨ ਮਿਲਿਆ। ਭਾਰਤ ਨੇ ਚਾਰ ਸੋਨੇ, 3 ਚਾਂਦੀ ਅਤੇ 15 ਕਾਂਸੀ ਤਗਮਿਆਂ ਸਮੇਤ ਕੁੱਲ 22 ਤਮਗੇ ਹਾਸਲ ਕੀਤੇ।

**ਤੇਰਵੀਆਂ ਏਸ਼ੀਆਈ ਖੇਡਾਂ (ਬੈਂਕਾਕ, 1998)**—6 ਦਸੰਬਰ ਤੋਂ 20 ਦਸੰਬਰ, 1998 ਤੱਕ ਤੇਰ੍ਹਵੇਂ ਏਸ਼ਿਆਡ ਲਈ ਏਸ਼ੀਆ ਮਹਾਂਦੀਪ ਦੇ 43 ਦੇਸ਼, 38 ਖੇਡਾਂ ਵਿਚ ਦਾਅ ਤੇ ਲੱਗੇ 377 ਸੋਨ ਤਮਗਿਆਂ ਦੀ ਦਾਅਵੇਦਾਰੀ ਲਈ ਥਾਈਲੈਂਡ ਦੀ ਰਾਜਧਾਨੀ ਬੈਂਕਾਕ ਚ ਇਕੱਠੇ ਹੋਏ। ਇਸ ਸਦੀ ਦੇ ਅੰਤਮ ਅਤੇ ਸਭ ਤੋਂ ਵੱਡੇ ਖੇਡ ਮੇਲੇ ਦਾ ਉਦਘਾਟਨ ਥਾਈਲੈਂਡ ਦੇ ਸਮਰਾਟ ਭੂਮੀ ਬੋਲ ਅਦੁਲਿਆਦੇਜ਼ ਨੇ ਬੈਂਕਾਕ ਚ ਰਾਜਮੰਗਲਾ ਸਟੇਡੀਅਮ ਵਿਚ ਕੀਤਾ। ਇਸ ਸਮੇਂ ਅੰਤਰ ਰਾਸ਼ਟਰੀ ਉਲੰਪਿਕ ਮਹਾਂਸੰਘ ਦੇ ਪ੍ਰਧਾਨ ਜੁਆਨ ਐਨਟਨਿਉ ਸਮਾਂਰਾਂਚ ਵੀ ਮੌਜੂਦ ਸਨ। ਬੈਂਕਾਕ ਨੇ ਰਿਕਾਰਡ ਚੌਥੀ ਵਾਰ ਏਸ਼ੀਆਈ ਖੇਡਾਂ ਕਰਵਾਉਣ ਦਾ ਫ਼ਖ਼ਰ ਹਾਸਲ

ਕੀਤਾ। ਇਸ ਤੋਂ ਪਹਿਲਾਂ ਬੈਂਕਾਕ ਨੇ 1966 ਅਤੇ 1978 ਵਿਚ ਵੀ ਏਸ਼ੀਆਈ ਖੇਡਾਂ ਨੂੰ ਸਫਲਤਾ ਪੂਰਬਕ ਨੇਪਰੇ ਚਾੜ੍ਹਿਆ ਸੀ। ਇਸ ਤਰ੍ਹਾਂ ਬੈਂਕਾਕ ਹੁਣ ਤੱਕ ਸਭ ਤੋਂ ਜ਼ਿਆਦਾਵਾਰ ਇਨ੍ਹਾਂ ਖੇਡਾਂ ਦਾ ਮੇਜ਼ਬਾਨ ਸ਼ਹਿਰ ਬਣ ਗਿਆ। ਇਸ ਵਾਰ ਕੁੱਲ ਛੇ ਹਜ਼ਾਰ ਤੋਂ ਵੀ ਜ਼ਿਆਦਾ ਖਿਡਾਰੀਆਂ ਨੇ ਇਨ੍ਹਾਂ ਖੇਡਾਂ ਵਿਚ ਹਿੱਸਾ ਲਿਆ।

ਸੰਨ 1986 ਦੀਆਂ ਏਸ਼ੀਆਈ ਖੇਡਾਂ ਤੋਂ ਬਾਅਦ ਲਗਾਤਾਰ ਨਵੀਂ ਸ਼ਕਤੀ ਬਣ ਕੇ ਉਭਰੇ ਚੀਨ ਦੀ ਇਸ ਵਾਰ ਵੀ ਸਰਦਾਰੀ ਰਹੀ। ਚੀਨ ਕੁੱਲ 129 ਸੋਨੇ, 78 ਚਾਂਦੀ ਅਤੇ 67 ਤਮਗਿਆਂ ਨਾਲ ਪਹਿਲੇ ਸਥਾਨ ਤੇ ਬਣਿਆ ਰਿਹਾ ਜਦ ਕਿ ਦੱਖਣੀ ਕੋਰੀਆ ਨੇ 65 ਸੋਨੇ, 46 ਚਾਂਦੀ ਅਤੇ 53 ਕਾਂਸੀ ਤਮਗੇ ਜਿੱਤਦਿਆਂ ਦੂਜਾ ਸਥਾਨ ਪ੍ਰਾਪਤ ਕੀਤਾ। ਜਾਪਾਨ ਇਸ ਵਾਰ ਫਿਰ 52 ਸੋਨੇ, 61 ਚਾਂਦੀ ਅਤੇ 68 ਕਾਂਸੀ ਤਗਮਿਆਂ ਨਾਲ ਤੀਜੇ ਸਥਾਨ ਤੇ ਰਿਹਾ। ਕੁੱਲ ਮਿਲਾ ਕੇ ਭਾਰਤ ਨੇ 7 ਸੋਨੇ, 11 ਚਾਂਦੀ ਅਤੇ 17 ਕਾਂਸੀ ਤਮਗੇ ਜਿੱਤ ਕੇ ਨੌਵਾਂ ਸਥਾਨ ਹਾਸਲ ਕੀਤਾ। ਭਾਰਤ ਦੀ ਜੋਤੀ ਮੇ ਸਿਕਦਰ ਨੇ 800 ਮੀ. ਅਤੇ 1500 ਮੀ. ਦੌੜ ਵਿਚ ਦੋ ਸੋਨੇ ਦੇ ਤਮਗੇ ਜਿੱਤੇ। 800 ਮੀ. ਵਿਚ ਭਾਰਤ ਨੂੰ 20 ਸਾਲ ਦੀ ਲੰਬੀ ਇੰਤਜ਼ਾਰ ਤੋਂ ਪਿੱਛੋਂ ਗੋਲਡ ਮੈਡਲ ਨਸੀਬ ਹੋਇਆ। ਇਸ ਤੋਂ ਪਹਿਲਾਂ 1978 ਦੀਆਂ ਏਸ਼ਿਆਈ ਖੇਡਾਂ ਵਿਚ ਗੀਤਾ ਜੁਤਸ਼ੀ ਨੇ ਗੋਲਡ ਮੈਡਲ ਜਿੱਤਿਆ ਸੀ। ਕਾਫ਼ੀ ਵਾਦ ਵਿਵਾਦ ਤੇ ਬਾਅਦ ਭਾਰਤੀ ਟੀਮ ਵਿਚ ਸ਼ਾਮਲ ਕੀਤੇ ਗਏ ਮੁੱਕੇਬਾਜ਼ ਡਿਕੋ ਸਿੰਘ ਨੇ ਵੀ ਭਾਰਤ ਨੂੰ ਸੋਨ ਤਮਗੇ ਨਾਲ ਨਵਾਜਿਆ। ਬਿਲੀਅਰਡ ਵਿਚ ਗੀਤ ਸੇਠੀ ਅਤੇ ਅਸ਼ੋਕ ਛਾਡਿਆਲ ਨੇ ਦੋ ਸੋਨੇ ਤਮਗੇ ਭਾਰਤ ਦੀ ਝੋਲੀ ਪਾਏ।

"ਝਾਕਦੀ ਦੀ ਅੱਖ ਥੱਕ ਗਈ, ਕਦੇ ਪਾ ਵਤਨਾਂ ਵੱਲ ਫੇਰਾ" ਕੁਝ ਇਸੇ ਤਰ੍ਹਾਂ ਦੀਆਂ ਭਾਵਨਾਵਾਂ ਨਾਲ ਭਾਰਤੀ ਖੇਡ ਪ੍ਰੇਮੀ ਵੀ ਆਪਣੀ ਹਾਕੀ ਟੀਮ ਤੋਂ ਸੋਨ ਤਗਮੇ ਦੀ ਵਤਨ ਵਾਪਸੀ ਦੀ ਬੜੇ ਲੰਬੇ ਅਰਸੇ ਤੱਕ ਆਸ ਲਗਾਈ ਬੈਠੇ ਆ ਰਹੇ ਸਨ। ਆਖਰ 1966 ਦੀਆਂ ਬੈਂਕਾਕ ਖੇਡਾਂ ਦੀ ਜਿੱਤ ਤੋਂ 32 ਵਰ੍ਹਿਆਂ ਬਾਅਦ ਭਾਰਤ ਇਸ ਵਾਰ ਫਿਰ ਬੈਂਕਾਕ ਦੇ ਮੈਦਾਨ ਵਿਚ ਹੀ ਹਾਕੀ ਦਾ ਸੋਨ ਤਮਗਾ ਜਿੱਤ ਕੇ ਭਾਰਤੀ ਖੇਡ ਪ੍ਰੇਮੀਆਂ ਦੀਆਂ ਆਸਾਂ ਤੇ ਖਰਾ ਉਤਰਿਆ। ਇਸ ਤਰ੍ਹਾਂ ਤੇਰਵੀਆਂ ਏਸ਼ਿਆਈ ਖੇਡਾਂ ਭਾਰਤ ਲਈ ਯਾਦਗਾਰ ਪਲ ਬਣ ਗਈਆਂ।

ਕਬੱਡੀ ਵਿਚ ਵੀ ਭਾਰਤ ਨੇ ਲਗਾਤਾਰ ਤੀਜਾ ਗੋਲਡ ਮੈਡਲ ਜਿੱਤਿਆ। ਕੁਵੈਤ ਨੂੰ ਹਰਾ ਕੇ ਈਰਾਨ ਫੁੱਟਬਾਲ ਚੈਂਪੀਅਨ ਬਣਿਆ। ਜਦ ਕਿ ਬਾਸਕਟਬਾਲ ਦਾ ਸੋਨ ਤਮਗਾ ਦੱਖਣੀ ਕੋਰੀਆ ਨੂੰ ਹਰਾ ਕੇ ਚੀਨ ਨੇ ਹਥਿਆਇਆ।

**ਚੌਦਵੀਆਂ ਏਸ਼ੀਆਈ ਖੇਡਾਂ (ਬੁਸਾਨ, 2002)**—21 ਵੀਂ ਸਦੀ ਦੀਆਂ ਪਹਿਲੀਆਂ ਅਤੇ ਕੁੱਲ ਮਿਲਾ ਕੇ' ਚੌਦਵੀਆਂ ਏਸ਼ਿਆਈ ਖੇਡਾਂ ਦੱ. ਕੋਰੀਆ ਦੇ ਬੁਸਾਨ ਸ਼ਹਿਰ 'ਚ 29 ਅਕਤੂਬਰ ਤੋਂ 14 ਅਕਤੂਬਰ ਤੱਕ ਕਰਵਾਈਆਂ ਗਈਆਂ। ਉਂਜ ਤਾਂ ਇਨ੍ਹਾਂ ਖੇਡਾਂ ਦੇ ਫੁੱਟਬਾਲ ਮੁਕਾਬਲੇ 27 ਸਤੰਬਰ ਤੋਂ ਹੀ ਸ਼ੁਰੂ ਹੋ ਗਏ ਸਨ ਪਰ ਰਸਮੀ ਉਦਘਾਟਨ 29 ਸਤੰਬਰ ਨੂੰ ਹੀ ਹੋਇਆ। ਦੱਖਣੀ ਕੋਰੀਆ ਦੁਆਰਾ ਇਨ੍ਹਾਂ ਖੇਡਾਂ ਦੀ ਮੇਜ਼ਬਾਨੀ ਕਰਨ ਦਾ ਇਹ ਦੂਸਰਾ ਮੌਕਾ ਸੀ। ਇਸ ਤੋਂ ਪਹਿਲਾਂ 1986 'ਚ ਸਿਓਲ ਨੇ ਇਨ੍ਹਾਂ ਖੇਡਾਂ ਦੇ ਮੇਜ਼ਬਾਨੀ ਰੀਤੀ ਸੀ। ਬੁਸਾਨ ਦੇ ਇਸ ਵਾਰ 38 ਖੇਡਾਂ ਮੁਕਾਬਲੇ ਕਰਵਾਏ ਗਏ ਇਨ੍ਹਾਂ ਖੇਡਾਂ ਵਿਚ ਇਸ ਵਾਰ ਕੁੱਲ 427 ਸੋਨੇ ਦੇ ਤਮਗੇ ਜੇਤੂ ਖਿਡਾਰੀਆਂ ਨੂੰ ਵੰਡੇ ਗਏ। ਏਸ਼ੀਆਈ ਖੇਡਾਂ ਦੇ ਇਤਿਹਾਸ ਵਿਚ ਇਹ ਪਹਿਲਾ ਮੌਕਾ ਸੀ ਜਦੋਂ 44 ਦੇਸ਼ਾਂ ਦੇ ਰਿਕਾਰਡ ਖਿਡਾਰੀ ਅਤੇ ਅਧਿਕਾਰੀ ਇਨ੍ਹਾਂ ਖੇਡਾਂ ਵਿਚ ਹਿੱਸਾ ਲੈਣ ਪਹੁੰਚੇ। 20 ਮਈ, 2002 ਨੂੰ ਇੰਡੋਨੇਸੀਆ ਦੇ ਕਬਜ਼ੇ 'ਚੋਂ ਆਜ਼ਾਦ ਹੋਇਆ ਸਭ ਤੋਂ ਨਵਾਂ ਦੇਸ਼ ਪੂਰਬੀ ਤਿਮੋਰ ਇਨ੍ਹਾਂ ਖੇਡਾਂ ਵਿਚ ਹਿੱਸਾ ਲੈਣ ਵਾਲਾ 44ਵਾਂ ਦੇਸ਼ ਬਣਿਆ ਅਤੇ ਇਨ੍ਹਾਂ ਖੇਡਾਂ ਦੀ ਵਜਾਅ ਨਾਲ ਹੀ ਉੱਤਰੀ ਕੋਰੀਆ ਅਤੇ ਦੱਖਣੀ ਕੋਰੀਆ ਵਿਚਕਾਰ ਉਸਰੀ ਨਫ਼ਰਤ ਦੀ ਦੀਵਾਰ ਉਸ ਵੇਲੇ ਢਹਿ ਗਈ ਜਦੋਂ ਉੱਤਰੀ ਕੋਰੀਆ ਨੇ ਵੀ ਇਨ੍ਹਾਂ ਖੇਡਾਂ ਵਿਚ ਹਿੱਸਾ ਲੈਣ ਦੀ ਪੁਸ਼ਟੀ ਕਰ ਦਿੱਤੀ। ਬਾਡੀ ਬਿਲਡਿੰਗ ਖੇਡ ਨੂੰ ਪਹਿਲੀ ਵਾਰ ਏਸ਼ੀਆਈ ਖੇਡਾਂ ਵਿਚ ਸ਼ਾਮਲ ਕੀਤਾ ਗਿਆ ਜਦ ਕਿ ਮਾਡਰਨ ਪੈਟਾਥਲਿਨ ਨੂੰ ਦੁਬਾਰਾ ਖੇਡਾਂ ਦੀ ਸੂਚੀ ਵਿਚ ਰੱਖਿਆ ਗਿਆ।

ਏਸ਼ੀਆਈ ਖੇਡਾਂ ਵਿਚ ਸੁਪਰਪਾਵਰ ਬਣੇ ਚੀਨ, ਦੱਖਣੀ ਕੋਰੀਆ ਅਤੇ ਜਾਪਾਨ ਨੇ ਇਕ ਵਾਰ ਫਿਰ ਸ਼ਾਨਦਾਰ ਪ੍ਰਦਰਸ਼ਨ ਕਰਦਿਆਂ ਸੋਨ ਤਮਗਿਆਂ ਦੇ ਅੰਬਾਰ ਲਗਾਏ। ਚੀਨ 150 ਸੋਨੇ, 84 ਚਾਂਦੀ ਅਤੇ 74 ਕਾਂਸੀ ਤਮਗਿਆਂ ਸਮੇਤ ਕੁੱਲ 308 ਤਮਗੇ ਜਿੱਤ ਕੇ ਪਹਿਲੇ ਨੰਬਰ ਤੇ ਬਰਕਰਾਰ ਰਿਹਾ। ਇਹ ਚੀਨ ਦਾ ਏਸ਼ੀਆਈ ਖੇਡ ਇਤਿਹਾਸ ਵਿਚ ਆਪਣਾ ਦੂਸਰਾ ਸਭ ਤੋਂ ਵਧੀਆ ਪ੍ਰਦਰਸ਼ਨ ਰਿਹਾ। ਸੰਨ 1990 ਬੀਜਿੰਗ ਏਸ਼ਿਆਡ ਸਮੇਂ ਮੇਜ਼ਬਾਨੀ ਕਰਦਿਆਂ ਚੀਨ ਨੇ 183 ਸੋਨ ਤਮਗੇ ਜਿੱਤੇ ਸਨ। ਮੇਜ਼ਬਾਨ ਦੱਖਣੀ ਕੋਰੀਆ ਦੇ ਹਿੱਸੇ ਇਸ ਵਾਰ 96 ਸੋਨੇ, 80 ਚਾਂਦੀ ਅਤੇ 84 ਕਾਂਸੀ ਤਮਗੇ ਆਏ ਅਤੇ ਉਹ ਦੂਜੇ ਸਥਾਨ ਤੇ ਰਿਹਾ, ਜਾਪਾਨ 44 ਸੋਨੇ, 74 ਜਾਂਦੀ ਅਤੇ 72 ਕਾਂਸੀ ਦੇ ਤਮਗਿਆਂ ਨਾਲ ਤੀਜੇ ਨੰਬਰ ਤੇ ਰਿਹਾ। ਭਾਰ ਤੋਲਨ ਵਿਚ ਇਸ ਵਾਰ 18 ਨਵੇਂ ਵਿਸ਼ਵ ਰਿਕਾਰਡ ਅਤੇ 9 ਏਸ਼ੀਆਈ ਰਿਕਾਰਡ ਬਣੇ। ਤੈਰਾਕੀ ਵਿਚ ਚੀਨ ਪੂਰੀ ਤਰ੍ਹਾਂ ਛਾਇਆ ਰਿਹਾ। ਇਨ੍ਹਾਂ ਖੇਡਾਂ ਵਿਚ ਭਾਰਤੀ ਖਿਡਾਰੀਆਂ ਨੇ ਵੀ ਤਸੱਲੀਬਖਸ਼ ਪ੍ਰਦਰਸ਼ਨ ਕੀਤਾ। ਭਾਰਤ ਨੇ ਕੁੱਲ 11 ਸੋਨੇ, 12 ਚਾਂਦੀ ਅਤੇ 14 ਕਾਂਸੀ ਤਮਗੇ ਜਿੱਤ ਕੇ ਸੱਤਵਾਂ ਸਥਾਨ ਪ੍ਰਾਪਤ ਕੀਤਾ। ਇਕੱਲੇ ਐਥਲੈਟਿਕ ਵਿਚ ਭਾਰਤ ਨੇ 20 ਤਮਗੇ ਜਿੱਤੇ। ਭਾਰਤ ਦੀ ਅੰਜੂ ਬੀ ਜਾਰਜ ਨੇ ਲੰਬੀ ਛਾਲ, ਸ਼ਿਵ ਕੁਮਾਰ ਨੇ ਗੋਲਫ ਵਿਚ, ਬਹਾਦਰ ਸਿੰਘ ਨੇ ਗੋਲਾ ਸੁਟਣ ਚ, ਸੁਨੀਤਾ ਰਾਣੀ ਨੇ 1500 ਮੀ ਵਿਚ (4.06.03 ਸੈਕੰਡ ਨਵਾਂ ਰਿਕਾਰਡ), ਨੀਲਮ ਜਸਵੰਤ ਸਿੰਘ ਨੇ ਡਿਸਕਸ ਥਰੋਅ ਵਿਚ (64,55 ਮੀਟਰ ਨਵਾਂ ਰਿਕਾਰਡ), ਸਰਸਵਤੀ ਸਾਹਾ ਨੇ 200 ਮੀ. ਵਿਚ, 4 × 400 ਮੀ. ਰਿਲੇਅ ਦੌੜ ਮਹਿਲਾ ਵਰਗ ਵਿਚ, ਜਾਸੀਨ ਮਰਚੈਂਟ ਅਤੇ ਹਬੀਬ ਰਫਾਥ ਨੇ (ਸਨੂਕਰ ਡਬਲ) ਵਿਚ, ਅਤੇ ਟੈਨਿਸ ਚ ਲੇਂਇਡਰ ਪੇਸ ਅਤੇ ਮਹੇਸ਼ ਭੂਪਤੀ ਦੀ ਜੋੜੀ ਨੇ ਸੋਨੇ ਤਮਗੇ ਜਿੱਤੇ। ਕਬੱਡੀ ਵਿਚ ਲਗਾਤਾਰ ਚੌਥੀ ਵਾਰ ਸੋਨ ਤਗਮਾ ਜਿੱਤ ਕੇ ਭਾਰਤ ਨੇ ਬੁਸਾਨ ਤੋਂ ਸ਼ਾਨਦਾਰ ਵਾਪਸੀ ਕੀਤੀ। ਹਾਕੀ (ਪੁਰਸ਼) ਵਿਚ ਭਾਰਤ ਇਸ ਵਾਰ ਚਾਂਦੀ ਤਗਮਾ ਹੀ ਜਿੱਤ ਸਕਿਆ, ਜਦ ਕਿ ਸੋਨ ਤਮਗਾ ਕੋਰੀਆ ਨੇ ਜਿੱਤਿਆ। ਮੇਜ਼ਬਾਨ ਕੋਰੀਆ ਨੇ ਦੋ ਦਹਾਕਿਆਂ ਤੋਂ ਡਟੇ ਰਹੇ ਚੀਨ ਨੂੰ ਹਰਾ ਕੇ ਬਾਸਕਟਬਾਲ ਦਾ ਖਿਤਾਬ ਜਿੱਤਿਆ ਜਦ ਕਿ ਜਾਪਾਨ ਨੂੰ ਹਰਾ ਕੇ ਈਰਾਨ ਨੇ ਫੁਟਬਾਲ ਦਾ ਸੋਨ ਤਮਗਾ ਆਪਣੇ ਨਾਂ ਕੀਤਾ। ਨਵੀਂ ਸਦੀ ਦੀਆਂ ਪਹਿਲੀਆਂ ਏਸ਼ੀਆਈ ਖੇਡਾਂ ਭਾਰਤੀ ਖੇਡ ਪ੍ਰੇਮੀਆਂ ਲਈ ਉਸ ਵੇਲੇ ਦੁਖਦ ਪਲ ਬਣ ਗਈਆਂ, ਜਦੋਂ ਇਨ੍ਹਾਂ ਖੇਡਾਂ ਦੌਰਾਨ ਹੀ ਭਾਰਤੀ ਦੌੜਾਕ ਸੁਨੀਤਾ ਰਾਣੀ ਦੇ ਨਾਂ ਨਾਲ ਡੋਪਿੰਗ ਵਿਵਾਦ ਜੁੜ ਗਿਆ। ਅੰਤਮ ਫੈਸਲਾ ਹੋਣ ਤੱਕ ਉਸ ਦੇ ਜੇਤੂ ਤਮਗੇ ਵਾਪਸ ਲੈ ਲਏ ਗਏ। ਸੱਚ ਤਾਂ ਆਖਰ ਸੱਚ ਹੈ ਨਿਤਰ ਆਵੇਗਾ, ਤੇ ਵਿਸ਼ਵਾਸ ਕਰਕੇ, ਸੁਨੀਤਾ ਰਾਣੀ, ਐਥਲੈਟਿਕ ਸੰਘ ਅਤੇ ਉਲੰਪਿਕ ਸੰਘ ਨੇ ਇਸ ਫੈਸਲੇ ਨੂੰ ਜ਼ੋਰਦਾਰ ਚੁਣੌਤੀ ਦਿੱਤੀ ਅਤੇ ਆਖਰ ਇਨਸਾਫ ਦੇ ਟਰੈਕ ਤੇ ਸੁਨੀਤਾ ਰਾਣੀ ਦੀ ਸ਼ਾਨਦਾਰ ਜਿੱਤ ਹੋਈ। ਉਸ ਦੇ ਜੇਤੂ ਤਮਗੇ ਵਾਪਸ ਦੇ ਦਿੱਤੇ ਗਏ ਜਿਸ ਨਾਲ ਭਾਰਤ ਅਤੇ ਸੁਨੀਤਾ ਰਾਣੀ ਦੇ ਵਿਹੜੇ ਮੁੜ ਖੁਸ਼ੀਆਂ ਪਰਤ ਆਈਆਂ। 15ਵੀਂਆਂ ਏਸ਼ੀਆਈ ਖੇਡਾਂ ਦੋਹਾ (ਕਤਰ) ਵਿਚ 2006 ਵਿਚ ਕਰਵਾਉਣ ਦਾ ਰਸਮੀ ਐਲਾਨ ਕੀਤਾ ਗਿਆ।

**—ਸੀਤਲ ਸਿੰਘ ਪਲਾਹੀ**

## 1951 ਤੋਂ 1982 ਤਕ ਭਾਰਤ ਦੇ 'ਸੁਨਹਿਰੀ ਤਮਗਾ' ਜੇਤੂ

| ਸਾਲ | ਨਾਂ | ਇਵੈਂਟ |
|---|---|---|
| 1951 | ਐੱਲ.ਪਿੰਟੋ | 100 ਮੀਟਰ ਦੌੜ |
| | ਐੱਲ. ਪਿੰਟੋ | 200 ਮੀਟਰ ਦੌੜ |
| | ਰਣਜੀਤ ਸਿੰਘ | 800 ਮੀਟਰ ਦੌੜ |
| | ਛੋਟਾ ਸਿੰਘ | ਮੈਰਾਥਨ |
| | ਮੱਖਣ ਸਿੰਘ | ਡਿਸਕਸ ਥਰੋਅ |
| | ਮਦਨ ਲਾਲ | ਗੋਲਾਬਾਜ਼ੀ |
| | ਸਚਨ ਨਾਗ | 100 ਮੀ. ਫ੍ਰੀ-ਸਟਾਈਲ (ਤੈਰਾਕੀ) |
| | ਕੇ.ਪੀ.ਠਾਕਰ | ਸਪਰਿੰਗ ਬੋਰਡ (ਡਾਈਵਿੰਗ) |
| | ਕੇ.ਪੀ.ਠਾਕਰ | ਹਾਈ ਬੋਰਡ (ਡਾਈਵਿੰਗ) |
| | ਪਾਰੀਮਲ ਰਾਇ | ਬਾਡੀ ਬਿਲਡਿੰਗ |
| 1954 | ਸਵਰਣ ਸਿੰਘ | 110 ਮੀ. ਹਰਡਲਜ਼ |
| | ਅਜੀਤ ਸਿੰਘ | ਉੱਚੀ ਛਾਲ |
| | ਪਰਦੁਮਨ ਸਿੰਘ | ਡਿਸਕਸ ਥਰੋਅ |
| | ਪਰਦੁਮਨ ਸਿੰਘ | ਗੋਲਾਬਾਜ਼ੀ |
| 1958 | ਮਿਲਖਾ ਸਿੰਘ | 200 ਮੀ. ਦੌੜ |
| | ਮਹਿੰਦਰ ਸਿੰਘ ਗਿੱਲ | ਤੀਹਰੀ ਛਾਲ |
| | ਬਲਕਾਰ ਸਿੰਘ | ਡਿਸਕਸ ਥਰੋਅ |
| | ਪਰਦੁਮਨ ਸਿੰਘ | ਗੋਲਾਬਾਜ਼ੀ |
| 1962 | ਮਹਿੰਦਰ ਸਿੰਘ | 1500 ਮੀ. ਦੌੜ |
| | ਤ੍ਰਿਲੋਕ ਸਿੰਘ | 10,000 ਮੀ. |
| | ਗੁਰਬਚਨ ਸਿੰਘ | ਡੈਕਾਥਲਨ |
| | ਪਦਮ ਬਹਾਦੁਰ ਮੱਲ | ਮੁੱਕੇਬਾਜ਼ੀ (ਲਾਈਟ ਵ੍ਹੇਟ) |
| | ਮਰੂਤੀ ਮਾਨੇ | ਫ੍ਰੀ-ਸਟਾਈਲ ਕੁਸ਼ਤੀ (ਲਾਈਟ ਹੈਵੀ) |
| | ਗਨਪਤ ਅੰਦਲਕਰ | ਗ੍ਰੀਕੋ-ਰੋਮਨ ਸਟਾਈਲ ਕੁਸ਼ਤੀ (ਹੈਵੀ) |
| 1966 | ਬੀ.ਐਸ.ਬਰੂਆ | 800 ਮੀ. ਦੌੜ |
| | ਭੀਮ ਸਿੰਘ | ਉੱਚੀ ਛਾਲ |
| | ਪਰਵੀਨ ਕੁਮਾਰ | ਡਿਸਕਸ ਥਰੋਅ |
| | ਜੋਗਿੰਦਰ ਸਿੰਘ | ਗੋਲਾਬਾਜ਼ੀ |
| | ਹਵਾ ਸਿੰਘ | ਮੁੱਕੇਬਾਜ਼ੀ (ਹੈਵੀ ਵ੍ਹੇਟ) |
| 1970 | ਮਹਿੰਦਰ ਸਿੰਘ ਗਿੱਲ | ਤੀਹਰੀ ਛਾਲ |
| | ਪਰਵੀਨ ਕੁਮਾਰ | ਡਿਸਕਸ ਥਰੋਅ |
| | ਕਮਲਜੀਤ ਸੰਧੂ | 400ਮੀ. ਦੌੜ |
| | ਹਵਾ ਸਿੰਘ | ਮੁੱਕੇਬਾਜ਼ੀ (ਹੈਵੀ ਵ੍ਹੇਟ) |
| | ਚਾਂਦਗੀ ਰਾਮ | ਫ੍ਰੀ-ਸਟਾਈਲ ਕੁਸ਼ਤੀ (ਹੈਵੀ ਵ੍ਹੇਟ) |
| 1974 | ਸ੍ਰੀ ਰਾਮ ਸਿੰਘ | 800 ਮੀ. ਦੌੜ |
| | ਸ਼ਿਵ ਨਾਥ ਸਿੰਘ | 5000 ਮੀ. ਦੌੜ |
| | ਟੀ. ਸੀ. ਯੋਹਾਨਨ | ਲੰਬੀ ਛਾਲ |
| | ਟੀ. ਸੀ. ਚੌਹਾਨ | ਡੈਕਾਥਲਨ |

| ਸਾਲ | ਨਾਂ | ਇਵੈਂਟ |
|---|---|---|
| 1978 | ਆਰ. ਗਨੇਸਕਰਨ | 200 ਮੀ. ਦੌੜ |
| | ਸ੍ਰੀ ਰਾਮ ਸਿੰਘ | 800 ਮੀ. ਦੌੜ |
| | ਹਰੀ ਚੰਦ | 5000 ਮੀ. ਦੌੜ |
| | ਹਰੀ ਚੰਦ | 10,000 ਮੀ. ਦੌੜ |
| | ਸੁਰੇਸ਼ ਬਾਬੂ | ਲੰਬੀ ਛਾਲ |
| | ਬਹਾਦਰ ਸਿੰਘ ਚੌਹਾਨ | ਗੋਲਾਬਾਜ਼ੀ |
| | ਹਾਕਮ ਸਿੰਘ | 20 ਕਿ.ਮੀ. ਵਾਕ |
| | ਗੀਤਾ ਜ਼ੁਤਸ਼ੀ | 800 ਮੀ. ਦੌੜ (ਇਸਤਰੀਆਂ) |
| | ਰਣਧੀਰ ਸਿੰਘ | ਸ਼ੂਟਿੰਗ ਟ੍ਰੈਪ (ਵਿਅਕਤੀਗਤ) |
| | ਰਾਜਿੰਦਰ ਸਿੰਘ | ਫ੍ਰੀ-ਸਟਾਈਲ ਕੁਸ਼ਤੀਆਂ(ਵੈਲਟਰ ਵ੍ਹੇਟ) |
| | ਕਰਤਾਰ ਸਿੰਘ | ਫ੍ਰੀ-ਸਟਾਈਲ ਕੁਸ਼ਤੀਆਂ (ਲਾਈਟ ਵ੍ਹੇਟ) |
| 1982 | ਬਹਾਦਰ ਸਿੰਘ ਚੌਹਾਨ | ਗੋਲਾਬਾਜ਼ੀ |
| | ਚਾਂਦ ਰਾਮ | 20 ਕਿ.ਮੀ. ਵਾਕ |
| | ਐਮ.ਡੀ. ਵਲਸੱਮਾ | 400 ਮੀ. ਹਰਡਲਜ਼ |
| | ਸਤਪਾਲ ਸਿੰਘ | ਫ੍ਰੀ-ਸਟਾਈਲ ਕੁਸ਼ਤੀ (100 ਕਿ. ਗ੍ਰਾਮ) |
| | ਕੌਰ ਸਿੰਘ | ਮੁੱਕੇਬਾਜ਼ੀ (ਹੈਵੀ ਵ੍ਹੇਟ) |
| | ਲਕਸ਼ਮਣ ਸਿੰਘ | ਗੌਲਫ (ਵਿਅਕਤੀਗਤ) |
| | ਰਘਬੀਰ ਸਿੰਘ | ਘੋੜ-ਸਵਾਰੀ (ਵਿਅਕਤੀਗਤ) |
| | ਮੇਜਰ ਰੂਬੀ ਬਰਾੜ | ਘੋੜ-ਸਵਾਰੀ (ਟੈਂਟ ਪੈਗਿੰਗ) |

## ਏਸ਼ੀਆਈ ਖੇਡਾਂ ਦਾ ਰਿਕਾਰਡ

| ਇਵੈਂਟ | ਸਾਲ | ਸਥਾਨ | ਜੇਤੂ | ਜੇਤੂ ਦਾ ਦੇਸ਼ | ਰਿਕਾਰਡ |
|---|---|---|---|---|---|
| ਦੌੜਾਂ | | | ਮਰਦ | | ਸਕਿੰਟ |
| 100 ਮੀਟਰ | 1951 | ਨਵੀਂ ਦਿੱਲੀ | ਐੱਲ. ਪਿੰਟੋ | ਭਾਰਤ | 10.8 |
| | 1954 | ਮਨੀਲਾ | ਏ. ਖਾਲਿਕ | ਪਾਕਿਸਤਾਨ | 10.6 |
| | 1958 | ਟੋਕੀਓ | ਏ. ਖ਼ਾਲਿਕ | ਪਾਕਿਸਤਾਨ | 10.9 |
| | 1962 | ਜਕਾਰਤਾ | ਐੱਮ. ਸਰਨੈਗਟ | ਇੰਡੋਨੇਸ਼ੀਆ | 10.4 |
| | 1966 | ਬੈਂਕਾਕ | ਐੱਮ. ਜੈਗਥੇਸਨ | ਮਲੇਸ਼ੀਆ | 10.5 |
| | 1970 | ਬੈਂਕਾਕ | ਅਨਤ ਰਤਨਾਪੋਲ | ਥਾਈਲੈਂਡ | 10.42 |
| | 1974 | ਤਹਿਰਾਨ | ਐੱਮ. ਜਿੱਨੋ | ਜਪਾਨ | 10.5 |
| | 1978 | ਬੈਂਕਾਕ | ਜੇ. ਸੁਕਾਰਟ | ਥਾਈਲੈਂਡ | 10.44 |
| | 1982 | ਨਵੀਂ ਦਿੱਲੀ | ਰਾਬਾਉਨ ਪਿਟ | ਮਲੇਸ਼ੀਆ | 10.68 |
| 200 ਮੀਟਰ | 1951 | ਨਵੀਂ ਦਿੱਲੀ | ਐੱਲ. ਪਿੰਟੋ | ਭਾਰਤ | 22.00 |
| | 1954 | ਮਨੀਲਾ | ਐੱਮ. ਸ਼ਰੀਫ ਬੱਟ | ਪਾਕਿਸਤਾਨ | 21.9 |
| | 1958 | ਟੋਕੀਓ | ਮਿਲਖਾ ਸਿੰਘ | ਭਾਰਤ | 21.6 |
| | 1962 | ਜਕਾਰਤਾ | ਐੱਮ. ਜੈਗਥੇਸਨ | ਮਲੇਸ਼ੀਆ | 21.3 |
| | 1966 | ਬੈਂਕਾਕ | ਐੱਮ.ਜੈਗਥੇਸਨ | ਮਲੇਸ਼ੀਆ | 21.5 |
| | 1970 | ਬੈਂਕਾਕ | ਅਨਤ ਰਤਨਾਪੋਲ | ਥਾਈਲੈਂਡ | 21.1 |

| ਇਵੈਂਟ | ਸਾਲ | ਸਥਾਨ | ਜੇਤੂ | ਜੇਤੂ ਦਾ ਦੇਸ਼ | ਰਿਕਾਰਡ |
|---|---|---|---|---|---|
| | 1974 | ਤਹਿਰਾਨ | ਅਨਤ ਰਤਨਾਪੋਲ | ਥਾਈਲੈਂਡ | 21.09 |
| | 1978 | ਬੈਂਕਾਕ | ਆਰ. ਗਨੇਸਕਰਨ | ਭਾਰਤ | 21.42 |
| | 1982 | ਨਵੀਂ ਦਿੱਲੀ | ਜੇ. ਕੁਆਨ. ਜਾਂਗ | ਜਾਪਾਨ | 20.39 |
| 400 ਮੀਟਰ | 1951 | ਨਵੀਂ ਦਿੱਲੀ | ਈ. ਓਕਾਨੋ | ਜਾਪਾਨ | 50.7 |
| | 1954 | ਮਨੀਲਾ | ਕੇ.ਅਕਾਗੀ | ਜਾਪਾਨ | 48.5 |
| | 1958 | ਟੋਕੀਓ | ਮਿਲਖਾ ਸਿੰਘ | ਭਾਰਤ | 47.0 |
| | 1962 | ਜਕਾਰਤਾ | ਮਿਲਖਾ ਸਿੰਘ | ਭਾਰਤ | 46.9 |
| | 1966 | ਬੈਂਕਾਕ | ਅਜਮੇਰ ਸਿੰਘ | ਭਾਰਤ | 47.1 |
| | 1970 | ਬੈਂਕਾਕ | ਵਾਈ.ਟੋਮੋਨਾਗਾ | ਜਾਪਾਨ | 46.6 |
| | 1974 | ਤਹਿਰਾਨ | ਡਬਲਯੂ.ਵਿਮਲਡਾਸਾ | ਸ੍ਰੀ ਲੰਕਾ | 46.21 |
| | 1978 | ਬੈਂਕਾਕ | ਨੈਸਯਜ ਹੁਸੈਨ | ਇਰਾਕ | 46.71 |
| | 1982 | ਨਵੀਂ ਦਿੱਲੀ | ਸੁਸੁਮਹ ਤਾਕਾਨੋ | ਜਾਪਾਨ | 46.65 |
| | | | | | ਮਿੰਟ : ਸਕਿੰਟ |
| 800 ਮੀਟਰ | 1951 | ਨਵੀਂ ਦਿੱਲੀ | ਰਣਜੀਤ ਸਿੰਘ | ਭਾਰਤ | 1: 59.3 |
| | 1954 | ਮਨੀਲਾ | ਵਾਈ.ਮੁਰੋਯਆ | ਜਾਪਾਨ | 1: 54.5 |
| | 1958 | ਟੋਕੀਓ | ਵਾਈ.ਮੁਰੋਯਆ | ਜਾਪਾਨ | 1: 52.1 |
| | 1962 | ਜਕਾਰਤਾ | ਐਮ. ਮੋਰੀਮੋਟੋ | ਜਾਪਾਨ | 1: 52.6 |
| | 1966 | ਬੈਂਕਾਕ | ਬੀ.ਐਸ.ਬਰੂਆ | ਭਾਰਤ | 1: 49.4 |
| | 1970 | ਬੈਂਕਾਕ | ਜੇ.ਕਰੈਪਟਨ | ਬਰਮਾ | 1: 47.9 |
| | 1974 | ਤਹਿਰਾਨ | ਸ੍ਰੀਰਾਮ ਸਿੰਘ | ਭਾਰਤ | 1: 47.57 |
| | 1978 | ਬੈਂਕਾਕ | ਸ੍ਰੀਰਾਮ ਸਿੰਘ | ਭਾਰਤ | 1: 48.86 |
| | 1982 | ਨਵੀਂ ਦਿੱਲੀ | ਚਾਰਲਸ ਬੋਰੋਮੀਓ | ਇੰਡੋਨੇਸ਼ੀਆ | 1: 46.81 |
| 1,500 ਮੀਟਰ | 1951 | ਨਵੀਂ ਦਿੱਲੀ | ਨਿੱਕਾ ਸਿੰਘ | ਭਾਰਤ | 4: 41.1 |
| | 1954 | ਮਨੀਲਾ | ਚੁਆਇ-ਜੁਨ-ਚਿਲ | ਦੱ. ਕੋਰੀਆ | 3: 56.2 |
| | 1958 | ਟੋਕੀਓ | ਐਮ.ਖਾਲਿਕ | ਈਰਾਨ | 3: 57.6 |
| | 1962 | ਜਕਾਰਤਾ | ਮਹਿੰਦਰ ਸਿੰਘ | ਭਾਰਤ | 3: 48.6 |
| | 1966 | ਬੈਂਕਾਕ | ਕੇ. ਸਵਾਰੀ | ਜਾਪਾਨ | 3: 47.3 |
| | 1970 | ਬੈਂਕਾਕ | ਐਸ.ਨੋਰੋ | ਜਾਪਾਨ | 3: 53 |
| | 1974 | ਤਹਿਰਾਨ | ਐਮ.ਯੂਨਸ | ਪਾਕਿਸਤਾਨ | 3: 49.3 |
| | 1978 | ਬੈਂਕਾਕ | ਤਾਕਾਸਾਈ ਇਸਨੀ | ਜਾਪਾਨ | 3: 47.5 |
| | 1982 | ਨਵੀਂ ਦਿੱਲੀ | ਫਲੇਹ. ਐਨ. ਜਰਾਲਾ | ਇਰਾਕ | 3: 43.49 |
| 5,000 ਮੀਟਰ | 1951 | ਨਵੀਂ ਦਿੱਲੀ | ਬਗ਼ਬਾਨਬਸੀਅਲੀ | ਈਰਾਨ | 15: 54.2 |
| | 1954 | ਮਨੀਲਾ | ਓ.ਈਨੂ | ਜਾਪਾਨ | 15: 00.2 |
| | 1958 | ਟੋਕੀਓ | ਓ.ਈਨੂ | ਜਾਪਾਨ | 14: 39.4 |
| | 1962 | ਜਕਾਰਤਾ | ਮੁਬਾਰਕ ਸ਼ਾਹ | ਪਾਕਿਸਤਾਨ | 14: 27.2 |
| | 1966 | ਬੈਂਕਾਕ | ਕੇ. ਸਾਵਾਸਾਕੀ | ਜਾਪਾਨ | 14: 22 |
| | 1970 | ਬੈਂਕਾਕ | ਐਸ.ਐਲ.ਬੀ.ਰੋਸਾ | ਸ੍ਰੀ ਲੰਕਾ | 14: 32.2 |
| | 1974 | ਤਹਿਰਾਨ | ਸ਼ਿਵਨਾਥ ਸਿੰਘ | ਭਾਰਤ | 14 : 20.5 |

| ਇਵੈਂਟ | ਸਾਲ | ਸਥਾਨ | ਜੇਤੂ | ਜੇਤੂ ਦਾ ਦੇਸ਼ | ਰਿਕਾਰਡ |
|---|---|---|---|---|---|
| 1978 • | ਬੈਂਕਾਕ | ਹਰੀ ਚੰਦ | ਭਾਰਤ | 14: 22 | |
| | 1982 | ਨਵੀਂ ਦਿੱਲੀ | ਮਾਸਾਨਾਰੀ ਸ਼ਿਨਤਾਕੂ | ਜਾਪਾਨ | 13: 53.74 |
| 10,000 ਮੀਟਰ | 1951 | ਨਵੀਂ ਦਿੱਲੀ | ਐਸ.ਟਾਮੋਈ | ਜਾਪਾਨ | 33: 49.6 |
| | 1954 | ਮਨੀਲਾ | ਚੁਆਇ-ਚੁੰਗ-ਸਿਕ | ਦੱ. ਕੋਰੀਆ | 33: 00.6 |
| | 1958 | ਟੋਕੀਓ | ਟੀ. ਬਾਬਾ | ਜਾਪਾਨ | 30: 48.4 |
| | 1962 | ਜਕਾਰਤਾ | ਤ੍ਰਿਲੋਕ ਸਿੰਘ | ਭਾਰਤ | 30: 21.4 |
| | 1966 | ਬੈਂਕਾਕ | ਕੋ.ਸੂਚੀਆ | ਜਾਪਾਨ | 30: 27.8 |
| | 1970 | ਬੈਂਕਾਕ | ਐੱਸ.ਐਲ. ਬੀ.ਰੋਸਾ | ਸ੍ਰੀ ਲੰਕਾ | 29: 55.6 |
| | 1974 | ਤਹਿਰਾਨ | ਵਾਈ ਹਮਾਦਾ | ਜਾਪਾਨ | 30: 49.87 |
| | 1978 | ਬੈਂਕਾਕ | ਹਰੀ ਚੰਦ | ਭਾਰਤ | 30: 77 |
| | 1982 | ਨਵੀਂ ਦਿੱਲੀ | ਗੂਵੀ ਜਾਂਗ | ਜਾਪਾਨ | 29: 37.5 |
| | | | | | ਘੰਟੇ: ਮਿੰਟ : ਸਕਿੰਟ |
| ਮੈਰਾਥਨ | 1951 | ਨਵੀਂ ਦਿੱਲੀ | ਛੋਟਾ ਸਿੰਘ | ਭਾਰਤ | 2: 42: 58.6 |
| | 1958 | ਟੋਕੀਓ | ਲੀ ਚੰਗ ਹੂਨ | ਦੱ. ਕੋਰੀਆ | 2: 32: 55 |
| | 1962 | ਜਕਾਰਤਾ | ਐਮ.ਨਗਾਤਾ | ਜਾਪਾਨ | 2: 34: 54.2 |
| | 1966 | ਬੈਂਕਾਕ | ਕੇ.ਕੀਮੀਹਾਰਾ | ਜਾਪਾਨ | 2: 33: 22 |
| | 1970 | ਬੈਂਕਾਕ | ਕੇ.ਕੀਮੀਹਾਰਾ | ਜਾਪਾਨ | 2: 21: 03 |
| | 1978 | ਬੈਂਕਾਕ | ਐਮ.ਸ਼ਾਕਮੋਤੋ | ਜਾਪਾਨ | 2: 15: 29.7 |
| | 1982 | ਨਵੀਂ ਦਿੱਲੀ | ਯਾਂਗ ਕਾਨ ਕਿੰਮੋ | ਦੱ. ਕੋਰੀਆ | 2:22: 21 |
| | | | | | ਸਕਿੰਟ |
| 110 ਮੀਟਰ ਹਰਡਲਜ਼ | 1951 | ਨਵੀਂ ਦਿੱਲੀ | ਨਗ ਲੀਆਂਗ ਚੀਆਂਗ | ਸਿੰਗਾਪੁਰ | 15.2 |
| | 1954 | ਮਨੀਲਾ | ਸਰਵਨ ਸਿੰਘ | ਭਾਰਤ | 14.7 |
| | 1958 | ਟੋਕੀਓ | ਜੀ.ਰਾਜਿਕ | ਪਾਕਿਸਤਾਨ | 14.4 |
| | 1962 | ਜਕਾਰਤਾ | ਐਮ.ਸਰੈਨਗਟ | ਇੰਡੋਨੇਸ਼ੀਆ | 14.3 |
| | 1966 | ਬੈਂਕਾਕ | ਗਲਾਮ ਰਾਜ਼ਿਕ | ਪਾਕਿਸਾਤਨ | 14.4 |
| | 1970 | ਬੈਂਕਾਕ | ਸੀਵਾਟਾਬੇ | ਜਾਪਾਨ | 14.7 |
| | 1974 | ਤਹਿਰਾਨ | ਸੂਈ ਲਿਨ-ਨੀ | ਚੀਨ | 14.26 |
| | 1978 | ਬੈਂਕਾਕ | ਸ਼ੁਨ-ਹੂਆ ਵਾਨ | ਚੀਨ | 14.28 |
| | 1982 | ਨਵੀਂ ਦਿੱਲੀ | ਫੂਜੀਮੋਰੀ | ਜਾਪਾਨ | 14.09 |
| 400 ਮੀਟਰ ਹਰਡਲਜ਼ | 1951 | ਨਵੀਂ ਦਿੱਲੀ | ਈ. ਓਕਾਨੋ | ਜਾਪਾਨ | 54.2 |
| | 1954 | ਮਨੀਲਾ | ਖਾਨ ਮਿਰਜ਼ਾ | ਪਾਕਿਸਤਾਨ | 54.1 |
| | 1958 | ਟੋਕੀਓ | ਸਾਈ-ਚੈਂਗ-ਫੂ | ਤਾਇਵਾਨ | 52.4 |
| | 1962 | ਜਕਾਰਤਾ | ਕੇ.ਓ.ਗੋਸ਼ੀ | ਜਾਪਾਨ | 52.2 |
| | 1966 | ਬੈਂਕਾਕ | ਕੇ.ਯੂਈ | ਜਾਪਾਨ | 51.7 |
| | 1970 | ਬੈਂਕਾਕ | ਵਾਈ.ਸ਼ਿਗੈਟਾ | ਜਾਪਾਨ | 52.6 |
| | 1974 | ਤਹਿਰਾਨ | ਟੀ. ਅਲਟਸਫਰ | ਇਰਾਕ | 51.69 |
| | 1978 | ਬੈਂਕਾਕ | ਕਾਦੁਮ ਹਸਨ | ਇਰਾਕ | 50.81 |
| | 1982 | ਨਵੀਂ ਦਿੱਲੀ | ਤਾਕਾਹਾਸ਼ੀ ਨਾਗਾਓ | ਜਾਪਾਨ | 50.60 |

| ਇਵੈਂਟ | ਸਾਲ | ਸਥਾਨ | ਜੇਤੂ | ਜੇਤੂ ਦਾ ਦੇਸ਼ | ਰਿਕਾਰਡ |
|---|---|---|---|---|---|
| 4 × 100 | 1951 | ਨਵੀਂ ਦਿੱਲੀ | | ਜਾਪਾਨ | 42.7 |
| ਮੀਟਰ ਰਿਲੇ | 1954 | ਮਨੀਲਾ | | ਜਾਪਾਨ | 41.2 |
| | 1958 | ਟੋਕੀਓ | | ਫ਼ਿਲਪੀਨ | 41.4 |
| | 1962 | ਜਕਾਰਤਾ | | ਫ਼ਿਲਪੀਨ | 41.3 |
| | 1966 | ਬੈਂਕਾਕ | | ਮਲੇਸ਼ੀਆ | 40.6 |
| | 1970 | ਬੈਂਕਾਕ | | ਥਾਈਲੈਂਡ | 40.4 |
| | 1974 | ਤਹਿਰਾਨ | | ਥਾਈਲੈਂਡ | 40.15 |
| | 1978 | ਬੈਂਕਾਕ | | ਥਾਈਲੈਂਡ | 40:32 |
| | 1982 | ਨਵੀਂ ਦਿੱਲੀ | | ਚੀਨ | 39.82 |
| 4 × 400 | 1951 | ਨਵੀਂ ਦਿੱਲੀ | | ਭਾਰਤ | 3:24.2 |
| ਮੀਟਰ ਰਿਲੇ | 1954 | ਮਨੀਲਾ | | ਜਾਪਾਨ | 3:17.4 |
| | 1958 | ਟੋਕੀਓ | | ਜਾਪਾਨ | 3:13.9 |
| | 1962 | ਜਕਾਰਤਾ | | ਭਾਰਤ | 3:10.2 |
| | 1966 | ਬੈਂਕਾਕ | | ਜਾਪਾਨ | 3:09.1 |
| | 1970 | ਬੈਂਕਾਕ | | ਜਾਪਾਨ | 3 : 10 |
| | 1974 | ਤਹਿਰਾਨ | | ਸ੍ਰੀ ਲੰਕਾ | 3:07.40 |
| | 1978 | ਬੈਂਕਾਕ | | ਜਾਪਾਨ | 3:08.3 |
| | 1982 | ਨਵੀਂ ਦਿੱਲੀ | | ਜਾਪਾਨ | 3:06.75 |
| | | | | | ਘੰਟੇ : ਮਿੰਟ : ਸਕਿੰਟ |
| 20 ਕਿ. ਮੀ. ਤੋਰ | 1978 | ਬੈਂਕਾਕ | ਹਾਕਮ ਸਿੰਘ | ਭਾਰਤ | 1: 31: 54.9 |
| | 1982 | ਨਵੀਂ ਦਿੱਲੀ | ਚਾਂਦ ਰਾਮ | ਭਾਰਤ | 1:29:29 |
| 50. ਕਿ.ਮੀ. ਤੋਰ | 1982 | ਨਵੀਂ ਦਿੱਲੀ | ਚੁਨਟੰਗ ਵਾਂਗ | ਚੀਨ | 2:9:36 |
| ਡੈਕਾਥਲਨ | 1951 | ਨਵੀਂ ਦਿੱਲੀ | ਐਫ. ਨਿਸ਼ਿਨ ਚੀ | ਜਾਪਾਨ | 6,324 |
| | 1954 | ਮਨੀਲਾ | ਯੰਗ ਜੂਆਨ ਗਾਂਗ | ਤਾਇਵਾਨ | 5,454 |
| | 1958 | ਟੋਕੀਓ | ਯੰਗ ਚੁਆਨ ਕੁਆਂਗ | ਤਾਇਵਾਨ | 7,101 |
| | 1962 | ਜਕਾਰਤਾ | ਗੁਰਬਚਨ ਸਿੰਘ | ਭਾਰਤ | 6,739 |
| | 1966 | ਬੈਂਕਾਕ | ਏ. ਮਿੰਗਵੂ | ਤਾਇਵਾਨ | 7,003 |
| | 1970 | ਬੈਂਕਾਕ | ਜੇ.ਓਨੀਜੁਕਾ | ਜਾਪਾਨ | 7,073 |
| | 1974 | ਤਹਿਰਾਨ | ਵੀ.ਸੀ.ਚੌਹਾਨ | ਭਾਰਤ | 7,375 |
| | 1978 | ਬੈਂਕਾਕ | ਦਿਵਾਈ ਹਿਸਾਸ਼ੀ | ਜਾਪਾਨ | 7,003 |
| | 1982 | ਨਵੀਂ ਦਿੱਲੀ | ਕੰਗ ਜੀਆਂਗ ਵੈਂਗ | ਚੀਨ | 7,031 |
| | | | | | ਮਿੰਟ: ਸਕਿੰਟ |
| 3000 ਮੀਟਰ | 1951 | ਨਵੀਂ ਦਿੱਲੀ | ਐਸ. ਤਾਕਾਹਾਸ਼ੀ | ਜਾਪਾਨ | 9:30.4 |
| ਹਰਡਲਜ਼ ਦੌੜ | 1954 | ਮਨੀਲਾ | ਐਸ. ਤਾਕਾਹਾਸ਼ੀ | ਜਾਪਾਨ | 9:15.4 |
| | 1958 | ਟੋਕੀਓ | ਐਮ.ਸ਼ਾਹ | ਪਾਕਿਸਤਾਨ | 9:03.0 |
| | 1962 | ਜਕਾਰਤਾ | ਐਮ.ਸ਼ਾਹ | ਪਾਕਿਸਤਾਨ | 8:57.8 |
| | 1966 | ਬੈਂਕਾਕ | ਐਸ.ਟਾਕੇਸ਼ੂਗੂ | ਜਾਪਾਨ | 8:53.6 |

| ਇਵੈਂਟ | ਸਾਲ | ਸਥਾਨ | ਜੇਤੂ | ਜੇਤੂ ਦਾ ਦੇਸ਼ | ਰਿਕਾਰਡ |
|---|---|---|---|---|---|
| | 1970 | ਬੈਂਕਾਕ | ਐਨ. ਮਿਊਰਾ | ਜਾਪਾਨ | 8:48.8 |
| | 1974 | ਤਹਿਰਾਨ | ਟੀ. ਕੋਯਾਮਾ | ਜਾਪਾਨ | 8:75.95 |
| | 1978 | ਬੈਂਕਾਕ | ਐਸ.ਮਾਸਾਨਾਗੀ | ਜਾਪਾਨ | 8:40.7 |
| | 1982 | ਨਵੀਂ ਦਿੱਲੀ | ਟਾਡਾਸੂ ਕਾਵਾਨੋ | ਜਾਪਾਨ | 8:47.36 |
| ਛਾਲਾਂ | | | | | ਫੁੱਟ : ਇੰਚ |
| ਉੱਚੀ ਛਾਲ | 1951 | ਨਵੀਂ ਦਿੱਲੀ | ਏ. ਫਰੈਂਕ | ਫਿਲਪੀਨ | 6: 4.5 |
| | 1954 | ਮਨੀਲਾ | ਅਜੀਤ ਸਿੰਘ | ਭਾਰਤ | 6:4.7/8 |
| | 1958 | ਟੋਕੀਓ | ਐਨ.ਈਥਿਰਵੀਰਾ. ਸਿੰਘਮ | ਸ੍ਰੀ ਲੰਕਾ | 2.03 ਮੀਟਰ |
| | 1962 | ਜਕਾਰਤਾ | ਕੇ. ਸੁਜੀਓਕਾ | ਜਾਪਾਨ | 2.08 ਮੀਟਰ |
| | 1966 | ਬੈਂਕਾਕ | ਭੀਮ-ਸਿੰਘ | ਭਾਰਤ | 2.05 ਮੀਟਰ |
| | 1970 | ਬੈਂਕਾਕ | ਟੀ. ਘੀਆਸੀ | ਈਰਾਨ | 2.06 ਮੀਟਰ |
| | 1974 | ਤਹਿਰਾਨ | ਟੀ. ਘੀਆਸੀ | ਈਰਾਨ | 2.21 ਮੀਟਰ |
| | 1978 | ਬੈਂਕਾਕ | ਟੀ. ਸਾਕਾਮੋਤੋ | ਜਾਪਾਨ | 2.20 ਮੀਟਰ |
| | 1982 | ਨਵੀਂ ਦਿੱਲੀ | ਜੀਆਨਹੂਆਜੂ | ਚੀਨ | 2.37 ਮੀਟਰ |
| | | | | | ਫੁੱਟ : ਇੰਚ |
| ਲੰਬੀ ਛਾਲ | 1951 | ਨਵੀਂ ਦਿੱਲੀ | ਐਮ. ਤਾਜੀਮਾ | ਜਾਪਾਨ | 23:5.25 |
| | 1954 | ਮਨੀਲਾ | ਐਨ. ਸਾਵਾਗਾ | ਜਾਪਾਨ | 23:0.63 |
| | 1958 | ਟੋਕੀਓ | ਸੂਹ ਯੰਗ-ਜ਼ੂ | ਦੱ. ਕੋਰੀਆ | 7.54 ਮੀਟਰ |
| | 1962 | ਜਕਾਰਤਾ | ਟੀ. ਓਕਾਜ਼ਾਕੀ | ਜਾਪਾਨ | 7.41 ਮੀਟਰ |
| | 1966 | ਬੈਂਕਾਕ | ਐਚ. ਯਾਮਾਦਾ | ਜਾਪਾਨ | 7.48 ਮੀਟਰ |
| | 1970 | ਬੈਂਕਾਕ | ਐਸ. ਓਗੂਰਾ | ਜਾਪਾਨ | 8.07 ਮੀਟਰ |
| | 1974 | ਤਹਿਰਾਨ | ਟੀ.ਸੀ. ਯੋਹਾਨਨ | ਭਾਰਤ | 8.07 ਮੀਟਰ |
| | 1978 | ਬੈਂਕਾਕ | ਸੁਰੇਸ਼ ਬਾਬੂ | ਭਾਰਤ | 7.82 ਮੀਟਰ |
| | 1982 | ਨਵੀਂ ਦਿੱਲੀ | ਚੋਂਗ ਇਲ ਕਿਮ | ਦੱ. ਕੋਰੀਆ | 7.94 ਮੀਟਰ |
| | | | | | ਫੁੱਟ : ਇੰਚ |
| ਤੀਹਰੀ ਛਾਲ | 1951 | ਨਵੀਂ ਦਿੱਲੀ | ਵਾਈ. ਲਿਮੂਰੋ | ਜਾਪਾਨ | 49:9.25 |
| | 1954 | ਮਨੀਲਾ | ਐਨ. ਸਾਗਾਵਾ | ਜਾਪਾਨ | 49:7.7/8 |
| | 1958 | ਟੋਕੀਓ | ਮਹਿੰਦਰ ਸਿੰਘ | ਭਾਰਤ | 15:62 ਮੀਟਰ |
| | 1962 | ਜਕਾਰਤਾ | ਕੇ. ਸਾਕੂਰਾਈ | ਜਾਪਾਨ | 15:57 ਮੀਟਰ |
| | 1966 | ਬੈਂਕਾਕ | ਕੇ. ਗੁਸਮੀਕੈੱਨ | ਜਾਪਾਨ | 15:61 ਮੀਟਰ |
| | 1970 | ਬੈਂਕਾਕ | ਮਹਿੰਦਰ ਸਿੰਘ ਗਿੱਲ | ਭਾਰਤ | 16:11 ਮੀਟਰ |
| | 1974 | ਤਹਿਰਾਨ | ਤੋਸ਼ੀਆਕੀ ਇਨੂਈ | ਜਾਪਾਨ | 16:45 ਮੀਟਰ |
| | 1978 | ਬੈਕਾਂਕ | ਐਨ. ਮਸਾਮੀ | ਜਾਪਾਨ | 16:56 ਮੀਟਰ |
| | 1982 | ਨਵੀਂ ਦਿੱਲੀ | ਜ਼ੋ ਜੈਂਕਸੀਅਨ | ਚੀਨ | 16:80 ਮੀਟਰ |
| | | | | | ਫੁੱਟ : ਇੰਚ |
| ਪੋਲ ਵਾਲਟ | 1951 | ਨਵੀਂ ਦਿੱਲੀ | ਬੀ. ਸਾਵਾਦਾ | ਜਾਪਾਨ | 13:6 |
| | 1954 | ਮਨੀਲਾ | ਬੀ. ਸਾਵਾਦਾ | ਜਾਪਾਨ | 13:4 |
| | 1958 | ਟੋਕੀਓ | ਐਨ.ਯਾਸੂਦਾ | ਜਾਪਾਨ | 4.20 ਮੀਟਰ |
| | 1962 | ਜਕਾਰਤਾ | ਐਚ. ਮੋਰੀਤਾ | ਜਾਪਾਨ | 4.40 ਮੀਟਰ |

| ਇਵੈਂਟ | ਸਾਲ | ਸਥਾਨ | ਜੇਤੂ | ਜੇਤੂ ਦਾ ਦੇਸ਼ | ਰਿਕਾਰਡ |
|---|---|---|---|---|---|
| | 1966 | ਬੈਂਕਾਕ | ਟੀ. ਹਿਰੋਤਾ | ਜਾਪਾਨ | 4.70 ਮੀਟਰ |
| | 1970 | ਬੈਂਕਾਕ | ਕੇ. ਇਨੂਈ | ਜਾਪਾਨ | 4.80 ਮੀਟਰ |
| | 1974 | ਤਹਿਰਾਨ | ਵਾਈ. ਕਿਗਾਵਾ | ਜਾਪਾਨ | 5.00 ਮੀਟਰ |
| | 1978 | ਬੈਂਕਾਕ | ਟੀ. ਤੋਮੋਮੀ | ਜਾਪਾਨ | 5.10 ਮੀਟਰ |
| | 1982 | ਨਵੀਂ ਦਿੱਲੀ | ਤਾਕਾਹਾਸ਼ੀ | ਜਾਪਾਨ | 5.30 ਮੀਟਰ |
| ਥ੍ਰੋਜ਼ | | | | | ਫੁੱਟ : ਇੰਚ |
| ਨੇਜਾ ਸੁੱਟਣਾ | 1951 | ਨਵੀਂ ਦਿੱਲੀ | ਐਚ. ਨਾਗਾਯਾਸਨ | ਜਾਪਾਨ | 209:10.5 |
| | 1954 | ਮਨੀਲਾ | ਮੁਹੰਮਦ ਨਵਾਜ਼ | ਪਾਕਿਸਤਾਨ | 210: 10.5 |
| | 1958 | ਟੋਕੀਓ | ਮੁਹੰਮਦ ਨਵਾਜ਼ | ਪਾਕਿਸਤਾਨ | 69.41 ਮੀਟਰ |
| | 1962 | ਜਕਾਰਤਾ | ਟੀ.ਮਿਕੀ | ਜਾਪਾਨ | 74.56 ਮੀਟਰ |
| | 1966 | ਬੈਂਕਾਕ | ਐਨ.ਸਿੰਘ | ਮਲੇਸ਼ੀਆ | 72.92 ਮੀਟਰ |
| | 1970 | ਬੈਂਕਾਕ | ਐਚ. ਯਾਮਾਮੋਤੋ | ਜਾਪਾਨ | 71.24 ਮੀਟਰ |
| | 1974 | ਤਹਿਰਾਨ | ਟੀ. ਯਾਮਾਦਾ | ਜਾਪਾਨ | 76.12 ਮੀਟਰ |
| | 1978 | ਬੈਂਕਾਕ | ਮਾਉ-ਮਾਉ ਸ਼ੈਨ | ਚੀਨ | 79.24 ਮੀਟਰ |
| | 1982 | ਨਵੀਂ ਦਿੱਲੀ | ਟੋਸ਼ੀਹਿਕੋ ਤਕੇਡਾ | ਜਾਪਾਨ | 75.04 ਮੀਟਰ |
| | | | | | ਫੁੱਟ : ਇੰਚ |
| ਡਿਸਕਸ ਸੁੱਟਣਾ | 1951 | ਨਵੀਂ ਦਿੱਲੀ | ਮੱਖਣ ਸਿੰਘ | ਭਾਰਤ | 130:10.75 |
| | 1954 | ਮਨੀਲਾ | ਪਰਦੁੱਮਨ ਸਿੰਘ | ਭਾਰਤ | 142:3.58 |
| | 1958 | ਟੋਕੀਓ | ਬਲਕਾਰ ਸਿੰਘ | ਭਾਰਤ | 47.66 ਮੀਟਰ |
| | 1962 | ਜਕਾਰਤਾ | ਐਸ. ਯਾਨਾਗਾਵਾ | ਜਾਪਾਨ | 47.71 ਮੀਟਰ |
| | 1966 | ਬੈਂਕਾਕ | ਪਰਵੀਨ ਕੁਮਾਰ | ਭਾਰਤ | 49.62 ਮੀਟਰ |
| | 1970 | ਬੈਂਕਾਕ | ਪਰਵੀਨ ਕੁਮਾਰ | ਭਾਰਤ | 52.32 ਮੀਟਰ |
| | 1974 | ਤਹਿਰਾਨ | ਜੇ. ਕਸ਼ਮੀਰੀ | ਈਰਾਨ | 56.82 ਮੀਟਰ |
| | 1978 | ਬੈਂਕਾਕ | ਲੀ ਵੀ-ਨਾਹ | ਚੀਨ | 56.26 ਮੀਟਰ |
| | 1982 | ਨਵੀਂ ਦਿੱਲੀ | ਵੀਨਾਨ ਲੀ | ਚੀਨ | 52.50 ਮੀਟਰ |
| | | | | | ਫੁੱਟ : ਇੰਚ |
| ਗੋਲਾ ਸੁੱਟਣਾ | 1951 | ਨਵੀਂ ਦਿੱਲੀ | ਮਦਨ ਲਾਲ | ਭਾਰਤ | 45 : 2.5 |
| | 1954 | ਮਨੀਲਾ | ਪਰਦੁੱਮਨ ਸਿੰਘ | ਭਾਰਤ | 46 : 4 |
| | 1958 | ਟੋਕੀਓ | ਪਰਦੁੱਮਨ ਸਿੰਘ | ਭਾਰਤ | 15.04 ਮੀਟਰ |
| | 1962 | ਜਕਾਰਤਾ | ਟੀ. ਈਤੋਕਾਵਾ | ਜਾਪਾਨ | 15.57 ਮੀਟਰ |
| | 1966 | ਬੈਂਕਾਕ | ਜੋਗਿੰਦਰ ਸਿੰਘ | ਭਾਰਤ | 16.22 ਮੀਟਰ |
| | 1970 | ਬੈਂਕਾਕ | ਜੋਗਿੰਦਰ ਸਿੰਘ | ਭਾਰਤ | 17.09 ਮੀਟਰ |
| | 1974 | ਤਹਿਰਾਨ | ਜਲਾਲ ਕਸ਼ਮੀਰੀ | ਈਰਾਨ | 18.04 ਮੀਟਰ |
| | 1978 | ਬੈਂਕਾਕ | ਬਹਾਦਰ ਸਿੰਘ ਚੌਹਾਨ | ਭਾਰਤ | 17.61 ਮੀਟਰ |
| | 1982 | ਨਵੀਂ ਦਿੱਲੀ | ਬਹਾਦਰ ਸਿੰਘ ਚੌਹਾਨ | ਭਾਰਤ | 18.55 ਮੀਟਰ |

| ਇਵੈਂਟ | ਸਾਲ | ਸਥਾਨ | ਜੇਤੂ | ਜੇਤੂ ਦਾ ਦੇਸ਼ | ਰਿਕਾਰਡ |
|---|---|---|---|---|---|
| | | | | | ਫੁੱਟ : ਇੰਚ |
| ਹੈਮਰ ਥ੍ਰੋਅ | 1951 | ਨਵੀਂ ਦਿੱਲੀ | ਐਫ. ਕਾਮਾਮੋਤੋ | ਜਾਪਾਨ | 152 : 11.75 |
| | 1954 | ਮਨੀਲਾ | ਵਾਈ. ਕੋਜੀਮਾ | ਜਾਪਾਨ | 177 : 0.75 |
| | 1958 | ਟੋਕੀਓ | ਐਮ. ਇਕਬਾਲ | ਪਾਕਿਸਤਾਨ | 60.96 ਮੀਟਰ |
| | 1962 | ਜ਼ਕਾਰਤਾ | ਐਨ. ਓਕਾਮੋਤੋ | ਜਾਪਾਨ | 63.88 ਮੀਟਰ |
| | 1966 | ਬੈਂਕਾਕ | ਟੀ. ਸੁਗਵਾਰਾ | ਜਾਪਾਨ | 62.90 ਮੀਟਰ |
| | 1970 | ਬੈਂਕਾਕ | ਸ਼ੀਮੇਨੋਬੂ ਮੁਰੋਫੂਸ਼ੀ | ਜਾਪਾਨ | 67.08 ਮੀਟਰ |
| | 1974 | ਤਹਿਰਾਨ | ਸ਼ੀਮੇਨੋਬੂ ਮੁਰੋਫੂਸ਼ੀ | ਜਾਪਾਨ | 66.45 ਮੀਟਰ |
| | 1978 | ਬੈਂਕਾਕ | ਸ਼ੀਮੇਨੋਬੂ ਮੁਰੋਫੂਸ਼ੀ | ਜਾਪਾਨ | 68.26 ਮੀਟਰ |
| | 1982 | ਨਵੀਂ ਦਿੱਲੀ | ਸ਼ੀਮੇਨੋਬੂ ਮੁਰੋਫੂਸ਼ੀ | ਜਾਪਾਨ | 71.14 ਮੀਟਰ |
| **ਦੌੜਾਂ:** | | | **ਇਸਤਰੀਆਂ** | | **ਸਕਿੰਟ** |
| 100 ਮੀਟਰ | 1951 | ਨਵੀਂ ਦਿੱਲੀ | ਕੇ. ਸੁਗੀਮੁਰਾ | ਜਾਪਾਨ | 12.6 |
| | 1954 | ਮਨੀਲਾ | ਏ. ਨਾਂਬੂ | ਜਾਪਾਨ | 12.5 |
| | 1958 | ਟੋਕੀਓ | ਆਈਸੋਲਿਸ | ਫ਼ਿਲਪੀਨ | 12.5 |
| | 1962 | ਜਕਾਰਤਾ | ਐਮ. ਸੁਲੇਮਾਨ | ਫਿਲਪੀਨ | 11.8 |
| | 1966 | ਬੈਂਕਾਕ | ਐਮ. ਸਾਤੋ | ਜਾਪਾਨ | 12.3 |
| | 1970 | ਬੈਂਕਾਕ | ਚੀ. ਚੈਂਙ | ਤਾਇਵਾਨ | 11.6 |
| | 1974 | ਤਹਿਰਾਨ | ਈ. ਰਾਟ | ਇਸਰਾਈਲ | 11.9 |
| | 1978 | ਬੈਂਕਾਕ | ਯਾ-ਪਿਨ. ਵਿਨ | ਚੀਨ | 12.20 |
| | 1982 | ਨਵੀਂ ਦਿੱਲੀ | ਲਿਡੀਆ ਡੀ ਵੇਗਾ | ਫ਼ਿਲਪੀਨ | 11.76 |
| 200 ਮੀਟਰ | 1951 | ਨਵੀਂ ਦਿੱਲੀ | ਕੇ. ਓਕਾਮੋਤੋ | ਜਾਪਾਨ | 26.0 |
| | 1954 | ਮਨੀਲਾ | ਐਮ. ਟਾਨਾਟੀ | ਜਾਪਾਨ | 26.0 |
| | 1958 | ਟੋਕੀਓ | ਵਾਈ ਕੋਬਾਯਾਸ਼ੀ | ਜਾਪਾਨ | 25.9 |
| | 1962 | ਜਕਾਰਤਾ | ਐਮ. ਸੁਲੇਮਾਨ | ਫਿਲਪੀਨ | 24.5 |
| | 1966 | ਬੈਂਕਾਕ | ਡੀ. ਮਾਰਕਸ | ਇਸਰਾਈਲ | 25.3 |
| | 1970 | ਬੈਂਕਾਕ | ਕੇ. ਯਾਮਾਦਾ | ਜਾਪਾਨ | 25.0 |
| | | | | | ਸਕਿੰਟ |
| | 1974 | ਤਹਿਰਾਨ | ਈ.ਰਾਟ | ਇਸਰਾਈਲ | 23.79 |
| | 1978 | ਬੈਂਕਾਕ | ਯੂ.ਲਾਓਪਿਨਕਰਨ | ਥਾਈਲੈਂਡ | 24.81 |
| | 1982 | ਨਵੀਂ ਦਿੱਲੀ | ਹੀਰੋਮੋ ਇਜੋਸਾਕੀ | ਜਾਪਾਨ | 24.22 |
| 400 ਮੀਟਰ | 1966 | ਬੈਂਕਾਕ | ਰਾਜਾਮਨੀ ਮਾਲਿਵਗਨਮ | ਮਲੇਸ਼ੀਆ | 56.3 |
| | 1970 | ਬੈਂਕਾਕ | ਕਮਲਜੀਤ ਸੰਧੂ | ਭਾਰਤ | 57.3 |
| | 1974 | ਤਹਿਰਾਨ | ਸੀ. ਐਸ. ਲੀ | ਸਿੰਗਾਪੁਰ | 55.08 |
| | 1978 | ਬੈਂਕਾਕ | ਆਇਕ ਸਾਮ ਸੈਕ | ਮਲੇਸ਼ੀਆ | 55.01 |
| | 1982 | ਨਵੀਂ ਦਿੱਲੀ | ਹੀਰੋਮੋ ਇਜੋਸਾਕੀ | ਜਾਪਾਨ | 54.33 |

| ਇਵੈਂਟ | ਸਾਲ | ਸਥਾਨ | ਜੇਤੂ | ਜੇਤੂ ਦਾ ਦੇਸ਼ | ਰਿਕਾਰਡ |
|---|---|---|---|---|---|
| | | | | | ਮਿੰਟ : ਸਕਿੰਟ |
| 800 ਮੀਟਰ | 1962 | ਜਕਾਰਤਾ | ਸੀ.ਤਾਨਾਕਾ | ਜਾਪਾਨ | 2:05.8 |
| | 1966 | ਬੈਂਕਾਕ | ਐਚ. ਸ਼ੈਜ਼ਿਫੀ | ਇਸਰਾਈਲ | 2:10.5 |
| | 1970 | ਬੈਂਕਾਕ | ਐਚ. ਸ਼ੈਜ਼ਿਫੀ | ਇਸਰਾਈਲ | 2:06.5 |
| | 1974 | ਤਹਿਰਾਨ | ਐਨ. ਕਵਾਨੋ | ਜਾਪਾਨ | 2:08.5 |
| | 1978 | ਬੈਂਕਾਕ | ਗੀਤਾ ਜ਼ੁਤਸ਼ੀ | ਭਾਰਤ | 2:07.5 |
| | 1982 | ਨਵੀਂ ਦਿੱਲੀ | ਯੁੰਗ ਈ ਚੰਗ | ਉ. ਕੋਰੀਆ | 2:05.69 |
| 1500 ਮੀਟਰ | 1970 | ਬੈਂਕਾਕ | ਐਚ. ਸ਼ੈਜ਼ਿਫੀ | ਇਸਰਾਈਲ | 4:25.1 |
| | 1974 | ਤਹਿਰਾਨ | ਸੁੰਗ ਮੀ ਹੂਆ | ਤਾਇਵਾਨ | 4:28.68 |
| | 1978 | ਬੈਂਕਾਕ | ਕਿਮ ਓਕ ਸਨ | ਉ.ਕੋਰੀਆ | 4:18.9 |
| | 1982 | ਨਵੀਂ ਦਿੱਲੀ | ਯੁੰਗ ਈ ਚੰਗ | ਉ. ਕੋਰੀਆ | 4:18.4 |
| 3000 ਮੀਟਰ | 1978 | ਬੈਂਕਾਕ | ਕਿਮ ਓਕ ਸਨ | ਉ. ਕੋਰੀਆ | 9:24.7 |
| | 1982 | ਨਵੀਂ ਦਿੱਲੀ | ਕਿਮ ਓਕ ਸਨ | ਉ. ਕੋਰੀਆ | 9:30.2 |
| | | | | | ਸਕਿੰਟ |
| 80 ਮੀਟਰ | 1951 | ਨਵੀਂ ਦਿੱਲੀ | ਕੋ.ਯਾਮਾਦਾ | ਜਾਪਾਨ | 12.8 |
| ਹਰਡਲਜ਼ | 1954 | ਮਨੀਲਾ | ਐਮ. ਈਵਾਮੋਤੋ | ਜਾਪਾਨ | 11.7 |
| | 1958 | ਟੋਕੀਓ | ਐਮ.ਈਵਾਮੋਤੋ | ਜਾਪਾਨ | 11.6 |
| | 1962 | ਜਕਾਰਤਾ | ਆਈ.ਯੋਦਾ | ਜਾਪਾਨ | 11.5 |
| | 1966 | ਬੈਂਕਾਕ | ਆਰ.ਸੁਕੇਗਾਵਾ | ਜਾਪਾਨ | 11.2 |
| 100 ਮੀਟਰ | 1970 | ਬੈਂਕਾਕ | ਈ. ਸ਼ਾਚ ਮੋਰੋਵ | ਇਸਰਾਈਲ | 14.0 |
| ਹਰਡਲਜ਼ | 1974 | ਤਹਿਰਾਨ | ਈ. ਰਾਟ | ਇਸਰਾਈਲ | 13.31 |
| | 1978 | ਬੈਂਕਾਕ | ਸ਼ਈਨ-ਹੂਆ ਤਾਈ | ਚੀਨ | 13.95 |
| | 1982 | ਨਵੀਂ ਦਿੱਲੀ | ਐਕੀ ਆਕੀ ਕੋਤੋ | ਜਾਪਾਨ | 13.63 |
| | | | | | ਮਿੰਟ : ਸਕਿੰਟ |
| 400 ਮੀਟਰ | 1978 | ਬੈਂਕਾਕ | ਸਿਨ ਚੈਨ | ਚੀਨ | 1:01.32 |
| ਹਰਡਲਜ਼ | 1982 | ਨਵੀਂ ਦਿੱਲੀ | ਐਮ.ਡੀ.ਵਲਸਾਮਾ | ਭਾਰਤ | 0:58.47 |
| ਛਾਲਾਂ | | | | | ਫੁੱਟ : ਇੰਚ |
| ਉੱਚੀ ਛਾਲ | 1951 | ਨਵੀਂ ਦਿੱਲੀ | ਵਾਈ.ਯੋਨੈਦਾਕ | ਜਾਪਾਨ | 4-11 |
| | 1954 | ਮਨੀਲਾ | ਏ.ਕਰਾਊਸ | ਇਸਰਾਈਲ | 5-1.1/8-ਮੀ. |
| | 1958 | ਟੋਕੀਓ | ਈ.ਕਾਮੀਯਾ | ਜਾਪਾਨ | 1.58 ਮੀਟਰ |
| | 1962 | ਜਕਾਰਤਾ | ਕੇ. ਟਰੱਸੂਮੀ | ਜਾਪਾਨ | 1.60 ਮੀਟਰ |
| | 1966 | ਬੈਂਕਾਕ | ਐਮ. ਤਾਕੈਦਾ | ਜਾਪਾਨ | 1.60 ਮੀਟਰ |
| | 1970 | ਬੈਂਕਾਕ | ਐਮ.ਆਈਨਾਓਕਾ | ਜਾਪਾਨ | 1.70 ਮੀਟਰ |
| | 1974 | ਤਹਿਰਾਨ | ਓ.ਐਬਰੋਮੋਵਿਟਜ਼ | ਇਸਰਾਈਲ | 1.78 ਮੀਟਰ |
| | 1978 | ਬੈਂਕਾਕ | ਤਾ-ਚੈਨ ਚੈਂਗ | ਚੀਨ | 1.88 ਮੀਟਰ |
| | 1982 | ਨਵੀਂ ਦਿੱਲੀ | ਡੈਜੈਨ ਜੈਂਗ | ਚੀਨ | 1.89 ਮੀਟਰ |

| ਇਵੈਂਟ | ਸਾਲ | ਸਥਾਨ | ਜੇਤੂ | ਜੇਤੂ ਦਾ ਦੇਸ਼ | ਰਿਕਾਰਡ |
|---|---|---|---|---|---|
| | | | | | ਫੁੱਟ : ਇੰਚ |
| ਲੰਬੀ ਛਾਲ | 1951 | ਨਵੀਂ ਦਿੱਲੀ | ਕੇ.ਸੁਗੀਮੂਰਾ | ਜਾਪਾਨ | 19:5 |
| | 1954 | ਮਨੀਲਾ | ਵਾਈ.ਤਾਕਾਹਾਸ਼ੀ | ਜਾਪਾਨ | 18:7.75 |
| | 1958 | ਟੋਕੀਓ | ਵੀ.ਬੋਦਾਨਾ | ਫ਼ਿਲਪੀਨ | 5.64 ਮੀਟਰ |
| | 1962 | ਜਕਾਰਤਾ | ਐਸ.ਕੋਸ਼ੀਮੋਤੋ | ਜਾਪਾਨ | 5.75 ਮੀਟਰ |
| | 1966 | ਬੈਂਕਾਕ | ਸੀ-ਚੈਂਗ | ਤਾਇਵਾਨ | 5.95 ਮੀਟਰ |
| | 1970 | ਬੈਂਕਾਕ | ਐਚ.ਯਾਮਾਸੀਤਾ | ਜਾਪਾਨ | 6.02 ਮੀਟਰ |
| | 1974 | ਤਹਿਰਾਨ | ਪੀ.ਸ਼ਿਸੋ-ਚੀਹ | ਚੀਨ | 6.31 ਮੀਟਰ |
| | 1978 | ਬੈਂਕਾਕ | ਸਾਉਵਾ | ਚੀਨ | 6.28 ਮੀਟਰ |
| | 1982 | ਨਵੀਂ ਦਿੱਲੀ | ਵਾਨਫੈਨ ਲੀਆਓ | ਚੀਨ | 6.41 ਮੀਟਰ |
| | | | | | ਫੁੱਚ : ਇੰਚ |
| ਥ੍ਰੋਜ਼ | | | | | |
| ਨੇਜ਼ਾ ਸੁੱਟਣਾ | 1951 | ਨਵੀਂ ਦਿੱਲੀ | ਟੀ.ਯੋਸ਼ੀਨੋ | ਜਾਪਾਨ | 118: 9.75 |
| | 1954 | ਮਨੀਲਾ | ਕੁਰੀਹਾਰਾ | ਜਾਪਾਨ | 144:6.13 |
| | 1968 | ਟੋਕੀਓ | ਵਾਈ.ਸ਼ਿਦਾ | ਜਾਪਾਨ | 47.15 ਮੀਟਰ |
| | 1962 | ਜਕਾਰਤਾ | ਐਚ. ਸਾਤੋ | ਜਾਪਾਨ | 48.15 ਮੀਟਰ |
| | 1966 | ਬੈਂਕਾਕ | ਐਮ. ਕਾਟਾਯਾਨਾ | ਜਾਪਾਨ | 49.44 ਮੀਟਰ |
| | 1970 | ਬੈਂਕਾਕ | ਐਨ. ਮੋਰੀਤਾ | ਜਾਪਾਨ | 49.06 ਮੀਟਰ |
| | 1974 | ਤਹਿਰਾਨ | ਮਾਓ-ਚੀਆ ਚਾਉ | ਚੀਨ | 53.06 ਮੀਟਰ |
| | 1978 | ਬੈਂਕਾਕ | ਜੂਈ-ਯਿੰਗ ਯਾਉ | ਚੀਨ | 57.22 ਮੀਟਰ |
| | 1982 | ਨਵੀਂ ਦਿੱਲੀ | ਐਮੀ ਮਤਸੂਈ | ਜਾਪਾਨ | 60.52 ਮੀਟਰ |
| | | | | | ਫੁੱਟ : ਇੰਚ |
| ਥ੍ਰੋਜ਼ | | | | | |
| ਡਿਸਕਸ ਸੁੱਟਣਾ | 1951 | ਨਵੀਂ ਦਿੱਲੀ | ਟੀ. ਯੋਸ਼ੀਨੋ | ਜਾਪਾਨ | 138: 7.87 |
| | 1954 | ਮਨੀਲਾ | ਟੀ. ਯੋਸ਼ੀਨੋ | ਜਾਪਾਨ | 140: 7.5 |
| | 1958 | ਟੋਕੀਓ | ਐਚ. ਯੂਚੀਡਾ | ਜਾਪਾਨ | 41.90 ਮੀਟਰ |
| | 1962 | ਜਕਾਰਤਾ | ਕੇ. ਮੁਰਾਸੇ | ਜਾਪਾਨ | 45.90 ਮੀਟਰ |
| | 1966 | ਬੈਂਕਾਕ | ਆਈ. ਡੈਲਾਵੀਨਾ | ਫ਼ਿਲਪੀਨ | 47.58 ਮੀਟਰ |
| | 1970 | ਬੈਂਕਾਕ | ਟੀ. ਯਾਗੀਸ਼ੀਤਾ | ਜਾਪਾਨ | 47.70 ਮੀਟਰ |
| | 1974 | ਤਹਿਰਾਨ | ਯੁ-ਕੁਸੀ ਕਾਓ | ਚੀਨ | 51.84 ਮੀਟਰ |
| | 1978 | ਬੈਂਕਾਕ | ਜ਼ੀਆਓ-ਹੁਈ ਲੀ | ਚੀਨ | 55.92 ਮੀਟਰ |
| | 1982 | ਨਵੀਂ ਦਿੱਲੀ | ਜ਼ੀਆਓ-ਹੁਈ ਲੀ | ਚੀਨ | 57.24 ਮੀਟਰ |
| | | | | | ਫੁੱਟ : ਇੰਚ |
| ਗੋਲਾ ਸੁੱਟਣਾ | 1951 | ਨਵੀਂ ਦਿੱਲੀ | ਟੀ. ਯੋਸ਼ੀਨੋ | ਜਾਪਾਨ | 39 : 20.75 |
| | 1954 | ਮਨੀਲਾ | ਟੀ. ਯੋਸ਼ੀਨੋ | ਜਾਪਾਨ | 40 : 5.5 |
| | 1958 | ਟੋਕੀਓ | ਐਸ. ਓਬੋਨਾਈ | ਜਾਪਾਨ | 13.26 ਮੀਟਰ |
| | 1962 | ਜਕਾਰਤਾ | ਐਸ. ਓਬੋਨਾਈ | ਜਾਪਾਨ | 14.04 ਮੀਟਰ |
| | 1966 | ਬੈਂਕਾਕ | ਆਰ. ਸੂਜੀਯਾਮਾ | ਜਾਪਾਨ | 14.48 ਮੀਟਰ |

| ਇਵੈਂਟ | ਸਾਲ | ਸਥਾਨ | ਜੇਤੂ | ਜੇਤੂ ਦਾ ਦੇਸ਼ | ਰਿਕਾਰਡ |
|---|---|---|---|---|---|
| | 1970 | ਬੈਂਕਾਕ | ਓਕ-ਜਾ ਬੈਕ | ਦੱ. ਕੋਰੀਆ | 14.07 ਮੀਟਰ |
| | 1974 | ਤਹਿਰਾਨ | ਓਕ-ਜਾ ਬੈਕ | ਦੱ. ਕੋਰੀਆ | 16.28 ਮੀਟਰ |
| | 1978 | ਬੈਂਕਾਕ | ਲੀ ਚੁਆਨ ਸ਼ਾਨ | ਚੀਨ | 17.70 ਮੀਟਰ |
| | 1982 | ਨਵੀਂ ਦਿੱਲੀ | ਮੀਜ਼ੂ ਲੀ | ਚੀਨ | 17.77 ਮੀਟਰ- |
| 4.×100 | 1951 | ਨਵੀਂ ਦਿੱਲੀ | — | ਜਾਪਾਨ | 51.4 |
| ਮੀਟਰ ਰਿਲੇ | 1954 | ਮਨੀਲਾ | — | ਭਾਰਤ | 49.5 |
| | 1958 | ਟੋਕੀਓ | — | ਜਾਪਾਨ | 48.6 |
| | 1962 | ਜਕਾਰਤਾ | — | ਫ਼ਿਲਪੀਨ | 48.6 |
| | 1966 | ਬੈਂਕਾਕ | — | ਜਾਪਾਨ | 47.1 |
| | 1970 | ਬੈਂਕਾਕ | — | ਜਾਪਾਨ | 47.2 |
| | 1974 | ਤਹਿਰਾਨ | — | ਜਾਪਾਨ | 46.62 |
| | 1978 | ਬੈਂਕਾਕ | — | ਥਾਈਲੈਂਡ | 46.20 |
| | 1982 | ਨਵੀਂ ਦਿੱਲੀ | — | ਜਾਪਾਨ | — |
| 4 × 400 | 1974 | ਤਹਿਰਾਨ | — | ਜਾਪਾਨ | 3 : 43.5 |
| ਮੀਟਰ ਰਿਲੇ | 1978 | ਬੈਂਕਾਕ | — | ਜਾਪਾਨ | 3 : 46.29 |
| | 1982 | ਨਵੀਂ ਦਿੱਲੀ | — | ਜਾਪਾਨ | 3 : 37.44 |
| ਪੈਂਟੈਥਲਨ (ਪੰਜ ਖੇਡਾਂ) | | | | | ਅੰਕ |
| | 1966 | ਬੈਂਕਾਕ | ਐਮ. ਓਕਾਮੋਤੋ | ਜਾਪਾਨ | 4,468 |
| | 1970 | ਬੈਂਕਾਕ | ਈ. ਸੈਚਮੋਰੋਵ | ਇਸਰਾਈਲ | 4,530 |
| | 1974 | ਤਹਿਰਾਨ | ਕੇ. ਸ਼ਿਮਿਸੂ | ਜਾਪਾਨ | 3,890 |
| | 1978 | ਬੈਂਕਾਕ | ਪੀ. ਸੂ ਯੀਹ | ਚੀਨ | 4,133 |
| ਹੈਪੈਥਲਨ | 1982 | ਨਵੀਂ ਦਿੱਲੀ | ਪੀ. ਸੂ ਯੀਹ | ਚੀਨ | 5,594 |
| | | | ਮਰਦ | | |
| ਮੁੱਕੇਬਾਜ਼ੀ | 1966 | ਜਕਾਰਤਾ | ਕੇ. ਟਾਨਾਬੇ | ਜਾਪਾਨ | |
| ਲਾਈਟ ਫਲਾਈ ਵੇਟ | 1962 | ਬੈਂਕਾਕ | ਸੀ. ਉਡੋਮਪੇਚੀਤਕੁਲ | — | |
| | 1970 | ਬੈਂਕਾਕ | ਆਰ. ਫੋਰਟੇਲੇਜ਼ਾ | ਫ਼ਿਲਪੀਨ | |
| | 1974 | ਤਹਿਰਾਨ | ਪਾਰਕ ਚਾਨ ਹੀ | ਦੱ. ਕੋਰੀਆ | |
| | 1978 | ਬੈਂਕਾਕ | ਸਿਰੀ ਸੁਪਾਨੀਆ | ਥਾਈਲੈਂਡ | |
| | 1982 | ਨਵੀਂ ਦਿੱਲੀ | ਯੋਂਗ ਮੋ ਹੀਓ | ਕੋਰੀਆ | |
| ਫ਼ਲਾਈ ਵੇਟ | 1954 | ਮਨੀਲਾ | ਐਰਨੈਸਟੋ ਸਾਜੋ | ਫ਼ਿਲਪੀਨ | |
| | 1958 | ਟੋਕੀਓ | ਏਕੀਓ ਮਾਕੀ | ਜਾਪਾਨ | |
| | 1962 | ਜਕਾਰਤਾ | ਚੁੰਗ ਸ਼ਿੰਗ ਜੋ | ਦੱ. ਕੋਰੀਆ | |
| | 1966 | ਬੈਂਕਾਕ | ਯੁੰਗ-ਚਾਨ ਸੋਨ | ਥਾਈਲੈਂਡ | |
| | 1970 | ਬੈਂਕਾਕ | ਯੋਗ ਜੋ ਜੀ | ਦੱ. ਕੋਰੀਆ | |
| | 1974 | ਤਹਿਰਾਨ | ਕੂ ਯੋਗ ਜੋ | ਉ. ਕੋਰੀਆ | |
| | 1978 | ਬੈਂਕਾਕ | ਇਸ਼ੀ ਕੋਕੀ | ਜਾਪਾਨ | |
| | 1982 | ਨਵੀਂ ਦਿੱਲੀ | ਸਾਗੋਮ ਓ ਤੀਰੋਪੋਰਨ | ਦੱ. ਕੋਰੀਆ | |

| ਇਵੈਂਟ | ਸਾਲ | ਸਥਾਨ | ਜੇਤੂ | ਜੇਤੂ ਦਾ ਦੇਸ਼ |
|---|---|---|---|---|
| ਬੈਂਟਮ ਵ੍ਹੇਟ | 1954 | ਮਨੀਲਾ | ਅਲੇਜਾਂਡਰੋ ਏਓਰਟੂਓਸਟੋ | ਫ਼ਿਲਪੀਨ |
| | 1958 | ਟੋਕੀਓ | ਥੀਨ ਮਾਈਇੰਟ | ਮਿਆਂਮਾਰ (ਬਰਮਾ) |
| | 1962 | ਜਕਾਰਤਾ | ਕੇ. ਟਾਨਾਬੇ | ਜਾਪਾਨ |
| | 1966 | ਬੈਂਕਾਕ | ਪੀ. ਡੂਆਂਗੋਹਾ-ਊਮ | ਥਾਈਲੈਂਡ |
| | 1970 | ਬੈਂਕਾਕ | ਸੀ. ਕਿਮ | ਦੱ. ਕੋਰੀਆ |
| | 1974 | ਤਹਿਰਾਨ | ਐਚ. ਇਸੀਗਾਕੀ | ਜਾਪਾਨ |
| | 1978 | ਬੈਂਕਾਕ | ਚੁਲ-ਸੂਨ ਹਵਾਂਗ | ਦੱ. ਕੋਰੀਆ |
| | 1982 | ਨਵੀਂ ਦਿੱਲੀ | ਸੁੰਗ ਗਿਲ ਮੂਨ | ਦੱ. ਕੋਰੀਆ |
| ਫੈਦਰ ਵ੍ਹੇਟ | 1954 | ਮਨੀਲਾ | ਪਾਹ ਕੁਮ ਹਾਈਯੂਨ | ਦੱ. ਕੋਰੀਆ |
| | 1958 | ਟੋਕੀਓ | ਈਸਾਮੀ ਇਕੀਸਾਮਾ | ਜਾਪਾਨ |
| | 1962 | ਜਕਾਰਤਾ | ਐਸ. ਪੇਓਨਰਥਨਾ | ਥਾਈਲੈਂਡ |
| | 1966 | ਬੈਂਕਾਕ | ਸੁੰਗ-ਉਨ-ਕਿਮ | ਦੱ. ਕੋਰੀਆ |
| | 1970 | ਬੈਂਕਾਕ | ਸੁੰਗ-ਉਨ-ਕਿਮ | ਦੱ. ਕੋਰੀਆ |
| | 1974 | ਤਹਿਰਾਨ | ਯੋਨ ਜੋਂਗ ਮੈਨ | ਦੱ. ਕੋਰੀਆ |
| | 1978 | ਬੈਂਕਾਕ | ਕੂ ਯੁੰਗ ਜੋ | ਦੱ. ਕੋਰੀਆ |
| | 1982 | ਨਵੀਂ ਦਿੱਲੀ | ਰਾਈਓਨ ਸਿਕ ਯੋ | ਉ. ਕੋਰੀਆ |
| ਲਾਈਟ ਵ੍ਹੇਟ | 1954 | ਮਨੀਲਾ | ਜੀ. ਐਸਪੀਨੋਸਾ | ਫ਼ਿਲਪੀਨ |
| | 1958 | ਟੋਕੀਓ | ਚੁੰਗ ਡੁੰਗ ਹੁਨ | ਦੱ. ਕੋਰੀਆ |
| | 1962 | ਜਕਾਰਤਾ | ਪਦਮ ਬਹਾਦੁਰ ਮੱਲ | ਭਾਰਤ |
| | 1966 | ਬੈਂਕਾਕ | ਆਰ. ਆਰਪੋਨ | ਫ਼ਿਲਪੀਨ |
| | 1970 | ਬੈਂਕਾਕ | ਐਚ. ਸੀ. ਕਿਮ | ਦੱ. ਕੋਰੀਆ |
| | 1974 | ਤਹਿਰਾਨ | ਕਿਮ ਤਾਈ ਹੋ | ਦੱ. ਕੋਰੀਆ |
| | 1978 | ਬੈਂਕਾਕ | ਚਾਇ ਚੁਨ-ਇਲ | ਦੱ. ਕੋਰੀਆ |
| | 1982 | ਨਵੀਂ ਦਿੱਲੀ | ਜੋ ਉਂਗ ਚੋਂਗ | ਉ. ਕੋਰੀਆ |
| ਲਾਈਟ ਵੈਲਟਰ ਵ੍ਹੇਟ | 1954 | ਮਨੀਲਾ | ਅਰਨੈਸਟੋ ਪੋਰਟੋ | ਫ਼ਿਲਪੀਨ |
| | 1958 | ਟੋਕੀਓ | ਐਸ. ਕਾਵਾਕਾਮੀ | ਜਾਪਾਨ |
| | 1962 | ਜਕਾਰਤਾ | ਕੇ. ਡੀਉਕ ਬੋਂਗ | ਦੱ. ਕੋਰੀਆ |
| | 1966 | ਬੈਂਕਾਕ | ਐਨ. ਪਰਾਸੈਰਟਸ਼ਮ | ਥਾਈਲੈਂਡ |
| | 1970 | ਬੈਂਕਾਕ | ਬੈਥੋ ਸਰੀਸੁਕ | ਥਾਈਲੈਂਡ |
| | 1974 | ਤਹਿਰਾਨ | ਰੋ-ਯੁੰਗ ਸੋ | ਉ. ਕੋਰੀਆ |
| | 1978 | ਬੈਂਕਾਕ | ਕਿਮ ਲਿਨ ਚੰਗ | ਦੱ. ਕੋਰੀਆ |
| | 1982 | ਨਵੀਂ ਦਿੱਲੀ | ਕਿਲ ਕਿਮ ਡੋਂਗ | ਦੱ. ਕੋਰੀਆ |
| ਵੈਲਟਰ ਵ੍ਹੇਟ | 1954 | ਮਨੀਲਾ | ਕਾਜ਼ੂਮਾ ਫੂਜੀਮੋਤੋ | ਜਾਪਾਨ |
| | 1958 | ਟੋਕੀਓ | ਕਿਮ ਕੀ ਸੂ | ਦੱ. ਕੋਰੀਆ |
| | 1962 | ਜਕਾਰਤਾ | ਐਮ. ਅਲੀਪਾਲਾ | ਫ਼ਿਲਪੀਨ |
| | 1966 | ਬੈਂਕਾਕ | ਕੇ. ਆਈ. ਪਾਰਕ | ਦੱ. ਕੋਰੀਆ |

| ਇਵੈਂਟ | ਸਾਲ | ਸਥਾਨ | ਜੇਤੂ | ਜੇਤੂ ਦਾ ਦੇਸ਼ |
|---|---|---|---|---|
| | 1970 | ਬੈਂਕਾਕ | ਵਾਈ ਜੀ. ਝੁੰਗ | ਦੱ. ਕੋਰੀਆ |
| | 1974 | ਤਹਿਰਾਨ | ਜੇ. ਐਸ. ਕਿਮ | ਦੱ. ਕੋਰੀਆ |
| | 1978 | ਬੈਂਕਾਕ | ਹਵਾਂਗ ਚੂਨ-ਜਾਇ | ਦੱ. ਕੋਰੀਆ |
| | 1982 | ਨਵੀਂ ਦਿੱਲੀ | ਯੋਂਗ ਬੀਓਨ ਚੁੰਗ | ਦੱ. ਕੋਰੀਆ |
| ਲਾਈਟ ਮਿਡਲ ਵ੍ਹੇਟ | 1954 | ਮਨੀਲਾ | ਵਿਨਸੈਂਟੇ ਟੂਨਾ ਕਾਓ | ਫ਼ਿਲਪੀਨ |
| | 1958 | ਟੋਕੀਓ | ਓ. ਟਾਕਾਹਾਸ਼ੀ | ਜਾਪਾਨ |
| | 1962 | ਜਕਾਰਤਾ | ਕੇ. ਮਸੂਦਾ | ਜਾਪਾਨ |
| | 1966 | ਬੈਂਕਾਕ | ਐਚ. ਐਮ. ਲੀ | ਦੱ.ਕੋਰੀਆ |
| | 1970 | ਬੈਂਕਾਕ | ਐਸ. ਐਸ. ਪਾਰਕ | ਦੱ.ਕੋਰੀਆ |
| | 1974 | ਤਹਿਰਾਨ | ਸ਼ਰੀਫ ਡੇਲਾਰਾਮ | ਈਰਾਨ |
| | 1978 | ਬੈਂਕਾਕ | ਪਾਰਕ ਇਲ ਸ਼ੁਨ | ਦੱ.ਕੋਰੀਆ |
| | 1982 | ਨਵੀਂ ਦਿੱਲੀ | ਹੇ ਜੁਨ ਲੀ | ਦੱ.ਕੋਰੀਆ |
| ਮਿਡਲ ਵ੍ਹੇਟ | 1958 | ਟੋਕੀਓ | ਚੰਗ ਲੋ ਪੋ | ਚੀਨ |
| | 1962 | ਜਕਾਰਤਾ | ਕਿਮ ਡਕ-ਪਾਲ | ਦੱ. ਕੋਰੀਆ |
| | 1966 | ਬੈਂਕਾਕ | ਐਸ. ਸਾਤੋ | ਜਾਪਾਨ |
| | 1970 | ਬੈਂਕਾਕ | ਡਬਲਯੂ. ਗੋਮੀਜ਼ | ਇੰਡੋਨੇਸ਼ੀਆ |
| | 1974 | ਤਹਿਰਾਨ | ਕਿਮ ਸੁੰਗ ਚੁਲ | ਦੱ. ਕੋਰੀਆ |
| | 1978 | ਬੈਂਕਾਕ | ਡਬਲਯੂ. ਗੋਮੀਜ਼ | ਇੰਡੋਨੇਸ਼ੀਆ |
| | 1982 | ਨਵੀਂ ਦਿੱਲੀ | ਨਾਮ ਯੂਈ ਲੀ | ਦੱ.ਕੋਰੀਆ |
| ਲਾਈਟ ਹੈਵੀ ਵ੍ਹੇਟ | 1958 | ਟੋਕੀਓ | ਐਸ. ਠਾਕਾਯਾਮਾ | ਜਾਪਾਨ |
| | 1962 | ਜਕਾਰਤਾ | ਮੁਹੰਮਦ ਸਫਦਰ | ਪਾਕਿਸਤਾਨ |
| | 1966 | ਬੈਂਕਾਕ | ਡੀ. ਪੀ. ਕਿਮ | ਦੱ.ਕੋਰੀਆ |
| | 1970 | ਬੈਂਕਾਕ | ਐਮ. ਟਰੀਅਰੂਨਲੈਕਸ | ਥਾਈਲੈਂਡ |
| | 1974 | ਤਹਿਰਾਨ | ਮਾਸਿਸ ਹਮਬਰਡਸੂਓਮੀਆ | ਈਰਾਨ |
| | 1978 | ਬੈਂਕਾਕ | ਮੁਹੰਮਦ ਇਕਬਾਲ | ਪਾਕਿਸਤਾਨ |
| | 1982 | ਨਵੀਂ ਦਿੱਲੀ | ਕੀ ਹੋ ਹੋਂਗ | ਦੱ. ਕੋਰੀਆ |
| ਹੈਵੀ ਵ੍ਹੇਟ | 1958 | ਟੋਕੀਓ | ਸੁੰਜੋ ਨੀਚੀਓ | ਜਾਪਾਨ |
| | 1962 | ਜਕਾਰਤਾ | ਬਰਕਤ ਅਲ਼ੀ | ਪਾਕਿਸਤਾਨ |
| | 1966 | ਬੈਂਕਾਕ | ਹਵਾ ਸਿੰਘ | ਭਾਰਤ |
| | 1970 | ਬੈਂਕਾਕ | ਹਵਾ ਸਿੰਘ | ਭਾਰਤ |
| | 1974 | ਤਹਿਰਾਨ | ਅਬਦੁਲ ਰਜ਼ਾ ਐਨਡੇਵਿਹ | ਈਰਾਨ |
| | 1978 | ਬੈਂਕਾਕ | ਇਮਤਿਆਜ਼ ਮਹਿਮੂਦ | ਪਾਕਿਸਤਾਨ |
| | 1982 | ਨਵੀਂ ਦਿੱਲੀ | ਕੌਰ ਸਿੰਘ | ਭਾਰਤ |
| ਸੁਪਰਹੈਵੀ ਵ੍ਹੇਟ | 1982 | ਨਵੀਂ ਦਿੱਲੀ | ਬੋਂਗ ਜਿਲ ਚੋਂ | ਉ. ਕੋਰੀਆ |

| ਇਵੈਂਟ | ਸਾਲ | ਸਥਾਨ | ਜੇਤੂ | ਜੇਤੂ ਦਾ ਦੇਸ਼ |
|---|---|---|---|---|
| **ਕੁਸ਼ਤੀਆਂ** | | | | |
| **(ਫ੍ਰੀ ਸਟਾਈਲ)** | | | | |
| ਲਾਈਟ | 1970 | ਬੈਂਕਾਕ | ਈ. ਜਾਵਾਦੀ | ਈਰਾਨ |
| ਫ਼ਲਾਈ ਵ੍ਹੇਟ | 1974 | ਤਹਿਰਾਨ | ਅਕੀਰੋ ਕੁਡੋ | ਜਾਪਾਨ |
| | 1978 | ਬੈਂਕਾਕ | ਤਾਕਾਸ਼ੀ ਆਇਰੀ | ਜਾਪਾਨ |
| | 1982 | ਨਵੀਂ ਦਿੱਲੀ | ਤਾਕਾਸ਼ਈ ਤੋਬਾਯਾਸ਼ੀ | ਜਾਪਾਨ |
| ਫ਼ਲਾਈ ਵ੍ਹੇਟ | 1954 | ਮਨੀਲਾ | ਦੀਨ ਮੁਹੰਮਦ | ਪਾਕਿਸਤਾਨ |
| | 1958 | ਟੋਕੀਓ | ਰੇਓਜੀ ਯੌਸ਼ੀਦਾ | ਜਾਪਾਨ |
| | 1962 | ਜਕਾਰਤਾ | ਐਨ. ਹਾਰਾਡਾ | ਜਾਪਾਨ |
| | 1966 | ਬੈਂਕਾਕ | ਸ਼ਿਗੀਓ ਨਾਕਾਟਾ | ਜਾਪਾਨ |
| | 1970 | ਬੈਂਕਾਕ | ਮੁਹੰਮਦ ਘੋਰਬਾਨੀ | ਈਰਾਨ |
| | 1974 | ਤਹਿਰਾਨ | ਇਬਰਾਹਿਮ ਜਾਵਾਡੀ | ਈਰਾਨ |
| | 1978 | ਬੈਂਕਾਕ | ਯੂਜੀ ਟਾਕੈਡਾ | ਜਾਪਾਨ |
| | 1982 | ਨਵੀਂ ਦਿੱਲੀ | ਤੋਸ਼ੀਓ ਅਸਕਾਕੂਰਾ | ਜਾਪਾਨ |
| ਬੈਂਟਮ ਵ੍ਹੇਟ | 1954 | ਮਨੀਲਾ | ਮੀਨੋਰੋ ਇਜ਼ੁਕੀ | ਜਾਪਾਨ |
| | 1958 | ਟੋਕੀਓ | ਮੀਨੋਰੋ ਇਜ਼ੁਕੀ | ਜਾਪਾਨ |
| | 1962 | ਜਕਾਰਤਾ | ਤਾਦਾਸ਼ੀ ਅਸਾਈ | ਜਾਪਾਨ |
| | 1966 | ਬੈਂਕਾਕ | ਟੀ. ਤਾਦਾਮੀਚੀ | ਜਾਪਾਨ |
| | 1970 | ਬੈਂਕਾਕ | ਐਚ. ਯਨਾਗੀਡਾ | ਜਾਪਾਨ |
| | 1974 | ਤਹਿਰਾਨ | ਮੋਹਸੈਨ ਫਾਰਾਹਵਸ਼ੀ | ਈਰਾਨ |
| | 1978 | ਬੈਂਕਾਕ | ਹੀਦੀਕੀ ਟੋਮੀਯਾਮਾ | ਜਾਪਾਨ |
| | 1982 | ਨਵੀਂ ਦਿੱਲੀ | ਹੀਦੀਕੀ ਟੋਮੀਯਾਮਾ | ਜਾਪਾਨ |
| ਫ਼ੈਦਰ ਵ੍ਹੇਟ | 1954 | ਮਨੀਲਾ | ਸੀਗੀਰੂ ਕਾਸਾਹੇਰਾ | ਜਾਪਾਨ |
| | 1958 | ਟੋਕੀਓ | ਕੇ. ਨਾਕਾਗਾਵਾ | ਜਾਪਾਨ |
| | 1962 | ਜਕਾਰਤਾ | ਕਿਓ. ਵਾਟਾਨਾਬੇ | ਜਾਪਾਨ |
| | 1966 | ਬੈਂਕਾਕ | ਐਮ. ਕੇਨੀਕੋ | ਜਾਪਾਨ |
| | 1970 | ਬੈਂਕਾਕ | ਐਸ. ਸੱਯਦ ਆਬਾਸੀ<br>ਅਤੇ ਕਿਓਸ਼ੀ ਐਬੇ | ਈਰਾਨ<br>ਜਾਪਾਨ |
| | 1974 | ਤਹਿਰਾਨ | ਜੁੰਗ ਮੋ ਯੁੰਗ | ਦੱ. ਕੋਰੀਆ |
| | 1978 | ਬੈਂਕਾਕ | ਯੰਗ ਜੁੰਗ ਹੋ | ਦੱ. ਕੋਰੀਆ |
| | 1982 | ਨਵੀਂ ਦਿੱਲੀ | ਹੀਰੋਸ਼ੀ ਕਾਨੈਕੋ | ਜਾਪਾਨ |
| ਲਾਈਟ ਵ੍ਹੇਟ | 1954 | ਮਨੀਲਾ | ਟੋਕੀਓ ਸ਼ੀਮੋਤਾਰੀ | ਜਾਪਾਨ |
| | 1958 | ਟੋਕੀਓ | ਹਬੀਬੀਗੁਓਡਾਰ | ਈਰਾਨ |
| | 1962 | ਜਕਾਰਤਾ | ਕੇ. ਐਬੇ | ਜਾਪਾਨ |
| | 1966 | ਬੈਂਕਾਕ | ਅਬਦੁੱਲਾ ਮਵਾਹੈਦ | ਈਰਾਨ |
| | 1970 | ਬੈਂਕਾਕ | ਅਬਦੁੱਲਾ ਮਵਾਹੈਦ | ਈਰਾਨ |

ਵਾਂਗ ਹੀ ਮੂਲ ਨਕਸ਼ਤਰ ਵਿਚ ਜਨਮ ਹੋਣ ਕਰਕੇ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਕੁਝ ਮਹੀਨਿਆਂ ਮਗਰੋਂ ਹੀ ਇਸ ਦੇ ਮਾਂ ਬਾਪ ਦੀ ਮੌਤ ਹੋ ਗਈ ਸੀ। ਬਾਲਕ ਏਕਨਾਥ ਸੁਭਾਵਕ ਹੀ ਸ਼ਰਧਾਵਾਨ ਅਤੇ ਸਿਆਣਾ ਸੀ। ਦੇਵਗੜ੍ਹ ਦੇ ਹਾਕਮ ਜਨਾਰਦਨ ਸੁਆਮੀ ਦੀ ਵਿਦਵਤਾ, ਸਦਾਚਾਰ ਅਤੇ ਭਗਤੀ ਦੇਖ ਕੇ ਜਜ਼ਬਾਤੀ ਏਕਨਾਥ ਉਸ ਵੱਲ ਖਿਚਿਆ ਗਿਆ ਅਤੇ ਉਸ ਦਾ ਚੇਲਾ ਬਣ ਗਿਆ। ਏਕਨਾਥ ਨੇ ਆਪਣੇ ਗੁਰੂ ਤੋਂ ਗਿਆਨੇਸ਼ਵਰੀ, ਅੰਮ੍ਰਿਤ-ਅਨੁਭਵ ਅਤੇ ਸ੍ਰੀਮਦ ਭਾਗਵਤ ਗੀਤਾ ਆਦਿ ਪੁਸਤਕਾਂ ਪੜ੍ਹੀਆਂ ਅਤੇ ਆਪਣੀ ਸੂਝ ਵਿਚ ਵਾਧਾ ਕੀਤਾ। ਗੁਰੂ ਦੀ ਆਗਿਆ ਨਾਲ ਇਹ ਗ੍ਰਿਹਸਤੀ ਬਣ ਗਿਆ।

ਏਕਨਾਥ ਪਹੁੰਚਿਆ ਹੋਇਆ ਸੰਤ ਸੀ। ਪ੍ਰਵਿਰਤੀ ਅਤੇ ਨਵਿਰਤੀ ਦਾ ਅਜਿਹਾ ਸੁੰਦਰ ਸੁਮੇਲ ਕਦੀ ਕਦੀ ਹੀ ਕਿਸੇ ਹੋਰ ਸੰਤ ਵਿਚ ਦੇਖਿਆ ਜਾਂਦਾ ਹੈ। ਚਾਰ ਸੌ ਸਾਲ ਪਹਿਲਾਂ ਇਸ ਨੇ ਮਨੁੱਖੀ ਉਦਾਰ ਭਾਵਨਾ ਤੋਂ ਪ੍ਰੇਰਨਾ ਲੈ ਕੇ ਅਛੂਤ ਉਧਾਰ ਦਾ ਯਤਨ ਕੀਤਾ। ਇਹ ਜਿੰਨਾ ਉੱਚਾ ਸੰਤ ਸੀ, ਉੱਨਾ ਹੀ ਉੱਚਾ ਕਵੀ ਵੀ ਸੀ। ਇਸ ਦੇ ਮੁਕਾਬਲੇ ਦਾ ਬਹੁਪੱਖੀ ਪ੍ਰਤਿਭਾ ਵਾਲਾ ਕਵੀ ਮਹਾਰਾਸ਼ਟਰ ਵਿਚ ਇਸ ਤੋਂ ਪਹਿਲਾਂ ਕਦੀ ਪੈਦਾ ਨਹੀਂ ਸੀ ਹੋਇਆ। ਮਹਾਰਾਸ਼ਟਰ ਦੇ ਔਖੇ ਹਾਲਾਤ ਵਿਚ ਉਸ ਨੇ ਸਾਹਿਤ ਦੀ ਰਚਨਾ ਕੀਤੀ। ਮਰਾਠੀ, ਫ਼ਾਰਸੀ ਹੇਠ ਦਬ ਗਈ ਸੀ। ਦੂਜੇ ਪਾਸੇ ਸੰਸਕ੍ਰਿਤ ਦੇ ਵਿਦਵਾਨ ਦੇਸ਼ ਭਾਸ਼ਾ ਮਰਾਠੀ ਦਾ ਵਿਰੋਧ ਕਰਦੇ ਸਨ। ਇਸ ਨੇ ਮਰਾਠੀ ਦੇ ਮਾਧਿਅਮ ਰਾਹੀਂ ਹੀ ਜਨਤਾ ਵਿਚ ਜਾਗ੍ਰਤੀ ਪੈਦਾ ਕਰਨ ਦਾ ਬੀੜਾ ਚੁੱਕਿਆ।

ਏਕਨਾਥ ਦੀਆਂ ਰਚਨਾਵਾਂ ਹੇਠ ਲਿਖਿਆਂ ਹਨ (1) ਚਤੁਸ਼ਲੋਕੀ ਭਾਗਵਤ, (2) ਪੌਰਾਣਿਕ ਆਖਿਆਨ ਔਰ ਸੰਤ ਚਰਿਤ੍ਰ, (3) ਭਾਗਵਤ (4) ਰੁਕਮਣੀ ਸਵੰਬਰ, (5) ਭਾਵਾਰਥ ਰਾਮਾਇਣ, (6) ਮਰਾਠੀ ਅਤੇ ਹਿੰਦੀ ਵਿਚ ਕਈ ਸੌ 'ਅਭੰਗ', (7) ਹਸਤਾਮਲਕ ਸ਼ੁਕਾਸ਼ਟਕ, ਸਵਾਤਮਸੁੱਖ, ਅਨੰਦ ਲਹਿਰੀ, ਚਿਰੰਜੀਵ ਪਦ ਆਦਿ ਅਧਿਆਤਮਕ ਚਰਚਾ ਤੇ ਰਚਨਾਵਾਂ, (8) ਲੋਕਗੀਤਾਂ ਦੀਆਂ ਰਚਨਾਵਾਂ ਆਦਿ। ਭਾਗਵਤ ਇਸ ਦੀ ਸਭ ਤੋਂ ਚੰਗੀ ਰਚਨਾ ਹੈ ਜਿਸ ਦਾ ਆਦਰ ਵਾਰਾਨਸੀ ਦੇ ਪੰਡਤਾਂ ਨੇ ਵੀ ਕੀਤਾ ਸੀ। ਇਹ ਪਹਿਲਾ ਮਰਾਠੀ ਕਵੀ ਸੀ ਜਿਸ ਨੇ ਲੋਕ-ਭਾਸ਼ਾ ਵਿਚ ਰਾਮਾਇਣ ਉੱਤੇ ਵੱਡਾ ਗ੍ਰੰਥ ਲਿਖਿਆ। ਲੋਕਾਂ ਦੇ ਮਨ-ਪਰਚਾਵੇ ਦੇ ਨਾਲ ਨਾਲ ਲੋਕਾਂ ਵਿਚ ਜਾਗ੍ਰਤੀ ਪੈਦਾ ਕਰਨਾ ਇਸ ਦਾ ਨਿਸ਼ਾਨਾ ਸੀ ਅਤੇ ਇਸ ਵਿਚ ਇਹ ਪੂਰਾ ਪੂਰਾ ਸਫਲ ਹੋਇਆ। ਇਸੇ ਕਰਕੇ ਇਸ ਨੂੰ ਜੁਗਪਲਟਾਊ ਕਵੀ ਵੀ ਕਹਿੰਦੇ ਹਨ। ਇਸ ਨੇ ਗਿਆਨੇਸ਼ਵਰ ਦੀਆਂ ਕਈ ਹੱਥ-ਲਿਖਤਾਂ ਦਾ ਸੂਖਮ ਅਧਿਐਨ ਕਰਕੇ ਇਸ ਦੀ ਸ਼ੁੱਧ ਤੇ ਪ੍ਰਮਾਣਕ ਕਾਪੀ ਤਿਆਰ ਕੀਤੀ ਅਤੇ ਹੋਰਾਂ ਵਿਦਵਾਨਾਂ ਸਾਹਮਣੇ ਖੋਜ ਦਾ ਆਦਰਸ਼ ਕਾਇਮ ਕੀਤਾ। ਸੰਖੇਪ ਵਿਚ ਇਸ ਨੇ ਸੰਤ ਗਿਆਨੇਸ਼ਵਰ ਦੇ ਸ਼ੁਰੂ ਕੀਤੇ ਸਾਹਿਤਕ ਅਤੇ ਧਾਰਮਿਕ ਕੰਮ ਨੂੰ ਹਰ ਤਰ੍ਹਾਂ ਅੱਗੇ ਵਧਾਇਆ।

**ਏਕਲੱਵਿਆ** : ਇਹ ਮਹਾਭਾਰਤ ਵਿਚ ਦੱਸਿਆ ਨਿਸ਼ਾਦਾਂ ਦਾ ਰਾਜਾ ਸੀ। ਇਸ ਨੂੰ ਤੀਰ-ਅੰਦਾਜ਼ੀ ਨਾਲ ਇੰਨਾ ਪਿਆਰ ਸੀ ਕਿ ਜਦੋਂ ਇਹ ਦ੍ਰੋਣਾਚਾਰੀਆ ਨੂੰ ਆਪਣਾ ਗੁਰੂ ਨਾ ਬਣਾ ਸਕਿਆ ਤਾਂ ਜੰਗਲ ਵਿਚ ਉਸ ਦਾ ਬੁੱਤ ਬਣਾ ਕੇ ਇਸ ਨੇ ਤੀਰ ਚਲਾਉਣ ਵਿਚ ਮੁਹਾਰਤ ਹਾਸਲ ਕਰ ਲਈ। ਦ੍ਰੋਣਾਚਾਰੀ ਦੇ ਮਨ ਵਿਚ ਡਰ ਪੈਦਾ ਹੋ ਗਿਆ ਕਿ ਉਹ ਕਿਤੇ ਤੀਰ ਅੰਦਾਜ਼ੀ ਦੇ ਖੇਤਰ ਵਿਚ ਅਰਜਨ ਤੋਂ ਅੱਗੇ ਨਾ ਨਿਕਲ ਜਾਵੇ, ਇਸ ਲਈ ਉਸ ਨੇ ਗੁਰੂ-ਦੱਖਣਾ ਵਜੋਂ ਏਕੱਵਲਿਆ ਤੋਂ ਸੱਜੇ ਹੱਥ ਦਾ ਅੰਗੂਠਾ ਮੰਗ ਲਿਆ।

**ਏਕਵਾਈਨਸ, ਸੰਤ ਟਾਮਸ** : ਇਸ ਦਾ ਜਨਮ ਰੋਕਾ ਸੇਕਾ ਵਿਚ 1225 ਵਿਚ ਹੋਇਆ ਸੀ। ਇਸ ਦਾ ਪਿਤਾ ਨੇਪਲਜ਼ ਵਿਚ ਇਕਵਾਈਨ ਦਾ ਕਾਉਂਟ ਸੀ ਅਤੇ ਮਾਂ ਥੀਓਡੋਰਾ ਸਿਸਲੀ ਦੇ ਪੁਰਾਣੇ ਨਾਰਮਨ ਬਾਦਸ਼ਾਹਾਂ ਦੇ ਖ਼ਾਨਦਾਨ ਵਿਚੋਂ ਸੀ। ਸੰਨ 1244 ਵਿਚ ਟਾਮਸ ਆਪਣੇ ਖ਼ਾਨਦਾਨ ਦੀ ਇੱਛਾ ਵਿਰੁੱਧ ਸੰਤ ਡੋਮੀਨੀਕ ਦੇ ਮੱਠ ਵਿਚ ਦਾਖ਼ਲ ਹੋ ਗਿਆ। ਸੰਨ 1248 ਵਿਚ ਇਹ ਡੋਮੀਨੀਕ ਵਿਵਸਥਾ ਦੇ ਪ੍ਰਧਾਨ ਜੋਹਾਨਸ ਤਿਊਤੋਨਿਕਸ ਨਾਲ ਅਲਬਰਤਸ ਮਾਗਨਸ ਦੀ ਨਿਗਰਾਨੀ ਵਿਚ ਸਿੱਖਿਆ ਪ੍ਰਾਪਤ ਕਰਨ ਕੋਲੋਨ ਗਿਆ। ਸੰਨ 1256 ਵਿਚ ਇਸ ਨੇ ਪੈਰਿਸ ਤੋਂ ਡਿਗਰੀ ਲਈ, ਫਿਰ ਇਹ ਕਈ ਸਾਲ ਪੜ੍ਹਾਉਂਦਾ ਰਿਹਾ।

ਟਾਮਸ ਦੀਆਂ ਲਿਖੀਆਂ ਕਿਤਾਬਾਂ ਵਿਚੋਂ ਸੰਮਾ ਥੀਉ-ਲਾਜੀਕਾ, ਸੰਮਾ ਕੋਤਰਾ ਜੇਂਤੀਲਸ ਅਤੇ ਅਰਸਤੂ ਦੀ 'ਪਾਲਿਟਿਕਸ' ਉਤੇ ਟਿਪੱਣੀ ਮੁੱਖ ਹਨ।

ਟਾਮਸ ਦੇ ਫ਼ਲਸਫ਼ੇ ਦੀ ਵੱਡੀ ਖ਼ੂਬੀ ਸੁਮੇਲ ਹੈ। ਈਸ਼ਵਰ ਅਤੇ ਪ੍ਰਕਿਰਤੀ ਦੇ ਖ਼ੇਤਰ ਇੰਨੇ ਵਿਆਪਕ ਹਨ ਕਿ ਉਹ ਹੋਂਦ ਦੇ ਅਣਗਿਣਤ ਵਖੇਵੇਂ ਆਪਣੇ ਵਿਚ ਸਮੇਟ ਲੈਂਦੇ ਹਨ। ਸਾਰਾ ਗਿਆਨ ਇਕ ਇਕਾਈ ਹੈ ਜਿਸ ਦੇ ਸਭ ਤੋਂ ਹੇਠਲੇ ਪੱਧਰ ਤੇ ਵਿਸ਼ੇਸ਼ ਵਿਸ਼ਿਆਂ ਸਬੰਧੀ ਵੱਖ-ਵੱਖ ਵਿਗਿਆਨ ਹਨ, ਉਨ੍ਹਾਂ ਦੇ ਉਪਰ ਬੌਧਿਕ ਫ਼ਲਸਫ਼ਾ ਹੈ ਜੋ ਸਰਬੋਤਮ ਸਿੱਧਾਂਤ ਪੇਸ਼ ਕਰਦਾ ਹੈ। ਬੁੱਧੀ ਤੋਂ ਉਪਰ ਈਸਾਈ ਧਰਮ-ਸ਼ਾਸਤਰ ਹੈ। ਗਿਆਨ ਦੇ ਪੂਰਨ ਹੁੰਦੇ ਹੋਏ ਵੀ ਇਹ ਇਲਹਾਮ ਉੱਤੇ ਆਧਾਰਤ ਹੈ। ਇਲਹਾਮ ਭਾਵੇਂ ਬੁੱਧੀ ਤੋਂ ਪਰੇ ਹੈ ਪਰ ਬੁੱਧੀ ਵਿਰੋਧੀ ਨਹੀਂ ਹੈ। ਸ਼ਰਧਾ ਬੁੱਧੀ ਦੀ ਪੂਰਨਤਾ ਹੈ।

ਸ੍ਰਿਸ਼ਟੀ ਦੀ ਰਚਨਾ ਵਿਚ ਸਾਰਾ ਬ੍ਰਹਮੰਡ ਇਕ ਇਕਾਈ ਹੈ ਜਿਸ ਦੇ ਉੱਚੇ ਤੋਂ ਉੱਚੇ ਪੱਧਰ ਤੇ ਈਸ਼ਵਰ ਹੈ ਅਤੇ ਨੀਵੇਂ ਤੋਂ ਨੀਵੇਂ ਤੇ ਜੀਵ। ਹਰ ਜੀਵ ਸੁਭਾਅ ਦੀ ਪ੍ਰੇਰਨਾ ਨਾਲ ਆਪਣਾ ਹਿੱਤ ਖੋਜਦਾ ਹੈ। ਉੱਚਾ ਨੀਵੇਂ ਤੇ ਹਕੂਮਤ ਕਰਦਾ ਹੈ। ਪ੍ਰਕਿਰਤੀ ਵਾਂਗ ਮਨੁੱਖੀ ਸਮਾਜ ਉਦੇਸ਼ਾਂ ਅਤੇ ਮੰਤਵਾਂ ਦੀ ਵਿਵਸਥਾ ਹੈ ਜਿਸ ਵਿਚ ਉੱਚਾ ਨੀਵੇਂ ਉੱਤੇ ਹੁਕਮ ਚਲਾਉਂਦਾ ਹੈ। ਸਮਾਜ ਚੰਗੇ ਜੀਵਨ ਨੂੰ ਪ੍ਰਾਪਤ ਕਰਨ ਲਈ ਸੇਵਾ ਦਿੰਦਾ ਅਤੇ ਲੈਂਦਾ ਹੈ ਅਤੇ ਇਸ ਵਿਚ ਹਰ ਕੋਈ ਆਪਣੇ ਕਰੱਤਵ ਦੀ ਪਾਲਣਾ ਕਰਦਾ ਹੈ। ਸਭ ਦੇ ਹਿੱਤ ਦੀ ਗੱਲ ਹੈ ਕਿ ਸਮਾਜ ਵਿਚ ਉਸੇ ਤਰ੍ਹਾਂ ਪ੍ਰਬੰਧ ਕਰਨ ਵਾਲੀ ਇਕ ਸ਼੍ਰੇਣੀ ਹੋਵੇ ਜਿਸ ਤਰ੍ਹਾਂ ਪ੍ਰਕਿਰਤੀ ਵਿਚ ਹੈ ਪਰ ਸਰੀਰ ਅਤੇ ਆਤਮਾ ਦੋਵੇਂ ਹੋਣ ਕਾਰਨ ਮਨੁੱਖ ਦਾ, ਪ੍ਰਕ੍ਰਿਤਕ ਅਤੇ ਦੈਵੀ, ਦੋਹਰੀ ਵਿਵਸਥਾ ਨਾਲ ਸਬੰਧ ਹੈ। ਪ੍ਰਕ੍ਰਿਤਕ ਵਿਵਸਥਾ ਦਾ ਮੈਂਬਰ ਹੋਣ ਦੇ ਨਾਤੇ ਉਹ ਦੁਨਿਆਵੀ ਹਕੂਮਤ ਦੇ ਅਧੀਨ ਹੈ ਜਿਹੜੀ ਉਸ ਨੂੰ ਜੀਵਨ ਦੇ ਉਦੇਸ਼ਾਂ ਦੀ ਪੂਰਤੀ ਲਈ ਲੋੜੀਂਦੇ ਸਾਧਨ ਦਿੰਦੀ ਹੈ। ਦੈਵੀ ਵਿਵਸਥਾ ਦਾ ਮੈਂਬਰ ਹੋਣ ਦੇ ਕਾਰਨ ਉਹ ਪੋਪ ਦੇ ਅਧੀਨ ਹੈ ਕਿਉਂਕਿ ਪਰਮਾਰਥਕ ਉਦੇਸ਼ਾਂ ਦੀ ਪੂਰਤੀ ਲਈ ਲੋੜੀਂਦੇ ਸਾਧਨ ਪੋਪ ਕੋਲ ਹਨ। ਸਮਾਜ ਵਿਚ ਮਨੁੱਖ ਦਾ ਨਿਸ਼ਾਨਾ ਚੰਗਾ ਜੀਵਨ ਹੈ ਪਰ ਚੰਗਾ ਜੀਵਨ ਪਰਮਾਰਥਕ ਲਕਸ਼ ਦੁਆਰਾ ਨਿਰਧਾਰਤ ਹੰਦਾ ਹੈ । ਇਸ ਲਈ ਸਮਾਜ ਦਾ ਉਦੇਸ਼ ਮਨੁੱਖ ਨੂੰ ਸਿਰਫ਼ ਚੰਗਾ ਜੀਵਨ ਦੇਣਾ ਹੀ ਨਹੀਂ ਉਸ ਨੂੰ ਪਰਮਾਰਥਕ ਲਾਭ ਪਹੁੰਚਾਉਣਾ ਵੀ ਹੈ। ਦੂਜਾ ਉਦੇਸ਼ ਪਹਿਲੇ ਨਾਲੋਂ ਵੱਧ ਮਹੱਤਵਪੂਰਨ ਹੋਣ ਦੇ ਕਾਰਨ ਪ੍ਰਬੰਧਕ ਪੋਪ ਦੀ ਸੱਤਾ ਨੂੰ ਪਰਵਾਨ ਕਰੇ ਪਰ ਇਹ ਦਲੀਲ ਪ੍ਰਬੰਧ ਦੇ ਕਰਤੱਵਾਂ ਦੀ ਨਖੇਧੀ ਨਹੀਂ ਕਰਦੀ। ਪ੍ਰਬੰਧਕ ਦਾ ਕਰੱਤਵ ਹੈ ਕਿ ਉਹ ਚੰਗੇ ਪ੍ਰਬੰਧ ਨਾਲ ਮਨੁੱਖੀ ਸੁੱਖ ਦੀ ਨੀਂਹ ਰੱਖੇ ਅਤੇ ਚੰਗੇ ਜੀਵਨ ਨੂੰ ਪ੍ਰਾਪਤ ਕਰਨ ਵਿਚ ਆਉਣ ਵਾਲੀਆਂ ਰੁਕਾਵਟਾਂ ਨੂੰ ਦੂਰ ਕਰੇ। ਚਰਚ ਰਾਜ ਦਾ ਵਿਰੋਧੀ ਨਹੀਂ ਸਗੋਂ ਉਸ ਨੂੰ ਮੁਕੰਮਲ ਬਣਾਉਂਦਾ ਹੈ।

ਪ੍ਰਬੰਧ ਦੇ ਇਸ ਇਖ਼ਲਾਕੀ ਮੰਤਵ ਦੇ ਕਾਰਨ ਪ੍ਰਬੰਧ ਦੀ ਸੱਤਾ ਸੁਤੰਤਰ ਨਹੀਂ ਹੈ। ਇਸ ਦੀ ਵਰਤੋਂ ਵਿਧਾਨ ਅਨੁਸਾਰ ਹੋਣੀ ਚਾਹੀਦੀ

ਹੈ। ਗਿਆਨ ਤੇ ਸ੍ਰਿਸ਼ਟੀ ਦੇ ਦਰਜੇ ਦੇ ਅਨੁਕੂਲ ਵਿਧਾਨ ਦੇ ਚਾਰ ਦਰਜੇ ਹਨ-ਸਦੀਵੀ, ਕੁਦਰਤੀ, ਰੱਬੀ ਅਤੇ ਮਨੁੱਖੀ। ਸਦੀਵੀ ਨਿਯਮ ਈਸ਼ਵਰ ਦੀ ਬੁੱਧੀ ਹੈ ਜਿਸ ਦੇ ਅਧੀਨ ਸ੍ਰਿਸ਼ਟੀ ਚਲਦੀ ਹੈ। ਮਨੁੱਖੀ ਬੁੱਧੀ ਇਸ ਨੂੰ ਪੂਰੇ ਰੂਪ ਵਿਚ ਨਹੀਂ ਜਾਣ ਸਕਦੀ। ਫਿਰ ਵੀ ਆਪਣੀ ਕੁਦਰਤੀ ਯੋਗਤਾ ਅਨੁਸਾਰ ਮਨੁੱਖ ਈਸ਼ਵਰੀ ਗਿਆਨ ਵਿਚ ਹਿੱਸਾ ਲੈਂਦਾ ਹੈ। ਕੁਦਰਤੀ ਵਿਧਾਨ ਜੀਵਾਂ ਵਿਚ ਦੈਵੀ ਬੁੱਧੀ ਦਾ ਅਕਸ ਹੈ ਅਤੇ ਅਛਾਈ ਦੀ ਖੋਜ ਅਤੇ ਬੁਰਾਈ ਤੋਂ ਬਚਾਓ ਦੀ ਸੁਭਾਵਕ ਪ੍ਰੇਰਨਾ ਤੋਂ ਪ੍ਰਗਟ ਹੁੰਦਾ ਹੈ। ਰੱਬੀ ਵਿਧਾਨ ਇਲਹਾਮ ਹੈ ਜਿਸ ਨੂੰ ਮਨੁੱਖ ਈਸ਼ਵਰ ਦੀ ਕਿਰਪਾ ਨਾਲ ਜਾਣਦਾ ਹੈ। ਮਨੁੱਖੀ ਵਿਧਾਨ ਮਨੁੱਖ ਦੇ ਜੀਵਨ ਨੂੰ ਤਰਤੀਬ ਦੇਣ ਵਾਲੀ ਕੁਦਰਤੀ ਵਿਧਾਨ ਦੀ ਉਹ ਵਿਉਂਤਪਤੀ ਹੈ ਜਿਹੜੀ ਕੁਦਰਤੀ ਵਿਧਾਨ ਨੂੰ ਮਨੁੱਖੀ ਜੀਵਨ ਦੀਆਂ ਖ਼ਾਸ ਹਾਲਤਾਂ ਵਿਚ ਲਾਗੂ ਕਰਦੀ ਹੈ।

ਸਰਕਾਰ ਜਾਂ ਆਦਰਸ਼ ਅਜਿਹਾ ਰਾਜ ਤੰਤਰ ਹੈ ਜਿਸ ਵਿਚ ਉੱਚੀਆ ਜ਼ਾਤਾਂ ਦਾ ਰਾਜ-ਪ੍ਰਬੰਧ ਅਤੇ ਲੋਕ-ਤੰਤਰ ਦੇ ਖਾਸ ਲੱਛਣ ਮਿਲੇ-ਜੁਲੇ ਹੋਣ। ਆਮ ਤੌਰ ਤੇ ਲੋਕ ਹਕੂਮਤ ਦੇ ਆਗਿਆਕਾਰੀ ਹੋਣ ਪਰ ਜ਼ਾਲਮ ਹਕੂਮਤ ਦਾ ਵਿਰੋਧ ਕਰਨ ਦਾ ਹੱਕ ਵੀ ਉਨ੍ਹਾਂ ਨੂੰ ਹੈ। ਗ਼ੁਲਾਮੀ ਦੀ ਸ਼੍ਰੇਣੀ ਭਾਵੇਂ ਕੁਦਰਤੀ ਨਹੀਂ ਅਤੇ ਮਨੁੱਖੀ ਬੁੱਧੀ ਨਾਲ ਜੀਵਨ ਦੀਆਂ ਸਹੂਲਤਾਂ ਲਈ ਚਲਾਈ ਗਈ ਹੈ ਫਿਰ ਵੀ ਇਹ ਕੁਦਰਤੀ ਵਿਧਾਨ ਦੇ ਵਿਰੁੱਧ ਨਹੀਂ ਹੈ ਪਰ ਪ੍ਰਕਿਰਤੀ ਵਿਚ ਸਾਰੇ ਬਰਾਬਰ ਹਨ, ਇਸ ਲਈ ਮਾਲਕ, ਗੁਲਾਮ ਦੇ ਕੁਦਰਤੀ ਹੱਕ ਨਹੀਂ ਖੋਹ ਸਕਦਾ। ਜਾਇਦਾਦ ਦੀ ਮਾਲਕੀ ਨਿੱਜੀ ਹੋਵੇ ਪਰ ਵਰਤੋਂ ਸਾਂਝੀ ਹੋਵੇ। ਗਰੀਬੀ ਨਹੀਂ ਚਾਹੀਦੀ ਕਿਉਂਕਿ ਇਹ ਜੁਰਮ ਲਈ ਮੌਕੇ ਪੈਦਾ ਕਰਦੀ ਹੈ। ਸ਼ਖ਼ਸੀ ਅਤੇ ਸਮਾਜਕ ਭਲਾਈ ਲਈ ਅਜਿਹੀ ਸਿੱਖਿਆ ਜ਼ਰੂਰੀ ਹੈ ਜਿਸ ਨਾਲ ਮਨੁੱਖ ਦੀਆਂ ਸਾਰੀਆਂ ਪ੍ਰਵਿਰਤੀਆਂ ਦਾ ਸੰਤੁਲਿਤ ਵਿਕਾਸ ਹੋ ਸਕੇ। ਲਗਾਤਾਰ ਨਿਯੰਤਰਣ ਪ੍ਰਕਿਰਤੀ ਦੇ ਵਿਰੁੱਧ ਹੈ ਇਸ ਲਈ ਇਖ਼ਲਾਕ ਦੇ ਵਿਰੁੱਧ ਹੈ। ਤਲਾਕ ਨਾਜਾਇਜ਼ ਹੈ ਕਿਉਂਕਿ ਈਸਾ ਨੇ ਇਸ ਦਾ ਵਿਰੋਧ ਕੀਤਾ ਹੈ।

ਸੰਨ 1273 ਵਿਚ ਨਿਆਂਦੀ ਕੌਂਸਲ ਵਿਚ ਸ਼ਾਮਲ ਹੋਣ ਲਈ ਜਾਂਦਾ ਹੋਇਆ ਰਾਹ ਵਿਚ ਬੀਮਾਰ ਹੋ ਗਿਆ ਅਤੇ ਉਸ ਨੂੰ ਫੋਸਾਨੋਵਾ ਦੇ ਇਕ ਮੱਠ ਵਿਚ ਰੁਕਣਾ ਪਿਆ ਜਿਥੇ 7 ਮਾਰਚ, 1274 ਨੂੰ ਇਸ ਦੀ ਮੌਤ ਹੋ ਗਈ। ਮੌਤ ਤੋਂ ਸੌ ਸਾਲ ਬਾਦ ਤਕ ਦੋਮੀਨੀਕ ਅਤੇ ਸਿਸਟਰਕੀ ਮੱਠਾਂ ਵਿਚ ਟਾਮਸ ਦੇ ਬਚੇ ਚਿੰਨ੍ਹ ਪ੍ਰਾਪਤ ਕਰਨ ਲਈ ਖਿੱਚੋ-ਤਾਣ ਚਲਦੀ ਰਹੀ। ਅਖੀਰ ਫ਼ੈਸਲਾ ਦੋਮੀਨੀਕ ਮੱਠ ਦੇ ਹੱਕ ਵਿਚ ਹੋਇਆ। ਸੰਨ 1567 ਵਿਚ ਪੰਜਵੇਂ ਪੀਅਸ ਨੇ ਟਾਮਸ ਦੇ ਪੰਜਵੇਂ ਚਰਚ ਦਾ 'ਡਾਕਟਰ' ਹੋਣ ਦਾ ਐਲਾਨ ਕੀਤਾ।

**ਏਗਰ** : ਹੰਗਰੀ ਵਿਚ ਹੈਵੈਸ਼ ਕਾਉਂਟੀ ਦਾ ਸ਼ਹਿਰ ਹੈ ਜੋ ਮਿਸਕੌਲਟਸ ਤੋਂ 40 ਕਿ. ਮੀ. ਦੱਖਣ-ਪੱਛਮ ਵੱਲ ਤਿਸਾ ਦੀ ਸਹਾਇਕ ਨਦੀ ਦੇ ਕੰਢੇ ਸਥਿਤ ਹੈ। ਇਹ ਸ਼ਹਿਰ ਅੰਗੂਰਾਂ ਦੀ ਮਸ਼ਹੂਰ ਲਾਲ ਸ਼ਰਾਬ ਤਿਆਰ ਕਰਨ ਲਈ ਜਾਣਿਆ ਜਾਂਦਾ ਹੈ। ਇਥੇ ਸ਼ਰਾਬ ਲਈ ਆਸ ਪਾਸ ਦੇ ਇਲਾਕੇ ਵਿਚ ਅੰਗੂਰਾਂ ਦੀ ਪੈਦਾਵਾਰ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਇਥੇ ਊਨੀ ਕੱਪੜਾ, ਰੇਸ਼ਮ ਤੇ ਸੂਤ ਮਿਲਿਆ ਕੱਪੜਾ, ਮਸ਼ੀਨਰੀ, ਫ਼ਰਨੀਚਰ ਅਤੇ ਮੋਮਬਤੀਆ ਬਣਾਉਣ ਦਾ ਕੰਮ ਹੁੰਦਾ ਹੈ।

ਆਬਾਦੀ –67,000 (1989)

47° 54'. ਉ. ਵਿਥ.; 20° 23' ਪੂ. ਲੰਬ.

ਹ. ਪੁ. – ਐਨ.ਬ੍ਰਿ.ਮਾ. 3:803

**ਏਗਰ (ਕੈੱਪ** : Cheb) : ਚੈੱਕ ਗਣਰਾਜ ਦੇ ਪੱਛਮੀ ਬੋਹੀਮੀਆ ਖੰਡ ਦੀ ਆਰਜ਼ਾ ਦਰਿਆਈ ਵਾਦੀ ਵਿਚ ਵੱਸਿਆ ਇਹ ਇਕ ਸ਼ਹਿਰ ਹੈ ਜਿਹੜਾ ਪਲਜ਼ੈਨ ਤੋਂ 80 ਕਿ.ਮੀ. ਉੱਤਰ-ਪੱਛਮ ਵੱਲ ਜਰਮਨੀ ਦੀ ਹੱਦ ਦੇ ਨੇੜੇ ਜਿਹੇ ਸਥਿਤ ਹੈ। ਇਹ ਸ਼ਹਿਰ ਗਣਰਾਜ ਅਤੇ ਜਰਮਨੀ ਦੀ ਹੱਦ ਨੇੜੇ ਸਥਿਤ ਹੋਣ ਕਰਕੇ ਲੜਾਈਆਂ ਦਾ ਮੈਦਾਨ ਵੀ ਰਿਹਾ ਹੈ। 13ਵੀਂ ਸਦੀ ਵਿਚ ਬੋਹੀਮੀਆ ਦੇ ਬਾਦਸ਼ਾਹ ਓਟਾਕਾਰ ਪਹਿਲੇ ਨੇ ਸਵੇਬੀਆ ਦੇ ਬਾਦਸ਼ਾਹ ਤੋਂ ਇਹ ਲੈ ਲਿਆ ਸੀ। ਪਿੱਛੋਂ ਹਸਾਇਟ ਜੰਗਾਂ (1429-36) ਅਤੇ ਤੀਹ ਸਾਲਾ ਜੰਗ (1618-1648) ਅਤੇ ਆਸਟ੍ਰੀਆ ਦੀ ਗੱਦੀ-ਜਾਨਸ਼ੀਨੀ ਦੀ ਜੰਗ (1740-48) ਵੀ ਇਸ ਸ਼ਹਿਰ ਵਿਚ ਹੋਈ ਸੀ।

ਅੱਜਕਲ੍ਹ ਇਹ ਸੱਨਅਤੀ ਸ਼ਹਿਰ ਹੈ ਜਿਥੇ ਮਸ਼ੀਨਰੀ, ਕੱਪੜਾ, ਗਲੀਚੇ, ਚਮੜੇ ਦਾ ਸਮਾਨ ਅਤੇ ਸ਼ਰਾਬ ਤਿਆਰ ਕੀਤੀ ਜਾਂਦੀ ਹੈ। ਦੂਜੇ ਮਹਾਯੁੱਧ ਤੋਂ ਪਹਿਲੋਂ ਇਥੇ ਜਰਮਨ ਲੋਕ ਵੱਸੇ ਹੋਏ ਸਨ ਜਿਨ੍ਹਾਂ ਨੂੰ ਇਥੋਂ ਕੱਢ ਦਿੱਤਾ ਗਿਆ ਸੀ।

ਸ਼ਹਿਰ ਨੂੰ ਜੰਗਾਂ-ਯੁੱਧਾਂ ਕਾਰਨ ਭਾਰੀ ਨੁਕਸਾਨ ਹੁੰਦਾ ਰਿਹਾ ਹੈ ਜਿਸ ਕਰਕੇ ਇਥੇ ਪ੍ਰਾਚੀਨ ਇਮਾਰਤਾਂ ਵਿਚੋਂ ਸਿਰਫ 12ਵੀਂ ਸਦੀ ਦੇ ਬਣੇ ਸ਼ਾਹੀ ਮਹਿਲ ਦੇ ਖੰਡਰ ਹੀ ਬਾਕੀ ਬਚੇ ਹੋਏ ਹਨ।

50° 01′. ਉ. ਵਿਥ.; 12° 25′ ਪੂ. ਲੰਬ.

ਹ. ਪੁ. – ਐਨ. ਬ੍ਰਿ. ਮਾ. 2 : 785

**ਏਜੰਸੀ** : ਇਹ ਸ਼ਬਦ ਵਖਰੀਆਂ-ਵਖਰੀਆਂ ਥਾਵਾਂ, ਦੇਸ਼ਾਂ ਤੇ ਸਮਿਆਂ ਵਿਚ ਵੱਖਰੇ-ਵੱਖਰੇ ਅਰਥਾਂ ਵਿਚ ਵਰਤਿਆ ਜਾਂਦਾ ਹੈ। ਇਹ ਵੱਖਰੇ ਅਰਥ ਕਿਸੇ ਦੇਸ਼ ਜਾਂ ਸਮੇਂ ਦੇ ਰਸਮਾਂ ਰਿਵਾਜਾਂ ਵਿਚ ਵਖੇਵਿਆਂ ਕਰਕੇ ਹੁੰਦੇ ਹਨ। ਮਨੁੱਖੀ ਸਬੰਧਾਂ ਵਿਚ ਅਨੋਖੀ ਗੱਲ ਇਹ ਹੈ ਕਿ ਮਨੁੱਖ ਹਰ ਸਮੇਂ ਤੇ ਹਰ ਥਾਂ ਆਪਣਾ ਕੰਮ ਆਪ ਨਹੀਂ ਕਰ ਸਕਦਾ, ਕਦੇ ਨਾ ਕਦੇ ਉਸ ਨੂੰ ਕੰਮ ਕਿਸੇ ਦੂਜੇ ਉੱਤੇ ਛੱਡਣਾ ਪੈਂਦਾ ਹੈ ਭਾਵੇਂ ਉਹ ਇਸ ਕਾਰਨ ਹੋਵੇ ਕਿ ਉਹ ਆਪ ਦੂਰ ਬੈਠਾ ਹੈ ਤੇ ਭਾਵੇਂ ਇਸ ਕਰਕੇ ਕਿ ਉਹ ਕੰਮ ਤੇ ਉਸ ਸਮੇਂ ਆਪ ਹਾਜ਼ਰ ਨਹੀਂ ਹੋ ਸਕਦਾ।

ਏਜੰਟ ਤਾਂ ਰਾਜਸੀ ਕੰਮਾਂ ਵਿਚ ਵੀ ਵਰਤੇ ਜਾਂਦੇ ਹਨ ਜਿਵੇਂ ਸਾਡੇ ਦੇਸ਼ ਦੀਆਂ ਦੇਸੀ ਰਿਆਸਤਾਂ ਵਿਚ ਅੰਗਰੇਜ਼ੀ ਰਾਜ ਸਮੇਂ ਪੁਲੀਟੀਕਲ ਏਜੰਟ ਹੁੰਦੇ ਸਨ। ਇਕ ਦੇਸ਼ ਦੇ ਜੋ ਰਾਜਦੂਤ ਦੂਜੇ ਦੇਸ਼ਾਂ ਵਿਚ ਨਿਯੁਕਤ ਹੰਦੇ ਹਨ ਭਾਵੇਂ ਉਨ੍ਹਾਂ ਨੂੰ ਏਜੰਟ ਨਹੀਂ ਆਖਦੇ ਪਰ ਹੁੰਦੇ ਉਹ ਆਪਣੀ ਸਰਕਾਰ ਦੇ ਏਜੰਟ ਹੀ ਹਨ। ਉਹ ਆਪਣੀ ਸਰਕਾਰ ਵਲੋਂ ਦੂਜੇ ਦੇਸ਼ਾਂ ਵਿਚ ਹਰ ਤਰ੍ਹਾਂ ਦੇ ਕੰਮ ਕਰਦੇ ਹਨ। ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਇਕ ਤਰ੍ਹਾਂ ਸੂਬੇ ਦੀ ਸਰਕਾਰ ਦੇ ਅਤੇ ਗਵਰਨਰ ਕੇਂਦਰੀ ਸਰਕਾਰ ਦੇ ਏਜੰਟ ਹੀ ਹੁੰਦੇ ਹਨ ਭਾਵੇਂ ਉਨ੍ਹਾਂ ਦੇ ਅਧਿਕਾਰ ਸੀਮਿਤ ਹੀ ਹੁੰਦੇ ਹਨ ਅਤੇ ਉਨ੍ਹਾਂ ਨੂੰ ਉੱਪਰੋਂ ਮਿਲੇ ਹੁਕਮ ਅਨੁਸਾਰ ਕੰਮ ਕਰਨਾ ਪੈਂਦਾ ਹੈ। ਇਸੇ ਤਰ੍ਹਾਂ ਭਾਰਤ ਵਿਚ ਅੰਗਰੇਜ਼ਾਂ ਦੇ ਰਾਜ ਵਿਚ ਵਾਇਸਰਾਏ ਨੂੰ ਜੋ ਬਾਦਸ਼ਾਹ ਦਾ ਪ੍ਰਤਿਨਿਧ ਸਮਝਿਆ ਜਾਂਦਾ ਸੀ, ਬਹੁਤ ਵੱਡੇ ਅਧਿਕਾਰ ਸਨ ਅਤੇ ਉਹ ਹਿੰਦੁਸਤਾਨ ਵਿਚ ਬਾਦਸ਼ਾਹ ਹੀ ਸਮਝਿਆ ਜਾਂਦਾ ਸੀ। ਉਸ ਦੇ ਅਧਿਕਾਰ ਇਸ ਕਰਕੇ ਵੀ ਬਹੁਤ ਵੱਡੇ ਹੁੰਦੇ ਸਨ ਕਿ ਇਹ ਪਤਾ ਨਹੀਂ ਹਾਲਾਤ ਕੀ ਪੈਦਾ ਹੋ ਜਾਣ ਜਿਨ੍ਹਾਂ ਨੂੰ ਸੰਭਾਲਣ ਜਾਂ ਕਾਬੂ ਵਿਚ ਲਿਆਉਣ ਲਈ ਪੂਰੀ ਤਾਕਤ ਵਰਤਣ ਦੀ ਲੋੜ ਪੈ ਜਾਵੇ। ਇਸ ਲਈ ਕਈ ਵਾਰ ਤਾਂ ਏਜੰਟ ਨੂੰ ਬਿਲਕੁਲ ਥੋੜ੍ਹੇ ਅਧਿਕਾਰ ਦਿਤੇ ਜਾਂਦੇ ਹਨ, ਜਦੋਂ ਉਸ ਨੂੰ ਸਪੈਸ਼ਲ ਏਜੰਟ ਕਿਹਾ ਜਾਂਦਾ ਹੈ ਅਤੇ ਕਈ ਵਾਰ ਉਸ ਨੂੰ ਕਾਫ਼ੀ ਖੁਲ੍ਹੇ ਅਧਿਕਾਰ ਦੇਣ ਦੀ ਲੋੜ ਪੈ ਜਾਂਦੀ ਹੈ, ਉਦੋਂ ਉਸ ਨੂੰ ਜਨਰਲ ਏਜੰਟ ਕਿਹਾ ਜਾਂਦਾ ਹੈ।

ਪਰ ਏਜੰਸੀ ਸ਼ਬਦ ਬਹੁਤਾ ਕਰਕੇ ਰਾਜਸੀ ਭਾਵ ਵਿਚ ਨਹੀਂ, ਸਗੋਂ ਆਰਥਕ ਤੇ ਵਪਾਰਕ ਜਾਂਦਾ ਹੈ। ਵਪਾਰ ਵਿਚ ਕਈ ਤਰ੍ਹਾਂ ਦੇ ਏਜੰਟ ਹੁੰਦੇ ਹਨ, ਜਿਵੇਂ ਦਲਾਲ, ਆੜ੍ਹਤੀ, ਕਮਿਸ਼ਨ ਏਜੰਟ, ਫ਼ਰਮਾਂ ਤੇ ਕੰਪਨੀਆਂ ਦੇ ਏਜੰਟ, ਪ੍ਰਾਪਰਟੀ ਏਜੰਟ, ਬੀਮਾ ਏਜੰਟ, ਬੈਂਕ ਏਜੰਟ, ਟਰੈਵਲਿੰਗ ਏਜੰਟ ਆਦਿ। ਦਲਾਲ ਖ਼ਰੀਦਣ ਜਾਂ ਵੇਚਣ ਵਾਲੇ ਵੱਲੋਂ ਸੌਦਾ ਕਰਵਾਉਂਦਾ ਹੈ ਪਰ ਉਹ ਮਾਲ ਆਪਣੇ ਨਾਮ ਉਤੇ ਨਹੀਂ ਵੇਚ ਸਕਦਾ, ਇਸ ਤੋਂ ਉਲਟ ਆੜ੍ਹਤੀਆ ਦੀ ਮਾਲ ਵੇਚਣ ਵਿਚ ਸਹਾਇਤਾ ਕਰਦਾ ਹੈ ਪਰ ਉਸ ਨੂੰ ਮਾਲ ਦੇ ਮਾਲਕ ਦਾ ਨਾਂ ਦੱਸਣ ਦੀ ਲੋੜ ਨਹੀਂ ਪੈਂਦੀ, ਉਹ ਆਪਣੇ ਨਾਂ ਉਤੇ ਮਾਲ ਵੇਚ ਸਕਦਾ ਹੈ ਤੇ ਕੀਮਤ ਲੈ ਕੇ ਮਾਲ ਦੀ ਰਸੀਦ ਦੇ ਸਕਦਾ ਹੈ। ਕਮਿਸ਼ਨ ਏਜੰਟ ਕਿਸੇ ਦਾ ਮਾਲ ਵੇਚ ਤੇ ਕੀਮਤ ਉਗਰਾਹੁੰਦਾ ਹੈ ਅਤੇ ਮਾਲਕ ਨੂੰ ਮਾਲ ਦਾ ਮੁੱਲ ਦੇਣ ਵੇਲੇ ਆਪਣਾ ਕਮਿਸ਼ਨ ਕੱਟ ਲੈਂਦਾ ਹੈ। ਵੱਡੀਆਂ ਵੱਡੀਆਂ ਕੰਪਨੀਆਂ ਦਾ ਪ੍ਰਬੰਧ ਇਕ ਵਿਅਕਤੀ ਨੂੰ ਮੈਨੇਜਰ ਬਣਾ ਕੇ ਕਰਨ ਦੀ ਥਾਂ ਕਿਸੇ ਦੂਜੀ ਫ਼ਰਮ ਨੂੰ ਸੌਂਪ ਦਿਤਾ ਜਾਂਦਾ ਹੈ ਅਤੇ ਇਸ ਪ੍ਰਬੰਧ ਕਰਨ ਵਾਲੀ ਫ਼ਰਮ ਨੂੰ ਮੈਨੇਜਿੰਗ ਏਜੰਟ ਆਖਦੇ ਹਨ। ਭਾਰਤ ਵਿਚ ਸਾਂਝੀ ਰਾਸ ਵਾਲੀਆਂ ਕੰਪਨੀਆਂ ਦਾ ਪ੍ਰਬੰਧ ਬਹੁਤ ਕਰਕੇ ਮੈਨੇਜਿੰਗ ਏਜੰਟਾਂ ਦੇ ਰਾਹੀਂ ਕੀਤਾ ਜਾਂਦਾ ਹੈ। ਪ੍ਰਾਪਰਟੀ ਏਜੰਟ ਮਕਾਨਾਂ ਤੇ ਜ਼ਮੀਨਾਂ ਦੇ ਸੌਦੇ ਕਰਾਉਂਦੇ ਹਨ ਅਤੇ ਬੀਮਾ ਏਜੰਟ ਲੋਕਾਂ ਦੇ ਜੀਵਨ ਅਤੇ ਮਾਲ ਦਾ ਬੀਮਾ ਕਰਦੇ ਹਨ ਅਤੇ ਅੱਗ ਲੱਗਣ, ਸਮੁੰਦਰ ਵਿਚ ਮਾਲ ਡੁੱਬਣ, ਅਚਨਚੇਤ ਦੁਰਘਟਨਾ ਵਾਪਰਨ ਜਾਂ ਹੋਰ ਕਿਸੇ ਹਾਨੀ, ਚੋਰੀ ਆਦਿ ਦਾ ਬੀਮਾ ਕਰ ਕੇ ਆਪਣਾ ਕਮਿਸ਼ਨ ਕਮਾਉਂਦੇ ਹਨ। ਦੇਸ ਪਰਦੇਸ ਜਾਣ ਵਾਲਿਆਂ ਨੂੰ ਸੌਖ ਸਹੂਲਤ ਦਿਵਾਉਣ ਲਈ ਟਰੈਵਲਿੰਗ ਏਜੰਟ ਹੁੰਦੇ ਹਨ, ਕਈਆਂ ਬੈਂਕਾਂ ਵਿਚ ਮੈਨੇਜਰ ਨੂੰ ਏਜੰਟ ਆਖਦੇ ਹਨ ਕਿਉਂ ਜੋ ਉਸ ਨੂੰ ਬੈਂਕ ਵੱਲੋਂ ਕੰਮ ਕਾਜ ਕਰਨ ਦਾ ਅਧਿਕਾਰ ਹੁੰਦਾ ਹੈ।

ਕਿਸੇ ਤਰ੍ਹਾਂ ਦੀ ਵੀ ਏਜੰਸੀ ਹੋਵੇ, ਇਸ ਦੀ ਮੋਟੀ ਗੱਲ ਇਹ ਹੈ ਕਿ ਕਿਸੇ ਬੰਦੇ ਜਾਂ ਫ਼ਰਮ ਨੂੰ ਕਿਸੇ ਦੂਜੇ ਬੰਦੇ ਜਾਂ ਫ਼ਰਮ ਵੱਲੋਂ ਕਿਸੇ ਤੀਜੀ ਪਾਰਟੀ ਨਾਲ ਕਾਰ-ਵਿਹਾਰ ਕਰਨ ਦਾ ਅਧਿਕਾਰ ਹੁੰਦਾ ਹੈ ਅਤੇ ਏਜੰਟ ਉਹ ਕੰਮ ਕਾਜ ਜਾਂ ਸੌਦਾ ਕਰ ਲੈਂਦਾ ਹੈ। ਇਹ ਜਿਸ ਵਲੋਂ ਕੀਤਾ ਹੈ, ਉਸ ਉਤੇ ਕਾਨੂੰਨ ਲਾਗੂ ਹੋ ਜਾਂਦਾ ਹੈ ਜਾਂ ਦੂਜੇ ਸ਼ਬਦਾਂ ਵਿਚ ਅਸਲੀ ਮਾਲਕ ਆਪਣੇ ਏਜੰਟ ਦੇ ਕੰਮ ਲਈ ਕਾਨੂੰਨ ਦੀਆਂ ਨਜ਼ਰਾਂ ਵਿਚ ਜ਼ਿੰਮੇਵਾਰ ਹੁੰਦਾ ਹੈ ਪਰ ਇਹ ਦੇਖਣਾ ਪੈਂਦਾ ਹੈ ਕਿ ਏਜੰਟ ਨੂੰ ਉਹ ਕੰਮ ਕਰਨ ਦਾ ਅਧਿਕਾਰ ਪ੍ਰਾਪਤ ਹੈ ਜਾਂ ਨਹੀਂ ਜਾਂ ਕਿਤੇ ਉਸ ਨੇ ਆਪਣੇ ਅਧਿਕਾਰਾਂ ਤੋਂ ਵੱਧ ਕੇ ਤਾਂ ਨਹੀਂ ਕੁੱਝ ਕਰ ਦਿੱਤਾ। ਇਸ ਨੂੰ ਰੋਕਣ ਲਈ ਕਈ ਵਾਰ ਏਜੰਟ ਦੇ ਅਧਿਕਾਰਾਂ ਵਿਚ ਇਹ ਲਿਖ ਦਿੱਤਾ ਜਾਂਦਾ ਹੈ ਕਿ "ਖਾਸ ਖਾਸ ਕੰਮਾਂ ਲਈ ਆਖ਼ਰੀ ਪਰਵਾਨਗੀ ਮਾਲਕਾਂ ਤੋਂ ਲੈਣੀ ਪਵੇਗੀ।" ਇਸ ਵਿਚ ਸ਼ੱਕ ਨਹੀਂ ਕਿ ਏਜੰਸੀਆਂ ਰਾਹੀ ਵਪਾਰ ਦੀ ਬੜੀ ਉੱਨਤੀ ਹੋਈ ਹੈ।

—ਕੇ.ਕੇ. ਡੇਵਿਟ

**ਏਟਾ** : **ਜ਼ਿਲ੍ਹਾ**—ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦਾ ਇਕ ਜ਼ਿਲ੍ਹਾ ਹੈ। ਇਸ ਦਾ ਖੇਤਰਫਲ 4,449 ਵ. ਕਿ. ਮੀ. ਅਤੇ ਆਬਾਦੀ 27,88,270 (2001) ਹੈ। ਇਸ ਦਾ ਬਹੁਤਾ ਹਿੱਸਾ ਦੋਮਟ ਮਿੱਟੀ ਤੋਂ ਬਣਿਆ ਹੋਇਆ ਹੈ। ਇਸ ਦੀ ਢਾਲ ਪੂਰਬ ਵਿਚ ਗੰਗਾ ਦੀ ਘਾਟੀ ਵੱਲ ਹੈ। ਉੱਚੇ ਹਿੱਸੇ ਗੰਗਾ ਦੀ ਨਹਿਰ ਰਾਹੀਂ ਸਿੰਜੇ ਜਾਂਦੇ ਹਨ। ਗੰਗਾ ਦੇ ਹੁਣ ਵਾਲੇ ਵਹਿਣ ਅਤੇ ਪੁਰਾਣੇ ਵਹਿਣ ਦੇ ਵਿਚਕਾਰ ਸਿਲਟ ਨਾਲ ਢੱਕੀ ਇਕ ਉਪਜਾਊ ਪੱਟੀ ਹੈ। ਨੀਵੀਂ ਜਮੀਨ ਅਤੇ ਟੋਟਿਆਂ ਦੀ ਇਕ ਕਤਾਰ ਹੁਣ ਵੀ ਗੰਗਾ ਦੇ ਪੁਰਾਣੇ ਵਹਿਣ ਦਾ ਪਤਾ ਦਿੰਦੀ ਹੈ। ਇਨ੍ਹਾਂ ਦੇ ਉਪਰ ਪੁਰਾਣੀ, ਉੱਚੀ ਅਤੇ ਢਾਲੂ ਜ਼ਮੀਨ ਹੈ ਜਿਹੜੀ ਹੁਣ ਉੱਚਾ ਮੈਦਾਨੀ ਖੇਤਰ ਬਣੀ ਹੋਈ ਹੈ। ਏਟਾ ਦੇ ਲਾਗਲੇ ਇਲਾਕੇ ਨੂੰ ਯੁਵਾਨ ਚਵਾਂਗ ਨੇ 7ਵੀਂ ਸਦੀ ਵਿਚ ਮੰਦਰਾਂ ਅਤੇ ਮੱਠਾਂ ਨਾਲ ਭਰਿਆ ਹੋਇਆ ਲਿਖਿਆ ਹੈ। ਜ਼ਿਲ੍ਹੇ ਦੇ ਵੱਡੇ ਵਪਾਰਕ ਕੇਂਦਰ ਕਾਸਗੰਜ ਅਤੇ ਜਲਧਰ ਹਨ ਜਿਥੇ ਕਪਾਹ ਵੇਲਣ ਅਤੇ ਰੂੰ-ਮਸ਼ੀਨਾਂ ਨਾਲ ਦਬਾ ਕੇ ਰੂੰ ਦੀਆਂ ਗੱਠਾਂ ਤਿਆਰ ਕਰਨ ਦਾ ਕੰਮ ਕੀਤਾ ਜਾਂਦਾ ਹੈ। ਸੋਰੋਨ ਸਭ ਤੋਂ ਵੱਡਾ ਧਾਰਮਿਕ ਸਥਾਨ ਹੈ।

ਹ. ਪੁ. — ਐਨ. ਬ੍ਰਿ. ਮਾ. 3 : 974

**ਏਟਾ** : **ਸ਼ਹਿਰ**—ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਵਿਚ ਏਟਾ ਜ਼ਿਲ੍ਹੇ ਦਾ ਸ਼ਹਿਰ ਹੈ ਜਿਹੜਾ ਕਾਸਗੰਜ ਤੋਂ30 ਕਿ. ਮੀ. ਦੂਰ ਸਥਿਤ ਹੈ। ਇਹ ਜ਼ਰਾਇਤੀ ਉਤਪਾਦਕਾਂ ਦੀ ਮੰਡੀ ਹੈ। ਇਥੇ ਆਗਰਾ ਯੂਨੀਵਰਸਿਟੀ ਨਾਲ ਸਬੰਧਤ ਕਾਲਜ ਸਥਾਪਿਤ ਹਨ।

ਆਬਾਦੀ—78, 458 (1991)

27° 34′ ਉ. ਵਿਥ.; 78° 41′ ਪੂ. ਲੰਬ.

ਹ. ਪੁ.— ਐਨ. ਬ੍ਰਿ. ਮਾ. 3 : 974

**ਏਟੈਰੀਗੋਟਾ** : ਇਹ ਕੀਟ ਸ਼੍ਰੇਣੀ ਜਾਂ ਇਨਸੈੱਕਟਾ ਦੀ ਇਕ ਉਪ-ਸ਼੍ਰੇਣੀ ਹੈ। ਇਸ ਉਪ-ਸ਼੍ਰੇਣੀ ਦੇ ਕੀੜੇ ਖੰਭ-ਰਹਿਤ ਹੁੰਦੇ ਹਨ ਅਤੇ ਇਨ੍ਹਾਂ ਵਿਚ ਕਾਇਆ ਬਦਲੀ ਜਾਂ ਮੈਟਾਮਾੱਰਫੋਸਿਸ ਬਿਲਕੁਲ ਨਹੀਂ ਹੁੰਦਾ। ਇਹ ਲਗਭਗ ਸਾਰੇ ਸੰਸਾਰ ਵਿਚ ਹੀ ਮਿਲਦੇ ਹਨ। ਇਨ੍ਹਾਂ ਦੇ ਸਰੀਰ ਦਾ ਇਕ ਹੋਰ ਮੁੱਖ ਲੱਛਣ ਇਹ ਹੈ ਕਿ ਇਨ੍ਹਾਂ ਦੇ ਉਦਰੀ ਉਪ-ਅੰਗ ਅਵਸ਼ੇਸ਼ ਹੁੰਦੇ ਹਨ। ਇਹ ਉਪ-ਸ਼੍ਰੇਣੀ ਤਿੰਨ ਵਰਗਾਂ ਵਿਚ ਵੰਡੀ ਹੋਈ ਹੈ।

**ਵਰਗ ਥਾਈਸੈਨੂਰਾ**—ਇਹ ਅਜਿਹੇ ਖੰਭ ਰਹਿਤ ਏਟੈਰੀਗੋਟਾ ਹਨ, ਜਿਨ੍ਹਾਂ ਦੇ ਪੇਟ ਦੇ 11 ਖੰਡ ਹੁੰਦੇ ਹਨ। ਇਨ੍ਹਾਂ ਖੰਡਾਂ ਵਿਚੋਂ ਕੁਝ ਉੱਤੇ ਛੋਟੇ ਛੋਟੇ ਉਪ-ਅੰਗ ਵੀ ਹੁੰਦੇ ਹਨ। ਗੁਦਾ ਖੰਡ ਉੱਤੇ ਦੋ ਜਾਂ ਤਿੰਨ ਬਹੁਤ ਸਾਰੇ ਜੋੜਾਂ ਵਾਲੇ ਲੂੰਦਾਰ ਉਪ-ਅੰਗ ਹੁੰਦੇ ਹਨ। ਸੰਯੁਕਤ ਨੇਤਰ ਅਤੇ ਆੱਸੀਲੀ ਕਈਆਂ ਵਿਚ ਹੁੰਦੇ ਹਨ ਅਤੇ ਕਈਆਂ ਵਿਚ ਨਹੀਂ ਹੁੰਦੇ। ਇਹ ਟਰੇਕੀਆ ਰਾਹੀਂ ਸਾਹ ਲੈਂਦੇ ਹਨ। ਇਹ ਗਲੀ-ਸੜੀ ਬਨਸਪਤੀ ਅਤੇ ਕਿਤਾਬਾਂ ਵਿਚ ਲਗਿਆ ਨਸ਼ਾਸਤਾ ਖਾ ਕੇ ਗੁਜ਼ਾਰਾ ਕਰਦੇ ਹਨ। ਇਸੇ ਲਈ ਇਹ ਕਿਤਾਬਾਂ ਅਤੇ ਕਾਗ਼ਜ਼ਾਂ ਦਾ ਬਹੁਤ ਨੁਕਸਾਨ ਕਰਦੇ ਹਨ। ਇਸ ਵਰਗ ਵਿਚ ਸਿਲਵਰ ਫ਼ਿਸ਼ ਜਾਂ ਲੈਪਿਸਮਾ, ਜੈਪਿਕਸ, ਮੈਕੀਲਿਸ, ਕੈਮਪੋਡੀਆ ਆਦਿ ਕੀੜੇ ਸ਼ਾਮਲ ਹਨ।

**ਵਰਗ ਪ੍ਰੋਟੂਰਾ**—ਇਸ ਵਰਗ ਵਿਚ ਬਹੁਤ ਹੀ ਛੋਟੇ ਛੋਟੇ ਪੀਲੀ ਭਾਅ ਮਾਰਦੇ ਭੂਰੇ ਰੰਗ ਦੇ ਕੀੜੇ ਆਉਂਦੇ ਹਨ। ਇਹ ਗਿੱਲੀ ਮਿੱਟੀ ਦੀਆਂ ਹੇਠਲੀਆਂ ਤਹਿਆਂ ਵਿਚ ਜ਼ਿਆਦਾ ਮਿਲਦੇ ਹਨ। ਇਨ੍ਹਾਂ ਦੇ ਪੇਟ ਦੇ 12 ਖੰਡ ਹੁੰਦੇ ਹਨ। ਪਹਿਲੇ ਤਿੰਨ ਖੰਡਾਂ ਵਿਚ ਇਕ ਇਕ ਜੋੜਾ ਛੋਟੇ ਛੋਟੇ ਉਪ-ਅੰਗਾਂ ਦਾ ਹੁੰਦਾ ਹੈ। ਇਨ੍ਹਾਂ ਵਿਚ ਟੋਹ-ਸਿੰਗੀਆਂ ਤੇ ਸੰਯੁਕਤ ਨੇਤਰ ਨਹੀਂ ਹੁੰਦੇ। ਮੂੰਹ-ਅੰਗ ਵਿੰਨਣ ਵਾਲੇ ਹੁੰਦੇ ਹਨ। ਕਈਆਂ ਵਿਚ ਟਰੇਕੀਆ ਹੁੰਦੇ ਹਨ ਅਤੇ ਕਈਆਂ ਵਿਚ ਨਹੀਂ। ਇਨ੍ਹਾਂ ਪ੍ਰਾਣੀਆਂ ਵਿਚ ਅਸਾਧਾਰਨ ਪਰਿਵਰਤਨ ਹੁੰਦਾ ਹੈ ਜਿਸ ਵਿਚ ਭਰੂਣ-ਮਗਰਲੇ ਵਿਕਾਸ ਸਮੇਂ ਸਰੀਰ ਵਿਚ ਨੌਵਾਂ, ਦਸਵਾਂ ਅਤੇ 11ਵਾਂ ਖੰਡ ਬਣਦਾ ਹੈ।

**ਵਰਗ ਕੋਲੈਂਮਬੋਲਾ**—ਇਹ ਵੀ ਖੰਭ ਰਹਿਤ ਕੀੜਿਆਂ ਦਾ ਵਰਗ ਹੈ, ਜਿਨ੍ਹਾਂ ਦੇ ਪੇਟ ਦੇ ਛੇ ਖੰਡ ਹੁੰਦੇ ਹਨ। ਉਪ-ਅੰਗਾਂ ਦੇ ਜੋੜੇ ਨਹੀਂ ਹੁੰਦੇ। ਟੋਹ-ਸਿੰਗੀਆਂ ਹੁੰਦੀਆਂ ਹਨ ਪਰ ਸੰਯੁਕਤ ਨੇਤਰ ਨਹੀਂ ਹੁੰਦੇ। ਇਸ ਵਰਗ ਵਿਚ ਸਪਰਿੰਗ ਟੇਲ ਆਉਂਦੀਆਂ ਹਨ। ਇਹ ਕੀੜੇ ਜ਼ਮੀਨ ਵਿਚ ਬਹੁਤ ਗਿਣਤੀ ਵਿਚ ਮਿਲਦੇ ਹਨ। ਸੜ ਰਹੇ

ਬਨਸਪਤਿਕ ਪਦਾਰਥ ਵਿਚ ਅਤੇ ਕਈ ਵਾਰੀ ਪਾਣੀ ਦੀ ਸਤ੍ਹਾ ਤੇ ਤੈਰਦੇ ਵੀ ਮਿਲਦੇ ਹਨ। ਇਥੋਂ ਤਕ ਕਿ ਕਈ ਤਾਂ ਬਰਫਾਂ ਵਿਚ ਵੀ ਮਿਲ ਜਾਂਦੇ ਹਨ। ਇਨ੍ਹਾਂ ਦਾ ਆਕਾਰ 1 ਮਿ. ਮੀ. ਤੋਂ ਲੈ ਕੇ 5 ਮਿ. ਮੀ. ਤਕ ਹੁੰਦਾ ਹੈ। ਬਹੁਤਿਆਂ ਦਾ ਰੰਗ ਕਾਲਾ ਜਾਂ ਗੂੜ੍ਹਾ ਭੂਰਾ ਹੁੰਦਾ ਹੈ, ਪਰ ਕਈ ਜਾਮਨੀ ਜਾਂ ਨੀਲੇ ਵੀ ਹੁੰਦੇ ਹਨ। ਕੁਝ ਸਫ਼ੈਦ ਰੰਗ ਦੇ ਵੀ ਹੁੰਦੇ ਹਨ। ਇਹ ਪ੍ਰਾਣੀ ਘਾਹ-ਆਹਾਰੀ ਹੁੰਦੇ ਹਨ, ਜਿਹੜੇ ਗਲੀ -ਸੜੀ ਬਨਸਪਤੀ, ਉੱਲੀ, ਲਿਚਨ, ਪਰਾਗ ਅਤੇ ਸਾਵਲ ਆਦਿ ਖਾ ਕੇ ਗੁਜ਼ਾਰਾ ਕਰਦੇ ਹਨ। ਇਨ੍ਹਾਂ ਦੇ ਬੱਚਿਆਂ ਦੀ ਸ਼ਕਲ ਮਾਪਿਆ ਨਾਲ ਬਿਲਕੁਲ ਮਿਲਦੀ ਜੁਲਦੀ ਹੁੰਦੀ ਹੈ। ਇਹ ਸਿਰਫ਼ ਆਕਾਰ ਵਿਚ ਹੀ ਛੋਟੇ ਹੁੰਦੇ ਹਨ। ਇਹ ਸਾਰੀ ਜ਼ਿੰਦਗੀ ਹੀ ਕੁੰਜ ਲਾਉਂਦੇ ਰਹਿੰਦੇ ਹਨ।

**ਏਡਨ, ਫ਼੍ਰੈਡਰਿਕ ਵਿਲੈਮ ਫ਼ਾਨ** : ਇਸ ਵਲੰਦੇਜ਼ੀ ਕਵੀ ਅਤੇ ਨਾਵਲਕਾਰ ਦਾ ਜਨਮ 3 ਅਪ੍ਰੈਲ, 1860 ਨੂੰ ਨੀਦਰਲੈਂਡ ਵਿਚ ਹਾਰਲੈਮ ਵਿਖੇ ਹੋਇਆ। ਇਸ ਨੇ ਐਮਸਟਰਡਮ ਤੋਂ ਮੈਡੀਸਨ ਦੀ ਡਿਗਰੀ ਪ੍ਰਾਪਤ ਕੀਤੀ। ਸੰਨ 1885 ਵਿਚ ਇਸ ਨੇ ਹੋਰ ਲੇਖਕਾਂ ਨਾਲ ਮਿਲ ਕੇ ਇਕ ਸਾਹਿਤਕ ਰਸਾਲਾ ਜਾਰੀ ਕੀਤਾ। ਸੰਨ 1885 ਵਿਚ ਹੀ ਇਸ ਨੇ ਆਪਣਾ ਪਹਿਲਾ ਨਾਵਲ ਪ੍ਰਕਾਸ਼ਿਤ ਕਰਵਾਇਆ। ਇਹ ਇਕ ਪ੍ਰਤੀਕਾਤਮਕ ਪਰੀ ਕਹਾਣੀ ਸੀ। ਮਗਰੋਂ ਇਸ ਨੇ ਬੱਸਮ ਵਿਖੇ ਆਪਣਾ ਕਲੀਨੀਕ ਖੋਲ੍ਹਿਆ। ਸੰਨ 1898 ਵਿਚ ਇਸ ਨੇ ਥੋਰੋ ਦੇ ਵਿਚਾਰਾਂ ਤੇ ਆਧਾਰਿਤ ਇਕ ਖੇਤੀਬਾੜੀ ਕਾਲੋਨੀ ਕਾਇਮ ਕੀਤੀ। ਇਹ ਟਾਲਸਟਾਏ ਦੇ ਵਿਚਾਰਾਂ ਦਾ ਵੀ ਸਮਰੱਥਕ ਸੀ। ਬੜੀ ਸੋਚ-ਵਿਚਾਰ ਅਤੇ ਨਾਉਮੀਦੀ ਮਗਰੋਂ ਸੰਨ 1922 ਵਿਚ ਇਹ ਰੋਮਨ-ਕੈਥੋਲਿਕ ਬਣ ਗਿਆ। ਆਪਣੇ ਦੇਸ਼ ਤੋਂ ਬਾਹਰ ਏਡਨ ਆਪਣੇ ਆਦਰਸ਼ਕ ਭਾਈਚਾਰਕ ਸਿਧਾਤਾਂ ਲਈ ਜਾਣਿਆ ਜਾਂਦਾ ਸੀ ਪਰ ਇਸ ਦੀ ਪ੍ਰਸਿੱਧੀ ਇਸ ਦੀਆਂ ਸਾਹਿਤਕ ਰਚਨਾਵਾਂ ਕਰਕੇ ਹੋਈ। ਦਿਮਾਗ਼ੀ ਬੀਮਾਰੀ ਸਬੰਧੀ ਇਸ ਦਾ ਪ੍ਰਸਿੱਧ ਨਾਵਲ ਸੰਨ 1900 ਵਿਚ ਪ੍ਰਕਾਸ਼ਿਤ ਹੋਇਆ। ਇਸ ਦਾ ਇਕ ਨਾਵਲ ਸੰਨ 1915 ਵਿਚ ਪਹਿਲੇ ਵਿਸ਼ਵ ਯੁੱਧ (1914-18) ਦੀ ਪ੍ਰਤਿਕਿਰਿਆ ਵਜੋਂ ਲਿਖਿਆ ਗਿਆ ਅਤੇ ਇਹ ਮਨੁੱਖੀ ਅਤੇ ਈਸ਼ਵਰੀ ਨਿਆਂ ਬਾਰੇ ਹੈ। ਇਸ ਨੇ ਕਈ ਨਾਟਕ ਵੀ ਲਿਖੇ ਅਤੇ ਰਾਬਿੰਦਰ ਨਾਥ ਟੈਗੋਰ ਦੀ ਰਚਨਾ ਦਾ ਵਲੰਦੇਜ਼ੀ ਭਾਸ਼ਾ ਵਿਚ ਉਲਥਾ ਕੀਤਾ।

16 ਜੂਨ, 1932 ਨੂੰ ਬੱਮ ਵਿਖੇ ਇਸ ਦੀ ਮੌਤ ਹੋ ਗਈ।

ਹ.ਪ. – ਐਨ. ਬ੍ਰਿ. ਮਾ.; ਐਨ. ਐਮ; ਐਵ. ਐਨ.

**ਏਤੀਆਪੁਰਮ** : ਇਹ ਭਾਰਤ ਦੇ ਤਾਮਿਲਨਾਡੂ ਰਾਜ ਦੇ ਜ਼ਿਮੀਂਦਾਰੀ ਤਿਰੂਨੇਲਵੇਲੀ ਜ਼ਿਲ੍ਹੇ ਦੀ ਇਕ ਪੁਰਾਣੀ ਜ਼ਿਮੀਂਦਾਰੀ ਸ਼ੀ। ਇਹ ਲਗਭਗ 1,460 ਵ. ਕਿ. ਮੀ. (570 ਵ. ਮੀਲ) ਵਿਚ ਫੈਲੀ ਹੋਈ ਸੀ ਜਿਸ ਵਿਚ ਲਗਭਗ 374 ਪਿੰਡ ਸ਼ਾਮਲ ਸਨ। ਆਬਾਦੀ ਮੁੱਖ ਤੌਰ ਤੇ ਤੇਲਗੂ ਜਾਤੀ ਦੇ ਲੋਕਾਂ ਦੀ ਹੀ ਸੀ। ਜ਼ਿਮੀਂਦਾਰ ਦੇ ਵੱਡੇ ਵਡੇਰੇ ਉੱਤਰੀ ਅਰਕਾਟ ਜ਼ਿਲ੍ਹੇ ਵਿਚੋਂ ਚੰਦਰ-ਗਿਰੀ ਤੋਂ ਆ ਕੇ ਇਥੇ ਵਸੇ ਸਨ । ਕੁਮਾਰਮੁੱਟੂ ਨੈਇਕ ਇਨ੍ਹਾਂ ਦੀ 14ਵੀਂ ਪੀੜ੍ਹੀ ਦਾ ਮੁੱਖੀ, ਅਲਾਉਦੀਨ ਖਿਲਜੀ ਦੇ ਹਮਲਿਆਂ ਤੋਂ ਡਰ ਕੇ ਉੱਤਰ ਵੱਲੋਂ ਮਾਦੁਰਾ ਵਿਚ ਆ ਕੇ ਵੱਸ ਗਿਆ ਸੀ। ਉਸ ਦੇ ਇਸ ਬਨਵਾਸ ਸਮੇਂ ਉਸ ਨੂੰ ਪਾਂਡਯਾਨ ਰਾਜੇ ਨੇ ਬੜੀ ਚੰਗੀ ਤਰ੍ਹਾਂ ਸਹਾਰਾ ਦਿੱਤਾ ਤੇ ਇਸ ਨੂੰ ਬਹੁਤ ਸਾਰੀ ਜ਼ਮੀਨ ਵੀ ਦਿੱਤੀ। ਬਾਅਦ ਵਿਚ ਕੁਮਾਰਮੁੱਟੂ ਨੂੰ ਜ਼ਮੀਨਾਂ ਦੇ ਝਗੜੇ ਨਿਪਟਾਉਣ ਲਈ ਤਿਨੇਵੈਲੀ ਭੇਜਿਆ ਗਿਆ। ਇਹ ਇਸੇ ਤਰ੍ਹਾਂ ਸਾਤੂਰ ਗਿਆ ਤੇ ਉਥੇ ਇਕ ਕਿਲ੍ਹਾ ਬਣਾਇਆ ਜਿਸ ਦੇ ਖੰਡਰਾਤ ਸਾਤੂਰ ਦਰਿਆ ਦੇ ਦੱਖਣੀ ਕੰਢੇ ਤੇ ਅੱਜ ਵੀ ਵੇਖੇ ਜਾ ਸਕਦੇ ਹਨ। ਏਤੀਆਪੁਰਮ ਦਾ ਅਜੋਕਾ ਸ਼ਹਿਰ ਜੋ ਇਸ ਜ਼ਿਮੀਂਦਾਰੀ ਦਾ ਸਦਰ ਮੁਕਾਮ ਸੀ 1567 ਈ. ਵਿਚ ਵਸਾਇਆ ਗਿਆ ਸੀ। ਇਸੇ ਖ਼ਾਨਦਾਨ ਦੇ 31ਵੇਂ ਜ਼ਿਮੀਂਦਾਰ ਮੁੱਟੂ ਜਗ ਵੀਰ ਰਾਮ ਨਾਇਕ ਨੇ ਛੇ ਹਜ਼ਾਰ ਫ਼ੌਜ ਰੱਖੀ ਹੋਈ ਸੀ ਤੇ ਬਰਤਾਨਵੀਂ ਸਰਕਾਰ ਨੂੰ ਪੋਲੀਗਾਰ ਲੜਾਈ ਦੇ ਦੌਰਾਨ (1799-1801) ਵਿਚ ਮਦਦ ਵੀ ਕੀਤੀ ਸੀ। ਇਨਾਮ ਵਜੋ ਇਸ ਨੂੰ ਪੋਲਗਾਰਾਂ ਦੀਆਂ ਜਿੱਤੀਆਂ ਹੋਈਆਂ ਜਾਗੀਰਾਂ ਜਿਨ੍ਹਾਂ ਨੂੰ 6 ਹਿੱਸਿਆਂ ਵਿਚ ਵੰਡਿਆ ਗਿਆ ਵਿਚੋਂ ਚਾਰ ਹਿੱਸੇ ਇਸ ਨੂੰ ਦੇ ਦਿੱਤੇ ਗਏ। ਇਹ ਜ਼ਿਮੀਂਦਾਰੀ ਮੁੱਖ ਤੌਰ ਤੇ ਕਪਾਹ ਗਾਉਣ ਵਾਲੀ ਕਾਲੀ ਮਿੱਟੀ ਵਾਲੀ ਸੀ। ਉਸ ਸਮੇਂ ਦੀ ਤਿਨੇਵੈਲੀ ਦੀ ਕੁੱਲ ਕਪਾਹ ਦਾ ਲਗਭਗ ਅੱਧਾ ਹਿੱਸਾ ਇਥੋਂ ਹੀ ਪ੍ਰਾਪਤ ਕੀਤਾ ਜਾਂਦਾ ਸੀ। ਇਥੇ ਤਾੜ ਦੇ ਰੁਖਾਂ ਤੋਂ ਖੰਡ ਵੀ ਤਿਆਰ ਕੀਤੀ ਜਾਂਦੀ ਸੀ। ਉਸ ਸਮੇਂ ਵੀ ਇਸ ਜਾਗੀਰ ਵਿਚ ਇਕ ਲੜਕਿਆਂ ਅਤੇ ਇਕ ਲੜਕੀਆਂ ਦਾ ਹਾਈ ਸਕੂਲ ਸੀ। ਇਸ ਤੋਂ ਇਲਾਵਾ ਇਥੇ ਹਸਪਤਾਲ ਸਨ।

ਹ. ਪੁ.—ਇੰਪ. ਗ. ਇੰਡ. 12 : 48

**ਏਥਨਜ਼ (ਅਥੋਲਾਈ, ਅਥੀਨਾ, ਅਸੀਨਾ)** : ਪ੍ਰਾਚੀਨ ਕਾਲ ਵਿਚ ਯੂਨਾਨ ਦੇਸ਼ ਦੇ ਐਟਿਕਾ ਨਾਂ ਦੇ ਹਿੱਸੇ ਦੀ ਅਤੇ ਅੱਜਕੱਲ੍ਹ ਦੇ ਯੂਨਾਨ ਦੀ ਰਾਜਧਾਨੀ ਹੈ। ਇਸ ਦਾ ਇਤਿਹਾਸ ਤਿੰਨ ਹਜ਼ਾਰ ਸਾਲਾ ਤੋਂ ਵੀ ਪੁਰਾਣਾ ਹੈ ਅਤੇ ਸਭਿਆਚਾਰਾਂ ਦੇ ਪੱਖ ਤੋਂ ਸਾਰੇ ਯੂਰਪ ਅਤੇ ਅਮਰੀਕਾ ਦੇ ਸਭਿਆਚਾਰ ਦਾ ਮੂਲ ਸੋਮਾ ਇਹੋ ਹੈ। ਇਹੋ ਕਾਰਨ ਹੈ ਕਿ ਇਸ ਸ਼ਹਿਰ ਦੇ ਪੁਰਾਤੱਤਵ ਵਿਰਸੇ ਦਾ ਅਧਿਐਨ ਕਰਨ ਲਈ ਖ਼ੁਦ ਯੂਨਾਨੀਆਂ ਤੋਂ ਇਲਾਵਾ ਫ਼ਰਾਂਸ, ਜਰਮਨੀ, ਸੰਯੁਕਤ ਰਾਜ ਅਮਰੀਕਾ, ਇੰਗਲੈਂਡ, ਆਸਟ੍ਰੀਆ ਅਤੇ ਇਟਲੀ ਆਦਿ ਦੇਸ਼ਾਂ ਨੇ ਆਪਣੀਆਂ ਸੰਸਥਾਵਾਂ ਏਥਨਜ਼ ਵਿਚ ਹੀ ਕਾਇਮ ਕਰ ਰੱਖੀਆਂ ਹਨ। ਇਨ੍ਹਾਂ ਤੋਂ ਛੁੱਟ ਹੋਰ ਦੇਸ਼ਾਂ ਵਿਚ ਵੀ ਇਸ ਦੇ ਸਭਿਆਚਾਰ ਦਾ ਅਧਿਐਨ ਬੜੇ ਗਹੁ ਨਾਲ ਕੀਤਾ ਜਾ ਰਿਹਾ ਹੈ।

ਐਟਿਕਾ ਦਾ ਇਲਾਕਾ ਯੂਰਪ ਦੇ ਦੱਖਣ-ਪੂਰਬ ਵਿਚ ਇਕ ਤਿਕੋਣ ਦੀ ਸ਼ਕਲ ਵਿਚ ਸਥਿਤ ਹੈ। ਇਸ ਦੀ ਵਧੇਰੇ ਜ਼ਮੀਨ ਪਹਾੜੀ ਹੈ ਅਤੇ ਜਿਥੇ ਪਧੱਰੇ ਮੈਦਾਨ ਹਨ, ਉਥੇ ਵੀ ਮਿੱਟੀ ਦੀ ਤਹਿ ਬਹੁਤੀ ਮੋਟੀ ਨਹੀਂ ਹੈ। ਸਮੁੰਦਰ ਤੋਂ ਦੂਰੀ ਘੱਟ ਤੋਂ ਘੱਟ 4.8 ਕਿ.ਮੀ. ਹੈ । ਇਸ ਦਾ ਤਾਪਮਾਨ ਵੱਧ ਤੋਂ ਵੱਧ 37.2° ਸੈਂ. ਅਤੇ ਘੱਟ ਤੋਂ ਘੱਟ—0.45° ਸੈਂ. ਅਤੇ ਔਸਤ 17.2° ਸੈਂ. ਹੈ। ਇਥੋਂ ਦਾ ਪੌਣ-ਪਾਣੀ ਸਿਹਤਅਫ਼ਜ਼ਾ ਅਤੇ ਸਵੱਛ ਹੈ। ਇਸ ਦੇ ਨੇੜੇ ਹੀ ਪੈਂਤੇਲੀਕਸ ਅਤੇ ਹੀਮੇਤਸ ਨਾਂ ਦੇ ਸੰਗਮਰਮਰ ਦੇ ਪਹਾੜ ਹਨ ਜਿਥੋਂ ਸ਼ਹਿਰ ਦੀਆਂ ਸੁੰਦਰ ਇਮਾਰਤਾਂ ਅਤੇ ਮੰਦਰਾਂ ਲਈ ਸੰਗਮਰਮਰ ਕਾਫ਼ੀ ਮਾਤਰਾ ਵਿਚ ਮਿਲਦਾ ਰਹਿੰਦਾ ਹੈ। ਪੱਛਮ ਵਿਚ ਦਰਿਆ ਕੈਫ਼ੀਸਸ ਵਗਦਾ ਹੈ ਅਤੇ ਦੱਖਣ-ਪੂਰਬ ਅਤੇ ਦੱਖਣ ਵੱਲ ਇਲੀਸਸ ਪਰ ਇਹ ਦਰਿਆ ਖੁਸ਼ਕ ਹੀ ਰਹਿੰਦਾ ਹੈ। ਏਥਨਜ਼ ਵਿਚ ਪੀਣ ਦਾ ਪਾਣੀ ਕਾਫ਼ੀ ਨਹੀਂ ਮਿਲਦਾ। ਇਸ ਘਾਟ ਨੂੰ ਜਲ-ਭੰਡਾਰ ਅਤੇ ਖੂਹਾਂ ਨਾਲ ਪੂਰਾ ਕੀਤਾ ਗਿਆ ਹੈ।

ਇਹ ਕਹਿਣਾ ਮੁਸ਼ਕਿਲ ਹੈ ਕਿ ਏਥਨਜ਼ ਦਾ ਮੁੱਢ ਕਦੋਂ ਬੱਝਾ ਅਤੇ ਕਿਸ ਜਾਤੀ ਦੇ ਲੋਕਾਂ ਨੇ ਸਭ ਤੋਂ ਪਹਿਲਾਂ ਇਸ ਨੂੰ ਆਪਣਾ ਨਿਵਾਸ-ਸਥਾਨ ਬਣਾਇਆ। ਅਥੀਨਾ ਦੇਵੀ ਦੇ ਨਾਂ ਤੇ ਇਸ ਦਾ ਨਾਂ ਪਿਆ ਹੈ। ਅਥੀਨਾ ਦਾ ਸਬੰਧ ਮਕੀਨੀ ਸੱਭਿਅਤਾ ਨਾਲ ਮੰਨਿਆ ਜਾਂਦਾ ਹੈ ਪਰ ਜਿਵੇਂ ਅਥੀਨਾ ਦੀ ਕਹਾਣੀ ਤੋਂ ਪਤਾ ਲਗਦਾ ਹੈ ਕਿ ਉਸ ਨੂੰ ਇਸ ਸ਼ਹਿਰ ਵਿਚ ਮਾਨਤਾ ਪ੍ਰਾਪਤ ਕਰਨ ਲਈ ਪੋਸੇਈਡਾਨ ਨਾਲ ਟਾਕਰਾ ਕਰਨਾ ਪਿਆ ਸੀ, ਇਸ ਤੋਂ ਇਸ ਸ਼ਹਿਰ ਦਾ ਇਤਿਹਾਸ ਸਪਸ਼ਟ ਨਹੀਂ ਹੁੰਦਾ। ਅਜਿਹਾ ਅਨੁਮਾਨ ਕੀਤਾ ਹੈ ਕਿ

ਏਥਨਜ਼ ਦੇ ਮੈਦਾਨ ਵਿਚ ਛੋਟੀਆਂ ਛੋਟੀਆਂ ਬਹੁਤ ਬਸਤੀਆਂ ਵੱਸੀਆਂ ਹੋਈਆਂ ਹਨ। 800 ਈ. ਪੂ. ਵਿਚ ਲਗਭਗ ਥੀਸੀਅਸ ਦੇ ਸਮੇਂ ਵਿਚ ਬਸਤੀਆਂ ਮਿਲ ਕੇ ਸ਼ਹਿਰ ਬਣ ਗਿਆ ਅਤੇ ਸ਼ਹਿਰ ਦੇ ਕੇਂਦਰ ਵਿਚ ਸਥਿਤ ਐਕਰੋਪੋਲਿਸ ਇਸ ਸ਼ਹਿਰ ਦਾ ਸਦਰ ਮੁਕਾਮ ਬਣਿਆ, ਉਦੋਂ ਤੋਂ ਲੈ ਕੇ ਇਸ ਸ਼ਹਿਰ ਨੇ ਜਿੰਨੇ ਉਤਾਰ-ਚੜ੍ਹਾਅ ਦੇਖੇ ਹਨ ਹੋਰ ਕਿਸੇ ਸ਼ਹਿਰ ਨੇ ਨਹੀਂ ਵੇਖੇ। ਸ਼ੁਰੂ ਵਿਚ ਇਥੇ ਬਾਦਸ਼ਾਹਾਂ ਦੀ ਹਕੂਮਤ ਸੀ। ਇਸ ਮਗਰੋਂ ਉੱਚ ਖ਼ਾਨਦਾਨਾਂ ਦੇ ਲੋਕਾਂ ਦੀ ਹਕੂਮਤ ਕਾਇਮ ਹੋਈ ਪਰ ਸੋਲਨ ਦੇ ਸੰਵਿਧਾਨ ਵਿਚ ਮਗਰੋਂ ਪਿਸਿਸਤ੍ਰਾਤਸ ਨੇ ਆਪਣੀ ਤਾਨਾਸ਼ਾਹੀ ਕਾਇਮ ਕਰ ਲਈ। ਇਸ ਸਮੇਂ ਇਸ ਸ਼ਹਿਰ ਨੇ ਬਹੁਤ ਉੱਨਤੀ ਕੀਤੀ।

ਕਲੇਈਸਥਨੀਜ਼ ਨੇ ਫਿਰ ਲੋਕਰਾਜ ਕਾਇਮ ਕੀਤਾ। ਇਸ ਮਗਰੋਂ ਏਥਨਜ਼ ਨੂੰ 490 ਤੋਂ 479 ਈ. ਪੂ. ਦੇ ਵਿਚਕਾਰ ਫ਼ਾਰਸ ਦੀ ਸਾਮਰਾਜੀ ਤਾਕਤ ਨਾਲ ਦੋ ਵਾਰ ਜੰਗ ਕਰਨੀ ਪਈ। ਭਾਵੇਂ ਇਨ੍ਹਾਂ ਲੜਾਈਆਂ ਵਿਚ ਏਥਨਜ਼ ਨੂੰ ਭਾਰੀ ਨੁਕਸਾਨ ਉਠਾਉਣਾ ਪਿਆ ਪਰ ਇਸ ਨਾਲ ਇਸ ਦੀ ਤਾਕਤ ਅਤੇ ਆਦਰ ਹੋਰ ਵੱਧ ਗਿਆ ਅਤੇ ਏਥਨਜ਼ ਦੇ ਇਤਿਹਾਸ ਦਾ ਸੁਨਹਿਰੀ ਯੁੱਗ ਸ਼ੁਰੂ ਹੋਇਆ। ਡੈਲੀਅਨ ਨਗਰ ਰਾਸ਼ਟਰ ਸੰਘ ਦੇ ਕਾਇਮ ਹੋਣ ਮਗਰੋਂ ਏਥਨਜ਼ ਇਕ ਸਾਮ-ਰਾਜ ਦਾ ਕੇਂਦਰ ਬਣ ਗਿਆ ਪਰ ਇਸ ਨਾਲ ਸਪਾਰਟਾ ਅਤੇ ਏਥਨਜ਼ ਵਿਚ ਖਿਚੋਤਾਣ ਵੱਧ ਗਈ ਜਿਸ ਦੇ ਨਤੀਜੇ ਵਜੋਂ ਯੂਨਾਨੀ ਕੌਮ ਦਾ ਲੰਮਾ ਯੁੱਧ ਛਿੜ ਪਿਆ ਜਿਸ ਨੂੰ ਪੇਲੋਪੋਨੈਸ਼ੀ ਜੰਗ ਕਹਿੰਦੇ ਹਨ। ਇਸ ਜੰਗ ਨੇ ਏਥਨਜ਼ ਦੀ ਤਾਕਤ ਨੂੰ ਤਬਾਹ ਕਰ ਦਿੱਤਾ। ਇਸ ਜੰਗ ਦੇ ਸ਼ੁਰੂ ਹੋਣ ਤੋਂ ਪਹਿਲਾਂ ਪੈਰੀਕਲੀਜ਼ ਦੇ ਜ਼ਮਾਨੇ ਵਿਚ ਏਥਨਜ਼ ਦੀ ਖ਼ੁਸ਼ਹਾਲੀ ਸਿਖ਼ਰ ਤੇ ਸੀ। ਉਸਾਰੀ--ਕਲਾ, ਮੂਰਤੀ--ਕਲਾ, ਕਾਵਿ, ਨਾਟਕ, ਵਪਾਰ ਸਭ ਵਿਚ ਏਥਨਜ਼ ਸਭ ਤੋਂ ਅੱਗੇ ਸੀ ਪਰ ਜੰਗ ਮਗਰੋਂ ਇਸ ਦੀ ਇਹ ਸ਼ਾਨ ਬੀਤੇ ਦੀ ਕਹਾਣੀ ਬਣ ਕੇ ਰਹਿ ਗਈ ਪਰ ਫ਼ਲਸਫ਼ੇ ਅਤੇ ਇਤਿਹਾਸ ਦੇ ਖੇਤਰ ਵਿਚ ਇਸ ਦੀ ਮਸ਼ਹੂਰੀ ਹੋਰ ਵੱਧ ਗਈ। ਇਸ ਜੰਗ ਦੀ ਹਾਨੀ ਤੋਂ ਜਿਉਂ ਹੀ ਏਥਨਜ਼ ਨੇ ਸੰਭਲਣਾ ਸ਼ੁਰੂ ਕੀਤਾ, ਇਸ ਨੂੰ ਮਕਦੂਨੀਆ ਦੇ ਫਿਲਪ ਅਤੇ ਸਿੰਕਦਰ ਦੀ ਸ਼ਕਤੀ ਦਾ ਸਾਹਮਣਾ ਕਰਨਾ ਪਿਆ। ਭਾਵੇਂ ਇਸ ਸਮੇਂ ਗ਼ਲਤ ਨੀਤੀਆਂ ਕਾਰਨ ਏਥਨਜ਼ ਨੂੰ ਨੁਕਸਾਨ ਝੱਲਣਾ ਪਿਆ ਫਿਰ ਵੀ ਮਕਦੂਨੀਆ ਦੀ ਸ਼ਕਤੀ ਉਸ ਵੱਲ ਹਮਦਰਦੀ ਭਰੀ ਰਹੀ। ਇਸ ਯੁੱਗ ਵਿਚ ਅਰਸਤੂ ਦਾ ਫ਼ਲਸਫ਼ਾ ਅਤੇ ਡੈਮੋਸਥਨੀਜ਼ ਦੀ ਭਾਸ਼ਣ ਕਲਾ ਏਥਨਜ਼ ਦੀ ਮਸ਼ਹੂਰੀ ਦਾ ਆਧਾਰ ਬਣੇ। ਇਸ ਮਗਰੋਂ ਰੋਮ ਦੀ ਸ਼ਕਤੀ ਦਾ ਸੂਰਜ ਚੜ੍ਹਿਆ ਅਤੇ ਏਥਨਜ਼ ਦੀ ਸੁਤੰਤਰ ਸੱਤਾ ਦਾ ਸੂਰਜ ਅਸਤ ਹੋ ਗਿਆ ਪਰ ਏਥਨਜ਼ ਦੇ ਸਭਿਆਚਾਰ ਨੇ ਰੋਮ ਤੇ ਜਿੱਤ ਹਾਸਲ ਕੀਤੀ। ਕਈ ਰੋਮਨ ਹੁਕਮਰਾਨਾਂ ਅਤੇ ਬਾਦਸ਼ਾਹਾਂ ਨੇ ਏਥਨਜ਼ ਵਿਚ ਨਵੀਆਂ ਇਮਾਰਤਾਂ ਬਣਵਾਈਆਂ ਅਤੇ ਕਈ ਮਸ਼ਹੂਰ ਰੋਮਨ ਵਿਦਵਾਨਾਂ ਨੇ ਏਥਨਜ਼ ਦੀ ਸ਼ਾਗਿਰਦੀ ਕਬੂਲ ਕਰ ਕੇ ਆਪਣੇ ਆਪ ਨੂੰ ਉੱਚਾ ਸਮਝਿਆ। ਈਸਾਈ ਧਰਮ ਉਦੇ ਹੋਣ ਨਾਲ ਕਈ ਇਮਾਰਤਾਂ ਨੂੰ ਗਿਰਜਿਆਂ ਵਿਚ ਬਦਲ ਦਿੱਤਾ ਗਿਆ ਅਤੇ ਕੁਝ ਕਲਾ ਕਿਰਤਾਂ ਨੂੰ ਬਾਜ਼ਨਤੀਨੀ ਬਾਦਸ਼ਾਹ ਆਪਣੀ ਰਾਜਧਾਨੀ ਵਿਚ ਚੁਕ ਕੇ ਲੈ ਗਏ। ਸੰਨ 529 ਵਿਚ ਜਸਤਨੀਅਨਾਂ ਦੇ ਹੁਕਮ ਨਾਲ ਏਥਨਜ਼ ਦੇ ਕਾਲਜ ਬੰਦ ਕਰ ਦਿੱਤੇ ਗਏ।

ਪਰ ਏਥਨਜ਼ ਨੂੰ ਸਭ ਤੋਂ ਬੁਰੇ ਸਮੇਂ ਦਾ ਸਾਹਮਣਾ ਉਦੋਂ ਕਰਨਾ ਪਿਆ ਜਦੋਂ ਤੁਰਕਾਂ ਨੇ ਕੁਸਤੁਨਤੁਨੀਆਂ ਨੂੰ ਜਿੱਤ ਕੇ ਯੂਨਾਨ ਨੂੰ ਵੀ ਫ਼ਤਹਿ ਕਰ ਲਿਆ। ਇਹ ਬੁਰੇ ਦਿਨ 1458 ਤੋਂ 1833 ਈ. ਤੱਕ ਰਹੇ। ਇਸ ਜ਼ਮਾਨੇ ਦੇ ਮੁੱਢ ਵਿਚ ਕਈ ਯੂਨਾਨੀ ਮੁਜੀਸ਼ੀਆਂ ਨੇ ਇਟਲੀ ਆਦਿ ਯੂਰਪੀਨ ਦੇਸ਼ਾਂ ਵਿਚ ਸ਼ਰਨ ਲਈ ਅਤੇ ਯੂਰਪ ਦਾ ਪੁਨਰ ਜੀਵਨ ਦਾ ਯੁੱਗ ਸ਼ੁਰੂ ਹੋਇਆ ਪਰ ਏਥਨਜ਼ ਉਜੜਨਾ ਸ਼ੁਰੂ ਹੋ ਗਿਆ। ਸੋਹਣੀਆਂ ਇਮਾਰਤਾਂ ਅਤੇ ਬੁਤਾਂ ਨੂੰ ਤੋੜ ਦਿੱਤਾ ਗਿਆ। ਕੁਝ ਨੂੰ ਮਸੀਤਾਂ ਅਤੇ ਹਰਮਾਂ ਵਿਚ ਤਬਦੀਲ ਕਰ ਦਿੱਤਾ ਗਿਆ। ਸੰਸਾਰ ਦੇ ਉੱਘੇ ਮੂਰਤੀਕਾਰ ਤੇ ਉਸਾਰੀ ਕਲਾ ਦੇ ਮਾਹਿਰ ਫੀਦੀਅਸ ਦਾ ਬਣਾਇਆ ਏਥਨਜ਼ ਸ਼੍ਰੋਮਣੀ ਮੰਦਰ ਪਾਰਥੇਨਨ ਬਾਰੂਦ ਦਾ ਗੁਦਾਮ ਬਣ ਗਿਆ ਅਤੇ ਇਕ ਦਿਨ ਲਾਪਰਵਾਹੀ ਕਾਰਨ ਬਾਰੂਦ ਭੜਕ ਜਾਣ ਨਾਲ ਉਸ ਦੀ ਛੱਤ ਉਡ ਗਈ ਪਰ ਜੋ ਕੁਝ ਵੀ ਬਚਿਆ ਉਸ ਨੂੰ ਦੇਖ ਕੇ ਬ੍ਰਿਟਿਸ਼ ਮਿਊਜ਼ੀਅਮ, ਲੰਡਨ ਅਤੇ ਐਕਰੋਪੋਲਿਸ ਦੇ ਸੈਲਾਨੀ ਕਦੀਮ ਯੂਨਾਨੀਆਂ ਦੀ ਕਲਾ ਉੱਤੇ ਵਾਹ ਵਾਹ ਕਰ ਉਠਦੇ ਹਨ। ਵਸੋਂ ਲੱਖਾਂ ਤੋਂ ਘੱਟ ਕੇ ਅਖ਼ੀਰ ਵਿਚ ਪੰਜ ਹਜ਼ਾਰ ਰਹਿ ਗਈ। ਤੁਰਕੀ ਦੀ ਰਾਹ ਮਗਰੋਂ ਏਥਨਜ਼ ਦਾ ਇਹ ਨਵਾਂ ਯੁੱਗ ਸ਼ੁਰੂ ਹੋਇਆ। ਇਹ ਸ਼ਹਿਰ ਫਿਰ ਵੱਸਣ ਲੱਗਾ। ਸੰਨ 1938 ਵਿਚ ਇਸ ਦੀ ਵਸੋਂ ਫਿਰ 3,92,781 ਹੋ ਗਈ। ਦੂਜੀ ਵੱਡੀ ਲੜਾਈ ਵਿਚ ਏਥਨਜ਼ ਉੱਤੇ ਕੁਝ ਸਮੇਂ ਲਈ 1941 ਈ. ਵਿਚ ਜਰਮਨਾਂ ਦਾ ਕਬਜ਼ਾ ਹੋ ਗਿਆ ਪਰ ਉਨ੍ਹਾਂ ਨੇ ਸ਼ਹਿਰ ਦਾ ਕੋਈ ਨੁਕਸਾਨ ਨਹੀਂ ਕੀਤਾ। ਜੰਗ ਮਗਰੋਂ ਕੁਝ ਸਮੇਂ ਤੱਕ ਰਾਜਨੀਤਿਕ ਧੜਿਆਂ ਦੇ ਆਪਸੀ ਝਗੜੇ ਕਰ ਕੇ ਕੁਝ ਗੜਬੜ ਰਹੀ ਪਰ ਹੁਣ ਬਹੁਤ ਸਾਲਾਂ ਤੋਂ ਇਥੇ ਸ਼ਾਂਤੀ ਹੈ।

ਚੌਥੀ ਸਦੀ ਈ. ਪੂ. ਵਿਚ ਜਦੋਂ ਏਥਨਜ਼ ਖ਼ੁਸ਼ਹਾਲੀ ਦੀਆਂ ਸਿਖ਼ਰਾਂ ਛੋਹ ਰਿਹਾ ਸੀ ਤਦ ਉਸ ਵਿਚ 21 ਹਜ਼ਾਰ ਸੁੰਤਤਰ ਸ਼ਹਿਰੀ, 10 ਹਜ਼ਾਰ ਬਦੇਸ਼ੀ ਅਤੇ 4 ਲੱਖ ਗ਼ੁਲਾਮ ਰਹਿੰਦੇ ਸਨ। ਐਟਿਕਾ ਵਿਚ ਇੰਨੀ ਵੱਡੀ ਵਸੋਂ ਦੇ ਪਾਲਣ ਪੋਸਣ ਦੇ ਵਸੀਲੇ ਹੋਣਾ ਸੰਭਵ ਨਹੀਂ ਸੀ। ਇਸ ਲਈ ਏਥਨਜ਼ ਨੂੰ ਖ਼ੁਰਾਕ ਤੇ ਹੋਰ ਲੋੜ ਦੀਆਂ ਚੀਜ਼ਾਂ ਵੱਡੀ ਮਿਕਦਾਰ ਵਿਚ ਬਾਹਰੋਂ ਮੰਗਵਾਉਣੀਆਂ ਪੈਂਦੀਆਂ ਸਨ ਅਤੇ ਉਨ੍ਹਾਂ ਦਾ ਮੁੱਲ ਉਹ ਆਪਣੀ ਕਲਾ ਅਤੇ ਹੋਰ ਸੇਵਾਵਾਂ ਦੁਆਰਾ ਚੁਕਾਉਂਦਾ ਸੀ। ਇਸ ਲਈ ਏਥਨਜ਼ ਨੂੰ ਆਪਣੀ ਪਾਈਰੀਅਸ ਨਾਂ ਦੀ ਬੰਦਰ-ਗਾਹ ਦਾ ਵਿਕਾਸ ਕਰਨਾ ਪਿਆ। ਇਸ ਦੇ ਇਤਿਹਾਸ ਦਾ ਵੀ ਏਥਨਜ਼ ਦੇ ਇਤਿਹਾਸ ਨਾਲ ਅਨਿੱਖੜਵਾਂ ਸਬੰਧ ਹੈ। ਇਥੋਂ ਦੇ ਜਹਾਜ਼ ਬਹੁਤ ਵੱਡੇ ਵੱਡੇ ਹੁੰਦੇ ਸਨ ਜੋ ਦਿਨ ਰਾਤ ਸਮੁੰਦਰ ਵਿਚ ਚਲਦੇ ਰਹਿੰਦੇ ਸਨ। ਇਹ ਬੰਦਰਗਾਹ ਏਥਨਜ਼ ਨਾਲ ਤਿੰਨ ਉੱਚੀਆਂ ਉੱਚੀਆਂ ਦੀਵਾਰਾਂ ਨਾਲ ਜੁੜੀ ਹੋਈ ਸੀ ਅਤੇ ਸ਼ਹਿਰ ਤੋਂ ਦੱਖਣ-ਪੱਛਮ ਵਿਚ 8 ਕਿ.ਮੀ. ਦੀ ਦੂਰੀ ਤੇ ਸੀ।

ਹੁਣ ਇਸ ਗੱਲ ਦੀ ਕਲਪਨਾ ਕਰਨੀ ਔਖੀ ਹੈ ਕਿ ਆਪਣੇ ਸਮੇਂ ਵਿਚ ਏਥਨਜ਼ ਕਿੰਨਾ ਸ਼ਾਨਦਾਰ ਸ਼ਹਿਰ ਹੋਵੇਗਾ। ਭਾਵੇਂ ਇਸ ਜ਼ਮਾਨੇ ਵਿਚ ਪੁਰਾਣੇ ਮੰਦਰਾਂ ਅਤੇ ਇਮਾਰਤਾਂ ਦੀ ਮੁਰੰਮਤ ਕਰਨ ਦਾ ਯਤਨ ਕੀਤਾ ਗਿਆ ਹੈ ਪਰ ਬਹੁਤ ਕੁਝ ਹਮੇਸ਼ਾ ਲਈ ਖ਼ਤਮ ਹੋ ਚੁੱਕਾ ਹੈ। ਇਸ ਸਮੇਂ ਏਥਨਜ਼ ਵਿਚ ਕਦੀਮ ਯੂਨਾਨੀ ਜ਼ਮਾਨੇ ਦੀ ਰੋਮਨਾਂ ਦੇ ਸਮੇਂ ਦੀ ਅਤੇ ਅੱਜਕੱਲ੍ਹ ਦੀ ਉਸਾਰੀ ਕਲਾ ਦੇ ਨਮੂਨੇ ਮਿਲਦੇ ਹਨ। ਬਹੁਤ ਹੀ ਪੁਰਾਣੇ ਜ਼ਮਾਨੇ ਦੀ ਉਸਾਰੀ ਕਲਾ ਦੇ ਨਮੂਨੇ ਸ਼ਹਿਰ ਦੇ ਤਿੰਨ ਉਚੇ ਥਾਵਾਂ ਤੇ ਮਿਲਦੇ ਹਨ-ਜਿਨ੍ਹਾਂ ਦੇ ਨਾਂ ਹਨ ਐਕਰੋਪੋਲਿਸ, ਆਰਿਓਪਾਗਸ ਅਤੇ ਪੁਨੀਕਸ। ਐਕਰੋਪੋਲਿਸ, ਏਥਨਜ਼ ਦਾ ਸਭ ਤੋਂ ਪੁਰਾਣਾ ਕਿਲ੍ਹਾ ਹੈ। ਇਸ ਪਹਾੜੀ ਉੱਤੇ ਐਰੇਕਥੀਅਮ, ਪਰਥੇਨਾਨ, ਪ੍ਰੋਪੀਲਿਆ ਆਦਿ ਅਨੇਕ ਮਹੱਤਵਪੂਰਨ ਇਮਾਰਤਾਂ ਸਨ। ਇਹ ਸ਼ਹਿਰ ਦੇ ਕੇਂਦਰ ਵਿਚ ਸਥਿਤ ਹੈ। ਆਰਿਓਪਾਗਸ, ਐਰਕੋਪੋਲਿਸ ਦੇ ਪੱਛਮ ਵਿਚ ਹੈ। ਇਥੇ ਕੌਂਸਲ ਦੀਆਂ ਮੀਟਿੰਗਾਂ ਹੁੰਦੀਆਂ ਸਨ ਅਤੇ ਅਦਾਲਤ ਵੀ ਇਥੇ ਹੀ ਸੀ। ਪਨੀਕਸ ਐਕਰੋਪੋਲਿਸ ਦੇ ਉੱਤਰ-ਪੱਛਮ ਵਿਚ ਸੀ। ਇਥੇ ਨਗਰ ਸਭਾ ਦੀ ਬੈਠਕ ਹੁੰਦੀ ਸੀ। ਸ਼ਹਿਰ ਦੀ ਮੰਡੀ ਦਾ ਨਾਂ ਅਗੋਰਾ ਸੀ। ਐਕਰੋਪੋਲਿਸ ਦੀ ਦੱਖਣੀ ਢਾਲ ਤੇ ਦਿਆਨੀਸਸ ਥੀਏਟਰ ਸੀ। ਸ਼ਹਿਰ ਦੇ ਉੱਤਰ--ਪੱਛਮ ਵਿਚ ਪ੍ਰਸਿੱਧ ਦਿਪੀਲਾਨ ਨਾਂ ਦਾ ਦਰਵਾਜ਼ਾ ਸੀ। ਇਥੋਂ ਕਾਲੋਨਸ ਅਤੇ ਅਫ਼-

ਲਾਤੂਨ ਦੇ ਅਕੈਡਮੀ ਨਾਂ ਦੇ ਕਾਲਜ ਵੱਲ ਸੜਕਾਂ ਜਾਂਦੀਆਂ ਸਨ। ਹੋਰ ਦਰਵਾਜ਼ਿਆਂ ਤੋਂ ਪ੍ਰਾਈਰੀਅਸ, ਫਾਲੈਰਮ ਅਤੇ ਸਨਿਥਮ ਨੂੰ ਸੜਕਾਂ ਜਾਂਦੀਆਂ ਸਨ। ਸੰਭਵ ਤੌਰ ਤੇ 6ਵੀਂ ਸਦੀ ਈ. ਪੂ. ਵਿਚ ਪਾਸਿਸਤ੍ਰਾਤਸ ਦੇ ਅਹਿਦ ਵਿਚ ਇਕ ਵੱਡਾ ਹੌਜ਼ ਬਣਾਇਆ ਗਿਆ ਸੀ। ਆਮ ਲੋਕਾਂ ਦੇ ਮਕਾਨ ਅਤੇ ਸੜਕਾਂ ਚੰਗੀਆਂ ਨਹੀਂ ਸਨ।

ਰੋਮਨਾਂ ਦੇ ਜ਼ਮਾਨੇ ਵਿਚ ਵਕਤ ਦਾ ਪਤਾ ਲਾਉਣ ਲਈ ਹਵਾ ਮੰਦਰ ਬਣਾਇਆ ਗਿਆ ਸੀ ਜਿਸ ਵਿਚ ਜਲ-ਘੜੀ ਆਦਿ ਯੰਤਰ ਸਨ। ਐਕਰੋਪੋਲਿਸ ਦੇ ਉੱਤਰ ਵਿਚ ਰੋਮਨ ਅਗੋਰਾ ਸੀ ਜੋ ਤੇਲ ਦੀ ਇਕ ਵੱਡੀ ਮੰਡੀ ਸੀ। ਰੋਮਨ ਸ਼ਹਿਨਸ਼ਾਹ ਹਾਡਰੀਅਨ ਨੇ ਨਵੇਂ ਏਥਨਜ਼ ਨੂੰ ਉਸਾਰਿਆ ਸੀ ਅਤੇ ਉਸ ਨੇ ਇਕ ਲਾਇਬ੍ਰੇਰੀ ਵੀ ਬਣਵਾਈ ਸੀ। ਇਸ ਬਾਦਸ਼ਾਹ ਨੇ ਹੋਰ ਵੀ ਕਈ ਸ਼ਾਨਦਾਰ ਇਮਾਰਤਾਂ ਨਾਲ ਇਸ ਪੁਰਾਣੇ ਸ਼ਹਿਰ ਦੀ ਸ਼ੋਭਾ ਵਧਾਈ ਸੀ। ਐਤੀਕਸ ਹੈਰੋਡੇਸ ਨਾਂ ਦੇ ਨਾਇਕ ਨੇ ਰੋਮਨ ਦੇ ਪੁਰਾਣੇ ਸਟੇਡੀਅਮ ਓਡੀਅਮ ਨੂੰ ਬਣਵਾਇਆ ਸੀ।

ਨਵੇਂ ਏਥਨਜ਼ ਵਿਚ ਅਕੈਡਮੀ ਯੂਨੀਵਰਸਿਟੀ, ਕੌਮੀ ਲਾਇ-ਬ੍ਰੇਰੀ ਆਦਿ ਕਈ ਨਵੀਆਂ ਇਮਾਰਤਾਂ ਉਸਾਰੀਆਂ ਹਨ। ਬਦੇਸ਼ੀਆਂ ਨੇ ਵੀ ਕਈ ਸੰਗ੍ਰਹਿ ਲਾਇਬ੍ਰੇਰੀਆਂ ਬਣਵਾਈਆਂ ਹਨ। ਯੂਨਾਨੀਆਂ ਦੇ ਯੁੱਗਾਂ-ਯੁਗਾਂਤਰਾਂ ਦੇ ਸਭਿਆਚਾਰ ਦੇ ਇਸ ਕੇਂਦਰ ਵਿਚ ਅੱਜ ਫਿਰ ਨਵਾ ਜੀਵਨ ਠਾਠਾਂ ਮਾਰ ਰਿਹਾ ਹੈ।

ਆਬਾਦੀ— 7,72,072 (1991)

37° 58′ ਉ. ਵਿਥ. ; 23° 43′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮੈ. 2 : 262

**ਐੱਦਾ** : ਇਹ ਸ਼ਬਦ ਆਮ ਤੌਰ ਤੇ ਆਈਸਲੈਂਡ ਦੇ ਸਾਹਿਤ ਦੇ ਦੋ ਸੰਗ੍ਰਿਹਾਂ ਦੇ ਨਾਂ ਦੇ ਤੌਰ ਤੇ ਵਰਤੋਂ ਵਿਚ ਆਇਆ ਹੈ। ਸੰਭਵ ਹੈ ਕਿ ਇਸ ਸ਼ਬਦ ਦੀ ਪਹਿਲੇ ਪਹਿਲ ਮੱਧ ਕਾਲ ਵਿਚ ਵਰਤੋਂ ਹੋਈ ਹੋਵੇ। ਚੌਦ੍ਹਵੀਂ ਤੋਂ 17ਵੀਂ ਸਦੀ ਤਕ ਇਸ ਸ਼ਬਦ ਦੀ ਵਰਤੋਂ ਕਾਵਿ-ਕਲਾ ਦੇ ਅਰਥਾਂ ਵਿਚ ਹੁੰਦੀ ਰਹੀ। ਇਸੇ ਦੀ ਵਰਤੋਂ ਸਕੰਡੇਨੇਵੀ-ਆਈ ਸਾਹਿਤ ਦੇ ਸਭ ਤੋਂ ਵੱਡੇ ਸਾਹਿਤਕਾਰ ਸਨੋਰੀ ਸਤੁਰਲੂਸਨ (1179-1241ਈ.) ਦੀਆਂ ਰਚਨਾਵਾਂ ਦੇ ਸੰਬਧ ਵਿਚ ਹੋਈ। ਸਨੋਰੀ ਨੇ ਜਿਸ ਐੱਦਾ ਦੀ ਰਚਨਾ ਕੀਤੀ ਉਸ ਨੂੰ ਗੱਦਾਤਮਕ ਐੱਦਾ ਕਹਿੰਦੇ ਹਨ ਅਤੇ ਉਸ ਦੇ 4 ਹਿੱਸੇ ਹਨ। ਉਸ ਦੀ ਭੂਮਿਕਾ ਵਿਚ ਪਰਲੋ ਦੀ ਕਹਾਣੀ ਦਿੱਤੀ ਹੋਈ ਹੈ। ਇਸ ਵਿਚ ਨਜ਼ਮ, ਭਾਸ਼ਾ-ਸ਼ਾਸਤਰ ਅਤੇ ਵਿਆਕਰਣ ਸਬੰਧੀ ਕੁੱਝ ਵਿਚਾਰ ਇੱਕਠੇ ਕੀਤੇ ਹੋਏ ਹਨ ਅਤੇ ਨਾਲ ਹੀ ਕਵੀਆਂ ਦੀ ਸੂਚੀ ਵੀ ਦਿੱਤੀ ਹੋਈ ਹੈ। ਪਦਾਤਮਕ ਐੱਦਾ ਦਾ ਸੰਗ੍ਰਹਿ 1643 ਈ. ਵਿਚ ਮਿਲਿਆ ਸੀ। ਇਸ ਵਿਚ ਸ਼ਾਇਦ 11ਵੀਂ ਸਦੀ ਦੀਆਂ ਕਵਿਤਾਵਾਂ ਦਾ ਸੰਗ੍ਰਹਿ ਹੈ। ਇਸ ਦੀਆਂ ਬਹੁਤੀਆਂ ਕਵਿਤਾਵਾਂ ਨਸ਼ਟ ਹੋ ਜਾਣ ਕਾਰਨ ਇਹ ਅਪੂਰਨ ਰੂਪ ਵਿਚ ਮਿਲੀ ਹੈ। ਇਸ ਵਿਚ ਪੁਰਾਣੇ ਨਾਰਵਈ ਵੀਰਾਂ ਅਤੇ ਪੌਰਾਣਿਕ ਨਾਇਕਾਂ ਦੀਆਂ ਕਹਾਣੀਆਂ ਕਵਿਤਾ ਵਿਚ ਦਿੱਤੀਆਂ ਹੋਈਆਂ ਹਨ ਅਤੇ ਉਹ ਖਾਸ ਤੌਰ ਤੇ ਨਾਰਵੇ ਦੀਆਂ ਕੌਮੀ ਕਹਾਣੀਆਂ ਬਣ ਗਈਆਂ ਹਨ। ਅਸਲ ਵਿਚ ਇਸ ਵਿਚ ਨਾ ਸਿਰਫ਼ ਨਾਰਵੇ, ਆਈਸਲੈਂਡ ਅਤੇ ਡੈਨਮਾਰਕ ਦੀਆਂ ਪੁਰਾਣੀਆਂ ਕਹਾਣੀਆਂ ਹੀ ਹਨ ਬਲਕਿ ਵਿਦਵਾਨਾਂ ਦਾ ਤਾਂ ਵਿਚਾਰ ਹੈ ਕਿ ਇਨ੍ਹਾਂ ਕਹਾਣੀਆਂ ਉੱਤੇ ਜਰਮਨ ਅਤੇ ਬ੍ਰਿਟਿਸ਼ ਜਨਤਾ ਦੀਆਂ ਬਹੁਤ ਪੁਰਾਣੀਆਂ ਕਹਾਣੀਆਂ ਦਾ ਵੀ ਕੋਈ ਪ੍ਰਭਾਵ ਨਹੀਂ ਪਿਆ। ਐੱਦਾ ਸ਼ਬਦ ਦੀ ਆਮ ਵਰਤੋਂ ਸੂਰਮਿਆਂ ਦੀਆਂ ਕਹਾਣੀਆਂ, ਰਾਸੋ ਜਾਂ ਪ੍ਰਾਚੀਨ ਲੋਕ ਸਾਹਿਤ ਦੇ ਅਰਥਾਂ ਵਿਚ ਵੀ ਹੋਣ ਲਗ ਪਈ ਹੈ ਪਰ ਇਹ ਵਰਤੋਂ ਠੀਕ ਨਹੀਂ ਹੈ, ਭਾਵੇਂ ਕਈ ਪੁਰਾਣੇ ਦੇਸ਼ਾਂ ਦਾ ਪੌਰਾਣਿਕ ਸਾਹਿਤ ਬਹੁਤ ਕੁਝ ਛੰਦਬੱਧ ਐੱਦਾ ਰਚਨਾਵਾਂ ਦੇ ਨਾਲ ਮਿਲਦਾ ਜੁਲਦਾ ਹੈ। ਭਾਰਤ ਦੇ ਰਾਸੋ ਕਾਵਿ ਅਤੇ ਅਪਭ੍ਰੰਸ਼ ਦੀਆਂ ਕਈ ਸੂਰਮਿਆਂ ਦੀਆਂ ਕਹਾਣੀਆਂ ਇਸ ਤਰ੍ਹਾਂ ਐੱਦਾ ਸਾਹਿਤ ਨਾਲ ਮਿਲਦੀਆਂ ਜੁਲਦੀਆਂ ਹਨ ਪਰ ਇਸ ਦੀ ਸਾਰਥਕ ਵਰਤੋਂ ਨਾਰਵੱਈ, ਸਵੀਡੀ, ਡੇਨੀ ਅਤੇ ਆਈਸਲੈਂਡ ਪ੍ਰਾਚੀਨ ਲੋਕ-ਸਾਹਿਤ ਨੂੰ ਹੀ ਪ੍ਰਗਟ ਕਰਦੀ ਹੈ।

**ਏਨੀ-ਬੈਸੇਂਟ** : ਇਹ ਇੰਡੀਅਨ ਨੈਸ਼ਨਲ ਕਾਂਗਰਸ ਦੇ 32ਵੇਂ ਸਮਾਗਮ ਦੀ ਪ੍ਰਧਾਨ ਸੀ। ਇਸ ਦਾ ਜਨਮ ਪਹਿਲੀ ਅਕਤੂਬਰ, 1847 ਨੂੰ ਲੰਡਨ ਵਿਚ ਵਿਲੀਅਮ ਪੇਜਵੁਡ ਦੇ ਘਰ ਹੋਇਆ ਸੀ। ਇਸ ਮਹਾਨ ਸ਼ਖ਼ਸੀਅਤ ਉੱਤੇ ਇਸ ਦੀ ਉਸਤਾਨੀ ਮੈਰਚਟ ਦਾ ਬਹੁਤ ਅਸਰ ਸੀ, ਜਿਸ ਪਾਸੋਂ ਇਸ ਨੇ ਬਚਪਨ ਵਿਚ ਹੀ ਕਈ ਵਿਸ਼ਿਆਂ ਸਬੰਧੀ ਗਿਆਨ ਪ੍ਰਾਪਤ ਕੀਤਾ ਸੀ। ਜਰਮਨ, ਫ਼ਰੈਂਚ ਆਦਿ ਕਈ ਬੋਲੀਆਂ ਵਿਚ ਇਹ ਪ੍ਰਬੀਨ ਸੀ।

ਸੰਨ 1867 ਵਿਚ ਇਸ ਦੀ ਸ਼ਾਦੀ ਫ਼ਰਾਂਸ ਦੇ ਇਕ ਪਾਦਰੀ ਬੇਸੈਂਟ ਨਾਲ ਹੋਈ, ਜੋ ਕੱਟੜ ਪੰਥੀ ਸੀ ਅਤੇ ਅਗਾਂਹ ਵਧੂ ਖਿਆਲਾਂ ਦਾ ਵਿਰੋਧੀ ਸੀ। ਏਨੀ-ਬੇਸੈਂਟ ਆਜ਼ਾਦ ਖਿਆਲਾਂ ਵਾਲੀ ਸੀ ਅਤੇ ਮੁੱਢ ਤੋਂ ਹੀ ਰੱਬ ਦੀ ਹੋਂਦ ਸਬੰਧੀ ਸ਼ੰਕਾ ਰਖਦੀ ਸੀ ਜਿਸ ਕਰਕੇ ਇਨ੍ਹਾਂ ਦੋਹਾਂ ਦੀ ਬਹੁਤ ਚਿਰ ਨਿਭ ਨਾ ਸਕੀ ਅਤੇ ਸੰਨ 1874 ਵਿਚ ਇਹ ਇਕ ਦੂਜੇ ਤੋਂ ਵੱਖ ਹੋ ਗਏ। ਵਿਆਹ ਦੇ ਬੰਧਨ ਤੋਂ ਛੁਟਕਾਰਾ ਪਾਉਣ ਮਗਰੋਂ ਇਸ ਨੇ ਚਾਰਲਸ ਬਰੈਡਲਾ ਨਾਲ ਰਲ ਕੇ ਨਾਸਤਕਤਾ ਦਾ ਖੁਲ੍ਹਮ-ਖੁਲ੍ਹਾ ਪ੍ਰਚਾਰ ਕੀਤਾ।

ਸੰਨ 1889 ਵਿਚ ਇਸ ਦੀ ਮੁਲਾਕਾਤ ਥੀਓਸਾਫ਼ੀਕਲ ਸੋਸਾਇਟੀ ਦੀ ਸੰਸਥਾਪਕ ਬਲੈਫ਼ਾਤਸਕੀ ਨਾਲ ਹੋਈ, ਜਿਸ ਨੇ ਇਸ ਦੇ ਜੀਵਨ ਵਿਚ ਪਲਟਾ ਲੈ ਆਂਦਾ ਤੇ ਇਹ ਮਹਿਸੂਸ ਕਰਨ ਲਗ ਪਈ ਕਿ ਮਾਦਾਪਰਸਤੀ ਹੀ ਸਭ ਕੁੱਝ ਨਹੀਂ, ਸਗੋਂ ਰੂਹਾਨੀ ਜੀਵਨ ਦੀ ਵੀ ਬੜੀ ਮਹੱਤਤਾ ਹੈ। ਕੁੱਝ ਚਿਰ ਪਿੱਛੋਂ ਇਹ ਹਿੰਦੁਸਤਾਨ ਵਿਚ ਇਸੇ ਸੋਸਾਇਟੀ ਦਾ ਕੰਮ ਸੰਭਾਲਣ ਲਈ ਆਈ ਇਸ ਨੂੰ ਵਿਗਿਆਨਕ ਲੀਹਾਂ ਤੇ ਚਲਾਉਣ ਵਿਚ ਇਸ ਦਾ ਕਾਫ਼ੀ ਹੱਥ ਸੀ। ਇਸ ਦੀ ਖੋਜ ਕਰਨ ਵਾਲੀ ਰੁਚੀ ਨੇ ਇਸ ਨੂੰ ਭਾਰਤੀ ਧਰਮ ਦਾ ਅਧਿਐਨ ਕਰਨ ਲਈ ਪ੍ਰੇਰਿਆ। ਵਿਦਿਅਕ ਸਰਗਰਮੀਆਂ ਵਿਚ ਵੀ ਇਸ ਦਾ ਉੱਚਾ ਸਥਾਨ ਸੀ ਅਤੇ ਇਸੇ ਦੇ ਯਤਨਾਂ ਨਾਲ 7 ਜੁਲਾਈ, 1898 ਨੂੰ ਬਨਾਰਸ ਵਿਚ ਸੈਂਟਰਲ ਹਿੰਦੂ ਕਾਲਜ ਦੀ ਨੀਂਹ ਰੱਖੀ ਗਈ, ਜੋ ਮਗਰੋਂ ਮਾਲਵੀਆ ਜੀ ਦੇ ਉੱਦਮ ਨਾਲ ਬਨਾਰਸ ਹਿੰਦੂ ਯੂਨੀਵਰਸਿਟੀ ਬਣੀ।

ਰਾਜਨੀਤਿਕ ਸਰਗਰਮੀਆਂ ਤੋਂ ਇਹ ਲਾਂਭੇ ਨਹੀਂ ਸੀ ਤੇ 'ਕਾਮਨ ਵੀਲ' ਤੇ 'ਨਿਊ ਇੰਡੀਆ' ਨਾਮੀ ਅਖ਼ਬਾਰਾਂ ਚਲਾ ਕੇ ਇਸ ਨੇ ਹਿੰਦੁਸਤਾਨ ਵਿਚ ਚੇਤੰਨਤਾ ਪੈਦਾ ਕਰਨ ਵਿਚ ਨਿੱਗਰ ਹਿੱਸਾ ਪਾਇਆ। ਇਸ ਦੇ ਯਤਨਾਂ ਦੇ ਸਿੱਟੇ ਵਜੋਂ ਕਾਂਗਰਸ ਦੇ ਨਰਮ ਤੇ ਗਰਮ ਧੜੇ ਇਕ ਦੂਜੇ ਦੇ ਨੇੜੇ ਆਏ। ਸਵਰਾਜ ਸਬੰਧੀ ਇਸ ਨੇ ਆਖਿਆ, "ਅਸੀਂ ਇਨਾਮ ਵਜੋਂ ਨਹੀਂ, ਸਗੋਂ ਹੱਕ ਦੇ ਤੌਰ ਤੇ ਸਵਰਾਜ ਮੰਗਦੇ ਹਾਂ।" ਸੰਨ 1916 ਵਿਚ ਇਸ ਨੇ 'ਹੋਮ ਰੂਲ ਲੀਗ' ਕਾਇਮ ਕੀਤੀ ਅਤੇ ਜੂਨ 1917 ਵਿਚ ਇਸ ਦੀਆਂ ਰਾਜਨੀਤਿਕ ਸਰਗਰਮੀਆਂ ਨੂੰ ਵੇਖ ਕੇ ਅੰਗਰੇਜ਼ਾਂ ਨੇ ਇਸ ਨੂੰ ਗ੍ਰਿਫ਼ਤਾਰ ਕਰ ਲਿਆ। ਇਸ ਦੀ ਸੇਵਾ ਦੀ ਪ੍ਰਸ਼ੰਸਾ ਵਜੋਂ ਇਸੇ ਸਾਲ ਕਲਕਤੇ ਵਿਚ ਹੋਣ ਵਾਲੇ ਕਾਂਗਰਸ ਦੇ ਸੈਸ਼ਨ ਦਾ ਇਸ ਨੂੰ ਪ੍ਰਧਾਨ ਚੁਣ ਲਿਆ ਗਿਆ।

ਕਾਂਗਰਸ ਨਾਲ ਮਤਭੇਦ ਹੋ ਜਾਣ ਕਾਰਨ ਇਹ ਕਾਂਗਰਸ ਨਾਲੋਂ ਵੱਖ ਹੋ ਗਈ ਪਰ ਲੋਕ-ਸੇਵਾ ਨੂੰ ਇਸ ਨੇ ਜਾਰੀ ਰਖਿਆ। ਸੰਨ 1928 ਵਿਚ ਸਾਈਮਨ ਕਮਿਸ਼ਨ ਦੇ ਬਾਈਕਾਟ ਸਮੇਂ ਇਹ ਹਿੰਦੁਸਤਾਨੀ ਜਨਤਾ ਦੇ ਨਾਲ ਸੀ ਪਰ ਸਤਿਆਗ੍ਰਹਿ ਜਿਹੇ ਸਾਧਨਾਂ ਦੀ ਇਹ ਹਮਾਇਤ ਨਹੀਂ ਕਰਦੀ ਸੀ।

ਛਿਆਸੀ ਵਰ੍ਹੇ ਦਾ ਸਫ਼ਲ ਜੀਵਨ ਬਤੀਤ ਕਰ ਕੇ ਇਹ ਮਹਾਨ ਹਸਤੀ 20 ਸਤੰਬਰ, 1933 ਨੂੰ ਐਡਯਾਰ ਵਿਖੇ ਪਰਲੋਕ ਸਿਧਾਰ ਗਈ।

—ਹਰਮੰਦਰ ਸਿੰਘ

**ਏਨੋਰ** : ਭਾਰਤ ਦੇ ਤਾਮਿਲਨਾਡੂ ਰਾਜ ਦੇ ਚਿੰਗਲਪੇਟ ਜ਼ਿਲ੍ਹੇ ਦਾ ਇਕ ਪਿੰਡ ਹੈ ਜੋ ਖਾੜੀ ਬੰਗਾਲ ਦੇ ਤੱਟ ਉੱਤੇ ਚੇਨੱਈ (ਮਦਰਾਸ) ਰੇਲਵੇ ਸਟੇਸ਼ਨ ਦੇ ਨਜ਼ਦੀਕ ਸਥਿਤ ਹੈ। ਇਸ ਦਾ ਸਹੀ ਨਾਂ ਕੈਟਿਵੈਂਕੈਮ ਹੈ। ਕਿਸੇ ਸਮੇਂ ਇਹ ਮਦਰਾਸ ਵਿਚ ਰਹਿੰਦੇ ਯੂਰਪੀਨ ਲੋਕਾਂ ਦੀ ਮਨਭਾਉਂਦੀ ਥਾਂ ਸੀ। ਇਨ੍ਹਾਂ ਨੇ ਰਹਿਣ ਲਈ ਇਥੇ ਸਮੁੰਦਰ ਤੱਟ ਦੇ ਨਾਲ ਨਾਲ ਕੋਠੀਆਂ ਬਣਾਈਆਂ ਹੋਈਆਂ ਸਨ। ਇਥੇ ਮੱਛੀਆਂ ਫੜਨ ਦਾ ਕੰਮ ਹੁੰਦਾ ਹੈ ਤੇ ਇਹ ਨਮਕ ਬਣਾਉਣ ਦਾ ਕੇਂਦਰ ਹੈ। ਇਸ ਦੇ ਬਾਹਰਲੇ ਰੇਤ ਦੇ ਟਿੱਬਿਆਂ ਵਾਲੇ ਖੇਤਰ ਤੇ ਲੋਕਾਂ ਨੇ ਕਾਫ਼ੀ ਗਿਣਤੀ ਵਿਚ ਕੈਜ਼ਾਰੀਨਾ ਦੇ ਦਰਖ਼ਤ ਲਗਾਏ ਹਨ ਜਿਨ੍ਹਾਂ ਤੋਂ ਚੇਨੱਈ ਸ਼ਹਿਰ ਨੂੰ ਬਾਲਣ ਪ੍ਰਾਪਤ ਹੁੰਦਾ ਹੈ। ਆਰਥਿਕ ਪੱਖ ਤੋਂ ਬਹੁਤ ਲਾਭਦਾਇਕ ਹੋਣ ਕਰਕੇ ਇਸ ਦੇ ਹੋਰ ਖੇਤਰਾਂ ਵਿਚ ਵੀ ਇਨ੍ਹਾਂ ਦਰਖ਼ਤਾਂ ਨੂੰ ਕਾਫ਼ੀ ਗਿਣਤੀ ਵਿਚ ਲਗਾਇਆ ਜਾ ਰਿਹਾ ਹੈ।

13° 13′ ਉ. ਵਿਥ.; 80° 19′ ਪੂ. ਲੰਬ.

ਹ. ਪੁ.— ਇੰਪ. ਗ. ਇੰਡ. 12 : 25

**ਏਪਿਸ** : ਇਹ ਪ੍ਰਾਚੀਨ ਮਿਸਰੀ ਧਰਮ ਦੇ ਇਕ ਬੈਲ ਦੀ ਸ਼ਕਲ ਦੇ ਦੇਵਤੇ ਦਾ ਯੂਨਾਨੀ ਨਾਉਂ ਹੈ। ਇਸ ਦਾ ਪੁਰਾਣਾ ਮਿਸਰੀ ਨਾਉਂ ਸ਼ਾਇਦ 'ਹਾਪੀ' ਸੀ। ਇਸ ਦੀ ਪੂਜਾ ਮਿਸਰ ਦੀ ਪ੍ਰਾਚੀਨ ਰਾਜਧਾਨੀ ਮੈਂਫਿਸ ਵਿਚ ਹੁੰਦੀ ਸੀ ਜਿੱਥੇ ਇਸ ਨੂੰ ਮਿਸਰ ਦੇ ਪ੍ਰਸਿੱਧ ਦੇਵਤਾ ਫਤਾਹ ਦਾ ਪੁੱਤਰ ਸਮਝਿਆ ਜਾਂਦਾ ਸੀ। ਇਸ ਦੇ ਜਨਮ ਬਾਰੇ ਕਹਾਣੀ ਇਹ ਸੀ ਕਿ ਫਤਾਹ ਆਪਣੇ ਆਕਾਸ਼ੀ ਅਗਨੀ ਰੂਪ ਵਿਚ ਇਕ ਕੰਵਾਰੀ ਵੱਛੀ ਦਾ ਗ਼ਰਭਾਧਾਨ ਕਰਦਾ ਸੀ ਜਿਸ ਤੋਂ ਉਸ ਦਾ ਅਵਤਾਰ-ਰੂਪ ਕਾਲੇ ਰੰਗ ਦਾ ਵੱਛਾ ਜਨਮ ਲੈਂਦਾ ਸੀ ਜਿਸ ਦੇ ਮੱਥੇ ਉੱਤੇ ਇਕ ਚਿੱਟਾ ਤਿਕੋਨਾ ਨਿਸ਼ਾਨ ਹੁੰਦਾ ਸੀ। ਇਸ ਤੋਂ ਛੁੱਟ ਇਸ ਵੱਛੇ ਦੀਆਂ ਹੋਰ ਵੀ ਕੁੱਝ ਦੈਵੀ ਨਿਸ਼ਾਨੀਆਂ ਹੁੰਦੀਆਂ ਸਨ। ਜਿੰਨਾ ਚਿਰ ਇਹ ਬੈਲ ਜੀਉਂਦਾ ਰਹਿੰਦਾ ਮੈਂਫਿਸ ਦੇ ਮੰਦਰ ਵਿਚ ਇਸ ਦੀ ਪੂਜਾ ਹੁੰਦੀ ਤੇ ਆਮ ਯਕੀਨ ਸੀ ਕਿ ਇਸ ਦੀਆਂ ਹਰਕਤਾਂ ਤੋਂ ਭਵਿੱਖ ਬਾਰੇ ਸੂਝ ਪ੍ਰਾਪਤ ਕੀਤੀ ਜਾ ਸਕਦੀ ਹੈ। ਸੰਨ 1850 ਵਿਚ ਸੱਕਰਾ ਦੇ ਸਥਾਨ ਉੱਤੇ ਜੋ ਵਿਸ਼ਾਲ ਗੁਫ਼ਾਵਾਂ ਲੱਭੀਆਂ ਗਈਆਂ ਉਨ੍ਹਾਂ ਵਿਚ ਇਨ੍ਹਾਂ ਤੇ ਹੋਰ ਪਵਿੱਤਰ ਬੈਲਾਂ ਦੀਆਂ ਕਈ ਸੁਰੱਖਿਅਤ ਦੇਹਾਂ (ਮੱਮੀ ਰੂਪ ਵਿਚ) ਮਿਲੀਆਂ ਹਨ।

—ਸੰਤ ਸਿੰਘ ਸੇਖੋਂ

**ਏਫੇਲ** : ਜਰਮਨੀ ਦਾ ਇਕ ਬੰਜਰ ਪਠਾਰੀ ਜਿਹਾ ਖੇਤਰ ਹੈ ਜਿਹੜਾ ਮੋਜ਼ੇਲ ਦਰਿਆ ਦੇ ਉੱਤਰ-ਪੱਛਮ ਵਿਚ ਅਤੇ ਲਕਜ਼ਮ-ਬਰਗ ਦੇ ਉੱਤਰ-ਪੂਰਬ ਵੱਲ ਸਥਿਤ ਹੈ। ਇਹ 64 ਕਿ. ਮੀ. ਲੰਬਾ ਅਤੇ 32 ਕਿ. ਮੀ. ਚੌੜਾ ਹੈ ਜਿਸ ਦੀਆਂ ਬਹੁਤੀਆਂ ਥਾਵਾਂ 609 ਮੀ. ਤੋਂ ਵੱਧ ਉੱਚੀਆਂ ਹਨ। ਪਠਾਰ ਦੇ ਪੂਰਬੀ ਭਾਗ ਨੂੰ ਹਾਈ ਏਫੇਲ ਅਤੇ ਪੱਛਮੀ ਸ਼ਿਨਾਈਫੇਲ ਕਹਿੰਦੇ ਹਨ ਅਤੇ ਦੱਖਣ ਵਿਚ ਵਾਰਡਰ ਏਫੇਲ ਹੈ ਜੋ ਬਹੁਤ ਹੀ ਰਮਣੀਕ ਹੈ ਅਤੇ ਵਿਗਿਆਨਕ ਵਿਸ਼ੇਸ਼ਤਾ ਵਾਲਾ ਇਲਾਕਾ ਹੈ।

ਇਹ ਤਹਿਦਾਰ ਮਤਸਿਆ ਯੁੱਗ ਦੀਆਂ ਅਤੇ ਬਹੁਤ ਹੀ ਪੁਰਾਣੀਆਂ ਚਟਾਨਾਂ ਦਾ ਠੋਸ ਇਲਾਕਾ ਹੈ। ਇਨ੍ਹਾਂ ਘਿਸੀਆਂ ਹੋਈਆਂ ਠੋਸ ਚਟਾਨਾਂ ਤੇ ਟਰਸ਼ਰੀ ਯੁੱਗ ਦੇ ਬਹੁਤ ਸਾਰੇ ਜਵਾਲਾਮੁਖੀ ਸ਼ੰਕੂ ਹਨ। ਉਨ੍ਹਾਂ ਵਿਚੋਂ ਬਹੁਤੇ ਹੁਣ ਠੰਢੇ ਹੋ ਚੁੱਕੇ ਹਨ ਅਤੇ ਆਕਾਰ ਵਿਚ ਪੂਰੇ ਹਨ। ਵਿਸ਼ਾਲ ਅਤੇ ਲਗਾਤਾਰ ਜਵਾਲਾਮੁਖੀ ਖੇਤਰ, ਲਾਖਰ (ਲਾਖਰ ਝੀਲ) ਦੇ ਚਾਰੇ ਪਾਸੇ ਦੂਰ ਪੂਰਬ ਵਿਚ, ਨਿਉਵੀਡ ਅਤੇ 'ਕਾਬਲੇਜੇ' ਤੱਕ ਅਤੇ ਰਾਈਨ ਦੇ ਅੱਗੇ ਤੱਕ ਫੈਲੇ ਹੋਏ ਹਨ। ਬਹੁਤ ਸਾਰੇ ਜਵਾਲਾਮੁਖੀਆਂ ਦੇ ਮੂੰਹ ਹੁਣ ਝੀਲਾਂ ਬਣ ਗਏ ਹਨ। ਇਨ੍ਹਾਂ ਨੂੰ ਮਾਰ ਕਹਿੰਦੇ ਹਨ। ਇਹ ਇਥੋਂ ਦੀਆਂ ਵੇਖਣਯੋਗ ਥਾਵਾਂ ਹਨ। ਇਨ੍ਹਾਂ ਵਿਚੋਂ ਦੋ ਸਭ ਤੋਂ ਵੱਡੀਆਂ ਝੀਲਾਂ 'ਲਖਰਸੀ' ਅਤੇ 'ਪੁਲਵਰਮਾਰ' ਖਾਸ ਤੌਰ ਤੇ ਵਰਣਨਯੋਗ ਹਨ।

ਹ. ਪੁ. — ਐਨ. ਬ੍ਰਿ. ਮਾ. 3 : 813

**ਏਰਲਿਕ, ਪਾਲ** : ਇਸ ਜੀਵਾਣੂ ਵਿਗਿਆਨੀ ਦਾ ਜਨਮ ਜਰਮਨੀ ਦੇ ਸਾਈਲੀਸ਼ੀਆ ਪ੍ਰਾਂਤ ਵਿਚ 14 ਮਾਰਚ, 1854 ਨੂੰ ਹੋਇਆ। ਇਹ ਜਾਤ ਦਾ ਯਹੂਦੀ ਸੀ। ਇਸ ਨੇ ਮੁੱਢਲੀ ਵਿਦਿਆ ਬ੍ਰੈਸਲਾ ਨਾਂ ਦੇ ਸ਼ਹਿਰ ਮਿਜਨੇਸ਼ੀਅਮ ਵਿਚ ਪ੍ਰਾਪਤ ਕੀਤੀ। ਪੁਸਤਕਾਂ ਪੜ੍ਹਨ ਪੜ੍ਹਾਉਣ ਵਲ ਇਸ ਨੂੰ ਕੋਈ ਖ਼ਾਸ ਰੁਚੀ ਨਹੀਂ ਸੀ। ਮਗਰੋਂ ਕਈ ਮੈਡੀਕਲ ਸਕੂਲਾਂ ਵਿਚ ਡਾਕਟਰੀ ਦੀ ਪੜ੍ਹਾਈ ਲਈ ਗਿਆ। ਇਸ ਨੂੰ ਬਰਗ ਬ੍ਰੈਸਲਾ, ਸਟ੍ਰਾਸਬਰਗ, ਫ਼੍ਰੀਬਰਗ ਅਤੇ ਲਾਈਪਜ਼ਿਕ ਦੇ ਮੈਡੀਕਲ ਸਕੂਲਾਂ ਦੇ ਪ੍ਰੋਫ਼ੈਸਰ ਇਸ ਬਾਰੇ ਕਿਹਾ ਕਰਦੇ ਸਨ ਕਿ ਇਹ ਕੋਈ ਸਾਧਾਰਨ ਵਿਦਿਆਰਥੀ ਨਹੀਂ ਹੈ। ਇਸ ਦੀ ਖਾਸ ਰੁਚੀ ਵੱਖ ਵੱਖ ਕਿਸਮਾਂ ਦੇ ਰੰਗ ਬਨਾਉਣੇ ਅਤੇ ਉਨ੍ਹਾਂ ਨਾਲ ਚੀਜ਼ਾਂ ਨੂੰ ਰੰਗਣ ਵਲ ਸੀ। ਇਸ ਨੇ ਰਾਬਰਟ ਕਾਕ ਨੂੰ ਜਿਹੜਾ ਉਮਰ ਅਤੇ ਤਜ਼ਰਬੇ ਵਿਚ ਇਸ ਤੋਂ ਦਸ ਸਾਲ ਵੱਡਾ ਸੀ, ਤਪਦਿਕ ਦੇ ਜਰਾਸੀਮਾਂ ਨੂੰ ਰੰਗਣ ਦਾ ਖ਼ਾਸ ਤਰੀਕਾ ਦੱਸਿਆ। ਇਸ ਨੇ ਸੂਖ਼ਮ ਜੀਵਾਣੂਆਂ ਦਾ ਅਧਿਐਨ ਕਰਨ ਲਈ ਆਪ ਆਪਣੇ ਜਿਸਮ ਵਿਚ ਜਰਾਸੀਮਾਂ ਨੂੰ ਦਾਖ਼ਲ ਕਰ ਲਿਆ ਅਤੇ ਤਪਦਿਕ ਜਿਹਾ ਰੋਗ ਸਹੇੜ ਬੈਠਾ। ਉਸ ਵੇਲੇ ਇਸ ਦੀ ਉਮਰ ਸਿਰਫ਼ 34 ਸਾਲ ਦੀ ਸੀ।



ਏਰਲਿਕ, ਪਾਲ

ਸੰਨ 1896 ਵਿਚ ਬਰਲਿਨ ਦੇ ਲਾਗੇ ਸਟੈਗਲਿਤਜ ਨਾਂ ਦੇ ਸ਼ਹਿਰ ਵਿਚ ਇਸ ਨੇ ਆਪਣੀ ਪ੍ਰਯੋਗਸ਼ਾਲਾ ਬਣਾਈ, ਜਿਸ ਦਾ ਨਾਂ

'ਇਸਟੀਚਿਊਟ ਆਫ਼ ਸੀਰਮ ਇਨਵੈਸਟੀਗੇਸ਼ਨ' ਰੱਖਿਆ। ਇਹ ਇਸ ਦਾ ਡਾਇਰੈੱਕਟਰ ਬਣ ਗਿਆ। ਸੰਨ 1898 ਵਿਚ ਇਹ ਫ਼੍ਰੈਂਕਫੁਰ-ਟਐਮ ਮਾਈਨ ਵਿਚ ਰਹਿਣ ਲਈ ਆ ਵਸਿਆ। ਇਥੇ ਰਹਿ ਕੇ ਇਹ ਰੋਗਾਂ ਤੋਂ ਮਹਿਫੂਜ਼ ਰਖਣ ਵਾਲੀਆਂ ਚੀਜ਼ਾਂ ਤੇ ਖੋਜ ਕਰਦਾ ਰਿਹਾ।

ਸੰਨ 1902 ਵਿਚ ਇਹ ਜਾਪਾਨੀ ਖੋਜਕਾਰ ਡਾਕਟਰ ਸ਼ਿਗਾ ਦੇ ਪ੍ਰਕਾਸ਼ਿਤ ਕੀਤੇ ਟਰੈਪੋਨੀਮਾ ਪੈਲੀਡਮ ਤੇ ਆਪਣੀਆਂ ਬਿਮਾਰੀ ਰੋਕੂ ਦਵਾਈਆਂ ਦਾ ਅਸਰ ਦੇਖਣ ਲਈ ਤਜਰਬੇ ਕਰਨ ਲੱਗਾ।

ਸੰਨ 1906 ਵਿਚ ਇਸ ਨੇ ਐਂਟੀਟੌਕਸਿਨ ਨਾਂ ਦੀ ਦਵਾਈ ਵਿਚ ਕੁਝ ਰਸਾਇਣਿਕ ਅਦਲਾ-ਬਦਲੀ ਕਰ ਕੇ ਉਸ ਦਾ ਤਜਰਬਾ ਟਰੈਪੋਨੀਮਾ ਪੈਲੀਡਮ ਤੇ ਕੀਤਾ ਅਤੇ ਉਨ੍ਹਾਂ ਦੇ ਨਾਸ਼ ਕਰਨ ਵਿਚ ਕਾਮਯਾਬੀ ਹਾਸਲ ਕੀਤੀ । ਇਸ ਨਵੀਂ ਕੱਢੀ ਦਵਾਈ ਦਾ ਨਾਂ ਇਸ ਨੇ "606" ਰਖਿਆ।

ਸੰਨ 1908 ਵਿਚ ਇਹ ਮਿਸਰ ਤੋਂ ਹੈਜ਼ੇ ਬਾਰੇ ਖੋਜ ਕਰਕੇ ਵਾਪਸ ਆਇਆ ਅਤੇ ਬਰਲਿਨ ਵਿਚ "ਰਾਬਰਟ ਕਾਕ ਇੰਸਟੀਚਿਊਟ" ਵਿਚ ਰਹਿ ਕੇ ਕੰਮ ਕਰਨ ਲੱਗਾ।

31 ਅਗਸਤ, 1909 ਨੂੰ ਇਸ ਨੇ 606 ਨੰਬਰ ਦੀ ਦਵਾਈ ਦਾ ਤਜਰਬਾ ਆਨਸ਼ਕ (ਸਿਲਲਿਸ, ਉਪਦੰਸ਼) ਵਿਚ ਗ੍ਰਸੇ ਖਰਗੋਸ਼ਾਂ ਤੇ ਕੀਤਾ ਅਤੇ ਕੁਝ ਕਾਮਯਾਬੀ ਹਾਸਲ ਕੀਤੀ।

ਸੰਨ 1910 ਵਿਚ ਇਸ ਨੇ ਆਪਣੀ ਦਵਾਈ 606 ਦਾ ਤਜਰਬਾ ਆਤਸ਼ਕ ਦੇ ਰੋਗੀਆਂ ਤੇ ਕੀਤਾ ਜੋ ਸਫ਼ਲ ਹੋਇਆ। ਇਸ ਦਵਾਈ ਦਾ ਨਾਂ ਮਗਰੋਂ ਜਾ ਕੇ ਸਾਲਵਾਰਸਨ ਪਿਆ, ਜਿਹੜੀ ਅੱਗੇ ਚੱਲ ਕੇ "ਬੇਅਰ 205" ਦੇ ਨਾਂ ਨਾਲ ਮਸ਼ਹੂਰ ਹੋਈ। ਇਸ ਦਵਾਈ ਨੇ ਹਜ਼ਾਰਾਂ ਹੀ ਆਤਸ਼ਕ ਦੇ ਰੋਗੀਆਂ ਦੀ ਬੀਮਾਰੀ ਦੂਰ ਕਰਕੇ, ਉਨ੍ਹਾਂ ਨੂੰ ਨਵਾਂ ਜੀਵਨ ਬਖ਼ਸ਼ਿਆ।

20 ਅਗਸਤ, 1915 ਨੂੰ ਬਾਨੇਹਾਸਬਰਗ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. — ਐਨ. ਬ੍ਰਿ. ਮਾ. 3:811

**ਏਰਿਨਪੁਰ** : ਭਾਰਤ ਦੇ ਰਾਜਸਥਾਨ ਰਾਜ ਦੇ ਸਿਰੋਹੀ ਜ਼ਿਲ੍ਹੇ ਦੀ ਇਕ ਫ਼ੌਜੀ ਛਾਉਣੀ ਹੈ ਜੋ ਜਾਵਾਈ ਦਰਿਆ ਦੇ ਖੱਬੇ ਕੰਢੇ ਤੇ ਰਾਜ-ਪੁਤਾਨਾ-ਮਾਲਵਾ ਰੇਲ-ਮਾਰਗ ਉੱਤੇ ਏਰਿਨਪੁਰ ਤੋਂ 9ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਇਥੇ 43 ਵੀਂ ਏਰਿਨਪੁਰਾ ਰੈਜਮੈਂਟ ਦਾ ਸਦਰ ਮੁਕਾਮ ਸੀ ਜਿਸ ਦੇ ਕੁਝ ਦਸਤੇ ਆਬੂ ਬੀਕਾਨੇਰ ਅਤੇ ਪਛਭਦਾਰ ਵਿਖੇ ਵੀ ਸਨ। ਸੰਨ 1818 ਦੀ ਸੰਧੀ ਅਨੁਸਾਰ ਮਾਰਵਾੜ ਦਰਬਾਰ ਦੀ ਮੰਗ ਉੱਤੇ 1500 ਘੋੜ ਸਵਾਰਾਂ ਦਾ ਬਰਤਾਨਵੀ ਸਰਕਾਰ ਲਈ ਪ੍ਰਬੰਧ ਕਰਨਾ ਸੀ ਪਰ 1832 ਈ. ਵਿਚ ਦਿਤੀ ਗਈ ਮਦਦ ਬੇਕਾਰ ਸਿੱਧ ਹੋਈ। ਫਿਰ ਇਹ ਸਮਝੌਤਾ ਹੋਇਆ ਕਿ ਇਸ ਦੀ ਥਾਂ ਤੇ ਮਾਰਵਾੜ ਦਰਬਾਰ ਫ਼ੌਜ ਦੇ ਖਰਚੇ ਲਈ 1.2 ਲੱਖ ਰੁਪਿਆ ਦਿਆ ਕਰੇਗਾ। ਇਹ ਫੌਜ਼ ਏਰਿਨਪੁਨ ਵਿਖੇ ਰੱਖੀ ਗਈ ਤੇ ਇਸ ਦਾ ਨਾਂ ਉਸ ਫ਼ੌਜ ਦੇ ਕਮਾਂਡਰ ਕਪਤਾਨ ਡਾਉਲਿੰਗ ਨੇ ਆਪਣੇ ਜਨਮ ਸਥਾਨ ਦੇ ਨਾਂ ਤੇ ਰੱਖਿਆ। ਬਾਅਦ ਵਿਚ ਇਥੇ ਕਈ ਹੋਰ ਫ਼ੌਜੀ ਦਸਤੇ ਵੀ ਕਾਇਮ ਕੀਤੇ ਗਏ। ਖ਼ਾਸ ਤੌਰ ਤੇ ਇਥੋਂ ਦੇ ਭੀਲਾਂ ਨੂੰ ਉਨ੍ਹਾ ਦੀਆਂ ਗ਼ੈਰ-ਕਾਨੂੰਨੀ ਆਦਤਾਂ ਤੋਂ ਹਟਾਉਣ ਲਈ ਉਨ੍ਹਾਂ ਨੂੰ ਫ਼ੌਜ ਵਿਚ ਭਰਤੀ ਕੀਤਾ ਜਾਂਦਾ ਸੀ। ਇਨ੍ਹਾਂ ਤੋਂ ਇਲਾਵਾ ਇਥੇ ਹੋਰ ਵੀ ਫ਼ੌਜੀ ਦਸਤੇ ਸਨ।

25° 0' ਉ. ਵਿਥ. ; 73° 4' ਪੂ. ਲੰਬ.

ਹ. ਪੁ. — ਇੰਪ. ਗ. ਇੰਡ. 12 : 26

**ਏਰੀਜੇਨਾ, ਜੋਹੈਨੀਜ਼ ਸਕਾਟਸ** : ਇਹ ਮੱਧ ਯੁੱਗ ਦਾ ਫ਼ਿਲਾਸਫ਼ਰ ਅਤੇ ਈਸ਼ਵਰਵਾਦੀ ਸੀ ਜਿਹੜਾ 'ਜਾਨ ਦੀ ਸਕਾਟ' ਨਾਂ ਨਾਲ ਵੀ ਮਸ਼ਹੂਰ ਹੈ। ਇਸ ਦੇ ਜੀਵਨ ਸਬੰਧੀ ਘਟਨਾਵਾਂ ਵਧੇਰੇ ਕਰਕੇ ਹਨੇਰੇ ਵਿਚ ਹੀ ਹਨ।

ਪ੍ਰਾਚੀਨ ਅਫ਼ਲਾਤੂਨੀ ਫ਼ਲਸਫ਼ੇ ਤੋਂ ਨਵੇਂ ਵਿਵੇਕਵਾਦ ਵੱਲ ਵਿਚਾਰਾਂ ਦੀ ਤਬਦੀਲੀ ਵਿਚ ਏਰੀਜੇਨਾ ਦੀ ਥਾਂ ਬੜੀ ਮਹੱਤਤਾ ਵਾਲੀ ਹੈ। ਉਰਿਜ਼ੇਨ, ਬੇਸਿਲ, ਅਗਸਤੀਨ, ਮੈਕਸੀਮਸ ਆਦਿ ਦੇ ਵਿਚਾਰਾਂ ਨੂੰ ਵਰਤ ਕੇ ਮੱਧ ਯੁੱਗ ਤੋਂ ਪਹਿਲੇ ਦੇ ਵਿਚਾਰਾਂ ਦਾ ਸੁਮੇਲ ਪ੍ਰਗਟ ਕਰਦਾ ਹੈ। ਇਹ ਵਿਸ਼ਵਦੇਵਵਾਦੀ ਸੀ। ਇਸ ਲਈ ਧਰਮ ਦੀਆਂ ਮਾਨਤਾਵਾਂ ਪੂਰਨ ਨਹੀਂ। ਇਹ ਵਿਵੇਕ ਨੂੰ ਮਹਾਨਤਾ ਦਿੰਦਾ ਹੈ। ਈਸ਼ਵਰ ਅਤੇ ਪ੍ਰਕਿਰਤੀ ਆਪਣੇ ਆਪਣੇ ਰੂਪ ਨੂੰ ਵਿਸ਼ਵ ਦੇ ਬੌਧਿਕ ਕ੍ਰਮ ਵਿਚ ਸਥਾਪਤ ਕਰਦੇ ਹਨ। ਮਨੁੱਖ ਸਮੇਤ ਸਾਰੀਆਂ ਚੀਜ਼ਾਂ ਇਸੇ ਬੌਧਿਕ ਕ੍ਰਮ ਦੇ ਅੰਗ ਹਨ। ਧਰਮ ਜਾਂ ਵਿਵੇਕ ਇਸੇ ਦੇ ਸਭ ਤੋਂ ਉੱਤਮ ਬੌਧਿਕ ਜੀਵਨ ਦੇ ਹੀ ਪਹਿਲੂ ਹਨ।

ਏਰੀਜੇਨਾ ਕਠੋਰ ਨੀਅਤੀਵਾਦ ਦਾ ਵਿਰੋਧੀ ਸੀ। ਵਿਅਕਤਿਤਵ ਈਸ਼ਵਰੀ ਸਮੇਂ ਦੇ ਬੰਧਨ ਤੋਂ ਮੁਕਤ ਹੈ, ਸਗੋਂ ਉਸ ਅਨੁਸਾਰ ਤਕਦੀਰ ਦੇ ਫ਼ਲਸਫ਼ੇ ਨੂੰ ਉਥੇ ਤਕ ਸਵੀਕਾਰ ਕੀਤਾ ਜਾ ਸਕਦਾ ਹੈ ਜਿੱਥੋਂ ਤਕ ਈਸ਼ਵਰ ਆਪਣੀ ਆਜ਼ਾਦ ਇੱਛਾ ਨਾਲ ਬੰਦਿਆਂ ਦੇ ਕੰਮਾਂ ਧੰਦਿਆਂ ਨੂੰ ਸਵੀਕਾਰ ਕਰਦਾ ਹੈ। ਇਕ ਹੋਰ ਥਾਂ ਤੇ ਏਰੀਜੇਨਾ ਲਿਖਦਾ ਹੈ ਕਿ ਸ੍ਰਿਸ਼ਟੀ ਚੀਜ਼ਾਂ ਦੇ ਇੱਕਠ ਦਾ ਨਾਂ ਹੈ, ਜਿਸ ਦੇ ਵਿਚ 'ਹੋਂਦ' ਹੈ ਵੀ ਅਤੇ ਨਹੀਂ ਵੀ।

ਪ੍ਰਕਿਰਤੀ (1) ਰਚਨਹਾਰ ਹੈ ਪਰ ਰਚਿਤ ਨਹੀਂ, (2) ਰਚਿਤ ਹੈ ਪਰ ਰਚਨਹਾਰ ਨਹੀਂ, (3) ਰਚਨਾਹਾਰ ਅਤੇ ਰਚਿਤ ਦੋਵੇਂ ਹੀ, (4) ਨਾ ਰਚਨਹਾਰ, ਨਾ ਰਚਿਤ। ਇਸ ਵਿਚ ਪਹਿਲਾ ਈਸ਼ਵਰ ਅਤੇ ਦੂਜਾ, ਤੀਜਾ ਸਭ ਸ੍ਰਿਸ਼ਟੀ ਹੈ। ਚੌਥੀ ਸ਼੍ਰੇਣੀ "ਅਣਹੋਂਦ" ਦੀ ਹੈ। ਈਸ਼ਵਰ ਸ੍ਰਿਸ਼ਟੀ ਨੂੰ ਬਣਾਉਣ ਵਾਲਾ ਅਤੇ ਵਿਚਾਰਾਂ ਦਾ ਅਨੰਤ ਸੋਮਾ ਹੈ ਪਰੰਤੂ ਉਹ ਆਪ ਕਿਸੇ ਦੁਆਰਾ ਰਚਿਆ ਹੋਇਆ ਨਹੀਂ।

ਅਫਲਾਤੂਨ ਦੇ "ਆਈਡੀਆ" ਅਨੁਸਾਰ ਵਿਚਾਰਾਂ ਦਾ ਸਿਲਸਿਲਾ ਈਸ਼ਵਰ ਦਾ ਪੈਦਾ ਕੀਤਾ ਹੈ ਅਤੇ ਉਹ ਖੁਦ ਹੀ ਪੈਦਾ ਕਰਨ ਵਾਲਾ ਹੈ। ਚੰਗਿਆਈ ਸਭ ਤੋਂ ਉੱਤਮ ਵਿਚਾਰ ਹੈ। ਹਰ ਚੀਜ਼ ਦੀ ਵਾਸਤਵਿਕਤਾ ਚੰਗਿਆਈ ਕਾਰਨ ਹੈ। ਇਸ ਤੋਂ ਬਿਨਾਂ ਉਹ ਵੀ ਨਹੀਂ। ਈਸ਼ਵਰ ਖੁਦ ਚੰਗਾ ਹੈ। ਈਸ਼ਵਰ ਦੇ ਮੂਲ ਤੌਰ ਤੇ ਤਿੰਨ ਸਰੂਪ ਹਨ। ਮੂਲ ਪਦਾਰਥ ਦੇ ਰੂਪ ਤੋਂ ਪਿਤਾ, ਵਿਵੇਕ ਰੂਪ ਵਿਚ ਪੁੱਤਰ ਅਤੇ ਜੀਵਨ ਦੇ ਰੂਪ ਵਿਚ ਆਤਮਾ ਹੈ। ਬੁਰਾਈਆਂ ਦੀ ਉਪਜ ਮਨੁੱਖ ਦੀਆਂ ਇਛਾਵਾਂ ਹਨ ਜਿਨ੍ਹਾਂ ਨੂੰ ਉਹ ਭੁਲੇਖੇ ਨਾਲ ਸ਼ੁੱਭ ਸਮਝ ਲੈਂਦਾ ਹੈ।

**ਏਰੇਖ** : ਇਹ ਪੁਰਾਣੇ ਸੁਮੇਰ ਦਾ ਇਕ ਸ਼ਹਿਰ ਸੀ ਜਿਸ ਦਾ ਨਾਂ ਅੱਜਕੱਲ੍ਹ ਵਰਕਾ ਹੈ। ਸੁਮੇਰੀ ਇਸ ਨੂੰ ਉਰੂਕ ਅਤੇ ਯੂਨਾਨੀ ਉਰਖੋਏ ਕਹਿੰਦੇ ਹਨ। ਇਹ ਕਿਸੇ ਸਮੇਂ ਦਰਿਆ ਫ਼ਰਾਤ ਦੇ ਪੱਛਮੀ ਕੰਢੇ ਤੇ ਵੱਸਿਆ ਹੋਇਆ ਸੀ ਪਰ ਹੁਣ ਇਸ ਤੋਂ ਦਰਿਆ ਕਈ ਕਿ. ਮੀ ਪੂਰਬ ਵੱਲ ਹਟ ਗਿਆ ਹੈ। ਸੰਭਵ ਹੈ ਕਿ ਦਜਲਾ, ਫ਼ਰਾਤ ਦੇ ਦੁਆਬ ਵਿਚ ਮੈਸੋਪੋਟੇਮੀਆ ਦਾ ਨਵਾਂ ਨਾਂ ਇਸੇ ਉਰੂਕ ਜਾਂ ਏਰੇਖ ਤੋਂ ਹੀ ਇਰਾਕ ਜਾਂ ਅਲ-ਇਰਾਕ ਪਿਆ ਹੋਵੇ। ਇਹ ਪੁਰਾਣਾ ਸ਼ਹਿਰ ਉਰ, ਕੀਸ਼, ਨਿੱਪੁਰ ਆਦਿ ਪੁਰਾਣੇ ਸ਼ਹਿਰਾਂ ਦਾ ਸਮਕਾਲੀਨ ਸੀ ਜਿਹੜੇ ਪੁਰਾਣੇ ਸੁਮੇਰ ਵਿਚ ਸਮੁੰਦਰ ਦਾ ਪਾਣੀ ਆਉਣ ਕਾਰਨ ਗ਼ਰਕ ਹੋ ਗਏ ਸਨ। ਡਾਕਟਰ ਲੋਫਟਜ਼ ਨੇ 1850 ਤੋਂ 1854 ਈ. ਵਿਚ ਇਥੋਂ ਦੇ ਪੁਰਾਣੇ ਟਿੱਲਿਆਂ ਦੀ ਖੁਦਵਾਈ ਕਰਾ ਕੇ ਇਸ ਦੇ ਪੁਰਾਣੇ ਹੋਣ ਦਾ ਸਬੂਤ ਪੇਸ਼ ਕਰ ਦਿੱਤਾ।

ਸ਼ਹਿਰ ਦਾ ਘੇਰਾ 9.6 ਕਿ.ਮੀ. ਸੀ ਜਿਸ ਵਿਚ ਲਗਭਗ 445 ਹੈਕਟੇਅਰ ਜ਼ਮੀਨ ਤੇ ਸ਼ਹਿਰ ਵਸਿਆ ਹੋਇਆ ਸੀ। ਅੱਜਕੱਲ੍ਹ ਵੀ ਕਈ ਟਿੱਲਿਆ ਹੇਠ ਪੁਰਾਣੀ ਸੱਭਿਅਤਾ ਦੇ ਚਿੰਨ੍ਹ ਦੱਬੇ ਪਏ ਹਨ। ਸੰਭਵ ਹੈ ਜਿਸ ਸ਼ਹਿਰ ਦਾ ਪੁਰਾਣਾ ਨਾਂ ਈ-ਅੰਨਾਂ ਹੋਵੇ ਜਿਸ ਨਾਂ ਦਾ ਇਥੇ ਇਕ ਮੰਦਰ ਵੀ ਸੀ। ਸ਼ਹਿਰ ਦੇ ਜ਼ਿਗੁਰਾਤ ਜਾਂ ਮੰਦਰ ਦੇ ਬੁਰਜ ਦਾ ਘੇਰਾ 61 ਮੀ. ਸੀ ਜਿਹੜਾ ਕਿ ਪੁਰਾਣੇ ਸਮਿਆਂ ਵਿਚ ਹੀ ਟੁੱਟ ਗਿਆ। ਇਹ ਸ਼ਹਿਰ ਸਾਰਗਾਨ ਤੋਂ ਪਹਿਲੇ ਬਾਦਸ਼ਾਹਾਂ ਦੀ ਰਾਜਧਾਨੀ ਸੀ ਅਤੇ ਇਸ ਤੋਂ ਪਹਿਲਾਂ ਸ਼ਾਹਜ਼ਾਦੇ ਪ੍ਰੋਹਤ ਇਥੇ ਰਾਜ ਕਰਦੇ ਰਹੇ। ਤੀਜੀ ਸਦੀ ਈ. ਪੂ. ਵਿਚ ਦੱਖਣੀ ਈਰਾਨੀ ਦੇ ਈਲਮੀਆ ਦੇ ਹਮਲੇ ਦਾ ਟਾਕਰਾ ਏਰੇਖ ਦੇ ਲੋਕਾਂ ਨੇ ਇੰਨੀ ਦ੍ਰਿੜ੍ਹਤਾ ਨਾਲ ਕੀਤਾ ਕਿ ਹਮਲਾਵਰ ਹਾਰ ਖਾ ਗਏ ਅਤੇ ਲਾਰਸਾ ਨੂੰ ਜਿੱਤ ਕੇ ਉਥੇ ਹੀ ਰਹਿਣ ਲਗ ਪਏ। ਉਹ ਇਥੇ ਹੀ ਏਰੇਖ ਦੀ ਤਾਕਤ ਨੂੰ ਵਧਣ ਤੋਂ ਰੋਕਣ ਲਈ ਯਤਨ ਕਰਦੇ ਰਹੇ।

ਇਸ ਦਾ ਜ਼ਿਕਰ ਈਰਾਨੀ ਲਿਖਤਾਂ ਵਿਚ ਵੀ ਮਿਲਦਾ ਹੈ ਜਿਸ ਤੋਂ ਪ੍ਰਗਟ ਹੁੰਦਾ ਹੈ ਕਿ ਬਾਬਲ ਵਾਂਗ ਇਹ ਸ਼ਹਿਰ ਵੀ ਸਾਰਾ ਗਰਕ ਨਹੀਂ ਹੋਇਆ ਅਤੇ ਕਲਚੀ ਰਾਜ ਦੇ ਤਬਾਹ ਹੋਣ ਤੱਕ ਵਸਦਾ ਸੀ। ਇਥੋਂ ਹੁਣੇ ਹੁਣੇ ਹੀ ਹੋਈ ਖੁਦਵਾਈ ਵਿਚ 70 ਈ. ਪੂ. ਦੇ ਰਿਕਾਰਡ ਮਿਲੇ ਹਨ।

31° 30′ ਉ. ਵਿਥ.; 46° 08′ ਪੂ. ਲੰਬ.

ਹ. ਪੁ.— ਐਨ. ਬ੍ਰਿ. ਮਾ. 3 : 938

**ਏਰੇਂਦੋਲ** : ਭਾਰਤ ਦੇ ਮਹਾਰਾਸ਼ਟਰ ਰਾਜ ਦੇ ਨਾਸਿਕ ਜ਼ਿਲ੍ਹੇ ਦਾ ਇਕ ਸ਼ਹਿਰ ਹੈ। ਧੁਲੀਆ ਤੋਂ ਲਗਭਗ 55 ਕਿ.ਮੀ. ਪੂਰਬ ਵੱਲ ਅਨਜਾਨੀ ਦਰਿਆ ਦੇ ਕੰਢੇ ਤੇ ਸਥਿਤ ਹੈ। ਇਹ ਪੱਕੀ ਸੜਕ ਰਾਹੀਂ ਧੁਲੀਆ ਅਤੇ ਧਰਨਗਾਂਓ ਸ਼ਹਿਰਾਂ ਅਤੇ ਮਹਸਵਾਡ ਦੇ ਰੇਲਵੇ ਸਟੇਸ਼ਨ ਨਾਲ ਜੁੜਿਆ ਹੋਇਆ ਹੈ। ਇਹ ਇਕ ਪੁਰਾਣਾ ਇਤਿਹਾਸਕ ਸ਼ਹਿਰ ਹੈ। ਇਥੇ ਗੱਤਾ-ਕਾਗਜ਼ ਬਣਾਇਆ ਜਾਂਦਾ ਸੀ। ਇਥੇ ਕਪਾਹ, ਨੀਲ ਅਤੇ ਅਨਾਜ ਦਾ ਕਾਫ਼ੀ ਵਪਾਰ ਹੁੰਦਾ ਹੈ ਭਾਵੇਂ ਇਸ ਇਲਾਕੇ ਦੀ ਮੁੱਖ ਮੰਡੀ ਜਲਗਾਓਂ ਹੈ ਜਿਹੜੀ ਇਸ ਦੇ ਉੱਤਰ ਪੂਰਬ ਵੱਲ ਲਗਭਗ 40 ਕਿ.ਮੀ. ਦੂਰੀ ਤੇ ਸਥਿਤ ਹੈ। ਸ਼ਹਿਰ ਵਿਚ ਇਕ ਕਪਾਹ ਵੇਚਣ ਦੀ ਫ਼ੈਕਟਰੀ ਹੈ। ਸ਼ਹਿਰ ਵਿਚਕਾਰ ਇਕ ਚੌਰਸ ਮੰਦਰ ਹੈ ਜਿਸ ਦੇ ਉਤੇ ਬਹੁਤ ਖ਼ੂਬਸੂਰਤ ਖ਼ੁਦਾਈ ਦਾ ਕੰਮ ਕੀਤਾ ਹੋਇਆ ਹੈ। ਸ਼ਹਿਰ ਦੇ ਲਗਭਗ 7 ਕਿ.ਮੀ. ਦੱਖਣ ਪੂਰਬ ਵੱਲ ਇਕ ਪਹਾੜੀ ਦੀ ਸਿਖ਼ਰ ਤੇ ਪਦਮਾਲਿਆ ਦਾ ਤਲਾਅ ਹੈ ਜਿਸ ਦੇ ਨਜ਼ਦੀਕ ਗਨਪਤੀ ਦਾ ਮੰਦਰ ਹੈ। ਸੰਨ 1866 ਤੋਂ ਇਥੇ ਮਿਉਂਸਪਲਟੀ ਹੈ। ਇਸ ਤੋਂ ਇਲਾਵਾ ਇਥੇ ਕਈ ਦਵਾਖ਼ਾਨੇ ਅਤੇ ਸਿੱਖਿਆ ਸੰਸਥਾਵਾਂ ਵੀ ਹਨ।

20° 55′ ਉ. ਵਿਥ.; 75° 20′ ਪੂ. ਲੰਬ.

ਹ. ਪੁ. —ਇੰਪ. ਗ. ਇੰਡ. 12 : 26

**ਏਰੈਨ** : ਭਾਰਤ ਦੇ ਮੱਧ-ਪ੍ਰਦੇਸ਼ ਰਾਜ ਦੇ ਵਿਦਿਸ਼ਾ ਜ਼ਿਲ੍ਹੇ ਦਾ ਇਕ ਇਤਿਹਾਸਿਕ ਪਿੰਡ ਹੈ ਜੋ ਬੀਨਾ ਅਤੇ ਰਿਊਟਾ ਨਦੀਆਂ ਦੇ ਸੰਗਮ ਤੇ ਬਾਮੋਰਾ ਰੇਲਵੇ ਸਟੇਸ਼ਨ ਤੋਂ ਲਗਭਗ 9 ਕਿ.ਮੀ. ਦੀ ਦੂਰੀ ਤੇ ਸਥਿਤ ਹੈ।

ਪਿੰਡ ਦੇ ਨਜ਼ਦੀਕ ਹੀ ਇਕ ਉੱਚੀ ਥਾਂ ਤੇ ਪੁਰਾ-ਖੋਜ ਨਾਲ ਸਬੰਧਤ ਬੜੇ ਦਿਲਚਸਪ ਭੰਡਾਰ ਹਨ। ਕਿਸੇ ਸਮੇਂ ਇਸ ਥਾਂ ਤੇ ਵਿਸ਼ਨੂੰ ਦੇ ਕਈ ਮੰਦਰ ਹੁੰਦੇ ਸਨ ਜਿਨ੍ਹਾਂ ਦੇ ਹੁਣ ਕੇਵਲ ਖੰਡਰਾਤ ਹੀ ਬਾਕੀ ਹਨ। ਇਨ੍ਹਾਂ ਵਿਚੋਂ ਮੁੱਖ ਇਥੋਂ ਦਾ ਵਿਸ਼ਨੂੰ ਦੇ ਜੰਗਲੀ ਸੂਰਅਵਤਰਣ ਦਾ 3 × 4½ ਮੀਟਰ ਦਾ ਇਕ ਬਹੁਤ ਵੱਡਾ ਬੁੱਤ ਹੈ ਜਿਸ ਦੇ ਗਲ ਦੁਆਲੇ ਛੋਟੇ ਛੋਟੇ ਆਕਾਰ ਦੀਆਂ ਮਨੁੱਖੀ ਮੂਰਤੀਆਂ ਦਾ ਹਾਰ ਬਣਾਇਆ ਹੋਇਆ ਹੈ। ਇਸ ਉੱਤੇ 'ਹੂਨ' ਰਾਜਿਆਂ ਦੀ ਲਿਖਤ ਮਿਲਦੀ ਹੈ। ਇਸ ਦੇ ਨਜ਼ਦੀਕ ਹੀ ਇਕ ਪੱਥਰ ਤੇ ਉਕਰੇ ਸਮੁੰਦਰਗੁਪਤ ਦੇ ਰਿਕਾਰਡ ਤੋਂ ਪਤਾ ਲਗਦਾ ਹੈ ਕਿ ਇਹ ਬੁੱਤ ਭਾਰਤ ਦੇ ਪੁਰਾਤਨ ਬਰਾਮਣੀ ਬੁੱਤਾਂ ਵਿਚੋਂ ਹੈ। ਇਸ ਦੇ ਨਜ਼ਦੀਕ ਤੋਂ ਮਿਲੇ ਸਿੱਕਿਆਂ ਤੋਂ ਪਤਾ ਲਗਦਾ ਹੈ ਕਿ ਇਹ ਥਾਂ ਪੂਰਬ ਈਸਾ ਕਾਲ ਵਿਚ ਆਬਾਦ ਸੀ। ਇਥੋਂ ਦੀ ਇਕ ਹੋਰ ਮਹੱਤਵਪੂਰਨ ਚੀਜ਼ ਇਸੇ ਮੰਦਰ ਦੇ ਸਾਹਮਣੇ ਬਣੀ ਪੱਥਰ ਦੀ ਇਕ ਲਗਭਗ 14 ਮੀ. ਉੱਚੀ ਲਾਠ ਹੈ ਜਿਸ ਉੱਤੇ ਬੁੱਧਗੁਪਤ ਦੀ ਲਿਖਤ ਹੈ ਤੇ ਇਹ 484-5 ਈ. ਦਾ ਹੈ।

24° 6′ ਉ. ਵਿਥ.; 78° 11′ ਪੂ. ਲੰਬ.

ਹ. ਪੁ. — ਇੰਪ:. ਗ. ਇੰਡ. 12 : 25

**ਏਲਾਮ** : ਇਹ ਪਰਸ਼ੀਆ ਦਾ ਇਕ ਸੂਬਾ ਸੀ। ਤਿੰਨ ਹਜ਼ਾਰ ਸਾਲ ਈ. ਪੂ. ਵਿਚ ਜਦੋਂ ਕਿ ਭਾਰਤ ਵਿਚ ਸਿੰਧੂ ਸੱਭਿਅਤਾ, ਮਿਸਰ ਵਿਚ ਨੀਲ ਦੀ ਸੱਭਿਅਤਾ ਅਤੇ ਇਰਾਕ ਵਿਚ ਸਮੇਰ ਅਤੇ ਬਾਬਿਲ ਵੀ ਸੱਭਿਅਤਾ ਸਿਖਰ ਤੇ ਸਨ, ਉਦੋਂ ਏਲਾਮ ਦੀ ਸੱਭਿਅਤਾ ਵੀ ਈਰਾਨ ਦੇ ਪੱਛਮੀ ਦੱਖਣੀ ਹਿੱਸੇ ਵਿਚ ਪ੍ਰਫੁਲਿਤ ਹੋ ਰਹੀ ਸੀ। ਇਸ ਪੁਰਾਣੀ ਧਨਾਢ ਹਕੂਮਤ ਦਾ ਖ਼ਾਤਮਾ ਦਰਿਆ ਦਜ਼ਲਾ ਦੀ ਉਪਰਲੀ ਘਾਟੀ ਵਿਚ ਰਹਿਣ ਵਾਲੇ ਅਸੁਰਾਂ ਦੇ ਬਾਦਸ਼ਾਹ ਅਸੁਰ ਬੈਨੀਪਾਲ ਨੇ ਸੱਤਵੀ ਸਦੀ ਈ. ਪੂ. ਵਿਚ ਕੀਤਾ। ਏਲਾਮ ਫ਼ਾਰਸ ਦੀ ਖਾੜੀ ਦੇ ਕੰਢੇ, ਬਾਬਿਲ ਦੇ ਪੂਰਬ ਵਿਚ ਈਰਾਨ ਦੇ ਉਸ ਭਾਗ ਵਿਚ ਵਾਕਿਆ ਸੀ ਜਿਸ ਨੂੰ ਅੱਜਕੱਲ੍ਹ ਖੁਜਿਸਤਾਨ ਕਹਿੰਦੇ ਹਨ। ਪੁਰਾਣੇ ਯੂਨਾਨੀ ਭੂਗੋਲਵੇਤਾ ਇਸ ਨੂੰ ਸੂਸੀਆਨੇ ਕਹਿੰਦੇ ਹਨ। ਇਹ ਨਾਂ ਉਸ ਦੀ ਰਾਜਧਾਨੀ ਸੂਸਾ ਜਾਂ ਸ਼ੂਸ਼ਾ ਦੇ ਨਾਂ ਤੋਂ ਪਿਆ ਹੈ। ਬਾਈਬਲ ਵਿਚ ਵੀ ਇਸ ਦਾ ਜ਼ਿਕਰ ਆਉਂਦਾ ਹੈ।

ਪੁਰਾਣੇ ਸਮਿਆਂ ਵਿਚ ਇਥੇ ਵਿਚ ਕਈ ਕੌਮਾਂ ਦੇ ਲੋਕ ਵਸਦੇ ਸਨ ਜਿਹੜੇ ਰਲੀਆਂ ਮਿਲੀਆਂ ਬੋਲੀਆਂ ਬੋਲਦੇ ਹਨ। ਇਸ ਦੇ ਪੱਛਮੀ ਹਿੱਸੇ ਵਿਚ ਸਾਮੀ ਜਾਤੀਆਂ ਵਸਦੀਆਂ ਸਨ ਜਿਵੇਂ ਪੂਰਬ ਵਿਚ ਅਮਰਡੀਆਨਜ਼ ਜਿਹੜੀਆਂ ਈਰਾਨ ਨਾਲ ਮਿਲਦੀ ਹੱਦ ਤੇ ਵੱਸੀਆਂ ਹੋਈਆ ਸਨ। ਕੀਲ-ਅੱਖਰਾਂ ਵਾਲੀ ਸੁਮੇਰੀ ਲਿਪੀ ਦੇ ਰਿਕਾਰਡਾਂ ਵਿਚ ਜਿਨ੍ਹਾਂ ਕੱਸੀ ਲੋਕਾਂ ਦਾ ਜ਼ਿਕਰ ਮਿਲਦਾ ਹੈ ਉਹ ਵੀ ਕਿਸੇ ਸਮੇਂ ਇਥੇ ਵੱਸਦੇ ਰਹੇ। ਉਸ ਵੇਲੇ ਇਹ ਇਲਾਕਾ ਉਨ੍ਹਾਂ ਦੇ ਮੇਲ ਜੋਲ ਤੋਂ ਇੰਨਾ ਪ੍ਰਭਾਵਿਤ ਸੀ ਕਿ ਪੰਜਵੀਂ ਸਦੀ ਈ. ਪੂ. ਦੇ ਯੂਨਾਨੀ ਇਤਿਹਾਸਕਾਰ ਹੀਰੋਡੋਟਸ ਨੇ ਇਸ ਇਲਾਕੇ ਦਾ ਹਵਾਲਾ ਵੀ ਕਿਸਯਾ ਨਾਂ ਨਾਲ ਦਿੱਤਾ ਹੈ।

ਸੁਮੇਰੀ ਲਿਖਤਾਂ ਵਿਚ ਉਸ ਸਥਾਨ ਦਾ ਨਾਂ ਨੂੰਮਾ ਹੈ ਜਿਸਦਾ ਸਾਮੀ ਰੂਪਾਂਤਰ ਏਲਾਮਤੂ ਜਾਂ ਏਲਾਮੂ ਹੈ। ਏਲਾਮ ਦਾ ਅਰਥ ਹੈ— ਉੱਚੀ ਜ਼ਮੀਨ। ਇਸ ਦੀ ਰਾਜਧਾਨੀ ਸੂਸਾ, ਦਰਿਆ ਕਾਰੂੰ ਤੇ ਕੈਰਖਾ ਦੇ ਸੰਗਮ ਦੇ ਨੇੜੇ ਆਬਾਦ ਸੀ ਜਿਥੇ ਅੱਜਕੱਲ੍ਹ ਉਸ ਦੇ ਖੰਡਰ ਹਨ, ਇਥੇ ਪੁਰਾਣੇ ਟਿੱਲਿਆਂ ਦੀ ਖੁਦਵਾਈ ਹੋਣ ਤੇ ਏਲਾਮ ਦੇ ਪੁਰਾਣੇ ਇਤਿਹਾਸ ਬਾਰੇ ਬਹੁਤ ਸਮੱਗਰੀ ਮਿਲੀ ਹੈ। ਮੋਰਗਾਂ ਦੀ ਕਰਾਈ ਖੁਦਵਾਈ ਤੋਂ ਪਤਾ ਲਗਦਾ ਹੈ ਕਿ ਏਲਾਮ ਵਿਚ ਏਲਾਮ ਦੀ ਸਭਿ-ਅਤਾ ਦੀ ਨੀਂਹ ਨਵੇਂ-ਪੱਥਰ ਯੁੱਗ ਵਿਚ ਹੀ ਰੱਖੀ ਜਾ ਚੁੱਕੀ ਸੀ ਅਤੇ 3800 ਈ. ਪੂ. ਦੇ ਨੇੜੇ ਅਕਾਦ ਦੇ ਬਾਦਸ਼ਾਹ ਸਾਰਮੋਨ ਦੇ ਏਲਾਮ ਜਿੱਤਣ ਤੋਂ ਪਹਿਲਾਂ ਹੀ ਸੂਸਾ ਸ਼ਹਿਰ ਦੇ ਗਿਰਦ ਚਾਰ ਦੀਵਾਰੀ ਬਣ ਚੁੱਕੀ ਸੀ। ਇਸ ਮਗਰੋਂ ਇਸ ਸ਼ਹਿਰ ਤੇ ਬਾਬਿਲ ਦਾ ਕਬਜ਼ਾ ਹੋਇਆ ਅਤੇ ਉਨ੍ਹਾਂ ਦਾ ਵਾਇਸਰਾਏ ਇਥੇ ਰਹਿਣ ਲੱਗਾ। ਤੇਈਵੀਂ ਸਦੀ ਈ. ਪੂ. ਦੇ ਮੱਧ ਵਿਚ ਏਲਾਮ ਫਿਰ ਆਜ਼ਾਦ ਹੋ ਗਿਆ ਅਤੇ 2280 ਈ.

ਪੂ. ਦੇ ਲਗਭਗ ਏਲਾਮ ਦੇ ਬਾਦਸ਼ਾਹ ਕੁਤਰ ਨਖੁੰਤੇ ਨੇ ਬਾਬਿਲ ਤੇ ਚੜ੍ਹਾਈ ਕੀਤੀ ਅਤੇ ਇਸ ਸ਼ਹਿਰ ਵਿਚੋਂ ਦੇਵੀ 'ਨਾਨਾ' ਦੀ ਮੂਰਤੀ ਚੁੱਕ ਕੇ ਲੈ ਆਇਆ। 1330 ਈ. ਪੂ. ਵਿਚ ਬਾਬਿਲ ਦੇ ਕੱਸੀ ਬਾਦਸ਼ਾਹ ਨੇ ਏਲਾਮ ਤੇ ਫਿਰ ਕਬਜ਼ਾ ਕਰ ਲਿਆ ਪਰ ਸੌ ਸਾਲ ਮਗਰੋਂ ਹੀ 1220 ਈ. ਪੂ. ਵਿਚ ਤੁਸਰਕ ਨਖੁੰਤੇ ਨੇ ਸਾਰੇ ਬਾਬਿਲ ਰਾਜ ਨੂੰ ਖ਼ਤਮ ਕਰ ਦਿੱਤਾ ਅਤੇ ਨਰਾਮਸਿਨ ਦਾ ਸਤੂਪਾ ਅਤੇ ਖਮੁਰਾਬੀ ਦੇ ਪ੍ਰਸਿੱਧ ਵਿਧਾਨ ਦਾ ਸ਼ਿਲਾਲੇਖ ਸਿਪਰ ਵਿਚੋਂ ਚੁੱਕ ਲਿਆਇਆ।

ਅੱਠਵੀਂ ਸਦੀ ਈ. ਪੂ. ਵਿਚ ਅਸੀਰੀਆ ਦੇ ਅਸੁਰ ਬਾਦਸ਼ਾਹਾਂ ਅਤੇ ਏਲਾਮ ਬਾਦਸ਼ਾਹਾਂ ਵਿਚ ਲੜਾਈ ਛਿੜ ਪਈ ਜਿਸ ਵਿਚ ਅਸੁਰਾਂ ਦੀ ਜਿੱਤ ਹੋਈ। 704 ਈ. ਪੂ. ਵਿਚ ਏਲਾਮ ਅਤੇ ਬਾਬਿਲ ਦੇ ਬਾਦਸ਼ਾਹ ਨੇ ਮਿਲ ਕੇ ਅਸੁਰਾਂ ਦਾ ਟਾਕਰਾ ਕੀਤਾ ਪਰ ਹਾਰ ਗਏ ਅਤੇ ਏਲਾਮ ਦੇ ਬਾਦਸ਼ਾਹ ਨੂੰ ਤਖ਼ਤ ਛੱਡਣਾ ਪਿਆ ਪਰ 694 ਈ. ਪੂ. ਵਿਚ ਹੀ ਏਲਾਮ ਦੇ ਬਾਦਸ਼ਾਹ ਖਾਲੁਸ਼ੂ ਨੇ ਬਾਬਿਲ ਨੂੰ ਜਿੱਤ ਕੇ ਆਪਣੇ ਇਕ ਮਿੱਤਰ ਨਰਗਲ ਉਸ਼ੀਜ਼ਿਬ ਨੂੰ ਗੱਦੀ ਤੇ ਬਿਠਾਇਆ। ਉਸ ਦੇ ਉੱਤਰਾਧਿਕਾਰੀ ਨੇ ਬਾਬਿਲ ਤੇ ਚੜ੍ਹਾਈ ਕੀਤੀ ਪਰ ਹਾਰ ਗਿਆ, ਇਸ ਦੇ 34 ਸ਼ਹਿਰ ਬਰਬਾਦ ਹੋ ਗਏ ਅਤੇ ਇਹ ਆਪ ਸ਼ਹਿਰ ਛਡ ਕੇ ਨੱਸ ਗਿਆ।

ਸਤਵੀਂ ਸਦੀ ਈ. ਪੂ ਅਸੁਰ ਬੈਨੀਪਾਲ ਨੇ ਏਲਾਮੀ ਫ਼ੌਜ ਨੂੰ ਹਰਾ ਕੇ ਉਥੋਂ ਦੇ ਬਾਦਸ਼ਾਹ ਨੂੰ ਮਾਰ ਦਿੱਤਾ ਅਤੇ ਕਿਸੇ ਆਪਣੇ ਮਿੱਤਰ ਨੂੰ ਗੱਦੀ ਤੇ ਬਿਠਾਇਆ । ਪਿਛਲੀਆਂ ਲੜਾਈਆਂ ਵਿਚ ਏਲਾਮ ਦੀ ਤਾਕਤ ਖ਼ਤਮ ਹੋ ਗਈ ਅਤੇ ਉਸ ਉੱਤੇ ਅਸੁਰਾਂ ਦਾ ਕਬਜ਼ਾ ਜੰਮ ਗਿਆ। ਅਸੁਰਾਂ ਦੀ ਤਾਕਤ ਖ਼ਤਮ ਹੋਣ ਤੇ ਏਲਾਮ ਦਾ ਰਾਜ ਈਰਾਨੀ ਆਰੀਆਂ ਦੇ ਹੱਥ ਆ ਗਿਆ। ਜਿਨ੍ਹਾਂ ਅਸੀਰੀਅਨਾਂ, ਨੇ ਆਪਣੀਆਂ ਫ਼ੌਜਾਂ ਨਾਲ ਅਸੁਰ ਅਤੇ ਬਾਬਿਲ ਨੂੰ ਜਿੱਤਿਆ ਉਨ੍ਹਾਂ ਨੇ ਹੀ ਏਲਾਮ ਨੂੰ ਆਪਣੇ ਰਾਜ ਦੇ ਵਧਦੇ ਹੋਏ ਘੇਰੇ ਵਿਚ ਲੈ ਲਿਆ। ਉਥੇ ਸਾਈਰਸ ਬਾਦਸ਼ਾਹ ਦਾ ਰਾਜ ਹੋਇਆ ਅਤੇ ਸ਼ੂਸ਼ਾ ਉਸ ਦੀ ਦੱਖਣੀ ਰਾਜਧਾਨੀ ਬਣੀ ਜਿਹੜੀ ਕਿਸੇ ਨਾ ਕਿਸੇ ਰੂਪ ਵਿਚ ਚੌਥੀ ਸਦੀ ਈ. ਪੂ. ਵਿਚ ਸਿਕੰਦਰ ਦੇ ਸਮੇਂ ਤੱਕ ਕਾਇਮ ਰਹੀ।

**ਏਲੂਆ** : ਇਸ ਨੂੰ ਯੂਨਾਨੀ ਵਿਚ ਐਲੋਈ ਆਖਦੇ ਹਨ। ਹਿੰਦੀ ਵਿਚ ਏਲੁਆ ਸ਼ਾਇਦ ਇਸੇ ਯੂਨਾਨੀ ਸ਼ਬਦ ਦਾ ਰੂਪਾਂਤਰ ਹੈ। ਆਮ ਲੋਕ ਇਸ ਨੂੰ ਇਸ ਦੇ ਅਰਬੀ ਨਾਂ ਮੱਸਬਰ ਜਾਂ ਸਿੰਬਰ ਤੋਂ ਚੰਗੀ ਤਰ੍ਹਾਂ ਜਾਣੂ ਹਨ। ਏਲੂਆ ਅਸਲ ਵਿਚ ਘੀਕਵਾਰ (Aloe) ਤੋਂ ਤਿਆਰ ਕੀਤਾ ਜਾਂਦਾ ਹੈ।

ਹਿਕਮਤ ਦੀਆਂ ਕਿਤਾਬਾਂ ਵਿਚ ਏਲੂਆ ਤਿੰਨ ਕਿਸਮਾਂ ਦਾ ਮੰਨਿਆ ਗਿਆ ਹੈ (1) ਸਿਬਰ ਸਕੂਤਰੀ; ਜੋ ਲਾਲ ਸਾਗਰ ਦੇ ਕੰਢੇ ਸਕੂਤਰਾ ਨਾਮੀ ਟਾਪੂ ਤੋਂ ਆਉਂਦਾ ਹੈ। ਇਹ ਸਭ ਤੋਂ ਚੰਗਾ ਮੰਨਿਆ ਜਾਂਦਾ ਹੈ (2) ਹਿੰਦੀ ਇਹ ਸਕੂਤਰੀ ਨਾਲੋਂ ਘਟੀਆ ਹੁੰਦਾ ਹੈ ਅਤੇ (3) ਸਮੀਖਾਨੀ ਸੀ, ਇਸ ਨੂੰ ਸਿਬਰ ਫ਼ਾਰਸੀ ਵੀ ਕਹਿੰਦੇ ਹਨ। ਇਹ ਸਭ ਤੋਂ ਘਟੀਆ ਕਿਸਮ ਦਾ ਹੁੰਦਾ ਹੈ। ਇਕ ਹੋਰ ਕਿਸਮ ਸਿਬਰ ਖਜ਼ਰਮੀ ਜਾਂ ਯਮਾਨੀ ਵੀ ਦਸਦੇ ਹਨ। ਇਹ ਸਕੂਤਰੀ ਤੋਂ ਘਟੀਆ ਅਤੇ ਹਿੰਦੀ ਅਤੇ ਫ਼ਾਰਸੀ ਤੋਂ ਵਧੀਆ ਹੁੰਦਾ ਹੈ।

ਏਲੂਏ ਦੀ ਤਾਕਤ ਚਾਰ ਸਾਲ ਤਕ ਰਹਿੰਦੀ ਹੈ। ਸਫ਼ਰਾਵੀ ਸੁਭਾਅ ਵਾਲਿਆਂ ਨੂੰ ਤੇ ਕਮਜ਼ੋਰ ਅੰਤੜੀਆਂ ਤੇ ਜਿਗਰ ਵਾਲਿਆਂ ਨੂੰ ਅਤੇ ਬਵਾਸੀਰ ਦੇ ਰੋਗੀਆਂ ਨੂੰ ਇਹ ਨੁਕਸਾਨ ਪਹੁੰਚਾਉਂਦਾ ਹੈ। ਰੋਟੀ ਖਾਣ ਮਗਰੋਂ ਏਲੂਆ ਨਹੀਂ ਖਾਣਾ ਚਾਹੀਦਾ ਕਿਉਂਕਿ ਇਹ ਖਾਣੇ ਨੂੰ ਗੰਦਾ ਕਰ ਦਿੰਦਾ ਹੈ। ਇਹ ਜਿਗਰ ਦੇ ਸੁੱਦੇ ਖੋਲ੍ਹਦਾ ਹੈ ਤੇ ਰੀਹ ਨੂੰ ਖ਼ਾਰਜ ਕਰਦਾ ਹੈ। ਇਹ ਚਾਰੇ ਖਿਲਤਾਂ ਨੂੰ ਟੱਟੀ ਰਾਹੀਂ ਕਢ ਦਿੰਦਾ ਹੈ। ਮਾਲੀ ਖੌਲੀਏ ਨੂੰ ਦੂਰ ਕਰਦਾ ਹੈ। ਗੁਦਾ ਤੇ ਇੰਦਰੀ ਦੇਨਾ ਭਰਨ ਵਾਲਿਆਂ ਕੁਰਿਆ ਨੂੰ ਠੀਕ ਕਰ ਦਿੰਦਾ ਹੈ।

ਵੱਖ-ਵੱਖ ਸੋਧਕਾਂ ਨਾਲ ਖਾਣ ਤੇ ਇਹ ਵੱਖ ਵੱਖ ਰੋਗਾਂ ਨੂੰ ਦੂਰ ਕਰਦਾ ਹੈ। ਜੇ ਦੁੱਧ ਚੁੰਘਦੇ ਬੱਚੇ ਨੂੰ ਮੁਨਾਸਬ ਦਵਾਈ ਘੋਲ ਕੇ ਪਿਲਾਇਆ ਜਾਵੇ ਤਾਂ ਪੇਟ ਦੇ ਕੀੜੇ ਮਾਰ ਦਿੰਦਾ ਹੈ। ਇਸ ਦੀ ਔਸਤ ਖ਼ੁਰਾਕ ਡੇਢ ਮਿਸਕਾਲ (ਇਕ ਮਿਸਕਾਲ = 4.2 ਗ੍ਰਾ.) ਹੈ। ਜੇ ਜ਼ਿਆਦਾ ਖਾਧਾ ਜਾਵੇ ਤਾਂ ਖ਼ੂਨ ਦੀਆਂ ਟੱਟੀਆਂ ਲਗ ਜਾਂਦੀਆਂ ਹਨ। ਕਤੀਰਾ ਇਸ ਦਾ ਸੋਧਕ ਹੈ। ਜੋ ਅੱਖਾਂ ਵਿਚ ਇਸ ਨੂੰ ਸਲਾਈ ਦੇ ਨਾਲ ਪਾਇਆ ਜਾਵੇ ਤਾਂ ਅੱਖਾਂ ਦੀ ਖ਼ਾਰਸ਼ ਦੂਰ ਹੋ ਜਾਂਦੀ ਹੈ।

ਇਹ ਦੂਜੇ ਦਰਜੇ ਵਿਚ ਗਰਮ ਤੇ ਖ਼ੁਸ਼ਕ ਅਤੇ ਤੀਜੇ ਦਰਜੇ ਵਿ ਖ਼ੁਸ਼ਕ ਹੈ। ਕਈ ਪਹਿਲੇ ਦਰਜੇ ਵਿਚ ਵੀ ਇਸ ਨੂੰ ਖ਼ੁਸ਼ਕ ਦਸਦੇ ਹਨ। ਇਸ ਦੀਆਂ ਗੋਲੀਆਂ ਤੇ ਟਿੱਕੀਆਂ ਕਬਜ਼ ਖੋਲ੍ਹਣ ਲਈ ਲਾਭਦਾਇਕ ਹੁੰਦੀਆਂ ਹਨ। ਇਹ ਜੁਸ਼ਾਂਦਿਆਂ ਅਤੇ ਮਾਜੂਨਾਂ ਵਿਚ ਵੀ ਵਰਤਿਆ ਜਾਂਦਾ ਹੈ। ਇਸ ਦਾ ਲੇਪ ਵੀ ਕੀਤਾ ਜਾਂਦਾ ਹੈ।

—ਦਿਆ ਸਿੰਘ

—o—



# ਸ

ਇਹ ਗੁਰਮੁਖੀ ਵਰਣਮਾਲਾ (ਪੈਂਤੀ) ਦਾ ਚੌਥਾ ਅੱਖਰ ਹੈ। ਗੁਰਮੁਖੀ ਵਿਚ ਕੇਵਲ ਇੱਕੋ 'ਊਸ਼ਮ ਵਰਣ' 'ਸ' ਹੈ। ਗੁਰਮੁਖੀ ਵਰਣਮਾਲਾ ਵਿਚ ਦੇਵਨਾਗਰੀ ਦੇ 'श' ਤੇ 'ष' ਦੇ ਮੁਕਾਬਲੇ ਵਿਚ ਕੋਈ ਅੱਖਰ ਨਹੀਂ। 'ਸ' ਦਾ ਰੂਪ ਅੰਤਲੇ ਸਮੇਂ ਦੇ ਸ਼ਾਰਦਾ, ਟਾਕਰੀ ਆਦਿ ਦੇ 'श' ਦੇ ਮੁਕਾਬਲੇ ਦੇ ਹਰਫ਼ ਨਾਲ ਟਕਰਾ ਜਾਂਦਾ ਹੈ ਜੋ 'ਸ' ਰੂਪ ਵਿਚ ਲਿਖਿਆ ਮਿਲਦਾ ਹੈ ਤੇ 'ਸ' ਦੇ ਬ੍ਰਾਹਮੀ, ਕੁਟਿਲ ਤੇ ਸ਼ਾਰਦਾ ਆਦਿ ਲਿਪੀਆਂ ਦੇ ਰੂਪ ਦੇਵਨਾਗਰੀ 'स' ਦੇ ਵਧੇਰੇ ਅਨੁਕੂਲ ਹਨ।

ਕ੍ਰਮ ਵਿਚ 'ਸ' ਨਾਗਰੀ ਵਰਣਮਾਲਾ ਵਾਂਗ ਹੋਰ ਵਿਅੰਜਨਾਂ ਪਿੱਛੋਂ ਅੰਤ ਵਿਚ ਨਹੀਂ ਆਉਂਦਾ ਸਗੋਂ ਇਹ ਅੱਖਰ ਵਿਅੰਜਨਾਂ ਤੋਂ ਪਹਿਲਾਂ ਅਤੇ ਸ੍ਵਰ ਅੱਖਰਾਂ ਤੋਂ ਪਿਛੋਂ ਰੱਖਿਆ ਗਿਆ ਹੈ। ਗਰੀਅਰਸਨ ਦੀ ਕਸ਼ਮੀਰੀ ਡਿਕਸ਼ਨਰੀ ਪੰਨਾ 860 ਜਿਲਦ ਚੌਥੀ ਅਨੁਸਾਰ ਕਸ਼ਮੀਰੀ 'ਸ' ਦਾ ਉਚਾਰਣ ਸੱਸੇ ਲਿਖਿਆ ਹੈ ਜੋ ਗੁਰਮੁਖੀ ਸੱਸੇ ਨਾਲ ਮੇਲ ਖਾਂਦਾ ਹੈ।

ਇਲਾਹਾਬਾਦ ਸ਼ਿਲਾ-ਲੇਖ (375ਈ.) ਦਾ 'ਸ' ਵੀ ਗੁਰਮੁਖੀ ਤੇ ਨਾਗਰੀ ਦੇ ਨੇੜੇ ਤੇੜੇ ਹੈ ਪਰੰਤੂ ਉਪਰੋਂ ਬੰਦ ਸਿਰ ਵਾਲਾ 'ਸ' ਸ਼ਾਰਦਾ ਤੇ ਟਾਕਰੀ ਵਿਚ ਮਿਲਦਾ ਹੈ। ਬਾਵਰ ਦੀ ਤਿਆਰ ਕੀਤੀ ਵਰਣਮਾਲਾ (400-500ਈ.) ਦਾ 'ਸ' ਸ਼ਾਰਦਾ ਤੇ ਅਜੋਕੇ 'ਸ' ਨਾਲ ਮੇਲ ਖਾਂਦਾ ਹੈ।

ਮੰਦਸੋਰ (532 ਈ.) ਤੇ ਹੋਰਬੁਜੀ (500-550 ਈ.) ਦੇ 'ਸ' ਦਾ ਸਰੂਪ ਗੁਰਮੁਖੀ ਨਾਲੋਂ ਨਾਗਰੀ ਲਿਪੀ ਦੇ ਵਧੇਰੇ ਅਨੁਕੂਲ ਜਾਪਦਾ ਹੈ। ਨਾਗਰੀ ਤੇ ਗੁਰਮੁਖੀ ਸ ਵਿਚ ਵੀ ਕੋਈ ਜ਼ਿਆਦਾ ਭੇਦ ਨਹੀਂ, ਕੇਵਲ ਸ ਦੀ ਖੱਬੀ ਲੱਤ ਵਿਚ ਇਕ ਤਿਰਛੇ ਲੀਕੇ ਟੋਟੇ ਦੀ ਹੀ ਅਵਸ਼ਕਤਾ ਹੈ।

ਅੱਜਕੱਲ੍ਹ ਦੀ ਗੁਰਮੁਖੀ ਵਿਚ ਜੇ 'श' ਅਤੇ 'ष' ਅਤੇ ਦੀ ਆਵਾਜ਼ ਨੂੰ ਪ੍ਰਗਟ ਕਰਨ ਦੀ ਲੋੜ ਪਵੇ ਜਾਂ ਫ਼ਾਰਸੀ ਤੋਂ ਆਏ ਸ਼ਬਦਾਂ ਨੂੰ ਦਰਸਾਉਣਾ ਹੋਵੇ ਤਾਂ 'ਸ' ਦੇ ਪੈਰ ਵਿਚ ਨੁਕਤਾ ਪਾ ਕੇ ਲੋੜ ਪੂਰੀ ਕਰ ਲਈ ਜਾਂਦੀ ਹੈ।

'ਸ' ਨੂੰ ਅਜੋਕਾ ਰੂਪ ਧਾਰਨ ਕਰਨ ਲਈ ਕਈ ਪੜਾਵਾਂ ਵਿਚੋਂ ਲੰਘਣਾ ਪਿਆ ਹੈ। ਇਲਾਹਾਬਾਦ ਦੇ 375 ਈ. ਦੇ ਸ਼ਿਲਾ-ਲੇਖ ਵਿਚ 'ਸ' ਦਾ ਸਰੂਪ ਵਿਚ ( ) ਹੈ। ਬਾਵਰ ਦੀਆਂ ਹੱਥ ਲਿਖਤਾਂ ਤੇ ਸਿੱਕਿਆਂ ਤੋਂ ਤਿਆਰ ਕੀਤੀ ਵਰਣਮਾਲਾ ਅਨੁਸਾਰ ਜੋ 400-500 ਈ. ਵਿਚ ਬਣੀ ਹੈ, 'ਸ' ਅਜੋਕੇ 'ਸ' ਨਾਲ ਇੰਨ ਬਿੰਨ ਮਿਲਦਾ ਹੈ,

| | | | |
|---|---|---|---|
| | ਅੱਜ ਦੀ ਗੁਰਮੁਖੀ | | ਸ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| ਗੁਪਤ ਲਿਪੀ | ਬਾਵਰ | ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ | ( 532 ਈ. ) | |
| ਕੁਟਿਲ ਲਿਪੀ | ਹੋਰਯੂਜੀ | ( 500-550 ਈ. ) | |
| ਕੁਟਿਲ ਲਿਪੀ | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| ਕੁਟਿਲ ਲਿਪੀ | ਮੇਰੂ ਵਰਮਾ ਚੰਬਾ | ( 800 ਈ. ) | |
| ਸ਼ਾਰਦਾ ਲਿਪੀ | ਬਖਸ਼ਾਲੀ | ( 800 ਈ. ) | |
| ਸ਼ਾਰਦਾ ਲਿਪੀ | ਸਰਾਹਾਂ | ( 10 ਵੀਂ ਸਦੀ ) | |
| ਸ਼ਾਰਦਾ ਲਿਪੀ | ਸ਼ੁੰਗਲ | ( 11 ਵੀਂ ਸਦੀ ) | |
| ਸ਼ਾਰਦਾ ਲਿਪੀ | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| ਸ਼ਾਰਦਾ ਲਿਪੀ | ਕੁੱਲੂ | ( 1559 ਈ. ) | |
| ਸ਼ਾਰਦਾ ਲਿਪੀ | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | × |
| ਸ਼ਾਰਦਾ ਲਿਪੀ | ਸ਼ਾਰਦਾ | ( ਮੌਜੂਦਾ ) | |
| ਸ਼ਾਰਦਾ ਲਿਪੀ | ਟਾਕਰੀ | | |
| ਸ਼ਾਰਦਾ ਲਿਪੀ | ਲੰਡੇ | | |
| ਸ਼ਾਰਦਾ ਲਿਪੀ | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | (1552-1574 ਈ.) | |
| ਗੁਰਮੁਖੀ ਲਿਪੀ | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | | |
| ਗੁਰਮੁਖੀ ਲਿਪੀ | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| ਗੁਰਮੁਖੀ ਲਿਪੀ | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| • | ਪਾਦਰੀਆਂ ਵਾਲਾ ਟਾਈਪ | ( 1850 ਈ. ) | ਸ |

ਕੇਵਲ ਹੇਠ ਘੁੰਡੀ ( ) ਦਾ ਹੀ ਅੰਤਰ ਹੈ। ਮੰਦਸੋਰ ਦੇ 532 ਈ. ਦੇ ਲੇਖ ਵਿਚ 'ਸ' ਦਾ ਰੂਪ ( ) ਹੈ। 500-550 ਈ. ਦੀ 'ਹੋਰਯੂਜੀ' ਲਿਖਤ ਵਿਚ 'ਸ' ਦਾ ਰੂਪ ( ) ਉਘੜਣ ਲਗਦਾ ਹੈ ਅਤੇ ਹਰਸ਼ (606-647 ਈ.) ਦੇ ਸਮੇਂ ਦੇ 'ਸ' ਦਾ ਰੂਪ ( ) ਵੀ ਇਸ ਨਾਲ ਮੇਲ ਖਾਂਦਾ ਹੈ। 10ਵੀਂ ਸਦੀ ਵਿਚ 'ਸਰਾਹਾਂ' ਵਾਲੇ 'ਸ' ਦਾ ਰੂਪ ( ) ਪੰਜਾਬੀ ਦੇ ਮੌਜੂਦਾ (ਸ) ਨਾਲ ਮਿਲਦਾ ਹੈ ਤੇ ਮੌਜੂਦਾ ਸ਼ਾਰਦਾ ਦੇ 'ਸ' ਦਾ ਰੂਪ ( ) ਅਜੋਕੇ 'ਸ' ਨਾਲ ਹੂ ਬ ਹੂ ਮਿਲਦਾ ਹੈ। ਇਸ ਤੋਂ ਛੁੱਟ ਡੋਗਰੀ ਦੇ ( ) ਦਾ ਤਾਂ ਗੁਰਮੁਖੀ ਨਾਲ ਮੇਲ ਖਾਣਾ ਜ਼ਰੂਰੀ ਹੀ ਹੈ।

'ਬਾਬਾ ਮੋਹਨ ਜੀ' ਦੀਆਂ ਪੋਥੀਆਂ ਵਾਲੇ 'ਸ' ਦਾ ਰੂਪ ( ) 'ਬਾਵਰ' ਦੇ 'ਸ' ਨਾਲ ਮੇਲ ਖਾਂਦਾ ਹੈ, ਕੇਵਲ ਘੜੀਸਵਾਂ ਰੂਪ ਹੋਣ ਕਾਰਨ ਲੱਤ ਨੂੰ ਖੱਬੇ ਵੱਲ ਵਧਾਇਆ ਗਿਆ ਹੈ। ਸੋਲ੍ਹਵੀਂ ਸਦੀ ਦੇ ਹਕੀਮ ਬੂਟਾ ਸਿੰਘ ਦੀ ਬੀੜ ਵਾਲੇ 'ਸ' ਦਾ ਰੂਪ ( ) ਹੈ ਤੇ ਸਤਾਰ੍ਹਵੀਂ ਸਦੀ ਦੀ ਵਲਾਇਤ ਵਾਲੀ ਸਾਖੀ ਵਿਚ ਇਸ ਤਰ੍ਹਾਂ ਦਾ 'ਸ' ( ) ਹੈ।

'ਸ' ਅਗੇਤਰ ਦੇ ਤੌਰ ਤੇ ਨਾਲ ਜਾਂ ਸਾਥ ਦੇ ਅਰਥ ਦਿੰਦਾ ਹੈ, ਜਿਵੇਂ ਸਚੇਤ, ਸਚਿੱਤਰ, ਸਾਦਰ ਆਦਿ ਵਿਚ। ਇਹ ਸੰਸਕ੍ਰਿਤ ਉਪਸਰਗ (ਸੁ) ਦਾ ਸੰਖੇਪ ਰੂਪ ਹੈ ਜਿਵੇਂ ਸਪੁੱਤ੍ਰ। ਇਹ ਸੰਸਕ੍ਰਿਤ 'ਸਤ' ਦਾ ਬਦਲਵਾਂ ਰੂਪ ਵੀ ਹੈ ਜਿਵੇਂ ਸੱਜਨ-'ਸਤਜਨ'। ਟਿੱਪੀ ਵਾਲਾ 'ਸ' (1) ਸੰਪੂਰਨਤਾ ਤੇ ਅਧਿਕਤਾ ਦੇ ਅਰਥ ਦਿੰਦਾ ਹੈ, ਜਿਵੇਂ ਸਬੰਧ, ਸੰਜੋਗ, ਸੰਮਾਨ; (2) ਕਦੇ ਇਹ 'ਟਿਪੀ' 'ਨ' ਵਿਚ ਬਦਲ ਜਾਂਦੀ ਹੈ ਅਤੇ 'ਸੰ' ਸਾਹਮਣੇ ਦੇ ਅਰਥ ਦਿੰਦਾ ਹੈ ਜਿਵੇਂ 'ਸਨਮੁੱਖ' ; (3) ਕਦੇ ਨਾਲ, ਸਾਥ, ਇਕੱਠੇ ਦੇ ਅਰਥ ਦਿੰਦਾ ਹੈ ਤੇ ਟਿੱਪੀ 'ਮ' ਵਿਚ ਬਦਲ ਜਾਂਦੀ ਹੈ ਜਿਵੇਂ ਸਮਾਗਮ, ਸਮਾਜ। 'ਸੁ' ਇਹ ਹੇਠ ਲਿਖੇ ਅਰਥ ਪ੍ਰਗਟਉਂਦਾ ਹੈ :—

(1) ਚੰਗਿਆਈ, ਭਲਾਈ, ਉੱਤਮਤਾ ਆਦਿ ਜਿਵੇਂ ਸੁਮੱਤ, ਸੁਜਾਨ, ਸੁਗੰਧ ਸੁਪੁੱਤਰ ਆਦਿ; (2) ਸਹਿਜੇ, ਆਸਾਨੀ ਨਾਲ ਦੇ ਅਰਥਾਂ ਵਿਚ ਜਿਵੇਂ ਸੁਗਮ, ਸੁਲਭ; (3) ਸੰਸਕ੍ਰਿਤ ਦੇ 'ਸ੍ਵ' ਸ਼ਬਦ ਦਾ ਸੰਖਿਪਤ ਰੂਪ ਜਿਵੇਂ ਸੁਦੇਸ਼ੀ-ਸ੍ਵਦੇਸ਼ੀ, ਸੁਰਾਜ-ਸ੍ਵਰਾਜ।

ਪਿਛੇਤਰ ਵਜੋਂ ਵਰਤਿਆ ਗਿਆ 'ਸ' ਭਾਵਵਾਚਕ ਸੰਗਿਆ ਬਣਾਉਂਦਾ ਹੈ ਜਿਵੇਂ ਖਟਾਸ, ਮਿਠਾਸ ਆਦਿ। ਪੋਠੋਹਾਰੀ ਉਪ-ਬੋਲੀ ਵਿਚ 'ਸ' ਬਤੌਰ ਪਿਛੇਤਰ ਦੇ 'ਉਸ' ਸ਼ਬਦ ਦੇ ਅਰਥਾਂ ਵਿਚ ਆਉਂਦਾ ਹੈ, ਜਿਵੇਂ 'ਕਹਿਉਸ'।

'ਸ਼' ਫ਼ਾਰਸੀ ਪਿਛੇਤਰ ਹੈ ਜੋ ਭਾਵਵਾਚਕ ਸੰਗਿਆ ਬਣਾਉਂਦਾ ਹੈ ਜਿਵੇਂ ਕੋਸ਼ਿਸ਼, ਖ਼ਾਹਿਸ਼ ਆਦਿ।

'ਸ' ਉਸ਼ਮ ਆਵਾਜ਼ ਵਾਲਾ ਅੱਖਰ ਹੈ। ਇਸ ਦੇ ਉਚਾਰਣ ਸਮੇਂ ਸੀਟੀ ਦੀ ਆਵਾਜ਼ ਪੈਦਾ ਹੁੰਦੀ ਹੈ। ਇਸ ਨੂੰ ਦੰਤਵੀ ਅੱਖਰਾਂ ਦੀ ਸ਼੍ਰੇਣੀ ਵਿਚ ਗਿਣਿਆ ਜਾ ਸਕਦਾ ਹੈ।

—ਜੋਗਿੰਦਰ ਸਿੰਘ

**ਸਉਣ ਸ਼ਾਸਤਰ** : ਸਉਣ ਸ਼ਾਸਤਰ (ਮਹੂਰਤ ਸ਼ਾਸਤਰ) ਸਾਇਣਚਾਰਜ ਨਾਂ ਦੇ ਰਿਸ਼ੀ ਨੇ ਲਿਖਿਆ ਸੀ। ਇਸ ਗ੍ਰੰਥ ਵਿਚ ਅੰਗਾਂ ਦੇ ਫਰਕਣ, ਸੁਰਾਂ ਦੇ ਚੱਲਣ, ਸਰੀਰ ਦੇ ਚਿੰਨ੍ਹਾਂ, ਪੰਛੀਆਂ ਦੇ ਬੋਲਾਂ, ਗ੍ਰਹਿਆਂ ਦੀ ਚਾਲ ਆਦਿ ਦੇ ਚੰਗੇ ਮੰਦੇ ਆਸਾਰ ਭਾਵ ਸ਼ਗਨ, ਅਪਸ਼ਗਨ ਉੱਤੇ ਵਿਚਾਰ ਕੀਤਾ ਗਿਆ ਹੈ। ਇਸ ਵਿਚ ਚਾਰ ਦੁਆਰ ਪਾਲ ਮੰਨੇ ਹਨ ਜਿਵੇਂ ਕਿ ਪੂਰਬ ਵਲ ਗਣੇਸ਼, ਦੱਖਣ ਵੱਲ ਵਟੁਕ, ਪੱਛਮ ਵੱਲ ਖੇਤਰ ਪਾਲ, ਉੱਤਰ ਵੱਲ ਯੋਗਨੀਆਂ—ਅਤੇ ਬਾਰਾਂ ਰਾਸ਼ੀਆਂ (ਮੇਖ, ਮਿਥੁਨ, ਸਿੰਘ, ਕਰਕ, ਬ੍ਰਿਖ, ਕੰਨਿਆ, ਤੁਲਾ, ਬ੍ਰਿਸਚਕ, ਧਨੁ, ਮਕਰ, ਕੁੰਭ ਅਤੇ ਮੀਨ) ਦਾ ਵਿਚਾਰ ਹੈ। ਮੱਧਕਾਲ ਵਿਚ ਵਹਿਮਾਂ ਭਰਮਾਂ ਨਾਲ ਲੋਕਾਂ ਦੀ ਇਕ ਭਾਵਕ ਸਾਂਝ ਬਣ ਗਈ ਹੈ ਜਿਸ ਕਰਕੇ ਅਨੇਕ ਗ੍ਰੰਥ ਰਚੇ ਗਏ। ਪੁਰਾਣਾਂ ਤੇ ਸ਼ਾਸਤਰਾਂ ਵਿਚ ਵੀ ਕਈ ਥਾਂ ਇਸ ਵਿਸ਼ੇ ਬਾਰੇ ਭਰਪੂਰ ਚਰਚਾ ਮਿਲਦੀ ਹੈ। ਇਨ੍ਹਾਂ ਗ੍ਰੰਥਾਂ ਵਿਚ ਬਦਰੂਹਾਂ ਤੇ ਕਰੂਰ ਤਾਕਤਾਂ ਦੇ ਕਹਿਰ ਭਰੇ ਅਸਰ ਅਤੇ ਅਪਸ਼ਗਨਾਂ ਦੇ ਫ਼ਲ ਦੇ ਨਾਲ ਉਨ੍ਹਾਂ ਦੇ ਪ੍ਰਭਾਵਾਂ ਤੋਂ ਬਚਣ ਦੇ ਉਪਾਅ ਵੀ ਦੱਸੇ ਹਨ। ਹਿੰਦੂ ਲੋਕ ਕਾਰਜ ਵਿਹਾਰਾਂ ਵੇਲੇ ਇਨ੍ਹਾਂ ਗੱਲਾਂ ਨੂੰ ਧਿਆਨ ਵਿਚ ਰਖਦੇ ਹਨ। ਇਹ ਸਭ ਮੱਧਕਾਲੀ ਜਨ ਸਾਧਾਰਨ ਦੀ ਮਾਨਸਿਕ ਬਣਤਰ ਤੇ ਮਨੋਦਸ਼ਾ ਦਾ ਪ੍ਰਗਟਾਵਾ ਹੈ।

ਸਉਣ ਸ਼ਾਸਤਰ ਅੱਗੇ ਕਈ ਅੰਗਾਂ ਵਿਚ ਵੰਡਿਆ ਹੋਇਆ ਹੈ। ਜਿਵੇਂ ਅੰਗ ਵਿਚਾਰ, ਅੰਗ ਫਰਕਣ ਵਿਚਾਰ, ਸੁਰ ਵਿਚਾਰ, ਸਾਮੁਦ੍ਰਿਕ ਵਿਚਾਰ, ਗ੍ਰਹਿ-ਨਛੱਤ੍ਰ ਵਿਚਾਰ, ਮੇਘ ਵਿਚਾਰ ਆਦਿ ਬਾਰੇ ਵਿਚਾਰ ਕ੍ਰਮਵਾਰ ਸਥਿਤੀ ਅਨੁਸਾਰ ਇਨ੍ਹਾਂ ਹੀ ਸਿਰਲੇਖਾਂ ਹੇਠ ਕੀਤੀ ਗਈ ਹੈ।

ਹ. ਪੁ. — ਪੰ. ਲੋ. ਵਿ. ਕੋ. 2:381; ਗੁ. ਮਾ.

**ਸਉਣ ਰਿਖੀ** : ਇਹ ਹਿੰਦੂਆਂ ਦਾ ਇਕ ਉੱਘਾ ਰਿਸ਼ੀ ਸੀ ਜੋ ਮਹਾਨ ਪੰਡਤ ਮਾਇਣ ਦੂੱਬਾ ਦਾ ਪੁੱਤਰ ਸੀ। ਇਸ ਦਾ ਅਸਲੀ ਨਾਂ ਨਾਇਣ ਆਚਾਰੀਆ ਸੀ ਪਰ ਬੋਲਣ ਵਿਚ ਸਉਣ ਹੀ ਰਿਹਾ ਹੈ। ਇਸ ਨੇ ਆਪਣੇ ਭਰਾ (ਮਾਧਵਾਚਾਰੀਆ) ਨਾਲ ਮਿਲ ਕੇ ਰਿਗਵੇਦ ਦਾ ਟੀਕਾ ਕੀਤਾ। ਇਸ ਦੀ ਰਚਨਾ ਸ਼ੁਗਨ ਸ਼ਾਸਤਰ ਜਾਂ ਸਉਣ ਸ਼ਾਸਤਰ ਇਕ ਪ੍ਰਸਿੱਧ ਗ੍ਰੰਥ ਹੈ ਜਿਸ ਵਿਚ ਸ਼ਗਨਾਂ ਅਤੇ ਅਪਸ਼ਗਨਾਂ ਦਾ ਕਾਫ਼ੀ ਵੇਰਵਾ ਹੈ। ਇਸ ਦੇ ਹੋਰ ਵੀ ਬਹੁਤ ਸਾਰੇ ਗ੍ਰੰਥ ਦੱਸੇ ਜਾਂਦੇ ਹਨ। ਇਸ ਦੀ ਰਚਨਾ ਚੌਦ੍ਹਵੀਂ ਸਦੀ ਈ. ਵਿਚ ਕੀਤੀ ਖ਼ਿਆਲ ਕੀਤੀ ਜਾਂਦੀ ਹੈ। ਉਸ ਵੇਲੇ ਇਸ ਦਾ ਕਾਫ਼ੀ ਪ੍ਰਚਾਰ ਸੀ। ਇਸ ਦਾ ਅਸਲੀ ਵਤਨ ਕੁਰਗ ਦੇਸ਼ ਦੱਸਿਆ ਜਾਂਦਾ ਹੈ।

ਹ. ਪੁ.—ਗੁ. ਮਾ. : 180

**ਸਊਦੀ ਅਰਬ** : ਇਹ ਦੱਖਣ-ਪੱਛਮੀ ਏਸ਼ੀਆ ਦਾ ਇਕ ਮੁਸਲਮਾਨ ਮੁਲਕ ਹੈ। ਇਸ ਦਾ ਕੁੱਲ ਖੇਤਰਫਲ 22,48,000 ਵ. ਕਿ. ਮੀ ਹੈ ਅਤੇ ਕੁੱਲ ਆਬਾਦੀ 2,27,57,000 (2001) ਹੈ। ਇਸ ਦੀ ਰਾਜਧਾਨੀ ਰਿਆਦ ਹੈ। ਸਊਦੀ ਅਰਬ ਦਾ ਰਾਜ ਅਬਦੁਲ ਅਜ਼ੀਜ਼ ਇਬਨ ਅਬਦੁਰ-ਰਹਿਮਾਨ ਅਲ-ਫ਼ੈਸਲ ਅਲ ਸਊਦ ਨੇ ਸਥਾਪਿਤ ਕੀਤਾ ਅਤੇ ਇਸ ਦਾ ਮੌਜੂਦਾ ਨਾਂ ਸਤੰਬਰ 23, 1932 ਵਿਚ ਰੱਖਿਆ ਗਿਆ। ਮੁਸਲਮਾਨਾਂ ਦੇ ਦੋ ਪ੍ਰਸਿੱਧ ਧਾਰਮਿਕ ਸਥਾਨ ਮੱਕਾ ਅਤੇ ਮੀਦਨਾ ਇਸੇ ਦੇਸ਼ ਵਿਚ ਹਨ।

## ਭੂ-ਆਕ੍ਰਿਤੀ ਵਿਗਿਆਨ

ਇਸ ਦੇਸ਼ ਨੇ ਅਰਬ ਪ੍ਰਾਇਦੀਪ ਦਾ ਬਹੁਤ ਵੱਡਾ ਹਿੱਸਾ ਰੋਕਿਆ ਹੋਇਆ ਹੈ। ਇਸ ਦੇ ਉੱਤਰ ਵਿਚ ਜਾਰਡਨ, ਇਰਾਕ ਅਤੇ ਕੁਵੈਤ; ਪੂਰਬ ਵਿਚ ਖਾੜੀ ਫ਼ਾਰਸ; ਦੱਖਣ ਵਿਚ ੳਮਾਨ, ਅਦਨ ਅਤੇ ਯਮਨ; ਅਤੇ ਪੱਛਮ ਵਿਚ ਲਾਲ ਸਾਗਰ ਹਨ।

**ਧਰਾਤਲ**—ਪੱਛਮ ਵਿਚ ਲਾਲ ਸਾਗਰ ਦੇ ਨਾਲ ਤੀਹਾਮ ਦਾ ਤੱਟੀ ਮੈਦਾਨ ਹੈ ਜੋ ਅਕਾਬਾ ਦੀ ਖਾੜੀ ਤੋਂ ਸ਼ੁਰੂ ਹੋ ਕੇ ਦੱਖਣ ਵਿਚ 64 ਕਿ. ਮੀ. ਦੀ ਚੌੜਾਈ ਵਿਚ ਫੈਲ ਜਾਂਦਾ ਹੈ। ਇਸ ਮੈਦਾਨ ਦੇ ਪੂਰਬ ਵਿਚ 914.4 ਤੋਂ 2,743 ਮੀ. ਉੱਚੇ ਪਰਬਤ ਆਉਂਦੇ ਹਨ। ਇਨ੍ਹਾਂ ਉਚਾਈਆਂ ਤੋਂ ਹੋਰ ਪੂਰਬ ਵੱਲ 609 ਮੀ. ਉੱਚੀ ਨੇਜਦ ਦੀ ਪਠਾਰ ਹੈ। ਨੇਜਦ ਦੀ ਪਠਾਰ ਦੇ ਉੱਤਰ-ਪੱਛਮ ਵੱਲ ਸ਼ਾਮੀ ਮਾਰੂਥਲ ਹੈ ਅਤੇ ਦੱਖਣ-ਪੱਛਮ ਵੱਲ ਰਬ ਅਲ ਖਾਲੀ ਹੈ, ਜਿਸ ਨੂੰ ਵੱਸੋਂਹੀਣ ਖੰਡ ਆਖਦੇ ਹਨ। ਇਸ ਪਠਾਰ ਦੇ ਉੱਤਰੀ ਅਤੇ ਪੂਰਬੀ ਸਿਰਿਆਂ

ਨਾਲ ਰੇਤ ਦੇ ਟਿੱਲਿਆਂ ਦਾ 1,287 ਕਿ. ਮੀ. ਵਿਚ ਫੈਲਿਆ ਹੋਇਆ ਨੈਫ਼ੂਦ ਨਾਂ ਦਾ ਖੰਡ ਹੈ। ਇਸ ਖੰਡ ਦੇ ਪੂਰਬ ਵਿਚ ਨੈਫ਼ੂਦ ਦਹਾਨਾ ਹੈ ਜੋ 80 ਤੋਂ 96 ਕਿ. ਮੀ. ਚੌੜੀਆਂ ਅਤੇ 644 ਕਿ. ਮੀ. ਲੰਬੀਆਂ ਰੇਤਲੀਆਂ ਪਹਾੜੀਆਂ ਨਾਲ ਜਾ ਮਿਲਦਾ ਹੈ। ਇਕ ਹੋਰ 88.5 ਕਿ. ਮੀ. ਚੌੜੀ ਤੱਟੀ ਮੈਦਾਨ ਖਾੜੀ ਫ਼ਾਰਸ ਦੇ ਨਾਲ ਹੀ ਸਥਿਤ ਹੈ। ਭੂ-ਵਿਗਿਆਨਕ ਪੱਖ ਤੋਂ ਦੇਸ਼ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਪੂਰਬ ਅਤੇ ਕੇਂਦਰ ਦੇ ਦੋ-ਤਿਹਾਈ ਹਿੱਸੇ ਜੋ ਤੇਲ ਦੇ ਭੰਡਾਰ ਨਾਲ ਭਰਪੂਰ ਹੈ; ਵਿਚ ਚੂਨੇ ਅਤੇ ਰੇਤ ਦੇ ਪੱਥਰ ਦੀਆਂ ਤਹਿਦਾਰ ਚਟਾਨਾਂ ਮਿਲਦੀਆਂ ਹਨ ਅਤੇ ਪੱਛਮ ਵੱਲ ਦਾ ਤੀਜਾ ਹਿੱਸਾ ਅਗਨੀ ਜਵਾਲਾਮੁਖੀ ਅਤੇ ਪਰਤਦਾਰ ਚਟਾਨਾਂ ਦਾ ਬਣਿਆ ਹੋਇਆ ਹੈ।

**ਜਲ ਪ੍ਰਵਾਹ**—ਨੇਜਦ ਪਠਾਰ ਤੋਂ ਕਈ ਘਾਟੀਆਂ ਪੂਰਬ ਅਤੇ ਪੱਛਮ ਵੱਲ ਫੈਲੀਆਂ ਹੋਈਆਂ ਹਨ। ਇਨ੍ਹਾਂ ਵਿਚ ਵਗਣ ਵਾਲੇ ਦਰਿਆ ਤੱਟੀ ਮੈਦਾਨਾਂ ਉਪਰ ਉਪਜਾਊ ਮਿਟੀ ਵਿਛਾ ਕੇ ਜ਼ਮੀਨ ਨੂੰ ਉਪਜਾਊ ਬਣਾਉਂਦੇ ਰਹਿੰਦੇ ਹਨ। ਵਾਦੀ ਹਮਾਹੰ, ਵਾਦੀ ਯੈਂਬੋ ਤੇ ਵਾਦੀ ਇਤਵੇਦ ਪੱਛਮ ਦੀਆਂ ਅਤੇ ਵਾਦੀ ਰੀਮਾ, ਵਾਦੀ ਸਿਰਾ ਤੇ ਵਾਦੀ ਹਨੀਫ਼ਾ ਪੂਰਬ ਦੀਆਂ ਮਸ਼ਹੂਰ ਵਾਦੀਆਂ ਹਨ।

**ਜਲਵਾਯੂ**—ਇਥੇ ਅਤਿ ਦਾ ਪੌਣ-ਪਾਣੀ ਹੈ। ਤੱਟੀ ਮੈਦਾਨਾਂ ਤੇ ਤਾਪਮਾਨ 12.2° ਤੋਂ 48.3° ਸੈਂ. ਦੇ ਵਿਚਕਾਰ ਰਹਿੰਦਾ ਹੈ। ਹਵਾ ਵਿਚ 85% ਨਮੀ ਰਹਿੰਦੀ ਹੈ ਅਤੇ ਰਾਤਾਂ ਸਦਾ ਹੀ ਠੰਢੀਆਂ ਹੁੰਦੀਆਂ ਹਨ। ਔਸਤ ਸਾਲਾਨਾ ਵਰਖਾ 10.2 ਸੈਂ ਮੀ. ਹੈ ਪਰ ਅਸੀਰ ਪਰਬਤਾਂ ਅਤੇ ਦੱਖਣੀ ਹਜਾਜ਼ ਵਿਚ 25.4 ਤੋਂ 30.5 ਸੈਂ. ਮੀ. ਤੱਕ ਹੁੰਦੀ ਹੈ।

**ਜੀਵ-ਜੰਤੂ**—ਜੰਗਲੀ ਜਾਨਵਰਾਂ ਵਿਚੋਂ ਸ਼ੇਰ, ਚੀਤਾ, ਬਘਿਆੜ ਅਤੇ ਬਾਂਦਰ ਅਤੇ ਪੰਛੀਆਂ ਵਿਚੋਂ ਬਟੇਰਾ, ਬੱਤਖ਼ ਆਦਿ ਆਮ ਮਿਲਦੇ ਹਨ।

## ਇਤਿਹਾਸ

ਅਰਬ ਵਿਚ ਸਊਦੀ ਤਾਕਤ ਵਹਾਬੀ ਲਹਿਰ ਦੇ ਚਲਣ ਨਾਲ ਹੋਂਦ ਵਿਚ ਆਈ। ਜਦੋਂ ਮੁਹੰਮਦ ਇਬਨ ਅਬਦੁਲ ਵਹਾਬ ਨੇ ਆਪਣੇ ਦੇਸ਼ ਵਿਚ ਵਹਾਬੀ ਲਹਿਰ ਚਲਾਈ ਤਾਂ ਉਸ ਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ। ਵਹਾਬੀ ਅਤੇ ਸਊਦੀ ਉਸ ਸਮੇਂ ਇਕ ਦੂਜੇ ਦੇ ਹਾਮੀ ਸਨ। ਮੁਹੰਮਦ ਇਬਨ ਸਊਦ ਪਿੱਛੋਂ ਉਸ ਦਾ ਪੁੱਤਰ ਅਬਦੁਲ ਅਜ਼ੀਜ਼ (1765-1803) ਤਖ਼ਤ ਤੇ ਬੈਠਾ। ਇਸ ਨੇ 1786 ਈਂ. ਵਿਚ ਨਜਦ ਤੇ 1789-90 ਵਿਚ ਹੱਸਾ ਤੇ ਕਬਜ਼ਾ ਕਰ ਲਿਆ, 1801 ਈਂ. ਵਿਚ ਕਰਬਲਾ ਨੂੰ ਜਿੱਤ ਕੇ ਖ਼ਰਾਜ ਵਸੂਲ ਕੀਤਾ ਅਤੇ ਸੰਨ 1803 ਵਿਚ ਆਰਜ਼ੀ ਤੌਰ ਤੇ ਆਪਣੇ ਅਧੀਨ ਕਰ ਲਿਆ। ਸੰਨ 1803 ਵਿਚ ਅਬਦੁਲ ਅਜ਼ੀਜ਼ ਦੇ ਕਤਲ ਹੋ ਜਾਣ ਤੇ ਉਸ ਦਾ ਪੁੱਤਰ ਸਊਦ (1803-1814) ਤਖ਼ਤ ਤੇ ਬੈਠਾ ਅਤੇ ਉਸ ਨੇ 1806 ਈ. ਵਿਚ ਉਸਮਾਨੀ ਤੁਰਕਾਂ ਤੋਂ ਮੱਕੇ ਸਮੇਤ ਹਜਾਜ਼ ਆਪਣੇ ਕਬਜ਼ੇ ਵਿਚ ਲੈ ਲਿਆ। ਸੰਨ 1807 ਤੱਕ ਯਮਨ ਤੇ ਹਜ਼ਰਮੌਤ ਤੋਂ ਬਿਨਾਂ ਅਰਬ ਦਾ ਸਾਰਾ ਟਾਪੂ ਸਊਦ ਦੇ ਕਬਜ਼ੇ ਵਿਚ ਆ ਗਿਆ। ਸੰਨ 1811 ਤੋਂ 1818 ਤੀਕ ਮਿਸਰੀਆਂ ਅਤੇ ਸਊਦੀਆਂ ਵਿਚਕਾਰ ਖਿੱਚੋਤਾਣ ਚਲਦੀ ਰਹੀ ਪਰ 1814 ਈ. ਵਿਚ ਜਦ ਸਊਦ ਦਾ ਪੁੱਤਰ ਅਬਦੁਲਾ (1814-1818) ਤਖ਼ਤ ਤੇ ਬੈਠਾ ਤਾਂ ਮਿਸਰੀ ਜ਼ੋਰ ਫੜ ਗਏ ਅਤੇ ਉਨ੍ਹਾਂ ਨੇ ਉਸ ਨੂੰ ਫੜ ਕੇ ਕਤਲ ਕਰ ਦਿੱਤਾ। ਮਿਸਰੀ ਵੀ 1840 ਈ. ਵਿਚ ਅੰਤਰਰਾਸ਼ਟਰੀ ਮਾਮਲਿਆਂ ਕਰ ਕੇ ਇਥੋਂ ਚਲੇ ਗਏ ਅਤੇ ਸਊਦ ਬੰਸ ਦੇ ਤੁਰਕੀ (1823-34) ਅਤੇ ਉਸ ਦੇ ਪੁੱਤਰ ਫ਼ੈਸਲ (1834-38, 1843-67) ਨੇ ਆਪਣੇ ਦੇਸ਼ ਦੀ ਵਾਗ-ਡੋਰ ਮੁੜ ਸੰਭਾਲ ਲਈ।

ਫ਼ੈਸਲ ਦੀ ਮੌਤ ਪਿੱਛੋਂ ਉਸ ਦੇ ਪੁੱਤਰਾਂ ਅਬਦੁੱਲਾ ਅਤੇ ਸਊਦ ਵਿਚਕਾਰ ਝਗੜਾ ਛਿੜ ਪਿਆ ਜਿਸ ਦੇ ਸਿੱਟੇ ਵਜੋਂ 1871 ਈਂ. ਵਿਚ ਤੁਰਕੀ ਨੇ ਹੱਸਾ ਤੇ ਕਬਜ਼ਾ ਕਰ ਲਿਆ ਅਤੇ ਰਸ਼ੀਦੀ ਬੰਸ ਨੇ ਅੰਦਰੂਨੀ ਅਰਬ ਵਿਚ ਪੂਰਾ ਜ਼ੋਰ ਫੜ ਲਿਆ। ਸੰਨ 1887 ਵਿਚ ਰਸ਼ੀਦੀ ਬੰਸ ਦੇ ਸਭ ਤੋਂ ਤਕੜੇ ਹੁਕਮਰਾਨ ਮੁਹੰਮਦ ਨੇ ਸਾਰੇ ਨੇਜਦ ਤੇ ਆਪਣਾ ਅਧਿਕਾਰ ਕਰ ਲਿਆ। ਅਬਦੁੱਲਾ ਦੀ ਮੌਤ (1889 ਈ.) ਤੋਂ ਪਿੱਛੋਂ ਸਊਦੀ ਹਕੂਮਤ ਫ਼ੈਸਲ ਦੇ ਤੀਜੇ ਪੁੱਤਰ ਅਬਦੁੱਲਾ ਰਹਿਮਾਨ ਦੇ ਹੱਥ ਆ ਗਈ ਪਰ 1891 ਵਿਚ ਰਹਿਮਾਨ ਤੇ ਉਸ ਦੇ ਪੁੱਤਰ ਅਬਦੁਲ-ਅਜ਼ੀਜ਼ ਨੂੰ ਦੇਸ਼ ਨਿਕਾਲਾ ਦੇਣ ਨਾਲ ਅਰਬ ਵਿਚੋਂ ਸਊਦੀ ਤਾਕਤ ਬਿਲਕੁਲ ਖ਼ਤਮ ਹੋ ਗਈ। ਅਬਦੁਲ ਅਜ਼ੀਜ਼ ਨੇ ਕੁਵੈਤ ਤੋਂ ਹਮਲਾ ਕਰਕੇ 1902 ਵਿਚ ਰਿਆਦ ਉੱਤੇ ਕਬਜ਼ਾ ਕਰ ਲਿਆ। ਅਪ੍ਰੈਲ, 1906 ਵਿਚ ਜਦ ਇਬਨ ਰਸ਼ੀਦ ਅਤੇ ਇਬਨ ਸਊਦ ਦੀ ਲੜਾਈ ਵਿਚ ਰਸ਼ੀਦ ਮਾਰਿਆ ਗਿਆ ਤਾਂ ਰਸ਼ੀਦੀ ਤਾਕਤ ਅਰਬ ਵਿਚੋਂ ਲਗਭਗ ਖ਼ਤਮ ਹੋ ਗਈ ਤੇ ਹੁਣ ਰਸ਼ੀਦੀਆਂ ਦਾ ਜ਼ੋਰ ਕੇਵਲ ਉੱਤਰੀ ਨੇਜਦ ਵਿਚ ਹੀ ਰਹਿ ਗਿਆ।

ਸੰਨ 1913 ਵਿਚ ਇਬਨ ਸਊਦ ਨੇ ਬੱਦੂ-ਅਰਬਾਂ ਨੂੰ ਇਕੱਠਾ ਕਰਨ ਲਈ ਇਖ਼ਵਾਨ (ਭਾਈਚਾਰਕ) ਲਹਿਰ ਚਲਾਈ ਅਤੇ ਉਨ੍ਹਾਂ ਤੋਂ ਫ਼ੌਜੀ ਤਾਕਤ ਹਾਸਲ ਕਰਕੇ 1913 ਈ. ਵਿਚ ਤੁਰਕਾਂ ਤੋਂ ਹੱਸਾ ਦਾ ਇਲਾਕਾ ਜਿੱਤ ਲਿਆ। ਇਸੇ ਸਾਲ ਹੀ ਇਸ ਨੇ ਅਲ-ਹਫ਼ੂਫ ਤੇ ਨਖ਼ਲਿਸਤਾਨ ਵੀ ਤੁਰਕਾਂ ਤੋਂ ਖੋਹ ਗਿਆ। ਪਹਿਲੇ ਵਿਸ਼ਵ ਯੁੱਧ ਦੌਰਾਨ ਇਬਨ ਸਊਦ ਦੇ ਨਿਰਪੱਖ ਰਹਿਣ ਕਾਰਨ ਅੰਗ੍ਰੇਜ਼ਾਂ ਨੇ ਹਜਾਜ਼ ਦੇ ਹਾਕਮ ਹੁਸੈਨ ਇਬਨ ਅਲੀ ਦੇ ਨਾਲ ਗੱਠ-ਜੋੜ ਕਰ ਲਿਆ। ਸੰਨ 1918 ਵਿਚ ਹੁਸੈਨ ਨੇ ਅਰਬ ਦੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਸੰਨ 1924 ਵਿਚ ਹੁਸੈਨ ਨੇ ਖ਼ਲੀਫਾ ਹੋਣ ਦਾ ਐਲਾਨ ਵੀ ਕਰ ਦਿੱਤਾ ਪਰ ਇਸ ਐਲਾਨ ਨਾਲ ਇਸ ਦੀ ਮੁਸਮਿਲ ਪਰਜਾ ਉਸ ਦੇ ਖਿਲਾਫ਼ ਹੋ ਗਈ। ਮੌਕੇ ਤੋਂ ਫ਼ਾਇਦਾ ਉਠਾਉਂਦਿਆਂ ਇਬਨ ਸਊਦ ਨੇ ਹਜਾਜ਼ ਤੇ ਹਮਲਾ ਕਰ ਕੇ ਇਸ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ। ਹਾਇਲ 1921 ਈ. ਤੋਂ ਪਹਿਲਾਂ ਹੀ ਇਸ ਦੇ ਅਧੀਨ ਸੀ ਅਤੇ 1926 ਈ. ਵਿਚ ਸਮੁੱਚਾ ਅਸੀਰ ਵੀ ਇਬਨ ਸਊਦ ਦੇ ਕਬਜ਼ੇ ਵਿਚ ਆ ਗਿਆ। ਸੰਨ 1932 ਵਿਚ ਹਜਾਜ਼, ਨੇਜਦ, ਅਸੀਰ ਆਦਿ ਨੂੰ ਮਿਲਾ ਕੇ ਇਕ ਨਵੇ ਦੇਸ਼ 'ਸਊਦੀ ਅਰਬ' ਦੀ ਸਥਾਪਨਾ ਹੋਈ ਅਤੇ ਇਬਨ ਸਊਦ ਇਸ ਦਾ ਬਾਦਸ਼ਾਹ ਬਣਿਆ। ਇਬਨ ਸਊਦ ਨੇ ਦੂਜੇ ਅਰਬੀ ਦੇਸ਼ਾਂ—ਜਾਰਡਨ (1933), ਯਮਨ (1933), ਇਰਾਕ (1935) ਅਤੇ ਮਿਸਰ (1936) ਨਾਲ ਚੰਗੇ ਦੋਸਤਾਨਾ ਸਬੰਧ ਕਾਇਮ ਕਰ ਲਏ।

9 ਨਵੰਬਰ, 1953 ਨੂੰ ਇਬਨ ਸਊਦ ਦੀ ਮੌਤ ਪਿੱਛੋਂ ਉਸ ਦਾ ਵੱਡਾ ਪੁੱਤਰ ਸਊਦ ਤਖ਼ਤ ਦਾ ਮਾਲਕ ਬਣਿਆ। ਇਹ ਬੜਾ ਅੱਯਾਸ਼ ਬਾਦਸ਼ਾਹ ਸੀ ਅਤੇ ਇਸ ਨੇ ਗੁਆਂਢੀ ਦੇਸ਼ਾਂ ਨਾਲ ਸਬੰਧਾਂ ਤੇ ਪਰਜਾ ਦੀ ਭਲਾਈ ਵੱਲ ਕੋਈ ਖ਼ਾਸ ਧਿਆਨ ਨਾ ਦਿੱਤਾ ਜਿਸ ਦੇ ਸਿੱਟੇ ਵਜੋਂ ਇਸ ਦਾ ਛੋਟਾ ਭਰਾ ਫ਼ੈਸਲ ਇਬਨ ਅਬਦੁਲ ਅਜ਼ੀਜ਼ ਤਖ਼ਤ ਦਾ ਮਾਲਕ ਬਣ ਗਿਆ ਜਿਹੜਾ ਬਾਅਦ ਵਿਚ ਸ਼ਾਹ ਫ਼ੈਸਲ ਦੇ ਨਾਂ ਨਾਲ ਬਹੁਤ ਪ੍ਰਸਿੱਧ ਹੋਇਆ। 25 ਮਾਰਚ, 1975 ਨੂੰ ਇਸ ਦੇ ਭਤੀਜੇ ਨੇ ਇਸ ਨੂੰ ਸ਼ਾਹੀ ਮਹਿਲ ਵਿਚ ਕਤਲ ਕਰ ਦਿੱਤਾ। ਇਸ ਦੀ ਮੌਤ ਉਪਰੰਤ ਇਸ ਦੇ ਛੋਟੇ ਭਰਾ, ਖ਼ਾਲਦ ਇਬਨ ਅਬਦੁਲ ਅਜ਼ੀਜ਼ ਨੂੰ 26 ਮਾਰਚ, 1975 ਨੂੰ ਸਊਦੀ ਅਰਬ ਦਾ ਬਾਦਸ਼ਾਹ ਥਾਪ ਦਿੱਤਾ ਗਿਆ।

ਬਾਦਸ਼ਾਹ ਫ਼ੈਸਲ ਦੇ 25 ਮਾਰਚ, 1975 ਨੂੰ ਕਤਲ ਕਰ ਦਿੱਤੇ ਜਾਣ ਤੋਂ ਬਾਅਦ ਤਖ਼ਤ ਉਪਰ ਬਾਦਸ਼ਾਹ ਖ਼ਾਦਿ ਇਬਨ ਅਬਦੁਲ ਅਜ਼ੀਜ਼ ਬੈਠਾ। 12 ਜੂਨ, 1982 ਨੂੰ ਬਾਦਸ਼ਾਹ ਖ਼ਾਲਿਦ ਦੀ ਮੌਤ ਤੋਂ ਬਾਅਦ ਬਾਦਸ਼ਾਹ ਫਾਹਿਦ ਬਿਨ ਅਬਦੁਲ ਅਜ਼ੀਜ਼ ਅਲ ਸਊਦ ਤਖ਼ਤ ਉਪਰ ਬੈਠ ਗਿਆ।



ਮੱਕੇ ਵਿਖੇ ਪਵਿੱਤਰ ਧਾਰਮਿਕ ਸਥਾਨ ਕਾਅਬਾ

## ਲੋਕ

ਇਥੇ 88.1% ਲੋਕ ਅਰਬੀ ਨਸਲ ਦੇ ਅਤੇ 3.9% ਬੱਦ, 5.5% ਇੰਡੋ ਪਾਕਿਸਤਾਨੀ (2002) ਵਰਗੀਆਂ ਨਸਲਾਂ ਦੇ ਹਨ। ਇਥੋਂ ਦੇ ਬੱਦੂ ਲੋਕ ਭੇਡਾਂ, ਬੱਕਰੀਆਂ ਤੇ ਊਠਾਂ ਦੇ ਇੱਜੜਾਂ ਨੂੰ ਥਾਂ ਥਾਂ ਲਈ ਫਿਰਦੇ ਹਨ ਅਤੇ ਇਨ੍ਹਾਂ ਤੇ ਹੀ ਆਪਣਾ ਗੁਜ਼ਾਰਾ ਕਰਦੇ ਹਨ। ਪੰਦਰਾਂ ਕੁ ਫ਼ੀ ਸਦੀ ਸਥਾਈ ਵੱਸੋਂ ਹੈ। ਇਹ ਲੋਕ ਹਜਾਜ਼ ਅਤੇ ਅਸੀਰ ਦੀਆਂ ਵਾਦੀਆਂ ਅਤੇ ਨਖ਼ਲਿਸਤਾਨਾਂ ਵਿਚ ਖੇਤੀਬਾੜੀ ਕਰਦੇ ਹਨ।

ਇਥੋਂ ਦੇ ਲਗਭਗ ਸਾਰੇ ਮੁਸਲਮਾਨ ਹੀ ਸੁੰਨੀ ਹਨ ਜੋ ਰੋਜ਼ੇ ਰੱਖਦੇ ਹਨ ਅਤੇ ਨਮਾਜ਼ ਦੇ ਪਾਬੰਦ ਹਨ। ਇਹ ਬਹੁਤਾ ਕਰਕੇ ਵਹਾਬੀ ਸੰਪ੍ਰਦਾ ਦੇ ਹਨ। ਮੁਹੰਮਦ ਸਾਹਿਬ ਦੀ ਜਨਮ-ਭੂਮੀ ਮੱਕਾ, ਇਸਲਾਮ ਦਾ ਸਭ ਤੋਂ ਪਵਿੱਤਰ ਅਸਥਾਨ ਕਾਅਬਾ ਜਿਸ ਨੂੰ ਮੁਸਲਮਾਨ 'ਰੱਬ ਦਾ ਘਰ' ਆਖਦੇ ਹਨ ਅਤੇ ਮਦੀਨਾ ਜਿੱਥੇ ਹਜ਼ਰਤ ਮੁਹੰਮਦ ਸਾਹਿਬ ਦਾ ਮਜ਼ਾਰ ਹੈ, ਅਰਬ ਵਿਚ ਹੀ ਹਨ। ਮੱਕੇ ਅਤੇ ਮਦੀਨੇ ਹਰ ਸਾਲ ਦੁਨੀਆ ਦੇ ਕੋਨੇ ਕੋਨੇ ਤੋਂ ਮੁਸਲਮਾਨ ਜ਼ਿਆਰਤ ਕਰਨ ਆਉਂਦੇ ਹਨ।

**ਸਿੱਖਿਆ**—ਮੁਢਲੀ ਸਿੱਖਿਆ ਸਕੂਲਾਂ ਵਿਚ ਤਿੰਨ ਵੱਖ ਵੱਖ ਪੱਧਰਾਂ ਉੱਤੇ ਦਿੱਤੀ ਜਾਂਦੀ ਹੈ ਅਤੇ ਉਚੇਰੀ ਸਿੱਖਿਆ ਕਾਲਜਾਂ ਤੇ ਯੂਨੀਵਰਸਿਟੀਆਂ ਵਿਚ ਦਿੱਤੀ ਜਾਂਦੀ ਹੈ। ਸਕੂਲਾਂ ਵਿਚ ਸਾਰੀ ਪੜ੍ਹਾਈ ਮੁਫ਼ਤ ਹੈ ਅਤੇ ਕਾਲਜਾਂ ਵਿਚ ਵਿਦਿਆਰਥੀਆਂ ਨੂੰ ਵਜ਼ੀਫ਼ੇ ਦਿੱਤੇ ਜਾਂਦੇ ਹਨ। ਬਾਲਗ਼ ਸਿੱਖਿਆ ਦਾ ਵੀ ਪ੍ਰਬੰਧ ਕੀਤਾ ਹੋਇਆ ਹੈ। ਲੜਕੀਆਂ ਦੀ ਪੜ੍ਹਾਈ ਦਾ ਪ੍ਰਬੰਧ ਵੱਖਰਾ ਹੈ। ਇਥੇ ਤਿੰਨ ਯੂਨੀਵਰਸਿਟੀਆਂ ਹਨ 'ਰਿਆਦ ਯੂਨੀ-ਵਰਸਿਟੀ', ਇਸਲਾਮਿਕ ਯੂਨੀਵਰਸਿਟੀ ਮਦੀਨਾ ਅਤੇ 'ਦੀ ਨੈਸ਼ਨਲ ਕਿੰਗ ਅਬਦੁਲ ਅਜ਼ੀਜ਼ ਯੂਨੀਵਰਸਿਟੀ' ਜਿੱਦ੍ਹਾ।

## ਆਰਥਿਕਤਾ

**ਕੁਦਰਤੀ ਸਾਧਨ**—ਸਊਦੀ ਅਰਬ ਦੀ ਆਮਦਨ ਦਾ ਮੁੱਖ ਸਾਧਨ ਇਥੋਂ ਦੇ ਤੇਲ ਦੇ ਜ਼ਖ਼ੀਰੇ ਹਨ। ਤੇਲ ਅਮਰੀਕਾ ਦੀ ਸਹਾਇਤਾ ਨਾਲ ਕੱਢਿਆ ਜਾਂਦਾ ਹੈ। ਸੰਨ 2000 ਵਿਚ 2,93,90,00,000 ਬੈਰਲ ਤੇਲ ਕੱਢਿਆ ਗਿਆ। ਤੇਲ ਤੋਂ ਇਲਾਵਾ ਮਹਾਦ ਧਹਾਬ ਦੀਆਂ ਖਾਣਾਂ ਵਿਚੋਂ ਤਾਂਬਾ, ਸਿੱਕਾ, ਜਿਸਤ, ਲੋਹਾ ਅਤੇ ਸੋਨਾ ਕੱਢਿਆ ਜਾਂਦਾ ਹੈ।

**ਖੇਤੀਬਾੜੀ**—ਖੇਤੀਬਾੜੀ ਅਤੇ ਮੱਛੀ ਤੋਂ ਕਾਫ਼ੀ ਆਮਦਨ ਹੁੰਦੀ ਹੈ। ਇਥੋਂ ਦੀਆਂ ਮੁੱਖ ਫ਼ਸਲਾਂ ਕਣਕ, ਜੌਂ ਤੇ ਜਵਾਰ ਹਨ ਅਤੇ ਖਜੂਰਾਂ, ਖ਼ੁਰਮਾਨੀ ਅਤੇ ਬਦਾਮ ਇਥੋਂ ਦੇ ਮੁੱਖ ਫ਼ਲ ਹਨ। ਖੇਤੀ ਲਈ ਸਿੰਜਾਈ ਦੀ ਸਮੱਸਿਆ ਬਹੁਤ ਵੱਡੀ ਹੈ। ਸਿੰਜਾਈ ਦਾ ਮੁੱਖ ਸਾਧਨ ਚਸ਼ਮੇ ਅਤੇ ਆਰਟੀਜ਼ੀਅਨ ਖੂਹ ਹਨ। ਕਈ ਥਾਂਵਾਂ ਉੱਤੇ ਪਾਣੀ ਦੀ ਸਪਲਾਈ ਪਹਾੜੀ ਖੇਤਰਾਂ ਵਿਚ ਬਣਾਏ ਡੈਮਾਂ ਤੋਂ ਪਾਈਪਾਂ ਦੁਆਰਾ ਕੀਤੀ ਜਾਂਦੀ ਹੈ।

**ਉਦਯੋਗ**—ਸਊਦੀ ਅਰਬ ਵਿਚ ਕੋਈ ਵੱਡਾ ਉਦਯੋਗ ਨਹੀਂ ਹੈ। ਘਰੇਲੂ ਦਸਤਕਾਰੀਆਂ ਵਿਚ ਭੇਡਾਂ ਬੱਕਰੀਆਂ ਦੇ ਵਾਲਾਂ ਤੋਂ ਧੁੱਸੇ, ਗ਼ਲੀਚੇ ਆਦਿ ਬਣਾਏ ਜਾਂਦੇ ਹਨ। ਤੇਲ ਸਾਫ਼ ਕਰਨ ਦੇ ਕਈ ਕਾਰਖ਼ਾਨੇ ਹਨ।

**ਆਵਾਜਾਈ** — ਸਊਦੀ ਅਰਬ ਵਿਚ ਸਥਾਨਕ ਆਵਾਜਾਈ ਦਾ ਮੁੱਖ ਸਾਧਨ ਊਠ ਹੀ ਹਨ। ਸਾਰੇ ਮੁੱਖ ਸ਼ਹਿਰ ਇਕ ਦੂਜੇ ਨਾਲ ਸੜਕਾਂ ਅਤੇ ਰੇਲਾਂ ਨਾਲ ਜੁੜੇ ਹੋਏ ਹਨ। ਗੁਆਂਢੀ ਦੇਸ਼ਾਂ ਨਾਲ ਆਵਾਜਾਈ ਸਮੁੰਦਰੀ ਅਤੇ ਹਵਾਈ ਮਾਰਗਾਂ ਰਾਹੀਂ ਹੁੰਦੀ ਹੈ।

**ਵਪਾਰ** — ਸਊਦੀ ਅਰਬ ਦਾ ਵਪਾਰ ਅਮਰੀਕਾ, ਬਰਤਾਨੀਆ,



ਲਾਲ ਸਾਗਰ ਦੇ ਕੰਢੇ ਉੱਤੇ ਵਸਿਆ ਸਊਦੀ ਅਰਬ ਦਾ ਪ੍ਰਸਿੱਧ ਬੰਦਰਗਾਹੀ ਸ਼ਹਿਰ ਜਿੱਦਾ

ਇਟਲੀ, ਲਿਬਨਾਨ, ਜਾਪਾਨ, ਸਿੰਗਾਪੁਰ, ਫ਼ਰਾਂਸ, ਨੀਦਰਲੈਂਡ, ਬਹਿਰੀਨ, ਦੱਖਣੀ ਕੋਰੀਆ, ਤਾਈਵਾਨ, ਬ੍ਰਾਜ਼ੀਲ, ਭਾਰਤ ਤੇ ਜਰਮਨੀ ਨਾਲ ਹੈ। ਇਹ ਦੇਸ਼ ਤੇਲ ਅਤੇ ਫ਼ਲ ਬਾਹਰ ਭੇਜਦਾ ਹੈ ਅਤੇ ਮਸ਼ੀਨਰੀ ਤੇ ਅਨਾਜ ਬਾਹਰੋਂ ਮੰਗਵਾਉਂਦਾ ਹੈ।

### ਰਾਜ ਪ੍ਰਬੰਧ

ਸਊਦੀ ਅਰਬ ਦੀ ਬਾਦਸ਼ਾਹੀ ਹਜਾਜ਼, ਨੇਜਦ, ਅਸੀਰ ਅਤੇ ਅਲ ਹੱਸਾ ਨੂੰ ਮਿਲਾ ਕੇ ਬਣਾਈ ਗਈ ਹੈ। ਰਿਆਦ ਇਥੋਂ ਦੀ ਸਿਆਸੀ ਰਾਜਧਾਨੀ ਹੈ ਅਤੇ ਮੱਕਾ ਇਸ ਦੀ ਧਾਰਮਿਕ ਰਾਜਧਾਨੀ ਹੈ। ਸੰਨ 1958 ਤੋਂ ਇਥੇ ਕੈਬਨਿਟ ਪ੍ਰਣਾਲੀ ਲਾਗੂ ਕਰ ਦਿੱਤੀ ਗਈ ਹੈ।



**ਮਾਰੂਥਲ ਵਿਚ ਬੱਕਰੀ ਦੀ ਖੱਲ ਤੋਂ ਬਣੇ ਥੈਲੇ ਵਿਚ ਪਾਣੀ ਭਰਦਾ ਹੋਇਆ ਇਕ ਨੌਜਵਾਨ ਬੱਦੂ ਖ਼ਾਨਾਬਦੋਸ਼ ਅਤੇ ਪਾਣੀ ਪੀਂਦੇ ਹੋਏ ਊਠ**

ਸੰਨ 1962 ਤੋਂ ਸਾਰੀ ਤਾਕਤ ਮੰਤਰੀ ਪਰਿਸ਼ਦ ਦੇ ਚੈਅਰਮੈਨ ਕੋਲ ਹੈ। ਪ੍ਰਧਾਨ ਮੰਤਰੀ ਦਾ ਅਹੁਦਾ ਬਾਦਸ਼ਾਹ ਕੋਲ ਹੈ। ਆਮ ਤੌਰ ਤੇ ਸਾਰੇ ਦੇਸ਼ ਅੰਦਰ ਧਾਰਮਿਕ ਕਾਨੂੰਨ ਹੀ ਲਾਗੂ ਹੈ ਪਰ ਸਰਕਾਰ ਨੇ ਕਿਸੇ ਧਰਮ ਨੂੰ ਸਰਕਾਰੀ ਧਰਮ ਦਾ ਦਰਜਾ ਨਹੀਂ ਦਿੱਤਾ।

**ਕਰੰਸੀ**—ਇਥੋਂ ਦੀ ਕਰੰਸੀ ਸਊਦੀ ਰਿਆਲ ਹੈ। ਇਕ ਰਿਆਲ ਵਿਚ 100 ਹਲਾਲਾ ਹੁੰਦੇ ਹਨ।

**ਝੰਡਾ**—ਇਥੋਂ ਦੇ ਸ਼ਾਹੀ ਝੰਡੇ ਦਾ ਰੰਗ ਹਰਾ ਹੈ ਅਤੇ ਉਪਰ ਚਿੱਟੀਆਂ ਦੋ ਟਕਰਾਉਂਦੀਆਂ ਤਲਵਾਰਾਂ ਦਾ ਚਿੰਨ੍ਹ ਹੈ ਜਿਸ ਉਪਰ ਲਿਖਿਆ ਹੋਇਆ ਹੈ ਕਿ ਇਥੇ ਕੋਈ ਦੇਵਤਾ ਨਹੀਂ ਸਿਰਫ਼ ਅੱਲਾ ਹੈ ਅਤੇ ਮੁਹੰਮਦ ਅੱਲਾ ਦਾ ਪੈਗ਼ੰਬਰ ਹੈ। ਇਥੋਂ ਦਾ ਕੌਮੀ ਝੰਡਾ ਵੀ ਸ਼ਾਹੀ ਝੰਡੇ ਵਰਗਾ ਹੀ ਹੈ ਪਰ ਉਸ ਉਪਰ ਕੇਵਲ ਇਕ ਹੀ ਤਲਵਾਰ ਹੈ।

ਹ. ਪੁ.— ਕੰਪੀਟੀਸ਼ਨ ਮਾਸਟਰ : ਜਨਵਰੀ, 1976; ਬ੍ਰਿ. ਐ. ਬ੍ਰ. 2002 : 719.

**ਸਅਤਰ** : ਇਹ ਇਕ ਪ੍ਰਕਾਰ ਦਾ ਪੁਦੀਨਾ ਹੈ, ਜੋ ਕਈ ਕਿਸਮਾਂ ਦਾ ਹੁੰਦਾ ਹੈ, ਜਿਵੇਂ ਕਿ ਬੁਸਤਾਨੀ (ਬਾਗਾਂ ਦਾ), ਜੰਗਲੀ ਤੇ ਪਹਾੜੀ। ਪਹਿਲੀ ਕਿਸਮ ਦੇ ਪੱਤੇ ਗੋਲ, ਦੂਜੀ ਦੇ ਲੰਬੇ, ਛੋਟੇ ਤੇ ਨਰਮ ਅਤੇ ਤੀਜੀ ਦੇ ਚੌੜੇ ਤੇ ਗੋਲ ਹੁੰਦੇ ਹਨ।

ਇਸ ਦਾ ਸੁਭਾਅ ਦੂਸਰੇ ਦਰਜੇ ਤੇ ਅੰਤ ਵਿਚ ਗਰਮ ਤੇ ਖ਼ੁਸ਼ਕ ਹੈ, ਪਰ ਕਈਆਂ ਨੇ ਪਹਿਲੇ ਤੇ ਤੀਜੇ ਦਰਜਿਆਂ ਵਿਚ ਵੀ ਇਹੋ ਸੁਭਾਅ ਦੱਸਿਆ ਹੈ। ਪਹਾੜੀ ਸਅਤਰ ਸਭ ਤੋਂ ਜ਼ਿਆਦਾ ਗਰਮ ਤੇ ਖ਼ੁਸ਼ਕ ਹੁੰਦਾ ਹੈ।

ਇਸ ਦੇ ਪੱਤੇ ਹਰੇ ਹੁੰਦੇ ਹਨ। ਫੁੱਲ ਨੀਲੇ ਤੇ ਖ਼ੁਸ਼ਬੂ ਵਾਲੇ ਹੁੰਦੇ ਹਨ। ਇਸ ਦਾ ਜ਼ਾਇਕਾ ਤੇਜ਼ ਹੁੰਦਾ ਹੈ।

ਸਅਤਰ ਫੇਫੜਿਆਂ ਦੀ ਬੀਮਾਰੀ ਵਿਚ ਹਾਨੀਕਾਰਕ ਹੁੰਦਾ ਹੈ।

ਅੰਜੀਰ, ਸਿਰਕਾ, ਸ਼ੁੱਧ ਸ਼ਹਿਦ ਇਸ ਦੇ ਸੋਧਕ ਹਨ। ਲੇਪ ਜਾਂ ਮਾਲਸ਼ ਕਰਨ ਲਈ ਜੈਤੂਨ ਦਾ ਤੇਲ ਮਿਲਾ ਲੈਣਾ ਵੀ ਇਸ ਦਾ ਸੋਧਕ ਹੈ।

ਖ਼ੁਰਾਕ 6 ਮਾਸ਼ੇ ਤੋਂ 9 ਮਾਸ਼ੇ ਤਕ (5.5 ਗ੍ਰਾ. ਤੋਂ 7.75 ਗ੍ਰਾ. ਲ.ਭ. ਤਕ) ਹੁੰਦੀ ਹੈ। ਇਹ ਸੁੱਦੇ ਖੋਲ੍ਹਦਾ ਹੈ, ਰੀਹ ਨਾਸ਼ਕ ਹੈ, ਬਲਗ਼ਮ ਨੂੰ ਖ਼ੁਸ਼ਕ ਕਰਦਾ ਹੈ, ਸਕੀਲ ਗ਼ਿਜ਼ਾ ਨੂੰ ਹਜ਼ਮ ਕਰਦਾ ਹੈ, ਭੁੱਖ ਨੂੰ ਵਧਾਉਂਦਾ ਹੈ। ਫੇਫੜੇ, ਜਿਗਰ, ਆਂਦਰਾਂ ਤੇ ਮਿਹਦੇ ਵਿਚੋਂ ਬਲਗ਼ਮ ਤੇ ਰਤੂਬਤ ਨੂੰ ਕੱਢਦਾ ਹੈ ਤੇ ਦਿਮਾਗ਼ ਨੂੰ ਬੁਖ਼ਾਰ ਚੜ੍ਹਨ ਤੋਂ ਰੋਕਦਾ ਹੈ। ਠੰਢ ਕਾਰਨ ਹੋਏ ਦੰਦਾਂ ਤੇ ਵੱਖੀ ਦੇ ਦਰਦ ਨੂੰ ਹਟਾਉਂਦਾ ਹੈ ਅਤੇ ਦਸਤਾਵਰ ਹੈ। ਅੰਜੀਰ ਨਾਲ ਖਾਧਿਆਂ ਦਮੇਂ ਤੇ ਖਾਂਸੀ ਨੂੰ ਫ਼ਾਇਦਾ ਪਹੁੰਚਦਾ ਹੈ ਅਤੇ ਸਿਰਕੇ ਨਾਲ ਵਰਤਣ ਤੇ ਤਿੱਲੀ ਦਾ ਵਰਮ ਦੂਰ ਹੁੰਦਾ ਹੈ। ਤਾਜ਼ੇ ਪਨੀਰ ਸਹਿਤ ਖਾਣ ਨਾਲ ਮੁਟਾਪਾ ਪੈਦਾ ਕਰਦਾ ਹੈ ਅਤੇ ਤਿੰਨ ਦਿਰਮ ਸ਼ਹਿਦ ਖਾਣ ਨਾਲ ਬਿੱਛੂ ਦੀ ਜ਼ਹਿਰ ਦਾ ਦਰਦ ਦੂਰ ਹੁੰਦਾ ਹੈ। ਇਸ ਦਾ ਨਚੋੜ ਕੇ ਕੱਢਿਆ ਪਾਣੀ ਅੱਖ ਵਿਚ ਪਾਉਣ ਨਾਲ ਜਾਲੇ ਤੇ ਅੰਧਰਾਤੇ ਨੂੰ ਫ਼ਾਇਦਾ ਪਹੁੰਚਦਾ ਹੈ ਅਤੇ ਇਹ ਪਾਣੀ ਨੱਕ ਵਿਚ ਪਾਉਣ ਨਾਲ ਮਗਜ਼ ਵਿਚੋਂ ਨਜ਼ਲਾ ਛਿੱਕਾਂ ਰਾਹੀਂ ਖਾਰਜ ਹੋ ਜਾਂਦਾ ਹੈ। ਇਸ ਦੇ ਪਾਣੀ ਨੂੰ ਦੁੱਧ ਵਿਚ ਮਿਲਾ ਕੇ ਕੰਨ ਵਿਚ ਪਾਉਣ ਨਾਲ ਕੰਨ ਦਾ ਦਰਦ ਘਟਦਾ ਹੈ ਅਤੇ ਜੇ ਨਿਰਾ ਇਹ ਪਾਣੀ ਹੀ ਕੰਨ ਵਿਚ ਪਾਇਆ ਜਾਵੇ ਤਾਂ ਬੋਲਾਪਨ ਦੂਰ ਹੋ ਜਾਂਦਾ ਹੈ। ਇਸ ਦੇ ਰਸ ਨੂੰ ਸ਼ਹਿਦ ਵਿਚ ਮਿਲਾ ਕੇ ਲੇਪ ਕਰਨ ਨਾਲ ਵਰਮ ਤਹਲੀਲ ਹੁੰਦੇ ਹਨ। ਇਸ ਦੇ ਫੁੱਲ ਦੀਵਾਨਗੀ ਅਤੇ ਬਲਗ਼ਮ ਨੂੰ ਦੂਰ ਕਰਦੇ ਹਨ, ਦਸਤਾਵਰ ਹਨ ਤੇ ਮਾਹਵਾਰੀ ਨੂੰ ਜਾਰੀ ਕਰਦੇ ਹਨ। ਇਸ ਦੇ ਬੀਜ ਪੀਲੀਏ ਦੇ ਰੋਗ ਨੂੰ ਹਟਾਉਂਦੇ ਹਨ।

—ਦਿਆ ਸਿੰਘ ਹਕੀਮ

**ਸਅਦ ਬਿਨ ਅਬੀ ਵੱਕਾਸ** : ਇਹ ਇਕ ਅਰਬੀ ਜਰਨੈਲ ਅਤੇ ਬਹੁਤ ਵੱਡਾ ਸਹਾਬੀ ਸੀ। ਇਸ ਦਾ ਪੂਰਾ ਨਾਂ ਸਅਦ ਬਿਨ ਮਾਲਕ ਬਿਨ ਵੁਹੈਬ ਬਿਨ ਅਬਦ ਮੁਨਾਫ਼ ਬਿਨ ਜ਼ੁਹਰਾ ਬਿਨ ਕਲਾਬ ਬਿਨ ਮੁਰਾ ਸੀ। ਇਹ ਉਨ੍ਹਾਂ ਅੱਠ ਵਿਅਕਤੀਆਂ ਵਿਚੋਂ ਸੀ ਜਿਹੜੇ ਹਜ਼ਰਤ ਅਬੂ ਬਕਰ ਦੇ ਕਹਿਣ ਤੇ ਇਸਲਾਮ ਵਿਚ ਆਏ ਸਨ। ਹਜ਼ਰਤ ਮੁਹੰਮਦ ਸਾਹਿਬ ਨੇ ਖ਼ੁਦ ਇਨ੍ਹਾਂ ਨੂੰ ਇਸਲਾਮ ਦੇ ਸਿੱਧਾਂਤ ਦੱਸੇ ਅਤੇ ਕੁਰਾਨ ਸ਼ਰੀਫ਼ ਸੁਣਾਇਆ। ਸਅਦ 17 ਸਾਲ ਦੀ ਉਮਰ ਵਿਚ ਮੁਸਲਮਾਨ ਬਣਿਆ ਸੀ। ਹਜ਼ਰਤ ਉਮਰ ਨੇ ਇਸ ਨੂੰ ਕਾਦਸੀਆ ਦੀ ਜੰਗ ਵਿਚ ਫ਼ੌਜ ਦਾ ਸਰਦਾਰ ਥਾਪਿਆ। ਸੰਨ 1637 ਦੀ ਕਾਦਸੀਆ ਦੀ ਜੰਗ ਵਿਚ ਈਰਾਨੀਆਂ ਤੇ ਜਿੱਤ ਇਸ ਦਾ ਇਕ ਉੱਘਾ ਕਾਰਨਾਮਾ ਹੈ। ਬਦਰ, ਉਹਦ ਅਤੇ ਹੋਰ ਜੰਗਾਂ ਵਿਚ ਵੀ ਇਸ ਨੇ ਭਾਗ ਲਿਆ। ਇਹ ਉਨ੍ਹਾਂ ਛੇ ਵਿਅਕਤੀਆਂ ਵਿਚੋਂ ਇਕ ਸੀ ਜਿਨ੍ਹਾਂ ਨੂੰ ਹਜ਼ਰਤ ਉਮਰ ਨੇ ਮਰਨ ਤੋਂ ਪਹਿਲਾਂ ਖ਼ਲੀਫ਼ੇ ਦੀ ਚੋਣ ਕਰਨ ਲਈ ਕਮੇਟੀ ਦੇ ਰੂਪ ਵਿਚ ਥਾਪਿਆ ਸੀ। ਇਸ ਦੀ ਮੌਤ 79 ਸਾਲ ਦੀ ਉਮਰ ਵਿਚ ਹੋਈ।

ਹ. ਪੁ.—ਡਿ. ਇਸ.

—ਮੁਫ਼ਤੀ ਮਕਬੂਲ ਰਹਿਮਾਨ

**ਸਅਦੀ, ਸ਼ੇਖ** : ਇਹ ਪ੍ਰਸਿਧ ਈਰਾਨੀ ਕਵੀ ਅਤੇ ਵਾਰਤਕਕਾਰ ਸੀ ਜਿਹੜਾ 'ਗੁਲਿਸਤਾਂ' ਅਤੇ 'ਬੋਸਤਾਂ' ਦੇ ਕਰਤਾ ਵਜੋਂ ਪ੍ਰਸਿੱਧ ਹੈ। ਇਸ ਦਾ ਪੂਰਾ ਨਾਂ ਸ਼ੇਖ਼ ਮੁਸ਼ੱਰਿਫ਼ੁੱਦੀਨ ਮੁਸਲਿਹੱਬਿਨ ਅਬਦੁਲਾ ਸਅਦੀ ਸੀ। ਇਹ ਸ਼ੀਰਾਜ਼ ਦਾ ਰਹਿਣ ਵਾਲਾ ਸੀ। ਇਸ ਨੇ ਆਪਣਾ ਤਖ਼ੱਲੁਸ ਸਅਦੀ ਉਸ ਸਮੇਂ ਦੇ ਹੁਕਮਰਾਨ ਸਅਦ ਪਰਿਵਾਰ ਦੇ ਨਾਂ ਤੇ ਰੱਖਿਆ ਸੀ। ਇਸ ਦੇ ਜਨਮ ਦੀ ਮਿਤੀ ਬਾਰੇ ਨਿਸਚਿਤ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ ਕਿਉਂਕਿ ਇਹ 102 ਸਾਲ ਦੀ ਉਮਰ ਤਕ ਜਿਉਂਦਾ ਰਿਹਾ, ਇਸ ਲਈ 1292 ਈ. ਵਿਚ ਇਸ ਦੀ ਮੌਤ ਤੋਂ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਸ ਦਾ ਜਨਮ 1190 ਈ. ਵਿਚ ਹੋਇਆ ਹੋਵੇਗਾ। ਐਨਸਾਈਕਲੋਪੀਡੀਆ ਬ੍ਰਿਟੈਨਿਕਾ ਅਨੁਸਾਰ ਇਸ ਦਾ ਜਨਮ ਲਗਭਗ 1184 ਈ. ਵਿਚ ਹੋਇਆ।

ਇਸ ਦੇ ਬਚਪਨ ਦੇ ਹਾਲਾਤ ਦੀ ਜਾਣਕਾਰੀ ਬਹੁਤ ਘੱਟ ਮਿਲਦੀ ਹੈ। ਇਸ ਦੇ ਪਿਤਾ ਦੀ ਮੌਤ ਇਸ ਦੇ ਬਚਪਨ ਵਿਚ ਹੀ ਹੋ ਗਈ ਸੀ। ਇਸ ਨੇ ਮੁੱਢਲੀ ਸਿੱਖਿਆ ਸ਼ੀਰਾਜ਼ ਵਿਚ ਪ੍ਰਾਪਤ ਕੀਤੀ। ਇਸ ਉਪਰੰਤ ਇਹ ਬਗ਼ਦਾਦ ਚਲਾ ਗਿਆ ਜਿੱਥੇ ਇਹ ਕਾਫ਼ੀ ਚਿਰ ਨਿਜ਼ਾਮੀਆ ਕਾਲਜ ਵਿਖੇ ਸਿੱਖਿਆ ਪ੍ਰਾਪਤ ਕਰਦਾ ਰਿਹਾ।

ਪੜ੍ਹਾਈ ਖ਼ਤਮ ਕਰਨ ਤੋਂ ਬਾਅਦ ਇਸ ਨੇ ਬਾਹਰਲੇ ਦੇਸ਼ਾਂ ਦੇ ਸਫ਼ਰ ਦਾ ਮਨ ਬਣਾਇਆ ਅਤੇ ਬਗ਼ਦਾਦ, ਮਿਸਰ, ਸ਼ਾਮ, ਕਾਸ਼ਗਰ, ਬਲਖ਼, ਗ਼ਜ਼ਨੀ, ਪੰਜਾਬ, ਸੋਮਨਾਥ, ਗੁਜਰਾਤ, ਯਮਨ, ਹਿਜਾਜ਼, ਮੱਕੇ, ਐਬੇਸੀਨੀਆ ਅਤੇ ਉੱਤਰੀ ਅਫਰੀਕਾ ਆਦਿ ਦੀ 1226 ਈ. ਤੋਂ 1255 ਈ. ਤਕ ਸੈਰ ਕੀਤੀ। ਇਸ ਸੈਰ ਤੋਂ ਇਸ ਨੇ ਬਹੁਤ ਕੁਝ ਸਿੱਖਿਆ ਅਤੇ ਜਾਣਕਾਰੀ ਪ੍ਰਾਪਤ ਕੀਤੀ। ਇਸ ਨੇ 14 ਵਾਰ ਪੈਦਲ ਹੱਜ ਵੀ ਕੀਤਾ। ਆਪਣੇ ਤਜਰਬਿਆਂ ਨੂੰ ਇਸ ਨੇ 'ਗੁਲਿਸਤਾਂ' ਅਤੇ 'ਬੋਸਤਾਂ' ਵਿਚ ਬਹੁਤ ਵਧੀਆ ਢੰਗ ਨਾਲ ਬਿਆਨ ਕੀਤਾ ਹੈ।

ਇਹ ਕਿਹਾ ਜਾਂਦਾ ਹੈ ਕਿ ਇਹ ਅਮੀਰ ਖੁਸਰੋ ਨੂੰ ਮਿਲਿਆ। ਪ੍ਰਮਾਣਿਕ ਪੁਸਤਕਾਂ ਤੋਂ ਇਸ ਦੇ ਅਮੀਰ ਖੁਸਰੋ ਨੂੰ ਮਿਲਣ ਦੀ ਪੁਸ਼ਟੀ ਨਹੀਂ ਹੁੰਦੀ। ਬੋਸਤਾਂ ਤੋਂ ਇਸ ਦੇ ਹਿੰਦੁਸਤਾਨ ਅਉਣ ਦੀ ਪੁਸ਼ਟੀ ਹੁੰਦੀ ਹੈ ਕਿਉਂਕਿ ਇਸ ਵਿਚ ਇਸ ਨੇ ਹਿੰਦੁਸਤਾਨ ਬਾਰੇ ਇਕ ਘਟਨਾ ਦਾ ਵੀ ਜ਼ਿਕਰ ਕੀਤਾ ਹੈ।

ਸੰਨ 1255 ਵਿਚ ਸਅਦੀ ਵਾਪਸ ਸ਼ੀਰਾਜ਼ ਮੁੜਿਆ। ਇਸ ਸਮੇਂ (ਅਤਾਬੇਗ) ਅਬੂ ਬਕਰ ਬਿਨ ਸਅਦ ਜ਼ੰਗੀ ਦੀ ਹਕੂਮਤ ਸੀ। ਇਹ ਉਸ ਦੇ ਦਰਬਾਰੀਆਂ ਵਿਚ ਸ਼ਾਮਲ ਹੋ ਗਿਆ ਅਤੇ ਬਾਦਸ਼ਾਹ ਦੀ ਸਿਫ਼ਤ ਵਿਚ ਕਈ ਕਸੀਦੇ ਲਿਖੇ ਪਰ ਇਨ੍ਹਾਂ ਵਿਚ ਖ਼ੁਸ਼ਾਮਦ ਦਾ ਨਾਂ ਨਿਸ਼ਾਨ ਤਕ ਨਹੀਂ। ਬੋਸਤਾਂ (1257 ਈ.) ਅਤੇ ਗੁਲਿਸਤਾਂ (1258 ਈ.) ਇਸ ਨੇ ਇਥੇ ਹੀ ਲਿਖੀਆਂ।

'ਬੋਸਤਾਂ' ਸਾਰੀ ਦੀ ਸਾਰੀ ਕਵਿਤਾ ਵਿਚ ਹੈ। ਇਸ ਵਿਚ ਕਹਾਣੀਆਂ ਦੁਆਰਾ ਇਸਲਾਮ ਅਨੁਸਾਰ ਲੋੜੀਂਦੇ ਚੰਗੇ ਗੁਣਾਂ ਨੂੰ ਦ੍ਰਿੜ੍ਹ ਕਰਵਾਇਆ ਗਿਆ ਹੈ। ਦਰਵੇਸ਼ਾਂ ਦੀ ਰਹਿਣੀ-ਬਹਿਣੀ ਉਪਰ ਵੀ ਟੀਕਾ ਟਿਪਣੀ ਕੀਤੀ ਗਈ ਹੈ।

'ਗੁਲਿਸਤਾਂ' ਮੁੱਖ ਤੌਰ ਤੇ ਵਾਰਤਕ ਵਿਚ ਹੈ ਪਰ ਵਿਚ ਵਿਚਾਲੇ ਕਿਤੇ ਕਿਤੇ ਕਵਿਤਾਵਾਂ ਵੀ ਮਿਲਦੀਆਂ ਹਨ। ਇਸ ਵਿਚ ਦਰਸਾਈ ਗਈ ਨੈਤਿਕਤਾ ਦ੍ਰਿੜ੍ਹ ਆਧਾਰ ਵਾਲੀ ਨਹੀਂ, ਅਰਥਾਤ ਜੇ ਸੱਚ ਬੋਲਣ ਨਾਲ ਕੋਈ ਭਾਰੀ ਨੁਕਸਾਨ ਹੁੰਦਾ ਹੈ ਤਾਂ ਝੂਠ ਬੋਲਣ ਦਾ ਕੋਈ ਹਰਜ ਨਹੀਂ।

'ਬੋਸਤਾਂ' ਅਤੇ 'ਗੁਲਿਸਤਾਂ' ਮਿਠਾਸ ਅਤੇ ਸੋਝੀ-ਭਰੀ ਵਿਹਾਰਕ ਸਿੱਖਿਆ ਦੇਣ ਦੇ ਪੱਖ ਤੋਂ ਬਹੁਤ ਉੱਚ ਪੁਸਤਕਾਂ ਹਨ। ਇਸੇ ਕਾਰਨ ਸ਼ੇਖ਼ ਦੇ ਕਦਰਦਾਨਾਂ ਵਿਚ ਬਹੁਤ ਵੱਡੇ ਵੱਡੇ ਵਿਅਕਤੀ ਸ਼ਾਮਲ ਹਨ। ਇਨ੍ਹਾਂ ਵਿਚ ਹਲਾਕੂ ਖ਼ਾਂ ਦਾ ਵਜ਼ੀਰ ਖਵਾਜਾ ਸ਼ਮੱਸੁਦੀਨ ਅਤੇ ਉਸ ਦਾ ਭਰਾ ਬਗ਼ਦਾਦ ਦਾ ਹਾਕਮ ਅਲਾਉਦੀਨ ਸਨ। ਇਹ ਦੋਵੇਂ ਸਅਦੀ ਨੂੰ ਆਪਣਾ "ਰੂਹਾਨੀ ਬਾਪ" ਸਮਝਦੇ ਸਨ।

ਸ਼ੇਖ਼ ਦੀ ਗਿਣਤੀ ਚੰਗੇ ਸੂਫੀਆਂ ਵਿਚ ਕੀਤੀ ਜਾਂਦੀ ਹੈ। ਇਸ ਦਾ ਆਚਰਣ ਬਹੁਤ ਉੱਚਾ ਸੀ ਅਤੇ ਬੰਦਗੀ ਤੇ ਪਰਹੇਜ਼ਗਾਰੀ ਇਸ ਦਾ ਵਿਸ਼ੇਸ਼ ਖ਼ਾਸਾ ਸੀ।

ਇਸ ਨੇ ਗ਼ਜ਼ਲਾਂ, ਮਰਸੀਏ, ਕਿਤਏ, ਤਰਜੀਹ ਬੰਦ, ਰੁਬਾਈਆਂ ਅਤੇ ਅਰਬੀ ਕਸੀਦੇ ਆਦਿ ਵੀ ਲਿਖੇ ਹਨ ਪਰ ਵਧੇਰੇ ਪ੍ਰਸਿੱਧੀ ਉਪਰੋਕਤ ਸ਼ਾਹਕਾਰਾਂ ਕਰ ਕੇ ਹੀ ਹੈ। ਸਅਦੀ ਦੁਆਰਾ ਲਿਖੇ ਗਏ ਖਬੀਸਾ ਤੇ ਅਸ਼ਲੀਲ ਕਵਿਤਾਵਾਂ ਇਸ ਵਰਗੇ ਮਹਾਨ ਲੇਖਕ ਦੇ ਨਾਂ ਨਾਲ ਜੁੜੇ ਚੰਗੇ ਨਹੀਂ ਪ੍ਰਤੀਤ ਹੁੰਦੇ। ਸੰਭਾਵਨਾ ਇਹੋ ਹੈ ਕਿ ਇਸ ਨੇ ਇਹ ਬਾਦਸ਼ਾਹ ਦੇ ਮਨ ਪਰਚਾਵੇ ਲਈ ਲਿਖੇ ਹੋਣਗੇ।

ਮੌਤ ਉਪਰੰਤ ਇਸ ਨੂੰ ਸ਼ੀਰਾਜ਼ ਕੋਲ ਪਹਾੜ ਦੇ ਦਾਮਨ ਵਿਚ ਦਫ਼ਨਾਇਆ ਗਿਆ। ਇਸ ਦੇ ਮਜ਼ਾਰ ਨੂੰ ਸਅਦੀਆ ਆਖਦੇ ਹਨ।

ਹ. ਪੁ.—ਤਾਰੀਖਿ ਅਦਬਿਆਤਿ ਈਰਾਨ—ਡਾ. ਰਜ਼ਾਜ਼ਾਦਾ ਸ਼ਫ਼ਕ; ਸੀਅਰ ਉਲ ਅਜ਼ਮ—ਸ਼ਿਬਲੀ ਨੁਅਮਾਨੀ; ਲਿ. ਬਿ. ਪਰ—ਬ੍ਰਾਊਨ; ਹਯਾਤ ਸੀਅਦੀ—ਮੌਲਾਨਾ ਹਾਲੀ; ਐਨ. ਬ੍ਰਿ.

—ਪਿਆਰਾ ਸਿੰਘ

**ਸਅਦੀਆ ਬਿਨ ਜੌਜ਼ਫ਼** : ਇਹ ਇਕ ਪ੍ਰਸਿੱਧ ਧਰਮ-ਸ਼ਾਸਤਰੀ, ਬਾਈਬਲ ਦਾ ਵਿਆਖਿਆਕਾਰ, ਅਨੁਵਾਦਕ, ਭਾਸ਼ਾ-ਵਿਗਿਆਨੀ ਅਤੇ ਧਾਰਮਿਕ ਕਵੀ ਸੀ। ਇਸ ਦਾ ਮੱਧਕਾਲੀਨ ਯਹੂਦੀ ਜਾਤੀ ਦੇ ਸਾਹਿਤਕ ਅਤੇ ਰਾਜਸੀ ਇਤਿਹਾਸ ਵਿਚ ਵਿਸ਼ੇਸ਼ ਸਥਾਨ ਹੈ। ਇਸ ਦਾ ਜਨਮ ਉਪਰਲੇ ਮਿਸਰ ਦੇ ਅਲ-ਫ਼ਯੂਮ ਜ਼ਿਲ੍ਹੇ ਵਿਚ ਦਿਲਾਜ਼ ਦੇ ਸਥਾਨ ਤੇ ਹੋਇਆ। 915 ਈ. ਵਿਚ ਇਸ ਦਾ ਪਰਿਵਾਰ ਫ਼ਲਸਤੀਨ ਚਲਾ ਗਿਆ। ਸੰਨ 928 ਵਿਚ ਇਸ ਨੂੰ ਸੂਰਾ ਦੀ ਤਲਮੂਦ ਅਕੈਡਮੀ ਦਾ ਮੁਖੀ ਬਣਨ ਦਾ ਮਾਣ ਪ੍ਰਾਪਤ ਹੋਇਆ। ਕੁਝ ਚਿਰ ਉਥੇ ਰਹਿਣ ਤੋਂ ਬਾਅਦ ਇਸ ਨੂੰ ਬਾਬਿਲ ਦੇ ਯਹੂਦੀ ਮੁਖੀ ਡੈਵਿਡ ਬਿਨ ਜ਼ਕੱਈ ਨਾਲ ਮੱਤਭੇਦ ਹੋਣ ਕਾਰਨ ਇਸ ਅਹੁਦੇ ਤੋਂ ਹਟਾ ਦਿੱਤਾ ਗਿਆ। ਇਹ ਬਗ਼ਦਾਦ ਚਲਾ ਗਿਆ। ਸੱਤ ਸਾਲ ਮਗਰੋਂ ਇਸ ਨੂੰ ਫਿਰ ਸਨਮਾਨ ਸਹਿਤ ਵਾਪਸ ਲਿਆਂਦਾ ਗਿਆ। ਇਸ ਦੀ ਮੌਤ 942 ਈ. ਵਿਚ ਸੂਰਾ ਵਿਖੇ ਹੋਈ।

ਇਸ ਨੇ ਆਰੋਬਿਨ ਮੀਅਰ ਦੁਆਰਾ ਗ਼ਲਤ ਦਰਸਾਏ ਬਾਬਿਲੀ ਕੈਲੰਡਰ ਨੂੰ ਠੀਕ ਸਿੱਧ ਕਰਕੇ ਆਪਣੀ ਵਿਦਵਤਾ ਦਾ ਸਬੂਤ ਦਿੱਤਾ। ਇਸ ਨੇ ਇਬਰਾਨੀ ਦੀ ਡਿਕਸ਼ਨਰੀ ਵੀ ਤਿਆਰ ਕੀਤੀ ਅਤੇ ਬਾਈਬਲ ਦੇ ਬਹੁਤ ਸਾਰੇ ਹਿੱਸਿਆਂ ਦਾ ਅਰਬੀ ਵਿਚ ਅਨੁਵਾਦ ਕੀਤਾ। ਇਸ ਦੀ ਫ਼ਲਸਫੇ ਸਬੰਧੀ ਲਿਖੀ ਗਈ ਪ੍ਰਸਿੱਧ ਪੁਸਤਕ ਦਾ ਨਾਂ 'ਕਿਤਾਬੁਲ ਅਮਾਨਤ' ਹੈ ਜੋ ਇਬਰਾਨੀ ਵਿਚ ਵੀ ਉਲਥਾਈ ਗਈ। ਇਸ ਦੀਆਂ ਸਾਹਿਤਕ ਕਿਰਤਾਂ ਵਿਚ 100 ਇਬਰਾਨੀ ਅਤੇ 200 ਅਰਬੀ ਪੁਸਤਕਾਂ ਸ਼ਾਮਲ ਹਨ।

ਹ. ਪੁ.—ਐਨ. ਬ੍ਰਿ.; ਕੋਲ. ਐਨ.

**ਸਅਦੁੱਦੀਨ ਹੋਚਾ** (1536-1599) : ਇਹ ਇਕ ਪ੍ਰਸਿੱਧ ਤੁਰਕੀ ਇਤਿਹਾਸਕਾਰ ਸੀ ਜਿਸ ਦਾ ਨਾਂ ਸੰਸਾਰ ਦੇ ਚੋਟੀ ਦੇ ਇਤਿਹਾਸਕਾਰਾਂ ਵਿਚ ਆਉਂਦਾ ਹੈ।

ਇਸ ਦੇ ਪਿਤਾ ਦਾ ਨਾਂ ਹਸਨ ਖਾਂ ਸੀ ਜੋ ਸਲੀਮ ਪਹਿਲੇ ਦੇ ਦਰਬਾਰ ਵਿਚ ਨੌਕਰ ਸੀ। ਇਹ ਮਨੀਸਾ ਦੇ ਗਵਰਨਰ ਸ਼ਹਿਜ਼ਾਦਾ ਮੁਰਾਦ ਦਾ ਉਸਤਾਦ ਸੀ। ਇਹ ਮੁਰਾਦ (ਮੁਰਾਦ ਤੀਜੇ ਦੇ ਨਾਂ ਨਾਲ ਬਾਦਸ਼ਾਹ ਬਣਨ ਤੇ) ਦੇ ਨਾਲ ਹੀ ਇਸਤੰਬੋਲ ਚਲਾ ਗਿਆ। ਇਸ ਦੇ

ਕਈ ਲੜਾਈਆਂ ਵਿਚ ਭਾਗ ਲੈਣ ਤੇ ਏਰਲਾ ਦੀ ਫਤਹਿ ਮਗਰੋਂ ਇਸ ਨੂੰ 1598 ਈ. ਵਿਚ ਸ਼ੈਖ਼ੁੱਲ ਇਸਲਾਮ ਬਣਾ ਦਿੱਤਾ ਗਿਆ।

ਇਸ ਨੇ ਉਸਮਾਨੀਆ ਸਾਮਰਾਜ ਦੇ ਮੁੱਢ ਤੋਂ ਲੈ ਕੇ ਸਲੀਮ ਪਹਿਲੇ ਦੀ ਹਕੂਮਤ ਦੇ ਅੰਤ ਅਰਥਾਤ 1520 ਈ. ਤੱਕ ਦਾ ਇਤਿਹਾਸ 'ਤਾਚੁਤਵਾਰੀਹ' ਵਿਚ ਦਰਸਾਇਆ ਹੈ। ਇਸ ਦੀ ਵਧੇਰੇ ਪ੍ਰਸਿੱਧੀ ਇਸ ਦੀ ਅਲੰਕਾਰ ਸ਼ੈਲੀ ਕਾਰਨ ਹੈ।

ਹ. ਪੁ.—ਐਨ. ਬ੍ਰਿ. 19

**ਸਅਦੁੱਲਾ ਖ਼ਾਂ** : ਸਅਦੁੱਲਾ ਖਾਂ ਮੁਗ਼ਲ ਬਾਦਸ਼ਾਹ ਸ਼ਾਹਜਹਾਂ ਦਾ ਵੱਡਾ ਵਜ਼ੀਰ ਸੀ। ਮੁਗ਼ਲ ਦੌਰ ਦੇ ਸਾਰੇ ਵਜ਼ੀਰਾਂ ਵਿਚ ਸਅਦੁੱਲਾ ਖ਼ਾਂ ਦੀ ਆਪਣੀ ਇਕ ਵਿਸ਼ੇਸ਼ ਥਾਂ ਰਹੀ ਹੈ। ਸ਼ਾਹਜਹਾਂ ਦੇ ਸਮੇਂ ਦੀਆਂ ਸਾਰੀਆਂ ਮੁਹਿੰਮਾਂ ਅਤੇ ਲੜਾਈਆਂ ਵਿਚ ਸਅਦੁੱਲਾ ਖ਼ਾਂ ਨੂੰ ਕਾਬੁਲ ਵਿਚ ਮੁਹਿੰਮ ਤੇ ਘੱਲਿਆ ਗਿਆ। ਬਾਦਸ਼ਾਹ ਆਪ ਵੀ ਇਸ ਮੁਹਿੰਮ ਵਿਚ ਸ਼ਾਮਲ ਸੀ ਅਤੇ ਸਅਦੁੱਲਾ ਖ਼ਾਂ ਇਸ ਦੇ ਨਾਲ ਸੀ। ਇਸੇ ਸਮੇਂ ਦੌਰਾਨ ਔਰੰਗਜ਼ੇਬ ਮੁਲਤਾਨ ਦੀ ਮੁਹਿੰਮ ਤੇ ਤੁਰਿਆ ਪਰ ਜਦੋਂ ਬਾਦਸ਼ਾਹ ਨੂੰ ਪਤਾ ਲਗਾ ਕਿ ਮੁਲਤਾਨ ਦੀ ਮੁਹਿੰਮ ਵਿਚ ਕੁਝ ਔਕੜਾਂ ਪੇਸ਼ ਆਉਣਗੀਆਂ ਤਾਂ ਸਅਦੁੱਲਾ ਖ਼ਾਂ ਨੂੰ 1654 ਈ. ਵਿਚ ਇਕ ਵੱਡੀ ਫ਼ੌਜ ਦੇ ਕੇ ਘਲਿਆ ਗਿਆ। ਰਾਣਾ ਉਦੇਪੁਰ ਨੇ ਜਹਾਂਗੀਰ ਨਾਲ ਕੀਤੇ ਹੋਏ ਵਾਅਦੇ ਤੋੜ ਕੇ ਮੁਗ਼ਲ ਰਾਜ ਦੇ ਖ਼ਿਲਾਫ਼ ਬਗ਼ਾਵਤ ਕਰ ਦਿੱਤੀ ਸੀ। ਇਸ ਵਾਸਤੇ ਸਅਦੁੱਲਾ ਖ਼ਾਂ ਨੂੰ ਉਹਦੇ ਖ਼ਿਲਾਫ਼ ਕਾਰਵਾਈ ਕਰਨ ਲਈ ਘੱਲਿਆ ਗਿਆ। ਰਾਣੇ ਨੇ ਜਦ ਦੇਖਿਆ ਕਿ ਸਅਦੁੱਲਾ ਖ਼ਾਂ ਇਕ ਪਾਸਿਓਂ ਅਤੇ ਔਰੰਗਜ਼ੇਬ ਦੂਜੇ ਪਾਸਿਓਂ ਫ਼ੌਜਾਂ ਲੈ ਕੇ ਉਸ ਵੱਲ ਵੱਧ ਰਹੇ ਹਨ ਤਾਂ ਉਸ ਨੇ ਆਪਣੇ ਪੁੱਤਰ ਨੂੰ ਮੁਆਫੀ ਮੰਗਣ ਲਈ ਭੇਜ ਦਿੱਤਾ ਅਤੇ ਇਹ ਮੁਹਿੰਮ ਬਿਨਾਂ ਕਿਸੇ ਲੜਾਈ ਤੋਂ ਹੀ ਖ਼ਤਮ ਹੋ ਗਈ।

ਔਰੰਗਜ਼ੇਬ ਦੇ ਚਿੱਠੀ-ਪੱਤਰਾਂ ਅਤੇ ਯਾਦਾਸ਼ਤਾਂ ਵਿਚ ਸਅਦੁੱਲਾ ਖ਼ਾਂ ਦੀਆਂ ਯੋਗਤਾਵਾਂ ਅਤੇ ਮੁਹਿੰਮਾਂ ਦਾ ਥਾਂ ਥਾਂ ਵਰਣਨ ਮਿਲਦਾ ਹੈ।

ਇਸ ਦੀ ਮੌਤ 9 ਅਪ੍ਰੈਲ, 1656 ਨੂੰ 48 ਸਾਲ ਦੀ ਉਮਰ ਵਿਚ ਹੋਈ। ਇਸ ਦੀ ਕਬਰ ਨੇਸ਼ਾਪੁਰ ਵਿਚ ਬਣੀ ਹੋਈ ਹੈ। ਜੁਮਲਾਤੁੱਲ ਮੁਲਕ ਇਸ ਦਾ ਖ਼ਿਤਾਬ ਸੀ।

ਹ. ਪੁ.—ਟੀ ਡਬਲਯੂ. ਬੀਲ—ਐਨ ਓਰੀਐਂਟਲ ਬਾਇਉਗ੍ਰਾਫੀਕਲ ਡਿਕਸ਼ਨਰੀ।

—ਕਾਸਮ ਸਦੀਕੀ

**ਸਅਬੂ** : ਉੱਤਰੀ ਮੋਰਾਕੋ ਦਾ ਮਹੱਤਵਪੂਰਨ ਦਰਿਆ ਹੈ। ਐਟਲਸ ਪਰਬਤਾਂ ਤੋਂ ਨਿਕਲ ਕੇ ਇਹ ਕਾਰਬ ਦੇ ਮੈਦਾਨ ਵਿਚੋਂ ਹੁੰਦਾ ਹੋਇਆ ਅੰਧ ਮਹਾਂਸਾਗਰ ਵਿਚ ਜਾ ਡਿਗਦਾ ਹੈ। ਐਟਲਸ ਪਹਾੜਾਂ ਤੋਂ ਲੈ ਕੇ ਅੰਧ ਮਹਾਂਸਾਗਰ ਤੱਕ ਇਸ ਦੀ ਕੁੱਲ ਲੰਬਾਈ 450 ਕਿ. ਮੀ. ਹੈ।

ਸਅਬੂ ਦਰਿਆ ਦੇ ਬੇਸਨ ਵਿਚ ਜਿਸ ਦੀ ਇਹ ਜਲ-ਨਿਕਾਸੀ ਕਰਦਾ ਹੈ ਜੈਤੂਨ, ਚੌਲ, ਕਣਕ ਤੇ ਚੁਕੰਦਰ ਦੀ ਫ਼ਸਲ ਬਹੁਤ ਹੁੰਦੀ ਹੈ। ਇਸ ਦੇ ਮੁਹਾਣੇ ਮਹਿਦੀਆ ਤੋਂ 10 ਕਿ. ਮੀ. ਉਤਾਂਹ ਕੋਨੀਤਰਾ ਦੇ ਸਥਾਨ ਤੇ ਇਕ ਮੁੱਖ ਬੰਦਰਗਾਹ ਹੈ। ਇਸ ਉਪਰ ਇਕ ਵੱਡਾ ਬਿਜਲੀ-ਘਰ ਵੀ ਸਥਾਪਿਤ ਕੀਤਾ ਗਿਆ ਹੈ। ਇਸ ਦੀਆਂ ਦੋ ਸਹਾਇਕ ਨਦੀਆਂ ਹਨ।

34° 15′ ਉ. ਵਿਥ.; 6° 40′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 19 : 15

**ਸਅਲਬ ਪੰਜਾ** : ਵੇਖੋ, ਮਿਸਰੀ

**ਸਅਲਬ ਮਿਸਰੀ** : ਵੇਖੋ, ਮਿਸਰੀ

**ਸਅਲਬੀ** : ਆਪਣੇ ਸਮੇਂ ਦਾ ਪ੍ਰਸਿੱਧ ਸਾਹਿਤਕਾਰ, ਕਵੀ, ਆਲੋਚਕ, ਜੀਵਨੀ-ਲੇਖਕ ਅਤੇ ਇਤਿਹਾਸਕਾਰ ਜਿਸ ਦਾ ਪੂਰਾ ਨਾਂ ਅਬਦੁਲ ਮਲਕ ਬਿਨ ਮੁਹੰਮਦ ਬਿਨ ਇਸਮਾਈਲ ਅਬੂ ਮਨਸੂਰ ਨਿਸ਼ਾਪੁਰੀ ਸੀ, ਨੇ ਆਪਣੀ ਪ੍ਰਸਿੱਧ ਪੁਸਤਕ 'ਯਤੀਮਤੁੱਦਹਿਰ ਫੀਮਹਾਸਨਿ ਅਹਿਲਿਲ-ਅਸਰ' ਵਿਚ ਲਗਭਗ 400 ਕਵੀਆਂ ਦੇ ਹਾਲਾਤ ਅਤੇ ਉਨ੍ਹਾਂ ਦੀਆਂ ਚੋਣਵੀਆਂ ਕਵਿਤਾਵਾਂ ਦੇ ਨਮੂਨੇ ਦਿੱਤੇ ਹਨ। ਇਸ ਦੀਆਂ ਹੋਰ ਪ੍ਰਸਿੱਧ ਪੁਸਤਕਾਂ ਇਸ ਪ੍ਰਕਾਰ ਹਨ—ਲਤਾਇਫੁਲ ਮੁਆਰਿਫ਼, ਫ਼ਿਕੁੱਲਗ਼ਾਤ, ਨਿਹਾਇਆ ਫਿਲ-ਕਨਾਇਆ, ਨਸਰੋ ਨਜ਼ਮ, ਲਤਾਇਫੋ ਜ਼ਰਾਇਫ ਆਦਿ।

ਇਸ ਨੂੰ ਸਅਲਬੀ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਇਹ ਲੂਮੜੀ ਦੀਆਂ ਖੱਲਾਂ ਤੋਂ ਪੋਸਤੀਨ ਤਿਆਰ ਕਰਦਾ ਹੁੰਦਾ ਸੀ।

—ਮੁਫਤੀ ਮਕਬੂਲ ਰਹਿਮਾਨ

**ਸਆਦਤ ਅਲੀ ਖ਼ਾਂ** : ਇਹ ਅਵਧ ਦੇ ਨਵਾਬ ਸ਼ੁਜਾਅ-ਉੱਦੌਲਾ ਦਾ ਪੁੱਤਰ ਸੀ। ਇਸ ਦਾ ਜਨਮ 1753 ਈ. ਵਿਚ ਮੰਗਲਵਾਰ ਦੇ ਦਿਨ ਹੋਇਆ ਜਿਸ ਕਾਰਨ ਇਸ ਨੂੰ ਮੰਗਲੂ ਵੀ ਕਿਹਾ ਜਾਂਦਾ ਰਿਹਾ। ਮਿਰਜ਼ਾ ਨਜਫ਼ ਖ਼ਾਂ ਨੇ ਹਿੰਡੂਨ ਅਤੇ ਬਿਆਨਾ ਦੇ ਇਲਾਕੇ ਇਸ ਦੇ ਸਪੁਰਦ ਕਰ ਦਿੱਤੇ ਸਨ।

ਨਵਾਬ ਆਸਿਫ਼ੁੱਦੌਲਾ ਦੀ ਮੌਤ ਤੋਂ ਬਾਅਦ ਵਜ਼ੀਰ ਅਲੀ ਤਖ਼ਤ ਤੇ ਬੈਠਾ। ਸਆਦਤ ਅਲੀ ਖ਼ਾਂ ਨੇ ਵਜ਼ੀਰ ਅਲੀ ਨੂੰ ਤਖ਼ਤ ਤੋਂ ਲਾਹ ਦਿੱਤਾ ਅਤੇ 21 ਜਨਵਰੀ, 1798 ਈ. ਨੂੰ ਖ਼ੁਦ ਤਖ਼ਤ ਤੇ ਬੈਠ ਗਿਆ। ਤਖ਼ਤ ਤੇ ਬੈਠਣ ਤੋਂ ਬਾਅਦ ਆਸਿਫ਼ੁੱਦੌਲਾ ਦੀ ਮਾਂ ਬਹੂ-ਬੇਗਮ ਅਤੇ ਇਸ ਵਿਚਕਾਰ ਝਗੜੇ ਚਲਦੇ ਰਹੇ ਜੋ ਹੌਲੀ ਹੌਲੀ ਨਿਪਟ ਗਏ। ਇਹ ਆਪਣਾ ਮਨਸਬ ਵਧਾਉਣਾ ਚਾਹੁੰਦਾ ਸੀ ਪਰ ਇਹ ਇਸ ਵਿਚ ਅਸਫ਼ਲ ਰਿਹਾ। ਪ੍ਰਤਿਕਿਰਿਆ ਵਜੋਂ ਇਸ ਨੇ ਦਿੱਲੀ ਦੇ ਬਾਦਸ਼ਾਹ ਨੂੰ ਖ਼ਰਾਜ ਦੇ 7,000 ਰੁਪਏ ਸਾਲਾਨਾ ਦੇਣੇ ਬੰਦ ਕਰ ਦਿੱਤੇ।

ਇਹ ਚੰਗਾ ਪ੍ਰਬੰਧਕ ਨਹੀਂ ਸੀ। ਲੋਕ ਇਸ ਤੋਂ ਦੁਖੀ ਸਨ। ਚਾਰੇ ਪਾਸੇ ਬਦ-ਇੰਤਜ਼ਾਮੀ ਸੀ। ਲਾਰਡ ਵੈਲਜ਼ਲੀ ਨੇ ਇਹ ਵੇਖ ਕੇ ਇਸ ਦੀ ਬਹੁਤ ਸਾਰੀ ਫ਼ੌਜ ਬਰਖ਼ਾਸਤ ਕਰਕੇ ਕੰਪਨੀ ਦੀ ਫ਼ੌਜ ਨੂੰ ਵਧਾਉਣਾ ਸ਼ੁਰੂ ਕਰ ਦਿੱਤਾ। ਹਾਲਾਤ ਹੋਰ ਖ਼ਰਾਬ ਹੁੰਦੇ ਗਏ। ਇਸ ਨੂੰ ਤਖ਼ਤ ਛੱਡਣ ਲਈ ਕਿਹਾ ਗਿਆ। ਇਸ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ ਪਰ ਅੰਤ ਵਿਚ ਆਪਣੇ ਕੁਝ ਇਲਾਕੇ ਇਸ ਨੂੰ ਗਵਰਨਰ ਜਨਰਲ ਦੇ ਹਵਾਲੇ ਕਰਨੇ ਹੀ ਪਏ। 10 ਨਵੰਬਰ, 1801 ਨੂੰ ਅੰਗਰੇਜ਼ਾਂ ਅਤੇ ਨਵਾਬ ਵਿਚਕਾਰ ਸਮਝੌਤਾ ਹੋ ਗਿਆ।

ਇਸ ਨੂੰ ਸ਼ਾਇਰੀ ਵਿਚ ਬਹੁਤ ਦਿਲਚਸਪੀ ਸੀ। ਸੱਯਦ ਇਨਸ਼ਾ ਇਸ ਦਾ ਦਰਬਾਰੀ ਕਵੀ ਸੀ। ਇਸ ਨੇ ਬਹੁਤ ਸਾਰੀਆਂ ਇਮਾਰਤਾਂ ਵੀ ਬਣਵਾਈਆਂ ਜਿਵੇਂ ਕੋਠੀ ਫ਼ਰਜ਼ ਬਖ਼ਸ਼, ਕੋਠੀ ਦਾਰੁਸ਼ਿਫ਼ਾ, ਕੋਠੀ ਨੀਲਮ, ਕੋਠੀ ਨੂਰ ਬਖ਼ਸ਼, ਚੀਨੀ ਬਾਜ਼ਾਰ ਆਦਿ। ਇਸ ਦੀ ਮੌਤ 11 ਜੁਲਾਈ, 1814 ਨੂੰ ਹੋਈ।

**ਸਆਦਤ ਖ਼ਾਂ** : ਇਹ ਅਵਧ ਦਾ ਪਹਿਲਾ ਨਵਾਬ ਸੀ। ਇਸ ਦਾ ਅਸਲ ਨਾਂ ਮੀਰ ਮੁਹੰਮਦ ਅਮੀਨ ਸੀ। ਇਸ ਦਾ ਜਨਮ ਲਗਭਗ 1680 ਈ. ਵਿਚ ਹੋਇਆ। ਇਸ ਦੇ ਪਿਤਾ ਦਾ ਨਾਂ ਮੀਰ ਮੁਹੰਮਦ ਨਸੀਰ ਸੀ। ਇਸ ਦੇ ਵੱਡੇ ਵਡੇਰੇ ਈਰਾਨ ਦੇ ਦਰਬਾਰ ਵਿਚ ਮੁਲਾਜ਼ਮ ਸਨ। ਸਆਦਤ ਖ਼ਾਂ ਦਾ ਪਿਤਾ ਲਗਭਗ 1706 ਈ. (1118 ਹਿ.) ਵਿਚ ਭਾਰਤ ਆਇਆ ਅਤੇ ਅਜ਼ੀਮਾਬਾਦ ਵਿਖੇ

ਸ਼ੁਜਾਉੱਦੌਲਾ ਪਾਸ ਨੌਕਰ ਹੋਇਆ। ਮੀਰ ਮੁਹੰਮਦ ਅਮੀਨ ਕੁਝ ਚਿਰ ਕੜਾ ਮਾਨਿਕ ਪੁਰ ਦੇ ਫੌਜਦਾਰ ਸਰਬੁਲੰਦ ਖ਼ਾਂ ਕੋਲ ਮੁਲਾਜ਼ਮ ਰਿਹਾ। ਉਸ ਦਾ ਮੀਰੇ ਮੰਜ਼ਲ ਵੀ ਰਿਹਾ। ਸੰਨ 1713 ਵਿਚ ਦਿੱਲੀ ਆ ਕੇ ਫ਼ਰੁਖਸਿਅਰ ਪਾਸੋਂ ਇਕ ਹਜ਼ਾਰੀ ਮਨਸਬਦਾਰ ਦੀ ਪਦਵੀ ਪ੍ਰਾਪਤ ਕੀਤੀ ਅਤੇ ਦਿੱਲੀ ਦੇ ਤਖ਼ਤ ਤੇ ਲਗਾਤਾਰ ਕਈ ਬਾਦਸ਼ਾਹ ਬਦਲੇ। ਜਦੋਂ 28 ਸਤੰਬਰ, 1719 ਨੂੰ ਰੋਸ਼ਨ, ਅਖ਼ਤਰ, ਮੁਹੰਮਦ ਸ਼ਾਹ ਦੇ ਲਕਬ ਨਾਲ ਤਖ਼ਤ ਤੇ ਬੈਠਾ ਤਾਂ ਇਸ ਨੇ ਪਹਿਲਾਂ ਤਾਂ ਸੱਯਦ ਭਰਾਵਾਂ ਦਾ ਸਾਥ ਦਿੱਤਾ ਪਰ ਬਾਅਦ ਵਿਚ ਉਨ੍ਹਾਂ ਦੇ ਮੁਕਾਬਲੇ ਤੇ ਬਾਦਸ਼ਾਹ ਦਾ ਸਾਥ ਦਿੱਤਾ। ਇਸ ਨੂੰ ਇਸ ਸੇਵਾ ਬਦਲੇ ਬਾਦਸ਼ਾਹ ਨੇ ਸਆਦਤ ਖ਼ਾਂ ਬਹਾਦਰ ਦਾ ਖ਼ਿਤਾਬ ਦਿੱਤਾ ਅਤੇ ਅਕਬਰਾਬਾਦ (ਆਗਰਾ) ਦਾ ਗਵਰਨਰ ਵੀ ਬਣਾ ਦਿੱਤਾ। ਸੰਨ 1722 ਵਿਚ ਆਗਰੇ ਦੀ ਗਵਰਨਰੀ ਇਸ ਤੋਂ ਖੋਹ ਲਈ ਗਈ ਅਤੇ ਇਸ ਨੂੰ ਅਵਧ ਦਾ ਗਵਰਨਰ ਬਣਾ ਦਿੱਤਾ ਗਿਆ। ਗੋਰਖਪੁਰ ਦਾ ਫ਼ੌਜਦਾਰ ਵੀ ਇਸ ਨੂੰ ਬਣਾਇਆ ਗਿਆ।

ਇਸ ਦਾ ਇਕ ਵੱਡਾ ਕਾਰਨਾਮਾ ਲਖਨਊ ਉੱਤੇ ਕਬਜ਼ਾ ਕਰਨਾ ਸੀ। ਇਸ ਨੇ ਤਿਲੋਈ ਦੇ ਰਾਜੇ ਮੋਹਨ ਸਿੰਘ ਨੂੰ ਵੀ ਹਾਰ ਦਿੱਤੀ। ਪ੍ਰਾਂਤ ਦੀ ਆਮਦਨ ਵਿਚ ਵੀ ਇਸ ਨੇ ਬਹੁਤ ਜ਼ਿਆਦਾ ਵਾਧਾ ਕੀਤਾ। ਇਹ ਆਮਦਨ ਪਹਿਲਾਂ ਸੱਤ ਲੱਖ ਸਾਲਾਨਾ ਸੀ ਪਰ ਇਸ ਨੇ ਤੀਜੇ ਸਾਲ ਤਿੰਨ ਕਰੋੜ ਤੱਕ ਪਹੁੰਚਾ ਦਿੱਤੀ। ਇਸ ਨੂੰ ਨਤੀਜੇ ਵਜੋਂ ਬੁਰਹਾਨੁਲਾ ਮੁਲਕ ਦਾ ਖ਼ਿਤਾਬ ਪ੍ਰਾਪਤ ਹੋਇਆ। ਇਹ ਆਰਜ਼ੀ ਤੌਰ ਤੇ 1723 ਈ. ਵਿਚ ਦਿੱਲੀ ਵਾਪਸ ਆਇਆ ਜਿਥੇ ਮੁਜ਼ੱਫ਼ਰ ਖ਼ਾਂ ਨਾਲ ਇਸ ਦਾ ਝਗੜਾ ਹੋ ਗਿਆ ਅਤੇ ਬਾਦਸ਼ਾਹ ਨੇ ਇਸ ਨੂੰ ਵਾਪਸ ਅਵਧ ਜਾਣ ਦਾ ਹੁੱਕਮ ਦਿੱਤਾ। ਇਸ ਨੇ ਹੁਣ ਤੱਕ ਆਪਣੀ ਹਕੂਮਤ ਵਿਚ ਕਾਫ਼ੀ ਵਿਸਤਾਰ ਕਰ ਲਿਆ ਸੀ ਅਤੇ ਮਰਹੱਟਿਆਂ ਨੂੰ ਵੀ ਕਈ ਹਾਰਾਂ ਦਿੱਤੀਆਂ ਸਨ। ਇਸ ਨੇ ਹਿੰਦੂ ਸਿੰਘ, ਭਗਵੰਤ ਸਿੰਘ ਅਦਾਰੂ ਨੂੰ ਹਰਾਇਆ ਅਤੇ 1737 ਈ. ਵਿਚ ਬਾਜੀਰਾਉ ਅਤੇ ਬਾਲਾ ਜੀ ਵਿਸ਼ਵਾਨਾਥ ਦੇ ਪੁੱਤਰ ਨੂੰ ਭਾਂਜ ਦਿੱਤੀ। ਸੰਨ 1739 ਵਿਚ ਨਾਦਰਸ਼ਾਹ ਦੇ ਹੱਥੋਂ ਇਸ ਨੂੰ ਹਾਰ ਹੋਈ ਪਰ ਗ੍ਰਿਫ਼ਤਾਰੀ ਤੋਂ ਬਾਅਦ ਨਾਦਰਸ਼ਾਹ ਨਾਲ ਮੁਲਾਕਾਤ ਉਪਰੰਤ ਆਪਣੀਆਂ ਚਲਾਕੀਆਂ ਸਦਕਾ 1739 ਈ. ਵਿਚ ਇਹ ਵਕੀਲੇ ਮੁਤਲਕ ਦੇ ਅਹੁਦੇ ਤੇ ਪੁੱਜ ਗਿਆ।

ਇਸ ਦੀ ਮੌਤ 19 ਮਾਰਚ,1739 ਨੂੰ ਹੋਈ। ਇਮਾਦੁੱਸਆਦਤ ਵਿਚ ਲਿਖਿਆ ਹੈ ਕਿ ਬੁਰਹਾਨੁਲ ਮੁਲਕ ਨੇ ਜ਼ਹਿਰ ਪੀ ਕੇ ਜਾਨ ਦਿੱਤੀ ਪਰ ਕੁਝ ਪੁਸਤਕਾਂ ਵਿਚ ਇਸ ਦੀ ਮੌਤ ਦਾ ਕਾਰਨ ਕੈਂਸਰ ਦਸਿਆ ਗਿਆ ਹੈ।

ਹ. ਪੁ.— ਇਮਾਦੁੱਸਆਦਤ; ਖਜ਼ਾਨਾਏ ਆਮਿਰਾ; ਬੇਗਮਾਤਿ ਅਵਧ; ਕੈਂਬਰਿਜ ਹਿਸਟਰੀ ਆਫ਼ ਇੰਡੀਆ; ਦੀ ਫ਼ਸਟ ਟੂ-ਨਵਾਬਜ਼ ਆਫ਼ ਅਵਧ ਕ੍ਰਿਤ ਡਾ. ਏ. ਐਲ. ਸ੍ਰੀ ਵਾਸਤਵ।

—ਕਾਸਿਮ ਸਿੱਦੀਕੀ

**ਸਆਦਤ ਖ਼ਾਂ ਅਫ਼ਰੀਦੀ** : ਅਫ਼ਰੀਦੀ ਨਾਂ ਦਾ ਅਫ਼ਗਾਨਾਂ ਦਾ ਇਕ ਮਸ਼ਹੂਰ ਕਬੀਲਾ ਹੈ ਜਿਸ ਦਾ ਸਤਾਰ੍ਹਵੀਂ ਤੇ ਅਠਾਰ੍ਹਵੀਂ ਸਦੀ ਵਿਚ ਦੱਰਾ-ਖ਼ੈਬਰ ਦੇ ਆਸ-ਪਾਸ ਦੇ ਇਲਾਕੇ ਵਿਚ ਬੜਾ ਜ਼ੋਰ ਸੀ। ਇਸ ਕਬੀਲੇ ਦੀ ਮਰਜ਼ੀ ਬਿਨਾਂ ਕੋਈ ਵੀ ਦੱਰਾ-ਖ਼ੈਬਰ ਪਾਰ ਨਹੀਂ ਕਰ ਸਕਦਾ ਸੀ। ਸਆਦਤ ਖ਼ਾਂ ਇਸੇ ਕਬੀਲੇ ਵਿਚੋਂ ਸੀ। ਇਹ ਅਹਿਮਦ ਸ਼ਾਹ ਅਬਦਾਲੀ ਦੀ ਫ਼ੌਜ ਵਿਚ ਮੁਲਾਜ਼ਮ ਸੀ। ਸੰਨ 1757 ਵਿਚ ਹਿੰਦੁਸਤਾਨ ਉੱਤੇ ਆਪਣੇ ਚੌਥੇ ਹੱਲੇ ਮਗਰੋਂ ਵਾਪਸ ਜਾਂਦੇ ਹੋਏ ਅਬਦਾਲੀ ਆਪਣੇ ਪੁੱਤਰ ਤੈਮੂਰਸ਼ਾਹ ਨੂੰ ਪੰਜਾਬ ਦਾ ਗਵਰਨਰ ਬਣਾ ਗਿਆ ਅਤੇ ਉਸ ਦੀ ਹਿਫ਼ਾਜ਼ਤ ਅਤੇ ਸਿੱਖਾਂ ਦੀ ਤਾਕਤ ਨੂੰ ਖ਼ਤਮ ਕਰਨ ਲਈ ਆਪਣੇ ਮਸ਼ਹੂਰ ਜਰਨੈਲ ਜਹਾਨ ਖ਼ਾਂ ਨੂੰ ਬਹੁਤ ਸਾਰੀ ਅਫ਼ਗਾਨ ਫ਼ੌਜ ਦੇ ਕੇ ਪੰਜਾਬ ਵਿਚ ਛੱਡ ਗਿਆ। ਜਹਾਨ ਖ਼ਾਂ ਨੇ ਜਲੰਧਰ ਦੁਆਬੇ ਵਿਚ ਸਆਦਤ ਖ਼ਾਂ ਨੂੰ ਫ਼ੌਜਦਾਰ ਬਣਾ ਦਿੱਤਾ।

ਜਹਾਨ ਖ਼ਾਂ ਨੇ ਬਹੁਤ ਸਾਰੇ ਸਿੱਖਾਂ ਨੂੰ ਬੇਦਰਦੀ ਨਾਲ ਕਤਲ ਕਰਵਾਇਆ। ਉਸ ਨੇ ਅੰਮ੍ਰਿਤਸਰ ਤੇ ਕਰਤਾਰਪੁਰ ਦੇ ਗੁਰਦਵਾਰਿਆਂ ਨੂੰ ਤੋੜ ਕੇ ਖੰਡਰ ਬਣਾ ਦਿੱਤਾ। ਇਸ ਉੱਤੇ ਸਿੱਖ ਬੜੇ ਗੁੱਸੇ ਵਿਚ ਆਏ ਤੇ ਉਨ੍ਹਾਂ ਨੇ ਜਹਾਨ ਖ਼ਾਂ ਨੂੰ ਸਜ਼ਾ ਦੇਣ ਦਾ ਫ਼ੈਸਲਾ ਕੀਤਾ। ਪੰਜਾਬ ਦਾ ਮਸ਼ਹੂਰ ਗਵਰਨਰ ਅਦੀਨਾ ਬੇਗ ਵੀ ਉਨ੍ਹਾਂ ਨਾਲ ਮਿਲ ਗਿਆ। ਉਨ੍ਹਾਂ ਨੇ ਮਾਰ ਮਾਰ ਕੇ ਸਆਦਤ ਖਾਂ ਨੂੰ ਸ਼ਿਵਾਲਕ ਦੀਆਂ ਪਹਾੜੀਆਂ ਵੱਲ ਨਠਾ ਦਿੱਤਾ। ਸੰਨ 1758 ਵਿਚ ਸਿੱਖਾਂ, ਮਰਹੱਟਿਆ ਅਤੇ ਅਦੀਨਾ ਬੇਗ ਨੇ ਮਿਲ ਕੇ ਜਹਾਨ ਖਾਂ ਅਤੇ ਤੈਮੂਰ ਸ਼ਾਹ ਨੂੰ ਪੰਜਾਬ ਵਿਚੋਂ ਕੱਢ ਦਿੱਤਾ। ਉਹ ਪੰਜਾਬ ਛੱਡ ਕੇ ਕੰਧਾਰ ਚਲੇ ਗਏ। ਸਆਦਤ ਖ਼ਾਂ ਵੀ ਉਨ੍ਹਾਂ ਦੇ ਨਾਲ ਹੀ ਸੀ।

ਸਤੰਬਰ, 1759 ਵਿਚ ਅਹਿਮਦ ਸ਼ਾਹ ਅਬਦਾਲੀ ਨੇ ਬਹੁਤ ਸਾਰੀ ਫ਼ੌਜ ਲੈ ਕੇ ਪੰਜਵੀਂ ਵਾਰ ਹਿੰਦੁਸਤਾਨ ਉੱਤੇ ਹਮਲਾ ਕੀਤਾ। ਉਸ ਨੇ 14 ਜਨਵਰੀ, 1761 ਨੂੰ ਪਾਨੀਪਤ ਦੀ ਤੀਜੀ ਲੜਾਈ ਵਿਚ ਮਰਹੱਟਿਆਂ ਨੂੰ ਹਾਰ ਦਿੱਤੀ। ਅਪ੍ਰੈਲ, 1761 ਵਿਚ ਵਾਪਸ ਜਾਂਦੇ ਹੋਏ ਅਬਦਾਲੀ ਨੇ ਸੱਰ ਬੁਲੰਦ ਖ਼ਾਂ ਨੂੰ ਮੁਲਤਾਨ ਦਾ, ਖ਼ਵਾਜਾ ਉਬੈਦ ਨੂੰ ਲਾਹੌਰ ਦਾ, ਕਾਂਗੜੇ ਦੇ ਰਾਜੇ ਘਮੰਡ-ਚੰਦ ਕਟੋਚ ਨੂੰ ਜਲੰਧਰ ਦਾ ਅਤੇ ਜ਼ੈਨ ਖ਼ਾਂ ਨੂੰ ਸਰਹੰਦ ਦਾ ਗਵਰਨਰ ਨਿਯੁਕਤ ਕੀਤਾ। ਇਕ ਹਿੰਦੂ ਦਾ ਪੂਰਾ ਪੂਰਾ ਇਤਬਾਰ ਨਾ ਕਰਕੇ ਉਸ ਨੇ ਸਆਦਤ ਖ਼ਾਂ ਅਫ਼ਰੀਦੀ ਅਤੇ ਸਦੀਕ ਖ਼ਾਂ ਅਫ਼ਰੀਦੀ ਦੁੱਰਾਨੀ ਫ਼ੌਜਦਾਰਾਂ ਨੂੰ ਘਮੰਡ ਚੰਦ ਦੇ ਅਧੀਨ ਦੁਆਬਾ ਜਲੰਧਰ ਵਿਚ, ਨਾਇਬ ਨਿਯਤ ਕੀਤਾ।

ਸਿੱਖਾਂ ਨੇ ਚਨਾਬ ਤੱਕ ਅਬਦਾਲੀ ਦਾ ਪਿੱਛਾ ਕੀਤਾ। ਉਸ ਦੇ ਜਾਣ ਮਗਰੋਂ ਜੁਲਾਈ, 1761 ਵਿਚ ਚਹਾਰ ਮਹਲ ਦੇ ਅਫ਼ਗਾਨ ਗਵਰਨਰ ਖ਼ਵਾਜਾ ਮਿਰਜ਼ਾ ਖ਼ਾਂ ਨੂੰ ਕਤਲ ਕਰ ਦਿੱਤਾ ਗਿਆ। ਇਸ ਮਗਰੋਂ ਉਹ ਸਿੱਧੇ ਜਲੰਧਰ ਦੁਆਬੇ ਵਿਚ ਆਏ ਅਤੇ ਇੱਕੋ ਹੱਲੇ ਵਿਚ ਸਆਦਤ ਖ਼ਾਂ ਅਤੇ ਸਦੀਕ ਖ਼ਾਂ ਨੂੰ ਮਾਰ ਭਜਾਇਆ। ਤਹਿਮਾਸ ਖ਼ਾਂ ਮਿਸਦੀਨ ਜਿਸ ਨੇ ਇਹ ਸਾਰੇ ਹਾਲਾਤ ਆਪਣੇ ਅੱਖੀਂ ਵੇਖੇ ਸਨ, ਲਿਖਦਾ ਹੈ ਕਿ ਸਿੱਖਾਂ ਨੇ ਇਹ ਦੋਵੇਂ ਅਫ਼ਗਾਨ ਜਰਨੈਲ ਦੁਆਬੇ ਵਿਚੋਂ ਇਸ ਤਰ੍ਹਾਂ ਕੱਢੇ ਜਿਵੇਂ ਦੁੱਧ ਵਿਚੋਂ ਮੱਖੀ ਕੱਢ ਸੁੱਟੀਦੀ ਹੈ। ਇਸ ਮਗਰੋਂ ਸਆਦਤ ਖ਼ਾਂ ਦਾ ਕੁਝ ਪਤਾ ਨਹੀਂ ਚਲਿਆ।

ਹ. ਪੁ.—ਹਿ. ਸਿ—ਗੁਪਤਾ. 155 : 56

**ਸਈ (ਸਾਈ)** : ਉੱਤਰ ਪ੍ਰਦੇਸ਼ ਦਾ 560 ਕਿ. ਮੀ. ਲੰਬਾ ਇਕ ਦਰਿਆ ਹੈ ਜਿਹੜਾ ਗੰਗਾ ਅਤੇ ਗੋਮਤੀ ਦਰਿਆਵਾਂ ਦੇ ਵਿਚ ਹਰਦੋਈ ਜ਼ਿਲ੍ਹੇ ਵਿਚੋਂ ਨਿਕਲਦਾ ਹੈ। ਆਪਣੇ ਸੋਮੇ ਤੋਂ ਇਹ ਦੱਖਣ-ਪੂਰਬ ਦੀ ਦਿਸ਼ਾ ਵਿਚ ਉਨਾਓ, ਰਾਏ ਬਰੇਲੀ ਅਤੇ ਪ੍ਰਤਾਪਗੜ੍ਹ ਦੇ ਜ਼ਿਲ੍ਹਿਆਂ ਵਿਚ ਵਿੰਗ-ਵਲੇਵੇਂ ਖਾਂਦਾ ਜੌਨਪੁਰ ਜ਼ਿਲ੍ਹੇ ਵਿਚ ਦਾਖ਼ਲ ਹੁੰਦਾ ਹੈ ਅਤੇ ਜੌਨਪੁਰ ਸ਼ਹਿਰ ਤੋਂ 15 ਕਿ. ਮੀ. ਉਪਰ ਗੋਮਤੀ ਵਿਚ ਸ਼ਾਮਲ ਹੋ ਜਾਂਦਾ ਹੈ। ਇਹ ਆਪਣੇ ਖੱਬੇ ਪਾਸੇ ਦੇ ਖੇਤਰ ਦਾ ਜਲ-ਨਿਕਾਸ ਕਰਦਾ ਹੈ। ਇਸ ਦਾ ਬੇਸਨ ਡੂੰਘਾ ਹੋਣ ਕਾਰਨ ਇਹ ਸਿੰਜਾਈ ਦੇ ਕੰਮ ਨਹੀਂ ਆਉਂਦਾ।

27° 46′ ਉ. ਵਿਥ.; 80° 09′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 21 : 382

**ਸੰਸਕ੍ਰਿਤ ਭਾਸ਼ਾ ਤੇ ਸਾਹਿਤ** : ਸੰਸਕ੍ਰਿਤ ਭਾਸ਼ਾ-ਇਹ ਭਾਰਤ ਦੀ ਸਭ ਤੋਂ ਪੁਰਾਣੀ ਆਰਿਆਈ ਭਾਸ਼ਾ ਹੈ। ਇਸ ਦਾ ਸਬੰਧ ਇੰਡੋ-ਈਰਾਨੀ ਸ਼ਾਖਾ ਨਾਲ ਹੈ ਜਿਹੜੀ ਇੰਡੋ-ਯੂਰਪੀਅਨ ਪਰਿਵਾਰ ਦੀ ਇਕ ਮਸ਼ਹੂਰ ਸ਼ਾਖ਼ਾ ਮੰਨੀ ਜਾਂਦੀ ਹੈ।

ਅਸਲ ਵਿਚ ਸੰਸਕ੍ਰਿਤ ਦੀ ਭਾਸ਼ਾ-ਬਣਤਰ ਨੂੰ ਵੇਖ ਕੇ ਹੀ ਬਦੇਸ਼ੀ ਵਿਦਵਾਨਾਂ ਨੇ ਇੰਡੋ-ਯੂਰਪੀਅਨ ਨਾਂ ਦੀ ਮੂਲ ਭਾਸ਼ਾ ਦੀ ਕਲਪਨਾ ਕੀਤੀ ਹੈ ਅਤੇ ਇਸ ਵਿਚ ਪੁਰਾਣੀ ਮੂਲ ਭਾਸ਼ਾ ਦੀਆਂ ਮੂਲ ਵਿਸ਼ੇਸ਼ਤਾਵਾਂ ਲੱਭੀਆਂ ਹਨ।

ਸੰਸਕ੍ਰਿਤ ਨੇ ਇੰਡੋ-ਯੂਰਪੀਅਨ ਭਾਸ਼ਾ ਦੇ ਵਿਅੰਜਨਾਂ ਨੂੰ ਕਾਫ਼ੀ ਹਦ ਤਕ ਸੰਭਾਲਿਆ ਹੋਇਆ ਹੈ। ਸਘੋਸ਼ ਮਹਾਪ੍ਰਾਣ ਵਿਅੰਜਨ ਯੂਨਾਨੀ ਤੇ ਲਾਤੀਨੀ ਭਾਸ਼ਾ ਵਿਚ ਨਹੀਂ ਮਿਲਦੇ ਪਰ ਸੰਸਕ੍ਰਿਤ ਵਿਚ ਇਹ ਜਿਉਂ ਦੇ ਤਿਉਂ ਹੀ ਮੌਜੂਦ ਹਨ।

ਸੰਸਕ੍ਰਿਤ 'ਭ੍ਰਾਤਰ' ਦਾ ਸਮਰੂਪ 'Phrator' ਯੂਨਾਨੀ ਅਤੇ ਲਾਤੀਨੀ 'Frater' ਹੈ। ਸੰਸਕ੍ਰਿਤ ਯੂਨਾਨੀ ਵਾਂਗ ਇੰਡੋ-ਯੂਰਪੀਅਨ ਸੁਰਾਂ ਦੀ ਸੰਪਤੀ ਨੂੰ ਸੁਰੱਖਿਅਤ ਨਹੀਂ ਰੱਖ ਸਕੀ। ਹ੍ਰਸ੍ਵ ਅ, ਏ, ਓ, ਦੇ ਸਹੀ (a, e, o) ਨਮੂਨੇ ਸੰਸਕ੍ਰਿਤ ਵਿਚ ਘੁਲ ਮਿਲ ਗਏ ਹਨ। ਕੁਝ ਆਦਰਸ਼ਕ ਨਮੂਨੇ ਇਸ ਪ੍ਰਕਾਰ ਹਨ :—

| | | | |
|---|---|---|---|
| ਸੰo | ਅਜਤਿ | ਗ੍ਰੀਕ | agei |
| ਸੰo | ਅਸ਼੍ਵ : | ਲਾo | equus |
| ਸੰo | ਪਤਿ : | ਗ੍ਰੀo | Posis |

ਇਸ ਤੁਲਨਾ ਤੋਂ ਪਤਾ ਲਗਦਾ ਹੈ ਕਿ ਯੂਨਾਨੀ ਤੇ ਲਾਤੀਨੀ ਦੇ ਅ, ਏ, ਓ ਦੀ ਥਾਂ ਸੰਸਕ੍ਰਿਤ ਦੀਆਂ ਉਪਰੋਕਤ ਉਦਾਹਰਣਾਂ ਵਿਚ ਸਿਰਫ਼ 'ਅ' ਹੈ ਜਿਸ ਤੋਂ ਸੰਸਕ੍ਰਿਤ ਦੀ ਸੁਰ-ਭਰਪੂਰਤਾ ਘਟਦੀ ਦਿਸਦੀ ਹੈ। ਫਿਰ ਵੀ ਸੰਸਕ੍ਰਿਤੀ ਦੀ ਭਾਸ਼ਾਈ ਅਮੀਰੀ ਵਿਅੰਜਨਾਂ ਦੀ ਭਰਪੂਰਤਾ ਤੋਂ ਇਲਾਵਾ ਹੋਰ ਪੱਖਾਂ ਵਿਚ ਮੌਜੂਦ ਹੈ ਜਿਨ੍ਹਾਂ ਵਿਚ ਅੱਠ ਕਾਰਕਾਂ ਦੀ ਸੁਰੱਖਿਆ, ਦ੍ਵਿਵਚਨ ਦਾ ਪ੍ਰਚਲਣ, ਦਸ ਪ੍ਰਕਾਰ ਦੇ ਗੁਣ, ਸਾਰੀਆਂ ਵ੍ਰਿਤੀਆਂ, ਸਾਰੇ ਕਾਲ ਅਤੇ ਭੂਤਕਾਲ ਦੇ ਅਨੇਕ ਰੂਪਾਂ ਦੀ ਸਥਿਰਤਾ ਵਰਣਨ-ਯੋਗ ਹੈ। ਅਜਿਹੇ ਡੂੰਘੇ ਤੁਲਨਾਤਮਕ ਅਧਿਐਨ ਤੋਂ ਇਸ ਕਥਨ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਸੰਸਕ੍ਰਿਤ ਭਾਸ਼ਾ ਇੰਡੋ-ਯੂਰਪੀਅਨ ਪਰਿਵਾਰ ਦੀ ਇਕ ਸਿਰ-ਕੱਢਵੀਂ ਭਾਸ਼ਾ ਹੈ।

ਭਾਸ਼ਾ-ਵਿਗਿਆਨੀ ਬੜੇ ਚਾਉ ਨਾਲ ਸੰਸਕ੍ਰਿਤ ਦਾ ਈਰਾਨ ਦੀ ਪ੍ਰਾਚੀਨ ਭਾਸ਼ਾ ਅਵਸਤਾ ਨਾਲ ਮੁਕਾਬਲਾ ਕਰਦੇ ਹਨ। 'ਲਿੰਗੁਇਸਟਿਕ ਇੰਟ੍ਰੋਡਕਸ਼ਨ ਟੂ ਸੰਸਕ੍ਰਿਤ' ਦੇ ਲੇਖਕ ਬਟਾਕ੍ਰਿਸ਼ਨ ਘੋਸ਼ ਨੇ ਸੰਸਕ੍ਰਿਤ, ਖਾਸ ਕਰਕੇ ਪ੍ਰਾਚੀਨ ਵੈਦਿਕ ਸੰਸਕ੍ਰਿਤ ਅਤੇ ਅਵਸਤਾ ਦੀ ਗੂੜ੍ਹੀ ਸਾਂਝ ਨੂੰ ਉਲੀਕਦਿਆਂ ਵੇਰ ਲਿਖਿਆ ਹੈ "ਇਸ ਗੱਲ ਵਿਚ ਕੋਈ ਅਤਿਕਥਨੀ ਨਹੀਂ ਕਿ ਰਿਗਵੇਦ ਦੀ ਬੋਲੀ ਕਾਲੀਦਾਸ ਦੀ ਕਲਾਸੀਕਲ ਸੰਸਕ੍ਰਿਤ ਨਾਲੋਂ ਅਵਸਤਾ ਨਾਲ ਵਧੇਰੇ ਮਿਲਦੀ ਜੁਲਦੀ ਹੈ।" ਇਸ ਕਥਨ ਤੋਂ ਇਹ ਸਿੱਧ ਹੁੰਦਾ ਹੈ ਕਿ ਸੰਸਕ੍ਰਿਤ ਤੇ ਈਰਾਨੀ ਪੁਰਾਤਨ ਬੋਲੀਆਂ ਦਾ ਵਿਰਸਾ ਸਾਂਝਾ ਹੈ ਅਤੇ ਇਸ ਆਧਾਰ ਤੇ ਹੀ ਭਾਸ਼ਾ ਵਿਗਿਆਨ ਵਿਚ ਇਨ੍ਹਾਂ ਦੋਹਾਂ ਭਾਸ਼ਾਵਾਂ ਨੂੰ ਇਕੋ ਉਪ-ਵਰਗ ਜਿਸ ਨੂੰ ਇੰਡੋ-ਈਰਾਨੀ ਉਪ-ਵਰਗ ਕਿਹਾ ਜਾਂਦਾ ਹੈ, ਵਿਚ ਇੱਕਠੇ ਰੱਖਿਆ ਜਾਂਦਾ ਹੈ।

ਸੰਸਕ੍ਰਿਤ ਦੇ ਮੁੱਢ ਤੇ ਵਿਕਾਸ ਬਾਰੇ ਕਾਫ਼ੀ ਖੋਜ ਹੋਈ ਹੈ। ਭਾਰਤੀ ਵਿਦਵਾਨ ਅਤੇ ਬਦੇਸ਼ੀ ਵਿਦੁਵਾਨ ਸੰਸਕ੍ਰਿਤ ਦੇ ਆਦਿ ਬਾਰੇ ਸਹਿਮਤ ਨਹੀਂ ਹਨ। ਬਦੇਸ਼ੀ ਵਿਦਵਾਨਾਂ ਵਿਚੋਂ ਮੈਕਸਮੂਲਰ, ਵਿੰਟਰਨਿਟਜ਼, ਯਾਕੋਬੀ, ਕੋਲਬਰੁਕ, ਵਿਲਸਨ, ਕੀਥ ਤੇ ਮੈਕਡਾਨਲ ਪ੍ਰਸਿੱਧ ਹਨ ਅਤੇ ਭਾਰਤੀ ਵਿਦਵਾਨਾਂ ਵਿਚੋਂ ਲੋਕਮਾਨਯ ਬਾਲ ਗੰਗਾਧਰ ਤਿਲਕ, ਕੇ.ਟੀ. ਤੇਲੰਗ, ਜੈ ਚੰਦ੍ਰ ਵਿਦਿਆਲੰਕਾਰ ਮਸ਼ਹੂਰ ਹਨ ਜਿਨ੍ਹਾਂ ਨੇ ਰਿਗਵੇਦ ਦੀ ਮਰਯਾਦਾ ਬਾਰੇ ਆਪਣੀ ਖੋਜ ਕਰਕੇ ਸੰਸਕ੍ਰਿਤ ਦੇ ਮੁੱਢ ਦਾ ਪਤਾ ਲਗਾਉਣ ਦਾ ਯਤਨ ਕੀਤਾ ਹੈ। ਇਹ ਮੁੱਢ 250 ਈ. ਪੂ. ਤੋਂ ਲੈ ਕੇ ੮50 ਈ. ਪੂ. ਵਿਚਕਾਰ ਨਿਸਚਿਤ ਕੀਤਾ ਗਿਆ ਹੈ।

ਸੰਸਕ੍ਰਿਤ ਦਾ ਪਹਿਲਾ ਰੂਪ ਰਿਗਵੇਦ ਵਿਚ ਮਿਲਦਾ ਹੈ ਜਿਹੜਾ ਸਾਡੇ ਤਕ ਸੁਰੱਖਿਅਤ ਪਹੁੰਚਿਆ ਹੈ। ਭਾਵੇਂ ਖੋਜ ਇਹ ਦਸਦੀ ਹੈ ਕਿ ਰਿਗਵੇਦ ਵਿਚ ਵੀ ਸੰਸਕ੍ਰਿਤ ਦੇ ਵਿਕਾਸ ਦੇ ਚਿੰਨ੍ਹ ਮੌਜੂਦ ਹਨ। ਦਸਵੇਂ ਮੰਡਲ ਦੀ ਭਾਸ਼ਾ ਵਿਚ ਪਹਿਲੇ ਮੰਡਲਾਂ ਨਾਲੋਂ ਕੁਝ ਫ਼ਰਕ ਹੈ। ਰਿਗਵੇਦ ਤੋਂ ਇਲਾਵਾ ਬਾਕੀ ਤਿੰਨ ਵੇਦ, ਬ੍ਰਾਹਮਣ, ਉਪਨਿਸ਼ਦ, ਮਹਾਭਾਰਤ, ਰਾਮਾਇਣ, ਕਾਲੀਦਾਸ ਦੀਆਂ ਰਚਨਾਵਾਂ, ਭਵਭੂਤੀ, ਬਾਣ, ਹਰਸ਼ ਜਿਹੇ ਸਾਹਿਤਕਾਰਾਂ ਦੀਆਂ ਕਿਰਤਾਂ ਸੰਸਕ੍ਰਿਤ ਵਿਚ ਹਨ।

ਸੰਸਕ੍ਰਿਤ ਨੂੰ ਮੁੱਖ ਤੌਰ ਤੇ ਦੋ ਭਾਗਾਂ ਵਿਚ ਵੰਡਿਆ ਜਾਂਦਾ ਹੈ। ਪਹਿਲੇ ਰੂਪ ਨੂੰ 'ਵੈਦਿਕ ਸੰਸਕ੍ਰਿਤ' ਆਖਦੇ ਹਨ ਅਤੇ ਦੂਜੇ ਨੂੰ ਕਲਾਸੀਕਲ ਸੰਸਕ੍ਰਿਤ। ਵੈਦਿਕ ਸੰਸਕ੍ਰਿਤ ਨੂੰ ਵੈਦਿਕ ਭਾਸ਼ਾ ਜਾਂ 'ਵੈਦਿਕ ਪ੍ਰਾਕ੍ਰਿਤ' ਵੀ ਕਿਹਾ ਜਾਂਦਾ ਹੈ। ਵੈਦਿਕ ਸੰਸਕ੍ਰਿਤ ਵਿਚ ਉਪਨਿਸ਼ਦਾਂ ਤਕ ਦਾ ਸਾਹਿਤ ਮੰਨਿਆ ਜਾਂਦਾ ਹੈ ਅਤੇ ਉਸ ਤੋਂ ਮਗਰਲਾ ਕਲਾਸੀਕਲ ਸੰਸਕ੍ਰਿਤ ਵਿਚ ਸ਼ਾਮਲ ਹੈ। ਇਸ ਅਣਵੰਡੇ ਰੂਪ ਨੂੰ ਗ੍ਰੀਅਰਸਨ ਜਿਹੇ ਬਦੇਸ਼ੀ ਵਿਦਵਾਨਾਂ ਨੂੰ ਓਲਡ-ਇੰਡੋ-ਏਰੀਅਨ ਵੀ ਕਿਹਾ ਹੈ ਅਤੇ ਵੈਦਿਕ ਸੰਸਕ੍ਰਿਤ ਨੂੰ ਲੋਕਾਂ ਨਾਲ ਸਬੰਧਤ ਭਾਸ਼ਾ ਦਸ ਕੇ ਕਲਾਸੀਕਲ ਸੰਸਕ੍ਰਿਤ ਤੇ ਬਣਾਉਟੀ ਬੋਲੀ ਹੋਣ ਦਾ ਦੂਸ਼ਣ ਲਗਾਇਆ ਹੈ। ਗ੍ਰੀਅਰਸਨ ਤੋਂ ਇਲਾਵਾ ਵੈਬਰ ਹੌਰਨਲ ਦੀ ਵੀ ਇਹੋ ਰਾਏ ਹੈ ਪਰ ਕੀਥ ਜਿਹੇ ਬਦੇਸ਼ੀ ਵਿਦਵਾਨ ਅਤੇ ਭਾਰਤੀ ਵਿਦਵਾਨ ਗ੍ਰੀਅਰਸਨ ਦੀ ਇਸ ਰਾਏ ਨਾਲ ਸਹਿਮਤ ਨਹੀਂ ਹਨ। ਕੀਥ ਨੇ 'ਹਿਸਟਰੀ ਆਫ਼ ਸੰਸਕ੍ਰਿਤ ਲਿਟਰੇਚਰ' ਵਿਚ ਇਸ ਦਾ ਖੰਡਨ ਕੀਤਾ ਹੈ ਅਤੇ ਸਿੱਧ ਕੀਤਾ ਹੈ ਕਿ ਕਲਾਸੀਕਲ ਸੰਸਕ੍ਰਿਤ ਕਿਸੇ ਵੇਲੇ ਬੋਲਚਾਲ ਦੀ ਭਾਸ਼ਾ ਰਹੀ ਹੈ ਅਤੇ ਮਗਰੋਂ ਪਾਲੀ ਦੇ ਵਿਕਾਸ ਦੇ ਨਾਲ ਨਾਲ ਇਹ ਵਿਦਵਾਨਾਂ ਤੇ ਸਾਹਿਤ ਦੀ ਭਾਸ਼ਾ ਬਣ ਗਈ। ਡਾ. ਪੀ ਡੀ. ਗੁਣੇ ਨੇ ਜਰਮਨ ਭਾਸ਼ਾ-ਵਿਗਿਆਨੀ ਵਾਕਰਨੈਜਲ ਦਾ ਹਵਾਲਾ ਦਿੱਤਾ ਹੈ ਜਿਸ ਨੇ ਸੰਸਕ੍ਰਿਤ ਨੂੰ ਜਰਮਨ ਭਾਸ਼ਾ ਵਿਚ Kunst (=Fine) Hoch (=High) Sprache (=Language above the dialects) ਆਖਿਆ ਹੈ ਜਿਸ ਦਾ ਭਾਵ ਹੈ ਕਿ ਕਲਾਸੀਕਲ ਸੰਸਕ੍ਰਿਤ ਇਕ ਪੂਰਵ-ਇਤਿਹਾਸਕ ਸਥਿਰ ਵਸਤੂ ਦਾ ਰੂਪ ਗ੍ਰਹਿਣ ਕਰ ਚੁਕੀ ਸੀ। ਡਾ. ਭੰਡਾਰਕਰ ਨੇ 'ਫ਼ਿਲਾਲੋਜੀਕਲ ਲੈਕਚਰਜ਼' ਵਿਚ ਸੰਸਕ੍ਰਿਤ ਦੇ ਬਣਾਉਟੀ ਹੋਣ ਵਾਲੇ ਸਿੱਧਾਂਤ ਦਾ ਖੰਡਨ ਕੀਤਾ ਹੈ ਅਤੇ ਸਿੱਧ ਕੀਤਾ ਹੈ ਕਿ ਕਲਾਸੀਕਲ ਸੰਸਕ੍ਰਿਤ ਪ੍ਰਾਚੀਨ ਵੈਦਿਕ ਭਾਸ਼ਾ ਦਾ ਸਾਹਿਤਕ ਵਿਰਸਾ ਹੈ ਜਿਸ ਨੂੰ ਪਾਨਿਨੀ ਨੇ 'ਅਸ਼ਟਾਧਿਆਈ' ਰਾਹੀਂ ਨਿਯਮਿਤ ਕੀਤਾ ਹੈ। ਗੁਣੇ ਦਾ ਵਿਚਾਰ ਹੈ ਕਿ ਕਲਾਸੀਕਲ ਸੰਸਕ੍ਰਿਤ ਤੇ ਲੋਕ-ਬੋਲੀ ਵਿਚ ਜ਼ਰੂਰ ਫ਼ਰਕ ਪੈਦਾ ਹੋ ਗਿਆ ਸੀ ਪਰ ਇਸ ਦਾ ਇਹ ਭਾਵ ਨਹੀਂ ਕਿ ਕਲਾਸੀਕਲ ਦਾ ਪੁਰਾਣਾ ਰੂਪ ਕਦੇ ਬੋਲ-ਚਾਲ ਵਾਲਾ ਰੂਪ ਹੀ ਨਹੀਂ ਰਿਹਾ। ਸੰਸਕ੍ਰਿਤ ਨੂੰ ਭਾਸ਼ਾ ਦਾ ਨਾਂ ਦਿੱਤਾ ਜਾਂਦਾ ਰਿਹਾ ਹੈ ਜਿਸ ਦਾ ਸਾਫ਼ ਮਤਲਬ ਇਹ ਹੈ ਕਿ ਇਹ ਬੋਲ-ਚਾਲ ਦੀ ਆਮ ਬੋਲੀ ਰਹੀ ਹੈ। ਯਾਸਕ ਨੇ ਸੰਸਕ੍ਰਿਤ ਦੇ ਦੋ ਰੂਪ ਸਵੀਕਾਰ ਕਰਕੇ ਪਿਛਲੇ ਕਲਾਸੀਕਲ ਰੂਪ ਨੂੰ 'ਭਾਸ਼ਾ' ਸ਼ਬਦ ਨਾਲ ਪ੍ਰਗਟ ਕੀਤਾ ਹੈ ਅਤੇ ਵੈਦਿਕ ਤੇ ਕਲਾਸੀਕਲ ਦੇ ਫ਼ਰਕ ਨੂੰ ਵੀ ਦੱਸਿਆ ਹੈ। ਪਾਨਿਨੀ ਵੀ ਪ੍ਰਾਚੀਨ ਵੈਦਿਕ ਨੂੰ 'ਛੰਦਸ' ਅਤੇ ਆਪਣੀ ਸਮਕਾਲੀ ਬੋਲੀ ਨੂੰ 'ਭਾਸ਼ਾ' ਨਾਂ ਨਾਲ ਯਾਦ ਕਰਦਾ ਹੈ। 'ਕਾਤਿਆਇਨ' ਦੇ ਕਥਨ ਵੀ

ਇਹੋ ਸਿੱਧ ਕਰਦੇ ਹਨ। ਮਹਾਨ ਭਾਸ਼ਾ ਵਿਗਿਆਨੀ ਪਤੰਜਲੀ ਦੀ 'ਵੇਦੇ' ਤੇ 'ਲੋਕੇ' ਤੋਂ ਭਾਵ ਕ੍ਰਮਵਾਰ ਵੈਦਿਕ ਤੇ ਕਲਾਸੀਕਲ ਸੰਸਕ੍ਰਿਤ ਹੀ ਹੈ ਅਤੇ 'ਲੋਕੇ' ਸ਼ਬਦ ਤੋਂ ਲੌਕਿਕ ਰੂਪ ਸਿੱਧ ਹੁੰਦਾ ਹੈ।

ਵੈਦਿਕ ਤੇ ਕਲਾਸੀਕਲ ਸੰਸਕ੍ਰਿਤ ਦੇ ਆਪੋ ਵਿਚਲੇ ਮੋਟੇ-ਮੋਟੇ ਫ਼ਰਕ ਇਸ ਪ੍ਰਕਾਰ ਹਨ : ਵੈਦਿਕ ਵਿਚ ਸ੍ਵਰ-ਸੰਧੀ ਲਈ ਕੋਈ ਕਰੜਾਈ ਨਹੀਂ ਸੀ। ਇਕ ਵਾਰ ਵਿਚ ਦੋ ਸ੍ਵਰ ਅਲਗ-ਅਲਗ ਰਹਿ ਸਕਦੇ ਸਨ ਪਰ ਕਲਾਸੀਕਲ ਸੰਸਕ੍ਰਿਤ ਵਿਚ ਸੰਧੀਆਂ ਦੇ ਨਿਯਮ ਕਰੜੇ ਹਨ। ਉਦਾਹਰਣ ਵਜੋਂ 'ਸਮਾਨੋ ਅਧ੍ਵਾ' ਵਿਚ 'ਓ' ਤੋਂ ਬਾਅਦ 'ਅ' ਸੁਤੰਤਰ ਪਿਆ ਹੈ ਪਰ ਕਲਾਸੀਕਲ ਵਿਚ 'ਸਮਾਨੋऽਧ੍ਵਾ' ਸੰਧੀ ਵਾਲਾ ਰੂਪ ਹੀ ਸ਼ੁੱਧ ਹੈ। ਨਾਂਵ ਰੂਪਾਂ ਵਿਚ ਵੈਦਿਕ ਦੀ ਜੋ ਅਮੀਰੀ ਸੀ, ਉਹ ਘਟਦੀ ਗਈ। ਪੁਲਿੰਗ ਕਰਤਾ ਕਾਰਕ ਬਹੁਵਚਨ ਦਾ ਪ੍ਰਤਿਐ 'ਆਸਸ' ਕਲਾਸੀਕਲ ਵਿਚ 'ਆਸ' ਹੋ ਗਿਆ। ਧਾਤੂ ਰੂਪ ਵੀ ਕਲਾਸੀਕਲ ਵਿਚ ਘੱਟ ਗਏ। ਦਸ ਲਕਾਰਾਂ ਵਿਚ ਲੇਟ ਲਕਾਰ ਦੀ ਉੱਕਾ ਹੀ ਅਣਹੋਂਦ ਹੈ। ਪ੍ਰੱਤਿਆਂ ਵਿਚ ਵੀ ਵੈਦਿਕ ਵਾਲੀ ਬਹੁਲਤਾ ਸੰਸਕ੍ਰਿਤ ਵਿਚ ਨਾ ਰਹੀ।

ਇਹ ਸੰਸਕ੍ਰਿਤ ਹੀ ਹੈ ਜਿਸ ਤੋਂ ਭਾਰਤ ਦੀਆਂ ਅਗਲੀਆਂ ਆਰੀਆ ਬੋਲੀਆਂ ਉਤਪੰਨ ਹੋਈਆਂ ਹਨ। ਇਨ੍ਹਾਂ ਵਿਚ ਮੱਧਕਾਲ ਦੀਆਂ ਇੰਡੋ-ਆਰੀਅਨ ਬੋਲੀਆਂ ਤੇ ਨਵੀਆਂ ਬੋਲੀਆਂ ਸ਼ਾਮਲ ਹਨ। ਵਿਗੜ ਕੇ ਬਣੀਆਂ ਇਨ੍ਹਾਂ ਬੋਲੀਆਂ ਦੇ ਅਧਿਐਨ ਲਈ ਸੰਸਕ੍ਰਿਤ ਦਾ ਅਧਿਐਨ ਬੇਹੱਦ ਜ਼ਰੂਰੀ ਹੈ।

ਸੰਸਕ੍ਰਿਤ ਦੇ ਨਾਮਕਰਣ ਬਾਰੇ ਵੀ ਕਈ ਮਿਥਿਹਾਸਕ ਕਥਾਵਾਂ ਪ੍ਰਚਲਿਤ ਹਨ। ਪੁਰਾਣੇ ਸਮੇਂ ਵਿਚ ਭਾਸ਼ਾ ਵਿਆਕਰਣ ਦੇ ਕਰੜੇ ਨਿਯਮਾਂ ਤੋਂ ਸੁਤੰਤਰ ਚਲੀ ਆ ਰਹੀ ਸੀ। ਸ਼ਬਦਾਂ ਦੇ ਪ੍ਰਕਿਰਤੀ-ਪ੍ਰਤਿਐ ਵਾਲੇ ਅੰਗਾਂ ਦਾ ਨਿਖੇੜ ਅਸੰਭਵ ਸੀ। ਇਸ ਵਾਸਤੇ ਜਗਿਆਸੂ ਤੋਂ ਸਿਖਿਆਰਥੀ ਨੂੰ ਮੁਹਾਰਤ ਹਾਸਲ ਕਰਨ ਲਈ ਬੜੀ ਘਾਲ ਘਾਲਣੀ ਪੈਂਦੀ ਸੀ। 'ਤੈਤਿਰੀਯ ਸੰਹਿਤਾ' ਵਿਚ ਲਿਖਿਆ ਹੈ, "ਦੇਵਤਿਆਂ ਦੀ ਬੇਨਤੀ ਨੂੰ ਪਰਵਾਨ ਕਰਕੇ ਇੰਦਰ ਰਾਜੇ ਨੇ ਹਰ ਸ਼ਬਦ ਨੂੰ ਸਮਝਣ ਲਈ ਸੌਖੀ ਤੇ ਸਰਲ ਵਿਧੀ ਦਾ ਨਿਰਮਾਣ ਕੀਤਾ।" ਇਉਂ ਭਾਸ਼ਾ ਦਾ ਪੁਨਰ-ਸੰਸਕਾਰ ਹੋਇਆ। ਇਸ ਸੰਸਕਾਰ ਜਾਂ ਪੁਨਰ-ਸੰਸਕਾਰ ਦੇ ਕਾਰਨ ਹੀ ਇਸ ਦਾ ਨਾਂ 'ਸੰਸਕ੍ਰਿਤ' ਪਿਆ। ਮਗਰੋਂ ਇਸ ਦਾ ਪ੍ਰਚਾਰ ਬਾਲਮੀਕ, ਪਾਨਿਨੀ, ਭਰਤ, ਦੰਡੀ ਜਿਹੇ ਸੰਸਕ੍ਰਿਤ-ਵਿਦਵਾਨਾਂ ਨੇ ਕੀਤਾ।

ਹੁਣ ਸੰਸਕ੍ਰਿਤ ਦਾ ਰੂਪ ਕਰੜੇ ਵਿਆਕਰਣਕ ਨਿਯਮਾਂ ਦਾ ਧਾਰਨੀ ਹੈ। ਵਿਆਕਰਣ ਦੇ ਨਿਯਮਾਂ ਤੋਂ ਬਿਨਾਂ ਸੰਸਕ੍ਰਿਤ ਦਾ ਗਿਆਨ ਅਸੰਭਵ ਹੈ। ਇਸ ਲਈ ਪੁਰਾਣੇ ਜ਼ਮਾਨੇ ਅਤੇ ਅਜੋਕੇ ਜ਼ਮਾਨੇ ਵਿਚ ਸੰਸਕ੍ਰਿਤ ਦਾ ਵਿਸ਼ਲੇਸ਼ਣ ਹੁੰਦਾ ਆ ਰਿਹਾ ਹੈ। ਵੇਦਾਂ ਨੂੰ ਸਮਝਣ ਲਈ ਜਿਹੜੇ ਛੇ ਅੰਗਾਂ (ਸ਼ਡੰਗਾਂ) ਦਾ ਵਿਧਾਨ ਹੈ ਉਸ ਵਿਚ (1) ਸ਼ਿਕਸ਼ਾ (2) ਛੰਦ (3) ਵਿਆਕਰਣ (4) ਨਿਰੁਕਤ (5) ਜੋਤਿਸ਼ (6) ਕਲਪ ਦਾ ਵਰਨਣ ਮਿਲਦਾ ਹੈ। ਸਿੱਖਿਆ ਦਾ ਭਾਸ਼ਾ ਦੇ ਉਚਾਰਣ ਨਾਲ ਸਬੰਧ ਹੈ। ਨਿਰੁਕਤ ਵਿਚ ਸ਼ਬਦਾਂ ਦੀ ਉੱਤਪਤੀ ਬਾਰੇ ਵਿਚਾਰ ਹੁੰਦਾ ਹੈ ਪਰ ਵਿਆਕਰਣ ਵਿਚ ਸ਼ਬਦਾਂ ਦੀ ਧਾਤੂ-ਪ੍ਰੱਤਿਐ ਦਾ ਗਿਆਨ, ਉਨ੍ਹਾਂ ਦੀ ਵਰਤੋਂ, ਉਨ੍ਹਾਂ ਦੇ ਸਾਧੂ-ਅਸਾਧੂ ਦੀ ਚਰਚਾ ਹੁੰਦੀ ਹੈ। ਇਨ੍ਹਾਂ ਸਾਰਿਆਂ ਦਾ ਮਨੋਰਥ ਸੰਸਕ੍ਰਿਤ ਦੇ ਭਾਸ਼ਾਈ ਬਣਤਰ ਅਤੇ ਸਹੀ ਅਰਥਾਂ ਦੀ ਜਾਣਕਾਰੀ ਪ੍ਰਾਪਤ ਕਰਨਾ ਹੈ।

ਕਈ ਤਰ੍ਹਾਂ ਦੇ ਪ੍ਰਾਤਿਸਾਖਯਾਂ ਤੋਂ ਇਲਾਵਾ ਯਾਸਕ ਮੁਨੀ ਦਾ 'ਨਿਰੁਕਤਮ' ਵੈਦਿਕ ਸੰਸਕ੍ਰਿਤ ਦਾ ਪਹਿਲਾ ਭਾਸ਼ਾ-ਵਿਗਿਆਨਿਕ ਯਤਨ ਹੈ। ਕਲਾਸੀਕਲ ਸੰਸਕ੍ਰਿਤ ਦਾ ਪਹਿਲਾ ਸ਼੍ਰੋਮਣੀ ਵਿਆਕਰਣਵੇਤਾ ਪਾਨਿਨੀ ਹੈ। ਉਸ ਤੋਂ ਪਹਿਲਾਂ ਵਿਆਡੀ, ਗੌਤਮ ਆਦਿ ਵਿਆਕਰਣ-ਵੇਤਾਵਾਂ ਦਾ ਹਵਾਲਾ ਵੀ ਮਿਲਦਾ ਹੈ ਪਰ ਪਾਨਿਨੀ ਜਿੰਨੀ ਮਸ਼ਹੂਰੀ ਉਨ੍ਹਾਂ ਨੂੰ ਨਹੀਂ ਮਿਲੀ। ਕਾਤਿਆਇਨ ਸੁਨਾਗ, ਪਤੰਜਲੀ ਆਦਿ ਸੰਸਕ੍ਰਿਤ ਵਿਆਕਰਣ ਦੇ ਹੋ ਵਿਆਖਿਆਕਾਰ ਹਨ।

ਸੰਸਕ੍ਰਿਤ ਦੀ ਭਾਸ਼ਾ-ਵਿਗਿਆਨਿਕ ਜਾਣ ਪਛਾਣ ਵੇਲੇ ਸਭ ਤੋਂ ਪਹਿਲਾਂ ਧੁਨੀਆਂ ਦਾ ਵਿਚਾਰ ਹੁੰਦਾ ਹੈ। 'ਏ ਵੈਦਿਕ ਗ੍ਰਾਮਰ ਫ਼ਾਰ ਸਟੂਡੈਂਟਸ' ਦੇ ਕਰਤਾ ਅਰਥਾਤ ਐਨਥਨੀ ਮੈਕਡਾਨਲ ਨੇ ਵੈਦਿਕ ਭਾਸ਼ਾ ਦੀਆਂ ਧੁਨੀਆਂ ਦਾ ਵਰਗੀਕਰਣ ਕੀਤਾ ਹੈ :—

(ੳ) (1) ਨੌਂ ਸ੍ਵਰ ਹਨ :

ਅ ਆ ਇ ਈ

ਉ ਊ

ऋ ॠ ऌ

(2) ਚਾਰ ਸੰਧੀ-ਸ੍ਵਰ ਹਨ :

ਏ, ਐ, ਓ, ਔ

(ਅ) ਬਾਈ ਸਪਰਸ਼ ਧੁਨੀਆਂ ਹਨ ਜਿਨ੍ਹਾਂ ਦੇ ਪੰਜ ਵਰਗ ਹਨ ਅਤੇ ਹਰ ਇਕ ਨਾਲ ਅਨੁਨਾਸਿਕ ਵੀ ਹੈ। ਇਉਂ 27 ਦਾ ਸਮੂਹ ਬਣਦਾ ਹੈ :—

| | | | | | | | |
|---|---|---|---|---|---|---|---|
| (1) | ਕੰਠੀ | क | ख | ग | घ | ङ | (ਕੰਠਯ) |
| (2) | ਤਾਲਵੀ | च | छ | ज | झ | ञ | (ਤਾਲਵਯ) |
| (3) | ਮੂਰਧਨੀ | ट | ठ | ड | ढ | ण | (ਮੂਰਧਨਯ) |
| (4) | ਦੰਤੀ | त | थ | द | ध | न | (ਦੰਤਯ) |
| (5) | ਹੋਠੀ | प | फ | ब | भ | म | (ਓਸ਼ਠਯ) |
| (ੲ) | ਅਰਧ-ਸ੍ਵਰ | य | र | ल | व | | (ਅੰਤ : ਸਥ) |

ਲ਼ ਲ਼. (L, $L_4$)

(ਸ) ਊਸ਼ਮ श ष स

(ਹ) ਪ੍ਰਾਣ ਧੁਨੀ ह

(ਕ) ਸ਼ੁਧ ਅਨੁਨਾਸਿਕ 'ਅਨੁਸ੍ਵਾਰ' ( ं )

(ਖ) ਅਘੋਸ਼ ਵਿਸਰਜਨੀਯ ( : )

ਜਿਹਵਾਮੂਲੀਯ (ᳵ क)

ਉਪਧਮਾਨੀਯ (ᳶ प)

ਤਿੰਨ ਸੁਰਾਘਾਤ ਹਨ। ਉੱਦਾਤ, ਅਨੁੱਦਾਤ ਅਤੇ ਸ੍ਵਰਿਤ)। ਇਨ੍ਹਾਂ ਸ੍ਵਰਾਂ ਤੇ ਵਿਅੰਜਨਾਂ ਦੇ ਸੰਜੋਗ ਨੂੰ ਸੰਧੀ ਆਖਦੇ ਹਨ। ਇਹ ਸੰਧੀ ਤਿੰਨ ਤਰ੍ਹਾਂ ਦੀ ਹੈ : ਅਚ ਸੰਧੀ, ਹਲ ਸੰਧੀ ਅਤੇ ਵਿਸਰਗ ਸੰਧੀ।

ਸ਼ਬਦਾਂ ਦੇ ਰੂਪ ਸੰਜੋਗਾਤਮਕ ਹਨ। ਅਰਥ-ਤੱਤ ਤੇ ਸਬੰਧ ਤੱਤ ਦੇ ਸੰਯੁਕਤ ਹੋਣ ਕਰਕੇ ਸੰਸਕ੍ਰਿਤ, ਵੈਦਿਕ ਸੰਸਕ੍ਰਿਤ ਸਮੇਤ, 'ਸ਼ਲਿਸ਼ਟ' ਭਾਸ਼ਾ ਹੈ।

ਨਾਂਵ-ਰੂਪ ਅੰਤ ਪ੍ਰੱਤਿਆਂ ਦੇ ਜੁੜਨ ਨਾਲ ਕਈ ਤਰ੍ਹਾਂ ਦੇ ਵਾਕ-ਸਬੰਧ ਜਾਂ ਸ਼ਬਦਾਂ ਦੇ ਸਬੰਧ ਪ੍ਰਗਟ ਕਰਦੇ ਹਨ। ਇਨ੍ਹਾਂ ਰੂਪਾਂ ਵਿਚ ਸੰਗਿਆ (ਨਾਂਵ), ਵਿਸ਼ੇਸ਼ਣ ਅੰਕ ਤੇ ਸਰਵਨਾਮ ਆਉਂਦੇ ਹਨ। ਸੰਸਕ੍ਰਿਤ ਵਿਚ ਤਿੰਨ ਲਿੰਗ : ਪੁਲਿੰਗ, ਇਸਤਰੀ ਲਿੰਗ ਅਤੇ ਨਿਪੁੰਸਕ ਲਿੰਗ ਹੁੰਦੇ ਹਨ। ਇਸ ਵਿਚ ਤਿੰਨ ਵਚਨ : ਇਕ-ਵਚਨ, ਦ੍ਵਿ-ਵਚਨ ਅਤੇ ਬਹੁ-ਵਚਨ ਹੁੰਦੇ ਹਨ। ਸੰਸਕ੍ਰਿਤ ਵਿਚਲੇ ਅੱਠ ਕਾਰਕ ਨਿਮਨ ਅਨੁਸਾਰ ਹਨ :

ਕਰਤਾ ਕਾਰਕ

ਕਰਮ ਕਾਰਕ

ਕਰਣ ਕਾਰਕ

ਸੰਪ੍ਰਦਾਨ ਕਾਰਕ

ਅਪਾਦਾਨ ਕਾਰਕ

ਸੰਬੰਧ ਕਾਰਕ

ਅਧਿਕਰਣ ਕਾਰਕ

ਸੰਬੋਧਨ ਕਾਰਕ

ਸ਼ਬਦ-ਰੂਪਾਂ ਨਾਲ ਜਿਹੜੇ ਪ੍ਰੱਤਿਐ ਲਗਦੇ ਹਨ ਉਨ੍ਹਾਂ ਨੂੰ ਸੁਬੰਤ ਕਿਹਾ ਜਾਂਦਾ ਹੈ। ਪਾਨਿਨੀ ਨੇ ਅਸ਼ਟਾਧਿਆਈ ਦੇ ਸੂਤਰ 4/1/2 ਵਿਚ ਸੁਬੰਤ ਪ੍ਰੱਤਿਆਂ ਦੀ ਗਿਣਤੀ ਦਿੱਤੀ ਹੈ ਜਿਹੜਾ ਸੂਤਰ ਸੁ ਤੋਂ ਸ਼ੁਰੂ ਹੋ ਕੇ 'ਪ' ਨਾਲ ਖ਼ਤਮ ਹੁੰਦਾ ਹੈ। ਇਸ ਲਈ ਇਹ ਸੁਪ+ਅੰਤ ਹੈ। ਹਲੰਤ ਸ਼ਬਦਾਂ ਦੇ ਅਜੰਤ ਸ਼ਬਦਾਂ ਦੇ ਪੁਲਿੰਗ, ਇਸਤਰੀ ਲਿੰਗ, ਨਿਪੁੰਸਕ ਲਿੰਗਾਂ ਵਿਚ ਵੱਖਰੇ ਵੱਖਰੇ ਰੂਪ ਬਣ ਜਾਂਦੇ ਹਨ। ਸੱਤਾਂ ਵਿਭਕਤੀਆਂ ਦੇ ਆਪਣੇ ਆਪਣੇ ਪ੍ਰੱਤਿਐ ਹਨ :—

ਪ੍ਰਥਮਾ : सु (ਸੁ) औ (ਔ) जस् (ਜਸ੍)

ਦ੍ਵਿਤੀਯਾ : अम् (ਅਮ) औट् (ਔਟ) शस् (ਸ਼ਸ)

ਤ੍ਰਿਤੀਯਾ टा (ਟਾ) भ्याम् (ਭਯਾਂ) भिस् (ਭਿਸ੍)

ਚਤੁਰਥੀ (ङे) (ਙੇ) भ्याम् (ਭਯਾਂ) भ्यस् (ਭਯਸ)

ਪੰਚਮੀ ङसि (ਙਸਿ) भ्याम् (ਭਯਾਂ) भ्यस् (ਭਯਸ)

ਸ਼ਸ਼ਠੀ (ङस्) (ਙਸ੍) ओस् (ਓਸ) आम् (ਆਮ)

ਸਪਤਮੀ ङि (ਙ) ओस् (ਓਸ੍) सुप् (ਸੁਪ)

ਸ਼ਬਦਾਂ ਨੂੰ ਦੋ ਵਰਗਾਂ ਵਿਚ ਵੰਡਿਆ ਜਾਂਦਾ ਹੈ : ਜਿਨ੍ਹਾਂ ਸ਼ਬਦਾਂ ਦੇ ਰੂਪ (ਗਰਦਾਨ) ਚਲਦੇ ਹਨ, ਉਹ ਵੱਖ ਹਨ ਅਤੇ ਜਿਹੜੇ ਸਥਿਰ ਰਹਿੰਦੇ ਹਨ ਉਨ੍ਹਾਂ ਨੂੰ 'ਅਵਿੱਐ' (indeclinable) ਆਖਦੇ ਹਨ। ਇਨ੍ਹਾਂ ਵਿਚ ਕਿਰਿਆ ਵਿਸ਼ੇਸ਼ਣ, ਸੰਯੋਜਕ, ਵਿਸਮਿਕ ਸ਼ਾਮਲ ਹਨ।

ਸੰਸਕ੍ਰਿਤ ਦੇ ਧਾਤੂ-ਰੂਪ ਵੀ ਸੰਜੋਗਾਤਮਕ ਹੁੰਦੇ ਹਨ। ਇਨ੍ਹਾਂ ਨੂੰ ਵਰਤਮਾਨ ਸ਼ਬਦਾਵਲੀ ਵਿਚ 'ਕਿਰਿਆ ਰੂਪ' ਕਹਿਣਾ ਵਧੇਰੇ ਸਹੀ ਹੈ। ਕਿਰਿਆ ਦੇ ਮੂਲ ਆਧਾਰ ਨੂੰ ਧਾਤੂ (ਧਾਤੁ) ਕਿਹਾ ਜਾਂਦਾ ਹੈ। ਧਾਤੂਆਂ ਤੋਂ ਹੀ ਸਾਰੀ ਸ਼ਬਦ-ਰਚਨਾ ਹੁੰਦੀ ਹੈ। ਸੰਸਕ੍ਰਿਤ ਦੇ ਧਾਤੂ ਆਮ ਤੌਰ ਤੇ ਇਕ-ਅੱਖਰੇ ਹਨ।

ਸੰਸਕ੍ਰਿਤ ਦੀਆਂ ਕਿਰਿਆਵਾਂ ਹੋਰ ਇੰਡੋ-ਯੂਰਪੀਅਨ ਕਲਾਸੀਕਲ ਭਾਸ਼ਾਵਾਂ ਵਾਂਗ ਵਾਚਯ, ਲਕਾਰ, ਕਾਲ, ਪੁਰਸ਼ ਅਤੇ ਵਚਨ ਨਾਲ ਯੁਕਤ ਹੁੰਦੀਆਂ ਹਨ। ਇਸ ਵਿਚ ਤਿੰਨ ਤਰ੍ਹਾਂ ਦੇ ਵਾਚ (ਵਾਚਯ) ਹਨ।

ਕਰਤਰਿ ਵਾਚਯ

ਕਰਮਣਿ ਵਾਚਯ

ਭਾਵ ਭਾਚਯ

ਇਸ ਵਿਚ ਦਸ ਲਕਾਰ ਹਨ : ਲਟ, ਲਿਟ, ਲੁਟ, ਲ੍ਰਿਟ, ਲੇਟ, ਲੋਟ, ਲਙ, ਲਿ, ਲੁਙ, ਲ੍ਰਿਙ। ਲੇਟ੍ , ਲਕਾਰ ਦੇ ਰੂਪ ਸਿਰਫ਼ ਵੈਦਿਕ ਸੰਸਕ੍ਰਿਤ ਵਿਚ ਹਨ, ਕਲਾਸੀਕਲ ਵਿਚ ਨਹੀਂ। ਕਿਰਿਆਵਾਂ ਨੂੰ ਦਸ ਗੁਣਾਂ ਵਿਚ ਵੰਡਿਆ ਜਾਂਦਾ ਹੈ। ਉਹ ਹਨ—ਭ੍ਵਾਦੀ, ਆਦਾਦੀ, ਜੁਹੋਤਾਧਦੀ, ਦਿਵਾਦੀ, ਸ੍ਵਾਦੀ, ਤੁਦਾਦੀ, ਰੁਧਾਦੀ, ਤਨਾਦੀ, ਕ੍ਰਯਾਦੀ ਤੇ ਚੁਰਾਦੀ ਗਣ। ਕਿਰਿਆ ਦੇ ਤਿੰਨ ਵਚਨ ਹਨ :—

ਇਕ ਵਚਨ

ਦ੍ਵਿ-ਵਚਨ

ਬਹੁ-ਵਚਨ

ਤਿੰਨ ਪੁਰਸ਼ ਹਨ :—

ਉੱਤਮ ਪੁਰਸ਼

ਮੱਧਮ ਪੁਰਸ਼

ਅੰਨਯ ਪੁਰਸ਼

ਮੈਕਡਾਨਲ ਪੰਜ ਕਾਲ ਮੰਨਦਾ ਹੈ : Prefect, Perfect, Aorist, Future ਅਤੇ Imperfect ਪਰ ਪੀ. ਡੀ. ਗੁਣੇ imperfect ਨੂੰ ਸਵੀਕਾਰ ਨਹੀਂ ਕਰਦਾ। ਉਸ ਅਨੁਸਾਰ imperfect ਨੂੰ Present ਵਿਚ ਹੀ ਸ਼ਾਮਲ ਮੰਨ ਲਿਆ ਜਾਣਾ ਚਾਹੀਦਾ ਹੈ। ਚਾਰ mood ਹਨ :— Subjunctive, injuctive, optative ਅਤੇ imperative.

ਕਿਰਿਆਵਾਂ ਨਾਲ ਜੁੜਨ ਵਾਲੇ ਪ੍ਰੱਤਿਆਂ ਨੂੰ ਤਿਙੰਤ (ਤਿਙ + ਅੰਤ) ਕਿਹਾ ਜਾਂਦਾ ਹੈ। ਅਸ਼ਟਾਧਿਆਈ ਵਿਚ ਸੂਤਰ ਦਾ ਮੁੱਢ 'ਤਿ' ਤੋਂ ਹੁੰਦਾ ਹੈ ਅਤੇ 'ਙ' ਨਾਲ ਮੁੱਕ ਜਾਂਦਾ ਹੈ। ਇਉਂ ਇਨ੍ਹਾਂ ਪ੍ਰੱਤਿਆਂ ਦਾ ਨਾਂ ਪੈ ਗਿਆ ਹੈ। ਇਹ ਪ੍ਰੱਤਿਐ ਅਠਾਰਾਂ ਹਨ। ਨੌਂ ਪ੍ਰੱਤਿਐ ਪਰਸਮੈਪਦ ਕਿਰਿਆਵਾਂ ਨਾਲ ਅਤੇ ਨੌਂ ਆਤਮਨੇ ਪਦ ਕਿਰਿਆਵਾਂ ਨਾਲ ਜੁੜਦੇ ਹਨ। ਉਹ ਹਨ :—

परस्मैपद-तिप् (ਤਿਪ੍), तस् (ਤਸ੍), झि (ਝਿ) सिप् (ਸਿਪ੍), थस् (ਥਸ੍), थ (ਥ) मिप् (ਮਿਪ੍), वस् (ਵਸ੍), मस (ਮਸ); आत्मनेपद त (ਤ) अताम् (ਅਤਾਮ੍), झ (ਝ) था (ਥਾ) थ (ਥ) ध्व (ਧ੍ਵ) मिङ् (ਮਿਙ੍), वहि (ਵਹਿ) महिङ् (ਮਹਿਙ)।

ਕ੍ਰਿਦੰਤ ਰੂਪ ਵੀ ਕਈ ਤਰ੍ਹਾਂ ਦੇ ਹਨ ਅਤੇ ਤੱਧਿਤ ਰੂਪ ਵੀ ਕਈ ਤਰ੍ਹਾਂ ਦੇ ਮਿਲਦੇ ਹਨ। ਕ੍ਰਿਦੰਤ ਪ੍ਰੱਤਿਐ ਧਾਤੂ ਨਾਲ ਜੁੜਦੇ ਹਨ ਜਿਵੇਂ 'ਪਾਠਕ' ਸ਼ਬਦ ਪਾਠ ਧਾਤੂ ਨਾਲ 'ਅਕ' ਪ੍ਰੱਤਿਐ ਜੁੜਕੇ ਬਣਿਆ ਹੈ। ਤਧਿੱਤ ਪ੍ਰੱਤਿਐ ਸਿੱਧ ਸ਼ਬਦਾਂ ਨਾਲ ਜੁੜਦੇ ਹਨ, ਜਿਵੇਂ, 'ਸਮਾਜਿਕ' ਸ਼ਬਦ ਵਿਚ ਸਮਾਜ ਸ਼ਬਦ ਨਾਲ ਤਧਿੱਤ ਪ੍ਰੱਤਿਐ 'ਇਕ' ਜੁੜਿਆ ਹੈ।

ਗੌਣ ਧਾਤੂ ਰੂਪ ਹਨ। ਉਨ੍ਹਾਂ ਦੇ ਪੰਜ ਵਰਗ ਇਸ ਪ੍ਰਕਾਰ ਹਨ :—

| | |
|---|---|
| ਕਰਮ ਵਾਚਯ ਰੂਪ | (Passive) |
| ਯਙੰਤ | (Frequentative) |
| ਣਿਜੰਤ | (Causative) |
| ਸਨੰਤ | (Desiderative) |
| ਨਾਮ ਧਾਤੂ | (Denominative) |

ਸੰਸਕ੍ਰਿਤ ਦੀ ਗੁੱਟਵੀਂ ਰੁਚੀ ਦਾ ਸਭ ਤੋਂ ਵੱਧ ਆਧਾਰ ਸੰਸਕ੍ਰਿਤ ਦੇ ਸਮਾਸ ਹਨ। ਇਨ੍ਹਾਂ ਸਮਾਸਾਂ ਰਾਹੀਂ ਕਿੰਨੇ ਹੀ ਸ਼ਬਦ ਇਕੱਠੇ ਕਰ ਦਿੱਤੇ ਜਾਂਦੇ ਹਨ ਅਤੇ ਇਉਂ ਆਖ਼ਰ ਵਿਚ ਇਕ ਲੰਮਾ ਸਾਰਾ ਸ਼ਬਦ ਵੀ ਬਣ ਸਕਦਾ ਹੈ।

ਜਿਵੇਂ ਕਿ ਉੱਪਰ ਦੱਸਿਆ ਗਿਆ ਹੈ ਪਾਨਿਨੀ ਦੀ ਅਸ਼ਟਾਧਿਆਈ ਦੀ ਰਚਨਾ ਤੋਂ ਪਹਿਲਾਂ ਸੰਸਕ੍ਰਿਤ ਭਾਸ਼ਾ ਦਾ ਰੂਪ ਲਚਕੀਲਾ ਸੀ। ਇਸ ਨੂੰ ਵੈਦਿਕ ਸੰਸਕ੍ਰਿਤ ਦਾ ਨਾਂ ਦਿੱਤਾ ਜਾਂਦਾ ਹੈ

ਪਰ ਉਸ ਤੋਂ ਪਿੱਛੋਂ ਕਲਾਸੀਕਲ ਸੰਸਕ੍ਰਿਤ ਦਾ ਯੁੱਗ ਆਉਂਦਾ ਹੈ। ਇਨ੍ਹਾਂ ਦੋਹਾਂ ਵਿਚ ਭਾਸ਼ਾਈ ਫ਼ਰਕ ਲੰਮੇ ਯੁੱਗ ਅਨੁਸਾਰ ਮੌਜੂਦ ਹੈ ਜਿਸ ਦੀ ਚਰਚਾ ਅਸੀਂ ਪਹਿਲਾਂ ਕਰ ਆਏ ਹਾਂ।

ਸੰਸਕ੍ਰਿਤ ਸਾਹਿਤ—ਸੰਸਕ੍ਰਿਤ ਸਾਹਿਤ ਦੁਨੀਆ ਦੇ ਪੁਰਾਣੇ ਸਾਹਿਤਾਂ ਵਿਚੋਂ ਇਕ ਹੈ। ਇਹ ਸਾਹਿਤ ਆਪਣੀ ਅਮੀਰੀ ਤੇ ਵਿਆਪਕਤਾ ਦੋਹਾਂ ਨੁਕਤਿਆਂ ਤੋਂ ਵਿਸ਼ੇਸ਼ ਥਾਂ ਰਖਦਾ ਹੈ। ਸਾਹਿਤ ਦਾ ਇਤਿਹਾਸ ਲਿਖਣ ਵਾਲਿਆਂ ਨੇ ਸੰਸਕ੍ਰਿਤ ਸਾਹਿਤ ਦੇ ਪਹਿਲੇ ਯੁੱਗ ਨੂੰ ਵੈਦਿਕ ਸਾਹਿਤ ਕਿਹਾ ਹੈ।

ਵੈਦਿਕ ਸਾਹਿਤ ਦੀ ਸਭ ਤੋਂ ਪਹਿਲੀ ਤੇ ਮਹੱਤਵਪੂਰਨ ਪੁਸਤਕ 'ਰਿਗ ਵੇਦ' ਹੈ। ਰਿਗ ਵੇਦ ਭਾਰਤ ਦਾ ਹੀ ਨਹੀਂ ਬਲਕਿ ਦੁਨੀਆ ਦਾ ਪ੍ਰਾਚੀਨ ਗ੍ਰੰਥ ਹੈ। ਮੈਕਸਮੂਲਰ ਨੇ ਕਿਹਾ ਹੈ ਕਿ "ਦੁਨੀਆ-ਭਰ ਵਿਚ ਭਾਲਣ ਤੇ ਵੀ ਇੰਨਾ ਪੁਰਾਣਾ ਗ੍ਰੰਥ ਅੱਜ ਤਕ ਨਹੀਂ ਮਿਲ ਸਕਿਆ।" ਅਸਲ ਵਿਚ 'ਵੇਦ' ਸ਼ਬਦ ਆਪਣੇ ਯੁੱਗ ਦਾ ਇਕ ਮਹਾਨ ਸਿੱਧਾਂਤ ਹੈ ਜਿਸ ਦੀ ਵਰਤੋਂ ਹਰ ਪ੍ਰਕਾਰ ਦੇ ਗਿਆਨ ਦੇਣ ਵਾਲੇ ਗ੍ਰੰਥ ਜਾਂ ਸੰਪ੍ਰਦਾ ਲਈ ਹੁੰਦੀ ਰਹੀ ਹੋਵੇਗੀ। ਇਉਂ ਵੇਦ ਨਾ ਕੇਵਲ ਰਿਗ ਲਈ ਬਲਕਿ ਯਜੁਰ, ਸਾਮ ਲਈ ਵੀ ਵਰਤਿਆ ਜਾਂਦਾ ਹੈ ਕਿਉਂਕਿ ਇਹ ਯੁੱਗ ਵੇਦਾਂ ਦੀ ਪ੍ਰਧਾਨਤਾ ਦਾ ਯੁੱਗ ਸੀ।

ਬਹੁਤ ਪੁਰਾਣੇ ਸਮੇਂ ਤੋਂ ਇਹ ਵਿਸ਼ਵਾਸ ਚਲਿਆ ਆ ਰਿਹਾ ਹੈ ਕਿ ਰਿਸ਼ੀਆਂ ਨੇ ਆਪਣੇ ਯੋਗਬਲ ਅਤੇ ਤਪੋਬਲ ਨਾਲ ਪਹਿਲੀ ਵਾਰ ਵੇਦ ਬਾਣੀ ਦੇ ਦਰਸ਼ਨ ਕੀਤੇ। ਜਿਨ੍ਹਾਂ ਨੇ ਵੇਦਾਂ ਦਾ ਪਹਿਲੀ ਵਾਰ ਦਰਸ਼ਨ ਕੀਤਾ ਉਨ੍ਹਾਂ ਨੂੰ ਮਗਰੋਂ ਰਿਸ਼ੀ ਆਖਿਆ ਗਿਆ। ਇਹ ਵੈਦਿਕ ਗਿਆਨ ਰਿਚਾਵਾਂ ਅਥਵਾ ਮੰਤਰਾਂ ਰਾਹੀਂ ਪ੍ਰਗਟ ਹੋਇਆ ਹੈ। ਵੇਦ ਅਰਥ ਨੂੰ ਪ੍ਰਗਟ ਕਰਨ ਵਾਲੇ ਮੰਤਰ ਹਨ।

ਪੁਰਾਣੀ ਪਰਿਪਾਟੀ ਤੋਂ ਮੰਤਰ ਸ਼ਬਦ ਦੇ ਤਿੰਨ ਅਰਥ ਹਨ :— ਗਿਆਨ, ਵਿਚਾਰ ਤੇ ਸਤਿਕਾਰ, ਅਰਥਾਤ ਮੰਤਰ ਉਹ ਹਨ ਜਿਨ੍ਹਾਂ ਤੋਂ ਰੱਬੀ ਹੁਕਮਾਂ ਦੀ ਜਾਣਕਾਰੀ ਹੋਵੇ ਜਾਂ ਮੰਤਰ ਉਹ ਹਨ ਜਿਨ੍ਹਾਂ ਵਿਚ ਈਸ਼ਵਰ ਦੇ ਹੁਕਮਾਂ ਦਾ ਚਿੰਤਨ-ਵਿਚਾਰ ਹੋਵੇ ਅਤੇ ਜਾਂ ਮੰਤਰ ਉਹ ਹਨ ਜਿਨ੍ਹਾਂ ਵਿਚ ਕਿਸੇ ਦੇਵਤੇ ਦੇ ਸਬੰਧ ਵਿਚ ਵਿਧੀਆਂ ਦਾ ਵਰਣਨ ਹੋਵੇ।

ਵੇਦ ਮੰਤਰ ਹਜ਼ਾਰਾਂ ਹਨ ਅਤੇ ਉਨ੍ਹਾਂ ਦੇ ਵਿਸ਼ਿਆਂ ਵਿਚ ਵੀ ਭਿੰਨਤਾ ਹੈ। ਬਹੁਤ ਪੁਰਾਣੇ ਸਮੇਂ ਵਿਚ ਵੇਦ ਮੰਤਰਾਂ ਨੂੰ ਵਿਸ਼ੇ ਦੇ ਪੱਖ ਤੋਂ ਲੜੀਬੱਧ ਕੀਤਾ ਗਿਆ। ਪਹਿਲੇ ਪਹਿਲ ਵੇਦ ਮੰਤਰਾਂ ਨੂੰ ਤਿੰਨਾਂ ਹਿੱਸਿਆਂ ਵਿਚ ਵੰਡਿਆ ਗਿਆ। ਇਨ੍ਹਾਂ ਤਿੰਨਾਂ ਹਿੱਸਿਆਂ ਦੇ ਅਲੱਗ ਅਲੱਗ ਨਾਂ ਰਖੇ ਗਏ। ਰਿਗ, ਯਜੁਰ ਅਤੇ ਸਾਮ ਇਨ੍ਹਾਂ ਤਿੰਨਾਂ ਨੂੰ ਇਕ ਮਿਲਵਾਂ ਨਾਂ 'ਤ੍ਰਯੀ' ਦਿੱਤਾ ਗਿਆ।

ਰਿਚ ਜਾਂ ਰਿਕ ਦਾ ਅਰਥ ਉਸਤਤੀ ਹੈ। ਇਨ੍ਹਾਂ ਵਿਚ ਦੇਵਤਿਆਂ ਲਈ ਉਸਤਤੀਆਂ ਗਾਈਆਂ ਗਈਆਂ ਹਨ। ਰਿਚਾਂ ਕੇਵਲ ਛੰਦਬੱਧ ਰਚਨਾਵਾਂ ਹਨ। ਇਨ੍ਹਾਂ ਸਾਰੀਆਂ ਨੂੰ ਇਕੱਤਰ ਕੀਤਾ ਗਿਆ ਅਤੇ ਇਸ ਸੰਗ੍ਰਹਿ ਦਾ ਨਾਂ ਰਿਗ ਵੇਦ ਸੰਹਿਤਾ ਰਖਿਆ ਗਿਆ। ਸੰਹਿਤਾ ਦਾ ਅਰਥ ਹੈ ਸੰਗ੍ਰਹਿ।

ਮੰਤਰਾਂ ਦਾ ਦੂਜਾ ਵਰਗ ਯਜੁਸ ਹੈ। ਯਜੁਸ ਦਾ ਅਰਥ ਪੂਜਾ ਦਾ ਵਿਧਾਨ ਹੈ। ਯਜੁਸ ਵਰਗ ਵਿਚ ਕੇਵਲ ਗੱਦ-ਮੰਤਰ ਹੀ ਸੰਕਲਿਤ ਹਨ। ਇਸ ਦਾ ਨਾਂ ਯਜੁਰਵੇਦ-ਸੰਹਿਤਾ ਹੈ।

ਉਪਰਲੇ ਦੋਹਾਂ ਹਿੱਸਿਆਂ ਵਿਚ ਜਿਹੜੇ ਮੰਤਰ ਸ਼ਾਮਲ ਨਾ ਹੋ ਸਕੇ ਉਨ੍ਹਾਂ ਨੂੰ 'ਸਾਮਨ' ਨਾਂ ਦੇ ਤੀਜੇ ਵਰਗ ਵਿਚ ਰਖਿਆ ਗਿਆ। ਇਸ ਵਰਗ ਵਿਚ ਉਹ ਮੰਤਰ ਹਨ ਜਿਨ੍ਹਾਂ ਨੂੰ ਰਿਸ਼ੀ ਲੋਕ ਦੇਵਤਿਆਂ ਦੀ ਖ਼ੁਸ਼ੀ ਪ੍ਰਾਪਤ ਕਰਨ ਲਈ ਯੱਗ ਸਮੇਂ ਗਾਉਂਦੇ ਸਨ।

ਕੁਝ ਇਤਿਹਾਸਕਾਰ ਵੇਦਾਂ ਵਿਚ ਉਪਰੋਕਤ ਤਿੰਨ ਵੇਦਾਂ ਦੀ ਹੀ ਗਿਣਤੀ ਕਰਦੇ ਹਨ ਅਤੇ ਕੁਝ ਚੌਥੇ ਅਰਥਾਤ ਅਥਰਵ ਵੇਦ ਨੂੰ ਵੀ ਇਨ੍ਹਾਂ ਜਿੰਨਾ ਹੀ ਮਹੱਤਵ ਦਿੰਦੇ ਹਨ। ਇਸ ਦ੍ਰਿਸ਼ਟੀ ਤੋਂ ਵੇਦਾਂ ਦੀ ਗਿਣਤੀ ਚਾਰ ਹੈ। ਫਿਰ ਹਰ ਵੇਦ ਦੀਆਂ ਵੱਖ ਵੱਖ ਸੰਹਿਤਾਵਾਂ ਹਨ।

ਇਨ੍ਹਾਂ ਵੇਦਾਂ ਵਿਚੋਂ ਰਿਗ ਵੇਦ ਪ੍ਰਮੁੱਖ ਹੈ। ਰਿਗ ਵੇਦ ਦੀ ਜਿਹੜੀ ਸੰਹਿਤਾ ਮਿਲਦੀ ਹੈ ਉਸ ਨੂੰ 'ਸ਼ਾਕਲ ਸੰਹਿਤਾ' ਕਿਹਾ ਜਾਂਦਾ ਹੈ। ਇਸ ਦੇ ਤਿੰਨ ਭਾਗ ਹਨ : ਮੰਡਲ, ਅਨੁਵਾਕ, ਵਰਗ। ਇਨ੍ਹਾਂ ਤਿੰਨਾਂ ਨੂੰ ਤਰਤੀਬਵਾਰ ਅਸ਼ਟਕ, ਅਧਿਆਇ ਤੇ ਸੂਕਤ ਵੀ ਆਖਦੇ ਹਨ। ਸਾਰੀ ਸੰਹਿਤਾ ਵਿਚ 10 ਮੰਡਲ, 64 ਅਧਿਆਇ ਅਤੇ 1028 ਸੂਕਤ ਹਨ ਅਤੇ ਕੁਲ ਮੰਤਰਾਂ ਦੀ ਗਿਣਤੀ 10,467 ਤੋਂ ਲੈ ਕੇ 10,589 ਤਕ ਮੰਨੀ ਜਾਂਦੀ ਹੈ।

ਇਥੇ ਹਰ ਸੂਕਤ ਦਾ ਮੁੱਖ ਵਿਸ਼ਾ ਕਿਸੇ ਦਿੱਬ ਸ਼ਕਤੀ ਦੀ ਉਸਤਤੀ ਕਰਨਾ ਹੈ। ਇਨ੍ਹਾਂ ਸੂਕਤਾਂ ਦਾ ਕਈ ਛੰਦਾਂ, ਰਿਸ਼ੀਆਂ ਅਤੇ ਦੇਵਤਿਆਂ ਨਾਲ ਸਬੰਧ ਹੈ।

ਰਿਗ ਵੇਦ ਨਾ ਕੇਵਲ ਪਵਿੱਤਰ ਧਰਮ ਪੁਸਤਕ ਮੰਨੀ ਜਾਂਦੀ ਹੈ ਸਗੋਂ ਇਹ ਗਿਆਨ ਦਾ ਅਖੁੱਟ ਭੰਡਾਰ ਵੀ ਹੈ। ਅਧਿਆਤਮਕ ਜਗਤ ਦੇ ਗੁੱਝੇ ਰਹੱਸ ਇਸ ਵਿਚ ਪ੍ਰਗਟ ਹੋਏ ਹਨ। 'ਵੇਦ-ਰਹੱਸਯ' ਨਾਂ ਦੇ ਨਿਬੰਧ ਵਿਚ ਅਰਵਿੰਦ ਦਾ ਕਥਨ ਹੈ — " ਇਤਿਹਾਸਕ ਨੁਕਤੇ ਤੋਂ ਰਿਗ ਵੇਦ ਬਾਰੇ ਇਹ ਸਮਝਿਆ ਜਾ ਸਕਦਾ ਹੈ ਕਿ ਇਹ ਉਸ ਮਹਾਨ ਤਰੱਕੀ ਤੇ ਖ਼ੁਸ਼ਹਾਲੀ ਦੀ ਸ਼ਾਹਦੀ ਭਰਦਾ ਹੈ ਜਿਸ ਨੂੰ ਸਮੁੱਚੀ ਇਨਸਾਨੀਅਤ ਨੇ ਆਪਣੇ ਉਸ ਸਮੇਂ ਅੰਦਰ ਖਾਸ ਉੱਦਮ ਨਾਲ ਹਾਸਲ ਕੀਤਾ ਸੀ। ਆਪਣੇ ਗੂੜ੍ਹ ਅਰਥ ਵਿਚ ਇਹ ਕਰਮਾਂ ਦੀ ਪੁਸਤਕ ਹੈ। ਅੰਦਰਲੇ ਤੇ ਬਾਹਰਲੇ ਯੱਗ ਦੀ ਪੁਸਤਕ ਹੈ। ਇਹ ਆਤਮਾ ਦੇ ਘੋਲ ਤੇ ਫ਼ਤਹਿ ਦੀ ਜੈ ਜੈ ਕਾਰ ਹੈ।"

ਦੂਸਰਾ ਮਹੱਤਵਪੂਰਨ ਵੇਦ ਯਜੁਰ ਵੇਦ ਹੈ। ਯਜੁਰਵੇਦ ਦਾ ਵਿਸ਼ਾ ਯੱਗ ਦੀਆਂ ਵਿਧੀਆਂ ਨੂੰ ਪੂਰਾ ਕਰਨਾ ਹੈ। ਇਸ ਯਜੁਰ ਵੇਦ ਵਿਚ ਕਰਮਕਾਂਡ ਪ੍ਰਧਾਨ ਹੈ। ਯੱਗ ਕਈ ਕਿਸਮਾਂ ਦੇ ਹਨ। ਕਿਸ ਯੁੱਗ ਵਿਚ ਕਿਹੜੇ ਕਿਹੜੇ ਮੰਤਰਾਂ ਦੀ ਵਰਤੋਂ ਕੀਤੀ ਜਾਵੇ ਇਸ ਦੇ ਨਿਯਮ ਵਰਣਨ ਕੀਤੇ ਗਏ ਹਨ। ਅਜਿਹੇ ਮੰਤਰਾਂ ਦਾ ਸੰਗ੍ਰਹਿ ਹੀ 'ਯਜੁਰ ਵੇਦ ਸੰਹਿਤਾ' ਹੈ।

ਯਜੁਰ ਵੇਦ ਦੇ ਦੋ ਭਾਗ ਹਨ ਕ੍ਰਿਸ਼ਣ ਯਜੁਰ ਵੇਦ ਤੇ ਸ਼ੁਕਲ ਯਜੁਰ ਵੇਦ। ਦੱਸਿਆ ਜਾਂਦਾ ਹੈ ਕਿ ਯਜੁਰ ਵੇਦ ਦੀਆਂ ਲਗਭਗ ਸੌ ਸ਼ਾਖ਼ਾਂ ਸਨ ਪਰ ਹੁਣ ਕੇਵਲ ਪੰਜ ਹੀ ਮਿਲਦੀਆਂ ਹਨ। ਕ੍ਰਿਸ਼ਣ ਯਜੁਰ ਵੇਦ ਦੀਆਂ ਤ੍ਰੈਤਿੱਰੀਯ, ਮੈਤ੍ਰਾਯਾਣੀ ਤੇ ਕਠ ਤਿੰਨ ਸ਼ਾਖ਼ਾਵਾਂ ਹਨ ਅਤੇ ਸ਼ੁਕਲ ਯਜੁਰਵੇਦ ਦੀਆਂ ਦੋ ਸ਼ਾਖ਼ਾਵਾਂ ਕਾਣਵ ਤੇ ਵਾਜਸਨੇਯ ਹਨ। ਇਨ੍ਹਾਂ ਵਿਚੋਂ 'ਵਾਜਸਨੇਯ ਸੰਹਿਤਾ' ਸਭ ਤੋਂ ਮਸ਼ਹੂਰ ਹੈ ਜਿਸ ਵਿਚ ਦੇਸ਼ ਦੀ ਤਰੱਕੀ ਤੇ ਲੋਕਾਂ ਦੇ ਸੁੱਖ ਲਈ ਬੜੀਆ ਸੁਹਣੀਆਂ ਰੀਝਾਂ ਪ੍ਰਗਟ ਕੀਤੀਆਂ ਗਈਆਂ ਹਨ। ਉਦਾਹਰਣ ਵਜੋਂ :—

"ਹੇ ਦੇਵਤਿਓ! ਨਮਸਕਾਰ! ਤੁਹਾਡੀਆਂ ਮਿਹਰਾਂ ਸਦਕਾ ਇਹ ਬਸੰਤ ਰੁੱਤ ਦੇਸ਼ ਨੂੰ ਸੁਖੀ ਰੱਖੇ। ਹੇ ਪਿਤਰੋ! ਤੁਹਾਡੀ ਕਿਰਪਾ ਨਾਲ ਮੁਲਕ ਵਿਚ ਗਰਮੀ ਦਾ ਮੌਸਮ ਸੁਖਾਵਾਂ ਹੋਵੇ"

ਰਿਗ ਵੇਦ ਤੇ ਯਜੁਰ ਵੇਦ ਤੋਂ ਮਗਰੋਂ ਸਾਮ ਵੇਦ ਸੰਹਿਤਾ ਦਾ ਸਥਾਨ ਹੈ। ਸਾਮ (ਸਾਮਨ) ਦਾ ਅਰਥ ਹੈ ਸੰਗੀਤ ਅਰਥਾਤ ਰਾਗ। ਉਦਗਾਤਾ ਅਰਥਾਤ ਵੇਦ ਮੰਤਰਾਂ ਨੂੰ ਪੜ੍ਹਨ ਵਾਲਾ ਆਚਾਰੀਆ ਆਪਣੀ ਸੰਗੀਤਮਈ ਬਾਣੀ ਰਾਹੀਂ ਦੇਵਤਿਆਂ ਨੂੰ ਖ਼ੁਸ਼ ਕਰਦਾ ਹੈ।

ਸਾਮ ਵੇਦ ਦੀਆਂ ਤਿੰਨ ਸੰਹਿਤਾਵਾਂ ਮਿਲਦੀਆਂ ਹਨ—ਕੌਥੁਮ ਸੰਹਿਤਾ, ਜੈਮਿਨੀਯ ਸੰਹਿਤਾ ਅਤੇ ਰਾਣਾਯਣੀਯ ਸੰਹਿਤਾ। ਵੇਦਾਂ ਵਿਚ ਤਿੰਨ ਤਰ੍ਹਾਂ ਦੇ ਮੰਤਰ ਹਨ : ਰਿਚ, ਯਜੁਸ ਤੇ ਸਾਮ। ਰਿਚਾਵਾਂ ਦੋ ਤਰ੍ਹਾਂ ਦੀਆਂ ਹਨ : ਗਾਉਣ ਵਾਲੀਆਂ ਤੇ ਪੜ੍ਹਨ ਵਾਲੀਆਂ। ਸਾਮ ਵੇਦ ਵਿਚ ਗਾਉਣ ਵਾਲੀਆਂ ਰਿਚਾਵਾਂ ਤੇ ਯਜੁਸ ਦੋਵੇਂ ਹਨ। ਸਾਮ ਵੇਦ ਵਿਚ ਰਿਚਾਸਮੂਹ ਨੂੰ 'ਆਰਚਿਕ' ਅਤੇ ਯਜੁਸ-ਸਮੂਹ ਨੂੰ 'ਸਤੋਕ' ਆਖਦੇ ਹਨ। ਇਹ ਆਰਚਿਕ ਤੇ ਸਤੋਕ ਹੀ ਸਾਮ ਵੇਦ ਅਖਵਾਉਂਦੇ ਹਨ— ਸਾਮਵੇਦ ਦੀਆਂ ਜ਼ਿਆਦਾ ਰਿਚਾਵਾਂ ਗਾਯਤ੍ਰੀ (3 × 8) ਤੇ 'ਜਗਤੀ' (4 ×12) ਛੰਦਾਂ ਵਿਚ ਹਨ। ਇਨ੍ਹਾਂ ਦੋਹਾਂ ਦੀ ਬਣਤਰ 'ਗਾ' ਧਾਤੂ (3 × 8) ਤੋਂ ਹੈ ਜਿਸ ਦਾ ਅਰਥ 'ਗਾਉਣ' ਹੈ। ਇਸ ਤੋਂ ਸਿੱਧ ਹੈ ਕਿ ਸਾਮ ਵੇਦ ਵਿਚ ਸੰਗੀਤ ਪ੍ਰਧਾਨ ਹੈ।

'ਸ਼ਤਪਥ ਬ੍ਰਾਹਮਣ' ਵਿਚ ਕਿਹਾ ਗਿਆ ਹੈ ਕਿ ਬਿਨਾਂ ਸਾਮ ਵੇਦ ਦੇ ਯੱਗ ਸੰਪੂਰਣ ਨਹੀਂ ਹੁੰਦਾ। ਸਾਮ ਵੇਦ ਤੋਂ ਹੀ 'ਗਾਂਧਰਵ ਵੇਦ' ਦੀ ਉੱਤਪਤੀ ਹੋਈ ਅਤੇ ਉਸ ਤੋਂ ਸੋਲ੍ਹਾਂ ਹਜ਼ਾਰ ਰਾਗ, ਰਾਗਨੀਆਂ ਦੀ ਰਚਨਾ ਹੋਈ। ਇਉਂ ਸਾਮ ਵੇਦ ਸਾਰੇ ਸੰਗੀਤ ਸ਼ਾਸਤਰ ਦਾ ਮੂਲ ਸ੍ਰੋਤ ਹੈ।

ਚੌਥਾ ਵੇਦ ਅਥਰਵ ਵੇਦ ਹੈ। ਅਥਰਵਾ (ਅਥਰਵਨ) ਨਾਮੀ ਰਿਸ਼ੀ ਦੇ ਨਾਂ ਤੋਂ ਇਸ ਵੇਦ ਦਾ ਨਾਂ ਪਿਆ ਹੈ। ਅਥਰਵ ਵੇਦ ਸੰਹਿਤਾ ਦੇ 20 ਕਾਂਡ ਹਨ ਜਿਹੜੇ 48 ਪਾਠਕਾਂ ਵਿਚ ਵੰਡੇ ਹੋਏ ਹਨ। ਇਨ੍ਹਾਂ ਪਾਠਕਾਂ ਵਿਚ 760 ਸੂਕਤ ਹਨ ਅਤੇ 6000 ਮੰਤਰ ਇਕੱਠੇ ਕੀਤੇ ਹੋਏ ਹਨ।

ਅਥਰਵ ਵੇਦ ਦਾ ਵਿਸ਼ਾ ਮੰਤਰ, ਦਵਾਈ, ਬ੍ਰਹਮ-ਵਿਦਿਆ ਤੇ ਟੂਣਾ-ਟਾਮਣ ਹੈ। ਇਸ ਨੁਕਤੇ ਤੋਂ ਇਸ ਦੇ ਦੋ ਹਿੱਸੇ ਕੀਤੇ ਜਾਂਦੇ ਹਨ। ਪਹਿਲੇ ਹਿੱਸੇ ਨੂੰ 'ਅਥਰਵਨ' ਅਤੇ ਦੂਜੇ ਨੂੰ 'ਅੰਗਿਰਸ' ਆਖਦੇ ਹਨ। ਅਥਰਵਨ ਹਿੱਸੇ ਵਿਚ ਮੰਤਰ-ਤੰਤਰ, ਟੂਣਾ-ਟਾਮਣ, ਦਵਾਈਆਂ ਬੂਟੀਆਂ ਨਾਲ ਸਬੰਧਤ ਮੰਤਰ ਇਕੱਤਰ ਕੀਤੇ ਗਏ ਹਨ ਅਤੇ ਦੂਜੇ ਹਿੱਸੇ ਵਿਚ ਕਿਸੇ ਨੂੰ ਜਾਨੋਂ ਮਾਰਨ, ਵਸ ਵਿਚ ਕਰਨ ਆਦਿਕ ਨਾਲ ਸਬੰਧਤ ਮੰਤਰ ਹਨ। ਇਨ੍ਹਾਂ ਤੋਂ ਬਿਨਾਂ ਕੁਝ ਰਿਚਾਵਾਂ ਦਾ ਲਖਾਇਕ ਹੋਣ ਕਰਕੇ ਅਥਰਵ ਵੇਦ ਨੂੰ 'ਬ੍ਰਹਮਵੇਦ' ਵੀ ਆਖ ਦਿੰਦੇ ਹਨ।

ਰਵਾਇਤ ਹੈ ਕਿ ਸਭ ਤੋਂ ਪਹਿਲਾਂ ਵੇਦ ਬਾਣੀ ਰਿਸ਼ੀਆਂ ਨੇ ਸੁਣੀ ਅਤੇ ਸਾਰੇ ਮੰਤਰ ਜ਼ਬਾਨੀ ਜ਼ਬਾਨੀ ਚਲਦੇ ਰਹੇ। ਇਸ ਕਰਕੇ ਹੀ ਵੇਦਾਂ ਨੂੰ ਸੰਸਕ੍ਰਿਤ ਵਿਚ 'ਸ਼ਰੁਤੀ' ਕਿਹਾ ਜਾਂਦਾ ਹੈ ਜਿਸ ਦਾ ਅਰਥ ਸੁਣਨਾ ਹੈ। ਵੇਦ ਹਿੰਦੂ ਜਾਤੀ ਦੇ ਵਿਸ਼ਵਕੋਸ਼ ਹਨ ਜਿਨਾਂ ਵਿਚ ਹਜ਼ਾਰਾਂ ਸਾਲਾਂ ਦਾ ਹਿੰਦੂ ਇਤਿਹਾਸ, ਸੰਸਕ੍ਰਿਤੀ ਅਤੇ ਵਿਚਾਰ ਭਰੇ ਪਏ ਹਨ ਪਰ ਇਨ੍ਹਾਂ ਦੀ ਰਚਨਾ ਕਿਸ ਨੇ ਕੀਤੀ, ਇਹ ਸਵਾਲ ਵੀ ਅਜੇ ਹੱਲ ਨਹੀਂ ਹੋਇਆ। ਇਸ ਸਬੰਧ ਵਿਚ ਦੋ ਵਿਚਾਰ ਹਨ। ਇਕ ਵਿਚਾਰ ਵੇਦਾਂ ਨੂੰ ਅਨਾਦੀ, ਸਦੀਵੀ ਅਤੇ ਅਜਿਹੀ ਰਚਨਾ ਮੰਨਦਾ ਹੈ ਜਿਸ ਨੂੰ ਰਚਣ ਵਾਲਾ ਕੋਈ ਪੁਰਸ਼ ਨਹੀਂ ਹੈ ਅਤੇ ਦੂਜਾ ਮੱਤ ਵੇਦਾਂ ਨੂੰ ਰਿਸ਼ੀਆਂ ਦੀ ਰਚਨਾ ਮੰਨਦਾ ਹੈ। ਯਾਸਕ ਨੇ 'ਨਿਰੁਕਤ' ਵਿਚ ਮੰਤਰਾਂ ਦਾ ਪਹਿਲੀ ਵਾਰ ਦਰਸ਼ਨ ਕਰਨ ਵਾਲੇ ਬੁੱਧੀਮਾਨਾਂ ਨੂੰ ਰਿਸ਼ੀ ਆਖਿਆ ਹੈ, ਇਸ ਲਈ ਰਿਸ਼ੀ ਮੰਤ੍ਰਦ੍ਰਿਸ਼ਟਾ ਸਨ।

**ਬ੍ਰਾਹਮਣ ਗ੍ਰੰਥ**—ਵੇਦਾਂ ਤੋਂ ਪਿੱਛੋਂ ਜਿਹੜੇ ਸਾਹਿਤ ਦਾ ਮਹੱਤਵਪੂਰਨ ਹਵਾਲਾ ਮਿਲਦਾ ਹੈ ਉਹ ਬ੍ਰਾਹਮਣ ਗ੍ਰੰਥ ਹਨ। ਇਨ੍ਹਾਂ ਨੂੰ ਮੰਤਰ ਸੰਹਿਤਾਵਾਂ ਵਾਂਗ ਵੇਦ ਹੀ ਕਿਹਾ ਜਾਂਦਾ ਹੈ। ਇਨ੍ਹਾਂ ਨੂੰ ਬ੍ਰਾਹਮਣ ਇਸ ਵਾਸਤੇ ਆਖਿਆ ਜਾਂਦਾ ਹੈ ਕਿਉਂਕਿ ਇਹ ਗ੍ਰੰਥ ਬ੍ਰਹਮ ਅਰਥਾਤ ਯੱਗ ਦੇ ਵਿਸ਼ੇ ਨੂੰ ਪ੍ਰਗਟ ਕਰਨ ਵਾਲੇ ਹਨ ਜਾਂ ਇਨ੍ਹਾਂ ਦੇ ਨਾਂ ਦਾ ਕਾਰਨ ਇਹ ਵੀ ਹੈ ਕਿ ਇਹ ਬ੍ਰਾਹਮਣ-ਪੁਰੋਹਤਾਂ ਦੇ ਨਿਜੀ ਗ੍ਰੰਥ ਸਨ ਜਿਨ੍ਹਾਂ ਵਿਚ ਉਹ ਯੱਗ ਦੇ ਵਿਧਾਨ ਦੀਆਂ ਵਿਧੀਆਂ ਸੁਰੱਖਿਅਤ ਰਖਦੇ ਸਨ।

ਵਿਸ਼ੇ ਦੇ ਪੱਖੋਂ ਬ੍ਰਾਹਮਣ ਗ੍ਰੰਥਾਂ ਦੇ ਚਾਰ ਭਾਗ ਸਨ : ਵਿਧੀ, ਅਰਥਵਾਦ, ਉਪਨਿਸ਼ਦ ਅਤੇ ਆਖਿਆਨ। ਵਿਧੀ ਭਾਗ ਵਿਚ ਕਰਮਕਾਂਡ ਸਬੰਧੀ ਵਿਧਾਨਾਂ ਦਾ ਵਰਣਨ ਹੈ। ਅਰਥਵਾਦ ਵਿਚ ਹੁਕਮ ਤੇ ਹਦਾਇਤਾਂ ਹਨ ਕਿ ਕਿਹੜਾ ਯੱਗ ਕਰਨ ਲਈ ਕਿਹੜੀ ਵਿਧੀ ਅਪਨਾਓ। ਉਪਨਿਸ਼ਦ ਭਾਗ ਵਿਚ ਬ੍ਰਹਮ ਤੱਤ ਉੱਤੇ ਵਿਚਾਰ ਕੀਤਾ ਗਿਆ ਹੈ। ਆਖਿਆਨ ਭਾਗ ਵਿਚ ਪ੍ਰਾਚੀਨ ਰਿਸ਼ੀ-ਬੰਸਾਂ, ਆਚਾਰੀਆ-ਬੰਸਾਂ ਅਤੇ ਰਾਜ-ਬੰਸਾਂ ਦੇ ਹਾਲਾਤ ਦਿੱਤੇ ਗਏ ਹਨ।

ਹਰੇਕ ਵੇਦ ਦੇ ਵੱਖ-ਵੱਖ ਬ੍ਰਾਹਮਣ ਗ੍ਰੰਥ ਹਨ। ਹੁਣ 18 ਬ੍ਰਾਹਮਣ ਗ੍ਰੰਥ ਮਿਲਦੇ ਹਨ ਜਿਹੜੇ ਵਾਰਤਕ ਵਿਚ ਲਿਖੇ ਹੋਏ ਹਨ।

ਰਿਗ ਵੇਦ ਦੇ ਦੋ ਬ੍ਰਾਹਮਣ ਗ੍ਰੰਥ ਹਨ 'ਐਤਰੇਯ' ਅਤੇ 'ਕੌਸ਼ੀਤਕੀ'। ਇਨ੍ਹਾਂ ਦੋਹਾਂ ਵਿਚ ਇਤਿਹਾਸਕ, ਭੂਗੋਲਕ ਅਤੇ ਸਾਹਿਤਕ ਨੁਕਤੇ ਤੋਂ ਲਾਭਦਾਇਕ ਸਮੱਗਰੀ ਇਕੱਤਰ ਹੈ। ਇਨ੍ਹਾਂ ਦੇ ਆਖਿਆਨਾਂ, ਗਾਥਾਵਾਂ ਅਤੇ ਕਾਰਿਕਾਵਾਂ ਤੋਂ ਪਤਾ ਲਗਦਾ ਹੈ ਕਿ ਕਿਹੜੇ ਮੰਤਰ ਦਾ ਕਿਹੜੇ ਵੇਲੇ ਅਤੇ ਕਿਸ ਵਿਧੀ ਨਾਲ ਸਾਖਿਆਤਕਾਰ ਹੋਇਆ।

ਯਜੁਰ ਵੇਦ ਸੰਹਿਤਾ ਦੇ ਬ੍ਰਾਹਮਣਾਂ ਵਿਚੋਂ 'ਤੈਤਿਰੀਯ ਬ੍ਰਾਹਮਣ' ਮਸ਼ਹੂਰ ਹੈ ਪਰ 'ਸ਼ਤਪਥ ਬ੍ਰਾਹਮਣ' ਵਧੇਰੇ ਮਹਤੱਵਪੂਰਨ ਹੈ। ਸ਼ਤਪਥ ਨੂੰ ਸੌ ਰਾਹਾਂ ਵਾਲਾ ਕਿਹਾ ਗਿਆ ਹੈ। ਇਸ ਦਾ ਬਹੁਤ ਜ਼ਿਆਦਾ ਇਤਿਹਾਸਕ ਮੁੱਲ ਹੈ। ਮਹਾਭਾਰਤ ਦੇ ਕਈ ਉਪਾਖਿਆਨਾਂ ਦੀ ਜੜ੍ਹ ਇਹ ਗ੍ਰੰਥ ਹੈ। ਸੰਸਕ੍ਰਿਤ ਸਾਹਿਤ ਦੇ ਕਾਵਿ, ਨਾਟਕ ਅਤੇ ਚੰਪੂ ਗ੍ਰੰਥਾਂ ਦੇ ਨਿਰਮਾਣ ਦੇ ਬੀਜ ਇਸ ਵਿਚ ਮੌਜੂਦ ਹਨ।

ਸਾਮ ਵੇਦ ਦੀਆਂ ਤਿੰਨੇ ਸੰਹਿਤਾਵਾਂ ਦੇ ਪੰਜ ਬ੍ਰਾਹਮਣ ਗ੍ਰੰਥ ਹਨ। ਉਹ ਹਨ : ਪੰਚਵਿੰਸ਼ ਬ੍ਰਾਹਮਣ, ਸ਼ਡਵਿੰਸ਼ ਬ੍ਰਾਹਮਣ, ਅਦਭੁਤ ਬ੍ਰਾਹਮਣ, ਮੰਤਰ ਬ੍ਰਾਹਮਣ ਅਤੇ ਛਾਂਦੋਗਯ ਬ੍ਰਾਹਮਣ।

ਅਥਰਵ ਵੇਦ ਸੰਹਿਤਾ ਦੇ ਬ੍ਰਾਹਮਣ ਗ੍ਰੰਥ ਦਾ ਨਾਂ 'ਗੋਪਥ ਬ੍ਰਾਹਮਣ' ਹੈ। ਇਸ ਦੇ ਦੋ ਖੰਡ ਅਤੇ ਗਿਆਰਾਂ ਅਧਿਆਇ ਹਨ।

ਇਨ੍ਹਾਂ ਉਪਰੋਕਤ ਬ੍ਰਾਹਮਣ ਗ੍ਰੰਥਾਂ ਦੀ ਬੜੀ ਉਪਯੋਗਤਾ ਹੈ। ਇਨ੍ਹਾਂ ਵਿਚ ਇਕ ਪਾਸੇ ਦੁਨਿਆਵੀ ਕਿਰਿਆਵਾਂ ਤੇ ਕਲਾਵਾਂ ਦਾ ਵਰਣਨ ਹੈ ਅਤੇ ਦੂਜੇ ਪਾਸੇ ਅਧਿਆਤਮਕ ਵਿਸ਼ੇ ਦਾ ਗਹਿਰਾ ਚਿੰਤਨ ਹੈ। ਬ੍ਰਾਹਮਣ ਗ੍ਰੰਥਾਂ ਨੇ ਯੱਗ ਦੇ ਵਿਧਾਨ ਉੱਤੇ ਬੜਾ ਜ਼ੋਰ ਦਿੱਤਾ ਹੈ। ਯੱਗ ਰਾਹੀਂ ਨਾ ਸਿਰਫ਼ ਨਿੱਜੀ ਉੱਧਾਰ ਹੁੰਦਾ ਹੈ ਸਗੋਂ ਸਮਾਜ ਦਾ ਭਲਾ ਵੀ ਹੁੰਦਾ ਹੈ। ਬ੍ਰਾਹਮਣ ਗ੍ਰੰਥਾਂ ਨੇ ਸੱਚ ਦੀ ਬੜੀ ਮਹਿਮਾ ਗਾਈ ਹੈ। ਉਨ੍ਹਾਂ ਨੇ ਸਾਫ਼ ਸਾਫ਼ ਕਿਹਾ ਹੈ ਕਿ ਜਿਹੜਾ ਝੂਠ ਬੋਲਦਾ ਹੈ, ਉਹ ਆਪਣੀ ਪਵਿੱਤਰਤਾ ਦਾ ਘਾਤ ਕਰਕੇ ਆਪਣੀ ਹੀ ਬ੍ਰਦਸ਼ਗਨੀ ਕਰਦਾ ਹੈ (ਅਨੇਧਯੋ ਵੈ ਪੁਰੁਸ਼ੋ ਯਦਨ੍ਰਿਤੰ ਵਦਤਿ-ਸ਼ਤਪਥ 3-1-3-8) ਬ੍ਰਾਹਮਣ ਗ੍ਰੰਥਾਂ ਵਿਚ ਭਾਰਤ ਦਾ ਮੁਕੰਮਲ ਗਿਆਨ-ਵਿਗਿਆਨ ਅੰਕਿਤ ਹੈ। ਅਗਲੀ ਸਾਰੀ ਸੰਸਕ੍ਰਿਤੀ ਅਤੇ ਸਾਹਿਤ ਦੇ ਸੂਤਰ ਇਨ੍ਹਾਂ ਵਿਚ ਸੁਰੱਖਿਅਤ ਹਨ।

**ਆਰੰਣਕ ਗ੍ਰੰਥ**—ਬ੍ਰਾਹਮਣ ਗ੍ਰੰਥਾਂ ਤੋਂ ਪਿਛੋਂ ਆਰਣਕ (ਆਰਣਯਕ) ਗ੍ਰੰਥਾਂ ਦਾ ਜ਼ਿਕਰ ਆਉਂਦਾ ਹੈ। ਵੇਦ-ਸੰਹਿਤਾਵਾਂ ਦੇ ਅੰਤਿਮ ਭਾਗ ਬ੍ਰਾਹਮਣ, ਬ੍ਰਾਹਮਣਾਂ ਦੇ ਅੰਤਿਮ ਭਾਗ ਆਰਣਕ ਅਤੇ ਆਰਣਕਾਂ ਦੇ ਅੰਤਿਮ ਭਾਗ ਉਪਨਿਸ਼ਦ ਹਨ। ਅਸਲ ਵਿਚ ਕਰਮ ਕਾਂਡ ਨਾਲ ਸਬੰਧਤ ਹੋਣ ਕਰਕੇ ਆਰਣਕਾਂ ਦਾ ਬ੍ਰਾਹਮਣ ਗ੍ਰੰਥਾਂ ਨਾਲੋਂ ਖ਼ਾਸ ਫ਼ਰਕ ਨਹੀਂ ਹੈ।

ਮੰਤਰ ਸੰਹਿਤਾਵਾਂ ਅਤੇ ਬ੍ਰਾਹਮਣ ਗ੍ਰੰਥਾਂ ਵਾਂਗ ਆਰਣਕ ਗ੍ਰੰਥਾਂ ਦੀ ਗਿਣਤੀ ਵੀ 1130 ਸੀ ਪਰ ਮਿਲਦੇ ਕੁਲ ਅੱਠ ਹੀ ਹਨ। ਇਨ੍ਹਾਂ ਦੇ ਨਾਂ ਹਨ :— ਐਤਰੇਯ, ਸ਼ਾਂਖਾਯਨ, ਤੈਤਿਰੀਯ, ਬ੍ਰਿਹਦਾਰਣਕ, ਕਾਣਵ-ਬ੍ਰਿਹਦਾਰਣਕ, ਜ਼ੈਮਿਨੀਯੋਪਨਿਸ਼ਦਾਰਣਕ, ਛਾਂਦੋਗਯਾਰ-ਣਕ ਅਤੇ ਕੌਸ਼ੀਤਕੀ-ਆਰਣਕ।

ਇਹ ਗ੍ਰੰਥ ਆਮ ਤੌਰ ਤੇ ਅਰਣਯ ਅਰਥਾਤ ਜੰਗਲ ਵਿਚ ਰਚੇ ਗਏ ਸਨ। ਇਸ ਲਈ ਇਨ੍ਹਾਂ ਦਾ ਨਾਂ 'ਆਰਣਯਕ' ਪੈ ਗਿਆ। ਸਾਇਣ ਨੇ ਕਿਹਾ ਹੈ ਕਿ ਜੰਗਲ-ਬੇਲਿਆਂ ਵਿਚ ਪੜ੍ਹਾਏ ਜਾਣ ਕਰਕੇ ਇਨ੍ਹਾਂ ਨੂੰ 'ਆਰਣਯਕ' ਕਿਹਾ ਗਿਆ।

ਦੁਨੀਆਵੀ ਭੋਗ-ਵਿਲਾਸ ਅਤੇ ਹੋਰ ਕਈ ਸੰਸਾਰਕ ਬੰਧਨਾਂ ਦਾ ਤਿਆਗ ਕਰਕੇ ਸ਼ੋਰ-ਸ਼ਰਾਬੇ ਤੋਂ ਦੂਰ ਸ਼ਾਂਤ ਤੇ ਇਕਾਂਤ ਬਣਾਂ ਵਿਚ ਰਹਿ ਕੇ ਤਪੱਸਵੀਆਂ ਨੇ ਜਿਸ ਬ੍ਰਹਮ ਵਿਦਿਆ ਅਤੇ ਮਹਾਨ ਗਿਆਨ ਦਾ ਸਾਖਿਆਤਕਾਰ ਕੀਤਾ ਹੈ ਉਸੇ ਦਾ ਸੰਗ੍ਰਹਿ ਇਹ ਆਰਣਕ ਗ੍ਰੰਥ ਹਨ। ਬ੍ਰਾਹਮਣ ਗ੍ਰੰਥਾਂ ਵਿਚ ਗ੍ਰਿਹਸਥ ਆਸ਼ਰਮ ਲਈ ਯੱਗ ਵਿਧਾਨ ਦਾ ਜ਼ਿਕਰ ਹੈ। ਆਰਣਕ ਗ੍ਰੰਥਾਂ ਵਿਚ ਵਾਨ-ਪ੍ਰਸਥੀਆਂ ਲਈ ਕਰਮ-ਕਾਂਡਾਂ ਅਤੇ ਯੱਗਾਂ ਦਾ ਵਰਣਨ ਹੈ। ਇਸ ਤੋਂ ਇਲਾਵਾ ਅਧਿਆਤਮਕ ਵਿਆਖਿਆ ਵੀ ਮਿਲਦੀ ਹੈ। ਇਨ੍ਹਾਂ ਵਿਚ ਕਰਮ-ਮਾਰਗ ਤੇ ਗਿਆਨ-ਮਾਰਗ ਦੋਹਾਂ ਦਾ ਸੁਮੇਲ ਹੈ। ਉਪਨਿਸ਼ਦਾਂ ਵਿਚ ਜਿਸ ਵਿਆਪਕ ਬ੍ਰਹਮ ਗਿਆਨ ਦਾ ਵਿਚਾਰ ਹੈ, ਉਸ ਦਾ ਮੂਲ ਸੋਮਾ ਇਹ ਆਰਣਕ ਗ੍ਰੰਥ ਹਨ।

**ਉਪਨਿਸ਼ਦ ਸਾਹਿਤ**—ਵੈਦਿਕ ਸਾਹਿਤ ਵਿਚ ਉਪਨਿਸ਼ਦਾਂ ਦਾ ਬੜਾ ਉੱਚਾ ਸਥਾਨ ਹੈ। ਉਪਨਿਸ਼ਦ ਵੈਦਿਕ ਭਾਵਨਾ ਦੇ ਵਿਕਾਸ ਰੂਪ ਹਨ। ਕਰਮ ਤੇ ਗਿਆਨ ਦੋਹਾਂ ਦੀ ਭਾਵਨਾ ਵੇਦਾਂ ਵਿਚ ਬਿਆਨ ਕੀਤੀ ਗਈ ਹੈ। ਕਰਮ ਭਾਵਨਾ ਨੂੰ ਲੈ ਕੇ ਬ੍ਰਾਹਮਣਾਂ ਦੀ ਰਚਨਾ ਹੋਈ ਅਤੇ ਗਿਆਨ ਭਾਵਨਾ ਨੂੰ ਲੈ ਕੇ ਉਪਨਿਸ਼ਦ ਰਚੇ ਗਏ। ਅਸਲ ਵਿਚ ਬ੍ਰਾਹਮਣ ਗ੍ਰੰਥਾਂ ਵਿਚ ਮਿਲਣ ਵਾਲੀ ਸਥੂਲਤਾ ਤੋਂ ਉਲਟ ਉਪਨਿਸ਼ਦਾਂ ਵਿਚ ਸੂਖਮਤਾ ਦੇ ਦਰਸ਼ਨ ਹੁੰਦੇ ਹਨ। ਜੀਵਨ, ਜਗਤ ਅਤੇ ਬ੍ਰਹਮ ਵਿਸ਼ਿਆਂ ਦੇ ਜਿਨ੍ਹਾਂ ਗੂੜ੍ਹ ਰਹੱਸਾਂ ਦਾ ਵਿਸ਼ਲੇਸ਼ਣ ਇਨ੍ਹਾਂ ਉਪਨਿਸ਼ਦਾਂ ਵਿਚ ਮਿਲਦਾ ਹੈ ਉਹ ਸੰਸਾਰ ਦੇ ਇਤਿਹਾਸ ਵਿਚ ਦੁਰਲੱਭ ਹੈ।

'ਸੰਸਕ੍ਰਿਤ ਦੇ ਚਾਰ ਅਧਿਆਇ' ਦੇ ਕਰਤਾ ਰਾਮਧਾਰੀ ਸਿੰਹ ਦਿਨਕਰ ਦਾ ਕਥਨ ਹੈ ਕਿ "ਏਨੇ ਪੁਰਾਣੇ ਸਮੇਂ ਅਜਿਹੇ ਪ੍ਰਚੰਡ ਚਿੰਤਨ ਨੂੰ ਸੋਚ ਕੇ ਦਿਮਾਗ਼ ਚਕ੍ਰਿੱਤ ਹੋ ਜਾਂਦਾ ਹੈ।" ਇਸ ਚਿੰਤਨ ਦੀਆਂ ਕਈ ਵਿਧੀਆਂ ਦਾ ਵਿਕਾਸ ਅੱਗੇ ਚਲ ਕੇ ਛੇ ਦਰਸ਼ਨਾਂ ਵਿਚ ਦਿਖਾਈ ਦਿੰਦਾ ਹੈ।

'ਉਪਨਿਸ਼ਦ' ਦਾ ਅਰਥ ਹੈ ਜਿਹੜੀ ਵਿਦਿਆ ਗੁਰੂ ਚਰਨਾਂ ਦੇ ਕੋਲ ਬੈਠ ਕੇ ਪ੍ਰਾਪਤ ਕੀਤੀ ਜਾਏ (ਉਪ+ਨਿ+ਸ਼ਦ=Knowledge derived from sitting at the feet of the preceptor)।

ਮੁੱਖ ਉਪਨਿਸ਼ਦ ਬਾਰਾਂ ਹਨ। ਉਨ੍ਹਾਂ ਦੇ ਨਾਂ ਹਨ-ਈਸ਼ਾਵਾਸਯ, ਕੇਨ, ਕਠ, ਪ੍ਰਸ਼ਨ, ਮੁਡੰਕ, ਮਾਡੂਕਯ, ਤੈਤਿਰੀਯ, ਅੰਤਰੇਯ, ਛਾਂਦੋਗਯ, ਬ੍ਰਿਹਦਾਰਣਯਕ, ਸ਼੍ਵੇਤਾਸ਼੍ਵਤਰ। ਇਨ੍ਹਾਂ ਸਾਰੇ ਗ੍ਰੰਥਾਂ ਉੱਤੇ ਸ਼ੰਕਰ ਨੇ ਪਰਮਾਣੀਕ ਭਾਸ਼ ਲਿਖਿਆ ਹੈ।

ਉਪਨਿਸ਼ਦਾਂ ਦੇ ਤਿੰਨ ਭਾਗ ਹਨ : ਕਰਮ, ਉਪਾਸਨਾ, ਗਿਆਨ। ਕਰਮ ਦਾ ਵਰਣਨ ਸੰਹਿਤਾ ਅਤੇ ਬ੍ਰਾਹਮਣ ਗ੍ਰੰਥਾਂ ਵਿਚ ਹੈ। ਉਪਾਸਨਾ ਦਾ ਵਿਸ਼ਾ ਸੰਹਿਤਾ ਤੇ ਆਰਣਕ ਵਿਚ ਹੈ। ਗਿਆਨ ਦਾ ਵਰਣਨ ਉਪਨਿਸ਼ਦਾਂ ਵਿਚ ਹੈ। ਵੇਦਾਂਤੀਆਂ ਨੇ ਵੇਦਾਂਤ ਦਰਸ਼ਨ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਹੈ : ਸ਼ਰੁਤੀ, ਸਮ੍ਰਿਤਿ ਤੇ ਨਿਆਇ। ਸ਼ਰੁਤੀ ਵਿਚ ਉਪਨਿਸ਼ਦ, ਸਮ੍ਰਿਤਿ ਵਿਚ ਗੀਤਾ ਆਦਿ ਅਤੇ ਨਿਆਇ ਵਿਚ 'ਬ੍ਰਾਹਮਸੂਤ੍ਰ' ਆਦਿ ਸ਼ਾਮਲ ਹਨ।

ਪ੍ਰਾਕਿਰਿਤੀ ਪੁਰਸ਼ ਤੇ ਪਰਮਾਤਮਾ ਦਾ ਵਿਵੇਚਨ ਹੀ ਉਪਨਿਸ਼ਦਾਂ ਦਾ ਅਸਲੀ ਮਜ਼ਮੂਨ ਹੈ। ਉਪਨਿਸ਼ਦਾਂ ਦੇ ਮਹਾਂ ਵਾਕ ਹਨ—ਤਤ੍ਵਮਸਿ:ਸਰਵੰ ਖਾਲ੍ਵਿਦੰ ਬ੍ਰਾਹਮ। ਇਹ ਮਹਾਂ ਵਾਕ ਦਰਸ਼ਨ ਗ੍ਰੰਥਾਂ ਦੇ ਬੀਜ ਰੂਪ ਹਨ ਜਿਨ੍ਹਾਂ ਵਿਚੋਂ ਦਵੈਤ, ਅਦਵੈਤ, ਵਿਸ਼ਿਸ਼ਟਾ-ਦਵੈਤ, ਸ਼ੁੱਧਾ-ਦਵੈਤ ਅਤੇ ਦਵੈਤਾ-ਦਵੈਤ ਸੰਪ੍ਰਦਾ ਫੁਟਦੇ ਹਨ।

**ਛੇ ਵੇਦਾਂਗ**—ਵੇਦਾਂ ਤੋਂ ਬਾਅਦ ਵੈਦਿਕ ਸਾਹਿਤ ਅਤੇ ਉਸ ਤੋਂ ਪਿਛੋਂ ਛੇ ਵੇਦਾਂਗਾਂ ਦਾ ਯੁੱਗ ਆਉਂਦਾ ਹੈ। ਪਿਛਲੇ ਸਮਿਆਂ ਵਿਚ ਵੈਦਿਕ ਸਾਹਿਤ ਦਾ ਅਧਿਐਨ, ਸੰਪਾਦਨ, ਸੰਸਕਾਰ ਅਤੇ ਵਿਆਖਿਆ ਹੁੰਦੀ ਰਹੀ ਹੈ। ਉਸ ਦੇ ਸਿੱਟੇ ਵਜੋਂ ਜਿਹੜੇ ਸਾਧਨ ਵੇਦਾਂ ਦੇ ਅਰਥ, ਗਿਆਨ ਤੇ ਰਹੱਸ ਨੂੰ ਪ੍ਰਗਟ ਕਰਦੇ ਰਹੇ ਉਨ੍ਹਾਂ ਨੂੰ ਛੇ ਭਾਗਾਂ ਵਿਚ ਵੰਡ ਕੇ ਛੇ ਅੰਗਾਂ ਦਾ ਨਿਰਮਾਣ ਕੀਤਾ ਗਿਆ। ਛੇ ਅੰਗ ਇਹ ਹਨ-ਕਲਪ, ਸ਼ਿਕਸ਼ਾ, ਵਿਆਕਰਣ, ਨਿਰੁਕਤ, ਛੰਦ, ਜਯੋਤਿਸ਼। ਇਨ੍ਹਾਂ ਦਾ ਹਵਾਲਾ ਪ੍ਰਾਚੀਨ ਬ੍ਰਾਹਮਣ ਗ੍ਰੰਥਾਂ ਅਤੇ ਧਰਮ ਸੂਤਰਾਂ ਵਿਚ ਮਿਲਦਾ ਹੈ।

**ਕਲਪ**—ਇਸ ਨੂੰ ਆਮ ਤੌਰ ਤੇ ਕਲਪ ਸੂਤਰ ਅੰਗ ਕਿਹਾ ਜਾਂਦਾ ਹੈ। ਕਲਪ ਦਾ ਤਕਨੀਕੀ ਅਰਥ ਹੈ ਵਿਧੀ, ਨਿਯਮ, ਨਿਆਇ, ਕਰਮ, ਆਦੇਸ਼। ਸੂਤਰ ਦਾ ਅਰਥ ਹੈ ਸੰਖੇਪ। ਇਨ੍ਹਾਂ ਕਲਪ ਸੂਤਰਾਂ ਵਿਚ ਵਿਧੀ-ਵਿਧਾਨਾਂ, ਕਰਮ-ਅਨੁਸ਼ਠਾਨਾਂ ਅਤੇ ਹੋਰ ਧਰਮ ਉਪਦੇਸ਼ਾਂ ਦਾ ਸੰਖੇਪ ਸਾਰ ਰੂਪ ਵਿਚਾਰ ਹੈ। ਵੈਦਿਕ ਸਾਹਿਤ ਇਕ ਔਖਾ ਤੇ ਰਹੱਸਮਈ ਸਾਹਿਤ ਬਣ ਗਿਆ ਸੀ, ਉਸ ਨੂੰ ਸਮਝਣ ਲਈ ਜ਼ਰੂਰੀ ਹੋ ਗਿਆ ਕਿ ਉਸ ਨੂੰ ਦੁਬਾਰਾ ਖੋਲ੍ਹ ਕੇ ਬਿਆਨ ਕੀਤਾ ਜਾਵੇ। ਇਸ ਲਈ ਕਲਪ ਸੂਤਰਾਂ ਦੀ ਲੋੜ ਪਈ। ਭਾਸ਼ਾ, ਭਾਵ, ਸ਼ੈਲੀ, ਵਿਚਾਰ ਅਤੇ ਰਚਨਾ ਦੇ ਪੱਖੋਂ ਵੀ ਕਲਪ ਸੂਤਰਾਂ ਦੀ ਬਹੁਤ ਮਹੱਤਤਾ ਹੈ।

ਕਲਪ ਸੂਤਰਾਂ ਦੇ ਤਿੰਨ ਭਾਗ ਹਨ—ਸ਼੍ਰੋਤ ਸੂਤਰ ਗ੍ਰਿਹਯ ਸੂਤਰ ਅਤੇ ਧਰਮ ਸੂਤਰ। ਵੈਦਿਕ ਸੰਹਿਤਾਵਾਂ ਵਿਚ ਯੱਗ ਆਦਿ ਦਾ ਜੋ ਵਿਧਾਨ ਹੈ, ਸ਼੍ਰੌਤ ਸੂਤਰਾਂ ਵਿਚ ਉਨ੍ਹਾਂ ਦਾ ਸੰਖੇਪ ਸਾਰ ਦਿੱਤਾ ਗਿਆ ਹੈ।

ਗ੍ਰਿਹਯ ਸੂਤਰਾਂ ਵਿਚ ਗ੍ਰਿਹਸਥ ਜੀਵਨ ਸਬੰਧੀ ਧਾਰਮਿਕ ਵਿਧੀਆਂ ਦਾ ਵਰਣਨ ਹੈ। ਗ੍ਰਿਹਸਥ ਵਿਚ ਜਨਮ ਤੋਂ ਲੈ ਕੇ ਮੌਤ ਤਕ ਜਿਹੜੇ ਕਰਮ-ਕਾਂਡ ਹਨ ਉਨ੍ਹਾਂ ਦੀ ਵਿਸਤਾਰ ਪੂਰਕ ਵਿਧੀ ਲਿਖੀ ਹੈ। ਇਨ੍ਹਾਂ ਵਿਚ 16 ਗ੍ਰਿਹਸਥੀ ਸੰਸਕਾਰਾਂ ਦਾ ਵਿਧਾਨ ਹੈ।

ਧਰਮ ਸੂਤਰਾਂ ਵਿਚ ਪਰਿਵਾਰਕ ਜੀਵਨ ਤੋਂ ਅੱਗੇ ਲੰਘ ਕੇ ਸਮਾਜਕ ਜੀਵਨ ਦੇ ਰਸਮਾਂ-ਰਿਵਾਜਾਂ, ਨਿਯਮਾਂ, ਪਰਲੋਕ ਤੇ ਸਮਾਜ ਦੇ ਕਰਤਵਾਂ ਦਾ ਜ਼ਿਕਰ ਹੈ। ਹਰੇਕ ਛੰਦ ਸੰਹਿਤਾ ਦੇ ਸੂਤਰ ਵੱਖ-ਵੱਖ ਹਨ।

**ਸ਼ਿਕਸ਼ਾ**—ਇਹ ਵੇਦਾਂ ਦੇ ਅਧਿਐਨ ਲਈ ਇਕ ਮਹੱਤਵਪੂਰਨ ਸ਼ਾਸਤਰ ਹੈ। ਜਿਸ ਤਰ੍ਹਾਂ ਵੈਦਿਕ ਵਿਧੀਆਂ ਨੂੰ ਪੂਰਾ ਕਰਨ ਲਈ ਬ੍ਰਾਹਮਣ-ਗ੍ਰੰਥਾਂ ਦੀ ਲੋੜ ਹੈ, ਉਸੇ ਤਰ੍ਹਾਂ ਵੇਦ ਤੇ ਵੈਦਿਕ ਸਾਹਿਤ ਸਬੰਧੀ ਜਿਹੜੀਆਂ ਉਚਾਰਣ ਵਿਧੀਆਂ ਹਨ, ਉਨ੍ਹਾਂ ਦਾ ਵਰਣਨ 'ਸ਼ਿਕਸ਼ਾ-ਸ਼ਾਸਤਰ' ਵਿਚ ਮਿਲਦਾ ਹੈ। ਸਾਰੇ ਸੰਸਕ੍ਰਿਤ ਸਾਹਿਤ ਵਿਚ ਸ਼ਬਦਾ ਦੇ ਉਚਾਰਣ ਦੀ ਖਾਸ ਵਿਸ਼ੇਸ਼ਤਾ ਹੈ। ਇਸ ਤੋਂ ਇਲਾਵਾ ਵੇਦਾਂ ਵਿਚ ਉਚਾਰਣ ਤੋਂ ਬਿਨਾਂ ਸੁਰ-ਪ੍ਰਕਿਰਿਆ ਦਾ ਵੀ ਉੱਨਾ ਹੀ ਸਥਾਨ ਹੈ।

ਇਹ ਇਕ ਵਿਸ਼ਵਾਸ ਹੈ ਕਿ ਸ਼ੁਧ ਵੇਦ-ਪਾਠ ਸਭ ਕਾਮਨਾਵਾਂ ਪੂਰੀਆਂ ਕਰਦਾ ਹੈ, ਪਰ ਅਸ਼ੁੱਧ ਵੇਦ-ਪਾਠ ਦਾ ਭੈੜਾ ਫ਼ਲ ਹੁੰਦਾ ਹੈ। ਪਾਣਿਨੀਯ ਸ਼ਿਕਸ਼ਾ, ਸਿੱਖਿਆ (ਸ਼ਿਕਸ਼ਾ) ਦਾ ਸਭ ਤੋਂ ਮਹੱਵਤਪੂਰਨ ਗ੍ਰੰਥ ਹੈ।

**ਵਿਆਕਰਣ**—ਵੇਦ ਮੰਤਰਾਂ ਦੇ ਸੁਰ ਗਿਆਨ ਅਤੇ ਸ਼ਬਦ-ਉਚਾਰਣ ਲਈ ਇਸ ਵੱਖਰੇ ਵਿਸ਼ੇ ਦਾ ਨਿਰਮਾਣ ਕੀਤਾ ਗਿਆ ਹੈ। ਵਿਆਕਰਣ ਅਨੁਸਾਰ ਸੁਰਾਂ ਦੇ ਤਿੰਨ ਭੇਦ ਹਨ—ਹ੍ਰਸ੍ਵ, ਦੀਰਘ ਅਤੇ ਪਲੁਤ। ਪ੍ਰਕਿਰਿਆ ਦੇ ਤਿੰਨ ਨਾਂ ਹਨ : ਉੱਦਾਤ, ਅਨੁੱਦਾਤ ਅਤੇ ਸ੍ਵਰਿਤ। ਇਉਂ ਧੁਨੀ ਦਾ ਉਤਾਰ-ਚੜ੍ਹਾਉ, ਉਚਾਰਣ ਦੀ ਸ਼ੁੱਧਤਾ ਅਤੇ ਉਚਾਰਣ-ਕਾਲ ਦੀ ਵੰਡ ਸ਼ਿਕਸ਼ਾ ਸ਼ਾਸਤਰ ਦਾ ਮੁੱਖ ਵਿਸ਼ਾ ਹੈ ਅਤੇ ਆਮ ਤੌਰ ਤੇ ਵਰਣ, ਸੁਰ, ਮਾਤ੍ਰਾ, ਬਲ, ਸਾਮ ਅਤੇ ਸੰਤਾਨ ਸ਼ਿਕਸ਼ਾ-ਸ਼ਾਸਤ੍ਰ ਦੇ ਛੇ ਵਰਣਨ-ਗੋਚਰੇ ਅੰਗ ਹਨ।

**ਨਿਰੁਕਤ**—ਇਹ ਇਕ ਹੋਰ ਵੇਦਾਂਗ ਹੈ। ਵੇਦ ਮੰਤਰਾਂ ਦਾ ਸਹੀ ਅਰਥ ਜਾਣਨ ਲਈ ਪਹਿਲਾਂ ਉਨ੍ਹਾਂ ਦਾ ਵਿਉਤਪੱਤੀ ਅਰਥ ਜਾਣਨਾ ਜ਼ਰੂਰੀ ਹੈ। ਵੈਦਿਕ ਸ਼ਬਦਾਂ ਦੀ ਵਿਉਤਪੱਤੀ ਕਰਨਾ ਨਿਰੁਕਤ ਦਾ ਵਿਸ਼ਾ ਹੈ। ਜਿਹੜੇ ਸ਼ਬਦ ਸਮੇਂ ਦੀ ਚਾਲ ਨਾਲ ਔਖੇ ਹੋ ਗਏ ਸਨ, ਉਨ੍ਹਾਂ ਦੇ ਮੂਲ ਅਰਥ ਜਾਣਨ ਲਈ 'ਨਿਰੁਕਤ' ਦੀ ਰਚਨਾ ਹੋਈ। ਨਿਰੁਕਤ ਦੇ ਰਚਣ ਵਾਲੇ ਦਾ ਨਾਂ ਯਾਸਕ ਹੈ ਜਿਸ ਨੇ ਵੈਦਿਕ ਸ਼ਬਦਾਂ ਦੇ ਕੋਸ਼ 'ਨਿਘੰਟੂ' ਦੇ ਆਧਾਰ ਤੇ ਸ਼ਬਦਾਂ ਦੇ ਮੂਲ ਅਤੇ ਬਣਤਰ ਦੀ ਵਿਆਖਿਆ ਕੀਤੀ ਹੈ।

**ਛੰਦ**—ਇਹ ਇਕ ਹੋਰ ਵੇਦਾਂਗ ਹੈ। ਵੇਦ ਮੰਤਰਾਂ ਦੀ ਸ਼ੁੱਧਤਾ ਅਤੇ ਉਨ੍ਹਾਂ ਦੀ ਲੈਅ ਅਤੇ ਗਤੀ ਦੇ ਗਿਆਨ ਲਈ ਛੰਦ ਸ਼ਾਸਤਰ ਦੇ ਅਧਿਐਨ ਦੀ ਲੋੜ ਹੈ। ਵੇਦ ਮੰਤਰ ਛੰਦ-ਬੱਧ ਹਨ। ਉਨ੍ਹਾਂ ਦੇ ਉਚਾਰਣ ਦੀ ਵਿਧੀ ਛੰਦ ਸ਼ਾਸਤਰ ਦੇ ਗਿਆਨ ਤੋਂ ਬਿਨਾਂ ਜਾਣਨੀ ਔਖੀ ਹੈ। ਵੇਦਾਂ ਵਿਚ ਛੰਦਾਂ ਦੀਆਂ ਕਈ ਕਿਸਮਾਂ ਹਨ ਅਤੇ ਉਨ੍ਹਾਂ ਦੀਆਂ ਕਈ ਜਾਤੀਆਂ ਹਨ। ਉਂਜ ਤਾਂ ਛੰਦ ਸ਼ਾਸਤਰ ਨੂੰ ਚਲਾਉਣ ਵਾਲੇ ਭਗਵਾਨ ਸ਼ਿਵ ਹੀ ਹਨ ਪਰ ਰਿਸ਼ੀ ਪਿੰਗਲ ਹੀ ਛੰਦ ਸ਼ਾਸਤਰ ਦਾ ਪਹਿਲਾ ਲੇਖਕ ਮੰਨਿਆ ਜਾਂਦਾ ਹੈ।

**ਜਯੋਤਿਸ਼**—ਇਸ ਦਾ ਵੇਦਾਂਗ ਵਿਚ ਕਾਫ਼ੀ ਹਿੱਸਾ ਹੈ। ਯੱਗਾਂ ਲਈ ਇਹ ਜ਼ਰੂਰੀ ਹੈ ਕਿ ਉਨ੍ਹਾਂ ਦਾ ਆਰੰਭ ਤੇ ਸਮਾਪਤੀ ਠੀਕ ਗ੍ਰਹਿਆਂ ਨਾਲ ਹੋਵੇ। ਗ੍ਰਹਿ-ਨਛੱਤਰਾਂ ਦੇ ਅਨੁਕੂਲ ਪ੍ਰਤਿਕੂਲ ਗਿਆਨ ਲਈ ਜੋਤਿਸ਼ ਇਕੋ ਇਕ ਸ਼ਾਸਤਰ ਹੈ। 'ਵੇਦਾਂਗ ਜਯੋਤਿਸ਼' ਸਭ ਤੋਂ ਪ੍ਰਾਚੀਨ ਸੰਗ੍ਰਹਿ ਮੰਨਿਆ ਜਾਂਦਾ ਹੈ।

**ਮਹਾਭਾਰਤ**—ਇਹ ਵੈਦਿਕ ਸਾਹਿਤ ਤੇ ਲੌਕਿਕ ਸਾਹਿਤ ਦਾ ਸੰਗਮ ਹੈ। ਇਸ ਵਿਚ ਪਹਿਲੀਆਂ ਤੇ ਪਿਛਲੀਆਂ ਸਾਹਿਤਕ ਧਾਰਾਵਾਂ ਦਾ ਸੰਯੁਕਤ ਰੂਪ ਮਿਲਦਾ ਹੈ।

ਮਹਾਭਾਰਤ ਦਾ ਕਰਤਾ ਕੌਣ ਹੈ ? ਇਹ ਸਵਾਲ ਵੀ ਬਹਿਸ ਦਾ ਵਿਸ਼ਾ ਰਿਹਾ ਹੈ। ਆਮ ਤੌਰ ਤੇ ਮਹਾਭਾਰਤ ਦੇ ਕਰਤਾ ਦਾ ਨਾਂ ਵਿਆਸ ਹੀ ਮੰਨਿਆ ਜਾਂਦਾ ਹੈ ਪਰ ਵਿਆਸ ਨਾਂ ਕਈਆਂ ਗ੍ਰੰਥਾਂ ਨਾਲ ਜੁੜਿਆ ਹੋਇਆ ਮਿਲਦਾ ਹੈ। ਇਸ ਲਈ ਵਿਆਸ ਦੇ ਬਾਰੇ ਜਾਣਨਾ ਕਾਫ਼ੀ ਔਖਾ ਹੈ। ਭਾਰਤੀ ਤੇ ਬਦੇਸ਼ੀ ਵਿਦਵਾਨਾਂ ਨੇ ਇਸ ਬਾਰੇ ਕਿਸੇ ਨਿਰਣੇ ਤੇ ਪਹੁੰਚਣ ਦੇ ਯਤਨ ਵੀ ਕੀਤੇ ਪਰ ਅਜੇ ਤਕ ਕੋਈ ਖਾਸ ਤਸੱਲੀ-ਬਖ਼ਸ਼ ਫ਼ੈਸਲਾ ਨਹੀਂ ਕਰ ਸਕੇ।

ਮਹਾਭਾਰਤ ਗਿਆਨ ਦਾ ਅਥਾਹ ਭੰਡਾਰ ਹੈ। ਇਹ ਇਕ ਅਜਿਹਾ ਮਹਾਂਕਾਵਿ ਹੈ ਜਿਸ ਵਿਚ ਪੁਰਾਣਾਂ ਦਾ ਸਾਰ, ਵੇਦਾਂ ਦਾ ਗਿਆਨ, ਇਤਿਹਾਸ ਦੀ ਝਲਕ, ਪਵਿੱਤਰ ਧਰਮ ਪੁਸਤਕਾਂ ਦਾ ਉਪਦੇਸ਼ ਸਭ ਕੁਝ ਮੌਜੂਦ ਹੈ। ਇਸ ਲਈ ਮਹਾਭਾਰਤ ਭਾਰਤ ਦਾ, ਖ਼ਾਸ ਕਰਕੇ ਹਿੰਦੂ ਜਾਤੀ ਦਾ ਗੌਰਵ-ਗ੍ਰੰਥ ਹੈ।

ਮਹਾਭਾਰਤ ਦਾ ਮੁੱਖ ਵਿਸ਼ਾ ਪਾਂਡਵਾਂ ਤੇ ਕੌਰਵਾਂ ਦਾ ਯੁੱਧ ਹੈ ਫਿਰ ਵੀ ਇਸ ਵਿਚ ਕਈ ਉਪਕਥਾਵਾਂ ਅਜਿਹੀਆਂ ਹਨ ਜਿਨ੍ਹਾਂ ਦਾ ਸਬੰਧ ਜੀਵਨ ਦੇ ਹਰ ਪਹਿਲੂ ਨਾਲ ਹੈ। ਸੰਸਾਰ-ਭਰ ਵਿਚ ਪ੍ਰਸਿੱਧ ਸ੍ਰੀਮਦ ਭਗਵਦ ਗੀਤਾ ਵੀ ਮਹਾਭਾਰਤ ਦਾ ਅੰਗ ਹੀ ਹੈ।

ਮਹਾਭਾਰਤ ਦੀ ਰਚਨਾ ਦੇ ਸਮੇਂ ਬਾਰੇ ਬਹੁਤ ਰਾਵਾਂ ਹਨ ਪਰ ਇਸ ਨੂੰ 500 ਤੋਂ ਲੈ ਕੇ 1000 ਈ. ਪੂ. ਤਕ ਲਿਖਿਆ ਹੋਇਆ ਮੰਨਿਆ ਜਾਂਦਾ ਹੈ। ਕਈਆਂ ਦਾ ਵਿਚਾਰ ਹੈ ਕਿ ਮਹਾਭਾਰਤ ਕੋਈ ਇਕ ਸਮੇਂ ਦੀ ਰਚਨਾ ਨਹੀਂ ਹੈ ਸਗੋਂ ਵੱਖ ਵੱਖ ਸਮਿਆਂ ਵਿਚ ਲਿਖੀਆਂ ਹੋਈਆਂ ਰਚਨਾਵਾਂ ਦਾ ਸੰਗ੍ਰਹਿ ਹੈ। ਦੱਸਿਆ ਜਾਂਦਾ ਹੈ ਕਿ ਮਹਾਭਾਰਤ ਦੇ ਇਕ ਲੱਖ ਸ਼ਲੋਕ ਸਨ ਜਿਸ ਕਰਕੇ ਇਸ ਦਾ ਨਾਂ 'ਸ਼ਤ ਸਾਹਸ੍ਰੀ ਸੰਹਿਤਾ' ਪਿਆ ਪਰ ਮਹਾਭਾਰਤ ਦਾ ਵਰਤਮਾਨ ਰੂਪ ਬਹੁਤ ਛੋਟਾ ਹੈ।

**ਰਾਮਾਇਣ**—ਸੰਸਕ੍ਰਿਤ ਸਾਹਿਤ ਵਿਚ 'ਬਾਲਮੀਕੀ ਰਾਮਾਇਣ' ਨੂੰ ਸੰਸਕ੍ਰਿਤ ਦਾ ਆਦਿ ਮਹਾਂਕਾਵਿ ਮੰਨਿਆ ਜਾਂਦਾ ਹੈ। ਇਸ ਦੇ ਲੇਖਕ ਭਗਤ ਸ਼੍ਰੋਮਣੀ ਬਾਲਮੀਕ ਹਨ ਜਿਨ੍ਹਾਂ ਨੂੰ ਸੰਸਕ੍ਰਿਤ ਦਾ ਆਦਿ ਕਵੀ ਮੰਨਿਆ ਜਾਂਦਾ ਹੈ। ਪਿਛਲੇ ਕਵੀਆਂ ਨੇ ਬਾਲਮੀਕੀ ਰਚਿਤ ਕਾਵਿ ਦੀ ਬਹੁਤ ਪ੍ਰਸ਼ੰਸਾ ਕੀਤੀ ਹੈ।

ਰਾਮਾਇਣ ਦਾ ਮੁੱਖ ਕਾਵਿਕ ਵਿਸ਼ਾ ਭਗਵਾਨ ਰਾਮ ਚੰਦਰ ਜੀ ਦੇ ਜੀਵਨ ਦੀ ਕਥਾ ਦਾ ਕਵਿਤਾ ਵਿਚ ਵਰਣਨ ਹੈ। ਰਾਮ ਕਥਾ ਦਾ ਸੰਕੇਤ ਬਹੁਤ ਪੁਰਾਣਾ ਹੈ। ਵੇਦ, ਬ੍ਰਾਹਮਣ, ਆਰਣਯਕ, ਉਪਨਿਸ਼ਦ ਆਦਿ ਵਿਚ ਰਾਮ ਕਥਾ ਵਿਆਪਕ ਹੈ। ਬਾਲਮੀਕੀ ਜੀ ਨੇ ਰਾਮਾਇਣ ਵਿਚ ਭਗਵਾਨ ਰਾਮ ਜੀ ਦੀ ਸੰਪੂਰਣ ਕਥਾ ਨੂੰ ਬੜੀ ਹੀ ਸ਼ਰਧਾ ਅਤੇ ਸਾਹਿਤਕ ਸ਼ੈਲੀ ਵਿਚ ਲਿਖਿਆ ਹੈ। ਇਸ ਵਿਚ ਇਕ ਆਦਰਸ਼ ਗ੍ਰਹਿਸਥੀ ਜੀਵਨ ਦਾ ਆਦਰਸ਼ਕ ਭਾਸ਼ਾ ਵਿਚ ਵਰਣਨ ਹੈ। ਇਉਂ ਰਾਮਾਇਣ ਭਾਰਤੀ ਆਚਾਰ-ਵਿਚਾਰ, ਸੰਸਕਾਰ, ਭਗਤੀ ਭਾਵਨਾ, ਗਿਆਨ ਭਾਵਨਾ ਆਦਿਕ ਦੀ ਪ੍ਰਤੀਨਿਧ ਪੁਸਤਕ ਮੰਨੀ ਗਈ ਹੈ।

ਰਾਮਾਇਣ ਦੀ ਰਚਨਾ ਦੇ ਸਮੇਂ ਬਾਰੇ ਵੀ ਵੱਖ ਵੱਖ ਰਾਵਾਂ ਹਨ ਪਰ ਇਸ ਗੱਲ ਤੇ ਸਾਰੇ ਸਹਿਮਤ ਹਨ ਕਿ ਇਹ ਇਕ ਪ੍ਰਾਚੀਨ ਰਚਨਾ ਹੈ ਜਿਹੜੀ 500 ਈ. ਪੂ. ਤੋਂ ਪਹਿਲਾਂ ਲਿਖੀ ਗਈ ਹੈ। ਇਹ ਵੀ ਮੰਨਿਆ ਜਾਂਦਾ ਹੈ ਕਿ ਰਾਮਾਇਣ ਵਿਚ ਵਾਧੇ-ਘਾਟੇ ਬਹੁਤ ਹੁੰਦੇ ਆਏ ਹਨ।

ਰਾਮਾਇਣ ਤੇ ਮਹਾਭਾਰਤ ਦੋਵੇਂ ਭਾਰਤੀ ਸਾਹਿਤ ਪਰੰਪਰਾ ਦੀਆਂ ਲਖਾਇਕ ਹਨ। ਇਹ ਦੋਵੇਂ ਉਸ ਮੋੜ ਦੀ ਸਾਖੀ ਭਰਦੀਆਂ ਹਨ ਜਿਹੜਾ ਵੈਦਿਕ ਸਾਹਿਤ ਤੋਂ ਪਿਛੋਂ ਅਤੇ ਲੌਕਿਕ ਸਾਹਿਤ ਤੋਂ ਪਹਿਲਾਂ ਸਾਹਮਣੇ ਆਇਆ। ਵਾਚਸਪਤੀ ਗੈਰੋਲਾ ਦਾ ਕਥਨ ਹੈ ਕਿ ਰਾਮਾਇਣ ਤੇ ਮਹਾਭਾਰਤ ਭਾਰਤੀ ਸਾਹਿਤ ਦੀ ਲਮੇਰੀ ਪਰੰਪਰਾ ਨੂੰ ਦੋ ਵੱਖ ਵੱਖ ਯੁੱਗਾਂ ਵਿਚ ਵੰਡ ਦੇਣ ਵਾਲੇ ਆਪਣੇ ਕਿਸਮ ਦੇ ਦੋ ਸੁਤੰਤਰ ਗ੍ਰੰਥ ਹਨ। ਸਾਰਾ ਸੰਸਕ੍ਰਿਤ ਸਾਹਿਤ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ : ਵੈਦਿਕ ਤੇ ਕਲਾਸੀਕਲ। ਇਹ ਵੰਡ ਨਿਰਾ ਕਲਪਨਾ ਦਾ ਕਰਿਸ਼ਮਾ ਨਹੀਂ ਸਗੋਂ ਇਹ ਵਿਸ਼ੇ, ਭਾਸ਼ਾ, ਵਿਆਕਰਣ, ਛੰਦ, ਸੁਰ, ਰਚਨਾ-ਵਿਧਾਨ ਤੇ ਤੁਲਨਾਤਮਕ ਆਧਾਰ ਤੇ ਕੀਤੀ ਗਈ ਹੈ। ਇਹ ਦੋਵੇਂ ਇਨਕਲਾਬੀ ਯੁੱਗ ਦੇ ਪ੍ਰਤਿਨਿਧ ਹਨ।

**ਪੁਰਾਣ ਸਾਹਿਤ**—ਸੰਸਕ੍ਰਿਤ ਵਿਚ ਪੁਰਾਣਾਂ ਦਾ ਆਪਣਾ ਇਕ ਖ਼ਾਸ ਸਥਾਨ ਹੈ। ਕਈਆਂ ਪੱਖਾਂ ਤੋਂ ਪੁਰਾਣਾਂ ਦੀ ਸਮੱਗਰੀ ਬੜੀ ਦਿਲਚਸਪ ਤੇ ਕੰਮ ਆਉਣ ਵਾਲੀ ਚੀਜ਼ ਹੈ।

ਅਸਲ ਵਿਚ 'ਪੁਰਾਣ-ਸਾਹਿਤ' ਪਿਛਲੇ ਦੀਰਘ ਵੈਦਿਕ ਧਰਮ ਦਾ ਪੁਨਰ-ਸੰਸਕਾਰ ਪੇਸ਼ ਕਰਦੇ ਹਨ। ਵੈਦਿਕ ਧਰਮ ਤੋਂ ਪਿਛੋਂ ਇਹ 'ਪੁਰਾਣ' ਹੀ ਪੁਰਾਣਿਕ ਧਰਮ ਦੀ ਸਥਾਪਨਾ ਕਰਦੇ ਰਹੇ ਹਨ ਜਿਸ ਵਿਚ ਪ੍ਰਾਚੀਨ ਵੈਦਿਕ ਧਰਮ ਅਤੇ ਬ੍ਰਾਹਮਣ ਧਰਮ ਦਾ ਸੁਮੇਲ ਮੁੱਖ ਸੀ।

ਪੁਰਾਣਾਂ ਨੂੰ ਭਾਰਤੀ ਪੱਖ ਤੋਂ ਵੇਦਾਂ ਜਿੰਨਾ ਹੀ ਪੁਰਾਣਾ ਮੰਨਿਆ ਜਾਂਦਾ ਹੈ। ਇਸ ਲਈ ਪੁਰਾਣ ਅਨਾਦੀ ਹਨ ਪਰ ਬਦੇਸ਼ੀ ਵਿਦਵਾਨ ਪੁਰਾਣਾਂ ਦੇ ਸਾਹਿਤ ਨੂੰ ਬਹੁਤ ਪਿਛੋਂ ਦਾ ਰਚਿਆ ਹੋਇਆ ਮੰਨਦੇ ਹਨ।

ਪੁਰਾਣਾਂ ਦੇ ਪ੍ਰਮੁੱਖ ਵਿਸ਼ਿਆਂ ਦੀ ਗਿਣਤੀ ਕਰਦਿਆਂ ਆਲੋਚਕਾਂ ਨੇ ਪੰਜ ਲੱਛਣ ਦੱਸੇ ਹਨ—ਸਰਗ, ਪ੍ਰਤਿ-ਸਰਗ, ਵੰਸ਼, ਮਨਵੰਤਰ ਅਤੇ ਵੰਸ਼ਾਨੁਚਰਿਤ। ਸਰਗਾਂ ਦਾ ਇਸ ਸੰਸਾਰ ਦੇ ਗਿਆਨ ਨਾਲ ਸਬੰਧ ਹੈ। ਪ੍ਰਤਿ-ਸਰਗ ਤੋਂ ਭਾਵ ਹੈ ਸ੍ਰਿਸ਼ਟੀ ਦੀ ਵਾਰ-ਵਾਰ ਹੋਂਦ। ਵੰਸ਼ ਦੁਨੀਆ ਦੀ ਬੰਸ-ਪਰੰਪਰਾ ਹੈ। ਮਨਵੰਤਰ ਦਾ ਅਰਥ ਜਗਤ ਦੇ ਭਿੰਨ ਭਿੰਨ ਯੁਗਾਂ ਦਾ ਮਾਪ ਹੈ। ਵੰਸ਼ਾਨੁਚਰਿਤ ਵਿਚ ਇਸ ਪ੍ਰਿਥਵੀ ਦੇ ਮੁੱਖ ਵੰਸ਼ਾਂ ਦਾ ਵਰਨਨ ਹੈ। ਇਸ ਲਈ ਪੁਰਾਣਾਂ ਵਿਚ ਜਿਥੇ ਜਜ਼ਬਾਤੀ ਕਥਾਵਾਂ ਦਾ ਵਰਨਨ ਹੈ ਉਥੇ ਇਤਿਹਾਸ ਆਦਿ ਸਮਾਜਕ ਵਿਸ਼ਿਆਂ ਦਾ ਵੀ ਵਿਸਤਾਰਪੂਰਵਕ ਬਿਆਨ ਹੈ।

ਪੁਰਾਣਾਂ ਦੀ ਗਿਣਤੀ ਅਠਾਰਾਂ ਦੀ ਮੰਨੀ ਗਈ ਹੈ। ਉਹ ਹਨ— ਮਤਸੱਯ, ਮਾਰਕੰਡੇਯ, ਭਵਿਸ਼ਯ, ਭਾਗਵਤ, ਬ੍ਰਹਮਾਂਡ, ਬ੍ਰਹਮ ਵੈਵਰਤ, ਬ੍ਰਾਹਮ, ਵਰਸ਼, ਵਾਮਨ, ਵਾਯੂ, ਵਿਸ਼ਣੂੰ, ਅਗਨੀ, ਨਾਰਦ, ਪਦਮ, ਲਿੰਗ, ਗਰੁੜ, ਕੂਰਮ ਤੇ ਸਕੰਦ। ਇਨ੍ਹਾਂ ਮੁੱਖ ਪੁਰਾਣਾਂ ਤੋਂ ਬਿਨਾਂ ਅਠਾਰਾਂ ਉਪ-ਪੁਰਾਣਾਂ ਦੇ ਨਾਂ ਵੀ ਮਿਲਦੇ ਹਨ-ਸਨਤ ਕੁਮਾਰ, ਸਕੰਦ, ਸ਼ਿਵਾ ਧਰਮ, ਆਸ਼ਚਰਯ, ਨਾਰਦੀਯ, ਕਪਲ, ਵਾਮਨ, ਔਸ਼ਨਸ, ਬ੍ਰਹਮਾਂਡ, ਵਾਰੁਣ, ਕਾਲਿਕਾ, ਮਾਹੇਸ਼੍ਵਰ, ਸਾਂਬ, ਸੌਰ, ਪਾਰਾਸ਼ਰ, ਮਾਰੀਚ ਅਤੇ ਭਾਰਗਵ ਪਰ ਇਨ੍ਹਾਂ ਸੂਚੀਆਂ ਵਿਚ ਅਜੇ ਤਕ ਵੀ ਸੰਮਤੀ ਨਹੀਂ ਹੈ।

ਪੁਰਾਣਾਂ ਦੀ ਰਚਨਾ ਕਦੋਂ ਹੋਈ, ਇਸ ਬਾਰੇ ਵੀ ਕੋਈ ਸਰਬ-ਸੰਮਤੀ ਨਾਲ ਹੋਇਆ ਨਿਰਣਾ ਨਹੀਂ ਮਿਲਦਾ। ਇੰਨਾ ਕਿਹਾ ਜਾ ਸਕਦਾ ਹੈ ਕਿ ਲਗਭਗ 600 ਈ. ਪੂ. ਤੋਂ ਲੈ ਕੇ 200 ਈ. ਪੂ. ਦੇ ਸਮੇਂ ਵਿਚ ਪੁਰਾਣਾਂ ਦਾ ਸਾਹਿਤ ਵਧੇਰੇ ਕਰ ਕੇ ਰਚਿਆ ਗਿਆ ਹੈ।

**ਲੌਕਿਕ ਸਾਹਿਤ**—ਪੁਰਾਣ ਸਾਹਿਤ ਦੀ ਰਚਨਾ ਦੇ ਲੰਬੇ ਅਰਸੇ ਦੇ ਦੌਰਾਨ ਇਕ ਪਾਸੇ ਪਾਲੀ-ਪ੍ਰਾਕ੍ਰਿਤ ਅਤੇ ਦੂਜੇ ਪਾਸੇ ਕਲਾਸੀਕਲ ਯਾਨੀ ਲੌਕਿਕ ਸੰਸਕ੍ਰਿਤ ਦਾ ਯੁੱਗ ਸ਼ੁਰੂ ਹੁੰਦਾ ਹੈ। ਪਾਲੀ ਵਿਚ ਬੁੱਧ ਧਰਮ ਦੇ ਗ੍ਰੰਥ ਤੇ ਕਾਵਿ ਰਚੇ ਜਾ ਰਹੇ ਸਨ ਅਤੇ ਜੈਨ-ਸੰਪ੍ਰਦਾ ਦੇ ਗ੍ਰੰਥ ਵੀ ਜੈਨ-ਪ੍ਰਾਕਿਰਤੀ ਨੂੰ ਵੱਧ ਤਰਜੀਹ ਦੇ ਰਹੇ ਸਨ ਪਰ ਕਲਾਸੀਕਲ ਸੰਸਕ੍ਰਿਤ ਦਾ ਅਸਰ ਕਿਤੇ ਘੱਟ ਕਿਤੇ ਵੱਧ ਲਗਾਤਾਰ ਚਲ ਰਿਹਾ ਸੀ। ਇਸ ਲਈ ਵੈਦਿਕ ਸਾਹਿਤ ਤੋਂ ਪਿਛੋਂ ਲੌਕਿਕ ਸੰਸਕ੍ਰਿਤ ਸਾਹਿਤ ਦੀ ਰਚਨਾ ਉਸੇ ਲੜੀ ਦੀ ਕੜੀ ਹੈ।

ਕਲਾਸੀਕਲ ਸੰਸਕ੍ਰਿਤ ਵਿਚ ਕਾਵਿ ਤੇ ਨਾਟਕ ਸਾਹਿਤ ਦੇ ਦੋ ਵੱਡੇ ਅੰਗ ਹਨ। ਕਾਵਿ ਦਾ ਰੂਪ ਸਾਨੂੰ ਬਹੁਤ ਪ੍ਰਾਚੀਨ ਸਮੇਂ ਤੋਂ ਹੀ ਮਿਲਦਾ ਹੈ। ਲੌਕਿਕ ਸਾਹਿਤ ਅਰਥਾਤ ਧਾਰਮਿਕ (ਦੀਨੀ) ਸਾਹਿਤ ਨੂੰ ਛੱਡ ਕੇ ਦੁਨਿਆਵੀ ਸਾਹਿਤ ਦੇ ਬੀਜ ਬਹੁਤ ਪੁਰਾਣੇ ਹਨ। ਰਿਗਵੇਦ ਵਿਚ ਡਾ. ਕੀਥ ਦੇ ਆਖਣ ਮੁਤਾਬਿਕ ਦਾਨ, ਉਸਤਤੀਆਂ ਲੌਕਿਕ ਅੰਸ਼ ਹੀ ਹਨ। ਉਪਨਿਸ਼ਦਾਂ ਵਿਚ ਵੀ ਕਵਿਤਾ ਵਿਚ ਪ੍ਰੇਮੀ ਰਾਜਿਆਂ ਦਾ ਵਰਨਨ ਮਿਲਦਾ ਹੈ ਜਿਹੜੇ ਕਾਵਿ ਪ੍ਰਸ਼ੰਸਾ ਨੂੰ ਪਸੰਦ ਕਰਦੇ ਸਨ। ਰਾਮਾਇਣ ਤੇ ਮਹਾਭਾਰਤ ਲੌਕਿਕ ਕਾਵਿ ਦੇ ਮੂਲ ਸਰੋਤ ਹਨ ਜਿਨ੍ਹਾਂ ਵਿਚ ਭਾਵ-ਪ੍ਰਧਾਨ ਸਾਹਿਤ ਬਹੁਤ ਸਾਰਾ ਸਹਿਜੇ ਹੀ ਮਿਲਦਾ ਹੈ। ਪਿੰਗਲ ਦਾ ਛੰਦ ਸ਼ਾਸਤਰ ਛੰਦ-ਬੱਧ ਕਾਵਿ ਦੇ ਪਰਚਾਰ ਦੀ ਸਾਖੀ ਭਰਦਾ ਹੈ। ਪ੍ਰਾਚੀਨ ਸ਼ਿਲਾਲੇਖਾਂ ਵਿਚ ਟੁੱਟੇ-ਫੁੱਟੇ ਕਵਿਤਾ ਦੇ ਵਾਕ ਕਾਵਿ ਦੀ ਰੁਚੀ ਦੇ ਲਖਾਇਕ ਹਨ। 150-52 ਈਸਵੀ ਦੇ ਗਿਰਨਾਰ ਸ਼ਿਲਾਲੇਖ ਵਿਚ ਮਹਾਂਕਸ਼ਤ੍ਰਪ ਰੁਦ੍ਰਦਾਮਾਂ ਦੇ ਗੱਦ ਬੜੀ ਅਲੰਕਾਰਕ ਕਵਿਤਾ ਵਿਚ ਵਰਨਨ ਕੀਤੇ ਗਏ ਹਨ। ਵਾਤਸਿਆਇਨ ਦੇ ਕਾਮਸੂਤਰ ਵਿਚ ਵੀ ਕਵੀ ਦੇ ਨਿੱਤਨੇਮ ਦਾ ਜ਼ਿਕਰ ਆਉਂਦਾ ਹੈ। ਇਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਲੌਕਿਕ ਸੰਸਕ੍ਰਿਤ ਕਾਵਿ ਦੀ ਰਚਨਾ ਪੁਰਾਣੇ ਸਮੇਂ ਤੋਂ ਹੀ ਲਗਾਤਾਰ ਚਲੀ ਆ ਰਹੀ ਹੈ।

**ਅਸ਼ਵਘੋਸ਼**—ਸਭ ਤੋਂ ਪਹਿਲਾਂ ਸੰਸਕ੍ਰਿਤ ਕਾਵਿ ਸ਼ੈਲੀ ਤੇ ਕਾਵਿ ਭਾਸ਼ਾ ਵਿਚ ਲਿਖਣ ਵਾਲੇ ਕਵੀਆਂ ਵਿਚੋਂ ਅਸ਼ਵਘੋਸ਼ ਦਾ ਨਾਂ ਆਉਂਦਾ ਹੈ। ਅਸ਼ਵਘੋਸ਼ ਬੁੱਧ ਧਰਮ ਦਾ ਅਨੁਆਈ ਸੀ ਅਤੇ ਰਾਜਾ ਕਨਿਸ਼ਕ ਦਾ ਸਮਕਾਲੀ ਸੀ। ਅਸ਼ਵਘੋਸ਼ ਦੀਆ ਸੰਸਕ੍ਰਿਤ ਵਿਚ ਲਿਖੀਆਂ ਤਿੰਨ ਕਾਵਿ-ਪੁਸਤਕਾਂ ਸੌਂਦਰਾਨੰਦ, ਬੁੱਧ ਚਰਿਤ, ਸ਼ਾਰਿਪੁਤ੍ਰ-ਪ੍ਰਕਰਣ ਮਿਲਦੀਆਂ ਹਨ। ਸੌਂਦਰਾਨੰਦ ਵਿਚ ਸੁੰਦਰੀ ਤੇ ਨੰਦ ਦੀ ਕਹਾਣੀ ਹੈ ਜਿਸ ਵਿਚ ਭਗਵਾਨ ਬੁੱਧ ਦੀ ਜੀਵਨੀ ਹੈ। ਇਹ ਦੋਵੇਂ ਸੰਸਕ੍ਰਿਤ ਦੇ ਸਿੱਧਾਂਤਾਂ ਅਨੁਸਾਰ ਮਹਾਂਕਾਵਿ ਹਨ। ਸ਼ਾਰਿਪੁਤ੍ਰ ਪ੍ਰਕਰਣ ਇਕ ਨੌਂ ਅੰਕਾਂ ਦਾ ਨਾਟਕ ਹੈ, ਜਿਹੜਾ ਖਸਤਾ ਹਾਲਤ ਵਿਚ ਸੈਂਟਰਲ ਏਸ਼ੀਆ ਤੋਂ ਮਿਲਿਆ ਹੈ। ਇਸ ਵਿਚ ਬੁੱਧ ਨਾਲ ਸਬੰਧਤ ਮਿਥਿਹਾਸਕ ਕਥਾ ਦਾ ਵਰਨਨ ਹੈ।

**ਅਵਦਾਨ ਸਾਹਿਤ**—ਅਸ਼ਵਘੋਸ਼ ਤੋਂ ਪ੍ਰਭਾਵਿਤ ਅਤੇ ਬੁੱਧ ਧਰਮ ਨਾਲ ਸਬੰਧਤ ਅਵਦਾਨ ਸਾਹਿਤ ਲੌਕਿਕ ਸੰਸਕ੍ਰਿਤ ਕਾਵਿ ਦਾ ਅਗਲਾ ਰੂਪ ਹੈ। ਅਵਦਾਨ ਬਹਾਦਰੀ ਦੇ ਕਾਰਨਾਮਿਆਂ ਦੀਆਂ ਕਹਾਣੀਆਂ ਹਨ ਜਿਨ੍ਹਾਂ ਦਾ ਨਾਇਕ ਖੁਦ ਬੋਧਿਸਤਵ ਹੈ। ਇਨ੍ਹਾਂ ਵਿਚ ਮਾਤ੍ਰੀਚੇਟ ਦਾ 'ਸ਼ਤ ਪੰਚਾਸ਼ਤਿਕ ਸਤੋਤ੍ਰ', 'ਅਵਦਾਨ ਸ਼ਤਮ', 'ਦਿਯਾਵ੍ਦਾਨ' ਮਸ਼ਹੂਰ ਹਨ। ਆਰਯ ਸ਼ੂਰ ਦੀ ਜਾਤਕਮਾਲਾ ਬੜੀ ਪ੍ਰਸਿੱਧ ਰਚਨਾ ਹੈ। ਇਨ੍ਹਾਂ ਜਾਤਕ ਕਥਾਵਾਂ ਵਿਚ ਭਵਿਖ ਵਿਚ ਹੋਣ ਵਾਲੇ ਬੁੱਧ ਦੀਆਂ 'ਪਾਰਮਿਤਾਵਾਂ' ਦਾ ਸੰਗ੍ਰਹਿ ਹੈ। ਆਰਯਸ਼ੂਰ ਦੀ ਸ਼ੈਲੀ ਤੇ ਬੋਲੀ ਉੱਤੇ ਪਾਲੀ ਭਾਸ਼ਾ ਦਾ ਪ੍ਰਭਾਵ ਹੈ। ਨਾਗਾਰਜੁਨ, ਆਰਯਦੇਵ (ਲਗਭਗ 250 ਈ.), ਚੰਦ੍ਰਗੋਮੀ, ਸ਼ਾਂਤੀਦੇਵ ਆਦਿ ਨੇ ਵੀ ਸੰਸਕ੍ਰਿਤ ਕਾਵਿ ਸ਼ੈਲੀ ਦਾ ਆਸਰਾ ਲੈ ਕੇ ਬੁੱਧ ਭਗਤੀ ਦੀਆਂ ਬੜੀਆਂ ਜਜ਼ਬਾਤੀ ਤੇ ਵਲਵਲੇ ਭਰੀਆਂ ਭਾਵਨਾਵਾਂ ਪ੍ਰਗਟ ਕੀਤੀਆਂ ਹਨ। ਉਪਰੋਕਤ ਰਚਨਾਵਾਂ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਪਾਲੀ ਦੇ ਉਪਾਸ਼ਕ ਤੇ ਪਰਚਾਰਕ ਬੁੱਧ ਦੇ ਅਨੁਆਈ ਕਵੀ ਵੀ ਸੰਸਕ੍ਰਿਤ ਵਿਚ ਇਸ ਲਈ ਲਿਖ ਰਹੇ ਸਨ ਕਿ ਸੰਸਕ੍ਰਿਤ ਨੂੰ ਬੁੱਧ ਤੋਂ ਪ੍ਰਭਾਵਿਤ ਭਾਰਤ ਵਿਚ ਵੀ ਇਕ ਹਰਮਨ ਪਿਆਰੇ ਸਾਹਿਤਕ ਮਾਧਿਅਮ ਦੇ ਤੌਰ ਤੇ ਪਰਵਾਨ ਕੀਤਾ ਜਾ ਰਿਹਾ ਸੀ।

**ਕਾਲੀਦਾਸ**—ਸੰਸਕ੍ਰਿਤ ਸਾਹਿਤ ਵਿਚ ਕਾਲੀਦਾਸ ਦਾ ਨਾਂ ਸਦਾ ਅਮਰ ਹੈ। ਕਾਲੀਦਾਸ ਦੀਆਂ ਕਿਰਤਾਂ ਤੋਂ ਸੰਸਕ੍ਰਿਤ ਸਾਹਿਤ ਨੂੰ ਜੋ ਮਾਣ ਮਿਲਿਆ ਹੈ, ਸੰਸਕ੍ਰਿਤ ਉਸ ਦੀ ਸਦਾ ਰਿਣੀ ਰਹੇਗੀ। ਇਸ ਗੱਲ ਉੱਤੇ ਸਾਰੇ ਸਹਿਮਤ ਹਨ ਕਿ ਕਾਲੀਦਾਸ ਗੁਪਤ ਸਮਰਾਟਾਂ ਦਾ ਦਰਬਾਰੀ ਰਤਨ ਸੀ। ਸੰਨ 320 ਵਿਚ ਚੰਦਰਗੁਪਤ ਨੇ ਜਿਹੜਾ ਰਾਜ ਕਾਇਮ ਕੀਤਾ ਸੀ ਉਹ ਸਮੁਦਰਗੁਪਤ ਵੇਲੇ ਚੜ੍ਹਦੀ ਕਲਾ ਵਿਚ ਆਇਆ। ਇਨ੍ਹਾਂ ਗੁਪਤ ਸਮਰਾਟਾਂ ਨੇ ਧਰਮ , ਸਾਹਿਤ ਅਤੇ ਕਲਾ ਨੂੰ ਆਪਣੇ ਰਾਜ ਵਿਚ ਖੂਬ ਉਤਸ਼ਾਹ ਦਿੱਤਾ। ਇਨ੍ਹਾਂ ਦੇ ਦਰਬਾਰ ਵਿਚ ਵੱਖ-ਵੱਖ ਹੁਨਰਾਂ ਦੇ ਮਾਹਿਰ ਨੌਂ ਰਤਨ ਸਨ ਅਤੇ ਕਾਲੀਦਾਸ ਉਨ੍ਹਾਂ ਵਿਚੋਂ ਇਕ ਸੀ।

ਕਾਲੀਦਾਸ ਦੇ ਜੀਵਨ ਬਾਰੇ ਬਹੁਤ ਘੱਟ ਪਤਾ ਲਗਦਾ ਹੈ। ਇਹ ਕਿਹਾ ਜਾਂਦਾ ਹੈ ਕਿ ਕਾਲੀਦਾਸ ਪਹਿਲਾਂ ਬਿਲਕੁਲ ਮੂੜ੍ਹ ਤੇ ਮੂਰਖ ਸੀ ਪਰ ਕਾਲੀਦੇਵੀ ਦੇ ਵਰ ਤੋਂ ਉਹ ਇਕ ਉੱਚ ਕੋਟੀ ਦਾ ਵਿਦਵਾਨ ਬਣ ਗਿਆ। ਉਸ ਦੀਆਂ ਕਿਰਤਾਂ ਤੋਂ ਇਹ ਜ਼ਰੂਰ ਪਤਾ ਲਗਦਾ ਹੈ ਕਿ ਉਸ ਦੇ ਵਿਕਾਸ ਦਾ ਸਮਾਂ ਗੁਪਤ ਰਾਜ ਦੀ ਚੜ੍ਹਦੀ ਕਲਾ ਦਾ ਸਮਾਂ ਹੈ ਜਦੋਂ ਬ੍ਰਾਹਮਣੀ ਧਰਮ ਦਾ ਸਿਤਾਰਾ ਚਮਕਦਾ ਸੀ।

'ਰਿਤੁਸੰਹਾਰ' 'ਕੁਮਾਰ ਸੰਭਵ' ਤੇ 'ਰਘੁਵੰਸ਼' ਕਾਲੀਦਾਸ ਦੇ ਮਹਾਂਕਾਵਿ ਹਨ ਅਤੇ ਮੇਘਦੂਤ ਇਕ ਖੰਡ-ਕਾਵਿ ਹੈ। ਰਿਤੁਸੰਹਾਰ ਕਾਲੀਦਾਸ ਦੀ ਪਹਿਲ ਪਲੇਠੀ ਦੀ ਰਚਨਾ ਹੈ। ਇਸ ਵਿਚ ਰੁੱਤਾਂ ਅਨੁਸਾਰ ਕੁਦਰਤ ਦੇ ਸੂਖਮ ਚਿੱਤਰ ਅੰਕਿਤ ਕੀਤੇ ਗਏ ਹਨ। ਕਾਵਿ ਦੇ ਪੱਖ ਤੋਂ ਇਹ ਕੋਈ ਬਹੁਤ ਮਹਾਨ ਰਚਨਾ ਨਹੀਂ ਮੰਨੀ ਜਾਂਦੀ। ਕੁਮਾਰ ਸੰਭਵ ਇਕ ਉੱਤਮ ਮਹਾਂਕਾਵਿ ਹੈ ਕਿਉਂਕਿ ਇਸ ਵਿਚ ਭਾਵਾਂ ਦੀ ਵੰਨ-ਸੁਵੰਨਤਾ ਹੈ, ਕਲਪਨਾ ਦਾ ਚਮਤਕਾਰ ਹੈ ਅਤੇ ਜਜ਼ਬਿਆਂ ਦਾ ਅਥਾਹ ਵੇਗ ਹੈ। ਇਸ ਵਿਚ ਸ਼ਿਵ ਤੇ ਉਮਾ ਦੇ ਪ੍ਰੇਮ ਤੇ ਵਿਆਹ ਦੀ ਵਾਰਤਾ ਬੜੀ ਰੀਝ ਨਾਲ ਚਿੱਤਰੀ ਹੋਈ ਹੈ। ਰਘੁਵੰਸ਼ ਇਕ ਸਰਵੋਤਮ ਮਹਾਂਕਾਵਿ ਮੰਨਿਆ ਜਾਂਦਾ ਹੈ। ਦੰਡੀ ਨੇ ਮਹਾਂਕਾਵਿ ਦੇ ਜੋ ਲੱਛਣ ਦੱਸੇ ਹਨ ਉਹ ਸਾਰੇ ਰਘੁਵੰਸ਼ ਵਿਚ ਮਿਲਦੇ ਹਨ। ਰਘੁਵੰਸ਼ ਦੇ ਪ੍ਰਧਾਨ ਨਾਇਕ ਭਗਵਾਨ ਰਾਮ ਹਨ ਪਰ ਇਸ ਵਿਚ ਰਘੁਕੁਲ ਦੇ ਪ੍ਰਤਾਪੀ ਰਾਜਿਆਂ ਦਾ ਵਿਸਤਾਰ ਸਹਿਤ ਵਰਨਣ ਹੈ।

ਮੇਘਦੂਤ ਕਾਲੀਦਾਸ ਦਾ ਖੰਡ-ਕਾਵਿ ਹੈ। ਕਹਾਣੀ ਇਉਂ ਹੈ ਕਿ ਇਕ ਯਕਸ਼ ਆਪਣੇ ਸਵਾਮੀ ਕੁਬੇਰ ਦੇ ਸਰਾਪ ਕਾਰਨ ਰਾਮ ਗਿਰੀ ਪਰਬਤ ਉਤੇ ਬਨਵਾਸ ਕੱਟ ਰਿਹਾ ਹੈ। ਸਾਉਣ ਦੀਆਂ ਕਣੀਆਂ ਨੇ ਉਸ ਦੇ ਮਨ ਦੀਆਂ ਸੁੱਤੀਆਂ ਕਲਾਂ ਜਗਾ ਦਿੱਤੀਆਂ ਹਨ। ਉਹ ਆਪਣੀ ਪਤਨੀ ਨੂੰ ਜਿਹੜੀ ਅਲਕਾ ਤੇ ਰਹਿੰਦੀ ਹੈ, ਯਾਦ ਕਰਦਾ ਹੈ ਅਤੇ ਇਕ ਜਾ ਰਹੇ ਮੇਘ (ਬੱਦਲ) ਦੇ ਹੱਥ ਆਪਣੀ ਪਤਨੀ ਵੱਲ ਸੁਨੇਹਾ ਭੇਜਦਾ ਹੈ। ਮੇਘਦੂਤ ਸੰਸਕ੍ਰਿਤ ਦਾ ਇਕ ਮਹਾਨ ਸਰੋਦੀ ਕਾਵਿ ਹੈ।

ਕਾਲੀਦਾਸ ਦਾ ਕਾਵਿ ਵਿਸ਼ਵ-ਵਿਆਪੀ ਪ੍ਰਸਿੱਧੀ ਦਾ ਮਾਲਕ ਹੈ। ਇਸ ਦੀ ਸ਼ੈਲੀ ਇਸ ਦੇ ਅਲੰਕਾਰ, ਉੱਚ ਕਲਪਨਾ, ਭਾਸ਼ਾ ਦੀ ਸੁੰਦਰ ਵਰਤੋਂ ਇਸ ਕਾਵਿ ਨੂੰ ਬਹੁਤ ਉੱਚੀ ਪਦਵੀ ਦਿੰਦੇ ਹਨ।

**ਭਾਰਵੀ**—ਕਾਲੀਦਾਸ ਤੋਂ ਬਾਅਦ ਭਾਰਵੀ ਦਾ ਸਥਾਨ ਹੈ। ਇਸ ਦੇ ਵਿਕਾਸ ਦਾ ਸਮਾਂ ਲਗਭਗ 550 ਈ. ਹੈ। ਇਸ ਦੀ ਰਚਨਾ 'ਕਿਰਾਤਾਰਜੁਨੀਬ' ਇਕ ਉੱਤਮ ਤੇ ਮਸ਼ਹੂਰ ਮਹਾਂਕਾਵਿ ਹੈ। ਇਸ ਮਹਾਂਕਾਵਿ ਵਿਚ ਪਾਂਡਵਾਂ ਦੇ ਬਨਵਾਸ ਦੀ ਕਥਾ ਹੈ ਅਤੇ ਅਰਜੁਨ ਦਾ ਵਿਰਾਟ ਰੂਪ ਵਿਚ ਵਿਚਰ ਰਹੇ ਸ਼ਿਵ ਨਾਲ ਭਿਆਨਕ ਯੁੱਧ ਦਾ ਵਰਨਣ ਹੈ। ਇਹ ਵਰਨਣ ਇਸ ਮਹਾਂਕਾਵਿ ਦਾ ਪ੍ਰਧਾਨ ਵਿਸ਼ਾ ਹੈ। ਅਤੇ ਇਸ ਦੇ ਸਿਰਲੇਖ ਦਾ ਆਧਾਰ ਹੈ। ਭਾਰਵੀ ਇਕ ਪ੍ਰਸਿੱਧ ਮਹਾਂਕਵੀ ਹੈ ਜਿਸ ਦੀ ਅਰਥ-ਗੰਭੀਰਤਾ ਬਹੁਤ ਪ੍ਰਸਿੱਧ ਹੈ ਅਤੇ ਇਸ ਦੀ ਵਰਨਣ ਸ਼ਕਤੀ ਕਮਾਲ ਦੀ ਹੈ।

**ਭੱਟੀ**—ਸ੍ਰੀ ਧਰਮੇਨ ਦੀ ਰਾਜਧਾਨੀ ਵੱਲਭੀ ਦੇ ਵਸਨੀਕ ਮਹਾਂਕਵੀ ਭੱਟੀ ਦਾ ਮਹਾਂਕਾਵਿ 'ਰਾਵਣ ਵਧ' ਸੰਸਕ੍ਰਿਤ ਦੀ ਅਨੋਖੀ ਕਾਵਿ ਰਚਨਾ ਹੈ। ਇਹ ਆਮ ਤੌਰ ਤੇ 'ਭੱਟੀਕਾਵਿ' ਕਰਕੇ ਪ੍ਰਸਿੱਧ ਹੈ। 'ਰਾਵਣ ਵਧ' ਵਿਚ ਭਗਵਾਨ ਰਾਮ ਦੀ ਕਥਾ ਦਾ ਚਿੱਤਰ ਇਸ ਤਰ੍ਹਾਂ ਪੇਸ਼ ਕੀਤਾ ਗਿਆ ਹੈ ਕਿ ਨਾਲੋ ਨਾਲ ਹਰ ਸ਼ਲੋਕ ਵਿਚ ਸੰਸਕ੍ਰਿਤ ਵਿਆਕਰਣ ਦੇ ਨਿਯਮ ਉਘੜਦੇ ਵਿਖਾਈ ਦਿੰਦੇ ਹਨ। ਸੰਸਕ੍ਰਿਤ ਦੇ ਸਾਰੇ ਨਾਂਵ ਰੂਪਾਂ ਤੇ ਧਾਤੂ ਰੂਪਾਂ ਦੀ ਬੜੀ ਮਿਹਨਤ ਨਾਲ ਵਰਤੋਂ ਕੀਤੀ ਗਈ ਹੈ। ਸ਼ਲੇਸ਼ ਪ੍ਰਧਾਨ ਸ਼ੈਲੀ ਨੂੰ ਅਪਨਾਇਆ ਗਿਆ ਹੈ।

**ਕੁਮਾਰਦਾਸ**—ਕੁਮਾਰਦਾਸ ਸੰਸਕ੍ਰਿਤ ਦਾ ਇਕ ਹੋਰ ਅਜਿਹਾ ਮਹਾਂਕਵੀ ਹੈ ਜੋ ਕਾਲੀਦਾਸ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਹੋਇਆ ਹੈ। ਇਸ ਦੀ ਰਚਨਾ 'ਜਾਨਕੀ ਹਰਣ' ਇਕ ਮਹਾਂਕਾਵਿ ਦਾ ਸਨਮਾਨ ਪਾ ਚੁੱਕੀ ਹੈ। ਲੰਕਾ ਦੇ ਰਾਜੇ ਰਾਵਣ ਦੁਆਰਾ ਮਹਾਰਾਣੀ ਸੀਤਾ ਦੇ ਹਰਣ ਕੀਤੇ ਜਾਣ ਤੋਂ ਲੈ ਕੇ ਸ੍ਰੀ ਰਾਮਚੰਦਰ ਦੀ ਜਿੱਤ ਤਕ ਦੀ ਸਾਰੀ ਕਥਾ ਇਸ ਦਾ ਵਿਸ਼ਾ ਹੈ ਭਾਵੇਂ ਸ਼ੁਰੂ ਵਿਚ ਅਯੁੱਧਿਆ ਵਿਚ ਵਾਪਰੀਆਂ ਘਟਨਾਵਾਂ ਦਾ ਵੀ ਵਰਨਣ ਹੈ। ਕੁਮਾਰਦਾਸ ਦੇ ਅਲੰਕਾਰ ਖ਼ਾਸ ਸਥਾਨ ਰਖਦੇ ਹਨ। ਇਸ ਦੀ ਸੰਸਕ੍ਰਿਤ ਭਾਸ਼ਾ ਬਿਲਕੁਲ ਸ਼ੁੱਧ ਹੈ। ਇਸ ਦਾ ਛੰਦ-ਵਿਧਾਨ ਬੜਾ ਸੁੰਦਰ ਹੈ ਪਰ ਇਹ ਕਾਲੀਦਾਸ ਦੀ ਪੈਰਵੀ ਕਰਦਾ ਹੈ।

**ਮਾਘ**—ਸੰਸਕ੍ਰਿਤ-ਆਲੋਚਕਾਂ ਅਨੁਸਾਰ ਕਾਲੀਦਾਸ ਤੇ ਭਾਰਵੀ ਤੋਂ ਪਿਛੋਂ ਮਾਘ ਦਾ ਨੰਬਰ ਆਉਂਦਾ ਹੈ। ਕਾਲੀਦਾਸ ਦੀ ਉਪਮਾ ਅਤੇ ਭਾਰਵੀ ਦਾ ਅਰਥ-ਗੌਰਵ ਮਸ਼ਹੂਰ ਹੈ ਪਰ ਮਾਘ ਸਰਵਗੁਣ ਸੰਪੰਨ ਹੈ ਅਤੇ ਜਗਤ ਪ੍ਰਸਿੱਧ ਹੈ। ਮਾਘ ਦੀ ਇਸ ਅਮਰ ਕੀਰਤੀ ਦਾ ਕਾਰਨ ਉਸ ਦਾ ਮਹਾਂਕਾਵਿ 'ਸ਼ਿਸ਼ੁਪਾਲ ਵੱਧ' ਹੈ। ਇਸ ਵਿਚ ਯੁਧਿਸ਼ਟਰ ਦੇ ਯੱਗ ਕਰਨ ਸਮੇਂ ਚੇਦੀ ਦੇ ਰਾਜੇ ਸ਼ਿਸ਼ੁਪਾਲ ਨਾਲ ਹੋਈ ਦੁਸ਼ਮਣੀ ਦਾ ਵਰਨਣ ਹੈ। ਆਖ਼ਰ ਭਗਵਾਨ ਕ੍ਰਿਸ਼ਨ ਜੀ ਸ਼ਿਸ਼ੁਪਾਲ ਨੂੰ ਕਤਲ ਕਰ ਦਿੰਦੇ ਹਨ। ਮਾਘ ਦੀ ਵਰਨਣ-ਸ਼ਕਤੀ ਇਸੇ ਕਾਵਿ ਵਿਚ ਥਾਂ ਥਾਂ ਤੇ ਰੂਪਾਨ ਹੋਈ ਹੈ ਅਤੇ ਕਵੀ ਦੀ ਸ਼ਲੇਸ਼ (श्लेष) ਵੱਲ ਰੁਚੀ ਵੀ ਉਸ ਦੀ ਸੰਵਰੀ ਸੁਧਰੀ ਹੋਈ ਕਾਵਿ-ਸ਼ਕਤੀ ਦੀ ਸੂਚਕ ਹੈ।

ਉਪਰੋਕਤ ਉੱਚ ਕੋਟੀ ਦੇ ਮਹਾਂਕਾਵਿ ਗ੍ਰੰਥਾਂ ਤੋਂ ਬਿਨਾਂ ਸਮੇਂ ਸਮੇਂ ਸੰਸਕ੍ਰਿਤ ਵਿਚ ਲਗਾਤਾਰ ਕਾਵਿ-ਰਚਨਾ ਹੁੰਦੀ ਰਹੀ ਹੈ। ਘੱਟ ਪ੍ਰਸਿੱਧ ਮਹਾਂਕਾਵਿ ਹੋਰ ਵੀ ਹਨ। ਮੇਠ ਦਾ 'ਹਯਗ੍ਰੀਵ ਵੱਧ' ਮਹਾਂ-ਕਾਵਿ ਮਾਤ੍ਰੀ-ਗੁਪਤ ਨੂੰ ਇੰਨਾ ਚੰਗਾ ਲੱਗਿਆ ਸੀ ਕਿ ਰਾਜੇ ਨੇ ਉਸ ਦੀ ਜਿਲਦ ਬੰਨ੍ਹਣ ਵੇਲੇ ਸੋਨੇ ਦੀ ਥਾਲੀ ਹੇਠਾਂ ਰੱਖ ਦਿੱਤੀ ਤਾਂ ਜੋ ਉਸ ਦਾ ਰਸ ਹੱਥੋਂ ਖੁੱਸ ਨਾ ਜਾਵੇ। ਮੇਠ ਦੀਆਂ ਸੁੰਦਰ ਉਕਤੀਆਂ ਨੂੰ ਬੜੇ ਚਾਉ ਨਾਲ ਲੋਕ ਯਾਦ ਕਰਦੇ ਹਨ। ਕਵੀ ਭੌਮਕ ਦਾ ਗ੍ਰੰਥ 'ਰਾਵਣਾਰਜੁਨੀਯ' ਹੈ ਇਸ ਵਿਚ ਅਰਜੁਨ ਕਾਰਤਵੀਰਯ ਅਤੇ ਰਾਵਣ ਦੇ ਯੁੱਧ ਦਾ ਵਰਨਣ ਹੈ ਪਰ ਇਸ ਦਾ ਮੁੱਖ ਉਦੇਸ਼ ਭੱਟੀ ਦੀ ਤਰ੍ਹਾਂ ਵਿਆਕਰਣ ਦੇ ਨਿਯਮਾਂ ਦੀ ਨੁਮਾਇਸ਼ ਹੈ। ਹਲਾਯੁੱਧ ਦਾ 'ਕਵਿਰਹਸਯ' ਵੀ ਅਜਿਹਾ ਦੋ ਮੰਤਵਾਂ ਵਾਲਾ ਕਾਵਿ ਹੈ ਜਿਸ ਵਿਚ ਰਾਸ਼ਟਰਕੂਟ ਦੇ ਰਾਜੇ ਕ੍ਰਿਸ਼ਨ ਤੀਜੇ (940-56 ਈ.) ਦੀ ਉਸਤਤੀ ਕੀਤੀ ਗਈ ਹੈ। ਰਤਨਾਕਰ ਦਾ ਗ੍ਰੰਥ 'ਹਰਵਿਜਯ' ਇਕ ਹੋਰ ਸੰਸਕ੍ਰਿਤ ਕਾਵਿ ਹੈ। ਰਤਨਾਕਰ ਕਸ਼ਮੀਰ ਦਾ ਨਿਵਾਸੀ ਸੀ। ਅਭਿਨੰਦ ਇਕ ਹੋਰ ਕਸ਼ਮੀਰੀ ਹੈ, ਜਿਸ ਦੇ ਕਾਵਿ ਦਾ ਗਿਆਨ ਬਿਖਰੇ ਹੋਏ ਕਾਵਿ ਉਦਾਹਰਨਾ ਤੋਂ ਮਿਲਦਾ ਹੈ। ਕਸ਼ੇਮੇਂਦ੍ਰ ਦੇ ਮਹਾਂਕਾਵਿ 'ਦਸ਼ਾਵਤਾਰ ਚਰਿਤ' (1066 ਈ.) ਦਾ ਵੀ ਉੱਚਾ ਸਥਾਨ ਹੈ। ਕਸ਼ੇਮੇਂਦ੍ਰ ਕਸ਼ਮੀਰ ਦਾ ਵਸਨੀਕ ਸੀ ਅਤੇ ਕਵੀ ਤੇ ਕਾਵਿ ਅਲੋਚਕ ਦੋਹਾਂ ਰੂਪਾਂ ਵਿਚ ਪ੍ਰਸਿੱਧ ਸੀ। ਕਸ਼ੇਮੇਂਦ੍ਰ ਦਾ ਸਮਕਾਲੀ ਕਵੀ ਮਣਖ ਹੈ ਜਿਸ ਦੇ ਮਹਾਂਕਾਵਿ 'ਸ੍ਰੀ ਕੰਠਚਰਿਤ' ਦੇ ਵਰਨਣ ਬੜੇ ਸਜੀਵ ਤੇ ਰੌਚਕ ਹਨ। ਇਸ ਲੜੀ ਵਿਚ ਸ੍ਰੀ ਹਰਸ਼ (1150 ਈ. ਪਿਛੋਂ) ਦਾ ਨਾਂ ਬੜੇ ਮਾਣ ਨਾਲ ਲਿਆ ਜਾਂਦਾ ਹੈ ਜਿਸ ਦੇ ਮਹਾਂਕਾਵਿ 'ਨੈਸ਼ਧਾਯਚਰਿਤ' ਨੂੰ ਉੱਤਮ ਮਹਾਂਕਾਵਿ ਦੀ ਸ਼੍ਰੇਣੀ ਵਿਚ ਗਿਣਿਆ ਜਾਂਦਾ ਹੈ। 'ਨੈਸ਼ਧਾਯਚਰਿਤ' ਵਿਚ ਮਹਾਭਾਰਤ ਵਿਚ ਮਸ਼ਹੂਰ ਨਲ ਦੀ ਕਥਾ ਦਾ ਵਰਨਣ ਹੈ। ਸ੍ਰੀ ਹਰਸ਼ ਛੰਦ, ਸ਼ੈਲੀ ਤੇ ਕੁਦਰਤ ਦੇ ਬਿਆਨ ਦਾ ਇਕ ਮਹਾਨ ਕਵੀ ਹੈ।

ਇਤਿਹਾਸਿਕ ਮਹਾਂਕਾਵਿ ਦੇ ਸਬੰਧ ਵਿਚ ਬਿਲਹਣ ਦਾ ਨਾਂ ਪਹਿਲਾਂ ਆਉਂਦਾ ਹੈ। ਉਸ ਦਾ ਮਹਾਂਕਾਵਿ 'ਵਿਕ੍ਰਮਾਦੇਵ ਚਰਿਤ' ਹੈ ਜਿਸ ਵਿਚ ਚਾਲੂਕਯ ਖ਼ਾਨਦਾਨ ਦਾ ਇਤਿਹਾਸਕ ਪੱਖ ਤੋਂ ਚੰਗਾ ਵਰਨਣ ਹੈ ਪਰ ਇਸ ਖੇਤਰ ਦਾ ਸਭ ਤੋਂ ਮਹਾਨ ਕਵੀ ਕਲਹਣ ਹੈ ਜਿਸ ਨੇ ਅਮਰ ਗ੍ਰੰਥ 'ਰਾਜ ਤਰੰਗਿਣੀ' ਦੀ ਰਚਨਾ 1150 ਈ. ਵਿਚ ਕੀਤੀ ਹੈ। 'ਰਾਜ ਤਰੰਗਿਣੀ' ਅਜਿਹਾ ਪਹਿਲਾ ਇਤਿਹਾਸਕ ਮਹਾਂ-ਕਾਵਿ ਹੈ ਜਿਸ ਵਿਚ ਇਤਿਹਾਸ ਦੀ ਸੁੱਚਮਤਾ ਅਤੇ ਕਾਵਿ ਦਾ ਰਸ ਦੋਵੇਂ ਇੱਕਠੇ ਮਿਲੇ ਹੋਏ ਹਨ। ਜਲਹਣ ਦਾ 'ਸੋਮਪਾਲ ਵਿਲਾਸ' ਅਤੇ

ਹੇਮ ਚੰਦ੍ (1088-1172 ਈ.) ਦਾ 'ਕੁਮਾਰ ਪਾਲ ਚਰਿਤ' ਦੋ ਹੋਰ ਇਤਿਹਾਸਕ ਕਾਵਿ ਮੰਨੇ ਜਾਂਦੇ ਹਨ।

**ਸਰੋਦੀ ਤੇ ਨੀਤੀ ਕਾਵਿ**—ਮੁਕਤਕ ਕਾਵਿ ਦੀ ਸ਼੍ਰੇਣੀ ਵਿਚ ਸੰਸਕ੍ਰਿਤ ਨੇ ਕਾਫ਼ੀ ਭਰਪੂਰ ਵਾਧਾ ਕੀਤਾ ਹੈ। ਸਰੋਦੀ ਤੇ ਨੀਤੀ ਕਾਵਿ ਦੇ ਰੂਪ ਵਿਚ ਸੰਸਕ੍ਰਿਤ ਦੇ ਮੁਕਤਕ ਬੜੀ ਮਹੱਤਤਾ ਰਖਦੇ ਹਨ। ਇਨ੍ਹਾਂ ਵਿਚੋਂ ਭਰਥਰੀ ਹਰੀ ਦਾ ਨਾਂ ਸਭ ਤੋਂ ਪਹਿਲਾਂ ਆਉਂਦਾ ਹੈ। ਭਰਥਰੀ ਨੇ ਤਿੰਨ ਮੁਕਤਕ ਸੰਗ੍ਰਹਿ ਲਿਖੇ ਹਨ 'ਸ਼੍ਰਿੰਗਾਰ' 'ਸ਼ਤਕ' 'ਵੈਰਾਗਯਸ਼ਤਕ' ਅਤੇ 'ਨੀਤੀ ਸ਼ਤਕ' । ਇਨ੍ਹਾਂ ਤਿੰਨਾਂ ਵਿਚ ਸੌ-ਸੌ ਸ਼ਲੋਕ ਹਨ। ਕ੍ਰਮਵਾਰ ਇਨ੍ਹਾਂ ਤਿੰਨਾਂ ਦੇ ਵਿਸ਼ੇ ਪਿਆਰ, ਦੁਨੀਆ ਤੋਂ ਵੈਰਾਗ ਅਤੇ ਨੀਤੀਵਚਨ ਹਨ। ਅਮਰੂ ਜਾਂ ਅਮਰੂਕ ਇਕ ਹੋਰ ਮੁਕਤਕ ਰਚਣ ਵਾਲਾ ਕਵੀ ਹੈ ਜਿਸ ਦਾ 'ਅਮਰੂ-ਸ਼ਤਕ' ਮੁਕਤਕ ਸ਼੍ਰੇਣੀ ਵਿਚ ਮਸ਼ਹੂਰ ਹੈ। ਇਸ ਸ਼ਤਕ ਦੇ ਹਰ ਸ਼ਲੋਕ ਵਿਚ ਪ੍ਰੇਮੀ ਤੇ ਪ੍ਰੇਮਕਾਵਾਂ ਦੇ ਪਿਆਰ ਸਬੰਧਾਂ ਦਾ ਕਾਵਿ ਸ਼ੈਲੀ ਵਿਚ ਵਰਣਨ ਹੈ। ਬਿਲਹਣ ਦੀ 'ਚੌਰ ਪੰਚਾਸ਼ਿਕਾ' ਇਕ ਉਤੇਜਕ ਰਚਨਾ ਹੈ, ਜਿਸ ਵਿਚ ਕਵੀ ਦੇ ਇਕ ਰਾਜਕੁਮਾਰੀ ਨਾਲ ਗੁਪਤ ਪ੍ਰੇਮ ਸਬੰਧਾਂ ਦਾ ਵਰਣਨ ਹੈ। ਇਸ ਲੜੀ ਵਿਚ ਬੰਗਾਲ ਨਿਵਾਸੀ ਜੈਦੇਵ ਦਾ ਨਾਂ ਸਦਾ ਅਮਰ ਹੈ ਜਿਸ ਨੇ 'ਗੀਤ ਗੋਵਿੰਦ' ਵਿਚ ਭਗਵਾਨ ਕ੍ਰਿਸ਼ਨ ਪ੍ਰਤੀ ਮਧੁਰ ਭਗਤੀ ਦਾ ਚਿੱਤਰ ਬੜੀ ਰਸਭਰੀ ਤੇ ਸਜੀਵ ਕਾਵਿ ਸ਼ੈਲੀ ਵਿਚ ਖਿਚਿਆ ਹੈ।

**ਸੰਸਕ੍ਰਿਤ ਨਾਟਕ**—ਸੰਸਕ੍ਰਿਤ ਦੇ ਨਾਟਕਾਂ ਦੀ ਇਕ ਬਹੁਤ ਲੰਬੀ ਪਰੰਪਰਾ ਹੈ। ਇਨ੍ਹਾਂ ਨਾਟਕਾਂ ਦੀ ਉਤਪਤੀ ਬਾਰੇ ਭਾਰਤੀ ਤੇ ਬਦੇਸ਼ੀ ਵਿਦਵਾਨਾਂ ਦੀਆਂ ਵੱਖ-ਵੱਖ ਰਾਵਾਂ ਹਨ। ਰਿਗਵੇਦ, ਮਹਾਭਾਰਤ, ਰਾਮਾਇਣ ਵਿਚ ਅਜਿਹੇ ਪ੍ਰਸੰਗ ਅਤੇ ਹਵਾਲੇ ਹਨ, ਜਿਨ੍ਹਾਂ ਤੋਂ ਇਹ ਸਾਬਤ ਹੁੰਦਾ ਹੈ ਕਿ ਨਾਟਕਾਂ ਦੀ ਉਤਪਤੀ ਇਨ੍ਹਾਂ ਸਮਿਆਂ ਵਿਚ ਹੋ ਚੁੱਕੀ ਸੀ। 'ਨਾਟਯ ਸ਼ਾਸਤ੍' ਦੇ ਕਰਤਾ ਭਰਤ ਮੁਨੀ ਨੇ ਨਾਟਕ ਨੂੰ ਹਰ ਤਰ੍ਹਾਂ ਦੇ ਲੋਕਾਂ ਲਈ ਲਾਹੇਵੰਦੀ ਕਲਾ ਦੇ ਤੌਰ ਤੇ ਪਰਵਾਨ ਕੀਤਾ ਹੈ। ਜੋ ਵੀ ਹੋਵੇ ਸੰਸਕ੍ਰਿਤ ਦੀ ਨਾਟਕ ਪਰੰਪਰਾ ਇਕ ਬੜੀ ਅਮੀਰ ਪਰੰਪਰਾ ਹੈ।

**ਭਾਸ**—ਨਵੀਆਂ ਖੋਜਾਂ ਅਨੁਸਾਰ ਭਾਸ ਕਾਲੀਦਾਸ ਤੋਂ ਪਹਿਲਾਂ ਦਾ ਨਾਟਕਕਾਰ ਹੈ। ਸੰਨ 1909 ਵਿਚ ਸ੍ਰੀ. ਟੀ. ਗਣਪਤੀ ਸ਼ਾਸਤਰੀ ਨੇ ਭਾਸ ਦੇ 13 ਨਾਟਕਾਂ ਦੀ ਖੋਜ ਕੀਤੀ ਹੈ। ਇਹ ਨਾਟਕ ਕਈ ਤਰ੍ਹਾਂ ਦੇ ਹਨ ਅਤੇ ਨਾਟਕਾਂ ਦੀਆਂ ਕਿਸਮਾਂ ਦੇ ਕਈ ਵਰਗਾਂ ਵਿਚ ਆਉਂਦੇ ਹਨ। ਭਾਸ ਦੇ ਤੇਰਾਂ ਨਾਟਕਾਂ ਦੇ ਨਾਂ ਇਹ ਹਨ—'ਦੂਤਵਾਕਯ', ਕਰਣਭਾਰ, ਦੂਤਘਟੋਤਕਚ, 'ਉਰੂਭੰਗ, ਮਧਯਮ ਵਯਾਯੋਗ, ਪੰਚਰਾਤ੍ਰ, ਅਭਿਸ਼ੇਕ ਨਾਟਕ, ਬਾਲਚਰਿਤ, ਅਵਿਮਾਰਕ, ਪ੍ਰਤਿਮਾਨਾਟਿਕ, ਪ੍ਰਤਿਗਿਆ ਯੋਗੰਧਰਾਯਣ, ਸਵਪ੍ਨ ਵਾਸਵ ਦੱਤ, ਚਾਰਦੱਤ।

**ਕਾਲੀਦਾਸ**—ਕਾਲੀਦਾਸ ਸੰਸਕ੍ਰਿਤ ਦਾ ਸਭ ਤੋਂ ਵੱਡਾ ਕਵੀ ਤੇ ਨਾਟਕਕਾਰ ਹੈ। ਸੰਸਕ੍ਰਿਤ ਸਾਹਿਤ ਦੇ ਬਾਗ ਵਿਚ ਕਾਲੀਦਾਸ ਇਕ ਅਜਿਹਾ ਬਸੰਤ ਦੂਤ ਹੈ ਜਿਸ ਦੇ ਆਉਣ ਨਾਲ ਬਾਗ ਦੀ ਹਰ ਕਲੀ ਟਹਿਕ ਉਠੀ। ਮਹਾਂਕਾਵਿ ਗੇਟੇ ਨੇ ਕਾਲੀਦਾਸ ਬਾਰੇ ਕਿਹਾ ਹੈ ਕਿ ਕਾਲੀਦਾਸ ਨੇ ਸੁਰਗਾਂ ਨੂੰ ਧਰਤੀ ਤੇ ਉਤਾਰ ਦਿੱਤਾ ਹੈ।

ਨਾਟਕਾਂ ਦੇ ਖੇਤਰ ਵਿਚ ਕਾਲੀਦਾਸ ਦੀਆਂ ਤਿੰਨ ਕਿਰਤਾਂ ਹਨ— ਮਾਲਵਿਕਾਗਨਿਮਿਤ੍ਰ, ਵਿਕ੍ਰਮੋਰਵਸ਼ੀ ਅਤੇ ਅਭਿਗਿਆਨ ਸ਼ਕੁੰਤਲਾ। ਮਾਲਵਿਕਾਗਨਿਮਿਤ੍ਰ ਨਾਟਕਕਾਰ ਦੀ ਪਹਿਲੀ ਰਚਨਾ ਹੋਣ ਤੇ ਵੀ ਨਾਟਕੀ ਸਿਧਾਂਤਾ ਦੇ ਨੁਕਤੇ ਤੋਂ, ਕਥਾ ਦੇ ਨਿਭਾਅ, ਘਟਨਾ-ਕ੍ਰਮ , ਪਾਤਰ ਉਸਾਰੀ ਆਦਿ ਵਿਚ ਨਾਟਕਕਾਰ ਦੇ ਕਲਾ-ਕੌਸ਼ਲ ਦੀ ਗਹਿਰੀ ਛਾਪ ਹੈ। ਅਭਿਗਿਆਨ ਸ਼ਕੁੰਤਲਾ ਨਾਟਕਕਾਰ ਦੀ ਪ੍ਰੌੜ ਰਚਨਾ ਹੈ। ਇਸ ਦੀ ਗਿਣਤੀ ਅੱਜ ਵਿਸ਼ਵ ਸਾਹਿਤ ਦੀਆਂ ਪਹਿਲੀਆਂ ਕਿਰਤਾਂ ਵਿਚ ਕੀਤੀ ਜਾਂਦੀ ਹੈ। ਸ਼ਕੁੰਤਲਾ ਨਾਟਕ ਵਿਚ ਨਾਟਕਕਾਰ ਨੇ ਆਪਣੀਆਂ ਸਾਰੀਆਂ ਸ਼ਕਤੀਆਂ ਤੋਂ ਕੰਮ ਲਿਆ ਹੈ ਅਤੇ ਇਕ ਅਜਿਹੀ ਰਚਨਾ ਉਤਪੰਨ ਕਰ ਦਿੱਤੀ ਹੈ ਜਿਸ ਦੇ ਸਾਨੀ ਬਹੁਤ ਘੱਟ ਮਿਲਦੇ ਹਨ।

ਅਸ਼ਵਘੋਸ਼ ਦਾ 'ਸ਼ਾਰਿਪੁਤ੍ਰ ਪ੍ਰਕਰਣ' ਨਾਟਕੀ ਸਿਧਾਂਤਾਂ ਦੀ ਪਾਲਣਾ ਕਰਨ ਵਾਲਾ ਅਗਲਾ ਨਾਟਕ ਹੈ।

**ਸ਼ੂਦ੍ਰਕ**—'ਮ੍ਰਿਛਕਟਿਕ' ਸ਼ੂਦ੍ਰਕ ਦਾ ਇਕ ਹਰਮਨ ਪਿਆਰਾ ਪੁਰਾਤਨ ਨਾਟਕ ਹੈ। ਇਸ ਵਿਚ ਉਸ ਸਮੇਂ ਦੇ ਸਮਾਜ ਦਾ ਜਿਸ ਭਰਪੂਰਤਾ ਨਾਲ ਚਿੱਤਰ ਖਿਚਿਆ ਗਿਆ ਹੈ, ਸ਼ਾਇਦ ਉਂਨਾ ਹੋਰ ਕਿਸੇ ਸੰਸਕ੍ਰਿਤ ਨਾਟਕ ਵਿਚ ਨਹੀਂ। ਕਾਲੀਦਾਸ ਤੋਂ ਮਗਰੋਂ 'ਮ੍ਰਿਛਕਟਿਕ' ਦੀ ਬਦੇਸ਼ੀਆਂ ਨੇ ਬੜੀ ਪ੍ਰਸ਼ੰਸਾ ਕੀਤੀ ਹੈ। ਇਸ ਵਿਚ ਵੱਖ-ਵੱਖ ਤਰ੍ਹਾਂ ਦੀਆਂ ਪ੍ਰਾਕ੍ਰਿਤਾਂ ਤੇ ਦੇਸੀ ਬੋਲੀ ਦੀ ਵਰਤੋਂ ਹੈ। ਕਈ ਆਲੋਚਕ ਸ਼ੂਦ੍ਰਕ ਨੂੰ ਕਾਲੀਦਾਸ ਤੋਂ ਪਹਿਲਾਂ ਦਾ ਮੰਨਦੇ ਹਨ।

**ਭਵਭੂਤੀ**—ਭਵਭੂਤੀ ਇਕ ਹਰਮਨ ਪਿਆਰਾ ਨਾਟਕਕਾਰ ਹੋਇਆ ਹੈ। ਇਸ ਦੀ ਪ੍ਰਸ਼ੰਸਾ ਸਮਕਾਲੀ ਤੇ ਪਿਛੋਂ ਦੇ ਸੰਸਕ੍ਰਿਤ ਲੇਖਕਾਂ ਨੇ ਥਾਂ-ਥਾਂ ਕੀਤੀ ਹੈ। ਇਸ ਦੇ ਤਿੰਨ ਨਾਟਕ ਪ੍ਰਸਿੱਧ ਹਨ—'ਮਹਾਵੀਰ ਚਰਿਤ', 'ਉੱਤਰ ਰਾਮਚਰਿਤ' ਅਤੇ 'ਮਾਲਤੀ ਮਾਧਵ'। ਇਨ੍ਹਾਂ ਵਿਚੋਂ ਉੱਤਰ ਰਾਮਚਰਿਤ ਸਭ ਤੋਂ ਉੱਚ ਕੋਟੀ ਦੀ ਰਚਨਾ ਮੰਨੀ ਜਾਂਦੀ ਹੈ। ਇਸ ਵਿਚ ਭਗਵਾਨ ਰਾਮ ਚੰਦਰ ਜੀ ਦੇ ਮਗਰਲੇ ਜੀਵਨ ਦੀ ਕਥਾ ਹੈ।

**ਵਿਸ਼ਾਖਦੱਤ**—ਵਿਸ਼ਾਖਦੱਤ ਦਾ ਨਾਂ ਵੀ ਸੰਸਕ੍ਰਿਤ ਨਾਟਕ-ਕਾਰਾਂ ਵਿਚ ਬੜੇ ਮਾਣ ਨਾਲ ਲਿਆ ਜਾਂਦਾ ਹੈ। ਇਸ ਦੀ ਕੀਰਤੀ ਦੇ ਆਧਾਰ ਤਿੰਨ ਨਾਟਕ ਹਨ 'ਮੁਦ੍ਰਾ ਰਾਕਸ਼ਸ', 'ਦੇਵੀ ਚੰਦ੍ਰ ਗੁਪਤ' ਅਤੇ 'ਰਾਘਵਾਨੰਦ'। ਇਨ੍ਹਾਂ ਵਿਚੋਂ 'ਮੁਦ੍ਰਾ ਰਾਕਸ਼ਸ' ਬਹੁਤ ਪ੍ਰਸਿੱਧ ਹੈ। ਇਸ ਵਿਚ ਰਾਜ ਘਰਾਣਿਆਂ ਵਿਚ ਧ੍ਰੋਹ-ਕਪਟ ਦੀ ਭਾਵਨਾ ਨੂੰ ਬੜੇ ਦਰਦ-ਭਰੇ ਨਾਟਕੀ ਢੰਗਾਂ ਰਾਹੀਂ ਵਿਖਾਇਆ ਗਿਆ ਹੈ।

**ਨਾਰਾਯਣ ਭੱਟ**—'ਵੇਣੀ ਸੰਹਾਰ' ਦੇ ਕਰਤਾ ਨਾਰਾਯਣ ਭੱਟ ਦਾ ਸਥਾਨ ਭਵਭੂਤੀ ਦੇ ਵਿਸ਼ਾਖਦੱਤ ਤੋ ਪਿਛੋਂ ਆਉਂਦਾ ਹੈ। ਇਸ ਦਾ ਕਈ ਬੋਲੀਆਂ ਵਿਚ ਅਨੁਵਾਦ ਹੋ ਚੁੱਕਾ ਹੈ। ਹਰਸ਼ ਤਿੰਨ ਨਾਟਕਾਂ ਦਾ ਕਰਤਾ ਹੈ। ਉਹ ਹਨ 'ਪ੍ਰਿਯਦਰਸ਼ਿਕਾ', 'ਰਤਨਾਵਲੀ' ਤੇ 'ਨਾਗਾਨੰਦ'। ਨਾਗਾਨੰਦ ਪ੍ਰਸਿੱਧ ਨਾਟਕ ਹੈ ਜਿਸ ਵਿਚ ਬੁੱਧ ਕਥਾ ਤੇ ਆਧਾਰਿਤ ਆਤਮ ਬਲੀਦਾਨ ਨੂੰ ਵਿਖਾਇਆ ਗਿਆ ਹੈ।

ਇਨ੍ਹਾਂ ਪ੍ਰਮੁੱਖ ਸੰਸਕ੍ਰਿਤ ਨਾਟਕਾਰਾਂ ਤੋ ਮਗਰੋਂ ਅਗਲੇ ਨਾਟਕਕਾਰਾਂ ਦੀ ਇਕ ਲੰਮੀ ਪਰੰਪਰਾ ਚਲਦੀ ਹੈ। ਮੁਰਾਰੀ ਦਾ 'ਅਨਰਘ ਰਾਘਵ' ਇਕ ਚੰਗੀ ਕਿਰਤ ਹੈ। ਰਾਜ ਸ਼ੇਖਰ ਨਾਟਕੀ ਪਰੰਪਰਾ ਦਾ ਇਕ ਹੋਰ ਪ੍ਰਸਿੱਧ ਸਿਤਾਰਾ ਹੈ। ਇਸ ਨੇ ਇਕ ਪਾਸੇ ਕਾਵਿ ਸ਼ਾਸਤਰ ਦੀ ਪੁਸਤਕ 'ਕਾਵਿ ਮੀਮਾਂਸਾ' ਲਿਖੀ ਅਤੇ ਦੂਜੇ ਪਾਸੇ 'ਕਰਪੂਰ ਮੰਜਰੀ', 'ਵਿੱਧਸ਼ਾਲ ਭੰਜਿਕਾ', 'ਬਾਲ ਰਾਮਾਇਣ' ਅਤੇ 'ਬਾਲ ਭਾਰਤ' ਚਾਰ ਨਾਟਕ ਲਿਖੇ ਹਨ। ਰਾਜਸ਼ੇਖਰ ਦੇ ਆਲੋਚਕਾਂ ਦਾ ਵਿਚਾਰ ਹੈ ਕਿ ਇਨ੍ਹਾਂ ਨਾਟਕਾਂ ਵਿਚ ਭਾਸ਼ਾ, ਭਾਵ, ਵਿਧਾਨ, ਸ਼ਬਦਾਂ ਦੀ ਸੁੰਦਰਤਾ ਤੋਂ ਇਲਾਵਾ ਨਾਟਕੀ ਮਨੋਰੰਜਨ ਤੇ ਮੁਹਾਵਰਿਆਂ ਦੀ ਬੜੀ ਹੀ ਸੁੰਦਰ ਵਰਤੋਂ ਕੀਤੀ ਹੈ। ਸੰਸਕ੍ਰਿਤ ਦੇ ਨਾਟਕਾਂ ਦੀ ਲੜੀ ਛੋਟੇ-ਮੋਟੇ ਰੂਪਕਾਂ ਅਤੇ ਰੂਪਕ-ਭੇਦਾਂ ਰਾਹੀਂ ਕਾਫੀ ਦੇਰ ਤਕ ਚਲਦੀ ਰਹੀ ਪਰ ਇਨ੍ਹਾਂ ਵਿਚੋਂ ਉਪਰੋਕਤ ਨਾਟਕਾਂ ਦੇ ਮਹੱਤਵ ਵਾਲਾ ਕੋਈ ਖਾਸ ਨਾਟਕ ਨਹੀਂ ਦਿਸਦਾ।

**ਸੰਸਕ੍ਰਿਤ ਵਾਰਤਕ ਸਾਹਿਤ**—ਸੰਸਕ੍ਰਿਤ ਵਾਰਤਕ ਦੇ ਵਿਕਾਸ ਦਾ ਅੰਦਾਜ਼ਾ ਯਜੁਰਵੇਦ ਤੇ ਬ੍ਰਾਹਮਣ ਗ੍ਰੰਥਾਂ ਦੇ ਵਾਰਤਕ ਹਿੱਸਿਆਂ ਤੋਂ ਲਗਾਇਆ ਜਾ ਸਕਦਾ ਹੈ। ਕਥਾ ਜਾਂ ਆਖਿਆਇਕਾ ਰੂਪ ਵਿਚ ਸੰਸਕ੍ਰਿਤ ਵਾਰਤਕ ਦਾ ਢੇਰ ਪ੍ਰਚਾਰ ਰਿਹਾ ਹੈ। ਸੰਸਕ੍ਰਿਤ ਵਿਚ 'ਪਦ' ਤੇ 'ਗੱਦ' ਦੀ ਵੰਡ ਕਰਕੇ ਗੱਦ ਦੇ ਜੋ ਲੱਛਣ ਦੱਸੇ ਗਏ ਹਨ ਉਨ੍ਹਾਂ ਦਾ ਨਿਭਾਅ ਦੰਡੀ, ਸੁਬੰਧੁ ਆਦਿ ਲੇਖਕਾਂ ਵਿਚ ਮਿਲਦਾ ਹੈ। ਦੰਡੀ ਦੀ 'ਦਸ਼ ਕੁਮਾਰ ਚਰਿਤ' ਗੱਦ ਦੀ ਸੁੰਦਰ ਰਚਨਾ ਹੈ। ਇਸ ਵਿਚ ਦਸ ਰਾਜਕੁਮਾਰਾਂ ਦੀਆਂ ਵੀਰਤਾਪੂਰਨ ਕਹਾਣੀਆਂ ਦਾ ਵਰਣਨ ਹੈ। ਇਸ ਵਿਚੋਂ ਸਮਾਜ ਦੀਆਂ ਸਾਰੀਆਂ ਸਹੀ ਤਵਸੀਰਾਂ ਨੂੰ ਕਲਪਨਾ ਦੀ ਛੁਹ ਨਾਲ ਪੇਸ਼ ਕੀਤਾ ਗਿਆ ਹੈ। 'ਸੁਬੰਧੁ' ਦੀ 'ਵਾਸਵਦਤਾ' ਇਕ ਹੋਰ ਗੱਦ ਰਚਨਾ ਹੈ ਜਿਸ ਵਿਚ ਸੰਸਕ੍ਰਿਤ ਵਾਰਤਕ-ਕਾਵਿ ਦਾ ਸੁੰਦਰ ਨਮੂਨਾ ਮਿਲਦਾ ਹੈ। ਸੁਬੰਧੁ ਦੀ ਵਿਸ਼ੇਸ਼ਤਾ ਨਾਰੀ ਦੇ ਰੂਪ ਦਾ ਬਹੁਤ ਹੀ ਬਰੀਕੀ ਤੇ ਸੂਖਮਤਾ ਨਾਲ ਵਰਣਨ ਕਰਨਾ ਹੈ। ਉਂਜ ਵੀ ਸੁਬੰਧੁ ਦੀ ਵਰਣਨ ਸ਼ਕਤੀ ਸ਼ਲਾਘਾਯੋਗ ਹੈ। ਸੰਸਕ੍ਰਿਤ ਦੇ ਗੱਦ ਕਾਵਿ ਵਿਚ ਬਾਣ ਭੱਟ ਦਾ ਨਾਂ ਸਦਾ ਮਾਣ ਨਾਲ ਲਿਆ ਜਾਵੇਗਾਂ। ਬਾਣ ਨੇ ਦੋ ਅਮਰ ਗੱਦ-ਰਚਨਵਾਂ 'ਹਰਸ਼ ਚਰਿਤ' ਤੇ 'ਕਾਦੰਬਰੀ' ਸੰਸਕ੍ਰਿਤ ਸਾਹਿਤ ਨੂੰ ਦਿੱਤੀਆਂ ਹਨ। 'ਕਾਦੰਬਰੀ' ਕਲਪਨਾ ਤੋਂ ਉਪਜੀ ਮਿਥਿਹਾਸਿਕ ਕਹਾਣੀ ਹੈ ਜਿਸ ਵਿਚ ਕੁਦਰਤੀ ਨਜ਼ਾਰਿਆਂ ਨੂੰ ਬੜੇ ਕਮਾਲ ਨਾਲ ਚਿਤਰਿਆਂ ਗਿਆ ਹੈ। 'ਹਰਸ਼ ਚਰਿਤ' ਵਿਚ ਉਸ ਥਾਂ ਤੇ ਕੁਝ ਇਤਿਹਾਸਕ ਯਥਾਰਥ ਛੋਹਾਂ ਹਨ ਜਿਥੇ 'ਬਾਣ' ਨੇ ਆਪਣੇ ਆਸਰਦਾਤਾ ਰਾਜਾ ਹਰਸ਼ ਨੂੰ ਨਾਇਕ ਬਣਾ ਕੇ ਤੇ ਕਲਪਨਾ ਦੀ ਪੁੱਠ ਦੇ ਕੇ ਇਕ ਰੌਚਕ ਪਲਾਟ ਘੜ ਲਿਆ ਹੈ। ਇਨ੍ਹਾਂ ਉਪਰੋਕਤ ਰਚਨਾਵਾਂ ਨੂੰ ਮਹਾਨ ਰੋਮਾਂਸ ਆਖਿਆ ਜਾਂਦਾ ਹੈ।

**ਕਥਾ ਕਾਵਿ**—ਕਥਾ ਕਾਵਿ ਦੇ ਸਬੰਧ ਵਿਚ 'ਪੰਚ ਤੰਤ੍ਰ' ਦਾ ਨਾਂ ਬੜਾ ਉੱਚਾ ਹੈ। ਪੰਚਤੰਤ੍ਰ ਵਿਚ ਪਸ਼ੂ ਪੰਛੀਆਂ, ਬਿਰਛਾਂ ਆਦਿ ਨੂੰ ਲੈ ਕੇ ਉਪਦੇਸ਼ਾਤਮਕ ਕਹਾਣੀਆਂ ਵਰਣਨ ਕੀਤੀਆਂ ਗਈਆਂ ਹਨ। ਇਸ ਦੀ ਸ਼ੈਲੀ ਬਹੁਤ ਹੀ ਸਾਦੀ ਤੇ ਹਰਮਨ ਪਿਆਰੀ ਹੈ। ਇਸ ਦੇ ਕਈ ਦੇਸ਼ੀ ਬਦੇਸ਼ੀ ਭਾਸ਼ਾਵਾਂ ਵਿਚ ਅਨੁਵਾਦ ਹੋ ਚੁੱਕੇ ਹਨ। ਦੂਸਰੀ ਕਥਾ-ਕਿਰਤ 'ਹਿਤੋਪਦੇਸ਼' ਹੈ। ਇਸ ਨੂੰ ਰਾਜ ਕਵੀ ਨਾਰਾਇਣ ਨੇ ਲਿਖਿਆ ਹੈ। ਇਹ 'ਪੰਚਤੰਤ੍ਰ' ਦਾ ਹੀ ਐਡੀਸ਼ਨ ਜਾਪਦਾ ਹੈ। ਇਸ ਦੇ ਨੀਤੀ ਵਚਨ ਬੜੇ ਮਸ਼ਹੂਰ ਹਨ।

ਇਨ੍ਹਾਂ ਤੋ ਇਲਾਵਾ 'ਜਾਤਕਮਾਲ', 'ਅਵਦਾਨ', 'ਵੈਤਾਲ ਪੰਚਵਿੰਸ਼ਤਿ', 'ਸਿੰਹਾਸਨ ਦ੍ਵਾ-ਤ੍ਰਿੰਸ਼ਿਕਾ', 'ਸ਼ੁਕਸਪਤਤੀ', 'ਸ਼ਾਲੀ-ਵਾਹਨ ਕਥਾ', 'ਭੋਜ ਪ੍ਰਬੰਧ', 'ਮਾਧਵਾਨਲ ਕਥਾ' ਆਦਿ ਹੋਰ ਕਥਾਵਾਂ ਹਨ ਜਿਨ੍ਹਾਂ ਨੇ ਸੰਸਕ੍ਰਿਤ ਵਾਰਤਕ ਸਾਹਿਤ ਵਿਚ ਭਰਪੂਰ ਵਾਧਾ ਕੀਤਾ ਹੈ।

—ਪ੍ਰੇਮ ਪ੍ਰਕਾਸ਼ ਸਿੰਘ

**ਸਸਕਵੈਹੈਨਾ** : ਇਹ ਸਯੁੰਕਤ ਰਾਜ ਅਮਰੀਕਾ ਦੇ ਪੂਰਬ ਵਿਚ 708 ਕਿ. ਮੀ. ਲੰਬਾ ਇਕ ਦਰਿਆ ਹੈ ਜਿਹੜਾ ਓਟਸੇਗੋ ਝੀਲ ਵਿਚੋਂ ਨਿਕਲ ਕੇ ਚੇਨਾਂਗੋ ਕਾਉਂਟੀ, ਸਸਕਵੈਹੈਨਾ ਕਾਉਂਟੀ ਅਤੇ ਬ੍ਰੈਡਫੋਰਡ ਕਾਉਂਟੀ ਵਿਚ ਵਹਿੰਦਾ ਹੋਇਆ ਚੀਸਾਪੀਕ ਖਾੜੀ ਵਿਚ ਜਾ ਡਿਗਦਾ ਹੈ। ਇਹ ਦਰਿਆ ਬਹੁਤ ਚੌੜਾ ਹੈ ਪਰ ਘੱਟ ਡੂੰਘਾ ਹੋਣ ਕਰ ਕੇ ਜਹਾਜ਼ਰਾਨੀ ਦੇ ਯੋਗ ਨਹੀਂ ਹੈ। ਇਸ ਤੋਂ ਲੱਕੜ ਢੋਣ ਦਾ ਕੰਮ ਲਿਆ ਜਾਂਦਾ ਹੈ। ਇਸ ਦੇ ਕੰਢੇ ਉਤੇ ਇਥਿਮਟਨ ਵਿਲਕੀਜ਼ ਬਾਰ, ਬਰਵਿਕ, ਸਨਬਰੀ ਅਤੇ ਹੈਰਿਸਬਗ ਦੇ ਸ਼ਹਿਰ ਵਸੇ ਹੋਏ ਹਨ। ਸੇਫ ਹਾਰਬਰ ਅਤੇ ਕਾਨੋਵਿੰਗੋ ਦੇ ਸਥਾਨਾਂ ਤੇ ਇਸ ਦਰਿਆ ਉਪਰ ਦੋ ਪਣ-ਬਿਜਲੀ ਦੇ ਡੈਮ ਵੀ ਬਣੇ ਹੋਏ ਹਨ।

ਹ. ਪੁ.—ਐਨ. ਬ੍ਰਿ. 21: 617; ਐਵ. ਐਨ. 21:617

**ਸੰਸਕਾਰ** : ਜੀਵਨ ਨਾਲ ਜੁੜੇ ਮੁੱਢ ਤੋ ਚਲੇ ਆ ਰਹੇ ਉਨ੍ਹਾਂ ਕਰਮ-ਕਾਡਾਂ ਅਤੇ ਰਹੁ-ਰੀਤਾਂ ਨੂੰ ਜਿਨ੍ਹਾਂ ਨਾਲ ਆਮ ਵਿਅਕਤੀ ਦੀ ਧਾਰਮਿਕ ਭਾਵਨਾ ਜੁੜੀ ਹੁੰਦੀ ਹੈ, ਸੰਸਕਾਰ ਕਿਹਾ ਗਿਆ ਹੈ। ਹਿੰਦੂ ਮੱਤ ਅਨੁਸਾਰ ਸੰਸਕਾਰ ਪ੍ਰਾਣੀ ਨੂੰ ਆਪਣੇ ਰੂਪ ਵਿਚ ਢਾਲੰਦੇ ਹਨ।

ਸ਼ਦੀਆਂ ਤੋਂ ਮਨੁੱਖ ਦੀ ਇਹ ਧਾਰਨਾ ਰਹੀ ਹੈ ਕਿ ਜੀਵਨ ਦੇ ਪ੍ਰਮੁੱਖ ਪੜਾਵਾਂ-ਜਨਮ, ਵਿਆਹ ਅਤੇ ਮੌਤ ਵੇਲੇ ਕੀਤੇ ਕਰਮ-ਕਾਂਡ ਅਤੇ ਰੀਤਾਂ ਦਾ ਪ੍ਰਭਾਵ ਵਿਅਕਤੀ ਦੇ ਸਾਰੇ ਜੀਵਨ ਉੱਤੇ ਪੈਂਦਾ ਰਹਿੰਦਾ ਹੈ।

ਸੰਸਕਾਰ ਅਤੇ ਰੀਤਾਂ ਸੁਭਾਅ ਵਿਚ ਇਕੋ ਜਿਹੀਆਂ ਹਨ ਪਰੰਤੂ ਭਾਵਨਾ ਵਿਚ ਵੱਖ-ਵੱਖ ਹਨ। ਰੀਤਾਂ, ਟੂਣਾ, ਚਿੰਤਨ ਅਤੇ ਸੰਸਕਾਰ ਧਰਮ-ਚਿੰਤਨ ਦਾ ਪ੍ਰਵਾਹ ਹਨ। ਧਰਮ ਅਤੇ ਟੂਣੇ ਵਿਚ ਮੂਲ ਅੰਤਰ ਹੈ। ਮੱਧ ਕਾਲ ਵਿਚ ਜਦੋਂ ਟੂਣਾ-ਚਿੰਤਨ ਦੀਆਂ ਸੀਮਾਵਾਂ ਵਿਚ ਅੰਤਰ ਲਭਣਾ ਮੁਸ਼ਕਲ ਸੀ, ਸੁਭਾਵਿਕ ਤੌਰ ਤੇ ਸੰਸਕਾਰ ਅਤੇ ਰੀਤਾਂ ਰਲਗਡ ਜਿਹੀਆਂ ਹੋ ਗਈਆਂ ਸਨ।

ਆਰੀਆ ਲੋਕਾਂ ਵਿਚ ਸੰਸਕਾਰ ਪ੍ਰਾਣੀ ਦੇ ਜਨਮ ਤੋ ਪਹਿਲਾਂ ਹੀ ਸ਼ੁਰੂ ਹੋ ਕੇ ਉਸ ਦੀ ਮੌਤ ਤੋਂ ਬਾਅਦ ਤਕ ਫੈਲੇ ਹੋਏ ਹਨ। ਵੱਖ-ਵੱਖ ਰਿਸ਼ੀਆਂ ਮੁਨੀਆਂ ਤੇ ਵਿਦਵਾਨਾਂ ਨੇ ਸੰਸਕਾਰਾਂ ਦੀ ਗਿਣਤੀ ਵੱਖ-ਵੱਖ ਦੱਸੀ ਹੈ। ਧਰਮ ਸ਼ਾਸਤਰਾਂ ਵਿਚ ਇਨ੍ਹਾਂ ਸੰਸਕਾਰਾਂ ਦੀ ਵਿਸ਼ੇਸ਼ ਵਿਧੀ ਦਾ ਵਿਸਥਾਰਤ ਵਰਣਨ ਮਿਲਦਾ ਹੈ। ਭਾਈ ਕਾਨ੍ਹ ਸਿੰਘ ਅਨੁਸਾਰ ਸੰਸਕਾਰ ਉੱਤਮ, ਮੱਧਮ ਅਤੇ ਨਖਿਧ ਤਿੰਨ ਹਿੱਸਿਆਂ ਵਿਚ ਵੰਡੇ ਜਾ ਸਕਦੇ ਹਨ। ਉੱਤਮ ਸੰਸਕਾਰ ਉਹ ਹਨ ਜਿਨ੍ਹਾਂ ਕਰਕੇ ਕਰਤਾਰ ਦੀ ਰਚਨਾ ਦੇ ਵਿਰੁੱਧ ਕੁਝ ਨਾ ਕੀਤਾ ਜਾਵੇ ਅਤੇ ਜੋ ਧਾਰਮਿਕ ਚਿੰਨ੍ਹ ਧਾਰੇ ਜਾਣ ਉਹ ਸਰੀਰ ਤੇ ਦੇਸ਼ ਦੀ ਰਖਿਆ ਦਾ ਕਾਰਨ ਹੋਣ, ਜਿਵੇਂ ਅੰਮ੍ਰਿਤ-ਪਾਨ ਸੰਸਕਾਰ ਸਮੇਂ ਸਿੱਖ ਕੱਛਾ, ਕੇਸ, ਕੜਾ, ਕੰਘਾ ਅਤੇ ਕਿਰਪਾਨ ਧਾਰਨ ਕਰਦੇ ਹਨ।

ਮੱਧਮ ਸੰਸਕਾਰ ਉਹ ਹਨ ਜਿਨ੍ਹਾਂ ਦੁਆਰਾ ਵਾਹਿਗੁਰੂ ਦੀ ਰਚਨਾ ਬੁਰੀ ਸ਼ਕਲ ਵਿਚ ਕੀਤੀ ਜਾਵੇ ਅਤੇ ਚਿੰਨ੍ਹ ਅਜਿਹੇ ਧਾਰੇ ਜਾਣ ਜਿਨ੍ਹਾਂ ਤੋਂ ਸਰੀਰ ਤੇ ਦੇਸ਼ ਨੂੰ ਕੋਈ ਲਾਭ ਨਾ ਪਹੁੰਚੇ।

ਨਖਿਧ ਸੰਸਕਾਰ ਉਹ ਹਨ ਜਿਨ੍ਹਾਂ ਕਰਕੇ ਸਿਰਜਨਹਾਰ ਦੀ ਰਚਨਾ ਖੰਡਿਤ ਕੀਤੀ ਜਾਵੇ ਅਤੇ ਸਰੀਰ ਅਤੇ ਦੇਸ਼ ਦਾ ਕੋਈ ਹਿਤ ਨਾ ਹੋ ਸਕੇ।

ਹਰੇਕ ਜਾਤੀ ਦੇ ਆਪੋ ਆਪਣੇ ਵੱਖਰੇ ਸੰਸਕਾਰ ਹਨ ਜੋ ਸਾਰੀ ਜਾਤੀ ਨੂੰ ਇਕ ਭਾਵੁਕ ਅਤੇ ਮਾਨਸਿਕ ਬੰਧਨ ਵਿਚ ਮੰਨਦੇ ਹਨ। ਸੰਸਕਾਰਾਂ ਨੂੰ ਪਿਛਲੇ ਜਨਮ ਦੀ ਵਾਸ਼ਨਾ ਵੀ ਕਿਹਾ ਜਾ ਸਕਦਾ ਹੈ। ਕਰਮ ਸਿੱਧਾਂਤ ਅਨੁਸਾਰ ਵਿਅਕਤੀ ਸੰਸਾਰ ਵਿਚ ਜੋ ਜੋ ਕਰਮ ਕਰਦਾ ਹੈ, ਉਸ ਦਾ ਅਸਰ ਸਹਿਜੇ ਨਹੀਂ ਮਿਟਦਾ ਅਤੇ ਪ੍ਰਾਣੀ ਦੇ ਮਰਨ ਉਪਰੰਤ ਅਗਲੇ ਜਨਮ ਵਿਚ ਵੀ ਇਹ ਪ੍ਰਭਾਵ ਬੀਜ-ਰੂਪ ਵਿਚ ਮੌਜੂਦ ਰਹਿੰਦਾ ਹੈ। ਸੰਸਕਾਰ ਪ੍ਰਾਣੀ ਦੀ ਆਤਮਾ ਨਾਲ ਸੂਖਮ ਰੂਪ ਵਿਚ ਜੁੜੇ ਰਹਿੰਦੇ ਹਨ ਅਤੇ ਅਗਲੇ ਜਨਮ ਵਿਚ ਵੀ ਨਾਲ ਚਲਦੇ ਹਨ।

ਹ.ਪੁ. — ਪੰ. ਲੋ. ਵਿ. ਕੋ. 2 : 383; ਮ.ਕੋ.

**ਸਸਕੈਚੇਵਾਨ** : ਇਹ ਕੈਨੇਡਾ ਦੇ ਪ੍ਰੇਅਰੀ ਪ੍ਰਾਂਤਾਂ ਵਿਚੋਂ ਇਕ ਪ੍ਰਾਂਤ ਹੈ। ਜਿਸ ਦਾ ਨਾਂ ਇਸ ਖੇਤਰ ਵਿਚ ਤੇਜ਼ ਚਲਣ ਵਾਲੇ ਦਰਿਆ ਸਸਕੈਚੇਵਾਨ ਤੋਂ ਪਿਆ ਹੈ। ਇਸ ਦਾ ਕੁੱਲ ਰਕਬਾ 652, 330 ਵ. ਕਿ. ਮੀ. ਅਤੇ ਆਬਾਦੀ 1,015,800 (2001) ਹੈ। ਇਸ ਪ੍ਰਾਂਤ ਦੀ ਰਾਜਧਾਨੀ ਮੰਜਾਈਨਾ ਹੈ।

ਇਹ ਦੱਖਣ ਤੋਂ ਉੱਤਰ ਵੱਲ 49° ਤੋਂ 60° ਉੱਤਰੀ ਵਿਥਕਾਰ ਅਤੇ ਪੱਛਮ ਤੋਂ ਪੂਰਬ ਵੱਲ 102° ਤੋਂ 110° ਪੂਰਬੀ ਲੰਬਕਾਰ ਵਿਚਕਾਰ ਫੈਲਿਆ ਹੋਇਆ ਹੈ। ਇਸ ਦੇ ਉੱਤਰ ਵਿਚ ਨਾਰਥ ਵੈੱਸਟ ਟੈਰੇਟੀਜ਼, ਪੂਰਬ ਵਿਚ ਮੈਨੀਟੋਬਾ, ਦੱਖਣ ਵਿਚ ਉਤੱਰੀ ਡਾਕੋਟਾ ਤੇ ਮੋਨਟਾਨਾ ਅਤੇ ਪੱਛਮ ਵਿਚ ਐਲਬਰਟਾ ਹਨ।

ਇਸ ਦਾ ਮੁੱਖ ਖੇਤਰ ਇਕ ਪੱਧਰਾ ਮੈਦਾਨ ਹੈ ਜਿਸ ਦਾ ਉੱਤਰੀ ਭਾਗ ਸਮੁੰਦਰੀ ਸਤਹ ਤੋਂ 212.5 ਮੀ. ਅਤੇ ਦੱਖਣੀ ਭਾਗ 1385.6 ਮੀ. ਉੱਚਾ ਹੈ। ਮੈਦਾਨੀ ਖੇਤਰ ਦਾ ਬਹੁਤਾ ਹਿੱਸਾ ਸਸਕੈਚੇਵਾਨ ਦਰਿਆ ਦੀ ਵਾਦੀ ਹੈ। ਇਸ ਮੈਦਾਨ ਦੇ ਦੱਖਣ ਵਿਚ ਉਪਜਾਊ ਘਾਹ ਦੇ ਮੈਦਾਨ ਹਨ ਅਤੇ ਉੱਤਰ ਵਿਚ ਝੀਲਾਂ ਅਤੇ ਦਲਦਲਾਂ ਨਾਲ ਭਰਿਆ ਜੰਗਲੀ ਇਲਾਕਾ ਹੈ। ਪ੍ਰਾਂਤ ਦੀ ਆਮ ਢਲਾਨ ਪੂਰਬ ਦੇ ਉੱਤਰ ਵੱਲ ਹੈ ਜਿਸ ਦੇ ਜਲ ਦਾ ਨਿਕਾਸ ਖਾੜੀ ਹਡਸਨ ਵਿਚ ਹੁੰਦਾ ਹੈ ਜਦੋਂ ਕਿ ਉੱਤਰ ਪੱਛਮੀ ਖੇਤਰ ਦੇ ਜਲ ਦਾ ਨਿਕਾਸ ਉੱਤਰੀ ਹਿਮ ਮਹਾਂਸਾਗਰ ਵਿਚ ਹੁੰਦਾ ਹੈ। ਇਥੋਂ ਦੇ ਮੁੱਖ ਦਰਿਆ ਉੱਤਰੀ ਤੇ ਦੱਖਣੀ ਸਸਕੈਚੇਵਾਨ, ਚਰਚਿਲ, ਕਿਉ ਅਪੈਲੇ ਤੇ ਅਸਿਨ ਬਾਅਨੋ ਹਨ ਅਤੇ ਮੁੱਖ ਝੀਲਾਂ ਐਥਵਸਕਾ ਅਤੇ ਰੈਂਡੀਅਰ ਹਨ।

ਇਥੋਂ ਦਾ ਜਲਵਾਯੂ ਮਹਾਂਦੀਪੀ ਕਿਸਮ ਦਾ ਹੈ। ਇਥੇ ਦੈਨਿਕ ਅਤੇ ਸਾਲਾਨਾ ਤਾਪ-ਅੰਤਰ ਬਹੁਤ ਪਾਇਆ ਜਾਂਦਾ ਹੈ। ਜੁਲਾਈ ਦਾ ਔਸਤ ਤਾਪਮਨ ਉੱਤਰ ਵਿਚ 14.4 ਸੈਂ. ਅਤੇ ਦੱਖਣ ਵਿਚ 18.3 ਸੈਂ. ਹੈ ਜਦੋਂ ਕਿ ਜਨਵਰੀ ਦਾ ਔਸਤ ਤਾਪਮਾਨ ਉੱਤਰ ਵਿਚ 27.7 ਸੈਂ. ਅਤੇ ਦੱਖਣ ਵਿਚ 18.3 ਸੈਂ. ਹੈ। ਔਸਤ ਸਾਲਾਨਾ ਵਰਖਾ ਦੱਖਣ ਵਿਚ 28 ਸੈਂ. ਮੀ. ਤੋਂ 38 ਸੈਂ. ਮੀ. ਅਤੇ ਉੱਤਰ ਵਿਚ 38 ਸੈਂ. ਮੀ. ਤੋਂ ਜ਼ਿਆਦਾ ਹੁੰਦੀ ਹੈ।

ਇਥੋਂ ਦੀ ਕੁਦਰਤੀ ਬਨਸਪਤੀ ਚੀੜ, ਦਿਆਰ, ਇਮਲੀ, ਬੈਂਤ ਆਦਿ ਹੈ। ਗਰਮੀਆਂ ਵਿਚ ਬੇਸ਼ੁਮਾਰ ਫੁੱਲ ਖਿੜਦੇ ਹਨ ਅਤੇ ਜਨਵਰੀ ਵਿਚ ਖਰਗੋਸ਼, ਲੂੰਬੜ, ਰਿੱਛ ਆਦਿ ਵਧੇਰੇ ਮਿਲਦੇ ਹਨ।

ਸਸਕੈਚੇਵਾਨ ਦੇ 8,90,000 ਹੈਕਟੇਅਰ ਮੈਦਾਨੀ ਭਾਗ ਵਿਚ ਖੇਤੀਬਾੜੀ ਕੀਤੀ ਜਾਂਦੀ ਹੈ। 54.8 ਕਰੋੜ ਬੁਸ਼ਲ ਦੇ ਲਗਭਗ ਸਾਲਾਨਾ ਕਣਕ ਉਗਾਈ ਜਾਂਦੀ ਹੈ। ਇਸ ਤੋਂ ਇਲਾਵਾ ਜਵਾਰ, ਬਾਜਰਾ, ਅਲਸੀ ਅਤੇ ਜੌਂ ਵੀ ਪੈਦਾ ਕੀਤੇ ਜਾਂਦੇ ਹਨ। ਖੇਤੀ ਦੇ ਨਾਲ ਨਾਲ ਪਸ਼ੂ ਪਾਲਣ ਅਤੇ ਮੱਛੀਆਂ ਫੜਨ ਦਾ ਕੰਮ ਵੀ ਕੀਤਾ ਜਾਂਦਾ ਹੈ।

ਸਸਕੈਚੇਵਾਨ ਵਿਚ ਕੋਲਾ, ਤਾਂਬਾ, ਜਿਸਤ, ਕੁਦਰਤੀ ਗੈਸ, ਪੈਟਰੋਲ, ਯੂਰੇਨੀਅਮ, ਸੋਨਾ ਅਤੇ ਚਾਂਦੀ ਦੇ ਵੱਡੇ ਵੱਡੇ ਭੰਡਾਰ ਹਨ ਅਤੇ ਇਨ੍ਹਾਂ ਖਣਿਜਾਂ ਨਾਲ ਸਬੰਧਤ ਕਾਰਖਾਨੇ ਵੀ ਹਨ। ਸੰਨ 1988 ਵਿਚ ਕਾਰਖ਼ਾਨਿਆਂ ਦੀ ਗਿਣਤੀ 866 ਸੀ। ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ, ਜੰਗਲ ਕਟਣਾ, ਫਰਨੀਚਰ ਬਣਾਉਣਾ ਅਤੇ ਮੱਛੀ ਫੜਨਾ ਹੈ।

ਆਵਾਜਾਈ ਅਤੇ ਢੋ-ਢੁਆਈ ਦਾ ਕੰਮ ਰੇਲਾਂ, ਸੜਕਾਂ ਅਤੇ ਜਲ-ਮਾਰਗਾਂ ਰਾਹੀਂ ਹੁੰਦਾ ਹੈ। ਇਥੋਂ ਕਣਕ, ਜੌਂ, ਜਵਾਰ ਅਤੇ ਪਸ਼ੂ ਬਾਹਰ ਭੇਜੇ ਜਾਂਦੇ ਹਨ ਅਤੇ ਮਸ਼ੀਨਰੀ ਬਾਹਰੋਂ ਮੰਗਵਾਈ ਜਾਂਦੀ ਹੈ।

ਪ੍ਰਾਂਤ ਦਾ ਰਾਜ-ਪ੍ਰਬੰਧ ਇਕ ਲੈਫਟੀਨੈਂਟ ਗਵਰਨਰ ਦੇ ਹੱਥ ਵਿਚ ਹੈ ਲੋਕਾਂ ਵਲੋਂ ਵਿਧਾਨ ਸਭਾ ਪੰਜ ਸਾਲਾਂ ਲਈ ਚੁਣੀ ਜਾਂਦੀ ਹੈ। ਜਿਸ ਦੀ ਨਿਯੁਕਤੀ ਫੈਡਰਲ ਸਰਕਾਰ ਦੁਆਰਾ ਕੀਤੀ ਜਾਂਦੀ। ਇਸ ਸਭਾ ਨੂੰ ਮੰਤਰੀ-ਮੰਡਲ ਚੁਣਦੀ ਹੈ।



ਰਿਜਾਈਨਾ ਵਿਖੇ ਸਸਕੈਚੇਵਾਨ ਦੀ ਲੈਜਿਸਲੇਟਿਵ ਇਮਾਰਤ

**ਸਸਕੈਚੇਵਾਨ** : **ਦਰਿਆ**–ਇਹ ਕੈਨੇਡਾ ਦਾ ਇਕ ਪ੍ਰਸਿੱਧ ਦਰਿਆ ਹੈ। ਇਸ ਦਾ ਨਾਂ ਸ਼ਬਦ ਕਿਸ-ਇਸਾ-ਸਕਾ-ਚੀਵਾਨ ਤੋਂ ਪਿਆ ਹੈ ਜਿਸ ਦਾ ਭਾਵ ਹੈ ' ਇਕ ਵੱਡਾ ਕ੍ਰੋਧੀ ਪਾਣੀ' ਇਹ ਰਾਕੀ ਪਰਬਤਾਂ ਦੀ ਪੂਰਬੀ ਲੜੀ ਦੇ ਜਲ ਨਿਖੇੜ ਤੋਂ ਨਿਕਲਦਾ ਹੈ ਅਤੇ 2084 ਕਿ.ਮੀ. ਦਾ ਫ਼ਾਸਲਾ ਤੈਅ ਕਰ ਕੇ ਵਿਨੀਪੈਗ ਝੀਲ ਵਿਚ ਜਾ ਡਿਗਦਾ ਹੈ। ਇਹ ਦਰਿਆ ਮੁੱਖ ਤੌਰ ਤੇ ਐਲਬਰਟਾ ਅਤੇ ਸਸਕੈਚੇਵਾਨ ਪ੍ਰਾਂਤਾਂ ਵਿਚ ਵਗਦਾ ਹੈ। ਇਸ ਦੀਆਂ ਦੋ ਸ਼ਾਖਾਵਾਂ ਉੱਤਰੀ ਸਸਕੈਚੇਵਾਨ ਤੇ ਦੱਖਣੀ ਸਸਕੈਚੇਵਾਨ ਹਨ। ਉਤਰੀ ਸਸਕੈਚੇਵਾਨ ਦੇ ਸਹਾਇਕ ਦਰਿਆ ਬਰੇਜੋ, ਕਲੀਅਰਵਾਟਰ, ਵਰਮਿਲੀਅਨ ਅਤੇ ਬੈਟਲ ਹਨ। ਓਲਡ ਮੈਨ, ਬੋਮਾ ਤੇ ਰੈੱਡ ਡੀਅਰ ਦੱਖਣੀ ਸਸਕੈਚੇਵਾਨ ਦੇ ਸਹਾਇਕ ਦਰਿਆ ਹਨ। ਵਿਨੀਪੈਗ ਝੀਲ ਤੋਂ ਅੱਗੇ ਇਸ ਦਾ ਨਾਂ ਨੈਲਸਨ ਪੈ ਜਾਂਦਾ ਹੈ ਜੋ ਖਾੜੀ ਹਡਸਨ ਵਿਚ ਜਾ ਡਿਗਦਾ ਹੈ। ਕੋਟੋ ਕਰੀਕ ਦੇ ਸਥਾਨ ਤੇ ਇਸ ਦਰਿਆ ਉਪਰ ਜਲ-ਬਿਜਲੀ ਅਤੇ ਸਿੰਜਾਈ ਲਈ ਇਕ ਡੈਮ ਵੀ ਬਣਿਆ ਹੋਇਆ ਹੈ। ਇਸ ਦਰਿਆ ਨੂੰ 1741 ਈ. ਵਿਚ ਸੀਅਰ ਦੀਲਾ ਵਰੈਨਡਰਾਈ ਨੇ ਪਹਿਲੀ ਵਾਰ ਲੱਭਿਆ ਸੀ। ਇਕ ਵਿਚਾਰ ਇਹ ਵੀ ਹੈ ਕਿ ਇਸ ਨੂੰ 1690 ਵਿਚ ਹੈਨਰੀ ਕੈਲਸੇ ਨੇ ਲੱਭਿਆ ਸੀ।

ਹ.ਪੁ. — ਐਨ. ਬ੍ਰਿ. 20-26; ਦੀ ਸਟੇਟਸਮੈਨ ਯੀਅਰ ਬੁੱਕ - 1978, 79.

**ਸ਼ਸਤ੍ਰ ਨਾਮ ਮਾਲਾ** : ਇਸ ਰਚਨਾ ਦਾ ਪੂਰਾ ਨਾਂ 'ਸ਼ਸਤ੍ਰ ਨਾਮ ਮਾਲਾ ਪੁਰਾਣ' ਹੈ ਅਤੇ ਇਹ ਛਪੇ ਹੋਏ ਦਸਮ ਗ੍ਰੰਥ ਦੇ ਪੰਨੇ 717 ਤੋਂ 808 ਤਕ ਚਲਦੀ ਹੈ। ਇਸ ਦੇ ਕੁੱਲ ਪੰਜ ਅਧਿਆਇ ਹਨ ਪਰ ਅੰਤਿਮ ਪੁਸ਼ਪਿਕਾ ਜੋ ਪੰਜਵੇਂ ਅਧਿਆਇ ਤੋਂ ਬਾਅਦ ਆਉਣੀ ਸੀ, ਪਟਨੇ ਵਾਲੀ ਬੀੜ ਤੋਂ ਇਲਾਵਾ ਹੋਰ ਕਿਸੇ ਵਿਚ ਨਹੀਂ ਮਿਲਦੀ। ਇਸ ਦੇ ਕੁੱਲ 1318 ਛੰਦ ਹਨ ਅਤੇ ਉਨ੍ਹਾਂ ਵਿਚ 'ਦੋਹਰਾ' ਹੀ ਪ੍ਰਧਾਨ ਹੈ। ਇਸ ਦੇ ਲੇਖਕ ਬਾਰੇ ਆਮ ਕਰਕੇ ਦੋ ਰਾਵਾਂ ਪ੍ਰਚਲਿਤ ਹਨ। ਕੁਝ ਵਿਦਵਾਨ ਇਸ ਨੂੰ ਦਸਵੇਂ ਗੁਰੂ ਜੀ ਦੀ ਰਚਨਾ ਮੰਨਦੇ ਹਨ ਅਤੇ ਕੁਝ ਕੁ ਦਾ ਵਿਚਾਰ ਹੈ ਕਿ ਇਸ ਨੂੰ ਗੁਰੂ ਜੀ ਦੇ ਕਿਸੇ ਦਰਬਾਰੀ ਕਵੀ ਨੇ ਲਿਖਿਆ ਸੀ। ਇਸ ਵਿਚ ਦ੍ਰਿਸ਼ਟਕੂਟ ਸ਼ੈਲੀ (ਬੁਝਾਰਤਾਂ ਵਾਲੇ ਢੰਗ) ਵਿਚ ਖੜਗ, ਕਟਾਰ, ਬਰਛੀ, ਚੱਕਰ, ਬਾਣ, ਪਾਸ਼ ਅਤੇ ਤੁਪਕ (ਬੰਦੂਕ) ਦੇ ਨਾਂ ਦਿੱਤੇ ਗਏ ਹਨ ਜਿਨ੍ਹਾਂ ਦੇ ਸਮਝਣ ਲਈ ਪੁਰਾਣਿਕ ਪ੍ਰਸੰਗਾਂ ਅਤੇ ਕਥਾਵਾਂ ਦੇ ਗਿਆਨ ਦੀ ਬਹੁਤ ਲੋੜ ਹੈ ਕਿਉਂ ਕਿ ਕਵੀ ਦੁਆਰਾ ਕਲਪੇ ਬਹੁਤ ਸਾਰੇ ਸ਼ਸਤ੍ਰਾਂ ਦੇ ਨਾਵਾਂ ਦਾ ਸਬੰਧ ਕਿਸੇ ਪੁਰਾਣਿਕ ਉਪਾਖਿਆਨ ਨਾਲ ਹੁੰਦਾ ਹੈ। ਉਦਾਹਰਣ ਵਜੋਂ :—

ਮਧ ਕੋ ਨਾਮ ਉਚਾਰਿ ਕੈ ਹਾ ਪਦ ਬਹੁਤ ਉਚਾਰਿ।
ਨਾਮ ਸੁਦਰਸ਼ਨ ਚਕਰ ਲੀਜੈ ਸੁ ਕਬਿ ਸੁਧਾਰਿ— ॥ 59॥

ਇਸ ਦੋਹਰੇ ਵਿਚ ਚਕ੍ਰ (ਸੁਦਰਸ਼ਨ) ਦਾ ਨਾਂ ਮਧ+ਹਾ (ਮਧੁ ਦਾ ਕਤਲ ਕਰਨ ਵਾਲਾ) ਦਿੱਤਾ ਹੈ। ਪੁਰਾਣਿਕ ਕਥਾ ਅਨੁਸਾਰ ਖੀਰ ਸਾਗਰ ਵਿਚ ਸ਼ੇਸ਼ ਦੀ ਸੇਜ ਤੇ ਮਾਇਆ ਦੇ ਪ੍ਰਭਾਵ ਨਾਲ ਸੁੱਤੇ ਵਿਸ਼ਨੂੰ ਦੇ ਕੰਨਾਂ ਵਿਚੋਂ ਨਿਕਲੀ ਮੈਲ ਤੋਂ ਮਧੁ ਅਤੇ ਕੈਟਭ ਦੈਂਤ ਪੈਦਾ ਹੋਏ ਜੋ ਵਿਸ਼ਨੂੰ ਦੇ ਨਾਭਿ-ਕਮਲ ਤੋਂ ਉਦੋਂ ਹੀ ਪੈਦਾ ਹੋਏ ਬ੍ਰਹਮਾ ਨੂੰ ਖਾਣ ਨੂੰ ਪਏ। ਵਿਸ਼ਨੂੰ ਨੇ ਬ੍ਰਹਮਾ ਦੀ ਰੱਖਿਆ ਲਈ ਉਨ੍ਹਾਂ ਦੈਂਤਾਂ ਨਾਲ 5000 ਵਰ੍ਹੇ ਤਕ ਯੁੱਧ ਕੀਤਾ ਅਤੇ ਅੰਤ ਵਿਚ ਆਪਣੇ ਚੱਕਰ ਨਾਲ ਉਨ੍ਹਾਂ ਨੂੰ ਮਾਰ ਦਿੱਤਾ ਇਸੇ ਕਰਕੇ ਵਿਸ਼ਨੂੰ ਜਾਂ ਉਸ ਦੇ ਚੱਕਰ ਦਾ ਨਾਂ ਮਧੁ ਹਾ, ਮਧੁ ਮਰਦਨ, ਮਧੁ ਜਿਤ ਆਦਿ ਪਿਆ।

ਇਸ ਰਚਨਾ ਵਿਚ ਆਏ ਸਾਰੇ ਨਾਂ ਲਗਭਗ ਯੁਗਲ (ਜੋੜਾਂ) ਰੂਪ ਵਿਚ ਹਨ। ਦੋਹਾਂ ਵਿਚ ਕਿਸੇ ਸ਼ਬਦ ਦਾ ਪਰਿਆਏ ਲੈ ਕੇ ਪਰਸਪਰ ਜੋੜਨ ਨਾਲ ਸਬੰਧਤ ਸ਼ਸਤਰ ਦੇ ਨਾਂ ਬਣਾਉਣ ਦੇ ਸੁਝਾਉ ਦਿੱਤੇ ਗਏ ਹਨ। ਇਸ ਤਰ੍ਹਾਂ ਇਕ ਸ਼ਸਤ੍ਰ ਦੇ ਜਿੰਨੇ ਵੱਧ ਪਰਿਆਏ ਹੋਣਗੇ ਉੱਨੇ ਹੀ ਵੱਧ ਉਸ ਦੇ ਨਾਂ ਬਣਨਗੇ। ਇਸ ਦੇ ਪਹਿਲੇ ਅਧਿਆਏ (ਛੰਦ 1-27) ਵਿਚ 'ਭਗਉਤੀ ਦੀ ਉਸਤਤ' ਹੈ। 'ਭਗਉਤੀ' ਦਾ ਅਰਥ ਕੁਝ ਵਿਦਵਾਨ 'ਤਲਵਾਰ' ਜਾਂ 'ਖੜਗ' ਕਰਦੇ ਹਨ, ਕੁਝ 'ਭਗਵਤੀ ਦੇਵੀ। ਕਵੀ ਨੇ ਇਸ ਭਗਉਤੀ ਨੂੰ ਸਾਂਗ, ਤਲਵਾਰ, ਖੰਡਾ, ਖੜਗ, ਤੁਪਕ, ਭਾਲਾ, ਕਟਾਰ, ਸੈਹਥੀ, ਛਵੀ ਆਦਿ ਦਾ ਹੀ ਰੂਪ ਮੰਨਿਆ ਹੈ। ਇਸੇ ਨੂੰ ਜਗਤ ਦਾ ਰਾਜ਼ਕ, ਉਤਪਤੀ ਅਤੇ ਨਾਸ਼ ਦਾ ਕਾਰਨ ਭਿੰਨ ਭਿੰਨ ਅਵਤਾਰਾਂ ਦਾ ਮੂਲ ਰੂਪ ਅਤੇ ਸੰਸਾਰ ਦੀ ਸੰਚਾਲਕ ਸ਼ਕਤੀ ਵੀ ਮੰਨਿਆ ਹੈ ਅਤੇ ਇਸ ਪਾਸ ਆਪਣੇ ਕਾਰਜ ਦੀ ਸਿੱਧੀ ਲਈ ਪ੍ਰਾਰਥਨਾ ਕੀਤੀ ਹੈ। ਦੂਜੇ ਅਧਿਆਇ (ਛੰਦ 28-74) ਵਿਚ ਪਹਿਲਾਂ ਕ੍ਰਿਪਾਨ ਦੇ ਨਾਂ ਦੱਸੇ ਗਏ ਹਨ, ਜਿਵੇਂ—ਕਵਚ ਅਰਿ, ਪ੍ਰਿਥੀਪਾਲਕ, ਸ਼ਸਤ੍ਰ ਪਤਿ, ਕਵਚਾਂਤਕ, ਖਲਮਾਰਕ, ਖਗ ਅਰਿ, ਮ੍ਰਿਗ ਅਰਿ ਆਦਿ। ਫਿਰ ਕਟਾਰ ਦੇ ਜਮਦਾੜ੍ਹ, ਉਦਰ ਅਰਿ ਆਦਿ ਨਾਂ ਲਿਖੇ ਹਨ। ਇਸ ਪਿਛੋਂ ਬਰਛੀ ਦੇ ਸੈਹਥੀ, ਸ਼ਕਤਿ, ਸੁਭਟ ਅਰਿ, ਸੈਨਾਪਤਿ, ਕੁੰਭ ਅਰਿ, ਭਟਕਾ, ਕੁੱਭਹਾ, ਲਛਮਣ ਅਰਿ ਆਦਿ ਨਾਂ ਦਿੱਤੇ ਹਨ। ਪੰਜਵੇਂ ਛੰਦ ਦੇ ਮਗਰੋਂ ਚੱਕਰ ਦੇ ਨਾਂ ਦੱਸੇ ਗਏ ਹਨ ਜਿਵੇਂ ਵਿਸ਼ਨੂੰ ਸ਼ਸਤ੍ਰ, ਕ੍ਰਿਸ਼ਨਾਯੁਧ, ਮੁਰਮਰਦਨ, ਮਧੁਹਾ, ਨਰਕਾਸੁਰ ਰਿਪ ਆਦਿ।

ਤੀਜੇ ਅਧਿਆਇ (ਛੰਦ 74-252) ਵਿਚ ਬਾਣ ਦੇ ਨਾਂ ਹਨ। ਇਹ ਨਾਂ ਕੋਸ਼ਾਂ ਵਿਚ ਦਿੱਤੇ ਬਾਣ ਦੇ ਪ੍ਰਸਿੱਧ ਨਾਂਵਾਂ ਤੋਂ ਛੁੱਟ ਅਰਜੁਨ, ਕਾਮ ਦੇਵਤਾ ਆਦਿ ਦੇ ਨਾਂਵਾਂ ਦੇ ਅੰਤ ਵਿਚ ਆਯੁੱਧ, ਸ਼ਸਤ੍ਰ ਜਾਂ ਅਸਤ੍ਰ ਸ਼ਬਦ ਜੋੜਨ ਨਾਲ ਬਣਾਉਣਾ ਦੱਸਿਆ ਗਿਆ ਹੈ, ਜਿਵੇਂ ਇੰਦ੍ਰਸਤ ਆਯੁਧ, ਧੰਨਜਯ ਅਸਤ੍ਰ, ਸ਼ਿਵ ਅਰਿ ਸ਼ਸਤ੍ਰ ਆਦਿ। ਚੌਥੇ ਅਧਿਆਇ (ਛੰਦ 74-252) ਵਿਚ ਬਾਣ ਦੇ ਨਾਂ ਹਨ। ਇਹ ਨਾਂ ਕੋਸ਼ਾਂ ਵਿਚ ਦਿੱਤੇ ਬਾਣ ਦੇ ਪ੍ਰਸਿੱਧ ਨਾਂਵਾਂ ਤੋਂ ਛੁੱਟ ਅਰਜੁਨ, ਕਾਮ ਦੇਵਤਾ ਆਦਿ ਦੇ ਨਾਂਵਾਂ ਦੇ ਅੰਤ ਵਿਚ ਆਯੁੱਧ, ਸ਼ਸਤ੍ਰ ਜਾਂ ਅਸਤ੍ਰ ਸ਼ਬਦ ਜੋੜਨ ਨਾਲ ਬਣਾਉਣਾ ਦੱਸਿਆ ਗਿਆ ਹੈ, ਜਿਵੇਂ ਇੰਦ੍ਰਸਤ ਆਯੁਧ, ਧੰਨਜਯ ਅਸਤ੍ਰ, ਸ਼ਿਵ ਅਰਿ ਸ਼ਸਤ੍ਰ ਆਦਿ। ਚੌਥੇ ਅਧਿਆਇ (ਛੰਦ 253-460) ਵਿਚ ਪਾਸ਼ (ਫਾਹੀ) ਦੇ ਨਾਂ ਦਿਤੇ ਹਨ, ਜਿਵੇਂ : ਵਰੁਣਾਸਤ੍ਰ, ਯਮ ਸ਼ਸਤ੍ਰ, ਧਨਹਾਰਕ ਸ਼ਸਤ੍ਰ, ਬੀਰਣੀ ਅਰਿ, ਭਟਨੀ ਅਰਿ ਆਦਿ। ਪੰਜਵੇਂ ਅਧਿਆਇ (ਛੰਦ 461-1318) ਵਿਚ ਤੁਪਕ ਜਾਂ ਤੁਫ਼ੰਗ (ਬੰਦੂਕ) ਦੇ ਨਾਂ ਹਨ। ਇਹ ਅਧਿਆਇ ਸਭ ਤੋਂ ਵੱਡਾ ਹੈ ਅਤੇ ਨਾਵਾਂ ਦੀ ਗਿਣਤੀ ਵੀ ਸਭ ਨਾਲੋਂ ਵੱਧ ਹੈ। ਇਹ ਨਾਂ ਬੰਦੂਕ ਤੋਂ ਹੋਣ ਵਾਲੇ ਨਾਸ਼ ਜਾਂ ਉਸ ਦੇ ਵਾਰ ਦੇ ਅਸਰ ਨਾਲ ਸਬੰਧਤ ਹਨ। ਇਨ੍ਹਾਂ ਨਾਵਾਂ ਦਾ ਅਰਥ-ਬੋਧ ਹੋਰਨਾਂ ਸ਼ਸਤ੍ਰਾਂ ਦੇ ਨਾਵਾਂ ਤੋਂ ਜ਼ਿਆਦਾ ਔਖਾ ਹੈ।

—ਡਾ. ਰਤਨ ਸਿੰਘ ਜੱਗੀ

ਹ. ਪੁ.—ਸ਼ਸਤ੍ਰ ਨਾਮ ਮਾਲਾ; ਦਸਮ ਗ੍ਰੰਥ; ਮ. ਕੋ. ; ਮਾਰਕੰਡੇ ਪੁਰਾਣ

**ਸੰਸਥਾ (ਸਮਾਜਕ)** : ਸੰਸਥਾਵਾਂ ਆਧੁਨਿਕ ਸੰਗਠਿਤ ਸਮਾਜ ਦਾ ਇਕ ਬੁਨਿਆਦੀ ਅੰਗ ਹਨ। ਸੰਸਥਾ ਦੀ ਪਰਿਭਾਸ਼ਾ ਵੱਖ ਵੱਖ ਸਮਾਜ-ਵਿਗਿਆਨੀਆਂ ਨੇ ਆਪਣੇ ਆਪਣੇ ਦ੍ਰਿਸ਼ਟੀਕੋਣ ਅਨੁਸਾਰ ਦਿੱਤੀ ਹੈ। ਕੁਝ ਵਿਦਵਾਨ ਇਸ ਨੂੰ 'ਆਦਰਸ਼ ਦਾ ਇਕੱਠ' ਕਹਿੰਦੇ ਹਨ ਜਿਸ ਦੁਆਰਾ ਵਿਅਕਤੀਆਂ ਦੇ ਪਰਸਪਰ ਸਮਾਜਕ ਸਬੰਧਾਂ ਨੂੰ ਨਿਯਮਬੱਧ ਕੀਤਾ ਜਾਂਦਾ ਹੈ। ਇਸ ਸਬੰਧ ਵਿਚ ਸੰਪਤੀ-ਸੰਸਥਾ ਦੀ ਉਦਾਹਰਣ ਦਿੱਤੀ ਜਾ ਸਕਦੀ ਹੈ ਜੋ ਪਦਾਰਥਕ ਵਸਤੂਆਂ ਦੀ ਪ੍ਰਾਪਤੀ, ਵਰਤੋਂ, ਸੰਭਾਲ, ਉਨ੍ਹਾਂ ਉਪਰ ਅਧਿਕਾਰ ਅਤੇ ਜਾਇਦਾਦ ਸਬੰਧੀ ਹੋਰ ਮਾਮਲਿਆਂ ਦੇ ਸਬੰਧ ਵਿਚ ਵਿਅਕਤੀਆਂ ਦੇ ਵਿਵਹਾਰ ਨੂੰ ਨਿਯਮਬੱਧ ਕਰਕੇ, ਇਕ ਦੂਜੇ ਪ੍ਰਤਿ ਉਨ੍ਹਾਂ ਦੇ ਵਾਸਤਵਿਕ ਅਧਿਕਾਰਾਂ ਅਤੇ ਜ਼ਿੰਮੇਵਾਰੀਆਂ ਨੂੰ ਲਾਜ਼ਮੀ ਤੌਰ ਤੇ ਸਪੱਸ਼ਟ ਕਰਦੀ ਹੈ।

ਕੁਝ ਹੋਰ ਵਿਦਵਾਨਾਂ ਅਨੁਸਾਰ 'ਸੰਸਥਾ' ਸ਼ਬਦ ਵੱਡੇ ਵੱਡੇ ਰਸਮੀ ਇੱਕਠ ਲਈ ਵਰਤਿਆ ਜਾਂਦਾ ਹੈ ਅਤੇ ਇਸ ਨੂੰ 'ਰਸਮੀ ਸੰਗਠਨ' ਵੀ ਕਹਿੰਦੇ ਹਨ। ਇਸ ਅਨੁਸਾਰ ਵਿਸ਼ਵ-ਵਿਦਿਆਲਾ, ਸਕੂਲ, ਹਸਪਤਾਲ ਅਤੇ ਫ਼ੌਜੀ ਸੰਸਥਾਪਨ ਆਦਿ ਸੰਸਥਾਵਾਂ ਹਨ।

ਆਮ ਵਿਅਕਤੀ ਲਈ ਬਹੁਤ ਸਾਰੇ ਮਨੋਰਥਾਂ ਨੂੰ ਸਾਹਮਣੇ ਰੱਖਦਿਆਂ ਸੰਸਥਾਵਾਂ ਦੀਆਂ ਇਨ੍ਹਾਂ ਦੋਹਾਂ ਵਿਆਖਿਆਵਾਂ ਵਿਚਕਾਰ ਕੋਈ ਖ਼ਾਸ ਫ਼ਰਕ ਨਹੀਂ ਹੁੰਦਾ ਪਰ ਇਨ੍ਹਾਂ ਕਿਸਮਾਂ ਵਿਚਕਾਰ ਫ਼ਰਕ ਰਖਣਾ ਜ਼ਰੂਰੀ ਹੋ ਜਾਂਦਾ ਹੈ ਕਿਉਂਕਿ ਇਕੋ ਕਿਸਮ ਦੀਆਂ ਸੰਸਥਾਵਾਂ ਵੱਖ ਵੱਖ ਕਿਸਮਾਂ ਦੇ ਇੱਕਠਾਂ ਦੇ ਗੁਣ ਲੱਛਣ ਅਤੇ ਵਿਸ਼ੇਸ਼ਤਾਈਆਂ ਨੂੰ ਦਰਸਾਉਂਦੀਆਂ ਹਨ।

ਸੰਸਥਾ ਵਿਵਹਾਰ ਨੂੰ ਨਿਯਮ-ਬੱਧ ਕਰਦੀ ਹੈ। ਵਿਵਹਾਰ ਨੂੰ ਨਿਸ਼ਚਿਤ ਕਰਨਾ ਅਤੇ ਕਿਸੇ ਖਾਸ ਪੱਖ ਤੋਂ ਵਿਵਹਾਰ ਉੱਤੇ ਰੋਕ ਲਗਾਣਾ ਵੀ ਸੰਸਥਾ ਦਾ ਕੰਮ ਹੈ। ਇਸ ਲਈ ਹਰੇਕ ਸੰਸਥਾ ਵਿਵਹਾਰ ਦੀਆਂ ਹੱਦਾਂ ਨਿਸ਼ਚਿਤ ਕਰਦੀ ਹੈ ਤੇ ਇਨ੍ਹਾਂ ਹੱਦਾਂ ਦੇ ਵਿਚਕਾਰ ਵਿਅਕਤੀ ਕਾਰਜ ਕਰਦੇ ਹਨ। ਇਹੀ ਸਾਡਾ ਉਚਿਤ ਵਿਵਹਾਰ

ਹੁੰਦਾ ਹੈ ਜਿਸ ਦੇ ਠੀਕ ਹੋਣ ਦੇ ਦਰਜੇ ਮੁਤਾਬਕ ਸੰਸਥਾ ਵਲੋਂ ਸਾਨੂੰ ਪ੍ਰਸ਼ੰਸਾ ਪ੍ਰਾਪਤ ਹੁੰਦੀ ਹੈ।

ਮੈਕਾਈਵਰ ਅਤੇ ਪੇਜ ਨੇ ਆਪਣੀ ਪੁਸਤਕ 'ਸੋਸਾਇਟੀ' ਵਿਚ ਸੰਸਥਾ ਦੀ ਧਾਰਨਾ ਨੂੰ ਬਹੁਤ ਵਿਸ਼ਾਲ ਰੂਪ ਵਿਚ ਵਰਤਣ ਦਾ ਵਿਰੋਧ ਕੀਤਾ ਹੈ। ਉਹ ਲਿਖਦੇ ਹਨ 'ਇਸ ਪੁਸਤਕ ਵਿਚ ਅਸੀਂ ਸੰਸਥਾਵਾਂ ਤੋਂ ਭਾਵ ਸਮੂਹ ਦੀਆਂ ਸਰਗਰਮੀਆਂ ਨੂੰ ਪ੍ਰਗਟਾਉਂਦੀਆਂ, ਕਾਰਜ ਵਿਧੀ ਦੇ ਸਥਾਪਿਤ ਰੂਪਾਂ ਜਾਂ ਹਾਲਤਾਂ ਤੋਂ ਲਵਾਂਗੇ।' ਇਨ੍ਹਾਂ ਨੇ ਸੰਸਥਾ ਨੂੰ ਸਭਾ ਤੋਂ ਨਿਖੇੜਨ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਅਨੁਸਾਰ ਸਭਾ ਕਿਸੇ ਸਾਂਝੇ ਮੰਤਵ ਜਾਂ ਮੰਤਵਾਂ ਦੀ ਪੂਰਤੀ ਲਈ ਸਥਾਪਤ ਸੰਗਠਨ ਹੁੰਦਾ ਹੈ ਜਦੋਂ ਕਿ ਸਭਾ ਨੂੰ ਚਲਾਉਣ ਲਈ ਬਣਾਏ ਨਿਯਮਾਂ ਜਾਂ ਕਾਰਜ ਵਿਧੀਆਂ ਨੂੰ ਸੰਸਥਾ ਦਾ ਨਾਂ ਦਿੱਤਾ ਜਾ ਸਕਦਾ ਹੈ। ਉਦਾਹਰਣ ਵਜੋਂ ਚਰਚ ਸਭਾ ਹੈ ਪਰ ਸਬੰਧਤ ਪੂਜਾ-ਵਿਧੀ ਨੂੰ ਸੰਸਥਾ ਕਿਹਾ ਜਾਣਾ ਉਚਿਤ ਹੈ। ਵਿਸ਼ਾਲ ਅਰਥਾਂ ਵਿਚ ਆਧੁਨਿਕ ਸਮਾਜ ਵਿਚ ਆਰਥਕ ਸੰਸਥਾਵਾਂ ਆਮ ਤੌਰ ਤੇ ਮਸ਼ੀਨੀ ਉਪਜ, ਵੰਡ ਵਟਾਂਦਰੇ ਅਤੇ ਖਪਤ ਉੱਤੇ ਆਧਾਰਿਤ ਹਨ। ਰਾਜਸੀ ਸੰਸਥਾਵਾਂ ਰਾਜਸੀ ਪਾਰਟੀਆਂ ਵਿਚ ਅਨੁਸ਼ਾਸਨ ਕਾਇਮ ਰਖਣ ਲਈ ਕਾਇਮ ਕੀਤੀਆਂ ਜਾਂਦੀਆਂ ਹਨ। ਵਿਦਿਅਕ ਸੰਸਥਾਵਾਂ ਰਾਹੀਂ ਜ਼ਰੂਰੀ ਗਿਆਨ ਅਤੇ ਕਾਰਜ ਵਿਧੀਆਂ ਨੂੰ ਪੀੜ੍ਹੀ ਦਰ ਪੀੜ੍ਹੀ ਵਿਰਸੇ ਵਿਚ ਦਿੱਤਾ ਜਾਂਦਾ ਹੈ। ਧਾਰਮਿਕ ਸੰਸਥਾਵਾਂ, ਧਰਮਾਂ ਅਤੇ ਧਰਮ-ਵਿਧੀਆਂ ਦਾ ਮਿਲਗੋਭਾ ਹਨ। ਸੰਸਥਾਵਾਂ, ਮਾਨਵੀ ਜੀਵਨ ਦੀਆਂ ਵੱਖ ਵੱਖ ਸਥਿਤੀਆਂ ਵਿਚ ਸਮੂਹਕ ਅਤੇ ਵਿਅਕਤੀਗਤ ਤੌਰ ਤੇ ਕਾਰਜਸ਼ੀਲ ਹੋਣ ਲਈ ਅਗਵਾਈ ਮੁਹੱਈਆ ਕਰਦੀਆਂ ਹਨ। ਅਸਲ ਵਿਚ ਸੰਸਥਾ ਸਮਾਜਿਕ ਪ੍ਰਣਾਲੀ ਦਾ ਹੀ ਇਕ ਰੂਪ ਹੁੰਦੀ ਹੈ, ਇਸੇ ਕਰਕੇ ਸੰਸਥਾਵਾਂ ਵਖਰੇ ਵਖਰੇ ਸਮਾਜਾਂ ਵਿਚ ਅਤੇ ਇਕੋ ਸਮਾਜ ਵਿਚ ਹੀ ਵੱਖ ਵੱਖ ਪ੍ਰਕਾਰ ਦੀਆਂ ਹੋ ਸਕਦੀਆਂ ਹਨ। ਸਮੇਂ ਦੇ ਨਾਲ ਨਾਲ ਆਈਆਂ ਸਮਾਜਿਕ ਤਬਦੀਲੀਆਂ ਦੀ ਪਰਖ ਕਰਨ ਲਈ ਸੰਸਥਾ ਇਕ ਮਹੱਤਵਪੂਰਨ ਮਾਧਿਅਮ ਹੈ। ਉਦਾਹਰਣ ਵਜੋਂ ਇਸ ਦੁਆਰਾ ਇਹ ਪਤਾ ਲਗਦਾ ਹੈ ਕਿ ਅਜੋਕੀ ਜਾਇਦਾਦ-ਮਲਕੀਅਤ ਸੰਸਥਾ ਮੱਧਕਾਲ ਦੀ ਭੋਂਦਾਰੀ ਨਾਲੋਂ ਬਹੁਤ ਵੱਖ ਹੈ। ਇਸੇ ਤਰ੍ਹਾਂ ਆਧੁਨਿਕ ਵਪਾਰਕ ਮਿਲਾਂ ਵਿਚਲੀ ਨੌਕਰਸ਼ਾਹੀ ਪੁਰਾਣੇ ਯਹੂਦੀ ਪੈਗੰਬਰਾਂ ਦੁਆਰਾ ਦਰਸਾਏ ਦੈਵੀ ਉਦੇਸ਼ਾਂ ਨਾਲੋਂ ਬਹੁਤ ਭਿੰਨ ਹੈ। ਸੰਸਥਾਵਾਂ ਦੇ ਢਾਂਚੇ ਦਾ ਤਕਨੀਕੀ ਵਰਗੀਕਰਨ ਸਮਾਜਿਕ ਤਬਦੀਲੀਆਂ ਨੂੰ ਜਾਣਨ ਦਾ ਇਕ ਜ਼ਰੂਰੀ ਹਿੱਸਾ ਹੁੰਦਾ ਹੈ।

ਸੰਸਾਰ ਦੇ ਹੋਰ ਦੇਸ਼ਾਂ ਵਾਂਗ ਭਾਰਤ ਵਿਚ ਵੀ ਧਾਰਮਿਕ, ਸਮਾਜਿਕ, ਆਰਥਿਕ, ਅਤੇ ਵਿਦਿਅਕ ਸੰਸਥਾਵਾਂ ਨੂੰ ਬੜਾ ਮਹੱਤਵਪੂਰਨ ਸਥਾਨ ਹਾਸਲ ਹੈ। ਇਨ੍ਹਾਂ ਵਿਚੋਂ ਪ੍ਰਸਿੱਧ ਸੰਸਥਾਵਾਂ ਦਾ ਵਰਣਨ ਹੇਠਾਂ ਦਿਤਾ ਜਾਂਦਾ ਹੈ :—

1. **ਫਿਜ਼ੀਕਲ ਮੈਡੀਸਨ ਅਤੇ ਪੁਨਰ-ਵਾਸ ਦੀ ਸਰਬ-ਭਾਰਤੀ ਸੰਸਥਾ**—ਇਸ ਸੰਸਥਾ ਦਾ ਦਫ਼ਤਰ ਬੰਬਈ ਵਿਚ ਹੈ।

2. **ਸਥਾਨਕ ਸਰਕਾਰ ਸਰਬ-ਭਾਰਤੀ ਸੰਸਥਾ**—ਇਸ ਦੀ ਸਥਾਪਨਾ 1951 ਵਿਚ ਕੀਤੀ ਗਈ ਸੀ। ਇਸ ਸੰਸਥਾ ਦਾ ਮੁੱਖ ਉਦੇਸ਼ ਸਥਾਨਕ ਸਰਕਾਰ ਦੇ ਸਿਧਾਂਤਾਂ ਅਤੇ ਵਿਹਾਰਕ ਪੱਖ ਦੀ ਜਾਣਕਾਰੀ ਦੇਣਾ ਹੈ। ਸਥਾਨਕ ਸਰਕਾਰ ਦੇ ਅਧਿਐਨ ਦੇ ਸਬੰਧ ਵਿਚ ਸਥਾਨਕ ਸੰਸਥਾਵਾਂ ਦੇ ਅਫ਼ਸਰਾਂ ਦੀ ਸਿਖ਼ਲਾਈ ਲਈ ਪੋਸਟ ਗ੍ਰੈਜੂਏਟ ਕਲਾਸਾਂ ਲਗਾਈਆਂ ਜਾਂਦੀਆਂ ਹਨ। ਇਸ ਤੋਂ ਇਲਾਵਾ ਇਸ ਸੰਸਥਾ ਵਿਚ ਸਫ਼ਾਈ ਇਨਸਪੈਕਟਰਾਂ ਦੀਆਂ ਸਿਖਲਾਈ-ਕਲਾਸਾਂ ਵੀ ਲਗਦੀਆਂ ਹਨ ਅਤੇ ਗ੍ਰੈਜੂਏਸ਼ਨ-ਉਪਰੰਤ ਵਿਦਿਆਰਥੀਆਂ ਲਈ ਪੀ. ਐੱਚ. ਡੀ. ਦੀ ਡਿਗਰੀ ਦਾ ਪ੍ਰਬੰਧ ਵੀ ਕੀਤਾ ਗਿਆ ਹੈ।

3. **ਗੁੰਗਿਆਂ ਅਤੇ ਬੋਲਿਆਂ ਦੀ ਸੰਸਥਾ**—ਇਹ ਸੰਸਥਾ 1925 ਵਿਚ ਆਰੰਭ ਕੀਤੀ ਗਈ ਸੀ। ਇਸ ਸਸੰਥਾ ਵਿਚ ਗੁੰਗੇ ਤੇ ਬੋਲੇ ਲੜਕੇ ਤੇ ਲੜਕੀਆਂ ਨੂੰ ਲਿਖਣਾ, ਪੜ੍ਹਨਾ, ਸੀਉਣਾ ਪਰੋਣਾ, ਕੁਰਸੀਆਂ ਦੀ ਬੁਣਾਈ, ਕਾਗਜ਼ ਤੋਂ ਚੀਜ਼ਾਂ ਤਿਆਰ ਕਰਨ ਦਾ ਕੰਮ ਆਦਿ ਸਿਖਾਇਆ ਜਾਂਦਾ ਹੈ। ਇਸ ਸੰਸਥਾ ਵਿਚ ਬਹੁਤ ਸਾਰੇ ਲੋੜਵੰਦ ਵਿਦਿਆਰਥੀ ਸਿਖਲਾਈ ਪ੍ਰਾਪਤ ਕਰ ਚੁੱਕੇ ਹਨ ਅਤੇ ਇਸ ਸਮੇਂ ਲਗਭਗ ਸਾਰੇ ਹੀ ਆਪਣੀ ਰੋਜ਼ੀ ਕਮਾ ਕੇ ਗੁਜ਼ਾਰਾ ਕਰ ਰਹੇ ਹਨ।

4. **ਬੰਬਈ ਵਿਦਿਅਕ ਸੰਸਥਾ**—ਇਸ ਸੰਸਥਾ ਵਿਚ ਸਵੇਰੇ ਅਤੇ ਸ਼ਾਮ ਨੂੰ ਵਪਾਰਕ ਵਿਸ਼ਿਆਂ ਦੇ ਕੋਰਸਾਂ ਦੀਆਂ ਕਲਾਸਾਂ ਲਗਦੀਆਂ ਹਨ।

5. **ਦੀ ਬ੍ਰਿਟਿਸ਼ ਇਨਸਟੀਚਿਊਟ**—ਇਸ ਸੰਸਥਾ ਵਿਚ ਇੰਜਨੀਅਰਿੰਗ ਉਦਯੋਗ, ਕਾਮਰਸ ਆਦਿ ਦੀ ਸਿਖਲਾਈ ਦਿੱਤੀ ਜਾਂਦੀ ਹੈ।

6. **ਇੰਨਸਟਰਕਟਰਾਂ ਲਈ ਕੇਂਦਰੀ ਸਿਖਲਾਈ ਸੰਸਥਾ**—ਇਹ ਸੰਸਥਾ ਬੰਬਈ ਵਿਚ ਸਥਾਪਿਤ ਹੈ। ਇਨ੍ਹਾਂ ਸੰਸਥਾਵਾਂ ਤੋਂ ਇਲਾਵਾ ਦਿੱਲੀ ਵਿਚ ਵੀ ਕਈ ਹੋਰ ਮਹੱਤਵਪੂਰਨ ਸੰਸਥਾਵਾਂ ਹਨ, ਜਿਵੇਂ ਕਿ ਵਲਭ ਭਾਈ ਪਟੇਲ ਚੈਸਟ ਇੰਸਟੀਚਿਊਟ, ਇੰਡੀਅਨ ਇੰਸਟੀਚਿਊਟ ਆਦਿ। ਨਵੀਂ ਦਿੱਲੀ ਵਿਚ ਇੰਡੀਅਨ ਸੋਸ਼ਲ ਇੰਸਟੀਚਿਊਟ ਹੈ। ਇਸ ਸੰਸਥਾ ਦਾ ਮਨੋਰਥ ਖੋਜ ਕਰਨਾ, ਪ੍ਰਕਾਸ਼ਨ-ਸਮਾਜਕ ਅਧਿਐਨ ਕੋਰਸ ਪੜ੍ਹਾਉਣਾ, ਸਹਿਕਾਰਤਾ ਸਬੰਧੀ ਸਿਖਲਾਈ ਦੇਣ ਆਦਿ ਦਾ ਪ੍ਰਬੰਧ ਕਰਨਾ ਹੈ। ਇਸ ਦਾ ਸਮਾਜ-ਵਿਗਿਆਨ ਦਾ ਡਿਪਲੋਮਾ ਸਰਕਾਰ ਵਲੋਂ ਪਰਵਾਣਿਤ ਹੈ।

ਨੈਸ਼ਨਲ ਇਸਟੀਚਿਊਟ ਆਫ਼ ਸਾਇੰਸਿਜ਼ ਆਫ਼ ਇੰਡੀਆ, ਦਿੱਲੀ ਵਿਖੇ 1935 ਤੋਂ ਕੰਮ ਕਰ ਰਿਹਾ ਹੈ।

ਇਨ੍ਹਾਂ ਸੰਸਥਾਵਾਂ ਤੋਂ ਇਲਾਵਾ ਨੇਤਾ ਜੀ ਸੁਭਾਸ਼ ਚੰਦਰ ਬੋਸ ਨੈਸ਼ਨਲ ਇੰਸਟੀਚਿਊਟ ਆਫ ਸਪੋਰਟਸ ਪਟਿਆਲਾ ਵੀ ਮਹੱਤਵਪੂਰਣ ਸੰਸਥਾ ਹੈ ਜਿਸ ਵਿਚ ਖੇਡਾਂ ਬਾਰੇ ਖੋਜ ਕੀਤੀ ਜਾਂਦੀ ਹੈ ਅਤੇ ਖਿਡਾਰੀਆਂ ਨੂੰ ਸਿਖਲਾਈ ਦੇਣ ਦਾ ਪ੍ਰਬੰਧ ਵੀ ਹੈ। ਇਹ ਸਾਰੇ ਏਸ਼ੀਆ ਵਿਚ ਆਪਣੀ ਕਿਸਮ ਦੀ ਖੇਡ ਸੰਸਥਾ ਹੈ।

**ਸੰਸਦ** : ਇਹ ਭਾਰਤ ਦੀ ਸਰਵ-ਉੱਚ ਕਾਨੂੰਨ ਸਾਜ਼ ਸੰਸਥਾ ਹੈ। ਇਹ ਰਾਸ਼ਟਰਪਤੀ ਅਤੇ ਦੋਹਾਂ ਸਦਨਾਂ ਭਾਵ ਲੋਕ ਸਭਾ ਅਤੇ ਰਾਜ ਸਭਾ ਨੂੰ ਮਿਲ ਕੇ ਬਣਦੀ ਹੈ। ਰਾਸ਼ਟਰਪਤੀ ਭਾਵੇਂ ਇਨ੍ਹਾਂ ਦੋਹਾਂ ਸਦਨਾਂ ਵਿਚੋਂ ਕਿਸੇ ਦਾ ਵੀ ਮੈਂਬਰ ਨਹੀਂ ਹੁੰਦਾ ਤਾਂ ਵੀ ਉਸ ਤੋਂ ਬਿਨਾਂ ਸੰਸਦ ਦਾ ਕੰਮ ਨਹੀਂ ਚਲ ਸਕਦਾ। ਸੰਸਦ —

1. ਦੇਸ਼ ਲਈ ਕਾਨੂੰਨ ਬਣਾਉਂਦੀ ਹੈ। ਇਹ ਸੰਘੀ ਜਾਂ ਸਮਵਰਤੀ ਸੂਚੀ ਵਿਚ ਦਰਜ ਕਿਸੇ ਵੀ ਮੱਦ ਸਬੰਧੀ ਕਾਨੂੰਨ ਬਣਾ ਸਕਦੀ ਹੈ। ਕੁਝ ਸ਼ਰਤਾਂ ਅਧੀਨ ਉਹ ਰਾਜ ਸੂਚੀ ਦੀਆਂ ਮੱਦਾਂ ਸਬੰਧੀ ਵੀ ਕਾਨੂੰਨ ਬਣਾ ਸ਼ਕਦੀ ਹੈ ਅਤੇ ਉਪਰ ਦਰਜ ਤਿੰਨੇ ਸੂਚੀਆਂ ਤੋਂ ਬਾਹਰ ਕਿਸੇ ਹੋਰ ਮੱਦ ਬਾਰੇ ਵੀ ਕਾਨੂੰਨ ਬਣਾ ਸਕਦੀ ਹੈ।

2. ਕਾਰਜਕਾਰਿਣੀ ਨੂੰ ਨਿਯੰਤਰਿਤ ਰਖਦੀ ਹੈ। ਇਸ ਦੇ ਮੈਂਬਰ ਸਰਕਾਰ ਦੀਆਂ ਨੀਤੀਆਂ ਅਤੇ ਕੰਮ ਕਾਰ ਦੀ ਆਲੋਚਨਾ ਕਰ ਸਕਦੇ ਹਨ ਅਤੇ ਜੇ ਲੋਕ ਸਭਾ ਸਰਕਾਰ ਪ੍ਰਤੀ ਬੇਵਿਸ਼ਵਾਸੀ ਦਾ ਪ੍ਰਸਤਾਵ ਪਾਸ ਕਰ ਦੇਵੇ ਤਾਂ ਉਸ ਨੂੰ ਛੁੱਟੀ ਕਰਨੀ ਪੈ ਸਕਦੀ ਹੈ।

3. ਆਪਣੇ ਸੰਵਿਧਾਨਿਕ ਇਖ਼ਤਿਆਰਾਂ ਸਦਕਾ ਇਹ ਸੰਵਿਧਾਨ ਵਿਚ ਤਰਮੀਮਾਂ ਕਰ ਸਕਦੀ ਹੈ।

4. ਆਪਣੇ ਨਿਆਇਕ ਇਖ਼ਤਿਆਰਾਂ ਕਾਰਨ ਵਿਸ਼ੇਸ਼ ਅਧਿਕਾਰ ਭੰਗ ਕਰਨ ਲਈ ਕਿਸੇ ਵਿਅਕਤੀ ਨੂੰ ਸ਼ਾਮਲ ਕਰ ਸਕਦੀ ਹੈ, ਤਾੜਨਾ ਕਰ ਸਕਦੀ ਹੈ ਜਾਂ ਝਾੜ ਪਾ ਸਕਦੀ ਹੈ ਅਤੇ ਸੈਸ਼ਨ ਦੇ ਜਾਰੀ ਰਹਿਣ ਤਕ ਜੇਲ੍ਹ ਵੀ ਭੇਜ ਸਕਦੀ ਹੈ। ਇਹ ਰਾਸ਼ਟਰਪਤੀ ਜਾਂ ਸੁਪਰੀਮ ਕੋਰਟ/ਹਾਈਕੋਰਟ ਦੇ ਕਿਸੇ ਜੱਜ ਜਾਂ ਚੋਣ ਕਮਿਸ਼ਨਰ ਜਾਂ ਕੰਟਰੋਲਰ ਤੇ ਐਡੀਟਰ ਜਨਰਲ ਆਫ਼ ਇੰਡੀਆ ਨੂੰ ਹਟਾਉਣ ਸਬੰਧੀ ਮਹਾਂ ਅਭਿਯੋਗ ਅਦਾਲਤ ਵਜੋਂ ਵੀ ਕੰਮ ਕਰ ਸਕਦੀ ਹੈ।

5. ਰਾਸ਼ਟਰਪਤੀ ਅਤੇ ਉਪ ਰਾਸ਼ਟਰਪਤੀ ਦੀ ਚੋਣ ਕਰਦੀ ਹੈ। ਲੋਕ ਸਭਾ ਆਪਣਾ ਸਪੀਕਰ ਅਤੇ ਰਾਜ ਸਭਾ ਆਪਣਾ ਚੇਅਰ ਪਰਸਨ ਆਪ ਚੁਣਦੀ ਹੈ ਤੇ ਪ੍ਰਸਤਾਵ ਪਾਸ ਕਰਕੇ ਉਨ੍ਹਾਂ ਨੂੰ ਹਟਾ ਸਕਦੀ ਹੈ।

6. ਯੂਨੀਅਨ ਪਬਲਿਕ ਸਰਵਿਸ ਕਮਿਸ਼ਨ, ਕੰਟਰੋਲਰ ਤੇ ਐਡੀਟਰ ਜਨਰਲ, ਨੈਸ਼ਨਲ ਕਮਿਸ਼ਨ ਫ਼ਾਰ ਸ਼ਡਿਊਲ ਕਾਸਟ ਐਂਡ ਟ੍ਰਾਈਬਜ਼ ਆਦਿ ਵਰਗੇ ਮਹੱਤਵਪੂਰਨ ਸੰਗਠਨਾਂ ਦੀਆਂ ਰਪੋਟਾਂ ਤੇ ਵਿਚਾਰ ਕਰਦੀ ਹੈ।

7. ਲੋਕ ਤੰਤਰੀ ਢੰਗ ਨਾਲ ਲੋਕਾਂ ਦੀਆਂ ਸਮੱਸਿਆਵਾਂ ਦਾ ਸਮਾਧਾਨ ਕਰਦੀ ਹੈ ਅਤੇ ਇਸ ਤਰ੍ਹਾਂ ਰਾਸ਼ਟਰੀ ਏਕੀਕਰਨ ਨੂੰ ਮਜ਼ਬੂਤ ਬਣਾਉਂਦੀ ਹੈ। ਸੋ ਸੰਸਦ ਆਮ ਲੋਕਾਂ ਦੀ ਇੱਛਾ ਦੀ ਪ੍ਰਤੀਕ ਹੈ ਅਤੇ ਉਨਾਂ ਦੀ ਭਾਵਨਾਵਾਂ ਦੀ ਕਦਰਦਾਨ ਹੋਣੀ ਚਾਹੀਦੀ ਹੈ।

—ਮਹਿੰਦਰ ਸਿੰਘ ਬਜਾਜ

**ਸਸਰਾਮ** : ਇਹ ਬਿਹਾਰ ਰਾਜ ਦੇ ਰੋਹਤਾਸ ਜ਼ਿਲ੍ਹੇ ਦਾ ਸਦਰ ਮੁਕਾਮ ਹੈ। ਇਹ ਸ਼ਹਿਰ ਬਨਾਰਸ ਤੋਂ ਬਰਦਵਾਨ ਜਾਣ ਵਾਲੀ ਜਰਨੈਲੀ ਸੜਕ ਉੱਤੇ ਵਸਿਆ ਹੋਇਆ ਹੈ।

ਸਸਰਾਮ ਇਕ ਬਹੁਤ ਪੁਰਾਣਾ ਕਸਬਾ ਹੈ। ਇਹ ਸ਼ੇਰਸ਼ਾਹ ਸੂਰੀ (1540-1545 ਈ. ) ਦੀ ਜਗੀਰ ਰਿਹਾ ਹੈ। ਸਸਰਾਮ ਦੀ ਮਹਾਨਤਾ ਦਾ ਕਾਰਨ ਸੂਰੀ ਬਾਦਸ਼ਾਹਾਂ ਦੀਆਂ ਬਣਾਈਆਂ ਆਲੀਸ਼ਾਨ ਇਮਾਰਤਾਂ ਹਨ। ਇਨ੍ਹਾਂ ਵਿਚੋਂ ਸ਼ੇਰਸ਼ਾਹ ਦਾ 31. ਮੀ. ਉੱਚਾ , ਪੰਜ-ਮੰਜ਼ਲਾ ਮਕਬਰਾ ਪਠਾਣ ਕਾਰੀਗਰੀ ਦਾ ਅਦੁੱਤੀ ਨਮੂਨਾ ਹੈ। ਇਹ 427 ਮੀ. ਵਰਗ ਤਲਾਅ ਦੇ ਵਿਚਕਾਰ ਇਕ ਚਕੋਰ ਚਬੂਤਰੇ ਉੱਤੇ ਬਣਿਆ ਹੋਇਆ ਹੈ। ਇਸ ਦੇ ਨੇੜੇ ਹੀ ਸ਼ੇਰ ਸ਼ਾਹ ਦੇ ਪਿਤਾ ਹਸਨ ਖਾਂ ਦਾ ਮਕਬਰਾ ਅਤੇ ਉਸ ਦੇ ਪੁੱਤਰ ਸਲੀਮ ਸ਼ਾਹ ਦਾ ਅਧੂਰਾ ਮਕਬਰਾ ਹੈ।

ਸਸਰਾਮ ਦੇ ਨੇੜੇ ਹੀ ਇਕ ਪਠਾਰ ਤੇ 6 ਕਿ.ਮੀ. ਦੇ ਘੇਰੇ ਵਿਚ 'ਸ਼ੇਰ ਗੜ੍ਹ' ਨਾਂ ਦਾ ਕਿਲ੍ਹਾ ਹੈ ਜਿਸ ਵਿਚ ਸ਼ੇਰ ਸ਼ਾਹ ਦਾ ਮਹਿਲ ਹੁੰਦਾ ਸੀ। ਕਸਬੇ ਤੋਂ ਬਾਹਰ ਇਨ੍ਹਾਂ ਇਮਾਰਤਾਂ ਨੂੰ ਬਣਾਉਣ ਵਾਲੇ ਪਠਾਣ ਕਾਰੀਗਰ ਅਲਾਵਲ ਖਾਂ ਦਾ ਮਕਬਰਾ ਹੈ। ਸ਼ੇਰ ਸ਼ਾਹ ਸਮੇਂ ਸਸਰਾਮ ਘੋੜਿਆਂ ਦੀ ਪ੍ਰਸਿੱਧ ਮੰਡੀ ਹੁੰਦੀ ਸੀ।

ਅੱਜਕੱਲ੍ਹ ਇਹ ਸ਼ਹਿਰ ਪੂਰਬੀ ਰੇਲਵੇ ਦਾ ਜੰਕਸ਼ਨ ਹੈ।

ਆਬਾਦੀ—98,122 (1991)

25° 30′ ਉ. ਵਿਥ.; 84° 30′ ਪੂ. ਲੰਬ.

**ਸੰਸ਼ਲੇਸ਼ਿਕ ਵੰਡ** : ਜੇਕਰ ਭਾਜ ਬਹੁਪਦੀ ਅਤੇ ਭਾਜਕ ਇਕਪਦੀ ਹੋਵੇ ਤਾਂ 'ਸੰਸ਼ਲੇਸ਼ਿਕ ਵੰਡ ਦੀ ਵਿਧੀ' ਇਕ ਸਾਲ ਸਰਲ ਅਤੇ ਛੋਟੀ ਵਿਧੀ ਹੈ। ਮੰਨ ਲਵੋ ਭਾਜ ਇਕ ਬਹੁਪਦੀ ਹੈ ਅਤੇ ਭਾਜਕ $x - r$ ਹੈ, ਤਾਂ ਇਸ ਵਿਧੀ ਅਨੁਸਾਰ ਭਾਜ ਦੀ ਬਹੁਪਦੀ ਦੇ ਗੁਣਾਕਾਂ ਨੂੰ ਤਰਤੀਬਵਾਰ ਲਿਖਿਆ ਜਾਂਦਾ ਹੈ। ਜੇਕਰ ਭਾਜ ਵਿਚ $x$ ਦੀ ਕੋਈ ਤਾਕਤ ਨਾ ਹੋਵੇ ਤਾਂ ਇਸ ਦੇ ਗੁਣਾਂਕ ਨੂੰ ਸਿਫ਼ਰ ਲਿਖਿਆ ਜਾਂਦਾ ਹੈ। ਪਹਿਲੇ ਗੁਣਾਂਕ ਨੂੰ ਉਸੇ ਤਰ੍ਹਾਂ ਹੇਠਾਂ ਉਤਾਰ ਲਵੋ ਅਤੇ ਉਸ ਨੂੰ ਨਾਲ ਗੁਣਾ ਕਰਕੇ ਪ੍ਰਾਪਤ ਹੋਏ ਗੁਣਨਫਲ ਨੂੰ ਅਗਲੇ ਗੁਣਾਂਕ ਵਿਚ ਜਮ੍ਹਾਂ ਕਰ ਲਵੋ। ਇਸ ਤਰ੍ਹਾਂ ਹਾਸਲ ਹੋਏ ਜੋੜਫਲ ਨੂੰ ਹੇਠਾਂ ਲਿਖ ਲਵੋ ਅਤੇ ਇਸ ਜੋੜਫਲ ਨੂੰ ਨਾਲ ਗੁਣਾ ਕਰਕੇ ਅਗਲੇ ਗੁਣਾਂਕ ਵਿਚ ਜਮ੍ਹਾਂ ਕਰ ਦਿਉ। ਇਸ ਤੋਂ ਹਾਸਲ ਹੋਏ ਜੋੜਫਲ ਨੂੰ ਫਿਰ ਹੇਠਾਂ ਲਿਖ ਲਵੋ ਅਤੇ ਇਸ ਜੋੜਫਲ ਨੂੰ ਅਗੇ ਨਾਲ ਗੁਣਾਂ ਕਰਕੇ ਫਿਰ ਅਗਲੇ ਗੁਣਾਂਕ ਵਿਚ ਜੋੜੋ। ਇਸ ਤਰ੍ਹਾਂ ਇਸ ਵਿਧੀ ਅਨੁਸਾਰ ਅੱਗੇ ਅਖੀਰ ਤਕ ਚਲਦੇ ਜਾਉ। ਅਖੀਰ ਵਾਲਾ ਜੋੜਫਲ ਬਾਕੀ ਹੋਵੇਗਾ ਅਤੇ ਦੂਸਰੇ ਭਾਗਫਲ ਦੇ ਤਰਤੀਬਵਾਰ ਗੁਣਾਂਕ ਹੋਣਗੇ।

**ਉਦਾਹਰਨ** :

ਬਹੁਪਦੀ ਨਾਲ 'ਸੰਸ਼ਲੇਸ਼ਿਕ ਵੰਡ' ਵਿਧੀ ਦੁਆਰਾ ਭਾਗ ਹੇਠਾਂ ਲਿਖੇ ਅਨੁਸਾਰ ਕੀਤਾ ਜਾਂਦਾ ਹੈ :

| | | | | |
|---|---|---|---|---|
| a | b | o | d | r |
| | ar | er | fr | |
| a | e | f | g | |

ਜਿਥੇ ਕਿ ਉਪਰਲੇ ਦੋਹਾਂ ਹਿੱਸਿਆਂ ਦਾ ਜੋੜਫਲ ਹੈ। ਇਸ ਤਰ੍ਹਾਂ $ax^2 + ex + f$ ਭਾਗਫਲ ਅਤੇ ਬਾਕੀ ਹੈ।

$x^4 - 3x^3 + x^2 - 7$ ਨਾਲ ਭਾਗ ਕਰਨ ਲਈ ਅਸੀਂ ਹੇਠਾਂ ਦਿਤੇ ਅਨੁਸਾਰ ਕਰਾਂਗੇ :

| | | | | | |
|---|---|---|---|---|---|
| 1 | −3 | 1 | 0 | −7 | −1 |
| | −1 | 4 | −5 | 5 | |
| 1 | −4 | 5 | −5 | −2 | |

ਇਸ ਤਰ੍ਹਾਂ $x^3 - 4x^2 + 5x - 5$ ਭਾਗਫਲ ਅਤੇ −2 ਬਾਕੀ ਹੈ।

**ਸਸਾ (ਪੁਰਸ਼)** : ਸਸਾ ਦਾ ਅਰਥ ਹੈ ਸੇਹਾ ਜਾਂ ਖ਼ਰਗੋਸ਼। ਕਾਮਸ਼ਾਸਤਰ ਅਨੁਸਾਰ ਸਸਾ ਪਹਿਲੇ ਦਰਜੇ ਦਾ ਮਨੁੱਖ ਹੈ। ਜਿਸ ਦਾ ਸਰੀਰ ਸਡੌਲ, ਨੇਤ੍ਰ ਮ੍ਰਿਗ ਜਿਹੇ, ਚਿਹਰਾ ਖਿੜਿਆ ਹੋਇਆ, ਰੰਗ ਗੋਰਾ, ਮੱਥਾ ਚੌੜਾ, ਦੰਦ ਉਜਲੇ ਅਤੇ ਵਿਰਲੇ, ਕੇਸ ਕੋਮਲ , ਨੱਕ ਤਿੱਖਾ ਅਤੇ ਬਾਹਾਂ ਲੰਬੀਆਂ ਹੁੰਦੀਆਂ ਹਨ। ਇਹ ਪੁਰਸ਼ ਚਤੁਰ, ਉੱਦਮੀ, ਧਰਮੀ, ਉਪਕਾਰੀ, ਭੋਗ ਦੀ ਘੱਟ ਇੱਛਾ ਰਖਣ ਵਾਲਾ ਤੇ ਸੱਚ ਬੋਲਣ ਵਾਲਾ ਹੁੰਦਾ ਹੈ। ਪਦਮਨੀ ਜਾਤੀ ਦੀ ਇਸਤਰੀ ਨਾਲ ਇਸ ਦਾ ਮੇਲ ਹੈ।

ਹ. ਪੁ.– ਮ.ਕੋ.

**ਸਸਾਂਕ (ਸਸ਼ਾਨਖ)** : ਇਹ ਕਰਨਸਵਰਨ ਨਾਂ ਦੀ ਇਕ ਪ੍ਰਾਚੀਨ ਰਿਆਸਤ ਦਾ ਰਾਜਾ ਸੀ। ਇਹ ਰਿਆਸਤ ਭਗੀਰਥੀ ਨਦੀ ਦੇ ਪੱਛਮ ਵਿਚ ਬੰਗਾਲ ਵਿਖੇ ਸਥਿਤ ਸੀ। ਅੱਜਕੱਲ੍ਹ ਇਸ ਰਿਆਸਤ ਦੇ ਚਾਰ ਜ਼ਿਲ੍ਹੇ-ਬਰਦਵਾਨ, ਬਨਕੂਰਾ, ਪੱਛਮੀ ਮੁਰਸ਼ਦਾਬਾਦ ਅਤੇ ਹੁਗਲੀ ਬਣਾ ਦਿੱਤੇ ਗਏ ਹਨ। ਕਰਨਸਵਰਨ ਦੀ ਰਾਜਧਾਨੀ ਰੰਗਮਤੀ ਸੀ ਜੋ ਮੁਰਸ਼ਦਾਬਾਦ ਜ਼ਿਲ੍ਹੇ ਵਿਚ ਵਾਕਿਆ ਹੈ। ਸਸਾਂਕ ਗੁਪਤ ਖ਼ਾਨਦਾਨ ਦਾ ਅਖ਼ੀਰੀ ਰਾਜਾ ਸੀ। ਇਹ ਹਰਸ਼ ਦਾ ਸਮਕਾਲੀ ਸੀ। ਇਸ ਨੇ ਪੂਰਬੀ ਮਾਲਵੇ ਦੇ ਰਾਜੇ ਦੇਵਗੁਪਤ ਨਾਲ ਮਿਲ ਕੇ ਕਨੌਜ ਦੇ ਰਾਜੇ ਗ੍ਰਹਿਵਰਮਨ ਨੂੰ ਖ਼ਤਮ ਕਰ ਦਿਤਾ ਸੀ। ਹਰਸ਼ ਚਰਿਤ ਵਿਚ ਲਿਖਿਆ ਹੈ ਕਿ ਜਦੋਂ ਥਾਨੇਸਰ ਦੇ ਰਾਜੇ ਅਤੇ ਗ੍ਰਹਿਵਰਮਨ ਦੇ ਸਾਲੇ ਰਾਜ ਵਰਧਨ ਨੇ ਆਪਣੇ ਭਣਵਈਏ ਦੀ ਮੌਤ ਦਾ ਬਦਲਾ ਲੈਣ ਲਈ ਮਾਲਵੇ ਦੇ ਰਾਜੇ ਨੂੰ ਹਰਾ ਦਿਤਾ ਤਾਂ ਸਸ਼ਾਨਖ

ਨੇ ਰਾਜਵਰਧਨ ਨੂੰ ਧੋਖੇ ਨਾਲ ਮਾਰ ਦਿੱਤਾ। ਬਾਣ ਨੇ ਸਸ਼ਾਨਖ ਨੂੰ ਗੌੜਾਂ ਵਿਚੋਂ ਸਭ ਤੋਂ ਵਧੇਰੇ ਮੱਕਾਰ ਆਖਿਆ ਹੈ। ਹਰਸ਼ ਨੇ ਇਸ ਉਤੇ ਹਮਲਾ ਕਰ ਕੇ ਬੰਗਾਲ ਅਤੇ ਕਨੌਜ ਨੂੰ ਜਿੱਤ ਲਿਆ।

ਕਰਨਸਵਰਨ ਦੇ ਖੁੱਸ ਜਾਣ ਪਿਛੋਂ ਸਸਾਂਕ ਪੂਰਬੀ ਤੱਟ ਵੱਲ ਵਧਿਆ। ਗੰਜਾਮ ਪਲੇਟ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਇਲਾਕਿਆਂ ਉੱਤੇ ਇਸ ਦਾ ਕਬਜ਼ਾ ਘੱਟ ਤੋਂ ਘੱਟ 619 ਈ. ਤੱਕ ਰਿਹਾ ਹੈ। ਹਿਊਨਸਾਂਗ ਨੇ ਗੰਜਾਮ ਉੱਤੇ ਹਰਸ਼ ਦੇ ਹਮਲੇ ਦਾ ਜ਼ਿਕਰ ਕੀਤਾ ਹੈ। ਇਹ ਹਮਲਾ ਸਸਾਂਕ ਦੀ ਮੌਤ ਤੋਂ ਪਿਛੋਂ ਲਗਭਗ 643 ਈ. ਵਿਚ ਕੀਤਾ ਗਿਆ ਸੀ। ਬਾਣ ਨੇ ਸਸਾਂਕ ਦੇ ਰਾਜਨੀਤਕ ਰਸੂਖ ਦੇ ਘੇਰੇ ਨੂੰ 'ਸਸ਼ਾਨਖ ਮੰਡਲ' ਲਿਖਿਆ ਹੈ ਜਿਸ ਵਿਚ ਸਾਰਾ ਬੰਗਾਲ, ਬਿਹਾਰ ਅਤੇ ਉੜੀਸਾ ਦੇ ਕੁਝ ਹਿੱਸੇ ਸ਼ਾਮਲ ਸਨ।

ਰੋਹਤਾਸਗੜ੍ਹ ਸੀਲ ਵਿਚ ਉਸ ਨੂੰ 'ਮਹਾਸਾਮੰਤ ਸਸ਼ਾਨਖ ਦੇਵ' ਦਰਜ ਕੀਤਾ ਗਿਆ ਹੈ ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਸਸਾਂਕ ਪਹਿਲਾਂ ਇਕ ਸਾਧਾਰਣ ਸਰਦਾਰ ਹੀ ਸੀ ਪਰ 605-606 ਈ. ਵਿਚ ਉਸ ਨੇ ਕਰਨਸਵਰਨ ਵਿਚ ਇਕ ਮਹਾਨ ਰਾਜ ਸਥਾਪਿਤ ਕਰ ਲਿਆ ਸੀ।

ਇਹ ਪੱਕਾ ਸ਼ੈਵ ਸੀ। ਹਿਊਨਸਾਂਗ ਲਿਖਦਾ ਹੈ ਕਿ ਇਸ ਨੇ ਕੁਸ਼ੀ ਨਗਰ ਅਤੇ ਵਾਰਾਨਸੀ ਦੇ ਵਿਚਕਾਰਲੇ ਸਾਰੇ ਬੋਧੀ ਮੱਠ ਢਾਹ ਦਿੱਤੇ ਸਨ। ਇਸ ਨੇ ਬੁੱਧ ਤੇ ਚਰਨ-ਚਿੰਨ੍ਹਾਂ ਵਾਲੇ ਪਾਟਲੀਪੁਤਰ ਦੇ ਪਥਰਾਂ ਨੂੰ ਗੰਗਾ ਵਿਚ ਸੁਟਵਾ ਦਿੱਤਾ ਸੀ ਅਤੇ ਗਯਾ ਬੋਧੀ ਬ੍ਰਿਛ ਨੂੰ ਜੜ੍ਹੋਂ ਪੁਟਵਾ ਦਿੱਤਾ ਸੀ। ਇਸ ਨੇ ਬੋਧੀ ਮੰਦਰ ਵਿਚ ਬੁੱਧ ਦੀ ਮੂਰਤੀ ਦੀ ਥਾਂ ਸ਼ਿਵ ਦੀ ਮੂਰਤੀ ਸਥਾਪਿਤ ਕਰ ਦਿਤੀ ਸੀ। ਜਦੋਂ ਹਿਊਨਸਾਂਗ ਲਗਭਗ 627 ਈ. ਵਿਚ ਬੋਧੀ ਬ੍ਰਿਛ ਦੀ ਯਾਤਰਾ ਲਈ ਗਿਆ ਤਾਂ ਹਾਲੀ ਸਸਾਂਕ ਦੀ ਮੌਤ ਹੋਈ ਨੂੰ ਥੋੜ੍ਹਾ ਸਮਾਂ ਹੀ ਹੋਇਆ ਸੀ।

ਸਸਾਂਕ ਦੇ ਕਾਲ ਦੇ ਜੋ ਸੋਨੇ ਦੇ ਸਿੱਕੇ ਮਿਲੇ ਹਨ ਉਨ੍ਹਾਂ ਦਾ ਵਜ਼ਨ 139.7 ਗ੍ਰੇਨ ਅਤੇ ਵਿਆਸ 20.3 ਸੈਂ. ਮੀ. ਹੈ। ਸਿੱਕੇ ਦੇ ਸਿੱਧੇ ਪਾਸੇ ਸ਼ਿਵ ਦੀ ਤਸਵੀਰ ਹੈ ਜੋ ਨੰਦੀ ਬਲਦ ਤੇ ਟੇਕ ਲਾਈ ਬੈਠਾ ਹੈ। ਪਿਛੋਕੜ ਵਿਚ ਚੰਦਰਮਾ ਨਿਕਲ ਰਿਹਾ ਹੈ ਅਤੇ ਸਸ਼ਾਨਖ ਸ਼ਬਦ ਉਕਰਿਆ ਹੋਇਆ ਹੈ। ਸਿੱਕੇ ਦੇ ਪੁੱਠੇ ਪਾਸੇ ਲਕਸ਼ਮੀ ਦੀ ਤਸਵੀਰ ਹੈ ਜੋ ਕੰਵਲ ਫੁੱਲ ਉੱਤੇ ਖੜ੍ਹੀ ਹੈ।

ਹ. ਪੁ. — ਅ. ਹਿ. ਇੰਡ—ਘੋਸ਼. : 326—28.

—ਉੱਤਮ ਸਿੰਘ ਰਾਓ

**ਸੰਸਾਰ ਸਿਹਤ ਸੰਗਠਨ** : ਸੰਯੁਕਤ ਰਾਸ਼ਟਰ ਸੰਘ ਦੇ ਇਸ ਵਿਸ਼ੇਸ਼ ਸੰਗਠਨ ਨੂੰ 1948 ਵਿਚ ਸਥਾਪਿਤ ਕੀਤਾ ਗਿਆ ਸੀ। ਇਸ ਦਾ ਉਦੇਸ਼ ਸਾਰੇ ਸੰਸਾਰ ਵਿਚ ਸਿਹਤ ਦੀ ਅਵਸਥਾ ਨੂੰ ਠੀਕ ਕਰਨ ਲਈ ਅੰਤਰ-ਰਾਸ਼ਟਰੀ ਮਿਲਵਰਤਨ ਪ੍ਰਾਪਤ ਕਰਨਾ ਹੈ। ਇਸ ਨੂੰ 1907 ਈ. ਵਿਚ ਪੈਰਿਸ ਅੰਦਰ ਸਥਾਪਿਤ ਕੀਤੇ ਗਏ ਅੰਤਰਰਾਸ਼ਟਰੀ ਸਿਹਤ ਦਫ਼ਤਰ ਅਤੇ ਕੌਮਾਂਤਰੀ ਲੀਗ ਦੀ 1923 ਵਾਲੀ ਸਿਹਤ ਸੰਸਥਾ ਦਾ ਉੱਤਰਾਧਿਕਾਰੀ ਕਿਹਾ ਜਾ ਸਕਦਾ ਹੈ।

ਇਸ ਦਾ ਮੁੱਖ ਪ੍ਰਬੰਧ-ਸਥਾਨ ਸਵਿਟਜ਼ਰਲੈਂਡ ਦੇ ਸ਼ਹਿਰ ਜਨੀਵਾ ਵਿਚ ਹੈ। ਇਸ ਦੇ ਤਿੰਨ ਮੁੱਖ ਅੰਗ ਹਨ :

1. **ਸੰਸਾਰ ਸਿਹਤ ਸਭਾ** :— ਇਹ ਸੰਸਥਾ ਦੀ ਨੀਤੀ ਬਣਾਉਣ ਵਾਲਾ ਅੰਗ ਹੈ ਤੇ ਇਸ ਦੀ ਬੈਠਕ ਸਾਲ ਵਿਚ ਇਕ ਵਾਰ ਹੁੰਦੀ ਹੈ। ਇਸ ਦੀ ਮੈਂਬਰਸ਼ਿਪ 182 ਹੈ।

2. **ਕਾਰਜਕਾਰੀ ਬੋਰਡ** :— ਇਸ ਬੋਰਡ ਵਿਚ 31 ਮਾਹਿਰ ਸ਼ਾਮਲ ਹਨ। ਮੈਂਬਰਾਂ ਨੂੰ ਸੰਸਾਰ ਸਿਹਤ ਸਭਾ ਤਿੰਨ ਸਾਲਾਂ ਲਈ ਚੁਣਦੀ ਹੈ। ਇਸ ਦੀਆਂ ਸਾਲ ਵਿਚ ਦੋ ਬੈਠਕਾਂ ਹੁੰਦੀਆਂ ਹਨ।

3. **ਸਕੱਤਰੇਤ** :— ਇਸ ਦਾ ਮੁਖੀ ਡਾਇਰੈੱਕਟਰ ਜਨਰਲ ਹੁੰਦਾ ਹੈ ਜਿਸ ਨੂੰ ਸਭਾ, ਕਾਰਜਕਾਰੀ ਬੋਰਡ ਦੀ ਸਿਫ਼ਾਰਸ਼ ਉੱਤੇ ਪੰਜ ਸਾਲਾਂ ਲਈ ਨਿਯੁਕਤ ਕਰਦੀ ਹੈ। ਇਸ ਦੇ ਅਧੀਨ ਕਾਫ਼ੀ ਜ਼ਿਆਦਾ ਅਮਲਾ ਹੁੰਦਾ ਹੈ।

ਸੰਸਾਰ ਸਿਹਤ ਸੰਸਥਾ ਦੇ ਛੇ ਇਲਾਕਾਈ ਦਫ਼ਤਰ, ਸਕੰਦ-ਰੀਆ ਬਰਾਜ਼ਵਿਲ, ਕੋਪਨਹੈਗਨ, ਨਵੀਂ ਦਿੱਲੀ, ਮਨੀਲਾ ਅਤੇ ਵਾਸ਼ਿੰਗਟਨ ਵਿਚ ਸਥਾਪਿਤ ਕੀਤੇ ਹੋਏ ਹਨ। ਹਰ ਇਲਾਕਾਈ ਦਫ਼ਤਰ ਦੀ ਦੇਖ-ਭਾਲ ਉਸ ਇਲਾਕੇ ਦੇ ਮੈਂਬਰ ਰਾਜ ਦੇ ਪ੍ਰਤਿਨਿਧਾਂ ਦੀ ਇਕ ਕਮੇਟੀ ਕਰਦੀ ਹੈ।

ਆਜ਼ਾਦ ਅਤੇ ਅਧੀਨ ਦੋਵੇਂ ਕਿਸਮਾਂ ਦੇ ਦੇਸ਼ ਇਸ ਦੇ ਮੈਂਬਰ ਬਣ ਸਕਦੇ ਹਨ। ਇਹ ਸੰਸਥਾ ਮੈਂਬਰਾਂ ਦੇ ਚੰਦੇ ਨਾਲ ਚਲਦੀ ਹੈ। ਸੰਯੁਕਤ ਰਾਸ਼ਟਰ ਸੰਘ, ਪ੍ਰਾਈਵੇਟ ਸੰਸਥਾਵਾਂ ਤੇ ਕਈ ਸਰਕਾਰਾਂ ਵੱਲੋਂ ਵੀ ਇਸ ਨੂੰ ਸਹਾਇਤਾ ਮਿਲਦੀ ਹੈ।

ਸੰਸਾਰ ਸਿਹਤ ਸੰਸਥਾ ਦੇ ਕੰਮ ਤਿੰਨ ਪ੍ਰਕਾਰ ਦੇ ਹਨ :—

1. ਇਹ ਸੂਚਨਾ ਦੇ ਕੇਂਦਰ ਕੇ ਤੌਰ ਤੇ ਸੰਸਾਰ ਦੇ ਕਿਸੇ ਹਿੱਸੇ ਵਿਚ ਕਿਸੇ ਵ੍ਰਬਾ ਦੇ ਫੁੱਟ ਪੈਣ ਦੀ ਸੂਚਨਾ ਅੰਤਰ-ਰਾਸ਼ਟਰੀ ਰੇਡੀਓ ਦੀ ਮਦਦ ਨਾਲ ਰਾਸ਼ਟਰੀ ਅਧਿਕਾਰੀਆਂ, ਬੰਦਰਗਾਹਾਂ, ਹਵਾਈ ਅੱਡਿਆਂ ਤੇ ਸਮੁੰਦਰ ਵਿਚ ਚਲ ਰਹੇ ਜਹਾਜ਼ਾਂ ਤਕ ਪਹੁੰਚਾਉਂਦੀ ਹੈ। ਅੰਤਰ-ਰਾਸ਼ਟਰੀ ਸਫ਼ਾਈ ਲਈ ਕਾਨੂੰਨ ਬਣਾਉਂਦੀ ਹੈ। ਸਿਹਤ ਸਬੰਧੀ ਖੋਜ ਦਾ ਪ੍ਰਬੰਧ ਅਤੇ ਦਵਾਈਆਂ ਦਾ ਮਿਆਰ ਨਿਸ਼ਚਿਤ ਕਰਦੀ ਹੈ।
2. ਇਹ ਵਬਾਈ ਅਤੇ ਹੋਰ ਬੀਮਾਰੀਆਂ ਨੂੰ ਰੋਕਣ ਦਾ ਯਤਨ ਕਰਦੀ ਹੈ। ਇਸ ਸੰਸਥਾ ਨੇ ਤਪਦਿਕ, ਮਲੇਰੀਆ, ਹੈਜ਼ਾ, ਕੁੱਕਰੇ ਤੇ ਕਈ ਹੋਰ ਬੀਮਾਰੀਆਂ ਨੂੰ ਪੂਰੀ ਤਰ੍ਹਾਂ ਖ਼ਤਮ ਕਰਨ ਦੇ ਯਤਨ ਕੀਤੇ ਹਨ।
3. ਇਹ ਮੈਂਬਰ ਦੇਸ਼ਾਂ ਦੀਆਂ ਸਿਹਤ ਸੰਬਧੀ ਸੰਸਥਾਵਾਂ ਨੂੰ ਮਜ਼ਬੂਤ ਬਣਾਉਣ ਤੇ ਉਨ੍ਹਾਂ ਨੂੰ ਤੱਰਕੀ ਦੇਣ ਦਾ ਵੀ ਯਤਨ ਕਰਦੀ ਹੈ। ਉਨ੍ਹਾਂ ਨੂੰ ਤਕਨੀਕੀ ਸਲਾਹ ਦਿੰਦੀ ਹੈ ਤੇ ਉਨ੍ਹਾਂ ਨੂੰ ਸਹਾਇਤਾ ਦੇਣ ਲਈ ਮਾਹਿਰਾਂ ਦੀਆਂ ਟੋਲੀਆਂ ਭੇਜਦੀ ਹੈ।

ਸੰਨ 1951 ਤੋਂ ਪਿਛੋਂ ਸੰਸਾਰ ਸਿਹਤ ਸੰਸਥਾ ਨੂੰ ਸੰਯੁਕਤ ਰਾਸ਼ਟਰ ਸੰਘ ਦੇ ਵਿਕਸਿਤ ਤਕਨੀਕੀ ਸਹਾਇਤਾ ਪ੍ਰੋਗਰਾਮ ਵਲੋਂ ਮਾਇਕ ਸਹਾਇਤਾ ਦਿਤੀ ਜਾਂਦੀ ਰਹੀ ਹੈ। ਇਸ ਪ੍ਰੋਗਰਾਮ ਅਧੀਨ ਵਿਕਸਿਤ ਦੇਸ਼ਾਂ ਵਿਚੋਂ ਮਾਹਿਰਾਂ ਨੂੰ ਪਛੜੇ ਹੋਏ ਇਲਾਕਿਆਂ ਵਿਚ ਕੰਮ ਕਰਨ ਲਈ ਭੇਜਿਆ ਜਾਂਦਾ ਹੈ।

ਸੰਸਾਰ ਦੇ ਲੋਕਾਂ ਨੂੰ ਚੰਗੇ ਡਾਕਟਰਾਂ, ਨਰਸਾਂ, ਡਾਕਟਰੀ ਸਕੂਲਾਂ ਤੇ ਹਸਪਤਾਲਾਂ ਦੀ ਲੋੜ ਨੂੰ ਮੁੱਖ ਹੋਏ ਸੰਸਾਰ ਸਿਹਤ ਸੰਸਥਾ ਦਾ ਅਮਲਾ ਤੇ ਇਸ ਦੀ ਆਮਦਨੀ ਦੇ ਸਾਧਨ ਬਹੁਤ ਸੀਮਿਤ ਹਨ, ਪਰ ਇਹ ਸੰਸਥਾ ਸੰਸਾਰ ਨੂੰ ਬੀਮਾਰੀ ਤੇ ਕਸ਼ਟ ਤੋਂ ਛੁਟਕਾਰਾ ਦਿਵਾਉਣ ਲਈ ਅੰਤਰਰਾਸ਼ਟਰੀ ਪੱਧਰ ਤੇ ਇਕ ਬਹੁਤ ਚੰਗਾ ਸਾਧਨ ਹੈ।

ਮਈ 1992 ਦੀ ਸੰਗਠਨ ਦੀ 45 ਵੀਂ ਇਕੱਤਰਤਾ ਵਿਚ ਪਾਸ ਕੀਤਾ ਗਿਆ ਕਿ—

1. ਦੱਖਣੀ ਅਫ਼ਰੀਕਾ ਦੇ ਸੋਕਾ ਮਾਰੇ ਸਾਰੇ ਦੇਸ਼ਾਂ ਦੀ ਸਹਾਇਤਾ ਕੀਤੀ ਜਾਵੇ;

2. ਸੰਨ 2000 ਤਨ ਸਮੁੱਚੀ ਮਾਨਵ-ਜਾਤੀ ਦੀ ਤੰਦਰੁਸਤੀ ਸੰਬਧੀ ਵਿਸ਼ਵ ਰਣਨੀਤੀ ਲਾਗੂ ਕੀਤੀ ਜਾਵੇ;
3. ਪ੍ਰਤਿਰਖਿਆ ਕਰਨ ਅਤੇ ਵੈਕਸੀਨ ਕੁਆਲਿਟੀ ਕਾਇਮ ਕੀਤੀ ਜਾਵੇ;
4. ਸਮੁੱਚੀ ਮਾਨਵ ਜਾਤੀ ਦੀ ਤੰਦਰੁਸਤੀ ਸਬੰਧੀ ਰਣਨੀਤੀ ਨੂੰ ਪੱਕੇ ਪੈਰੀ ਕਰਨ ਲਈ ਨਰਸਿੰਗ ਤੇ ਮਿਡਵਾਈਫ਼ਰੀ ਸੇਵਾਵਾਂ ਵਿਚ ਵਾਧਾ ਕੀਤਾ ਜਾਵੇ ;
5. ਨਿਰਯੋਗਤਾ ਦੀ ਰੋਕਥਾਮ ਕੀਤੀ ਜਾਵੇ ਅਤੇ ਮੁੜ ਵਸੇਬੇ ਦਾ ਪ੍ਰਬੰਧ ਕੀਤਾ ਜਾਵੇ;
6. ਨਾਰੀ ਸਿਹਤ ਦਾ ਵਿਕਾਸ ਕੀਤਾ ਜਾਵੇ ;
7. ਫਲਸਤੀਨ ਸਣੇ ਮਕਬੂਜ਼ਾ ਇਲਾਕਿਆਂ ਦੀ ਮੁਸਲਿਮ ਵਸੋਂ ਸਬੰਧੀ ਸਿਹਤ ਯੋਜਨਾਵਾਂ ਦਾ ਵਿਕਾਸ ਕੀਤਾ ਜਾਵੇ ;
8. ਬਾਲ ਸਿਹਤ ਸਬੰਧੀ ਵਿਕਾਸ ਕੀਤਾ ਜਾਵੇ;
9. ਸੰਸਾਰ ਸਿਹਤ ਸੰਗਠਨ ਦੀ ਡਾਕਟਰੀ ਦਵਾਈਆਂ ਦੇ ਵਿਕਾਸ ਸਬੰਧੀ ਸ੍ਦਾਚਾਰਕ ਕਸੌਟੀ ਲਾਗੂ ਕੀਤੀ ਜਾਵੇ;
10. ਅੰਤਰ ਰਾਸ਼ਟਰੀ ਵਪਾਰ ਵਿਚ ਦਵਾਈਆਂ ਦੀ ਕੁਆਲਿਟੀ ਦੀ ਤਸਦੀਕ ਸਬੰਧੀ ਸੰਗਠਨ ਦੀਆਂ ਤਜਵੀਜ਼ੀਆਂ ਸੋਧਾਂ ਲਾਗੂ ਕੀਤੀਆਂ ਜਾਣ ;
11. ਜੀਵਨ ਰੱਖਿਅਕ ਦਵਾਈਆਂ ਸਬੰਧੀ ਕਾਰਜ ਪ੍ਰੋਗਰਾਮ ਲਾਗੂ ਕੀਤਾ ਜਾਵੇ ;
12. ਦਵਾਈਆਂ ਸੰਬਧੀ ਵਿਨਿਯਮਾਂ ਵਿਚ ਇਕਸਾਰਤਾ ਲਿਆਂਦੀਂ ਜਾਵੇ ;
13. ਤਮਾਕੂ ਸਬੰਧੀ ਸੰਗਠਨ ਦੇ ਪ੍ਰੋਗਰਾਮ ਬਾਰੇ ਖੇਤਰੀ ਸਹਿਯੋਗ ਆਪਣਾ ਲਿਆ ਜਾਵੇ ;
14. ਕੁਪੋਸ਼ਣ ਦਾ ਅੰਤ ਕੀਤਾ ਜਾਵੇ ਅਤੇ ਸੂਖ਼ਮ ਖ਼ੁਰਾਕੀ ਅੰਸ਼ ਉਪਲੱਬਧ ਕਰਵਾਏ ਜਾਣ;
15. ਸਿਹਤ ਅਤੇ ਵਾਤਾਵਰਣ ਵਿਚ ਸੁਧਾਰ ਲਿਆਂਦਾ ਜਾਵੇ।
16. ਰਸਾਇਣਾਂ ਤੋਂ ਸੁਰੱਖਿਆ ਸਬੰਧੀ ਅੰਤਰਰਾਸ਼ਟਰੀ ਪ੍ਰੋਗਰਾਮ ਅਪਣਾਇਆ ਜਾਵੇ ;
17. ਦੁੱਧ ਚੁੰਘਦੇ ਅਤੇ ਛੋਟੇ ਬੱਚਿਆਂ ਦੇ ਉਚਿਤ ਪੋਸ਼ਣ ਦਾ ਜ਼ਰੂਰ ਪ੍ਰਬੰਧ ਕੀਤਾ ਜਾਵੇ ;
18. ਏਡਜ਼ ਦੀ ਰੋਕਥਾਮ ਅਤੇ ਨਿਯੰਤਰਣ ਸਬੰਧੀ ਵਿਸ਼ਵਵਿਆਪੀ ਰਣਨੀਤੀ ਅਪਣਾਈ ਜਾਵੇ ;
19. ਵੱਖ ਵੱਖ ਖੇਤਰਾਂ ਵਿਚ ਰੋਗ-ਪ੍ਰਵਿਰਤ ਲੋਕਾਂ ਦੀ ਤੰਦਰੁਸਤੀ ਸਬੰਧੀ ਵਿਕਾਸ ਯੋਜਨਾਵਾਂ ਲਾਗੂ ਕੀਤੀਆਂ ਜਾਣ।

**ਸੰਸਾਰ ਚੰਦ** : ਭਾਰਤ ਛਡੋ ਅੰਦੋਲਨ ਦੇ ਇਸ ਸ਼ਹੀਦ ਦਾ ਜਨਮ ਪਿੰਡ 'ਰਿਹਾਣਾ ਜੱਟਾਂ' ਜ਼ਿਲ੍ਹਾ ਕਪੂਰਥਲਾ (ਪੰਜਾਬ) ਵਿਖੇ ਸ੍ਰੀ ਪੂਰਨ ਚੰਦ ਦੇ ਘਰ ਹੋਇਆ। ਸੰਨ 1942 ਵਿਚ ਭਾਰਤ ਛੱਡੋ ਲਹਿਰ ਵਿਚ ਇਸ ਨੇ ਵੱਧ ਚੜ੍ਹ ਕੇ ਹਿੱਸਾ ਲਿਆ। ਇਹ 21 ਅਗਸਤ, 1942 ਦੇ ਦਿਨ ਦਿੱਲੀ ਵਿਚ ਕੱਢੇ ਗਏ ਜਲੂਸ ਵਿਚ ਸ਼ਾਮਲ ਹੋਇਆ। ਇਸ ਜਲੂਸ ਤੇ ਪੁਲਿਸ ਨੇ ਗੋਲੀ ਚਲਾਈ ਤੇ ਗੋਲੀ ਲਗਣ ਕਾਰਨ ਸੰਸਾਰ ਚੰਦ ਸ਼ਹੀਦ ਹੋ ਗਿਆ।

**ਸੰਸਾਰ ਚੰਦਰ** : ਇਹ ਕਾਂਗੜੇ ਦੇ ਇਕ ਛੋਟੇ ਜਿਹੇ ਸਰਦਾਰ, ਘੁਮੰਡ ਚੰਦ (1751-1774) ਦਾ ਪੋਤਰਾ ਸੀ। ਸੰਨ 1758 ਵਿਚ ਅਹਿਮਦ ਸ਼ਾਹ ਅਬਦਾਲੀ ਨੇ ਘੁਮੰਡ ਚੰਦ ਨੂੰ ਦੁਆਬਾ ਜਲੰਧਰ ਅਤੇ ਸਤਲੁਜ ਤੇ ਰਾਵੀ ਵਿਚਲੇ ਪਹਾੜੀ ਇਲਾਕੇ ਦਾ ਹਾਕਮ ਨਿਯਤ ਕੀਤਾ ਸੀ। ਸੰਸਾਰ ਚੰਦ ਦੇ ਪਿਤਾ ਦਾ ਨਾਂ ਤੇਗ਼ ਚੰਦ ਸੀ ਜਿਸ ਨੂੰ ਕੇਵਲ ਇਕ ਸਾਲ ਹਕੂਮਤ ਕਰਨ ਦਾ ਮੌਕਾ ਮਿਲਿਆ। ਤੇਗ਼ ਚੰਦ ਦੇ ਘਰ ਜਨਵਰੀ, 1765 ਵਿਚ ਬਿਆਸ ਕੰਢੇ ਬੀਜਾਪੁਰ ਦੇ ਕਿਲੇ ਵਿਚ ਸੰਸਾਰ ਚੰਦ ਦਾ ਜਨਮ ਹੋਇਆ। ਸੰਸਾਰ ਚੰਦ 10 ਸਾਲ ਦੀ ਉਮਰ ਵਿਚ 1775 ਈ. ਵਿਚ ਕਾਂਗੜੇ ਦਾ ਰਾਜਾ ਬਣਿਆ। ਕਾਂਗੜੇ ਦਾ ਕਿਲਾ ਮੁਗ਼ਲ ਗਵਰਨਰ ਸੈਫ਼ ਅਲੀ ਖਾਂ ਦੇ ਕਬਜ਼ੇ ਵਿਚ ਇਸ ਦੇ ਰਾਜ-ਕਾਲ ਤੋਂ ਪਹਿਲਾਂ ਹੀ ਜਾ ਚੁਕਾ ਸੀ। ਇਸ ਨੇ ਉਸ ਨੂੰ 1786 ਈ. ਵਿਚ ਵਾਪਸ ਲਿਆ।

ਇਸ ਨੇ ਆਸੇ ਪਾਸੇ ਦੇ ਪਹਾੜੀ ਇਲਾਕਿਆਂ ਉਪਰ ਵੀ ਕਬਜ਼ਾ ਕਰਨਾ ਸ਼ੁਰੂ ਕਰ ਦਿਤਾ। ਸੰਨ 1786 ਤੋਂ 1805 ਈ. ਤਕ ਇਸ ਨੇ ਸੀਬਾ, ਦਾਤਾਰਪੁਰ, ਜਸਵਾਨ, ਨੂਰਪੁਰ ਸਕੇਤ, ਕੁੱਲੂ ਆਦਿ ਨੂੰ ਆਪਣੀ ਰਿਆਸਤ ਵਿਚ ਸ਼ਾਮਲ ਕਰ ਲਿਆ। ਫਿਰ ਇਸ ਨੇ ਬਿਲਾਸਪੁਰ ਦੀ ਰਿਆਸਤ ਨੂੰ ਵੀ ਆਪਣੇ ਰਾਜ ਵਿਚ ਮਿਲਾ ਲਿਆ। ਕਾਂਗੜੇ ਦੇ ਪਹਾੜੀ ਰਾਜਿਆਂ ਨੇ ਇਸ ਨੂੰ ਨੀਚਾ ਵਿਖਾਉਣ ਲਈ ਗੋਰਖਾ ਜਰਨੈਲ ਅਮਰ ਸਿੰਘ ਥਾਪਾ ਤੋਂ ਸਹਾਇਤਾ ਮੰਗੀ। ਸੰਸਾਰ ਚੰਦ ਨੇ ਗੋਰਖਿਆਂ ਦਾ ਮੁਕਾਬਲਾ ਕਰਨ ਲਈ ਮਹਾਰਾਜਾ ਰਣਜੀਤ ਸਿੰਘ ਤੋਂ ਸਹਾਇਤਾ ਮੰਗ ਲਈ। ਗੋਰਖਿਆਂ ਨੂੰ ਹਾਰ ਹੋਈ। ਸੰਸਾਰ ਚੰਦ ਨੂੰ ਕਾਂਗੜੇ ਦਾ ਕਿਲਾ ਅਤੇ ਜ਼ਿਲ੍ਹਾ ਸੰਧੇਤਾ ਰਣਜੀਤ ਸਿੰਘ ਨੂੰ ਦੇਣੇ ਪਏ।

ਹੁਣ ਸੰਸਾਰ ਚੰਦ ਸੁਜਾਨਪੁਰ ਟੀਰਾ ਵਿਖੇ ਰਹਿਣ ਲਗ ਪਿਆ। ਇਸ ਨੂੰ ਹਰ ਸਾਲ ਲਾਹੌਰ ਦਰਬਾਰ ਵਿਚ ਹਾਜ਼ਰ ਹੋਣਾ ਪੈਂਦਾ ਸੀ। ਇਸ ਨੇ 1816 ਈ. ਵਿਚ ਕੁੱਲੂ ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ ਪਰ ਅਸਫਲ ਰਿਹਾ।

ਇਹ ਚਿੱਤਰਕਾਰਾਂ ਦਾ ਬਹੁਤ ਕਦਰਦਾਨ ਸੀ। ਹਰ ਪਾਸੇ ਤੋਂ ਆਏ ਚੰਗੇ ਚੰਗੇ ਚਿੱਤਰਕਾਰ ਇਸ ਦੇ ਦਰਬਾਰ ਵਿਚ ਰਹਿੰਦੇ ਸਨ। ਚਿੱਤਰਕਾਰੀ ਦਾ ਕਾਂਗੜਾ ਸਕੂਲ ਇਸ ਦੀ ਬਹੁਤ ਵੱਡੀ ਦੇਣ ਹੈ। ਨਦੌਣ ਸ਼ਹਿਰ ਨੂੰ ਨਵੇਂ ਸਿਰਿਉਂ ਵਸਾਉਣ ਅਤੇ ਉਸ ਵਿਚ ਕਈ ਪ੍ਰਕਾਰ ਦੀਆਂ ਇਮਾਰਤਾਂ ਬਣਵਾਉਣ ਦਾ ਸਿਹਰਾ ਇਸੇ ਦੇ ਸਿਰ ਹੈ। ਇਹ ਆਪਣੇ ਸਮੇਂ ਦਾ ਹਾਤਮ ਸੀ। ਇਹ ਹੁਨਰਮੰਦਾਂ ਨੂੰ ਇਨਾਮ ਆਦਿ ਵੀ ਦਿੰਦਾ ਰਹਿੰਦਾ ਸੀ ਅਤੇ ਬਹੁਤ ਇਨਸਾਫ਼ ਪਸੰਦ ਸੀ। ਇਸ ਦਾ ਦਿਹਾਂਤ ਦਸੰਬਰ, 1823 ਈ. ਵਿਚ ਹੋਇਆ।

ਹ. ਪੁ. — ਤਾਰੀਖੇ ਪੰਜਾਬ ਬੂਟੇ ਸ਼ਾਹ; ਡਿਸ. ਗ.-ਕਾਂਗੜਾ

— ਹਰੀ ਰਾਮ ਗੁਪਤਾ

**ਸੰਸਾਰ ਚੰਦਰ (ਡਾ.)** : ਹਿੰਦੀ ਤੇ ਸੰਸਕ੍ਰਿਤ ਦੇ ਇਸ ਪ੍ਰਸਿੱਧ ਵਿਦਵਾਨ ਤੇ ਸਾਹਿਤਕਾਰ ਦਾ ਜਨਮ 28 ਅਗਸਤ, 1917 ਨੂੰ ਮੀਰਪੁਰ (ਹੁਣ ਪਾਕਿਸਤਾਨ) ਵਿਖੇ ਸ੍ਰੀ ਕਰਮ ਚੰਦ ਦੇ ਘਰ ਹੋਇਆ। ਹਿੰਦੀ ਤੇ ਸੰਸਕ੍ਰਿਤ ਵਿਸ਼ਿਆਂ ਵਿਚ ਇਸ ਨੇ ਐਮ. ਏ. ਕਰਨ ਉਪਰੰਤ ਪੀ-ਐਚ-ਡੀ. ਤੇ ਡੀ. ਲਿੱਟ ਦੀਆਂ ਡਿਗਰੀਆਂ ਪ੍ਰਾਪਤ ਕੀਤੀਆਂ। ਇਹ ਸਾਰਾ ਜੀਵਨ ਅਧਿਆਪਨ ਨਾਲ ਜੁੜਿਆ ਰਿਹਾ। ਕਾਲਜ ਲੈਕਚਰਾਰ ਵਜੋਂ ਵੱਖ-ਵੱਖ ਕਾਲਜਾਂ ਵਿਚ ਸੇਵਾ ਕਰਨ ਉਪਰੰਤ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਤੇ ਫਿਰ ਜੰਮੂ ਯੂਨੀਵਰਸਿਟੀ, ਜੰਮੂ ਵਿਖੇ ਪ੍ਰੋਫ਼ੈਸਰੀ ਕੀਤੀ ਤੇ ਬਹੁਤ ਸਾਰੇ ਵਿਦਿਆਰਥੀਆਂ ਨੂੰ ਖੋਜ ਕਰਨ ਲਈ ਉਤਸਾਹਿਤ ਕੀਤਾ ਤੇ ਉਨ੍ਹਾਂ ਦੀ ਅਗਵਾਈ ਕੀਤੀ।

ਇਸ ਨੇ ਲਗਭਗ ਪਿਛਲੇ 50 ਵਰ੍ਹਿਆਂ ਤੋਂ ਹਿੰਦੀ ਤੇ ਸੰਸਕ੍ਰਿਤ ਸਾਹਿਤ ਦੀ ਸੇਵਾ ਨੂੰ ਆਪਣੇ ਜੀਵਨ ਦਾ ਆਦਰਸ਼ ਬਣਾਇਆ ਹੋਇਆ ਹੈ। ਇਸ ਨੇ ਵਿਅੰਗ ਭਰਪੂਰ ਨਿਬੰਧ ਤੇ ਖੋਜ ਨਾਲ ਸਬੰਧਤ ਆਲੋਚਨਾਤਮਕ ਗ੍ਰੰਥਾਂ ਦੀ ਸਿਰਜਣਾ ਕੀਤੀ। ਇਸ ਦੀਆਂ ਪੁਸਤਕਾਂ ਨੂੰ ਕੇਂਦਰ ਸਰਕਾਰ, ਪੰਜਾਬ ਸਰਕਾਰ, ਉੱਤਰ ਪ੍ਰਦੇਸ਼ ਸਰਕਾਰ ਆਦਿ ਵਲੋਂ ਅਨੇਕ ਪੁਰਸਕਾਰ ਮਿਲ ਚੁੱਕੇ ਹਨ। ਇਸ ਦੀਆਂ ਸਾਹਿਤਕ ਸੇਵਾਵਾਂ ਨੂੰ ਮੁੱਖ ਰਖਦਿਆਂ ਭਾਸ਼ਾ ਵਿਭਾਗ, ਪੰਜਾਬ ਨੇ 1988 ਈ. ਵਿਚ ਇਸ ਨੂੰ ਸ਼੍ਰੋਮਣੀ ਸਾਹਿਤਕਾਰ ਵਜੋਂ ਸਨਮਾਨਿਆ।



ਡਾ. ਸੰਸਾਰ ਚੰਦਰ

**ਇਸ ਦੀਆਂ ਪ੍ਰਮੁੱਖ ਹਿੰਦੀ/ ਸੰਸਕ੍ਰਿਤ ਰਚਨਾਵਾਂ ਹਨ—**

ਹਿੰਦੀ ਕਾਵਯ ਮੇਂ ਅਨਿਯੋਕਤੀ ਸਾਹਿਤਯ, ਅਨਭੂਤੀ ਔਰ ਵਿਵੇਚਨ; ਆਕਲਨ ਔਰ ਸਮੀਕਸ਼ਾ; ਸੰਕਸ਼ਿਪਤ ਬਿਹਾਰੀ; ਅਪਨੀ ਡਾਲੀ ਕੇ ਕਾਂਟੇ; ਬਾਤੇਂ ਯੇ ਝੂਠੀ ਹੈ; ਬਹਾਦਰ ਸ਼ਾਹ ਜ਼ਫ਼ਰ; ਕੇਸ਼ਵ ਚੰਦ੍ਰਿਕਾ; ਸੋਨੇ ਕੇ ਦਾਂਤ; ਮਹਾ ਮੂਰਖ ਮੰਡਲ; ਛੰਦੋਲੰਕਾਰ ਪ੍ਰਦੀਪ, ਨਾਗਾ ਨੰਦ, ਮੇਘ ਦੂਤ, ਸੂਪਰਵਾਸਵ ਦੱਤਾ; ਮਨੋਹਰ ਸੰਸਕ੍ਰਿਤ ਵਿਆਕਰਣ ਆਦਿ।

**ਪੰਜਾਬੀ** : ਬੂਰ ਦੇ ਲੱਡੂ; ਚੱਕਰ ਲਕੀਰਾਂ ਦਾ

**ਅੰਗਰੇਜ਼ੀ** : Some Prominent Muslim Hindi Poets; Unforgettable Faces.

ਹ.ਪੁ. — ਸੋਵੀ. 1988; ਅੰਗ. ਟ੍ਰਿਬਿ. ਮਿਤੀ 26.8.95

—ਮਹਿੰਦਰ ਸਿੰਘ ਬਜਾਜ

**ਸੰਸਾਰ ਯੁੱਧ** (**ਪਹਿਲਾ—1914-1918**) : ਇਹ ਇਕ ਅਜਿਹਾ ਯੁੱਧ ਸੀ ਜਿਸ ਵਿਚ ਸੰਸਾਰ ਦੇ ਲਗਭਗ ਸਾਰੇ ਦੇਸ਼ਾਂ ਨੇ ਹਿੱਸਾ ਲਿਆ।

ਉਨ੍ਹੀਵੀਂ ਸਦੀ ਦੇ ਅੰਤਿਮ ਸਾਲ ਵਿਚ ਗੁਪਤ ਸੰਧੀਆਂ ਤੇ ਸਮਝੌਤਿਆਂ ਕਾਰਨ ਯੂਰਪ ਦੋ ਫੌਜੀ ਧੜਿਆਂ ਵਿਚ ਵੰਡਿਆ ਹੋਇਆ ਸੀ। ਸੰਨ 1879 ਵਿਚ ਜਰਮਨੀ ਨੇ ਆਸਟ੍ਰੀਆ-ਹੰਗਰੀ ਨਾਲ ਦੋ-ਧਿਰੀ ਸੰਧੀ ਕੀਤੀ। ਸੰਨ 1882 ਵਿਚ ਇਟਲੀ ਵੀ ਇੰਨ੍ਹਾ ਨਾਲ ਮਿਲ ਗਿਆ। ਇਸ ਤਰ੍ਹਾਂ ਨਾਲ ਜਰਮਨੀ ਆਸਟ੍ਰੀਆ ਅਤੇ ਇਟਲੀ ਵਿਚਕਾਰ ਤਿੰਨ ਧਿਰੀ ਸੰਧੀ ਹੋ ਗਈ ਸੀ।

ਸੰਨ 1894 ਵਿਚ ਫਰਾਂਸ ਅਤੇ ਰੂਸ ਵਿਚਕਾਰ ਸੰਧੀ ਹੋਈ। ਉਨ੍ਹੀਵੀਂ ਸਦੀ ਵਿਚ ਇੰਗਲੈਂਡ ਨੇ ਵੱਖਰੇ ਰਹਿਣ ਦੀ ਨੀਤੀ ਤੇ ਅਮਲ ਕੀਤਾ। ਇਸ ਨੀਤੀ ਨੂੰ 'ਸਪਲੈਂਡਿਡ ਆਈਸੋਲੇਸ਼ਨ' ਦਾ ਨਾਂ ਦਿੱਤਾ ਜਾਂਦਾ ਹੈ। ਹਾਲਾਤ ਤੋਂ ਮਜਬੂਰ ਹੋ ਕੇ ਉਸ ਨੇ 1902 ਈ. ਵਿਚ ਜਾਪਾਨ ਨਾਲ ਐਂਗਲੋ-ਜਾਪਾਨੀ ਸੰਧੀ ਕਰ ਲਈ ਅਤੇ ਇਸ ਤੋਂ ਮਗਰੋਂ 1904 ਈ. ਵਿਚ ਫਰਾਂਸ ਨਾਲ ਸਮਝੌਤਾ ਕਰ ਲਿਆ। ਸੰਨ 1907 ਵਿਚ ਰੂਸ ਨਾਲ ਸਮਝੌਤਾ ਹੋਣ ਤੇ ਇਨ੍ਹਾਂ ਤਿੰਨਾਂ ਤਾਕਤਾਂ ਦੀ ਸੰਧੀ ਹੋ ਗਈ। ਇਸ ਤਰ੍ਹਾਂ ਨਾਲ ਯੂਰਪ ਦੋ ਹਥਿਆਰਬੰਦ ਅਰਥਾਤ ਮਿੱਤਰ ਜਾਂ (Allies) ਸਾਥੀ ਅਤੇ ਧੁਰੀ ਤਾਕਤਾਂ (Axis-Powers) ਵਿਚ ਵੰਡਿਆ ਗਿਆ। ਸਾਥੀ ਦੇਸ਼ਾਂ ਵਿਚ ਇੰਗਲੈਂਡ ਫ਼ਰਾਂਸ ਤੇ ਰੂਸ ਅਤੇ ਧੁਰੀ ਤਾਕਤਾਂ ਵਿਚ ਜਰਮਨੀ, ਆਸਟ੍ਰੀਆ-ਹੰਗਰੀ ਤੇ ਇਟਲੀ ਸਨ।

ਸਾਇੰਸ ਦੀ ਉੱਨਤੀ ਹੋਣ ਨਾਲ ਲੜਾਈ ਦੇ ਖ਼ਤਰਨਾਕ ਹਥਿਆਰ ਤਿਆਰ ਹੋਣ ਲੱਗੇ। ਵੱਡੀਆਂ ਵੱਡੀਆਂ ਫ਼ੌਜਾਂ, ਜਹਾਜ਼ੀ ਬੇੜੇ, ਜ਼ਹਿਰੀਲੀਆਂ ਗੈਸਾਂ ਆਦਿ ਤਿਆਰ ਹੋਣ ਲਗ ਪਈਆਂ। ਇਸ ਤਰ੍ਹਾਂ ਨਾਲ ਡਰ, ਘਿਰਣਾ ਅਤੇ ਇਕ ਦੂਜੇ ਪ੍ਰਤਿ ਬੇਪਰਤੀਤੀ ਦਾ ਵਾਤਾਵਰਣ ਪੈਦਾ ਹੋ ਗਿਆ।

ਬਹੁਤ ਸਾਰੇ ਦੇਸ਼ਾਂ ਦੇ ਲੋਕ ਸੀਮਿਤ ਰਾਸ਼ਟਰਵਾਦ ਦੀ ਭਾਵਨਾ ਤੋਂ ਪ੍ਰੇਰਿਤ ਹੋਰਨਾਂ ਦੇਸ਼ਾਂ ਦੇ ਲੋਕਾਂ ਨੂੰ ਘਿਰਣਾ ਕਰਨ ਲਗ ਪਏ। ਫਰਾਂਸ, ਜਰਮਨੀ, ਸਰਬੀਆ, ਆਸਟ੍ਰੀਆ-ਹੰਗਰੀ ਆਦਿ ਦੇਸ਼ਾਂ ਵਿਚ ਇਹ ਸੀਮਿਤ ਰਾਸ਼ਟਰਵਾਦ ਦਾ ਜਜ਼ਬਾ ਬਹੁਤ ਜ਼ੋਰਾਂ ਤੇ ਸੀ।

ਸ਼ਕਤੀਸ਼ਾਲੀ ਦੇਸ਼ਾਂ ਨੇ ਸੰਸਾਰ ਦੇ ਕੋਨੇ ਕੋਨੇ ਵਿਚ ਮੰਡੀਆਂ, ਨੌ-ਆਬਾਦੀਆਂ, ਪ੍ਰਭਾਵ-ਖੇਤਰ ਬਣਾਉਣ ਵਿਚ ਅਤੇ ਰੱਖਿਅਕ ਬਣਨ ਵਿਚ ਇਕ ਦੂਜੇ ਤੋਂ ਅੱਗੇ ਵਧਣ ਦੇ ਯਤਨ ਕੀਤੇ। ਇਸ ਲਈ ਆਪਸੀ ਦੁਸ਼ਮਣੀ ਵਧਦੀ ਗਈ। ਕਈ ਦੇਸ਼ਾਂ ਵੱਲੋਂ ਨਿਰਯਾਤ ਅਤੇ ਆਯਾਤ ਉੱਤੇ ਬੰਦਸ਼ਾਂ ਵੀ ਲਗਾਈਆ ਗਈਆਂ।

ਅਖ਼ਬਾਰਾਂ ਰਾਹੀਂ ਗ਼ਲਤ ਪ੍ਰਾਪੇਗੰਡਾ ਕੀਤਾ ਗਿਆ ਅਤੇ ਲੋਕਾਂ ਦੇ ਦਿਮਾਗਾਂ ਵਿਚ ਜ਼ਹਿਰ ਭਰ ਦਿੱਤਾ ਗਿਆ। ਵਿਰੋਧੀ ਦੇਸ਼ ਇਕ ਦੂਜੇ ਦੇ ਵਿਰੁੱਧ ਗ਼ਲਤ ਅਤੇ ਬੇ-ਬੁਨਿਆਦ ਇਲਜ਼ਾਮ ਲਗਾਉਣ ਲੱਗੇ। ਇਸ ਲਈ ਦੇਸ਼ਾਂ ਦੇ ਆਪਸੀ ਸਬੰਧ ਭੈੜੇ ਹੁੰਦੇ ਗਏ।

ਅੰਤਰ ਰਾਸ਼ਟਰੀ ਸਬੰਧਾਂ ਨੂੰ ਜ਼ਬਤ ਵਿਚ ਰੱਖਣ ਵਾਲੀ ਸੰਸਥਾ ਦੀ ਅਣਹੋਂਦ ਵੀ ਯੁੱਧ ਦਾ ਕਾਰਨ ਬਣੀ। ਇਸੇ ਲਈ ਯੂਰਪ ਦੇ ਵੱਖ ਵੱਖ ਦੇਸ਼ਾਂ ਦੇ ਬਦੇਸ਼ੀ ਮਾਮਲਿਆਂ ਸਬੰਧੀ ਵਿਭਾਗਾਂ ਵਿਚ ਮੱਕਾਰੀ, ਚੋਰੀ, ਝੂਠ ਅਤੇ ਰਿਸ਼ਵਤ ਦਾ ਬਾਜ਼ਾਰ ਗਰਮ ਹੋ ਗਿਆ। ਭਾਵੇਂ ਇਸ ਸਮੇਂ ਅੰਤਰ ਰਾਸ਼ਟਰੀ ਕਾਨੂੰਨ ਅਤੇ ਨੈਤਿਕਤਾ ਦਾ ਜ਼ਾਬਤਾ ਮੌਜੂਦ ਸੀ ਪਰ ਇਸ ਨੂੰ ਲਾਗੂ ਕਰਨ ਦਾ ਕੋਈ ਪ੍ਰਬੰਧ ਨਹੀਂ ਸੀ ਕੀਤਾ ਗਿਆ। ਸੰਨ 1899 ਤੇ 1907 ਦੀਆਂ ਹੇਗ ਕਾਨਫ਼ਰੰਸਾਂ ਵਿਚ ਕਈ ਮਤੇ ਪਾਸ ਹੋਏ ਪਰ ਇਨ੍ਹਾਂ ਉੱਤੇ ਅਮਲ ਕਰਾਉਣ ਦੀ ਜ਼ਿੰਮੇਵਾਰੀ ਕਿਸੇ ਖ਼ਾਸ ਸੰਸਥਾ ਨੂੰ ਨਾ ਸੌਂਪੀ ਗਈ। ਭਾਵੇਂ ਇਟਲੀ ਤਿੰਨ-ਧਿਰੀ ਸੰਧੀ ਦਾ ਮੈਂਬਰ ਸੀ ਪਰ ਇਸ ਨੇ 1902 ਈ. ਵਿਚ ਫਰਾਂਸ ਨਾਲ ਅਤੇ 1909 ਈ. ਵਿਚ ਰੂਸ ਨਾਲ ਵਖਰੀਆਂ ਵਖਰੀਆਂ ਸੰਧੀਆਂ ਕੀਤੀਆਂ।

ਇੰਗਲੈਂਡ ਦੇ ਬਦੇਸ਼ ਮੰਤਰੀ ਐਡਵਰਡ ਗ੍ਰੇ ਨੇ ਫਰਾਂਸ ਨਾਲ 1905 ਈ. ਵਿਚ ਗੁਪਤ ਸੰਧੀ ਕੀਤੀ ਪਰ ਮੰਤਰੀ ਮੰਡਲ ਨੂੰ ਇਸ ਸੰਧੀ ਦਾ ਪਤਾ 1912 ਈ. ਵਿਚ ਅਤੇ ਬਰਤਾਨਵੀ ਸੰਸਦ ਨੂੰ

1914 ਈ. ਵਿਚ ਲੱਗਿਆ। ਬਦੇਸ਼ੀ ਮਾਮਲਿਆਂ ਨੂੰ ਇਸ ਤਰ੍ਹਾਂ ਗੁਪਤ ਰੱਖਣ ਨਾਲ ਲੋਕਾਂ ਵਿਚ ਸ਼ੱਕ ਪੈਦਾ ਹੋ ਗਿਆ।

ਨਿਕਟ-ਪੂਰਬੀ ਦੇਸ਼ਾਂ ਦੀਆਂ ਸਮੱਸਿਆਵਾਂ ਵੀ ਲੜਾਈ ਦਾ ਕਾਰਨ ਬਣੀਆਂ। ਕਈ ਘਟਨਾਵਾਂ ਇਹੋ ਜਿਹੀਆਂ ਵਾਪਰੀਆਂ ਜਿਨ੍ਹਾਂ ਕਾਰਨ ਬਲਕਾਨ ਵਿਚ ਹਾਲਾਤ ਵਿਗੜ ਗਏ ਅਤੇ ਤੁਰਕੀ ਦੀ ਬਦਇੰਤਜ਼ਾਮੀ ਕਰ ਕੇ ਇਨ੍ਹਾਂ ਦੇਸ਼ਾਂ ਵਿਚ ਬੇਚੈਨੀ ਪੈਦਾ ਹੋ ਗਈ ਸੀ। ਕਈ ਮਿਲੀਆਂ ਜੁਲੀਆਂ ਨਸਲਾਂ ਵਾਲੀਆਂ ਕੌਮਾਂ ਵਾਲੇ ਦੇਸ਼ਾਂ ਵਿਚ ਨਫ਼ਰਤ ਤੇ ਸਾੜਾ ਵੱਧ ਗਿਆ। ਇਨ੍ਹਾਂ ਸਮੱਸਿਆਵਾਂ ਵਿਚ ਰੂਸ ਦਖ਼ਲ ਦੇ ਰਿਹਾ ਸੀ। ਰੂਸ ਸਲਾਵ ਜਾਤੀ ਦੀ ਹਮਾਇਤ ਕਰਦਾ ਸੀ। ਇਸ ਨੇ 1908-9 ਈ. ਵਿਚ ਬੋਸੀਨੀਆਈ ਸੰਕਟ ਸਮੇਂ ਸਰਬੀਆ ਦੀ ਸਹਾਇਤਾ ਕੀਤੀ ਸੀ। ਆਸਟ੍ਰੀਆ-ਹੰਗਰੀ ਨੇ ਆਪਣੀ ਮਨਮਾਨੀ ਕਰਦੇ ਹੋਏ 1908 ਈ. ਵਿਚ ਬੋਸਨੀਆ ਅਤੇ ਹਰਜ਼ੀ ਗੋਵੀਨਾ ਨੂੰ ਆਪਣੇ ਰਾਜ ਵਿਚ ਮਿਲਾ ਲਿਆ ਹਾਲਾਂਕਿ ਬਰਲਨ ਕਾਂਗਰਸ ਨੇ ਇਹ ਇਲਾਕੇ ਇੰਤਜ਼ਾਮ ਕਰਨ ਲਈ ਇਸ ਨੂੰ ਦਿੱਤੇ ਸਨ। ਸਰਬੀਆ ਇਨ੍ਹਾਂ ਇਲਾਕਿਆਂ ਨੂੰ ਆਪਣੇ ਨਾਲ ਮਿਲਾਉਣਾ ਚਾਹੁੰਦਾ ਸੀ। ਭਾਵੇਂ ਇਸ ਸਮੇਂ ਸਰਬੀਆ ਨੂੰ ਸਫਲਤਾ ਨਾ ਹੋਈ ਪਰ ਫਿਰ ਵੀ ਆਸਟ੍ਰੀਆ, ਹੰਗਰੀ ਅਤੇ ਸਰਬੀਆ ਵਿਚਕਾਰ ਵਿਰੋਧ ਵੱਧ ਗਿਆ। ਇਨ੍ਹਾਂ ਤੋਂ ਛੁੱਟ 1912-13 ਈ. ਵਿਚ ਬਲਕਾ ਦੀ ਲੜਾਈ ਅਤੇ ਜਰਮਨੀ ਆਸਟ੍ਰੀਆ-ਹੰਗਰੀ ਦੇ "ਪੂਰਬ ਵਲ ਵਧੋ" ਦੇ ਨਾਰ੍ਹਿਆਂ ਆਦਿ ਨੇ ਸਿਆਸੀ ਵਾਤਾਵਰਣ ਨੂੰ ਵਿਗਾੜ ਦਿੱਤਾ।

ਕਈ ਇਤਿਹਾਸਕਾਰਾਂ ਅਤੇ ਫਿਲਾਸਫਰਾਂ ਨੇ ਜਰਮਨੀ ਵਿਚ ਲੜਾਈ ਦੇ ਜਜ਼ਬਿਆਂ ਨੂੰ ਉਕਸਾਇਆ ਅਤੇ ਸ਼ਕਤੀ ਨੂੰ ਆਸਾਧਾਰਣ ਮਹੱਤਤਾ ਦਿੱਤੀ। ਨਤੀਜੇ ਵਜੋਂ ਲੜਾਈ ਵਿਚ ਕਾਮਯਾਬੀ ਨੂੰ ਹੀ ਸਭ ਤੋਂ ਜ਼ਰੂਰੀ ਚੀਜ਼ ਸਮਝਿਆ ਜਾਣ ਲਗ ਪਿਆ।

ਜਰਮਨ ਦੇ ਕੈਜ਼ਰ ਵਿਲੀਅਮ ਦੂਜੇ ਦਾ ਆਚਰਣ ਵੀ ਲੜਾਈ ਦਾ ਇਕ ਕਾਰਨ ਸੀ। ਇਹ ਬੜਾ ਹੰਕਾਰਿਆ ਹੋਇਆ ਅਤੇ ਜ਼ਿੱਦੀ ਆਦਮੀ ਸੀ। ਇਹ ਜਰਮਨੀ ਨੂੰ ਦੁਨੀਆ ਵਿਚ ਸਭ ਤੋਂ ਵੱਡੀ ਤਾਕਤ ਬਣਾਉਣਾ ਚਾਹੁੰਦਾ ਸੀ। ਇਹ ਮਹਾਨ ਸ਼ਕਤੀ ਬਣਨ ਜਾਂ ਬਰਬਾਦ ਹੋ ਜਾਣ ਵਿਚ ਯਕੀਨ ਰੱਖਦਾ ਸੀ। ਇਹ ਅੰਗ੍ਰੇਜ਼ੀ ਕੌਮ ਦੇ ਆਚਰਣ ਸਬੰਧੀ ਗ਼ਲਤ-ਫ਼ਹਿਮੀ ਵਿਚ ਰਿਹਾ ਅਤੇ ਇਨ੍ਹਾਂ ਨੂੰ ਘਿਰਣਾ ਦੀਆਂ ਨਜ਼ਰਾਂ ਨਾਲ ਦੇਖਦਾ ਸੀ।

ਫਰਾਂਸ ਅਲਸਾਸ ਅਤੇ ਲੋਰੇਨ ਨੂੰ ਵਾਪਸ ਲੈਣ ਤੇ ਤੁਲਿਆ ਹੋਇਆ ਸੀ। ਇਹ ਦੋ ਪ੍ਰਾਂਤ ਬਿਸਮਾਰਕ ਨੇ 1870-71 ਈ. ਵਿਚ ਫਰੈਂਕੋ-ਪ੍ਰਸ਼ਾਅ ਲੜਾਈ ਵਿਚ ਫਰਾਂਸ ਤੋਂ ਖੋਹ ਲਏ ਸਨ। ਜੇ ਜਰਮਨੀ ਮਰਾਕੋ ਦੀਆਂ ਸਮੱਸਿਆਵਾਂ ਵਿਚ ਦਖ਼ਲ ਨਾ ਦਿੰਦਾ ਅਤੇ ਮਰਾਕੋ ਫਰਾਂਸ ਨੂੰ ਮਿਲ ਜਾਂਦਾ ਤਾਂ ਸ਼ਾਇਦ ਕਿਸੇ ਹੱਦ ਤੱਕ ਨੁਕਸਾਨ ਦੀ ਪੂਰਤੀ ਹੋ ਜਾਂਦੀ ਪਰ ਮਰਾਕੋ ਵਿਚ ਵੀ ਜਰਮਨੀ ਦੀ ਦਖ਼ਲ-ਅੰਦਾਜ਼ੀ ਨੇ ਦੋਹਾਂ ਦੇਸ਼ਾਂ ਵਿਚ ਦੁਸ਼ਮਣੀ ਦੀ ਅੱਗ ਨੂੰ ਭੜਕਾ ਦਿੱਤਾ।

ਇਟਲੀ ਦੇ ਲੋਕ ਟ੍ਰੈਂਟੀਨੋ ਅਤੇ ਟ੍ਰੀਐਸਟ ਦੀਆਂ ਬੰਦਰਗਾਹਾਂ ਦੇ ਆਸ ਪਾਸ ਦੇ ਇਲਾਕਿਆਂ ਉੱਤੇ ਕਬਜ਼ਾ ਕਰਨਾ ਚਾਹੁੰਦੇ ਸਨ। ਇਹ ਇਲਾਕੇ ਆਸਟ੍ਰੀਆ-ਹੰਗਰੀ ਦੇ ਰਾਜ ਵਿਚ ਸਨ ਪਰ ਇਥੋਂ ਦੀ ਵਧੇਰੇ ਵੱਸੋਂ ਇਤਾਲਵੀ ਸੀ। ਇਤਾਲਵੀਆਂ ਨੇ ਇਸ ਗ਼ੁਲਾਮੀ ਵਿਰੁੱਧ ਆਵਾਜ਼ ਉਠਾਈ ਸੀ। ਇਸ ਤੋਂ ਛੁੱਟ ਇਟਲੀ ਐਡਰਿਆਟਿਕ ਸਾਗਰ ਉੱਤੇ ਆਪਣਾ ਕਬਜ਼ਾ ਕਰਨਾ ਚਾਹੁੰਦਾ ਸੀ। ਭਾਵੇਂ ਇਟਲੀ ਤਿੰਨ-ਧਿਰੀ ਸੰਧੀ ਦਾ ਮੈਂਬਰ ਸੀ ਅਤੇ ਇਸ ਦੇ ਸਬੰਧ ਆਸਟ੍ਰੀਆ-ਹੰਗਰੀ ਨਾਲ ਚੰਗੇ ਨਹੀਂ ਸਨ ਪਰ ਲੜਾਈ ਦਾ ਫੌਰੀ ਕਾਰਨ ਹੰਗਰੀ ਦੇ ਯੁਵਰਾਜ ਆਰਕ ਡਿਊਕ ਫ਼ਰਾਂਸਿਸ ਫ਼ਰਡੀਨੈਂਡ ਦਾ ਕਤਲ ਸੀ। ਆਸਟ੍ਰੀਆ-ਹੰਗਰੀ ਅਤੇ ਸਰਬੀਆ ਵਿਚਕਾਰ ਈਰਖਾ ਬਹੁਤ ਵੱਧ ਗਈ ਸੀ ਅਤੇ ਸਰਬੀਆ ਵਿਚ ਕਈ ਗੁਪਤ ਸਭਾਵਾਂ ਬਣ ਗਈਆਂ ਸਨ। ਆਰਕ ਡਿਊਕ ਫ਼ਰਾਂਸਿਸ ਫ਼ਰਡੀਨੈਂਡ ਜਦੋਂ ਬੋਸਨੀਆ ਆਇਆ ਤਾਂ ਉਥੇ ਉਸ ਨੂੰ 28 ਜੂਨ, 1914 ਨੂੰ ਕਤਲ ਕਰ ਦਿੱਤਾ ਗਿਆ।

ਆਸਟ੍ਰੀਆ-ਹੰਗਰੀ ਦੀ ਪਹਿਲੇ ਤੋਂ ਹੀ ਸਰਬੀਆ ਨਾਲ ਸਖ਼ਤ ਦੁਸ਼ਮਣੀ ਸੀ। ਇਸ ਘਟਨਾ ਤੋਂ ਬਾਅਦ ਉਸ ਨੇ ਸਰਬੀਆ ਨੂੰ ਕੁਚਲਣ ਦਾ ਪ੍ਰਣ ਕਰ ਲਿਆ। ਕੈਸਰ ਵਿਲੀਅਮ ਦੂਜੇ ਨੇ ਉਸ ਨੂੰ ਸਹਾਇਤਾ ਦੇਣ ਦਾ ਵਚਨ ਦਿੱਤਾ। ਆਸਟ੍ਰੀਆ-ਹੰਗਰੀ ਦੇ ਸ਼ਹਿਨਸ਼ਾਹ ਨੇ ਸਰਬੀਆ ਸਰਕਾਰ ਨੂੰ ਅੰਤਿਮ-ਚਿਤਾਵਨੀ ਦਿੱਤੀ ਅਤੇ ਕਿਹਾ ਕਿ 48 ਘੰਟਿਆਂ ਦੇ ਵਿਚ ਵਿਚ ਕਾਤਲ ਨੂੰ ਉਸ ਦੇ ਹਵਾਲੇ ਕਰੋ, ਨਹੀਂ ਤਾਂ ਉਸ ਦੀਆਂ ਫ਼ੌਜਾਂ ਸਰਬੀਆ ਦੀ ਸਰਹੱਦ ਤੇ ਹੋਣਗੀਆਂ।

ਰੂਸ ਨੇ ਸਰਬੀਆ ਦੇ ਰਾਜਦੂਤ ਨੂੰ ਭਰੋਸਾ ਦਵਾਇਆ ਕਿ ਰੂਸ ਕਿਸੇ ਹਾਲਤ ਵਿਚ ਵੀ ਸਰਬੀਆ ਉੱਤੇ ਆਸਟ੍ਰੀਆ-ਹੰਗਰੀ ਦਾ ਹਮਲਾ ਨਹੀਂ ਹੋਣ ਦੇਵੇਗਾ। ਇਸ ਭਰੋਸੇ ਨਾਲ ਸਰਬੀਆ ਦਾ ਹੌਂਸਲਾ ਵੱਧ ਗਿਆ ਅਤੇ ਇਸ ਨੇ ਆਸਟ੍ਰੀਆ ਹੰਗਰੀ ਦੀਆਂ ਸਾਰੀਆਂ ਸ਼ਰਤਾਂ ਨੂੰ ਠੁਕਰਾ ਦਿੱਤਾ। ਆਸਟ੍ਰੀਆ ਹੰਗਰੀ ਨੇ 28 ਜੁਲਾਈ, 1914 ਨੂੰ ਸਰਬੀਆ ਵਿਰੁੱਧ ਲੜਾਈ ਦਾ ਐਲਾਨ ਕਰ ਦਿੱਤਾ।

ਫਰਾਂਸ ਦੇ ਪ੍ਰਧਾਨ ਪਵੈਨਕਾਰੇ ਨੇ ਆਸਟ੍ਰੀਆ-ਹੰਗਰੀ ਦੇ ਵਿਰੁੱਧ ਰੂਸ ਨੂੰ ਸਹਾਇਤਾ ਦੇਣ ਦਾ ਇਕਰਾਰ ਕੀਤਾ।

31 ਜੁਲਾਈ, 1914 ਨੂੰ ਰੂਸ ਦੇ ਜ਼ਾਰ ਨੇ ਆਪਣੀਆਂ ਫ਼ੌਜਾਂ ਨੂੰ ਤਿਆਰ ਹੋਣ ਦਾ ਹੁਕਮ ਦਿੱਤਾ। ਜਰਮਨੀ ਨੇ ਬਾਰਾਂ ਘੰਟਿਆਂ ਦੇ ਅੰਦਰ ਅੰਦਰ ਲੜਾਈ ਦੀਆਂ ਤਿਆਰੀਆਂ ਬੰਦ ਕਰਨ ਦੀ ਮੰਗ ਕਰਦੇ ਹੋਏ ਰੂਸ ਸਰਕਾਰ ਨੂੰ ਇਕ ਅੰਤਿਮ-ਚਿਤਾਵਨੀ ਘੱਲੀ। ਰੂਸ ਦੇ ਜ਼ਾਰ ਨੇ ਇਹ ਅੰਤਿਮ ਚਿਤਾਵਨੀ ਮੰਨਣ ਤੋਂ ਨਾਂਹ ਕਰ ਦਿੱਤੀ। ਜਰਮਨੀ ਨੇ ਰੂਸ ਵਿਰੁੱਧ ਲੜਾਈ ਦਾ ਐਲਾਨ ਕਰ ਦਿੱਤਾ।

ਕਿਹਾ ਜਾਂਦਾ ਹੈ ਕਿ ਭਾਵੇਂ ਇੰਗਲੈਂਡ ਦੇ ਬਦੇਸ਼ ਮੰਤਰੀ ਐਡਵਰਡ ਗ੍ਰੇ ਨੇ ਸ਼ਾਂਤੀ ਸਥਾਪਿਤ ਕਰਨ ਦੀ ਕੋਸ਼ਿਸ਼ ਕੀਤੀ ਪਰ ਇਸ ਨੇ ਇਸ ਮੰਤਵ ਨੂੰ ਪੂਰਾ ਕਰਨ ਦੇ ਸਾਧਨਾਂ ਨੂੰ ਯੋਗ ਢੰਗ ਨਾਲ ਨਾ ਅਪਣਾਇਆ। ਸੱਚ ਤਾਂ ਇਹ ਹੈ ਕਿ ਉਹ ਪਹਿਲਾਂ ਹੀ ਫਰਾਂਸ ਨੂੰ ਸਹਾਇਤਾ ਦੇਣ ਦਾ ਇਕਰਾਰ ਕਰ ਚੁੱਕਾ ਸੀ ਭਾਵੇਂ ਅੰਗਰੇਜ਼ ਜਨਤਾ ਬਲਕਾਨ ਦੇ ਮਾਮਲੇ ਤੇ ਲੜਾਈ ਵਿਚ ਕੁੱਦਣਾ ਨਹੀਂ ਸੀ ਚਾਹੁੰਦੀ।

ਅੰਗਰੇਜ਼ੀ ਸਰਕਾਰ ਦਾ ਲੜਾਈ ਵਿਚ ਹਿੱਸਾ ਲੈਣ ਦਾ ਕਾਰਨ ਇਹ ਵੀ ਸੀ ਕਿ ਜਰਮਨੀ ਨੇ ਬੈਲਜੀਅਮ ਦੇ ਰਸਤੇ ਫਰਾਂਸ ਉੱਤੇ ਹਮਲਾ ਕਰਨ ਲਈ ਫੌਜਾਂ ਨੂੰ ਹੁਕਮ ਦਿੱਤਾ ਸੀ। ਬੈਲਜੀਅਮ ਨੇ ਇਸ ਗੱਲ ਦੀ ਨਿਖੇਧੀ ਕੀਤੀ ਪਰ ਕੈਜ਼ਰ ਵਿਲੀਅਮ ਦੂਜੇ ਨੇ ਇਸ ਦੀ ਕੋਈ ਪਰਵਾਹ ਨਾ ਕੀਤੀ। ਇਸ ਤਰ੍ਹਾਂ ਕਰਨ ਦਾ ਭਾਵ ਬੈਲਜੀਅਮ ਦੀ 1839 ਈ. ਦੀ ਨਿਰਪੱਖ ਰਹਿਣ ਦੀ ਸੰਧੀ ਨੂੰ ਤੋੜਨਾ ਸੀ। ਇਸ ਸੰਧੀ ਤੇ ਇੰਗਲੈਂਡ ਨੇ ਵੀ ਦਸਖ਼ਤ ਕੀਤੇ ਹੋਏ ਸਨ। 4 ਅਗਸਤ, 1914 ਨੂੰ ਇੰਗਲੈਂਡ ਵੀ ਲੜਾਈ ਵਿਚ ਕੁੱਦ ਪਿਆ।

ਇਸ ਮਹਾਨ ਯੁੱਧ ਵਿਚ ਹਿੱਸਾ ਲੈਣ ਵਾਲੇ ਦੇਸ਼ਾਂ ਦੀਆਂ ਮੁੱਖ ਦੋ ਧਿਰਾਂ ਸਨ। ਪਹਿਲੀ ਧਿਰ ਸਾਥੀ ਦੇਸ਼ਾਂ ਦੀ ਸੀ ਜਿਸ ਵਿਚ ਇੰਗਲੈਂਡ, ਫ਼ਰਾਂਸ, ਰੂਸ, ਸਰਬੀਆ ਅਤੇ ਜਾਪਾਨ ਸ਼ਾਮਲ ਸਨ। ਭਾਵੇਂ ਇਟਲੀ ਤਿੰਨ-ਧਿਰੀ ਸੰਧੀ ਦਾ ਮੈਂਬਰ ਸੀ ਪਰ ਇਸ ਨੇ ਆਸਟ੍ਰੀਆ-ਹੰਗਰੀ ਅਤੇ ਜਰਮਨੀ ਦਾ ਸਾਥ ਨਾ ਦਿੱਤਾ ਤੇ ਇਕ ਸਾਲ ਤੱਕ ਲੜਾਈ ਤੋਂ ਪਾਸੇ ਰਿਹਾ। ਸੰਨ 1915 ਵਿਚ ਇਸ ਨੇ ਆਸਟ੍ਰੀਆ-ਹੰਗਰੀ ਦੇ ਵਿਰੁੱਧ ਲੜਾਈ ਦਾ ਐਲਾਨ ਕਰ ਦਿੱਤਾ

ਅਤੇ ਇਸ ਧਿਰ ਨਾਲ ਰਲ ਗਿਆ। ਜੂਨ, 1917 ਵਿਚ ਯੂਨਾਨ ਵੀ ਇਸ ਧਿਰ ਨਾਲ ਮਿਲ ਗਿਆ।

ਦੂਸਰੀ ਧਿਰ ਯੂਰਪੀ ਰਾਸ਼ਟਰਾਂ ਦੀ ਸੀ ਜਿਸ ਵਿਚ ਜਰਮਨੀ, ਆਸਟ੍ਰੀਆ-ਹੰਗਰੀ ਅਤੇ ਤੁਰਕੀ ਸ਼ਾਮਲ ਸਨ।

**ਸੰਨ 1914 ਦੀਆਂ ਲੜਾਈਆਂ ਦੇ ਹਾਲਾਤ**— ਜਰਮਨੀ ਨੇ ਅਗਸ਼ਤ, 1914 ਵਿਚ ਬੈਲਜੀਅਮ ਦੇ ਰਸਤੇ ਤੋਂ ਫਰਾਂਸ ਉੱਤੇ ਹਮਲਾ ਕੀਤਾ। ਬੈਲਜੀਅਮ ਨੇ ਜਰਮਨੀ ਦਾ ਮੁਕਾਬਲਾ ਕੀਤਾ ਪਰ ਹਾਰ ਗਿਆ ਅਤੇ ਬੁਰੀ ਤਰ੍ਹਾਂ ਨਾਲ ਕੁਚਲਿਆ ਗਿਆ। ਵਧਦੀਆਂ ਹੋਈਆਂ ਜਰਮਨ ਫੌਜਾਂ ਨੇ ਫ਼ਰਾਂਸੀਸੀ ਫੌਜਾਂ ਨੂੰ ਸ਼ਾਰਲਰਵਾ ਦੇ ਸਥਾਨ ਤੇ ਹਰਾਇਆ ਤੇ ਅੰਗਰੇਜ਼ੀ ਫ਼ੌਜਾਂ ਨੂੰ ਮਾਨਜ ਦੇ ਸਥਾਨ ਤੇ 24 ਅਗਸਤ ਨੂੰ ਹਰਾਇਆ। ਜਰਮਨ ਫੌਜ ਦਾ ਇਕ ਹਿੱਸਾ ਪੈਰਿਸ ਤੋਂ ਲਗਭਗ 32 ਕਿ.ਮੀ. ਦੇ ਫਾਸਲੇ ਤੇ ਠਹਿਰ ਗਿਆ। ਲਗਭਗ ਪੰਜ ਲੱਖ ਫਰਾਂਸੀਸੀ ਪੈਰਿਸ ਵਿਚੋਂ ਨੱਸ ਗਏ ਅਤੇ ਫਰਾਂਸ ਸਰਕਾਰ ਪੈਰਿਸ ਨੂੰ ਛੱਡ ਕੇ ਬਾਰਡੋ ਚਲੀ ਗਈ।

**ਮਾਰਨ ਦੀ ਲੜਾਈ** (5 ਸਤੰਬਰ ਤੋਂ 9 ਸਤੰਬਰ ਤੱਕ)— ਇਹ ਲੜਾਈ ਸੰਸਾਰ ਦੀਆਂ ਮਸ਼ਹੂਰ ਲੜਾਈਆਂ ਵਿਚੋਂ ਇਕ ਹੈ। ਅੰਗਰੇਜ਼ੀ ਅਤੇ ਫ਼ਰਾਂਸੀਸੀ ਫੌਜਾਂ ਨੇ ਜਰਮਨ ਫੌਜਾਂ ਨੂੰ ਅੱਗੇ ਵੱਧਣ ਤੋਂ ਰੋਕ ਲਿਆ ਅਤੇ ਏਨ ਲਾਈਨ ਤੇ ਪਿੱਛੇ ਹਟਾ ਦਿੱਤਾ।

**ਵਾਈਪਰਜ਼ ਦੀ ਪਹਿਲੀ ਲੜਾਈ** (12 ਆਕਤੂਬਰ ਤੋਂ 11 ਨਵੰਬਰ, 1914)— ਇਸ ਸਥਾਨ ਤੇ ਘਮਸਾਨ ਦੀ ਲੜਾਈ ਹੋਈ। ਮਿੱਤਰ ਦੇਸ਼ਾਂ ਦੇ 50 ਹਜ਼ਾਰ ਆਦਮੀ ਮਾਰੇ ਗਏ ਪਰ ਜਰਮਨ ਫੌਜਾਂ ਵਿਰੋਧੀ ਮਿੱਤਰ ਦੇਸ਼ਾਂ ਦੇ ਖੇਤਰ ਅੰਦਰ ਨਾ ਘੁਸ ਸਕੀਆਂ। ਸਰਦੀ ਦੇ ਕਾਰਨ ਸਿਪਾਹੀ ਖਾਈਆਂ ਵਿਚ ਵੜ ਗਏ ਅਤੇ ਕੁਝ ਸਮੇਂ ਲਈ ਲੜਾਈ ਮੱਧਮ ਪੈ ਗਈ।

ਪੂਰਬੀ ਫਰੰਟ ਵੱਲੋਂ ਰੂਸੀ ਫੌਜਾਂ ਵਧੀਆਂ ਅਤੇ ਪੂਰਬੀ ਪ੍ਰਸ਼ਾਅ ਵਿਚ ਘੁਸ ਗਈਆਂ। ਇਥੇ ਜਰਮਨੀ ਦੇ ਜਰਨੈਲ ਹਿੰਡਨ ਬਰਗ ਅਤੇ ਲੂਡੈਨਡਾਰਫ ਨੇ ਰੂਸੀ ਫੌਜਾਂ ਦਾ ਡੱਟ ਕੇ ਮੁਕਾਬਲਾ ਕੀਤਾ। ਰੂਸ ਦੀ ਫੌਜ ਦੀ ਇਕ ਟੁਕੜੀ ਪੂਰਬੀ ਪ੍ਰਸ਼ਾਅ ਵਿਚ 30,31 ਅਗਸਤ ਨੂੰ ਟੈਨੈਨ ਬਰਗ ਦੇ ਸਥਾਨ ਤੇ ਘਿਰ ਗਈ ਅਤੇ ਇਕ ਲੱਖ ਪੰਝੀ ਹਜ਼ਾਰ ਸਿਪਾਹੀ ਕੈਦ ਹੋ ਗਏ। ਰੂਸ ਦੀ ਦੂਜੀ ਫੌਜ ਨੂੰ ਵੀ ਪੂਰਬੀ ਪ੍ਰਸ਼ਾਅ ਵਿਚੋਂ ਕੱਢ ਦਿੱਤਾ ਗਿਆ।

ਆਸਟ੍ਰੀਆ-ਹੰਗਰੀ ਨੇ ਦੋਬਾਰਾ ਸਰਬੀਆ ਤੇ ਹਮਲਾ ਕੀਤਾ ਪਰ ਸਫਲਤਾ ਪ੍ਰਾਪਤ ਨਾ ਹੋਈ ਅਤੇ ਪਿੱਛੇ ਹਟਣਾ ਪਿਆ। ਜਰਮਨ ਫੌਜਾਂ ਆਸਟ੍ਰੀਆ ਦੀ ਸਹਾਇਤਾ ਲਈ ਆ ਪਹੁੰਚੀਆਂ। ਇਸ ਲਈ ਆਸਟ੍ਰੀਆ ਹੋਰ ਹਾਰਾਂ ਤੋਂ ਬੱਚ ਗਿਆ ਅਤੇ ਰੂਸੀ ਫੌਜਾਂ ਨੂੰ ਆਸਟ੍ਰੀਆ ਵਿਚੋਂ ਕੱਢ ਦਿੱਤਾ ਗਿਆ। ਅਕਤੂਬਰ, 1914 ਵਿਚ ਤੁਰਕੀ ਨੇ ਵੀ ਮਿੱਤਰ ਦੇਸ਼ਾਂ ਦੇ ਵਿਰੁੱਧ ਲੜਾਈ ਦਾ ਐਲਾਨ ਕਰ ਦਿੱਤਾ। ਸਮੁੰਦਰ ਵਿਚ ਅੰਗਰੇਜ਼ੀ ਬੇੜੇ ਨੇ ਜਰਮਨੀ ਬੇੜੇ ਨੂੰ ਮਜਬੂਰ ਕਰ ਦਿੱਤਾ ਕਿ ਉਹ ਹੈਲਗੋਲੈਂਡ, ਨਹਿਰ ਕੀਲ ਅਤੇ ਬਾਲਟਿਕ ਵਿਚ ਆਪਣੇ ਬਚਾਉ ਲਈ ਛੁੱਪ ਜਾਵੇ ਪਰ ਐਮਡੇਨ ਨਾਂ ਦੇ ਜਰਮਨੀ ਜਹਾਜ਼ ਨੇ ਅੰਗਰੇਜ਼ਾਂ ਦੇ ਬਹੁਤ ਸਾਰੇ ਜਹਾਜ਼ਾਂ ਨੂੰ ਨੁਕਸਾਨ ਪਹੁੰਚਾਇਆ। ਬਾਅਦ ਵਿਚ ਆਸਟ੍ਰੇਲੀਆ ਦੇ ਇਕ ਜਹਾਜ਼ 'ਸਿਡਨੀ' ਨੇ ਇਸ ਨੂੰ ਡੋਬ ਦਿੱਤਾ।

ਦਸੰਬਰ, 1914 ਵਿਚ ਅੰਗਰੇਜ਼ੀ ਬੇੜੇ ਨੇ ਫਾਕਲੈਂਡ ਟਾਪੂ ਦੀ ਲੜਾਈ ਵਿਚ ਜਰਮਨੀ ਦੇ ਸਮੁੰਦਰੀ ਬੇੜੇ ਨੂੰ ਹਰਾਇਆ। ਇਨ੍ਹਾਂ ਸਫਲਤਾਵਾਂ ਦੇ ਸਿੱਟੇ ਵਜੋਂ ਜਰਮਨੀ ਆਪਣੀਆਂ ਨੌ-ਆਬਾਦੀਆਂ ਨੂੰ ਸਮੁੰਦਰ ਰਾਹੀਂ ਸਹਿਤਾ ਨਾ ਘਲ ਸਕਿਆ। ਜਰਮਨ ਪੂਰਬੀ ਅਫਰੀਕਾ ਤੋਂ ਛੁੱਟ, ਅਫ਼ਰੀਕਾ ਦੀਆਂ ਜਰਮਨ ਨੌ-ਆਬਾਦੀਆਂ ਅਰਥਾਤ ਟੋਗੋਲੈਂਡ, ਕੈਮਰੂਨ ਅਤੇ ਜਰਮਨ ਦੱਖਣ-ਪੱਛਮੀ ਅਫ਼ਰੀਕਾ ਉੱਤੇ ਅੰਗਰੇਜ਼ਾਂ ਅਤੇ ਫ਼ਰਾਂਸੀਸੀਆਂ ਨੇ ਕਬਜ਼ਾ ਕਰ ਲਿਆ।

ਦੂਜੇ ਪਾਸੇ ਜਾਪਾਨ ਨੇ ਕੀਐਉਜੋ ਅਤੇ ਸ਼ਾਨਤੁੰਗ ਵਿਚ ਜਰਮਨ ਇਲਾਕਿਆਂ ਉੱਤੇ ਕਬਜ਼ਾ ਕਰ ਲਿਆ।

**ਸੰਨ 1915 ਦੀਆਂ ਲੜਾਈਆਂ**—'ਡਾਰਡਨਲਜ਼ ਦੀਆਂ ਲੜਾਈਆਂ' ਤੁਰਕੀ ਨੇ ਅਕਤੂਬਰ, 1914 ਵਿਚ ਮਿੱਤਰ ਦੇਸਾਂ ਦੇ ਵਿਰੁੱਧ ਲੜਾਈ ਦਾ ਐਲਾਨ ਕਰ ਕੇ ਡਾਰਡਨਲਜ਼ ਉੱਤੇ ਕਬਜ਼ਾ ਕਰ ਲਿਆ ਸੀ। ਇਸ ਲਈ ਮਿੱਤਰ ਦੇਸ਼, ਰੂਸ ਨੂੰ ਸਹਾਇਤਾ ਨਹੀਂ ਸਨ ਭੇਜ ਸਕਦੇ। ਅੰਗਰੇਜ਼ੀ ਅਤੇ ਫ਼ਰਾਂਸੀਸੀ ਬੇੜੇ ਨੇ ਡਾਰਡਨਲਜ਼ ਉੱਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ ਪਰ ਨਾਕਾਮ ਰਹੇ। ਬਾਅਦ ਵਿਚ ਮਿੱਤਰ ਦੇਸ਼ ਅਪ੍ਰੈਲ, 1915 ਵਿਚ ਗੈਲੀਪੋਲੀ ਦੇ ਸਥਾਨਾਂ ਤੇ ਉਤਰੇ ਪਰ ਇਥੇ ਵੀ ਇਨ੍ਹਾਂ ਨੂੰ ਪਿੱਛੇ ਹੱਟਣਾ ਪਿਆ। ਅੰਗਰੇਜ਼ੀ ਫੌਜਾਂ ਮੈਸੋਪੋਟਾਮੀਆ ਵਿਚ ਵੀ ਅਸਫਲ ਰਹੀਆਂ। ਮਈ, 1915 ਵਿਚ ਇਟਲੀ ਵੀ ਮਿੱਤਰ ਦੇਸ਼ਾਂ ਨਾਲ ਮਿਲ ਗਿਆ ਅਤੇ ਆਸਟ੍ਰੀਆ-ਹੰਗਰੀ ਉਪਰ ਹਮਲਾ ਕਰ ਦਿੱਤਾ।

**ਸਰਬੀਆ ਦੀ ਹਾਰ**—ਅਕਤੂਬਰ, 1915 ਵਿਚ ਜਰਮਨ ਅਤੇ ਆਸਟ੍ਰੀਆ ਦੀਆਂ ਫ਼ੌਜਾਂ ਨੇ ਉੱਤਰ ਵੱਲ ਅਤੇ ਬੁਲਗਾਰੀਆ ਦੀਆਂ ਫੌਜਾਂ ਨੇ ਪੂਰਬ ਵੱਲੋਂ ਸਰਬੀਆ ਉੱਤੇ ਹਮਲਾ ਕਰ ਦਿੱਤਾ। ਸਰਬੀਆ ਨੂੰ ਲੱਕ ਤੋੜਵੀਂ ਹਾਰ ਹੋਈ। ਰੂਸੀ ਫ਼ੌਜਾਂ ਨੂੰ ਵੀ ਨੁਕਸਾਨ ਉਠਾ ਕੇ ਪਿੱਛੇ ਹੱਟਣਾ ਪਿਆ। ਪੱਛਮੀ ਫਰੰਟ ਉੱਤੇ ਵਾਈਪਰਜ਼ ਦੀ ਦੂਜੀ ਲੜਾਈ 22 ਅਪ੍ਰੈਲ, 1915 ਨੂੰ ਸ਼ੁਰੂ ਹੋਈ ਅਤੇ 25 ਮਈ, 1915 ਨੂੰ ਮੁਕੀ। ਇਥੇ ਜਰਮਨਾਂ ਨੇ ਜ਼ਹਿਰੀਲੀਆਂ ਗੈਸਾਂ ਦੀ ਵਰਤੋਂ ਕੀਤੀ ਪਰ ਉਹ ਮਿੱਤਰ ਦੇਸ਼ਾਂ ਦੀਆਂ ਫ਼ੌਜਾਂ ਨੂੰ ਨਾ ਹਰਾ ਸਕਿਆ। ਅੰਗਰੇਜ਼ ਫੌਜਾਂ ਨੇ ਵੀ ਜਰਮਨ ਫ਼ੌਜਾਂ ਦੀ ਮੋਰਚਾਬੰਦੀ ਤੋੜਨ ਦਾ ਯਤਨ ਕੀਤਾ ਪਰ ਕਾਮਯਾਬ ਨਾ ਹੋਈਆਂ। ਜਰਮਨ ਫ਼ੌਜਾਂ ਨੇ ਡੁਬਕਣੀ ਕਿਸ਼ਤੀਆਂ ਦੀ ਵਰਤੋਂ ਸ਼ੁਰੂ ਕੀਤੀ ਅਤੇ 7 ਮਈ, 1915 ਨੂੰ ਇਨ੍ਹਾਂ ਨੇ ਇਕ ਵੱਡੇ ਬਰਤਾਨਵੀ ਜਹਾਜ਼ 'ਲੂਸੀਟਾਨੀਆ' ਨੂੰ ਡੋਬ ਦਿੱਤਾ ਜਿਸ ਵਿਚ ਜਹਾਜ਼ੀ ਅਮਲੇ ਦੇ 600 ਅਤੇ 1250 ਹੋਰ ਮੁਸਾਫ਼ਰ ਸਨ। ਇਨ੍ਹਾਂ ਵਿਚੋਂ 1198 ਆਦਮੀ ਮਾਰੇ ਗਏ।

**ਸੰਨ 1916 ਦੀਆਂ ਲੜਾਈਆਂ**—ਜਰਮਨ ਫ਼ੌਜਾਂ ਨੇ ਵਰਡਨ ਉੱਤੇ 21 ਫ਼ਰਵਰੀ, 1916 ਨੂੰ ਹਮਲਾ ਕੀਤਾ। ਇਹ ਲੜਾਈ ਜੁਲਾਈ, 1916 ਤੱਕ ਜਾਰੀ ਰਹੀ। ਫ਼ਰਾਂਸੀਸੀਆਂ ਨੂੰ ਕੁਝ ਕੁ ਕਿਲੇ ਤੋੜਨੇ ਪਏ ਪਰ ਇਨ੍ਹਾਂ ਨੇ ਡਟ ਕੇ ਮੁਕਾਬਲਾ ਕੀਤਾ।

ਐਂਗਲੋ-ਫ਼ਰਾਂਸੀਸੀਆਂ ਨੇ ਸੋਮ ਉੱਤੇ ਜੁਲਾਈ, 1916 ਵਿਚ ਜ਼ਬਰਦਸਤ ਹਮਲਾ ਕੀਤਾ ਪਰ ਉਹ ਜਰਮਨ ਫ਼ੌਜਾਂ ਨੂੰ ਹਰਾ ਨਾ ਸਕੇ। ਇਸ ਹਮਲੇ ਦਾ ਇਕ ਫ਼ਾਇਦਾ ਇਹ ਹੋਇਆ ਕਿ ਦੁਸ਼ਮਣ ਦਾ ਦਬਾਉ ਵਰਡਨ ਉੱਤੇ ਘੱਟ ਗਿਆ।

**ਆਸਟ੍ਰੀਆ ਉੱਤੇ ਰੂਸ ਦਾ ਹਮਲਾ**—ਗਲਿਸ਼ੀਆ ਵਿਚ ਰੂਸੀ ਫੌਜਾਂ ਬਹੁਤ ਅੱਗੇ ਵੱਧ ਗਈਆਂ ਅਤੇ ਆਸਟ੍ਰੀਆ ਦੇ ਇਕ ਲੱਖ ਸਿਪਾਹੀਆਂ ਨੂੰ ਕੈਦ ਕਰ ਲਿਆ ਗਿਆ। ਬਾਅਦ ਵਿਚ ਜਰਮਨ ਫ਼ੌਜਾਂ ਆਸਟ੍ਰੀਆ ਦੀ ਸਹਾਇਤਾ ਲਈ ਪੁੱਜ ਗਈਆਂ ਅਤੇ ਰੂਸ ਦੀਆਂ ਵਧਦੀਆਂ ਹੋਈਆਂ ਫ਼ੌਜਾਂ ਨੂੰ ਠੱਲ੍ਹ ਪਾ ਦਿੱਤੀ।

**ਆਸਟ੍ਰੀਆ ਉੱਤੇ ਇਟਲੀ ਦਾ ਹਮਲਾ**— ਇਟਲੀ ਦੀਆਂ ਫ਼ੌਜਾਂ ਨੇ ਆਸਟ੍ਰੀਆ ਉੱਤੇ ਹਮਲਾ ਕੀਤਾ। ਭਾਵੇਂ ਇਟਲੀ ਟ੍ਰੀਐਸਟ ਤੱਕ ਨਾ ਪੁੱਜ ਸਕਿਆ ਪਰ ਇਸ ਨੇ ਗਾਰੀਤਸੀਆ ਉੱਤੇ ਕਬਜ਼ਾ ਕਰ ਲਿਆ। ਰੁਮੇਨੀਆ ਨੇ ਵੀ ਆਸਟ੍ਰੀਆ ਉੱਤੇ ਹਮਲਾ ਕੀਤਾ ਪਰ ਜਰਮਨੀ ਦੀਆਂ ਫੌਜ਼ਾਂ ਸਮੇਂ ਸਿਰ ਆਸਟ੍ਰੀਆ ਦੀ ਸਹਾਇਤਾ ਲਈ

ਪੁੱਜ ਗਈਆਂ ਅਤੇ ਨਵੰਬਰ-ਦਸੰਬਰ, 1916 ਵਿਚ ਰੁਮੇਨੀਆ ਨੂੰ ਹਰਾ ਕੇ ਉਥੋਂ ਦੀ ਰਾਜਧਾਨੀ ਬੁਖਾਰੈਸਟ ਉੱਤੇ ਕਬਜ਼ਾ ਕਰ ਲਿਆ।

ਅੰਗਰੇਜ਼ੀ ਬੇੜਿਆਂ ਨੇ ਜਰਮਨੀ ਦੇ ਸਮੁੰਦਰ ਰਾਹੀਂ ਕੀਤੇ ਜਾਣ ਵਾਲੇ ਵਪਾਰ ਨੂੰ ਕਾਫ਼ੀ ਨੁਕਸਾਨ ਪਹੁੰਚਾਇਆ। ਮਈ, 1916 ਵਿਚ ਜਟਲੈਂਡ ਦੀ ਸਮੁੰਦਰੀ ਲੜਾਈ ਹੋਈ। ਇਸ ਲੜਾਈ ਵਿਚ ਜਰਮਨ ਸਮੁੰਦਰੀ ਬੇੜਾ ਨਸ ਗਿਆ ਪਰ ਦੋਹਾਂ ਪਾਸਿਆਂ ਦਾ ਨੁਕਸਾਨ ਬਹੁਤ ਜ਼ਿਆਦਾ ਹੋਇਆ।

**ਸੰਨ 1917 ਦੀਆਂ ਲੜਾਈਆਂ**—ਫ਼ਰਵਰੀ, 1917 ਤੋਂ ਜਰਮਨੀ ਨੇ ਭਾਰੀ ਗਿਣਤੀ ਵਿਚ ਡੁਬਕਣੀ ਕਿਸ਼ਤੀਆਂ ਨਾਲ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਅਤੇ ਅੰਗਰੇਜ਼ਾਂ ਦੇ ਕਈ ਜਹਾਜ਼ ਡੋਬ ਦਿੱਤੇ। ਇੰਗਲੈਂਡ ਦੇ ਪ੍ਰਧਾਨ ਮੰਤਰੀ ਲਾਇਡ ਜਾਰਜ ਨੇ ਵਪਾਰਕ ਜਹਾਜ਼ਾਂ ਦੀ ਰਖਵਾਲੀ ਲਈ ਹਥਿਆਰਬੰਦ ਜਹਾਜ਼ ਭੇਜੇ। ਇਸ ਤਰ੍ਹਾਂ ਨਾਲ ਡੁਬਕਣੀ ਕਿਸ਼ਤੀਆਂ ਦਾ ਡਰ ਦੂਰ ਹੋ ਗਿਆ। ਇਸ ਤੋਂ ਛੁੱਟ ਸਮੁੰਦਰ ਵਿਚ ਸੁਰੰਗਾਂ ਵਿਛਾ ਦਿੱਤੀਆਂ ਗਈਆਂ।

ਜਰਮਨ ਡੁਬਕਣੀ ਕਿਸ਼ਤੀਆਂ ਨੇ ਕਿਉਂਕਿ ਮਾਰਚ, 1917 ਵਿਚ ਅਮਰੀਕਾ ਦੇ ਕਈ ਜਹਾਜ਼ ਡੋਬ ਦਿੱਤੇ ਸਨ ਅਤੇ ਕਈ ਅੰਤਰਰਾਸ਼ਟਰੀ ਕਾਨੂੰਨਾਂ ਨੂੰ ਭੰਗ ਕੀਤਾ ਸੀ ਇਸ ਲਈ ਅਮਰੀਕਾ ਨੇ 6 ਅਪ੍ਰੈਲ, 1917 ਨੂੰ ਜਰਮਨੀ ਵਿਰੁੱਧ ਲੜਾਈ ਦਾ ਐਲਾਨ ਕਰ ਦਿਤਾ।

**ਰੂਸੀ ਇਨਕਲਾਬ ਮਾਰਚ**, 1917—ਪੰਦਰਾਂ ਮਾਰਚ, 1917 ਨੂੰ ਜ਼ਾਰ ਰੂਸ ਦੇ ਤਖ਼ਤ ਤੋਂ ਉਤਾਰਿਆ ਗਿਆ ਅਤੇ ਕੇਰੈਨਸਕੀ ਦੇ ਅਧੀਨ ਇਕ ਆਰਜ਼ੀ ਰਾਜ ਸਥਾਪਿਤ ਕੀਤਾ ਗਿਆ ਪਰ ਬਾਅਦ ਵਿਚ ਲੈਨਿਨ ਨੇ ਕੇਰੈਨਸਕੀ ਨੂੰ ਨੱਸਣ ਤੇ ਮਜਬੂਰ ਕਰ ਦਿੱਤਾ।

**ਰੂਸ ਵਿਚ ਸਾਮਵਾਦੀ ਇਨਕਲਾਬ (ਨਵੰਬਰ, 1917)**—ਭਾਵੇਂ ਇਸ ਇਨਕਲਾਬ ਸਮੇਂ ਦੇਸ਼ ਦੀ ਸਾਰੀ ਤਾਕਤ ਲੈਨਿਨ ਦੇ ਹੱਥ ਵਿਚ ਆ ਗਈ ਸੀ ਪਰ ਜਰਮਨ ਫ਼ੌਜਾਂ ਰੂਸ ਵਿਚ ਵੱਧ ਰਹੀਆਂ ਸਨ।

**ਪੱਛਮੀ ਫ਼ਰੰਟ ਉੱਤੇ ਵਾਈਪਰਜ਼ ਦੀ ਤੀਜੀ ਲੜਾਈ** — (ਜੁਲਾਈ 31 ਤੋਂ ਨਵੰਬਰ 6, 1917) ਇਹ ਬੜੀ ਘਮਸਾਨ ਦੀ ਲੜਾਈ ਸੀ ਜਿਸ ਵਿਚ ਅੰਗਰੇਜ਼ੀ ਫ਼ੌਜ ਦੇ ਲਗਭਗ ਦੋ ਲੱਖ ਚਾਲੀ ਹਜ਼ਾਰ ਸਿਪਾਹੀ ਮਾਰੇ ਗਏ ਅਤੇ ਲਗਭਗ ਇੰਨਾ ਹੀ ਨੁਕਸਾਨ ਜਰਮਨੀ ਦਾ ਵੀ ਹੋਇਆ।

ਸੰਨ 1917 ਦੇ ਅੰਤ ਵਿਚ ਕਾਮਬ੍ਰੇ ਦੀ ਲੜਾਈ ਵਿਚ ਬਰਤਾਨਵੀ ਫ਼ੌਜਾਂ ਨੇ ਟੈਂਕਾਂ ਨਾਲ ਜਰਮਨੀ ਦੀਆਂ ਫ਼ੌਜਾਂ ਉੱਤੇ ਹਮਲੇ ਕੀਤੇ ਅਤੇ ਆਰਜ਼ੀ ਤੌਰ ਤੇ ਕੁਝ ਥੋੜ੍ਹਾ ਜਿਹਾ ਅੱਗੇ ਵਧੇ। ਜਰਮਨੀ ਨੇ 24 ਅਕਤੂਬਰ, 1917 ਵਿਚ ਇਟਲੀ ਉੱਤੇ ਹਮਲਾ ਕੀਤਾ ਅਤੇ ਕੈਪਾਰੈਟੋ ਦੀ ਲੜਾਈ ਵਿਚ ਇਟਲੀ ਨੂੰ ਭਾਰੀ ਹਾਰ ਦਿੱਤੀ। ਜਨਰਲ ਮਾਂਡ ਨੇ ਮਾਰਚ, 1917 ਵਿਚ ਬਗ਼ਦਾਦ ਜਿੱਤ ਲਿਆ।

ਜਰਨੈਲ ਐਲੈਂਨਬੀ ਨੇ ਦਸੰਬਰ, 1917 ਵਿਚ ਯੇਰੋਸ਼ਲਮ ਉੱਤੇ ਕਬਜ਼ਾ ਕਰ ਲਿਆ। ਦਸੰਬਰ, 1917 ਵਿਚ ਜਰਮਨ ਦਾ ਪੂਰਬ ਅਫ਼ਰੀਕਾ ਉੱਤੇ ਵੀ ਕਬਜ਼ਾ ਹੋ ਗਿਆ।

**ਸੰਨ 1918 ਦੀਆਂ ਘਟਨਾਵਾਂ**—3 ਮਾਰਚ, 1918 ਦੀ ਬ੍ਰੈਸਟਲਿਟੋਵਸਕ ਦੀ ਸੰਧੀ ਅਨੁਸਾਰ ਲੈਨਿਨ ਨੇ ਜਰਮਨੀ ਨਾਲ ਸੁਲ੍ਹਾ ਕਰ ਲਈ ਅਤੇ ਇਸ ਅਨੁਸਾਰ ਬਹੁਤ ਸਾਰੇ ਇਲਾਕੇ ਜਰਮਨੀ ਨੂੰ ਦੇਣੇ ਪਏ।

ਰੂਸ ਨਾਲ ਨਿਪਟਣ ਤੋਂ ਬਾਅਦ ਜਰਮਨੀ ਨੇ ਆਪਣਾ ਧਿਆਨ ਪੱਛਮੀ ਫਰੰਟ ਵੱਲ ਕੀਤਾ। ਸੋਮ ਉੱਤੇ ਕਬਜ਼ਾ ਕਰ ਲਿਆ ਅਤੇ ਇਹ ਲੋਕ ਐਮੀਐਂਨਜ਼ ਤੋਂ 16 ਕਿ.ਮੀ. ਦੇ ਫ਼ਾਸਲੇ ਤੇ ਰਹਿ ਗਏ। ਅਪ੍ਰੈਲ ਵਿਚ ਜਰਮਨੀ ਨੇ ਹੋਰ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਅਤੇ ਮਾਰਨ ਤੱਕ ਪੁੱਜ ਗਏ। ਇਥੋਂ ਪੈਰਿਸ 128 ਕਿ.ਮੀ. ਦੀ ਵਿਥ ਤੇ ਸੀ।

ਇਨ੍ਹਾਂ ਹਾਲਤਾਂ ਵਿਚ ਜਰਨੈਲ ਫ਼ਾਸ਼ (Foch) ਨੂੰ ਪੱਛਮੀ ਫਰੰਟ ਉੱਤੇ ਸੰਗਠਿਤ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼ ਬਣਾਇਆ ਗਿਆ। ਇਸ ਨੇ ਬੜੇ ਜ਼ੋਰ ਸ਼ੋਰ ਨਾਲ 18 ਜੁਲਾਈ ਤੋਂ ਜਰਮਨ ਦੀਆਂ ਫ਼ੌਜਾਂ ਉੱਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ। 8 ਅਗਸਤ, 1919 ਨੂੰ ਸੰਗਠਿਤ ਫ਼ੌਜਾਂ ਨੇ ਐਮੀਐਂਨਜ਼ ਉੱਤੇ ਹਮਲਾ ਕਰ ਦਿੱਤਾ ਅਤੇ ਜਰਮਨ ਫ਼ੌਜਾਂ ਨੂੰ ਸੋਮ ਦੇ ਯੁੱਧ-ਖੇਤਰ ਵਿਚੋਂ ਕੱਢ ਦਿੱਤਾ। ਸਤੰਬਰ-ਅਕਤੂਬਰ, 1918 ਵਿਚ ਇਹ ਅੱਗੇ ਵਧਦੇ ਗਏ। ਅੰਤ ਵਿਚ ਨਵੰਬਰ, 1919 ਵਿਚ ਜਰਮਨੀ ਨੇ ਜੰਗ-ਬੰਦੀ ਲਈ ਬਿਨੈ ਕੀਤੀ।

ਸਤੰਬਰ, 1918 ਵਿਚ ਜਰਮਨੀ ਦੇ ਨਾਲ ਬੁਲਗਾਰੀਆ ਨੂੰ ਵੀ ਹਾਰ ਹੋਈ। ਅਕਤੂਬਰ, 1918 ਵਿਚ ਤੁਰਕੀ ਵੀ ਹਾਰ ਗਿਆ। ਨਵੰਬਰ, 1918 ਵਿਚ ਆਸਟ੍ਰੀਆ ਨੇ ਵੀ ਹਾਰ ਖਾਧੀ।

ਅਕਤੂਬਰ, 1918 ਵਿਚ ਅਮਰੀਕਾ ਦੇ ਪ੍ਰਧਾਨ ਵਿਲਸਨ ਦੀਆਂ ਚੌਦਾਂ ਗੱਲਾਂ ਨੂੰ ਆਧਾਰ ਬਣਾਉਂਦਿਆਂ ਜਰਮਨੀ ਨੂੰ ਲੜਾਈ ਬੰਦੀ ਲਈ ਕਿਹਾ ਗਿਆ। ਇਸ ਦੌਰਾਨ ਜਰਮਨੀ ਦੇ ਸਮੁੰਦਰੀ ਬੇੜੇ ਵਿਚ ਬਗ਼ਾਵਤ ਹੋ ਗਈ ਅਤੇ ਕੈਸਰ ਵਿਲੀਅਮ ਦੂਜਾ ਤਖ਼ਤ ਛੱਡ ਕੇ 10 ਨਵੰਬਰ, 1918 ਨੂੰ ਨੀਦਰਲੈਂਡਜ਼ ਨੱਸ ਗਿਆ।

ਦਸ-ਗਿਆਰ੍ਹਾਂ ਨਵਬੰਰ, 1918 ਦੀ ਵਿਚਕਾਰਲੀ ਰਾਤ ਨੂੰ ਲੜਾਈ ਬੰਦੀ ਦੀ ਸੰਧੀ ਤੇ ਦਸਖ਼ਤ ਕੀਤੇ ਗਏ ਅਤੇ 11 ਨਵੰਬਰ, ਨੂੰ ਸਵੇਰੇ 11 ਵਜੇ ਲੜਾਈ ਬੰਦ ਹੋ ਗਈ।

**ਸੁਲ੍ਹਾ ਦੀ ਗੱਲਬਾਤ**—ਜਰਮਨੀ ਅਤੇ ਇਸ ਦੇ ਸਾਥੀਆਂ ਦੇ ਹਾਰ ਜਾਣ ਤੋਂ ਬਾਅਦ ਸੁਲ੍ਹਾ ਦੀ ਗੱਲਬਾਤ ਸ਼ੁਰੂ ਹੋ ਗਈ। ਪੈਰਿਸ ਵਿਚ ਕਾਨਫ਼ਰੰਸ ਹੋਈ। ਇਸ ਕਾਨਫ਼ਰੰਸ ਵਿਚ ਅਮਰੀਕਾ ਦੇ ਪ੍ਰਧਾਨ ਵਿਲਸਨ, ਇੰਗਲੈਂਡ ਦੇ ਪ੍ਰਧਾਨ ਮੰਤਰੀ ਲਾਇਡ ਜਾਰਜ, ਫਰਾਂਸ ਦੇ ਪ੍ਰਧਾਨ ਮੰਤਰੀ ਕਲੇਮਾਨਸ਼ੋ, ਇਟਲੀ ਦੇ ਪ੍ਰਧਾਨ ਵਿਲਸਨ ਦੀਆਂ ਚੌਦਾਂ ਸ਼ਰਤਾਂ ਦੇ ਆਧਾਰ ਤੇ ਹਥਿਆਰ ਸੁੱਟੇ ਸਨ ਅਤੇ ਵਿਲਸਨ ਆਪ ਵੀ ਜਰਮਨੀ ਨਾਲ ਬਾਇੱਜ਼ਤ ਸਮਝੌਤਾ ਕਰਨ ਦੇ ਹੱਕ ਵਿਚ ਸੀ ਫਿਰ ਵੀ ਕਲੇਮਾਨਸ਼ੋ ਅਤੇ ਲਾਇਡ ਜਾਰਜ ਨੇ ਕਈ ਹੋਰ ਗੱਲਾਂ ਮਨਵਾਈਆਂ ਅਤੇ ਜਰਮਨੀ ਤੇ ਇਸ ਦੇ ਸਾਥੀਆਂ ਨਾਲ ਬਹੁਤ ਭੈੜਾ ਸਲੂਕ ਵੀ ਕੀਤਾ ਗਿਆ।

**ਵਰਸੇਲਜ਼ ਦੀ ਸੰਧੀ 28 ਜੂਨ, 1919**—ਇਸ ਸੰਧੀ ਦੀਆਂ ਮੋਟੀਆਂ ਮੋਟੀਆਂ ਸ਼ਰਤਾਂ ਇਹ ਹਨ—

ਜਰਮਨੀ ਨੇ ਅਲਸਾਸ ਅਤੇ ਲੋਰੇਨ ਫਰਾਂਸ ਦੇ ਹਵਾਲੇ ਕਰ ਦਿੱਤੇ। ਅਪੈੱਨ, ਮਾਰੈਜਨੇ ਅਤੇ ਮੈਲਮੇਡੀ ਬੈਲਜੀਅਮ ਨੂੰ, ਮੇਮਲ ਲਥੁਆਨੀਆ ਨੂੰ, ਪੋਜ਼ਨਾਨ ਦਾ ਬਹੁਤ ਸਾਰਾ ਇਲਾਕਾ ਅਤੇ ਪੱਛਮੀ ਪ੍ਰਸ਼ਾਅ ਪੋਲੈਂਡ ਨੂੰ ਦਿੱਤੇ ਗਏ। ਪੋਲੈਂਡ ਨੂੰ ਜਰਮਨੀ ਤੋਂ ਲੈ ਕੇ ਉਹ ਇਲਾਕਾ ਵੀ ਦਿੱਤਾ ਗਿਆ ਜਿਸ ਨੂੰ ਪੋਲਿਸ਼ ਕੋਰੀਡੋਰ ਕਿਹਾ ਜਾਂਦਾ ਹੈ ਅਤੇ ਜੋ ਜਰਮਨੀ ਦੇ ਪ੍ਰਾਂਤ ਪਾਮਰੇਨੀਆ ਦੇ ਪੱਛਮ ਵਿਚ ਅਤੇ ਪੂਰਬੀ ਪ੍ਰਸ਼ਾਅ ਦੇ ਪੂਰਬ ਵਿਚ ਸਥਿਤ ਸੀ।

ਡਾਨਸਿੱਗ ਸ਼ਹਿਰ ਵੀ ਜਰਮਨੀ ਤੋਂ ਲੈ ਲਿਆ ਗਿਆ ਅਤੇ ਇਸ ਨੂੰ ਰਾਸ਼ਟਰੀ ਲੀਗ ਦੀ ਸਰਪ੍ਰਸਤੀ ਹੇਠ ਆਜ਼ਾਦ ਕਰ ਦਿੱਤਾ ਗਿਆ।

ਸਾਰ ਘਾਟੀ ਦੀਆਂ ਖਾਣਾਂ 15 ਸਾਲ ਵਾਸਤੇ ਫਰਾਂਸ ਨੂੰ ਦੇ ਦਿੱਤੀਆਂ ਗਈਆਂ।

ਹੈਲਗੋਲੈਂਡ ਦੀਆਂ ਮੋਰਚੇ-ਬੰਦੀਆਂ ਢਾਹ ਦਿੱਤੀਆਂ ਗਈਆਂ।

ਰ੍ਹਾਈਨਗੋਲੈਂਡ ਦੇ ਕਿਲੇ ਅਤੇ ਮੋਰਚੇ ਬੰਦੀਆਂ ਤੋੜ ਦਿੱਤੀਆਂ ਗਈਆਂ ਅਤੇ ਇਹ ਬੰਦਸ਼ ਰੱਖੀ ਗਈ ਕਿ ਅੱਗੇ ਤੋਂ ਜਰਮਨੀ ਇਥੇ ਨਾ ਕਿਲੇ ਬਣਾਵੇਗਾ ਅਤੇ ਨਾ ਹੀ ਆਪਣੀਆਂ ਫ਼ੌਜਾਂ ਰੱਖੇਗਾ।

ਜਰਮਨੀ ਨੇ ਬੈਲਜੀਅਮ, ਪੋਲੈਂਡ, ਚੈਕੋਸਲੋਵਾਕੀਆ ਦੀ ਮੁਕੰਮਲ ਆਜ਼ਾਦੀ ਨੂੰ ਮੰਨਿਆ। ਰੂਸ ਨਾਲ ਬ੍ਰੈਸੱਟ ਲਿਟੋਵਸਕ ਅਤੇ ਰੁਮੇਨੀਆ ਨਾਲ ਹੋਏ ਸੁਲ੍ਹਾਨਾਮੇ (ਬੁਖਾਰੈਸਟ ਦੀ ਸੰਧੀ) ਨੂੰ ਮਨਸੂਖ ਕਰ ਦਿੱਤਾ ਗਿਆ।

ਜਰਮਨੀ ਦੀ ਫ਼ੌਜੀ ਸ਼ਕਤੀ ਨੂੰ ਬਹੁਤ ਘੱਟ ਕਰ ਦਿੱਤਾ ਗਿਆ। ਜਰਮਨ ਜਨਰਲ ਸਟਾਫ਼ ਨੂੰ ਤੋੜ ਦਿੱਤਾ ਗਿਆ। ਲੜਾਈ ਦਾ ਸਾਮਾਨ ਬਣਾਉਣ ਉੱਤੇ ਬੰਦਸ਼ ਲਾ ਦਿੱਤੀ ਗਈ।

ਕੈਸਰ ਵਿਲੀਅਮ ਦੂਜੇ ਉੱਤੇ ਇਕ ਟ੍ਰਿਬਿਊਨਲ ਦੇ ਸਾਹਮਣੇ ਮੁਕੱਦਮਾ ਚਲਾਉਣ ਦਾ ਫ਼ੈਸਲਾ ਹੋਇਆ ਪਰ ਇਹ ਕਾਰਵਾਈ ਨਾ ਹੋ ਸਕੀ ਕਿਉਂਕਿ ਕੈਸਰ ਨੇ ਹਾਲੈਂਡ ਵਿਚ ਪਨਾਹ ਲੈ ਲਈ ਸੀ ਅਤੇ ਹਾਲੈਂਡ ਨੇ ਇਸ ਨੂੰ ਟ੍ਰਿਬਿਊਨਲ ਦੇ ਹਵਾਲੇ ਕਰਨ ਤੋਂ ਇਨਕਾਰ ਕਰ ਦਿੱਤਾ ਸੀ।

ਜਰਮਨੀ ਨੂੰ ਲੜਾਈ ਲਈ ਜ਼ਿੰਮੇਵਾਰ ਠਹਿਰਾ ਕੇ ਬਹੁਤ ਸਾਰਾ ਤਾਵਾਨ ਉਸ ਉਪਰ ਪਾ ਦਿੱਤਾ ਗਿਆ। ਲੜਾਈ ਦੇ ਤਾਵਾਨ ਦੀਆਂ ਸ਼ਰਤਾਂ ਮਨਵਾਉਣ ਲਈ ਅਤੇ ਇਨ੍ਹਾਂ ਉੱਤੇ ਅਮਲ ਕਰਨ ਲਈ ਇਕ ਕਮਿਸ਼ਨ ਨਿਯੁਕਤ ਕੀਤਾ ਗਿਆ।

ਜਰਮਨੀ ਦੀਆਂ ਸਮੁੰਦਰੋਂ ਪਾਰ ਬਸਤੀਆਂ ਨੂੰ ਖੋਹ ਕੇ ਇੰਗਲੈਂਡ, ਫਰਾਂਸ ਅਤੇ ਜਾਪਾਨ ਵਿਚ ਵੰਡ ਦਿੱਤਾ ਗਿਆ।

ਜਰਮਨੀ ਦੇ ਬਹੁਤ ਸਾਰੇ ਦਰਿਆਵਾਂ ਨੂੰ ਅਤੇ ਨਹਿਰ ਕੀਲ ਨੂੰ ਸਾਰੇ ਦੇਸ਼ਾਂ ਵਾਸਤੇ ਖੋਲ੍ਹ ਦਿੱਤਾ ਗਿਆ।

ਰ੍ਹਾਈਨ ਦਰਿਆ ਦੇ ਪੱਛਮ ਵਿਚ ਜਰਮਨ ਇਲਾਕਾ 15 ਸਾਲ ਵਾਸਤੇ ਸੰਗਠਿਤ ਫ਼ੌਜਾਂ ਕੇ ਕਬਜ਼ੇ ਵਿਚ ਦੇ ਦਿੱਤਾ ਗਿਆ। ਜਰਮਨੀ ਵਿਚ ਬਾਦਸ਼ਾਹਤ ਖ਼ਤਮ ਕਰ ਦਿੱਤੀ ਗਈ ਅਤੇ ਗਣਤੰਤਰ ਕਾਇਮ ਕਰ ਦਿੱਤਾ ਗਿਆ।

**ਦੀ ਸੇਂਟ ਜਰਮਨ ਦੀ ਸੰਧੀ** (1919)—ਆਸਟ੍ਰੀਆ ਨੇ ਹੰਗਰੀ, ਚੈਕੋਸਲੋਵਾਕੀਆ, ਪੋਲੈਂਡ, ਯੂਗੋਲਸਾਵੀਆ ਦੀ ਮੁਕੰਮਲ ਆਜ਼ਾਦੀ ਨੂੰ ਮੰਨ ਲਿਆ। ਹੰਗਰੀ ਨੂੰ ਆਸਟ੍ਰੀਆ ਤੋਂ ਵੱਖ ਕਰ ਦਿੱਤਾ ਗਿਆ। ਆਸਟ੍ਰੀਆ ਦੀ ਬਾਦਸ਼ਾਹਤ ਖ਼ਤਮ ਕਰ ਦਿੱਤੀ ਗਈ ਅਤੇ ਇਥੇ ਗਣਤੰਤਰ ਸਥਾਪਿਤ ਹੋ ਗਿਆ। ਆਸਟ੍ਰੀਆ ਦੀ ਫ਼ੌਜ ਬਹੁਤ ਘਟਾ ਦਿੱਤੀ ਗਈ। ਆਸਟ੍ਰੀਆ ਦਾ ਖੇਤਰਫਲ ਅੱਧੇ ਤੋਂ ਵੀ ਘੱਟ ਰਹਿ ਗਿਆ।

**ਮਿੱਤਰ ਦੇਸ਼ਾਂ ਅਤੇ ਹੰਗਰੀ ਵਿਚਕਾਰ ਟਰਾਇਨਨ ਦੀ ਸੰਧੀ** (1920)—ਇਸ ਸੰਧੀ ਅਨੁਸਾਰ, ਬਹੁਤ ਸਾਰੇ ਇਲਾਕੇ ਚੈਕੋਸਲੋਵਾਕੀਆ, ਰੋਮਾਨੀਆ ਆਦਿ ਨੂੰ ਦੇ ਦਿੱਤੇ ਗਏ। ਫ਼ੌਜ ਵਿਚ ਜ਼ਬਰਦਸਤ ਕਟੌਤੀ ਕਰ ਦਿੱਤੀ ਗਈ। ਹੰਗਰੀ ਦੇ ਖੇਤਰ ਅਤੇ ਆਬਾਦੀ ਵਿਚ ਕਾਫ਼ੀ ਕਮੀ ਹੋ ਗਈ।

**ਨਿਊਲੀ (Neuilly) ਦੀ ਸੰਧੀ** (1919)—ਮਿੱਤਰ ਦੇਸ਼ਾਂ ਅਤੇ ਬੁਲਗਾਰੀਆ ਵਿਚਕਾਰ 1919 ਈ. ਵਿਚ ਨਿਊਲੀ ਦੀ ਸੰਧੀ ਹੋਈ। ਬੁਲਗਾਰੀਆ ਦੇ ਬਹੁਤ ਸਾਰੇ ਇਲਾਕੇ ਖੋਹ ਲਏ ਗਏ ਅਤੇ ਯੂਗੋਸਲਾਵੀਆ, ਰੁਮੇਨੀਆ ਅਤੇ ਯੂਨਾਨ ਨੂੰ ਦੇ ਦਿੱਤੇ ਗਏ। ਬੁਲਗਾਰੀਆ ਨੂੰ ਜੰਗ ਦਾ ਤਾਵਾਨ ਦੇਣਾ ਪਿਆ ਅਤੇ ਉਸ ਦੀ ਫ਼ੌਜੀ ਤਾਕਤ ਘਟਾ ਦਿੱਤੀ ਗਈ।

**ਸੈਵਰ (Sevres) ਦੀ ਸੰਧੀ** (1920)—ਇਸ ਸੰਧੀ ਅਧੀਨ ਤੁਰਕੀ ਨਾਲ ਬਹੁਤ ਭੈੜਾ ਸਲੂਕ ਕੀਤਾ ਗਿਆ। ਇਸ ਦੇ ਬਹੁਤ ਸਾਰੇ ਇਲਾਕੇ ਖੋਹ ਲਏ ਗਏ। ਹਿਜਾਜ਼ ਨੂੰ ਨਾਂ-ਮਾਤਰ ਆਜ਼ਾਦ ਕਰ ਕੇ ਬਰਤਾਨਵੀ ਨਿਯੰਤਰਣ ਅਧੀਨ ਰੱਖਿਆ ਗਿਆ।

ਆਰਮੀਨੀਆ ਨੂੰ ਇਕ ਈਸਾਈ ਲੋਕਤੰਤਰ ਵਿਚ ਬਦਲਿਆ ਗਿਆ ਅਤੇ ਅੰਤਰਰਾਸ਼ਟਰੀ ਗਰੰਟੀ ਦਿੱਤੀ ਗਈ।

ਸ਼ਾਮ ਫ਼ਰਾਂਸ ਨੂੰ ਸ਼ਾਸਨ ਆਦੇਸ਼ ਅਧੀਨ ਦੇ ਦਿੱਤਾ ਗਿਆ। ਫਲਸਤੀਨ, ਮੈਸੋਪੋਟਾਮੀਆ, ਟ੍ਰਾਂਸ-ਜਾਰਡਨ, ਬਰਤਾਨੀਆ ਨੂੰ ਸ਼ਾਸਨ ਆਦੇਸ਼ ਅਧੀਨ ਦੇ ਦਿੱਤੇ ਗਏ। ਗਲਿਸ਼ੀਆ ਨੂੰ ਫ਼ਰਾਂਸ ਅਧੀਨ ਅਤੇ ਦੱਖਣੀ ਅਨਾਤੋਲੀਆ ਨੂੰ ਇਟਲੀ ਅਧੀਨ ਮੰਨਿਆ ਗਿਆ। ਐਡਰੀਆਂਨੋਪਲ, ਗੈਲੀਪੋਲੀ ਅਤੇ ਏਸ਼ੀਆ ਕੋਚਕ ਦੇ ਬਹੁਤ ਸਾਰੇ ਟਾਪੂ ਯੂਨਾਨ ਨੂੰ ਦੇ ਦਿੱਤੇ ਗਏ।

ਤੁਰਕੀ ਉੱਤੇ ਲੜਾਈ ਦਾ ਭਾਰੀ ਤਾਵਾਨ ਪਾ ਦਿੱਤਾ ਗਿਆ। ਡਾਰਡੈਨਲਜ਼ ਅਤੇ ਬਾਸਫ਼ੋਰਸ ਨੂੰ ਸਾਰੇ ਦੇਸ਼ਾਂ ਵਾਸਤੇ ਖੋਲ੍ਹ ਦਿੱਤਾ ਗਿਆ। ਇਹ ਸ਼ਰਤਾਂ ਇੰਨੀਆਂ ਸਖ਼ਤ ਸਨ ਕਿ ਤੁਰਕੀ ਨੇ ਮੰਨਣ ਤੋਂ ਇਨਕਾਰ ਕਰ ਦਿੱਤਾ। ਮੁਸਤਫਾ ਕਮਾਲ ਦੀ ਅਗਵਾਈ ਹੇਠ ਯੂਨਾਨ ਤੇ ਤੁਰਕੀ ਵਿਚਕਾਰ ਲੜਾਈ ਛਿੜ ਪਈ। ਇਹ ਲੜਾਈ ਬਹੁਤ ਚਿਰ ਤੱਕ ਜਾਰੀ ਰਹੀ। ਸੰਨ 1923 ਵਿਚ ਲੋਜ਼ਾਨ ਦੀ ਸੰਧੀ ਰਾਹੀਂ ਸੁਲ੍ਹਾ ਹੋ ਗਈ। ਇਸ ਸੰਧੀ ਰਾਹੀਂ ਤੁਰਕੀ ਨੂੰ ਅਨਾਤੋਲੀਆ, ਆਰਮੀਨੀਆ, ਐਡਰੀਆਂਨੋਪਲ, ਪੂਰਬੀ ਥ੍ਰੇਸ, ਸਮਰਨਾ, ਗਲਿਸ਼ੀਆ ਆਦਿ ਦੇਸ਼ ਵਾਪਸ ਮਿਲ ਗਏ ਪਰ ਟ੍ਰਾਂਸ-ਜਾਰਡਨ, ਫਲਸਤੀਨ, ਮੈਸੋਪੋਟਾਮੀਆ, ਸ਼ਾਮ, ਹਿਜਾਜ਼ ਤੁਰਕੀ ਨੂੰ ਛੱਡਣੇ ਪਏ।

**ਇਸ ਯੁੱਧ ਦੀਆਂ ਵਿਸ਼ੇਸ਼ਤਾਈਆਂ**—ਇਹ ਬਹੁਤ ਵੱਡਾ ਯੁੱਧ ਸੀ ਜਿਸ ਵਿਚ ਦੁਨੀਆ ਦੇ ਬਹੁਤ ਸਾਰੇ ਦੇਸ਼ ਸ਼ਾਮਲ ਹੋਏ। ਇਸ ਯੁੱਧ ਨੂੰ ਆਧੁਨਿਕ ਸਮੇਂ ਦਾ ਇਕ ਵੱਡਾ ਯੁੱਧ ਕਿਹਾ ਜਾਂਦਾ ਹੈ।

ਇਸ ਯੁੱਧ ਵਿਚ ਟੈਂਕ, ਜ਼ਹਿਰੀਲੀਆਂ ਗੈਸਾਂ, ਹਵਾਈ ਜਹਾਜ਼ਾਂ ਆਦਿ ਦੀ ਵਰਤੋਂ ਕੀਤੀ ਗਈ ਅਤੇ ਬਹੁਤ ਸਾਰਾ ਜਾਨੀ ਨੁਕਸਾਨ ਹੋਇਆ। ਇਹ ਯੁੱਧ ਸਮੁੰਦਰ, ਖੁਸ਼ਕੀ ਅਤੇ ਹਵਾ ਵਿਚ ਲੜਿਆ ਗਿਆ।

**ਇਹ ਇਕ ਲੰਮਾ ਅਤੇ ਖ਼ਤਰਨਾਕ ਯੁੱਧ** ਸੀ—ਪੱਛਮੀ ਫਰੰਟ ਉੱਤੇ ਲੱਖਾਂ ਸਿਪਾਹੀਆਂ ਨੇ ਮੋਰਚਿਆਂ ਵਿਚ ਵੜ ਵੜ ਕੇ ਇਹ ਯੁੱਧ ਲੜਿਆ। ਇਸ ਯੁੱਧ ਦਾ ਜ਼ਿਕਰ ਖ਼ਤਮ ਕਰਨ ਤੋਂ ਪਹਿਲਾਂ ਦੀਆਂ ਗੱਲਾਂ ਦਾ ਜ਼ਿਕਰ ਕਰਨਾ ਜ਼ਰੂਰੀ ਹੈ :—

1. ਪ੍ਰਧਾਨ ਵਿਲਸਨ ਦੇ ਚੌਦਾਂ ਨੁਕਤੇ
2. ਲੀਗ ਆਫ਼ ਨੇਸ਼ਨਜ਼

ਪ੍ਰਧਾਨ ਵਿਲਸਨ ਨੇ ਜਨਵਰੀ, 1918 ਵਿਚ ਆਪਣੇ ਚੌਦਾਂ ਨੁਕਤਿਆਂ ਦਾ ਵਰਣਨ ਕਰਦਿਆਂ ਹੋਇਆਂ ਦੁਨੀਆ ਭਰ ਦੇ ਲੋਕਾਂ ਨੂੰ ਅਪੀਲ ਕੀਤੀ ਸੀ ਕਿ ਉਹ ਮਿੱਤਰ ਰਾਸ਼ਟਰਾਂ ਦੀ ਸਹਾਇਤਾ ਕਰਨ ਕਿਉਂਕਿ ਉਹ ਉੱਚ ਸਿਧਾਂਤਾਂ ਵਾਸਤੇ ਲੜ ਰਹੇ ਹਨ। ਭਾਵੇਂ ਵਰਸੇਲਜ਼ ਦੀ ਸੰਧੀ ਸਮੇਂ 1919 ਈ. ਵਿਚ ਹਾਰੇ ਹੋਏ ਦੇਸ਼ਾਂ ਨਾਲ ਸੰਧੀ ਸਮੇਂ ਕਈ ਗੱਲਾਂ ਦੇ ਸਬੰਧ ਵਿਚ ਇਨ੍ਹਾਂ ਚੌਦਾਂ ਨੁਕਤਿਆਂ ਦਾ ਧਿਆਨ ਨਹੀਂ ਰੱਖਿਆ ਗਿਆ ਸੀ ਪਰ ਪ੍ਰਧਾਨ ਵਿਲਸਨ ਦੇ ਇਰਾਦੇ ਸਲਾਹੁਣਯੋਗ ਸਨ। ਇਸ ਦੇ ਯਤਨਾਂ ਨਾਲ ਹੀ ਲੀਗ ਆਫ਼ ਨੇਸ਼ਨਜ਼ ਹੋਂਦ ਵਿਚ ਆਈ ਤਾਂ ਜੋ ਭਵਿੱਖ ਵਿਚ ਯੁੱਧ ਨੂੰ ਰੋਕਿਆ ਜਾ ਸਕੇ ਅਤੇ ਅੰਤਰਰਾਸ਼ਟਰੀ ਸਬੰਧਾਂ ਉੱਤੇ ਕੰਟਰੋਲ ਰਖਿਆ ਜਾ ਸਕੇ।

ਇਨ੍ਹਾਂ ਸੰਧੀਆਂ ਤੋਂ ਇਸ ਗੱਲ ਦਾ ਸਾਫ਼ ਤੌਰ ਤੇ ਪਤਾ ਲਗਦਾ ਹੈ ਕਿ ਜਰਮਨੀ ਅਤੇ ਇਸ ਦੇ ਸਾਥੀਆਂ ਨਾਲ ਭੈੜਾ ਸਲੂਕ ਕੀਤਾ ਗਿਆ। ਜੇਤੂਆਂ ਨੇ ਆਪਣੀ ਮਨ ਮਰਜ਼ੀ ਕੀਤੀ ਅਤੇ ਹਾਰੇ ਹੋਏ ਦੇਸ਼ਾਂ ਨਾਲ ਠੀਕ ਕਿਸਮ ਦੀਆਂ ਸੰਧੀਆ ਨਾ ਕੀਤੀਆਂ ਕਿਉਂਕਿ

ਇਹ ਸੰਧੀਆਂ ਸਥਾਈ ਅਮਨ ਵਾਸਤੇ ਨਹੀਂ ਸਗੋਂ ਬਦਲੇ ਦੀ ਭਾਵਨਾ ਨਾਲ ਕੀਤੀਆਂ ਗਈਆਂ ਸਨ, ਇਸ ਲਈ ਵੀਹ ਸਾਲਾਂ ਮਗਰੋਂ ਦੂਜਾ ਸੰਸਾਰ ਯੁੱਧ ਛਿੜ ਪਿਆ।

ਹ. ਪੁ.– ਏ ਹਿਸਟਰੀ ਆਫ ਬ੍ਰਿਟੇਨ-ਕਾਰਟਰ ਤੇ ਮਾਈਅਰਸ; ਮਾਡਰਨ ਯੂਰਪ–ਚਾਰਲਸ ਡੌਨਰ ਹੋਜਨ; ਏ ਹਿਸਟਰੀ ਆਫ਼ ਮਾਡਰਨ ਟਾਈਮਜ਼,–ਡੀ, ਐਮ. ਕੈਟਲ ਬੇ; ਮਾਡਰਨ ਯੂਰਪ-ਵੀ.ਡੀ.ਮਹਾਜਨ; ਹਿਸਟਰੀ ਆਫ਼ ਇੰਗਲੈਂਡ–ਟ੍ਰੀਵੈੱਲੀਅਨ; ਹਿਸਟਰੀ ਆਫ਼ ਯੂਰਪ-ਹੇਜ਼; ਬ੍ਰਿਟਿਸ਼ ਹਿਸਟਰੀ –ਟ੍ਰੀਵੈੱਲੀਅਨ; ਮਾਡਰਨ ਯੂਰਪ–ਡੀ.ਸੀ. ਸੋਮਰਵੈੱਲ; ਏ ਟੈਕਸਟ ਬੁੱਕ ਆਫ਼ ਮਾਡਰਨ ਯੂਰਪੀਅਨ ਹਿਸਟਰੀ-ਸਾਊਥ ਗੇਟ; ਹਿਸਟਰੀ ਆਫ਼ ਮਾਡਰਨ ਯੂਰਪ, ਗੂਚ; ਦੀ ਓਰਿਜਨਜ਼ ਆਫ਼ ਦੀ ਵਰਲਡ ਵਾਰ–ਫੇਜ਼।

–ਐਚ. ਆਰ. ਭਸੀਨ

**ਸੰਸਾਰ ਯੁੱਧ** (**ਦੂਜਾ**–1939–45) : ਪਹਿਲੇ ਸੰਸਾਰ ਯੁੱਧ ਤੋਂ ਬਾਅਦ ਲਗਭਗ 20 ਸਾਲ ਸ਼ਾਂਤੀ ਰਹਿਣ ਮਗਰੋਂ 1939 ਈ. ਵਿਚ ਜਰਮਨਾਂ ਨੇ ਆਪਣੇ ਗੁਆਂਢੀ ਕਮਜ਼ੋਰ ਦੇਸ਼ ਪੋਲੈਂਡ ਨੂੰ ਆਪਣੇ ਅਧੀਨ ਲੈਣਾ ਚਾਹਿਆ। ਇਸ ਤਰ੍ਹਾਂ ਇਹ ਗੱਲ ਦੂਜੇ ਸੰਸਾਰ ਯੁੱਧ ਦਾ ਕਾਰਨ ਬਣ ਗਈ। ਦੂਜਾ ਸੰਸਾਰ ਯੁੱਧ 1939 ਤੋਂ 1945 ਈ. ਤੀਕ ਹੁੰਦਾ ਰਿਹਾ। ਇਸ ਯੁੱਧ ਦੇ ਸਮੁੱਚੇ ਤੌਰ ਤੇ ਇਹ ਕਾਰਨ ਸਨ :–

ਜਰਮਨੀ ਨੇ ਮਿੱਤਰ ਦੇਸ਼ਾਂ ਤੋਂ ਬਦਲਾ ਲੈਣ ਦੀ ਭਾਵਨਾ ਨਾਲ ਯੁੱਧ ਸ਼ੁਰੂ ਕੀਤਾ। ਸੰਨ 1919 ਵਿਚ ਹੋਈ ਵਰਸੇਲਜ਼ ਦੀ ਸੰਧੀ ਖ਼ਤਮ ਹੋ ਗਈ। ਇਸ ਸੰਧੀ ਵਿਚ ਜਰਮਨੀ ਨੂੰ ਯੁੱਧ ਸ਼ੁਰੂ ਕਰਨ ਲਈ ਦੋਸ਼ੀ ਠਹਿਰਾਇਆ ਗਿਆ ਸੀ ਅਤੇ ਇਸ ਨਾਲ ਮਾੜਾ ਸਲੂਕ ਕੀਤਾ ਗਿਆ ਸੀ। ਰੂਸ ਨੇ ਇਸ ਸੰਧੀ ਉੱਤੇ ਦਸਖ਼ਤ ਨਹੀਂ ਕੀਤੇ ਸਨ। ਸੰਯੁਕਤ ਰਾਜ ਅਮਰੀਕਾ ਵਿਚ ਇਸ ਵਿਰੁੱਧ ਆਵਾਜ਼ ਉਠਾਈ ਗਈ। ਇੰਗਲੈਂਡ ਅਤੇ ਫਰਾਂਸ ਹੀ ਇਸ ਸੰਧੀ ਦੇ ਹੱਕ ਵਿਚ ਸਨ। ਕੁਝ ਸਾਲਾਂ ਮਗਰੋਂ ਇਨ੍ਹਾਂ ਦੋਹਾਂ ਦੇਸ਼ਾਂ ਦੇ ਵਿਚਾਰਾਂ ਵਿਚ ਵੀ ਮੱਤ-ਭੇਦ ਹੋ ਗਿਆ। ਫਰਾਂਸ, ਜਰਮਨੀ ਤੋਂ ਡਰਦਾ ਹੋਇਆ ਇਸ ਸੰਧੀ ਵਿਚ ਕੋਈ ਤਬਦੀਲੀ ਨਹੀਂ ਸੀ ਚਾਹੁੰਦਾ। ਇੰਗਲੈਂਡ ਸਮੇਂ ਅਨੁਸਾਰ ਇਸ ਸੰਧੀ ਵਿਚ ਤਬਦੀਲੀ ਕਰਨ ਲਈ ਤਿਆਰ ਸੀ। ਜਰਮਨੀ ਨੇ ਹੌਲੀ ਹੌਲੀ ਵਰਸੇਲਜ਼ ਸੰਧੀ ਦੀਆਂ ਧਾਰਾਵਾਂ ਦੀ ਉਲੰਘਣਾ ਕਰਨੀ ਸ਼ੁਰੂ ਕਰ ਦਿੱਤੀ ਜਿਵੇਂ ਕਿ (1) ਰ੍ਹਾਈਨਲੈਂਡ ਉੱਤੇ ਫੌਜੀ ਕੰਟਰੋਲ 1930 ਈ. ਵਿਚ ਖ਼ਤਮ ਹੋ ਗਿਆ । ਜੰਗੀ ਤਾਵਾਨ ਦੀਆਂ ਧਾਰਾਵਾਂ 1931-32 ਈ. ਵਿਚ ਤੋੜ ਦਿੱਤੀਆਂ ਗਈਆਂ। ਸੰਨ 1936 ਵਿਚ ਹਿਟਲਰ ਨੇ ਰ੍ਹਾਈਨਲੈਂਡ ਵਿਚ ਫੌਜ ਭੇਜ ਦਿੱਤੀ। ਸੰਨ 1936 ਤੋਂ ਬਾਅਦ ਫ਼ਰਾਂਸ ਤੇ ਇੰਗਲੈਂਡ ਨੇ ਜਰਮਨੀ ਨਾਲ ਨਵੀਆਂ ਸੰਧੀਆਂ ਕਰਨ ਦੀ ਇੱਛਾ ਪ੍ਰਗਟ ਕੀਤੀ। ਭਾਵੇਂ ਪਹਿਲਾ ਵੱਡਾ ਯੁੱਧ 1918 ਈ. ਵਿਚ ਖ਼ਤਮ ਹੋ ਗਿਆ ਸੀ ਪਰ ਜਰਮਨੀ ਅਤੇ ਫਰਾਂਸ ਵਿਚਕਾਰ ਦੁਸ਼ਮਣੀ, ਈਰਖਾ ਅਤੇ ਡਰ ਅਜੇ ਕਾਇਮ ਸਨ। ਜਰਮਨੀ, ਫਰਾਂਸ ਤੇ ਇੰਗਲੈਂਡ ਨੂੰ ਆਪਣਾ ਦੁਸ਼ਮਣ ਸਮਝਦਾ ਸੀ ਕਿਉਂਕਿ ਉਨ੍ਹਾਂ ਨੇ ਇਸ ਨਾਲ ਮਾੜਾ ਸਲੂਕ ਕੀਤਾ ਸੀ ਅਤੇ ਇਸ ਤੋਂ ਸਾਰੀਆਂ ਨੌ-ਆਬਾਦੀਆਂ ਖੋਹ ਲਈਆਂ ਸਨ। ਇਸ ਤੋਂ ਛੁੱਟ ਜਰਮਨੀ ਦੇ ਬਹੁਤ ਸਾਰੇ ਯੂਰਪੀ ਇਲਾਕੇ ਵੀ ਲੈ ਲਏ ਗਏ ਸਨ। ਇਧਰ ਫਰਾਂਸ ਨੂੰ ਡਰ ਸੀ ਕਿ ਜਰਮਨੀ ਬਦਲਾ ਜ਼ਰੂਰ ਲਵੇਗਾ। ਫਰਾਂਸ ਨੇ ਨਵੰਬਰ, 1918 ਵਿਚ ਅਲਸਾਸ-ਲੋਰੇਨ ਜਰਮਨੀ ਪਾਸੋਂ ਖੋਹ ਲਿਆ ਸੀ ਤੇ ਜਰਮਨੀ ਦੀਆਂ ਖਾਣਾਂ ਵਾਲੇ ਮੈਦਾਨਾਂ ਉੱਤੇ ਕਬਜ਼ਾ ਕਰ ਲਿਆ ਸੀ ਤਾਂ ਜੋ ਜਰਮਨੀ ਆਪਣੇ ਪੈਰਾਂ ਤੇ ਮੁੜ ਨਾ ਖਲੋ ਸਕੇ। ਫਰਾਂਸ ਆਪਣੀ ਤਾਕਤ ਨੂੰ ਮਜ਼ਬੂਤ ਰੱਖਣਾ ਚਾਹੁੰਦਾ ਸੀ ਤੇ ਇਸ ਨੇ ਜਰਮਨੀ ਦੇ ਦੁਸ਼ਮਣਾਂ ਨਾਲ ਗਠਜੋੜ ਕਰ ਲਏ ਸਨ। ਫਰਾਂਸ ਨੇ ਜਰਮਨੀ ਦੀਆਂ ਸਰਹੱਦਾਂ ਦੇ ਨਾਲ ਨਾਲ ਮੈਜੀਨੋ ਲਾਈਨ ਨਾਂ ਦੀ ਆਪਣੀ ਸੁੱਰਖਿਆ ਲਾਈਨ ਬਣਾ ਲਈ ਸੀ। ਜਦੋਂ ਹਿਟਲਰ ਨੇ ਜਰਮਨੀ ਵਿਚ ਜ਼ੋਰ ਫੜਿਆ ਤਾਂ ਉਸ ਨੇ 1919 ਦੀ ਵਰਸੇਲਜ਼-ਸੰਧੀ ਦੀਆਂ ਧੱਜੀਆਂ ਉਡਾਉਣ ਦਾ ਪ੍ਰਣ ਕਰ ਲਿਆ ਅਤੇ ਫਰਾਂਸ ਦੀ ਸੁਰੱਖਿਆ ਲਾਈਨ ਦੇ ਮੁਕਾਬਲੇ ਤੇ ਇਸ ਨੇ ਵੀ ਸੀਗਫ਼੍ਰੀਡ ਲਾਈਨ ਨਾਂ ਦੀ ਆਪਣੀ ਇਕ ਸੁਰੱਖਿਆ ਲਾਈਨ ਬਣਾ ਲਈ।

ਲੀਗ ਆਫ਼ ਨੇਸ਼ਨਜ਼ ਦੀ ਅਸਫਲਤਾ ਵੀ ਮਹਾਂ ਯੁੱਧ ਦਾ ਕਾਰਨ ਬਣੀ। ਇਹ ਸੰਸਥਾ ਸੰਸਾਰ ਵਿਚ ਅਮਨ ਸਥਾਪਿਤ ਕਰਨ ਲਈ ਬਣਾਈ ਗਈ ਸੀ ਹੁਣ ਇਹ ਅੰਤਰਰਾਸ਼ਟਰੀ ਵਿਵਾਦ ਦਾ ਅਖਾੜਾ ਅਤੇ ਅੰਗਰੇਜ਼ਾਂ ਤੇ ਫ਼ਰਾਂਸੀਸੀਆਂ ਦੇ ਅਸਰ-ਰਸੂਖ ਦਾ ਕੇਂਦਰ ਬਣ ਗਈ ਸੀ। ਇਹ ਲੀਗ ਹੁਣ ਖੋਖਲੀ ਤੇ ਨਿਸਫਲ ਸਾਬਤ ਹੋਈ। ਇਸ ਕੋਲ ਆਪਣੇ ਕੀਤੇ ਹੋਏ ਫ਼ੈਸਲਿਆਂ ਉੱਤੇ ਅਮਲ ਕਰਾਉਣ ਲਈ ਕੋਈ ਤਾਕਤ ਨਹੀਂ ਸੀ। ਜਾਪਾਨ ਨੇ 1931 ਈ. ਵਿਚ ਲੀਗ ਦੇ ਹੁਕਮ ਨੂੰ ਅੱਖੋਂ ਉਹਲੇ ਕਰਦੇ ਹੋਏ ਮੰਚੂਰੀਆ ਉੱਤੇ ਤੇ 1936 ਈ. ਵਿਚ ਇਟਲੀ ਨੇ ਐਬੇਸੀਨੀਆ ਉੱਤੇ ਕਬਜ਼ਾ ਕਰ ਲਿਆ। ਇਨ੍ਹਾਂ ਨੇ ਲੀਗ ਦੀ ਕੋਈ ਪ੍ਰਵਾਹ ਨਾ ਕੀਤੀ। ਇਸ ਲਈ ਕਮਜ਼ੋਰ ਦੇਸ਼ਾਂ ਨੂੰ ਲੀਗ ਉੱਤੇ ਇਤਬਾਰ ਨਾ ਰਿਹਾ।

ਪਹਿਲੇ ਸੰਸਾਰ ਯੁੱਧ ਦਾ ਕਾਰਨ ਸੈਨਿਕ ਸ਼ਕਤੀ ਵਿਚ ਵਾਧਾ ਸੀ। ਹੁਣ ਵੀ ਇਹੋ ਗੱਲ ਦੂਜੇ ਸੰਸਾਰ ਯੁੱਧ ਦਾ ਕਾਰਨ ਬਣੀ। ਵਰਸੇਲਜ਼ ਦੀ ਸੰਧੀ ਤੋਂ ਮਗਰੋਂ ਇੰਗਲੈਂਡ ਨੇ ਆਪਣੀ ਫੌਜੀ ਤਾਕਤ ਕੁਝ ਘਟਾਈ ਪਰ ਫਰਾਂਸ ਨੇ ਇਸ ਤਰ੍ਹਾਂ ਨਾ ਕੀਤਾ ਕਿਉਂਕਿ ਉਸ ਨੂੰ ਜਰਮਨੀ ਵੱਲੋਂ ਡਰ ਸੀ। ਜਦੋਂ ਹਿਟਲਰ ਨੇ ਜਰਮਨੀ ਵਿਚ ਜ਼ੋਰ ਫੜਿਆ ਜਾਂ ਉਸ ਨੇ ਫੌਜੀ ਤਾਕਤ ਨੂੰ ਵਧਾਉਣਾ ਸ਼ੁਰੂ ਕਰ ਦਿੱਤਾ। ਸੰਨ 1935 ਵਿਚ ਇਸ ਨੇ ਜਬਰੀ ਭਰਤੀ ਸ਼ੁਰੂ ਕਰ ਦਿੱਤੀ। ਇਸੇ ਤਰ੍ਹਾਂ ਜਾਪਾਨ ਅਤੇ ਇਟਲੀ ਵੀ ਫੌਜੀ ਤਾਕਤ ਨੂੰ ਵਧਾਉਣ ਵਿਚ ਰੁੱਝ ਗਏ। ਇਨ੍ਹਾਂ ਨੂੰ ਵੇਖ ਕੇ ਦੂਜੇ ਦੇਸ਼ ਵੀ ਫੌਜੀ ਤਿਆਰੀਆਂ ਵਿਚ ਜੁੱਟ ਗਏ।

ਪਹਿਲੇ ਸੰਸਾਰ ਯੁੱਧ ਤੋਂ ਬਾਅਦ ਜਾਪਾਨ ਨੇ ਚੀਨ ਤੋਂ ਕਈ ਰਿਆਇਤਾਂ ਲੈ ਲਈਆਂ ਸਨ। ਜਾਪਾਨ ਨੇ ਆਪਣੀ ਫੌਜੀ ਤਾਕਤ ਵਧਾਉਣੀ ਸ਼ੁਰੂ ਕਰ ਦਿੱਤੀ ਸੀ। ਸੰਨ 1931 ਵਿਚ ਇਸ ਨੇ ਮੰਚੂਰੀਆ ਉੱਤੇ ਕਬਜ਼ਾ ਕਰ ਲਿਆ ਸੀ। ਜੁਲਾਈ, 1937 ਵਿਚ ਉਸ ਨੇ ਚੀਨ ਨਾਲ ਲੜਾਈ ਛੇੜ ਦਿੱਤੀ ਅਤੇ ਪੀਕਿੰਗ ਤੇ ਨਾਨਕਿੰਗ ਉੱਤੇ ਕਬਜ਼ਾ ਕਰ ਲਿਆ। ਜਦੋਂ ਵਿਸ਼ਵ ਯੁੱਧ ਸ਼ੁਰੂ ਹੋਇਆ ਤਾਂ ਚੀਨ ਤੇ ਜਾਪਾਨ ਦੀ ਲੜਾਈ ਛਿੜੀ ਹੋਈ ਸੀ। 7 ਦਸੰਬਰ, 1941 ਨੂੰ ਪਰਲ ਹਾਰਬਰ ਉੱਤੇ ਹਮਲਾ ਕਰ ਕੇ ਜਾਪਾਨ ਵੀ ਇਸ ਲੜਾਈ ਵਿਚ ਕੁੱਦ ਪਿਆ।

ਇਟਲੀ ਵੀ 1919 ਈ. ਦੀ ਵਰਸੇਲਜ਼ ਦੀ ਸੰਧੀ ਨਾਲ ਖ਼ੁਸ਼ ਨਹੀਂ ਸੀ। ਇਸ ਨੂੰ ਕੁਝ ਇਲਾਕੇ ਆਸਟ੍ਰੀਆ ਤੋਂ ਮਿਲੇ ਸਨ ਪਰ ਇੰਨੇ ਨਾਲ ਉਹ ਸੰਤੁਸ਼ਟ ਨਹੀਂ ਸੀ ਤੇ ਉਹ ਵਧੇਰੇ ਇਲਾਕੇ ਲੈਣਾ ਚਾਹੁੰਦਾ ਸੀ। ਸੰਨ 1922 ਵਿਚ ਮੁਸੋਲੀਨੀ ਨੇ ਇਟਲੀ ਵਿਚ ਜ਼ੋਰ ਫੜਿਆ ਤੇ ਆਪਣੀ ਫ਼ੌਜੀ ਤਾਕਤ ਵਧਾਉਣੀ ਸ਼ੁਰੂ ਕਰ ਦਿੱਤੀ। ਉਹ ਰੋਮ ਦੀ ਪਹਿਲੇ ਵਰਗੀ ਸ਼ਾਨ ਸ਼ੌਕਤ ਮੁੜ ਬਣਾਉਣਾ ਚਾਹੁੰਦਾ ਸੀ। ਉਸ ਨੇ ਇਟਲੀ ਵਿਚ ਫ਼ਾਸਿਜ਼ਮ ਫੈਲਾਉਣ ਵਾਸਤੇ ਬਹੁਤ ਜ਼ੋਰ ਲਾਇਆ। ਸੰਨ 1936 ਵਿਚ ਉਸ ਨੇ ਐਬੇਸੀਨੀਆ ਉੱਤੇ ਕਬਜ਼ਾ ਕਰ ਲਿਆ। ਸਪੇਨ ਵਿਚ ਜਨਰਲ ਫ੍ਰਾਂਕੋ ਦੀ ਸਹਾਇਤਾ ਲਈ ਵਾਲੰਟੀਅਰ ਭੇਜੇ ਗਏ। ਉਸ ਨੇ ਬਰਲਿਨ-ਰੋਮ ਗੁੱਟ ਬਣਾਇਆ। ਸੰਨ 1937 ਵਿਚ ਜਾਪਾਨ ਵੀ ਇਨ੍ਹਾਂ ਨਾਲ ਮਿਲ ਗਿਆ ਅਤੇ ਹੁਣ ਬਰਲਿਨ-ਰੋਮ-ਟੋਕੀਓ ਗੁਟ ਬਣ ਗਿਆ।

ਮਈ, 1939 ਵਿਚ ਇਟਲੀ ਨੇ ਜਰਮਨੀ ਨਾਲ ਦਸਾਂ ਸਾਲਾਂ ਲਈ ਇਕ ਸੰਧੀ ਕੀਤੀ ਅਤੇ ਇਕ ਦੂਜੇ ਦੀ ਸਹਾਇਤਾ ਦਾ ਇਕਰਾਰ ਕੀਤਾ।

ਤਾਨਾਸ਼ਾਹੀ ਅਤੇ ਪਰਜਾਤੰਤਰੀ ਵਿਚਾਰਧਾਰਾ ਵਿਚ ਮੱਤ-ਭੇਦ ਵੀ ਦੂਜੇ ਵਿਸ਼ਵ ਯੁੱਧ ਦਾ ਕਾਰਨ ਬਣਿਆ। ਪਰਜਾਤੰਤਰੀ ਦੇਸ਼ ਵਿਅਕਤੀ ਦੀ ਹੈਸੀਅਤ ਨੂੰ ਮੰਨਦੇ ਸਨ ਪਰ ਡਿਕਟੇਟਰਸ਼ਿਪ ਵਾਲੇ ਦੇਸ਼ ਰਾਸ਼ਟਰ ਦੀ ਭਲਾਈ ਲਈ ਵਿਅਕਤੀ ਨੂੰ ਕੁਰਬਾਨ ਕਰ ਦੇਣ ਦੇ ਹੱਕ ਵਿਚ ਸਨ। ਰਾਜਸੀ, ਆਰਥਿਕ ਅਤੇ ਸਮਾਜੀ ਮਸਲਿਆਂ ਸਬੰਧੀ ਵੀ ਇਨ੍ਹਾਂ ਦੇ ਦ੍ਰਿਸ਼ਟੀਕੋਣ ਵੱਖਰੇ ਵੱਖਰੇ ਸਨ। ਇਸ ਤਰ੍ਹਾਂ ਨਾਲ ਯੂਰਪ ਦੋ ਵਿਰੋਧੀ ਦਲਾਂ ਵਿਚ ਵੰਡਿਆ ਗਿਆ ਸੀ। ਇਕ ਪਾਸੇ ਫਰਾਂਸ ਅਤੇ ਇੰਗਲੈਂਡ ਦੇ ਲੋਕਰਾਜੀ ਦੇਸ਼ ਅਤੇ ਦੂਜੇ ਪਾਸੇ ਇਟਲੀ, ਜਰਮਨੀ ਦੇ ਡਿਕਟੇਟਰਸ਼ਿਪ ਵਾਲੇ ਦੇਸ਼ ਸਨ ਜੋ ਆਪਣੀ ਫੌਜੀ ਸ਼ਕਤੀ ਨੂੰ ਵਧਾ ਰਹੇ ਸਨ। ਫਰਾਂਸ, ਜਰਮਨੀ ਦੀ ਵਧਦੀ ਹੋਈ ਤਾਕਤ ਤੋਂ ਡਰਦਾ ਸੀ। ਫਰਾਂਸ ਨੇ ਜਰਮਨੀ ਵਿਰੁੱਧ ਇੰਗਲੈਂਡ ਅਤੇ ਅਮਰੀਕਾ ਤੋਂ ਸਹਾਇਤਾ ਦੀ ਗਾਰੰਟੀ ਲੈਣ ਲਈ ਬਿਨੈ ਕੀਤੀ। ਜਦੋਂ ਉਸ ਨੂੰ ਇਹ ਗਾਰੰਟੀ ਨਾ ਮਿਲੀ ਤਾਂ ਉਸ ਨੇ ਪੋਲੈਂਡ, ਚੈਕੋਸ-ਲੋਵਾਕੀਆ, ਬੈਲਜੀਅਮ ਆਦਿ ਛੋਟੇ ਦੇਸ਼ਾਂ ਨਾਲ ਸੰਧੀਆਂ ਕੀਤੀਆਂ। ਸੰਨ 1935 ਵਿਚ ਫਰਾਂਸ ਨੇ ਰੂਸ ਨਾਲ ਵੀ ਇਕ ਸੰਧੀ ਕੀਤੀ। ਇਟਲੀ ਨਾਲ ਵੀ ਗੱਲਬਾਤ ਕੀਤੀ ਪਰ ਫਰਾਂਸ ਆਪਣੇ ਆਪ ਨੂੰ ਸੁਰੱਖਿਅਤ ਨਹੀਂ ਸਮਝਦਾ ਸੀ। ਇਸ ਨੇ ਬਰਤਾਨੀਆ ਨਾਲ ਮਿਲਣ ਦਾ ਪੱਕਾ ਇਰਾਦਾ ਕਰ ਲਿਆ ਸੀ। ਬਰਤਾਨੀਆ 1938 ਈ. ਵਿਚ ਲੜਾਈ ਵਾਸਤੇ ਤਿਆਰ ਨਹੀਂ ਸੀ। ਪਰਜਾਤੰਤਰੀ ਦੇਸ਼ਾਂ ਦੀ ਕਮਜ਼ੋਰੀ ਅਤੇ ਇਨ੍ਹਾਂ ਦੇ ਆਪਸੀ ਵਿਤਕਰਿਆਂ ਨੇ ਧੁਰੀ ਤਾਕਤਾਂ ਦੇ ਹੌਂਸਲੇ ਵਧਾ ਦਿੱਤੇ।

ਜਰਮਨੀ ਵਿਚ ਨਾਜ਼ੀ ਪਾਰਟੀ 1919 ਈ. ਦੀ ਵਰਸੇਲਜ਼ ਦੀ ਸੰਧੀ ਨੂੰ ਤੋੜਨ ਤੇ ਤੁਲੀ ਹੋਈ ਸੀ। ਤੀਹ ਜਨਵਰੀ, 1933 ਨੂੰ ਹਿਟਲਰ ਚਾਂਸਲਰ ਬਣਿਆ ਅਤੇ 1934 ਈ. ਵਿਚ ਉਹ ਪ੍ਰਧਾਨ ਚੁਣਿਆ ਗਿਆ। ਸ਼ੁਰੂ ਸ਼ੁਰੂ ਵਿਚ ਯੂਰਪੀਅਨ ਤਾਕਤਾਂ ਨੂੰ ਸੰਤੁਸ਼ਟ ਰੱਖਣ ਲਈ ਉਸ ਨੇ ਐਲਾਨ ਕੀਤਾ ਕਿ ਉਹ ਅਮਨ ਚਾਹੁੰਦਾ ਹੈ। ਇਹ ਉਸ ਨੇ ਬੜੀ ਜੁਗਤ ਨਾਲ ਕੀਤਾ। ਜਨਵਰੀ, 1934 ਵਿਚ ਉਸ ਨੇ ਪੋਲੈਂਡ ਨਾਲ ਲੜਾਈ ਨਾ ਕਰਨ ਦਾ ਸਮਝੌਤਾ ਕੀਤਾ। ਸੰਨ 1935 ਵਿਚ ਜਦੋਂ ਸਾਰ ਵਾਦੀ ਵਿਚ ਰਾਏ-ਸ਼ੁਮਾਰੀ ਹੋਈ ਤਾਂ 90.36% ਲੋਕਾਂ ਨੇ ਜਰਮਨੀ ਨਾਲ ਮਿਲਣ ਦੀ ਰਾਏ ਪ੍ਰਗਟ ਕੀਤੀ। ਜੂਨ, 1935 ਵਿਚ ਹਿਟਲਰ ਨੇ ਬਰਤਾਨੀਆ ਨਾਲ ਸਮੁੰਦਰੀ ਤਾਕਤ ਸਬੰਧੀ ਇਹ ਸਮਝੌਤਾ ਕੀਤਾ ਕਿ ਜਰਮਨੀ ਦੀ ਸਮੁੰਦਰੀ ਤਾਕਤ ਬਰਤਾਨੀਆ ਨਾਲੋਂ ਇਕ-ਤਿਹਾਈ ਹੋਵੇਗੀ। ਬਰਤਾਨੀਆ ਇਸ ਤੇ ਸੰਤੁਸ਼ਟ ਹੋ ਗਿਆ। ਸੰਨ 1936 ਵਿਚ ਹਿਟਲਰ ਨੇ ਰ੍ਹਈਨਲੈਂਡ ਵਿਚ ਆਪਣੀਆਂ ਫੌਜਾਂ ਭੇਜ ਕੇ 1919 ਈ. ਦੀ ਵਰਸੇਲਜ਼ ਸੰਧੀ ਦੀ ਉਲੰਘਣਾ ਕੀਤੀ ਪਰ ਜਰਮਨੀ ਵਿਰੁੱਧ ਕੋਈ ਕਾਰਵਾਈ ਨਾ ਕੀਤੀ ਗਈ।

ਜੁਲਾਈ, 1936 ਵਿਚ ਸਪੇਨ ਵਿਚ ਖ਼ਾਨਾਜੰਗੀ ਸ਼ੁਰੂ ਹੋ ਗਈ। ਇਹ ਖ਼ਾਨਾਜੰਗੀ ਸਪੇਨ ਦੀ ਰਿਪਬਲੀਕਨ ਸਰਕਾਰ ਅਤੇ ਫ੍ਰਾਂਕੋ ਵਿਚਕਾਰ ਸੀ। ਜਰਮਨੀ ਅਤੇ ਇਟਲੀ ਨੇ ਫ੍ਰਾਂਕੋ ਦੀ ਮਦਦ ਕੀਤੀ। 25 ਨਵੰਬਰ, 1936 ਨੂੰ ਜਰਮਨੀ ਨੇ ਜਾਪਾਨ ਨਾਲ ਸਾਮਵਾਦ ਦੇ ਵਿਰੁੱਧ ਸਮਝੌਤਾ ਕੀਤਾ। ਸੰਨ 1937 ਵਿਚ ਇਟਲੀ ਵੀ ਇਸ ਵਿਚ ਸ਼ਾਮਲ ਹੋ ਗਿਆ। ਇਸ ਤਰ੍ਹਾਂ ਨਾਲ ਬਰਲਿਨ-ਰੋਮ-ਟੋਕੀਓ ਗੁੱਟਬੰਦੀ ਕਾਇਮ ਹੋ ਗਈ। ਮਾਰਚ, 1938 ਵਿਚ ਹਿਟਲਰ ਨੇ ਆਸਟ੍ਰੀਆ ਨੂੰ ਜਿੱਤ ਕੇ ਜਰਮਨੀ ਨਾਲ ਮਿਲਾ ਲਿਆ। ਇਸ ਤੋਂ ਮਗਰੋਂ ਇਸ ਨੇ ਚੈਕੋਸਲੋਵਾਕੀਆ ਵਿਚ ਵੱਸਣ ਵਾਲੇ ਜਰਮਨ ਲੋਕਾਂ ਸੂਡੇਟਨਾਂ ਦਾ ਸਵਾਲ ਉਠਾਇਆ ਤੇ ਹਮਲੇ ਦੀ ਧਮਕੀ ਦਿੱਤੀ। ਇਸ ਨੇ ਸਤੰਬਰ, 1938 ਵਿਚ ਮਿਊਨਿਕ ਪੈਕਟ ਤੇ ਹਸਤਾਖ਼ਰ ਕੀਤੇ। ਇੰਗਲੈਂਡ ਦੇ ਪ੍ਰਧਾਨ ਮੰਤਰੀ ਨੇ ਸਮਝਿਆ ਕਿ ਸ਼ਾਇਦ ਇਸ ਤਰ੍ਹਾਂ ਨਾਲ ਹਿਟਲਰ ਖ਼ੁਸ਼ ਹੋ ਜਾਵੇਗਾ ਅਤੇ ਅੱਗੋਂ ਲਈ ਲੜਾਈ ਨਹੀਂ ਕਰੇਗਾ। ਚੈਕੋਸਲੋਵਾਕੀਆ ਨੇ ਹਿਟਲਰ ਦੀਆਂ ਮੰਗਾਂ ਮੰਨ ਲਈਆਂ ਅਤੇ ਸੂਡੇਟਨਲੈਂਡ ਜਰਮਨੀ ਦੇ ਹਵਾਲੇ ਕਰ ਦਿੱਤਾ। ਚਰਚਲ ਨੇ ਪ੍ਰਧਾਨ ਮੰਤਰੀ ਚੈਂਬਰਲੇਨ ਦੀ ਇਸ ਨੀਤੀ ਦੀ ਨਿਖੇਧੀ ਕੀਤੀ।

ਮਾਰਚ, 1939 ਵਿਚ ਹਿਟਲਰ ਨੇ ਸਾਰੇ ਚੈਕੋਸਲੋਵਾਕੀਆ ਤੇ ਕਬਜ਼ਾ ਕਰ ਲਿਆ। ਇਸ ਤੋਂ ਮਗਰੋਂ ਹਿਟਲਰ ਨੇ ਲਿਥੂਨੀਆ ਨੂੰ ਅੰਤਿਮ ਚਿਤਾਵਨੀ ਦਿੱਤੀ ਕਿ ਉਹ ਮੈਮਲ ਅਤੇ ਇਸ ਦੇ ਆਸ ਪਾਸ ਦੇ ਇਲਾਕੇ ਜਰਮਨੀ ਦੇ ਹਵਾਲੇ ਕਰ ਦੇਵੇ। ਇਸ ਨੇ ਇਹ ਮੰਗ ਮਨਜ਼ੂਰ ਕਰ ਲਈ ਅਤੇ ਜਰਮਨ ਫ਼ੌਜਾਂ ਨੇ ਇਸ ਇਲਾਕੇ ਉੱਤੇ ਕਬਜ਼ਾ ਕਰ ਲਿਆ। ਭਾਵੇਂ ਹਿਟਲਰ ਨੇ ਜਨਵਰੀ, 1934 ਵਿਚ ਪੋਲੈਂਡ ਨਾਲ ਲੜਾਈ ਨਾ ਕਰਨ ਦਾ ਸਮਝੌਤਾ ਦਸ ਸਾਲਾਂ ਲਈ ਕੀਤਾ ਸੀ ਪਰ ਇਸ ਨੇ ਇਸ ਸਮਝੌਤੇ ਦੀ ਪ੍ਰਵਾਹ ਨਾ ਕਰਦੇ ਹੋਏ ਪੋਲੈਂਡ ਉੱਤੇ ਹਮਲਾ ਕਰਨ ਦਾ ਫ਼ੈਸਲਾ ਕੀਤਾ। 23 ਅਗਸਤ, 1939 ਨੂੰ ਹਿਟਲਰ ਨੇ ਰੂਸ ਨਾਲ ਲੜਾਈ ਨਾ ਕਰਨ ਦਾ ਸਮਝੌਤਾ ਕੀਤਾ। ਰੂਸ ਨੂੰ ਨਿਰਪੱਖ ਕਰਨ ਉਪਰੰਤ ਹਿਟਲਰ ਨੇ ਪੋਲੈਂਡ ਨੂੰ ਕਿਹਾ ਕਿ ਉਹ ਡੈਨਜ਼ਿਗ ਨੂੰ ਇਸ ਦੇ ਹਵਾਲੇ ਕਰ ਦੇਵੇ। ਜਦੋਂ ਪੋਲੈਂਡ ਨੇ ਇਨਕਾਰ ਕੀਤਾ ਤਾਂ ਹਿਟਲਰ ਨੇ ਪਹਿਲੀ ਸਤੰਬਰ, 1939 ਨੂੰ ਪੋਲੈਂਡ ਦੇ ਵਿਰੁੱਧ ਲੜਾਈ ਦਾ ਐਲਾਨ ਕਰ ਦਿੱਤਾ। ਬਰਤਾਨੀਆ ਨੇ ਹਿਟਲਰ ਨੂੰ ਕਿਹਾ ਕਿ ਉਹ ਆਪਣੀਆਂ ਫ਼ੌਜਾਂ ਪੋਲੈਂਡ ਵਿਚੋਂ ਕੱਢ ਲਵੇ ਪਰ ਹਿਟਲਰ ਦੇ ਇਨਕਾਰ ਕਰਨ ਤੇ ਇੰਗਲੈਂਡ ਅਤੇ ਫਰਾਂਸ ਦੋਹਾਂ ਨੇ 3 ਸਤੰਬਰ, 1939 ਨੂੰ ਜਰਮਨੀ ਵਿਰੁੱਧ ਯੁੱਧ ਦਾ ਐਲਾਨ ਕਰ ਦਿੱਤਾ ਅਤੇ ਯੁੱਧ ਸ਼ੁਰੂ ਹੋ ਗਿਆ।

ਮਿੱਤਰ ਦੇਸ਼ਾਂ ਵਿਚ ਬਰਤਾਨੀਆ, ਫ਼ਰਾਂਸ, ਅਮਰੀਕਾ, (ਦਸੰਬਰ, 1941) ਰੂਸ (ਜੂਨ, 1941) ਦੇਸ਼ ਸਨ ਅਤੇ ਧੁਰੀ ਤਾਕਤਾਂ ਵਿਚ ਜਰਮਨੀ, ਜਾਪਾਨ, ਪੋਲੈਂਡ, ਇਟਲੀ, ਬੁਲਗਾਰੀਆ, ਯੂਗੋਸਲਾਵੀਆ ਤੇ ਰੋਮਾਨੀਆ ਸ਼ਾਮਲ ਸਨ।

**ਸੰਨ 1939 ਵਿਚ ਲੜਾਈ ਦੇ ਹਾਲਾਤ**—ਜਰਮਨੀ ਨੇ ਪੋਲੈਂਡ ਉੱਤੇ ਹਮਲਾ ਕੀਤਾ । ਲਗਭਗ ਅੱਧ ਅਕਤੂਬਰ 1939 ਤੱਕ ਪੋਲੈਂਡ ਵਿਚ ਮੁਕਾਬਲਾ ਕਰਨ ਦਾ ਸਾਹਸ ਨਾ ਰਿਹਾ। ਰੂਸ ਨੇ ਵੀ ਪੋਲੈਂਡ ਉੱਤੇ ਹਮਲਾ ਕੀਤਾ। ਰੂਸ ਨੇ ਪੂਰਬੀ ਪੋਲੈਂਡ, ਐਸਟੋਨੀਆ, ਲੈਟਵੀਆ ਅਤੇ ਲਿਥੁਏਨੀਆ ਉੱਤੇ ਕਬਜ਼ਾ ਕਰ ਲਿਆ।

ਜਰਮਨੀ ਨੇ ਪੋਲਿਸ਼ ਕਾਰੀਡਾਰ ਅਤੇ ਸਿਲੀਸ਼ੀਆ ਉੱਤੇ ਕਬਜ਼ਾ ਕਰ ਲਿਆ। ਇਸ ਤੋਂ ਪਿੱਛੋਂ ਰੂਸ ਨੇ ਫਿਨਲੈਂਡ ਨਾਲ ਲੜਾਈ ਕੀਤੀ ਤਾਂ ਜੋ ਉਹ ਲੈਨਿਨਗ੍ਰਾਦ ਦੇ ਕੁੱਝ ਉੱਤਰੀ ਇਲਾਕਿਆਂ ਉੱਤੇ ਕਬਜ਼ਾ ਕਰ ਸਕੇ।

ਇਧਰ ਕੁਝ ਅੰਗਰੇਜ਼ੀ ਅਤੇ ਫ਼ਰਾਂਸੀਸੀ ਫੌਜਾਂ ਫ਼ਰਾਂਸ ਦੀਆਂ ਪੂਰਬੀ ਤੇ ਉੱਤਰੀ ਸਰਹੱਦਾਂ ਵੱਲ ਜਰਮਨ ਫੌਜਾਂ ਨਾਲ ਟੱਕਰ ਲੈਣ ਲਈ ਅੱਗੇ ਵਧੀਆਂ। ਮਾਮੂਲੀ ਝੜੱਪਾਂ ਹੁੰਦੀਆਂ ਰਹੀਆਂ ।

**ਸੰਨ 1940 ਵਿਚ ਲੜਾਈ ਦੀਆਂ ਘਟਨਾਵਾਂ**— 9 ਅਪ੍ਰੈਲ ਤੋਂ ਜੂਨ, 1940 ਤੱਕ ਜਰਮਨੀ ਨੇ ਡੈਨਮਾਰਕ ਅਤੇ ਨਾਰਵੇ ਨੂੰ ਜਿੱਤ ਲਿਆ। ਦਸ ਮਈ ਨੂੰ ਜਰਮਨੀ ਨੇ ਹਾਲੈਂਡ ਅਤੇ ਬੈਲਜੀਅਮ ਉੱਤੇ ਹਮਲਾ ਕਰ ਦਿੱਤਾ। ਇਸੇ ਦਿਨ ਵਿਨਸਟਨ ਚਰਚਿਲ, ਨੈਵਿਲ ਚੈਂਬਰਲੇਨ ਦੀ ਥਾਂ ਤੇ ਇੰਗਲੈਂਡ ਦਾ ਪ੍ਰਧਾਨ ਮੰਤਰੀ ਬਣਿਆ। ਹਾਲੈਂਡ ਸਿਰਫ਼ 4 ਦਿਨ ਜਰਮਨੀ ਦਾ ਮੁਕਾਬਲਾ ਕਰ ਸਕਿਆ ਤੇ 14 ਜੂਨ ਨੂੰ ਜਰਮਨੀ ਫੌਜਾਂ ਪੈਰਿਸ ਵਿਚ ਦਾਖ਼ਲ ਹੋ ਗਈਆਂ ਅਤੇ ਫ਼ਰਾਂਸੀਸੀ ਤੇ ਬਰਤਾਨਵੀ ਫੌਜਾਂ ਉੱਤੇ ਹਮਲੇ ਕਰ ਕੇ ਉਨ੍ਹਾਂ ਨੂੰ ਅੱਡ ਅੱਡ ਕਰ ਦਿੱਤਾ। 27 ਮਈ ਤੋਂ 4 ਜੂਨ ਤੱਕ ਅੰਗਰੇਜ਼ਾਂ ਦੇ ਲਗਭਗ

338,226 ਫੌਜੀ ਜਵਾਨ ਜਹਾਜ਼ਾਂ ਰਾਹੀਂ ਇੰਗਲੈਂਡ ਪਹੁੰਚਾ ਦਿੱਤੇ ਗਏ ਪਰ ਲੜਾਈ ਦਾ ਬਹੁਤ ਸਾਰਾ ਸਾਮਾਨ ਜ਼ਾਇਆ ਹੋ ਗਿਆ ਸੀ।

ਜਰਮਨੀ ਫੌਜਾਂ ਨੇ ਫਰਾਂਸੀਸੀ ਫ਼ੌਜਾਂ ਨੂੰ ਹਰਾ ਦਿੱਤਾ। 22 ਜੂਨ ਨੂੰ ਫਰਾਂਸੀਸੀ ਫੌਜਾਂ ਨੇ ਹਥਿਆਰ ਸੁੱਟ ਦਿੱਤੇ। ਫਰਾਂਸ ਨੂੰ ਹਾਰਦਾ ਵੇਖ ਕੇ 10 ਜੂਨ ਨੂੰ ਮੁਸੋਲੀਨੀ ਨੇ ਵੀ ਬਰਤਾਨੀਆਂ ਤੇ ਫਰਾਂਸ ਨਾਲ ਲੜਾਈ ਦਾ ਐਲਾਨ ਕਰ ਦਿੱਤਾ।

**ਬਰਤਾਨੀਆ ਦੀ ਲੜਾਈ**—ਜੇ ਜੂਨ, 1940 ਵਿਚ ਹਿਟਲਰ ਬਰਤਾਨੀਆਂ ਉੱਤੇ ਹਮਲਾ ਕਰ ਦਿੰਦਾ ਤਾਂ ਬਰਤਾਨੀਆ ਨੂੰ ਭਾਰੀ ਨੁਕਸਾਨ ਪਹੁੰਚਣਾ ਸੀ ਪਰ ਉਸ ਨੇ ਇਉਂ ਨਾ ਕੀਤਾ। ਇੰਗਲੈਂਡ ਨੂੰ ਤਿਆਰੀ ਦਾ ਮੌਕਾ ਮਿਲ ਗਿਆ ਕਿਉਂਕਿ ਡਨਕਰਕ ਦੀ ਲੜਾਈ ਤੋਂ ਮਗਰੋਂ ਹਿਟਲਰ ਨੂੰ ਫਰਾਂਸ ਨੂੰ ਹਰਾਉਣ ਵਿਚ ਡੇਢ ਮਹੀਨਾ ਲਗ ਗਿਆ। ਇਸ ਤੋਂ ਪਿੱਛੋਂ ਦੋ ਮਹੀਨੇ ਉਹ ਇੰਗਲੈਂਡ ਉੱਤੇ ਹਮਲਾ ਕਰਨ ਦੀਆਂ ਤਿਆਰੀਆਂ ਕਰਦਾ ਰਿਹਾ। ਅਗਸਤ, 1940 ਵਿਚ ਹਿਟਲਰ ਨੇ ਇੰਗਲੈਂਡ ਉੱਤੇ ਹਮਲੇ ਸ਼ੁਰੂ ਕਰ ਦਿੱਤੇ ਜੋ ਬੜੇ ਖ਼ਤਰਨਾਕ ਸਨ ਪਰ ਅੰਗਰੇਜ਼ੀ ਕੌਮ ਨੇ ਬੜੀ ਬਹਾਦਰੀ ਨਾਲ ਉਨ੍ਹਾਂ ਦਾ ਮੁਕਾਬਲਾ ਕੀਤਾ। ਇਨ੍ਹਾਂ ਹਮਲਿਆਂ ਦੇ ਬਾਵਜੂਦ ਹਿਟਲਰ ਬਰਤਾਨੀਆ ਦੇ ਇਰਦ ਗਿਰਦ ਦੇ ਸਮੁੰਦਰ ਉੱਤੇ ਕਬਜ਼ਾ ਨਾ ਕਰ ਸਕਿਆ। ਹਿਟਲਰ ਨੇ ਸ਼ਹਿਰੀ ਆਬਾਦੀ ਉੱਤੇ ਵੀ ਬੰਬ ਸੁੱਟੇ ਅਤੇ ਉਦਯੋਗਿਕ ਇਲਾਕਿਆਂ ਨੂੰ ਵੀ ਬੰਬਾਰੀ ਰਾਹੀਂ ਬਹੁਤ ਨੁਕਸਾਨ ਪਹੁੰਚਾਇਆ ਪਰ ਉਹ ਬਰਤਾਨੀਆ ਦੇ ਲੋਕਾਂ ਦੇ ਮਨੋਬਲ ਨੂੰ ਨਾ ਦਬਾ ਸਕਿਆ। 3 ਜੁਲਾਈ, 1940 ਨੂੰ ਅੰਗਰੇਜ਼ੀ ਬੇੜੇ ਨੇ ਆਰਾਨ ਵਿਚ ਖੋਲਤੇ ਸਾਰੇ ਫ਼ਰਾਂਸੀਸੀ ਜਹਾਜ਼ਾਂ ਨੂੰ ਤਬਾਹ ਕਰ ਦਿੱਤਾ ਤਾਂ ਜੋ ਉਹ ਜਰਮਨੀ ਦੇ ਹੱਥ ਨਾ ਲਗ ਸਕਣ। 28 ਅਕਤੂਬਰ, 1940 ਨੂੰ ਮੁਸੋਲੀਨੀ ਨੇ ਯੂਨਾਨ ਉੱਤੇ ਹਮਲਾ ਕਰ ਦਿੱਤਾ।

**ਸੰਨ 1941 ਦੀਆਂ ਘਟਨਾਵਾਂ**—ਫ਼ਰਵਰੀ, 1941 ਵਿਚ ਅੰਗਰੇਜ਼ ਜਰਨੈਲ ਵੇਵਲ ਨੇ ਉੱਤਰੀ ਅਫ਼ਰੀਕਾ ਵਿਚ ਇਟਲੀ ਦੀ ਨੌਆਬਾਦੀ ਸਿਰੀਨੇਕਾ ਉੱਤੇ ਕਬਜ਼ਾ ਕਰ ਲਿਆ ਅਤੇ ਇਸ ਤੋਂ ਪਿੱਛੋਂ ਮਈ, 1941 ਤੱਕ ਇਸ ਨੇ ਅਫ਼ਰੀਕਾ ਵਿਚ ਇਟਲੀ ਦੇ ਦੋ ਇਲਾਕਿਆਂ ਏਰੀਟ੍ਰੀਆ ਅਤੇ ਐਬੇਸੀਨੀਆ ਉੱਤੇ ਕਬਜ਼ਾ ਕਰ ਲਿਆ। ਜਰਮਨੀ, ਇਟਲੀ ਦੀ ਸਹਾਇਤਾ ਲਈ ਪੁੱਜਾ। ਜਰਮਨ ਜਰਨੈਲ ਰੋਮੇਲ 12 ਫ਼ਰਵਰੀ, 1941 ਨੂੰ ਉੱਤਰੀ ਅਫ਼ਰੀਕਾ ਵਿਚ ਲੜਾਈ ਦੀ ਕਮਾਨ ਸੰਭਾਲਣ ਲਈ ਟ੍ਰਿਪੋਲੀ ਵਿਚ ਪੁੱਜਾ ਅਤੇ ਉਸ ਨੇ ਅਪ੍ਰੈਲ ਵਿਚ ਸਿਰੀਨਕਾ ਨੂੰ ਵਾਪਸ ਲੈ ਲਿਆ।

ਉਧਰ ਜਰਮਨ ਫੌਜਾਂ ਨੇ ਮਾਰਚ ਵਿਚ ਬੁਲਗਾਰੀਆ ਦੀਆਂ ਫੌਜਾਂ ਨੂੰ ਹਰਾ ਦਿੱਤਾ ਅਤੇ ਬੁਲਗਾਰੀਆ ਜਰਮਨੀ ਨਾਲ ਮਿਲ ਗਿਆ। ਅਪ੍ਰੈਲ ਦੇ ਮਹੀਨੇ ਵਿਚ ਯੂਗੋਸਲਾਵੀਆ ਵੀ ਜਰਮਨੀ ਦੇ ਨਾਲ ਮਿਲ ਗਿਆ। ਰੁਮੇਨੀਆ ਨੇ ਵੀ ਜਰਮਨੀ ਫ਼ੌਜਾਂ ਦੇ ਸਾਹਮਣੇ ਹਥਿਆਰ ਸੁੱਟ ਦਿੱਤੇ ਤੇ ਉਹ ਵੀ ਨਾਲ ਮਿਲ ਗਿਆ। ਇਸ ਤੋਂ ਪਿੱਛੋਂ ਜਰਮਨ ਫ਼ੌਜਾਂ ਨੇ ਇਟਲੀ ਦੀਆਂ ਫ਼ੌਜਾਂ ਨੂੰ ਸਹਾਇਤਾ ਦਿੱਤੀ ਅਤੇ ਯੂਨਾਨ ਨੂੰ ਜਿੱਤ ਲਿਆ।

ਜੂਨ, 1941 ਵਿਚ ਬਰਤਾਨੀਆ ਅਤੇ ਆਜ਼ਾਦ ਫਰਾਂਸ ਨੇ ਸਾਮ ਉੱਤੇ ਕਬਜ਼ਾ ਕਰ ਲਿਆ।

ਸਮੁੰਦਰ ਵਿਚ ਜਰਮਨੀ ਦੀਆਂ ਡੁਬਕਣੀਆਂ ਕਿਸ਼ਤੀਆ ਗਸ਼ਤ ਕਰ ਰਹੀਆਂ ਸਨ। ਇਨ੍ਹਾਂ ਨੇ ਬਰਤਾਨੀਆ ਦੇ ਬਹੁਤ ਸਾਰੇ ਜਹਾਜ਼ ਤਬਾਹ ਕਰ ਦਿੱਤੇ। ਮਈ, 1941 ਵਿਚ ਜਰਮਨ ਜਹਾਜ਼ ਬਿਸਮਾਰਕ ਅੰਧ ਮਹਾਂਸਾਗਰ ਵਿਚ ਦਾਖ਼ਲ ਹੋਇਆ ਅਤੇ ਇਸ ਨੇ ਇਕ ਬਹੁਤ ਵੱਡੇ ਅੰਗਰੇਜ਼ੀ ਜਹਾਜ਼ 'ਹੁੱਡ' ਨੂੰ ਡੋਬ ਦਿੱਤਾ ਭਾਵੇਂ ਬਿਸਮਾਰਕ ਖ਼ੁਦ ਵੀ ਨਸ਼ਟ ਹੋ ਗਿਆ।

22 ਜੂਨ, 1941 ਨੂੰ ਹਿਟਲਰ ਨੇ ਅਗਸਤ, 1939 ਦੇ ਨਾਜ਼ੀ ਸੋਵੀਅਤ ਸਮਝੌਤੇ ਨੂੰ ਤੋੜ ਕੇ ਰੂਸ ਉੱਤੇ ਹਮਲਾ ਕਰ ਦਿੱਤਾ ਅਤੇ ਅੱਗੇ ਵਧਣ ਲਗ ਪਿਆ। ਦੱਖਣ ਵਿਚ ਉਹ ਯੂਕਰੇਨ ਤੋਂ ਵੱਧਦਾ ਹੋਇਆ ਕਾਕੇਸ਼ੀਆ ਤੱਕ ਪਹੁੰਚ ਗਿਆ। ਜੁਲਾਈ, 1941 ਵਿਚ ਬਰਤਾਨੀਆ ਨੇ ਕ੍ਰਿਪਸ ਮਿਸ਼ਨ ਰੂਸ ਭੇਜ ਕੇ ਰੂਸ ਨਾਲ ਇਕ ਸਮਝੌਤਾ ਕੀਤਾ। ਅਗਸਤ, 1941 ਵਿਚ ਪ੍ਰਧਾਨ ਰੂਜ਼ਵੈਲਟ ਅਤੇ ਚਰਚਲ ਨੇ ਐਟਲਾਂਟਿਕ ਚਾਰਟਰ ਉੱਤੇ ਹਸਤਾਖ਼ਰ ਕੀਤੇ ਜਿਸ ਵਿਚ ਲੜਾਈ ਦੇ ਮੰਤਵ ਦੱਸੇ ਗਏ ਸਨ।

7 ਦਸੰਬਰ, 1941 ਨੂੰ ਜਾਪਾਨ ਨੇ ਪਰਲ ਹਾਰਬਰ ਵਿਚ ਮੌਜੂਦ ਸੰਯੁਕਤ ਰਾਜ ਅਮਰੀਕਾ ਦੇ ਬੇੜੇ ਉੱਤੇ ਅਚਾਨਕ ਹਮਲਾ ਕਰ ਦਿੱਤਾ ਜਦੋਂ ਕਿ ਇਸ ਦਾ ਸਫ਼ੀਰ ਵਾਸ਼ਿੰਗਟਨ ਵਿਚ ਇਕ ਸਮਝੌਤੇ ਸਬੰਧੀ ਗੱਲ ਬਾਤ ਕਰ ਰਿਹਾ ਸੀ। ਜਾਪਾਨ ਨੂੰ ਸ਼ੁਰੂ ਸ਼ੁਰੂ ਵਿਚ ਬਹੁਤ ਸਫ਼ਲਤਾ ਹੋਈ। ਜਾਪਾਨ ਦੇ ਇਸ ਹਮਲੇ ਸਬੰਧੀ ਸੰਯੁਕਤ ਰਾਜ ਅਮਰੀਕਾ ਨੇ ਬਹੁਤ ਬੁਰਾ ਮਨਾਇਆ ਤੇ ਜਾਪਾਨ ਵਿਰੁੱਧ ਲੜਾਈ ਦਾ ਐਲਾਨ ਕਰ ਦਿੱਤਾ। ਬਰਤਾਨੀਆ ਨੇ ਵੀ ਇਸੇ ਤਰ੍ਹਾਂ ਦਾ ਐਲਾਨ ਕਰ ਦਿੱਤਾ।

**ਸੰਨ 1942 ਵਿਚ ਲੜਾਈ ਦੀਆਂ ਘਟਨਾਵਾਂ**—ਜਾਪਾਨ ਨੇ ਹੌਲੀ ਹੌਲੀ ਹਾਂਗਕਾਂਗ, ਮਲਾਇਆ, ਸਿੰਗਾਪੁਰ, ਡਚ ਈਸਟ ਇੰਡੀਜ਼, ਫਿਲਪਾਈਨ ਤੇ ਬਰਮਾ ਉੱਤੇ ਕਬਜ਼ਾ ਕਰ ਲਿਆ। ਅਕਤੂਬਰ, 1942 ਤੱਕ ਜਾਪਾਨ, ਹਿੰਦੁਸਤਾਨ ਦੇ ਪੂਰਬੀ ਦਰਵਾਜ਼ੇ ਅਤੇ ਆਸਟ੍ਰੀਆ ਦੇ ਉੱਤਰੀ ਦਰਵਾਜ਼ੇ ਤੱਕ ਪਹੁੰਚ ਚੁੱਕਾ ਸੀ।

ਉਧਰ ਉੱਤਰੀ ਅਫ਼ਰੀਕਾ ਵਿਚ ਜਰਨੈਲ ਰੋਮੇਲ ਵੱਧ ਰਿਹਾ ਸੀ ਅਤੇ ਅਪ੍ਰੈਲ, 1942 ਵਿਚ ਇਸ ਨੇ ਮਿਸਰ ਵੱਲ ਵਧਣਾ ਸ਼ੁਰੂ ਕੀਤਾ। ਜੁਲਾਈ ਵਿਚ ਉਹ ਸਿਕੰਦਰੀਆ ਤੋਂ ਸਿਰਫ਼ 128 ਕਿ. ਮੀ. ਦੇ ਫ਼ਾਸਲੇ ਤੇ ਰਹਿ ਗਿਆ। ਅੰਗ੍ਰੇਜ਼ੀ ਜਰਨੈਲ ਮੰਟਗੁਮਰੀ ਨੇ ਅਗਸਤ, 1942 ਵਿਚ ਚਾਰਜ ਸੰਭਾਲਿਆ। ਇਹ ਇਕ ਤਰਜਬੇਕਾਰ ਜਰਨੈਲ ਸੀ। ਇਸ ਨੇ ਜਰਮਨ ਅਤੇ ਇਟਲੀ ਦੀਆਂ ਫੌਜਾਂ ਨੂੰ ਲਿਬੀਆ ਤੋਂ ਬਾਹਰ ਕੱਢ ਦਿੱਤਾ ਫਿਰ ਇਸ ਨੇ ਇਟਲੀ ਟਿਊਨੀਸ਼ੀਆ ਉੱਤੇ ਵੀ ਕਬਜ਼ਾ ਕਰ ਲਿਆ। 23 ਅਕਤੂਬਰ, 1942 ਨੂੰ ਜਰਨੈਲ ਮੰਟਗੁਮਰੀ ਅਤੇ ਜਰਨੈਲ ਅਲੈਗਜ਼ੈਂਡਰ ਨੇ ਅਲਾਮੇਨ ਦੀ ਲੜਾਈ ਵਿਚ ਜਰਮਨ ਜਰਨੈਲ ਰੋਮੇਲ ਦੀਆਂ ਫੌਜਾਂ ਨੂੰ ਹਰਾ ਕੇ ਪਿੱਛੇ ਧੱਕ ਦਿੱਤਾ। ਨਵੰਬਰ; 1942 ਵਿਚ ਅਮਰੀਕਾ ਤੇ ਬਰਤਾਨਵੀ ਫ਼ੌਜਾਂ ਨੇ ਅਲਜੀਰੀਆ ਉੱਤੇ ਕਬਜ਼ਾ ਕਰ ਲਿਆ।

ਦਸਬੰਰ, 1942 ਵਿਚ ਰੂਸੀ ਫੌਜਾਂ ਨੂੰ ਸਟਾਲਨਗ੍ਰਾਡ ਉੱਤੇ ਜਿੱਤ ਪ੍ਰਾਪਤ ਹੋਈ ਤੇ ਜਰਮਨ ਫੌਜਾਂ ਨੂੰ ਹਾਰ ਦੇ ਕਾਰਨ ਪਿੱਛੇ ਹਟਣਾ ਪਿਆ।

**ਸੰਨ 1943 ਵਿਚ ਲੜਾਈ ਦੀਆਂ ਘਟਨਾਵਾਂ**—ਸੰਨ 1943 ਵਿਚ ਰੂਸੀ ਫ਼ੌਜਾਂ ਅੱਗੇ ਵਧਦੀਆਂ ਗਈਆਂ ਅਤੇ ਜਰਮਨ ਫ਼ੌਜਾਂ ਨੂੰ ਪਿੱਛੇ ਧੱਕਣ ਵਿਚ ਰੁੱਝੀਆਂ ਰਹੀਆਂ। ਉਧਰ ਅਫ਼ਰੀਕਾ ਵਿਚ ਵੀ ਜਰਮਨ ਅਤੇ ਇਤਾਲਵੀ ਫ਼ੌਜਾਂ ਨੂੰ ਹਰਾ ਕੇ ਉਨ੍ਹਾਂ ਤੋਂ 13 ਮਈ, 1943 ਵਿਚ ਹਥਿਆਰ ਸੁਟਵਾ ਲਏ ਗਏ।

ਜੁਲਾਈ, 1943 ਵਿਚ ਮਿੱਤਰ ਰਾਸ਼ਟਰਾਂ ਦੀਆਂ ਫ਼ੌਜਾਂ ਨੇ ਸਿਸਲੀ ਉੱਤੇ ਕਬਜ਼ਾ ਕਰ ਲਿਆ ਅਤੇ ਦੱਖਣੀ ਇਟਲੀ ਉੱਤੇ ਵੀ ਇਨ੍ਹਾਂ ਫ਼ੌਜਾਂ ਨੇ ਹਮਲਾ ਕੀਤਾ। ਮੁਸੋਲੀਨੀ ਨੇ ਨਸ ਕੇ ਜਰਮਨੀ ਵਿਚ ਪਨਾਹ ਲਈ। ਮਗਰੋਂ 1945 ਈ. ਵਿਚ ਉਹ ਮਾਰਿਆ ਗਿਆ। ਇਟਲੀ ਵਿਚ ਮਾਰਸ਼ਲ ਬਾਡੋਰਲੀਓ ਦੇ ਅਧੀਨ ਇਕ ਨਵੀਂ ਸਰਕਾਰ ਬਣਾਈ ਗਈ। 3 ਦਸੰਬਰ, 1943 ਨੂੰ ਇਟਲੀ ਨੇ ਬਿਨਾਂ ਕਿਸੇ ਸ਼ਰਤ

ਦੇ ਹਥਿਆਰ ਸੁਟ ਦਿੱਤੇ। ਜਰਮਨ ਫ਼ੌਜਾਂ ਇਟਲੀ ਵਿਚ ਲੜਦੀਆਂ ਰਹੀਆਂ। ਅੰਤ ਨੂੰ ਇਨ੍ਹਾਂ ਦੀ ਤਾਕਤ ਵੀ ਟੁੱਟ ਗਈ।

**ਅੰਧ ਮਹਾਂਸਾਗਰ ਦੀਆਂ ਲੜਾਈਆਂ**—ਜਰਮਨੀ ਦੀਆਂ ਡੁਬਕਣੀ ਕਿਸ਼ਤੀਆਂ ਮਿੱਤਰ ਰਾਸ਼ਟਰਾਂ ਦੀਆਂ ਸੰਗਠਿਤ ਫ਼ੌਜਾਂ ਦਾ ਬਹੁਤ ਨੁਕਸਾਨ ਕਰ ਰਹੀਆਂ ਸਨ। ਅਕਤੂਬਰ, 1943 ਵਿਚ ਪੁਰਤਗਾਲ ਨੇ ਆਜੋਰਜ਼ ਮੱਧ ਅੰਧ ਮਹਾਂਸਾਗਰ ਵਿਚ ਮਿੱਤਰ ਦੇਸ਼ਾਂ ਨੂੰ ਇਕ ਹਵਾਈ ਅੱਡਾ ਪਟੇ ਤੇ ਦੇ ਦਿੱਤਾ ਜਿਹੜਾ ਬਹੁਤ ਹੀ ਲਾਭ-ਦਾਇਕ ਸਾਬਤ ਹੋਇਆ।

**ਸੰਨ 1944 ਵਿਚ ਲੜਾਈ ਦੀਆਂ ਘਟਨਾਵਾਂ**—6 ਜੂਨ, 1944 ਦੇ ਦਿਨ ਮਿੱਤਰ ਰਾਸ਼ਟਰਾਂ ਦੀਆਂ ਫ਼ੌਜਾਂ ਜਨਰਲ ਆਈਜ਼ਨਹਾਵਰ ਦੀ ਕਮਾਨ ਹੇਠ ਨਾਰਮੰਡੀ ਤੇ ਉਤਰੀਆਂ। ਅਗਸਤ ਦੇ ਮਹੀਨੇ ਵਿਚ ਆਜ਼ਾਦ ਫ਼ਰਾਂਸੀਸੀ ਫ਼ੌਜਾਂ ਨੇ ਪੈਰਿਸ ਨੂੰ ਨਾਜ਼ੀਆਂ ਤੋਂ ਆਜ਼ਾਦ ਕਰਵਾ ਲਿਆ।

ਸਤੰਬਰ ਵਿਚ ਬੈਲਜੀਅਮ ਨੂੰ ਨਾਜ਼ੀਆਂ ਦੇ ਪੰਜੇ ਵਿਚੋਂ ਆਜ਼ਾਦ ਕਰਵਾ ਲਿਆ ਅਤੇ ਮਗਰੋਂ ਹਾਲੈਂਡ ਨੂੰ ਵੀ ਆਜ਼ਾਦ ਕਰਵਾ ਲਿਆ ਗਿਆ। ਅਕਤੂਬਰ ਦੇ ਮਹੀਨੇ ਵਿਚ ਰੂਸੀ ਫ਼ੌਜਾਂ ਜਰਮਨ ਫ਼ੌਜਾਂ ਨੂੰ ਧਕਦੀਆਂ ਜਰਮਨ ਸਰਹੱਦਾਂ ਵਿਚ ਦਾਖ਼ਲ ਹੋ ਗਈਆਂ। ਮਿੱਤਰ ਰਾਸ਼ਟਰਾਂ ਦੀਆਂ ਫ਼ੌਜਾਂ ਨੇ ਅਕਤੂਬਰ ਵਿਚ ਯੂਨਾਨ ਨੂੰ ਵੀ ਆਜ਼ਾਦ ਕਰਵਾ ਲਿਆ।

ਜੂਨ, 1944 ਵਿਚ ਇਨ੍ਹਾਂ ਫ਼ੌਜਾਂ ਨੇ ਬਰਮਾ ਵਿਚ ਅੱਗੇ ਵੱਧਣਾ ਸ਼ੁਰੂ ਕਰ ਦਿੱਤਾ ਅਤੇ ਜਾਪਾਨੀਆਂ ਉੱਤੇ ਜ਼ੋਰਦਾਰ ਹਮਲੇ ਕਰਨੇ ਸ਼ੁਰੂ ਕਰ ਦਿੱਤੇ।

**ਸੰਨ 1945 ਵਿਚ ਲੜਾਈਆਂ ਦੀਆਂ ਘਟਨਾਵਾਂ**—ਮਾਰਚ, 1945 ਵਿਚ ਮਿੱਤਰ ਰਾਸ਼ਟਰਾਂ ਦੀਆਂ ਫ਼ੌਜਾਂ ਰ੍ਹਾਈਨ ਅਤੇ ਰੂਹਰ ਵਿਚ ਵਧਦੀਆਂ ਹੋਈਆਂ ਜਰਮਨ ਫ਼ੌਜਾਂ ਦਾ ਸਫ਼ਾਇਆ ਕਰਨ ਲਗੀਆਂ। ਰੂਸੀ ਫ਼ੌਜਾਂ ਵਧਦੀਆਂ ਵਧਦੀਆਂ ਬਰਲਿਨ ਵਿਚ ਪਹੁੰਚ ਗਈਆਂ। 7 ਮਈ, 1945 ਨੂੰ ਬਿਨਾਂ ਕਿਸੇ ਸ਼ਰਤ ਦੇ ਜਰਮਨੀ ਨੇ ਹਥਿਆਰ ਸੁੱਟ ਦਿੱਤੇ ਅਤੇ ਹਿਟਲਰ ਨੇ ਖ਼ੁਦਕੁਸ਼ੀ ਕਰ ਲਈ।

**ਸੰਨ 1945 ਵਿਚ ਹੋਈਆਂ ਲੜਾਈਆਂ ਦਾ ਵਰਣਨ**—ਜਾਪਾਨ ਦੇ ਵਿਰੁੱਧ ਘਮਸਾਨ ਦੀ ਲੜਾਈ ਜਾਰੀ ਰਹੀ। ਜੂਨ, 1944 ਵਿਚ ਸੰਗਠਿਤ ਫ਼ੌਜਾਂ ਨੇ ਰੰਗੂਨ ਉੱਤੇ ਤੇ ਜਨਵਰੀ, 1945 ਵਿਚ ਫਿਲਪਾਈਨ ਉੱਤੇ ਕਬਜ਼ਾ ਕਰ ਲਿਆ। ਇਸ ਤੋਂ ਪਿਛੋਂ ਮੈਰੀਐਨਾ ਅਤੇ ਓਕਨਾਵਾ ਦੇ ਟਾਪੂਆਂ ਉੱਤੇ ਵੀ ਕਬਜ਼ਾ ਕਰ ਲਿਆ ਗਿਆ।

ਜੁਲਾਈ ਵਿਚ ਸੰਗਠਿਤ ਫ਼ੌਜਾਂ ਨੇ ਜਾਪਾਨ ਨੂੰ ਹਥਿਆਰ ਸੁੱਟਣ ਲਈ ਅੰਤਿਮ ਚਿਤਾਵਨੀ ਦਿੱਤੀ ਪਰ ਜਾਪਾਨ ਨੇ ਹਥਿਆਰ ਨਾ ਸੁੱਟੇ। ਇਸ ਲਈ 6 ਅਗਸਤ, 1945 ਨੂੰ ਇਕ ਐਟਮ ਬੰਬ ਹੀਰੋਸ਼ੀਮਾ ਉੱਤੇ ਸੁਟਿਆ ਗਿਆ ਜਿਸ ਨੇ ਸਾਰੇ ਸ਼ਹਿਰ ਨੂੰ ਤਬਾਹ ਕਰ ਦਿੱਤਾ ਅਤੇ 9 ਅਗਸਤ ਨੂੰ ਇਕ ਹੋਰ ਬੰਬ ਨਾਗਾਸਾਕੀ ਉੱਤੇ ਸੁੱਟਿਆ ਗਿਆ ਜਿਸ ਨਾਲ ਨਾਗਾਸਾਕੀ ਦਾ ਸਾਰਾ ਸ਼ਹਿਰ ਤਬਾਹ ਹੋ ਗਿਆ। ਅੰਤ 14 ਅਗਸਤ ਨੂੰ ਜਾਪਾਨ ਨੇ ਵੀ ਬਿਨਾਂ ਕਿਸੇ ਸ਼ਰਤ ਤੇ ਹਥਿਆਰ ਸੁੱਟ ਦਿਤੇ।

**ਸੁਲ੍ਹਾ ਦੀਆਂ ਬੁਨਿਆਦੀ ਗੱਲਾਂ**—ਲੜਾਈ ਦੇ ਦੌਰਾਨ ਸੰਗਠਿਤ ਮਿੱਤਰ ਦੇਸ਼ਾਂ ਨੇ ਕਈ ਮੁਲਾਕਾਤਾਂ ਕੀਤੀਆਂ ਅਤੇ ਕਈ ਐਲਾਨ ਕੀਤੇ ਜਿਨ੍ਹਾਂ ਵਿਚੋਂ ਕੁੱਝ ਕੁ ਇਹ ਹਨ—

1. ਪ੍ਰਧਾਨ ਰੂਜ਼ਵੈਲਟ ਨੇ ਆਪਣਾ ਫ਼ਾਰਮੂਲਾ ਦੱਸਿਆ ਜਿਸ ਦਾ ਭਾਵ ਇਹ ਸੀ ਕਿ ਮਿੱਤਰ ਦੇਸ਼ਾਂ ਦੇ ਉਦੇਸ਼ ਮਨੁੱਖੀ ਆਜ਼ਾਦੀ ਅਰਥਾਤ ਭਾਸ਼ਣ, ਖਿਆਲ ਤੇ ਮਜ਼ਹਬ ਦੀ ਆਜ਼ਾਦੀ ਦੀ ਪ੍ਰਾਪਤੀ ਅਤੇ ਇਨਸਾਨ ਨੂੰ ਡਰ ਅਤੇ ਭੁੱਖ ਤੋਂ ਛੁਟਕਾਰਾ ਦਿਵਾਉਣਾ ਸੀ।

2. ਅਗਸਤ, 1941 ਵਿਚ ਪ੍ਰਧਾਨ ਰੂਜ਼ਵੈਲਟ ਅਤੇ ਪ੍ਰਧਾਨ ਮੰਤਰੀ ਚਰਚਿਲ ਨੇ ਐਟਲਾਂਟਿਕ ਚਾਰਟਰ ਉੱਤੇ ਦਸਤਖ਼ਤ ਕੀਤੇ। ਇਸ ਚਾਰਟਰ ਵਿਚ ਸ਼ਾਮਲ ਮਹੱਤਵਪੂਰਨ ਗੱਲਾਂ ਇਸ ਪ੍ਰਕਾਰ ਹਨ :

1. ਕੋਈ ਦੇਸ਼ ਇਸ ਲੜਾਈ ਤੋਂ ਬਾਅਦ ਮਾਇਕ ਲਾਭ ਉਠਾਉਣ ਦਾ ਯਤਨ ਨਹੀਂ ਕਰੇਗਾ।
2. ਦੇਸ਼ਾਂ ਦੀ ਹੱਦਬੰਦੀ ਉਥੋਂ ਦੇ ਵਾਸੀਆਂ ਦੀ ਮਰਜ਼ੀ ਅਨੁਸਾਰ ਹੋਵੇਗੀ।
3. ਹਰ ਇਕ ਕੌਮ ਨੂੰ ਮਰਜ਼ੀ ਅਨੁਸਾਰ ਹਕੂਮਤ ਬਣਾਉਣ ਦਾ ਅਧਿਕਾਰ ਹੋਵੇਗਾ।
4. ਹਾਰੀਆਂ ਹੋਈਆਂ ਕੌਮਾਂ ਨੂੰ ਆਪਣੀ ਆਜ਼ਾਦੀ ਦੁਬਾਰਾ ਲੈਣ ਦਾ ਹੱਕ ਹੋਵੇਗਾ।
5. ਹਰ ਇਕ ਕੌਮ ਨੂੰ ਦੂਜੇ ਦੇਸ਼ਾਂ ਦੇ ਧੱਕੇ ਅਤੇ ਡਰ ਤੋਂ ਬਚਾਉਣ ਦਾ ਵਚਨ ਦਿੱਤਾ ਜਾਵੇਗਾ।
6. ਇਕ ਅੰਤਰਰਾਸ਼ਟਰੀ ਸੰਸਥਾ ਬਣਾਈ ਜਾਵੇਗੀ ਜਿਹੜੀ ਦੁਨੀਆ ਵਿਚ ਅਮਨ ਸਥਾਪਿਤ ਕਰਨ ਲਈ ਜ਼ਿੰਮੇਵਾਰ ਹੋਵੇਗੀ।

3. ਉੱਤਰੀ ਅਫ਼ਰੀਕਾ ਵਿਚ ਕਾਸਾਬਲਾਂਕਾ ਦੇ ਸਥਾਨ ਉੱਤੇ ਜਨਵਰੀ, 1943 ਵਿਚ ਚਰਚਿਲ ਅਤੇ ਰੂਜ਼ਵੈਲਟ ਦੀ ਮੁਲਾਕਾਤ ਹੋਈ ਜਿਸ ਵਿਚ ਫ਼ੈਸਲਾ ਹੋਇਆ ਕਿ ਧੁਰੀ ਤਾਕਤਾਂ ਨੂੰ ਬਿਨਾਂ ਸ਼ਰਤ ਦੇ ਹਥਿਆਰ ਸੁੱਟਣ ਤੇ ਮਜਬੂਰ ਕੀਤਾ ਜਾਵੇ। ਇਟਲੀ ਅਤੇ ਸਿਸਲੀ ਉੱਤੇ ਹਮਲਾ ਕਰਨ ਦਾ ਵੀ ਫ਼ੈਸਲਾ ਕੀਤਾ ਗਿਆ।

4. ਸੰਨ 1943 ਦੀ ਮਾਸਕੋ ਕਾਨਫਰੰਸ ਵਿਚ ਸ਼ਾਮਲ ਮਿੱਤਰ ਦੇਸ਼ਾਂ ਦੇ ਪ੍ਰੋਗਰਾਮ ਉੱਤੇ ਵਿਚਾਰ ਕੀਤੀ ਗਈ ਅਤੇ ਇਹ ਫ਼ੈਸਲਾ ਕੀਤਾ ਗਿਆ ਕਿ ਆਸਟ੍ਰੀਆ ਨੂੰ ਨਾਜ਼ੀ ਜਰਮਨੀ ਤੋਂ ਆਜ਼ਾਦ ਕਰਵਾ ਕੇ ਵੱਖਰਾ ਕੀਤਾ ਜਾਵੇ। ਇਸ ਤੋਂ ਛੁੱਟ ਬਲਕਾਨੀ ਰਿਆਸਤਾਂ ਦੇ ਭਵਿੱਖ ਸਬੰਧੀ ਫ਼ੈਸਲਾ ਕੀਤਾ ਗਿਆ।

5. ਸੰਨ 1943 ਵਿਚ 28 ਨਵੰਬਰ ਤੋਂ ਪਹਿਲੀ ਦਸੰਬਰ ਦੇ ਦੌਰਾਨ ਤਹਿਰਾਨ ਦੀ ਕਾਨਫਰੰਸ ਵਿਚ ਰੂਜ਼ਵੈਲਟ, ਚਰਚਿਲ ਤੇ ਸਟਾਲਨ ਦੀ ਮੁਲਾਕਾਤ ਹੋਈ। ਇਸ ਵਿਚ ਜਰਮਨੀ ਨੂੰ ਜਿੱਤਣ ਸਬੰਧੀ ਵਿਚਾਰ ਕੀਤਾ ਗਿਆ ਅਤੇ ਈਰਾਨ ਨੂੰ ਮੁਕੰਮਲ ਆਜ਼ਾਦੀ ਦੇਣ ਸਬੰਧੀ ਫ਼ੈਸਲਾ ਕੀਤਾ ਗਿਆ।

6. 30 ਨਵੰਬਰ, 1943 ਦੀ ਕਾਹਿਰਾ ਕਾਨਫਰੰਸ ਸਮੇਂ ਰੂਜ਼ਵੈਲਟ, ਚਰਚਿਲ ਤੇ ਚਿਆਂਗਕਾਈਸ਼ੈਕ ਦੀ ਮੁਲਾਕਾਤ ਹੋਈ। ਇਸ ਵਿਚ ਇਹ ਫ਼ੈਸਲਾ ਕੀਤਾ ਗਿਆ ਕਿ ਜਾਪਾਨ ਨੂੰ ਬਿਨਾਂ ਸ਼ਰਤ ਦੇ ਹਥਿਆਰ ਸੁੱਟਣ ਤੇ ਮਜਬੂਰ ਕੀਤਾ ਜਾਵੇ। ਲੜਾਈ ਦੇ ਦੌਰਾਨ ਇਸ ਦੇ ਜਿੱਤੇ ਹੋਏ ਇਲਾਕੇ ਇਸ ਨੂੰ ਛੱਡਣੇ ਪੈਣਗੇ।

7. ਫ਼ਰਵਰੀ, 1945 ਦੀ ਯਾਲਟਾ ਕਾਨਫਰੰਸ ਵਿਚ ਬਲਕਾਨੀ ਰਿਆਸਤਾਂ, ਜਰਮਨੀ ਅਤੇ ਪੋਲੈਂਡ ਦੇ ਭਵਿੱਖ ਸਬੰਧੀ ਵਿਚਾਰ-ਵਟਾਂਦਰਾ ਕੀਤਾ ਗਿਆ।

8. ਜੁਲਾਈ-ਅਗਸਤ, 1945 ਦੀ ਪਾਟਸਡੈਮ ਕਾਨਫਰੰਸ ਜਰਮਨੀ ਦੇ ਹਾਰ ਜਾਣ ਤੋਂ ਮਗਰੋਂ ਹੋਈ। ਇਸ ਵਿਚ ਰੂਸ ਵੱਲੋਂ ਸਟਾਲਿਨ, ਸੰਯੁਕਤ ਰਾਜ ਅਮਰੀਕਾ ਵੱਲੋਂ ਟਰੂਮੈਨ ਅਤੇ ਬਰਤਾਨੀਆ ਵੱਲੋਂ ਐਟਲੀ ਸ਼ਾਮਲ ਹੋਏ। ਇਸ ਵਿਚ ਇਹ ਫ਼ੈਸਲਾ ਹੋਇਆ ਕਿ ਬਦੇਸ਼ ਮੰਤਰੀਆਂ ਦੀਆਂ ਕਾਨਫਰੰਸ ਹੋਣ ਅਤੇ ਉਹ ਹਾਰੇ ਹੋਏ

ਦੇਸ਼ਾਂ ਨਾਲ ਸੰਧੀਆਂ ਦੇ ਖਰੜੇ ਤਿਆਰ ਕਰਨ। ਜਰਮਨੀ ਅਤੇ ਪੋਲੈਂਡ ਦੇ ਭਵਿੱਖ ਸਬੰਧੀ ਵੀ ਫ਼ੈਸਲਾ ਕੀਤਾ ਗਿਆ।

ਪਾਟਸਡੈਮ ਕਾਨਫਰੰਸ ਜੁਲਾਈ-ਅਗਸਤ, 1945 ਦੇ ਫੈਸਲੇ ਅਨੁਸਾਰ, ਸੰਗਠਿਤ ਦੇਸ਼ਾ ਦੇ ਬਦੇਸ਼ ਮੰਤਰੀਆਂ ਦੀਆਂ ਕਈ ਕਾਨਫਰੰਸਾਂ ਹੋਈਆਂ ਅਤੇ ਅੰਤ ਵਿਚ ਲਗਭਗ ਡੇਢ ਸਾਲ ਮਗਰੋਂ 10 ਫਰਵਰੀ, 1947 ਨੂੰ ਹੇਠ ਲਿਖੀਆਂ ਸੰਧੀਆਂ ਉੱਤੇ ਪੈਰਿਸ ਵਿਚ ਹਸਤਾਖ਼ਰ ਕੀਤੇ ਗਏ :—

1. **ਜਰਮਨੀ ਅਤੇ ਮਿੱਤਰ ਦੇਸ਼ਾਂ ਵਿਚਕਾਰ ਅਮਨ ਦੀ ਸੰਧੀ**— ਜਰਮਨੀ ਨੂੰ ਲੜਾਈ ਦੇ ਦੌਰਾਨ ਜਿੱਤੇ ਹੋਏ ਇਲਾਕੇ ਛੱਡਣੇ ਪਏ। ਜਰਮਨੀ ਚਾਰ ਹਿੱਸਿਆਂ ਵਿਚ ਵੰਡਿਆ ਗਿਆ ਅਤੇ ਬਰਤਾਨਵੀ. ਅਮਰੀਕੀ, ਰੂਸੀ ਅਤੇ ਫ਼ਰਾਸੀਸੀ ਖੇਤਰ ਬਣਾਏ ਗਏ। ਭਾਵੇਂ ਬਰਲਿਨ ਰੂਸੀ ਖੇਤਰ ਵਿਚ ਸੀ, ਇਸ ਨੂੰ ਵੀ ਚਾਰ ਹਿੱਸਿਆਂ ਵਿਚ ਵੰਡਿਆ ਗਿਆ। ਨਾਜ਼ੀ ਲੀਡਰਾਂ ਅਤੇ ਜੰਗੀ ਮੁਜਰਮਾਂ ਉੱਤੇ ਮੁਕੱਦਮੇ ਚਲਾ ਕੇ ਸਜ਼ਾਵਾਂ ਦਿੱਤੀਆਂ ਗਈਆਂ। ਬਰਲਿਨ ਵਿਚ ਸਾਰੇ ਦੇਸ਼ਾਂ ਨੇ ਸਾਂਝਾ ਰਾਜ ਸਥਾਪਿਤ ਕੀਤਾ। ਕੁੱਝ ਦੇਰ ਮਗਰੋਂ ਪਤਾ ਲਗ ਗਿਆ ਕਿ ਇਨ੍ਹਾਂ ਵੱਡੀਆਂ ਤਾਕਤਾਂ ਦੇ ਆਪਸ ਵਿਚ ਮਤਭੇਦ ਹਨ ਅਤੇ ਖ਼ਾਸ ਕਰਕੇ ਐਂਗਲੋ-ਅਮਰੀਕਨ ਧੜੇ ਅਤੇ ਰੂਸ ਵਿਚਕਾਰ ਬਹੁਤ ਹੀ ਜ਼ਿਆਦਾ ਮਤਭੇਦ ਹਨ।

2. **ਇਟਲੀ ਅਤੇ ਮਿੱਤਰ ਦੇਸਾਂ ਵਿਚਕਾਰ ਸ਼ਾਂਤੀ ਸੰਧੀ**—ਇਸ ਸੰਧੀ ਅਨੁਸਾਰ ਇਟਲੀ ਦੇ ਕੁਝ ਇਲਾਕੇ, ਫਰਾਂਸ, ਯੂਗੋਸਲਾਵੀਆ ਅਤੇ ਯੂਨਾਨ ਨੂੰ ਦੇ ਦਿੱਤੇ ਗਏ। ਟ੍ਰੀਐਸਟ ਵਿਚ ਅੰਤਰਰਾਸ਼ਟਰੀ ਸੰਸਥਾ ਅਧੀਨ ਆਜ਼ਾਦ ਰਿਆਸਤ ਬਣਾਈ ਗਈ। ਲਿਬੀਆ ਦੀ ਆਜ਼ਾਦੀ ਮੰਨ ਲਈ ਗਈ। ਇਤਾਲਵੀ ਸੋਮਾਲੀਲੈਂਡ ਅਤੇ ਏਰੀਟ੍ਰੀਆ ਨੂੰ ਅੰਤਰਰਾਸ਼ਟਰੀ ਸੰਸਥਾ ਅਧੀਨ ਰੱਖਿਆ ਗਿਆ। ਅਲਬਾਨੀਆ ਅਤੇ ਇਥੋਪੀਆ ਨੂੰ ਆਜ਼ਾਦ ਕਰ ਦਿੱਤਾ ਗਿਆ।

**ਬੁਲਗਾਰੀਆ ਨਾਲ ਸੰਧੀ**—ਬੁਲਗਾਰੀਆ ਨਾਲ ਦੇਸ਼ਾਂ ਦੀ ਸੰਧੀ ਹੋਈ ਜਿਸ ਰਾਹੀਂ ਪਹਿਲੀ ਜਨਵਰੀ, 1941 ਵਾਲੀਆਂ ਹੱਦਾਂ ਬਹਾਲ ਕਰ ਦਿੱਤੀਆਂ ਗਈਆਂ। ਫ਼ੌਜੀ ਤਾਕਤ ਘਟਾਈ ਗਈ ਅਤੇ ਲੜਾਈ ਦਾ ਤਾਵਾਨ ਪਾ ਦਿੱਤਾ ਗਿਆ।

**ਹੰਗਰੀ ਨਾਲ ਸੰਧੀ**—ਇਸ ਅਨੁਸਾਰ ਪਹਿਲੀ ਜਨਵਰੀ, 1938 ਦੀਆਂ ਹੱਦਾਂ ਬਹਾਲ ਕਰ ਦਿੱਤੀਆਂ ਗਈਆਂ। ਦਰਿਆ ਡੈਨਿਊਬ ਤੇ ਵਾਕਿਆ ਪੱਛਮ ਵਿਚ ਕੁਝ ਕੁ ਪਿੰਡ ਯੂਗੋਸਲਾਵੀਆ ਨੂੰ ਦਿੱਤੇ ਗਏ। ਫ਼ੌਜੀ ਤਾਕਤ ਨੂੰ ਘਟਾਇਆ ਗਿਆ। ਲੜਾਈ ਦਾ ਤਾਵਾਨ ਵੀ ਪਾ ਦਿੱਤਾ ਗਿਆ। ਟ੍ਰਾਂਸਿਲਵੇਨੀਆ ਦਾ ਇਲਾਕਾ ਰੁਮੇਨੀਆ ਦੇ ਹਵਾਲੇ ਕਰ ਦਿੱਤਾ ਗਿਆ।

**ਰੋਮਾਨੀਆ ਨਾਲ ਸੰਧੀ**—ਇਸ ਅਨੁਸਾਰ ਪਹਿਲੀ ਜਨਵਰੀ, 1941 ਵਾਲੀਆਂ ਹੱਦਾਂ ਬਹਾਲ ਕਰ ਦਿੱਤੀਆਂ ਗਈਆਂ। ਫ਼ੌਜੀ ਤਾਕਤ ਘਟਾਈ ਗਈ। ਲੜਾਈ ਦਾ ਤਾਵਾਨ ਵੀ ਪਾ ਦਿੱਤਾ ਗਿਆ।

**ਫਿਨਲੈਂਡ ਨਾਲ ਸੰਧੀ**—ਇਸ ਅਨੁਸਾਰ ਪਹਿਲੀ ਜਨਵਰੀ, 1941 ਵਾਲੀਆਂ ਹੱਦਾਂ ਬਹਾਲ ਕੀਤੀਆਂ ਗਈਆਂ। ਪੈਂਟਸਾਮੋ ਦਾ ਪ੍ਰਾਂਤ ਸੋਵੀਅਤ ਰੂਸ ਨੂੰ ਦਿੱਤਾ ਗਿਆ। ਲੜਾਈ ਦਾ ਤਾਵਾਨ ਵੀ ਪਾਇਆ ਗਿਆ ਅਤੇ ਇਸ ਦੀ ਫ਼ੌਜੀ ਤਾਕਤ ਘਟਾਈ ਗਈ।

**ਆਸਟ੍ਰੀਆ ਨਾਲ ਸੰਧੀ**—ਹਥਿਆਰ ਸੁੱਟਣ ਤੋਂ ਮਗਰੋਂ ਆਸਟ੍ਰੀਆ ਚਾਰਾਂ ਵੱਡੀਆਂ ਤਾਕਤਾਂ ਅਧੀਨ ਰਿਹਾ। ਭਾਵੇਂ ਆਸਟ੍ਰੀਆ ਦੀ ਆਪਣੀ ਆਰਜ਼ੀ ਹਕੂਮਤ ਕਾਇਮ ਸੀ ਪਰ ਇਨ੍ਹਾਂ ਚਾਰੇ ਤਾਕਤਾਂ ਦਾ ਕੰਟਰੋਲ ਬਹੁਤ ਜ਼ਿਆਦਾ ਸੀ। ਆਸਟ੍ਰੀਆ ਸਬੰਧੀ ਐਂਗਲੋ-ਅਮਰੀਕੀ ਧੜੇ ਅਤੇ ਰੂਸ ਵਿਚਕਾਰ ਬਹੁਤ ਦੇਰ ਲਗੀ। ਅੰਤ 15 ਮਈ, 1955 ਨੂੰ ਸੰਧੀ ਹੋਈ ਜਿਸ ਅਨੁਸਾਰ ਚਾਰਾਂ ਤਾਕਤਾਂ ਨੇ ਆਸਟ੍ਰੀਆ ਦੀ ਆਰਥਿਕ ਆਜ਼ਾਦੀ ਅਤੇ ਨਿਰਪੱਖਤਾ ਨੂੰ ਮੰਨ ਲਿਆ।

**ਜਾਪਾਨ ਨਾਲ ਸੰਧੀ**—ਚਾਰ ਤੋਂ ਅੱਠ ਸਤਬੰਰ, 1951 ਨੂੰ ਹੋਈ ਸਾਨ ਫ੍ਰਾਂਸਿਸਕੋ ਕਾਨਫਰੰਸ ਵਿਚ ਜਾਪਾਨ ਨਾਲ ਸੰਧੀ ਕੀਤੀ ਗਈ ਜਿਸ ਅਨੁਸਾਰ (1) ਜਾਪਾਨ ਨੇ ਕੋਰੀਆ ਦੀ ਆਜ਼ਾਦੀ ਨੂੰ ਮੰਨ ਲਿਆ, (2) ਜਾਪਾਨ ਨੂੰ ਫਾਰਮੂਸਾ ਪੈਸਕਾਡੋਰੈਸ ਕਿਉਰਾਈਲ ਟਾਪੂ ਅਤੇ ਸਖਾਲੀਨ ਛੱਡਣੇ ਪਏ।

ਅਮਰੀਕਾ ਦੀਆਂ ਕਬਜ਼ਾ ਕਰਨ ਵਾਲੀਆਂ ਫ਼ੌਜਾਂ ਜਾਪਾਨ ਵਿਚੋਂ 90 ਦਿਨ ਦੇ ਅੰਦਰ ਅੰਦਰ ਵਾਪਸ ਬੁਲਾ ਲਈਆਂ ਗਈਆਂ। ਸੋਵੀਅਤ ਰੂਸ ਨੇ ਇਸ ਸੰਧੀ ਉੱਤੇ ਦਸਤਖ਼ਤ ਨਾ ਕੀਤੇ।

**ਅੰਤਰਰਾਸ਼ਟਰੀ ਸੰਸਥਾ ਦੀ ਸਥਾਪਤੀ**—ਅਗਸਤ, 1941 ਦੇ ਐਟਲਾਂਟਿਕ ਚਾਰਟਰ ਅਨੁਸਾਰ ਅੰਤਰਰਾਸ਼ਟਰੀ ਸੰਸਥਾ ਦਾ ਚਾਰਟਰ ਤਿਆਰ ਕੀਤਾ ਗਿਆ ਅਤੇ ਅਕਤੂਬਰ, 1945 ਵਿਚ ਦੁਨੀਆ ਦੇ ਬਹੁਤ ਸਾਰੇ ਦੇਸ਼ਾ ਨੇ ਇਸ ਚਾਰਟਰ ਉੱਤੇ ਦਸਖ਼ਤ ਕੀਤੇ। ਇਸ ਸੰਸਥਾ ਦਾ ਮੰਤਵ ਦੁਨੀਆ ਨੂੰ ਲੜਾਈ ਤੋਂ ਬਚਾਉਣਾ ਅਤੇ ਅਮਨ ਤੇ ਸ਼ਾਂਤੀ ਕਾਇਮ ਰੱਖਣਾ ਹੈ। ਇਸ ਤੋ ਛੁੱਟ ਵਿਦਿਆ ਅਤੇ ਸੱਭਿਅਤਾ ਦੇ ਪੱਧਰ ਨੂੰ ਉੱਚਾ ਕਰਨਾ ਵੀ ਇਸ ਦਾ ਮੰਤਵ ਹੈ।

**ਇਸ ਯੁੱਧ ਸਬੰਧੀ ਕੁਝ ਵਿਸ਼ੇਸ਼ ਗੱਲਾਂ**—ਸਵਿਟਜ਼ਰਲੈਂਡ, ਆਇਰਲੈਂਡ, ਤੁਰਕੀ, ਅਫ਼ਗਾਨਿਸਤਾਨ ਆਦਿ ਕੁੱਝ ਦੇਸ਼ਾਂ ਤੋਂ ਛੁਟ ਇਸ ਯੁੱਧ ਵਿਚ ਦੁਨੀਆ ਦੇ ਲਗਭਗ ਸਾਰੇ ਦੇਸ਼ਾਂ ਨੇ ਹਿੱਸਾ ਲਿਆ।

ਇਹ ਮਹਾਂਯੁੱਧ ਦੁਨੀਆ ਦੇ ਹਰ ਹਿੱਸੇ ਵਿਚ ਹੋਇਆ ਜੋ ਸ਼ਹਿਰਾਂ, ਜੰਗਲਾਂ ਅਤੇ ਹਵਾ ਵਿਚ ਲੜਿਆ ਗਿਆ। ਯੂਰਪ ਵਿਚ ਇਸਤਰੀਆਂ ਵੀ ਮਰਦਾਂ ਨਾਲ ਮੋਢੇ ਨਾਲ ਮੋਢਾ ਜੋੜ ਕੇ ਇਸ ਯੁੱਧ ਵਿਚ ਹਿੱਸਾ ਲੈਂਦੀਆਂ ਰਹੀਆਂ।

ਪਹਿਲਾ ਸੰਸਾਰ ਯੁੱਧ ਖਾਈਆਂ ਤੇ ਮੋਰਚਿਆਂ ਦਾ ਯੁੱਧ ਸੀ ਪਰ ਦੂਜੇ ਵੱਡੇ ਯੁੱਦ ਦੇ ਸਥਾਨ ਲਗਾਤਾਰ ਬਦਲਦੇ ਰਹੇ ਅਤੇ ਇਸ ਦੀ ਚਾਲ ਤੇਜ਼ ਸੀ। ਜਰਮਨੀ ਨੇ ਸ਼ੁਰੂ ਸ਼ੁਰੂ ਵਿਚ ਬਹੁਤ ਤੇਜ਼ੀ ਨਾਲ ਜਿੱਤਾਂ ਹਾਸਲ ਕੀਤੀਆਂ। ਸਾਇੰਸ ਦੀਆਂ ਕਾਢਾਂ ਕਾਰਨ ਵੀ ਜਾਨੀ ਨੁਕਸਾਨ ਬਹੁਤ ਜ਼ਿਆਦਾ ਹੋਇਆ।

ਇਸ ਯੁੱਧ ਨੇ ਪਰਿਵਾਰਕ ਜੀਵਨ ਖੇਰੂੰ ਖੇਰੂੰ ਕਰ ਦਿੱਤਾ। ਜ਼ਹਿਰੀਲੇ ਬੰਬਾਂ ਨੇ ਸ਼ਹਿਰਾਂ ਦੇ ਸ਼ਹਿਰ ਅਤੇ ਪਿੰਡਾਂ ਦੇ ਪਿੰਡ ਢਾਹ ਢੇਰੀ ਕਰ ਦਿੱਤੇ।

ਇਹ ਯੁੱਧ ਪ੍ਰਾਪੇਗੰਡੇ ਦੇ ਸਹਾਰੇ ਲੜਿਆ ਗਿਆ। ਇਸ ਵਿਚ ਤਾਕਤਾਂ ਨੇ ਪ੍ਰਾਪੇਗੰਡੇ ਤੋਂ ਬਹੁਤ ਕੰਮ ਲਿਆ। ਗ਼ਲਤ ਪ੍ਰਚਾਰ ਕਰ ਕੇ ਵੱਖ ਵੱਖ ਵਿਰੋਧੀ ਫ਼ੌਜਾਂ ਦੇ ਹੌਂਸਲੇ ਤੋੜੇ ਗਏ ਅਤੇ ਆਪਣੀਆਂ ਫੌਜਾਂ ਨੂੰ ਚੜ੍ਹਦੀ ਕਲਾ ਵਿਚ ਰੱਖਣ ਦੀ ਕੋਸ਼ਿਸ਼ ਕੀਤੀ ਗਈ। ਰੇਡੀਓ ਦੇ ਸਹਾਰੇ ਆਪਣੀਆਂ ਆਪਣੀਆਂ ਫ਼ੌਜਾਂ ਨੂੰ ਹਿੰਮਤ ਤੇ ਉਤਸ਼ਾਹ ਦਿੱਤਾ ਗਿਆ ਸੀ।

ਹ. ਪੁ.—ਮਾਡਰਨ ਯੂਰਪ (1945 ਤੱਕ)—ਹੇਜ਼ਨ; ਏ ਹਿਸਟਰੀ ਆਫ਼ ਬ੍ਰਿਟੇਨ—ਕਾਰਟਰ ਐਂਡ ਮੇਅਰਜ਼; ਏ ਹਿਸਟਰੀ ਆਫ ਮਾਡਰਨ ਟਾਈਮਜ਼—ਕੋਲ. ਬੀ; ਹਿਸਟਰੀ ਆਫ਼ ਮਾਡਰਨ ਯੂਰਪ-ਵੀ ਡੀ. ਮਹਾਜਨ ; ਹਿਸਟਰੀ ਆਫ਼ ਯੂਰਪ-ਹੇਜ਼; ਸੈਕਿੰਡ ਵਰਲਡ ਵਾਰ (ਛੇ ਜਿਲਦਾਂ)—ਵਿਨਸਟਨ ਚਰਚਲ; ਵਰਲਡ ਇਨ ਆਰਮਜ਼ (ਤਿੰਨ ਜਿਲਦਾਂ)—ਡਿਊਪਈ; ਮਾਡਰਨ ਯੂਰਪ-ਡੀ. ਸੀ. ਸੋਮਰਵੈੱਲ; ਦੀ ਸੈਕੰਡ ਵਰਲਡ ਵਾਰ; ਏ ਸ਼ਾਰਟ ਹਿਸਟਰੀ -ਫਾਲਜ਼ ਸੀ; ਦੀ ਸੈਕੰਡ ਵਰਲਡ ਵਾਰ (1939-45)-ਫੁਲਰ , ਐਫ. ਜੇ. ਸੀ. ਉਰਿਜਿਨ

ਐਂਡ ਬੈਕਗਰਾਊਂਡ ਆਫ਼ ਦੀ ਸੈਕੰਡ ਵਰਲਡ ਵਾਰ-ਹੇਨਜ਼ ਐਂਡ ਹੋਫਮਾਨ ; ਦੀ ਸਟ੍ਰਗਲ ਫਾਰ ਯੂਰਪ-ਵਿਲਮਾਣ ਚੈਸਟਰ; ਏ ਹਿਸਟਰੀ ਆਫ਼ ਯੂਰਪ-ਆਰ . ਕੇ. ਲੂਥਰਾ.

—ਐਚ. ਆਰ. ਭਸੀਨ

**ਸਸੀਗੁਪਤ** : ਇਹ ਹਿੰਦੂਕੁਸ਼ ਪਹਾੜੀ ਦੀਆਂ ਢਲਾਣਾਂ ਵਿਚਕਾਰਲੇ ਸਰਹੱਦੀ ਇਲਾਕੇ ਦਾ ਇਕ ਛੋਟਾ ਜਿਹਾ ਹਿੰਦੂ ਰਜਵਾੜਾ ਸੀ। ਇਥੋਂ ਇਹ 329 ਈ. ਪੂ. ਵਿਚ ਐਕੀਮੈਨੀ ਹਖਮਾਨੀ ਸਰਦਾਰ ਬੈਸਅਸ (ਜੋ ਦਾਰਾ III ਦਾ ਜਰਨੈਲ ਸੀ ਤੇ ਜੋ ਦਾਰਾ ਨੂੰ ਕਤਲ ਕਰ ਕੇ ਸਿਕੰਦਰ ਤੋਂ ਡਰਦਾ ਹੋਇਆ ਬਾਖ਼ਤਰ ਵੱਲ ਭਜ ਆਇਆ ਸੀ ਅਤੇ ਇਥੇ ਇਸ ਨੇ ਆਪਣਾ ਰਾਜ ਕਾਇਮ ਕਰ ਲਿਆ ਸੀ) ਦੀ ਸਿਕੰਦਰ ਵਿਰੁੱਧ ਮਦਦ ਕਰਨ ਲਈ ਬਾਖ਼ਤਰ ਨੂੰ ਚਲਾ ਗਿਆ ਸੀ ਪਰ ਬੈਸਅਸ ਦੇ ਕਤਲ ਹੋਣ ਮਗਰੋਂ ਸਸੀਗੁਪਤ ਯੂਨਾਨੀ ਫ਼ੌਜ ਵਿਚ ਸ਼ਾਮਲ ਹੋ ਗਿਆ। ਗੁਪਤ ਨੇ ਯੂਨਾਨੀ ਫ਼ੌਜ ਵਿਚ ਬੜਾ ਨਾਮਣਾ ਖੱਟਿਆ। ਇਸ ਨੇ ਸਿਕੰਦਰ ਨੂੰ ਹਿੰਦੁਸਤਾਨ ਉੱਤੇ ਹਮਲਾ ਕਰਨ ਲਈ ਪ੍ਰੇਰਿਆ ਅਤੇ ਕਾਬਲ ਅਤੇ ਸਿੰਧ ਦਰਿਆ ਦੇ ਵਿਚਕਾਰ ਜਦੋਂ ਸਿਕੰਦਰ ਨੇ ਏਓਰਨਾਸ ਅਰਥਾਤ ਰਾਣੀਗੜ੍ਹ ਉੱਤੇ ਕਬਜ਼ਾ ਕੀਤਾ ਤਾਂ ਇਸ ਨੂੰ ਸਸੀਗੁਪਤ ਦੇ ਸਪੁਰਦ ਕਰਕੇ ਆਪ ਹਿੰਦੁਸਤਾਨ ਵੱਲ ਵਧਿਆ। ਗਲਸੋਈ ਕਬੀਲੇ ਦੀ ਜਿੱਤ ਸਮੇਂ ਸਿਕੰਦਰ ਨੂੰ ਸਿੰਧ ਪਾਰਲੇ ਇਲਾਕੇ ਤੇ ਸਤਰਪਾਂ ਵੱਲੋਂ ਬਗ਼ਾਵਤ ਦੀਆਂ ਖ਼ਬਰਾਂ ਮਿਲੀਆਂ। ਸਸੀਗੁਪਤ ਨੇ ਤੁਰੰਤ ਮਦਦ ਲਈ ਦਰਖ਼ਾਸਤ ਕੀਤੀ ਜਿਸ ਉੱਤੇ ਗੁਆਂਢੀ ਸਤਰਪ ਟਾਈਰਸਪੀਜ਼ ਅਤੇ ਤਕਸ਼ਲਾ ਦੇ ਰੈਜ਼ੀਡੈਂਟ ਫਿਲਿਪੋਸ ਨੇ ਸਹਾਇਤਾ ਭੇਜੀ ਤੇ ਇਹ ਬਗ਼ਾਵਤਾਂ ਦਬ ਗਈਆਂ।

ਹ.ਪੁ.—ਹਿ. ਏ. ਇੰਡ. ਕੈ. ਹਿ. ਇੰਡ—ਸਮਿਥ; ਅ. ਹਿ. ਇੰਡ. —ਸਮਿਥ ਏਨਸ਼ੈਂਟ ਪਰਸ਼ੀਆ ਐਂਡ ਇਰਾਨੀਅਨ ਸਿਵਲਾਈਜੇਸ਼ਨ

**ਸੱਸੀ ਪੁੰਨੂੰ** : ਸੱਸੀ ਪੁੰਨੂੰ ਇਕ ਪ੍ਰਸਿੱਧ ਪ੍ਰੀਤ ਕਥਾ ਹੈ। ਇਸ ਦਾ ਕਿੱਸਾ ਹਾਫ਼ਿਜ਼ ਬਰਖ਼ੁਰਦਾਰ , ਮੁਨਸ਼ੀ ਸੁੰਦਰ ਦਾਸ ਆਰਾਮ, ਬਹਿਬਲ, ਆਡਤ ਤੇ ਹਾਸ਼ਮ ਆਦਿ ਕਵੀਆਂ ਨੇ ਲਿਖਿਆ। ਸਭ ਤੋਂ ਵੱਧ ਪ੍ਰਸਿੱਧੀ ਸੱਸੀ ਹਾਸ਼ਮ ਨੂੰ ਮਿਲੀ। ਭਾਈ ਗੁਰਦਾਸ ਨੇ ਵੀ ਇਸ ਪ੍ਰੀਤ ਜੋੜੇ ਵੱਲ ਸੰਕੇਤ ਕੀਤਾ ਹੈ :

ਸੱਸੀ ਪੁੰਨੂੰ ਦੋਸਤੀ ਹੋਇ ਜਾਤ ਅਜਾਤੀ।

ਦਸਮ ਗ੍ਰੰਥ ਵਿਚ ਸੱਸੀ ਪੁੰਨੂੰ ਦੀ ਕਹਾਣੀ ਬਾਰੇ ਮਿਲਦੇ ਸੰਕੇਤ ਬਹੁਤ ਵਖਰੇ ਹਨ। ਮਿਥਿਹਾਸਕ ਪਾਣ ਚੜ੍ਹਨ ਕਰਕੇ ਇਹ ਅਲੌਕਿਕ ਕਥਾ ਬਣ ਗਈ ਹੈ। ਇਹ ਸੱਸੀ ਕਪਿਲ ਮੁਨੀ ਤੇ ਰੰਭਾ ਅਪਸਰਾ ਦੀ ਭੋਗ ਸੰਤਾਨ ਸੀ। ਇਸ ਨੂੰ ਸਿੰਧ ਦਰਿਆ ਵਿਚ ਰੋੜ੍ਹ ਦਿੱਤਾ ਗਿਆ। ਸਿੰਧ ਦੇ ਰਾਜੇ ਬ੍ਰਹਮ ਦੱਤ ਨੇ ਦਰਿਆ ਵਿਚੋਂ ਕੱਢ ਕੇ ਇਸ ਦਾ ਪਾਲਣ ਪੋਸ਼ਣ ਕੀਤਾ। ਇਸ ਦਾ ਨਾਂ ਸਮਿਯਾ ਰਖਿਆ ਗਿਆ। ਜਦੋਂ ਇਹ ਜੁਆਨ ਹੋਈ ਤਾਂ ਰਾਜੇ ਨੇ ਪੁੰਨੂੰ ਪਾਤਸ਼ਾਹ ਵੱਲ ਦੂਤ ਭੇਜੇ ਕਿ ਤੂੰ ਇਸ ਨੂੰ ਵਰ ਲੈ। ਬੜੀ ਸ਼ਾਨ ਸ਼ੌਕਤ ਨਾਲ ਵਿਆਹ ਹੋਇਆ। ਜਦੋਂ ਪੁੰਨੂੰ ਤੇ ਸੱਸੀ ਆਪਣੇ ਮੁਲਕ ਪੁਜੇ ਤਾਂ ਪੁੰਨੂੰ ਦੀ ਪਹਿਲੀ ਪਤਨੀ ਨੂੰ ਸੌਕਣ ਦੇ ਆਉਣ ਦਾ ਬਹੁਤ ਦੁੱਖ ਪੁੱਜਾ। ਉਸ ਨੇ ਕਈ ਜੰਤਰ ਮੰਤਰ ਕੀਤੇ ਕਿ ਪੁੰਨੂੰ ਸੱਸੀ ਤੋਂ ਟੁੱਟ ਜਾਵੇ। ਆਖ਼ਰ ਪੁੰਨੂ ਨੂੰ ਮਰਵਾ ਹੀ ਦਿੱਤਾ। ਸੱਸੀ ਵੀ ਉਸ ਦੀ ਕਬਰ ਤੇ ਢੇਰੀ ਹੋ ਗਈ।

ਆਮ ਪ੍ਰਚੱਲਿਤ ਕਿੱਸਿਆਂ ਵਿਚ ਮਿਲਦੀ ਕਹਾਣੀ ਇਸ ਤੋਂ ਵੱਖਰੀ ਹੈ। ਥੋੜ੍ਹੀ ਬਹੁਤੀ ਅਦਲਾ ਬਦਲੀ ਨਾਲ ਸਾਰ ਇਸ ਤਰ੍ਹਾਂ ਹੈ।

ਦਰਿਆ ਕੰਢੇ ਵਸਦੇ ਭੰਭੋਰ ਸ਼ਹਿਰ ਦੇ ਵਾਲੀ ਆਦਮ ਜਾਮ ਦੇ ਘਰ ਔਲਾਦ ਨਹੀਂ ਸੀ। ਬਹੁਤ ਮੰਨਤਾਂ ਮਨੌਤਾਂ ਪਿੱਛੋਂ ਇਕ ਖ਼ੂਬਸੂਰਤ ਲੜਕੀ ਦਾ ਜਨਮ ਹੋਇਆ ਪਰ ਜਦ ਨਜੂਮੀਆਂ ਨੇ ਇਸ ਬੱਚੀ ਦੇ ਜੁਆਨ ਹੋਣ, ਥਲਾਂ ਵਿਚ ਜਾ ਕੇ ਮਰਨ ਅਤੇ ਕੁਲ ਨੂੰ ਦਾਗ਼ ਲਾਉਣ ਦੀ ਭਵਿੱਖਬਾਣੀ ਕੀਤੀ ਤਾਂ ਸਾਰੀ ਖ਼ੁਸ਼ੀ ਗ਼ਮੀ ਵਿਚ ਬਦਲ ਗਈ। ਰਾਜੇ ਨੇ ਵਜ਼ੀਰਾਂ ਨਾਲ ਸਲਾਹ ਕਰਨ ਉਪਰੰਤ ਬੱਚੀ ਨੂੰ ਇਕ ਸੰਦੂਕ ਵਿਚ ਬੰਦ ਕਰਕੇ ਕਾਫ਼ੀ ਦੌਲਤ ਸਮੇਤ ਦਰਿਆ ਵਿਚ ਰੋੜ੍ਹ ਦਿੱਤਾ। ਇਹ ਸੰਦੂਕ ਕੱਪੜੇ ਧੋ ਰਹੇ ਬੇਔਲਾਦ ਅੱਤਾ ਨਾਂ ਦੇ ਧੋਬੀ ਨੂੰ ਮਿਲਿਆ। ਧੋਬੀ ਦੇ ਘਰ ਹੀ ਉਸ ਦੀ ਚੰਗੀ ਤਰ੍ਹਾਂ ਪਾਲਣਾ ਹੋਈ। ਸੱਸੀ ਦਾ ਜੋਬਨ ਸੂਰਜ ਨੂੰ ਵੀ ਮਾਤ ਪਾ ਰਿਹਾ ਸੀ।

ਇਕ ਦਿਨ ਸੱਸੀ ਨੇ ਭੰਭੋਰ ਸ਼ਹਿਰ ਵਿਚ ਲੱਗੀ ਨੁਮਾਇਸ਼ ਵਿਚ ਇਕ ਖ਼ੂਬਸੂਰਤ ਨੌਜੁਆਨ ਦੀ ਤਸਵੀਰ ਦੇਖੀ ਤੇ ਉਸ ਤੇ ਮੋਹਿਤ ਹੋ ਗਈ। ਇਹ ਚਿੱਤਰ ਕੇਚਮ ਸ਼ਹਿਰ ਦੇ ਬਲੋਚ ਸ਼ਹਿਜ਼ਾਦੇ ਪੁੰਨੂੰ ਦਾ ਸੀ। ਸੱਸੀ ਹਿਜਰ ਵਿਚ ਤੜਫ਼ਣ ਲੱਗੀ। ਉਸ ਨੇ ਇਕ ਦਿਨ ਕੇਚਮ ਦੇ ਕੁਝ ਸੁਦਾਗਰਾਂ ਨੂੰ ਕੈਦ ਕਰ ਲਿਆ ਤੇ ਆਖਿਆ ਕਿ ਰਿਹਾਈ ਤਾਂ ਹੀ ਸੰਭਵ ਹੈ ਜੇ ਪੁੰਨੂੰ ਨੂੰ ਇਥੇ ਲਿਆਂਦਾ ਜਾਵੇਗਾ।

ਇਕ ਬੰਦੀਖਾਨ ਨੇ ਕੇਚਮ ਜਾ ਕੇ ਪੁੰਨੂੰ ਕੋਲ ਸੱਸੀ ਦੇ ਹੁਸਨ ਦੀ ਤੇ ਪ੍ਰੀਤ ਦੀ ਤਾਰੀਫ਼ ਕੀਤੀ ਤੇ ਉਸ ਨੂੰ ਸੱਸੀ ਕੋਲ ਲੈ ਆਇਆ। ਪੁੰਨੂੰ ਸੱਸੀ ਦਾ ਹੀ ਹੋ ਗਿਆ। ਉਧਰੋਂ ਪੁੰਨੂੰ ਦੇ ਭਰਾ ਬਲੋਚ, ਸੱਸੀ ਦੇ ਬਾਗ਼ਾਂ ਵਿਚ ਆ ਗਏ। ਉਹ ਚਲਾਕੀ ਨਾਲ ਪੁੰਨੂੰ ਨੂੰ ਸ਼ਰਾਬ ਪਿਲਾ ਕੇ ਡਾਚੀ ਤੇ ਸੁੱਟ ਕੇ ਲੈ ਗਏ। ਸੱਸੀ ਦੀ ਜਦੋਂ ਜਾਗ ਖੁਲ੍ਹੀ ਤਾਂ ਉਹ ਧੋਬਣ ਮਾਂ ਦੇ ਰੋਕਣ ਦੇ ਬਾਵਜੂਦ ਵੀ ਨੰਗੇ ਪੈਰੀਂ ਮਗਰ ਨੱਸ ਤੁਰੀ। ਉਸ ਦਾ ਤਾਂ ਕਹਿਣਾ ਸੀ :

ਤੁਰਸਾਂ ਮੂਲ ਨ ਮੁੜਸਾਂ ਰਾਹੋਂ ਜਾਨ ਤਲੀ ਪਰ ਧਰਸਾਂ,
ਜਬ ਤਕ ਸਾਸ ਨਿਰਾਸ ਨਾ ਹੋਵਾਂ, ਮਰਨੋਂ ਮੂਲ ਨ ਡਰਸਾਂ।

ਤੇਜ਼ ਗਰਮੀ ਕਾਰਨ ਮਾਰੂਥਲ ਤਪ ਰਿਹਾ ਸੀ। ਸੱਸੀ ਪੁੰਨੂੰ-ਪੁੰਨੂੰ ਪੁਕਾਰਦੀ ਰੇਤ ਦੇ ਥਲਾਂ ਵਿਚ ਪ੍ਰਾਣ ਤਿਆਗ ਗਈ। ਉਧਰ ਜਦੋਂ ਪੁੰਨੂੰ ਨੂੰ ਹੋਸ਼ ਆਈ ਤਾਂ ਉਹ ਵੀ ਨੱਸ ਤੁਰਿਆ ਤੇ ਮਾਰੂਥਲ ਵਿੱਚ ਆ ਕੇ ਉਸ ਨੇ ਸੱਸੀ ਦੀ ਕਬਰ ਉੱਤੇ ਜਾਨ ਦੇ ਦਿੱਤੀ।

ਹ. ਪੁ. —ਪੰ. ਸਾ. ਇ. — ਪੰ. ਯੂਨੀ. ; ਪੰ ਸਾ. ਇ. — ਭਾ. ਵਿ. ਪੰ; ਸੱਸੀ ਹਾਸ਼ਮ; ਮ. ਕੋ.

**ਸਸੂ-ਮਾ-ਚੀਨ** : ਇਹ ਸਭ ਤੋਂ ਪਹਿਲਾ ਮਹਾਨ ਚੀਨੀ ਇਤਿਹਾਸਕਾਰ ਸੀ। ਇਸ ਦੇ ਜਨਮ ਦੀ ਤਾਰੀਖ ਬਾਰੇ ਮੱਤ ਭੇਦ ਹੈ। ਇਸ ਦਾ ਜਨਮ ਸਾਲ 135 ਜਾਂ 145 ਈ. ਪੂ. ਦਸਿਆ ਜਾਂਦਾ ਹੈ। ਇਸ ਨੇ ਜਵਾਨੀ ਸਮੇਂ ਸਾਰਾ ਚੀਨ ਗਾਹਿਆ। ਜੀਵਨ ਦਾ ਬਹੁਤਾ ਸਮਾਂ ਇਸ ਨੇ ਹਾਨ ਖ਼ਾਨਦਾਨ ਦੇ ਬਾਦਸ਼ਾਹ ਵੂ ਦੇ ਦਰਬਾਰ ਵਿਚ ਇਤਿਹਾਸਕਾਰ ਦੇ ਰੂਪ ਵਿਚ ਬਿਤਾਇਆ। ਇਸ਼ ਨੇ ਇਕੋ ਪੁਸਤਕ 'ਸ਼ੀਹ ਚੀ' ਲਿਖੀ ਹੈ ਜਿਹੜੀ ਕਿ ਇਸ ਨੇ 100 ਈ. ਪੂ. ਦੇ ਲਗਭਗ ਮੁਕੰਮਲ ਕੀਤੀ। ਇਸ ਪੁਸਤਕ ਦੇ ਪੰਜ ਖੰਡ ਅਤੇ 130 ਕਾਂਡ ਹਨ। ਇਸ ਵਿਚ ਆਦਿ ਕਾਲ ਤੋਂ ਲੈ ਕੇ ਲੇਖਕ ਦੇ ਸਮੇਂ ਤੱਕ ਦੇ ਲਗਭਗ ਦੋ ਹਜ਼ਾਰ ਸਾਲ ਦੇ ਹਾਲਾਤ ਦਰਜ ਹਨ। ਇਸ ਨੇ ਉਸ ਸਮੇਂ ਦੇ ਸਮਾਜਿਕ, ਰਾਜਨੀਤਿਕ ਅਤੇ ਸਭਿਆਚਾਰਿਕ ਹਾਲਾਤ ਤੇ ਵੀ ਰੋਸ਼ਨੀ ਪਾਈ ਹੈ।

ਇਸ ਦੀ ਮੌਤ 90 ਈ. ਪੂ. ਦੇ ਲਗਭਗ ਹੋਈ।

ਹ. ਪੁ.—ਐਨ. ਬ੍ਰਿ. 21 : 271

**ਸਸੈਕਸ** : ਦੱਖਣ-ਪੂਰਬੀ ਇੰਗਲੈਂਡ ਦੀਆਂ ਦੋ ਕਾਉਂਟੀਆਂ ਦਾ ਨਾਂ ਹੈ ਜਿਨ੍ਹਾਂ ਦੇ ਉੱਤਰ ਵੱਲ ਸਰਇ ਅਤੇ ਕੈਂਟ, ਪੱਛਮ ਵਿਚ ਹੈਂਪਸ਼ਿਰ ਕਾਉਂਟੀਆਂ ਅਤੇ ਦੱਖਣ ਤੇ ਪੂਰਬ ਵੱਲ ਇੰਗਲਿਸ਼ ਚੈਨਲ ਹੈ। ਅੱਜਕੱਲ੍ਹ ਇਨ੍ਹਾਂ ਕਾਉਂਟੀਆਂ ਨੂੰ ਪੱਛਮੀ ਸਸੈਕਸ ਅਤੇ ਪੂਰਬੀ ਸਸੈਕਸ ਦਾ ਨਾਂ ਦਿਤਾ ਹੋਇਆ ਹੈ। ਪੱਛਮੀ ਸਸੈਕਸ ਦਾ ਖੇਤਰਫਲ

1,989 ਵ. ਕਿ. ਮੀ. ਅਤੇ ਆਬਾਦੀ 6,92,800 (1991) ਹੈ। ਪੂਰਬੀ ਸਸੈਕਸ ਦਾ ਖੇਤਰਫਲ 1,795 ਵ. ਕਿ. ਮੀ. ਅਤੇ ਆਬਾਦੀ 6,70,600 (1991) ਹੈ। ਪ੍ਰਸ਼ਾਸਨ ਪਖੋਂ ਪੂਰਬੀ ਸਸੈਕਸ ਨੂੰ 6 ਅਤੇ ਪੱਛਮੀ ਨੂੰ 5 ਡਿਸਟ੍ਰਿਕਟਾਂ ਵਿਚ ਵੰਡਿਆ ਹੋਇਆ ਹੈ।

ਇਹ ਇਕ ਪਹਾੜੀ ਤੇ ਹਰਿਆਵਲਾ ਇਲਾਕਾ ਹੈ। ਦੱਖਣ ਵਿਚ 244 ਮੀਟਰ ਦੇ ਲਗਭਗ ਉੱਚੀਆਂ ਚੋਟੀਆਂ ਹਨ ਪਰ ਪੂਰਬੀ ਖੇਤਰ ਲਗਭਗ ਸਮੁੰਦਰੀ ਸਤ੍ਹਾ ਦੇ ਬਰਾਬਰ ਹੀ ਹੈ। ਸੈਲਸੀ ਦਾ ਖੇਤਰ ਸਮੁੰਦਰ ਦੇ ਬਹੁਤ ਨੇੜੇ ਹੋਣ ਕਰ ਕੇ ਆਮ ਹੀ ਜਵਾਰ ਭਾਟਾ ਦੀ ਮਾਰ ਹੇਠ ਆ ਜਾਂਦਾ ਹੈ। ਪਾਗਮ ਦਾ ਇਲਾਕਾ ਵੀ ਪਾਣੀ ਦੀ ਮਾਰ ਵਿਚ ਆ ਜਾਂਦਾ ਹੈ। ਇਥੋਂ ਦੀ ਉਪਜਾਊ ਜ਼ਮੀਨ ਤੱਟ ਦੇ ਨਾਲ ਨਾਲ ਹੈ ਜਿਸ ਵਿਚ ਘਾਹ ਅਤੇ ਅਨਾਜ ਉਗਾਇਆ ਜਾਂਦਾ ਹੈ। ਦੱਖਣੀ ਨਿਵਾਣਾਂ ਤੇ ਚਰਾਂਦਾਂ ਹੋਣ ਕਰ ਕੇ ਇਹ ਇਲਾਕੇ ਭੇਡ ਪਾਲਣ ਲਈ ਮਸ਼ਹੂਰ ਹਨ। ਪੂਰਬੀ ਹਿੱਸੇ ਵਿਚ ਚਾਰੇ ਲਈ ਹੱਪ (ਵੇਲ) ਉਗਾਈ ਜਾਂਦੀ ਹੈ। ਲੋਹ-ਪੱਥਰ ਬਹੁਤਾਤ ਵਿਚ ਮਿਲਦਾ ਹੈ। ਉੱਨ, ਕਾਗਜ਼, ਬਰੂਦ ਅਤੇ ਟਾਈਲਾਂ ਤਿਆਰ ਕੀਤੀਆਂ ਜਾਂਦੀਆਂ ਹਨ। ਹੈਸਟਿੰਗਜ਼ ਇਥੋਂ ਦੀ ਪ੍ਰਸਿੱਧ ਬੰਦਰਗਾਹ ਹੈ। ਰਾਈ ਅਤੇ ਵਿਲਚਲਸੀ ਇਥੋਂ ਦੇ ਪੁਰਾਤਨ ਸ਼ਹਿਰ ਹਨ।

ਹ. ਪੁ.—ਐਨ. ਬ੍ਰਿ. ਮਾ. 12 : 596; ਐਨ. ਬ੍ਰਿ ਮਾ. 4 : 332

**ਸਸ਼ੈਵਰਲ ਹੈਨਰੀ** : ਵੇਖੋ, ਸਾਸ਼ੈਵਰਲ, ਹੈਨਰੀ

**ਸਹਸਕ੍ਰਿਤੀ** : ਇਹ ਸੰਸਕ੍ਰਿਤ, ਪਾਲੀ ਅਤੇ ਪ੍ਰਾਕ੍ਰਿਤ ਤੋਂ ਬਣੀ ਹੋਈ ਇਕ ਭਾਸ਼ਾ ਹੈ। ਇਸ ਨੂੰ 'ਗਾਥਾ' ਵੀ ਕਿਹਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਦਾ ਲਿਖਿਆ ਇਕ ਤੁਕਾਂਗ 'ਕੋਈ ਪੜਤਾ ਸਹਸਾ ਕਿਰਤਾ' ਇਹ ਪ੍ਰਗਟ ਕਰਦਾ ਹੈ ਕਿ ਉਨ੍ਹਾਂ ਦੇ ਸਮਕਾਲੀ ਪੰਡਤ ਸਹਸਾਕਿਰਤਾ ਅਥਵਾ ਸਹਸਕ੍ਰਿਤੀ ਬੋਲੀ ਦੀ ਆਮ ਵਰਤੋਂ ਕਰਦੇ ਸਨ। ਸਹਸਕ੍ਰਿਤੀ ਸ਼ਬਦ ਸੰਸਕ੍ਰਿਤੀ ਸ਼ਬਦ ਦਾ ਵਿਗੜਿਆ ਰੂਪ ਹੈ। ਗੁਰੂ ਸਾਹਿਬਾਨ ਦੇ ਸਮੇਂ ਅਤੇ ਉਨ੍ਹਾਂ ਤੋਂ ਪਹਿਲਾਂ ਪੰਡਤ ਆਮ ਲੋਕਾਂ ਦੀ ਬੋਲੀ ਨੂੰ ਗੰਵਾਰੂ ਭਾਸ਼ਾ ਕਹਿ ਕੇ ਉਸ ਦੀ ਵਰਤੋਂ ਤੋਂ ਪਰਹੇਜ਼ ਕਰਦੇ ਸਨ ਪਰ ਉਨ੍ਹਾਂ ਨੂੰ ਸੰਸਕ੍ਰਿਤ ਦਾ ਵੀ ਪੂਰਾ ਗਿਆਨ ਨਹੀਂ ਸੀ ਜਿਸ ਕਾਰਨ ਉਨ੍ਹਾਂ ਦੀ ਬੋਲੀ ਸੰਸਕ੍ਰਿਤ ਅਤੇ ਦੇਸੀ ਭਾਸ਼ਾ ਦੀ ਖਿਚੜੀ ਬਣ ਗਈ। ਇਸ ਵਿਚ ਕੁਝ ਗੁਣ ਸੰਸਕ੍ਰਿਤ ਦੇ ਅਤੇ ਕੁਝ ਪੱਛਮੀ ਅਪਭ੍ਰੰਸ਼ ਦੇ ਸਨ। ਸੰਸਕ੍ਰਿਤ ਦੇ ਵਿਸਰਗ ਅਤੇ ਅਨੁਸਵਾਰ ਦੀ ਵਿਸ਼ੇਸ਼ ਵਰਤੋਂ ਕੀਤੀ ਗਈ ਸੀ। ਪੱਛਮੀ ਅਪਭ੍ਰੰਸ਼ ਦੀਆਂ ਕੁਝ ਵਿਸ਼ੇਸ਼ਤਾਵਾਂ ਪ੍ਰਗਟ ਹੁੰਦੀਆਂ ਹਨ, ਜਿਵੇਂ 'ਵ' ਦਾ 'ਬ' ਵਿਚ ਬਦਲ ਜਾਣਾ, 'ਸ਼' ਅਤੇ 'ਖ' ਦਾ 'ਸ' ਵਿਚ ਬਦਲ ਜਾਣਾ, 'ਕਸ਼' ਦਾ 'ਖ' ਜਾਂ 'ਛ' ਵਿਚ ਬਦਲ ਜਾਣਾ ਆਦਿ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਧੇਰੇ ਸਹਸਕ੍ਰਿਤੀ ਸਲੋਕ ਗੁਰੂ ਅਰਜਨ ਦੇਵ ਜੀ ਦੇ ਲਿਖੇ ਹੋਏ ਹਨ। ਉਨ੍ਹਾਂ ਦੀ ਜੈਤਸਰੀ ਦੀ ਵਾਰ ਦੀ ਹਰ ਪਉੜੀ ਦਾ ਪਹਿਲਾ ਸਲੋਕ ਸਹਸਕ੍ਰਿਤੀ ਸਲੋਕ ਹੈ। ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਦੇ ਵੀ ਕੁਝ ਸਹਸਕ੍ਰਿਤੀ ਸਲੋਕ ਆਸਾ ਦੀ ਵਾਰ ਵਿਚ ਮਿਲਦੇ ਹਨ।

ਹ.ਪੁ.—ਮ. ਕੋ.; ਪੰ. ਸਾ. ਕੋ. 1:352

**ਸਹੰਸਰ** : ਹੁਸ਼ਿਆਰਪੁਰ ਦੇ ਇਲਾਕੇ ਦੀ ਇਹ ਰਾਜਪੂਤਾਂ ਦੀ ਇਕ ਛੋਟੀ ਜਿਹੀ ਉਪਜਾਤੀ ਹੈ। ਕੁਝ ਪੁਸ਼ਤਾਂ ਪਹਿਲਾਂ ਇਹ ਪਲਵਾੜ ਰਾਜਪੂਤਾਂ ਦਾ ਹੀ ਹਿੱਸਾ ਹੁੰਦੇ ਸਨ ਪਰ ਗਰੀਬੀ ਕਾਰਨ ਇਹ ਸਬਜ਼ੀਆਂ ਉਗਾ ਕੇ ਅਤੇ ਘਾਹ ਖੋਦ ਕੇ ਗੁਜ਼ਾਰਾ ਕਰਨ ਲੱਗੇ ਜਿਸ ਦੇ ਫਲਸਰੂਪ ਕਿੱਤੇ ਦੇ ਪੱਖੋਂ ਇਹ ਪਨਵਾੜਾਂ ਨਾਲੋਂ ਵੱਖ ਸਮਝੇ ਜਾਣ ਲੱਗ ਪਏ ਅਤੇ ਇਨ੍ਹਾਂ ਨੂੰ ਅਰਾਈਆਂ ਦੇ ਬਰਾਬਰ ਇਕ ਵੱਖਰੀ ਜਾਤ ਸਮਝਿਆ ਜਾਣ ਲੱਗ ਪਿਆ।

ਹ. ਪੁ.—ਪੰ. ਕਾ. : 265

**ਸਹਰਸਾ** : ਜ਼ਿਲ੍ਹਾ–ਭਾਰਤ ਦੇ ਬਿਹਾਰ ਰਾਜ ਦਾ ਇਕ ਜ਼ਿਲ੍ਹਾ ਹੈ ਜਿਸ ਦਾ ਖੇਤਰਫਲ 1,195 ਵ. ਕਿ. ਮੀ. ਅਤੇ ਜਨ-ਸੰਖਿਆ 15,06,418 (2001) ਹੈ। ਇਹ ਜ਼ਿਲ੍ਹਾ ਭਾਗਲਪੁਰ ਦੇ ਗੰਗਾ ਤੋਂ ਉੱਤਰੀ ਭਾਗ ਅਤੇ ਹੋਰ ਨੇੜੇ ਦੇ ਜ਼ਿਲ੍ਹਿਆਂ ਦੇ ਕੁਝ ਹਿੱਸਿਆਂ ਨੂੰ ਮਿਲਾ ਕੇ ਬਣਾਇਆ ਗਿਆ ਹੈ। ਇਸ ਦਾ ਸਦਰ ਮੁਕਾਮ ਸਹਰਸਾ ਸ਼ਹਿਰ ਵਿਖੇ ਹੈ। ਇਸ ਵਿਚ ਸਹਰਸਾ ਸਦਰ, ਮਾਧੀਪੁਰਾ, ਸੁਪੌਲ ਉਪ-ਡਿਵੀਜ਼ਨਾਂ ਹਨ। ਨਿਰਮਲੀ ਅਤੇ ਬੀਰਪੁਰ ਹੋਰ ਪ੍ਰਮੁੱਖ ਸਥਾਨ ਹਨ। ਇਸ ਜ਼ਿਲ੍ਹੇ ਵਿਚੋਂ ਕੋਸੀ ਨਦੀ ਦੀਆਂ ਕਈ ਸ਼ਾਖਾਵਾਂ ਵਗਦੀਆਂ ਹਨ। ਇਹ ਉੱਤਰ ਤੋਂ ਦੱਖਣ ਅਤੇ ਫਿਰ ਕਮਲਾ ਨਦੀ ਨਾਲ ਮਿਲ ਕੇ ਪੂਰਬ ਵੱਲ ਵਹਿੰਦੀਆਂ ਹਨ। ਕੋਸੀ ਦਰਿਆ ਵਿਚ ਹੜ੍ਹ ਵੀ ਆ ਜਾਂਦੇ ਹਨ। ਚੌਲ, ਪਟਸਨ, ਮੱਕੀ, ਤੇਲ ਦੇ ਬੀਜ ਇਥੋਂ ਦੀਆਂ ਖ਼ਾਸ ਉਪਜਾਂ ਹਨ ਪਰ ਹੜ੍ਹ ਦੇ ਕਾਰਨ ਇਥੇ ਸਥਿਤੀ ਕਾਲ ਵਰਗੀ ਰਹਿੰਦੀ ਹੈ। ਕੋਸੀ ਬੰਨ੍ਹ ਦੇ ਬਣ ਜਾਣ ਅਤੇ ਉਥੋਂ ਨਿਕਲੀਆਂ ਨਹਿਰਾਂ ਦੀ ਸਿੰਜਾਈ ਤੋਂ ਬਾਅਦ ਇਸ ਜ਼ਿਲ੍ਹੇ ਦੀ ਹਾਲਤ ਕਾਫੀ ਸੁਧਰ ਗਈ ਹੈ ਕਿਉਂਕਿ ਹੜ੍ਹ ਦੇ ਕਾਰਨ ਹੀ ਇਥੇ ਆਵਾਜਾਈ ਦੇ ਚੰਗੇ ਵਸੀਲੇ ਨਹੀਂ ਸਨ। ਇਸ ਜ਼ਿਲ੍ਹੇ ਵਿਚ ਉੱਤਰ-ਪੂਰਬ ਰੇਲਵੇ ਦੀਆਂ ਦੋ ਤਿੰਨ ਸ਼ਾਖਾਵਾਂ ਹਨ। ਸੁਪੀਲ ਅਤੇ ਨਿਰਮਲੀ ਰੇਲ ਸ਼ਾਖਾਵਾਂ ਖ਼ਾਸ ਵਰਣਨਯੋਗ ਹਨ।

ਹ. ਪੁ.—ਹਿ. ਵਿ. ਕੋ. 12 : 6; ਐਨ. ਬ੍ਰਿ. ਮਾ. 10 : 302; ਇੰਡ. 2003 : 735

**ਸਹਰਸਾ** : ਸ਼ਹਿਰ–ਭਾਰਤ ਦੇ ਬਿਹਾਰ ਰਾਜ ਦੇ ਸਹਰਸਾ ਜ਼ਿਲ੍ਹੇ ਦਾ ਸਦਰ ਮੁਕਾਮ ਹੈ। ਇਹ ਰੇਲਾਂ ਅਤੇ ਸੜਕਾਂ ਦਾ ਕੇਂਦਰ ਹੈ। ਇਥੇ ਬਿਜਲੀ ਘਰ ਵੀ ਬਣਾਇਆ ਗਿਆ ਹੈ। ਇਥੇ 1961 ਤੋਂ ਮਿਉਂਸਪਲਟੀ ਸਥਾਪਿਤ ਹੈ।

ਆਬਾਦੀ—80149 (1991)

25° 50′ ਉ. ਵਿਥ.; 86° 35′ ਪੂ. ਲੰਬ.

ਹ. ਪੁ.— ਐਨ. ਬ੍ਰਿ. ਮਾ. 10 : 302

**ਸਹਾਏ, ਸ਼ਿਵ ਪੂਜਨ (ਆਚਾਰੀਆ)** : ਹਿੰਦੀ ਦੇ ਇਸ ਪ੍ਰਸਿੱਧ ਸਾਹਿਤਕਾਰ ਦਾ ਜਨਮ 9 ਅਗਸਤ, 1893 ਨੂੰ ਬਿਹਾਰ ਰਾਜ ਵਿਚ ਉਨਵੰਸ ਵਿਖੇ ਹੋਇਆ। ਇਸ ਨੇ ਉਰਦੂ ਅਤੇ ਫ਼ਾਰਸੀ ਭਾਸ਼ਾਵਾਂ ਦਾ ਗਿਆਨ ਪਿੰਡ ਦੇ ਮਦਰੱਸੇ ਤੋਂ ਪ੍ਰਾਪਤ ਕੀਤਾ। ਇਸ ਦਾ ਗੀਤਾ ਦੇ ਕਰਮਯੋਗ ਸਿੱਧਾਂਤ ਅਤੇ ਗਾਂਧੀ ਜੀ ਦੇ ਰਾਜਸੀ ਦਰਸ਼ਨ ਵਿਚ ਪੱਕਾ ਵਿਸ਼ਵਾਸ ਸੀ। ਸੰਨ 1921 ਤੋਂ 1947 ਤਕ ਇਸ ਨੇ ਭਾਰਤ ਦੀਆਂ ਰਾਸ਼ਟਰੀ ਲਹਿਰਾਂ ਵਿਚ ਵਿਸ਼ੇਸ਼ ਹਿੱਸਾ ਪਾਇਆ। ਸਾਹਿਤਕ ਸੇਵਾਵਾਂ ਕਾਰਨ ਸਾਲ 1954 ਵਿਚ ਇਸ ਨੂੰ ਬਿਹਾਰ ਰਾਸ਼ਟਰ ਭਾਸ਼ਾ ਪਰਿਸ਼ਦ ਵਲੋਂ ਸਨਮਾਨਿਆ ਗਿਆ ਅਤੇ ਸਾਲ 1960 ਵਿਚ ਇਸ ਨੂੰ ਪਦਮ ਭੂਸ਼ਨ ਦਾ ਸਨਮਾਨ ਪ੍ਰਾਪਤ ਹੋਇਆ।

ਇਹ ਸਾਹਿਤਕ ਹਿੰਦੀ ਪੱਤਰਕਾਰੀ ਦਾ ਮੋਢੀ ਸੀ ਅਤੇ ਇਸ ਨੇ ਬਹੁਤ ਸਾਰੇ ਹਿੰਦੀ ਰਸਾਲਿਆਂ ਦੇ ਸੰਪਾਦਕ ਦੀਆਂ ਜ਼ਿੰਮੇਵਾਰੀਆਂ ਨਿਭਾਉਣ ਤੋਂ ਇਲਾਵਾ ਕਈ ਰਸਾਲੇ ਪ੍ਰਕਾਸ਼ਿਤ ਵੀ ਕੀਤੇ। ਹਿੰਦੀ ਦੇ ਕਹਾਣੀਕਾਰ, ਨਾਵਲਕਾਰ ਅਤੇ ਜੀਵਨੀ ਲੇਖਕ ਦੇ ਤੌਰ ਤੇ ਇਸ ਨੇ ਲਗਭਗ 400 ਨਿੱਕੀਆਂ ਕਹਾਣੀਆਂ, 67 ਜੀਵਨੀਆਂ ਅਤੇ 150 ਤੋਂ ਵੱਧ ਲੇਖਾਂ ਦੀ ਰਚਨਾ ਕੀਤੀ। ਇਸ ਦੀ ਮੌਤ 1963 ਵਿਚ ਹੋਈ।

ਹ.ਪੁ.—ਡਿ. ਨੈ. ਬਾ. 4:13

**ਸਹਾਏ, ਹਨੂਮੰਤ (ਲਾਲਾ)** : ਭਾਰਤ ਦੇ ਸੁਤੰਤਰਤਾ ਸੰਗਰਾਮੀਏ ਲਾਲਾ ਹਨੂਮੰਤ ਸਹਾਏ ਦਾ ਜਨਮ 2 ਨਵੰਬਰ, 1884 ਨੂੰ ਦਿੱਲੀ ਦੇ ਇਕ ਰਈਸ ਪਰਿਵਾਰ ਵਿਚ ਹੋਇਆ। ਇਸ ਦੇ ਦਾਦੇ ਦੇ ਆਖ਼ਰੀ ਮੁਗ਼ਲ ਬਾਦਸ਼ਾਹ, ਬਹਾਦਰ ਸ਼ਾਹ ਨਾਲ ਬਹੁਤ ਨਜ਼ਦੀਕੀ ਸਬੰਧ ਸਨ। ਬਰਤਾਨਵੀ ਸਰਕਾਰ ਸਮੇਂ ਵੀ ਇਸ ਦੇ ਪਿਉ, ਦਾਦਾ ਪੈਨਸ਼ਨਾਂ ਵੰਡਣ ਦੇ ਸਰਕਾਰੀ ਅਹੁਦੇ ਤੇ ਰਹੇ। ਇਸ ਸਮੇਂ ਇਨ੍ਹਾਂ ਦੇ ਪਰਿਵਾਰ ਵਿਚ ਪੁਰਾਣੀਆਂ ਮੁਗ਼ਲ ਬੇਗਮਾਂ ਆਉਂਦੀਆਂ ਰਹਿੰਦੀਆਂ ਸਨ ਜੋ 'ਫ਼ਰੰਗੀਆਂ' ਦੀਆਂ ਗੱਲਾਂ ਇਸ ਨੂੰ ਸੁਣਾਉਂਦੀਆਂ ਰਹਿੰਦੀਆ ਸਨ ਜਿਸ ਕਰ ਕੇ ਛੋਟੀ ਉਮਰ ਤੋਂ ਹੀ ਇਹ ਕ੍ਰਾਂਤੀਕਾਰੀ ਰੁੱਚੀ ਦਾ ਬਣ ਗਿਆ। ਇਥੋਂ ਤੱਕ ਕਿ ਇਹ ਕਾਂਗਰਸ ਦਾ ਮੈਂਬਰ ਹੁੰਦੇ ਹੋਏ ਵੀ ਗਾਂਧੀ ਦੀ ਅਹਿੰਸਾਵਾਦੀ ਰੁਚੀ ਨਾਲ ਸਹਿਮਤ ਨਹੀਂ ਸੀ ਸਗੋਂ ਕਾਂਗਰਸ ਦੇ 1929 ਈ. ਦੇ ਲਾਹੌਰ ਸੈਸ਼ਨ ਵਿਚ ਇਸ ਨੇ ਗਾਂਧੀ ਦਾ ਇਸ ਪੱਖ ਤੋਂ ਵਿਰੋਧ ਵੀ ਕੀਤਾ। ਬਹੁਤ ਛੋਟੀ ਉਮਰ ਤੋਂ ਹੀ ਇਹ ਲਾਲਾ ਹਰਦਿਆਲ ਦਾ ਸ਼ਰਧਾਲੂ ਸੀ ਅਤੇ ਉਸ ਨੂੰ ਹੀ ਸਭ ਤੋਂ ਵੱਡਾ ਨੇਤਾ ਸਮਝਦਾ ਸੀ। ਹਰਦਿਆਲ ਤੋਂ ਇਲਾਵਾ ਲਾਲਾ ਅਮੀਰ ਚੰਦ, ਰਾਸ ਬਿਹਾਰੀ ਬੋਸ, ਦੀਨਾ ਨਾਥ ਚੈਟਰਜੀ ਅਤੇ ਅਰਬਿੰਦੂ ਘੋਸ਼ ਨਾਲ ਵੀ ਇਸ ਦੀ ਚੰਗੀ ਦੋਸਤੀ ਸੀ।

ਹਨੂਮੰਤ ਹਮੇਸ਼ਾ, ਇਸਤਰੀ-ਸਿੱਖਿਆ, ਵਿਧਵਾ-ਵਿਆਹ, ਹਰੀਜਨ ਉੱਧਾਰ ਅਤੇ ਸ਼੍ਰੇਣੀ ਤੇ ਜਾਤ-ਪਾਤ ਰਹਿਤ ਸਮਾਜ ਦਾ ਇੱਛਕ ਸੀ। ਬੇਸ਼ਕ ਇਹ ਧਾਰਮਿਕ ਖਿਆਲਾਂ ਦਾ ਸੀ ਫਿਰ ਵੀ ਇਹ 'ਸਰਾਧ' ਆਦਿ ਜਿਹੀਆਂ ਰਸਮਾਂ ਨੂੰ ਪਸੰਦ ਨਹੀਂ ਸੀ ਕਰਦਾ। ਇਹ ਬਦੇਸ਼ੀ ਸਿੱਖਿਆ, ਬਦੇਸ਼ੀ ਪ੍ਰਬੰਧਕੀ ਢੰਗਾਂ, ਪੱਛਮੀ ਸਮਾਜਵਾਦ ਅਤੇ ਹੋਰ ਬਦੇਸ਼ੀ ਚੀਜ਼ਾਂ ਨੂੰ ਨਫਰਤ ਕਰਦਾ ਸੀ ਤੇ ਭਾਰਤ ਦਾ 'ਕਾਮਨ-ਵੈਲਥ' ਵਿਚ ਰਹਿਣਾ ਵੀ ਇਸ ਨੂੰ ਠੀਕ ਨਹੀਂ ਲਗਦਾ ਸੀ। ਇਸ ਨੇ ਰਾਸ਼ਟਰੀ ਸਿੱਖਿਆ ਲਈ ਆਪ ਇਕ ਸਕੂਲ ਖੋਲ੍ਹਿਆ ਜਿਸ ਵਿਚ ਲਾਲਾ ਅਮੀਰ ਚੰਦ ਅਤੇ ਅਵਧ ਬਿਹਾਰੀ ਅਧਿਆਪਕ ਸਨ। ਇਸ ਤੋਂ ਇਲਾਵਾ ਇਸ ਨੇ ਕਈ ਰਾਜਨੀਤਿਕ ਪੈਂਫਲਿਟ ਵੀ ਤਿਆਰ ਕੀਤੇ ਜਿਨ੍ਹਾਂ ਵਿਚੋਂ ਲਾਹੌਰ ਪੈਂਫਲਿਟ ਬਹੁਤ ਮਹੱਤਵਪੂਰਨ ਸੀ। ਸੰਨ 1905 ਤੋਂ 1947 ਤੱਕ ਇਹ ਇਕ ਸਰਗਰਮ ਰਾਜਨੀਤਿਕ ਤੇ ਸਮਾਜਿਕ ਕ੍ਰਾਂਤੀਕਾਰੀ ਰਿਹਾ। ਇਸ ਦੇ ਸਮੁੱਚੇ ਜੀਵਨ ਨੂੰ ਮੁੱਖ ਤੌਰ ਤੇ ਤਿੰਨ ਹਿੱਸਿਆਂ-ਸਵਦੇਸ਼ੀ, ਕ੍ਰਾਂਤੀਕਾਰੀ ਅਤੇ ਕਾਂਗਰਸ ਦੇ ਮੈਂਬਰ ਦੇ ਤੌਰ ਤੇ ਵੰਡਿਆ ਜਾ ਸਕਦਾ ਹੈ। ਪਹਿਲੇ ਹਿੱਸੇ ਵਿਚ ਇਸ ਨੇ ਦੇਸ਼ ਦੇ ਬਹੁਤ ਸਾਰੇ ਨੌਜਵਾਨਾਂ ਨੂੰ ਪ੍ਰਭਾਵਿਤ ਕੀਤਾ। ਦੂਸਰੇ ਵਿਚ ਇਹ ਕ੍ਰਾਂਤੀਕਾਰੀਆਂ ਨਾਲ ਸਬੰਧਤ ਰਿਹਾ। ਤੀਸਰੇ ਵਿਚ ਇਹ 1920 ਤੋਂ 1926 ਈ. ਤੱਕ ਕਾਂਗਰਸ ਕਮੇਟੀ ਦਾ ਮੈਂਬਰ ਰਿਹਾ ਪਰ ਇਸ ਦੌਰਾਨ ਵੀ ਇਸ ਦੇ ਕ੍ਰਾਂਤੀਕਾਰੀਆਂ ਨਾਲ ਸਬੰਧ ਕਾਇਮ ਰਹੇ ਤੇ ਕਈਆਂ ਨੂੰ ਇਸ ਨੇ ਪਨਾਹ ਤੇ ਕਈਆਂ ਨੂੰ ਮਾਲੀ ਸਹਾਇਤਾ ਦਿੱਤੀ ਜਿਸ ਵਿਚ ਲਾਲਾ ਹਰਦਿਆਲ ਨੂੰ ਬਦੇਸ਼ ਜਾਣ ਵਿਚ ਮਦਦ ਕਰਨਾ ਵੀ ਸ਼ਾਮਲ ਹੈ।

ਹ. ਪੁ.–ਡਿ. ਨੈ. ਬਾ. 4 : 10

**ਸਹਾਏ, ਕ੍ਰਿਸ਼ਨਾ ਬੱਲਭ** : ਭਾਰਤ ਦੇ ਇਸ ਦੇਸ਼ ਭਗਤ ਦਾ ਜਨਮ ਪਟਨਾ ਦੇ ਇਕ ਪਿੰਡ ਸ਼ੇਖਪੁਰ ਵਿਚ 31 ਦਸੰਬਰ, 1898 ਨੂੰ ਹੋਇਆ। ਇਸ ਦਾ ਪਿਤਾ ਗੰਗਾ ਪ੍ਰਸ਼ਾਦ ਪੁਲਿਸ ਇੰਸਪੈਕਟਰ ਸੀ। ਪੜ੍ਹਾਈ-ਲਿਖਾਈ ਵਿਚ ਇਹ ਮੁੱਢ ਤੋਂ ਹੀ ਬਹੁਤ ਹੁਸ਼ਿਆਰ ਸੀ। ਕਾਲਜ ਦੇ ਦਿਨਾਂ ਤੋਂ ਹੀ ਬਰਤਾਨਵੀ ਸਰਕਾਰ ਨੂੰ ਇਹ ਨਫ਼ਰਤ ਕਰਦਾ ਸੀ। ਇਨ੍ਹਾਂ ਦੇ ਕਾਲਜ ਦੇ ਇਕ ਕ੍ਰਾਂਤੀਕਾਰੀ-ਰਾਸ਼ਟਰਵਾਦੀ ਵਿਦਿਆਰਥੀ, ਰਾਮਵਿਨੋਦ ਸਿੰਘ ਦੀ ਦਸੰਬਰ, 1918 ਵਿਚ ਹੋਈ ਗ੍ਰਿਫ਼ਤਾਰੀ ਨਾਲ ਬਰਤਾਨਵੀ ਸਰਕਾਰ ਪ੍ਰਤਿ ਇਸ ਦਾ ਵਿਰੋਧ ਹੋਰ ਵੱਧ ਗਿਆ ਤੇ ਇਹ ਆਪਣੀ ਸਿੱਖਿਆ ਅਧੂਰੀ ਹੀ ਛੱਡ ਕੇ 1920 ਈ. ਵਿਚ ਨਾ-ਮਿਲਵਰਤਣ ਅੰਦੋਲਨ ਵਿਚ ਸ਼ਾਮਲ ਹੋ ਗਿਆ। ਇਹ ਰਾਮਨਰਾਇਣ ਸਿੰਘ, ਰਾਜਿੰਦਰਾ ਪ੍ਰਸ਼ਾਦ, ਅਨੁਗ੍ਰਹਿ ਨਰਾਇਣ ਅਤੇ ਹੋਰ ਕਈ ਰਾਸ਼ਟਰਵਾਦੀਆਂ ਦੇ ਕਾਫੀ ਨਜ਼ਦੀਕ ਸੀ ਪਰ ਰਾਜਨੀਤਿਕ ਮਾਮਲਿਆ ਵਿਚ ਇਸ ਦਾ ਉਸਤਾਦ ਪਟਨੇ ਦਾ ਦਿਓਕੀ ਬਾਬੂ ਸੀ ਜੋ ਇਕ ਰਾਸ਼ਟਰਵਾਦੀ, ਇਕ ਚੰਗਾ ਬੁਲਾਰਾ ਤੇ ਲੋਕ ਸੇਵਕ ਸੀ। ਸਹਾਏ, ਗਾਂਧੀ ਦੇ ਚੰਪਾਰਨ ਅੰਦੋਲਨ ਤੋਂ ਬਹੁਤ ਪ੍ਰਭਾਵਿਤ ਹੋਇਆ ਅਤੇ ਇਸ ਨੇ ਪੋਡੂ ਕਿਸਾਨਾਂ ਦੇ ਸੁਧਾਰ ਲਈ ਕੰਮ ਕਰਨ ਦੀ ਸਹੁੰ ਖਾਧੀ। ਇਸ ਦੀ ਰਾਜਨੀਤਿਕ ਵਿਚਾਰਧਾਰਾ 'ਇੰਡੀਅਨ ਨੈਸ਼ਨਲ ਕਾਂਗਰਸ' ਵਾਲੀ ਹੀ ਸੀ। ਇਸ ਅਨੁਸਾਰ ਦੇਸ਼ ਦੀ ਆਰਥਿਕ ਮੰਦਹਾਲੀ ਦਾ ਕਾਰਨ ਇਹ ਬਰਤਾਨਵੀ ਰਾਜ ਸੀ। ਇਸ ਦੇ ਨਾਲ ਹੀ ਜ਼ਿਮੀਦਾਰਾ ਨਿਜ਼ਾਮ ਨੂੰ ਇਹ ਕਿਸਾਨਾਂ ਦੀ ਗ਼ਰੀਬੀ ਦਾ ਕਾਰਨ ਮੰਨਦਾ ਸੀ। ਇਸ ਨੇ ਖਾਦੀ ਅਤੇ ਘਰੇਲੂ ਉਦਯੋਗਾਂ ਦੇ ਪੁਨਰ ਵਿਕਾਸ ਲਈ ਬਹੁਤ ਕੰਮ ਕੀਤਾ।

'ਸੁਤੰਤਰਤਾ ਸੰਗਰਾਮ' ਵਿਚ ਇਸ ਨੇ ਪੱਤਰਕਾਰੀ ਨੂੰ ਅਪਣਾਇਆ ਤਾਂ ਜੋ ਜਨਤਾ ਨੂੰ ਸੁਚੇਤ ਕਰ ਸਕੇ। ਸੰਨ 1922 ਵਿਚ ਇਸ ਨੇ ਕੁਝ ਸਮੇਂ ਲਈ 'ਮਦਰ ਲੈਂਡ' ਦੀ ਸੰਪਾਦਕੀ ਕੀਤੀ ਅਤੇ ਕਈ ਸਾਲ 'ਛੋਟਾ ਨਾਗਪੁਰ ਦਰਪਣ' ਨਾਮੀ ਪੱਤਰ ਦੀ ਸੰਪਾਦਕੀ ਕਰਨ ਤੋਂ ਇਲਾਵਾ 'ਸਰਚ ਲਾਇਟ' ਅਤੇ 'ਅੰਮ੍ਰਿਤ ਬਜ਼ਾਰ ਪੱਤਰਿਕਾ' ਆਦਿ ਜਿਹੇ ਪੱਤਰਾਂ ਲਈ ਵੀ ਮੁੱਖ ਲੇਖ ਲਿਖਦਾ ਰਿਹਾ।

ਰਾਸ਼ਟਰਵਾਦੀ ਅੰਦੋਲਨ ਵਿਚ ਇਹ ਕਈ ਮਹੱਤਵਪੂਰਨ ਅਹੁਦਿਆਂ ਤੇ ਰਿਹਾ। ਇਹ ਬਿਹਾਰ ਸੂਬਾਈ ਕਾਂਗਰਸ ਕਮੇਟੀ ਦਾ ਮੈਂਬਰ ਵੀ ਰਿਹਾ। ਫ਼ਰਵਰੀ, 1923 ਵਿਚ ਬਿਹਾਰ ਦੀ ਰਾਜਸੀ ਪਾਰਟੀ ਵਿਚ ਸ਼ਾਮਲ ਹੋਇਆ ਤੇ ਇਸ ਦਾ ਸਹਾਇਕ ਸਕੱਤਰ ਬਣਿਆ। ਸੁਤੰਤਰਤਾ ਸੰਗਰਾਮ ਦੇ ਕਾਰਨ ਇਸ ਨੂੰ ਕਈ ਵਾਰੀ ਜੇਲ੍ਹ ਜਾਣਾ ਪਿਆ।

ਸੰਨ 1937 ਵਿਚ ਜਦੋਂ ਸੂਬੇ ਵਿਚ ਪਹਿਲੀ ਕਾਂਗਰਸ ਵਜ਼ਾਰਤ ਬਣੀ ਤਾਂ ਇਹ ਚੁਣੇ ਗਏ ਅੱਠ ਪਾਰਲੀਮਾਨੀ ਸੱਕਤਰਾਂ ਵਿਚੋਂ ਇਕ ਸੀ। ਸੰਨ 1937 ਤੋਂ 1946 ਤੱਕ ਇਹ ਸੂਬੇ ਦਾ ਪ੍ਰਮੁੱਖ ਕਾਂਗਰਸ ਨੇਤਾ ਸੀ। ਇਸ ਨੇ 'ਭਾਰਤ ਛੱਡੋ ਅੰਦੋਲਨ' ਵਿਚ ਵੀ ਬੜਾ ਮਹੱਤਵਪੂਰਨ ਹਿੱਸਾ ਪਾਇਆ। ਸੰਨ 1946 ਵਿਚ ਇਹ ਮੰਤਰੀ ਬਣਿਆ ਤੇ 12 ਸਾਲ ਇਸ ਅਹੁਦੇ ਤੇ ਰਿਹਾ। ਇਹ ਇਸਤਰੀ ਸਿੱਖਿਆ ਅਤੇ ਦਾਜ ਦੀ ਰੀਤ ਖ਼ਤਮ ਕਰਨ ਦਾ ਸਮਰਥਕ ਸੀ। ਜਾਤ-ਪਾਤ ਤੇ ਛੂਆ-ਛਾਤ ਦੇ ਬਹੁਤ ਵਿਰੁੱਧ ਸੀ।

ਹ. ਪੁ.– ਡਿ. ਨੈ. ਬਾ. 4 : 12

**ਸਹਾਏ, ਕ੍ਰਿਸ਼ਨਾ (ਰਾਏ ਬਹਾਦੁਰ)** : ਭਾਰਤ ਦੇ ਇਸ ਸੁਤੰਤਰਤਾ ਸੰਗਰਾਮੀਏ ਦਾ ਜਨਮ 1886 ਈ. ਨੂੰ ਹੋਇਆ । ਇਸ ਦਾ ਪਿਤਾ ਜਾਨਕੀ ਸਹਾਏ ਪਟਨਾ ਵਿਚ ਵਕੀਲ ਸੀ। ਕ੍ਰਿਸ਼ਨਾ ਸਹਾਏ ਪੜ੍ਹਾਈ- ਲਿਖਾਈ ਵਿਚ ਮੁੱਢ ਤੋਂ ਹੀ ਚੰਗਾ ਸੀ ਤੇ ਇਸ ਨੇ ਛੋਟੀ ਉਮਰ ਵਿਚ ਹੀ ਉਰਦੂ ਅਤੇ ਫਾਰਸੀ ਜ਼ਬਾਨਾਂ ਵਿਚ ਕਾਫੀ ਮੁਹਾਰਤ ਹਾਸਲ ਕਰ ਲਈ ਸੀ। ਵਕਾਲਤ ਪਾਸ ਕਰਨ ਉਪਰੰਤ ਪਟਨਾ ਡਿਸਟ੍ਰਿਕਟ ਬਾਰ ਵਿਚ ਅਤੇ 1917 ਈ. ਤੋਂ ਬਾਅਦ ਪਟਨਾ ਹਾਈ ਕੋਰਟ ਵਿਚ ਵਕਾਲਤ ਕਰਨ ਲੱਗਾ।

ਗੋਪਾਲ ਕ੍ਰਿਸ਼ਨ ਗੋਖਲੇ, ਪਰਮੇਸ਼ਵਰ ਲਾਲ, ਮਦਨ ਮੋਹਨ ਮਾਲਵੀਆ, ਸੱਯਦ ਹਸਨ ਇਮਾਮ, ਸਚਿੰਦਰਾ ਨੰਦ ਸਿਨਾਂ ਅਤੇ ਐਨੀ ਬਸੰਤ ਨਾਲ ਕ੍ਰਿਸ਼ਨਾ ਸਹਾਏ ਦੇ ਬੜੇ ਗੂੜ੍ਹੇ ਮਿੱਤਰਤਾ ਭਰਪੂਰ ਸਬੰਧ ਸਨ। ਇਹ ਜਾਤ-ਪਾਤ ਦੇ ਵਿਰੁੱਧ ਸੀ ਅਤੇ ਦਹੇਜ ਵਿਰੋਧੀ ਅਤੇ ਸਮੁੰਦਰੀ ਯਾਤਰਾ ਲਹਿਰਾਂ ਨਾਲ ਸਬੰਧਤ ਸੀ। ਸਹਾਏ ਪੱਛਮੀ

ਸਿੱਖਿਆ, ਇਸਤਰੀ ਸਿੱਖਿਆ ਅਤੇ ਦੇਸ਼ ਵਿਚ ਮੁੱਢਲੀ ਪ੍ਰਾਇਮਰੀ ਸਿਖਿਆ ਨੂੰ ਲਾਜ਼ਮੀ ਕਰਨ ਦੇ ਹੱਕ ਵਿਚ ਸੀ। ਇਸ ਨੇ ਸਮਾਰਾਮ ਵਿਚ ਇਕ ਮਿਡਲ ਸਕੂਲ ਖੋਲ੍ਹਿਆ।

ਇਹ ਬਰਤਾਨਵੀ ਸਰਕਾਰ ਦੀ ਸਰਪ੍ਰਸਤੀ ਅਧੀਨ, ਸਿਧਾਂਤਕ ਤੌਰ ਤੇ ਸੁਤੰਤਰਤਾ ਪ੍ਰਾਪਤ ਕਰਨ ਦੇ ਹੱਕ ਵਿਚ ਸੀ। ਇਸੇ ਕਰ ਕੇ ਹੀ ਇਹ 'ਨਾ-ਮਿਲਵਰਤਨ ਅੰਦੋਲਨ' ਵਿਚ ਵੀ ਸ਼ਾਮਲ ਨਾ ਹੋਇਆ ਪਰ ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਦੀ ਇਸ ਨੇ ਬਹੁਤ ਨਿਖੇਧੀ ਕੀਤੀ। ਇਸ ਨੇ 'ਨਾ-ਮਿਲਵਰਤਣ ਅੰਦੋਲਨ' ਦੀ ਮਦਦ ਕੀਤੀ ਪਰ ਬਿਹਾਰ ਨੂੰ ਅਲੱਗ ਰਾਜ ਬਣਾਉਣ ਦੀ ਮੰਗ ਲਈ ਇਸ ਨੇ ਮਹੇਸ਼ ਨਰਾਇਣ ਦੀ 'ਬਿਹਾਰੀ' ਪੱਤਰ ਚਾਲੂ ਕਰਨ ਵਿਚ ਮਦਦ ਕੀਤੀ ਤਾਂ ਜੋ ਇਸ ਰਾਜ ਦੇ ਲੋਕਾਂ ਦੀ ਰਾਏ ਬਦਲੀ ਜਾ ਸਕੇ। ਸੰਨ 1908 ਵਿਚ ਇਸ ਨੇ 'ਬਿਹਾਰ ਕਾਂਗਰਸ ਕਮੇਟੀ' ਦੀ ਵੀ ਬਹੁਤ ਸਹਾਇਤਾ ਕੀਤੀ ਅਤੇ ਇਹ ਉਸ ਦਾ ਉਪ-ਪ੍ਰਧਾਨ ਚੁਣਿਆ ਗਿਆ। ਸੰਨ 1910 ਵਿਚ ਇਹ 'ਇੰਡੀਅਨ ਨੈਸ਼ਨਲ ਕਾਂਗਰਸ' ਦੇ ਅਲਾਹਾਬਾਦ ਸੈਸ਼ਨ ਵਿਚ ਇਸ ਦਾ ਮੈਂਬਰ ਚੁਣਿਆ ਗਿਆ। ਇਸੇ ਤਰ੍ਹਾਂ 1912 ਈ. ਤੱਕ ਇਹ ਕਈ ਵੱਖ ਵੱਖ ਅਹੁਦਿਆਂ ਤੇ ਰਿਹਾ ਤੇ 1912 ਈ. ਵਿਚ ਇਸ ਨੂੰ 'ਰਾਏ ਬਹਾਦਰ' ਦੇ ਖ਼ਿਤਾਬ ਨਾਲ ਸਨਮਾਨਿਆ ਗਿਆ। ਸੰਨ 1913 ਵਿਚ ਇਹ ਬਿਹਾਰ ਅਤੇ ਉੜੀਸਾ ਦਾ ਗਵਰਨਰ ਬਣਿਆ ਅਤੇ ਆਪਣੀ ਮੌਤ (1921) ਤੱਕ ਇਸ ਪਦ ਤੇ ਰਿਹਾ। ਇਹ ਮਹਾਤਮਾ ਗਾਂਧੀ ਦਾ ਚੰਗਾ ਸਮਰਥਕ ਸੀ।

ਹ. ਪੁ.—ਡਿ. ਨੈ. ਬਾ. 4 : 11

**ਸਹਾ, ਗੋਪੀ ਨਾਥ** : ਭਾਰਤ ਦੇ ਇਸ ਦੇਸ਼ ਭਗਤ ਦਾ ਜਨਮ ਪੱਛਮੀ ਬੰਗਾਲ ਰਾਜ ਦੇ ਹੁਗਲੀ ਜ਼ਿਲ੍ਹੇ ਵਿਚ ਸੇਰਾਮਪੁਰ ਵਿਖੇ 1901 ਈ. ਨੂੰ ਹੋਇਆ । ਇਥੋਂ ਹੀ ਇਸ ਨੇ ਆਪਣੀ ਮੁੱਢਲੀ ਸਿੱਖਿਆ ਪ੍ਰਾਪਤ ਕੀਤੀ। 'ਨਾ-ਮਿਲਵਰਤਣ ਅੰਦੋਲਨ' ਦੀ ਲਹਿਰ ਦੇ ਪ੍ਰਭਾਵ ਅਧੀਨ ਇਹ ਆਪਣੀ ਪੜ੍ਹਾਈ ਵਿਚੇ ਹੀ ਛੱਡ ਕੇ ਇਸ ਅੰਦੋਲਨ ਵਿਚ ਸ਼ਾਮਲ ਹੋ ਗਿਆ। ਇਸ ਵਿਚ ਦੇਸ਼ ਨੂੰ ਬਦੇਸ਼ੀ ਹਾਕਮਾਂ ਤੋਂ ਆਜ਼ਾਦ ਕਰਵਾਉਣ ਦੀ ਇੱਛਾ ਬਹੁਤ ਪ੍ਰਬਲ ਸੀ। ਇਸ ਨੇ ਕਾਂਗਰਸ ਪਾਰਟੀ ਵਿਚ ਸ਼ਾਮਲ ਹੋਣ ਦੀ ਥਾਂ ਇਕ ਹੋਰ ਪ੍ਰਭਾਵਸ਼ਾਲੀ ਪਾਰਟੀ, ਯੁਗਾਂਤਰ ਪਾਰਟੀ ਵਿਚ ਹਿੱਸਾ ਲਿਆ ਤੇ ਆਪਣੇ ਆਪ ਨੂੰ ਦੇਸ਼ ਦੇ ਅਰਪਨ ਕਰਨ ਲਈ ਤਿਆਰ ਕੀਤਾ। ਕ੍ਰਾਂਤੀਕਾਰੀ ਢੰਗਾਂ ਵਿਚ ਇਸ ਨੂੰ ਸਭ ਤੋਂ ਪਹਿਲਾਂ ਸਿੱਖਿਆ ਜਿਓਤਿਸ਼ ਘੋਸ਼ ਨੇ ਦਿੱਤੀ। ਇਸ ਤੋਂ ਇਲਾਵਾ ਡੇਬਨ ਡੇ ਅਤੇ ਕਲਕੱਤੇ (ਅਜੋਕਾ ਕੋਲਕਾਤਾ) ਦੇ ਹਰੀ ਨਰਾਇਣ ਚੰਦਰ ਦਾ ਵੀ ਇਸ ਉੱਤੇ ਕਾਫੀ ਪ੍ਰਭਾਵ ਸੀ। ਇਸ ਦੇ ਮਨ ਵਿਚ ਕੁਝ ਕਰ ਗੁਜ਼ਰਨ ਦੀ ਬਹੁਤ ਤੀਬਰ ਇੱਛਾ ਸੀ ਅਤੇ ਇਸ ਇੱਛਾ ਅਧੀਨ ਇਸ ਨੇ 12 ਜਨਵਰੀ, 1924 ਨੂੰ ਪਾਰਕ ਸਟਰੀਟ ਅਤੇ ਚੌਰੰਗੀ ਦੇ ਇਕ ਅੰਗਰੇਜ਼ ਨੂੰ ਕਲਕੱਤੇ ਦੇ ਪੁਲਿਸ ਕਮਿਸ਼ਨਰ ਚਾਰਲਸ ਟੈਗਾਰਟ ਦੇ ਭੁਲੇਖੇ ਵਿਚ ਗੋਲੀ ਮਾਰ ਦਿੱਤੀ। ਨਤੀਜੇ ਵਜੋਂ ਇਸ ਨੂੰ ਫਾਂਸੀ ਦੀ ਸਜ਼ਾ ਹੋ ਗਈ ਜਿਸ ਦਾ ਇਸ ਨੇ ਬੜੇ ਦੇਸ਼ ਭਗਤੀ ਦੇ ਜਜ਼ਬੇ ਅਤੇ ਬਹਾਦਰੀ ਨਾਲ ਸਵਾਗਤ ਕਰਦਿਆਂ ਹੋਇਆਂ ਜੱਜ ਨੂੰ ਕਿਹਾ 'ਮੈਂ ਇਸ ਸਜ਼ਾ ਦਾ ਸਵਾਗਤ ਕਰਦਾ ਹਾਂ ਕਿਉਂਕਿ ਮੈਨੂੰ ਉਮੀਦ ਹੈ ਕਿ ਮੇਰੇ ਲਹੂ ਦਾ ਇਕ ਇਕ ਕਤਰਾ ਭਾਰਤ ਦੇ ਹਰ ਇਕ ਘਰ ਵਿਚ ਤੇ ਹਰ ਇਕ ਦਿਲ ਵਿਚ ਆਜ਼ਾਦੀ ਦੇ ਬੀਜ ਬੀਜੇਗਾ'। ਇਸੇ ਤਰ੍ਹਾਂ ਦੇ ਜਜ਼ਬੇ ਅਤੇ ਖ਼ਿਆਲਾਤ ਇਸ ਨੇ ਆਪਣੀ ਮਾਂ ਨੂੰ ਵੀ ਪੱਤਰ ਵਿਚ ਲਿਖ ਕੇ ਭੇਜੇ ਸਨ।

ਹ. ਪੁ.—ਡਿ. ਨੈ. ਬਾ. 4 : 14

**ਸਹਾਨੁਭੂਤੀ** : ਇਹ ਇਕ ਆਮ ਪ੍ਰਵਿਰਤੀ ਹੈ। ਡਰੀਵਰ ਅਨੁਸਾਰ ਵਿਅਕਤੀ ਦਾ ਦੂਸਰੇ ਵਿਅਕਤੀਆਂ ਨੂੰ ਵਲਵਲਿਆਂ ਨਾਲ ਭਾਵੁਕ ਹੋਇਆ ਦੇਖ ਕੇ ਖ਼ੁਦ ਉਸੇ ਤਰ੍ਹਾਂ ਦੀਆਂ ਭਾਵਨਾਵਾਂ ਜਾਂ ਵਲਵਲੇ ਮਹਿਸੂਸ ਕਰਨ ਨੂੰ ਸਹਾਨੁਭੂਤੀ ਕਹਿੰਦੇ ਹਨ, ਜਿਵੇਂ ਕਿਸੇ ਵਿਅਕਤੀ ਨੂੰ ਹਸਦਾ ਦੇਖ ਕੇ ਅਸੀਂ ਹਸ ਪੈਂਦੇ ਹਾਂ ਤੇ ਰੋਂਦਿਆਂ ਨੂੰ ਦੇਖ ਕੇ ਅਸੀਂ ਰੋ ਪੈਂਦੇ ਹਾਂ। ਇਸੇ ਤਰ੍ਹਾਂ ਹੀ ਡਰ ਅਤੇ ਗੁੱਸੇ ਦੇ ਵਲਵਲਿਆਂ ਪ੍ਰਤਿ ਹੁੰਦਾ ਹੈ।

ਅਸੀਂ ਦੂਸਰਿਆਂ ਨਾਲ ਸਹਾਨੁਭੂਤੀ ਕਰਦੇ ਹਾਂ ਭਾਵੇ ਸਾਨੂੰ ਉਨ੍ਹਾਂ ਦੇ ਵਲਵਲਿਆਂ ਦੇ ਅਸਲੀ ਕਾਰਨ ਦਾ ਪਤਾ ਵੀ ਨਾ ਹੋਵੇ। ਫ਼ਰਜ਼ ਕਰੋ ਰਾਤ ਨੂੰ ਦੋ ਵਿਅਕਤੀ ਘੁੰਮ ਰਹੇ ਹਨ ਉਨ੍ਹਾਂ ਵਿਚੋਂ ਜੇ ਇਕ ਬਿਨਾ ਕਿਸੇ ਕਾਰਨ ਦੇ ਡਰ ਜਾਂਦਾ ਹੈ ਤਾਂ ਦੂਸਰਾ ਵੀ ਉਸ ਨੂੰ ਦੇਖ ਕੇ ਡਰ ਜਾਂਦਾ ਹੈ ਜਦ ਕਿ ਉਸ ਨੂੰ ਪਹਿਲੇ ਵਿਅਕਤੀ ਦੇ ਡਰ ਦਾ ਕਾਰਨ ਤਕ ਵੀ ਪਤਾ ਨਹੀਂ ਹੁੰਦਾ। ਸਹਾਨੁਭੂਤੀ ਨੂੰ ਦੋ ਕਿਸਮਾਂ ਵਿਚ ਵੰਡਿਆ ਜਾ ਸਕਦਾ ਹੈ :—

ਅਕਿਰਿਆਸ਼ੀਲ ਸਹਾਨੁਭੂਤੀ ਅਤੇ ਕਿਰਿਆਸ਼ੀਲ ਸਹਾਨੁਭੂਤੀ

ਅਕਿਰਿਆਸ਼ੀਲ ਸਹਾਨੁਭੂਤੀ ਤੋਂ ਮਤਲਬ ਦੂਸਰਿਆਂ ਦੀਆਂ ਭਾਵਨਾਵਾਂ ਨੂੰ ਆਪਣੇ ਵਿਚ ਮਹਿਸੂਸ ਕਰਨ ਤੋਂ ਹੈ। ਇਸ ਕਿਸਮ ਦੀ ਸਹਾਨੁਭੂਤੀ ਦੂਸਰਿਆਂ ਨੂੰ ਵਲਵਲਿਆਂ ਵਿਚ ਲੀਨ ਹੋਇਆ ਦੇਖ ਕੇ ਹੀ ਹੁੰਦੀ ਹੈ। ਉਪਰੋਕਤ ਉਦਾਹਰਣ ਇਸੇ ਕਿਸਮ ਦੀ ਸਹਾਨੁਭੂਤੀ ਨੂੰ ਦਰਸਾਉਂਦੀ ਹੈ। ਅਕਿਰਿਆਸ਼ੀਲ ਸਹਾਨੁਭੂਤੀ ਦੀਆਂ ਵੀ ਅੱਗੇ ਦੋ ਕਿਸਮਾਂ ਹਨ ਜਿਵੇਂ ਡਰ, ਦਰਦ ਅਤੇ ਦੁੱਖ ਲਈ ਸਹਾਨੁਭੂਤੀ ਅਤੇ ਦੂਸਰੀ ਖ਼ੁਸ਼ੀ ਅਤੇ ਸੁੱਖ ਨਾਲ ਸਹਾਨੁਭੂਤੀ। ਇਹ ਦੋਵੇਂ ਕਿਸਮਾਂ ਵੱਖ-ਵੱਖ ਕਿਸਮ ਦੇ ਵਿਅਕਤੀਆਂ ਵਿਚ ਹੁੰਦੀਆਂ ਹਨ। ਕੁਝ ਵਿਅਕਤੀ ਅਜਿਹੇ ਹੁੰਦੇ ਹਨ ਜੋ ਸੁੱਖ ਵਿਚ ਸਾਡੇ ਨਾਲ ਹਸ ਸਕਦੇ ਹਨ ਪਰ ਸਾਡੇ ਦੁੱਖ ਵਿਚ ਸ਼ਰੀਕ ਨਹੀਂ ਹੁੰਦੇ। ਦੂਸਰੇ ਕੁਝ ਵਿਅਕਤੀ ਅਜਿਹੇ ਹਨ ਜੋ ਦੁੱਖ ਵਿਚ ਹੀ ਸ਼ਰੀਕ ਹੁੰਦੇ ਹਨ ਤੇ ਉਨ੍ਹਾਂ ਵਿਚੋਂ ਵੀ ਕੁਝ ਖ਼ਾਸ ਕਿਸਮ ਦੇ ਦੁੱਖਾਂ, ਜਿਵੇਂ ਕੋਈ ਵੀ ਕੰਜੂਸ ਵਿਅਕਤੀ ਉਸ ਵਿਅਕਤੀ ਜਿਸ ਦੀ ਪਤਨੀ ਜਾਂ ਕਿਸੇ ਬੱਚੇ ਦੀ ਮੌਤ ਹੋ ਗਈ ਹੋਵੇ, ਨਾਲੋਂ ਉਸ ਵਿਅਕਤੀ ਨਾਲ ਜ਼ਿਆਦਾ ਸਹਾਨੁਭੂਤੀ ਕਰੇਗਾ ਜਿਸ ਦਾ ਕੋਈ ਆਰਥਿਕ ਨੁਕਸਾਨ ਹੋਇਆ ਹੋਵੇ।

ਕੁਝ ਹੋਰ ਵਿਅਕਤੀ ਵੀ ਹਨ ਜੋ ਉਦੋਂ ਤੱਕ ਕਿਸੇ ਦੇ ਦੁੱਖ ਵਿਚ ਸਹਾਨੁਭੂਤੀ ਨਹੀਂ ਕਰਦੇ ਜਦੋਂ ਤੱਕ ਉਨ੍ਹਾਂ ਨੇ ਖ਼ੁਦ ਉਹ ਦੁੱਖ ਮਹਿਸੂਸ ਨਾ ਕੀਤਾ ਹੋਵੇ। ਉਦਾਹਰਣ ਲਈ ਕੋਈ ਅਮੀਰ ਵਿਅਕਤੀ ਕਿਸੇ ਗ਼ਰੀਬ ਜਾਂ ਭੁੱਖ ਵਿਚ ਤੜਪ ਰਹੇ ਵਿਅਕਤੀ ਨਾਲ ਕਦੀ ਸਹਾਨੁਭੂਤੀ ਨਹੀਂ ਕਰ ਸਕਦਾ ਕਿਉਂਕਿ ਉਸ ਨੂੰ ਇਸ ਭੁੱਖ ਦੇ ਦਰਦ ਦਾ ਤਜਰਬਾ ਨਹੀਂ ਹੁੰਦਾ। ਇਸ ਅਕਿਰਿਆਸ਼ੀਲ ਸਹਾਨੁਭੂਤੀ ਦੇ ਅਧਾਰ ਤੇ ਵਿਅਕਤੀਆਂ ਨੂੰ ਨੈਤਿਕ ਅਤੇ ਸੂਹਜਸ਼ੀਲਤਾ ਦੀ ਸਿਖਲਾਈ ਦਿੱਤੀ ਜਾ ਸਕਦੀ ਹੈ ਕਿਉਂਕਿ ਇਹ ਸਹਾਨੁਭੂਤੀ ਜਨ-ਸਮੂਹ ਵਿਚ ਜਾਂ ਗਰੁੱਪਾਂ ਵਿਚ ਬਹੁਤ ਜਲਦੀ ਵਿਕਸਤ ਹੁੰਦੀ ਹੈ।

ਕਿਰਿਆਸ਼ੀਲ ਸਹਾਨੁਭੂਤੀ ਵਾਲੇ ਵਿਅਕਤੀ ਦੂਸਰਿਆਂ ਵਿਚ ਜਾਣ ਬੁਝ ਕੇ ਸਹਾਨੁਭੂਤੀ ਉਤਪੰਨ ਕਰਨ ਦਾ ਯਤਨ ਕਰਦੇ ਹਨ ਜਿਵੇਂ ਮੰਗਤੇ ਦੂਸਰਿਆਂ ਤੋਂ ਦਾਨ ਲੈਣ ਲਈ ਉਨ੍ਹਾਂ ਵਿਚ ਤਰਸ ਦੀ ਭਾਵਨਾ ਉਤਪੰਨ ਕਰ ਲੈਂਦੇ ਹਨ। ਇਸ ਕਿਸਮ ਦੀ ਸਹਾਨੁਭੂਤੀ ਵਿਚ ਮਦਦ ਅਤੇ ਰੱਖਿਆ ਕਰਨ ਦਾ ਆਵੇਗ ਪ੍ਰਮੁੱਖ ਹੁੰਦਾ ਹੈ।

ਕਿਰਿਆਸ਼ੀਲ ਸਹਾਨੁਭੂਤੀ ਬੱਚੇ ਦੀ ਰੱਖਿਆ ਕਰਨ ਸਮੇਂ ਮਾਂ ਦੇ ਵਿਵਹਾਰ ਵਿਚ ਆਮ ਦੇਖੀ ਜਾਂਦੀ ਹੈ ਤੇ ਇਹ ਬਚਪਨ ਤੋਂ ਹੀ ਵਿਕਸਤ ਹੋਣੀ ਸ਼ੁਰੂ ਹੁੰਦੀ ਹੈ ਜਿਸ ਕਰਕੇ ਹੀ ਵੱਡੇ ਭੈਣ ਭਰਾ ਛੋਟਿਆਂ ਦੀ ਰੱਖਿਆ ਕਰਦੇ ਹਨ। ਇਸ ਕਿਸਮ ਦੀ ਸਹਾਨੁਭੂਤੀ ਨੂੰ

ਵਿਕਸਿਤ ਕਰਨ ਲਈ ਉਸਤਾਦਾਂ ਨੂੰ ਬੱਚਿਆਂ ਦੇ ਸਹਾਨੁਭੂਤੀ ਭਰੇ ਕਾਰਜਾਂ ਨੂੰ ਉਤਸ਼ਾਹ ਦੇਣਾ ਚਾਹੀਦਾ ਹੈ ਅਤੇ ਨਿਰਦਈ ਅਤੇ ਸਵਾਰਥੀ ਕਾਰਜਾਂ ਨੂੰ ਨਿੰਦਣਾ ਚਾਹੀਦਾ ਹੈ।

**ਸਹਾਪਤਿਨ** : ਇਹ ਇਕ ਵੱਡਾ ਰੈੱਡ-ਇੰਡੀਅਨ ਭਾਸ਼ਾ ਵਰਗ ਹੈ ਜੋ ਅੱਜ ਕੱਲ੍ਹ ਦੇ ਦੱਖਣ-ਪੂਰਬੀ ਵਾਸ਼ਿੰਗਟਨ, ਪੱਛਮੀ ਕੇਂਦਰੀ ਇਡਾਹੋ, ਪੂਰਬੀ ਓਰਿਗਾਨ ਦੇ ਇਕ ਭਾਗ ਤੇ ਉੱਤਰੀ-ਕੇਂਦਰੀ ਕੈਲੇਫ਼ੋਰਨੀਆ ਵਿਚ ਬੋਲੀਆਂ ਜਾਂਦੀਆਂ ਹਨ। ਇਸ ਦੇ ਚਾਰ ਵੱਡੇ ਭਾਗ ਜੋ ਆਪਸ ਵਿਚ ਸਮਝੇ ਨਹੀਂ ਜਾ ਸਕਦੇ ਇਹ ਸਨ :— (1) ਉੱਤਰੀ ਸਹਾਪਤਿਨ ਜੋ ਯੈਕਮਾ, ਕਲਿਕਤਾਤ, ਕਿੱਤਿਤਾਸ, ਵਾਨਾਪਾਮ, ਤੇਨੀਨੋ, ਉਮਾਤਿਲਾ ਤੇ ਵਾਲੂਲਾ ਕਬੀਲਿਆਂ ਦੀ ਬੋਲੀ ਸੀ; (2) ਨੈੱਜ਼ ਪਰਸੀ; (3) ਕਾਯੂਜ਼ ਮੋਲਾਲਾ ਅਤੇ (4) ਕਲੈਮਥ-ਮੋਡੋਕ। ਕਾਯੂਜ਼-ਮੋਲਾਲਾ ਨੂੰ ਪਹਿਲਾਂ ਵਾਈਲਾਤਪੁਆਨ ਆਖਿਆ ਜਾਂਦਾ ਸੀ ਤੇ ਵਖਰੇ ਵਰਗ ਦੀ ਬੋਲੀ ਸਮਝਿਆ ਜਾਂਦਾ ਸੀ। ਇਸੇ ਤਰ੍ਹਾਂ ਕਲਾਮਥ ਮੋਡੋਕ ਨੂੰ ਲੁਤੁਆਮਿਅਨ ਦੇ ਨਾਂ ਨਾਲ ਵੱਖਰਾ ਕੀਤਾ ਜਾਂਦਾ ਸੀ। ਵਧੇਰੇ ਅਧਿਐਨ ਨੇ ਇਨ੍ਹਾਂ ਸਭਨਾਂ ਨੂੰ ਸਿਰਫ਼ ਸਹਾਪਤਿਨ ਦੀਆਂ ਵੱਖ ਵੱਖ ਸ਼ਾਖਾਵਾਂ ਸਾਬਤ ਕੀਤਾ ਹੈ। ਇਸ ਭਾਸ਼ਾ ਵਰਗ ਨੂੰ ਪਹਿਲਾਂ ਸਹਾਪਤੀਅਨ ਵੀ ਕਿਹਾ ਜਾਂਦਾ ਸੀ ਤੇ ਇਹੋ ਨਾਮ-ਰੂਪ ਨੈਜ਼-ਪਰਸੀ ਵਾਸਤੇ ਵੀ ਕਈ ਵਾਰੀ ਵਰਤਿਆ ਜਾਂਦਾ ਸੀ।

—ਸੰਤ ਸਿੰਘ ਸੇਖੋਂ

**ਸਹਾਬੀ** : 'ਸਹਾਬਾ' ਅਰਬੀ ਸ਼ਬਦ 'ਸਾਹਿਬ' ਦਾ ਬਹੁਵਚਨ ਹੈ ਜਿਸ ਤੋਂ ਸਹਾਬੀ ਸ਼ਬਦ ਵਿਕਸਤ ਹੋਇਆ ਹੈ। ਸਹਾਬੀ ਦਾ ਸ਼ਾਬਦਿਕ ਅਰਥ ਸੰਗੀ ਜਾਂ ਸਾਥੀ ਹੈ।

ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਇਸਲਾਮ ਕਬੂਲ ਕਰ ਕੇ ਹਜ਼ਰਤ ਮੁਹੰਮਦ ਸਾਹਿਬ ਦੇ ਦਰਸ਼ਨ ਕੀਤੇ ਅਤੇ ਜਿਨ੍ਹਾਂ ਨੂੰ ਹਜ਼ਰਤ ਮੁਹੰਮਦ ਸਾਹਿਬ ਦੇ ਹੱਦ ਤੋਂ ਵੱਧ ਨੇੜੇ ਰਹਿਣ ਜਾਂ ਹਜ਼ਰਤ ਪਾਸੋਂ ਸਿੱਖਿਆ ਪ੍ਰਾਪਤ ਕਰਨ ਦਾ ਮਾਣ ਤੇ ਸੁਭਾਗ ਪ੍ਰਾਪਤ ਹੋਇਆ, 'ਸਹਾਬੀ' ਕਿਹਾ ਜਾਂਦਾ ਹੈ। ਉਹ ਜਿਨ੍ਹਾਂ ਨੇ ਹਜ਼ਰਤ ਮੁਹੰਮਦ ਦੇ ਸਮੇਂ ਇਸਲਾਮ ਕਬੂਲ ਕੀਤਾ ਪਰੰਤੂ ਉਨ੍ਹਾਂ ਨੂੰ ਹਜ਼ਰਤ ਦੇ ਦਰਸ਼ਨ ਨਹੀਂ ਹੋਏ, ਉਨ੍ਹਾਂ ਨੂੰ 'ਸਹਾਬੀ' ਨਹੀਂ ਸਗੋਂ, "ਤਾਬਈਨ" ਕਿਹਾ ਜਾਂਦਾ ਹੈ। ਜਿਨ੍ਹਾਂ ਲੋਕਾਂ ਨੇ 'ਤਾਬਈਨ' ਦਾ ਸਮਾਂ ਵੇਖਿਆ ਹੈ, ਉਨ੍ਹਾਂ ਨੂੰ ਤਬਅ ਤਾਬਈਨ ਕਿਹਾ ਜਾਂਦਾ ਹੈ।

ਹਜ਼ਰਤ ਮੁਹੰਮਦ ਦੀ ਮੌਤ ਪਿੱਛੋਂ ਕਈ ਵਿਰੋਧੀ ਧਿਰਾਂ ਕਾਇਮ ਹੋ ਗਈਆਂ ਸਨ। ਇਨ੍ਹਾਂ ਵਿਚੋਂ ਇਕ ਧਿਰ ਮੁਹਾਜਰੀਨ ਅਰਥਾਤ ਸ਼ਰਨਾਰਥੀਆਂ ਦੀ ਸੀ ਜੋ ਇਹ ਦਾਵਾ ਕਰਦੇ ਸਨ ਕਿ ਉਹ ਮੁਹੰਮਦ ਸਾਹਿਬ ਦੇ ਕਬੀਲੇ ਵਿਚੋਂ ਹਨ ਅਤੇ ਉਨ੍ਹਾਂ ਸਭ ਤੋਂ ਪਹਿਲਾਂ ਇਸਲਾਮ ਕਬੂਲ ਕੀਤਾ। ਦੂਜੀ ਧਿਰ ਮਦੀਨੇ ਵਾਲਿਆਂ ਦੀ ਸੀ ਜੋ ਆਖਦੇ ਸਨ ਕਿ ਅਸੀਂ ਇਸਲਾਮ ਦੀ ਉਦੋਂ ਮਦਦ ਕੀਤੀ ਜਦੋਂ ਉਹ ਸੰਕਟ ਵਿਚੋਂ ਲੰਘ ਰਿਹਾ ਸੀ। ਜੇ ਅਸੀਂ ਮਦਦ ਨਾ ਕਰਦੇ ਅਤੇ ਹਜ਼ਰਤ ਨੂੰ ਸਹਾਇਤਾ ਤੇ ਆਸਰਾ ਨਾ ਦਿੰਦੇ ਤਾਂ ਇਸਲਾਮ ਹੁਣ ਤਕ ਕਦੇ ਦਾ ਮੁੱਕ ਮੁਕਾ ਗਿਆ ਹੁੰਦਾ। ਇਹ ਲੋਕ ਅਨਸਾਰੀ ਜਾਂ ਸਹਾਇਕ ਅਖਵਾਉਂਦੇ ਹਨ। ਪਿਛੋਂ ਮਹਾਜਰੀਨ ਅਤੇ ਅਨਸਾਰ ਦੋਵੇਂ ਧਿਰਾਂ ਮਿਲ ਕੇ ਇਕਮਿਕ ਹੋ ਗਈਆਂ ਅਤੇ ਇਨ੍ਹਾਂ ਨੂੰ 'ਸਹਾਬੀ' ਆਖਣ ਲਗੇ। ਇਨ੍ਹਾਂ ਤਿੰਨਾਂ ਧਿਰਾਂ ਤੋਂ ਇਲਾਵਾ ਇਕ ਧਿਰ 'ਅਸ-ਹਾਬੁਨਸ ਵਲ ਤਈਨ' ਵੀ ਸੀ। ਇਹ ਲੋਕ ਅਲੀ ਦੇ ਹਾਮੀ ਸਨ। ਇਨ੍ਹਾਂ ਤੋਂ ਛੁਟ ਇਕ ਕੁਰੈਸ਼ ਵਾਲਿਆਂ ਦੀ ਧਿਰ ਸੀ ਜਿਸ ਦੇ ਮੁਖੀਆ ਉਮੱਈਆ ਬੰਸੀ ਸਨ। ਇਨ੍ਹਾਂ ਦਾ ਸਰਦਾਰ ਅਬੂ ਸੁਫ਼ਯਾਨ ਸੀ ਜੋ ਮੱਕੇ ਦੇ ਫ਼ਤਹਿ ਹੋਣ ਤਕ ਹਜ਼ਰਤ ਮੁਹੰਮਦ ਦਾ ਵਿਰੋਧ ਕਰਦਾ ਰਿਹਾ ਸੀ।

ਇਨ੍ਹਾਂ ਸਾਰੀਆਂ ਧਿਰਾਂ ਵਿਚੋਂ ਪਹਿਲੀ ਧਿਰ ਅਰਥਾਤ ਮਹਾਜਰੀਨ ਕਾਮਯਾਬ ਹੋਈ ਤੇ ਹਜ਼ਰਤ ਅਬੂ ਬਕਰ ਖ਼ਲੀਫਾ ਚੁਣੇ ਗਏ। ਸਹਾਬੀਆਂ ਵਿਚੋਂ ਹਜ਼ਰਤ ਤਲਹਾ ਅਤੇ ਜ਼ੁਬੈਲ ਦਾ ਵੱਡਾ ਮਰਤਬਾ ਹੈ। ਹਜ਼ਰਤ ਤਲਹਾ ਨੇ ਜੰਗੇ ਉਹਦ ਸਮੇਂ (625 ਈ.) ਹਜ਼ਰਤ ਮੁਹੰਮਦ ਨੂੰ, ਜਦੋਂ ਉਨ੍ਹਾਂ ਉੱਤੇ ਦੁਸ਼ਮਣਾਂ ਨੇ ਹਮਲਾ ਕੀਤਾ ਸੀ, ਸੰਭਾਲਿਆ ਸੀ। ਹਜ਼ਰਤ ਜ਼ੁਬੈਰ ਹਜ਼ਰਤ ਅਬੂ ਬਕਰ ਦੀ ਵੱਡੀ ਲੜਕੀ ਅਸਮਾ ਦੇ ਪਤੀ ਸਨ। ਇਸ ਨਾਤੇ ਆਪ ਹਜ਼ਰਤ ਮੁਹੰਮਦ ਸਾਹਿਬ ਦੇ ਸਾਂਢੂ ਸਨ। ਇਹ ਦੋਵੇਂ ਸਹਾਬੀ ਜੰਗੇ ਜਮਲ ਵਿਚ ਮਾਰੇ ਗਏ। ਹਜ਼ਰਤ ਅਮਰੁਲ ਆਸਸਹਿਮੀ ਮਿਸਰ ਦੇ ਜੇਤੂ ਅਤੇ ਹਜ਼ਰਤ ਸਅਦ ਬਿਨ ਵਕਾਸ ਈਰਾਨ ਦੇ ਜੇਤੂ ਹੋਣ ਕਰ ਕੇ ਬਹੁਤ ਪ੍ਰਸਿੱਧ ਸਹਾਬੀ ਹਨ।

ਜ਼ੁਹਰੀ ਦਸਦਾ ਹੈ ਕਿ ਜਦੋਂ ਹਜ਼ਰਤ ਮੁਹੰਮਦ ਸਾਹਿਬ ਮਦੀਨੇ ਆ ਗਏ ਤਾਂ ਆਪ ਨੇ ਕਈ ਸ਼ਰਨਾਰਥੀਆਂ ਦਾ ਆਪੋ ਵਿਚ ਅਤੇ ਸ਼ਰਨਾਥੀਆਂ ਅਤੇ ਅਨਸਾਰੀਆਂ ਦਾ ਸਮਝੌਤਾ ਕਰਵਾ ਦਿੱਤਾ। ਇਹ ਨੱਬੇ (90) ਆਦਮੀ ਸਨ ਜਿਨ੍ਹਾਂ ਵਿਚ ਭਾਈਬੰਦੀ ਦਾ ਸਮਝੌਤਾ ਹੋਇਆ ਸੀ। ਇਨ੍ਹਾਂ ਵਿਚੋਂ ਪੰਤਾਲੀ ਮਹਾਜਰੀਨ ਸਨ ਤੇ ਪੰਤਾਲੀ ਅਨਸਾਰ ਸਨ। ਇਹ ਸਮਝੌਤਾ ਇੰਨਸ ਦੇ ਘਰ ਹੋਇਆ ਸੀ।

ਸਹਾਬੀਆਂ ਦੇ ਜੀਵਨ ਬਾਰੇ ਵਾਕਦੀ ਦੀ ਕਿਤਾਬ 'ਤਬਕਾਤੇ ਕਬੀਰ' VI, VII ਵਿਚ ਚੰਗੀ ਤਰ੍ਹਾਂ ਵੇਰਵਾ ਦਿੱਤਾ ਗਿਆ ਹੈ।

—ਮੁਫ਼ਤੀ ਮਕਬੂਲ ਰਹਿਮਾਨ

**ਸ਼ਹਾਬੁੱਦੀਨ, ਉਮਰ-ਸੁਹਰਵਰਦੀ ਬਗ਼ਦਾਦੀ** : ਇਹ ਇਕ ਬਹੁਤ ਵੱਡਾ ਈਰਾਨੀ ਸੂਫ਼ੀ ਸੀ ਜਿਸ ਦਾ ਪੂਰਾ ਨਾਂ ਅਬੂ-ਹਫਸ-ਉਮਰ ਬਿਨ ਮੁਹੰਮਦ ਅਲਬਕਰੀ ਸੀ ਅਤੇ ਇਹ ਮੁਹੰਮਦ ਬਿਨ ਅਬੂਬਕਰ ਦੀ ਔਲਾਦ ਵਿਚੋਂ ਸੀ। ਤਸਵੁੱਫ ਦੀ ਸਿੱਖਿਆ ਇਸ ਨੇ ਆਪਣੇ ਚਾਚੇ ਅਬੁੱਲ ਨਜੀਬ ਅਤੇ ਸ਼ੇਖ ਅਬਦੁਲ ਕਾਦਰ ਜੀਲਾਨੀ ਤੋਂ ਪ੍ਰਾਪਤ ਕੀਤੀ। ਸ਼ੇਖ ਜੀਲਾਨੀ ਨਾਲ ਇਸ ਦੇ ਡੂੰਘੇ ਸੰਬੰਧ ਸਨ ਅਤੇ ਉਹ ਇਸ ਨੂੰ ਕਿਹਾ ਕਰਦਾ ਸੀ ਕਿ ਤੂੰ ਬਹੁਤ ਮਸ਼ਹੂਰ ਹੋਵੇਂਗਾ। ਇਨ੍ਹਾਂ ਡੂੰਘੇ ਅਤੇ ਉਮਰ ਭਰ ਦੇ ਸਬੰਧਾਂ ਕਾਰਨ ਹੀ ਸੁਹਰਵਰਦੀ ਦਰਵੇਸ਼ਾਂ ਨੂੰ ਕਾਦਰੀਆਂ ਦਰਵੇਸ਼ਾਂ ਦੀ ਇਕ ਸ਼ਾਖ ਕਿਹਾ ਜਾਂਦਾ ਹੈ।

ਸ਼ੇਖ ਜੀਲਾਨੀ ਦੀ ਇਨਾਇਤ ਨਾਲ ਹੀ ਇਸ ਨੂੰ ਰੱਬੀ ਗਿਆਨ ਦੀ ਪ੍ਰਾਪਤੀ ਹੋਈ ਅਤੇ ਇਸ ਨੇ ਸੂਫ਼ੀਆਂ ਵਿਚ ਚੋਟੀ ਦਾ ਸਥਾਨ ਪ੍ਰਾਪਤ ਕੀਤਾ। ਬਾਬਾ ਫ਼ਰੀਦ ਨੇ ਵੀ ਸੁਹਰਵਰਦੀ ਦੀ ਖ਼ਾਨਗਾਹ ਦੀ ਯਾਤਰਾ ਕੀਤੀ ਸੀ। ਆਖਿਆ ਜਾਂਦਾ ਹੈ ਕਿ ਸ਼ੇਖ਼ ਸਅਦੀ ਨੇ ਵੀ ਆਪ ਪਾਸੋਂ ਦੀਖਿਆ ਲਈ ਸੀ। ਕਿਹਾ ਜਾਂਦਾ ਹੈ ਕਿ ਇਕ ਵਾਰ ਜਦੋਂ ਇਹ ਮੱਕੇ ਵਿਚ ਸਨ, ਅਚਨਚੇਤ ਖ਼ਵਾਜਾ ਖ਼ਿਜ਼ਰ ਇਨ੍ਹਾਂ ਨੂੰ ਮਿਲਣ ਆਏ ਪਰ ਲਿਵ ਲੱਗੀ ਹੋਣ ਕਾਰਨ ਇਨ੍ਹਾਂ ਕੋਈ ਧਿਆਨ ਨਾ ਦਿੱਤਾ।

ਆਪ ਦੀਆਂ ਤਸਵੱਫ ਦੇ ਵਿਸ਼ੇ ਤੇ ਲਿਖੀਆਂ ਦੋ ਪੁਸਤਕਾਂ 'ਅਵਾਰਿਫ਼ ਮੁਆਰਿਫ' (ਰੱਬੀ ਗਿਆਨ ਦੇ ਤੁਹਫੇ) ਅਤੇ ਰਸ਼ਫੁ-ਨਸਾਹਿ (ਸਿੱਖਿਆ ਦੇ ਘੁਟ) ਬਹੁਤ ਪ੍ਰਸਿੱਧ ਹਨ। ਇਨ੍ਹਾਂ ਨੇ ਕੁਝ ਸ਼ਿਅਰ ਵੀ ਲਿਖੇ ਸਨ ਪਰ ਉਹ ਅੱਜਕੱਲ੍ਹ ਉਪਲੱਬਧ ਨਹੀਂ।

ਹ.ਪੁ.—ਤਾਰੀਖ ਅਦਬੀਆਤਿ ਈਰਾਨ-ਡਾ. ਰਜ਼ਾਜ਼ਦਾ; ਲਿਟ. ਹਿ. ਪਰ.

—ਮੁਫ਼ਤੀ ਮਕਬੂਲ ਰਹਿਮਾਨ

**ਸ਼ਹਾਬੁੱਦੀਨ (ਅਹਿਮਦ) ਅੱਬਾਸ** : ਆਪਣੇ ਜ਼ਮਾਨੇ ਦੇ ਮਹਾਨ ਵਿਦਵਾਨਾਂ ਵਿਚੋਂ ਗਿਣੇ ਜਾਣ ਵਾਲੇ ਇਸ ਵਿਦਵਾਨ ਨੂੰ 'ਸ਼ਹਾਬੁਦੀਨ-ਅਲ-ਉਮਰੀ' ਦੇ ਨਾਂ ਨਾਲ ਵੀ ਜਾਣਿਆਂ ਜਾਂਦਾ ਸੀ।

ਇਸ ਦਾ ਜਨਮ 12 ਜੂਨ, 1301 ਈ. ਨੂੰ ਹੋਇਆ। ਇਸ ਨੇ ਦਮਿਸ਼ਕ ਅਤੇ ਕਾਹਿਰਾ ਤੋਂ ਵਿਦਿਆ ਪ੍ਰਾਪਤ ਕੀਤੀ। ਮਿਸਰ ਅਤੇ ਸਾਮ ਵਿਚ ਇਸ ਨੇ ਵੱਡੇ ਵੱਡੇ ਅਹੁਦਿਆਂ ਤੇ ਕੰਮ ਕੀਤਾ ਪਰ ਆਪਣੀ ਉਮਰ ਦੇ ਪਿਛਲੇ ਵਰ੍ਹਿਆਂ ਵਿਚ ਇਹ ਮਿਸਰ ਛੱਡ ਗਿਆ ਤੇ ਦਮਿਸ਼ਕ ਵਿਚ ਜਾ ਕੇ ਰਹਿਣ ਲੱਗਾ। ਸ਼ਹਾਬੁੱਦੀਨ ਭਾਵੇਂ ਆਪ ਹਿੰਦੁਸਤਾਨ ਨਹੀਂ ਆਇਆ ਪਰ ਇਸ ਨੇ ਭਾਰਤੀ ਯਾਤਰੀਆਂ ਕੋਲੋਂ, ਪੁਸਤਕਾਂ ਵਿਚੋਂ ਅਤੇ ਹੋਰ ਕਈ ਥਾਵਾਂ ਤੋਂ ਇਸ ਬਾਰੇ ਵੱਧ ਤੋਂ ਵੱਧ ਜਾਣਕਾਰੀ ਹਾਸਲ ਕੀਤੀ ਅਤੇ ਘੋਖ-ਪੜਤਾਲ ਉਪਰੰਤ ਇਸ ਨੇ ਆਪਣੀ ਸੁਪ੍ਰਸਿੱਧ ਪੁਸਤਕ 'ਮਸਾਲਿਕ-ਅਲ-ਅਬਸਾਰ' ਲਿਖੀ।

ਸ਼ਹਾਬੁਦੀਨ ਸੁਲਤਾਨ ਮੁਹੰਮਦ ਤੁਗਲਕ ਦਾ ਸਮਕਾਲੀ ਸੀ। ਇਸ ਦੀ ਲਿਖੀ ਪੁਸਤਕ ਦਾ ਫ਼ਰਾਂਸੀਸੀ ਭਾਸ਼ਾ ਵਿਚ ਤਰਜਮਾ ਕੀਤਾ ਗਿਆ। ਇਸ ਪੁਸਤਕ ਦੀ ਹੱਥਲਿਖਤ ਹੁਣ ਵੀ ਪੈਰਿਸ ਦੀ ਬਿਬਲੀ-ਓਥੀਕ ਨੈਸ਼ਨਲ ਵਿਚ ਮੌਜੂਦ ਹੈ। ਇਹ ਕਿਤਾਬ ਅਲੀਗੜ੍ਹ ਦੀ ਮੁਸਲਿਮ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ ਕਰਵਾਈ ਗਈ ਅਤੇ ਇਸ ਦਾ ਕੁਝ ਭਾਗ ਐਲੀਅਟ ਪੁਸਤਕ ਦੇ ਤੀਜੇ ਭਾਗ ਵਿਚ ਦਿੱਤਾ ਗਿਆ ਹੈ।

ਸ਼ਹਾਬੁੱਦੀਨ ਅਬਾੱਸ ਦੀ ਮੌਤ ਦਮਿਸ਼ਕ (ਸੀਰੀਆ) ਵਿਖੇ 1348 ਈ. ਵਿਚ ਹੋਈ।

ਹ.ਪੁ.—ਸਮ ਹਿਸਟੋਰੀਅਨਜ਼ ਆਫ਼ ਮੀਡੀਵਲ ਇੰਡੀਆ : 93

**ਸ਼ਹਾਬੁੱਦੀਨ, ਸਰ** : ਇਸ ਸਿਆਸਤਦਾਨ, ਸਾਹਿਤਕਾਰ ਅਤੇ ਸਮਾਜ ਸੁਧਾਰਕ ਦਾ ਜਨਮ ਸਿਆਲਕੋਟ ਜ਼ਿਲ੍ਹੇ ਦੇ ਪਿੰਡ ਜਫ਼ਰਵਾਲ (ਪਾਕਿਸਤਾਨ) ਵਿਚ ਕਾਲੇ ਖਾਂ ਦੇ ਘਰ 1865 ਈ. ਵਿਚ ਹੋਇਆ। ਮੁੱਢਲੀ ਵਿਦਿਆ ਇਸਨੇ ਆਪਣੇ ਪਿੰਡ ਵਿਚ ਹੀ ਪ੍ਰਾਪਤ ਕੀਤੀ। ਉਚੇਰੀ ਵਿਦਿਆ ਲਈ ਇਹ ਲਾਹੌਰ ਗਿਆ ਅਤੇ ਉਥੋਂ ਵਕਾਲਤ ਦੀ ਡਿਗਰੀ ਪ੍ਰਾਪਤ ਕੀਤੀ। ਕੁਝ ਸਮਾਂ ਵਕਾਲਤ ਕੀਤੀ ਅਤੇ 'ਕ੍ਰਿਮੀਨਲ ਲਾਅ ਜਰਨਲ ਆਫ ਇੰਡੀਆ' ਸ਼ੁਰੂ ਕਰ ਕੇ ਇਸ ਨੇ ਸੰਪਾਦਨ ਦਾ ਕੰਮ ਸੰਭਾਲਿਆ। 'ਦੀ ਇੰਡੀਅਨ ਕੇਸ' ਵੀ ਇਸੇ ਦੀ ਕਿਰਤ ਹੈ। ਸਰ ਸ਼ਹਾਬੁੱਦੀਨ ਦੀ ਪੰਜਾਬੀ ਰਚਨਾ 'ਫ਼ਤਹਿਨਾਮਾ' ਅਤੇ 'ਮੁਸਦੱਸ ਹਾਲੀ' ਦਾ ਪੰਜਾਬੀ ਕਵਿਤਾ ਵਿਚ ਅਨੁਵਾਦ ਬਹੁਤ ਹੀ ਪ੍ਰਸਿੱਧ ਪੁਸਤਕਾਂ ਹਨ।

ਇਸ ਉੱਤੇ ਸਰ ਸਿਕੰਦਰ ਹਯਾਤ ਖ਼ਾਂ ਦਾ ਬਹੁਤ ਜ਼ਿਆਦਾ ਪ੍ਰਭਾਵ ਸੀ ਅਤੇ ਇਸੇ ਕਰ ਕੇ ਹੀ ਇਸ ਨੇ 1901 ਈ. ਵਿਚ ਜ਼ਿਮੀਦਾਰਾ ਅੰਦੋਲਨ ਵਿਚ ਭਾਗ ਲਿਆ। ਪੰਜਾਬ ਦੀ ਯੂਨੀ-ਅਨਿਸਟ ਪਾਰਟੀ ਨੇ ਇਸ ਦੇ ਵਿਚਾਰਾਂ ਨੂੰ ਹੀ ਬਦਲ ਕੇ ਰੱਖ ਦਿੱਤਾ ਅਤੇ ਇਹ ਪੰਜਾਬ ਦੇ ਪੇਂਡੂ ਕਿਸਾਨ ਦਾ ਹਾਮੀ ਬਣ ਗਿਆ। ਸੰਨ 1919 ਵਿਚ ਇਸ ਨੂੰ ਲਾਹੌਰ ਨਗਰਪਾਲਿਕਾ ਦਾ ਮੈਂਬਰ ਚੁਣਿਆ ਗਿਆ ਅਤੇ 1922-24 ਈ. ਦੇ ਦੌਰਾਨ ਇਹ ਇਸੇ ਕਮੇਟੀ ਦਾ ਪ੍ਰਧਾਨ ਰਿਹਾ। ਸੰਨ 1924 ਵਿਚ ਇਸ ਨੂੰ ਵਣ ਬੋਰਡ ਵਿਚ ਕੰਮ ਕਰਨ ਲਈ ਚੁਣਿਆ ਗਿਆ। ਇਹ ਪੰਜਾਬ ਪ੍ਰਾਂਤਕ ਮੁਸਲਿਮ ਕਾਨਫ਼ਰੰਸ ਦਾ ਪ੍ਰਧਾਨ ਵੀ ਰਿਹਾ। ਸੰਨ 1925 ਵਿਚ ਇਸ ਨੂੰ ਪੰਜਾਬ ਵਿਧਾਨ ਪਰਿਸ਼ਦ ਦਾ ਪ੍ਰੈਜ਼ੀਡੈਂਟ ਚੁਣਿਆ ਗਿਆ ਅਤੇ 1930 ਈਂ. ਵਿਚ ਇਸ ਨੂੰ ਸਰ ਦੇ ਖ਼ਿਤਾਬ ਨਾਲ ਨਿਵਾਜਿਆ ਗਿਆ। ਸੰਨ 1936-37 ਦੇ ਦੌਰਾਨ ਇਹ ਪੰਜਾਬ ਦਾ ਸਿੱਖਿਆ ਮੰਤਰੀ ਵੀ ਰਿਹਾ।

ਮੁਸਲਮਾਨਾਂ ਵਿਚ ਸਮਾਜਿਕ ਸੁਧਾਰ ਲਿਆਉਣ ਲਈ ਇਹ ਕੰਮ ਕਰਦਾ ਰਿਹਾ। ਧਾਰਮਿਕ ਸਹਿਨਸ਼ੀਲਤਾ ਅਤੇ ਗ੍ਰਾਮੀਣ ਲੋਕਾਂ ਦੇ ਸੁਧਾਰ ਦਾ ਇਹ ਜ਼ਬਰਦਸਤ ਹਾਮੀ ਸੀ। ਇਹ ਚਾਹੁੰਦਾ ਸੀ ਕਿ ਪਿੰਡਾਂ ਵਿਚ ਪੱਛਮੀ ਸਿੱਖਿਆ ਦਾ ਪ੍ਰਚਾਰ ਹੋਵੇ ਤਾਂ ਜੋ ਉਹ ਲੋਕ ਆਪਣੇ ਆਪ ਨੂੰ ਆਪਣੇ ਸ਼ਹਿਰੀ ਭਰਾਵਾਂ ਦੇ ਬਰਾਬਰ ਸਮਝ ਸਕਣ।

ਇਸ ਨੇ ਬਚਪਨ ਵਿਚ ਬਹੁਤ ਔਖੇ ਦਿਨ ਵੇਖੇ, ਇਥੋਂ ਤਕ ਕਿ ਕੁਲੀ ਦਾ ਕੰਮ ਵੀ ਕੀਤਾ ਪਰੰਤੂ ਲਗਨ ਤੇ ਮਿਹਨਤ ਸਦਕਾ ਉੱਨਤੀ ਦੇ ਸਿਖਰ ਤੇ ਪਹੁੰਚ ਗਿਆ। ਸੰਨ 1949 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਡਿ. ਨੈ. ਬ. 4:143

**ਸ਼ਹਾਬੁੱਦੀਨ, ਸੁਹਰਵਰਦੀ ਮਕਤੂਲ** : ਪ੍ਰਸਿੱਧ ਫਿਲਾਸਫਰ ਸ਼ਹਾਬੁੱਦੀਨ ਯੱਹਯਾ ਬਿਨ ਹਬਸ਼ ਬਿਨ ਅਮੀਰਕ ਸੁਹਰਵਰਦੀ ਦਾ ਜਨਮ 1154-55 ਈ. ਵਿਚ ਜ਼ੰਜ਼ਾਨ ਵਿਚ ਸੁਹਰਵਰਦੀ ਵਿਖੇ ਹੋਇਆ। ਇਸ ਨੂੰ ਫ਼ਲਸਫ਼ੇ ਨਾਲ ਮੱਸ ਰਖਣ ਕਾਰਨ ਸਲਾਹੁੱਦੀਨ ਅਯੂਬੀ ਦੇ ਬੇਟੇ ਮਲਿਕੁੱਜ਼ਾਹਿਰ (582-613 ਹਿਜਰੀ ਮੁਤਾਬਕ 1186-1216-17 ਈ.) ਨੇ ਕਤਲ ਕਰਵਾ ਦਿੱਤਾ। ਇਸੇ ਕਾਰਨ ਇਸ ਨੂੰ ਅਲਮਕਤੂਲ ਵੀ ਕਿਹਾ ਜਾਂਦਾ ਹੈ। 'ਹਿਕਤੁਲ-ਇਸ਼ਰਾਕ' ਨਾਂ ਦੀ ਇਕ ਪੁਸਤਕ ਇਸ ਦੀ ਯਾਦਗਾਰ ਹੈ ਜਿਸ ਵਿਚ ਫ਼ਲਸਫ਼ਿਆਨਾ ਮਸਲਿਆਂ ਦੀ ਸ਼ਰ੍ਹਾ ਤਸਵੁੱਫ਼, ਇਰਫ਼ਾਨ ਅਤੇ ਇਸ਼ਰਾਕ ਦੇ ਰੰਗ ਵਿਚ ਦਿੱਤੀ ਹੋਈ ਹੈ। ਸ਼ਹਾਬੁੱਦੀਨ ਨੇ ਇਮਾਮ ਫ਼ਖਰਦੀਨ ਰਾਜ਼ੀ ਪਾਸੋਂ ਸਿੱਖਿਆ ਪ੍ਰਾਪਤ ਕੀਤੀ ਸੀ। ਇਸ ਦੀ ਮੌਤ 1191-92 ਈ. ਵਿਚ ਹਲਬ ਦੇ ਸਥਾਨ ਤੇ ਹੋਈ।

—ਪਿਆਰ ਸਿੰਘ

**ਸ਼ਹਾਬੁੱਦੀਨ (ਸ਼ਿਹਾਬੁੱਦੀਨ) ਮੁਹੰਮਦ ਗ਼ੌਰੀ** : ਗ਼ਜ਼ਨੀ ਦੇ ਇਸ ਬਾਦਸ਼ਾਹ ਦਾ ਪੂਰਾ ਨਾਂ ਮੁਅਜ਼ੁੱਦੀਨ ਮੁਹੰਮਦ ਸਾਮ ਗ਼ੌਰੀ ਸੀ। ਸ਼ਿਹਾਬੁੱਦੀਨ ਇਸ ਦਾ ਲਕਬ ਸੀ। ਇਹ ਗ਼ਜ਼ਨੀ ਅਤੇ ਹਿਰਾਤ ਵਿਚਕਾਰਲੇ ਗ਼ੌਰ ਨਾਂ ਦੇ ਪਹਾੜੀ ਇਲਾਕੇ ਨਾਲ ਸਬੰਧ ਰੱਖਦਾ ਸੀ। ਗ਼ੌਰ ਦੇ ਬਾਦਸ਼ਾਹ ਸੈਫ਼ੁੱਦੀਨ ਮੁਹੰਮਦ ਦੇ ਕਤਲ ਹੋ ਜਾਣ ਤੋਂ ਬਾਅਦ ਗ਼ਿਆਸੁੱਦੀਨ, ਮੁਹੰਮਦ ਗ਼ੌਰੀ ਦਾ ਭਰਾ ਗ਼ੌਰ ਦੇ ਤਖ਼ਤ ਤੇ ਬੈਠਾ। ਇਸ ਨੇ 1173 ਈ. ਵਿਚ ਗੁਜ਼ਾਂ ਨੂੰ ਕੱਢ ਕੇ ਗ਼ਜ਼ਨੀ ਰਾਜ ਉੱਤੇ ਆਪਣਾ ਕਬਜ਼ਾ ਕਰ ਲਿਆ ਅਤੇ ਫਿਰ ਸ਼ਹਾਬੁੱਦੀਨ ਗ਼ੌਰੀ ਨੂੰ ਇਥੋਂ ਦੀ ਹਕੂਮਤ ਸੌਂਪ ਕੇ ਵਾਪਸ ਫਿਰੋਜ਼ਕੋਹ ਨੂੰ ਚਲਾ ਗਿਆ। ਗਿਆਸੁੱਦੀਨ ਦੀ ਮੌਤ ਤੋਂ ਬਾਅਦ ਸ਼ਹਾਬੁੱਦੀਨ ਗ਼ਜ਼ਨੀ ਗ਼ੌਰ ਦਾ ਬਾਦਸ਼ਾਹ ਬਣਿਆ।

ਸੰਨ 1175 ਵਿਚ ਮੁਹੰਮਦ ਗ਼ੌਰੀ ਨੇ ਹਿੰਦੁਸਤਾਨ ਉਪਰ ਚੜ੍ਹਾਈ ਕੀਤੀ। ਇਸ ਨੇ ਸਭ ਤੋਂ ਪਹਿਲਾਂ ਮੁਲਤਾਨ ਅਤੇ ਉੱਚ ਨੂੰ ਜਿੱਤਿਆ। ਸੰਨ 1178 ਵਿਚ ਇਸ ਨੇ ਗੁਜਰਾਤ ਦੇ ਬਘੇਲੇ ਹੁਕਮਰਾਨ ਭੀਮ ਤੇ ਹਮਲਾ ਕੀਤਾ ਪਰ ਹਾਰ ਹੋਈ ਕਿਉਂਕਿ ਹਿੰਦੁਸਤਾਨ ਦੀ ਦੌਲਤ ਨੇ ਇਸ ਨੂੰ ਆਕਰਸ਼ਿਤ ਕੀਤਾ ਹੋਇਆ ਸੀ। ਇਸ ਨੇ ਦਸ ਸਾਲ ਦੇ ਅੰਦਰ ਅੰਦਰ ਮੁੜ ਹਮਲਾ ਕਰ ਕੇ ਮੁਲਤਾਨ, ਸਿਆਲਕੋਟ, ਪਿਸ਼ਾਵਰ, ਲਾਹੌਰ ਆਦਿ ਉਪਰ ਆਪਣੀ ਹਕੂਮਤ ਕਾਇਮ ਕਰ ਲਈ। ਸੰਨ 1191 ਵਿਚ ਇਸ ਨੇ ਦਿੱਲੀ ਰਾਜ ਵਿਰੁੱਧ ਚੜ੍ਹਾਈ ਕੀਤੀ। ਤਰਾਵੜੀ ਦੇ ਮੈਦਾਨ ਵਿਚ ਮੁਹੰਮਦ ਗ਼ੌਰੀ ਅਤੇ ਪ੍ਰਿਥਵੀ ਰਾਜ ਚੌਹਾਨ ਵਿਚਕਾਰ ਭਾਰੀ ਲੜਾਈ ਹੋਈ ਜਿਸ ਵਿਚ ਮੁਹੰਮਦ ਗ਼ੌਰੀ ਨੂੰ ਹਾਰ ਹੋਈ। ਹਾਰ ਦਾ ਬਦਲਾ ਲੈਣ ਲਈ ਇਸ ਨੇ ਫਿਰ ਅਗਲੇ ਸਾਲ ਪ੍ਰਿਥਵੀ ਰਾਜ ਨਾਲ ਥਾਨੇਸਰ ਦੇ ਨੇੜੇ ਟੱਕਰ ਲਈ। ਇਸ ਵਾਰ ਪ੍ਰਿਥਵੀ ਰਾਜ ਨੂੰ ਹਾਰ ਹੋਈ ਅਤੇ ਉਹ ਮਾਰਿਆ ਗਿਆ। ਕੁਝ ਇਤਿਹਾਸਕਾਰਾਂ ਦੇ ਵਿਚਾਰ ਅਨੁਸਾਰ, ਉਸ ਨੂੰ ਮੁਹੰਮਦ ਗ਼ੌਰੀ ਕੈਦ ਕਰ ਕੇ ਆਪਣੇ ਨਾਲ ਲੈ ਗਿਆ ਅਤੇ ਬਾਅਦ ਵਿਚ ਮਰਵਾ ਦਿੱਤਾ। ਹੁਣ ਮੁਹੰਮਦ ਗ਼ੌਰੀ ਨੇ ਦਿੱਲੀ ਅਤੇ ਅਜਮੇਰ ਉਪਰ ਕਬਜ਼ਾ ਕਰ ਲਿਆ। ਇਕ ਤੁਰਕੀ ਗ਼ੁਲਾਮ ਕੁਤਬੁੱਦੀਨ ਐਬਕ ਨੂੰ ਦਿੱਲੀ ਵਿਚ ਆਪਣਾ ਨਾਇਬ ਬਣਾ ਕੇ ਆਪ ਗ਼ਜ਼ਨੀ ਮੁੜ ਗਿਆ।

ਸੰਨ 1194 ਵਿਚ ਮੁਹੰਮਦ ਗ਼ੌਰੀ ਨੇ ਕਨੌਜ ਦੇ ਰਾਜੇ ਜੈ ਚੰਦ

ਉਪਰ ਵੀ ਚੜ੍ਹਾਈ ਕਰ ਦਿੱਤੀ, ਭਾਵੇਂ ਜੈ ਚੰਦ ਨੇ ਪਹਿਲਾਂ ਪ੍ਰਿਥਵੀ ਰਾਜ ਵਿਰੁੱਧ ਇਸ ਨੂੰ ਸਹਾਇਤਾ ਦਿੱਤੀ ਸੀ। ਚੰਦਵਾੜੇ ਦੇ ਨੇੜੇ ਹੋਈ ਲੜਾਈ ਵਿਚ ਜੈ ਚੰਦ ਹਾਰ ਗਿਆ ਅਤੇ ਕਨੌਜ ਉਪਰ ਮੁਹੰਮਦ ਗ਼ੌਰੀ ਦਾ ਕਬਜ਼ਾ ਹੋ ਗਿਆ। ਹੌਲੀ ਹੌਲੀ ਇਸ ਨੇ ਸਾਰੇ ਉੱਤਰੀ ਭਾਰਤ ਉਪਰ ਕਬਜ਼ਾ ਕਰ ਲਿਆ।

ਸੰਨ 1204-05 ਵਿਚ ਮੁਹੰਮਦ ਗ਼ੌਰੀ ਦੇ ਇਕ ਲੜਾਈ ਵਿਚ ਮਾਰੇ ਜਾਣ ਦੀ ਅਫ਼ਵਾਹ ਕਾਰਨ ਗੱਖੜਾਂ ਨੇ ਬਗ਼ਾਵਤ ਕਰ ਦਿੱਤੀ। ਮੁਹੰਮਦ ਗ਼ੌਰੀ ਇਹ ਬਗ਼ਾਵਤ ਦਬਾਉਣ ਦੇ ਖ਼ਿਆਲ ਨਾਲ ਲਾਹੌਰ ਵੱਲ ਰਵਾਨਾ ਹੋਇਆ। ਬਗ਼ਾਵਤ ਦਬਾਉਣ ਉਪਰੰਤ ਜਦੋਂ ਇਹ ਵਾਪਸ ਮੁੜਿਆ ਤਾਂ ਇਸ ਨੂੰ 15 ਮਾਰਚ, 1206 ਨੂੰ ਰਾਹ ਵਿਚ ਕਿਸੇ ਨੇ ਕਤਲ ਕਰ ਦਿੱਤਾ।

ਇਹ ਪਹਿਲਾ ਮੁਸਲਮਾਨ ਜੇਤੂ ਬਾਦਸ਼ਾਹ ਸੀ ਜਿਸ ਨੇ ਅਸਲੀ ਅਰਥਾਂ ਵਿਚ ਹਿੰਦੁਸਤਾਨ ਵਿਚ ਇਸਲਾਮੀ ਰਾਜ ਦੀ ਨੀਂਹ ਰੱਖੀ।

ਹ. ਪੁ.–ਉਰਦੂ ਐਨਸਾਈਕਲੋਪੀਡੀਆ–ਚੀਫ ਐਡੀਟਰ ਅਬਦੁੱਲ ਵਹੀਦ; ਮਧਕਾਲੀਨ ਭਾਰਤ -ਪ੍ਰੋ. ਈਸਵਰੀ ਪ੍ਰਸ਼ਾਦ; ਮਧ ਕਾਲੀਨ ਭਾਰਤ, –ਸ੍ਰੀ ਵਾਸਤੱਵਾ; ਤਾਰੀਖੇ ਮੁਬਾਰਕ ਸ਼ਾਹੀ।

—ਕਾਲਾ ਸਿੰਘ ਬੇਦੀ

**ਸਹਾ, ਮੇਘਨਾਦ** : ਇਸ ਦਾ ਜਨਮ ਪੂਰਬੀ ਬੰਗਾਲ ਵਿਚ ਢਾਕਾ ਤੋਂ 45 ਕਿ. ਮੀ. ਦੂਰ ਸ਼ਿਓਰਤਲੀ ਵਿਖੇ 6 ਅਕਤੂਬਰ, 1893 ਨੂੰ ਹੋਇਆ। ਇਸ ਨੇ 1913 ਵਿਚ ਪ੍ਰੈਜ਼ੀਡੈਂਸੀ ਕਾਲਜ ਕਲਕੱਤਾ ਤੋਂ ਬੀ.ਐੱਸ.ਸੀ. (ਆਨਰਜ਼) ਪਾਸ ਕਰਨ ਉਪਰੰਤ 1915 ਵਿਚ ਵਿਹਾਰਕ ਗਣਿਤ ਵਿਚ ਐੱਮ.ਐੱਸ.ਸੀ. ਪਾਸ ਕੀਤੀ। ਇਨ੍ਹਾਂ ਦਿਨਾਂ ਵਿਚ ਹੀ ਮੇਘਨਾਦ ਦੀ ਜਾਣ-ਪਛਾਣ ਡਾਕਟਰ ਰਾਜਿੰਦਰ ਪ੍ਰਸਾਦ ਅਤੇ ਸੁਭਾਸ਼ ਚੰਦਰ ਬੋਸ ਨਾਲ ਹੋਈ।

ਸਹਾ ਨੇ ਸੰਨ 1915 ਵਿਚ 'ਇੰਡੀਅਨ ਫ਼ਾਈਨੈਂਸ ਸਰਵਿਸ ਇਮਤਿਹਾਨ' ਵਿਚ ਬੈਠਣ ਲਈ ਬਿਨੈ-ਪੱਤਰ ਭੇਜਿਆ, ਪਰ ਇਸ ਨੂੰ ਸਿਆਸੀ ਇਨਕਲਾਬੀਆਂ ਨਾਲ ਤਾਲ-ਮੇਲ ਰੱਖਣ ਕਾਰਨ ਇਮਤਿਹਾਨ ਵਿਚ ਬੈਠਣ ਦੀ ਇਜਾਜ਼ਤ ਨਾ ਮਿਲੀ। ਉਸੇ ਸਮੇਂ ਸਰ ਆਸ਼ੂਤੋਸ਼ ਮੁਕਰਜੀ, ਜਿਹੜੇ ਕਿ ਕਲਕੱਤਾ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਸਨ, ਨੇ ਯੂਨੀਵਰਸਿਟੀ ਵਿਚ ਸਾਇੰਸ ਕਾਲਜ ਖੋਲ੍ਹਿਆ ਅਤੇ ਸਹਾ ਨੂੰ ਤਾਪਗਤੀ-ਵਿਗਿਆਨ ਦੇ ਗ੍ਰੈਜੂਏਟ ਵਿਦਿਆਰਥੀਆਂ ਨੂੰ ਪੜ੍ਹਾਉਣ ਲਈ ਨਿਯੁਕਤ ਕੀਤਾ।

ਇਸ ਨੇ ਆਪਣਾ ਸਭ ਤੋਂ ਪਹਿਲਾ ਪੇਪਰ, 'ਮੈਕਸਵੈੱਲ ਦੇ ਪ੍ਰਤਿਬਲਾਂ ਦਾ ਸਿੱਧਾਂਤ' ਸੰਨ 1917 ਵਿਚ 'ਫਿਲਾਸਫ਼ੀਕਲ ਮੈਗਜ਼ੀਨ' ਵਿਚ ਛਾਪਿਆ। ਸਹਾ ਨੇ 1918 ਵਿਚ ਜਰਮਨ ਦੇ ਨਵੇਂ-ਕੁਆਂਟਮ ਸਿੱਧਾਂਤ ਬਾਰੇ ਅਧਿਐਨ ਸ਼ੁਰੂ ਕੀਤਾ।

ਮੇਘਨਾਦ ਛੇਤੀ ਹੀ ਭੌਤਿਕ-ਵਿਗਿਆਨ ਦਾ ਇਕ ਚੰਗਾ ਅਧਿਆਪਕ ਸਿੱਧ ਹੋਇਆ। ਮੇਘਨਾਦ ਅਤੇ ਉਸ ਦੇ ਅਧਿਆਪਕ ਸਾਥੀ ਸਤਿਅਨ ਬੋਸ ਨੇ 'ਆਈਨਸਟਾਈਨ ਦੇ ਸਾਪੇਖਤਾ ਸਿੱਧਾਂਤ' ਦਾ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਅਤੇ ਕਲਕੱਤਾ ਯੂਨੀਵਰਸਿਟੀ ਨੇ ਇਸ ਨੂੰ ਇਕ ਪੁਸਤਕ 'ਪ੍ਰਿੰਸੀਪਲਜ਼ ਆਫ਼ ਰੈਲੀਟਿਵਿਟੀ' ਦੇ ਰੂਪ ਵਿਚ ਪ੍ਰਕਾਸ਼ਿਤ ਕਰਵਾਇਆ। ਸਹਾ ਪਹਿਲਾ ਵਿਗਿਆਨੀ ਸੀ ਜਿਸ ਨੇ 'ਪ੍ਰਕਾਸ਼ੀ ਦਬਾਉ ਦੇ ਸਿੱਧਾਂਤ' ਨੂੰ ਪ੍ਰਯੋਗਿਕ ਤੌਰ ਤੇ ਸਿੱਧ ਕੀਤਾ। ਇਸ ਪ੍ਰਾਪਤੀ ਕਾਰਨ ਇਸ ਨੂੰ 1918 ਵਿਚ ਕਲਕੱਤਾ ਯੂਨੀਵਰਸਿਟੀ ਨੇ ਡਾਕਟਰ ਆਫ਼ ਸਾਇੰਸ ਦੀ ਡਿਗਰੀ ਪ੍ਰਦਾਨ ਕੀਤੀ। ਇਸ ਦਾ 'ਤਾਪ-ਆਇਨੀਕਰਨ ਸਿੱਧਾਂਤ' 1920 ਵਿਚ ਲੰਡਨ ਦੇ 'ਫ਼ਿਲਾਸਫ਼ੀਕਲ ਮੈਗਜ਼ੀਨ' ਵਿਚ ਪ੍ਰਕਾਸ਼ਿਤ ਹੋਇਆ। ਇਸ ਨੂੰ ਦੋ ਵਜ਼ੀਫੇ ਵੀ ਹਾਸਲ ਹੋਏ ਜਿਨ੍ਹਾਂ ਕਰਕੇ ਇਸ ਨੂੰ ਇੰਗਲੈਂਡ ਅਤੇ ਜਰਮਨੀ ਵਿਖੇ ਦੋ ਸਾਲ ਲਈ ਡਾਕਟਰੇਟ ਤੋਂ ਉਚੇਰੀ ਖੋਜ ਕਰਨ ਦਾ ਮੌਕਾ ਮਿਲਿਆ। ਇਨ੍ਹਾਂ ਦੋ ਵਜ਼ੀਫ਼ਿਆਂ ਦੇ ਬਾਵਜੂਦ ਇਹ ਕੈਂਬਰਿਜ ਜਾਂ ਆਕਸਫੋਰਡ ਵਿਚ ਖ਼ਰਚੇ ਵਜੋਂ ਦਾਖ਼ਲਾ ਨਾ ਲੈ ਸਕਿਆ। ਇਸ ਲਈ ਇਹ ਪੰਜ ਮਹੀਨੇ ਲਈ ਇੰਪੀਰੀਅਲ ਕਾਲਜ ਲੰਡਨ ਵਿਖੇ ਏ. ਫੌਲਰ ਅਧੀਨ ਇਕ ਗਰੁੱਪ ਨਾਲ ਕੰਮ ਕਰਨ ਲੱਗਾ। ਡਾ. ਸਹਾ 1921 ਈ. ਵਿਚ ਜਰਮਨੀ ਤੋਂ ਵਾਪਸ ਆ ਕੇ ਕਲਕੱਤਾ ਯੂਨੀਵਰਸਿਟੀ ਵਿਚ ਅਤੇ ਫਿਰ 1923 ਵਿਚ ਅਲਾਹਾਬਾਦ ਯੂਨੀਵਰਸਿਟੀ ਵਿਖੇ ਭੌਤਿਕ-ਵਿਗਿਆਨ ਦਾ ਪ੍ਰੋਫ਼ੈਸਰ ਬਣ ਗਿਆ। ਸੰਨ 1927 ਵਿਚ ਡਾ. ਸਹਾ ਰੱਇਲ ਸੋਸਾਇਟੀ ਦਾ ਫ਼ੈਲੋ (F.R.S.) ਚੁਣਿਆ ਗਿਆ। ਆਲਾਹਾਬਾਦ ਵਿਖੇ 15 ਸਾਲਾਂ ਦੀਆਂ ਪ੍ਰਾਪਤੀਆਂ ਉਪਰੰਤ, ਡਾ. ਮੇਘਨਾਦ ਸਹਾ 1938 ਵਿਚ ਕਲਕੱਤਾ ਯੂਨੀਵਰਸਿਟੀ ਵਿਚ ਭੌਤਿਕ-ਵਿਗਿਆਨ ਦੇ 'ਤਾਰਕ ਨਾਥ ਪਾਲਿਤ ਪ੍ਰੋਫ਼ੈਸਰ' ਵਜੋਂ ਵਾਪਸ ਆਇਆ। ਡਾ. ਸਹਾ ਨੇ ਪਰਮਾਣੂ ਖੋਜ ਵੱਲ ਪਹਿਲੇ ਕਦਮ ਦੇ ਤੌਰ ਤੇ ਪੁਲਾੜੀ ਕਿਰਨ ਖੋਜ ਪ੍ਰਯੋਗਸ਼ਾਲਾ ਬਣਾਈ।

ਡਾ. ਸਹਾ ਨੂੰ ਸਾਇੰਸ ਕਾਂਗਰਸ ਦੇ 1925 ਈ. ਦੇ ਸਮਾਗਮ ਵਿਚ ਭੌਤਿਕ-ਵਿਗਿਆਨ ਅਤੇ ਗਣਿਤ ਭਾਗ ਦਾ ਪ੍ਰਧਾਨ ਚੁਣਿਆ ਗਿਆ। ਸੰਨ 1934 ਵਿਚ ਇਸ ਨੇ ਉੱਤਰ ਪ੍ਰਦੇਸ਼ ਵਿਖੇ ਇਕ ਸਾਇੰਸ ਅਕਾਦਮੀ ਕਾਇਮ ਕੀਤੀ ਅਤੇ ਫਿਰ ਇਸ ਦਾ ਨਾਂ ਰਾਸ਼ਟਰੀ ਸਾਇੰਸ ਅਕਾਦਮੀ ਭਾਰਤ ਰੱਖਿਆ ਗਿਆ। ਸੰਨ 1935 ਵਿਚ ਰਾਸ਼ਟਰੀ ਸਾਇੰਸ ਇੰਸਟੀਚਿਊਟ ਕਾਇਮ ਕੀਤਾ ਗਿਆ। ਡਾ. ਸਹਾ ਸ਼ੁਰੂ ਵਿਚ ਇਸ ਦਾ ਉਪ-ਪ੍ਰਧਾਨ ਅਤੇ 1937 ਤੋਂ 1939 ਈ. ਤੱਕ ਪ੍ਰਧਾਨ ਰਿਹਾ। ਸੰਨ 1953 ਵਿਚ ਭਾਰਤ ਸਰਕਾਰ ਨੇ ਡਾ. ਸਹਾ ਨੂੰ ਡਾਇਰੈੱਕਟਰ ਸਾਇੰਸ ਸੰਸਥਾ ਦੇ ਤੌਰ ਤੇ ਨਿਯੁਕਤ ਕੀਤਾ ਜਿਸ ਪਦਵੀ ਨੂੰ ਇਹ ਮੌਤ ਤੱਕ ਨਿਭਾਉਂਦਾ ਰਿਹਾ। ਡਾ. ਸਹਾ ਅਧੀਨ ਇਕ ਖੋਜ ਗਰੁੱਪ ਨੇ 1948 ਈ. ਵਿਚ ਇਲੈੱਕਟ੍ਰਾਨ ਖ਼ੁਰਦਬੀਨ ਤਿਆਰ ਕੀਤੀ। ਪਾਲਿਤ ਪ੍ਰਯੋਗਸ਼ਾਲਾ ਵਿਖੇ 1938 ਈ. ਵਿਚ ਕਲਾਊਡ ਚੈਂਬਰ ਦੇ ਅਧਿਐਨ ਨਾਲ ਕੱਸਮਿਕ ਕਿਰਨਾਂ ਦੀ ਖੋਜ ਸ਼ੁਰੂ ਹੋਈ। ਇਹ 1951 ਈ. ਵਿਚ ਲੋਕ ਸਭਾ ਦਾ ਸੁਤੰਤਰ ਮੈਂਬਰ ਚੁਣਿਆ ਗਿਆ। ਭਾਵੇਂ ਇਹ ਵਿਰੋਧੀ ਧੜੇ ਦਾ ਮੈਂਬਰ ਸੀ ਫਿਰ ਵੀ ਸੰਸਦ ਵਿਚ ਡਾ. ਸਹਾ ਦੇ ਵਿਚਾਰਾਂ ਅਤੇ ਆਲੋਚਨਾਵਾਂ ਦਾ ਬੜਾ ਸਤਿਕਾਰ ਕੀਤਾ ਜਾਂਦਾ ਸੀ।

13 ਫਰਵਰੀ, 1956 ਨੂੰ ਡਾ. ਸਹਾ ਸੰਸਦ ਦੇ ਬਜਟ ਸੈਸ਼ਨ ਵਿਚ ਭਾਗ ਲੈਣ ਲਈ ਦਿੱਲੀ ਰਵਾਨਾ ਹੋਇਆ ਜਿਥੇ ਕਈ ਵਿਸ਼ਿਆਂ ਤੇ ਗੱਲ-ਬਾਤ ਕੀਤੀ ਜਾਣੀ ਸੀ, ਜਿਵੇਂ ਕਿ ਸ਼ਰਨਾਰਥੀ ਸਮੱਸਿਆ, ਬੇਰੁਜ਼ਗਾਰੀ, ਛਾਂਟੀ ਦੀਆਂ ਸਮੱਸਿਆਵਾਂ ਅਤੇ ਨਦੀ ਕੰਟਰੋਲ ਆਦਿ। 16 ਫਰਵਰੀ, 1956 ਨੂੰ ਹੱਥ ਵਿਚ ਕੁਝ ਮਹੱਤਵਪੂਰਨ ਕਾਗਜ਼ ਫੜੀ ਜਦੋਂ ਇਹ ਸੰਸਦ ਭਵਨ ਦੇ ਨੇੜੇ ਢਲਾਨ ਉੱਪਰ ਚੜ੍ਹ ਰਿਹਾ ਸੀ ਕਿ ਅਚਾਨਕ ਸਿਰ ਚਕਰਾਇਆ ਅਤੇ ਇਹ ਡਿੱਗ ਪਿਆ ਅਤੇ ਹਸਪਤਾਲ ਪਹੁੰਚਾਉਣ ਤੋਂ ਪਹਿਲਾਂ ਹੀ ਇਸ ਦੀ ਮੌਤ ਹੋ ਗਈ।

ਹ.ਪੁ.–ਸਾ.ਟ੍ਰ.ਅਕਤੂਬਰ : 76

**ਸਹਾਰਨਪੁਰ : ਜ਼ਿਲ੍ਹਾ**–ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦਾ ਇਕ ਜ਼ਿਲ੍ਹਾ ਹੈ ਜਿਸ ਦਾ ਖੇਤਰਫਲ 3,689 ਵ. ਕਿ. ਮੀ. ਅਤੇ ਆਬਾਦੀ 28,48,152 (2001) ਹੈ। ਇਸ ਦੇ ਉੱਤਰ ਵਿਚ ਸ਼ਿਵਾਲਿਕ ਪਹਾੜੀਆਂ ਹਨ ਜੋ ਦੇਹਰਾਦੂਨ ਨੂੰ ਇਸ ਤੋਂ ਵੱਖ

ਕਰਦੀਆਂ ਹਨ। ਪੂਰਬ ਵਿਚ ਗੰਗਾ, ਬਿਜਨੌਰ ਜ਼ਿਲ੍ਹੇ ਨਾਲ ਇਸ ਦੀ ਹੱਦ ਬਣਾਉਂਦੀ ਹੈ, ਦੱਖਣ ਵਿਚ ਇਸ ਦੀ ਹੱਦ ਮੁੱਜ਼ਫਰਨਗਰ ਜ਼ਿਲ੍ਹੇ ਨਾਲ ਲਗਦੀ ਹੈ ਅਤੇ ਪੱਛਮ ਵਿਚ ਜਮਨਾ ਇਸ ਨੂੰ ਕਰਨਾਲ ਅਤੇ ਅੰਬਾਲਾ ਜ਼ਿਲ੍ਹਿਆਂ ਤੋਂ ਵੱਖ ਕਰਦੀ ਹੈ। ਇਹ ਗੰਗਾ-ਜਮਨਾ ਦੁਆਬ (ਜਲੋਢ-ਮੈਦਾਨ) ਦਾ ਉੱਤਰੀ ਹਿੱਸਾ ਹੈ। ਜ਼ਿਲ੍ਹੇ ਦੇ ਉੱਤਰੀ ਹਿੱਸੇ ਵਿਚ ਸ਼ਿਵਾਲਿਕ ਦੀ ਪਥਰੀਲੀ ਧਰਤੀ ਹੈ, ਉਸ ਤੋਂ ਹੇਠਾਂ ਘਾਰ ਦਾ ਇਲਾਕਾ ਹੈ ਜਿਸ ਵਿਚ ਕਾਫ਼ੀ ਕੁਦਰਤੀ ਬਨਸਪਤੀ ਮਿਲਦੀ ਹੈ ਅਤੇ ਸਭ ਤੋਂ ਹੇਠਾਂ ਉਪਜਾਊ ਮਿੱਟੀ ਦਾ ਮੈਦਾਨ ਹੈ ਜਿਹੜਾ ਗੰਨਾ, ਕਣਕ, ਚੌਲ ਅਤੇ ਮੱਕੀ ਦੀ ਉਪਜ ਲਈ ਪ੍ਰਸਿੱਧ ਹੈ। ਸਹਾਰਨਪੁਰ ਜ਼ਿਲ੍ਹਾ ਅੰਬਾਂ ਦੀਆਂ ਵਧੀਆਂ ਕਿਸਮਾਂ ਉਗਾਉਣ ਵਿਚ ਮਸ਼ਹੂਰ ਹੈ।

ਜ਼ਿਲ੍ਹੇ ਦਾ ਪੌਣ-ਪਾਣੀ ਬਾਕੀ ਪ੍ਰਾਂਤ ਵਰਗਾ ਹੀ ਹੈ। ਕੇਵਲ ਉੱਤਰੀ ਇਲਾਕੇ ਵਿਚ ਸਰਦੀ ਕੁਝ ਵਧੇਰੇ ਅਤੇ ਲੰਬੇ ਸਮੇਂ ਲਈ ਪੈਂਦੀ ਹੈ। ਔਸਤ ਸਾਲਾਨਾ ਵਰਖਾ 89 ਸੈਂ. ਮੀ. ਦੇ ਲਗਭਗ ਹੈ।

ਜ਼ਿਲ੍ਹੇ ਵਿਚ ਕਪਾਹ ਬੇਲਣ, ਕੱਪੜਾ ਬੁਣਨ, ਫ਼ਰਨੀਚਰ ਬਣਾਉਣ ਅਤੇ ਖੰਡ ਦੇ ਕਾਰਖ਼ਾਨੇ ਹਨ। ਜ਼ਿਲ੍ਹੇ ਵਿਚ ਗੁਰੂਕੁਲ ਕਾਂਗੜੀ ਨਾਂ ਦੀ ਇਕ ਯੂਨੀਵਰਸਿਟੀ ਹੈ। ਰੁੜਕੀ ਅਤੇ ਸਹਾਰਨਪੁਰ ਇਥੋਂ ਦੇ ਪੁਰਾਣੇ ਸ਼ਹਿਰ ਹਨ।

ਹ. ਪੁ.—ਇੰਪ. ਗ. ਇੰਡ. 21:7

**ਸਹਾਰਨਪੁਰ** : ਸ਼ਹਿਰ—ਉੱਤਰੀ ਭਾਰਤ ਵਿਚ ਉੱਤਰ ਪ੍ਰਦੇਸ਼ ਰਾਜ ਦੇ ਸਹਾਰਨਪੁਰ ਜ਼ਿਲ੍ਹੇ ਦਾ ਸਦਰ ਮੁਕਾਮ ਹੈ। ਇਸ ਸ਼ਹਿਰ ਦੀ ਨੀਂਹ ਇਕ ਮੁਸਲਮਾਨ ਫਕੀਰ ਸ਼ਾਹ ਹਰਨ ਚਿਸ਼ਤੀ ਨੇ 1340 ਈ. ਵਿਚ ਰੱਖੀ ਗਈ ਦੱਸੀ ਜਾਂਦੀ ਹੈ। ਸ਼ਹਿਨਸ਼ਾਹ ਅਕਬਰ ਦੇ ਸਮੇਂ ਇਹ 'ਸਰਕਾਰ' ਦੀ ਰਾਜਧਾਨੀ ਸੀ। ਇਸ ਫ਼ਕੀਰ ਦੀ ਬਰਸੀ ਅਜੇ ਵੀ ਇਥੇ ਹਰ ਸਾਲ ਮਨਾਈ ਜਾਂਦੀ ਹੈ। ਮੁਗ਼ਲਾਂ ਦੀ ਚੜ੍ਹਦੀ ਕਲਾ ਦੇ ਸਮੇਂ ਦੇਸ਼ ਦੇ ਅਮੀਰ ਲੋਕ ਇਥੇ ਆ ਕੇ ਗਰਮੀਆਂ ਕੱਟਦੇ ਸਨ। ਨੂਰ-ਜਹਾਂ ਦੇ ਨਾਂ ਤੇ ਇਥੇ ਇਕ ਮੁਹੱਲਾ 'ਨੂਰ ਨਗਰ' ਵੀ ਹੈ। ਸ਼ਾਹ ਜ਼ਹਾਨ ਦੇ ਨਾਂ ਤੇ ਇਥੇ ਇਕ ਮੁਹੱਲਾ 'ਨੂਰ ਨਗਰ' ਵੀ ਹੈ। ਸ਼ਾਹ ਜ਼ਹਾਨ ਸਮੇਂ ਅਲੀਮਰਦਾਨ ਖ਼ਾਨ ਨੇ ਇਥੇ ਸ਼ਾਹੀ ਸ਼ਿਕਾਰਗਾਹ ਵੀ ਬਣਵਾਈ ਸੀ।

ਅੱਜਕੱਲ੍ਹ ਸਹਾਰਨਪੁਰ ਉੱਤਰੀ ਪੂਰਬੀ ਰੇਲਵੇ ਦਾ ਇਕ ਵੱਡਾ ਜੰਕਸ਼ਨ ਅਤੇ ਆਲੇ-ਦੁਆਲੇ ਦੇ ਵੱਡੇ ਵੱਡੇ ਸ਼ਹਿਰਾਂ ਨਾਲ ਸੜਕਾਂ ਤੇ ਰੇਲਾਂ ਦੁਆਰਾ ਜੁੜਿਆ ਹੋਇਆ ਹੈ। ਇਹ ਅਨਾਜ ਅਤੇ ਅੰਬਾਂ ਦੀ ਵੱਡੀ ਮੰਡੀ ਹੈ। ਇਥੋਂ ਦੀ ਵਸੋਂ ਵਿਚ ਅੱਧੇ ਤੋਂ ਜ਼ਿਆਦਾ ਮੁਸਲਮਾਨ ਹਨ।

ਇਤਿਹਾਸ ਪੱਖੋਂ ਇਹ ਸ਼ਹਿਰ ਬਹੁਤੀ ਦੇਰ ਮੁਗ਼ਲਾਂ ਦੇ ਅਧੀਨ ਹੀ ਰਿਹਾ ਹੈ। ਕਈ ਵੇਰ ਸਿੱਖਾਂ, ਮਰਹੱਟਿਆਂ ਤੇ ਮੁਸਲਮਾਨਾਂ ਦੇ ਹਮਲਿਆਂ ਦਾ ਕੇਂਦਰ ਵੀ ਬਣਿਆ ਹੈ। ਇਨ੍ਹਾਂ ਤੋਂ ਬਾਅਦ ਇਹ ਅੰਗਰੇਜ਼ਾਂ ਦੇ ਰਾਜ ਅਧੀਨ ਰਿਹਾ ਹੈ। ਸਿੱਕੇ ਤੇ ਹੋਰ ਪੁਰਾਣੀਆਂ ਚੀਜ਼ਾਂ ਦੇ ਘੋਖਣ ਤੋਂ ਪਤਾ ਲਗਦਾ ਹੈ ਕਿ ਸਹਾਰਨਪੁਰ ਦਾ ਇਲਾਕਾ ਬੋਧੀਆਂ ਦੇ ਅਸਰ ਅਧੀਨ ਵੀ ਰਿਹਾ ਹੈ।

ਆਬਾਦੀ—3,74,945 (1991)

29° 57′ ਉ. ਵਿਥ.; 77° 33′ ਪੂ. ਲੰਬ.

ਹ. ਪੁ—ਇੰਪ. ਗ. ਇੰਡ. 21:7; ਐਨ. ਬ੍ਰਿ. ਮਾ. 10 : 302

**ਸਹਾਰਾ** : ਵੇਖੋ, ਸਹਿਰਾ

**ਸਹਾਰੀ ਮੱਲ** : ਇਸ ਦਾ ਨਾਂ ਸਹਾਰੀ ਰਾਮ ਵੀ ਦੱਸਿਆ ਜਾਂਦਾ ਹੈ। ਇਹ ਚੌਥੀ ਪਾਤਸ਼ਾਹੀ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦਾ ਚਚੇਰਾ ਭਰਾ ਸੀ। ਇਹ ਲਾਹੌਰ ਰਹਿੰਦਾ ਸੀ। ਇਸ ਦੇ ਪੁੱਤਰ ਦੇ ਵਿਆਹ ਤੇ ਹੀ ਗੁਰੂ ਸਾਹਿਬ ਨੇ ਆਪਣੇ ਲੜਕੇ ਸ੍ਰੀ ਅਰਜਨ ਦੇਵ ਜੀ ਨੂੰ ਭੇਜਿਆ ਸੀ ਅਤੇ ਹੁਕਮ ਕੀਤਾ ਸੀ ਕਿ ਲਾਹੌਰ ਵਿਚ ਰਹਿ ਕੇ ਧਰਮ ਪ੍ਰਚਾਰ ਕੀਤਾ ਜਾਵੇ ਅਤੇ ਬਿਨਾਂ ਬੁਲਾਏ ਵਾਪਸ ਨਾ ਆਇਆ ਜਾਵੇ। ਇਸ ਹੁਕਮ ਦੀ ਪਾਲਣਾ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਲਾਹੌਰ ਦੀਵਾਨਖਾਨੇ ਨਾਂ ਦੇ ਅਸਥਾਨ ਤੇ ਰਹਿ ਕੇ ਕਈ ਮਹੀਨੇ ਧਰਮ ਪ੍ਰਚਾਰ ਕਰਦੇ ਰਹੇ ਅਤੇ ਸਤਿਗੁਰੂ ਦੇ ਦਰਸ਼ਨ ਲਈ ਵਿਆਕੁਲ ਹੋ ਕੇ :

"ਮੇਰਾ ਮਨ ਲੋਚੈ ਗੁਰ ਦਰਸ਼ਨ ਤਾਈ"

ਆਦਿ ਪਦ ਲਿਖ ਕੇ ਚੌਥੇ ਸਤਿਗੁਰੂ ਦੀ ਸੇਵਾ ਵਿਚ ਚਿੱਠੀਆਂ ਭੇਜਦੇ ਰਹੇ ਸਨ।

ਹ. ਪੁ.—ਮ. ਕੋ.

**ਸਹਿੰਸਪੁਰ** : ਇਹ ਉੱਤਰ ਪ੍ਰਦੇਸ਼ ਦੇ ਬਿਜਨੌਰ ਜ਼ਿਲ੍ਹੇ ਵਿਚ ਸਿਉਹਾਰਾ ਤੋਂ ਲਗਭਗ 10 ਕਿ. ਮੀ. ਪੂਰਬ ਵਿਚ ਸਥਿਤ ਇਕ ਛੋਟਾ ਜਿਹਾ ਕਸਬਾ ਹੈ। ਇਸ ਦਾ ਅਸਲ ਨਾਂ ਸੂਦਹੇੜੀ ਸੀ ਕਿਉਂਕਿ ਇਥੋਂ ਦੇ ਮਹਾਜਨ ਸੂਦ ਕੌਮ ਦੇ ਸਨ ਜਾਂ ਉਹ ਬਹੁਤ ਸੂਦਖੋਰ ਸਨ। ਇਸ ਪਿੰਡ ਵਿਚ ਸਹੰਸੂ ਨਾਂ ਦਾ ਇਕ ਖ਼ਾਨਦਾਨ ਵਸਦਾ ਸੀ। ਇਸ ਖ਼ਾਨਦਾਨ ਦੇ ਇਕ ਵਿਅਕਤੀ ਮਲਕ ਮੁਹੰਮਦ ਨੇ ਸੋਲ੍ਹਵੀਂ ਸਦੀ ਵਿਚ ਇਸ ਕਸਬੇ ਨੂੰ ਬੜੀ ਤਰੱਕੀ ਦਿੱਤੀ। ਇਸੇ ਮਲਕ ਮੁਹੰਮਦ ਸਹੰਸੂ ਨੇ ਹੀ ਇਸ ਕਸਬੇ ਦਾ ਨਾਂ ਸਹਿੰਸਪੁਰ ਵਿਚ ਬਦਲਿਆ ਅਤੇ ਨਕਸ਼ਾ ਖ਼ਸਰਾ ਵਿਚ ਇਸ ਨਾਂ ਦਾ ਇੰਦਰਾਜ ਕਰਵਾਇਆ। ਅਕਬਰ ਦੇ ਸਮੇਂ ਇਹ ਪਰਗਨੇ ਦਾ ਸਦਰ ਮੁਕਾਮ ਸੀ। ਇਥੇ ਹਿੰਦੂਆਂ ਦੀ ਵਸੋਂ ਦਸ ਫ਼ੀਸਦੀ ਹੈ ਅਤੇ ਬਾਕੀ ਮੁਸਲਮਾਨ ਹਨ। ਰੇਲਵੇ ਸਟੇਸ਼ਨ 400 ਮੀ. ਪੱਛਮ ਵੱਲ ਹੈ। ਇਥੇ ਸੱਯਦ ਆਰਫ਼ ਅਲੀ ਸ਼ਾਹ ਸਾਹਿਬ ਦਾ ਮਜ਼ਾਰ ਹੈ ਜਿਥੇ ਮਈ ਦੇ ਮਹੀਨੇ ਉਰਸ ਮਨਾਇਆ ਜਾਂਦਾ ਹੈ। ਇਥੇ ਹਫਤੇ ਵਿਚ ਦੋ ਦਿਨ ਐਤਵਾਰ ਅਤੇ ਬੁੱਧਵਾਰ ਨੂੰ ਬਜ਼ਾਰ ਲਗਦਾ ਹੈ।

29° 05′ ਉ. ਵਿਥ.; 78° 35′ ਪੂ. ਲੰਬ.

—ਮੁਫਤੀ ਮਕਬੂਲ ਰਹਿਮਾਨ

**ਸਹਿਸਰ ਬਾਹੂ** : ਇਸ ਦਾ ਅਸਲ ਨਾਂ ਅਰਜੁਨ ਸੀ। ਇਸ ਨੂੰ ਕਾਰਤਵੀਰਯ ਵੀ ਕਿਹਾ ਜਾਂਦਾ ਹੈ ਕਿਉਂਕਿ ਇਹ ਹੈਹਯਾ-ਕ੍ਰਿਤਵੀਰਯ ਦਾ ਪੁੱਤਰ ਸੀ। ਭਗਵਾਨ ਦੱਤਾਤ੍ਰੇਯ ਦੀ ਉਪਾਸਨਾ ਤੋਂ ਇਸ ਨੂੰ ਇਕ ਹਜ਼ਾਰ ਬਾਹਾਂ ਅਤੇ ਇਕ ਅਜਿਹੇ ਰੱਥ ਦੀ ਪ੍ਰਾਪਤੀ ਹੋਈ ਜਿਹੜਾ ਇਸ ਨੂੰ ਹਰ ਥਾਂ ਲਿਜਾ ਸਕਦਾ ਸੀ। ਕਿਹਾ ਜਾਂਦਾ ਹੈ ਕਿ ਨਿਆਂ, ਤਿਆਗ, ਉਦਾਰਤਾ, ਸ੍ਵੈ-ਸੰਜਮ, ਨਿਮਰਤਾ ਅਤੇ ਤਪੱਸਿਆ ਵਿਚ ਇਸ ਵਰਗਾ ਹੋਰ ਕੋਈ ਨਹੀਂ ਸੀ। ਬਾਲਮੀਕੀ ਰਾਮਾਇਣ ਅਨੁਸਾਰ ਇਹ ਬਹੁਤ ਤੇਜ਼ ਵਾਲਾ ਵਿਅਕਤੀ ਸੀ।

ਇਸ ਨੇ 85000 ਸਾਲ ਧਰਤੀ ਉਪਰ ਰਾਜ ਕੀਤਾ। ਇਕ ਵਾਰ ਰਾਜਾ ਰਾਵਣ ਨੇ ਇਸ ਦੀ ਨਗਰੀ ਮਹਿਸ਼ਮਤੀ ਉਪਰ ਹੱਲਾ ਬੋਲਿਆ ਪਰ ਉਸ ਨੂੰ ਹਾਰ ਹੋਈ। ਇਹ ਰਾਵਣ ਨੂੰ ਬੰਨ੍ਹ ਕੇ ਆਪਣੀ ਨਗਰੀ ਵਿਚ ਲੈ ਆਇਆ। ਰਾਵਣ ਦੇ ਦਾਦੇ ਪੁਲਸਤਯ ਨੇ ਖ਼ੁਦ ਸਵਰਗ ਤੋਂ ਆ ਕੇ ਰਾਵਣ ਨੂੰ ਛੁਡਾਇਆ। ਵਾਯੂ ਪੁਰਾਣ ਅਨੁਸਾਰ, ਇਸ ਨੇ ਖ਼ੁਦ ਲੰਕਾ ਤੇ ਹਮਲਾ ਕੀਤਾ ਸੀ ਅਤੇ ਉਥੋਂ ਰਾਵਣ ਨੂੰ ਬੰਦੀ ਬਣਾ ਕੇ ਲਿਆਇਆ ਸੀ।

ਇਹ ਵੀ ਕਿਹਾ ਜਾਂਦਾ ਹੈ ਕਿ ਇਹ ਬਹੁਤ ਜ਼ਾਲਮ ਸੀ। ਦੇਵਤਿਆਂ ਨੇ ਭਗਵਾਨ ਵਿਸ਼ਨੂੰ ਕੋਲ ਸਹਾਇਤਾ ਲਈ ਪ੍ਰਾਰਥਨਾ ਕੀਤੀ। ਉਨ੍ਹਾਂ ਦੀ ਪ੍ਰਾਰਥਨਾ ਤੇ ਭਗਵਾਨ ਵਿਸ਼ਨੂੰ ਨੇ ਪਰਸਰਾਮ ਦੇ ਰੂਪ ਵਿਚ ਅਵਤਾਰ ਧਾਰਨ ਕਰ ਕੇ ਸਹਿਸਰ ਬਾਹੂ ਨੂੰ ਮਾਰ ਦਿੱਤਾ।

ਇਹ ਵੀ ਕਿਹਾ ਜਾਂਦਾ ਹੈ ਕਿ ਇਕ ਵਾਰ ਸਹਿਸਰ ਬਾਹੂ ਜਮਦਗਨਿ ਰਿਖੀ ਦੇ ਆਸ਼ਰਮ ਤੇ ਗਿਆ। ਰਿਖੀ ਨੇ ਕਪਿਲਾ ਨਾਮੀ ਕਾਮਧੇਨੂ ਗਊ ਦੀ ਸਹਾਇਤਾ ਨਾਲ ਚੰਗੀ ਸੇਵਾ ਕੀਤੀ। ਇਹ ਉਸ ਦਾ ਵਛੜਾ ਜ਼ਬਰਦਸਤੀ ਲੈਣਾ ਚਾਹੁੰਦਾ ਸੀ ਜਿਸ ਤੇ ਜਮਦਗਨਿ ਰਿਖੀ ਦੇ ਲੜਕੇ ਪਰਸਰਾਮ ਨੇ ਇਸ ਦੀਆਂ ਹਜ਼ਾਰ ਬਾਹਾਂ ਕੱਟ ਦਿੱਤੀਆਂ ਅਤੇ ਇਸ ਨੂੰ ਮਾਰ ਦਿੱਤਾ।

ਹ. ਪੁ.—ਬਾਲਮੀਕੀ ਰਾਮਾਇਣ; ਵਾਯੂ ਪੁਰਾਣ; ਹਿੰ. ਮਿ. ਕੋ; ਮ. ਕੋ.

—ਡਾ. ਜੈ ਭਗਵਾਨ ਗੋਇਲ

**ਸਹਿਸਵਾਨ** : ਉੱਤਰ ਪ੍ਰਦੇਸ਼ ਵਿਚ ਬਦਾਈਉਂ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜਿਹੜਾ ਮਹਾਵਾ ਨਦੀ ਦੇ ਖੱਬੇ ਕੰਢੇ ਉੱਤੇ ਬਦਾਈਉਂ ਤੋਂ 40 ਕਿ. ਮੀ. ਪੱਛਮ ਵੱਲ ਸਥਿਤ ਹੈ। ਕਹਾਵਤ ਹੈ ਕਿ ਇਹ ਸ਼ਹਿਰ ਸੰਕੀਸਾ (ਫ਼ਰੁਖਾਬਾਦ ਜ਼ਿਲ੍ਹਾ) ਦੇ ਬਾਦਸ਼ਾਹ ਸਹਿਸਰ ਬਾਹੂ ਨੇ ਵਸਾਇਆ ਸੀ। ਬਾਦਸ਼ਾਹ ਨੇ ਇਥੇ ਇਕ ਕਿਲ੍ਹਾ ਵੀ ਬਣਾਇਆ ਸੀ ਜਿਸ ਦੇ ਖੰਡਰਾਤ ਹੁਣ ਵੀ ਮਿਲਦੇ ਹਨ। ਆਇਨੇਅਕਬਰੀ ਵਿਚ ਇਸ ਦਾ ਜ਼ਿਕਰ ਇਕ ਮੁੱਖ ਸ਼ਹਿਰ ਦੇ ਤੌਰ ਤੇ ਆਉਂਦਾ ਹੈ। ਸੰਨ 1824 ਵਿਚ ਅੰਗਰੇਜ਼ਾਂ ਦੇ ਰਾਜ ਵਿਚ ਇਹ ਜ਼ਿਲ੍ਹੇ ਦਾ ਸਦਰ ਮੁਕਾਮ ਵੀ ਹੁੰਦਾ ਸੀ। ਸ਼ਹਿਰ ਦਾ ਕੰਮ ਮਿਉਂਸਪਲ ਕਮੇਟੀ ਕਰਦੀ ਹੈ। ਇਥੇ ਕਿਉੜੇ ਦਾ ਅਰਕ ਕੱਢਿਆ ਜਾਂਦਾ ਹੈ।

ਆਬਾਦੀ—51,080 (1991)

28° 04′ ਉ. ਵਿਥ.; 78° 45′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 21 : 380

**ਸਹਿਕਾਰਤਾ (ਸਹਿਕਾਰੀ ਅੰਦੋਲਨ)** : ਸਹਿਕਾਰੀ ਸੰਸਥਾ ਤੋਂ ਭਾਵ ਲੋਕਾਂ ਦੁਆਰਾ ਮਿਲ ਕੇ ਸਥਾਪਿਤ ਕੀਤੀ ਗਈ ਅਜਿਹੀ ਸੰਸਥਾ ਹੈ, ਜੋ ਉਨ੍ਹਾਂ ਦੇ ਦੈਨਿਕ ਜੀਵਨ ਲਈ ਲੋੜੀਂਦੀਆਂ ਵਸਤਾਂ ਅਤੇ ਸੇਵਾਵਾਂ ਦਾ ਪ੍ਰਬੰਧ ਕਰਦੀ ਹੈ। ਇਹ ਸੰਸਥਾ ਵਸਤਾਂ ਦੇ ਉਤਪਾਦਨ ਅਤੇ ਵਿਕਰੀ ਦਾ ਵੀ ਪ੍ਰਬੰਧ ਕਰਦੀ ਹੈ। ਇਸ ਵਿਚ ਉਤਪਾਦਨ ਅਤੇ ਵੰਡ ਦੇ ਸਾਧਨਾਂ ਦੀ ਮਾਲਕੀ ਸਾਂਝੀ ਹੁੰਦੀ ਹੈ। ਆਮਦਨੀ ਮੈਂਬਰਾਂ ਵਿਚਕਾਰ ਉਨ੍ਹਾਂ ਦੇ ਪੂੰਜੀ ਨਿਵੇਸ਼ ਅਤੇ ਉਨ੍ਹਾਂ ਦੀ ਸ਼ਮੂਲੀਅਤ ਤੇ ਸਰਪ੍ਰਸਤੀ ਅਨੁਸਾਰ ਵੰਡੀ ਜਾਂਦੀ ਹੈ।

ਸੰਸਾਰ ਦੇ ਲਗਭਗ ਸਾਰੇ ਵਿਕਾਸਸ਼ੀਲ ਅਤੇ ਵਿਕਸਤ ਦੇਸ਼ਾਂ ਵਿਚ ਸਹਿਕਾਰੀ ਸੰਸਥਾਵਾਂ ਪਰਸਪਰ ਆਰਥਿਕ ਸਹਾਇਤਾ ਦੇ ਅਧਾਰ ਤੇ ਸ਼ਹਿਰੀ ਤੇ ਪੇਂਡੂ ਖ਼ੇਤਰਾਂ ਵਿਚ ਸਥਾਪਿਤ ਹਨ—ਮੁੱਖ ਤੌਰ ਤੇ ਸਹਿਕਾਰੀ ਸੰਸਥਾਵਾਂ ਦੋ ਕਿਸਮ ਦੀਆਂ ਹੁੰਦੀਆਂ ਹਨ— ਖਪਤਕਾਰ ਸਹਿਕਾਰੀ ਸੰਸਥਾਵਾਂ ਅਤੇ ਉਤਪਾਦਕ ਸਹਿਕਾਰੀ ਸੰਸਥਾਵਾਂ।

ਖਪਤਕਾਰ ਸਹਿਕਾਰੀ ਸੰਸਥਾਵਾਂ ਮੈਂਬਰਾਂ ਦੇ ਵਿਅਕਤੀਗਤ ਖਪਤਕਾਰ ਦੀ ਹੈਸੀਅਤ ਵਿਚ ਲਾਭ ਲਈ ਕੰਮ ਕਰਦੀਆਂ ਹਨ। ਇਹ ਉਨ੍ਹਾਂ ਲਈ ਖ਼ੁਰਾਕ, ਘਰੇਲੂ ਵਸਤਾਂ, ਗੈਸੋਲੀਨ, ਬਾਲਣ ਅਤੇ ਦੁੱਧ ਤੋਂ ਤਿਆਰ ਹੋਣ ਵਾਲੀਆਂ ਵਸਤਾਂ ਦਾ ਪ੍ਰਬੰਧ ਕਰਦੀਆਂ ਹਨ। ਕਈ ਦੇਸ਼ਾਂ ਵਿਚ ਇਹ ਸੰਸਥਾਵਾਂ ਸਵੈ-ਚਾਲਕ ਮਸ਼ੀਨਾਂ ਦੀ ਮੁਰੰਮਤ ਅਤੇ ਡਾਕਟਰੀ ਸੇਵਾਵਾਂ ਦਾ ਪ੍ਰਬੰਧ ਵੀ ਕਰਦੀਆਂ ਹਨ।

ਉਤਪਾਦਕ ਸਹਿਕਾਰੀ ਸੰਸਥਾਵਾਂ ਕਈ ਕਿਸਮ ਦੀਆਂ ਵਸਤਾਂ ਦਾ ਉਤਪਾਦਨ ਕਰਦੀਆਂ ਹਨ ਅਤੇ ਇਸ ਨੇ ਨਾਲ ਹੀ ਉਨ੍ਹਾਂ ਵਸਤਾਂ ਦੇ ਮੰਡੀਕਰਨ ਲਈ ਉਚਿਤ ਪ੍ਰਬੰਧ ਕਰਦੀਆਂ ਹਨ।

**ਇਤਿਹਾਸ**—ਆਧੁਨਿਕ ਖਪਤਕਾਰ ਸਹਿਕਾਰੀ ਸੰਸਥਾਵਾਂ ਦੀ ਜਨਮ ਭੂਮੀ ਬਰਤਾਨੀਆ ਸੀ। ਇਹੋ ਜਿਹੀਆਂ ਕਈ ਸੌ ਸੰਸਥਾਵਾਂ ਇੰਗਲੈਂਡ ਅਤੇ ਸਕਾਟਲੈਂਡ ਵਿਚ 1750 ਈ. ਤੋਂ ਬਾਅਦ ਸਥਾਪਿਤ ਕੀਤੀਆਂ ਗਈਆਂ। ਇਸ ਸਬੰਧ ਵਿਚ ਹੋਰ ਕੋਸ਼ਿਸ਼ਾਂ ਰਾਬਰਟ ਓਵਨ ਅਤੇ ਡਾ. ਵਿਲੀਅਮ ਕਿੰਗ ਨੇ ਕ੍ਰਮਵਾਰ 1820 ਈ. ਅਤੇ 1830 ਈ. ਵਿਚ ਕੀਤੀਆਂ। ਸਹਿਕਾਰੀ ਸੰਸਥਾਵਾਂ ਦੀ ਅਸਲ ਸਥਾਪਨਾ 'ਰਾਸ਼ਡੇਲ ਪਾਇਨੀਅਰਜ਼ ਇਕਵੀਟੇਬਲ ਸੋਸਾਇਟੀ (1844) ਦੀ ਸਥਾਪਨਾ ਦੇ ਸਮੇਂ ਤੋਂ ਹੋਈ ਹੈ। ਸੰਨ 1840 ਵਿਚ ਫਰਾਂਸ ਵਿਚ 'ਪ੍ਰੋਡਿਊਸਰ ਸੋਸਾਇਟੀ' ਦੀ ਸਥਾਪਨਾ ਕੀਤੀ ਗਈ। ਇਸ ਤੋਂ ਸਹਿਕਾਰਤਾ ਅੰਦੋਲਨ ਸਾਰੇ ਸੰਸਾਰ ਵਿਚ ਫੈਲ ਗਿਆ।

**ਇਸ ਅੰਦੋਲਨ ਦੇ ਮੁੱਢਲੇ ਅਸੂਲ ਇਹ ਹਨ :—**

1. ਨਸਲ, ਲਿੰਗ, ਧਰਮ, ਰਾਜਨੀਤਕ ਜਾਂ ਕਿਸੇ ਗਠ-ਜੋੜ ਦੇ ਭੇਦ-ਭਾਵ ਤੋਂ ਬਿਨਾਂ ਕੋਈ ਵੀ ਵਿਅਕਤੀ ਮੈਂਬਰ ਬਣ ਸਕਦਾ ਹੈ।
2. ਜਮਹੂਰੀ ਤੌਰ ਤੇ ਹਰ ਇਕ ਮੈਂਬਰ ਨੂੰ ਉਸ ਦੀ ਪੂੰਜੀ ਨੂੰ ਧਿਆਨ ਵਿਚ ਨਾ ਲਿਆਉਂਦੇ ਹੋਏ, ਕੇਵਲ ਇਕ ਵੋਟ ਦੇਣ ਦਾ ਅਧਿਕਾਰ ਪ੍ਰਾਪਤ ਹੁੰਦਾ ਹੈ।
3. ਹਿੱਸਾ-ਪੂੰਜੀ ਉੱਤੇ ਸੀਮਿਤ ਪ੍ਰਤਿਫਲ ਦਿੱਤਾ ਜਾਂਦਾ ਹੈ ਤਾਂ ਜੋ ਪ੍ਰਤਿਫਲ ਹਿੱਸੇਦਾਰੀ ਦੀ ਰਕਮ ਤੋਂ ਨਾ ਵਧੇ।
4. ਕਾਰੋਬਾਰ ਵਿਚ ਹੋਏ ਲਾਭ ਨੂੰ ਮੈਂਬਰਾਂ ਦੀ ਸਰਪ੍ਰਸਤੀ ਦੇ ਆਧਾਰ ਤੇ ਸਮੇਂ ਸਮੇਂ ਸਿਰ ਵੰਡਿਆ ਜਾਂਦਾ ਹੈ।
5. ਰਾਜਨੀਤਿਕ, ਧਾਰਮਿਕ ਅਤੇ ਹੋਰ ਬਾਹਰੀ ਮਾਮਲਿਆਂ ਤੋਂ ਇਹ ਸੰਸਥਾਵਾਂ ਨਿਰਪੱਖ ਹੁੰਦੀਆਂ ਹਨ।

ਦਸ ਸਾਲਾਂ ਦੇ ਅੰਦਰ ਅੰਦਰ ਰਾਸ਼ਡੇਲ ਸੋਸਾਇਟੀ ਦੇ ਹਜ਼ਾਰਾਂ ਮੈਂਬਰ ਬਣ ਗਏ ਅਤੇ ਇਹੋ ਜਿਹੀਆਂ ਹੋਰ ਸਹਿਕਾਰੀ ਸੰਸਥਾਵਾਂ ਵੀ ਬਰਤਾਨੀਆ ਵਿਚ ਵਿਕਾਸ ਕਰਨ ਲੱਗੀਆਂ। ਸੰਨ 1863 ਵਿਚ 'ਰੀਟੇਲ ਐਸੋਸੀਏਸ਼ਨਜ਼' ਨੇ ਇੰਗਲੈਂਡ ਵਿਚ ਕੋਆਪਰੇਟਿਵ ਹੋਲਸੇਲ ਸੋਸਾਇਟੀ ਸਥਾਪਿਤ ਕੀਤੀ। ਇਸੇ ਤਰ੍ਹਾਂ ਦੀ ਇਕ ਹੋਰ ਸੰਸਥਾ 'ਸਕਾਟਿਸ਼ ਕੋਆਪਰੇਟਿਵ ਹੋਲਸੇਲ ਸੋਸਾਇਟੀ' 1868 ਈ. ਵਿਚ ਸਥਾਪਿਤ ਕੀਤੀ ਗਈ। ਹਰੇਕ ਕਿਸਮ ਦੀਆਂ ਸਥਾਨਕ ਸੰਸਥਾਵਾਂ ਦੇ ਹਿੱਤਾਂ ਦੀ ਰਾਖੀ ਲਈ ਇਕ ਗ਼ੈਰ-ਵਪਾਰਕ ਸੰਸਥਾ 'ਦੀ ਕੋਆਪਰੇਟਿਵ ਯੂਨੀਅਨ' ਸਥਾਪਿਤ ਕੀਤੀ ਗਈ।

ਸੰਨ 1875 ਵਿਚ ਸਕਾਟਿਸ਼ ਹੋਲਸੇਲ ਸੋਸਾਇਟੀ ਨੇ ਆਟਾ ਪੀਹਣ ਵਾਲੀ ਚੱਕੀ ਦੇ ਮਾਲਕ ਦੇ ਤੌਰ ਤੇ ਉਤਪਾਦਨ ਕਰਨਾ ਸ਼ੁਰੂ ਕੀਤਾ। ਉਸ ਸਮੇਂ ਤੋਂ ਬਾਅਦ ਇਸ ਨੇ ਕਈ ਹੋਰ ਸੇਵਾਵਾਂ ਵਿਚ ਵਾਧਾ ਕਰ ਲਿਆ ਜਿਵੇਂ ਪ੍ਰਿੰਟਿੰਗ ਅਤੇ ਬੇਕਿੰਗ ਆਦਿ। ਸੰਨ 1945 ਵਿਚ ਜਦੋਂ ਲੇਬਰ ਸਰਕਾਰ ਸਥਾਪਿਤ ਹੋਈ ਤਾਂ ਇਸ ਨੇ ਬੀਮਾ ਸੇਵਾ ਦਾ ਕੌਮੀਕਰਨ ਕਰ ਦਿੱਤਾ।

ਸੰਨ 1917 ਵਿਚ ਇੰਗਲੈਂਡ ਵਿਚ ਕੋਆਪਰੇਟਿਵ ਪਾਰਟੀ ਸਥਾਪਿਤ ਹੋਈ। ਇਸ ਪਾਰਟੀ ਦਾ ਮੁੱਖ ਕਾਰਜ ਸਹਿਕਾਰੀ ਅੰਦੋਲਨ ਨੂੰ ਪ੍ਰਤਿਕੂਲ ਕਾਨੂੰਨਾਂ ਦੀ ਲਪੇਟ ਤੋਂ ਬਚਾਉਣਾ ਸੀ। ਬਾਅਦ ਵਿਚ ਇਹ ਪਾਰਟੀ ਲੇਬਰ ਪਾਰਟੀ ਵਿਚ ਹੀ ਸ਼ਾਮਲ ਹੋ ਗਈ।

**ਸੰਯੁਕਤ ਰਾਜ ਅਮਰੀਕਾ**—ਸੰਨ 1845 ਵਿਚ ਇੰਗਲੈਂਡ ਵਿਚ ਖਪਤਕਾਰ ਸਹਿਕਾਰੀ ਸੰਸਥਾ ਦੀ ਸਥਾਪਨਾ ਤੋਂ ਇਕ ਸਾਲ ਬਾਅਦ ਸੰਯੁਕਤ ਰਾਜ ਅਮਰੀਕਾ ਵਿਚ ਬੋਸਟਨ ਵਿਖੇ ਖਪਤਕਾਰ ਸਹਿਕਾਰੀ ਸੰਸਥਾ ਸਥਾਪਿਤ ਕੀਤੀ ਗਈ। ਇਸ ਸੰਸਥਾ ਨੂੰ ਸਥਾਪਿਤ ਕਰਨ ਵਾਲਾ ਜਾਹਨ ਕਾਲਬੈਕ ਨਾਮੀ ਇਕ ਦਰਜ਼ੀ ਸੀ। ਇਸ ਸੰਸਥਾ ਨੇ ਕਿਰਤੀ ਯੂਨੀਅਨ ਦੇ ਮੈਂਬਰਾਂ ਨੂੰ ਘਰੇਲੂ ਵਸਤਾਂ ਨੂੰ ਇਕੱਠਿਆਂ ਖਰੀਦਣ ਅਤੇ ਫਿਰ ਉਨ੍ਹਾਂ ਨੂੰ ਆਪਸ ਵਿਚ ਵੰਡਣ ਦੀ ਪ੍ਰੇਰਨਾ ਦਿੱਤੀ। ਇਕ ਹੋਰ ਕਿਰਤੀ ਸੰਸਥਾ 'ਨਾਈਟਸ ਆਫ਼ ਲੇਬਰ' ਨੇ

ਸਹਿਕਾਰੀ ਅੰਦੋਲਨ ਨੂੰ ਆਪਣੇ ਆਰਥਿਕ ਪ੍ਰੋਗਰਾਮ ਦੇ ਤੌਰ ਤੇ ਵਧੇਰੇ ਵਿਕਸਿਤ ਕੀਤਾ। ਖ਼ਾਨਾ-ਜੰਗੀ ਤੋਂ ਥੋੜ੍ਹਾ ਚਿਰ ਬਾਅਦ 'ਪੈਟਰਨਜ਼ ਆਫ਼ ਹਸਬੈਂਡਰੀ' ਦੁਆਰਾ ਸਥਾਪਿਤ ਕੁਝ ਗਰੈਂਜ ਸਟੋਰ ਅੱਜ ਵੀ ਮੌਜੂਦ ਹਨ।

ਕਿਸਾਨ ਮੰਡੀਕਰਨ ਅਤੇ ਖਰੀਦ ਸੰਸਥਾਵਾਂ ਸਹਿਕਾਰੀ ਸੰਸਥਾਵਾਂ ਦੇ ਮਹੱਤਵਪੂਰਨ ਸਮੂਹ ਦਾ ਵੱਡਾ ਭਾਗ ਹਨ। ਸੰਨ 1948-49 ਵਿਚ ਇਨ੍ਹਾਂ ਦੀ ਗਿਣਤੀ 10,075 ਅਤੇ ਇਸ ਦੇ ਮੈਂਬਰਾਂ ਦੀ ਗਿਣਤੀ 63,84,000 ਸੀ।

ਥੋਕ ਅਤੇ ਪਰਚੂਨ ਵਪਾਰ ਦੇ ਪੱਖ ਤੋਂ ਸਹਿਕਾਰੀ ਅੰਦੋਲਨ ਨੂੰ ਭਾਵੇਂ ਸੰਯੁਕਤ ਰਾਜ ਵਿਚ ਦੂਜੇ ਮੁਲਕਾਂ ਦੇ ਮੁਕਾਬਲੇ ਤੇ ਇੰਨੀ ਮਹੱਤਤਾ ਪ੍ਰਾਪਤ ਨਹੀਂ ਹੋਈ, ਫਿਰ ਵੀ ਇਸ ਦੀਆਂ ਕਈ ਸ਼ਾਖਾਵਾਂ ਹੌਲੀ ਹੌਲੀ ਵਿਕਸਤ ਹੋ ਰਹੀਆਂ ਹਨ। ਦੂਜੇ ਮਹਾਂ ਯੁੱਧ ਤੋਂ ਬਾਅਦ ਕੁਝ ਸ਼ਹਿਰੀ ਖਪਤਕਾਰ ਸਹਿਕਾਰੀ ਸੰਸਥਾਵਾਂ ਨੂੰ ਮਾੜੀ ਸਥਿਤੀ ਦਾ ਸਾਹਮਣਾ ਕਰਨਾ ਪਿਆ। ਬਹੁਤ ਸਾਰੀਆਂ ਸ਼ਹਿਰੀ ਸੰਸਥਾਵਾਂ ਕਰਿਆਨਾ ਸਟੋਰਾਂ ਦੇ ਤੌਰ ਤੇ ਕੰਮ ਕਰਦੀਆਂ ਰਹੀਆਂ। ਮੁਕਾਬਲੇ ਅਤੇਂ ਕਈ ਹੋਰ ਮੁਸ਼ਕਲਾਂ ਕਾਰਨ ਯੁੱਧ ਤੋਂ ਬਾਅਦ ਬਹੁਤ ਸਾਰੀਆਂ ਛੋਟੀਆਂ ਸੰਸਥਾਵਾਂ ਖ਼ਤਮ ਹੋ ਗਈਆਂ। ਸੰਨ 1950 ਵਿਚ ਇਨ੍ਹਾਂ ਸੰਸਥਾਵਾਂ ਦੀ ਗਿਣਤੀ ਹੋਰ ਘਟ ਗਈ। ਇਸ ਸਮੇਂ ਸੰਯੁਕਤ ਰਾਜ ਅਮਰੀਕਾ ਵਿਚ ਥੋਕ ਵਿਕਰੀ ਸਬੰਧੀ ਸਹਿਕਾਰਤਾ ਪੱਕੇ ਤੌਰ ਤੇ ਸਥਾਪਿਤ ਹੋ ਗਈ। ਕੋਈ 40 ਤੋਂ ਵਧ ਇਲਾਕਾਈ ਥੋਕ ਸੰਸਥਾਵਾਂ ਲਗਭਗ ਹਰ ਇਕ ਰਾਜ ਵਿਚ ਸਥਾਨਕ ਸਹਿਕਾਰੀ ਸੰਸਥਾਵਾਂ ਦੇ ਰੂਪ ਵਿਚ ਕੰਮ ਕਰ ਰਹੀਆਂ ਹਨ। ਇਨ੍ਹਾਂ ਲਈ ਥੋਕ ਵਸਤਾਂ ਖਰੀਦਣ ਲਈ ਇਕ ਰਾਸ਼ਟਰੀ ਏਜੰਸੀ ਵੀ ਕੰਮ ਕਰ ਰਹੀ ਹੈ।

**ਫਰਾਂਸ**—ਬਰਤਾਨੀਆਂ ਵਾਂਗ ਫਰਾਂਸ ਨੇ ਵੀ ਸਹਿਕਾਰੀ ਅੰਦੋਲਨ ਦੇ ਵਿਕਾਸ ਵਿਚ ਵਿਸ਼ੇਸ਼ ਹਿੱਸਾ ਪਾਇਆ ਹੈ। ਪਹਿਲਾ ਖਪਤਕਾਰ ਸਟੋਰ ਲੀਆਨ ਵਿਖੇ 1835 ਈ. ਵਿਚ ਸਥਾਪਿਤ ਕੀਤਾ ਗਿਆ। ਸੰਨ 1859 ਵਿਚ ਇਥੇ ਉਤਪਾਦਕ ਸਭਾਵਾਂ ਦਾ ਆਰੰਭ ਹੋਇਆ। ਕਿਰਤੀ ਉਤਪਾਦਕ ਸਭਾਵਾਂ ਦੀ ਫ਼ੈਡਰੇਸ਼ਨ ਨੇ ਇਸ ਅੰਦੋਲਨ ਵਿਚ ਬਹੁਤ ਪ੍ਰਸ਼ੰਸਾਯੋਗ ਹਿੱਸਾ ਪਾਇਆ। ਸੰਨ 1960 ਤੱਕ ਖਪਤਕਾਰ ਸਭਾਵਾਂ ਦੇ ਮੈਂਬਰਾਂ ਦੀ ਗਿਣਤੀ ਤੀਹ ਲੱਖ ਅਤੇ ਖੇਤੀਬਾੜੀ ਸਹਿਕਾਰੀ ਸਭਾਵਾਂ ਦੀ ਗਿਣਤੀ ਦਸ ਲੱਖ ਤੋਂ ਵਧੇਰੇ ਸੀ।

**ਰੂਸ**—ਖਪਤਕਾਰ ਸਹਿਕਾਰੀ ਸੰਸਥਾਵਾਂ ਦਾ ਆਰੰਭ ਰੂਸ ਵਿਚ 1865 ਈ. ਵਿਚ ਹੋਇਆ। ਉਨ੍ਹੀਵੀਂ ਸਦੀ ਦੇ ਅੰਤ ਤੱਕ ਮੈਂਬਰਾਂ ਦੀ ਗਿਣਤੀ ਲਗਭਗ 2 ਲੱਖ 50 ਹਜ਼ਾਰ ਤੱਕ ਪਹੁੰਚ ਚੁੱਕੀ ਸੀ। ਸੰਨ 1905 ਦੇ ਇਨਕਲਾਬ ਦੇ ਨਤੀਜੇ ਵਜੋਂ ਸਹਿਕਾਰਤਾ ਅੰਦੋਲਨ ਨੇ ਤੇਜ਼ੀ ਫੜੀ ਅਤੇ 1914 ਤੱਕ ਮੈਂਬਰਾਂ ਦੀ ਗਿਣਤੀ 10 ਲੱਖ ਤੋਂ ਉਪਰ ਹੋ ਚੁੱਕੀ ਸੀ। ਸੰਨ 1935 ਤੱਕ ਖਪਤਕਾਰ ਸਹਿਕਾਰੀ ਸੰਸਥਾਵਾਂ ਦਾ ਸ਼ਹਿਰਾਂ ਵਿਚ ਬਹੁਤ ਜ਼ੋਰ ਸੀ। ਦੂਜੇ ਮਹਾਂ ਯੁੱਧ ਤੋਂ ਬਾਅਦ ਇਹ ਅੰਦੋਲਨ ਸ਼ਹਿਰੀ ਖੇਤਰ ਦੇ ਮੁਕਾਬਲੇ, ਪੇਂਡੂ ਖੇਤਰ ਵਿਚ ਵਧੇਰੇ ਸਰਗਰਮੀ ਨਾਲ ਚਲਾਇਆ ਗਿਆ। ਸੰਨ 1958 ਵਿਚ ਖਪਤਕਾਰ ਸਭਾਵਾਂ ਦੇ ਮੈਂਬਰਾਂ ਦੀ ਗਿਣਤੀ 3 ਕਰੋੜ 40 ਲਖ ਸੀ ਅਤੇ ਦੇਸ਼ ਦੇ ਕੁਲ ਪਰਚੂਨ ਵਪਾਰ ਦਾ 29% ਭਾਗ ਇਨ੍ਹਾਂ ਦੇ ਹੱਥ ਵਿਚ ਸੀ।

ਹੋਰ ਦੇਸ਼-ਸਹਿਕਾਰੀ ਅੰਦੋਲਨ ਦੇ ਵਿਕਾਸ ਵਿਚ ਨੀਦਰਲੈਂਡਜ਼, ਬੈਲਜੀਅਮ, ਸਵਿਟਜ਼ਰਲੈਂਡ ਅਤੇ ਲਾਤੀਨੀ ਅਮ-ਰੀਕਾ ਦੇ ਦੇਸ਼ਾਂ ਨੇ ਵੀ ਮਹਤਵਪੂਰਨ ਹਿੱਸਾ ਪਾਇਆ ਹੈ।

**ਭਾਰਤ**—ਸਹਿਕਾਰਤਾ ਦੇ ਵਿਚਾਰ ਨੂੰ ਭਾਰਤ ਵਿਚ 1904 ਈ. ਵਿਚ ਪਹਿਲੀ ਵਾਰ ਠੋਸ ਰੂਪ ਦਿੱਤਾ ਗਿਆ। ਗ੍ਰਾਮ ਕਰਜ਼ਦਾਰੀ ਨੂੰ ਖ਼ਤਮ ਕਰਨ ਅਤੇ ਕਰਜ਼ਾ-ਸੋਸਾਇਟੀਆਂ ਦੀ ਸਥਾਪਨਾ ਲਈ ਇਸੇ ਸਾਲ ਕੋਆਪਰੇਟਿਵ ਕ੍ਰੈਡਿਟ ਸੋਸਾਇਟੀ ਐਕਟ ਪਾਸ ਕੀਤਾ ਗਿਆ। ਉਸ ਸਮੇਂ ਤੋਂ ਸਹਿਕਾਰਤਾ ਅੰਦੋਲਨ ਨੇ ਜ਼ਰਾਇਤੀ ਕਰਜ਼, ਖੇਤੀਬਾੜੀ ਲਈ ਲੋੜੀਂਦੀਆਂ ਵਸਤਾਂ ਦੀ ਸਪਲਾਈ, ਪ੍ਰੋਸੈਸਿੰਗ ਅਤੇ ਮੰਡੀਕਰਨ ਦੇ ਖੇਤਰਾਂ ਵਿਚ ਬਹੁਤ ਮਹੱਤਵਪੂਰਨ ਯੋਗਦਾਨ ਪਾਇਆ ਹੈ।

ਸੰਨ 1904 ਦੇ ਐਕਟ ਦੇ ਬਹੁਤ ਸਾਰੇ ਗੰਭੀਰ ਨੁਕਸਾਂ ਵਿਚੋਂ ਸਭ ਤੋਂ ਮਹੱਤਵਪੂਰਨ ਨੁਕਸ ਇਹ ਸਨ :—

(1) ਐਕਟ ਵਿਚ ਕਈ ਕਮੀਆਂ ਹੋਣ ਕਾਰਨ ਗ਼ੈਰ-ਕਰਜ਼ਾ ਕੋਆਪਰੇਟਿਵ ਸੋਸਾਇਟੀਆਂ ਨਾ ਬਣ ਸਕੀਆਂ।

(2) ਇਸ ਐਕਟ ਅਧੀਨ ਫੰਡਾਂ ਦੀ ਨਿਗਰਾਨੀ ਅਤੇ ਸਪਲਾਈ ਲਈ ਕੇਂਦਰੀ ਸੰਸਥਾ ਦੀ ਸਥਾਪਨਾ ਨਾ ਕੀਤੀ ਗਈ ਅਤੇ ਸ਼ਹਿਰੀ ਸੋਸਾਇਟੀਆਂ ਨੂੰ ਪੇਂਡੂ ਸੋਸਾਇਟੀਆਂ ਨਾਲੋਂ ਪੂਰੀ ਤਰ੍ਹਾਂ ਵੱਖ ਰੱਖਿਆ ਗਿਆ।

ਸਹਿਕਾਰੀ ਸਭਾਵਾਂ ਐਕਟ 1912 ਈ. ਨੇ ਪਹਿਲੇ ਐਕਟ ਦੇ ਨੁਕਸਾਂ ਨੂੰ ਦੂਰ ਕਰ ਦਿੱਤਾ ਅਤੇ ਪਹਿਲੀ ਵਾਰ ਗ਼ੈਰ-ਕਰਜ਼ਾ ਸਭਾਵਾਂ ਦੀ ਸਥਾਪਨਾ ਦਾ ਉਪਬੰਧ ਕੀਤਾ। ਸੰਨ 1915 ਵਿਚ ਸਹਿਕਾਰਤਾ ਦੇ ਵਿਸ਼ੇ ਉੱਤੇ ਮੈਕਲਾਗਨ ਕਮੇਟੀ ਦੀ ਪ੍ਰਕਾਸ਼ਤ ਹੋਈ ਰਪੋਟ ਸਹਿਕਾਰਤਾ ਅੰਦੋਲਨ ਦੇ ਇਤਿਹਾਸ ਵਿਚ ਇਕ ਮੀਲ-ਪੱਥਰ ਹੈ। ਮੈਕਲਾਗਨ ਕਮੇਟੀ ਦੀਆਂ ਸਿਫਾਰਸ਼ਾਂ ਅਨੁਸਾਰ, 1919 ਦੇ ਐਕਟ ਦੁਆਰਾ ਸਹਿਕਾਰਤਾ ਨੂੰ ਪ੍ਰਾਂਤਕ ਵਿਸ਼ਾ ਬਣਾ ਦਿੱਤਾ ਗਿਆ। ਸੰਨ 1925 ਵਿਚ ਬੰਬਈ (ਅਜੋਕਾ ਮੁੰਬਈ) ਸਰਕਾਰ ਨੇ ਇਕ ਵੱਖਰਾ ਸਹਿਕਾਰੀ ਸਭਾਵਾਂ ਐਕਟ ਪਾਸ ਕਰ ਦਿੱਤਾ ਅਤੇ ਇਸ ਤੋਂ ਬਾਅਦ ਦੂਜੇ ਪ੍ਰਾਂਤਾਂ ਵਿਚ ਵੀ ਇਹੋ ਜਿਹੇ ਐਕਟ ਪਾਸ ਕੀਤੇ ਗਏ।

ਸੰਨ 1929-33 ਦੇ ਮਹਾਨ ਮੰਦਵਾੜੇ ਦੌਰਾਨ, ਸਹਿਕਾਰੀ ਅੰਦੋਲਨ ਨੂੰ ਬਹੁਤ ਭਾਰੀ ਸੱਟ ਵੱਜੀ। ਜ਼ਰਾਇਤੀ ਕੀਮਤਾਂ ਬਹੁਤ ਤੇਜ਼ੀ ਨਾਲ ਥੱਲੇ ਡਿਗ ਪਈਆਂ। ਕਰਜ਼ੇ ਦੇ ਬੋਝ ਹੇਠ ਦਬੇ ਕਿਸਾਨਾਂ ਨੇ ਇਸ ਅੰਦੋਲਨ ਵਿਚ ਕੋਈ ਦਿਲਚਸਪੀ ਨਾ ਲਈ।

ਸੰਨ 1937 ਵਿਚ ਰਿਜ਼ਰਵ ਬੈਂਕ ਆਫ਼ ਇੰਡੀਆ ਅਧੀਨ ਇਕ ਨਵਾਂ ਭਾਗ-ਜ਼ਰਾਇਤੀ ਕਰਜ਼ਾ ਵਿਭਾਗ ਸਥਾਪਿਤ ਕੀਤਾ ਗਿਆ। ਇਸ ਵਿਭਾਗ ਨੇ ਬਹੁ-ਮੰਤਵੀ ਸਹਿਕਾਰੀ ਸਭਾਵਾਂ ਦੀ ਮਹੱਤਤਾ ਤੇ ਜ਼ੋਰ ਦਿੱਤਾ। ਉਸ ਸਮੇਂ ਪ੍ਰਾਂਤਾਂ ਦਾ ਪ੍ਰਸ਼ਾਸਨ ਚਲਾਉਣ ਵਾਲੇ ਲੋਕਪ੍ਰਿਯ ਮੰਤਰੀ-ਮੰਡਲਾਂ ਨੇ ਇਸ ਅੰਦੋਲਨ ਨੂੰ ਤੇਜ਼ ਕਰਨ ਵਿਚ ਕਾਫੀ ਹਿੱਸਾ ਪਾਇਆ।

ਦੂਜੇ ਮਹਾਂ ਯੁੱਧ ਦੌਰਾਨ ਜ਼ਰਾਇਤੀ ਉਪਜਾਂ ਦੀਆਂ ਕੀਮਤਾਂ ਵਿਚ ਬਹੁਤ ਵਾਧਾ ਹੋਇਆ ਅਤੇ ਇਸੇ ਕਾਰਨ ਸਹਿਕਾਰੀ ਅੰਦੋਲਨ ਦੇ ਖੇਤਰ ਵਿਚ ਪ੍ਰਸ਼ੰਸਾਯੋਗ ਵਿਕਾਸ ਹੋਇਆ। ਕਿਸਾਨ ਦੀ ਵਿੱਤੀ ਹਾਲਤ ਸੁਧਰ ਗਈ ਅਤੇ ਉਸ ਦਾ ਧਿਆਨ ਇਸ ਅੰਦੋਲਨ ਵੱਲ ਖਿੱਚਿਆ ਗਿਆ। ਯੁੱਧ-ਕਾਲ ਦੌਰਾਨ ਗ਼ੈਰ-ਕਰਜ਼ਾ ਸਹਿਕਾਰੀ ਸਭਾਵਾਂ ਦੀ ਬਹੁਤ ਉੱਨਤੀ ਹੋਈ। ਕਰਜ਼ਾ ਸਭਾਵਾਂ ਦੀ ਗਿਣਤੀ ਵਿਚ ਵੀ ਵਾਧਾ ਹੋਇਆ ਪਰ ਗ਼ੈਰ-ਕਰਜ਼ਾ ਸਹਿਕਾਰੀ ਸਭਾਵਾਂ ਵਿਚ ਇਹ ਵਾਧਾ ਉਤਨਾਂ ਨਾ ਹੋਇਆ। ਸਹਿਕਾਰੀ ਸਭਾਵਾਂ ਦੀਆਂ ਸਾਰੀਆਂ ਕਿਸਮਾਂ ਵਿਚੋਂ ਖਪਤਕਾਰ ਸਹਿਕਾਰੀ ਸਭਾਵਾਂ ਦਾ ਵਿਕਾਸ ਅਤੇ ਵਿਸਤਾਰ ਵਧੇਰੇ ਹੋਇਆ। ਸੰਨ 1938-39 ਵਿਚ ਇਸ ਅੰਦੋਲਨ ਦੇ ਘੇਰੇ ਹੇਠ ਆਈ ਵਸੋਂ 6% ਸੀ ਪਰ 1945-46 ਈ. ਵਿਚ 16% ਵਸੋਂ ਇਸ ਦੇ ਪ੍ਰਭਾਵ ਹੇਠ ਆ ਗਈ। ਇਸ ਕਾਲ ਦਾ ਇਕ ਹੋਰ ਮਹੱਤਵਪੂਰਨ ਪਰਿਵਰਤਨ ਇਹ ਸੀ ਕਿ ਭਾਰਤ ਸਰਕਾਰ

ਨੇ 1945-46 ਈ. ਵਿਚ ਸਹਿਕਾਰੀ ਯੋਜਨਾਬੰਦੀ ਕਮੇਟੀ ਨਿਯਤ ਕੀਤੀ। ਇਸ ਕਮੇਟੀ ਨੇ ਇਹ ਸਿਫਾਰਸ਼ ਕੀਤੀ ਕਿ ਮੁੱਢਲੀਆਂ ਸਭਾਵਾਂ ਨੂੰ ਬਹੁ-ਮੰਤਵੀ ਸਭਾਵਾਂ ਵਿਚ ਬਦਲਿਆ ਜਾਵੇ ਅਤੇ 50% ਪਿੰਡਾਂ ਅਤੇ 30% ਪੇਂਡੂ ਵਸੋਂ ਨੂੰ ਇਨ੍ਹਾਂ ਸਭਾਵਾਂ ਦੇ ਘੇਰੇ ਵਿਚ 10 ਸਾਲਾਂ ਦੇ ਅੰਦਰ ਅੰਦਰ ਲਿਆਉਣ ਲਈ ਉਪਰਾਲੇ ਕੀਤੇ ਜਾਣ।

ਸੰਨ 1947 ਤੋਂ ਬਾਅਦ ਜਦੋਂ ਰਾਸ਼ਟਰੀ ਸਰਕਾਰ ਤਾਕਤ ਵਿਚ ਆਈ ਤਾਂ ਇਸ ਨੇ ਸਹਿਕਾਰੀ ਅੰਦੋਲਨ ਨੂੰ ਤੇਜ਼ ਕਰਨ ਲਈ ਕਈ ਕਦਮ ਚੁੱਕੇ। ਭਾਰਤ ਦੀਆਂ ਪੰਜ ਸਾਲਾ ਯੋਜਨਾਵਾਂ ਵਿਚ ਸਹਿਕਾਰਤਾ ਦੇ ਵਿਕਾਸ ਉੱਤੇ ਵਿਸ਼ੇਸ਼ ਤੌਰ ਤੇ ਜ਼ੋਰ ਦਿੱਤਾ ਗਿਆ। ਪਹਿਲੀ ਪੰਜ ਸਾਲਾ ਯੋਜਨਾ ਦੇ ਆਰੰਭਕ ਸਾਲ 1951-52 ਈ. ਵਿਚ ਸਾਰੇ ਭਾਰਤ ਵਿਚ ਸਹਿਕਾਰੀ ਸਭਾਵਾਂ ਦੀ ਗਿਣਤੀ 1,86,000 ਸੀ ਜੋ 1955-56 ਈ. ਵਿਚ ਵਧ ਕੇ ਲਗਭਗ 2,40,000 ਹੋ ਗਈ। ਸਹਿਕਾਰੀ ਅੰਦੋਲਨ ਦਾ ਏਕੀਕ੍ਰਿਤ ਪ੍ਰੋਗਰਾਮ ਦੂਜੀ ਪੰਜ ਸਾਲਾ ਯੋਜਨਾ ਵਿਚ ਚਾਲੂ ਕੀਤਾ ਗਿਆ। ਨਵੰਬਰ, 1958 ਵਿਚ ਰਾਸ਼ਟਰੀ ਵਿਕਾਸ ਕੌਂਸਲ ਨੇ ਇਹ ਪ੍ਰਸਤਾਵ ਪਾਸ ਕੀਤਾ ਕਿ ਸਹਿਕਾਰੀ ਸੰਸਥਾਵਾਂ ਨੂੰ ਪਿੰਡ-ਸਮੂਹ ਦੇ ਅਧਾਰ ਤੇ ਮੁੱਢਲੀ ਇਕਾਈ ਦੇ ਰੂਪ ਵਿਚ ਸੰਗਠਿਤ ਕੀਤਾ ਜਾਵੇ ਅਤੇ ਪਿੰਡ ਪੱਧਰ ਤੇ ਸਮਾਜਿਕ ਅਤੇ ਆਰਥਿਕ ਵਿਕਾਸ ਲਿਆਉਣ ਲਈ ਸਾਰੀ ਜ਼ਿੰਮੇਵਾਰੀ ਪਿੰਡ ਦੀ ਸਹਿਕਾਰੀ ਸੰਸਥਾ ਅਤੇ ਪੰਚਾਇਤ ਉਪਰ ਪਾਈ ਜਾਵੇ। ਦੂਜੀ ਪੰਜ ਸਾਲਾ ਯੋਜਨਾ ਦੇ ਅੰਤ ਵਿਚ ਮੁੱਢਲੀਆਂ ਸਹਿਕਾਰੀ ਸਭਾਵਾਂ ਦੀ ਗਿਣਤੀ 2.1 ਲੱਖ ਅਤੇ ਮੈਂਬਰਾਂ ਦੀ ਗਿਣਤੀ 1.7 ਕਰੋੜ ਸੀ।

ਤੀਜੀ ਪੰਜ ਸਾਲਾ ਯੋਜਨਾ ਦੌਰਾਨ ਮੌਜੂਦਾ ਸੋਸਾਇਟੀਆਂ ਨੂੰ ਮਜ਼ਬੂਤ ਕਰਨ ਅਤੇ ਉਨ੍ਹਾਂ ਦੀ ਗਿਣਤੀ ਵਿਚ ਵਾਧਾ ਕਰਨ ਦਾ ਟੀਚਾ ਮਿਥਿਆ ਗਿਆ ਤਾਂ ਜੋ ਮੈਂਬਰਾਂ ਦੀ ਕੁਲ ਗਿਣਤੀ 3.7 ਕਰੋੜ ਤੱਕ ਪਹੁੰਚਾਈ ਜਾ ਸਕੇ। ਸੋਸਾਇਟੀਆਂ ਦੁਆਰਾ ਫਰਮਾਂ ਨੂੰ ਦਿੱਤੀ ਜਾਣ ਵਾਲੀ ਉਧਾਰ ਰਕਮ ਨੂੰ ਤਿੰਨ ਗੁਣਾ ਕਰ ਦੇਣਾ ਨਿਸ਼ਚਿਤ ਕੀਤਾ ਗਿਆ। ਇਸ ਸਬੰਧ ਵਿਚ ਨਿਸ਼ਾਨਾ ਇਹ ਰੱਖਿਆ ਗਿਆ ਕਿ ਇਕ ਯੋਜਨਾ ਦੇ ਅੰਤ ਤੱਕ ਅਲਪ-ਕਾਲੀਨ ਅਤੇ ਦਰਮਿਆਨੇ ਸਮੇਂ ਦੇ ਕਰਜ਼ਿਆਂ ਦੀ ਰਕਮ 530 ਕਰੋੜ ਅਤੇ ਲੰਮੇ ਸਮੇਂ ਦੇ ਕਰਜ਼ਿਆਂ ਦੀ ਰਕਮ 150 ਕਰੋੜ ਕਰ ਦਿੱਤੀ ਜਾਵੇ।

ਚੌਥੀ ਪੰਜ ਸਾਲਾ ਯੋਜਨਾ ਵਿਚ ਵਧੇਰੇ ਜ਼ੋਰ ਖੇਤੀਬਾੜੀ ਅਤੇ ਖਪਤਕਾਰ ਸਹਿਕਾਰੀ ਸੰਸਥਾਵਾਂ ਦੇ ਵਿਕਾਸ ਤੇ ਦਿੱਤਾ ਗਿਆ। ਇਸ ਯੋਜਨਾ ਦੌਰਾਨ ਸਹਿਕਾਰੀ ਮੰਡੀਕਰਨ ਨੇ ਕੋਈ ਮਹੱਤਵਪੂਰਨ ਉੱਨਤੀ ਨਾ ਕੀਤੀ। ਪੰਜਾਬ, ਗੁਜਰਾਤ, ਹਰਿਆਣਾ ਅਤੇ ਮਹਾ-ਰਾਸ਼ਟਰ ਦੇ ਰਾਜਾਂ ਵਿਚ ਸਹਿਕਾਰੀ ਸੰਸਥਾਵਾਂ ਦੁਆਰਾ ਬਾਜ਼ਾਰ ਵਿਚ ਵੇਚੀ ਗਈ ਜ਼ਰਾਇਤੀ ਉਪਜ ਦਾ ਮੁੱਲ ਕਾਫੀ ਵਧਿਆ। ਦੂਜੇ ਰਾਜਾਂ ਵਿਚ ਕੋਈ ਪ੍ਰਸ਼ੰਸਾਯੋਗ ਉੱਨਤੀ ਨਾ ਹੋਈ।

ਪੰਜਵੀਂ ਪੰਜ ਸਾਲਾ ਯੋਜਨਾ ਦੇ ਉਦੇਸ਼ ਸਨ :— (1) ਜ਼ਰਾਇਤੀ ਸਹਿਕਾਰੀ ਸੰਸਥਾਵਾਂ ਨੂੰ ਹੋਰ ਮਜ਼ਬੂਤ ਕਰਨਾ; (2) ਖਪਤਕਾਰ ਸਹਿਕਾਰੀ ਅੰਦੋਲਨ ਨੂੰ ਪੱਕੇ ਪੈਰਾਂ ਤੇ ਕਰਨਾ; (3) ਸਹਿਕਾਰੀ ਅੰਦੋਲਨ ਦੇ ਵਿਚੋਂ ਇਲਾਕਾਈ ਅਸੰਤੁਲਨ ਨੂੰ ਘਟਾਉਣਾ ਅਤੇ (4) ਸਹਿਕਾਰੀ ਸੰਸਥਾਵਾਂ ਦੀਆਂ ਸਰਗਰਮੀਆਂ ਨੂੰ ਛੋਟੇ ਅਤੇ ਸੀਮਾਂਤ ਕਿਸਾਨਾਂ ਅਤੇ ਕਮਜ਼ੋਰ ਵਰਗ ਦੇ ਵਿਕਾਸ ਵਿਚ ਲਾਉਣਾ।

30 ਜੂਨ, 1972 ਨੂੰ ਭਾਰਤ ਦੀ ਕੁਲ 55.8 ਕਰੋੜ ਵਸੋਂ ਵਿਚੋਂ 33 ਕਰੋੜ ਵਿਅਕਤੀਆਂ ਨੂੰ ਸਹਿਕਾਰੀ ਅੰਦੋਲਨ ਅਧੀਨ ਲਿਆਂਦਾ ਜਾ ਚੁੱਕਾ ਸੀ।

ਅਕਤੂਬਰ, 1974 ਨੂੰ ਉਦਯੋਗ ਅਤੇ ਸਿਵਲ ਸਪਲਾਈ ਮੰਤਰਾਲੇ ਵਿਚ ਸਿਵਲ ਸਪਲਾਈ ਅਤੇ ਸਹਿਕਾਰਤਾ ਵਿਭਾਗ ਦੀ ਸਥਾਪਨਾ ਕੀਤੀ ਗਈ। ਇਸ ਵਿਭਾਗ ਦਾ ਮੁੱਢਲਾ ਉਦੇਸ਼ ਰਾਜ ਸਰਕਾਰਾਂ ਅਤੇ ਕੇਂਦਰੀ ਮੰਤਰਾਲਿਆਂ ਦੇ ਪੱਧਰ ਤੇ ਉਤਪਾਦਨ ਵਧਾਉਣਾ, ਜ਼ਰੂਰੀ ਵਸਤਾਂ ਦੀ ਵੰਡ ਕਰਨਾ ਅਤੇ ਮੁਦਰਾ-ਸਫੀਤੀ ਦਾ ਟਾਕਰਾ ਕਰਨ ਲਈ ਤਾਲਮੇਲ ਪੈਦਾ ਕਰਨਾ ਅਤੇ ਸਹਾਇਤਾ ਕਰਨਾ ਹੈ।

ਵੀਹ ਨੁਕਾਤੀ ਆਰਥਿਕ ਪ੍ਰੋਗਰਾਮ ਨੂੰ ਅਮਲੀ ਜਾਮਾ ਪਹਿਨਾਉਣ ਲਈ ਇਸ ਵਿਭਾਗ ਦੀਆਂ ਸਰਗਰਮੀਆਂ ਹੋਰ ਤੇਜ਼ ਕਰ ਦਿੱਤੀਆਂ ਗਈਆਂ। ਇਸ ਵਿਭਾਗ ਦਾ ਵੱਡਾ ਕਾਰਜ (1) ਕੀਮਤ ਵਿਚ ਸਥਿਰਤਾ ਲਿਆਉਣਾ, ਜ਼ਰੂਰੀ ਵਸਤਾਂ ਦੀ ਉਪਲਬਧਤਾ ਅਤੇ ਵੰਡ, (2) ਕਾਲਜ ਅਤੇ ਯੂਨੀਵਰਸਿਟੀਆਂ ਵਿਚ ਹੋਸਟਲ ਦੇ ਵਿਦਿਆਰਥੀਆਂ ਲਈ ਜ਼ਰੂਰੀ ਵਸਤਾਂ ਦੀ ਸਪਲਾਈ ਅਤੇ (3) ਕੰਟ੍ਰੋਲ ਕੀਤੇ ਕਪੜੇ ਦੀ ਵੰਡ ਹੈ।

ਸਰਕਾਰੀ ਨੀਤੀ ਦੇ ਮੁੱਢਲੇ ਉਦੇਸ਼ਾਂ ਵਿਚੋਂ ਇਕ ਉਦੇਸ਼ ਇਹ ਹੈ ਕਿ ਜ਼ਰੂਰੀ ਖਪਤ ਹੋਣ ਵਾਲੀਆਂ ਵਸਤਾਂ ਦੇ ਉਤਪਾਦਨ ਨੂੰ ਵਧਾਇਆ ਜਾਵੇ ਅਤੇ ਇਸ ਦੇ ਨਾਲ ਨਾਲ ਉਨ੍ਹਾਂ ਨੂੰ ਮੁਨਾਸਬ ਕੀਮਤਾਂ ਦੇ ਕੇ ਲੋਕਾਂ ਲਈ ਉਪਲਬਧ ਕੀਤਾ ਜਾਵੇ। ਸਰਕਾਰ ਨੇ ਸਰਕਾਰੀ ਵੰਡ-ਪ੍ਰਣਾਲੀ ਦਾ ਵਿਸਤਾਰ ਕਰਨ ਅਤੇ ਇਸ ਨੂੰ ਸਹੀ ਢੰਗ ਨਾਲ ਚਲਾਉਣ ਅਤੇ ਖਪਤ ਵਸਤਾਂ ਦੀ ਵੰਡ ਲਈ ਸਹਿਕਾਰੀ ਸੰਸਥਾਵਾਂ ਦਾ ਵਿਕਾਸ ਕਰਨ ਲਈ ਨਵੇਂ ਢੰਗਾਂ ਨੂੰ ਅਪਨਾਇਆ। ਸਾਰੇ ਭਾਰਤ ਦੇ ਸ਼ਹਿਰੀ ਅਤੇ ਦਿਹਾਤੀ ਇਲਾਕਿਆਂ ਵਿਚ ਖਪਤ ਯੋਗ ਵਸਤਾਂ ਦੀ ਵੰਡ ਲਈ 66,000 ਸਹਿਕਾਰੀ ਪਰਚੂਨ ਦੁਕਾਨਾਂ ਕੰਮ ਕਰ ਰਹੀਆਂ ਸਨ। ਇਸੇ ਸਮੇਂ ਸਹਿਕਾਰੀ ਸੰਸਥਾਵਾਂ ਭਾਰਤ ਦੀਆਂ ਯੂਨੀਵਰਸਿਟੀਆਂ ਅਤੇ ਡਿਗਰੀ ਕਾਲਜਾਂ ਦੇ ਲਗਭਗ 3,000 ਹੋਸਟਲਾਂ ਦੇ ਤਕਰੀਬਨ 2.4 ਲੱਖ ਵਿਦਿਆਰਥੀਆਂ ਨੂੰ ਜ਼ਰੂਰੀ ਖਪਤ ਵਸਤਾਂ ਦੀ ਸਪਲਾਈ ਕਰ ਰਹੀਆਂ ਹਨ।

ਰਾਸ਼ਟਰੀ ਸਹਿਕਾਰੀ ਵਿਕਾਸ ਨਿਗਮ ਵਿਚ ਮੰਡੀਕਰਨ ਅਤੇ ਸੇਵਾ ਸਹਿਕਾਰੀ ਸੰਸਥਾਵਾਂ, ਖਪਤ ਸਹਿਕਾਰੀ ਸਰਗਰਮੀਆਂ ਦੇ ਵਿਸਤਾਰ ਵਿਚ ਮਹੱਤਵਪੂਰਨ ਯੋਗਦਾਨ ਪਾ ਰਹੀਆਂ ਹਨ। ਹੁਣ ਵੱਡੇ ਵੱਡੇ ਸਹਿਕਾਰੀ ਉਦਯੋਗਿਕ ਅਦਾਰਿਆਂ ਦੇ ਪ੍ਰਬੰਧ ਵਿਚ ਕਿਰਤੀਆਂ ਨੂੰ ਵੀ ਸ਼ਾਮਲ ਕੀਤਾ ਜਾ ਰਿਹਾ ਹੈ।

ਚੌਥੀ ਪੰਜ ਸਾਲਾ ਯੋਜਨਾ ਦੌਰਾਨ ਛੋਟੇ ਕਿਸਾਨਾਂ ਲਈ ਵਿਕਾਸ ਏਜੰਸੀਆਂ ਅਤੇ ਸੀਮਾਂਤ ਕਿਸਾਨਾਂ ਅਤੇ ਜ਼ਰਾਇਤੀ ਕਿਰਤੀਆਂ ਲਈ ਵਿਕਾਸ ਏਜੰਸੀਆਂ ਦੀਆਂ ਨਵੀਆਂ ਸਕੀਮਾਂ ਚਾਲੂ ਕੀਤੀਆਂ ਗਈਆਂ। ਇਨ੍ਹਾਂ ਸਕੀਮਾਂ ਦਾ ਮੁੱਖ ਉਦੇਸ਼ ਦਿਹਾਤੀ ਖੇਤਰ ਵਿਚ ਰੋਜ਼ਗਾਰ ਅਤੇ ਆਮਦਨ ਵਿਚ ਵਾਧਾ ਕਰਨਾ ਸੀ। ਇਨ੍ਹਾਂ ਦੋਹਾਂ ਸਕੀਮਾਂ ਨੇ ਸਹਿਕਾਰੀ ਸਾਲ 1971-72 ਵਿਚ ਹੀ ਮਹੱਤਵਪੂਰਨ ਰੋਲ ਅਦਾ ਕਰਨਾ ਸ਼ੁਰੂ ਕੀਤਾ। ਮਾਰਚ, 1975 ਤੱਕ 87 ਛੋਟੇ ਕਿਸਾਨਾਂ ਲਈ ਵਿਕਾਸ ਏਜੰਸੀਆਂ ਅਤੇ ਸੀਮਾਂਤ ਕਿਸਾਨਾਂ ਅਤੇ ਜ਼ਰਾਇਤੀ ਕਿਰਤੀਆਂ ਲਈ ਵਿਕਾਸ ਏਜੰਸੀਆਂ ਅਨੁਸਾਰ 19.90 ਲੱਖ ਛੋਟੇ ਕਿਸਾਨ, 23.38 ਲੱਖ ਸੀਮਾਂਤ ਕਿਸਾਨ ਤੇ 4.68 ਲੱਖ ਜ਼ਰਾਇਤੀ ਕਿਰਤੀ ਸਨ। ਇਨ੍ਹਾਂ ਸਾਰਿਆਂ ਵਿਚੋਂ 23.28 ਲੱਖ ਸਹਿਕਾਰਤਾ ਦੇ ਘੇਰੇ ਵਿਚ ਲਿਆਂਦੇ ਗਏ ਸਨ।

ਪੇਂਡੂ ਅਤੇ ਛੋਟੇ ਪੈਮਾਨੇ ਦੀਆਂ ਉਦਯੋਗਿਕ ਸਹਿਕਾਰੀ ਸੰਸਥਾਵਾਂ ਦਾ ਉਦਯੋਗਿਕ ਸੋਸਾਇਟੀਆਂ ਵਿਚ 90% ਤੋਂ ਵਧੇਰੇ ਹਿੱਸਾ ਹੈ। 30 ਜੂਨ, 1973 ਨੂੰ ਭਾਰਤ ਵਿਚ 12,587 ਜੁਲਾਹਾ ਸੋਸਾਇਟੀਆਂ ਸਨ ਅਤੇ ਇਨ੍ਹਾਂ ਦੇ ਮੈਂਬਰਾਂ ਦੀ ਗਿਣਤੀ 11.75 ਲੱਖ ਸੀ।

ਸਹਿਕਾਰੀ ਮੰਡੀਕਰਨ ਢਾਂਚੇ ਵਿਚ ਲਗਭਗ 2,800 ਮੁੱਢਲੀਆਂ ਸਹਿਕਾਰੀ ਮੰਡੀਕਰਨ ਸੋਸਾਇਟੀਆਂ ਦੇਸ਼ ਦੀਆਂ ਸਾਰੀਆਂ ਜ਼ਰਾਇਤੀ ਮੰਡੀਆਂ ਵਿਚ ਕਾਰਜਸ਼ੀਲ ਹਨ। ਇਸ ਤੋਂ ਇਲਾਵਾ 20 ਰਾਜ ਸਹਿਕਾਰੀ ਮੰਡੀਕਰਨ ਫੈਡਰੇਸ਼ਨਾਂ ਅਤੇ ਰਾਸ਼ਟਰੀ ਜ਼ਰਾਇਤੀ ਸਹਿਕਾਰੀ ਮੰਡੀਕਰਨ ਫ਼ੈਡਰੇਸ਼ਨਾਂ ਕੰਮ ਕਰ ਰਹੀਆਂ ਹਨ।

ਭਾਰਤੀ ਕਿਸਾਨਾਂ ਲਈ ਖਾਦ ਸਹਿਕਾਰੀ ਸੋਸਾਇਟੀਆਂ, ਅਮੋਨੀਆਂ ਅਤੇ ਯੂਰੀਆਂ ਖਾਦ ਤਿਆਰ ਕਰਨ ਅਤੇ ਰਾਸ਼ਟਰੀ ਜ਼ਰਾਇਤੀ ਸਹਿਕਾਰੀ ਮੰਡੀਕਰਨ ਫ਼ੈਡਰੇਸ਼ਨ ਜ਼ਰਾਇਤੀ ਉਪਜ ਦਾ ਅੰਤਰ-ਰਾਜੀ ਵਪਾਰ ਅਤੇ ਨਿਰਯਾਤ ਵਧਾਉਣ ਲਈ ਬਹੁਤ ਅਹਿਮ ਰੋਲ ਅਦਾ ਕਰ ਰਹੀਆਂ ਹਨ। ਇਸ ਤੋਂ ਇਲਾਵਾ ਸਹਿਕਾਰੀ ਸੰਸਥਾਵਾਂ ਅਧੀਨ ਡੇਰੀ ਫਾਰਮ, ਮੱਛੀ ਪਾਲਣ, ਮੁਰਗੀ ਪਾਲਣ, ਸਾਂਝੀ ਵਾਹੀ ਅਤੇ ਮਕਾਨ ਉਸਾਰੀ ਆਦਿ ਖੇਤਰਾਂ ਵਿਚ ਵੀ ਬੜੀ ਪ੍ਰਸ਼ੰਸਾਯੋਗ ਉੱਨਤੀ ਹੋਈ ਹੈ।

ਸਹਿਕਾਰੀ ਸੰਸਥਾਵਾਂ ਦੁਆਰਾ ਨਿਪਟਾਰਾ ਕੀਤੀ ਗਈ ਜ਼ਰਾਇਤੀ ਉਪਜ ਦਾ ਮੁੱਲ ਜੋ 1961-62 ਵਿਚ 175 ਕਰੋੜ ਰੁਪਏ ਸੀ, 1974-75 ਵਿਚ 1, 215 ਕਰੋੜ ਰੁਪਏ ਹੋ ਗਿਆ। ਇਸੇ ਸਮੇਂ ਦੌਰਾਨ ਸਹਿਕਾਰੀ ਸੰਸਥਾਵਾਂ ਦੁਆਰਾ ਵੰਡੀ ਗਈ ਰਸਾਇਣਿਕ ਖਾਦ ਦੀ ਬਣਦੀ ਕੀਮਤ 32 ਕਰੋੜ ਰੁਪਏ ਤੋਂ ਵਧ ਕੇ 1974-75 ਵਿਚ 615 ਕਰੜੇ ਰੁਪਏ ਹੋ ਗਈ।

ਹ. ਪੁ. — ਐਨ. ਬ੍ਰਿ. 6 : 215; ਇੰਡੀਆ—1975-76; ਟੁਵਰਡਸ ਏ ਸੈਲਫ ਰਿਲਾਇੰਟ ਇਕਾਨਮੀ—ਪਬਲੀਕੇਸ਼ਨ ਡਿਵੀਜ਼ਨ; ਐਨ. ਅਮੈ. 7 : 420

**ਸਹਿਗਲ (ਜ਼ਾਤ)** : ਵੇਖੋ, ਖਤਰੀ

**ਸਹਿਗਲ, ਅਮਰ ਨਾਥ** : ਇਸ ਭਾਰਤੀ ਚਿੱਤਰਕਾਰ ਦਾ ਜਨਮ 5 ਫ਼ਰਵਰੀ, 1922 ਨੂੰ ਕੈਂਬਲਪੁਰ (ਹੁਣ ਪਾਕਿਸਤਾਨ) ਵਿਖੇ ਹੋਇਆ। ਸੰਨ 1950 ਵਿਚ ਇਸ ਨੇ ਨਿਊਯਾਰਕ ਵਿਖੇ ਆਰਟ ਦੀ ਐਮ. ਏ. ਕੀਤੀ। ਇਸ ਨੇ ਆਪਣੇ ਚਿੱਤਰਾਂ ਨੂੰ ਦੇਸ਼ ਅਤੇ ਵਿਦੇਸ਼ਾਂ ਵਿਚ ਪ੍ਰਦਰਸ਼ਿਤ ਕੀਤਾ। ਸੰਨ 1957 ਵਿਚ ਇਸ ਨੂੰ ਲਲਿਤ ਕਲਾ ਅਕਾਦਮੀ ਵੱਲੋਂ ਰਾਸ਼ਟਰੀ ਪੁਰਸਕਾਰ ਅਤੇ 1958 ਈ. ਵਿਚ ਗੋਲਡ ਪਲੇਕ ਪ੍ਰਾਪਤ ਹੋਇਆ। ਇਸ ਦੇ ਚਿੱਤਰ ਕਈ ਦੇਸ਼ਾਂ ਦੇ ਅਜਾਇਬ ਘਰਾਂ ਵਿਚ ਲੱਗੇ ਹੋਏ ਹਨ। ਸੰਨ 1954 ਤੋਂ 1966 ਤਕ ਇਹ ਭਾਰਤ ਸਰਕਾਰ ਦੇ ਸਮੂਹਿਕ ਵਿਕਾਸ ਮੰਤਰਾਲੇ ਵਿਚ ਕਲਾ ਸਲਾਹਕਾਰ ਦੇ ਅਹੁਦੇ ਤੇ ਰਿਹਾ। ਇਸ ਨੇ 'ਸੈਮੀਨਾਰ ਔਨ ਆਰਟਸ ਐਂਡ ਕ੍ਰਾਫਟਸ', 'ਰੀਵਾਈਵਲ ਆਫ਼ ਫੋਕ ਆਰਟਸ' ਅਤੇ 'ਵਿਜ਼ੁਅਲ ਏਡਜ਼ ਔਨ ਕਮਿਊਨਿਟੀ ਡਿਵੈਲਪਮੈਂਟ' ਨਾਮੀ ਪੁਸਤਕਾਂ ਵੀ ਲਿਖੀਆਂ।

ਹ. ਪੁ.—ਇੰਡੀਆ ਹੂ ਜ਼ ਹੂ 1982

**ਸਹਿਗਲ, ਕੁੰਦਨ ਲਾਲ** : ਪੰਜਾਬ ਦੇ ਇਸ ਪ੍ਰਸਿੱਧ ਗਾਇਕ ਦਾ ਜਨਮ ਜੰਮੂ ਸ਼ਹਿਰ ਵਿਚ 11 ਅਪ੍ਰੈਲ, 1904 ਈ. ਨੂੰ ਸ੍ਰੀ ਅਮਰ ਚੰਦ ਸਹਿਗਲ ਦੇ ਘਰ ਹੋਇਆ। ਉਂਜ ਇਸ ਦਾ ਜੱਦੀ ਘਰ ਜਲੰਧਰ ਵਿਖੇ ਸੀ। ਸਹਿਗਲ ਨੂੰ ਬਚਪਨ ਤੋਂ ਹੀ ਸੰਗੀਤ ਦਾ ਸ਼ੌਕ ਸੀ। ਵੱਡਾ ਹੋ ਕੇ ਇਸ ਨੇ ਲਾਹੌਰ ਵਿਚ ਰਮਿੰਗਟਨ ਟਾਈਪ ਰਾਈਟਰਜ਼ ਕੰਪਨੀ ਵਿਚ ਅਤੇ ਫਿਰ ਦਿੱਲੀ ਰੇਲਵੇ ਸਟੇਸ਼ਨ ਤੇ ਕਲਰਕ ਦੀ ਨੌਕਰੀ ਕੀਤੀ। ਇਸ ਤੋਂ ਪਿਛੋਂ ਇਹ ਜਲੰਧਰ ਆ ਗਿਆ। ਕੁਝ ਚਿਰ ਬਾਅਦ ਆਪਣੇ ਚਾਚੇ ਕੋਲ ਬਰੇਲੀ ਪਹੁੰਚ ਗਿਆ। ਇਥੇ ਇਸ ਦੀ ਮੁਲਾਕਾਤ ਪ੍ਰਸਿੱਧ ਫ਼ਿਲਮ ਕੰਪਨੀ "ਨਿਊ ਥੀਏਟਰਜ਼" ਦੇ ਮਾਲਕ ਸ੍ਰੀ ਬੀ. ਐਨ. ਸਰਕਾਰ ਨਾਲ ਹੋਈ। ਇਸ ਦੇ ਸੰਗੀਤ ਤੋਂ ਪ੍ਰਭਾਵਿਤ ਹੋ ਕੇ ਉਹ ਇਸ ਨੂੰ ਆਪਣੇ ਨਾਲ ਲੈ ਗਿਆ ਅਤੇ 'ਜ਼ਿੰਦਾ ਲਾਸ਼' ਵਿਚ ਨਾਇਕ ਦਾ ਪਾਰਟ ਦੇ ਦਿੱਤਾ। ਇਸ ਨੇ ਖ਼ੁਦ ਗੀਤ ਗਾਏ। ਸਫ਼ਲ ਹੋਣ ਤੇ ਹੋਰ ਫਿਲਮਾਂ ਜਿਵੇਂ ਪ੍ਰੈਜ਼ੀਡੈਂਟ, ਦੇਵਦਾਸ, ਸਟ੍ਰੀਟ ਸਿੰਗਰ ਆਦਿ ਵਿਚ ਵੀ ਇਸ ਨੇ ਕੰਮ ਕੀਤਾ।

ਸਹਿਗਲ ਦੀ ਆਵਾਜ਼ ਵਿਚ ਕਹਿਰਾਂ ਦਾ ਸੋਜ਼ ਸੀ। ਇਸ ਨੇ ਪੰਜਾਬੀ, ਉਰਦੂ, ਹਿੰਦੀ, ਬੰਗਾਲੀ, ਤਾਮਿਲ ਆਦਿ ਭਾਸ਼ਾਵਾਂ ਵਿਚ ਗੀਤ ਗਾਏ। ਇਹ ਭਾਰਤ ਤੋਂ ਬਾਹਰ ਵੀ ਪ੍ਰਸਿੱਧ ਸੀ।

ਇਸ ਦੀ ਮੌਤ 18 ਜਨਵਰੀ, 1947 ਈ. ਨੂੰ ਹੋਈ। ਇਸ ਮਹਾਨ ਗਾਇਕ ਨੂੰ ਸ਼ਰਧਾਂਜਲੀ ਭੇਟ ਕਰਨ ਹਿਤ "ਅਮਰ ਸਹਿਗਲ" ਨਾਂ ਦੀ ਫ਼ਿਲਮ 1955 ਈ. ਵਿਚ ਬਣੀ। ਫ਼ਿਲਮ ਜਗਤ ਵਿਚ ਕੁੰਦਨ ਲਾਲ ਸਹਿਗਲ ਇਕੋ ਇਕ ਅਦਾਕਾਰ ਹੈ ਜਿਸ ਦੇ ਜੀਵਨ ਬਾਰੇ ਅਜਿਹੀ ਫਿਲਮ ਤਿਆਰ ਕੀਤੀ ਗਈ ਹੈ।

—ਕਪੂਰ ਸਿੰਘ ਘੁੰਮਣ

**ਸਹਿਜ-ਅਵਸਥਾ** : ਮਾਂਡੂਕ ਉਪਨਿਸ਼ਦ ਵਿਚ ਜਾਗ੍ਰਿਤ, ਸੁਪਨ, ਸੁਖੋਪਤ ਅਤੇ ਤੁਰੀਆ-ਚਾਰ ਅਵਸਥਾਵਾਂ ਦਾ ਜ਼ਿਕਰ ਆਉਂਦਾ ਹੈ। ਤੁਰੀਆ ਅਵਸਥਾ ਬਾਕੀ ਤਿੰਨਾਂ ਤੋਂ ਪਰੇ ਦੀ ਅਵਸਥਾ ਹੈ ਜਿਸ ਨੂੰ ਗੁਰਮਤਿ ਵਿਚ ਬ੍ਰਹਮ-ਗਿਆਨ ਦੀ ਅਵਸਥਾ ਜਾਂ ਸਹਿਜ-ਅਵਸਥਾ ਕਿਹਾ ਜਾਂਦਾ ਹੈ। ਚੌਥਾ ਪਦ ਜਾਂ ਪਰਮ-ਪਦ ਵੀ ਇਸੇ ਅਵਸਥਾ ਦਾ ਨਾਂ ਹੈ। ਇਸੇ ਪਦ ਦੀ ਅਵਸਥਾ ਨੂੰ ਗੁਰੂ ਅਮਰਦਾਸ ਜੀ ਆਪਣੀ ਬਾਣੀ ਵਿਚ ਇਉਂ ਸਪੱਸ਼ਟ ਕਰਦੇ ਹਨ :—

ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ॥

(ਸਿਰੀ ਰਾਗੁ ਅਸਟਪਦੀ ਮਹਲਾ ੩)

ਅਤੇ

ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ॥

(ਸਿਰੀ ਰਾਗੁ ਮਹਲਾ ੩)

ਗੁਰਮਤਿ ਸਹਿਜ ਦਾ ਮਾਰਗ ਹੈ ਇਸ ਲਈ ਇਸ ਮਾਰਗ ਵਿਚ ਗਿਆਨ-ਪ੍ਰਾਪਤੀ ਲਈ ਸਰੀਰਕ ਕਸ਼ਟਾਂ ਅਤੇ ਕਰਮ-ਕਾਂਡਾਂ ਤੇ ਜ਼ੋਰ ਨਹੀਂ ਦਿੱਤਾ ਜਾਂਦਾ, ਸਗੋਂ ਸਹਿਜ ਭਗਤੀ ਨਾਲ ਮਾਨਸਿਕ ਬਿਰਤੀਆਂ ਨੂੰ ਇਕਾਗਰ ਕਰ ਕੇ ਆਪਣੇ ਅਸਲੇ ਨਾਲ ਇਕਸੁਰ ਹੋਣ ਦਾ ਉਪਦੇਸ਼ ਹੈ :—

ਸੁਣਿ ਹਰਿ ਗੁਣ ਭੀਨੇ ਸਹਜਿ ਸੁਭਾਏ॥

ਗੁਰਮਤਿ ਸਹਜੇ ਨਾਮੁ ਧਿਆਏ॥ (ਰਾਗੁ ਸੂਹੀ ਛੰਤ ਮ: ੩)

ਇਉਂ ਮਨ ਸਹਿਜੇ ਸਹਿਜੇ ਆਪਣੀ ਆਤਮਕ ਹੋਂਦ ਨੂੰ ਪਛਾਣਦਾ ਹੈ। ਮਨ ਉਨ੍ਹਾਂ ਉੱਚੇ ਆਤਮਕ ਮੰਡਲਾਂ ਵਿਚ ਵਿਚਰਦਾ ਹੈ ਜਿਥੇ ਜੀਵਨ ਦੀ ਕਾਹਲ, ਭਟਕਣਾ ਤੇ ਬੇਚੈਨੀ ਦੂਰ ਹੋ ਜਾਂਦੀ ਹੈ ਤੇ ਪੂਰਨ ਟਿਕਾਉ ਦੀ ਅਵਸਥਾ ਪ੍ਰਾਪਤ ਹੁੰਦੀ ਹੈ। ਇਸ ਸੁਖ-ਸਹਿਜ ਦੇ ਅਨੁਭਵ ਨੂੰ 'ਸੁਖਮਨੀ' ਵਿਚ ਇਉਂ ਬਿਆਨਿਆ ਗਿਆ ਹੈ :—

ਬ੍ਰਹਮ ਗਿਆਨੀ ਸੁਖ ਸਹਜ ਨਿਵਾਸ॥

ਨਾਨਕ ਬ੍ਰਹਮ ਗਿਆਨੀ ਕਾ ਨਹੀਂ ਬਿਨਾਸ॥

ਸਹਿਜ ਅਵਸਥਾ ਦੀ ਪ੍ਰਾਪਤੀ ਨਿਰੇ ਬੌਧਿਕ ਗਿਆਨ ਜਾਂ ਬਾਹਰੀ ਕਰਮ-ਕਾਂਡ ਰਾਹੀਂ ਪ੍ਰਾਪਤ ਨਹੀਂ ਹੋ ਸਕਦੀ। ਕਬੀਰ ਜੀ ਅਨੁਸਾਰ :

ਕਿਆ ਪੜੀਐ ਕਿਆ ਗੁਨੀਐ॥

ਕਿਆ ਬੇਦ ਪੁਰਾਨਾਂ ਸੁਨੀਐ॥

ਪੜੇ ਸੁਨੇ ਕਿਆ ਹੋਈ॥

ਜਉ ਸਹਜ ਨ ਮਿਲਿਓ ਸੋਈ॥

ਗੁਰਮਤਿ ਅਨੁਸਾਰ ਇਸ ਉੱਚ-ਪਦ ਦੀ ਪ੍ਰਾਪਤੀ ਵਾਸਤੇ ਸ਼ਬਦ ਦਾ ਨਿਰੰਤਰ ਅਭਿਆਸ ਅਤੇ ਗੁਰੂ ਦੀ ਬਖ਼ਸ਼ਿਸ਼ ਜ਼ਰੂਰੀ ਹੈ। ਗੁਰੂ ਦੀ ਮਿਹਰ ਦਾ ਆਵੇਸ਼ ਸਹਿਜ-ਪ੍ਰਾਪਤੀ ਦੇ ਰੂਪ ਵਿਚ ਹੁੰਦਾ ਹੈ ਜਿਸ ਨਾਲ ਸਰੀਰ ਤੇ ਆਤਮਾ ਕਰਮ-ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ, ਸਭ ਸ਼ੰਕਾਵਾਂ ਤੇ ਸੰਸੇ ਦੂਰ ਹੋ ਜਾਂਦੇ ਹਨ। ਇਸ ਮਹਾਨ ਪ੍ਰਾਪਤੀ ਦੇ ਮਾਰਗ ਅਤੇ ਸਿਖਰ ਬਾਰੇ ਗੁਰੂ ਅਮਰਦਾਸ ਜੀ ਇਉਂ ਫਰਮਾਉਂਦੇ ਹਨ :—

ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥

ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਇ॥

ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਇ॥

ਮਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥

ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ॥

(ਰਾਮਕਲੀ ਮਹਲਾ ੩ ਆਨੰਦ)

ਇਉਂ ਇਹ ਅਵਸਥਾ ਆਸਾ, ਮਨਸਾ, ਜਾਗ੍ਰਿਤ, ਸੁਪਨ, ਸੁਖੋਪਤ ਅਤੇ ਤਮੋ, ਰਜੋ, ਸਤੋ ਨੂੰ ਉਲੰਘ ਕੇ ਸਾਧ ਸੰਗਤ ਦੀ ਟੇਕ ਨਾਲ ਪ੍ਰਾਪਤ ਹੁੰਦੀ ਹੈ :—

ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ ਤੁਰੀ ਅਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ

(ਆਸਾ ਮਹਲਾ ੧)

ਇਹ ਅਵਸਥਾ ਨਿਰੰਤਰ ਆਨੰਦ ਦੀ, ਬ੍ਰਹਮ-ਗਿਆਨ ਦੀ ਅਵਸਥਾ ਹੈ ਜਿਸ ਵਿਚ ਬੋਲਣਾ ਗਿਆਨ, ਸੁਣਨਾ ਨਾਮ ਅਤੇ ਪੇਖਣਾ ਧਿਆਨ ਹੈ। ਇਸ ਅਵਸਥਾ ਦਾ ਪੂਰਾ ਚਿੱਤਰ ਗੁਰੂ ਅਰਜਨ ਦੇਵ ਜੀ ਦੇ ਇਨ੍ਹਾਂ ਸ਼ਬਦਾਂ ਰਾਹੀਂ ਉਘੜਦਾ ਹੈ :—

...............

ਸਾਜਨੁ ਦੁਸਟੁ ਜਾ ਕੈ ਏਕ ਸਮਾਨੈ॥

ਜੇਤਾ ਬੋਲਣੁ ਤੇਤਾ ਗਿਆਨੈ॥

..............

ਸਹਜੇ ਜਾਗਣੁ ਸਹਜੇ ਸੋਇ॥

ਸਹਜੇ ਹੋਤਾ ਜਾਇ ਸੁ ਹੋਇ॥

ਸਹਜਿ ਬੈਰਾਗੁ ਸਹਜੇ ਹੀ ਹਸਨਾ॥

ਸਹਜੇ ਚੂਪ ਸਹਜੇ ਹੀ ਜਪਨਾ॥

ਸਹਜੇ ਭੋਜਨੁ ਸਹਜੇ ਭਾਉ॥

ਸਹਜੇ ਮਿਟਿਓ ਸਗਲ ਦੁਰਾਉ॥

ਸਹਜੇ ਹੋਆ ਸਾਧੂ ਸੰਗੁ॥

ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ॥

..............

(ਗਉੜੀ ਗੁਆਰੇਰੀ ਮਹਲਾ ੫)

ਅਜਿਹੇ ਅਨੁਭਵ ਨੂੰ ਪਹੁੰਚੀ ਸੁਰਤ ਦੇਸ਼-ਕਾਲ ਦੇ ਭੈ ਤੋਂ ਮੁਕਤ ਹੋ ਕੇ ਆਪਣੀ ਸਦੀਵੀ ਆਤਮਕ ਹੋਂਦ ਦੇ ਆਨੰਦ ਵਿਚ ਵਿਚਰਦੀ ਹੈ। ਸੰਸਾਰਕ ਪ੍ਰਤੀਕੂਲਤਾ ਉਸ ਦੇ ਇਸ ਆਨੰਦ ਨੂੰ ਭੰਗ ਨਹੀਂ ਕਰ ਸਕਦੀ। ਹਰਖ-ਸੋਗ, ਸੁਖ-ਦੁਖ, ਆਸਾ-ਮਨਸਾ, ਲੋਭ-ਮੋਹ, ਕਾਮ-ਕ੍ਰੋਧ ਆਦਿ ਸਭ ਵਿਸ਼ਿਆਂ ਤੋਂ ਉੱਚੀ ਉੱਠ ਕੇ ਉਸ ਦੀ ਆਤਮਾ ਕੇਵਲ ਪ੍ਰਭੂ ਦੇ ਰੰਗ-ਰਸ ਵਿਚ ਜੁੜੀ ਰਹਿੰਦੀ ਹੈ ਪਰ ਜੋਗੀਆਂ ਸੰਨਿਆਸੀਆਂ ਵਾਂਗ ਸਹਿਜ-ਮੰਡਲ ਦਾ ਵਾਸੀ ਸੰਸਾਰ ਤੋਂ ਭਾਂਜ ਨਹੀਂ ਚਾਹੁੰਦਾ, ਉਹ ਸਾਧਾਰਨ ਮਨੁੱਖਾਂ ਵਾਂਗ ਹੀ ਸਹਿਜ-ਸੁਭਾਅ ਜੀਵਨ ਬਤੀਤ ਕਰਦਾ ਹੈ, ਫਿਰ ਵੀ ਇਸ ਪਦਾਰਥਕ ਦੁਨੀਆ ਵਿਚ ਉਸ ਦਾ ਮਨ ਖੁਭਦਾ ਨਹੀਂ। ਉਹ ਇਸੇ ਦੁਨੀਆ ਵਿਚ ਵਿਚਰਦਾ ਹੋਇਆ ਵੀ ਇਸ ਦੀ ਮਾਇਕ ਲਪੇਟ ਤੋਂ ਇਉਂ ਮੁਕਤ ਰਹਿੰਦਾ ਹੈ ਜਿਵੇਂ ਚਿੱਕੜ ਵਿਚ ਕੰਵਲ। ਇਸ ਸਹਿਜ-ਯੋਗ ਦੀ ਅਵਸਥਾ ਵਿਚ ਗੁਰਮੁਖ ਦੁਨਿਆਵੀ ਬਿੰਬਾਂ, ਚਿੰਨ੍ਹਾਂ ਨੂੰ ਹੀ ਆਪਣੇ ਅਸਲੇ ਤਕ ਪਹੁੰਚਣ ਦੇ ਮਾਰਗ ਵਜੋਂ ਵਰਤ ਲੈਂਦਾ ਹੈ :—

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ

ਖਿੰਥਾ ਖਿਮਾ ਹਢਾਵਉ॥

ਜੋ ਕਿਛੁ ਕਰੈ ਭਲਾ ਕਰਿ ਮਾਨਉ

ਸਹਜ ਜੋਗ ਨਿਧਿ ਪਾਵਉ॥ (ਆਸਾ ਮਹਲਾ ੧)

....ਤੇ ਇਉਂ ਇਸੇ ਸੰਸਾਰ ਵਿਚ 'ਹਸੰਦਿਆਂ, ਖੇਲੰਦਿਆਂ, ਪੈਨੰਦਿਆਂ ਤੇ ਖਾਵੰਦਿਆਂ' ਉਹ ਸਹਿਜੇ ਸਹਿਜੇ ਆਪਣੀਆਂ ਆਤਮਕ ਬਿਰਤੀਆਂ ਰਾਹੀਂ ਪਰਮ-ਪਦ ਜਾਂ ਮੁਕਤ ਅਵਸਥਾ ਨੂੰ ਪਹੁੰਚ ਜਾਂਦਾ ਹੈ। ਇਹੋ ਉਸ ਦੇ ਜੀਵਨ ਦਾ ਪਰਮ-ਉਦੇਸ਼ ਹੈ, ਇਹੋ ਉਸ ਦੀ ਮੰਜ਼ਿਲੇ-ਮਕਸੂਦ ਹੈ।

**ਸਹਿਜਧਾਰੀ ਸਿੱਖ** : ਸਿੱਖੀ ਦਾ ਜਨਮ ਗੁਰੂ ਨਾਨਕ ਦੇ ਸਮੇਂ ਹੋਇਆ। ਪਹਿਲੇ ਨੌਂ ਗੁਰੂ ਸਾਹਿਬਾਨ ਦੇ ਸਮੇਂ ਚਰਨ-ਪਾਹੁਲ ਲੈਣ ਵਾਲੇ ਸਭ ਸਿੱਖ ਅਖਵਾਉਂਦੇ ਸਨ। ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਲਈ ਇਕ ਵਿਸ਼ੇਸ਼ ਜ਼ਬਤ ਕਾਇਮ ਕੀਤਾ। ਇਨ੍ਹਾਂ ਨੂੰ 'ਖੰਡੇ ਕੀ ਪਾਹੁਲ' ਛਕ ਕੇ ਇਕ ਵਿਸ਼ੇਸ਼ ਰਹਿਤ ਧਾਰਨ ਕਰਨੀ ਪੈਂਦੀ ਸੀ। ਇਨ੍ਹਾਂ ਸਿੱਖਾਂ ਨੂੰ ਸਿੰਘ ਅਥਵਾ ਖਾਲਸੇ ਦਾ ਨਾਂ ਦਿੱਤਾ ਗਿਆ। ਜਿਹੜੇ ਸਿੱਖ ਦਸਵੇਂ ਗੁਰੂ ਦੀ ਦੱਸੀ ਵਿਸ਼ੇਸ਼ ਰਹਿਤ ਵਿਚ ਨਹੀਂ ਬੱਝਦੇ ਉਨ੍ਹਾਂ ਨੂੰ ਸਹਿਜਧਾਰੀ ਸਿੱਖ ਕਿਹਾ ਜਾਂਦਾ ਹੈ। ਉਹ ਪੰਜ ਕਕਾਰ ਧਾਰਨ ਨਹੀਂ ਕਰਦੇ, ਇਸ ਲਈ ਉਹ ਕੇਸਧਾਰੀ (ਜਾਂ ਅੰਮ੍ਰਿਤਧਾਰੀ) ਨਹੀਂ ਹੁੰਦੇ ਪਰ ਗ੍ਰੰਥ ਸਾਹਿਬ ਦੀ ਦੀਖਿਆ ਵਿਚ ਉਨ੍ਹਾਂ ਦਾ ਦ੍ਰਿੜ ਨਿਸ਼ਚਾ ਹੁੰਦਾ ਹੈ।

'ਸਹਿਜਧਾਰੀ' ਸ਼ਬਦ ਦਾ ਅਰਥ ਹੈ ਸੁਖਾਲੀ ਧਾਰਨਾ ਵਾਲਾ। ਇਸ ਲਈ ਸਹਿਜਧਾਰੀ ਸਿੱਖ ਉਸ ਸਿੱਖ ਨੂੰ ਕਿਹਾ ਜਾਂਦਾ ਹੈ ਜੋ ਕਿਸੇ ਵਿਸ਼ੇਸ਼ ਜ਼ਬਤ ਵਿਚ ਨਹੀਂ ਬੱਝਦਾ ਅਤੇ ਸੌਖੀ ਰੀਤੀ ਅੰਗੀਕਾਰ ਕਰਦਾ ਹੈ। ਉਹ ਗੁਰੂ ਨਾਨਕ ਦਾ ਨਾਮ ਲੇਵਾ ਹੁੰਦਾ ਹੈ ਅਤੇ ਗੁਰਬਾਣੀ ਭਾਵ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਮੰਨਦਾ ਹੈ।

ਸਹਿਜਧਾਰੀ ਸਿੱਖ ਪੰਜਾਬ ਅਤੇ ਭਾਰਤ ਦੇ ਹੋਰ ਹਿੱਸਿਆਂ ਵਿਚ ਲੱਖਾਂ ਦੀ ਗਿਣਤੀ ਵਿਚ ਮਿਲਦੇ ਹਨ। ਦੇਸ਼ ਦੀ ਵੰਡ ਤੋਂ ਪਹਿਲਾਂ ਸਿੰਧ ਦੇ ਇਲਾਕੇ ਵਿਚ ਬਹੁਤ ਗਿਣਤੀ ਵਿਚ ਸਹਿਜਧਾਰੀ ਸਿੱਖ ਸਨ ਪਰ ਹੁਣ ਇਹ ਬੰਬਈ ਅਤੇ ਹੋਰ ਪ੍ਰਾਂਤਾਂ ਵਿਚ ਜਾ ਆਬਾਦ ਹੋਏ ਹਨ। ਔਖੇ ਸਮਿਆਂ ਵਿਚ ਕੇਸਾਧਾਰੀ ਸਿੰਘਾਂ ਲਈ ਸਹਿਜਧਾਰੀ ਸਿੱਖ ਬਹੁਤ ਸਹਾਇਕ ਸਾਬਤ ਹੁੰਦੇ ਹਨ। ਕਈ ਸਹਿਜਧਾਰੀ ਪਰਿਵਾਰ ਘਟੋ ਘੱਟ ਆਪਣੇ ਇਕ ਬੱਚੇ ਨੂੰ ਸਿੰਘ ਸਜਾ ਲੈਂਦੇ ਹਨ।

ਸਹਿਜਧਾਰੀ ਸਿੱਖ ਨੂੰ ਖੁਲਾਸਾ ਵੀ ਕਿਹਾ ਜਾਂਦਾ ਹੈ ਕਿਉਂ ਜੋ ਉਹ ਨੇਮ ਵਿਚ ਨਹੀਂ ਬੱਝਦਾ ਅਤੇ ਖੁਲ੍ਹਾ ਖੁਲਾਸਾ ਰਹਿੰਦਾ ਹੈ। ਮੁਗ਼ਲ ਹਾਕਮਾਂ ਦੇ ਸਮੇਂ ਕੁਝ ਸਿੱਖ ਮੁਗਲਾਂ ਤੋਂ ਡਰਦੇ ਕੇਸਾਧਾਰੀ ਨਾ ਬਣੇ ਪਰ ਉਹ ਖ਼ਾਲਸੇ ਦੀ ਲੁਕ ਛਿਪ ਕੇ ਮਦਦ ਕਰਦੇ ਰਹੇ।

—ਸੁਰਿੰਦਰ ਸਿੰਘ ਕੋਹਲੀ

**ਸਹਿਜ ਪੰਥ** : ਇਹ ਗੌੜੀ ਵੈਸ਼ਨਵਾਂ ਵਿਚ ਇਕ ਹੇਠਲੇ

ਦਰਜੇ ਦੀ ਸੰਪ੍ਰਦਾ ਹੈ। ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ ਇਸ ਪੰਥ ਦੇ ਮੋਢੀ ਸ੍ਵਰੂਪ ਦਾਮੋਦਰ ਆਦਿ ਵੈਸ਼ਨਵਾਂ ਨੂੰ ਮੰਨਿਆ ਹੈ। ਐਪਰ ਹਿੰਦੀ ਵਿਸ਼ਵ ਕੋਸ਼ ਦੇ ਲੇਖਕ ਨਗੇਂਦਰ ਨਾਥ ਬਸੂ ਦੇ ਅਨੁਸਾਰ ਸ੍ਵਰੂਪ ਦਾਮੋਦਰ ਤੇ ਰਾਇ ਰਾਮਾਨੰਦ ਸਹਿਜ ਪੰਥ ਦੇ ਮੁਖੀ ਭਗਤਾਂ ਵਿਚੋਂ ਹਨ, ਜਿਨ੍ਹਾ ਨੂੰ ਚੈਤੰਨ ਮਹਾਂ ਪ੍ਰਭੂ ਨੇ ਇਸ ਪੰਥ ਦੀ ਲੀਲ੍ਹਾ ਦੇ ਗੁੱਝੇ ਭੇਤ ਦੱਸੇ ਸਨ। ਪੰਥ ਦਾ ਮੋਢੀ, ਨਿਤਿਆਨੰਦ ਮਹਾਂ ਪ੍ਰਭੂ ਦੇ ਪੁੱਤਰ ਵੀਰ ਭੱਦਰ ਨੂੰ ਮੰਨਿਆ ਜਾਂਦਾ ਹੈ।

ਅਸਲੋਂ ਸਹਿਜ-ਪੰਥੀ ਵਿਚਾਰਧਾਰਾ ਦਾ ਮੁੱਢ ਵੀਰ ਭੱਦਰ ਤੋਂ ਚਿਰੋਕਣਾ ਪਹਿਲਾਂ ਵੈਸ਼ਨਵ-ਭਗਤਾਂ ਵਿਚ ਬਝ ਰਿਹਾ ਸੀ। ਇਹ ਇਕ ਪ੍ਰਕਾਰ ਦਾ ਤਾਂਤਰਿਕ ਪ੍ਰਭਾਵ ਸੀ, ਜੋ ਬੱਜਰਯਾਨੀਆਂ ਦੇ ਅੰਤਲੇ ਦਿਨਾਂ ਵਿਚ ਲੋਕ-ਜੀਵਨ ਦਾ ਅੰਗ ਬਣ ਚੁੱਕਾ ਸੀ। ਸਮੇਂ ਦੀ ਉਥਲ-ਪੁਥਲ ਤੇ ਧਾਰਮਿਕ ਚੇਤਨਾ ਦੇ ਵਟਦੇ ਸਿੱਧਾਂਤ, ਇਸ ਸਾਧਨਾ-ਰੀਤ ਨੂੰ ਮਿਟਾ ਨਾ ਸਕੇ, ਸਗੋਂ ਉਭਰਦੀ ਵੈਸ਼ਨਵ ਲਹਿਰ ਨੇ ਇਸ ਦੇ ਮੂਲ-ਤੱਤ 'ਸ਼ਕਤੀ' ਦੀ ਨਾਰੀ, ਵਿਸ਼ੇਸ਼ ਕਰਕੇ ਪਰ ਨਾਰੀ ਤੇ ਉਸ ਤੋਂ ਵੀ ਵਧੇਰੇ ਨੀਚ ਜਾਤ ਦੀ ਨਾਰੀ ਨੂੰ ਸਰਬੰਸ ਅਰਪਣ ਕਰ ਕੇ ਨਿੱਝਕ ਪੂਜਾ ਅਰਚਾ ਨੂੰ ਅਪਣਾਉਣ ਵਿਚ ਹੀ ਸਫਲਤਾ ਵੇਖੀ।

ਸਹਿਜ ਪੰਥ ਵਿਚ 'ਵੈਸ਼ੁਲੀ ਦੇਵੀ' ਦੀ ਉਪਾਸਨਾ ਹੁੰਦੀ ਹੈ। ਇਹ ਵੈਸ਼ੁਲੀ ਦੇਵੀ ਬੱਜਰਯਾਨੀ ਤਾਂਤਰਿਕ ਬੋਧਾਂ ਦੀ 'ਵਜਰਧਾ-ਤੀਸ਼੍ਵਰੀ' ਦੇਵੀ ਦੀ ਜਾਪਦੀ ਹੈ। ਕਵੀ-ਭਗਤ ਚੰਡੀਦਾਸ ਦੇ ਪਦਾਂ ਵਿਚ ਗਾਵਿਆ ਸਹਿਜ-ਤੱਤ ਇਸੇ ਦੇਵੀ ਲਈ ਉਪਾਸਨਾ-ਭਾਵ ਦਾ ਪ੍ਰਕਾਸ਼ ਹੈ। ਗੌੜ ਬੰਗਾਲ ਵਿਚੋਂ ਬੁੱਧ-ਧਰਮ ਦੇ ਲੋਪ ਸਮੇਂ ਵੈਸ਼ਨਵ ਆਚਾਰੀਆ ਨੇ ਇਸੇ ਉਪਾਸਨਾ-ਸ਼ਰਧਾ ਨੂੰ ਰਾਧਾ-ਮਾਧਵ ਦੀ ਉਪਾਸਨਾ ਵਿਚ ਸਮੋ ਕੇ ਸਾਧਾਰਨ ਲੋਕ-ਚੇਤਨਾ ਨੂੰ ਆਪਣੇ ਅਨੁਕੂਲ ਬਣਾ ਲਿਆ ਸੀ। ਇਸ ਵਿਚਲੀ ਰਸਿਕਤਾ ਦੀ ਚਾਟ ਨੇ, ਧਰਮ ਦੀ ਅਲੂਣੀ ਸਿਲ੍ਹ ਨੂੰ ਸੁਆਦਲਾ ਤੇ ਬੇਰੰਗ ਰਹੁ-ਰੀਤਾਂ ਨੂੰ ਰੰਗੀਨ ਬਣਾ ਦਿੱਤਾ। ਮਹਾਂ ਪ੍ਰਭੂ ਨਿਤਿਆਨੰਦ ਦੇ ਪੁੱਤਰ ਵੀਰ-ਭੱਦਰ ਨੇ ਕਈ ਨਾੜ-ਨਾੜੀਆਂ (ਬੋਧੀ ਤਾਂਤਰਿਕ-ਨਰ-ਨਾਰੀਆਂ) ਨੂੰ ਆਸਰਾ ਦਿੱਤਾ ਸੀ। ਇਸ ਮੇਲ-ਮੁਲਾਕਾਤ ਸਮੇਂ ਹੀ ਵੈਸ਼ਨਵ-ਸਾਧਨਾ ਤਾਂਤਰਿਕ ਰੀਤਾਂ ਤੋਂ ਪ੍ਰਭਾਵ ਲੈ ਸਕੀ ਤੇ ਵੀਰ-ਭੱਦਰ ਨੂੰ ਨਵੀਂ ਮਿਲਗੋਭਾ ਰੀਤ ਦੇ ਪਿੱਛਲਗ ਸੰਪ੍ਰਦਾ ਦਾ ਮੋਢੀ ਮੰਨਿਆ ਜਾਣ ਲਗਾ।

ਚੈਤੰਨ-ਮਹਾਂ ਪ੍ਰਭੂ ਦੀ ਅਲਮਸਤ ਕ੍ਰਿਸ਼ਨ-ਭਗਤੀ ਨੇ ਇਸ ਪਰੰਪਰਾ ਨੂੰ ਵਧੇਰੇ ਸਹਾਰਾ ਦਿਤਾ। ਚੈਤੰਨ-ਉਪਰੰਤ-ਕਾਲ ਵਿਚ ਖੁੱਲ੍ਹਾਂ ਦੇ ਮਾਰਗੀ ਵੈਸ਼ਨਵ-ਭਗਤਾਂ ਵਿਚ ਮੱਤ ਦਾ ਪ੍ਰਚਾਰ ਵਧੇਰੇ ਬਲਵਾਨ ਹੋ ਸਕਿਆ, ਤਾਂ ਵੀ ਉੱਚੀਆਂ ਜ਼ਾਤਾਂ, ਉੱਚੀ ਵਿਦਿਆ ਜਾਂ ਆਚਰਨ ਵਾਲੇ ਵੈਸ਼ਨਵ ਇਸ ਪੰਥ ਨੂੰ ਸਤਿਕਾਰ ਦੇਣੋਂ ਝਿਜਕਦੇ ਹੀ ਰਹੇ।

ਧਰਮ-ਦੇਵਤਾ ਦੇ ਪੁਜਾਰੀਆਂ ਵਾਂਗ ਹੀ ਸਹਿਜੀਆ ਭਗਤ ਵੀ ਆਦਿ-ਸ਼ਕਤੀ ਤੇ ਨਿਰੰਜਣ ਦੇ ਸੰਜੋਗ ਤੋਂ ਤ੍ਰੈ ਮੂਰਤੀ ਅਰਥਾਤ ਬ੍ਰਹਮਾ ਵਿਸ਼ਨੂੰ ਤੇ ਮਹੇਸ਼ ਦੀ ਉੱਤਪਤੀ ਮੰਨਦੇ ਹਨ। ਬੱਜਰਯਾਨੀਆਂ ਦੇ ਬਜਰਸਤਵ ਤੇ ਸ਼ਕਤੀ ਦੀ ਮਿਲਣ-ਅਵਸਥਾ 'ਚੋਂ ਉਪਜਣ ਵਾਲੇ 'ਸਹਿਜ ਆਨੰਦ' ਤੇ 'ਸਹਿਜ-ਏਕ ਸੁਐਭਾਵ-ਗਿਆਨ' ਵਾਂਗ ਹੀ ਹਰ ਗੌਰੀ ਮੇਲ ਦੀ ਕਲਪਨਾ ਸਹਿਜੀਆਂ ਦੇ ਗ੍ਰੰਥ 'ਆਗਮਸਾਰ' ਵਿਚ ਵੀ ਮਿਲਦੀ ਹੈ। ਭਗਤ ਗੌਰੀਦਾਸ ਦਾ ਰਚਿਆ 'ਨਿਗੂੜ ਅਰਥ-ਪਰਕਾਸ਼ਾਵਲੀ' ਗ੍ਰੰਥ ਵੀ ਬੱਜ਼ਰਯਾਨੀ ਗ੍ਰੰਥ ਚੰਡਿ-ਰੋਖਣ-ਤੰਤਰ' ਦੀ ਵਿਆਖਿਆ ਹੀ ਜਾਪਦਾ ਹੈ।

ਸਹਿਜੀਏ ਅਸਲੋਂ 'ਗਿਆਨ' ਦੀ ਨਹੀਂ ਸਗੋਂ 'ਪ੍ਰੇਮ' ਦੀ ਪ੍ਰਾਪਤੀ ਦੀ ਕਾਮਨਾ ਕਰਦੇ ਹਨ। ਉਨ੍ਹਾਂ ਦੇ ਭਗਤ 'ਰਸਿਕ' ਸਦਾਉਂਦੇ ਹਨ। ਰਸਿਕਾਂ ਵਿਚ ਗ੍ਰਹਿਸਥੀ ਜਾਂ ਉਦਾਸੀ ਦਾ ਭੇਦ ਨਹੀਂ ਕੀਤਾ ਜਾਂਦਾ। ਇਹ ਰਸਿਕ ਇਸਤਰੀ-ਪੁਰਖ ਦਾ ਵੀ ਭੇਦ ਨਹੀਂ ਕਰਦੇ। ਇਨ੍ਹਾਂ ਵਿਚ ਕਿਸੇ ਆਚਾਰ ਦੀ ਪੁਰਾਣੀ ਪਰੰਪਰਾ ਦਾ ਬੰਧੇਜ ਨਹੀਂ। ਪੁਸ਼ਪਾ-ਨਾਰੀ ਵੀ ਪੂਜਾ ਤੋਂ ਵਰਜਿਤ ਨਹੀਂ।

ਸਹਿਜ-ਭਜਨ ਦਾ ਮਾਰਗ ਕੀਰਤਨ ਦਾ ਮਾਰਗ ਹੈ। ਅਨੇਕਾਂ ਰਸਿਕ-ਪਦ ਕਰਤਾਲਾਂ ਤੇ ਮਿਰਦੰਗਾਂ ਦੀ ਸੰਗਤ ਨਾਲ ਅਲਮਸਤ ਨਾਚ ਦੀ ਲੈਅ ਨਾਲ, ਰਾਧਾ-ਕ੍ਰਿਸ਼ਨ ਦੀ ਪ੍ਰੀਤ-ਕਹਾਣੀ ਨੂੰ ਅੰਕਤ ਕਰਦਿਆਂ ਭਾਵ-ਵਿਭੋਰ ਹੋ ਕੇ ਗਾਏ ਜਾਂਦੇ ਹਨ। ਭਜਨ ਦੀ ਸਾਧਨਾ ਲਈ ਇਕ ਮੁਟਿਆਰ ਤੇ ਸੁਨੱਖੀ ਪਰਨਾਰੀ ਦੀ ਲੋੜ ਹੁੰਦੀ ਹੈ। ਗੁਰੂ ਤੋਂ ਸਿੱਖਿਆ ਦੀਖਿਆ ਪ੍ਰਾਪਤ ਕਰ ਕੇ ਉਸ ਸੁੰਦਰੀ ਨੂੰ ਸਰਬੰਸ ਅਰਪਣ ਕਰਕੇ ਪੂਜਾ ਅਰਚਨਾ ਆਦਿ ਕਈ ਗੁੱਝੀਆਂ ਲੀਲਾ-ਗੀਤਾਂ ਰਾਹੀਂ ਰਾਧਾ-ਮਾਧਵ ਦੀ ਪ੍ਰੇਮ-ਭਾਵਨਾ ਦਾ ਵਿਕਾਸ ਹੁੰਦਾ ਤੇ ਭਾਗਵਤਾਨੰਦ ਦੀ ਪ੍ਰਾਪਤੀ ਹੁੰਦੀ ਹੈ। ਸਹਿਜ-ਪੰਥੀ ਆਪਣੀ ਪੂਜਨੀਕ ਪਰ ਨਾਰੀ ਦੀ ਦੇਹ ਨੂੰ ਬਰਿੰਦਾਬਣ ਦਾ ਪ੍ਰਤੀਕ ਤੇ ਰਾਧਾ-ਕ੍ਰਿਸ਼ਨ ਦੀ ਲੀਲਾ-ਥਲੀ ਮੰਨਦੇ ਹਨ, ਇਸ ਕਾਰਨ ਕਈ ਵਾਰੀ ਸਾਧਾਰਣ ਸਾਧਕ ਵਾਸਨਾ ਤੋਂ ਮੁਕਤ ਨਹੀਂ ਰਹਿ ਸਕਦੇ ਤੇ ਆਚਾਰਵਾਨ ਵੈਸ਼ਨਵ ਉਨ੍ਹਾਂ ਨੂੰ ਚੰਗੀਆਂ ਨਜ਼ਰਾਂ ਨਾਲ ਨਹੀਂ ਦੇਖਦੇ। ਇਸ ਪੰਥ ਦੇ ਨੀਵੇਂ ਦਰਜੇ ਦਾ ਮੰਨਿਆ ਜਾਣ ਦਾ ਇਹੋ ਕਾਰਨ ਹੈ।

ਸਹਿਜੀਆਂ ਦੇ ਮੁੱਖ ਗ੍ਰੰਥ ਭਗਤ ਪ੍ਰੇਮਦਾਸ ਦਾ ਆਨੰਦ-ਭੈਰਵ,ਗੌਰੀ ਦਾਸ ਦਾ ਆਗਮਸਾਰ, ਮੁਕੰਦ ਦਾਸ ਦੇ ਅੰਮ੍ਰਿਤ-ਰਤਨਾਵਲੀ ਤੇ ਅੰਮ੍ਰਿਤ-ਰਸਾਵਲੀ ਹਨ। ਉਂਜ ਇਨ੍ਹਾਂ ਦਾ ਵਿਸ਼ਵਾਸ ਹੈ ਕਿ ਸਹਿਜ ਮਾਰਗ ਪੋਥੀਆਂ ਪੁਸਤਕਾਂ ਵਿਚਲੇ ਗਿਆਨ ਉਪਦੇਸ਼ ਥੀਂ ਮਿਲਣ ਵਾਲੀ ਸ਼ੈਅ ਨਹੀਂ। ਇਸ ਵਿਚ ਤਾਂ ਭਜਨ-ਅਭਿਆਸੀ ਤੇ ਲੀਲ੍ਹਾ-ਭੇਤ ਦੇ ਜਾਣੂ ਗੁਰੂ ਦੀ ਰਸਨਾ ਤੋਂ ਪ੍ਰਾਪਤ ਹੋਈ ਸਿੱਖਿਆ ਹੀ ਪ੍ਰਧਾਨ ਹੈ ਤੇ ਪੂਰਨ ਪ੍ਰੇਮ-ਤੱਤ ਦੀ ਪ੍ਰਾਪਤੀ ਨਾਇਕਾ-ਸੇਵਨ ਤੇ ਰਾਧਾ-ਮਾਧਵ ਦੀ ਮਿਹਰ ਹੋਣ ਨਾਲ ਹੀ ਮਿਲਦੀ ਹੈ।

—ਦੇਵਿੰਦਰ ਸਿੰਘ ਵਿਦਿਆਰਥੀ

**ਸਹਿਜ ਯੋਗ** : ਯੋਗ ਸੰਸਕ੍ਰਿਤ ਦਾ ਸ਼ਬਦ ਹੈ ਅਤੇ ਇਸ ਦਾ ਭਾਵ ਹੈ ਜੁੜਨਾ। ਧਾਰਮਿਕ ਸ਼ਬਦਾਵਲੀ ਵਿਚ ਯੋਗ ਦੇ ਭਾਵ ਰੱਬ ਨਾਲ ਜੁੜਨਾ ਹੈ। ਗੀਤਾ ਵਿਚ ਭਗਵਾਨ ਨਾਲ ਜੁੜਨ ਦੇ ਤਿੰਨ ਵੱਡੇ ਰਾਹ ਦੱਸੇ ਗਏ ਹਨ, ਇਨ੍ਹਾਂ ਨੂੰ ਕਰਮ-ਯੋਗ, ਭਗਤੀ-ਯੋਗ ਅਤੇ ਗਿਆਨ-ਯੋਗ ਕਿਹਾ ਗਿਆ ਹੈ। ਨਿਸ਼ਕਾਮ ਕਰਮ, ਆਤਮ-ਸਮਰਪਣ ਅਤੇ ਗਿਆਨ ਇਨ੍ਹਾਂ ਤਿੰਨਾਂ ਵਿਚੋਂ ਗੀਤਾ ਅਨੁਸਾਰ ਕਿਸੇ ਰਾਹ ਉੱਤੇ ਚੱਲਣ ਨਾਲ ਅਸੀਂ ਭਗਵਾਨ ਨਾਲ ਇਕ-ਮਿਕ ਹੋ ਸਕਦੇ ਹਾਂ ਪਰ ਗੁਰਮਤਿ ਅਨੁਸਾਰ ਦੱਸਿਆ ਯੋਗ ਅਥਵਾ ਸਹਿਜ-ਯੋਗ ਇਨ੍ਹਾਂ ਤਿੰਨਾਂ ਦਾ ਸੰਤੁਲਨ ਹੈ। ਗੁਰਸਿਖ ਨੂੰ ਕਰਮ-ਖੇਤਰ ਵਿਚ ਰਹਿ ਕੇ ਨਿਸ਼ਕਾਮ ਕਰਮ ਕਰਨ ਦਾ ਆਦੇਸ਼ ਹੈ। ਆਤਮ-ਸਮਰਪਣ ਅਤੇ ਅਟੁੱਟ ਪ੍ਰੇਮ ਰਾਹੀਂ ਉਸ ਨੇ ਰੱਬੀ ਬਖ਼ਸ਼ਿਸ਼ ਨੂੰ ਪ੍ਰਾਪਤ ਕਰਨਾ ਹੈ। ਪਰਮਾਤਮਾ ਰੂਪ ਸਾਗਰ ਅਤੇ ਆਤਮਾ ਰੂਪ ਲਹਿਰ ਦੀ ਅਸਲੀਅਤ ਨੂੰ ਪਛਾਣ ਕੇ ਗਹਿਰ ਗੰਭੀਰ ਅਤੇ ਅਥਾਹ ਵਿਚ ਅਭੇਦ ਹੋਣਾ ਹੈ। ਪ੍ਰਭੂ-ਪ੍ਰੇਮ ਗੁਰਸ਼ਬਦ ਅਥਵਾ ਨਾਮ ਸਿਮਰਨ ਰਾਹੀਂ ਪ੍ਰਗਟ ਹੁੰਦਾ ਹੈ, ਇਸ ਲਈ ਕਈ ਵਾਰੀ ਗੁਰਮਤਿ ਮਾਰਗ ਨੂੰ ਨਾਮ-ਯੋਗ, ਸੁਰਤ-ਸ਼ਬਦ-ਯੋਗ ਜਾਂ ਭਗਤੀ-ਯੋਗ ਵੀ ਕਹਿ ਦਿੱਤਾ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ :—

ਗੁਰਿ ਮਨੁ ਮਾਰਿਓ ਕਰਿ ਸੰਜੋਗੁ॥ ਅਹਿਨਿਸਿ ਰਾਵੇ ਭਗਤਿ ਜੋਗੁ॥

ਗੁਰ ਸੰਤ ਸਭਾ ਦੁਖ਼ ਮਿਟੈ ਰੋਗੁ॥ ਜਨ ਨਾਨਕ ਹਰਿ ਵਰੁ ਸਹਜ ਜੋਗੁ॥

(ਬਸੰਤ ਮਹਲਾ ੧)

ਸਹਿਜ - ਅਵਸਥਾ ਵਿਚ ਗੁਰਸਿਖ ਹਰ ਸਮੇਂ ਗੁਰਸ਼ਬਦ ਰਾਹੀਂ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ। ਇਸ ਮਿਲਾਪ ਨੂੰ ਸਹਿਜ-ਯੋਗ ਕਿਹਾ ਗਿਆ ਹੈ। ਇਸ ਦੀ ਪ੍ਰਾਪਤੀ ਬਾਰੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਇਉਂ ਲਿਖਿਆ ਹੈ :—

ਗੁਰੁ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ॥

ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ॥

(ਆਸਾ ਮਹਲਾ ੧)

ਪਤੰਜਲੀ ਦੇ ਰਾਜ-ਯੋਗ ਨਾਲੋਂ ਗੁਰਮਤਿ ਦਾ ਸਹਿਜ-ਯੋਗ ਬਹੁਤ ਭਿੰਨ ਹੈ। ਪਤੰਜਲੀ ਦਾ ਯੋਗ ਪ੍ਰਾਣਾਯਾਮ, ਧਿਆਨ, ਧਾਰਨਾ ਅਤੇ ਸਮਾਧੀ ਵਾਲਾ ਯੋਗ ਹੈ, ਪਰ ਗੁਰਮਤਿ ਦਾ ਯੋਗ ਗੁਰ-ਸ਼ਬਦ-ਯੋਗ ਹੈ। ਗੋਰਖ ਦੇ ਹਠ-ਯੋਗ ਦਾ ਵੀ ਗੁਰੂ ਸਾਹਿਬਾਨ ਨੇ ਖੰਡਨ ਕੀਤਾ ਹੈ। ਗੁਰੂ ਸਾਹਿਬਾਨ ਦਾ ਯੋਗ ਬ੍ਰਹਮ-ਯੋਗ ਹੈ, ਜੋ ਭੇਖਾਂ ਨਾਲ ਪ੍ਰਾਪਤ ਨਹੀਂ ਹੋ ਸਕਦਾ। ਗੁਰੂ ਨਾਨਕ ਦੇਵ **ਜੀ** ਨੇ ਯੋਗ ਜੁਗਤੀ ਨੂੰ ਇਉਂ ਪ੍ਰਗਟ ਕੀਤਾ ਹੈ :

ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥

ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥

ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥

ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ॥

ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥

ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ॥

(ਸੂਹੀ ਮਹਲਾ ੧)

—ਸੁਰਿੰਦਰ ਸਿੰਘ ਕੋਹਲੀ

**ਸਹਿਜ ਰਾਮ (ਭਾਈ)** : ਇਹ ਇਕ ਪ੍ਰਸਿੱਧ ਸੇਵਾ ਪੰਥੀ ਮਹਾਤਮਾ ਸੀ। ਇਸ ਦਾ ਜਨਮ 1673 ਈ. (1730 ਬਿ.) ਨੂੰ ਜ਼ਿਲ੍ਹਾ ਸ਼ਾਹਪੁਰ ਦੇ ਨਗਰ ਨੂਰ ਪੁਰ ਥਲ (ਪੱਛਮੀ ਪੰਜਾਬ) ਵਿਚ ਹੋਇਆ। ਭਾਈ ਸੇਵਾ ਰਾਮ ਜੀ ਦੀ ਸੰਗਤ ਤੋਂ ਇਸ ਨੂੰ ਪਰਮਾਰਥਕ ਲਗਨ ਲੱਗੀ ਤੇ ਉਨ੍ਹਾਂ ਤੋਂ ਬਾਅਦ ਸਾਰੀ ਉਮਰ ਭਾਈ ਅੱਡਣ ਸ਼ਾਹ ਜੀ ਦੀ ਸੇਵਾ ਵਿਚ ਗੁਜ਼ਾਰੀ। ਇਹ ਕੀਰਤਨ ਕਰਨ ਵਿਚ ਬਹੁਤ ਨਿਪੁੰਨ ਸੀ। ਇਹ ਸਰੀਰ ਦਾ ਕਾਫੀ ਤਕੜਾ ਸੀ। ਇਸ ਸਭ ਕੁਝ ਤੋਂ ਇਲਾਵਾ ਇਹ ਇਕ ਵੱਡਾ ਸਾਹਿਤਕਾਰ ਵੀ ਸੀ। ਇਸ ਨੇ ਪਰਚੀਆਂ ਭਾਈ ਕਨ੍ਹਈਆ ਜੀ, ਭਾਈ ਸੇਵਾ ਰਾਮ ਜੀ ਅਤੇ ਭਾਈ ਅੱਡਣ ਸ਼ਾਹ ਜੀ, ਸਾਖੀਆਂ ਭਾਈ ਅੱਦਣ ਸ਼ਾਹ ਅਤੇ ਪੋਥੀਆਂ ਆਸਾਵਰੀਆਂ ਤਿੰਨ ਪੁਸਤਕਾਂ ਲਿਖੀਆਂ ਜੋ ਕਿ ਸੇਵਾ ਪੰਥੀ ਸੰਪ੍ਰਦਾ ਦੇ ਪ੍ਰਮਾਣਿਕ ਗ੍ਰੰਥ ਹਨ।

ਇਸ ਦਾ ਦਿਹਾਂਤ 1768 ਈ. (1825 ਬਿ.) ਵਿਚ ਨੂਰ ਪੁਰ ਥਲ ਵਿਖੇ ਹੋਇਆ।

—ਪਿਆਰਾ ਸਿੰਘ ਪਦਮ

**ਸਹਿਜਾਨੰਦ ਸੁਆਮੀ** : ਇਸ ਧਰਮ ਪ੍ਰਚਾਰਕ ਦਾ ਜਨਮ ਚੇਤਰ ਸ਼ੁਕਲ 9, ਸੰਮਤ 1830 ਬਿ. (1773 ਈ.) ਨੂੰ ਚੁਪੀਆ (ਅਜੁਧਿਆ) ਨਾਂ ਦੇ ਇਕ ਛੋਟੇ ਜਿਹੇ ਪਿੰਡ ਵਿਚ ਹੋਇਆ। ਇਸ ਦੇ ਨਾਂ ਸਮੇਂ-ਸਮੇਂ ਤੇ ਬਦਲਦੇ ਰਹੇ ਹਨ—ਘਨਸ਼ਿਆਮ ਜਾਂ ਹਰਿਕ੍ਰਿਸ਼ਨ (1830-37 ਬਿ.) ਨੀਲਕੰਠ ਬਰ੍ਹਮਚਾਰੀ (1837-57 ਬਿ.), ਸਹਿਜਾਨੰਦ (1857-68 ਬਿ.) ਨਾਰਾਇਣ-ਸੁਆਮੀ (1868-86 ਬਿ.)। 'ਭਗਤ-ਚਿੰਤਾਮਣਿ-ਗ੍ਰੰਥ' ਵਿਚ ਇਸ ਦੀ ਕੁਲ ਸਰਬੀਰੀਆ ਬ੍ਰਾਹਮਣ, ਪਿਤਾ ਦਾ ਨਾਂ ਹਰਿ ਪ੍ਰਸਾਦ ਅਤੇ ਮਾਤਾ ਦਾ ਨਾਂ ਬਾਲਾ ਦੇਵੀ ਲਿਖਿਆ ਹੈ ਪਰੰਤੂ ਗਿਆਨੋਦਯ ਗ੍ਰੰਥ ਨੇ ਇਸ ਨੂੰ ਸਾਵਣ ਗੋਤੀ ਅਤੇ ਇਸ ਦੇ ਮਾਤਾ-ਪਿਤਾ ਸਾਮਵੇਦ ਦੀ ਕੌਥੁਭੀ-ਸ਼ਾਖਾ ਦੇ ਪੁਜਾਰੀ ਬ੍ਰਾਹਮਣ ਧਰਮਦੇਵ ਤੇ ਪ੍ਰੇਮਵਤੀ ਜਾਂ ਭਗਤੀ ਦੇਵੀ ਨੂੰ ਮੰਨਿਆ ਹੈ। ਘਨਸ਼ਿਆਮ, ਆਪਣੇ ਮਾਂ-ਪਿਓ ਦਾ ਵਿਚਕਾਰਲਾ ਪੁੱਤਰ ਸੀ। ਇਸ ਦੇ ਵੱਡੇ ਭਰਾ ਦਾ ਨਾਂ ਰਾਮ ਪ੍ਰਤਾਪ ਤੇ ਛੋਟੇ ਦਾ ਇੱਛਾ ਰਾਮ ਸੀ।

ਜੰਞੂ ਧਾਰਨ ਕਰਨ ਦੀ ਰਸਮ ਪਿਛੋਂ ਇਹ ਝੱਟ ਹੀ ਘਰੋਂ ਨਿਕਲ ਤੁਰਿਆ। ਵਡੇਰਿਆਂ ਦੇ ਬਹੁਤ ਵਰਜਣ-ਸਮਝਾਉਣ ਤੇ ਵੀ ਇਸ ਨੇ ਗ੍ਰਿਹਸਥ ਵਿਚ ਰਹਿਣਾ ਨਾ ਕਬੂਲਿਆ। ਜਿਸ ਦਿਨ ਇਸ ਨੇ ਘਰ ਤਿਆਗਿਆ ਉਸੇ ਦਿਨ ਗੁਰੂ ਧਾਰਨ ਕਰ, ਅੱਗੋਂ ਲਈ ਨੀਲ-ਕੰਠ ਬ੍ਰਹਮਚਾਰੀ ਹੋ ਗਿਆ।

ਬਿ. 1848 ਵਿਚ ਇਹ ਤੀਰਥ-ਯਾਤਰਾ ਲਈ ਚਲ ਪਿਆ। ਕੇਦਾਰ, ਬਦਰੀਨਾਥ ਦੇ ਦਰਸ਼ਨ ਕਰ ਕੇ ਘੁੰਮਦਾ ਫਿਰਦਾ ਰਾਮੇਸ਼ਵਰਮ ਪੁੱਜਾ। ਦੱਖਣ ਦੇ ਇਕ ਵਣ ਵਿਚ ਸੂਰਜ ਦੀ ਘੋਰ ਤਪੱਸਿਆ ਕੀਤੀ ਤੇ ਸੂਰਜ ਦੇਵਤਾ ਤੋਂ ਇਸ ਨੂੰ 'ਸਰਬ-ਇੱਛਾ-ਪੂਰਤੀ' ਦਾ ਵਰ ਪ੍ਰਾਪਤ ਹੋਇਆ।

ਬਿ. 1856 ਵਿਚ ਅਨੇਕਾਂ ਤੀਰਥਾਂ ਦੇ ਦਰਸ਼ਨ ਕਰ ਕੇ ਨੀਲਕੰਠ ਜੂਨਾਗੜ੍ਹ ਲਾਗੇ 'ਲੌਜ ਪਿੰਡ' ਦੇ ਰਾਮਾਨੰਦੀ ਆਸ਼ਰਮ ਵਿਚ ਪੁੱਜਾ। ਇਸ ਆਸ਼ਰਮ ਵਿਚ ਉਨ੍ਹੀਂ ਦਿਨੀਂ 50 ਸਾਧੂ ਨਿਵਾਸ ਕਰਦੇ ਸਨ, ਜਿਨ੍ਹਾਂ ਦਾ ਮੁਖੀਆ ਮੁਕਤਾਨੰਦ ਸੀ। ਇਸੇ ਆਸ਼ਰਮ ਦੇ ਗੁਰੂ ਰਾਮਾਨੰਦ ਤੋਂ 11 ਕੱਤਕ 1856 ਨੂੰ ਉਪਦੇਸ਼ ਲੈ ਕੇ, ਨੀਲਕੰਠ ਬ੍ਰਹਮਚਾਰੀ ਅੱਗੋਂ ਲਈ ਸਹਿਜਾਨੰਦ ਸੁਆਮੀ ਅਖਵਾਉਣ ਲੱਗਾ।

ਧਰਮ-ਪ੍ਰਚਾਰ ਕਰਦਿਆਂ ਸਹਿਜਾਨੰਦ ਸੁਆਮੀ ਨੇ ਅਜਿਹੀ ਸਿੱਧੀ ਪਾਈ ਕਿ ਲੋਕ ਉਸ ਨੂੰ ਸਾਖਿਆਤ ਭਗਵਾਨ ਕ੍ਰਿਸ਼ਨ ਦਾ ਅਵਤਾਰ ਮੰਨਣ ਲਗੇ। ਸ਼ਰਧਾਲੂਆਂ ਨੂੰ ਸੁਆਮੀ ਸਹਿਜਾਨੰਦ ਸਾਖਿਆਤ ਸੰਖਚੱਕਰ-ਧਾਰੀ, ਚਤੁਰਭੁਜੀ ਨਾਰਾਇਣ ਹੋ ਕੇ ਦਰਸ਼ਨ ਦਿੰਦੇ ਸਨ। ਇਸ ਚਰਚਾ ਦੀ ਕਨਸੋ ਉਨ੍ਹਾਂ ਦੇ ਦੀਖਿਆ ਗੁਰੂ ਰਾਮਾਨੰਦ ਨੇ ਸੁਣੀ ਤਾਂ ਉਨ੍ਹਾਂ ਨੂੰ ਵਿਸ਼ਵਾਸ ਨਾ ਆਇਆ। ਆਖਿਰ ਪਰਤਿਆਵਾ ਲੈ ਕੇ ਕਾਇਲ ਹੋ ਗਏ। ਚੇਲੇ ਦੀ ਸਿੱਧੀ ਤੇ ਪ੍ਰਾਪਤੀ ਦੀ ਪਰਖ ਤੋਂ ਸੰਤੁਸ਼ਟ ਹੋ ਕੇ ਗੁਰੂ ਰਾਮਾਨੰਦ ਨੇ ਆਪਣੀ ਗੁਰੂ-ਗੱਦੀ ਦਾ ਤਿਲਕ ਸਹਿਜਾਨੰਦ ਨੂੰ ਦੇ ਕੇ ਸਮਾਧੀ ਲੈ ਲਈ।

ਗੁਰੂ-ਗੱਦੀ ਤੇ ਬੈਠ ਸਹਿਜਾਨੰਦ ਨਾਰਾਇਣ ਸੁਆਮੀ ਅਖਵਾਉਣ ਲੱਗਾ।

ਕੱਛ ਦੇ ਕੁਣਵੀ ਤੇ ਭੱਲ ਜਾਤਾਂ ਦੇ ਲੋਕ ਦੂਜੇ ਧਰਮਾਂ ਦੇ ਪ੍ਰਭਾਵ ਅਧੀਨ ਮੁਰਦਿਆਂ ਨੂੰ ਸਾੜਨਾ ਤੇ ਸ਼ਰਾਧ—ਤਰਪਣ ਕਰਨਾ ਛੱਡ ਰਹੇ ਸਨ। ਨਾਰਾਇਣ ਸੁਆਮੀ ਦੀ ਪ੍ਰੇਰਨਾ ਨਾਲ ਉਨ੍ਹਾਂ ਮੁੜ ਧਰਮ-ਕਰਮ ਦੀ ਰੀਤ ਨੂੰ ਸਵੀਕਾਰ ਕਰਨਾ ਮੰਨ ਲਿਆ।

ਅਹਿਮਦਾਬਾਦ ਵਿਚ ਨਾਰਾਇਣ ਸੁਆਮੀ ਅਰਥਾਤ ਸਹਿਜਾਨੰਦ ਨੇ ਬਹੁ ਮੂਰਤੀ ਪੂਜਾ ਦਾ ਖੰਡਨ ਕਰ ਕੇ ਕੇਵਲ ਇਕ ਨਾਰਾਇਣ ਦੀ ਪੂਜਾ ਦਾ ਪ੍ਰਚਾਰ ਕੀਤਾ। ਸਥਾਨਕ ਬ੍ਰਾਹਮਣ ਆਪਣੇ ਜੱਦੀ ਵਿਸ਼ਵਾਸ਼ਾਂ ਵਿਰੁੱਧ ਇਸ ਨਵੀਂ ਲਹਿਰ ਤੋਂ ਦੁਖੀ ਹੋ ਪੇਸ਼ਵਾ ਕੋਲ ਜਾ ਫ਼ਰਿਆਦੀ ਹੋਏ। ਵਕਤ ਦੀ ਸਰਕਾਰ ਨਾਲ ਟੱਕਰ ਲੈਣਾ ਮੁਨਾਸਬ ਨਾ ਸਮਝ ਕੇ ਨਾਰਾਇਣ ਸੁਆਮੀ ਅਹਿਮਦਾਬਾਦ ਤੋਂ ਚਲਾ ਗਿਆ।

ਅਹਿਮਦਾਬਾਦ ਦੇ ਨੇੜੇ ਹੀ ਜੇਤਲਪੁਰ ਦੇ ਪਿੰਡ ਗਾਹੜਭਾਨ ਵਿਚ ਨਾਰਾਇਣ ਸੁਆਮੀ ਨੇ ਇਕ 'ਮਹਾਰੁਦਰ-ਯੱਗ' ਕੀਤਾ। ਇਸ ਦੇ ਉਪਦੇਸ਼ ਨਾਲ ਕਈ ਲੋਕਾਂ ਦਾ ਸੁਧਾਰ ਹੋਇਆ।

ਨਰਿਆਦ ਲਾਗਲੇ 'ਦੱਭਣ' ਨਾਂ ਦੇ ਪਿੰਡ ਵਿਚ ਇਸ ਨੇ ਇਕ ਹੋਰ ਮਹਾਰੁਦਰ-ਯੱਗ ਕਰਵਾਇਆ, ਜਿਸ ਨਾਲ ਉਸ ਇਲਾਕੇ ਵਿਚ ਇਸ ਦੀ ਚੋਖੀ ਸ਼ੋਭਾ ਹੋ ਗਈ।

ਇਸ ਨੇ 1868 ਬਿ. ਵਿਚ ਭਾਵਨਗਰ ਰਾਜ ਦੇ ਪਿੰਡ ਗੱਢਾ ਦੇ ਕਾਠੀਆ ਸਰਦਾਰ ਦਾਦਾ ਏਭਲ ਕਾਚਰ ਨੂੰ ਦੀਖਿਆ ਦੇ ਕੇ ਆਪਣਾ ਸੇਵਕ ਬਣਾਇਆ। ਗੱਢੇ ਰਹਿੰਦਿਆ ਨਾਰਾਇਣ ਸੁਆਮੀ ਦੇ 800 ਚੇਲੇ ਬਣੇ ਜਿਨ੍ਹਾਂ ਵਿਚ 150 ਇਸਤਰੀਆਂ ਵੀ ਸਨ। ਇਹ ਇਸਤਰੀਆਂ 'ਸੰਖ-ਯੋਗੀ' ਅਖਵਾਉਂਦੀਆਂ ਸਨ।

ਚੇਲੇ ਚੇਲੀਆ ਦਾ ਚੰਗਾ ਆਦਰ ਸਨਮਾਨ ਬਣ ਜਾਣ ਤੇ ਨਾਰਾਇਣ ਸੁਆਮੀ ਨੇ ਮੰਦਰਾਂ ਦੀ ਉਸਾਰੀ ਦਾ ਬੀੜਾ ਚੁੱਕਿਆ। ਅਹਿਮਦਾਬਾਦ, ਭੁਜ ਤੇ ਨਰਿਆਦ ਲਾਗੇ ਬੜਤਾਲ, ਜੇਤਲਪੁਰ, ਧੋਲਕਾ, ਮੁਲਿਏ ਆਦਿ ਥਾਵਾਂ ਤੇ ਆਪਣੇ ਮੁਖੀ ਚੇਲੇ ਭੇਜ ਕੇ ਸ੍ਰੀ ਲੱਛਮੀ ਨਾਰਾਇਣ ਦੇ ਸੁਹਣੇ ਸੁਹਣੇ ਕਈ ਮੰਦਰ ਬਣਵਾਏ। ਅਹਿਮਦਾਬਾਦ ਦਾ ਸੁਆਮੀ ਨਾਰਾਇਣ ਦਾ ਮੰਦਰ ਬਹੁਤ ਪ੍ਰਸਿੱਧ ਹੈ।

ਨਾਰਾਇਣ ਸੁਆਮੀ ਦੀ ਮਾਨਤਾ ਦਿਨ-ਬ-ਦਿਨ ਵਧਦੀ ਗਈ। ਲੱਖਾਂ ਦੀ ਗਿਣਤੀ ਵਿਚ ਲੋਕ ਇਸ ਦੇ ਚੇਲੇ ਬਣੇ। ਇਸ ਨੂੰ ਸਾਖਿਆਤ ਸ੍ਰੀ ਕ੍ਰਿਸ਼ਨ ਜੀ ਦਾ ਅਵਤਾਰ ਮੰਨਿਆ ਜਾਂਦਾ ਸੀ। ਕਿਹਾ ਜਾਂਦਾ ਸੀ ਕਿ ਦੁਆਪਰ ਵਿਚ ਕਠਨ ਤਪੱਸਿਆ ਕਰਦਿਆਂ ਭਗਵਾਨ ਤੋਂ ਦੁਰਵਾਸਾ ਦੇ ਸੁਆਗਤ-ਸਤਿਕਾਰ ਵਿਚ ਅਵੱਗਿਆ ਹੋ ਜਾਣ ਕਾਰਨ ਰਿਖੀ ਨੇ ਉਨ੍ਹਾਂ ਨੂੰ ਧਰਤੀ ਤੇ ਜਨਮ ਲੈਣ ਦਾ ਸਰਾਪ ਦਿੱਤਾ ਸੀ। ਸੋ ਇਸ ਜਨਮ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਸਹਿਜਾਨੰਦ ਦੇ ਰੂਪ ਵਿਚ ਅਵਤਾਰ ਲਿਆ। ਸਹਿਜਾਨੰਦ ਸਰੀਰ ਦਾ ਤਕੜਾ, ਹਸਮੁੱਖ ਤੇ ਮਿਠ ਬੋਲੜਾ ਸੀ। ਇਸ ਦੀ ਲੰਬੀ ਚਿੱਟੀ ਦਾੜ੍ਹੀ, ਸਿਰ ਤੇ ਪੱਗ , ਨੂਰਾਨੀ ਚਿਹਰਾ ਹਰ ਕਿਸੇ ਨੂੰ ਪ੍ਰਭਾਵਿਤ ਕਰਦਾ ਸੀ। ਇਸ ਦਾ ਹਿੰਦੂ ਰਹੁਰੀਤਾਂ ਵਲ ਝੁਕਾਅ ਸੀ, ਪਰ ਵਿਤਕਰਾ ਕਿਸੇ ਨਾਲ ਵੀ ਨਹੀਂ ਸੀ।

ਇਸ ਦਾ ਮੱਤ ਇਹ ਸੀ ਕਿ ਸੰਸਾਰ ਦਾ ਕਰਤਾ ਇਕ ਹੈ, ਦੋ ਨਹੀਂ। ਉਹ ਕਰਤਾਰ ਸ਼ੁੱਧ ਭਾਵ ਨਾਲ ਪ੍ਰੇਮ ਕਰਨ ਵਾਲਿਆਂ ਦੇ ਮਨ ਵਿਚ ਵਸਦਾ ਹੈ। ਸਾਰਾ ਸੰਸਾਰ ਕਰਤਾਰ ਦੇ ਥਾਪੇ ਨਿਯਮਾਂ ਦੇ ਅਧੀਨ ਚਲਦਾ ਹੈ। ਉਹੋ ਅਸਲੀ ਸ੍ਰੀ ਕ੍ਰਿਸ਼ਨ ਵਾਸੁਦੇਵ ਹੈ। ਮੰਦਰਾਂ ਵਿਚ ਸ੍ਰੀ ਕ੍ਰਿਸ਼ਨ ਜੀ ਦੀ ਜੋ ਮੂਰਤੀ ਹੈ ਉਹ ਪਰਮੇਸ਼ਰ ਪਰਮਾਤਮਾ ਦੀ ਮੂਰਤੀ ਨਹੀਂ। ਪਰਮਾਤਮਾ ਨੂੰ ਸਹਿਜੇ ਹੀ ਪ੍ਰਾਪਤ ਕਰਨ ਲਈ ਮੂਰਤੀ ਨੂੰ ਸਾਧਨ ਬਣਾਇਆ ਜਾਂਦਾ ਹੈ। ਈਸ਼ਵਰ ਮਨੁੱਖਤਾ ਦੇ ਉਧਾਰ ਲਈ ਈਸਾਈ, ਮੁਸਲਿਮ ਤੇ ਹਿੰਦੂ ਆਦਿ ਸਭਨਾਂ ਜਾਤਾਂ ਵਰਣਾਂ ਵਿਚ ਆਇਆ ਹੈ। ਭਗਤਾਂ ਦੀ ਰੱਖਿਆ ਲਈ ਸ੍ਰੀ ਕ੍ਰਿਸ਼ਨ ਜੀ ਦੇ ਰੂਪ ਵਿਚ ਵੀ ਆਇਆ ਸੀ। ਈਸ਼ਵਰ ਦੇ ਘਰ ਜਾਤ ਵਰਣ ਦਾ ਭੇਦ-ਭਾਵ ਨਹੀਂ। ਸਭ ਉਸ ਦੀ ਸੰਤਾਨ ਹਨ, ਸਭਨਾਂ ਦਾ ਜਾਤ-ਵਰਣ ਇਕੋ ਤੇ ਅਣਵੰਡਿਆ ਹੈ। ਪਰਾਈ ਚੀਜ਼ ਦਾ ਮੋਹ ਅਤੇ ਧਨ-ਸੰਪਤੀ ਦਾ ਲੋਭ ਗਿਰਾਵਟ ਪੈਦਾ ਕਰਦੇ ਹਨ। ਇਹ ਆਪਣੇ ਚੇਲਿਆਂ ਨੂੰ ਇਨ੍ਹਾਂ ਗਿਰਾਵਟ ਪੈਦਾ ਕਰਨ ਵਾਲੀਆਂ ਚੀਜ਼ਾਂ ਤੋਂ ਸਦਾ ਰੋਕਦਾ ਸੀ। ਇਸ ਦੀਆਂ ਨਜ਼ਰਾਂ ਵਿਚ ਜੀਵ-ਹੱਤਿਆਂ ਮਹਾਂ-ਪਾਪ ਤੇ ਜੀਵ-ਦਇਆ ਉੱਤਮ ਧਰਮ ਸੀ।

ਬਿ. 1856 ਵਿਚ ਕਾਠੀਆ ਸਰਦਾਰ ਦੇ ਬੂਹੇ ਅੱਗੇ ਇਕ ਬੜਾ ਵੱਡਾ ਮੰਦਰ ਬਣਵਾਇਆ ਗਿਆ ਤੇ ਉਸੇ ਸਾਲ ਜੇਠ ਦੀ ਸ਼ੁਕਲਾ 10ਵੀਂ ਨੂੰ ਇਸ ਨੇ ਵਿਸ਼ਨੂੰ ਪਦ ਪਾਇਆ। ਇਸ ਦੇ ਸੇਵਕਾਂ ਨੇ ਪੱਥਰ ਦੀ ਖੜਾਂਵ ਦੀ ਥਾਪਨਾ ਉਸੇ ਮੰਦਰ ਵਿਚ ਕਰ ਕੇ ਪੂਜਾ ਦੀ ਰੀਤ ਤੋਰੀ। ਨਾਰਾਇਣ ਸੁਆਮੀ ਦੇ ਜੀਵਨ ਨਾਲ ਸਬੰਧਤ ਕਈ ਥਾਵਾਂ ਤੇ ਚੌਰੇ ਅਰਥਾਤ ਚਬੂਤਰੇ ਥਾਪੇ ਗਏ। ਇਨਾਂ ਵਿਚ ਸੁਆਮੀ ਜੀ ਦੀ ਪੂਜਾ ਹੁੰਦੀ ਹੈ ਅਤੇ ਸਿੱਖਿਆ -ਦੀਖਿਆ ਰਾਹੀਂ ਇਸ ਪੰਥ ਦਾ ਪ੍ਰਚਾਰ ਵੀ ਇਨ੍ਹਾਂ ਥਾਵਾਂ ਤੇ ਜਾਰੀ ਹੈ।

ਗੁਜਰਾਤ-ਕਾਠੀਆਵਾੜ ਦੇ ਇਲਾਕੇ ਵਿਚ ਨਾਰਾਇਣ ਸੁਆਮੀ ਦੇ ਸਿੱਖਾਂ-ਸੇਵਕਾਂ ਦਾ ਕਦੇ ਚੋਖਾ ਬੋਲ-ਬਾਲਾ ਸੀ। ਬਿ. 1877-78 ਵਿਚ ਇਕ ਵਾਰ ਜਦੋਂ ਸਹਿਜਾਨੰਦ ਬਿਸ਼ਪ ਹੀਬਰ ਨੂੰ ਮਿਲਣ ਗ੍ਰਿਆ ਤਾਂ ਇਸ ਦੀ ਅਰਦਲ ਵਿਚ 20 ਲੱਖ ਘੋੜ-ਚੜ੍ਹੇ ਤੇ ਅਣਗਿਣਤ ਪੈਦਲ ਸਨ।

ਸਥਾਨਕ ਪੁਰਾਤਨ-ਪੰਥੀਆਂ ਤੇ ਨਾਰਾਇਣ ਸੁਆਮੀ ਦੇ ਸੇਵਕਾਂ ਵਿਚ ਅਕਸਰ ਖਿੱਚੋ-ਤਾਣ ਰਹੀ ਹੈ। ਪੁਰਾਤਨ-ਪੰਥੀ ਬਹੁਤੇ ਕੱਟੜ-ਖਿਆਲੀਏ ਤੇ ਬਹੁਮੂਰਤੀ ਪੂਜਕ ਹੋਣ ਕਾਰਨ ਇਸ ਪੰਥ ਦੀ ਰਹੁ-ਰੀਤ ਨੂੰ ਚੰਗਾ ਨਹੀਂ ਗਿਣਦੇ। ਕਿਧਰੇ ਕਿਧਰੇ ਝਗੜੇ-ਵਿਰੋਧ ਦੀ ਵੀ ਨੌਬਤ ਆ ਜਾਂਦੀ ਰਹੀ ਹੈ ਤੇ ਕਈ ਵਾਰ ਸੁਆਮੀ ਜੀ ਦੇ ਸ਼ਰਧਾਲੂਆਂ ਨੂੰ ਜਾਨ ਦੀ ਵੀ ਆਹੂਤੀ ਦੇਣੀ ਪਈ ਹੈ ਪਰ ਉਹ ਵਿਸ਼ਵਾਸ ਦੇ ਸੂਰੇ ਸਦਾ ਆਪਣੇ ਸਿਦਕ ਵਿਚ ਪੂਰੇ ਹੀ ਉਤਰੇ ਹਨ। ਨਵੀਂ ਰੌਸ਼ਨੀ ਦੇ ਵਿਕਾਸ ਨਾਲ ਇਹ ਤਰੇੜਾਂ ਅਤੇ ਵਿੱਥਾਂ ਦਿਨੋਂ ਦਿਨ ਮਿਟਦੀਆਂ ਜਾ ਰਹੀਆਂ ਹਨ।

212 ਸ਼ਲੋਕਾਂ ਦਾ ਸਿੱਖਿਆ-ਪੱਤਰ ਗ੍ਰੰਥ ਤੇ 500 ਸ਼ਲੋਕਾਂ ਦਾ ਉਸ ਦਾ ਟੀਕਾ ਅਤੇ ਇਸ ਸੰਪ੍ਰਦਾ ਦੀ ਵਿਆਖਿਆ-ਪਰਪਾਟੀ ਨੂੰ ਦਰਸਾਉਣ ਵਾਲਾ 24,000 ਸ਼ਲੋਕਾਂ ਦਾ ਇਕ ਮਹਾਨ ਗ੍ਰੰਥ 'ਸਤਸੰਗ-ਜੀਵਨ' ਸੁਆਮੀ ਜੀ ਦੀਆਂ ਮਹਾਨ ਰਚਨਾਵਾਂ ਹਨ।

ਸੁਆਮੀ ਜੀ ਦੇ ਦੋਵੇਂ ਭਰਾ (ਵੱਡਾ ਤੇ ਛੋਟਾ) ਗ੍ਰਿਹਸਥੀ ਸਨ। ਸੰਮਤ 1872-73 ਵਿਚ ਜਦੋਂ ਇਹ ਮੱਤ ਦੂਰ ਦੂਰ ਤਕ ਫੈਲ ਗਿਆ ਤਾਂ ਇਸ ਨੇ ਆਪਣੇ ਘਰੋਂ ਅਜੁੱਧਿਆ ਤੋਂ ਆਪਣੇ ਦੋਹਾਂ ਭਰਾਵਾਂ ਰਾਮ ਪ੍ਰਤਾਪ ਤੇ ਇੱਛਾ ਰਾਮ ਨੂੰ ਆਪਣੇ ਕੋਲ ਸਦਵਾ ਲਿਆ। ਆਪਣੀ ਗੁਰੂ-ਗੱਦੀ ਨੂੰ ਉੱਤਰ ਤੇ ਦੱਖਣ ਦੋ ਹਿੱਸਿਆਂ ਵਿਚ ਵੰਡ ਕੇ ਉੱਤਰੀ ਭਾਗ ਦੀ ਗੱਦੀ ਦਾ ਕੇਂਦਰ ਦੋ ਹਿੱਸਿਆ ਵਿਚ ਵੰਡ ਕੇ ਉੱਤਰੀ ਭਾਗ ਦੀ ਗੱਦੀ ਦਾ ਕੇਂਦਰ ਅਹਿਮਦਾਬਾਦ ਅਤੇ ਦੱਖਣੀ ਭਾਗ ਦੀ ਗੱਦੀ ਦਾ ਕੇਂਦਰ ਬੜਤਾਲ ਥਾਪਿਆ। ਉੱਤਰੀ ਭਾਗ ਦੀ ਅਹਿਮਦਾਬਾਦ ਵਾਲੀ ਗੱਦੀ ਰਾਮ ਪ੍ਰਤਾਪ ਦੇ ਪੁੱਤਰ ਅਜੁਧਿਆ ਪ੍ਰਸ਼ਾਦ ਨੂੰ ਅਤੇ ਦੱਖਣੀ ਭਾਗ ਦੇ ਬੜਤਾਲ ਕੇਂਦਰ ਦੀ ਗੱਦੀ ਇੱਛਾ ਰਾਮ ਦੇ ਪੁੱਤਰ ਰਘੁਵੀਰ ਨੂੰ ਦਿੱਤੀ ਗਈ। ਅੱਗੋਂ ਇਹ ਦੋਵੇਂ ਗੱਦੀਆਂ ਇਨ੍ਹਾਂ ਦੋਹਾਂ ਪਰਿਵਾਰਾਂ ਵਿਚ ਮੌਰੂਸੀ ਹੋ ਗਈਆਂ।

—ਦੇਵਿੰਦਰ ਸਿੰਘ ਵਿਦਿਆਰਥੀ

**ਸਹਿਜੀਵਨ** : ਸਹਿਜੀਵਨ ਨੂੰ ਪਰਸਪਰ ਸਹਿਯੋਗ ਵੀ ਕਿਹਾ ਜਾਂਦਾ ਹੈ। ਇਹ ਦੋ ਜੀਵਾਂ ਵਿਚ ਪਰਸਪਰ ਲਾਭਦਾਇਕ ਭਾਈਵਾਲੀ ਹੈ। ਇਹ ਭਾਈਵਾਲੀ ਦੋ ਪ੍ਰਾਣੀਆਂ ਵਿਚ, ਦੋ ਪੌਦਿਆਂ ਵਿਚ ਜਾਂ ਪੌਦਿਆਂ ਅਤੇ ਪ੍ਰਾਣੀਆਂ ਵਿਚ ਵੀ ਹੋ ਸਕਦੀ ਹੈ। ਇਹ ਸੰਭਵ ਹੈ ਕਿ ਕੁਝ ਸਹਿਜੀਵਾਂ ਨੇ ਆਪਣਾ ਜੀਵਨ ਪਰਜੀਵੀ ਦੇ ਰੂਪ ਵਿਚ ਸ਼ੁਰੂ ਕੀਤਾ ਹੋਵੇ ਅਤੇ ਕੁਝ ਪ੍ਰਾਣੀ ਜੋ ਹੁਣ ਪਰਜੀਵੀ ਹਨ ਪਹਿਲਾਂ ਸਹਿਜੀਵੀ ਰਹੇ ਹੋਣ।

ਸਹਿਜੀਵਨ ਦੀ ਇਕ ਚੰਗੀ ਉਦਾਹਰਨ ਲਾਈਕਨ ਹੈ, ਜਿਸ ਵਿਚ ਸਾਵਲ ਅਤੇ ਉੱਲੀ ਵਿਚ ਪਰਸਪਰ ਲਾਭਦਾਇਕ ਭਾਈਵਾਲੀ ਹੁੰਦੀ ਹੈ। ਬਹੁਤ ਸਾਰੇ ਬਲੂਤ, ਚੀੜ੍ਹ ਆਦਿ ਬੂਟਿਆਂ ਦੀਆਂ ਜੜ੍ਹਾਂ ਨਾਲ ਸਹਿਜੀਵੀ ਹੋ ਕੇ ਰਹਿੰਦੇ ਹਨ।

ਬੈਸਿਲਸ ਰੈਡਿਸੀਕੋਲਾ ਕਿਸਮ ਦੇ ਬੈਕਟੀਰੀਆ ਅਤੇ

ਫਲੀਦਾਰ ਪੌਦਿਆਂ ਦੀਆਂ ਜੜ੍ਹਾਂ ਵਿਚ ਪਰਸਪਰ ਸਬੰਧ ਸਹਿਜੀਵਨ ਦੀ ਹੀ ਉਦਾਹਰਨ ਹੈ। ਇਹ ਬੈਕਟੀਰੀਆ ਫਲੀਦਾਰ ਪੌਦਿਆਂ ਦੀਆਂ ਜੜ੍ਹਾਂ ਵਿਚ ਰਹਿੰਦੇ ਹਨ ਤੇ ਉੱਥੇ ਇਹ ਗੰਢਾਂ ਬਣਾਉਂਦੇ ਹਨ ਅਤੇ ਵਾਯੂਮੰਡਲ ਦੀ ਨਾਈਟ੍ਰੋਜਨ ਦਾ ਯੋਗਿਕਰਨ ਕਰਦੇ ਹਨ।

ਸਹਿਜੀਵਨ ਦਾ ਇਕ ਦੂਸਰਾ ਰੂਪ ਹਾਈਡਰਾ ਵਿਰਿਡਿਸ ਅਤੇ ਇਕ ਹਰੇ, ਸਾਵਲ, ਜ਼ੂਕਲੋਰੇਲਾ ਦਾ ਪਰਸਪਰ ਸਬੰਧ ਹੈ। ਹਾਈਡਰਾ ਸਾਵਲ ਨੂੰ ਆਸਰਾ ਦਿੰਦਾ ਹੈ। ਹਾਈਡਰਾ ਜੋ ਕਾਰਬਨ ਡਾਈਆਕਸਾਈਡ ਬਾਹਰ ਕੱਢਦਾ ਹੈ ਉਹ ਸਾਵਲ ਦੇ ਪ੍ਰਕਾਸ਼ ਸੰਸ਼ਲੇਸ਼ਣ ਵਿਚ ਕੰਮ ਆਉਂਦੀ ਹੈ ਅਤੇ ਇਸ ਕਿਰਿਆ ਵਿਚ ਜੋ ਆੱਕਸੀਜਨ ਬਾਹਰ ਨਿਕਲਦੀ ਹੈ ਉਸ ਦਾ ਲਾਭ ਹਾਈਡਰਾ ਨੂੰ ਹੁੰਦਾ ਹੈ। ਜ਼ੂਕਲੋਰੇਲੀ ਦੁਆਰਾ ਬਣਾਏ ਯੋਗਿਕਾਂ ਦਾ ਵੀ ਹਾਈਡਰਕਾ ਨੂੰ ਲਾਭ ਹੁੰਦਾ ਹੈ। ਕੁਝ ਹਾਈਡਰਾ ਬਾਹਰ ਤੋਂ ਭੋਜਨ ਪ੍ਰਾਪਤ ਨਹੀਂ ਕਰਦੇ ਅਤੇ ਜ਼ੂਕਲੋਰੇਲੀ ਦੁਆਰਾ ਬਣਾਏ ਯੋਗਿਕਾਂ ਰਾਹੀਂ ਹੀ ਆਪਣਾ ਜੀਵਨ ਨਿਰਬਾਹ ਕੁਝ ਸਮੇਂ ਤਕ ਕਰ ਸਕਦੇ ਹਨ।

ਸਹਿਜੀਵਨ ਦੀ ਇਕ ਹੋਰ ਰੌਚਿਕ ਉਦਾਹਰਨ ਕਰਨਵੋਲਿਊਟਾ ਰੋਜ਼ਿਓਫੈਂਸਿਸ ਨਾਮੀ ਇਕ ਟਰਬੋਲੈਰੀਆ ਕਿਰਮ ਅਤੇ ਕਲੈਮੀਡੋਮੋਨਾਡੇਸੀ ਵਰਗ ਦੇ ਸਾਵਲ ਦਾ ਪਰਸਪਰ ਸੰਜੋਗ ਹੈ। ਕਰਨਵੋਲਿਊਟਾ ਦਾ ਜੀਵਨ ਚੱਕਰ ਚਾਰ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਆਪਣੇ ਜੀਵਨ ਦੇ ਪਹਿਲੇ ਹਿੱਸੇ ਵਿਚ ਇਹ ਸੁਤੰਤਰ ਰੂਪ ਵਿਚ ਬਾਹਰ ਤੋਂ ਭੋਜਨ ਲੈਂਦਾ ਹੈ। ਕੁਝ ਦਿਨਾਂ ਬਾਅਦ ਇਸ ਦਾ ਸੰਜੋਗ ਸਾਵਲ ਨਾਲ ਹੁੰਦਾ ਹੈ ਅਤੇ ਫਿਰ ਇਸ ਕਿਰਮ ਦਾ ਪੋਸ਼ਣ ਇਸ ਦੇ ਸਰੀਰ ਵਿਚ ਰਹਿਣ ਵਾਲੇ ਸਾਵਲ ਦੁਆਰਾ ਬਣਾਏ ਗਏ ਕਾਰਬਨਿਕ ਯੋਗਿਕਾਂ ਅਤੇ ਬਾਹਰ ਤੋਂ ਲਏ ਭੋਜਨ ਦੋਹਾਂ ਰਾਹੀਂ ਹੁੰਦਾ ਹੈ। ਤੀਸਰੀ ਅਵਸਥਾ ਵਿਚ ਇਹ ਬਾਹਰ ਤੋਂ ਭੋਜਨ ਲੈਣਾ ਬੰਦ ਕਰ ਦਿੰਦਾ ਹੈ ਅਤੇ ਆਪਣਾ ਨਿਰਬਾਹ ਸਿਰਫ ਸਾਵਲ ਦੇ ਪ੍ਰਕਾਸ਼ ਸੰਸ਼ਲੇਸ਼ਣ ਦੁਆਰਾ ਬਣਾਏ ਗਏ ਯੋਗਿਕਾਂ ਰਾਹੀਂ ਹੀ ਕਰਦਾ ਹੈ। ਅੰਤ ਵਿਚ ਕਿਰਮ ਆਪਣੇ ਸਹਿਜੀਵੀ ਸਾਵਲ ਨੂੰ ਹੀ ਪਚਾ ਲੈਂਦਾ ਹੈ ਅਤੇ ਮਰ ਜਾਂਦਾ ਹੈ। ਬਹੁਤ ਸਾਰੇ ਸਹਿਜੀਵੀ ਜੀਵਾਣੂ ਅਤੇ ਅੰਤਰ ਸੈੱਲੀ ਯੀਸਟ ਆਹਾਰ ਨਾਲੀ ਦੇ ਸੈੱਲਾਂ ਵਿਚ ਰਹਿੰਦੇ ਹਨ ਅਤੇ ਪਾਚਨ ਕਿਰਿਆ ਵਿਚ ਸਹਾਇਤਾ ਕਰਦੇ ਹਨ। ਸਿਉਂਕ ਦੀ ਆਹਾਰ ਨਾਲੀ ਵਿਚ ਬਹੁਤ ਸਾਰੇ ਇਨਫ਼ਿਊਸੋਰੀਆ ਹੁੰਦੇ ਹਨ ਜਿਨ੍ਹਾਂ ਦਾ ਕੰਮ ਲੱਕੜੀ ਦਾ ਪਾਚਨ ਕਰਨਾ ਹੁੰਦਾ ਹੈ ਅਤੇ ਇਸ ਤੋਂ ਬਿਨਾਂ ਸਿਉਂਕ ਜ਼ਿੰਦਾ ਨਹੀਂ ਰਹਿ ਸਕਦੀ।

ਹ. ਪੁ.– ਹਿੰ. ਵ. ਕੋ. 12 : 5

**ਸਹਿਤੀ ਮੁਰਾਦ** : ਸਹਿਤੀ ਮੁਰਾਦ ਦਾ ਕੋਈ ਵਖਰਾ ਕਿੱਸਾ ਨਹੀਂ ਮਿਲਦਾ। ਇਨ੍ਹਾਂ ਦੋਹਾਂ ਦੀ ਪ੍ਰੀਤ ਕਹਾਣੀ ਦਾ ਜ਼ਿਕਰ ਵਾਰਸ ਅਤੇ ਦਮੋਦਰ ਦੇ ਹੀਰ ਦੇ ਕਿੱਸਿਆਂ ਵਿਚ ਆਉਂਦਾ ਹੈ। ਸਹਿਤੀ ਹੀਰ ਦੀ ਚੁਲਬੁਲੀ ਨਨਾਣ , ਸੈਦੇ ਦੀ ਸਕੀ ਭੈਣ ਸੀ। ਇਸ ਦਾ ਮੁਰਾਦ ਨਾਂ ਦੇ ਇਕ ਬਲੋਚ ਨੌਜਵਾਨ ਨਾਲ ਗੁਪਤ ਇਸ਼ਕ ਸੀ।

ਵਿਆਹ ਪਿਛੋਂ ਜਦੋਂ ਹੀਰ ਰੰਗਪੁਰ ਪਹੁੰਚੀ ਤਾਂ ਉਹ ਰਾਂਝੇ ਦੇ ਵਿਯੋਗ ਵਿਚ ਤੜਫਣ ਲੱਗੀ। ਕੁਝ ਚਿਰ ਪਿਛੋਂ ਹੀਰ ਸਹਿਤੀ ਨੂੰ ਵੀ ਇਸ਼ਕ ਵਿਚ ਧੁਖਦੇ ਵੇਖ ਕੇ ਉਸ ਨਾਲ ਖੁੱਲ੍ਹ ਗਈ। ਦੋਹਾਂ ਨੇ ਆਪਣੇ ਆਪਣੇ ਮਨ ਦੀ ਗੱਲ ਇਕ ਦੂਜੇ ਅੱਗੇ ਖੋਲ੍ਹ ਦਿੱਤੀ। ਸਹਿਤੀ ਨੇ ਹੀਰ ਨਾਲ ਹਮਦਰਦੀ ਕਰਦਿਆਂ ਆਪਣੇ ਇਕ ਸੱਚੇ ਪ੍ਰੇਮੀ ਰਾਮੂ ਬ੍ਰਾਹਮਣ ਹੱਥ ਰਾਂਝੇ ਨੂੰ ਤਖਤ ਹਜ਼ਾਰਿਉਂ ਬੁਲਾ ਘਲਿਆ। ਰਾਂਝਾ ਜੋਗੀ ਬਣ ਕੇ ਰੰਗਪੁਰ ਖੇੜੇ ਆ ਗਿਆ ਅਤੇ ਹੀਰ ਦੇ ਦਰ ਤੇ ਭੀਖ ਮੰਗਣ ਲੱਗਾ। ਸਹਿਤੀ ਨੇ ਉਸ ਨ੍ਹਾਲ ਬਹੁਤ ਟਿਚਕਰਾਂ ਕੀਤੀਆਂ। ਅਖੀਰ ਸਹਿਤੀ ਨੇ ਉਸ ਨੂੰ ਸਹਾਇਤਾ ਦਾ ਵਿਸ਼ਵਾਸ ਦਿਵਾਇਆ।

ਸਹਿਤੀ ਨੇ ਹੀਰ ਨੂੰ ਸੱਪ ਲੜਣ ਦਾ ਬਹਾਨਾ ਬਣਾ ਕੇ ਰਾਂਝੇ ਨੂੰ ਇਲਾਜ ਲਈ ਬੁਲਾਇਆ। ਹੀਰ ਰਾਂਝਾ ਸਵਾ ਮਹੀਨਾ ਇਕੱਠੇ ਰਹੇ। ਇਸ ਤੋਂ ਪਿਛੋਂ ਸਹਿਤੀ ਦੀ ਸਲਾਹ ਨਾਲ ਦੋਵੇਂ ਸੰਨ੍ਹ ਲਾ ਕੇ ਖਿਸਕ ਗਏ। ਸਹਿਤੀ ਨੇ ਮਾਂ ਪਿਉ ਦੇ ਪੁੱਛਣ ਤੇ ਮਕਰ ਕੀਤਾ ਕਿ ਉਸ ਨੂੰ ਸੱਪ ਦਾ ਜ਼ਹਿਰ ਚੜ੍ਹ ਗਿਆ ਸੀ ਤੇ ਹੀਰ-ਰਾਂਝੇ ਬਾਰੇ ਉਸ ਨੂੰ ਕੋਈ ਪਤਾ ਨਹੀਂ ਸੀ।

ਕਿਹਾ ਜਾਂਦਾ ਹੈ ਕਿ ਹੀਰ-ਰਾਂਝੇ ਦੇ ਉਥੋਂ ਭੱਜ ਜਾਣ ਪਿਛੋਂ ਸਹਿਤੀ ਦਾ ਪ੍ਰੇਮੀ ਮੁਰਾਦ ਵੀ ਸਹਿਤੀ ਨੂੰ ਡਾਚੀ ਤੇ ਬਿਠਾ ਕੇ ਲੈ ਗਿਆ।

"ਹੀਰ-ਰਾਂਝਾ" ਕਿੱਸੇ ਵਿਚ ਰਾਂਝੇ ਅਤੇ ਸਹਿਤੀ ਦੇ ਸਵਾਲ ਜਵਾਬ ਬਹੁਤ ਸੁਆਦਲੇ ਹਨ।

—ਡਾ. ਗੁਰਚਰਨ ਸਿੰਘ

**ਸ਼ਹਿਤੂਤ** : ਇਹ ਮੋਰੇਸੀ ਕੁਲ ਦੀ ਮੋਰਸ ਪ੍ਰਜਾਤੀ ਦਾ ਪੌਦਾ ਹੈ। ਇਸ ਦੀਆਂ 12 ਜਾਤੀਆਂ ਹਨ ਜਿਨ੍ਹਾਂ ਵਿਚੋਂ ਕਾਲਾ, ਲਾਲ ਅਤੇ ਚਿੱਟਾ ਸ਼ਹਿਤੂਤ ਪ੍ਰਸਿੱਧ ਹਨ।

ਉੱਤਰੀ ਅਮਰੀਕਾ ਦੇ ਲਾਲ ਸ਼ਹਿਤੂਤ ਜਾਂ ਮੋਰਸ ਰੁਬਰਾ ਦਾ ਦਰਖ਼ਤ ਮੋਰਸ ਪ੍ਰਜਾਤੀ ਵਿਚੋਂ ਸਭ ਤੋਂ ਵੱਡਾ ਹੈ। ਇਸ ਦੀ ਉਚਾਈ ਲਗਭਗ 22 ਮੀ. ਹੁੰਦੀ ਹੈ। ਇਸ ਦੇ ਫਲ ਗੂੜ੍ਹੇ ਲਾਲ ਰੰਗ ਦੇ ਹੁੰਦੇ ਹਨ।

ਚਿੱਟਾ ਸ਼ਹਿਤੂਤ ਜਾਂ ਮੋਰਸ ਐਲਬਾ (M. alba) ਚੀਨ ਦਾ ਦੇਸੀ ਪੌਦਾ ਹੈ। ਪਹਿਲਾਂ ਪਹਿਲ ਇਹ ਏਸ਼ੀਆ ਵਿਚ ਹੁੰਦਾ ਸੀ ਅਤੇ 12ਵੀਂ ਸਦੀ ਤੋਂ ਯੂਰਪ ਵਿਚ, ਖ਼ਾਸ ਕਰਕੇ ਰੂਮ ਸਾਗਰੀ ਖੰਡਾਂ ਵਿਚ ਉਗਾਇਆ ਜਾਣ ਲੱਗਾ। ਇਸ ਉੱਤੇ ਰੇਸ਼ਮ ਦੇ ਕੀੜੇ ਪਾਲੇ ਜਾਂਦੇ ਹਨ। ਇਸ ਦਾ ਫਲ ਚਿੱਟੇ ਰੰਗ ਦਾ ਹੁੰਦਾ ਹੈ।

ਕਾਲਾ ਸ਼ਹਿਤੂਤ ਜਾਂ ਮੋਰਸ ਨਾਈਗਰਾ ਪੱਛਮੀ ਏਸ਼ੀਆ ਦਾ ਦੇਸੀ ਬੂਟਾ ਹੈ ਅਤੇ 9ਵੀਂ ਤੇ 10ਵੀਂ ਸਦੀ ਵਿਚ ਇਹ ਯੂਨਾਨ ਅਤੇ ਰੋਮ ਨਿਵਾਸੀਆਂ ਦੁਆਰਾ ਉੱਤਰੀ ਯੂਰਪ ਵਿਚ ਉਗਾਇਆ ਜਾਂਦਾ ਸੀ। ਇਹ 15ਵੀਂ ਸਦੀ ਤਕ ਇਟਲੀ ਵਿਚ ਰੇਸ਼ਮ ਦੇ ਕੀੜੇ ਪਾਲਣ ਲਈ ਬਹੁਤ ਜ਼ਿਆਦਾ ਉਗਾਇਆ ਜਾਂਦਾ ਸੀ ਪਰ ਫਿਰ ਇਸ ਦੀ ਥਾਂ ਚਿੱਟੇ ਸ਼ਹਿਤੂਤ ਨੇ ਲੈ ਲਈ। ਹੁਣ ਇਹ ਆਪਣੇ ਜਾਮਨੀ ਭਾਹ ਵਾਲੇ ਕਾਲੇ ਫਲ ਲਈ ਉਗਾਇਆ ਜਾਂਦਾ ਹੈ, ਜਿਸ ਦੀ ਸੁਗੰਧ ਲਾਲ ਸ਼ਹਿਤੂਤ ਨਾਲੋਂ ਬਹੁਤ ਵਧੀਆ ਹੁੰਦੀ ਹੈ। ਇਸ ਦਾ ਪ੍ਰਵਰਧਨ ਕਲਮਾਂ ਅਤੇ ਦਾਬਾਂ ਰਾਹੀਂ ਹੁੰਦਾ ਹੈ।

ਸ਼ਹਿਤੂਤ ਦੀ ਇਕ ਹੋਰ ਕਿਸਮ ਪੇਪਰ ਮਲਬਰੀ ਜਾਂ ਬ੍ਰੈਸੋਨੀਸੀਆ ਪੈਪਾਈਰੀਫ਼ੈਰਾ ਹੈ ਜਿਹੜੀ ਇਕ ਝਾੜੀ ਦੇ ਆਕਾਰ ਦੀ ਹੁੰਦੀ ਹੈ। ਇਹ ਬਰਮਾਂ, ਚੀਨ, ਭਾਰਤ ਅਤੇ ਜਾਪਾਨ ਵਿਚ ਆਮ ਮਿਲਦੀ ਹੈ। ਇਸ ਤੋਂ ਇਕ ਵਿਸ਼ੇਸ਼ ਕਿਸਮ ਦਾ ਕਾਗਜ਼ ਤੇ ਕੱਪੜਾ ਵੀ ਬਣਾਇਆ ਜਾਂਦਾ ਹੈ।

ਹਿਕਮਤ ਦੇ ਪੱਖ ਤੋਂ ਸ਼ਹਿਤੂਤ ਦੀਆਂ ਦੋ ਕਿਸਮਾਂ ਹਨ। ਮਿੱਠਾ ਸ਼ਹਿਤੂਤ ਅਤੇ ਖੱਟਾ ਸ਼ਹਿਤੂਤ। ਮਿੱਠਾ ਸ਼ਹਿਤੂਤ ਪਹਿਲੇ ਦਰਜੇ ਤੇ ਅੰਤ ਵਿਚ ਗਰਮ ਤੇ ਦੂਜੇ ਦਰਜੇ ਦੇ ਅੰਤ ਵਿਚ ਤਰ ਹੁੰਦਾ ਹੈ।

ਬਹੁਤ ਹੀ ਮਿੱਠਾ ਸ਼ਹਿਤੂਤ ਦੂਜੇ ਦਰਜੇ ਦੇ ਅੰਤ ਤਕ ਤਰ ਅਤੇ ਠੰਢਾ ਹੁੰਦਾ ਹੈ। ਇਹ ਸ਼ਹਿਤੂਤ ਠੰਢਾ ਤੇ ਕਾਬਜ਼ ਹੁੰਦਾ ਹੈ, ਦਿਮਾਗ਼ ਨੂੰ ਤਰ ਕਰਦਾ ਹੈ। ਸ਼ੁੱਧ ਖ਼ੂਨ ਪੈਦਾ ਕਰਦਾ ਹੈ। ਤਿੱਲੀ ਅਤੇ ਜਿਗਰ ਲਈ ਗੁਣਕਾਰੀ ਹੈ। ਸੁੱਦੇ ਖੋਲ੍ਹਦਾ ਹੈ । ਸਰੀਰ ਵਿਚ ਮੋਟਾਪਾ ਪੈਦਾ ਕਰਦਾ ਹੈ। ਮਰਦਮੀ ਸ਼ਕਤੀ ਨੂੰ ਵਧਾਉਂਦਾ ਹੈ, ਪੇਸ਼ਾਬ ਖੋਲ੍ਹਦਾ ਹੈ ਪਰ ਮਿਹਦੇ ਵਿਚ ਵਿਗਾੜ ਪੈਦਾ ਕਰਦਾ ਹੈ। ਇਸ ਦਾ ਸੋਧਕ ਠੰਢੇ ਸੁਭਾਅ ਵਾਲਿਆਂ ਲਈ ਖੱਟੀ ਸ਼ਕੰਜਵੀਂ ਹੈ।

ਖੱਟਾ ਸ਼ਹਿਤੂਤ ਪਹਿਲੇ ਦਰਜੇ ਵਿਚ ਖੁਸ਼ਕ ਤੇ ਕਾਬਜ਼ ਅਤੇ ਦੂਜੇ ਦਰਜੇ ਵਿਚ ਠੰਢਾ ਹੁੰਦਾ ਹੈ। ਇਹ ਖ਼ੂਨ ਦੀ ਤੇਜ਼ੀ ਨੂੰ ਰੋਕਦਾ ਹੈ। ਪਿੱਤ ਖ਼ਤਮ ਕਰਦਾ ਹੈ। ਜੇ ਜੀਭ ਅਤੇ ਸੰਘ ਪੱਕ ਜਾਵੇ ਤਾਂ ਇਸ ਨੂੰ ਫ਼ਾਇਦਾ ਕਰਦਾ ਹੈ। ਪਿਆਸ ਬੁਝਾਉਂਦਾ ਹੈ। ਛਾਤੀ, ਪੱਠਿਆਂ ਅਤੇ ਫੇਫੜਿਆਂ ਲਈ ਹਾਨੀਕਾਰਕ ਹੈ। ਸ਼ਹਿਦ ਅਤੇ ਅਨਾਰ ਦਾ ਪਾਣੀ ਇਸ ਦੇ ਸੋਧਕ ਹਨ।

ਸ਼ਹਿਤੂਤ ਦੇ ਰੁੱਖ ਲਈ ਉਪਜਾਊ, ਡੂੰਘੀ ਤੇ ਪੋਲੀ ਭੋਂ ਅਤੇ ਓਟ ਵਾਲੀ ਥਾਂ ਬਹੁਤ ਲਾਭਵੰਦ ਹੈ। ਜੜ੍ਹਾਂ ਫੜਣ ਪਿਛੋਂ ਇਹ ਬਹੁਤੀ ਦੇਖ ਭਾਲ ਨਹੀਂ ਮੰਗਦਾ। ਇਸ ਰੁੱਖ ਨੂੰ ਛਾਂਗਣ ਦੀ ਵੀ ਲੋੜ ਨਹੀਂ ਪੈਂਦੀ। ਹੋਰਾਂ ਰੁੱਖਾਂ ਵਾਂਗ ਇਸ ਨੂੰ ਆਮ ਬਿਮਾਰੀਆਂ ਨਹੀਂ ਲਗ-ਦੀਆਂ। ਆਮ ਤੌਰ ਤੇ ਕੁਹਰੇ ਦਾ ਅਸਰ ਫੁੱਲਾਂ ਉੱਤੇ ਜ਼ਿਆਦਾ ਨਹੀਂ ਹੁੰਦਾ।

ਇਸ ਦੇ ਪੱਤੇ ਇਕਾਂਤਰ ਅਤੇ ਆਮ ਤੌਰ ਤੇ ਤਿੰਨ ਖੰਨਾਂ ਵਾਲੇ ਹੁੰਦੇ ਹਨ। ਸ਼ਹਿਤੂਤ ਦੇ ਨਰ ਅਤੇ ਮਾਦਾ ਫਲ ਇਕੋ ਪੁਸ਼ਪ ਕ੍ਰਮ ਵਿਚ ਲਗੇ ਹੁੰਦੇ ਹਨ। ਇਸ ਦਾ ਫਲ ਇਕ ਸੰਯੁਕਤ ਫਲ ਹੈ ਜਿਹੜਾ ਸਾਰੇ ਪੁਸ਼ਪ-ਕ੍ਰਮ ਤੋਂ ਬਣਦਾ ਹੈ। ਸੰਯੁਕਤ ਫਲ ਦਾ ਇਕ ਹਿੱਸਾ ਜਾਂ ਅਸਲ ਵਿਚ ਇਕ ਫਲ (ਜਿਹੜਾ ਇਕ ਫੁੱਲ ਤੋਂ ਬਣਦਾ ਹੈ) ਇਕ ਨਿੱਕਾ ਜਿਹਾ ਐਕੀਨ ਜਾਂ ਨਟਲੈੱਟ ਹੁੰਦਾ ਹੈ। ਇਸ ਦੇ ਦੁਆਲੇ ਰਸੀਲੇ ਪੈਰੀਐਂਥ ਲੋਬ ਚਿੰਬੜੇ ਹੁੰਦੇ ਹਨ। ਅਜਿਹੇ ਬਹੁਤ ਸਾਰੇ ਨਿੱਕੇ ਨਿੱਕੇ ਐਕੀਨ ਇਕ ਰਸ ਵਾਲੇ ਜਾਂ ਗੁੱਦੇਦਾਰ ਧੁਰੇ ਉੱਤੇ ਜੁੜ ਕੇ ਸੰਯੁਕਤ ਫਲ ਜਾਂ ਸਿਨਕਾਰਪ ਬਣਾਉਂਦੇ ਹਨ।

**ਸ਼ਹਿਦ** : ਇਹ ਇਕ ਅਜਿਹਾ ਪਦਾਰਥ ਹੈ ਜਿਸ ਨੂੰ ਇਕ ਖ਼ਾਸ ਕਿਸਮ ਦੀਆਂ ਮੱਖੀਆਂ (ਸ਼ਹੀਦ ਦੀਆਂ ਮੱਖੀਆਂ) ਜਿਨ੍ਹਾਂ ਦੇ ਡੰਗਾਂ ਵਿਚ ਜ਼ਹਿਰ ਹੁੰਦਾ ਹੈ, ਭਿੰਨ-ਭਿੰਨ ਪ੍ਰਕਾਰ ਦੇ ਫੁੱਲਾਂ ਤੋਂ ਰਸ ਚੂਸ ਕੇ ਛੱਤੇ ਵਿਚ ਇੱਕਠਾ ਕਰਦੀਆਂ ਹਨ। ਫਿਰ ਇਹ ਇਸ ਫੁੱਲ-ਰਸ ਨੂੰ ਸ਼ਹਿਦ ਵਿਚ ਬਦਲ ਦਿੰਦੀਆਂ ਹਨ। ਸ਼ੁਰੂ ਵਿਚ ਸ਼ਹਿਦ ਫੁੱਲਾਂ ਦੀ ਨਾ ਸਾਫ਼ ਕੀਤੀ ਹੋਈ ਖੰਡ ਹੁੰਦੀ ਹੈ। ਮਗਰੋਂ ਮੱਖੀ ਆਪਣੇ ਹਜ਼ਮ ਕਰਨ ਦੇ ਖ਼ਾਸ ਢੰਗ ਨਾਲ ਇਸ ਨੂੰ ਵਧੀਆ ਕਿਸਮ ਦੀ ਸ਼ੱਕਰ ਵਿਚ ਬਦਲ ਦਿੰਦੀ ਹੈ, ਜਿਸ ਦੀ ਸ਼ਹਿਦ ਵਿਚ ਔਸਤ 40 ਤੋਂ 50 ਪ੍ਰਤਿ-ਸ਼ਤ ਹੁੰਦੀ ਹੈ।

ਬਣਤਰ ਦੇ ਲਿਹਾਜ਼ ਨਾਲ ਸ਼ਹਿਦ ਵੱਖ ਵੱਖ ਭਾਂਤ ਦੇ ਹਨ। ਇਹ ਬਣਤਰ ਫੁੱਲਾਂ ਦੇ ਸੋਮੇਂ, ਮੌਸਮੀ ਹਾਲਤਾਂ(ਖ਼ਾਸ ਕਰਕੇ ਸਾਪੇਖੀ ਨਮੀ), ਨਚੋੜਣ ਵੇਲੇ ਪਕਿਆਈ, ਸਾਫ਼ ਕਰਨ ਵੇਲੇ ਵਰਤੋਂ ਵਿਚ ਲਿਆਂਦੇ ਢੰਗਾਂ ਅਤੇ ਜਮ੍ਹਾਂ ਕਰਨ ਦੇ ਸਾਧਨਾਂ ਉੱਤੇ ਨਿਰਭਰ ਹੈ। ਬਣਤਰ ਵਿਚ ਵਖਰੇਵੇਂ ਬਾਰੇ ਆਮ ਅੰਦਾਜ਼ਾ ਸੀ. ਏ. ਬਰਾਊਨ ਦੇ 92 ਅਮਰੀਕੀ ਸ਼ਹਿਦਾਂ (U) ਦੀ ਵਿਸ਼ਲੇਸ਼ਣ ਸਾਰਨੀ ਅਤੇ ਜੇ . ਈ. ਐਕਰਟ ਅਤੇ ਐੱਚ. ਡਬਲਯੂ. ਐਲਿੰਜਰ ਦੀ 106 ਕੈਲਿਫੋਰਨੀਆ ਸ਼ਹਿਦ (C) ਦੀ ਵਿਸ਼ਲੇਸ਼ਣ ਸਾਰਨੀ ਤੋਂ ਲਗਾਇਆ ਜਾ ਸਕਦਾ ਹੈ।

| ਅੰਸ਼ | ਔਸਤ | | ਵੱਧ ਤੋਂ ਵੱਧ | ਘੱਟ ਤੋਂ |
|---|---|---|---|---|
| | ਸੰਯੁਕਤ ਰਾਜ | ਕੈਲਿਫੋ-ਨੀਆ | ਪ੍ਰਤਿਸ਼ਤ | ਘੱਟ ਪ੍ਰਤਿਸ਼ਤ |
| 1. ਪਾਣੀ | 17.70 | 16.50 | U 26.88 | U 12.42 |
| 2. ਲੈਵੂਲੋਜ਼ (ਫੁੱਲਾਂ ਦੀ ਖੰਡ) | 40.50 | 40.41 | U 48.61 | U 24.35 |
| 3. ਡੈੱਕਸਟ੍ਰੋਜ਼ (ਅੰਗੂਰਾਂ ਦੀ ਖੰਡ) | 34.02 | 34.54 | U 46.40 | U 24.73 |
| 4. ਇਨਵਰਟ ਖੰਡਾਂ | 74.98 | 74.95 | U 83.36 | C 60.52 |
| 5. ਸੁਕਰੋਜ਼ (ਗੰਨੇ ਦੀ ਖੰਡ) | 1.90 | 2.53 | C 11.00 | UC 0.00 |
| 6. ਡੈੱਕਸਟ੍ਰੀ-ਨਜ਼ | 1.51 | 0.91 | C 11.91 | C 0.02 |
| 7. ਰਾਖ (ਖਣਿਜ) | 0.18 | 0.21 | C 1.14 | C 0.02 |
| 8. ਤੇਜ਼ਾਬ | 0.08 | 0.16 | C 0.45 | U 0.04 |
| 9. ਨਾ ਮਾਲੂਮ ਅੰਸ਼ | 4.9 | 4.72 | C 7.51 | U 0.04 |

ਸ਼ਹਿਦ ਵਿਚ ਥੋੜ੍ਹੀ ਮਾਤਰਾ ਵਿਚ ਮਿਲਣ ਵਾਲੀਆਂ ਹੋਰ ਚੀਜ਼ਾਂ ਇਹ ਹਨ :— ਪਰਾਗ, ਵਿਟਾਮਿਨ, ਖਣਿਜ, ਮੋਮ, ਪ੍ਰੋਟੀਨ ਅਤੇ ਸਬੰਧਿਤ ਯੋਗਿਕ ਜਿਵੇਂ ਕਿ ਐਮਾਈਨੋ ਐਸਿਡ, ਗਲੋਬਿਊ-ਲਿਨਜ਼, ਐਲਬਿਊਮਿਨਜ਼, ਪ੍ਰੋਟੀਓਸਿਸ ਪੈੱਪਟੋਨਜ਼ ਅਤੇ ਰੰਗਦਾਰ ਚੀਜ਼ਾਂ ਜਿਨ੍ਹਾਂ ਵਿਚ ਪੌਦਿਆਂ ਦੇ ਵਰਣਕ (ਪਿਗਮੈਂਟ) ਕਲੋਰੋਫ਼ਿਲ ਨੂੰ ਨਿਖੇੜਣ ਵਾਲੀਆਂ ਵਸਤਾਂ, ਕੋਲਾੱਇਡੀ ਕਣ ਅਤੇ ਟੈਨਿਕ ਐਸਿਡ, ਖੁਸ਼ਬੂਦਾਰ ਚੀਜ਼ਾਂ ਵਿਚ ਅਵੱਸ਼ਕ ਤੇਲ, ਤਾਰਪੀਨ, ਐਲਡਿਹਾਈਡ, ਮੀਥਾਈਲ ਐਂਥਰੈਨੀਲੇਟ, ਡਾਈਐਸੀਟਾਈਲ ਅਤੇ ਵਾਸ਼ਪਸ਼ੀਲ ਤੇ ਨਾ ਵਾਸ਼ਪਸ਼ੀਲ ਐਸਿਡ ਸ਼ਾਮਲ ਹਨ। ਉੱਚ ਅਲਕੋਹਲਾਂ ਵਿਚੋਂ ਮੈਨੀਟਾੱਲ, ਡਲਸਿਟਾੱਲ ਆਦਿ ਪਾਏ ਜਾਂਦੇ ਹਨ। ਖੰਡਾਂ ਵਿਚ ਮਾਲਟੋਜ਼, ਮੈਲੀਜ਼ੀਟੋਸ, ਐਰਲੋਜ਼ ਆਦਿ ਸ਼ਾਮਲ ਹਨ। ਇਸ ਤੋਂ ਇਲਾਵਾ ਸ਼ਹਿਦ ਵਿਚ ਥੋੜ੍ਹੀ ਮਾਤਰਾ ਵਿਚ ਐਨਜ਼ਾਈਮ, ਵਿਟਾ-ਮਿਨ, ਐਸੀਟੀਕੋਲੀਨ ਅਤੇ ਖ਼ਮੀਰ ਵੀ ਹੁੰਦੇ ਹਨ। ਜੀਵ ਵਿਗਿਆਨ ਕਿਰਿਆਵਾਂ ਰਾਹੀਂ ਪਤਾ ਕੀਤੀਆਂ ਗਈਆਂ ਚੀਜ਼ਾਂ ਵਿਚ ਪੌਦਿਆਂ ਦੀਆਂ ਜੜ੍ਹਾਂ ਉਗਾਉਣ ਵਾਲੇ ਹਾੱਰਮੋਨ, ਐਸਟ੍ਰੋਜੈਨਿਕ ਅੰਸ਼ ਅਤੇ ਐਂਟੀ ਬੈਕਟੀਰੀਅਲ ਚੀਜ਼ਾਂ ਸ਼ਾਮਲ ਹਨ।

ਸ਼ਹਿਦ ਦੀ ਵਿਸ਼ਿਸ਼ਟ ਘਣਤਾ ਅਤੇ ਪ੍ਰਤਿ ਗੈਲਨ ਭਾਰ ਇਸ ਵਿਚ ਮੌਜੂਦ ਪਾਣੀ ਦੀ ਮਾਤਰਾ ਤੇ ਨਿਰਭਰ ਹੁੰਦਾ ਹੈ। ਪਾਣੀ ਦੀ ਮਾਤਰਾ ਸ਼ਹਿਦ ਦੇ ਘੱਟ ਜਾਂ ਵੱਧ ਪੱਕੇ ਹੋਣ ਤੇ ਅਤੇ ਵਾਯੂਮੰਡਲੀ ਹਾਲਤ ਤੇ ਨਿਰਭਰ ਹੁੰਦੀ ਹੈ। ਵਿਸ਼ਿਸ਼ਟ ਘਣਤਾ, ਪਾਣੀ ਦੀ ਮਾਤਰਾ ਅਤੇ ਪ੍ਰਤੀ ਗੈਲਨ ਭਾਰ ਹਾਈਡ੍ਰੋਮੀਟਰ ਨਾਲ ਮਾਪੇ ਜਾਂਦੇ ਹਨ।

ਵਪਾਰਕ ਤੌਰ ਤੇ ਸ਼ਹਿਦ ਨੂੰ ਗਰਮ ਕਰਕੇ ਇਸ ਦੀਆਂ ਕਈ ਭੌਤਿਕ ਅਤੇ ਰਸਾਇਣਿਕ ਤਬਦੀਲੀਆਂ ਉੱਤੇ ਕਾਬੂ ਪਾਇਆ ਜਾਂਦਾ ਹੈ, ਜਿਨ੍ਹਾਂ ਨਾਲ ਸ਼ਹਿਦ ਦੇ ਗੁਣਾਂ ਵਿਚ ਤਬਦੀਲੀ ਆ ਸਕਦੀ ਹੈ।

ਸੰਸਾਰ ਵਿਚ ਅਮਰੀਕਾ, ਕੈਨੇਡਾ, ਆਸਟ੍ਰੇਲੀਆ ਅਤੇ ਬਰ-ਤਾਨੀਆ ਸਭ ਤੋਂ ਵੱਧ ਸ਼ਹਿਦ ਪੈਦਾ ਕਰਨ ਵਾਲੇ ਦੇਸ਼ ਹਨ।

ਤਾਜ਼ੇ ਸ਼ਹਿਦ ਦੀ ਤਾਸੀਰ ਦੂਜੇ ਦਰਜੇ ਵਿਚ ਗਰਮ ਅਤੇ ਪਹਿਲੇ ਦਰਜੇ ਵਿਚ ਖ਼ੁਸ਼ਕ ਹੁੰਦੀ ਹੈ। ਕੁਝ ਦਿਨ ਦਾ ਰਖਿਆ ਹੋਇਆ ਸ਼ਹਿਦ ਦੂਜੇ ਦਰਜੇ ਦੇ ਅਖ਼ੀਰ ਵਿਚ ਗਰਮ ਖ਼ੁਸ਼ਕ ਅਤੇ ਵਧੇਰੇ ਪੁਰਾਣਾ ਸ਼ਹਿਦ ਪਹਿਲੇ ਅਤੇ ਤੀਜੇ ਦਰਜੇ ਵਿਚ ਗਰਮ ਅਤੇ ਦੂਜੇ ਦਰਜੇ ਵਿਚ ਖ਼ੁਸ਼ਕ ਹੁੰਦਾ ਹੈ । ਹਕੀਮ ਇਸ ਨੂੰ ਝੱਗ ਉਤਾਰ ਕੇ ਵਰਤਦੇ ਹਨ।

ਸ਼ਹਿਦ ਗਾੜ੍ਹਾ ਅਤੇ ਖ਼ੁਸ਼ਬੂਦਾਰ ਪਦਾਰਥ ਹੈ, ਜਿਸ ਦਾ ਰੰਗ ਲਾਲ-ਭੂਰਾ ਹੁੰਦਾ ਹੈ। ਕੁਝ ਸ਼ਹਿਦ ਸਫ਼ੈਦ ਰੰਗ ਦੇ ਵੀ ਹੁੰਦੇ ਹਨ। ਹਰੇ ਅਤੇ ਕਾਲੇ ਰੰਗ ਦਾ ਸ਼ਹਿਦ ਖ਼ਰਾਬ ਹੁੰਦਾ ਹੈ। ਸ਼ਹਿਦ ਬਹੁਤ ਮਿੱਠਾ ਅਤੇ ਸੁਆਦਲਾ ਹੁੰਦਾ ਹੈ। ਤੇਜ਼ ਤੇ ਕੌੜਾ ਸ਼ਹਿਦ ਖ਼ਰਾਬ ਹੁੰਦਾ ਹੈ। ਇਹ ਗਰਮ ਤੇ ਸਫ਼ਰਾਵੀ ਤਬੀਅਤ ਵਾਲਿਆਂ ਨੂੰ ਸਿਰ ਦਰਦ, ਕੈ ਅਤੇ ਪਿਆਸ ਲਾਉਂਦਾ ਹੈ। ਖੱਟੇ ਅਨਾਰ ਦਾ ਰਸ, ਖੱਟੇ ਤੇ ਨਿੰਬੂ ਦਾ ਰਸ, ਸਿਰਕਾ ਅਤੇ ਧਨੀਆ ਆਦਿ ਇਸ ਦਾ ਸੋਧਕ ਹਨ। ਅੰਗੂਰਾਂ ਦੀ ਸ਼ਰਾਬ ਅਤੇ ਪੱਕੀਆ ਖਜੂਰਾਂ, ਜਿਨ੍ਹਾਂ ਨੂੰ ਉਬਾਲਿਆ ਨਾ ਗਿਆ ਹੋਵੇ, ਇਸ ਦੇ ਬਦਲ ਹਨ। ਇਸ ਦੀ ਖ਼ੁਰਾਕ 2 ਗ੍ਰਾ ਤੋਂ 5 ਗ੍ਰਾ. ਤਕ ਆਪਣੀ ਤਾਕਤ ਅਨੁਸਾਰ ਘੱਟ ਵੱਧ ਲੈਣੀ ਚਾਹੀਦੀ ਹੈ। ਸ਼ਹਿਦ ਰੰਗ ਨੂੰ ਨਿਖਾਰਦਾ ਹੈ, ਸੁੱਦੇ ਖੋਲ੍ਹਦਾ ਹੈ, ਬਲਗ਼ਮ ਨੂੰ ਨਰਮ ਕਰਦਾ ਹੈ ਅਤੇ ਰਤੂਬਤਾਂ ਨੂੰ ਕੱਢਦਾ ਹੈ। ਇਹ ਸਰੀਰ ਵਿਚ ਜਜ਼ਬ ਹੋ ਜਾਂਦਾ ਹੈ ਅਤੇ ਦਿਮਾਗ਼ ਵਿਚੋਂ ਗੰਦੇ ਮਾਦੇ ਨੂੰ ਕੱਢਦਾ ਹੈ। ਅੰਗਾਂ ਦਾ ਢਿੱਲਾ ਹੋ ਜਾਣਾ, ਜਲੋਧਰ, ਯਰਕਾਨ, ਤਿੱਲੀ, ਪੇਸ਼ਾਬ ਦੀ ਤੰਗੀ ਲਈ ਲਾਭਦਾਇਕ ਹੈ। ਇਹ ਹਰ ਕਿਸਮ ਦੀਆਂ ਰੀਹਾਂ ਅਤੇ ਸਰਦ ਜ਼ਹਿਰਾਂ ਨੂੰ ਕਾਟ ਕਰਦਾ ਹੈ।

ਸ਼ਹਿਦ ਹਰ ਕਿਸਮ ਦੀ ਪਥਰੀ ਕੱਢਣ ਵਿਚ ਬਹੁਤ ਵਧੀਆ ਚੀਜ਼ ਹੈ। ਜਾਲੀਨੂਸ ਨੇ ਲਿਖਿਆ ਹੈ ਕਿ ਬਹੁਤ ਸਾਰੀਆਂ ਬਿਮਾਰੀਆਂ ਦੇ ਇਲਾਜ ਲਈ ਇਸ ਤੋਂ ਚੰਗੀ ਦਵਾਈ ਹੋਰ ਕੋਈ ਨਹੀਂ। ਸ਼ਹਿਦ ਆਲੇ-ਦੁਆਲੇ ਦੀ ਨਮੀ ਨੂੰ ਜਜ਼ਬ ਵੀ ਕਰਦਾ ਹੈ ਅਤੇ ਕੱਢਦਾ ਵੀ ਹੈ। ਇਸੇ ਕਾਰਨ ਸ਼ਹਿਦ ਨੂੰ ਮਿਲਾ ਕੇ ਕੇਕ ਵੀ ਤਿਆਰ ਕੀਤੇ ਜਾਂਦੇ ਹਨ ਜੋ ਕਾਫ਼ੀ ਸਮੇਂ ਤਕ ਨਰਮ ਰਹਿੰਦੇ ਹਨ। ਇਸ ਨਾਲ ਅਜਿਹੀ ਕਰੀਮ ਵੀ ਤਿਆਰ ਕੀਤੀ ਜਾਂਦੀ ਹੈ ਜਿਹੜੀ ਫਟੇ ਹੋਏ ਹੱਥਾਂ ਤੇ ਪੈਰਾਂ ਉੱਤੇ ਲਾਈ ਜਾਂਦੀ ਹੈ।

ਪੁਰਾਣੇ ਜ਼ਮਾਨੇ ਤੋਂ ਹੀ ਸ਼ਹਿਦ ਨੂੰ ਖ਼ੁਰਾਕ ਦੇ ਤੌਰ ਤੇ ਵਰਤਿਆ ਜਾਂਦਾ ਰਿਹਾ ਹੈ। ਸੰਨ 1947 ਵਿਚ ਇਕ ਜਰਮਨ ਡਾਕਟਰ ਨੇ ਸ਼ਹਿਦ ਦੇ ਇੰਜੈਕਸ਼ਨ ਤਿਆਰ ਕੀਤੇ ਸਨ ਜਿਸ ਦੇ ਤਜਰਬੇ ਵੱਖ ਵੱਖ ਦੇਸ਼ਾਂ ਵਿਚ ਕੀਤੇ ਗਏ ਤੇ ਇਹ ਤਜਰਬੇ ਬੜੇ ਸਫਲ ਰਹੇ। ਇਨ੍ਹਾਂ ਇੰਜੈਕਸ਼ਨਾਂ ਬਾਰੇ ਇਹ ਵੀ ਖੋਜ ਹੋਈ ਕਿ ਇਹ ਖ਼ੂਨ ਦੀ ਘਾਟ ਅਤੇ ਦਿਲ ਦੀਆਂ ਬਿਮਾਰੀਆਂ ਲਈ ਵੀ ਲਾਭਦਾਇਕ ਹਨ। ਹਮਲੇ ਦੇ ਦਿਨਾਂ ਵਿਚ ਇਹ ਦਿਲ ਮਤਲਾਉਣ ਅਤੇ ਕੈ ਨੂੰ ਰੋਕਣ ਵਿਚ ਫ਼ਾਇਦਾ ਪਹੁੰਚਾਉਂਦੇ ਹਨ। ਸ਼ਹਿਦ ਖਾਰਸ਼, ਅਤੇ ਦੁਖਦੀਆਂ ਅੱਖਾਂ ਲਈ ਲਾਭਦਾਇਕ ਹੈ। ਰੂਸੀ ਡਾਕਟਰਾਂ ਨੇ ਪੇਟ ਦੇ ਅੰਦਰੂਨੀ ਫੋੜਿਆਂ ਲਈ ਸ਼ਹਿਦ ਦੀ ਵਰਤੋਂ ਚੰਗੀ ਦੱਸੀ ਹੈ। ਸ਼ਹਿਦ ਰਾਹੀਂ ਲੋੜੀਂਦੇ ਖਣਿਜੀ ਲੂਣ, ਕੈਲਸੀਅਮ, ਫ਼ਾੱਸਫ਼ੋਰਸ, ਮੈਗਨੀਸ਼ੀਅਮ, ਸਿਲਿਕਾ, ਲੋਹਾ ਅਤੇ ਤਾਂਬਾ ਆਦਿ ਸਰੀਰ ਵਿਚ ਦਾਖ਼ਲ ਕੀਤੇ ਜਾ ਸਕਦੇ ਹਨ। ਇਹ ਅਧਰੰਗ, ਅੰਗਾਂ ਦੇ ਢਿਲੇਪਣ ਤੇ ਉਨ੍ਹਾਂ ਦੇ ਸੁੰਨ ਹੋ ਜਾਣ ਤੇ ਉਨ੍ਹਾਂ ਨੂੰ ਠੀਕ ਕਰਦਾ ਹੈ ਅਤੇ ਭੁੱਖ ਤੇ ਮੈਥੁਨ ਸ਼ਕਤੀ ਨੂੰ ਵਧਾਉਂਦਾ ਹੈ। ਇਸ ਦੇ ਗਰਾਰੇ ਕਰਨ ਨਾਲ ਸੰਘ ਅਤੇ ਜ਼ਬਾਨ ਦੇ ਜ਼ਖ਼ਮ ਦੂਰ ਹੋ ਜਾਂਦੇ ਹਨ। ਸਿਰਕੇ ਵਿਚ ਮਿਲਾ ਕੇ ਇਸ ਦੀ ਵਰਤੋਂ ਦੰਦਾਂ ਨੂੰ ਪੱਕਿਆਂ ਕਰਦੀ ਹੈ। ਕੰਨ ਵਿਚ ਪਾਉਣ ਨਾਲ ਕੰਨ ਦਾ ਦਰਦ ਦੂਰ ਹੋ ਜਾਂਦਾ ਹੈ। ਇਹ ਪੀਕ ਖ਼ਤਮ ਕਰਕੇ ਜ਼ਖ਼ਮ ਠੀਕ ਕਰਦਾ ਹੈ। ਧਰਨ ਦੀਆਂ ਬਿਮਾਰੀਆਂ ਵਿਚ ਇਸ ਦੀ ਅੰਦਰਲੀ ਅਤੇ ਬਾਹਰੀ ਵਰਤੋਂ ਫ਼ਾਇਦਾ ਪਹੁੰਚਾਉਂਦੀ ਹੈ। ਜਰਾਵੰਦ-ਤਵੀਲ ਅਤੇ ਮਟਰ ਦੇ ਆਟੇ ਨਾਲ ਇਸ ਦੀ ਵਰਤੋਂ ਡੂੰਘੇ ਜ਼ਖ਼ਮਾਂ ਨੂੰ ਭਰਨ ਲਈ ਲਾਭਦਾਇਕ ਹੈ। ਸੋਇਆਂ ਨਾਲ ਇਸ ਦੀ ਵਰਤੋਂ ਦੱਦ ਦੂਰ ਕਰਦੀ ਹੈ। ਬਹੁਤ ਸਾਰੀਆਂ ਯੂਨਾਨੀ ਦਵਾਈਆਂ ਬਣਾਉਣ ਵਿਚ ਇਸ ਦੀ ਵਰਤੋਂ ਕੀਤੀ ਜਾਂਦੀ ਹੈ। ਸ਼ਹਿਦ ਦੀ ਮੱਖੀ ਦੇ ਬੱਚੇ ਨੂੰ, ਜਿਸ ਦੇ ਪਰ ਨਾ ਨਿਕਲੇ ਹੋਣ ਛਾਂ ਵਿਚ ਸੁਕਾ ਕੇ ਤਕਰੀਬਨ 3.3 ਗ੍ਰਾ. ਨਿਸ਼ਾਸਤੇ ਦੇ ਕੜਾਹ ਵਿਚ ਮਿਲਾ ਕੇ ਪਿਲਾਉਣ ਨਾਲ ਸਰੀਰ ਮੋਟਾ ਹੋ ਜਾਂਦਾ ਹੈ। ਇਸ ਦੀ ਰਤੂਬਤ ਦਾ ਤਿਲ ਭਰਿੰਡ ਦੇ ਡੰਗ ਲਈ ਬੜੀ ਚੰਗੀ ਦਵਾਈ ਹੈ ਅਤੇ ਵਰਮਾਂ ਨੂੰ ਜਲਦੀ ਬਿਠਾ ਦਿੰਦਾ ਹੈ।

—ਦਿਆ ਸਿੰਘ

**ਸ਼ਹਿਦ ਦੀ ਮੱਖੀ (ਜਾਂ ਮਖਿਆਰੀ)** : ਇਹ ਹਾਈਮੈਨਾੱਪਟਰਾ ਵਰਗ ਦੀ ਐਪਿਸ ਪ੍ਰਜਾਤੀ ਦੀਆਂ ਮੱਖੀਆਂ ਹਨ। ਇਸ ਪ੍ਰਜਾਤੀ ਦੀਆਂ ਕਈ ਜਾਤੀਆਂ ਹਨ। ਇਨ੍ਹਾਂ ਮੱਖੀਆਂ ਦੇ ਜੀਵਨ ਕਾਲ ਦੀਆਂ ਚਾਰ ਹਾਲਤਾਂ ਹੁੰਦੀਆਂ ਹਨ ਅਰਥਾਤ ਅੰਡਾ, ਲਾਰਵਾ, ਪਿਊਪਾ ਅਤੇ ਪੂਰੀ ਮੱਖੀ।

ਸ਼ਹਿਦ ਦੀਆਂ ਮੱਖੀਆਂ ਸਮਾਜਿਕ ਕੀੜੇ ਹਨ ਅਤੇ ਜੰਗਲ ਵਿਚ ਛੱਤੇ ਬਣਾ ਕੇ ਰਹਿੰਦੀਆਂ ਹਨ। ਭਾਵੇਂ ਮਨੁੱਖ ਇਨ੍ਹਾਂ ਨੂੰ ਬਣਾਉਟੀ ਛੱਤੇ ਬਣਾ ਕੇ ਪਾਲਣ ਲਗ ਪਿਆ ਹੈ ਪਰ ਫਿਰ ਵੀ ਮੌਕਾ ਮਿਲਣ ਤੇ ਇਹ ਉੱਡ ਕੇ ਰੁੱਖਾਂ ਤੇ ਜਾ ਡੇਰੇ ਲਗਾਉਂਦੀਆਂ ਹਨ। ਇਨ੍ਹਾਂ ਦਾ ਹਰ ਛੱਤਾ ਜਾਂ ਮਖਿਆਲ ਇਕ ਪੂਰਾ ਨਗਰ ਹੁੰਦਾ ਹੈ ਜਿਸ ਵਿਚ ਇਹ ਹਜ਼ਾਰਾਂ ਦੀ ਗਿਣਤੀ ਵਿਚ ਰਹਿੰਦੀਆਂ, ਅੰਡੇ ਦਿੰਦੀਆਂ, ਬੱਚੇ ਪਾਲਦੀਆਂ ਅਤੇ ਸ਼ਹਿਦ ਇੱਕਠਾ ਕਰਦੀਆਂ ਹਨ।

ਛੱਤੇ ਦੀਆਂ ਮੱਖੀਆਂ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ :—

(1) ਰਾਣੀ ਮੱਖੀ, (2) ਕਾਮਾ ਮੱਖੀ ਅਤੇ (3) ਨਰ ਡ੍ਰਮਣਾ। ਰਾਣੀ ਇਕੱਲੀ ਹੀ ਜਿਨਸੀ ਸਬੰਧਾਂ ਦੇ ਅਤੇ ਅੰਡੇ ਦੇਣ ਯੋਗ ਹੁੰਦੀ ਹੈ। ਗਰਮੀਆਂ ਦੇ ਮੌਸਮ ਵਿਚ ਰਾਣੀ ਮੱਖੀ 1500 ਤੋਂ 1800 ਤਕ ਅੰਡੇ ਹਰ ਰੋਜ਼ ਦਿੰਦੀ ਹੈ। ਇਨ੍ਹਾਂ ਅੰਡਿਆਂ ਵਿਚੋਂ ਹੀ ਹੋਰ ਰਾਣੀਆਂ, ਕਾਮਾ ਮੱਖੀਆਂ ਅਤੇ ਨਰ ਡ੍ਰਮਣਾ ਨਿਕਲਦੇ ਹਨ। ਨਰ ਦਾ ਕੋਈ ਕੰਮ ਨਹੀਂ ਹੁੰਦਾ। ਇਨ੍ਹਾਂ ਵਿਚੋਂ ਕੁਝ ਇਕ ਹੀ, ਕੇਵਲ ਇਕੋ ਵਾਰ ਰਾਣੀ ਨਾਲ ਭੋਗ ਕਰਦੇ ਹਨ। ਲੋੜ ਪੈਣ ਤੇ ਕਾਮਾ ਮੱਖੀਆਂ ਇਨ੍ਹਾਂ ਨੂੰ ਮਾਰ ਦਿੰਦੀਆਂ ਜਾਂ ਛੱਤੇ ਵਿਚੋਂ ਕੱਢ ਦਿੰਦੀਆਂ ਹਨ।

ਰਾਣੀ ਮੱਖੀ ਦਾ ਆਕਾਰ ਬਾਕੀ ਮੱਖੀਆਂ ਨਾਲੋਂ ਵੱਡਾ ਹੁੰਦਾ ਹੈ ਅਤੇ ਇਹ ਸਿਰਫ਼ ਅੰਡੇ ਦੇਣ ਦਾ ਕੰਮ ਕਰਦੀ ਹੈ। ਇਸ ਨੂੰ ਖ਼ੁਰਾਕ ਕਾਮਾ ਮੱਖੀਆਂ ਦਿੰਦੀਆਂ ਹਨ। ਕਾਮਾ ਮੱਖੀਆਂ ਕਈ ਕੰਮ ਕਰਦੀਆਂ ਹਨ ਜਿਵੇਂ ਛੱਤਾ ਬਣਾਉਣਾ, ਫੁੱਲਾਂ ਵਿਚੋਂ ਰਸ ਆਦਿ ਚੂਸ ਕੇ ਸ਼ਹਿਦ ਬਣਾਉਣਾ, ਰਾਣੀ ਅਤੇ ਬੱਚਿਆਂ ਦਾ ਪਾਲਣ ਪੋਸ਼ਣ ਕਰਨਾ, ਛੱਤੇ ਦੀ ਸਫ਼ਾਈ ਅਤੇ ਤਾਪਮਾਨ ਠੀਕ ਰਖਣਾ ਆਦਿ। ਆਪਣੀ ਜ਼ਿੰਦਗੀ ਦੇ ਪਹਿਲੇ ਤਿੰਨ ਕੁ ਹਫ਼ਤੇ ਇਹ ਛੱਤੇ ਦੇ ਅੰਦਰਲੇ ਕੰਮ ਕਰਦੀਆਂ ਹਨ। ਫ਼ਿਰ ਇਹ ਕੰਮ ਨਵੀਆਂ ਜੰਮੀਆਂ ਕਾਮਾ ਮੱਖੀਆਂ ਦੇ ਹਵਾਲੇ ਕਰਕੇ ਆਪ ਛੱਤੇ ਦੇ ਬਾਹਰਲੇ ਕੰਮ ਕਰਦੀਆਂ ਹਨ।

ਕਾਮਾ ਅਤੇ ਰਾਣੀ ਮੱਖੀਆਂ ਇਕੋ ਤਰ੍ਹਾਂ ਦੇ ਨਿਸ਼ੇਚਿਤ ਅੰਡਿਆਂ ਵਿਚੋਂ ਬਣਦੀਆਂ ਹਨ ਪਰ ਲਾਰਵਾ ਅਵਸਥਾ ਦੇ 6 ਦਿਨਾਂ ਵਿਚ ਮਿਲੀ ਖ਼ੁਰਾਕ ਤੋਂ ਨਿਰਣਾ ਹੁੰਦਾ ਹੈ ਕਿ ਕਿਸ ਨੇ ਕੀ ਬਣਨਾ ਹੈ। ਰਾਣੀ ਦੀ ਪਾਲਣਾ ਇਕ ਖ਼ਾਸ ਕਿਸਮ ਦੇ ਖ਼ਾਨੇ ਵਿਚ ਹੁੰਦੀ ਹੈ ਅਤੇ ਇਸ ਨੂੰ ਖ਼ੁਰਾਕ ਵੀ ਖ਼ਾਸ ਹੀ ਦਿੱਤੀ ਜਾਂਦੀ ਹੈ। ਇਸ ਖ਼ੁਰਾਕ ਨੂੰ

ਸ਼ਾਹੀ ਜੈਲੀ ਕਹਿੰਦੇ ਹਨ। ਰਾਣੀ ਮੱਖੀ ਅੰਡੇ ਤੋਂ 16 ਦਿਨ ਪਿਛੋਂ ਅਤੇ ਕਾਮਾ ਮੱਖੀਆਂ 21 ਦਿਨ ਪਿਛੋਂ ਤਿਆਰ ਹੁੰਦੀਆਂ ਹਨ।

ਸ਼ਹਿਦ ਦੀਆ ਮੱਖੀਆਂ ਪਾਲਣਾ ਅੱਜਕੱਲ੍ਹ ਇਕ ਚੰਗਾ ਉਦਯੋਗ ਬਣ ਗਿਆ ਹੈ। ਇਹ ਮੱਖੀਆਂ ਫੁੱਲਾਂ ਦੇ ਪਰਾਗਣ ਵਿਚ ਵੀ ਬੜੀਆਂ ਸਹਾਇਕ ਹੁੰਦੀਆਂ ਹਨ।

ਬੱਬਸ ਪ੍ਰਜਾਤੀ ਦੀਆਂ ਮਖਿਆਰੀਆਂ ਨੂੰ ਭੌਰੇ ਕਿਹਾ ਜਾਂਦਾ ਹੈ। ਇਨ੍ਹਾਂ ਦੇ ਸਰੀਰ ਉੱਤੇ ਸੰਘਣੇ ਵਾਲ ਅਤੇ ਸ਼ੋਖ ਰੰਗ ਦੀਆਂ ਧਾਰੀਆਂ ਹੁੰਦੀਆਂ ਹਨ। ਇਸ ਪ੍ਰਜਾਤੀ ਦੀਆਂ ਅਨੇਕਾਂ ਜਾਤੀਆਂ ਹਨ ਜਿਹੜੀਆਂ ਅਸਟ੍ਰੇਲੀਆ ਨੂੰ ਛੱਡ ਕੇ ਬਾਕੀ ਦੁਨੀਆਂ ਵਿਚ ਮਿਲਦੀਆਂ ਹਨ।

ਹ. ਪੁ.—ਐਨ. ਬ੍ਰਿ. 3 : 369; ਮੈਕ. ਐਨ. ਸ. ਟ. 2 : 127

**ਸਹਿਦੇਵ** : ਇਹ ਮਹਾਰਾਜਾ ਪਾਂਡੂ ਦੀ ਦੂਜੀ ਪਤਨੀ ਮਾਦ੍ਰੀ ਦੇ ਪੇਟੋਂ ਜੰਮਿਆ ਸੀ ਅਤੇ ਪੰਜਾਂ ਪਾਂਡਵਾਂ ਵਿਚੋਂ ਛੋਟਾ ਸੀ। ਮਹਾਭਾਰਤ ਅਨੁਸਾਰ ਪਾਂਡੂ ਸੰਤਾਨ ਪੈਦਾ ਕਰਨ ਦੇ ਯੋਗ ਨਹੀਂ ਸੀ, ਇਸ ਲਈ ਪਾਂਡੂ ਦੀ ਪਹਿਲੀ ਪਤਨੀ ਕੁੰਤੀ ਨੇ ਦੇਵਤਿਆਂ ਦੀ ਕਿਰਪਾ ਨਾਲ ਯੁਧਿਸ਼ਟਰ, ਭੀਮ ਅਤੇ ਅਰਜਨ ਤਿੰਨ ਪੁੱਤਰ ਪ੍ਰਾਪਤ ਕੀਤੇ। ਪਾਂਡੂ ਦੀ ਛੋਟੀ ਪਤਨੀ ਮਾਦ੍ਰੀ ਨੇ ਵੀ ਉਸ ਦਾ ਅਨੁਸਰਣ ਕਰਦਿਆਂ ਦੋ ਪੁੱਤਰ, ਅਸ਼ਵਿਨੀ ਕੁਮਾਰਾਂ ਦਾ ਧਿਆਨ ਕਰ ਕੇ ਪ੍ਰਾਪਤ ਕੀਤੇ ਜਿਨ੍ਹਾਂ ਵਿਚੋਂ ਛੋਟਾ ਸਹਿਦੇਵ ਸੀ। ਇਹ ਸੁੰਦਰ ਵੀ ਸੀ ਅਤੇ ਬਹਾਦਰ ਵੀ।

ਇਸ ਨੇ ਮਹਾਭਾਰਤ ਦੀ ਲੜਾਈ ਵਿਚ ਉਲੂਕ ਅਤੇ ਸ਼ਕੁਨੀ ਨੂੰ ਮਾਰਿਆ ਸੀ। ਯੁਧਿਸ਼ਟਰ ਦੇ ਅਸ਼ਵਮੇਧ ਯੱਗ ਸਮੇਂ ਇਸ ਨੇ ਸ੍ਰੀ ਕ੍ਰਿਸ਼ਨ ਦੀ ਪੂਜਾ ਦੇ ਵਿਰੋਧੀਆਂ ਨੂੰ ਲਲਕਾਰ ਕੇ ਆਪਣੀ ਵੀਰਤਾ ਦਾ ਸਬੂਤ ਦਿੱਤਾ ਸੀ। ਇਹ ਪਸ਼ੂ ਵਿਦਿਆ ਦਾ ਵੀ ਮਾਹਿਰ ਸੀ।

ਹ. ਪੁ. —ਮਹਾਭਾਰਤ; ਹਿੰ. ਮਿ. ਕੋ.

—ਕੇ. ਕੇ. ਧੌਮੀਆ

**ਸਹਿਬਾਨ ਬਿਨ ਵਾਇਲ** : ਇਹ ਅਰਬ ਦਾ ਪ੍ਰਸਿੱਧ ਕਵੀ, ਚੰਗਾ ਖ਼ਤੀਬ ਅਤੇ ਮਹਾਨ ਵਕਤਾ ਸੀ। ਇਸ ਦਾ ਪੂਰਾ ਨਾਂ ਸਹਿਬਾਨ ਬਿਨ ਜ਼ਫਰ ਬਿਨ ਅਯਾਸ ਬਿਨ ਅਬਦੁਲ ਸ਼ਮਸ ਬਿਨ ਵਾਇਲ ਸੀ। ਇਹ ਮਿੰਬਰ ਤੇ ਤਕਰੀਰ ਕਰਨ ਵਾਲਿਆਂ ਵਿਚੋਂ ਸਭ ਤੋਂ ਜ਼ਿਆਦਾ ਖ਼ੁਸ਼ ਬਿਆਨ ਸੀ। ਇਕ ਵਾਰ ਇਸ ਨੇ ਹਜ਼ਰਤ ਮੁਆਵੀਆ ਦੇ ਕਹਿਣ ਤੇ ਸੋਟੇ ਦਾ ਸਹਾਰਾ ਲੈ ਕੇ ਤਕਰੀਰ ਕਰਨੀ ਸ਼ੁਰੂ ਕਰ ਦਿੱਤੀ। ਤਕਰੀਰ ਕਰਦੇ ਕਰਦੇ ਦੁਪਹਿਰ ਤੋਂ ਤੀਜਾ ਪਹਿਰ ਅਤੇ ਫਿਰ ਨਮਾਜ਼ ਦਾ ਵਕਤ ਖ਼ਤਮ ਹੋਣ ਤੇ ਆ ਗਿਆ। ਇਸ ਦੌਰਾਨ ਇਹ ਨਾ ਜ਼ਰਾ ਵੀ ਰੁਕਿਆ, ਨਾ ਹੀ ਖੰਘਿਆ ਅਤੇ ਨਾ ਹੀ ਆਪਣੇ ਵਿਸ਼ੇ ਤੋਂ ਬਦਲਿਆ। ਇਹ ਆਪਣੇ ਆਪ ਨੂੰ ਮਨੁੱਖ-ਜਾਤੀ ਦਾ ਸਭ ਤੋਂ ਵੱਡਾ ਸੁਵਕਤਾ ਸਮਝਦਾ ਸੀ। ਇਹ ਕਹਿੰਦਾ ਸੀ ਕਿ ਜਦੋਂ ਉਹ ਸ਼ਬਦ ਅੱਮਾਬਾਦ ਕਹਿੰਦਾ ਹੈ ਤਾਂ ਫਿਰ ਚੁੱਪ ਨਹੀਂ ਹੁੰਦਾ। ਕਿਹਾ ਜਾਂਦਾ ਹੈ ਕਿ ਵਾਇਲ ਨੇ ਸਭ ਤੋਂ ਪਹਿਲਾਂ ਅੱਮਾਬਾਦ ਦਾ ਸ਼ਬਦ ਵਰਤਿਆ ਅਤੇ ਜਹਾਲਤ ਦੇ ਜ਼ਮਾਨੇ ਵਿਚ ਅਰਬਾਂ ਵਿਚੋਂ ਸਭ ਤੋਂ ਪਹਿਲਾਂ ਇਸਲਾਮ ਕਬੂਲ ਕੀਤਾ।

ਇਸ ਦੀ ਤਕਰੀਰ ਸ੍ਰੋਤਿਆਂ ਨੂੰ ਕੀਲ ਦਿੰਦੀ ਸੀ। ਇਸ ਦਾ ਹਰੇਕ ਸ਼ਬਦ ਕਾਵਿਮਈ ਹੁੰਦਾ ਸੀ। ਇਹ ਆਪਣੀ ਤਕਰੀਰ ਵਿਚ ਵਰਤੇ ਕਿਸੇ ਵੀ ਸ਼ਬਦ ਨੂੰ ਦੁਹਰਾਉਂਦਾ ਨਹੀਂ ਸੀ।

ਇਸ ਨੇ ਹਜ਼ਰਤ ਮੁਹੰਮਦ ਸਾਹਿਬ ਦੀ ਤਾਰੀਫ ਵਿਚ ਇਕ ਕਸੀਦਾ ਲਿਖਿਆ ਸੀ। ਇਸ ਤੋਂ ਬਿਨਾਂ ਇਸ ਨੇ ਇਕ ਕਸੀਦਾ ਤਲਹ ਬਿਨ ਅਬਦੁੱਲਾ ਦੀ ਸਿਫ਼ਤ ਵਿਚ ਵੀ ਲਿਖਿਆ ਸੀ। ਇਸ ਕਸੀਦੇ ਉਤੇ ਸਾਹਿਬਾਨ ਨੂੰ ਇਨਾਮ ਵੀ ਮਿਲਿਆ ਸੀ।

ਇਸ ਨੇ 180 ਸਾਲ ਦੀ ਉਮਰ ਭੋਗੀ।

—ਮੁਫ਼ੀਤ ਮਕਬੂਲੁ ਰਹਿਮਾਨ

**ਸਹਿਯਾਦਰੀ ਪਹਾੜੀਆਂ** : ਸਹਿਯਾਦਰੀ ਪਹਾੜੀਆਂ ਪੱਛਮੀ ਘਾਟ ਪਰਬਤੀ ਸਿਲਸਿਲੇ ਦਾ ਇਕ ਹਿੱਸਾ ਹਨ। ਇਨ੍ਹਾਂ ਨੂੰ ਅਜੰਤਾ ਇਨਹਯਾਦਰੀ, ਚੰਦੌਰ ਅਤੇ ਸਤਮਾਲਾ ਵੀ ਕਹਿੰਦੇ ਹਨ। ਭਨਵਾੜ (ਨਾਸਿਕ ਜ਼ਿਲ੍ਹਾ) ਦੇ ਨੇੜੇ ਇਹ ਪੱਛਮੀ ਘਾਟ ਤੋਂ ਵੱਖ ਹੁੰਦੀਆਂ ਹਨ। ਭਨਵਾੜ ਤੋਂ ਮਨਮਾੜ ਤੱਕ ਲਗਭਗ 80 ਕਿ. ਮੀ. ਦੀ ਲੰਬਾਈ ਵਿਚ ਇਨ੍ਹਾ ਦੀ ਉਚਾਈ 1,220 ਮੀ. ਹੈ। ਇਸ ਤੋਂ ਅੱਗੇ ਇਨ੍ਹਾਂ ਦੀ ਉਚਾਈ ਘਟਦੀ ਵਧਦੀ ਰਹਿੰਦੀ ਹੈ। ਮਨਮਾੜ ਤੋ ਅੱਗੇ ਇਹ ਲੜੀ ਕਸਾਰੀ ਤੇ ਬਰਾਰ ਦੇ ਖੇਤਰ ਵਿਚੋਂ ਗੁਜ਼ਰਦੀ ਹੋਈ ਅਕੋਲਾ ਤੇ ਬੀਉਤ ਮਾਲ ਦੇ ਇਲਾਕੇ ਵਿਚ ਦਾਖ਼ਲ ਹੋ ਜਾਂਦੀ ਹੈ। ਇਨ੍ਹਾਂ ਪਹਾੜੀਆਂ ਦੀ ਦੱਖਣੀ ਸ਼ਾਖ਼ਾ ਜੋ ਪਰਭਾਨੀ ਤੇ ਨਿਜ਼ਾਮਾਬਾਦ ਜ਼ਿਲ੍ਹਿਆਂ ਵਿਚੋਂ ਗੁਜ਼ਰਦੀ ਹੈ, ਨੂੰ ਸਹਿਯਾਦਰੀ ਪਹਾੜੀਆਂ ਆਖਦੇ ਹਨ। ਇਹ ਕੋਈ 240 ਕਿ. ਮੀ. ਲੰਬੀਆ ਹਨ ਤੇ ਇਸ ਦੇ ਹੀ 160 ਕਿ. ਮੀ. ਦੇ ਹਿੱਸੇ ਨੂੰ ਅਜੰਤਾ ਪਹਾੜੀਆਂ ਆਖਦੇ ਹਨ। ਇਨ੍ਹਾਂ ਦੀ ਉਚਾਈ 666 ਮੀ. ਦੇ ਲਗਭਗ ਹੈ।

ਇਸ ਦੀ ਦੱਖਣੀ ਸ਼ਾਖਾ ਵਿਚ ਹੀ ਅਜੰਤਾ ਦੀਆ ਗੁਫਾਵਾਂ ਹਨ ਜਿਨ੍ਹਾਂ ਵਿਚ ਬੁੱਧ ਦੇ ਪ੍ਰਸਿੱਧ ਮੰਦਰ; 808 ਈ. ਦੀ ਬਣੀ 1336 ਮੀ. ਉੱਚੀ ਮਾਰਕਿੰਡਾ ਇਮਾਰਤ ਅਤੇ ਜੌਲੀਆ ਅਤੇ ਰੌਲੀਆ ਨਾਂ ਦੇ ਦੋ ਕਿਲੇ ਹਨ। ਇਸ ਪਹਾੜੀ ਦੀ ਸਭ ਤੋਂ ਉੱਚੀ ਚੋਟੀ ਧੋਦਪ 1557 ਮੀ. ਉੱਚੀ ਹੈ।

**ਸ਼ਹਿਰਸਤਾਨੀ** : ਇਹ ਖੁਰਾਸਾਨ ਦਾ ਇਕ ਉੱਘਾ ਵਿਦਵਾਨ ਸੀ ਜਿਸ ਦਾ ਅਸਲ ਨਾਂ ਅਬੁਲਫਤਹ ਮੁਹੰਮਦ ਇਬਨ ਅਬੱਲ ਕਾਸਿਮ ਸ਼ਹਿਰਸਤਾਨੀ ਸੀ। ਇਹ ਅਸ਼ਅਰੀ ਫ਼ਿਰਕੇ ਦੇ ਪ੍ਰਸਿੱਧ ਖ਼ੁਸ਼-ਬਿਆਨ ਵਿਅਕਤੀਆਂ ਵਿਚੋਂ ਇਕ ਸੀ। ਇਸ ਦਾ ਜਨਮ ਸ਼ਹਿਰਸਤਾਨ (ਖੁਰਾਸਾਨ) ਵਿਖੇ ਹੋਇਆ। ਇਸ ਨੇ ਮੁਢਲੀ ਸਿੱਖਿਆ ਵੀ ਉੱਥੇ ਹੀ ਪ੍ਰਾਪਤ ਕੀਤੀ। ਹੌਲੀ ਹੌਲੀ ਮਿਹਨਤ ਨਾਲ ਇਹ ਇਕ ਬਹੁਤ ਚੰਗਾ ਆਲਮ ਬਣ ਗਿਆ। ਇਹ ਫ਼ਿਕਾਹ ਦਾ ਮਾਹਿਰ ਅਤੇ ਤਕਰੀਰ ਕਰਨ ਵਿਚ ਬਹੁਤ ਨਿਪੁੰਨ ਸੀ। ਇਸ ਦੀ ਯਾਦਾਸ਼ਤ ਬਹੁਤ ਕਮਾਲ ਦੀ ਸੀ।

ਇਸ ਨੇ ਬਹੁਤ ਸਾਰੀਆਂ ਪੁਸਤਕਾਂ ਵੀ ਲਿਖੀਆਂ ਹਨ ਜਿਨ੍ਹਾਂ ਵਿਚੋਂ ਵਧੇਰੇ ਪ੍ਰਸਿੱਧ ਨਿਮਨ ਅਨੁਸਾਰ ਹਨ :—

1. ਨਿਹਾਇਤੁਲ ਇਕਦਾਮ ਫੀ ਇਲਮੁਲਕਲਾਮ
2. ਅਲ-ਮਿਲਲ-ਵਅਨਹਿਲ
3. ਅਲਮਨਾਹਿਜ
4. ਆਬਿਆਨ
5. ਤਲਖੀਸੁਲ ਅਕਸਾਮ ਲਿਮਜ਼ਾਹਿਬੁਲਅਨਾਮ

ਇਨ੍ਹਾਂ ਸਾਰੀਆਂ ਵਿਚੋਂ ਦੂਜੀ ਸਭ ਤੋਂ ਵਧੇਰੇ ਪ੍ਰਸਿੱਧ ਹੈ। ਇਸ ਦੇ ਮੁਢਲੇ ਪੰਜ ਕਾਂਡ ਜਾਣ-ਪਛਾਣ ਨਾਲ ਸਬੰਧਤ ਹਨ। ਇਨ੍ਹਾਂ ਤੋਂ ਬਾਅਦ ਪੁਸਤਕ ਦੇ ਦੋ ਹਿੱਸੇ ਕਰ ਦਿੱਤੇ ਗਏ ਹਨ। ਪਹਿਲੇ ਵਿਚ ਧਾਰਮਿਕ ਅਤੇ ਦੂਜੇ ਵਿਚ ਦਾਰਸ਼ਨਿਕ ਫ਼ਿਰਕਿਆਂ ਦਾ ਜ਼ਿਕਰ ਹੈ। ਇਸ ਤੋਂ ਇਲਾਵਾ ਸਾਰੇ ਉੱਘੇ ਅਤੇ ਪ੍ਰਸਿੱਧ ਉਲਮਾ ਅਤੇ ਵਿਦਵਾਨਾਂ ਜਿਵੇਂ ਬੂ ਅਲੀ ਸੀਨਾ ਆਦਿ ਦੇ ਅਕੀਦੇ ਵੀ ਦਰਜ ਹਨ। ਅੰਤ ਵਿਚ ਜਹਾਲਤ ਦੇ ਜ਼ਮਾਨੇ ਦੇ ਅਰਬਾਂ ਦੇ ਅਕੀਦਿਆਂ ਅਤੇ ਹਿੰਦੁਸਤਾਨ ਦੇ

ਧਰਮਾਂ ਦਾ ਹਾਲ ਲਿਖ ਕੇ ਪੁਸਤਕ ਸਮਾਪਤ ਹੋਈ ਹੈ। ਇਹ ਪੁਸਤਕ ਬਹੁਤ ਲੋਕ-ਪ੍ਰਿਯ ਹੈ ਅਤੇ ਕਈ ਯੂਰਪੀਨ ਭਾਸ਼ਾਵਾਂ ਵਿਚ ਇਸ ਦੇ ਅਨੁਵਾਦ ਹੋ ਚੁੱਕੇ ਸਨ।

ਇਸ ਦੀ ਮੌਤ 1153 ਈ. ਵਿਚ ਸ਼ਹਿਰਸਤਾਨ ਵਿਚ ਹੋਈ।

—ਮੁਫ਼ਤੀ ਮਕਬੂਲੁਰਹਿਮਾਨ

**ਸ਼ਹਿਰਜ਼ੋਰੀ** : ਇਸ ਦਾ ਪੂਰਾ ਨਾਂ ਸ਼ਮਸੁੱਦੀਨ ਮੁਹੰਮਦ ਬਿਨ ਮਹਿਮੂਦ ਅਲਸ਼ਹਿਰ ਜ਼ੋਰੀ ਸੀ। ਇਹ ਬਹੁਤ ਸਿਆਣਾ, ਵਿਦਵਾਨ ਅਤੇ ਪ੍ਰਸਿੱਧ ਇਤਿਹਾਸਕਾਰ ਸੀ। ਇਸ ਦੀ ਪ੍ਰਸਿੱਧ ਪੁਸਤਕ ਦਾ ਨਾਂ ਨਜ਼ਤਲ ਅਰਵਾਹ ਵ ਰੋਜ਼ਤੁਲ ਅਫਰਾਹ ਫਿਤਵਾਰੀਖੁਲ ਹੁਕਮਾ ਅਲਮੁਤਕੱਦਮੀਨ ਹੈ। ਇਹ ਪੁਰਾਣੇ ਫਿਲਾਸਫਰਾਂ ਦੀ ਵਿਸਥਾਰ ਪੂਰਬਕ ਤਾਰੀਖ ਹੈ। ਇਹ ਇਤਿਹਾਸਕ ਪੁਸਤਕ 1191 ਈ. (586 ਹਿਜਰੀ) ਅਤੇ 1215 ਈ. (611 ਹਿ.) ਵਿਚਕਾਰ ਲਿਖੀ ਗਈ ਸੀ। ਬਹੁਤ ਸਮੇਂ ਤਕ ਇਸ ਪੁਸਤਕ ਦਾ ਕੋਈ ਖੁਰਾ-ਖੋਜ ਨਾ ਲੱਭ ਸਕਿਆ। ਅੰਤ ਵਿਚ ਬਹੁਤ ਖੋਜ ਬੀਨ ਮਗਰੋਂ ਇਸ ਦਾ ਇਕ ਹੱਥਲਿਖਤ ਖਰੜਾ ਮੌਲਾਨਾ ਸ਼ਿਬਲੀ ਨੂੰ 1904 ਈ. ਵਿਚ ਹੈਦਰਾਬਾਦ ਤੋਂ ਮਿਲ ਗਿਆ। ਇਹ ਹੱਥਲਿਖਤ ਇਕ ਅਜਿਹੇ ਨੁਸਖੇ ਤੋਂ ਨਕਲ ਕੀਤੀ ਹੋਈ ਸੀ ਜਿਹੜਾ 772 ਹਿ. ਵਿਚ ਤਬਰੇਜ਼ ਵਿਚ ਲਿਖਿਆ ਗਿਆ ਸੀ ਅਤੇ 1029 ਹਿ. ਵਿਚ ਇਹ ਨਕਲ ਕੀਤੀ ਗਈ ਸੀ। ਕਿਹਾ ਜਾਂਦਾ ਹੈ ਕਿ ਸ਼ਹਿਰਜ਼ੋਰੀ ਦੀ ਪੁਸਤਕ ਦਾ ਬਹੁਤ ਸਾਰਾ ਮਵਾਦ ਬਹਿਕੀ ਤੋਂ ਨਕਲ ਕੀਤਾ ਹੋਇਆ ਹੈ ਪਰ ਬਾਕੀ ਹਿੱਸਾ ਉਸ ਦੀ ਆਪਣੀ ਖੋਜ ਦਾ ਸਿੱਟਾ ਹੈ। ਇਸ ਪੁਸਤਕ ਦਾ ਫ਼ਾਰਸੀ ਅਨੁਵਾਦ ਅਬੁਲਹਸਨ ਨੇ ਵੀ ਕੀਤਾ ਹੈ। ਇਹ ਹੱਥਲਿਖਤ ਲਖਨਊ ਦੀ ਕਲਮੀ ਲਾਇਬ੍ਰੇਰੀ ਨਦਵਤੁੱਲ ਉਲਮਾ ਵਿਚ ਵੀ ਮੌਜੂਦ ਹੈ। ਫ਼ਾਰਸੀ ਦਾ ਇਕ ਨੁਸਖਾ ਦਾਰੁਲਮੁਸੱਨੀਫੀਨ ਲਾਇਬ੍ਰੇਰੀ ਵਿਚ ਵੀ ਦਸਿਆ ਜਾਂਦਾ ਹੈ। ਇਸ ਪੁਸਤਕ ਦਾ ਹਵਾਲਾ ਉਮਰ ਖ਼ਿਆਮ ਨਾਂ ਦੀ ਪੁਸਤਕ ਵਿਚ ਦਰਜ ਹੈ ਜਿਸ ਨੂੰ ਸੁਲੇਮਾਨ ਨਦਵੀ ਨੇ ਲਿਖਿਆ ਹੈ।

—ਐਚ. ਐਮ. ਮਕਬੂਲੁਰਹਿਮਾਨ

**ਸ਼ਹਿਰਬਾਨੋ** : ਇਸ ਦੇ ਸ਼ਾਬਦਿਕ ਅਰਥ 'ਮਲਿਕਾ' ਤੋਂ ਹਨ। ਇਹ ਸਾਸਾਨੀ ਖਾਨਦਾਨ ਦੇ ਅਖ਼ੀਰੀ ਬਾਦਸ਼ਾਹ ਯਜ਼ਦ ਗਿਰਦ ਤੀਜੇ ਜੋ ਨੌਸ਼ੇਰਵਾਂ ਆਦਿਲ ਦੇ ਬੰਸ ਵਿਚੋਂ ਸੀ, ਦੀ ਸਪੁੱਤਰੀ ਸੀ। ਯਜ਼ਦ ਗਿਰਦ ਤਹਿਰਾਨ ਉਪਰ ਰਾਜ ਕਰਦਾ ਸੀ। ਇਸ ਨੂੰ ਇਕ ਦਿਨ ਇਕ ਸੁਪਨਾ ਆਇਆ। ਇਸ ਸੁਪਨੇ ਵਿਚ ਫਾਤਮਾ ਜ਼ਹਰਾ ਨੇ ਇਸ ਨੂੰ ਕਿਹਾ ਕਿ ਇਹ ਹੁਸੈਨ ਦੀ ਦੁਲਹਨ ਬਣੇਗੀ।

ਯਜ਼ਦ ਗਿਰਦ ਦੁਸ਼ਮਣਾਂ ਤੋਂ ਹਾਰ ਖਾ ਕੇ ਦੌੜ ਰਿਹਾ ਸੀ। ਉਸ ਨੇ ਰਾਹ ਵਿਚ ਕਿਆਮ ਕੀਤਾ। ਜਦੋਂ ਸਵੇਰੇ ਅੱਗੇ ਤੁਰਨ ਲੱਗੇ ਤਾਂ ਸ਼ਹਿਰਬਾਨੋ ਹਾਲੀ ਸੁੱਤੀ ਹੋਈ ਸੀ। ਉਸ ਦੀ ਨਿਗਰਾਨੀ ਲਈ ਕੁਝ ਵਿਅਕਤੀ ਛੱਡ ਕੇ ਯਜ਼ਦ ਗਿਰਦ ਅੱਗੇ ਚਲ ਪਿਆ। ਅਰਬਾਂ ਨੇ ਏਕਾਏਕੀ ਹਮਲਾ ਕੀਤਾ ਅਤੇ ਸ਼ਹਿਰਬਾਨੋ ਨੂੰ ਕੈਦੀ ਬਣਾ ਕੇ ਹਜ਼ਰਤ ਉਮਰ ਕੋਲ ਭੇਜ ਦਿੱਤਾ।

ਇਸ ਨੂੰ ਵੇਚਣ ਲਈ ਗ਼ੁਲਾਮਾਂ ਦੀ ਮੰਡੀ ਵਿਚ ਲਿਜਾਇਆ ਗਿਆ। ਇਸ ਨੇ ਚਿਹਰਾ ਨੰਗਾ ਕੀਤਾ ਜਾਣ ਤੇ ਇਕ ਖਰੀਦਾਰ ਨੂੰ ਥੱਪੜ ਮਾਰਿਆ। ਹਜ਼ਰਤ ਉਮਰ ਨੇ ਕ੍ਰੋਧ ਵਿਚ ਆ ਕੇ ਇਸ ਨੂੰ ਕੋੜੇ ਮਾਰਨ ਦਾ ਹੁਕਮ ਦਿੱਤਾ ਪਰ ਹਜ਼ਰਤ ਅਲੀ ਨੇ ਇਸ ਨੂੰ ਸ਼ਾਹੀ ਖਾਨਦਾਨ ਦੀ ਹੋਣ ਕਾਰਨ ਇਸ ਸਜ਼ਾ ਤੋਂ ਬਚਾਇਆ ਅਤੇ ਉਸ ਨਾਲ ਸ਼ਾਹਾਨਾ ਸਲੂਕ ਕਰਨ ਲਈ ਕਿਹਾ। ਹਜ਼ਰਤ ਅਲੀ ਨੇ ਇਮਾਮ ਹੁਸੈਨ ਨਾਲ ਇਸ ਦਾ ਵਿਆਹ ਕਰ ਦਿੱਤਾ। ਇਮਾਮ ਹੁਸੈਨ ਦੀ ਸ਼ਹਾਦਤ (ਸੰਨ 680) ਤੋਂ ਬਾਅਦ ਇਹ ਮਦੀਨੇ ਰਹੀ।

—ਲੋਕ ਚੰਦ

**ਸ਼ਹਿਰਯਾਰ** : ਸ਼ਹਿਰਯਾਰ ਇਕ ਰਖੇਲ ਦੇ ਪੇਟ ਤੋਂ ਬਾਦਸ਼ਾਹ ਜਹਾਂਗੀਰ ਦਾ ਪੁੱਤਰ ਸੀ। ਇਸ ਦਾ ਵਿਆਹ ਨੂਰਜਹਾਂ ਦੀ ਲੜਕੀ (ਲਾਡਲੀ ਬੇਗਮ ਜਿਸ ਦਾ ਪਿਤਾ ਸ਼ੇਰ ਅਫ਼ਗਨ ਸੀ ਜੋ ਨੂਰਜਹਾਂ ਦਾ ਪਹਿਲਾਂ ਪਤੀ ਸੀ) ਨਾਲ ਹੋਇਆ। ਨੂਰਜਹਾਂ ਚਾਹੁੰਦੀ ਸੀ ਕਿ ਜਹਾਂਗੀਰ ਤੋਂ ਪਿੱਛੋਂ ਉਸ ਦੇ ਜਵਾਈ, ਸ਼ਹਿਰਯਾਰ ਨੂੰ ਤਖ਼ਤ ਮਿਲੇ ਤਾਂ ਜੋ ਉਸ ਦੀ ਤਾਕਤ ਜਹਾਂਗੀਰ ਦੀ ਮੌਤ ਤੋਂ ਬਾਅਦ ਦੀ ਬਣੀ ਰਹੇ।

ਤਖ਼ਤ ਦੇ ਪੰਜ ਦਾਅਵੇਦਾਰਾਂ ਵਿਚੋਂ ਉਸ ਨੂੰ ਖ਼ੁਰਮ ਤੋਂ ਖਤਰਾ ਸੀ ਜੋ ਵਧੇਰੇ ਚੁਸਤ ਅਤੇ ਚਾਲਾਕ ਸੀ। ਸ਼ਹਿਜ਼ਾਦਾ ਖ਼ੁਰਮ ਜਹਾਂਗੀਰ ਦੇ ਪੰਜਾਂ ਪੁੱਤਰਾਂ ਵਿਚੋਂ ਉਪਰੋਂ ਦੂਜੇ ਨੰਬਰ ਤੇ ਸੀ। ਉਸ ਤੋਂ ਵੱਡਾ ਖ਼ੁਸਰੋ ਨਜ਼ਰਬੰਦ ਸੀ। ਸ਼ਹਿਜ਼ਾਦਾ ਖ਼ੁਰਮ ਅਤੇ ਸ਼ਹਿਰਯਾਰ ਦੇ ਸਬੰਧ ਚੰਗੇ ਨਹੀਂ ਸਨ। ਧੌਲਪੁਰ ਦੀ ਜਗੀਰ ਦੀ ਪ੍ਰਾਪਤੀ ਦੇ ਸਬੰਧ ਵਿਚ ਵੀ ਦੋਹਾਂ ਵਿਚਕਾਰ ਝਗੜਾ ਹੋ ਚੁੱਕਾ ਸੀ।

ਖ਼ੁਰਮ ਦੇ ਕੰਧਾਰ ਦੀ ਮੁਹਿੰਮ ਤੇ ਜਾਣ ਨੂੰ ਲਮਕਾਉਣ ਤੇ ਬਾਦਸ਼ਾਹ ਨੇ ਉਸ ਮੁਹਿੰਮ ਦੀ ਕਮਾਨ ਸ਼ਹਿਰਯਾਰ ਦੇ ਸਪੁਰਦ ਕਰ ਦਿੱਤੀ ਅਤੇ ਖ਼ੁਰਮ ਦੀ ਪੰਜਾਬ ਵਿਚਲੀ ਸਾਰੀ ਜਗੀਰ ਵੀ ਸ਼ਹਿਰਯਾਰ ਨੂੰ ਦੇ ਦਿੱਤੀ। ਮਹਾਬਤ ਖਾਂ ਨੇ ਜਿਹਲਮ ਦੇ ਕੰਢੇ ਜਹਾਂਗੀਰ ਅਤੇ ਸ਼ਹਿਰਯਾਰ ਨੂੰ ਮਾਰਚ, 1626 ਵਿਚ ਆਪਣੀ ਹਿਰਾਸਤ ਵਿਚ ਲੈ ਲਿਆ। ਨੂਰਜਹਾਂ ਨੇ ਕੁਝ ਚਿਰ ਬਾਅਦ ਜਹਾਂਗੀਰ ਅਤੇ ਸ਼ਹਿਰਯਾਰ ਦੋਹਾਂ ਨੂੰ ਰਿਹਾ ਕਰਾਇਆ। ਸੰਨ 1627 ਵਿਚ ਸ਼ਹਿਰਯਾਰ ਜਹਾਂਗੀਰ ਬਾਦਸ਼ਾਹ ਨਾਲ ਕਸ਼ਮੀਰ ਗਿਆ। ਉਥੋਂ ਕਿਸੇ ਬਹਾਨੇ ਲਾਹੌਰ ਵਾਪਸ ਆ ਗਿਆ।

ਕਸ਼ਮੀਰ ਤੋਂ ਵਾਪਸ ਆਉਂਦੇ ਹੋਏ ਜਦੋਂ ਅਕਤੂਬਰ-ਨਵੰਬਰ, 1627 ਵਿਚ ਜਹਾਂਗੀਰ ਦੀ ਮੌਤ ਹੋ ਗਈ ਤਾਂ ਖ਼ੁਸਰੋ ਦੇ ਪੁੱਤਰ ਦਾਵਰ ਬਖ਼ਸ਼ ਨੂੰ ਤਖ਼ਤ ਉਪਰ ਬਿਠਾ ਦਿੱਤਾ ਗਿਆ। ਨੂਰਜਹਾਂ ਨੇ ਸ਼ਹਿਰਯਾਰ ਨੂੰ ਪਤਾ ਦਿੱਤਾ ਜਿਸ ਨੇ ਲਾਹੌਰ ਆਪਣੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਲਾਹੌਰ ਦੇ ਖਜ਼ਾਨੇ ਵਿਚੋਂ ਉਸ ਨੂੰ ਨੱਬੇ ਲੱਖ ਰੁਪਏ ਹੱਥ ਲੱਗੇ ਜਿਸ ਨਾਲ ਉਸ ਨੇ ਭਾਰੀ ਫੌਜ ਤਿਆਰ ਕੀਤੀ। ਆਸਫ਼ ਖਾਂ ਨੇ ਦਾਵਰ ਬਖ਼ਸ਼ ਨੂੰ ਨਾਲ ਲੈ ਕੇ ਸ਼ਹਿਰਯਾਰ ਤੇ ਹਮਲਾ ਕੀਤਾ। ਉਸ ਨੂੰ ਹਾਰ ਹੋਈ ਅਤੇ ਉਹ ਫੜਿਆ ਗਿਆ। ਪਹਿਲਾਂ ਉਸ ਦੀਆਂ ਅੱਖਾਂ ਕੱਢਵਾਂ ਦਿੱਤੀਆਂ ਗਈਆਂ ਅਤੇ ਬਾਅਦ ਵਿਚ ਉਸ ਨੂੰ ਕਤਲ ਕਰਾ ਦਿੱਤਾ ਗਿਆ।

**ਸਹਿਰਵਰਦੀ** : ਇਕ ਮੁਸਲਮਾਨ ਫ਼ਿਰਕਾ ਹੈ ਜਿਸ ਦਾ ਬਾਨੀ ਸ਼ਹਾਬੁੱਦੀਨ ਨੂੰ ਮੰਨਿਆ ਜਾਂਦਾ ਹੈ ਪਰ ਕਈਆਂ ਅਨੁਸਾਰ ਇਹ ਹਸਨ ਬਾਸਰੀ ਦੇ ਚੇਲਿਆਂ ਦੀ ਸ਼੍ਰੇਣੀ ਵੀ ਮੰਨੀ ਜਾਂਦੀ ਹੈ। ਸ਼ਹਾਬੁੱਦੀਨ ਇਰਾਕ ਦੇ ਇਕ ਛੋਟੇ ਜਿਹੇ ਸ਼ਹਿਰ ਸਹਿਰਵਰਦ ਜੋ ਬਗਦਾਦ ਦੇ ਨੇੜੇ ਵਾਕਿਆ ਹੈ, ਦਾ ਰਹਿਣ ਵਾਲਾ ਅਤੇ ਅਬਦੁਲ ਕਾਦਰ ਜੀਲਾਨੀ ਦਾ ਸਮਕਾਲੀ ਸੀ। ਪੰਜਾਬ ਵਿਚ ਇਸ ਫ਼ਿਰਕੇ ਦੀ ਸਥਾਪਨਾ ਸਭ ਤੋਂ ਪਹਿਲਾਂ ਬਹਾਉੱਦੀਨ ਜ਼ਕਰੀਆ ਨੇ ਕੀਤੀ। ਸੰਨ 1565 ਵਿਚ ਉਸ ਦੀ ਮੌਤ ਹੋ ਗਈ। ਇਸ ਫਕੀਰ ਨੂੰ 'ਬਹਾਵਲ ਹੱਕ' ਨਾਂ ਨਾਲ ਜ਼ਿਆਦਾ ਜਾਣਿਆ ਜਾਂਦਾ ਸੀ ਅਤੇ ਮੁਲਤਾਨ ਵਿਚ ਇਹ ਕਾਫੀ ਪ੍ਰਸਿੱਧ ਹੋਇਆ।

ਸਹਿਰਵਰਦੀ ਫਿਰਕੇ ਦੇ ਪੈਰੋਕਾਰ ਥੋੜ੍ਹੀ ਥੋੜ੍ਹੀ ਦੇਰ ਬਾਅਦ ਨਮਾਜ਼ ਪੜ੍ਹਦੇ ਹਨ ਅਤੇ 'ਅਲਾ ਹੂ' ਸ਼ਬਦ ਨੂੰ ਸਾਹ ਦੱਬ ਕੇ ਬੋਲਦੇ ਹੋਏ ਪੂਰੇ ਤਾਣ ਨਾਲ ਉੱਚੀ ਆਵਾਜ਼ ਵਿਚ ਕੱਢਦੇ ਹਨ। ਅਜਿਹਾ ਕਰਦਿਆਂ ਕਈ ਸ਼ਰਧਾਲੂ ਹਫ਼ ਕੇ ਬੇਹੋਸ਼ ਵੀ ਹੋ ਜਾਂਦੇ ਹਨ। ਕਿਹਾ ਜਾਂਦਾ ਕਿ ਇਹ ਲੋਕ ਕਲਮਾ ਪੜ੍ਹਨ ਸਮੇਂ ਉੱਚੀ ਅਤੇ ਦੱਬਵੀਂ ਆਵਾਜ਼ ਦੇ ਦੋਵੇਂ ਢੰਗ ਵਰਤਦੇ ਹਨ। ਕੁਰਾਨ ਪੜ੍ਹਨਾ ਨੇਕ ਕੰਮ

ਗਿਣਿਆ ਜਾਂਦਾ ਹੈ। ਅਫਗਾਨਿਸਤਾਨ ਵਿਚ ਇਹ ਫ਼ਿਰਕਾ ਬਹੁਤ ਪ੍ਰਸਿੱਧ ਹੈ ਅਤੇ ਇਨ੍ਹਾਂ ਦੇ ਸਾਰੇ ਮੈਂਬਰ ਚੰਗੇ ਪੜ੍ਹੇ ਲਿਖੇ ਹੁੰਦੇ ਹਨ।

ਪੱਛਮੀ ਪਾਕਿਸਤਾਨ ਵਿਚ ਮੁਹੰਮਦ ਇਸਮਾਈਲ (ਮੀਆਂ ਵੱਡਾ) ਵਿਖੇ ਬਣੀ ਹੋਈ ਮਸੀਤ ਇਸ ਫ਼ਿਰਕੇ ਦਾ ਮੁੱਖ ਕੇਂਦਰ ਹੈ। ਇਹ ਮਸੀਤ ਸ਼ਾਲੀਮਾਰ ਅਤੇ ਮੀਆਂ ਮੀਰ ਦੇ ਵਿਚਕਾਰ ਹੈ। ਜਲਾਨੀ ਵੀ ਇਸੇ ਫ਼ਿਰਕੇ ਦੀ ਇਕ ਉਪ-ਸ਼ਾਖਾ ਹੈ।

ਹ. ਪੁ.–ਗ. ਟ੍ਰਾ. ਕਾ. 3 : 344

**ਸਹਿਰਾ** : ਸਹਿਰਾ ਦੁਨੀਆ ਦਾ ਸਭ ਤੋਂ ਵੱਡਾ ਮਾਰੂਥਲ ਹੈ। ਇਹ ਅਫ਼ਰੀਕਾ ਵਿਚ ਲਾਲ ਸਾਗਰ ਤੋਂ ਅੰਧ ਮਹਾਂਸਾਗਰ ਤੱਕ ਪੂਰਬ ਤੋਂ ਪੱਛਮ ਵੱਲ ਅਤੇ ਐਟਲਸ ਪਰਬਤ ਤੇ ਰੂਮ ਸਾਗਰ ਤੋਂ ਸਵਾਨਾ ਖੰਡ ਤੀਕ ਉੱਤਰ ਤੋਂ ਦੱਖਣ ਵੱਲ ਨੂੰ ਕੋਈ 89,60,000 ਵ. ਕਿ. ਮੀ. ਵਿਚ ਫੈਲਿਆ ਹੋਇਆ ਹੈ। ਪੂਰਬ ਤੋਂ ਪੱਛਮ ਵੱਲ ਇਸ ਦੀ ਲੰਬਾਈ ਲਗਭਗ 4,800 ਕਿ. ਮੀ. ਹੈ ਅਤੇ ਉੱਤਰ ਤੋਂ ਦੱਖਣ ਵੱਲ ਇਸ ਦੀ ਚੌੜਾਈ ਕਿਤੇ ਵੀ 1,600 ਕਿ. ਮੀ. ਤੋਂ ਘੱਟ ਨਹੀਂ। ਇਸ ਦੇ ਵਿਚ ਸਪੈਨਿਸ਼ ਸਹਿਰਾ, ਮੋਰਾਕੋ, ਅਲਜੀਰੀਆ, ਟਿਊਨੀਸ਼ੀਆ, ਫਰਾਂਸੀਸੀ ਪੱਛਮੀ ਅਫ਼ਰੀਕਾ, ਲਿਬੀਆ, ਮਿਸਰ ਅਤੇ ਸੂਡਾਨ ਦੇ ਦੇਸ਼ ਸ਼ਾਮਲ ਹਨ। ਸਹਿਰਾ ਨੇ ਮਹਾਂਦੀਪ ਅਫ਼ਰੀਕਾ ਦਾ ਇਕ ਚੌਥਾਈ ਤੋਂ ਜਿਆਦਾ ਹਿੱਸਾ ਰੋਕਿਆ ਹੋਇਆ ਹੈ। ਇਸ ਵਿਚ ਅਰਬੀ ਭਾਸ਼ਾ ਅਤੇ ਇਸਲਾਮ ਹਾਵੀ ਹਨ।

**ਧਰਾਤਲ**—ਇਸ ਬਾਰੇ ਆਮ ਇਹੋ ਖਿਆਲ ਕੀਤਾ ਜਾਂਦਾ ਹੈ ਕਿ ਸਹਿਰਾ ਇਕ ਬੇ-ਇੰਤਹਾ ਰੇਤਲੇ ਸਤੂਪਾਂ ਦਾ ਮਾਰੂਥਲ ਹੈ ਪਰ ਇਸ ਦੀ ਧਰਾਤਲ ਬਹੁਤ ਵੱਖਰੇਵੇਂ ਵਾਲੀ ਹੈ। ਸਮੁੱਚੇ ਖੰਡ ਦੀ ਔਸਤ ਉਚਾਈ ਤਾਂ ਸਮੁੰਦਰੀ ਸਤ੍ਹਾ ਤੋਂ 305 ਮੀ. ਹੈ ਪਰ ਇਸ ਦੇ ਕੁਝ ਥਾਂ ਜਿਵੇਂ ਕਿ ਬਿਸਕਰਾ (ਅਲਜੀਰੀਆ) ਸਮੁੰਦਰੀ ਸਤ੍ਹਾ ਨਾਲੋਂ 15 ਤੋਂ 30 ਮੀਂ. ਤੱਕ ਨੀਵੇਂ ਹਨ ਅਤੇ ਕੁਝ ਹੋਰ ਜਿਵੇਂ ਕਿ ਤਬਿਸਤੀ ਖੰਡ ਦੀਆਂ ਚੋਟੀਆਂ 3,352 ਮੀ. ਉੱਚੀਆਂ ਹਨ।

**ਸਹਿਰਾ ਦੀ ਧਰਤਾਲ ਤਿੰਨ ਪ੍ਰਕਾਰ ਦੀ** ਹੈ :— ਅਰਗ, ਰੇਗ ਅਤੇ ਹਮਾਦਾ। ਅਰਗ ਰੇਤ ਦਾ ਉਹ ਮਾਰੂਥਲੀ ਹਿੱਸਾ ਹੈ ਜਿਸ ਨੇ ਪੁਰਾਣੇ ਦਰਿਆਵਾਂ ਦੀਆਂ ਵਾਦੀਆਂ ਦੀ ਥਾਂ ਨੂੰ ਰੋਕਿਆ ਹੋਇਆ ਹੈ। ਰੇਗ ਉਹ ਥਾਵਾਂ ਹਨ ਜਿਨ੍ਹਾਂ ਤੋਂ ਹਵਾ ਨੇ ਰੇਤ ਉਡਾ ਦਿੱਤੀ ਹੈ ਅਤੇ ਪਥਰੀਲੇ ਗੀਟੇ, ਕੰਕਰ ਤੇ ਬਜਰੀ ਬਾਕੀ ਹਨ। ਹਮਾਦਾ ਪਠਾਰੀ ਖੇਤਰ ਹੈ।

**ਧਰਾਤਲ ਦੇ ਪਖੋਂ ਸਹਿਰਾ ਨੂੰ ਪੰਜ ਭਾਗਾਂ** :— ਪੱਛਮੀ ਖੰਡ, ਦੱਖਣੀ ਖੰਡ, ਪੂਰਬੀ ਖੰਡ, ਉੱਤਰੀ ਖੰਡ ਅਤੇ ਕੇਂਦਰੀ ਖੰਡ ਵਿਚ ਵੰਡਿਆ ਜਾ ਸਕਦਾ ਹੈ। ਪੱਛਮੀ ਖੰਡ, ਅੰਧ ਮਹਾਂਸਾਗਰ ਦੇ ਨਾਲ ਲਗਦਾ ਮਾਰੂਥਲ ਹੈ ਜਿਹੜਾ 457 ਮੀ. ਤੋਂ ਘੱਟ ਹੀ ਉੱਚਾ ਹੈ ਅਤੇ ਕਈ ਥਾਵਾਂ ਤਾਂ 183 ਮੀ. ਤੋਂ ਵੀ ਨੀਵੀਆਂ ਹਨ। ਦੱਖਣੀ ਖੰਡ ਮਾਰੀਤਾਨੀਆ ਦੇ ਪਰਬਤਾਂ ਤੋਂ ਲੈ ਕੇ ਤਿਬਿਸਤੀ ਅਤੇ ਐਨੇਡੀ ਪਰਬਤੀ ਖੇਤਰਾਂ ਤੱਕ ਫੈਲਿਆ ਹੋਇਆ ਹੈ। ਤਿਬਿਸਤੀ ਦੀਆਂ ਸਭ ਤੋਂ ਉੱਚੀਆਂ ਚੋਟੀਆਂ ਏਮੀ ਕਊਸੀ (3,290 ਮੀ.) ਅਤੇ ਮੌਂਟ ਤੌਸਿਦੇ (3,570 ਮੀ.) ਇਸੇ ਖੰਡ ਵਿਚ ਹਨ। ਪੂਰਬੀ ਖੰਡ ਰੂਮ ਸਾਗਰ ਦੇ ਦੱਖਣ ਵਿਚ ਖ਼ਰਤੂਮ ਦੀ ਹੱਦ ਤੱਕ ਫੈਲਿਆ ਹੋਇਆ ਹੈ। ਦਰਿਆ ਨੀਲ ਇਸ ਦੇ ਦਰਮਿਆਨ ਵਿਚੋਂ ਲੰਘਦਾ ਹੈ। ਇਸ ਦੇ ਪੱਛਮ ਵਿਚ ਲਿਬੀਅਨ ਮਾਰੂਥਲ ਦਾ ਪਥਰੀਲਾ ਤੇ ਰੇਤਲਾ ਸਮਤਲ ਖੇਤਰ ਹੈ ਅਤੇ ਉੱਤਰ ਵਿਚ ਜੈਬਲ-ਅਖਜ਼ਰ ਪਰਬਤੀ ਸਿਲਸਿਲੇ ਦੇ ਪਹਾੜ ਹਨ। ਨੀਲ ਦਰਿਆ ਅਤੇ ਲਾਲ ਸਾਗਰ ਦੇ ਵਿਚਕਾਰ ਅਰਬ ਮਾਰੂਥਲ ਹੈ। ਸੂਡਾਨ ਦੇ ਉੱਤਰ-ਪੂਰਬ ਦੇ ਮਾਰੂਥਲ ਨੂੰ ਸਹਿਰਾਏ ਨੋਬਾ ਆਖਦੇ ਹਨ। ਉੱਤਰੀ ਖੰਡ ਵਿਚ ਗ੍ਰੇਟ ਈਸਟਰਨ ਅਰਗ, ਗ੍ਰੇਟ ਵੈਸਟਰਨ ਅਰਗ, ਹਮਦ-ਅਲ-ਹਮਰਾ ਅਤੇ ਤੁਆਤ ਤੇ ਗਉਹਾਰਾ ਦੇ ਨਖ਼ਲਿਸਤਾਨੀ ਇਲਾਕੇ ਸ਼ਾਮਲ ਹਨ। ਇਸ ਖੰਡ ਵਿਚ ਐਟਲਸ ਪਰਬਤ ਦੇ ਦੱਖਣ ਵਿਚ ਕਈ ਖਾਰੀਆਂ ਝੀਲਾਂ ਹਨ ਜਿਨ੍ਹਾਂ ਵਿਚੋਂ ਕਈ ਸਮੁੰਦਰੀ ਸਤ੍ਹਾ ਤੋਂ ਵੀ ਨੀਵੀਆਂ ਹਨ। ਇਨ੍ਹਾਂ ਝੀਲਾਂ ਨੂੰ ਸ਼ਾਤ ਖਾਰੀਆਂ ਝੀਲਾਂ ਆਖਦੇ ਹਨ। ਕੇਂਦਰੀ ਖੰਡ ਮਾਰੀਤਾਨੀਆ ਦੇ ਪੂਰਬ ਤੋਂ ਸ਼ੁਰੂ ਹੋ ਕੇ ਲਿਬੀਆ ਦੀ ਹੱਦ ਤੱਕ ਫੈਲਿਆ ਹੋਇਆ ਹੈ। ਇਸ ਦੇ ਪੱਛਮ ਵਿਚ ਰੇਤਲਾ ਇਲਾਕਾ ਅਤੇ ਪੂਰਬ ਵਿਚ ਪਹਾੜੀ ਤੇ ਪਠਾਰੀ ਖੇਤਰ ਹੈ। ਇਸ ਵਿਚ ਚੈਚ ਅਰਗ ਅਤੇ ਅਰਗ ਅਗੀਦੀ ਦੇ ਰੇਤਲੇ ਇਲਾਕੇ, ਅਹਿਗਾਰ ਤੇ ਉਸ ਦੇ ਨਾਲ ਲਗਦੀਆਂ ਅਹੇਨੇਤ, ਮੌਈਦੀਰ, ਤਸੀਲੀ-ਦਾ-ਅਜੇਰ ਦੀਆਂ ਪਠਾਰਾਂ ਅਤੇ ਫ਼ੈਜ਼ਾਨ ਪਠਾਰ ਸ਼ਾਮਲ ਹਨ। ਅਹਿਗਾਰ ਦੀ ਤਾਹਾਤ ਨਾਂ ਦੀ ਚੋਟੀ (3,000 ਮੀ.) ਆਮ ਹੀ ਬਰਫ਼ ਨਾਲ ਢੱਕੀ ਜਾਂਦੀ ਹੈ।

**ਭੂ-ਗਰਭਿਕ ਇਤਿਹਾਸ**—ਸਹਿਰਾ ਦੀ ਹੋਂਦ ਜਿਵੇਂ ਕਿ ਪਹਿਲਾਂ ਵਿਚਾਰ ਕੀਤਾ ਸੀ ਕਿ ਕਿਸੇ ਸਮੁੰਦਰ ਤੋਂ ਨਹੀਂ ਹੋਈ, ਸਗੋਂ ਇਹ ਵਿਚਾਰ ਵਧੇਰੇ ਪ੍ਰਭਾਵਿਤ ਹੈ ਕਿ ਹਿਮ ਯੁੱਗ ਦੇ ਸਮੇਂ ਯੂਰਪ ਬਰਫ਼ ਨਾਲ ਢੱਕਿਆ ਹੋਇਆ ਸੀ ਅਤੇ ਅਫ਼ਰੀਕਾ ਦੇ ਇਸ ਭਾਗ ਵਿਚ ਹਰਿਆਲੀ ਸੀ ਅਤੇ ਕਈ ਦਰਿਆ ਵਗਦੇ ਸਨ ਜਿਨ੍ਹਾਂ ਨੇ ਡੂੰਘੀਆਂ ਘਾਟੀਆਂ ਬਣਾਈਆਂ ਹੋਈਆਂ ਸਨ। ਬਰਫ਼ ਪਿਘਲ ਜਾਣ ਤੋਂ ਬਾਅਦ ਇਥੇ ਵੀ ਖੁਸ਼ਕੀ ਦਾ ਮੌਸਮ ਛਾ ਗਿਆ ਅਤੇ ਹੌਲੀ ਹੌਲੀ ਹਵਾ ਦੀ ਭੰਨ ਤੋੜ ਕਾਰਨ ਵਾਦੀਆਂ ਪੱਧਰੀਆਂ ਹੋ ਗਈਆਂ ਅਤੇ ਕੰਕਰ ਵਗੈਰਾ ਦੀ ਰਗੜ ਨਾਲ ਰੇਤ ਬਣ ਗਈ ਜੋ ਅੱਜ ਵੇਖਣ ਵਿਚ ਆਉਂਦੀ ਹੈ। ਹੁਣ ਵੀ ਸਹਿਰਾ ਹਰ ਸਾਲ ਹਰ ਪਾਸੇ ਨੂੰ ਇਕ ਕਿ. ਮੀ. ਵੱਧ ਜਾਂਦਾ ਹੈ ਅਤੇ ਜਿਸ ਨਾਲ 20,000 ਵ. ਕਿ. ਮੀ. ਧਰਤੀ ਹਰ ਸਾਲ ਵੀਰਾਨ ਬਣ ਜਾਂਦੀ ਹੈ।

**ਜਲਵਾਯੂ**—ਸਹਿਰਾ ਦੀ ਜਲਵਾਯੂ ਬਹੁਤ ਗਰਮ ਅਤੇ ਖੁਸ਼ਕ ਹੈ। ਔਸਤ ਸਾਲਾਨਾ ਵਰਖਾ ਦੀ ਮਾਤਰਾ ਉੱਤਰ ਵਿਚ 25.4 ਸੈਂ. ਮੀ. ਅਤੇ ਦੱਖਣ ਵਿਚ 38 ਸੈਂ. ਮੀ. ਦੇ ਲਗਭਗ ਹੈ। ਕੇਂਦਰੀ



ਦੱਖਣੀ ਸਹਿਰਾ ਦੇ ਆਪਣੇ ਖਾਸ ਕਿਸਮ ਦੇ ਬਣੇ ਘਰਾਂ ਦੁਆਲੇ ਖੇਡਦੇ ਹੋਏ ਟੋਡਾ ਕਬੀਲੇ ਦੇ ਬੱਚੇ

ਸਹਿਰਾ ਸਮੁੰਦਰ ਤੋਂ ਦੂਰ ਹੋਣ ਕਰਕੇ ਕੇਵਲ 13 ਸੈਂ. ਮੀ. ਸਾਲਾਨਾ ਵਰਖਾ ਪ੍ਰਾਪਤ ਕਰਦਾ ਹੈ। ਸਹਿਰਾ ਦੀ ਜਲਵਾਯੂ ਵਿਚ ਕਈ ਅਸਾਧਾਰਨ ਹਾਲਤਾਂ ਵੇਖਣ ਵਿਚ ਆਉਂਦੀਆਂ ਹਨ ਜਿਵੇਂ ਕਿ ਇਨਸਲਾ ਵਿਚ 4 ਸਾਲਾਂ ਅੰਦਰ ਕੇਵਲ 6 ਮਿ. ਮੀ. ਵਰਖਾ ਹੋਈ ਅਤੇ ਐਲਗੋਲੀਆ ਵਿਚ ਸੱਤਾਂ ਸਾਲਾਂ ਵਿਚ ਵਰਖਾ ਹੋਈ ਹੀ ਇਕ ਵਾਰੀ। ਸਹਿਰਾ ਦਾ ਔਸਤ ਸਾਲਾਨਾ ਤਾਪਮਾਨ 26.6° ਸੈਂ. ਤੋਂ ਉਪਰ ਹੀ ਰਹਿੰਦਾ ਹੈ। ਜੂਨ, ਜੁਲਾਈ ਵਿਚ ਕਈ ਥਾਵਾਂ ਤੇ ਤਾਪਮਾਨ 57.7° ਸੈਂ. ਦੇ ਲਗਭਗ ਪਹੁੰਚ ਜਾਂਦਾ ਹੈ। ਤਾਪਮਾਨ ਵਿਚ ਦੈਨਿਕ ਅਤੇ ਵਾਰਸ਼ਕ ਤਾਪ ਅੰਤਰ ਬਹੁਤ ਜ਼ਿਆਦਾ ਰਹਿੰਦਾ ਹੈ। ਰਾਤ ਤੇ ਦਿਨ ਦੇ ਤਾਪਮਾਨ ਵਿਚ 27.7° ਸੈਂ. ਦਾ ਫਰਕ ਵੇਖਣ ਵਿਚ ਆਇਆ ਹੈ।

**ਕੁਦਰਤੀ ਬਨਸਪਤੀ**—ਸਹਿਰਾ ਵਿਚ ਦੋ ਕਿਸਮ ਦੀ ਕੁਦਰਤੀ ਬਨਸਪਤੀ ਮਿਲਦੀ ਹੈ—ਨਖ਼ਲਿਸਤਾਨੀ ਅਤੇ ਮਾਰੂਥਲੀ। ਨਖ਼ਲਿਸਤਾਨਾਂ ਵਿਚ ਘਾਹ ਅਤੇ ਖਜੂਰ ਦੇ ਬਿਰਛ ਹੁੰਦੇ ਹਨ ਅਤੇ ਮਾਰੂਥਲਾਂ ਵਿਚ ਬਬੂਲ ਤੇ ਕੰਡਿਆਲੀਆਂ ਝਾੜੀਆਂ ਮਿਲਦੀਆਂ ਹਨ। ਜੰਗਲੀ ਜਾਨਵਰਾਂ ਵਿਚ ਹਿਰਨ, ਬਾਰਾਸਿੰਗਾ, ਗਿੱਦੜ, ਲੂੰਬੜ ਆਦਿ ਮਿਲਦੇ ਹਨ। ਸ਼ੁਤਰਮੁਰਗ ਹੁਣ ਘੱਟ ਚੁੱਕੇ ਹਨ। ਊਠ ਇਥੋਂ ਦਾ ਮੁੱਖ ਜਾਨਵਰ ਹੈ ਅਤੇ ਇਸ ਨੂੰ 'ਮਾਰੂਥਲ ਦਾ ਜਹਾਜ਼' ਕਹਿੰਦੇ ਹਨ। ਇਸ ਤੋਂ ਇਲਾਵਾ ਭੇਡਾਂ, ਬੱਕਰੀਆਂ ਵੀ ਪਾਲੀਆਂ ਜਾਂਦੀਆਂ ਹਨ।

**ਕੁਦਰਤੀ ਸੋਮੇ**—ਸਹਿਰਾ ਵਿਚ ਕਈ ਕਿਸਮ ਦੇ ਖਣਿਜ ਮਿਲਦੇ ਹਨ ਜਿਨ੍ਹਾਂ ਵਿਚੋਂ ਮਿੱਟੀ ਦਾ ਤੇਲ, ਕੁਦਰਤੀ ਗੈਸ, ਲੂਣ, ਕੋਲਾ ਤੇ ਲੋਹਾ ਮੁੱਖ ਹਨ। ਇਨ੍ਹਾਂ ਤੋਂ ਇਲਾਵਾ ਸਹਿਰਾ ਵਿਚੋਂ ਹਾਥੀ ਦੰਦ, ਖੱਲਾਂ ਅਤੇ ਖਜੂਰਾਂ ਤੇ ਹੋਰ ਫ਼ਲ ਬਾਹਰ ਭੇਜੇ ਜਾਂਦੇ ਹਨ।

**ਖੇਤੀਬਾੜੀ**—ਨਖ਼ਲਿਸਤਾਨਾਂ ਅਤੇ ਨੀਲ ਦੀ ਵਾਦੀ ਤੇ ਡੈਲਟੇ ਉੱਤੇ ਖੇਤੀ ਕੀਤੀ ਜਾਂਦੀ ਹੈ। ਖ਼ਜੂਰ, ਤਮਾਕੂ, ਸਬਜ਼ੀਆ ਅਤੇ ਅਨਾਜ ਦੀਆਂ ਫਸਲਾਂ ਉਗਾਈਆਂ ਜਾਂਦੀਆਂ ਹਨ।

**ਆਵਾਜਾਈ ਦੇ ਸਾਧਨ**— ਸਹਿਰਾ ਅੰਦਰ ਆਵਾਜਾਈ ਦਾ ਕੰਮ ਜ਼ਿਆਦਾ ਕਰਕੇ ਊਠਾਂ ਰਾਹੀਂ ਹੀ ਹੁੰਦਾ ਹੈ। ਊਠਾਂ ਦੇ ਕਾਫਲੇ ਵੱਡੀ ਗਿਣਤੀ ਵਿਚ ਚਲਦੇ ਹਨ ਅਤੇ ਸਾਮਾਨ ਢੋਣ ਦਾ ਕੰਮ ਕਰਦੇ ਹਨ। ਕੇਵਲ ਮਿਸਰ ਵਿਚ ਸੜਕਾਂ ਅਤੇ ਰੇਲਾਂ ਉੱਨਤ ਕੀਤੀਆਂ ਗਈਆਂ ਹਨ। ਕੀਮਤੀ ਚੀਜ਼ਾਂ ਦੀ ਆਵਾਜਾਈ ਹਵਾਈ ਜਹਾਜ਼ਾਂ ਰਾਹੀਂ ਹੁੰਦੀ ਹੈ।

**ਆਬਾਦੀ ਤੇ ਇਤਿਹਾਸ**—ਸਹਿਰਾ ਵਿਚ ਆਬਾਦੀ ਦੇ 150 ਤੋਂ 800 ਮਿਲੀਅਨ ਸਾਲ ਪੁਰਾਣੇ ਚਿੰਨ੍ਹ ਮਿਲਦੇ ਹਨ ਜਿਨ੍ਹਾਂ ਵਿਚ 5,000ਮੀ. ਮੋਟੇ ਮੂੰਗੇ ਅਤੇ ਸਿੱਪ ਅਤੇ 4,000 ਮੀ. ਮੋਟੇ ਗਲੇਸ਼ੀਅਰ ਅਤੇ ਜੰਗਲਾਂ ਦੇ ਨਿਸ਼ਾਨ ਮਿਲਦੇ ਹਨ। ਸੰਨ 1955 ਵਿਚ ਹੈਨਰੀ ਲੋਤੇ ਫਰਾਂਸੀਸੀ ਇਤਿਹਾਸਕਾਰ ਨੂੰ ਤਸੀਲੀ ਪਠਾਰ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਪੂਰਬ ਇਤਿਹਾਸਕ ਗੁਫ਼ਾ ਚਿੱਤਰ ਮਿਲੇ। ਦਸ ਹਜ਼ਾਰ ਸਾਲ ਪੁਰਾਣੇ ਚਿੱਤਰਾਂ ਵਿਚ ਮਨੁੱਖ ਨੂੰ ਹਾਥੀ ਆਦਿ ਦਾ ਸ਼ਿਕਾਰ ਕਰਦਾ ਵਿਖਾਇਆ ਗਿਆ ਹੈ।.

ਇਤਿਹਾਸ ਨਾਲ ਕਈ ਤਬਦੀਲੀਆਂ ਆਈਆਂ ਹਨ ਜਿਥੇ ਰੋਮਨਾਂ ਨੇ ਆਪਣੀਆਂ ਬਸਤੀਆਂ ਵਸਾਈਆਂ ਸਨ ਅੱਜ ਉਥੇ ਰੇਤ ਹੀ ਰੇਤ ਨਜ਼ਰ ਆਉਂਦੀ ਹੈ। ਸਹਿਰਾ ਦੇ ਆਦਿਵਾਸੀ ਹਬਸ਼ੀ ਦੱਸੇ ਜਾਂਦੇ ਹਨ ਜਿਨ੍ਹਾਂ ਨੂੰ ਬਰਬਰ ਲੋਕਾਂ ਨੇ ਦੱਖਣ ਵਿਚ ਧੱਕ ਦਿੱਤਾ ਪਰ ਇਨ੍ਹਾਂ ਲੋਕਾਂ ਤੇ ਵੀ ਅਰਬਾਂ ਨੇ ਕਬਜ਼ਾ ਕਰ ਲਿਆ। ਹੁਣ ਇਥੇ ਇਹ ਤਿੰਨੇ ਨਸਲਾਂ ਹਬਸ਼ਾ, ਬਰਬਰ ਅਤੇ ਅਰਬਾਂ ਦੀ ਔਲਾਦ ਵਸਦੀ ਹੈ ਜਿਨ੍ਹਾਂ ਨੂੰ ਤਾਰੇਗ, ਟਿੱਬੂ ਅਤੇ ਮੂਰ ਕਿਹਾ ਜਾਂਦਾ ਹੈ।

ਹ. ਪੁ.— ਐਨ. ਅਮੈ. 24 : 94

**ਸਹਿਰਾਵਤ** : ਪੰਜਾਬ ਦੇ ਦੱਖਣ-ਪੂਰਬੀ ਜ਼ਿਲ੍ਹਿਆਂ ਦੇ ਜੱਟਾਂ ਦਾ ਇਕ ਗੋਤ ਹੈ। ਇਸ ਗੋਤ ਵਾਲੇ ਆਪਣੇ ਆਪ ਨੂੰ ਰਾਜਾ ਅਨੰਗਪਾਲ 'ਤਨਵਰ' ਦੇ ਸਾਹਰਾ ਨਾਮੀ ਪੋਤੇ ਦੀ ਸੰਤਾਨ ਦੱਸਦੇ ਹਨ। ਇਸ ਕਰਕੇ ਹੀ ਇਸ ਕਬੀਲੇ ਨੂੰ 'ਸਾਹਰਾ' ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਸ ਗੋਤ ਦੇ ਲੋਕ ਜ਼ਿਆਦਾਤਰ ਦਿੱਲੀ, ਗੁੜਗਾਉਂ, ਰੋਹਤਕ ਅਤੇ ਪਟਿਆਲੇ ਦੇ ਨਾਲ ਲਗਦੇ ਇਲਾਕੇ ਵਿਚ ਵੱਸੇ ਹੋਏ ਹਨ। ਰੋਹਤਕ ਵਿਚ ਇਹ ਪਿਛਲੀਆਂ 25 ਕੁ ਪੀੜ੍ਹੀਆਂ ਤੋਂ ਰਹਿੰਦੇ ਚਲੇ ਆ ਰਹੇ ਹਨ।

ਹ. ਪੁ. —ਪੰ. ਕਾ. : 130; ਗ. ਟ੍ਰਾ. ਕਾ. 3 : 344

**ਸ਼ਹਿਰੀ ਆਜ਼ਾਦੀ** : ਇਕ ਸੰਗਠਿਤ ਸਮਾਜ ਵਿਚ ਵਿਅਕਤੀ ਨੂੰ ਉਸ ਦੇ ਮੈਂਬਰ ਹੋਣ ਦੇ ਨਾਤੇ ਜੋ ਸੁਤੰਤਰਤਾ ਮਿਲਦੀ ਹੈ, ਉਸ ਨੂੰ ਨਾਗਰਿਕ ਸੁਤੰਤਰਤਾ ਜਾਂ ਸ਼ਹਿਰੀ ਆਜ਼ਾਦੀ ਕਹਿੰਦੇ ਹਨ। ਇਸ ਵਿਚ ਨਿੱਜੀ ਸੁਤੰਤਰਤਾ, ਵਿਚਾਰ ਪ੍ਰਗਟ ਕਰਨ ਜਾਂ ਭਾਸ਼ਨ ਦੀ ਸੁਤੰਤਰਤਾ, ਇਕੱਠੇ ਹੋਣ ਦੀ ਆਜ਼ਾਦੀ, ਸਭਾ ਬਣਾਉਣ ਦੀ ਆਜ਼ਾਦੀ, ਧਾਰਮਿਕ ਆਜ਼ਾਦੀ, ਸੰਪਤੀ ਅਧਿਕਾਰ, ਕਾਨੂੰਨ ਅੱਗੇ ਸਮਾਨਤਾ ਦਾ ਅਧਿਕਾਰ, ਕੰਮ ਕਾਰ ਦੀ ਆਜ਼ਾਦੀ ਦਾ ਅਧਿਕਾਰ, ਸਿੱਖਿਆ ਪ੍ਰਾਪਤ ਕਰਨ ਦਾ ਅਧਿਕਾਰ ਆਦਿ ਸ਼ਾਮਲ ਹਨ, ਸੰਖੇਪ ਵਿਚ ਵਿਅਕਤੀ ਜਿੰਨੇ ਵੀ ਨਾਗਰਿਕ ਅਧਿਕਾਰ ਮਾਣਦਾ ਹੈ, ਉਨ੍ਹਾਂ ਸਾਰਿਆਂ ਦਾ ਮਿਲਵਾਂ ਰੂਪ ਸ਼ਹਿਰੀ ਆਜ਼ਾਦੀ ਹੈ। ਸਾਰੇ ਦੇਸ਼ਾਂ ਵਿਚ ਇਕੋ ਜਿਹੀ ਸ਼ਹਿਰੀ ਆਜ਼ਾਦੀ ਨਹੀਂ ਦਿੱਤੀ ਜਾਂਦੀ। ਉਨ੍ਹਾਂ ਦੇਸ਼ਾਂ ਵਿਚ ਜਿਥੇ ਨਿਰੰਕੁਸ਼ ਸਰਕਾਰਾਂ ਹਨ, ਸ਼ਹਿਰੀ ਆਜ਼ਾਦੀ ਬਹੁਤ ਘੱਟ ਮਿਲਦੀ ਹੈ। ਇਸ ਦੇ ਉਲਟ ਲੋਕਰਾਜੀ ਪ੍ਰਸ਼ਾਸਨਾਂ ਵਿਚ ਸ਼ਹਿਰੀ ਆਜ਼ਾਦੀ ਵੱਲ ਜ਼ਿਆਦਾ ਧਿਆਨ ਦਿੱਤਾ ਜਾਂਦਾ ਹੈ। ਦੇਸ਼ ਵਿਚ ਯੁੱਧ ਜਾਂ ਅਮਨ ਦੀ ਅਵਸਥਾ ਵੀ ਸ਼ਹਿਰੀ ਆਜ਼ਾਦੀ ਤੇ ਅਸਰ ਪਾਉਂਦੀ ਹੈ। ਲੋਕ ਰੱਖਿਆ ਲਈ ਸ਼ਹਿਰੀ ਆਜ਼ਾਦੀ ਨੂੰ ਸੀਮਤ ਵੀ ਕਰ ਦਿੱਤਾ ਜਾਂਦਾ ਹੈ।

ਪ੍ਰਾਚੀਨ ਸਮੇਂ ਵਿਚ ਸ਼ਹਿਰੀ ਆਜ਼ਾਦੀ ਦਾ ਅਧਿਕਾਰ ਨਹੀਂ ਸੀ। ਇਸ ਦਾ ਮੁੱਢ ਸਟੋਇਕ ਫ਼ਲਸਫ਼ੇ ਤੋਂ ਸ਼ੁਰੂ ਹੁੰਦਾ ਹੈ ਅਤੇ ਪਿੱਛੋਂ ਈਸਾਈ ਮਤ ਨੇ ਇਸ ਦਾ ਪ੍ਰਚਾਰ ਕੀਤਾ। ਜਾਗੀਰਦਾਰੀ ਰਾਜ ਵਿਚ ਵੀ ਇਸ ਦੇ ਚਿੰਨ੍ਹ ਮਿਲਦੇ ਹਨ। ਪੁਨਰ ਜਾਗ੍ਰਤੀ ਨੇ ਵਿਅਕਤੀ ਦੀ ਆਜ਼ਾਦੀ ਦੇ ਵਿਚਾਰ ਨੂੰ ਹੋਰ ਵੀ ਪੱਕਾ ਕੀਤਾ।

ਧਰਮ ਸੁਧਾਰ ਨੇ ਧਾਰਮਿਕ ਸ਼ਹਿਨਸ਼ੀਲਤਾ ਦੀ ਨੀਂਹ ਰੱਖੀ। ਫ਼ਰਾਂਸ ਨੇ 1598 ਈ., ਜਰਮਨੀ 1555 ਈ. ਤੇ ਬਰਤਾਨੀਆ ਨੇ 1689 ਈ. ਵਿਚ ਦੂਜੇ ਧਰਮਾਂ ਪ੍ਰਤਿ ਸਹਿਨਸ਼ਲੀਤਾ ਦੀ ਪਾਲਸੀ ਅਪਣਾਈ।

ਬਰਤਾਨੀਆ ਵਿਚ ਤਾਂ ਆਜ਼ਾਦੀ ਦੀ ਭਾਵਨਾ ਤੇਰ੍ਹਵੀਂ ਸਦੀ ਦੇ ਆਰੰਭ ਵਿਚ ਹੀ ਵਿਖਾਈ ਦੇਣ ਲਗ ਪਈ ਜਦੋਂ ਕਿ ਬਾਦਸ਼ਾਹ ਜਾਨ ਨੂੰ ਮੈਗਨਾ ਕਾਰਟਾ ਉੱਤੇ ਹਸਤਾਖ਼ਰ ਕਰਨ ਲਈ 1215 ਈ. ਵਿਚ ਮਜ਼ਬੂਰ ਕੀਤਾ ਗਿਆ। ਸੰਨ 1275 ਦੇ ਵੈੱਸਟ ਮਨਿਸਟਰ ਕਾਨੂੰਨਾਂ; 1628 ਈ. ਦਾ ਅਧਿਕਾਰ ਬਿਨੈ-ਪੱਤਰ; 1679 ਈ. ਦੇ ਬੰਦੀਪ੍ਰਤੱਖਣ ਕਾਨੂੰਨ; 1689 ਈ. ਦੇ ਅਧਿਕਾਰ ਪੱਤਰ ਅਤੇ 1701 ਈ. ਦੇ ਸੈਟਲਮੈਂਟ ਐਕਟ ਨੇ ਇੰਗਲੈਂਡ ਵਿਚ ਸ਼ਹਿਰੀ ਆਜ਼ਾਦੀ ਨੂੰ ਹੋਰ ਵੀ ਪੱਕਾ ਕੀਤਾ। ਇੰਗਲੈਂਡ ਦੇ ਸ਼ਾਨਦਾਰ ਇਨਕਲਾਬ ਤੇ ਫ਼ਰਾਂਸ ਦੀ 1789 ਈ. ਦੀ ਕ੍ਰਾਂਤੀ ਨੇ ਆਜ਼ਾਦੀ ਦੀ ਭਾਵਨਾ ਸਾਰੇ ਯੂਰਪ ਦੇ ਦੇਸ਼ਾਂ ਵਿਚ ਫੈਲਾ ਦਿੱਤੀ। ਆਜ਼ਾਦੀ, ਬਰਾਬਰੀ ਤੇ ਭਰਾਤਰੀ ਭਾਵ ਦਾ ਨਾਅਰਾ ਸਭ ਥਾਵਾਂ ਤੇ ਹਰਮਨ ਪਿਆਰਾ ਹੋ ਗਿਆ। ਸੰਨ 1791 ਵਿਚ ਸੰਯੁਕਤ ਰਾਜ ਅਮਰੀਕਾ ਦੇ ਸੰਵਿਧਾਨ ਦੀ ਸੋਧ ਕਰਕੇ ਸ਼ਹਿਰੀ ਆਜ਼ਾਦੀ ਦੇ ਅਧਿਕਾਰਾਂ ਨੂੰ ਸੰਵਿਧਾਨ ਦਾ ਭਾਗ ਬਣਾਇਆ ਗਿਆ।

ਦੂਜੇ ਮਹਾਂ ਯੁੱਧ ਦੇ ਦੌਰਾਨ ਅਮਰੀਕਾ ਦੇ ਪ੍ਰਧਾਨ ਰੂਜ਼ਵੈਲਟ ਨੇ ਭਵਿੱਖ ਵਿਚ ਸੰਸਾਰ ਦੇ ਹਰੇਕ ਵਿਅਕਤੀ ਲਈ ਚਾਰ ਸੁਤੰਤਰਤਾਵਾਂ ਦੀ ਲੋੜ ਤੇ ਜ਼ੋਰ ਦਿੱਤਾ। ਪਿੱਛੋਂ ਜਦ ਸੰਯੁਕਤ ਰਾਸ਼ਟਰ ਸੰਘ ਬਣਾਇਆ ਗਿਆ , ਤਾਂ ਵੀ ਸ਼ਹਿਰੀ ਆਜ਼ਾਦੀ ਵਿਚ ਲੋਕਾਂ ਦੇ ਵਿਸ਼ਵਾਸ ਨੂੰ ਪ੍ਰਗਟਾਇਆ ਗਿਆ। 10 ਦਸੰਬਰ, 1948 ਨੂੰ ਸੰਯੁਕਤ ਰਾਸ਼ਟਰ ਸੰਘ ਦੀ ਮਹਾਂ ਸਭਾ ਨੇ ਇਕ ਮਤਾ ਪਾਸ ਕਰਕੇ ਮਨੁੱਖੀ ਮੌਲਿਕ ਅਧਿਕਾਰਾਂ ਦੀ ਘੋਸ਼ਣਾ ਕੀਤੀ। ਇਨ੍ਹਾਂ ਅਧਿਕਾਰਾਂ ਵਿਚ ਸ਼ਹਿਰੀ ਆਜ਼ਾਦੀ ਦੇ ਅਧਿਕਾਰ ਪ੍ਰਮੁੱਖ ਹਨ।

ਸ਼ਹਿਰੀ ਆਜ਼ਾਦੀ ਦੇ ਦੋ ਪੱਖ ਹਨ— ਸਕਾਰਾਤਮਕ ਪੱਖ ਅਤੇ ਨਕਾਰਾਤਮਕ ਪੱਖ। ਸਕਾਰਾਤਮਕ ਪੱਖ ਦਾ ਅਰਥ ਉਹ ਮੌਕੇ ਪ੍ਰਦਾਨ ਕਰਨਾ ਹੈ ਜੋ ਵਿਅਕਤੀ ਦੇ ਵਿਕਾਸ ਵਿਚ ਸਹਾਈ ਹੋਣ ਅਤੇ ਉਸ ਨੂੰ ਆਪਣੇ ਆਪ ਨੂੰ ਚੰਗਾ ਬਣਾਉਣ ਦੀਆਂ ਸਹੂਲਤਾਂ ਦੇਣ। ਆਜ਼ਾਦੀ ਦੇ ਨਕਾਰਾਤਮਕ ਪੱਖ ਦਾ ਅਰਥ ਆਜ਼ਾਦੀ ਉੱਤੇ ਕਿਸੇ ਪਾਬੰਦੀ ਦਾ ਨਾ ਹੋਣਾ ਹੈ ਪਰ ਇਸ ਦਾ ਇਹ ਭਾਵ ਨਹੀਂ ਕਿ ਹਰੇਕ ਨੂੰ ਆਪਣੀ ਮਨ ਮਰਜ਼ੀ ਕਰਨ ਦਾ ਅਧਿਕਾਰ ਹੋਵੇ ਤੇ ਕਿਸੇ ਤੇ ਕੋਈ ਬੰਧਨ ਨਾ ਹੋਵੇ। ਅਜਿਹੀ ਹਾਲਤ ਵਿਚ ਕੇਵਲ ਤਕੜੇ ਵਿਅਕਤੀ ਹੀ ਆਜ਼ਾਦੀ ਮਾਣ ਸਕਣਗੇ ਤੇ ਮਾੜਿਆਂ ਲਈ ਆਜ਼ਾਦੀ ਦਾ ਕੁਝ ਅਰਥ ਨਹੀਂ ਹੋਵੇਗਾ। ਸੋ ਅਸਲ ਆਜ਼ਾਦੀ ਸਾਰਿਆਂ ਲਈ ਤਾਂ ਹੀ ਸੁਰੱਖਿਅਤ ਹੋਵੇਗੀ ਜੇ ਵਿਅਕਤੀ ਉੱਤੇ ਕੁਝ ਯੋਗ ਬੰਧਨ ਹੋਣਗੇ।

ਸ਼ਹਿਰੀ ਆਜ਼ਾਦੀ ਨੂੰ ਦੋ ਪ੍ਰਕਾਰ ਦੇ ਖ਼ਤਰਿਆਂ ਤੋਂ ਬਚਾਉਣ ਦੀ ਲੋੜ ਹੈ। ਇਕ ਤਾਂ ਹੋਰ ਨਾਗਰਿਕਾਂ ਦੇ ਦਖ਼ਲ ਤੋਂ ਤੇ ਦੂਜੇ ਸਰਕਾਰ ਅਤੇ ਸਰਕਾਰੀ ਕਰਮਚਾਰੀਆਂ ਦੇ ਅਯੋਗ ਦਖ਼ਲ ਤੋਂ। ਵਿਅਕਤੀ ਦੀ ਸ਼ਹਿਰੀ ਅਜ਼ਾਦੀ ਨੂੰ ਦੂਜੇ ਵਿਅਕਤੀਆਂ ਦੇ ਦਖ਼ਲ ਤੋਂ ਦੇਸ਼ ਦੇ ਕਾਨੂੰਨਾਂ ਰਾਹੀਂ ਬਚਾਇਆ ਜਾਂਦਾ ਹੈ। ਹਰ ਦੇਸ਼ ਵਿਚ ਸਰਕਾਰ ਦੇ ਕੁਝ ਅੰਗ, ਖ਼ਾਸ ਕਰਕੇ ਪੁਲਿਸ ਤੇ ਅਦਾਲਤਾਂ ਇਹ ਕੰਮ ਕਰਦੀਆਂ ਹਨ।

ਸ਼ਹਿਰੀ ਆਜ਼ਾਦੀ ਨੂੰ ਸਰਕਾਰ ਦੇ ਦਖ਼ਲ ਤੋਂ ਬਚਾਉਣ ਦੀ ਲੋੜ ਦਾ ਖਿਆਲ ਕੋਈ ਬਹੁਤ ਪੁਰਾਣਾ ਨਹੀਂ। ਪੁਰਾਣੇ ਸਮੇਂ ਵਿਚ ਸਰਕਾਰ ਨੂੰ ਵਿਅਕਤੀ ਦੇ ਜੀਵਨ ਉੱਤੇ ਪੂਰਨ ਅਧਿਕਾਰ ਸੀ। ਲੋਕ-ਰਾਜ ਦੀ ਸਥਾਪਨਾ ਨਾਲ ਸਰਕਾਰ ਦੀ ਸ਼ਕਤੀ ਉੱਤੇ ਸੰਵਿਧਾਨ ਰਾਹੀਂ ਪਾਬੰਦੀਆਂ ਲਾਈਆਂ ਗਈਆਂ। ਸੋ ਹਰ ਦੇਸ਼ ਦਾ ਸੰਵਿਧਾਨ ਸਰਕਾਰ ਵੱਲੋਂ ਸ਼ਹਿਰੀ ਆਜ਼ਾਦੀ ਵਿਚ ਦਖ਼ਲ ਨੂੰ ਰੋਕਦਾ ਹੈ।

ਸ਼ਹਿਰੀ ਆਜ਼ਾਦੀ ਦੀ ਰੱਖਿਆ ਲਈ ਵਿਚਾਰਵਾਨਾਂ ਨੇ ਕਈ ਸਾਧਨਾਂ ਦਾ ਜ਼ਿਕਰ ਕੀਤਾ ਹੈ ਜੋ ਇਸ ਪ੍ਰਕਾਰ ਹਨ :—

(1) ਸ਼ਹਿਰੀ ਆਜ਼ਾਦੀ ਲੋਕ-ਰਾਜੀ ਸਰਕਾਰ ਹੇਠ ਹੀ ਵੱਧ ਫੁਲ ਸਕਦੀ ਹੈ। ਲੋਕ-ਰਾਜ ਵਿਚ ਸਰਕਾਰ ਆਮ ਜਨਤਾ ਦੀ ਨੌਕਰ ਹੁੰਦੀ ਹੈ ਤੇ ਲੋਕ ਉਸ ਨੂੰ ਹਟਾ ਸਕਦੇ ਹਨ। ਇਸ ਲਈ ਸਰਕਾਰ ਲੋਕਾਂ ਦੇ ਅਧਿਕਾਰਾਂ ਦੀ ਰੱਖਿਆ ਕਰਦੀ ਹੈ।

(2) ਫ਼ਰਾਂਸੀਸੀ ਲੇਖਕ ਮਾਂਟੇਸਕ ਅਨੁਸਾਰ, ਆਜ਼ਾਦੀ ਦੀ ਰੱਖਿਆ ਲਈ ਸ਼ਕਤੀਆਂ ਦਾ ਵਿਭਾਜਨ ਜ਼ਰੂਰੀ ਹੈ ਕਿਉਂ ਜੋ ਇਸ ਨਾਲ ਨਿਆਂਪਾਲਕਾ ਦੀ ਸੁਤੰਤਰਤਾ ਸਥਾਪਿਤ ਹੋ ਜਾਂਦੀ ਹੈ।

(3) ਲਾਸਕੀ ਦੇ ਮਤ ਅਨੁਸਾਰ, ਆਜ਼ਾਦੀ ਦੀ ਰੱਖਿਆ ਲਈ ਸਾਰੇ ਲੋਕਾਂ ਨੂੰ ਸਮਾਨ ਅਧਿਕਾਰ ਪ੍ਰਾਪਤ ਹੋਣੇ ਚਾਹੀਦੇ ਹਨ। ਕਿਸੇ ਇਕ ਧੜੇ ਕੋਲ ਵਿਸ਼ੇਸ਼ ਅਧਿਕਾਰ ਨਹੀਂ ਹੋਣੇ ਚਾਹੀਦੇ। ਜਿਥੇ ਕੁਝ ਲੋਕਾਂ ਦੇ ਅਧਿਕਾਰ ਦੂਜਿਆਂ ਉੱਤੇ ਨਿਰਭਰ ਹੋਣਗੇ, ਉਥੇ ਪੂਰਨ ਸ਼ਹਿਰੀ ਆਜ਼ਾਦੀ ਨਹੀਂ ਹੋ ਸਕਦੀ।

(4) ਆਜ਼ਾਦੀ ਦੀ ਰੱਖਿਆ ਲਈ ਦੇਸ਼ ਨੂੰ ਨਿਰਪੱਖ ਹੋਣਾ ਚਾਹੀਦਾ ਹੈ। ਇਸ ਦਾ ਭਾਵ ਇਹ ਹੈ ਕਿ ਦੇਸ਼ ਦੀ ਮਸ਼ੀਨਰੀ ਛੇਤੀ ਤੋਂ ਛੇਤੀ ਅਤੇ ਨਿਰਪੱਖ ਰੂਪ ਵਿਚ ਇਸ ਤਰ੍ਹਾਂ ਚਲਣੀ ਚਾਹੀਦੀ ਹੈ ਕਿ ਉਹ ਨਾ ਤਾਂ ਕੁਝ ਲੋਕਾਂ ਨੂੰ ਲਾਭ ਅਤੇ ਨਾ ਹੀ ਦੂਜਿਆਂ ਨੂੰ ਨੁਕਸਾਨ ਪਹੁੰਚਾਵੇ।

(5) ਮੂਲ ਅਧਿਕਾਰ-ਪੱਤਰ ਸੰਵਿਧਾਨ ਵਿਚ ਸ਼ਾਮਲ ਹੋਣਾ ਚਾਹੀਦਾ ਹੈ ਅਤੇ ਅਧਿਕਾਰਾਂ ਨੂੰ ਲਾਗੂ ਕਰਨ ਦੇ ਸਾਧਨ ਸੰਵਿਧਾਨ ਵਿਚ ਹੋਣੇ ਚਾਹੀਦੇ ਹਨ। ਸੰਯੁਕਤ ਰਾਜ ਅਮਰੀਕਾ, ਸੋਵੀਅਤ ਰੂਸ ਤੇ ਭਾਰਤ ਦੇ ਸੰਵਿਧਾਨਾਂ ਵਿਚ ਅਜਿਹੇ ਉਪਬੰਧ ਕੀਤੇ ਗਏ ਹਨ।

(6) ਨਾਗਰਿਕਾਂ ਦਾ ਆਪਣੇ ਅਧਿਕਾਰਾਂ ਦੀ ਰੱਖਿਆ ਲਈ ਸਦਾ ਚੇਤੰਨ ਤੇ ਸਾਵਧਾਨ ਰਹਿਣਾ ਅਤਿ ਜ਼ਰੂਰੀ ਹੈ। ਸ਼ਹਿਰੀ ਆਜ਼ਾਦੀ ਦੀ ਰੱਖਿਆ ਕੇਵਲ ਕਾਨੂੰਨ ਰਾਹੀਂ ਨਹੀਂ ਕੀਤੀ ਜਾ ਸਕਦੀ।

—ਨਿਰਮਲ ਸਿੰਘ

**ਸਹਿਰਾਈ, ਹਰਨਾਮ ਦਾਸ** : ਪੰਜਾਬੀ ਦੇ ਇਸ ਪ੍ਰਸਿੱਧ ਗਲਪਕਾਰ ਦਾ ਜਨਮ 15 ਅਪ੍ਰੈਲ 1921 ਈ. ਨੂੰ ਲਾਲਾ ਸੰਤ ਰਾਮ ਦੇ ਘਰ ਰਾਜਾ ਸਾਂਸੀ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਇਸ ਨੇ ਐਮ. ਏ. ਤਕ ਵਿਦਿਆ ਪ੍ਰਾਪਤ ਕੀਤੀ। ਕੋਇਟੇ ਦੇ ਭੂਚਾਲ ਤੋਂ ਮਗਰੋਂ ਇਸ ਨੇ ਲਾਇਲਪੁਰ ਕਟੜਾ ਸਿੰਗਾਪੁਰ, ਕਾਬਲ, ਕੰਧਾਰ, ਦੀਨਾ, ਕਰਬਲਾ ਤੇ ਅਫ਼ਰੀਕਾ ਦਾ ਰਟਨ ਕੀਤਾ। ਦੇਸ਼ ਦੀ ਵੰਡ ਤੋਂ ਮਗਰੋਂ ਇਹ ਪੱਕੇ ਤੌਰ ਤੇ ਜਲੰਧਰ ਆ ਵਸਿਆ। ਇਥੇ ਇਸ ਨੇ ਇਕ ਕਾਰਖ਼ਾਨਾ ਖੋਲ੍ਹਿਆ ਜੋ ਹੁਣ ਤਕ ਵਧੀਆ ਚੱਲ ਰਿਹਾ ਹੈ।



ਹਰਨਾਮ ਦਾਸ ਸਹਿਰਾਈ

ਇਸ ਨੇ ਗਲਪ ਲਿਖਣ ਨੂੰ ਜੀਵਨ ਦਾ ਆਦਰਸ਼ ਬਣਾ ਲਿਆ ਤੇ ਲਗਾਤਾਰ ਨਾਵਲ, ਕਹਾਣੀਆਂ ਆਦਿ ਲਿਖਣੀਆਂ ਸ਼ੁਰੂ ਕਰ ਦਿੱਤੀਆਂ। ਇਸ ਦੇ ਪਹਿਲੇ ਨਾਵਲ ਮੁੱਖ ਤੌਰ ਤੇ ਸਮਾਜਿਕ ਹਨ। ਆਪਣੇ ਆਲੇ ਦੁਆਲੇ ਦਾ ਮਾੜਾ ਮਾਹੌਲ, ਕੁਰੀਤੀਆਂ ਤੇ ਗਰੀਬੀ ਆਦਿ- ਜੋ ਕੁਝ ਇਸ ਨੇ ਵੇਖਿਆ ਉਸੇ ਨੂੰ ਆਪਣੀਆਂ ਲਿਖਤਾਂ ਵਿਚ ਸਮੋ ਲਿਆ। ਇਸ ਨੇ ਕੁਝ ਰੋਮਾਂਟਿਕ ਨਾਵਲ ਵੀ ਲਿਖੇ ਜਿਨ੍ਹਾਂ ਵਿਚ ਮੁਹੱਬਤ ਨੂੰ ਪੇਸ਼ ਕਰਦਿਆਂ ਆਮ ਲੋਕਾਂ ਦੀ ਜੀਵਨ-ਗਾਥਾ ਕਹੀ ਹੈ। ਇਹ ਆਪਣੇ ਸਮਕਾਲੀ ਵਰਤਾਰੇ ਨਾਲ ਖ਼ੁਸ਼ ਨਹੀਂ ਸੀ ਜਿਸ ਕਾਰਨ ਇਸ ਨੇ ਸਮਾਜ ਵਿਚ ਵਿਆਪਕ ਕੁਰੀਤੀਆਂ ਤੇ ਦੰਭ ਆਦਿ ਉੱਤੇ ਕਰਾਰੀ ਸੱਟ ਮਾਰੀ ਹੈ।

ਇਸ ਨੇ ਸਿੱਖ ਇਤਿਹਾਸ ਨੂੰ ਆਧਾਰ ਬਣਾ ਕੇ ਇਤਿਹਾਸਿਕ ਨਾਵਲ ਲਿਖਣ ਦਾ ਤਕੜਾ ਉਪਰਾਲਾ ਕੀਤਾ। ਇਸ ਨੇ ਗੁਰੂ ਸਾਹਿਬਾਨ, ਬੰਦਾ ਬਹਾਦਰ, ਬਾਬਾ ਸਾਹਿਬ ਸਿੰਘ ਬੇਦੀ, ਸਭਰਾਓਂ ਆਦਿ ਨਾਲ ਸਬੰਧਿਤ ਵੱਡ-ਆਕਾਰੀ ਨਾਵਲ ਵੀ ਲਿਖੇ ਹਨ ਜਿਨ੍ਹਾਂ ਵਿਚ ਵੇਲੇ ਦੇ ਸਮਾਜ ਦਾ ਚਿੱਤਰਣ ਬੜਾ ਸਜੀਵ ਹੈ। ਬਿਰਤਾਂਤ ਤੇ ਵਿਸਥਾਰ, ਸਹਿਰਾਈ ਦੀ ਸ਼ੈਲੀ ਦੇ ਮੀਰੀ ਗੁਣ ਸਨ।

ਇਸ ਦੀਆਂ ਪ੍ਰਮੁੱਖ ਰਚਨਾਵਾਂ ਵਿਚ ਲੋਹਗੜ੍ਹ, ਸਭਰਾਉ, ਅਨੂਪ ਕੌਰ, ਸਫੈਦਪੋਸ਼, ਪਥਿਕ, ਬਾਲਾ ਪ੍ਰੀਤਮ, ਸਤਲੁਜ ਅਜੇ ਜੇਰਾ ਕਰ, ਮੀਰੀ ਪੀਰੀ, ਪੈਗ਼ਾਮ, ਸਿੱਖੀ ਦਾ ਧੁਰਾ, ਰਾਮਦਾਸ ਸਰੋਵਰ ਨ੍ਹਾਤੇ, ਮਿੱਠ ਬੋਲੜਾ ਸੱਜਣ, ਅੱਧੀ ਘੜੀ, ਸ਼ਹਾਦਤ, ਦੇਗ਼ ਤੇਗ਼ ਫ਼ਤਹਿ, ਗੁਰੂ ਮਾਨਿਓ ਗ੍ਰੰਥ, ਗਲੀ ਮੁਹੱਲੇ ਦੇ ਲੋਕ, ਤ੍ਰਿਸ਼ੰਕੂ, ਤੇਤੀਵਾਂ ਦੰਦ, ਹਰੀਆ ਰਾਗਲੇ, ਜ਼ਰ ਜੋਰੂ ਜ਼ਮੀਨ, ਸਰਕਾਰ, ਸ਼ਬੇ-ਮਾਲਵਾ, ਧੂਣਾ, ਗੁਲ ਮੋਹਰ, ਬੇਗਮ ਹਜ਼ੂਰ, ਡਾਚੀ, ਸ਼ਾਮ ਸਿੰਘ ਅਟਾਰੀ, ਹਰੀ ਸਿੰਘ ਨਲੂਆ, ਅਕਾਲੀ ਫੂਲਾ ਸਿੰਘ ਆਦਿ ਸ਼ਾਮਲ ਹਨ। ਇਸ ਤੋਂ ਇਲਾਵਾ ਇਸ ਦੀਆਂ ਹਿੰਦੀ, ਮਰਾਠੀ ਅਤੇ ਗੁਜਰਾਤੀ ਵਿਚ ਵੀ ਕੁਝ ਪੁਸਤਕਾਂ ਛਪੀਆਂ ਹਨ।

ਭਾਸ਼ਾ ਵਿਭਾਗ, ਪੰਜਾਬ ਵਲੋਂ ਇਸ ਨੂੰ ਸਾਲ 1976-77 ਦੇ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਵਜੋਂ ਸਨਮਾਨਿਤ ਕੀਤਾ ਗਿਆ। 14 ਜਨਵਰੀ, 2001 ਨੂੰ ਜਲੰਧਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.– ਪੰ. ਸਾ. ਕੋ- ਪੰ. ਯੂ.; ਪੰ. ਸਾ. ਰਿਤਿ.- ਭਾ. ਵਿ. ਪੰ.; ਪੰ. ਸਾ. ਉਤ. ਵਿ. ਪ੍ਰੋ. ਕਸੇਲ

—ਮਹਿੰਦਰ ਸਿੰਘ ਬਜਾਜ

**ਸਹਿਰਾਈ, ਪਿਆਰਾ ਸਿੰਘ** : ਪੰਜਾਬੀ ਦੇ ਇਸ ਪ੍ਰਸਿਧ ਅਗਾਂਹਵਧੂ ਕਵੀ ਦਾ ਜਨਮ 15 ਸਤੰਬਰ, 1915 ਨੂੰ ਸ. ਕੇਹਰ ਸਿੰਘ ਦੇ ਘਰ ਨਾਨਕੇ ਪਿੰਡ ਛਾਪਿਆਂ ਵਾਲੀ ਵਿਖੇ ਹੋਇਆ। ਇਸ ਦੀ ਮਾਤਾ ਦਾ ਨਾਂ ਮਹਿੰਦਰ ਕੌਰ ਸੀ। ਇਸ ਦਾ ਪਿੰਡ ਹਾਂਸ ਜ਼ਿਲ੍ਹਾ ਲੁਧਿਆਣਾ ਸੀ। ਬਚਪਨ ਵਿਚ ਪੋਲੀਓ ਹੋ ਜਾਣ ਕਾਰਨ ਇਸ ਦੀ ਇਕ ਲੱਤ ਖਰਾਬ ਹੋ ਗਈ। ਪਿਤਾ ਪਹਿਲਾਂ ਛੋਟਾ ਸਟੇਸ਼ਨ ਮਾਸਟਰ ਸੀ ਪਰ ਮਗਰੋਂ ਰੋਜ਼ਗਾਰ ਖ਼ਾਤਰ ਅਫ਼ਰੀਕਾ ਚਲਾ ਗਿਆ ਪਰ ਮਾੜੀ ਸਿਹਤ ਅਤੇ ਪੋਲੀਓ ਕਾਰਨ ਸਹਿਰਾਈ ਨਾਲ ਨਾ ਜਾ ਸਕਿਆ। ਇਹ ਪਿੰਡ ਆਪਣੇ ਦਾਦੇ ਦਾਦੀ ਕੋਲ ਰਿਹਾ। ਇਸ ਨੇ ਪ੍ਰਾਇਮਰੀ ਜੱਦੀ ਪਿੰਡ ਤੋਂ, ਮੈਟ੍ਰਿਕ ਪਟਿਆਲੇ ਤੋਂ ਅਤੇ ਬੀ. ਏ. ਖਾਲਸਾ ਕਾਲਜ, ਅੰਮ੍ਰਿਤਸਰ ਤੋਂ ਕੀਤੀ। ਸੰਨ 1938 ਵਿਚ ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੇ ਐਕਟਿਵਿਟੀ ਸਕੂਲ ਵਿਚ ਪੜ੍ਹਾਉਣਾ ਸ਼ੁਰੂ ਕੀਤਾ। ਦੇਸ਼ ਦੀ ਵੰਡ ਮਗਰੋਂ ਦਿੱਲੀ ਆ ਕੇ ਪਹਿਲਾਂ ਪ੍ਰੀਤ ਸੈਨਿਕ ਪ੍ਰੈੱਸ ਤੇ ਫਿਰ ਅਤਰ ਚੰਦ ਕਪੂਰ ਐਂਡ ਸੰਨਜ਼ ਕੋਲ ਪਰੂਫ ਰੀਡਿੰਗ ਦਾ ਕੰਮ ਕੀਤਾ। ਸੰਨ 1956 ਤੋਂ 1978 ਤਕ ਇਹ ਪ੍ਰਸਿੱਧ ਰਸਾਲੇ ਸੋਵੀਅਤ ਦੇਸ਼ ਦਾ ਅਨੁਵਾਦਕ ਅਤੇ ਸਹਿ-ਸੰਪਾਦਕ ਰਿਹਾ।



ਪਿਆਰਾ ਸਿੰਘ ਸਹਿਰਾਈ

ਸਹਿਰਾਈ ਨੇ ਪਹਿਲੋਂ ਪਹਿਲ ਰੋਮਾਂਟਿਕ ਫਿਰ ਸੁਧਾਰਵਾਦੀ ਤੇ ਅਖ਼ੀਰ ਪ੍ਰਗਤੀਵਾਦੀ ਵਿਚਾਰਾਂ ਦਾ ਪ੍ਰਚਾਰ ਕਰਨ ਲਈ ਕਾਵਿ ਰਚਨਾ ਕੀਤੀ। ਗ਼ਰੀਬ ਦੇ ਸ਼ੋਸ਼ਣ ਤੇ ਪੂੰਜੀਵਾਦੀ ਵਲੋਂ ਕੀਤੀ ਜਾਂਦੀ ਲੁੱਟ ਖਸੁੱਟ ਵਿਰੁੱਧ ਇਸ ਨੇ ਆਵਾਜ਼ ਉਠਾਈ। ਮਜ਼ਦੂਰਾਂ, ਕਿਸਾਨਾਂ ਤੇ ਨਿਆਸਰਿਆਂ ਨੂੰ ਨਾਇਕ ਬਣਾ ਕੇ ਇਸ ਨੇ ਵਧੀਆ ਕਵਿਤਾਵਾਂ ਲਿਖੀਆਂ।

ਇਹ ਇਕ ਵਧੀਆ ਅਨੁਵਾਦਕ ਵੀ ਸੀ। ਇਸ ਨੇ ਰੂਸੀ ਕਲਾਸਿਕ ਦੇ ਵੀ ਅਨੁਵਾਦ ਕੀਤੇ। ਸਾਹਿਤਕ ਸੇਵਾਵਾਂ ਬਦਲੇ ਇਸ ਨੂੰ ਅਨੇਕ ਸਨਮਾਨ/ਪੁਰਸਕਾਰ ਮਿਲੇ ਜਿਨ੍ਹਾਂ ਵਿਚ– ਪੰਜਾਬੀ ਲੇਖਕ ਸਦਨ, 1972; ਸੋਵੀਅਤ ਲੈਂਡ ਨਹਿਰੂ ਐਵਾਰਡ 1972; ਬਲਰਾਜ ਸਾਹਨੀ ਮੈਮੋਰੀਅਲ ਐਵਾਰਡ, ਇਪਟਾ, ਬੰਬਈ, ਪੰਜਾਬੀ ਕਲਾ ਕੇਂਦਰ 1975; ਬਾਵਾ ਬਲਵੰਤ ਐਵਾਰਡ 1980 ਅਤੇ ਭਾਸ਼ਾ ਵਿਭਾਗ ਸ਼੍ਰੋਮਣੀ ਪੰਜਾਬੀ ਸਾਹਿਤ ਪੁਰਸਕਾਰ 1994 ਸ਼ਾਮਲ ਹਨ।

**ਇਸ ਦੀਆਂ ਪ੍ਰਮੁੱਖ ਰਚਨਾਵਾਂ ਹੇਠ ਦਰਜ ਹਨ :**

**ਕਵਿਤਾ**—ਸਹਿਰਾਈ ਪੰਛੀ, ਤਾਰਿਆਂ ਦੀ ਲੋਅ, ਧਰਤੀ ਦੇ ਗੀਤ, ਸਮੇਂ ਦੀ ਵਾਗ, ਤਿਲੰਗਾਨਾ ਦੀ ਵਾਰ, ਸ਼ਕੁੰਤਲਾ, ਲਗਰਾਂ, ਰੁਣ ਝੁਣ, ਵਣ-ਤ੍ਰਿਣ, ਗੁਜ਼ਰਗਾਹ, ਬਾਤਾਂ ਵਕਤ ਦੀਆਂ, ਗੀਤ ਮਰਿਆ ਨਹੀਂ ਕਰਦੇ ਆਦਿ।

**ਅਨੁਵਾਦ**—ਲੈਨਿਨ (ਮਾਇਆ ਕੋਵਸਕੀ ਦੀ ਲੰਮੀ ਕਵਿਤਾ) ਨਾਵਲ ਭਾਂਜ (ਅਲੈਕਸਾਂਦਰ ਫਾਦੇਯੇਵ), ਅਸਲੀ ਮਨੁੱਖ ਦੀ ਵਾਰਤਾ (ਬੋਰਿਸ ਪੋਲੇਵੋਈ), ਇਕ ਸੁਨਹਿਰੀ ਦਿਲ (ਚਿੰਗੇਜ਼ ਆਈਤਮਾਤੋਵ), ਆਸੀਆ (ਤੁਰਗਨੇਵ), ਸਿਉ ਦੇ ਫੁਲ (ਗਾਲਜ਼ਵਰਦੀ), ਮਰਜੀਵੜੇ (ਅਲੈਕਸਾਂਦਰ ਫਾਦੇਯੇਵ), ਪੂੰਜੀ (ਹੋਰਨਾਂ ਨਾਲ ਰਲ ਕੇ), ਲੈਨਿਨ ਦੀ ਚੋਣਵੀਂ ਰਚਨਾ (ਭਾਗ 3 ਤੋਂ 5)

28 ਜਨਵਰੀ, 1998 ਨੂੰ ਇਸ ਦੀ ਮੌਤ ਵਿਚ ਹੋ ਗਈ।

ਹ. ਪੁ.– ਮੇਰੀ ਸਾਹਿਤਕ ਸ੍ਵੈਜੀਵਨੀ (ਪਿਆਰਾ ਸਿੰਘ ਸਹਿਰਾਈ), ਪੰ. ਸਾ. ਕੋ. - ਪੰ. ਯੂਨੀ.; ਪੰ. ਸਾ. ਰਿਤਿ.- ਭਾ. ਵਿ. ਪੰ.

—ਮਹਿੰਦਰ ਸਿੰਘ ਬਜਾਜ

**ਸਹਿਵਾਨ** : ਸਿੰਧ (ਪਾਕਿ.) ਦੇ ਲੜਕਾਨਾ ਜ਼ਿਲ੍ਹੇ ਦੇ ਇਸੇ ਨਾਂ ਦੇ ਉਪ-ਮੰਡਲ ਦਾ ਕਸਬਾ ਹੈ ਜਿਹੜਾ ਲੜਕਾਨਾ ਜ਼ਿਲ੍ਹੇ ਵਿਚ ਉੱਤਰ-ਪੱਛਮੀ ਰੇਲ ਲਾਈਨ ਦੀ ਸ਼ਾਖਾ ਉੱਤੇ ਲੜਕਾਨਾ ਤੋਂ ਦੱਖਣ-ਪੱਛਮ ਵੱਲ 139 ਕਿ. ਮੀ. ਦੂਰ ਕੋਤਰੀ ਤੋਂ ਸ਼ਿਕਾਰਪੁਰ ਵਾਲੀ ਸੜਕ ਉੱਤੇ ਸਮੁੰਦਰੀ ਸਤ੍ਹਾ ਤੋਂ 36 ਮੀ. ਦੀ ਉਚਾਈ ਤੇ ਵਾਕਿਆ ਹੈ। ਪਹਿਲਾਂ ਸਿੰਧ ਦਰਿਆ ਇਸ ਦੇ ਨੇੜਿਉਂ ਵਗਦਾ ਸੀ ਜਿਸ ਨੇ ਇਸ ਦਾ ਆਲਾ-ਦੁਆਲਾ ਬੰਜਰ ਬਣਾ ਕੇ ਰੱਖ ਦਿੱਤਾ।

ਇਥੇ 'ਸ਼ੇਖ ਉਸਮਾਨ ਮਰਵੰਦੀ' ਉਰਫ਼ ਲਾਲ ਸ਼ਾਹਬਾਜ਼ ਕਲੰਦਰ ਦੀ ਦਰਗਾਹ ਹੈ। ਇਸ ਦੀ ਦਰਗਾਹ ਉੱਤੇ ਇਕ ਗੁੰਬਦ ਅਤੇ ਇਕ ਲਾਲਟੈਣ ਬਣੀ ਹੋਈ ਹੈ। ਇਹ ਮਜ਼ਾਰ ਸੁੰਦਰ ਟਾਈਲਾਂ ਦਾ ਬਣਿਆ (1356) ਹੋਇਆ ਹੈ ਜਿਸ ਉੱਪਰ ਅਰਬੀ ਦੀਆਂ ਲਿਖਤਾਂ ਉੱਕਰੀਆਂ ਹੋਈਆਂ ਹਨ। ਤਰਖਾਣ ਬੰਸ ਦੇ ਮਿਰਜ਼ਾ ਜਾਨੀ ਬੇਗ਼ ਨੇ ਇਸ ਮਜ਼ਾਰ ਵਿਚ ਕਾਫੀ ਵਾਧਾ ਕੀਤਾ ਅਤੇ ਕਰਮ ਅਲੀ ਤਾਲ-ਪੁਰੀਏ ਨੇ ਮਜ਼ਾਰ ਦੇ ਦਰਵਾਜ਼ਿਆਂ, ਗੁੰਬਦਾਂ ਤੇ ਕਲਸ਼ਾਂ ਉੱਤੇ ਚਾਂਦੀ ਦੇ ਪਤਰੇ ਚੜ੍ਹਾਏ।

ਸਹਿਵਾਨ ਕਦੇ ਬੋਧੀ ਭਰਤਰੀ ਹਰੀ, ਵਿਕਰਮ ਦਤ, ਚੰਦਰ ਗੁਪਤਾ ਦੂਜੇ (354-413) ਦੇ ਭਰ੍ਹਾ ਦੀ ਰਾਜਧਾਨੀ ਸੀ। ਸਹਿਵਾਨ ਦਾ ਕਿਲਾ ਬਹੁਤ ਪੁਰਾਣਾ ਹੈ। ਕਹਿੰਦੇ ਹਨ ਕਿ ਇਹ ਸਿੰਕਦਰ ਮਹਾਨ

ਦੇ ਸਮੇਂ ਦਾ ਬਣਿਆ ਹੋਇਆ ਹੈ। ਇਹ ਕਿਲਾ ਸ਼ਹਿਰ ਤੋਂ ਬਾਹਰਵਾਰ ਇਕ 18 ਮੀ. ਉੱਚੇ ਟਿਲੇ ਉੱਤੇ ਬਣਿਆ ਹੋਇਆ ਹੈ। ਸੰਨ 1854 ਵਿਚ ਇਥੇ ਮਿਉਂਸਪਲ ਕਮੇਟੀ ਬਣੀ ਸੀ। ਸ਼ਹਿਰ ਵਿਚ ਦਰੀਆਂ, ਗਲੀਚੇ, ਕੱਪੜੇ ਅਤੇ ਭਾਂਡੇ ਬਣਦੇ ਹਨ। ਸ਼ਹਿਰ ਵਿਚ ਸੈਸ਼ਨ ਜੱਜ ਦੀ ਕਚਿਹਰੀ ਵੀ ਹੈ।

26° ਉ. ਵਿਥ.; 67° ਪੂ. ਲੰਬ.

ਹ. ਪੁ. —ਇੰਪ. ਗ. ਇੰਡ. 22 : 162

**ਸਹੀ ਤਿਰਮਜ਼ੀ ਸ਼ਰੀਫ਼** : ਇਹ ਇਮਾਮ ਤਿਰਮਜ਼ੀ ਦੀ ਰਚਨਾ ਹੈ ਅਤੇ ਇਹ ਹਦੀਸਾਂ ਦੀਆਂ ਪ੍ਰਮਾਣਿਕ ਪੁਸਤਕਾਂ ਵਿਚ ਗਿਣੀ ਜਾਂਦੀ ਹੈ। ਇਸ ਦੀ ਤਰਤੀਬ ਕਾਫ਼ੀ ਚੰਗੀ ਹੈ। ਇਸ ਵਿਚ ਜਿਸ ਸਹਾਬੀ ਸਬੰਧੀ ਕੋਈ ਹਦੀਸ ਦਰਜ ਹੈ, ਉਸ ਹਦੀਸ ਤੋਂ ਪਹਿਲਾਂ ਉਸ ਦਾ ਨਾਂ ਵੀ ਦਰਜ ਹੈ। ਜਿੱਥੇ ਕਿਤੇ ਕੋਈ ਹਦੀਸ ਮੱਤ-ਭੇਦ ਵਾਲੀ ਹੈ, ਉਥੇ ਮੱਤ-ਭੇਦ ਰੱਖਣ ਵਾਲੇ ਵਿਦਵਾਨਾਂ ਦਾ ਵੀ ਜ਼ਿਕਰ ਹੈ। ਇਸ ਕਿਤਾਬ ਦੇ ਅੰਤਲੇ ਹਿੱਸੇ "ਸਮਾਇਲੇ ਤਿਰਮਜ਼ੀ" ਵਿਚ ਹਜ਼ਰਤ ਮੁਹੰਮਦ ਸਾਹਿਬ ਦਾ ਸੁਭਾਅ, ਸ਼ਕਲ-ਸੂਰਤ ਅਤੇ ਨਿੱਤ ਦੇ ਕੰਮ ਪੂਰੇ ਵੇਰਵੇ ਸਹਿਤ ਬਿਆਨ ਕੀਤੇ ਹੋਏ ਹਨ। ਇਸ ਕਿਤਾਬ ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਬਚਨਾਂ ਦਾ ਬਿਓਰਾ ਵੀ ਮੌਜੂਦ ਹੈ। ਜ਼ਈਫ਼ ਹਦੀਸਾਂ ਅਰਥਾਤ ਸ਼ਕੀਆ ਹਦੀਸਾਂ ਨੂੰ ਟਿੱਪਣੀ ਸਮੇਤ ਪ੍ਰਗਟਾਇਆ ਗਿਆ ਹੈ।

—ਮੁਫ਼ਤੀ ਮਕਬੂਲੁੱਰਹਿਮਾਨ

**ਸ਼ਹੀਦ** : ਸ਼ਹੀਦ ਉਸ ਵਿਅਕਤੀ ਨੂੰ ਕਿਹਾ ਜਾਂਦਾ ਹੈ, ਜਿਹੜਾ ਸਚਾਈ ਅਤੇ ਧਰਮ ਦੇ ਰਾਹ ਤੇ ਚਲਦਿਆਂ ਆਪਣੀ ਜਾਨ ਕੁਰਬਾਨ ਕਰ ਦਿੰਦਾ ਹੈ।

ਇਹ ਸ਼ਬਦ ਸਭ ਤੋਂ ਪਹਿਲਾਂ ਕੁਰਾਨ ਵਿਚ ਮਿਲਦਾ ਹੈ। ਕੁਰਾਨ ਵਿਚ 'ਸ਼ਹੀਦ' ਦਾ ਭਾਵ "ਗਵਾਹ" ਤੋਂ ਲਿਆ ਗਿਆ ਹੈ। ਜਿਵੇਂ " ਕੀ ਤੁਸੀਂ ਇਸ ਦੇ ਚਸ਼ਮਦੀਦ ਸ਼ਹੀਦ (ਗਵਾਹ) ਹੋ, ਜਦੋਂ ਮੌਤ ਕਿਨਾਰੇ ਬੈਠੇ ਯਾਕੂਬ ਨੇ ਆਪਣੇ ਪੁੱਤਰਾਂ ਨੂੰ ਕਿਹਾ ਕਿ ਸੂਰਾ 11.133। ਕਈ ਵਾਰੀ ਖ਼ੁਦਾ ਨੂੰ ਵੀ ਸ਼ਹੀਦ (ਗਵਾਹ) ਵਜੋਂ ਸੰਬੋਧਿਤ ਕੀਤਾ ਗਿਆ ਹੈ ਜਿਵੇਂ " ਤੂੰ ਹੀ ਸਭਨਾ ਦਾ ਸ਼ਹੀਦ ਹੈਂ।"———–ਸੂਰਾ 5.117।

ਕੁਰਾਨ ਵਿਚ "ਸ਼ਹੀਦ" ਨੂੰ ਇਸ ਦੇ ਪ੍ਰਚੱਲਿਤ ਅਤੇ ਪ੍ਰਸਿੱਧ ਅਰਥ ਵਿਚ ਨਹੀਂ ਲਿਆ ਗਿਆ। ਇਹ ਤਾਂ ਕੁਰਾਨ ਤੋਂ ਬਾਅਦ ਦੇ ਟੀਕਾਕਾਰਾਂ ਨੇ ਹੀ 'ਸ਼ਹੀਦ' ਦੀ ਵਰਤੋਂ ਇਸ ਅਰਥ ਵਿਚ ਕਰਨ ਦਾ ਯਤਨ ਕੀਤਾ।

ਕੁਰਬਾਨੀ ਕਰਨ ਵਾਲੇ ਜਾਂ ਬਲਿਦਾਨ ਦੇਣ ਵਾਲੇ ਵਿਅਕਤੀ ਲਈ 'ਸ਼ਹੀਦ' ਸ਼ਬਦ ਦੀ ਵਰਤੋਂ ਈਸਾਈ ਪ੍ਰਭਾਵ ਅਧੀਨ ਸ਼ੁਰੂ ਹੋਈ। ਈਸਾਈ ਧਰਮ ਵਿਚ ਈਸਾ ਨੂੰ ਸਭ ਤੋਂ ਵੱਡਾ ਸ਼ਹੀਦ ਮੰਨਿਆ ਜਾਂਦਾ ਹੈ।

ਵੈਨਸਿੰਕ ਅਨੁਸਾਰ ਪੂਰਬ ਵਿਚ ਇਸਲਾਮ ਤੇ ਈਸਾਈ ਧਰਮਾਂ ਵਿਚ 'ਸ਼ਹੀਦ' ਦੀ ਧਾਰਨਾ ਹੌਲੀ ਹੌਲੀ ਇਕੋ ਜਿਹੀ ਹੀ ਬਣ ਗਈ। ਜੇਕਰ ਇਸ ਦਾ ਪਿਛੋਕੜ ਵੇਖੀਏ ਤਾਂ ਅਸੀਂ ਪ੍ਰਾਚੀਨ (ਯਹੂਦੀ) ਅਤੇ ਯੂਨਾਨੀ ਫ਼ਲਸਫ਼ੇ ਤਕ ਜਾ ਅੱਪੜਦੇ ਹਾਂ। ਹੌਲੀ ਹੌਲੀ 'ਸ਼ਹੀਦ' ਦਾ 'ਗਵਾਹ' ਵਜੋਂ ਵਰਤਿਆ ਜਾਣਾ ਬਿਲਕੁਲ ਹੀ ਸਮਾਪਤ ਹੋ ਗਿਆ।

ਸਮੁੱਚੇ ਇਸਲਾਮੀ 'ਹਦੀਸ ਸਾਹਿਤ' ਵਿਚ ਸ਼ਹੀਦ ਉਸ ਨੂੰ ਕਿਹਾ ਜਾਂਦਾ ਹੈ ਜੋ ਕਾਫ਼ਰਾਂ ਵਿਰੁੱਧ ਲੜਦਾ ਹੋਇਆ ਜਾਨ ਦੇ ਦਿੰਦਾ ਹੈ। ਉਸ ਲਈ ਬਹਿਸ਼ਤ ਦੇ ਦਰਵਾਜ਼ੇ ਖੁਲ੍ਹ ਜਾਂਦੇ ਹਨ ਅਤੇ 'ਮੁਨਕਰ' ਤੇ 'ਨਕੀਰ' ਫ਼ਰਿਸ਼ਤੇ ਉਸ ਦੇ ਕਰਮਾਂ ਦਾ ਹਿਸਾਬ ਨਹੀਂ ਕਰਦੇ। ਉਸ ਨੂੰ ਬਹਿਸ਼ਤ ਵਿਚ ਖ਼ੁਦਾ ਦੇ ਤਖ਼ਤ ਦੇ ਅਤਿ ਨੇੜੇ ਜਗ੍ਹਾ ਮਿਲਦੀ ਹੈ। 'ਸ਼ਹੀਦ' ਮੌਤ ਪ੍ਰਾਪਤ ਕਰ ਕੇ ਸਾਰੇ ਗੁਨਾਹਾਂ ਤੋਂ ਬਰੀ ਹੋ ਜਾਂਦਾ ਹੈ। ਸਿਰਫ਼ ਉਹੋ ਅਜਿਹੇ ਵਿਅਕਤੀ ਹਨ ਜਿਨ੍ਹਾਂ ਨੂੰ ਦਫ਼ਨਾਨ ਤੋਂ ਪਹਿਲਾਂ ਇਸ਼ਨਾਨ ਨਹੀਂ ਕਰਵਾਇਆ ਜਾਂਦਾ ਕਿਉਂਕਿ ਉਹ ਸ਼ਹੀਦੀ ਪ੍ਰਾਪਤ ਕਰਕੇ ਪਹਿਲਾਂ ਹੀ ਪਾਕ ਹੋ ਚੁੱਕੇ ਹੁੰਦੇ ਹਨ।

ਇਸਲਾਮ ਧਰਮ ਅਨੁਸਾਰ ਉੱਤਮ ਦਰਜੇ ਦਾ ਸ਼ਹੀਦ ਉਹ ਹੈ ਜਿਸ ਨੇ ਹਜ਼ਰਤ ਮੁਹੰਮਦ ਸਾਹਿਬ ਨਾਲ ਲੜਾਈਆਂ ਵਿਚ ਸ਼ਾਮਲ ਹੋ ਕੇ ਆਪਣੀ ਜਾਨ ਕੁਰਬਾਨ ਕੀਤੀ। ਅਜਿਹੇ ਸ਼ਹੀਦਾਂ ਨੂੰ ਜਿਹੜੇ ਦੀਨ ਫੈਲਾਉਣ ਲਈ ਸ਼ਹੀਦੀ ਪ੍ਰਾਪਤ ਕਰਦੇ ਹਨ, ਉਨ੍ਹਾਂ ਨੂੰ ਅਮਰ ਪਦਵੀ ਪ੍ਰਾਪਤ ਹੋ ਜਾਂਦੀ ਹੈ। ਸਰਬੋਤਮ ਸ਼ਹੀਦ ਉਸ ਨੂੰ ਮੰਨਿਆ ਜਾਂਦਾ ਹੈ ਜਿਹੜਾ ਰੱਬ ਦੀ ਰਜ਼ਾ ਵਿਚ ਸਚਾਈ ਦੇ ਰਸਤੇ ਤੇ ਚਲਦਿਆਂ ਹੋਇਆਂ ਜਾਨ ਵਾਰ ਦੇਵੇ। ਹਜ਼ਰਤ ਇਮਾਮ ਹੁਸੈਨ ਅਤੇ ਉਨ੍ਹਾਂ ਦੇ ਸਾਥੀਆਂ ਦੀ ਸ਼ਹਾਦਤ ਵੀ ਇਸੇ ਦਰਜੇ ਦੀ ਗਿਣੀ ਜਾਂਦੀ ਹੈ। ਹੱਕ ਦੇ ਰਾਹ ਤੇ ਚਲਦਿਆਂ ਸ਼ਹਾਦਤ ਪ੍ਰਾਪਤ ਕਰਨ ਵਾਲੇ ਇਸਲਾਮ ਧਰਮ ਵਿਚ ਕਾਫ਼ੀ ਗਿਣਤੀ ਵਿਚ ਮਿਲਦੇ ਹਨ।

ਇਸਲਾਮੀ ਦ੍ਰਿਸ਼ਟੀਕੋਣ ਅਨੁਸਾਰ ਸ਼ਹੀਦ ਮਰਦੇ ਨਹੀਂ। ਉਹ ਸਾਡੇ ਵਾਂਗ ਹੀ ਚਲਦੇ-ਫਿਰਦੇ ਤੇ ਖਾਂਦੇ-ਪੀਂਦੇ ਹਨ। ਉਨ੍ਹਾਂ ਨੂੰ ਸਾਡੇ ਵਾਂਗ ਹੀ ਰਿਜਕ ਪ੍ਰਾਪਤ ਹੁੰਦਾ ਰਹਿੰਦਾ ਹੈ। ਉਨ੍ਹਾਂ ਨੂੰ ਇਸ ਗੱਲ ਦੀ ਵੀ ਆਗਿਆ ਹੁੰਦੀ ਹੈ। ਉਹ ਆਪਣੀ ਮਰਜ਼ੀ ਅਨੁਸਾਰ ਆਪਣੇ ਕਿਸੇ ਮਿੱਤਰ ਜਾਂ ਖਾਸ ਮਨੁੱਖ ਨਾਲ ਗੱਲਬਾਤ ਕਰ ਸਕਦੇ ਸਨ।

ਇਸਲਾਮ ਦੋ ਕਿਸਮ ਦੀ ਸ਼ਹੀਦੀ ਮੰਨਦਾ ਹੈ। ਇਸ ਵਿਚਾਰਧਾਰਾ ਅਨੁਸਾਰ ਖ਼ੁਦਾ ਦੇ ਡਰ ਨਾਲ ਰੋਂਦਿਆਂ ਜੇ ਕੋਈ ਮਰ ਜਾਵੇ ਤਾਂ ਉਸ ਨੂੰ 'ਸ਼ਹਾਦਤ ਕਿਬਰਾ' ਅਰਥਾਤ ਵੱਡੀ ਸ਼ਹੀਦੀ ਪ੍ਰਾਪਤ ਹੋਵੇਗੀ। ਸ਼ਹੀਦੇ-ਅਕਬਰ ਅਰਥਾਤ ਵੱਡੇ ਸ਼ਹੀਦ ਤੋਂ ਕਿਆਮਤ ਸਮੇਂ ਕਿਸੇ ਪ੍ਰਕਾਰ ਦਾ ਹਿਸਾਬ ਨਹੀਂ ਮੰਗਿਆ ਜਾਂਦਾ। ਕਈ ਦੂਜੀ ਪ੍ਰਕਾਰ ਦੀ ਸ਼ਹੀਦੀ ਵਿਚ ਪਲੇਗ, ਤਪਦਿਕ ਆਦਿ ਨਾਲ ਮਰਨ ਵਾਲੇ ਉਹ ਵਿਅਕਤੀ ਆਉਂਦੇ ਹਨ, ਜੋ ਮੋਮਨ ਹੋਣ ਅਤੇ ਬੀਮਾਰੀ ਜਾਂ ਬੀਮਾਰੀ ਕਾਰਨ ਹੋਣ ਵਾਲੀ ਮੌਤ ਤੋਂ ਡਰ ਕੇ ਦੇਸ਼ ਛੱਡ ਕੇ ਨਾ ਚਲੇ ਜਾਣ। ਅਜਿਹੇ ਸ਼ਹੀਦਾਂ ਨੂੰ ਕਿਆਮਤ ਸਮੇਂ ਆਪਣਾ ਹਿਸਾਬ ਦੇਣਾ ਪੈਂਦਾ ਹੈ। ਬੇਗੁਨਾਹ ਦਾ ਕਤਲ ਵੀ ਸ਼ਹਾਦਤ ਮੰਨਿਆ ਜਾਂਦਾ ਹੈ। ਜੇ ਕਿਸੇ ਦੀ ਜ਼ਹਿਰ ਨਾਲ ਮੌਤ ਹੋ ਜਾਵੇ ਤਾਂ ਉਸ ਨੂੰ ਵੀ ਸ਼ਹੀਦ ਸਮਝਿਆ ਜਾਂਦਾ ਹੈ ਪਰ ਜੇ ਜ਼ਹਿਰ ਖੁਦ ਖਾ ਲਵੇ ਤਾਂ ਖ਼ੁਦਕੁਸ਼ੀ ਹੈ। ਅਜਿਹੀ ਮੌਤ ਇਸਲਾਮ ਅਨੁਸਾਰ ਹਰਾਮ ਹੈ ਅਤੇ ਦੁਨਿਆਵੀ ਕਾਨੂੰਨ ਅਨੁਸਾਰ ਵੀ ਦੰਡ-ਯੋਗ ਹੈ। ਜੇ ਗਰਭਵਤੀ ਇਸਤਰੀ ਦੀ ਬੱਚੇ ਦੇ ਜਨਮ ਸਮੇਂ ਮੌਤ ਹੋ ਜਾਵੇ ਤਾਂ ਉਸ ਨੂੰ ਵੀ ਸ਼ਹੀਦ ਦਾ ਦਰਜਾ ਪ੍ਰਾਪਤ ਹੋ ਜਾਂਦਾ ਹੈ।

ਇਸਲਾਮ ਵਿਚ ਸ਼ਹੀਦ ਅਤੇ ਗ਼ਾਜ਼ੀ ਵਿਚਕਾਰ ਵੀ ਅੰਤਰ ਮੰਨਿਆ ਜਾਂਦਾ ਹੈ। ਜਿਹੜਾ ਮੁਸਲਮਾਨ ਕਾਫ਼ਰਾਂ ਨਾਲ ਲੜਦਾ ਹੋਇਆ ਮਾਰਿਆ ਜਾਵੇ, ਉਹ ਸ਼ਹੀਦ ਕਹਾਉਂਦਾ ਹੈ ਅਤੇ ਜਿਹੜਾ ਸਫ਼ਲ ਹੋ ਜਾਵੇ ਅਤੇ ਕਾਫ਼ਰਾਂ ਨੂੰ ਜਿੱਤ ਲਵੇ, ਗ਼ਾਜ਼ੀ ਕਹਾਉਂਦਾ ਹੈ। ਸ਼ਹੀਦੀ ਇਕ ਰੱਬੀ ਦਾਤ ਹੈ ਅਤੇ ਰੱਬੀ ਹੁਕਮ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦੀ।

ਹਿੰਦੂ ਅਤੇ ਸਿੱਖ ਧਰਮ ਦੇ ਦ੍ਰਿਸ਼ਟੀਕੋਣ ਅਨੁਸਾਰ ਸ਼ਹੀਦ ਉਹ ਹੈ ਜੋ ਦੇਸ਼ ਦੀ ਖ਼ਾਤਰ ਆਪਣੀ ਜਾਨ ਤਕ ਕੁਰਬਾਨ ਕਰ ਦੇਵੇ। ਹਿੰਦੂ ਧਰਮ ਵਿਚ ਵੀ ਸ਼ਹੀਦ ਮਿਲਦੇ ਹਨ। ਉਦਾਹਰਣ ਵਜੋਂ ਵੀਰ ਹਕੀਕਤ ਰਾਏ ਤੇ ਇਹ ਇਲਜ਼ਾਮ ਲਗਾਇਆ ਗਿਆ ਸੀ ਕਿ ਉਸ ਨੇ ਹਜ਼ਰਤ ਮੁਹੰਮਦ ਦੀ ਸਪੁੱਤਰੀ ਬੀਬੀ ਫ਼ਾਤਿਮਾ ਦੀ ਸ਼ਾਨ ਵਿਚ ਕੁਝ ਅਯੋਗ ਸ਼ਬਦ ਕਹੇ ਹਨ। ਉਸ ਨੂੰ ਲਾਹੌਰ ਦੇ ਸੂਬੇਦਾਰ ਨੇ

ਇਸਲਾਮ ਕਬੂਲ ਕਰਨ ਲਈ ਕਿਹਾ ਪਰ ਉਸ ਨਾਂਹ ਕਰ ਦਿੱਤੀ ਅਤੇ ਅੰਤ ਵਿਚ ਉਸ ਨੇ ਸ਼ਹੀਦੀ ਪ੍ਰਾਪਤ ਕੀਤੀ।

ਸਿੱਖ ਇਤਿਹਾਸ ਧਰਮ, ਦੇਸ਼ ਅਤੇ ਕੌਮ ਲਈ ਕੀਤੀਆਂ ਕੁਰਬਾਨੀਆਂ ਅਤੇ ਬਲੀਦਾਨਾਂ ਨਾਲ ਭਰਿਆ ਪਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਨੂੰ ਵਿਸ਼ਵ ਇਤਿਹਾਸ ਵਿਚ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦਾ ਨੀਹਾਂ ਵਿਚ ਚਿਣੇ ਜਾਣਾ "ਸ਼ਹੀਦੀ" ਦੀ ਇਕ ਬੇਮਿਸਾਲ ਉਦਾਹਰਣ ਹੈ। ਬਾਬਾ ਦੀਪ ਸਿੰਘ, ਭਾਈ ਤਾਰੂ ਸਿੰਘ, ਭਾਈ ਮਨੀ ਸਿੰਘ, ਬਾਬਾ ਬੰਦਾ ਬਹਾਦਰ ਆਦਿ ਹੋਰ ਪ੍ਰਸਿੱਧ ਸ਼ਹੀਦ ਹਨ। ਸ਼ਹੀਦਾਂ ਦੀ ਯਾਦ ਵਿਚ ਥਾਂ ਥਾਂ ਗੁਰਦੁਆਰੇ ਸਥਾਪਿਤ ਹਨ। ਸੀਸ ਗੰਜ ਦਿੱਲੀ ਤੋਂ ਲੈ ਕੇ ਸ਼ਹੀਦਗੰਜ ਸਿੰਘਣੀਆਂ ਲਾਹੌਰ ਤਕ ਸਿੱਖਾਂ ਦੇ ਪਵਿੱਤਰ ਸ਼ਹੀਦੀ ਸਥਾਨ ਉਸਰੇ ਹੋਏ ਹਨ। ਇਸ ਧਰਮ ਵਿਚ ਸ਼ਹੀਦਾਂ ਪ੍ਰਤੀ ਇਸਲਾਮ ਤੇ ਹੋਰਨਾਂ ਧਰਮਾਂ ਵਾਂਗ ਹੀ ਬੇਮਿਸਾਲ ਸ਼ਰਧਾ ਪਾਈ ਜਾਂਦੀ ਹੈ।

ਭਾਰਤ ਦੀ ਜੰਗੇ ਆਜ਼ਾਦੀ ਵਿਚ ਅਨੇਕ ਬਹਾਦਰਾਂ ਨੇ 'ਸ਼ਹੀਦ' ਬਣਨ ਦਾ ਸਿਹਰਾ ਆਪਣੇ ਸਿਰ ਬੰਨ੍ਹਿਆ। ਸ਼ਹੀਦੇ ਆਜ਼ਮ ਭਗਤ ਸਿੰਘ, ਰਾਜਗੁਰੂ, ਸੁਖਦੇਵ, ਕਰਤਾਰ ਸਿੰਘ ਸਰਾਭਾ, ਊਧਮ ਸਿੰਘ, ਤੇ ਮਦਨ ਲਾਲ ਢੀਂਗਰਾ ਆਦਿ ਅਮਰ ਸ਼ਹੀਦ ਸਾਡੀ ਕੌਮ ਲਈ ਮਾਣ ਦਾ ਕਾਰਨ ਹਨ।

**ਸ਼ਹੀਦਗੰਜ** : ਸ਼ਹੀਦਗੰਜ ਉਸ ਧਾਮ ਨੂੰ ਕਹਿੰਦੇ ਹਨ ਜਿਥੇ ਸ਼ਹੀਦ ਦੀ ਸਮਾਧ, ਮਠ, ਸਮਾਰਕ ਅਥਵਾ ਕੋਈ ਚਿੰਨ੍ਹ ਹੋਵੇ।

ਸਿੱਖ ਇਤਿਹਾਸ ਅਨੁਸਾਰ ਸਿੱਖਾਂ ਦੇ ਸ਼ਹੀਦਗੰਜ ਬਹੁਤ ਜ਼ਿਆਦਾ ਹਨ। ਕੁਝ ਕੁ ਪ੍ਰਸਿੱਧ ਸ਼ਹੀਦਗੰਜਾਂ ਦਾ ਜ਼ਿਕਰ ਹੇਠਾਂ ਕੀਤਾ ਜਾਂਦਾ ਹੈ :—

ਅੰਮ੍ਰਿਤਸਰ ਵਿਖੇ ਕਈ ਸ਼ਹੀਦਗੰਜ ਇਸ ਤਰ੍ਹਾਂ ਹਨ :— ਬਾਬਾ ਗੁਰਬਖ਼ਸ਼ ਸਿੰਘ ਜੀ ਦਾ ਸ਼ਹੀਦਗੰਜ ਅਕਾਲ ਬੁੰਗਾ ਕੋਲ ਤੇ ਬਾਬਾ ਦੀਪ ਸਿੰਘ ਜੀ ਦਾ ਰਾਮਸਰ ਪਾਸ ਹੈ। ਬਾਬਾ ਬਸੰਤ ਸਿੰਘ ਅਤੇ ਬਾਬਾ ਹੀਰਾ ਸਿੰਘ ਦੇ ਸ਼ਹੀਦਗੰਜ ਗੁਰੂ ਦੇ ਬਾਗ਼ ਵਿਚ ਹਨ। ਘੌਸਲੇ ਖਤਰੀਆਂ ਦੀ ਗਲੀ ਵਿਚ ਜਮਾਂਦਾਰ ਦੀ ਹਵੇਲੀ ਨੇੜੇ ਗੁਰੂ ਹਰਿ-ਗੋਬਿੰਦ ਸਾਹਿਬ ਦੇ ਫ਼ੌਜਦਾਰ ਭਾਈ ਤੋਤਾ ਤਿਲੋਕਾ ਤੇ ਤੇਰਾਂ ਹੋਰ ਸਿੰਘਾਂ ਦੇ ਸ਼ਹੀਦਗੰਜ ਹਨ। ਸ਼ਹਿਰ ਦੇ ਦੱਖਣ ਵੱਲ ਅਤੇ ਰਾਮਗੜ੍ਹ-ਈਆ ਦੇ ਕਟੜੇ ਵਿਚ ਹੋਰ ਅਨੇਕ ਸੂਰਬੀਰਾਂ ਦੇ ਸ਼ਹੀਦਗੰਜ ਵੀ ਹਨ।



ਗੁ. ਸ਼ਹੀਦਗੰਜ ਸਿੰਘਣੀਆਂ (ਪਾਕਿਸਤਾਨ)

ਇਸੇ ਤਰ੍ਹਾਂ ਲਾਹੌਰ ਵਿਚ ਵੀ ਕਈ ਪ੍ਰਸਿੱਧ ਸ਼ਹੀਦਰਗੰਜ ਹਨ। ਇਨ੍ਹਾਂ ਵਿਚੋਂ ਪ੍ਰਸਿੱਧ ਗੁਰਦੁਆਰਾ ਸ਼ਹੀਦਰਗੰਜ ਲੰਡਾ ਬਾਜ਼ਾਰ ਵਿਚ ਸਥਿਤ ਹੈ ਜੋ 'ਸ਼ਹੀਦਰਗੰਜ ਸਿੰਘਣੀਆਂ' ਦੇ ਨਾਂ ਨਾਲ ਵਧੇਰੇ ਜਾਣਿਆਂ ਜਾਂਦਾ ਹੈ। ਇਸ ਥਾਂ ਤੇ ਨਵਾਬ ਅਬਦੁਸਮਦ ਖ਼ਾਨ, ਦਿਲੇਰ ਜੰਗ ਤੇ ਖ਼ਾਨ ਬਹਾਦਰ ਜ਼ਕਰੀਆ ਖਾਨ ਦੇ ਹੁਕਮ ਨਾਲ ਇਕ ਮਸੀਤ ਨੁਮਾ ਅਦਾਲਤ ਸਾਹਮਣੇ ਕਾਜ਼ੀਆਂ ਦੇ ਫ਼ਤਵਿਆਂ ਨਾਲ ਸਿੱਖਾਂ ਦੇ ਜੱਥਿਆਂ ਦੇ ਜੱਥੇ ਕਤਲ ਕਰਵਾ ਕੇ ਟੋਇਆਂ ਵਿਚ ਦਬਾਏ ਗਏ ਸਨ। ਉਨ੍ਹਾਂ ਅਣਗਿਣਤ ਸਿੱਖਾਂ ਵਿਚੋਂ ਭਾਈ ਮਨੀ ਸਿੰਘ ਜੀ, ਭਾਈ ਤਾਰੂ ਸਿੰਘ ਜੀ, ਭਾਈ ਹਕੀਕਤ ਰਾਇ, ਭਾਈ ਸੁਬੇਗ ਸਿੰਘ ਜੀ, ਭਾਈ ਸ਼ਾਹਬਾਜ਼ ਸਿੰਘ , ਭਾਈ ਮਹਿਤਾਬ ਸਿੰਘ ਮੀਰਾਂ ਕੋਟੀਆ ਆਦਿ ਸ਼ਹੀਦਾਂ ਦੇ ਨਾਮ ਵਧੇਰੇ ਮਸ਼ਹੂਰ ਹਨ। ਸਿੱਖ ਇਤਿਹਾਸ ਅਨੁਸਾਰ ਸਿੰਘਣੀਆਂ ਤੇ ਉਨ੍ਹਾਂ ਦੇ ਬੱਚਿਆਂ ਨੂੰ ਵੀ ਇਸ ਸਥਾਨ ਤੇ ਬਣਾਈਆਂ ਕੋਠੜੀਆਂ ਵਿਚ ਬੰਦ ਕਰ ਕੇ ਕਈ ਤਰ੍ਹਾਂ ਦੇ ਤਸੀਹੇ ਦਿੱਤੇ ਗਏ ਜਿਸ ਦਾ ਸਬੂਤ 1935 ਈ. ਵਿਚ ਇਸ ਸਥਾਨ ਤੇ ਪੁੱਟੀਆ ਕੰਧਾਂ ਦੀਆਂ ਨੀਹਾਂ ਅਤੇ ਨਾਲ ਲਗਦੇ ਖੂਹ ਵਿਚੋਂ ਮਿਲੀਆਂ ਸਿੱਖ ਸ਼ਹੀਦਾਂ ਦੀਆਂ ਹੱਡੀਆਂ, ਪਿੰਜਰਾਂ, ਖੋਪਰੀਆਂ, ਚੱਕੀਆਂ ਦੇ ਪੁੜਾਂ, ਲੋਹੇ ਦੇ ਬਰਤਨਾਂ, ਕੜੇ, ਕ੍ਰਿਪਾਨਾਂ ਅਤੇ ਕੰਘਿਆਂ ਨੇ ਦਿੱਤਾ। ਸਿੱਖ ਰਾਜ ਸਮੇਂ ਇਸ ਸ਼ਹੀਦ ਬੁੰਗੇ ਦੀ ਮਹਾਰਾਜਾ ਰਣਜੀਤ ਸਿੰਘ ਨੇ 1893 ਈ. ਵਿਚ ਮਾਨਤਾ ਕਰ ਕੇ ਲਾਹੌਰ ਅਤੇ ਅੰਮ੍ਰਿਤਸਰ ਵਿਖੇ ਇਸ ਦੇ ਨਾਂ ਜਾਗੀਰ ਲਗਵਾਈ।

ਲਾਹੌਰ ਵਿਚ ਹੀ ਕਿਲੇ ਦੇ ਨੇੜੇ ਭਾਈ ਮਨੀ ਸਿੰਘ ਦਾ ਸ਼ਹੀਦਰਗੰਜ ਵੀ ਹੈ। ਇਸ ਸਥਾਨ ਤੇ ਸੂਬਾ ਲਾਹੌਰ ਦੇ ਹੁਕਮ ਅਨੁਸਾਰ ਭਾਈ ਮਨੀ ਸਿੰਘ ਜੀ ਹੁਰਾਂ ਤੇ 5000 ਰੁਪਏ ਦਾ ਟੈਕਸ ਨਾ ਦੇਣ ਦਾ ਬਹਾਨਾ ਬਣਾ ਕੇ 1794 ਈ. ਵਿਚ ਉਨ੍ਹਾਂ ਦਾ ਬੰਦ ਬੰਦ ਕਟਵਾ ਕੇ ਸ਼ਹੀਦ ਕੀਤਾ ਗਿਆ ਸੀ ਪਰ ਇਸ ਦਾ ਅਸਲ ਕਾਰਨ ਇਸਲਾਮ ਨਾ ਕਬੂਲਣਾ ਸੀ।

ਦਿੱਲੀ ਦਰਵਾਜ਼ਾ ਰੇਲਵੇ ਸਟੇਸ਼ਨ ਲਾਹੌਰ ਪਾਸ ਭਾਈ ਤਾਰੂ ਸਿੰਘ ਜੀ ਦਾ ਸ਼ਹੀਦਰਗੰਜ ਹੈ। ਸੂਬਾ ਲਾਹੌਰ ਨੇ ਇਨ੍ਹਾਂ ਉੱਤੇ ਚੋਰਾਂ ਡਾਕੂਆਂ ਨੂੰ ਪਨਾਹ ਦੇਣ ਦਾ ਜੁਰਮ ਲਗਾ ਕੇ 23 ਅਸੂ, ਸੰਮਤ 1802 ਨੂੰ ਜਲਾਦ ਤੋਂ ਰੰਬੀ ਨਾਲ ਇਨ੍ਹਾਂ ਦੀ ਕੇਸਾਂ ਸਮੇਤ ਖੋਪਰੀ ਉਤਰਵਾ ਕੇ ਸ਼ਹੀਦ ਕੀਤਾ ਸੀ। ਇਨ੍ਹਾਂ ਦੀ ਸ਼ਹੀਦੀ ਦਾ ਕਾਰਨ ਵੀ ਇਸਲਾਮ ਨਾ ਕਬੂਲਣਾ ਹੀ ਸੀ।

ਗੁਰੂ ਅਰਜਨ ਦੇਵ ਜੀ ਦਾ ਸ਼ਹੀਦਰਗੰਜ ਵੀ ਲਾਹੌਰ ਵਿਖੇ ਹੈ ਜੋ ਡੇਹਰਾ ਸਾਹਿਬ ਦੇ ਨਾਂ ਨਾਲ ਮਸ਼ਹੂਰ ਹੈ। ਇਹ ਲਾਹੌਰ ਦੇ ਕਿਲੇ ਦੇ ਸਾਹਮਣੇ ਸਥਿਤ ਹੈ। ਇਸ ਸਥਾਨ ਤੇ ਗੁਰੂ ਅਰਜਨ ਦੇਵ ਜੀ ਨੂੰ ਮੁਗ਼ਲ ਬਾਦਸ਼ਾਹ ਜਹਾਂਗੀਰ ਦੇ ਹੁਕਮ ਨਾਲ ਰਾਵੀ ਦੀ ਬਰੇਤੀ ਤੇ ਸੜਦੀ ਧੁੱਪ ਵਿਚ ਤਸੀਹੇ ਦੇ ਕੇ 30 ਮਈ, 1606 ਨੂੰ ਸ਼ਹੀਦ ਕੀਤਾ ਗਿਆ ਸੀ।

ਸਰਹੰਦ ਵਿਚ ਵੀ ਕਈ ਸ਼ਹੀਦੀ ਗੁਰਦੁਆਰੇ ਹਨ ਜਿਨ੍ਹਾਂ ਵਿਚ ਉਹ ਪਵਿੱਤਰ ਗੁਰਧਾਮ ਫ਼ਤਿਹਗੜ੍ਹ ਵੀ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਿਹ ਸਿੰਘ ਜੀ ਨੂੰ ਵਜ਼ੀਰ ਖ਼ਾਂ ਸੂਬਾ ਸਰਹੰਦ ਨੇ ਸੰਮਤ 1761 ਨੂੰ ਨੀਹਾਂ ਵਿਚ ਚਿਣਵਾਇਆ ਸੀ। ਮਾਤਾ ਗੁਜਰੀ ਜੀ ਦਾ ਦਿਹਾਂਤ ਵੀ ਠੰਢੇ ਬੁਰਜ ਵਿਚ, ਇਥੇ ਹੀ ਹੋਇਆ। ਸੰਮਤ 1767 ਵਿਚ ਬੰਦਾ ਬਹਾਦਰ ਨੇ ਸਰਹੰਦ ਨੂੰ ਜਿੱਤ ਕੇ ਵਜ਼ੀਰ ਖਾਂ ਨੂੰ ਮਾਰਿਆ ਅਤੇ ਇਸ ਥਾਂ ਤੇ ਗੁਰਦੁਆਰਾ ਬਣਾਇਆ। ਇਹ ਥਾਂ ਸਰਹੰਦ ਸ਼ਹਿਰ ਤੋਂ ਲਗਭਗ 3.5 ਕਿ. ਮੀ. ਤੇ ਹੈ। ਇਸ ਤੋਂ ਬਿਨਾਂ ਇਥੇ ਪੰਜ ਹੋਰ ਯਾਦਗਾਰੀ ਗੁਰਦੁਆਰੇ ਵੀ ਹਨ—(1) ਸ਼ਹੀਦਰਗੰਜ ਜਿਥੇ ਬੰਦਾ ਬਹਾਦਰ ਦੇ ਸਰਹੰਦ ਜਿੱਤਣ ਵੇਲੇ ਛੇ ਹਜ਼ਾਰ ਸਿੰਘਾਂ ਦਾ ਸਸਕਾਰ ਹੋਇਆ ਸੀ। (2) ਜਿਥੇ ਜਥੇਦਾਰ ਸੁੱਖਾ ਸਿੰਘ ਜੀ ਜ਼ੈਨ ਖਾਂ ਨੂੰ ਮਾਰ ਕੇ ਸ਼ਹੀਦ ਹੋਏ। (3) ਜਥੇਦਾਰ ਮਲਾ ਸਿੰਘ ਜੀ ਦਾ ਸ਼ਹੀਦਰਗੰਜ (4) 'ਜੋਤੀ ਸਰੂਪ'—ਜਿਸ ਥਾਂ ਤੇ ਸਾਹਿਬਜ਼ਾਦੇ ਅਤੇ ਮਾਤਾ ਜੀ ਦਾ ਸਸਕਾਰ ਕੀਤਾ ਸੀ। (5) 'ਵਿਮਾਨ ਗੜ੍ਹ', ਇਹ ਉਹ ਯਾਦਗਾਰੀ ਗੁਰਦੁਆਰਾ ਹੈ ਜਿਥੇ ਸਿੱਖਾਂ ਨੇ ਸਾਹਿਬਜ਼ਾਦੇ ਅਤੇ ਮਾਤਾ ਜੀ ਦੇ ਸਰੀਰ ਫ਼ਤਿਹਗੜ੍ਹ ਤੋਂ ਲਿਆ ਕੇ ਰਾਤ ਨੂੰ ਰੱਖੇ ਸਨ।

ਮੁਕਤਸਰ ਵਿਚ ਸਿੱਖਾਂ ਦਾ ਪਵਿੱਤਰ ਸਰੋਵਰ ਹੈ। ਸੰਮਤ 1762 ਵਿਚ ਸੂਬਾ ਸਰਹੰਦ ਗੁਰੂ ਗੋਬਿੰਦ ਸਿੰਘ ਜੀ ਦਾ ਪਿੱਛਾ ਕਰਦਾ ਇਥੇ ਆਇਆ ਤਾਂ ਸਿੰਘਾਂ ਨੇ ਇਸ ਤਲਾਬ ਤੋਂ ਵੈਰੀ ਦਾ ਮੁਕਾਬਲਾ ਕਰ ਕੇ ਸ਼ਹੀਦੀਆਂ ਪਾਈਆਂ ਸਨ ਜਿਨ੍ਹਾਂ ਵਿਚ ਮਾਈ ਭਾਗੋ ਤੇ ਸਾਥੀ ਸਿੰਘਾਂ ਨੇ ਪਹਿਲ ਕੀਤੀ ਸੀ। ਇਥੇ ਹੀ ਗੁਰੂ ਸਾਹਿਬ ਨੇ ਭਾਈ ਮਹਾਂ ਸਿੰਘ ਦਾ ਬੇਦਾਵਾ-ਪੱਤਰ ਚਾਕ ਕਰ ਕੇ ਟੁੱਟੀ ਸਿੱਖੀ ਗੰਢੀ ਸੀ। ਭਾਈ ਮਹਾਂ ਸਿੰਘ ਤੇ 39 ਸਿੰਘਾਂ ਨੂੰ ਮੁਕਤ ਪਦਵੀ ਬਖ਼ਸ਼ ਕੇ ਤਲਾਬ ਦਾ ਨਾਂ ਮੁਕਤਸਰ ਰਖਿਆ ਅਤੇ ਗੁਰੂ ਸਾਹਿਬ ਨੇ ਆਪਣੇ ਹੱਥੀਂ ਸ਼ਹੀਦ ਸਿੰਘਾਂ ਦੇ ਸਸਕਾਰ ਕੀਤੇ। ਚਾਲੀ ਮੁਕਤਿਆਂ ਦਾ ਇਹ ਸ਼ਹੀਦਰਗੰਜ ਤਲਾਬ ਦੇ ਕਿਨਾਰੇ ਵਾਕਿਆ ਹੈ।

ਅਨੰਦਪੁਰ, ਜ਼ਿਲ੍ਹਾ ਰੋਪੜ ਵਿਚ ਸਥਾਪਿਤ ਗੁਰਦੁਆਰਾ ਸ਼ਹੀਦਰਗੰਜ ਹੈ। ਇਹ ਉਹ ਪਵਿੱਤਰ ਥਾਂ ਹੈ ਜਿਥੇ ਗੁਰੂ ਤੇਗ ਬਹਾਦਰ ਸਾਹਿਬ ਦੇ ਦਿੱਲੀ ਤੋਂ ਆਏ ਸੀਸ ਦਾ ਸਸਕਾਰ ਕੀਤਾ ਗਿਆ ਸੀ।



**ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ (ਅੰਮ੍ਰਿਤਸਰ)**

ਜ਼ਿਲ੍ਹਾ ਰੋਪੜ ਵਿਚ ਚਮਕੌਰ ਸਾਹਿਬ ਵਿਖੇ ਗੁਰਦੁਆਰਾ ਕਤਲਗੜ੍ਹ ਹੈ। ਇਸ ਥਾਂ ਤੇ ਚਮਕੌਰ ਦੇ ਮੈਦਾਨੇ ਜੰਗ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਅਤੇ

ਸਾਹਿਬਜ਼ਾਦਾ ਜੁਝਾਰ ਸਿੰਘ ਜੀ ਅਲੌਕਿਕ ਵੀਰਤਾ ਨਾਲ ਸ਼ਾਹੀ ਫ਼ੌਜ ਦਾ ਮੁਕਾਬਲਾ ਕਰਦੇ ਹੋਏ ਸੰਮਤ 1761 ਨੂੰ ਸ਼ਹੀਦ ਹੋਏ। ਸਾਹਿਬਜ਼ਾਦਿਆਂ ਅਤੇ ਸ਼ਹੀਦ ਸਿੰਘਾਂ ਦੇ ਸਸਕਾਰ ਸਥਾਨ ਤੇ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ। ਅੱਠ ਪੋਹ ਨੂੰ ਇਥੇ ਭਾਰੀ ਮੇਲਾ ਲਗਦਾ ਹੈ। ਚਮਕੌਰ ਸਾਹਿਬ ਵਿਚ ਧਰਮਵੀਰ ਜੀਵਨ ਸਿੰਘ ਜੀ ਦਾ ਸ਼ਹੀਦਬੁੰਗਾ ਵੀ ਪਵਿੱਤਰ ਅਸਥਾਨ ਹੈ।

ਦਿੱਲੀ ਦੇ ਚਾਂਦਨੀ ਚੌਂਕ ਵਿਚ ਸੀਸਗੰਜ ਗੁਰਦੁਆਰਾ ਹੈ ਜਿਥੇ 12 ਮੱਘਰ, ਸੰਮਤ 1732 ਨੂੰ ਗੁਰੂ ਤੇਗ ਬਹਾਦਰ ਸਾਹਿਬ ਨੇ ਦੇਸ਼ ਅਤੇ ਧਰਮ ਲਈ ਸੀਸ ਕੁਰਬਾਨ ਕੀਤਾ। ਇਹ ਗੁਰਦੁਆਰਾ ਪਹਿਲਾਂ ਸ. ਬਘੇਲ ਸਿੰਘ ਜੀ ਨੇ ਬਣਵਾਇਆ ਸੀ। ਦਿੱਲੀ ਵਿਚ ਦੂਜਾ ਸ਼ਹੀਦਗੰਜ, ਗੁਰਦੁਵਾਰਾ ਰੋਡ ਤੇ ਹੈ ਜੋ ਚਾਂਦਨੀ ਚੌਂਕ ਤੋਂ 5 ਕਿ. ਮੀ. ਦੂਰ ਹੈ। ਇਹ ਉਹ ਅਸਥਾਨ ਹੈ ਜਿਥੇ ਗੁਰੂ ਸਾਹਿਬ ਦੇ ਧੜ ਦਾ ਸਸਕਾਰ ਸਿੱਖ ਸੇਵਕ ਭਾਈ ਲੱਖੀ ਸ਼ਾਹ ਨੇ ਆਪਣੇ ਘਰ ਨੂੰ ਅੱਗ ਲਗਾ ਕੇ ਕੀਤਾ ਸੀ। ਇਸ ਗੁਰਦੁਆਰੇ ਨੂੰ ਰਕਾਬਗੰਜ ਸਾਹਿਬ ਕਹਿੰਦੇ ਹਨ।

ਹ. ਪੁ.—ਮ. ਕੋ.; ਗੁਰੂ ਅਰਜਨ—ਭਾਸ਼ਾ ਵਿਭਾਗ, ਪੰਜਾਬ

**ਸ਼ਹੀਦ, ਚਰਨ ਸਿੰਘ** : ਇਸ ਉੱਘੇ ਸਾਹਿਤਕਾਰ ਦਾ ਜਨਮ ਅੰਮ੍ਰਿਤਸਰ ਵਿਚ ਸੂਬਾ ਸਿੰਘ ਦੇ ਘਰ ਹੋਇਆ। ਦਸਵੀਂ ਤਕ ਵਿਦਿਆ ਪ੍ਰਾਪਤ ਕਰਨ ਮਗਰੋਂ ਇਸ ਦਾ ਝੁਕਾਅ ਸਾਹਿਤ ਵੱਲ ਹੋ ਗਿਆ। ਇਹ ਪਹਿਲਾਂ ਨਾਭਾ ਤੇ ਪਟਿਆਲਾ ਦਾ ਰਾਜ ਕਵੀ ਤੇ ਪ੍ਰਚਾਰ ਅਫ਼ਸਰ ਲੱਗ ਗਿਆ ਪਰ ਥੋੜ੍ਹੀ ਦੇਰ ਬਾਅਦ ਇਹ ਨੌਕਰੀ ਛੱਡ ਕੇ ਅੰਮ੍ਰਿਤਸਰ ਆ ਗਿਆ ਅਤੇ ਇਥੇ ਇਸ ਨੇ 'ਸ਼ਹੀਦ' ਨਾਂ ਦਾ ਪੰਜਾਬੀ ਅਖ਼ਬਾਰ ਜਾਰੀ ਕੀਤਾ। ਇਸ ਤਰ੍ਹਾਂ ਇਸ ਦੇ ਨਾਂ ਨਾਲ 'ਸ਼ਹੀਦ' ਉਪਨਾਮ ਲਗ ਗਿਆ। ਇਸ ਪਿਛੋਂ ਇਸ ਨੇ ਰੋਜ਼ਾਨਾ ਅਖ਼ਬਾਰ 'ਜਥੇਦਾਰ' ਤੇ ਫਿਰ 'ਮੌਜੀ' ਸਪਤਾਹਕ ਦੀ ਨੀਂਹ ਰੱਖੀ। ਮੌਜੀ ਅਖ਼ਬਾਰ ਕਾਰਨ ਹੀ ਇਸ ਦੀ ਮਸ਼ਹੂਰੀ ਅਸਮਾਨ ਨੂੰ ਛੂਹ ਗਈ। ਇਸੇ ਅਖ਼ਬਾਰ ਵਿਚ ਇਹ ਹਾਸਰਸ ਦੀਆਂ ਕਵਿਤਾਵਾਂ ਸੁਥਰਾ ਉਪਨਾਮ ਹੇਠ ਛਾਪਿਆ ਕਰਦਾ ਸੀ।

ਪੰਜਾਬੀ ਵਿਚ ਚਰਨ ਸਿੰਘ ਸ਼ਹੀਦ ਦੀ ਮਸ਼ਹੂਰੀ ਹਾਸ ਰਸ ਕਾਰਨ ਹੀ ਹੈ। ਇਹ ਹਾਸ ਰਸ ਉਸ ਦੀਆਂ ਕਵਿਤਾਵਾਂ ਤੇ ਵਾਰਤਕ ਦਾ ਮੀਰੀ ਗੁਣ ਹੈ। ਇਸ ਦੀ ਹਰ ਦਿਲ ਅਜ਼ੀਜ਼ੀ ਦਾ ਵੱਡਾ ਕਾਰਨ ਇਸ ਦੀਆਂ ਕਵਿਤਾਵਾਂ, ਕਹਾਣੀਆਂ, ਚੁਟਕਲੇ ਤੇ ਹਸਾਉਣੇ ਲੇਖ ਹੁੰਦੇ ਸਨ। ਇਸੇ ਦੀਆਂ ਕਹਾਣੀਆਂ ਦਾ ਵਿਸ਼ਾ ਆਮ ਕਰ ਕੇ ਸਮਾਜ ਸੁਧਾਰਕ ਹੁੰਦਾ ਸੀ ਤੇ ਆਲੋਚਨਾ ਵੀ ਹਾਸ ਰਸ ਨਾਲ ਹੀ ਕਰਦਾ ਸੀ।

ਚਰਨ ਸਿੰਘ ਸ਼ਹੀਦ ਬੜਾ ਹਿੰਮਤੀ, ਮਿਲਣਸਾਰ ਅਤੇ ਕਲਮ ਦਾ ਧਨੀ ਸੀ। ਇਸ ਨੇ ਆਪਣੀ 42 ਸਾਲਾਂ ਦੀ ਛੋਟੀ ਜਿਹੀ ਉਮਰ ਵਿਚ ਹੀ ਪੰਜਾਬੀ ਸਾਹਿਤ ਦੀ ਸਰਵਪੱਖੀ ਸੇਵਾ ਕੀਤੀ। ਇਹ ਪੰਜਾਬੀ ਸਭਾ, ਅੰਮ੍ਰਿਤਸਰ ਦੇ ਮੋਢੀਆਂ ਵਿਚੋਂ ਸੀ। ਇਸ ਨੇ ਪੰਜਾਬੀ ਕਵੀ ਦਰਬਾਰ ਦੀ ਪ੍ਰਥਾ ਚਲਾਈ। ਇਕ ਨਿਰੋਲ ਸਾਹਿਤਕ ਪੱਤਰ 'ਹੰਸ' ਜਾਰੀ ਕੀਤਾ ਤੇ ਅੰਮ੍ਰਿਤਸਰ ਵਿਖੇ ਪੁਸਤਕਾਂ ਦੇ ਪ੍ਰਕਾਸ਼ਨ ਲਈ ਪੰਜਾਬੀ ਟਕਸਾਲ ਨਾਂ ਦੀ ਸੰਸਥਾ ਕਾਇਮ ਕੀਤੀ। ਇਸ ਤੋਂ ਬਿਨਾਂ ਇਹ ਨਿੱਕੀ ਕਹਾਣੀ ਦੇ ਮੋਢੀਆਂ ਵਿਚੋਂ ਵੀ ਇਕ ਸੀ।

ਇਸ ਦੀਆਂ ਰਚਨਾਵਾਂ 'ਹੱਸਦੇ ਹੰਝੂ-ਨਿੱਕੀ ਕਹਾਣੀ ਸੰਗ੍ਰਹਿ; ਦਲੇਰ ਕੌਰ', 'ਰਣਜੀਤ ਕੌਰ', 'ਚੰਚਲ ਮੂਰਤੀ', 'ਦੋ ਵਹੁਟੀਆਂ' (ਅਨੁਵਾਦ)-ਨਾਵਲ ਅਤੇ ਬਾਦਸ਼ਾਹੀਆਂ-ਕਾਵਿ ਸੰਗ੍ਰਹਿ ਹਨ। ਇਨ੍ਹਾਂ ਵਿਚੋਂ 'ਚੰਚਲ ਮੂਰਤੀ' ਤੇ 'ਬਾਦਸ਼ਾਹੀਆਂ' ਨੂੰ ਇਨਾਮ ਪ੍ਰਾਪਤ ਹੋਏ ਹਨ।

ਇਸ ਦੀ ਮੌਤ 24 ਅਗਸਤ, 1935 ਨੂੰ ਹੋਈ।

ਹ.ਪ.—ਪੰ.ਸ਼ਾ.ਤਜ਼.; ਪੰ.ਸਾ.ਇ.—ਕੋਹਲੀ

**ਸ਼ਹੀਦ ਬਲਖੀ** : ਇਹ ਇਕ ਬਹੁਤ ਵੱਡਾ ਈਰਾਨੀ ਸ਼ਾਇਰ ਸੀ। ਇਸ ਦਾ ਪੂਰਾ ਨਾਂ ਅਬੁਲਹਸਨ ਸ਼ਹੀਦ ਬਲਖੀ ਹੈ। ਪ੍ਰਸਿੱਧ ਸ਼ਾਇਰ ਰੋਦਕੀ ਇਸ ਨੂੰ ਸਹੀ ਅਰਥਾਂ ਵਿਚ ਸ਼ਾਇਰ ਮੰਨਦਾ ਹੈ।

ਇਹ ਕਾਫ਼ੀ ਵੱਡਾ ਵਿਦਵਾਨ ਅਤੇ ਫ਼ਿਲਾਸਫ਼ਰ ਸੀ। ਇਸ ਨੂੰ ਫ਼ਾਰਸੀ ਅਤੇ ਅਰਬੀ ਦੋਹਾਂ ਭਾਸ਼ਾਵਾਂ ਉੱਤੇ ਜ਼ਬਰਦਸਤ ਮੁਹਾਰਤ ਹਾਸਲ ਸੀ। ਮੁਹੰਮਦ ਜ਼ਕਰੀਆ ਰਾਜ਼ੀ ਨਾਲ ਇਸ ਨੇ ਵਿਦਵਤਾ-ਪੂਰਨ ਬਹਿਸਾਂ ਵੀ ਕੀਤੀਆਂ। ਇਹ ਵਿਦਵਾਨਾਂ ਅਤੇ ਸਮਝਦਾਰ ਵਿਅਕਤੀਆਂ ਦੀ ਬੇ-ਅਦਬੀ ਅਤੇ ਹੇਠੀ ਬਰਦਾਸ਼ਤ ਨਹੀਂ ਸੀ ਕਰ ਸਕਦਾ।

ਇਸ ਨੇ ਨਸਰ ਬਿਨ ਅਹਿਮਦ ਅਮਾਨੀ (913/14-943/44) ਦੀ ਸ਼ਲਾਘਾ ਵਿਚ ਇਕ ਕਤਾਅ ਵੀ ਲਿਖਿਆ ਸੀ। ਇਹ ਰੋਦਕੀ ਦਾ ਬਹੁਤ ਵੱਡਾ ਪ੍ਰਸ਼ੰਸਕ ਸੀ।

ਇਸ ਦੀ ਮੌਤ 940-41 ਈ. ਵਿਚ ਹੋਈ। ਇਸ ਦੀ ਮੌਤ ਤੇ ਰੋਦਕੀ ਨੇ ਮਰਸੀਆ ਵੀ ਲਿਖਿਆ।

**ਸ਼ਹੀਦਾਂ (ਮਿਸਲ)** : ਇਹ ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿਚੋਂ ਇਕ ਮਿਸਲ ਸੀ ਅਤੇ ਇਸ ਨੂੰ ਨਿਹੰਗਾਂ ਦੀ ਮਿਸਲ ਵੀ ਕਿਹਾ ਜਾਂਦਾ ਸੀ। ਜਿਵੇਂ ਕਿ ਇਸ ਦੇ ਨਾਂ ਤੋਂ ਹੀ ਪਤਾ ਚਲਦਾ ਹੈ ਇਸ ਮਿਸਲ ਦਾ ਖਾਲਸਾ ਪੰਥ ਲਈ ਹੋਣ ਵਾਲੇ ਸ਼ਹੀਦਾਂ ਨਾਲ ਬਹੁਤ ਸਬੰਧ ਹੈ। ਇਸ ਮਿਸਲ ਦੇ ਹੋਂਦ ਵਿਚ ਆਉਣ ਬਾਰੇ ਇਤਿਹਾਸਕਾਰਾਂ ਨੇ ਵੱਖ ਵੱਖ ਵਿਚਾਰ ਪ੍ਰਗਟਾਏ ਹਨ। ਇਕ ਵਿਚਾਰ ਅਨੁਸਾਰ ਇਸ ਮਿਸਲ ਦੀ ਨੀਂਹ ਬਾਬਾ ਦੀਪ ਸਿੰਘ ਜੀ ਨੇ ਰੱਖੀ ਸੀ। ਉਹ ਜੰਗ ਦੇ ਮੈਦਾਨ ਵਿਚ ਸਦਾ ਮੋਹਰੀ ਹੋ ਕੇ ਲੜਦੇ ਸਨ ਜਿਸ ਕਰਕੇ ਉਨ੍ਹਾਂ ਦੇ ਜੱਥੇ ਦਾ ਨਾਂ 'ਸ਼ਹੀਦਾਂ ਦਾ ਜੱਥਾ' ਪੈ ਗਿਆ ਅਤੇ ਬਾਬਾ ਦੀਪ ਸਿੰਘ ਜੀ ਦੇ ਨਾਂ ਨਾਲ, 'ਸ਼ਹੀਦ' ਸ਼ਬਦ ਜੁੜ ਗਿਆ। ਇਕ ਹੋਰ ਵਿਚਾਰ ਅਨੁਸਾਰ ਇਸ ਮਿਸਲ ਦਾ ਬਾਨੀ ਸਰਦਾਰ ਸਦਾ ਸਿੰਘ ਸੀ ਜੋ ਸ੍ਰੀ ਦਮਦਮਾ ਸਾਹਿਬ (ਤਲਵੰਡੀ) ਦਾ ਮਹੰਤ ਸੀ। ਇਨ੍ਹਾਂ ਨੇ ਜਲੰਧਰ ਦੇ ਮੁਸਲਮਾਨ ਗਵਰਨਰ ਨਾਲ ਲੜ ਕੇ ਸ਼ਹਾਦਤ ਪ੍ਰਾਪਤ ਕੀਤੀ ਸੀ। ਕਿਹਾ ਜਾਂਦਾ ਹੈ ਕਿ ਇਸ ਦਾ ਸੀਸ ਵੀ ਲੜਾਈ ਵਿਚ ਕਟਿਆ ਗਿਆ ਸੀ ਅਤੇ ਆਪਣੇ ਘੋੜੇ ਤੋਂ ਜ਼ਮੀਨ ਉੱਤੇ ਡਿਗਣ ਤੋਂ ਪਹਿਲਾਂ ਇਸ ਨੇ ਕਈ ਦੁੱਰਾਨੀ ਸਿਪਾਹੀਆਂ ਨੂੰ ਮਾਰ ਦਿੱਤਾ ਸੀ। ਅਜਿਹੀ ਲੜਾਈ ਕਾਰਨ ਸ. ਸਦਾ ਸਿੰਘ ਨੂੰ 'ਸ਼ਹੀਦ' ਕਿਹਾ ਜਾਣ ਲਗ ਪਿਆ ਅਤੇ ਉਸ ਦੇ ਪੈਰੋਕਾਰ ਵੀ ਆਪਣੇ ਨਾਂ ਪਿੱਛੇ ਸ਼ਹੀਦ ਦਾ ਉਪ-ਨਾ ਲਾਉਣ ਲਗ ਪਏ।

ਇਸ ਮਿਸਲ ਦੇ ਮੈਂਬਰ ਆਮ ਕਰਕੇ ਨਿਹੰਗ (ਅਕਾਲੀ) (ਸਿੱਖ ਸ਼ਰਧਾਲੂਆਂ ਦਾ ਇਕ ਵਰਗ ਜਿਸ ਦੀ ਬੁਨਿਆਦ ਸ੍ਰੀ ਗੋਬਿੰਦ ਸਿੰਘ ਜੀ ਮਹਾਰਾਜ ਨੇ ਰੱਖੀ ਸੀ) ਸਨ ਜਿਹੜੇ ਨੀਲੇ ਰੰਗ ਦੇ ਬਸਤਰ ਪਹਿਨਦੇ ਸਨ, ਹੱਥਾਂ ਵਿਚ ਲੋਹੇ ਦੇ ਕੜੇ ਅਤੇ ਆਪਣੇ ਸਿਰ ਦੁਆਲੇ ਇਕ ਗੋਲ ਤੇਜ਼ ਧਾਰ ਵਾਲਾ ਚੱਕਰ ਪਹਿਨਦੇ ਸਨ। ਇਨ੍ਹਾਂ ਅਕਾਲੀਆਂ ਨੇ ਹੀ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਤੋਂ ਪਹਿਲਾਂ ਅਤੇ ਪਿੱਛੋਂ ਸਿੱਖ ਤਾਕਤ ਸਥਾਪਿਤ ਕਰਨ ਵਿਚ ਬਹੁਤ ਅਹਿਮ ਰੋਲ ਅਦਾ ਕੀਤਾ ਸੀ।

ਗਿਆਨੀ ਗਿਆਨ ਸਿੰਘ ਜੀ ਨੇ ਵੀ ਆਪਣੀ ਪੁਸਤਕ ਸ਼ਮਸ਼ੇਰ ਖਾਲਸਾ (ਭਾਗ ਦੂਜਾ) ਵਿਚ ਲਿਖਿਆ ਹੈ ਕਿ ਸ਼ਹੀਦਾਂ ਦੀ ਮਿਸਲ ਦੇ ਅਸਲ ਮਾਲਕ ਬਾਬਾ ਦੀਪ ਸਿੰਘ ਸ਼ਹੀਦ, ਪਿੰਡ ਪੋਹੂਵਿੰਡ, ਜ਼ਿਲ੍ਹਾ ਅੰਮ੍ਰਿਤਸਰ ਦੇ ਸਨ। ਸਰਦਾਰ ਗੁਰਬਖਸ਼ ਸਿੰਘ ਪਿੰਡ ਲੀਲ,

ਜ਼ਿਲ੍ਹਾ ਅੰਮ੍ਰਿਤਸਰ, ਸੁਧ ਸਿੰਘ ਵਾਸੀ ਪਿੰਡ ਦਕੋਹਾ ਜਲੰਧਰ, ਪ੍ਰੇਮ ਸਿੰਘ, ਸ਼ੇਰ ਸਿੰਘ, ਦਰਗਾਹਾ ਸਿੰਘ, ਹੀਰਾ ਸਿੰਘ ਆਦਿ ਉਸ ਦੇ ਸਿਰਕੱਢ ਸਾਥੀ ਸਨ। ਬਾਬਾ ਦੀਪ ਸਿੰਘ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛੱਕਿਆ ਸੀ ਅਤੇ ਗੁਰੂ ਸਾਹਿਬ ਦੀਆਂ ਲੜਾਈਆਂ ਵਿਚ ਵਧ-ਚੜ੍ਹਕੇ ਹਿੱਸਾ ਲਿਆ। ਜਦੋਂ ਦਸਵੇਂ ਪਾਤਸ਼ਾਹ ਦੱਖਣ ਵੱਲ ਨੰਦੇੜ ਨੂੰ ਗਏ ਤਾਂ ਉਨ੍ਹਾਂ ਨੇ ਬਾਬਾ ਦੀਪ ਸਿੰਘ ਜੀ ਨੂੰ ਦਮਦਮਾ ਸਾਹਿਬ ਦਾ ਮਹੰਤ ਥਾਪ ਕੇ ਇਥੋਂ ਦੀ ਸੇਵਾ ਸੌਂਪੀ। ਇਸੇ ਥਾਂ ਉੱਤੇ ਹੀ ਬਾਬਾ ਜੀ ਨੇ ਇਕ ਖੂਹ ਲਗਵਾਇਆ ਸੀ ਜੋ ਅੱਜ ਵੀ ਮੌਜੂਦ ਹੈ। ਜਦੋਂ ਬਾਬਾ ਬੰਦਾ ਸਿੰਘ ਬਹਾਦਰ ਪੰਜਾਬ ਵੱਲ ਆਏ ਤਾਂ ਬਾਬਾ ਦੀਪ ਸਿੰਘ ਜੀ ਆਪਣੇ ਸਾਥੀਆਂ ਸਮੇਤ ਬਾਬਾ ਬੰਦਾ ਸਿੰਘ ਬਹਾਦਰ ਨਾਲ ਜਾ ਰਲੇ ਸਨ ਅਤੇ ਉਨ੍ਹਾਂ ਨੇ ਬੜੀ ਬਹਾਦਰੀ ਦੇ ਜੌਹਰ ਵਿਖਾਏ। ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਉਪਰੰਤ ਬਾਬਾ ਦੀਪ ਸਿੰਘ ਜੀ ਨੇ ਫਿਰ ਦਮਦਮਾ ਸਾਹਿਬ ਆ ਮੱਲਿਆ।

ਦਸਵੇਂ ਪਾਤਸ਼ਾਹ ਨੇ 'ਆਦਿ ਗੁਰੂ ਗ੍ਰੰਥ' ਸਾਹਿਬ ਦੀ ਜੋ ਬੀੜ ਤਿਆਰ ਕਰਵਾਈ ਸੀ ਉਹ ਦਮਦਮੇ ਹੀ ਸੁਸ਼ੋਭਿਤ ਸੀ। ਬਾਬਾ ਜੀ ਨੇ ਸੰਨ 1726 (ਸੰਮਤ 1783 ਬਿਕਰਮੀ) ਵਿਚ ਇਸੇ ਬੀੜ ਤੋਂ ਉਤਾਰਾ ਕਰਕੇ ਚਾਰ ਹੋਰ ਬੀੜਾਂ ਤਿਆਰ ਕੀਤੀਆਂ। ਇਨ੍ਹਾਂ ਚਾਰੇ ਬੀੜਾਂ ਵਿਚੋਂ ਇਕ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ, ਇਕ ਸ੍ਰੀ ਪਟਨਾ ਸਾਹਿਬ ਅਤੇ ਇਕ ਸ੍ਰੀ ਅਨੰਦਪੁਰ ਸਾਹਿਬ ਵਿਖੇ ਭੇਜ ਦਿੱਤੀ। ਚੌਥੀ ਬੀੜ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਰੱਖੀ ਗਈ। ਅਸਲ ਗੁਰੂ ਗ੍ਰੰਥ ਸਾਹਿਬ ਜੀ ਜਿਸ ਨੂੰ ਦਸਵੇਂ ਪਾਤਸ਼ਾਹ ਨੇ ਆਪਣੇ ਕਰ ਕਮਲਾਂ ਨਾਲ ਤਿਆਰ ਕੀਤਾ ਸੀ, ਖਾਲਸਾ ਜੀ ਦੀਆਂ ਫੌਜਾਂ ਵਿਚ ਰਿਹਾ ਕਰਦੇ ਸੀ ਪਰ ਵੱਡੇ ਘਲੂਘਾਰੇ ਵੇਲੇ ਇਹ ਦੁਰਾਨੀਆਂ ਦੇ ਹੱਥ ਆ ਗਿਆ ਜਿਹੜੇ ਉਨ੍ਹਾਂ ਨੂੰ ਆਪਣੇ ਨਾਲ ਕਾਬਲ ਲੈ ਗਏ।

ਸੰਨ 1748 ਵਿਚ ਜਦੋਂ ਸਿੱਖ ਮਿਸਲਾਂ ਹੋਂਦ ਵਿਚ ਆਈਆਂ ਤਾਂ ਸ਼ਹੀਦਾਂ ਦੀ ਇਕ ਵੱਖਰੀ ਮਿਸਲ ਬਣੀ ਜਿਸ ਦੇ ਜੱਥੇਦਾਰ ਬਾਬਾ ਦੀਪ ਸਿੰਘ ਜੀ ਥਾਪੇ ਗਏ।

ਸੰਨ 1659 (1816 ਬਿਕਰਮੀ) ਨੂੰ ਅਦੀਨਾ ਬੇਗ ਦੀ ਮੌਤ ਉਪਰੰਤ ਜਲੰਧਰ ਦਾ ਇਲਾਕਾ ਸਿੱਖਾਂ ਦੇ ਅਧਿਕਾਰ ਖੇਤਰ ਵਿਚ ਆ ਗਿਆ। ਇਸ ਵੇਲੇ ਬਾਬਾ ਦੀਪ ਸਿੰਘ ਨੇ ਮੁਹੰਮਦ ਅਮੀਨ ਸਿਆਲਕੋਟ ਦਾ ਇਲਾਕਾ ਜਿੱਤ ਕੇ ਆਪਣੇ ਸਾਥੀਆਂ-ਦਿਆਲ ਸਿੰਘ ਅਤੇ ਨੱਥਾ ਸਿੰਘ ਸ਼ਹੀਦ ਦੇ ਸਪੁਰਦ ਕਰ ਦਿੱਤਾ। ਇਹ ਸਰਦਾਰ ਇਸ ਇਲਾਕੇ ਵਿਚੋਂ ਕੁਝ ਸਾਲਾਨਾ ਰਕਮ, ਸ਼ਹੀਦ ਕਰਮ ਸਿੰਘ ਦੇ ਵੇਲੇ ਤੱਕ ਪਹੁੰਚਾਉਂਦੇ ਰਹੇ ਪਰ ਗੁਲਾਬ ਸਿੰਘ ਦੇ ਭੈੜੇ ਸੁਭਾਅ ਕਾਰਨ ਇਨ੍ਹਾਂ ਸਰਦਾਰਾਂ ਨੇ ਸਿਆਲਕੋਟ ਦੀ ਜਾਗੀਰ ਦਰਬਾਰ ਬੇਰ ਬਾਬਾ ਨਾਨਕ ਸਾਹਿਬ ਦੇ ਨਾਉਂ ਲਗਾ ਦਿੱਤੀ।

ਸੰਨ 1760 (1817 ਬਿਕਰਮੀ) ਨੂੰ ਬਾਬਾ ਦੀਪ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਰਤਾਰਪੁਰ ਵਾਲੀ ਬੀੜ ਦੇ ਨਾਲ ਦਮਦਮਾ ਸਾਹਿਬ ਵਾਲੀ ਬੀੜ ਦੀ ਸੁਧਾਈ ਕੀਤੀ। ਅਹਿਮਦ ਸ਼ਾਹ ਅਬਦਾਲੀ ਚੌਥੇ ਹਮਲੇ ਤੋਂ ਪਰਤਦਾ ਹੋਇਆ ਆਪਣੇ ਪੁੱਤਰ ਤੈਮੂਰ ਸ਼ਾਹ ਨੂੰ ਲਾਹੌਰ ਦਾ ਸੂਬੇਦਾਰ ਬਣਾ ਗਿਆ ਅਤੇ ਜਹਾਨ ਖ਼ਾਂ ਨੂੰ ਉਸ ਦਾ ਨਾਇਬ ਤੇ ਸੈਨਾਪਤੀ ਬਣਾ ਗਿਆ। ਇਸ ਸਮੇਂ ਸ੍ਰੀ ਹਰਿਮੰਦਰ ਸਾਹਿਬ ਦੀ ਸੰਭਾਲ ਤੇ ਰਾਖੀ ਬਾਬਾ ਗੁਰਬਖਸ਼ ਸਿੰਘ ਪਿੰਡ ਲੀਲ, ਤਹਿਸੀਲ ਕਸੂਰ ਵਾਲੇ ਕਰ ਰਹੇ ਸਨ। ਉਹ ਆਪਣੇ ਥੋੜ੍ਹੇ ਜਿਹੇ ਸਾਥੀਆਂ ਸਮੇਤ ਹੀ ਦਰਬਾਰ ਸਾਹਿਬ ਦੀ ਰਾਖੀ ਕਰਦੇ ਅਤੇ ਦੁੱਰਾਨੀਆਂ ਨਾਲ ਬਹਾਦਰਾਂ ਵਾਂਗ ਲੜਦੇ ਹੋਏ ਸ਼ਹੀਦੀ ਪ੍ਰਾਪਤ ਕਰ ਗਏ।

ਸੰਨ 1756 (ਸੰਮਤ 1813) ਨੂੰ ਜਦੋਂ ਦੁੱਰਾਨੀਆਂ ਨੇ ਕੁਝ ਤਾਕਤ ਫੜ ਲਈ ਤਾਂ ਜਹਾਨ ਖ਼ਾਂ ਨੇ ਅੰਮ੍ਰਿਤਸਰ ਉਪਰ ਕੱਬਜ਼ਾ ਕਰ ਲਿਆ ਅਤੇ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਕਰਨੀ ਸ਼ੁਰੂ ਕੀਤੀ। ਸਰੋਵਰ ਨੂੰ ਪੂਰ ਦਿੱਤਾ ਅਤੇ ਬਹੁਤ ਸਾਰੇ ਗੁਰਦੁਆਰੇ ਮਲੀਆਮੇਟ ਕਰ ਦ੍ਰਿੱਤੇ। ਇਹ ਖਬਰਾਂ ਦਮਦਮਾ ਸਾਹਿਬ ਵਿਖੇ ਬਾਬਾ ਦੀਪ ਸਿੰਘ ਜੀ ਕੋਲ ਵੀ ਪਹੁੰਚ ਗਈਆਂ। ਬਾਬਾ ਜੀ ਨੇ ਉਸ ਵਕਤ ਆਪਣੇ ਭਤੀਜੇ ਸਦਾ ਸਿੰਘ ਨੂੰ ਦਮਦਮਾ ਸਾਹਿਬ ਦਾ ਮਹੰਤ ਥਾਪ ਕੇ ਆਪਣੀਆਂ ਫੌਜਾਂ ਨਾਲ ਅੰਮ੍ਰਿਤਸਰ ਵੱਲ ਨੂੰ ਚੜ੍ਹਾਈ ਕਰਨੀ ਸ਼ੁਰੂ ਕਰ ਦਿੱਤੀ। ਬਾਬਾ ਦੀਪ ਸਿੰਘ ਜੀ ਨੇ ਵੱਖ ਵੱਖ ਪਿੰਡਾਂ ਵਿਚ ਉੱਤਰੀਆਂ ਖਾਲਸਾ ਫੌਜਾਂ ਨੂੰ ਸੱਦੇ ਭੇਜ ਦਿੱਤੇ। ਬਾਬਾ ਦੀਪ ਸਿੰਘ ਜੀ ਦੀ ਆਵਾਜ਼ ਤੇ ਕੋਈ ਪੰਜ ਹਜ਼ਾਰ ਸਵਾਰ (ਕਈਆਂ ਇਤਿਹਾਸਕਾਰਾਂ ਨੇ ਦਸ ਹਜ਼ਾਰ ਲਿਖਿਆ ਹੈ) ਕੁਰਬਾਨੀ ਦੇਣ ਲਈ ਮੈਦਾਨ ਵਿਚ ਆ ਨਿਤਰੇ। ਦੁਸਹਿਰੇ ਵਾਲੇ ਦਿਨ ਬਾਬਾ ਦੀਪ ਸਿੰਘ ਨੇ ਇਸ ਦਲ ਦੀ ਅਗਵਾਈ ਕਰਦਿਆਂ ਸ੍ਰੀ ਦਮਦਮਾ ਸਾਹਿਬ ਤੋਂ ਕੂਚ ਕਰ ਦਿੱਤਾ। ਖਾਲਸਾ ਦਲ ਦੀ ਚੜ੍ਹਾਈ ਦੀ ਖ਼ਬਰ ਸੁਣ ਕੇ ਦੁੱਰਾਨੀ ਫੌਜਾਂ ਵੀ ਤਿਆਰ-ਬਰ-ਤਿਆਰ ਹੋ ਗਈਆਂ। ਜਹਾਨ ਖ਼ਾਂ ਆਪਣੀਆਂ ਫੌਜਾਂ ਨਾਲ ਗੋਲ੍ਹਵੜ੍ਹ ਦੇ ਕੋਲ ਆਣ ਡਟਿਆ। ਦੂਜੇ ਪਾਸੇ ਬਾਬਾ ਦੀਪ ਸਿੰਘ ਜੀ ਦੀਆਂ ਫੌਜਾਂ ਵੀ ਰਣਭੂਮੀ ਵਿਚ ਆ ਡਟੀਆਂ। ਦੋਹਾਂ ਪਾਸਿਆਂ ਵੱਲੋਂ ਘਮਸਾਨ ਦੀ ਲੜਾਈ ਹੋਈ। ਸਿੰਘਾਂ ਨੇ ਅੰਮ੍ਰਿਤਸਰ ਪੁਜਣ ਦੀ ਕੋਸ਼ਿਸ਼ ਲਈ ਅਜਿਹੀਆਂ ਤਲਵਾਰਾਂ ਵਾਹੀਆਂ ਅਤੇ ਲਾਸਾਨੀ ਦਲੇਰੀ ਵਿਖਾਈ ਕਿ ਛੇ ਕੋਹਾਂ ਅੰਦਰ ਲੋਥਾਂ ਤੇ ਲੋਥਾਂ ਚਾੜ੍ਹ ਦਿੱਤੀਆਂ ਅਤੇ ਸਾਰੀ ਧਰਤੀ ਲਹੂ ਨਾਲ ਰੰਗ ਦਿੱਤੀ। ਬਾਬਾ ਦੀਪ ਸਿੰਘ ਜੀ ਨਾਲ ਜਮਾਲ ਸ਼ਾਹ (ਅਫ਼ਗਾਨ ਕਮਾਂਡਰ) ਆ ਟਕਰਾਇਆ। ਬਾਬਾ ਜੀ ਨੇ ਅਦੁੱਤੀ ਦਲੇਰੀ ਵਿਖਾਈ ਅਤੇ ਆਪਣੀ ਤਲਵਾਰ ਨਾਲ ਜਮਾਲ ਸ਼ਾਹ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ ਪਰ ਬਾਬਾ ਜੀ ਦਾ ਵੀ ਸੀਸ ਇਸੇ ਸਮੇਂ ਹੀ ਜਮਾਲ ਸ਼ਾਹ ਦੀ ਤਲਵਾਰ ਨਾਲ ਵੱਖ ਹੋ ਗਿਆ। ਬਾਬਾ ਦੀਪ ਸਿੰਘ ਜੀ ਬਾਰੇ ਇਹ ਗੱਲ ਵੀ ਸਿੱਖ ਇਤਿਹਾਸ ਵਿਚ ਪ੍ਰਸਿੱਧ ਹੈ ਕਿ ਉਨ੍ਹਾਂ ਨੇ ਆਪਣਾ ਲੱਥਾ ਸੀਸ ਆਪਣੇ ਖੱਬੇ ਹੱਥ ਤੇ ਰੱਖ ਲਿਆ ਸੀ ਅਤੇ ਦੁੱਰਾਨੀਆਂ ਨਾਲ ਲੜਦੇ ਲੜਦੇ ਸ੍ਰੀ ਦਰਬਾਰ ਸਾਹਿਬ ਤੱਕ ਪਹੁੰਚਣ ਵਿਚ ਸਫ਼ਲ ਹੋ ਗਏ ਸਨ। ਇਹ ਵੀ ਕਿਹਾ ਜਾਂਦਾ ਹੈ ਕਿ ਪਿੰਡ ਚਾਟੀਵਿੰਡ ਕੋਲੋਂ ਲੜਦਾ ਹੋਇਆ ਧੜ ਸ੍ਰੀ ਦਰਬਾਰ ਸਾਹਿਬ ਪੁੱਜਾ ਸੀ। ਬਾਬਾ ਦੀਪ ਸਿੰਘ ਜੀ ਦਾ ਸ਼ਹੀਦੀ ਅਸਥਾਨ ਰਾਮਸਰ ਕੋਲ ਬਣਿਆ ਹੋਇਆ ਹੈ। ਬਾਬਾ ਦੀਪ ਸਿੰਘ ਜੀ ਵਾਂਗ ਹੀ ਜੱਥੇਦਾਰ ਰਾਮ ਸਿੰਘ ਨੇ ਕਈਆਂ ਦੁੱਰਾਨੀਆਂ ਨੂੰ ਖ਼ਤਮ ਕਰਕੇ ਸ਼ਹੀਦੀ ਪ੍ਰਾਪਤ ਕੀਤੀ। ਇਨ੍ਹਾਂ ਦਾ ਸ਼ਹੀਦਗੰਜ ਕਟੜਾ ਰਾਮਗੜ੍ਹੀਆਂ ਵਿਚ ਹੈ। ਸੱਜਣ ਸਿੰਘ, ਬਹਾਦਰ ਸਿੰਘ, ਅੱਖੜ ਸਿੰਘ, ਹੀਰਾ ਸਿੰਘ ਆਦਿ ਕਈ ਸਿੰਘਾਂ ਨੇ ਗੁਰੂ ਕੇ ਬਾਗ਼ ਵਿਚ ਸ਼ਹੀਦੀ ਪ੍ਰਾਪਤ ਕੀਤੀ। ਇਨ੍ਹਾਂ ਸ਼ਹੀਦਾਂ ਦਾ ਸ਼ਹੀਦੀ ਅਸਥਾਨ ਬਾਗ਼ ਵਿਚ ਹੈ। ਅੰਤ ਨੂੰ ਇਸ ਲੜਾਈ ਵਿਚ ਖਾਲਸਾ ਫੌਜਾਂ ਦੀ ਫ਼ਤਹਿ ਹੋਈ ਤੇ ਦੁੱਰਾਨੀ ਭਜ ਨਿਕਲੇ।

ਜਦੋਂ ਇਸ ਲੜਾਈ ਦੀ ਖ਼ਬਰ ਸ੍ਰੀ ਅਨੰਦਪੁਰ ਸਾਹਿਬ ਪਹੁੰਚੀ ਤਾਂ ਗੁਰਬਖਸ਼ ਸਿੰਘ ਅਤੇ ਦੁਰਗਾਹ ਸਿੰਘ ਹੋਰਾਂ ਨੇ ਦੋ ਹਜ਼ਾਰ ਸਵਾਰ ਨਾਲ ਤਿਆਰ ਕਰ ਦਿੱਤਾ। ਦੁੱਰਾਨੀਆਂ ਨਾਲ ਲੜਦੇ ਲੜਦੇ ਅੰਮ੍ਰਿਤਸਰ ਆ ਪਹੁੰਚੇ। ਸਿੰਘਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਦੀ ਹਾਲਤ ਵੇਖ ਕੇ ਅਤਿਅੰਤ ਦੁਖ ਹੋਇਆ ਅਤੇ ਉਨ੍ਹਾਂ ਦਾ ਖੂਨ ਖੌਲਣ ਲਗ ਪਿਆ। ਰਾਤ ਵੇਲੇ ਉਨ੍ਹਾਂ ਨੇ ਛਾਪੇ ਮਾਰੇ ਅਤੇ ਦੁੱਰਾਨੀਆਂ ਦੀਆਂ ਕਈਆਂ ਤਹਿਸੀਲਾਂ ਅਤੇ ਥਾਣਿਆਂ ਨੂੰ ਅੱਗ ਲਾ ਦਿੱਤੀ। ਅਜਿਹੀਆਂ ਵਾਰਦਾਤਾਂ ਦੀ ਖ਼ਬਰ ਤੈਮੂਰ ਸ਼ਾਹ ਕੋਲ ਜਾ ਪੁੱਜੀ। ਉਹ ਉਸੇ ਵੇਲੇ ਲਾਲ-ਪੀਲਾ ਹੋ ਗਿਆ ਅਤੇ ਉਸ ਨੇ ਮੁਲਤਾਨ, ਕਾਬਲ, ਰੋਹਤਾਸ ਆਦਿ ਥਾਵਾਂ ਤੋਂ ਦੁੱਰਾਨੀ ਫੌਜਾਂ ਬੁਲਵਾ ਲਈਆਂ ਅਤੇ ਖਾਲਸਾ ਫੌਜਾਂ ਦਾ ਖਾਤਮਾ ਕਰਨ ਦਾ ਹੁਕਮ ਜਾਰੀ ਕਰ ਦਿੱਤਾ। ਸ਼ਾਹ

ਨਿਜ਼ਾਮੁਦੀਨ, ਸਰ ਬੁਲੰਦ ਖ਼ਾਂ,. ਜਾਬਰ ਖ਼ਾਂ, ਜ਼ਾਲਮ ਖ਼ਾਂ ਆਦਿ ਫ਼ੌਜਦਾਰ ਵੀਹ ਹਜ਼ਾਰ ਜੰਗਜੂ ਪਠਾਣਾਂ ਨੂੰ ਨਾਲ ਲੈ ਕੇ ਰਣਭੂਮੀ ਵਿਚ ਆ ਨਿਤਰੇ। ਦੂਜੇ ਪਾਸੇ 9 ਮੱਘਰ, 1818 ਨੂੰ ਜਥੇਦਾਰ ਗੁਰਬਖਸ਼ ਸਿੰਘ ਅਤੇ ਹੋਰਨਾਂ ਜਥੇਦਾਰਾਂ ਨੇ ਵੀ ਵੈਰੀ ਦੇ ਆਉਣ ਦੀ ਖ਼ਬਰ ਸੁਣ ਕੇ ਤਿਆਰੀਆਂ ਕਰ ਲਈਆਂ ਅਤੇ ਧਰਮ ਯੁੱਧ ਲਈ ਅਰਦਾਸੇ ਸੋਧ ਲਏ। ਅੰਮ੍ਰਿਤਸਰ ਦੇ ਸਰੋਵਰ ਦੇ ਪਿਛਲੇ ਪਾਸੇ ਇਕ ਖ਼ੌਫ਼ਨਾਕ ਲੜਾਈ ਹੋਈ। ਅਖ਼ੀਰ ਨੂੰ ਜਥੇਦਾਰ ਗੁਰਬਖਸ਼ ਸਿੰਘ, ਜਥੇਦਾਰ ਬਸੰਤ ਸਿੰਘ, ਜਥੇਦਾਰ ਨਿਹਾਲ ਸਿੰਘ ਅਤੇ ਹੋਰ ਸਿਰਕੱਢ ਜਥੇਦਾਰ ਮੈਦਾਨੇ-ਜੰਗ ਵਿਚ ਸ਼ਹੀਦ ਹੋ ਗਏ। ਇਸੇ ਸਮੇਂ ਦੁੱਰਾਨੀਆਂ ਦੀ ਮਗਰੋਂ ਹੋਰ ਵੀ ਫ਼ੌਜ ਆ ਪਹੁੰਚੀ ਤੇ ਸਿੰਘਾਂ ਨੇ ਬਾਸਰਾ ਦੀ ਬੀੜ ਦਾ ਆਸਰਾ ਲਿਆ। ਖ਼ਾਲੀ ਮੈਦਾਨ ਵੇਖ ਕੇ ਦੁੱਰਾਨੀ ਫ਼ੌਜਾਂ ਪਿਛਾਂਹ ਮੁੜ ਗਈਆਂ।

ਜਥੇਦਾਰ ਗੁਰਬਖਸ਼ ਸਿੰਘ ਦੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿੱਛੇ, ਜਥੇਦਾਰ ਬਸੰਤ ਸਿੰਘ ਦੀ ਥੜਾ ਸਾਹਿਬ ਕੋਲ ਅਤੇ ਜਥੇਦਾਰ ਨਿਹਾਲ ਸਿੰਘ ਦੀ ਚੁਰੱਸਤੀ ਅਟਾਰੀ ਕੋਲ ਸਮਾਧ ਬਣਾ ਦਿੱਤੀ ਗਈ। ਇਸ ਵੇਲੇ ਅੰਮ੍ਰਿਤਸਰ ਵਿਚ ਇਹ ਅਸਥਾਨ ਸ਼ਹੀਦ ਗੰਜ ਦੇ ਨਾਂ ਨਾਲ ਪ੍ਰਸਿੱਧ ਹੈ।

ਬਾਬਾ ਦੀਪ ਸਿੰਘ ਜੀ ਦੀ ਸ਼ਹਾਦਤ ਪਿੱਛੋਂ ਸਰਦਾਰ ਸੁਧ ਸਿੰਘ (ਸਰਦਾਰ ਸਦਾ ਸਿੰਘ) ਗੁਰਬਖਸ਼ ਸਿੰਘ ਦੀ ਥਾਂ ਸੂਬਾ ਸਿੰਘ ਅਤੇ ਬਸੰਤ ਸਿੰਘ ਦੀ ਥਾਂ ਪ੍ਰੇਮ ਸਿੰਘ ਜੀ ਸ਼ਹੀਦ ਮਿਸਲ ਦੇ ਜਥੇਦਾਰ ਬਣੇ।

ਸੰਨ 1762 (ਸੰਮਤ 1819 ਬਿਕਰਮੀ) ਨੂੰ ਸਰਦਾਰ ਸਦਾ ਸਿੰਘ ਪਿੰਡ ਦਕੋਹੇ ਦੇ ਨੇੜੇ ਪਠਾਣਾਂ ਨਾਲ ਲੜਾਈ ਕਰਦਾ ਹੋਇਆ ਸ਼ਹੀਦ ਹੋ ਗਿਆ। ਸਰਦਾਰ ਸਦਾ ਸਿੰਘ ਦੀ ਥਾਂ ਤੇ ਸਰਦਾਰ ਬੀਰ ਸਿੰਘ ਸੰਧੂ ਪਿੰਡ ਮਰ੍ਹਾਣਾ, ਜ਼ਿਲ੍ਹਾ ਲਾਹੌਰ ਦਾ ਪੁੱਤਰ ਸਰਦਾਰ ਕਰਮ ਸਿੰਘ ਇਸ ਮਿਸਲ ਵਿਚ ਸਭ ਤੋਂ ਨਾਮਵਰ ਸਰਦਾਰ ਹੋਇਆ ਹੈ। ਵੱਡੇ ਘਲੂਘਾਰੇ ਵੇਲੇ ਇਸ ਨੇ ਬੜੀ ਸੂਰਮਗਤੀ ਵਿਖਾਈ। ਹਰੇਕ ਮੁਹਿੰਮ ਸਮੇਂ ਇਹ ਮਿਸਲ ਪੰਥ ਦੇ ਨਾਲ ਹੁੰਦੀ ਸੀ। ਜਦੋਂ ਬੁੱਢਾ ਦਲ ਅਤੇ ਤਰੁਨਾ ਦਲ ਦੋ ਜੱਥੇ ਬਣੇ ਤਾਂ ਸ਼ਹੀਦਾਂ ਦੀ ਮਿਸਲ ਬੁੱਢਾ ਦਲ ਨਾਲ ਜਾ ਰਲੀ। 14 ਜਨਵਰੀ, 1764 ਨੂੰ ਸਰਹੰਦ ਦੀ ਲੜਾਈ ਵਿਚ ਸਿੰਘਾਂ ਨੇ ਜ਼ੈਨ ਖ਼ਾਂ ਨੂੰ ਸੋਧ ਕੇ ਇਲਾਕੇ ਉਪਰ ਆਪਣੀ ਸਰਦਾਰੀ ਕਾਇਮ ਕਰ ਲਈ। ਇਸ ਵੇਲੇ ਇਸ ਮਿਸਲ ਦੇ ਕਬਜ਼ੇ ਹੇਠ ਸ਼ਾਹਜ਼ਾਦਪੁਰ, ਕੇਸਰੀ, ਮਾਜਰਾ, ਟਿਪਲਾ, ਸੁਬਕਾ, ਮਾਜਰੂ, ਤੰਗੌੜ, ਤਰਾਵੜੀ, ਜੜੌਲੀ, ਰਣੀਆਂ, ਦਮਦਮਾ ਸਾਹਿਬ ਆਦਿ ਸਨ।

ਸਰਦਾਰ ਕਰਮ ਸਿੰਘ ਆਪ ਤਾਂ ਪੱਕੇ ਤੌਰ ਤੇ ਕੇਸਰੀ ਵਿਖੇ ਰਹਿਣ ਲਗ ਪਿਆ ਅਤੇ ਸ਼ਾਹਜ਼ਾਦਪੁਰ ਇਸ ਨੇ ਆਪਣੇ ਭਰਾ ਧਰਮ ਸਿੰਘ ਦੇ ਸਪੁਰਦ ਕਰ ਦਿੱਤਾ। ਜਦੋਂ ਸਰਦਾਰ ਧਰਮ ਸਿੰਘ ਦੀ ਮੌਤ ਹੋ ਗਈ ਤਾਂ ਕਰਮ ਸਿੰਘ ਨੇ ਧਰਮ ਸਿੰਘ ਦੀ ਸਪੁੱਤਨੀ ਮਾਈ ਦੇਸਾਂ ਨੂੰ ਵੱਡਾ ਪਿੰਡ ਗੁਜ਼ਾਰੇ ਲਈ ਦੇ ਦਿੱਤਾ ਅਤੇ ਆਪ ਸ਼ਾਹਜ਼ਾਦਪੁਰ ਰਹਿਣ ਲਗ ਪਿਆ। ਜਦੋਂ ਮਾਈ ਦੇਸਾਂ ਅਕਾਲ ਚਲਾਣਾ ਕਰ ਗਈ ਤਾਂ ਉਸ ਦਾ ਇਲਾਕਾ ਵੀ ਸਰਦਾਰ ਕਰਮ ਸਿੰਘ ਅਧੀਨ ਚਲਾ ਗਿਆ। ਸ. ਕਰਮ ਸਿੰਘ ਨੇ ਦਮਦਮਾ ਸਾਹਿਬ ਦੇ ਨਾਂ ਬਾਰਾਂ ਪਿੰਡ ਜਾਗੀਰ ਵਜੋਂ ਲਾ ਦਿੱਤੇ ਅਤੇ ਸਰਦਾਰ ਰਣ ਸਿੰਘ ਨੂੰ ਉਥੋਂ ਦਾ ਮੁਖ਼ਤਿਆਰ ਬਣਾ ਦਿੱਤਾ।

ਦਮਦਮਾ ਸਾਹਿਬ ਦੇ ਨੇੜੇ ਹੀ ਰਾਨੀਆਂ ਵਾਲੇ ਨਵਾਬ ਜ਼ਾਬਤਾ ਖ਼ਾਂ ਨੇ ਰਾਜਪੂਤ ਦਾ ਇਲਾਕਾ ਸੀ। ਉਹ ਵੀ ਸਿੰਘਾਂ ਨਾਲ ਛੇੜ-ਛਾੜ ਕਰਦਾ ਰਹਿੰਦਾ ਸੀ। ਇਕ ਵਾਰ ਸਿੰਘਾਂ ਨੇ ਉਸ ਨੂੰ ਅਜਿਹੇ ਹੱਥ ਵਿਖਾਏ ਕਿ ਜ਼ਾਬਤਾ ਖ਼ਾਂ ਨੇ ਦਾਦੂ, ਧਰਮਪੁਰਾ, ਰਾਮਪੁਰਾ, ਤਲੋਕੇ ਵਾਲਾ, ਕੇਵਲ ਤੇ ਹੁਨਾ ਪਕਾ ਆਦਿ ਪਿੰਡ ਸ਼ਹੀਦ ਕਰਮ ਸਿੰਘ ਨੂੰ ਕੰਖਰ ਗੁਰਦੁਆਰਾ ਸਾਹਿਬ ਦੇ ਨਾਂ ਇਸ ਸ਼ਰਤ ਤੇ ਹਵਾਲੇ ਕਰ ਦਿੱਤੇ ਕਿ ਉਸ ਦੇ ਮੁਲਕ ਵਿਚ ਕੋਈ ਵੀ ਸਿੰਘ ਦਖ਼ਲ ਨਹੀਂ ਦੇਵੇਗਾ। ਇਨ੍ਹਾਂ 12 ਪਿੰਡਾਂ ਵਿਚੋਂ 7 ਪਿੰਡ ਅੱਜ ਵੀ ਗੁਰਦੁਆਰਾ ਸਾਹਿਬ ਦੇ ਨਾਮ ਮਾਫ਼ੀ ਹਨ।

ਜਦੋਂ 1764 ਈ. ਨੂੰ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਅਗਵਾਈ ਥਲੇ ਬੁੱਢਾ ਦਲ ਨੇ ਜਮਨਾ ਤੋਂ ਪਾਰ ਧਾਵਾ ਕੀਤਾ ਤਾਂ ਸਰਦਾਰ ਕਰਮ ਸਿੰਘ ਵੀ ਉਨ੍ਹਾਂ ਦੇ ਨਾਲ ਹੀ ਸੀ। ਜਮਨਾ ਤੋਂ ਪਾਰ ਸਿੰਘਾਂ ਨੇ ਕਈ ਹੱਲੇ ਕੀਤੇ ਜਿਨ੍ਹਾਂ ਵਿਚ ਸਰਦਾਰ ਕਰਮ ਸਿੰਘ ਹਰੇਕ ਹਮਲੇ ਵਿਚ ਹੀ ਸ਼ਾਮਲ ਹੁੰਦਾ ਸੀ। ਸਰਦਾਰ ਕਰਮ ਸਿੰਘ ਦਾ ਸਭ ਤੋਂ ਪ੍ਰਸਿੱਧ ਹਮਲਾ 1773 ਈ. ਵਾਲਾ ਹੈ। ਇਸ ਹਮਲੇ ਸਮੇਂ ਖਾਲਸਾ ਫ਼ੌਜ ਦਾ ਕਮਾਂਡਰ ਸਰਦਾਰ ਕਰਮ ਸਿੰਘ ਸ਼ਹੀਦ ਸੀ। ਜਲਾਲਾਬਾਦ (ਗੌਸਗੜ੍ਹ, ਲੁਹਾਰੀ ਕੋਲ) ਦੇ ਹਾਕਮ ਹਸਨ ਖ਼ਾਂ ਨੇ ਇਕ ਗਰੀਬ ਬ੍ਰਾਹਮਣ ਦੀ ਲੜਕੀ ਖੋਹ ਲਈ। ਉਸ ਬ੍ਰਾਹਮਣ ਨੇ ਸ੍ਰੀ ਅਕਾਲ ਤਖ਼ਤ (ਅੰਮ੍ਰਿਤਸਰ) ਵਿਖੇ ਖਾਲਸਾ ਜੀ ਅੱਗੇ ਆ ਫਰਿਆਦ ਕੀਤੀ। ਖਾਲਸਾ ਜੀ ਨੇ ਬ੍ਰਾਹਮਣ ਦੀ ਫਰਿਆਦ ਸੁਣੀ ਅਤੇ ਸਰਦਾਰ ਕਰਮ ਸਿੰਘ ਸ਼ਹੀਦ ਦੀ ਅਗਵਾਈ ਹੇਠ ਤੀਹ ਹਜ਼ਾਰ ਸਿਖਾਂ ਨੇ ਜਲਾਲਾ-ਬਾਦ ਲੁਹਾਰੀ ਵੱਲ ਚੜ੍ਹਾਈ ਕਰ ਦਿੱਤੀ। 11 ਦਸੰਬਰ, 1773 ਨੂੰ ਖਾਲਸਾ ਫ਼ੌਜਾਂ ਨੇ ਨਨੌਤਾ ਆਪਣੇ ਕਬਜ਼ੇ ਹੇਠ ਲੈ ਲਿਆ ਫਿਰ ਜਲਾਲਾਬਾਦ ਨੂੰ ਜਾ ਘੇਰਿਆ। ਸਿੰਘਾਂ ਨੇ ਹਸਨ ਖ਼ਾਂ ਨੂੰ ਪਾਰ ਬੁਲਾਇਆ ਅਤੇ ਲੜਕੀ ਬ੍ਰਾਹਮਣ ਦੇ ਹਵਾਲੇ ਕਰ ਦਿੱਤੀ ਅਤੇ ਹਜ਼ਾਰਾਂ ਰੁਪਏ ਦਾਨ ਦੇ ਕੇ ਲੜਕੀ ਨੂੰ ਸਹੁਰੇ ਤੋਰ ਦਿੱਤਾ।

ਸਿੰਘਾਂ ਨੇ ਕਾਫੀ ਸਾਰਾ ਇਲਾਕਾ ਫ਼ਤਹਿ ਕਰਕੇ ਹੁਣ ਦਿੱਲੀ ਵੱਲ ਨੂੰ ਮੂੰਹ ਕੀਤਾ। 18 ਜਨਵਰੀ, 1774 ਨੂੰ ਸਿੰਘ ਅੱਧੀ ਕੁ ਰਾਤ ਵੇਲੇ ਸ਼ਾਹਦਰੇ ਉੱਤੇ ਟੁਟ ਪਏ ਅਤੇ ਹਜ਼ਾਰਾਂ ਰੁਪਏ ਦੀ ਲੁਟ-ਖਸੁੱਟ ਕਰ ਕੇ ਵਾਪਸ ਆਏ। ਕਈ ਹੋਰਨਾਂ ਹਮਲਿਆਂ ਵਿਚ ਸਰਦਾਰ ਕਰਮ ਸਿੰਘ ਮੋਹਰੀ ਹੋ ਕੇ ਲੜਿਆ।

ਸੰਨ 1794 (ਸੰਮਤ 1851) ਵਿਚ ਸਰਦਾਰ ਕਰਮ ਸਿੰਘ ਦੀ ਮੌਤ ਉਪਰੰਤ ਉਸ ਦਾ ਵੱਡਾ ਪੁੱਤਰ ਗੁਲਾਬ ਸਿੰਘ ਇਸ ਮਿਸਲ ਦਾ ਸਰਦਾਰ ਬਣਿਆ। ਇਹ ਕੋਈ ਯੋਗ ਮਿਸਲਦਾਰ ਨਾ ਸਾਬਤ ਹੋਇਆ। ਇਸ ਦੀ ਬੇਇੰਤਜ਼ਾਮੀ ਕਾਰਨ ਅੰਗਰੇਜ਼ਾਂ ਨੇ 1869 ਈ. ਵਿਚ ਇਹ ਇਲਾਕਾ ਫਤਹਿ ਕਰ ਲਿਆ ਅਤੇ ਪਿੱਛੋਂ ਜਦੋਂ ਇਸ ਇਲਾਕੇ ਦਾ ਬੰਦੋਬਸਤ ਕਰ ਲਿਆ ਤਾਂ ਇਹ ਇਲਾਕਾ ਗੁਲਾਬ ਸਿੰਘ ਦੇ ਹੱਥੋਂ ਨਿਕਲ ਗਿਆ। ਗੁਲਾਬ ਸਿੰਘ ਬਿਲਕੁਲ ਬੇਸਮਝ ਸੀ ਅਤੇ ਹਮੇਸ਼ਾਂ ਹੀ ਹਵਾਈ ਕਿਲੇ ਬਣਾਉਂਦਾ ਰਹਿੰਦਾ। ਸੰਨ 1843 (ਸੰਮਤ 1900) ਨੂੰ ਜਦੋਂ ਗੁਲਾਬ ਸਿੰਘ ਹਰਦਵਾਰ ਵਿਖੇ ਕੁੰਭ ਦਾ ਮੇਲਾ ਵੇਖ ਕੇ ਮੁੜਿਆ ਤਾਂ ਮੁੜਦੀ ਵਾਰ ਇਸ ਨੇ ਪਿੰਡ ਬੜ੍ਹਤੇ ਆ ਡੇਰਾ ਲਾਇਆ। ਉਸ ਵੇਲੇ ਦੇ ਤੌਰ ਤਰੀਕੇ ਅਨੁਸਾਰ ਚੌਧਰੀ ਨਜ਼ਰਾਨਾ ਲੈ ਕੇ ਗੁਲਾਬ ਸਿੰਘ ਨੂੰ ਮਿਲੇ।

ਸੰਨ 1844 (ਸੰਮਤ 1901 ਬਿਕਰਮੀ) ਗੁਲਾਬ ਸਿੰਘ ਦੇ ਪਿੱਛੋਂ ਉਸ ਦਾ ਪੁੱਤਰ ਸ਼ਿਵ ਕਿਰਪਾਲ ਸਿੰਘ ਗੱਦੀ ਤੇ ਬੈਠਾ। ਸੰਨ 1857 (ਸੰਮਤ 1914) ਨੂੰ ਸਤਲੁਜ ਦੀ ਲੜਾਈ ਵਿਚ ਇਸ ਨੇ ਅੰਗਰੇਜ਼ਾਂ ਦੀ ਸਹਾਇਤਾ ਕੀਤੀ। ਸੰਨ 1871 (ਸੰਮਤ 1928) ਨੂੰ ਇਸ ਦੀ ਮੌਤ ਹੋ ਗਈ ਅਤੇ ਇਸ ਦੇ ਲੜਕੇ ਜੀਵਨ ਸਿੰਘ ਨੇ ਇਸ ਦੀ ਥਾਂ ਸੰਭਾਲੀ। ਸੰਨ 1890 ਨੂੰ ਅੰਗਰੇਜ਼ ਸਰਕਾਰ ਨੇ ਜੀਵਨ ਸਿੰਘ ਨੂੰ ਸਤਾਰਾ-ਇ-ਹਿੰਦ ਦੇ ਖ਼ਿਤਾਬ ਨਾਲ ਸਨਮਾਨਿਆ। ਇਹ ਘਰਾਣਾ ਸ਼ਾਹਜ਼ਾਦਪੁਰੀਏ ਸਰਦਾਰ ਅਖਵਾਉਂਦਾ ਹੈ।

ਹ. ਪੁ.—ਤਵਾ. ਗੁ. ਖਾ; ਸਿ. ਮਿ; ਐ. ਹਿ. ਪੰ.—ਜੀ. ਐਸ. ਛਾਬੜਾ

**ਸਹੀ ਬੁਖ਼ਾਰੀ ਸ਼ਰੀਫ਼** : ਕੁਰਾਨ ਮਜੀਦ ਇਕ ਅਦਬੀ ਅਤੇ ਅਟੱਲ ਕਾਨੂੰਨ ਹੈ। ਆਮ ਲੋਕਾਂ ਦੇ ਸਮਝਣ ਲਈ ਹਰੇਕ ਕਾਨੂੰਨ ਦੀ ਵਿਆਖਿਆ ਦੀ ਲੋੜ ਹੁੰਦੀ ਹੈ। ਹਜ਼ਰਤ ਮੁਹੰਮਦ ਸਾਹਿਬ ਦੀਆਂ ਹਦੀਸਾਂ ਇਸੇ ਲੋੜ ਨੂੰ ਪੂਰਾ ਕਰਦੀਆਂ ਹਨ। ਸਮਾਂ ਲੰਘਣ ਦੇ ਨਾਲ ਨਾਲ ਇਨ੍ਹਾਂ ਹਦੀਸਾਂ ਵਿਚ ਕੁਝ ਹੋਰ ਹਦੀਸਾਂ ਸ਼ਾਮਲ ਕੀਤੀਆਂ ਜਾਂਦੀਆਂ ਰਹੀਆਂ ਜੋ ਹਜ਼ਰਤ ਮੁਹੰਮਦ ਸਾਹਿਬ ਦੇ ਨਾਂ ਨਾਲ ਜੋੜ ਦਿੱਤੀਆਂ ਗਈਆਂ ਹਨ। ਵਧਦਿਆਂ ਵਧਦਿਆਂ 194 ਹਿ. (810-11 ਈ.) ਤਕ ਇਨ੍ਹਾਂ ਹਦੀਸਾਂ ਦੀ ਗਿਣਤੀ ਛੇ ਲੱਖ ਤੋਂ ਵੀ ਜ਼ਿਆਦਾ ਹੋ ਗਈ। ਇਸਲਾਮੀ ਦੁਨੀਆ ਦੇ ਵਿਦਵਾਨਾਂ ਵਿਚ ਇਸ ਸਬੰਧੀ ਕਾਫ਼ੀ ਚਰਚਾ ਹੋਣ ਲਗੀ ਅਤੇ ਇਹ ਖ਼ਿਆਲ ਪੈਦਾ ਹੋਣ ਲੱਗਾ ਕਿ ਅਸਲ ਹਦੀਸਾਂ ਨੂੰ ਅਲਹਿਦਾ ਕਰ ਕੇ ਇਕ ਕਿਤਾਬ ਦੀ ਸ਼ਕਲ ਵਿਚ ਤਰਤੀਬ ਦਿੱਤੀ ਜਾਣੀ ਚਾਹੀਦੀ ਹੈ।

ਇਮਾਮ ਬੁਖ਼ਾਰੀ ਜਿਸ ਦਾ ਨਾਂ ਮੁਹੰਮਦ ਬਿਨ ਅਬੁਅਸਦੁੱਲਾ ਸੀ ਅਤੇ ਜੋ 13 ਸ਼ਵਾਲ, 194 ਹਿਜਰੀ (ਬ੍ਰਿਟੈਨਿਕਾ ਵਿਸ਼ਵਕੋਸ਼ ਅਨੁਸਾਰ 21 ਜੁਲਾਈ, 810) ਨੂੰ ਬੁਖਾਰਾ ਵਿਚ ਪੈਦਾ ਹੋਇਆ ਸੀ, ਇਕ ਬਹੁਤ ਵੱਡਾ ਵਿਦਵਾਨ ਸੀ। ਇਸ ਨੂੰ ਦਸ ਸਾਲ ਦੀ ਉਮਰ ਤੋਂ ਹੀ ਹਦੀਸਾਂ ਪੜ੍ਹਨ ਦਾ ਬਹੁਤ ਸ਼ੌਕ ਸੀ। ਹਦੀਸਾਂ ਸਬੰਧੀ ਇਸ ਨੂੰ ਇੰਨੀ ਜਾਣਕਾਰੀ ਸੀ ਕਿ ਆਮ ਇਕਤ੍ਰਤਾਵਾਂ ਵਿਚ ਇਹ ਬੜੇ ਬੜੇ ਮੁੱਹਦਿਸਾਂ ਦੀਆਂ ਗ਼ਲਤੀਆਂ ਫੜ ਲੈਂਦਾ ਅਤੇ ਉਥੇ ਹੀ ਉਨ੍ਹਾਂ ਦੀ ਵਿਦਵਤਾ ਦਾ ਭਾਂਡਾ ਭੰਨ ਦਿੰਦਾ। ਵੱਡੇ ਹੋ ਕੇ ਇਸ ਦੀ ਯੋਗਤਾ ਹੋਰ ਵੀ ਵੱਧ ਗਈ।

ਇਕ ਦਿਨ ਇਮਾਮ ਬੁਖ਼ਾਰੀ ਆਪਣੇ ਉਸਤਾਦ ਇਸਹਾਕ ਬਿਨ ਰਾਹਵੀਆ ਪਾਸ ਬੈਠਾ ਸੀ ਕਿ ਹਦੀਸ ਦੀਆਂ ਕਿਤਾਬਾਂ ਦਾ ਜ਼ਿਕਰ ਛਿੜ ਗਿਆ। ਉਸਤਾਦ ਨੇ ਇਮਾਮ ਬੁਖ਼ਾਰੀ ਨੂੰ ਕਿਹਾ ਕਿ ਕੀ ਅੱਛਾ ਹੋਵੇ ਜੇ ਤੂੰ ਕੋਈ ਅਜਿਹੀ ਕਿਤਾਬ ਲਿਖ ਦੇਵੇਂ ਜਿਸ ਵਿਚ ਸਹੀ ਹਦੀਸਾਂ ਦਰਜ ਹੋਣ। ਇਮਾਮ ਬੁਖ਼ਾਰੀ ਦੇ ਦਿਲ ਵਿਚ ਅਜਿਹੀ ਕਿਤਾਬ ਲਿਖਣ ਦਾ ਖ਼ਿਆਲ ਤਾਂ ਉਸੇ ਵੇਲੇ ਤੋਂ ਹੀ ਪੈਦਾ ਹੋ ਗਿਆ ਸੀ ਪਰ ਅਜੇ ਕਿਤਾਬ ਲਿਖਣੀ ਆਰੰਭ ਨਹੀਂ ਕੀਤੀ ਸੀ ਕਿ ਅਚਾਨਕ ਇਕ ਰਾਤ ਇਸ ਨੂੰ ਸੁਪਨੇ ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਦਰਸ਼ਨ ਹੋਏ। ਉਨ੍ਹਾਂ ਨੇ ਇਸ ਨੂੰ ਫ਼ਰਮਾਇਆ ਕਿ ਗ਼ਲਤ ਹਦੀਸਾਂ ਨੂੰ ਸਹੀ ਹਦੀਸਾਂ ਤੋਂ ਵੱਖਰਾ ਕਰ ਦੇ। ਇਸ ਸੁਪਨੇ ਤੋਂ ਪਿੱਛੋਂ ਇਮਾਮ ਬੁਖ਼ਾਰੀ ਨੇ ਅਸਲ ਹਦੀਸਾਂ ਨੂੰ ਵਖਰਿਆਂ ਕਰ ਕੇ ਜਮ੍ਹਾਂ ਕਰਨਾ ਆਰੰਭ ਦਿੱਤਾ।

ਇਸ ਤਰ੍ਹਾਂ ਅਸਲ ਹਦੀਸਾਂ ਨੂੰ ਵਖਰਿਆਂ ਕਰ ਕੇ ਜੋ ਕਿਤਾਬ ਬਣੀ ਉਸ ਦਾ ਨਾਂ 'ਸਹੀ ਬੁਖ਼ਾਰੀ ਸ਼ਰੀਫ' ਰਖਿਆ ਗਿਆ। ਕਹਿੰਦੇ ਹਨ ਕਿ ਇਮਾਮ ਬੁਖ਼ਾਰੀ ਨੂੰ ਇਹ ਕਿਤਾਬ ਤਿਆਰ ਕਰਨ ਲਈ ਛੇ ਸਾਲ ਹਦੀਸਾਂ ਨੂੰ ਘੋਖਣਾ ਪਿਆ ਅਤੇ ਉਨ੍ਹਾਂ ਵਿਚੋਂ ਸਹੀ ਹਦੀਸਾਂ ਨੂੰ ਲੱਭਣਾ ਪਿਆ। ਹਰੇਕ ਹਦੀਸ ਲਿਖਣ ਤੋਂ ਪਹਿਲਾਂ ਇਮਾਮ ਬੁਖ਼ਾਰੀ ਇਸ਼ਨਾਨ ਕਰ ਕੇ ਦੋ ਰਿਕਅਤ ਨਫਲੇ ਇਤਤਿਖਾਰਾ ਪੜ੍ਹਦਾ ਅਰਥਾਤ ਨਮਾਜ਼ ਪੜ੍ਹ ਕੇ ਮਹੂਰਤ ਕੱਢਦਾ ਸੀ ਅਤੇ ਫੇਰ ਹਦੀਸ ਲਿਖਦਾ। ਇਹ ਅਮਲ ਤਦ ਤਕ ਜਾਰੀ ਰਿਹਾ ਜਦ ਤਕ ਕਿ ਸਾਰੀ ਕਿਤਾਬ ਮੁਕੰਮਲ ਨਾ ਹੋ ਗਈ ਜਿਸ ਨੂੰ ਪੂਰੇ ਸੋਲਾਂ ਸਾਲ ਲੱਗੇ।

ਕਿਤਾਬ ਮੁਕੰਮਲ ਹੋਣ ਤੇ ਇਮਾਮ ਬੁਖ਼ਾਰੀ ਨੇ ਇਸ ਨੂੰ ਹਦੀਸ ਦੇ ਪ੍ਰਮੁੱਖ ਇਮਾਮਾਂ, ਜਿਵੇਂ ਕਿ ਅਹਿਮਦ ਬਿਨ ਹੰਬਲ, ਯਹੀਯਾ ਬਿਨ ਮੁਈਨ ਅਤੇ ਅਲੀ ਬਿਨ ਮਦਨੀ ਅੱਗੇ ਪੇਸ਼ ਕੀਤਾ। ਸਾਰੇ ਮੁਹੱਦਿਸਾਂ ਨੇ ਇਸ ਨੂੰ ਬਹੁਤ ਸਰਾਹਿਆ ਅਤੇ ਇਸ ਵਿਚ ਦਰਜ ਹਦੀਸਾਂ ਨੂੰ ਠੀਕ ਕਰਾਰ ਦਿੱਤਾ। ਕੁਝ ਵਿਦਵਾਨਾਂ ਨੇ ਕੇਵਲ ਚਾਰ ਹਦੀਸਾਂ ਬਾਰੇ ਕੁਝ ਸ਼ੰਕੇ ਪ੍ਰਗਟ ਕੀਤੇ ਪਰ ਇਸ ਇਖ਼ਤਲਾਫ ਵਿਚ ਵੀ ਇਮਾਮ ਬੁਖ਼ਾਰੀ ਦੀ ਰਾਏ ਨੂੰ ਹੀ ਤਰਜੀਹ ਦੇ ਕੇ ਸਹੀ ਮੰਨ ਲਿਆ ਗਿਆ।

ਇਸ ਕਿਤਾਬ ਦੀ ਸ਼ੁਹਰਤ ਦੂਰ ਦੂਰ ਤਕ ਪਹੁੰਚ ਗਈ ਅਤੇ ਲੋਕ ਪੈਂਡੇ ਮਾਰ ਕੇ ਇਸ ਨੂੰ ਵੇਖਣ ਅਤੇ ਸੁਣਨ ਲਈ ਆਉਣ ਲਗ ਪਏ। ਇਸ ਪੁਸਤਕ ਕਾਰਨ ਇਮਾਮ ਬੁਖ਼ਾਰੀ ਦੀ ਸ਼ੁਹਰਤ ਇੰਨੀ ਵਧੀ ਕਿ ਨੱਬੇ ਹਜ਼ਾਰ ਤੋਂ ਵੱਧ ਆਦਮੀ ਇਸ ਦੇ ਮੁਰੀਦ ਬਣ ਗਏ।

ਇਮਾਮ ਬੁਖ਼ਾਰੀ ਦੀ 'ਸਹੀ ਬੁਖ਼ਾਰੀ ਸ਼ਰੀਫ' ਨੂੰ ਕੁਰਾਨ ਮਜੀਦ ਤੋਂ ਬਾਅਦ ਸਭ ਤੋਂ ਜ਼ਿਆਦਾ ਪ੍ਰਮਾਣਕ ਪੁਸਤਕ ਮੰਨਿਆ ਜਾਂਦਾ ਹੈ। ਇਸ ਪਵਿੱਤਰ ਹਦੀਸ-ਸੰਗ੍ਰਹਿ ਦੀ ਵਰਤੋਂ ਅਤੇ ਸਰਬ-ਪਖਤਾ ਇਸਲਾਮੀ ਜਗਤ ਦੇ ਵਿਦਵਾਨਾਂ ਅਤੇ ਪ੍ਰਸਿੱਧ ਮੁਹੱਦਿਸਾਂ ਵਿਚ ਬਹੁਤ ਮੰਨੀ ਜਾਂਦੀ ਹੈ। ਇਹ ਹਦੀਸ ਸਮੂਹ ਇਸਲਾਮੀ ਮੁਲਕਾਂ ਦੀ ਸਿੱਖਿਆ ਪ੍ਰਣਾਲੀ ਵਿਚ ਸ਼ਾਮਲ ਹੈ। ਇਸਲਾਮੀ ਹਦੀਸਾਂ ਦੀਆਂ ਮੁਸਤਨਦ ਕਿਤਾਬਾਂ ਵਿਚ ਇਸ ਹਦੀਸ-ਸੰਗ੍ਰਹਿ ਦਾ ਦਰਜਾ ਬਹੁਤ ਉੱਚਾ ਹੈ। ਇਸ ਵਿਚ ਹੇਠ ਲਿਖੇ ਤੀਹ ਬਾਬ (ਕਾਂਡ) ਹਨ :—

1. ਬਾ ਬੁਲਵੱਹੀ 2. ਬਾ ਬਲਈ ਮਾਨ 3. ਬਾ ਬੁਲਇਲਮ 4. ਬਾ ਬੁਲਵਜ਼ੂ 5. ਬਾ ਬੁਲਗੁਸਲ 6. ਬਾ ਬੁਲਹੈਜ 7. ਬਾ ਬੁਲਤਯੱਮਮ (ਮਿਟੀ ਨਾਲ ਵੁਜ਼ੂ ਕਰਨਾ) 8. ਬਾਬੁਲਸਲਾਤ (ਨਮਾਜ਼) 9. ਬਾਬੁਲ ਮਰਾਕਬਤ ਉਲਸਲਵਾਤ (ਨਮਾਜ਼ ਢੰਗ) 10. ਬਾਬੇ ਅਜ਼ਾਨ 11. ਬਾਬੇ ਜੁਮਅ 12. ਬਾਬੇ ਈਦੈਨ (ਦੋਵੇਂ ਈਦਾਂ) 13. ਬਾਬੇ ਵਿਤਰ 14. ਸਲਵਾਤੁਲ ਇਸਤਸਕ 15. ਬਾਬੇ ਕੁਸੂਫ 16. ਬਾਬੇ ਸਜੂਦੁਲਕੁਰਾਨ 17. ਬਾਬੇ ਤਹੱਜੁਦ 18. ਬਾਬੇ ਜਨਾਇਜ (ਜਨਾਜ਼ਿਆਂ ਦਾ ਕਾਂਡ) 19. ਬਾਬੇ ਵੁਜੂਬੁਲਜਕਾਤ 20. ਬਾਬੇ ਸਦਫਤੁਲਫਿਤਰ (ਰੋਜ਼ਾ ਖੋਲ੍ਹਣ ਦੀ ਖੈਰਾਤ) 21. ਬਾਬੁਲਹੱਜ 22. ਬਾਬੁਲਉਮਰਾ 23. ਫ਼ਜ਼ਾਇਲੇ ਮਦੀਨਾ 24. ਬਾਬਾ ਸੌਮ ਓ ਸਲਾਤ ਓ ਤਰਾਵੀਹ 25. ਫ਼ਜ਼ੀਲਤ ਲੈਲਤੁਲਕਦਰ 26. ਬਾਬੁਲ ਰਯੂ 27. ਬਾਬੁੱਸੁਫਅ: ਇਅਤਿਕਾਫ (ਹਕ ਸ਼ੁਫਾਅ ਬਾਰੇ) 28. ਬਾਬੇ ਕਫਾਲਤ (ਜ਼ਿੰਮੇਦਾਰੀ ਬਾਰੇ) 29. ਬਾਬੇ-ਵਕਾਲਤ 30. ਬਾਬੁਲਮਜ਼ਾਲਮ।

—ਮੁਫ਼ਤੀ ਮਕਬੂਲੁਰਹਿਮਾਨ

**ਸਹੀ ਮੁਸਲਿਮ ਸ਼ਰੀਫ਼** : ਸਹੀ ਬੁਖ਼ਾਰੀ ਸ਼ਰੀਫ਼ ਅਤੇ ਸਹੀ ਤਿਰਮਜ਼ੀ ਸ਼ਰੀਫ ਵਾਂਗ ਹੀ 'ਸਹੀ ਮੁਸਲਿਮ ਸ਼ਰੀਫ਼' ਵੀ ਹਦੀਸਾਂ ਦੀ ਇਕ ਪ੍ਰਸਿੱਧ ਪੁਸਤਕ ਹੈ ਜਿਹੜੀ ਕਿ ਹਦੀਸਾਂ ਦੀਆਂ ਛੇ ਪ੍ਰਮਾਣਕ ਤੇ ਪ੍ਰਸਿੱਧ ਪੁਸਤਕਾਂ ਵਿਚੋਂ ਇਕ ਹੈ। ਇਸ ਦਾ ਕਰਤਾ ਹਜ਼ਰਤ ਇਮਾਮ ਮੁਸਲਿਮ ਹੈ। ਸਹੀ ਬੁਖਾਰੀ ਸ਼ਰੀਫ਼ ਅਤੇ ਸਹੀ ਮੁਸਲਿਮ ਸ਼ਰੀਫ਼ ਦੋਹਾਂ ਨੂੰ "ਸਹੀ ਹੈਨ" ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਇਹ ਦੋਵੇਂ ਹੀ ਹਦੀਸਾਂ ਉਪਰ ਪ੍ਰਮਾਣਕ ਪੁਸਤਕਾਂ ਮੰਨੀਆਂ ਜਾਂਦੀਆਂ ਹਨ।

'ਸਹੀ ਮੁਸਲਿਮ ਸ਼ਰੀਫ਼' ਦੇ ਪੰਜਾਹ ਕਾਂਡ ਹਨ। ਇਸ ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਫ਼ਰਮਾਨ ਦਰਜ ਹਨ। ਹਰੇਕ ਹਦੀਸ ਦੇ ਨਾਲ ਕੁਰਾਨ ਦੀ ਆਇਤ ਅਤੇ ਉਸ ਦੀ ਵਿਆਖਿਆ ਵੀ ਮੌਜੂਦ ਹੈ। ਸਹੀ ਬੁਖ਼ਾਰੀ ਸ਼ਰੀਫ਼ ਤੋਂ ਪਹਿਲਾਂ ਸਹੀ ਮੁਸਲਿਮ ਸ਼ਰੀਫ਼ ਨੂੰ ਹਦੀਸ ਦੀਆਂ ਕਿਤਾਬਾਂ ਵਿਚੋਂ ਪਹਿਲਾ ਦਰਜਾ ਪ੍ਰਾਪਤ ਸੀ ਪਰ ਚੌਥੀ ਸਦੀ ਹਿਜਰੀ ਤਕ ਸਹੀ ਬੁਖ਼ਾਰੀ ਸ਼ਰੀਫ਼ ਨੂੰ ਸਹੀ ਮੁਸਲਿਮ ਸ਼ਰੀਫ ਦੇ ਬਰਾਬਰ ਦਾ ਦਰਜਾ ਮਿਲਣਾ ਸ਼ੁਰੂ ਹੋਇਆ ਪਰ ਪੱਛਮੀ ਦੇਸ਼ ਸਹੀ ਮੁਸਲਿਮ ਸ਼ਰੀਫ ਨੂੰ ਹੀ ਦੋਹਾਂ ਵਿਚੋਂ ਚੰਗਾ ਸਮਝਦੇ ਹਨ।

—ਮੁਫ਼ਤੀ ਮਕਬੂਲੁਰਹਿਮਾਨ

**ਸਹੁੰ** : ਸਾਰੇ ਧਰਮਾਂ ਵਿਚ ਸਹੁੰ ਨੂੰ ਕਾਫ਼ੀ ਮਹੱਤਤਾ ਪ੍ਰਾਪਤ ਹੈ। ਇਸ ਦਾ ਭਾਵ ਇਹ ਹੈ ਕਿ ਜਿਹੜੀ ਗੱਲ ਵੀ ਸਹੁੰ ਖਾ ਕੇ ਆਖੀ ਗਈ ਹੋਵੇਗੀ ਉਸ ਵਿਚ ਜਾਣ ਬੁਝ ਕੇ ਝੂਠ ਨਹੀਂ ਬੋਲਿਆ ਗਿਆ ਹੋਵੇਗਾ। ਜੇ ਅਜਿਹਾ ਕੀਤਾ ਗਿਆ ਹੋਵੇਗਾ ਤਾਂ ਪਰਮਾਤਮਾ ਉਸ ਦੀ ਸਜ਼ਾ ਦੇਵੇਗਾ। ਆਪਣੇ ਮਾਲਕ ਪ੍ਰਤੀ ਈਮਾਨਦਾਰ ਰਹਿਣ ਅਤੇ

ਕਿਸੇ ਸਰਕਾਰੀ ਪਦ ਦੀ ਜ਼ਿੰਮੇਵਾਰੀ ਗ੍ਰਹਿਣ ਕਰਨ ਸਮੇਂ ਵੀ ਸਹੁੰ ਖਾਧੀ ਜਾਂਦੀ ਹੈ। ਹਰ ਮਨੁੱਖ ਨੂੰ ਆਪਣੇ ਇਸ਼ਟ ਦਾ ਭੈਅ ਹੁੰਦਾ ਹੈ ਅਤੇ ਕੋਈ ਵੀ ਵਿਅਕਤੀ ਆਪਣੇ ਇਸ਼ਟ ਦੀ ਸਹੁੰ ਖਾ ਕੇ ਝੂਠ ਬੋਲਣ ਦਾ ਹੀਆ ਘੱਟ ਵੱਧ ਹੀ ਕਰਦਾ ਹੈ। ਇਸੇ ਕਰਕੇ ਅਦਾਲਤਾਂ ਵਿਚ ਬਿਆਨ ਲੈਣ ਸਮੇਂ ਵਿਅਕਤੀ ਪਾਸੋਂ ਉਸ ਦੇ ਧਰਮ ਅਨੁਸਾਰ ਆਪਣੇ ਇਸ਼ਟ ਦੀ ਸਹੁੰ ਚੁਕਵਾਈ ਜਾਂਦੀ ਹੈ।

ਜੱਜਾਂ, ਅਦਾਲਤੀ ਅਫ਼ਸਰਾਂ ਅਤੇ ਕਈ ਹੋਰ ਸਰਕਾਰੀ ਅਧਿਕਾਰੀਆਂ ਨੂੰ ਕਾਨੂੰਨ ਰਾਹੀਂ ਸਹੁੰ ਖੁਆਉਣ ਦਾ ਅਧਿਕਾਰ ਪ੍ਰਾਪਤ ਹੁੰਦਾ ਹੈ। ਨੋਟਰੀ ਪਬਲਿਕ ਅਤੇ ਓਥ ਕਮਿਸ਼ਨਰ ਦਾ ਇਕ ਮੁੱਖ ਕੰਮ ਲੋਕਾਂ ਦੇ ਹਲਫ਼ੀਆ ਬਿਆਨਾਂ ਦੀ ਤਸਦੀਕ ਕਰਨਾ ਹੁੰਦਾ ਹੈ। ਜਿਹੜਾ ਵਿਅਕਤੀ ਕੋਈ ਗ਼ਲਤ ਹਲਫ਼ੀਆ ਬਿਆਨ ਦਿੰਦਾ ਹੈ, ਉਹ ਕਿਸੇ ਵੇਲੇ ਵੀ ਕਾਨੂੰਨੀ ਫੰਦੇ ਵਿਚ ਫਸ ਸਕਦਾ ਹੈ। ਹਲਫ਼ੀਆ ਬਿਆਨ ਦਾ ਅਰਥ ਸਹੁੰ ਖਾ ਕੇ ਲਿਖਤੀ ਬਿਆਨ ਦੇਣਾ ਹੁੰਦਾ ਹੈ। ਉੱਚ ਪੱਦ ਗ੍ਰਹਿਣ ਕਰਨ ਸਮੇਂ ਵਿਅਕਤੀਆਂ ਤੋਂ ਆਪਣਾ ਕੰਮ ਨੇਕ ਨੀਤੀ ਨਾਲ ਕਰਨ ਅਤੇ ਸਰਕਾਰੀ ਭੇਤਾਂ ਨੂੰ ਗੁਪਤ ਰਖਣ ਦੀ ਪ੍ਰਤਿਗਿਆ ਕਰਾਈ ਜਾਂਦੀ ਹੈ।

ਹ. ਪੂ.—ਐਨ. ਬ੍ਰਿ. 16:663

**ਸਹੇਤ ਮਹੇਤ** : ਭਾਰਤ ਦੇ ਉੱਤਰ ਪ੍ਰਦੇਸ਼ ਦੇ ਗੋਂਡਾ ਅਤੇ ਬਹਿਰਾਇਚ ਜ਼ਿਲ੍ਹਿਆਂ ਵਿਚ ਰਾਪਤੀ ਦਰਿਆ ਦੇ ਦੱਖਣੀ ਕੰਢੇ ਉੱਤੇ ਸਥਿਤ ਦੋ ਥੇਹ ਹਨ। ਵੱਡੇ ਥੇਹ ਨੂੰ ਮਹੇਤ ਅਤੇ ਛੋਟੇ ਨੂੰ ਸਹੇਤ ਆਖਦੇ ਹਨ। ਇਨ੍ਹਾਂ ਥੇਹਾਂ ਦੀ ਖੋਜ ਤਾਂ ਜਨਰਲ ਕਨਿੰਘਮ ਨੇ ਕੀਤੀ ਸੀ ਪਰ ਪੂਰੀ ਜਾਣਕਾਰੀ 1884-85 ਈ. ਵਿਚ ਡਾ. ਡਬਲਿਊ. ਹੋਏ ਨੇ ਮੁਕੰਮਲ ਖੁਦਵਾਈ ਤੋਂ ਬਾਅਦ ਪ੍ਰਾਪਤ ਕੀਤੀ। ਇਨ੍ਹਾਂ ਥੇਹਾਂ ਵਿਚ ਕਿਸੇ ਪੁਰਾਣੇ ਸ਼ਹਿਰ ਦੇ ਮੰਦਰ ਅਤੇ ਹੋਰ ਇਮਾਰਤਾਂ ਹਨ ਜਿਨ੍ਹਾਂ ਵਿਚੋਂ ਬਹੁਤ ਸਾਰੇ ਬੁੱਤ ਅਤੇ ਮਿੱਟੀ ਦੇ ਬਰਤਨ ਮਿਲੇ ਹਨ ਜੋ ਲਖ਼ਨਊ ਦੇ ਰਾਜਸੀ ਘਰ ਵਿਚ ਰੱਖ ਦਿਤੇ ਗਏ ਹਨ।

ਬਹੁਤ ਸਮੇਂ ਤਕ ਇਹ ਵਿਚਾਰ ਰਿਹਾ ਹੈ ਕਿ ਇਹ ਦੱਬਿਆ ਹੋਇਆ ਸ਼ਹਿਰ ਸ੍ਰਾਵਸ਼ਤੀ ਹੈ ਜਿਹੜਾ ਹਿੰਦੂ ਮਿਥਿਹਾਸ ਅਨੁਸਾਰ ਸ੍ਰੀ ਰਾਮ ਚੰਦਰ ਦੇ ਪੁੱਤਰ ਲਵ ਦੀ ਰਾਜਧਾਨੀ ਸੀ ਅਤੇ ਬੁੱਧ ਨੇ ਆਪਣਾ ਕਾਫੀ ਸਮਾਂ ਇਥੋਂ ਦੇ ਜੇਤਾਵਨ ਬਾਗ਼ ਵਿਚ ਗੁਜ਼ਾਰਿਆ ਸੀ ਪਰੰਤੂ ਅੱਜਕੱਲ੍ਹ ਦੀਆਂ ਖ਼ੋਜਾਂ ਮੁਤਾਬਕ ਖਿਆਲ ਹੈ ਕਿ ਇਹ ਸਥਾਨ ਤਾਂ ਕਪਲਵਸਤੂ ਦਾ ਹੈ ਅਤੇ ਸ੍ਰਾਵਸਤੀ ਸ਼ਹਿਰ ਰਾਪਤੀ ਦਰਿਆ ਦੇ ਉਪਰਲੇ ਹਿੱਸੇ ਉਤੇ ਨੇਪਾਲ ਵਿਚ ਕਿਸੇ ਥਾਂ ਤੇ ਸੀ।

ਹ. ਪੂ.—ਇੰਪ. ਗ. ਇੰਡ. 22:181

**ਸਹੇੜੀ** : ਪੰਜਾਬ ਦੇ ਰੋਪੜ ਜ਼ਿਲ੍ਹੇ ਵਿਚ ਸਿੱਖਾਂ ਦਾ ਇਕ ਇਤਿਹਾਸਕ ਪਿੰਡ ਹੈ ਜੋ ਮੋਰਿੰਡੇ ਤੋਂ 3.2 ਕਿ. ਮੀ. ਉੱਤਰ ਅਤੇ ਰੋਪੜ ਤੋਂ 16 ਕਿ. ਮੀ. ਦੱਖਣ ਵੱਲ ਸਥਿਤ ਹੈ। ਮੋਰਿੰਡੇ ਤੇ ਇਸ ਪਿੰਡ ਦੇ ਵਿਚਕਾਰ ਇਕ ਬੜੀ ਭਾਰੀ ਖੰਡ ਦੀ ਮਿਲ ਲੱਗੀ ਹੋਈ ਹੈ। ਇਸੇ ਕਾਰਨ ਮੋਰਿੰਡੇ ਤੋਂ ਇਸ ਪਿੰਡ ਤਕ ਸੜਕ ਦੇ ਦੋਵੇਂ ਪਾਸੇ ਆਬਾਦੀ ਹੋ ਗਈ ਹੈ।

ਪ੍ਰਾਚੀਨ ਸਿੱਖ ਇਤਿਹਾਸ ਵਿਚ ਇਸ ਪਿੰਡ ਦਾ ਨਾਂ ਖੇੜੀ ਜਾਂ ਉਖੇੜੀ ਆਉਂਦਾ ਹੈ। ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਕਪਟੀ ਨੌਕਰ ਗੰਗੂ ਇਸ ਪਿੰਡ ਦਾ ਰਹਿਣ ਵਾਲਾ ਸੀ।

ਜਦੋਂ ਗੁਰੂ ਗੋਬਿੰਦ ਸਿੰਘ ਨੇ ਸੰਮਤ 1761 ਵਿਚ ਅਨੰਦਪੁਰ ਸਾਹਿਬ ਨੂੰ ਛੱਡਿਆ ਤਾਂ ਗੰਗੂ ਮਾਤਾ ਗੁਜਰੀ ਜੀ ਤੇ ਦੋ ਸਹਿਬ-ਜ਼ਾਦਿਆਂ ਨੂੰ ਨਾਲ ਲੈ ਕੇ ਆਪਣੇ ਪਿੰਡ ਖੇੜੀ ਜਾਂ ਉਖੇੜੀ ਆ ਗਿਆ। ਰਾਤ ਨੂੰ ਮੋਰਿੰਡੇ ਤੋਂ ਥਾਣੇਦਾਰ ਨੂੰ ਚੜ੍ਹਾ ਕੇ ਲੈ ਆਇਆ ਤੇ ਮਾਤਾ ਜੀ ਤੇ ਦੋਵੇਂ ਸਹਿਬਜ਼ਾਦਿਆਂ ਨੂੰ ਉਸ ਦੇ ਹਵਾਲੇ ਕਰ ਦਿੱਤਾ। ਬੰਦਾ ਬਹਾਦਰ ਨੇ ਸੰਮਤ 1767 ਵਿਚ ਗੰਗੂ ਨੂੰ ਉਸ ਦੇ ਪਰਿਵਾਰ ਸਮੇਤ ਕਤਲ ਕਰ ਦਿੱਤਾ ਤੇ ਪਿੰਡ ਦਾ ਥੇਹ ਕਰ ਦਿੱਤਾ। ਕੁਝ ਲੋਕਾਂ ਦਾ ਖਿਆਲ ਹੈ ਕਿ ਇਸ ਪਿੰਡ ਨੂੰ ਇਕ ਵਾਰ ਫਿਰ ਵੀ ਉਜਾੜਿਆ ਗਿਆ।

ਸਥਾਨਕ ਖੋਜ ਅਨੁਸਾਰ ਅੰਗਰੇਜ਼ੀ ਰਾਜ ਵਿਚ ਆਉਣ ਤੋਂ ਪਹਿਲਾਂ ਇਹ ਪਿੰਡ ਸੰਗਰੂਰ ਰਿਆਸਤ ਵਿਚ ਸੀ। ਇਸ ਥਾਂ ਨੂੰ ਧੌਲੇ ਤਪੇ (ਜੋ ਧੂਰੀ-ਬਠਿੰਡਾ ਲਾਈਨ ਉਪਰ ਰੇਲਵੇ ਸਟੇਸ਼ਨ ਹੈ) ਦੇ ਜੱਟਾਂ ਨੇ ਜੋ ਧਾਲੀਵਾਲ ਗੋਤ ਦੇ ਹਨ, ਆਬਾਦ ਕੀਤਾ। ਆਬਾਦੀ ਪਹਿਲਾਂ ਵਿਚਕਾਰਲੀ ਗਲੀ ਵਿਚ ਹੋਈ। ਦੂਜੀਆਂ ਦੋ ਗਲੀਆਂ ਤੇ ਕੰਮੀ ਲੋਕਾਂ ਦੀ ਵਸੋਂ ਖਾਸੇ ਚਿਰ ਮਗਰੋਂ ਹੋਈ। ਕੰਮੀ ਲੋਕ ਕੁਝ ਲਾਗੇ ਚਾਗੇ ਦੇ ਪਿੰਡਾਂ ਤੋਂ ਆਏ ਅਤੇ ਕੁਝ ਦੂਰ ਦੁਰਾਡੇ ਦੇ ਪਿੰਡਾਂ ਤੋਂ ਆਏ ਸਨ।

ਸਿੱਖ ਰਾਜ ਕਾਲ ਵਿਚ ਇਸ ਪਿੰਡ ਦੀ ਥਾਂ ਇਕ ਛੋਟਾ ਜਿਹਾ ਕੱਚਾ ਕੋਟ ਸੀ। ਇਸ ਕੋਟ ਦੇ ਦੋ ਬੁਰਜ ਅਜੋਕੀ ਆਬਾਦੀ ਦੇ ਸਿਆਣਿਆਂ ਨੇ ਵੇਖੇ ਹਨ। ਜਿਸ ਖੂਹ ਤੋਂ ਇਹ ਪਿੰਡ ਪਾਣੀ ਲੈਂਦਾ ਹੈ, ਉਸ ਬਾਰੇ ਕਹਿੰਦੇ ਹਨ ਕਿ ਇਧਰੋਂ ਵਾਰ ਵਾਰ ਲੰਘਣ ਵਾਲੇ ਵਪਾਰੀਆਂ ਨੇ ਇਹ ਖੂਹ ਆਪਣੇ ਸੁਖ ਆਰਾਮ ਲਈ ਬਣਵਾਇਆ ਸੀ। ਇਸ ਕਾਰਨ ਇਸ ਨੂੰ ਵਣਜਾਰੇ ਦਾ ਖੂਹ ਆਖਦੇ ਹਨ।

ਉਪਰੋਕਤ ਲਿਖੇ ਕੱਚੇ ਕੋਟ ਦਾ ਇਸ ਖੂਹ ਦੇ ਉਪਰ ਵਾਲਾ ਬੁਰਜ ਸਭ ਤੋਂ ਪਿਛੋਂ ਡਿੱਗਿਆ ਸੀ। ਕਹਿੰਦੇ ਹਨ ਕਿ ਬੁਰਜ ਉਤੇ ਉਦੋਂ ਇਕ ਬਹੁਤ ਬਿਰਧ ਦਾ ਕੋਠਾ ਸੀ। ਉਹ ਮੁਸ਼ਕਲ ਨਾਲ ਬੈਠ ਬੈਠ ਕੇ ਉਪਰ ਚੜ੍ਹਦਾ ਸੀ। ਉਸ ਦੀ ਜਾਤੀ ਤੇ ਵੰਸ਼ ਦਾ ਕਿਸੇ ਨੂੰ ਪਤਾ ਨਹੀਂ। ਦੂਜਾ ਬੁਰਜ ਅਜੋਕੇ ਪਿੰਡ ਦੇ ਵਿਚਕਾਰਲੇ ਗੁਰਦੁਆਰੇ ਦੀ ਥਾਂ ਸੀ। ਇਹ ਬੁਰਜ ਉਪਰੋਕਤ ਦੱਸੇ ਬੁਰਜ ਤੋਂ ਪਹਿਲੋਂ ਹੀ ਡਿਗ ਗਿਆ ਸੀ। ਤੀਜੇ ਤੇ ਚੌਥੇ ਬੁਰਜਾਂ ਦਾ ਕੋਈ ਪਤਾ ਨਹੀਂ ਕਿ ਉਹ ਕਿੰਨਾ ਚਿਰ ਪਹਿਲਾਂ ਡਿਗੇ ਸਨ। ਪਿੰਡ ਦੇ ਉੱਤਰ ਵੱਲ ਕਾਈਨੌਰ ਵਾਲੀ ਸੜਕ ਦੇ ਦੋਵੇਂ ਪਾਸੇ ਇਕ ਛੋਟਾ ਜਿਹਾ ਟੋਭਾ ਹੈ ਜਿਸ ਨੂੰ 'ਨਾਨਕਿਆਂ ਵਾਲਾ ਟੋਭਾ' ਕਹਿੰਦੇ ਹਨ। ਰਵਾਇਤ ਹੈ ਕਿ ਗੁਰੂ ਘਰ ਦੀ ਮਾਇਆ ਦੀਆਂ ਦੋ ਖੱਚਰਾਂ ਇਸ ਟੋਭੇ ਵਿਚ ਗ਼ਰਕ ਹੋ ਗਈਆਂ ਸਨ ਅਤੇ ਸਾਰਾ ਧਨ ਮਸੰਦ ਨੇ ਆਪਣੇ ਕੋਲ ਰੱਖ ਲਿਆ ਸੀ।

ਸਾਕਾ ਸਰਹੰਦ ਵੇਲੇ ਦੇ ਪਿੰਡ ਖੇੜੀ ਜਾਂ ਉਖੇੜੀ ਬਾਬਤ ਨਿਸ਼ਚਿਤ ਰੂਪ ਵਿਚ ਪਤਾ ਨਹੀਂ ਉਹ ਕਿੱਥੇ ਵਸਦਾ ਸੀ। ਬੰਦਾ ਬਹਾਦਰ ਦੇ ਉਜਾੜੇ (ਤੇ ਇਕ ਹੋਰ ਕਥਨ ਅਨੁਸਾਰ ਇਕ ਵਾਰ ਫਿਰ ਉਜਾੜੇ ਹੋਏ) ਪਿੰਡ ਜਾਂ ਨਿਸ਼ਾਨ ਜਾਂ ਥੇਹ ਅਜੋਕੇ ਪਿੰਡ ਦੇ ਦੋ-ਦੋ ਕੋਹ ਤਕ ਵੀ ਕੋਈ ਨਹੀਂ। ਗੁਰ ਬਿਲਾਸ ਪਾ. 90 ਦੇ ਅਨੁਸਾਰ ਪਿੰਡ ਖੇੜੀ ਜਾਂ ਉਖੇੜੀ ਦੇ ਕੋਲ ਇਕ ਨਦੀ ਵਗਦੀ ਸੀ ਪਰੰਤੂ ਅਜੋਕੇ ਪਿੰਡ ਦੇ ਤਾਂ ਸੱਤ-ਅੱਠ ਕਿ. ਮੀ. ਤਕ ਵੀ ਕੋਈ ਨਦੀ ਨਹੀਂ। ਪ੍ਰਾਚੀਨ ਕੱਚੇ ਕੋਟ ਦੇ ਦੂਜੇ ਬੁਰਜ ਦੀ ਥਾਂ ਉਸ ਮਸੰਦ ਦੇ ਘਰ ਦਾ ਸਥਾਨ ਸਮਝ ਕੇ ਪਿੰਡ ਦੇ ਅੰਦਰ ਗੁਰਦੁਆਰਾ ਬਣਾਇਆ ਗਿਆ ਹੈ। ਜਦੋਂ ਉਸ ਥਾਂ ਨੂੰ ਪੁੱਟਿਆ ਗਿਆ ਸੀ ਤਾਂ ਬਹੁਤ ਡੂੰਘੀ ਖੁਦਾਈ੦ ਕੀਤੀ ਗਈ, ਤਾਂ ਇਕ ਗੁੜ ਬਣਾਉਣ ਦੀ ਕੁਲਾੜੀ ਦੀ ਬਹਿਣੀ ਵਿਚੋਂ ਨਿਕਲੀ ਸੀ। ਇਸੇ ਪਿੰਡ ਵਿਚ ਦੋ ਗੁਰਦੁਆਰੇ ਹਨ। ਇਕ ਉਪਰੋਕਤ ਤੇ ਦੂਜਾ ਸੜਕ ਦੇ ਕੰਢੇ ਤੇ ਹੈ।

26° 30′ ਉ. ਵਿਥ.; 77° 35′ ਪੂ. ਲੰਬ.

ਹ. ਪੂ.—ਸ੍ਰ. ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ

—ਲੋਕ ਚੰਦ

**ਸਹੋਤਾ** : ਇਸ ਨਾਂ ਦੇ ਦੋ ਕਬੀਲੇ ਹਨ — ਪਹਿਲਾ ਕਬੀਲਾ ਹੁਸ਼ਿਆਰਪੁਰ ਦੇ ਜੱਟਾਂ ਦੇ ਮੋਢੀ ਕਬੀਲਿਆਂ ਵਿਚੋਂ ਹੈ। ਇਸ ਗੋਤ ਦੇ ਕਬੀਲੇ ਦਾ ਮੂਲ-ਸਥਾਨ ਇਸੇ ਜ਼ਿਲ੍ਹੇ ਵਿਚ ਗੜ੍ਹਦੀਵਾਲਾ ਨੂੰ ਮੰਨਿਆ ਜਾਂਦਾ ਹੈ। ਹੁਸ਼ਿਆਰਪੁਰ ਜ਼ਿਲ੍ਹੇ ਦੇ ਤਿੰਨ ਅਕਬਰੀ ਜੱਟ ਪਰਿਵਾਰਾਂ ਵਿਚੋਂ ਇਹ ਦੂਜੇ ਨੰਬਰ ਤੇ ਆਉਂਦੇ ਹਨ। ਸਹੋਤਿਆਂ ਦਾ ਮੁਖੀ 'ਚੌਧਰੀ' ਅਖਵਾਉਂਦਾ ਹੈ। ਇਸੇ 'ਗੋਤ' ਦਾ ਦੂਜਾ ਕਬੀਲਾ ਵੀ ਹੁਸ਼ਿਆਰਪੁਰ ਦੇ ਜ਼ਿਲ੍ਹੇ ਨਾਲ ਹੀ ਸਬੰਧ ਰਖਦਾ ਹੈ। ਇਹ ਲੋਕ ਘੋੜਿਆਂ ਦੇ ਪਾਲਣ-ਪੋਸਣ ਦਾ ਕੰਮ ਕਰਦੇ ਸਨ। ਸਹੋਤਾ ਸ਼ਬਦ ਦਾ ਮਤਲਬ ਖ਼ਰਗੋਸ਼ ਦੇ ਬੱਚੇ ਤੋਂ ਲਿਆ ਜਾਂਦਾ ਹੈ।

ਹ.ਪੁ.—ਗ. ਟ੍ਰਾ. ਕਾ. 3:344

**ਸ਼ਕ** : ਉੱਤਰੀ ਲੋਕ ਜਿਨ੍ਹਾਂ ਨੂੰ ਆਮ ਤੌਰ ਤੇ ਯਵਨਾਂ ਨਾਲ ਜੋੜਿਆ ਜਾਂਦਾ ਹੈ। ਵਿਲਸਨ ਦੇ ਵਿਚਾਰ ਅਨੁਸਾਰ ਇਹ ਲੋਕ ਕਲਾਸੀਕਲ ਲੇਖਕਾਂ ਦੇ Sakai ਤੇ Sacae ਅਤੇ ਟਾਲਮੀ ਦੇ ਹੀ Indo-sythian ਹੀ ਸਨ ਜੋ ਹਿੰਦੂ ਕੁਸ਼ ਪਰਬਤ ਤੋਂ ਸਿੰਧ ਦਰਿਆ ਦੇ ਮੁਹਾਣੇ ਤਕ ਉੱਤਰੀ ਭਾਰਤ ਦੇ ਨਾਲ ਨਾਲ ਫੈਲ ਗਏ। ਇਹ ਵੀ ਸੰਭਵ ਹੈ ਕਿ ਇਹ ਤੁਰਕ ਜਾਂ ਤਾਤਾਰ ਕਬੀਲੇ ਹੀ ਹੋਣ ਜਿਨ੍ਹਾਂ ਬਾਰੇ ਲਿਖਿਆ ਹੈ ਕਿ ਇਨ੍ਹਾਂ ਨੂੰ ਰਾਜਾ ਸਗਰ ਨੇ ਜਿੱਤ ਲਿਆ ਸੀ। ਉਜੈਨੀ ਦੇ ਵਿਕ੍ਰਮਾਦਿੱਤ ਨੇ ਇਨ੍ਹਾਂ ਦਾ ਮੁਕਾਬਲਾ ਕਰਕੇ ਇਨ੍ਹਾਂ ਨੂੰ ਠੱਲ੍ਹ ਪਾਈ ਸੀ। ਇਸੇ ਕਰਕੇ ਉਸ ਨੂੰ ਸ਼ਕਾਰਿ ਭਾਵ ਸ਼ਕਾਂ ਦਾ ਦੁਸ਼ਮਣ ਕਿਹਾ ਜਾਂਦਾ ਹੈ।

ਹ.ਪੁ.—ਹਿੰ. ਮਿ. ਕੋ. 83

**ਸ਼ਕ ਸੰਮਤ** : ਇਸੇ ਨੂੰ ਸਾਕਾ ਜਾਂ ਸਾਲਿਵਾਨ (ਸ਼ਾਤਵਾਹਨ) ਸੰਮਤ ਵੀ ਕਿਹਾ ਜਾਂਦਾ ਹੈ। ਇਹ ਸੰਮਤ ਸ਼ਾਇਦ ਦੱਖਣ ਦੇ ਪ੍ਰਤਿਸ਼ਠਾਨ ਪੁਰ (ਪੈਠਾਣ) ਦੇ ਰਾਜਾ ਸਾਲਿਵਾਹਨ (ਸ਼ਾਤਵਾਹਨ, ਹਾਲ) ਨੇ ਚਲਾਇਆ ਸੀ। ਇਸੇ ਕਰ ਕੇ ਬਹੁਤ ਸਾਰੇ ਵਿਦਵਾਨ ਇਸ ਦਾ ਆਰੰਭ ਸਾਲਿਵਾਹਨ ਦੇ ਜਨਮ ਤੋਂ ਮੰਨਦੇ ਹਨ। ਜਿਨਪ੍ਰਭਸੂਰੀ ਆਪਣੀ ਪੁਸਤਕ 'ਕਲਪ ਪ੍ਰਦੀਜ' ਵਿਚ ਲਿਖਦਾ ਹੈ ਕਿ ਸ਼ਾਤਵਾਹਨ (ਸਾਲਿਵਾਹਨ) ਦਾ ਜਨਮ ਪ੍ਰਤਿਸ਼ਠਾਨ ਪੁਰ (ਪੈਠਾਣ) ਵਿਚ ਰਹਿਣ ਵਾਲੇ ਇਕ ਬਦੇਸ਼ੀ ਬ੍ਰਾਹਮਣ ਦੀ ਵਿਧਵਾ ਭੈਣ ਦੇ ਪੇਟੋਂ ਹੋਇਆ ਸੀ। ਸ਼ਾਤਵਾਹਨ ਨੇ ਉਜੈਨ ਦੇ ਰਾਜੇ ਬਿਕ੍ਰਮ ਨੂੰ ਹਰਾ ਕੇ ਪ੍ਰਤਿਸ਼ਠਾਨ ਪੁਰ ਅਤੇ ਤਾਪੀ ਨਦੀ ਤਕ ਦੇ ਦੇਸ਼ ਨੂੰ ਆਪਣੇ ਅਧੀਨ ਕਰ ਕੇ ਆਪਣਾ ਸੰਮਤ ਚਾਲੂ ਕੀਤਾ ਸੀ ਪਰ ਅਲਬਰੂਨੀ ਲਿਖਦਾ ਹੈ ਕਿ 'ਵਿਕ੍ਰਮਾ-ਦਿਤਯ' ਨੇ ਸ਼ਕ ਰਾਜਾਂ ਨੂੰ ਜਿੱਤ ਕੇ ਇਹ ਸੰਮਤ ਚਲਾਇਆ ਸੀ। ਇਸ ਤਰ੍ਹਾਂ ਇਸ ਦੇ ਆਰੰਭ ਬਾਰੇ ਵੱਖ ਵੱਖ ਮੱਤ ਹਨ।

ਪਹਿਲਾਂ ਪਹਿਲਾਂ ਇਸ ਸੰਮਤ ਦਾ ਪਤਾ ਕਾਠੀਆਵਾੜ ਅਤੇ ਕੱਛ ਤੋਂ ਮਿਲੇ ਪੱਛਮੀ ਸੱਤ੍ਰਪਾਂ ਦੇ ਸ਼ੱਕ ਸੰਮਤ ਵਾਲੇ 52 ਤੋਂ 143 ਈਂ. ਤਕ ਦੇ ਸ਼ਿਲਾਲੇਖਾਂ ਅਤੇ ਸਿੱਕਿਆਂ ਤੋਂ ਲਗਿਆ। ਇਹ ਸ਼ਿਲਾਲੇਖ ਅਤੇ ਸਿੱਕੇ ਸ਼ੱਕ ਸੰਮਤ 100 (ਈ. ਸੰ. 178) ਦੇ ਆਸਪਾਸ ਤੋਂ ਲੈ ਕੇ 310 (ਈ. ਸੰ. 388) ਤੋਂ ਕੁਝ ਪਿੱਛੋਂ ਦੇ ਹਨ। ਇਨ੍ਹਾਂ ਸ਼ਿਲਾਲੇਖਾਂ ਵਿਚ ਕੇਵਲ 'ਵਰਸ਼ੇ' (= ਸੰਵਤਸਰੇ) ਲਿਖਿਆ ਹੋਇਆ ਹੈ। ਸ਼ੱਕ ਆਦਿ ਕੋਈ ਨਾਂ 'ਵਰਸ਼ੇ' (ਸੰਮਤ) ਦੇ ਨਾਲ ਜੁੜਿਆ ਹੋਇਆ ਨਹੀਂ ਹੈ ਅਤੇ ਸਿੱਕਿਆਂ ਵਿਚ ਤਾਂ ਅੰਕ ਹੀ ਮਿਲਦੇ ਹਨ ('ਵਰਸ਼ੇ' ਵੀ ਨਹੀਂ)।

ਸੰਸਕ੍ਰਿਤ ਸਾਹਿਤ ਵਿਚ ਇਸ ਸੰਮਤ ਦੇ ਨਾਲ 'ਸ਼ੱਕ' ਜੁੜਿਆ ਹੋਇਆ (ਸ਼ੱਕ ਨਾਲ) ਪਹਿਲਾਂ ਪਹਿਲਾਂ 'ਵਰਾਹਮਿਹਰ ਦੀ ਪੰਚ-ਸਿੱਧਾਂਤਕ ਵਿਚ ਸ਼ੱਕ ਸੰਮਤ 427 (ਈ. ਸੰ. 505) ਦੇ ਸਬੰਧ ਵਿਚ ਮਿਲਦਾ ਹੈ ਅਤੇ ਸ਼ੱਕ ਸੰਮਤ 500 (ਈ. ਸੰ. 578) ਤੋਂ ਲੈ ਕੇ 1262 (ਈ. ਸੰ. 1340) ਤਕ ਦੇ ਸ਼ਿਲਾਲੇਖਾਂ ਅਤੇ ਦਾਨਪੱਤਰਾਂ ਵਿਚ 'ਸਕਨਿਪਤੀਰਾਜਯਾਭਿਸ਼ੇਕ' ਸੰਵਤਸਰ ਸ਼ਕਨ੍ਰਿਪਤੀ ਸੰਵਤਸਰ, ਸ਼ਕਨ੍ਰਿਪਸੰਵਤਸਰ, ਸ਼ਕਨ੍ਰਿਪਕਾਲ, ਸ਼ਕਸੰਵਤ, ਸ਼ਕਰਵਰਸ਼, ਸ਼ਕਕਾਲ, ਸ਼ਕਕਾਲ ਸੰਵਤਸਰ, ਸ਼ਕ ਅਤੇ ਸ਼ਾਕ ਸ਼ਬਦਾਂ ਦੀ ਵਰਤੋਂ ਇਸ ਸੰਮਤ ਲਈ ਕੀਤੀ ਹੋਈ ਮਿਲਦੀ ਹੈ। ਇਸ ਤੋਂ ਪਤਾ ਲਗਦਾ ਹੈ ਕਿ ਈ. ਸੰ. 500 ਦੇ ਨੇੜੇ ਤੇੜੇ ਤੋਂ ਲੈ ਕੇ ਸ਼ਕ ਸੰਮਤ 1262 (ਈ. ਸੰ. 1340) ਤਕ ਤਾਂ ਇਹ ਸੰਮਤ ਕਿਸੇ ਸ਼ੱਕ ਰਾਜਾ ਦੇ ਰਾਜ ਤਿਲਕ ਤੋਂ ਚਲਿਆ ਹੋਇਆ ਜਾਂ ਕਿਸੇ ਸ਼ੱਕ ਰਾਜਾ ਜਾਂ ਸ਼ੱਕਾਂ ਦਾ ਚਲਾਇਆ ਹੋਇਆ ਮੰਨਿਆ ਜਾਂਦਾ ਸੀ ਅਤੇ ਉਸ ਸਮੇਂ ਤਕ ਸਾਲਿਵਾਹਨ ਦਾ ਨਾਂ ਇਸ ਦੇ ਨਾਲ ਨਹੀਂ ਜੁੜਿਆ ਸੀ।

ਇਸ ਸੰਮਤ ਦੇ ਨਾਲ ਜੁੜਿਆ ਹੋਇਆ ਸਾਲਿਵਾਹਨ (ਸ਼ਾਤ-ਵਾਹਨ) ਦਾ ਨਾਂ ਸੰਸਕ੍ਰਿਤ ਸਾਹਿਤ ਵਿਚ ਈਸਵੀ ਸੰਨ ਦੀ ਲਗਭਗ 14ਵੀਂ ਸਦੀ ਦੇ ਆਰੰਭ ਤੋਂ ਅਤੇ ਸ਼ਿਲਾਲੇਖਾਂ ਵਿਚ ਪਹਿਲਾਂ ਪਹਿਲਾਂ ਹਰੀਹਰ ਪਿੰਡ ਤੋਂ ਮਿਲੇ ਹੋਏ ਵਿਜੇ ਨਗਰ ਦੇ ਯਾਦਵ ਰਾਜੇ ਬੱਕਰਾਏ ਪਹਿਲੇ ਦੇ ਸ਼ੱਕ ਸੰਮਤ 1276 (ਈ. ਸੰ. 1354) ਦੇ ਦਾਨਪੱਤਰ ਵਿਚ ਮਿਲਦਾ ਹੈ ਜਿਸ ਦੇ ਪਿਛੋਂ ਸਾਲਿਵਾਹਨ ਦਾ ਨਾਂ ਲਿਖਣ ਦਾ ਰਿਵਾਜ ਵਧਦਾ ਗਿਆ। ਵਿਦਵਾਨ ਰਾਜੇ ਸਾਤਵਾਹਨ (ਸਾਲਿਵਾਹਨ) ਦਾ ਨਾਂ 'ਗਾਥਾਸਪਤਸ਼ਤੀ' ਅਤੇ 'ਬ੍ਰਿਹਤਕਥਾ' ਵਿਚ ਆਉਂਦਾ ਹੈ ਜਿਸ ਕਾਰਣ ਇਹ ਨਾਂ ਪੜ੍ਹੇ ਲਿਖੇ ਲੋਕਾਂ ਵਿਚ ਪ੍ਰਚਲਿਤ ਸੀ। ਇਸ ਲਈ ਸੰਭਵ ਹੈ ਕਿ ਈ. ਸੰ. 14ਵੀਂ ਸਦੀ ਦੇ ਨੇੜੇ ਤੇੜੇ ਦੱਖਣ ਦੇ ਵਿਦਵਾਨਾਂ ਨੇ ਉੱਤਰੀ ਭਾਰਤ ਵਿਚ ਪ੍ਰਚਲਿਤ ਬਿਕਰਮੀ ਸੰਮਤ ਦੀ ਪੈਰਵੀ ਕਰਦਿਆਂ ਹੋਇਆਂ ਆਪਣੇ ਦੇਸ਼ ਵਿਚ ਪ੍ਰਚਲਿਤ 'ਸ਼ੱਕ' (ਸ਼ੱਕ ਸੰਮਤ) ਦੇ ਨਾਲ ਦੱਖਣ ਦੇ ਰਾਜਾ ਸਾਲਿਹਵਾਨ (ਸ਼ਾਤਵਾਹਨ ਹਾਲ) ਦਾ ਨਾਂ 'ਨ੍ਰਿਪਸ਼ਾਲਿਵਾਹਨਸ਼ੱਕ', 'ਸਾਲਿਵਾਹਨਸ਼ਕ', ਸਾਲਿਵਾਹਨ-ਸ਼ਕਵਰਸ਼, ਸਾਲਿਵਾਹਨਸ਼ਕਾਬਦ ਆਦਿ ਜੋੜ ਕੇ ਇਸ ਸੰਮਤ ਨੂੰ ਚਾਲੂ ਕਰ ਲਿਆ ਹੋਵੇ।

ਸਾਲਿਵਾਹਨ, ਸ਼ਾਤਵਾਹਨ ਦਾ ਬਦਲਿਆ ਰੂਪ ਹੈ ਅਤੇ ਸਾਤਵਾਹਨ (ਪੁਰਾਣਾਂ ਦੇ ਅੰਧਭ੍ਰਿਤ੍ਯ) ਬੰਸ ਦੇ ਰਾਜਿਆਂ ਦਾ ਰਾਜ ਦੱਖਣ ਵਿਚ ਈ. ਪੂ. ਦੀ ਦੂਜੀ ਸਦੀ ਤੋਂ ਈ. 225 ਦੇ ਆਸਪਾਸ ਤਕ ਕਾਇਮ ਰਿਹਾ। ਉਨ੍ਹਾਂ ਦੀਆਂ ਰਾਜਧਾਨੀਆਂ ਵਿਚੋਂ ਇਕ ਰਾਜਧਾਨੀ ਪ੍ਰਤਿਸ਼ਠਾਨ ਨਗਰ (ਪੈਠਾਣ) ਗੋਦਾਵਰੀ ਦੇ ਕੰਢੇ ਵੀ ਸੀ। ਇਨ੍ਹਾਂ ਰਾਜਿਆਂ ਵਿਚੋਂ ਸ਼ਾਤਵਾਹਨ (ਸ਼ਾਤਕਰਣੀ, ਹਾਲ) ਰਾਜਾ ਬੜਾ ਪ੍ਰਸਿੱਧ ਵੀ ਸੀ। ਇਸ ਲਈ ਸੰਭਵ ਹੈ ਕਿ ਦੱਖਣ ਦੇ ਵਿਦਵਾਨਾਂ ਨੇ ਇਸੇ ਰਾਜੇ ਦਾ ਨਾਂ ਇਸ ਸੰਮਤ ਦੇ ਨਾਲ ਜੋੜਿਆ ਹੋਵੇ ਪਰ ਇਹ ਜ਼ਰੂਰ ਹੈ ਕਿ ਸ਼ਾਤਵਾਹਨ ਬੰਸ ਦੇ ਰਾਜਿਆਂ ਵਿਚੋਂ ਕਿਸੇ ਰਾਜੇ ਨੇ ਇਹ ਸੰਮਤ ਨਹੀਂ ਚਲਾਇਆ ਕਿਉਂਕਿ ਇਨ੍ਹਾਂ ਦੇ ਸ਼ਿਲਾਲੇਖਾਂ ਵਿਚ ਇਹ ਸੰਮਤ ਨਹੀਂ ਮਿਲਦਾ। ਕੇਵਲ ਵੱਖ ਵੱਖ ਰਾਜਿਆਂ ਦੇ ਰਾਜਵਰਸ਼ (ਸੰਨ ਜਲੂਸ) ਹੀ ਮਿਲਦੇ ਹਨ ਅਤੇ ਸ਼ਾਤਵਾਹਨ ਬੰਸ ਦਾ ਰਾਜ ਖ਼ਤਮ ਹੋਣ ਤੋਂ ਪਿਛੋਂ ਲਗਭਗ 1100 ਵਰ੍ਹਿਆਂ ਤਕ ਸਾਲਿਵਾਹਨ ਦਾ ਨਾਂ ਇਸ ਸੰਮਤ ਦੇ ਨਾਲ ਸਬੰਧਤ ਨਹੀਂ ਸੀ। ਇਸ ਲਈ ਇਹੋ ਮੰਨਣਾ ਉਚਿਤ ਹੋਵੇਗਾ ਕਿ ਇਹ ਸੰਮਤ ਕਿਸੇ ਬਦੇਸ਼ੀ ਰਾਜੇ ਜਾਂ ਸ਼ੱਕ ਲੋਕਾਂ ਦਾ ਚਲਾਇਆ ਹੋਇਆ ਹੈ ਪਰ ਇਹ ਕਿਸ ਬਦੇਸ਼ੀ ਰਾਜੇ ਨੇ ਚਲਾਇਆ, ਇਸ ਬਾਰੇ ਭਿੰਨ ਭਿੰਨ ਰਾਵਾਂ ਹਨ। ਕਈ ਵਿਦਵਾਨ ਤੁਰਸ਼ਕ (ਤੁਰਕ, ਕੋਸ਼ਾਨ) ਬੰਦ ਦੇ ਰਾਜਾ ਕਨਿਸ਼ਕ ਨੂੰ, ਕਈ ਕਸ਼ਹਿਰਾਤ ਨਹਿਪਾਨ ਨੂੰ, ਕਈ ਸ਼ਕ ਰਾਜੇ ਵੇਨਨਸ਼ ਨੂੰ ਅਤੇ ਬਹੁਤ ਸਾਰੇ ਸ਼ਕਰਾਜਾ ਅਯ ਅਜ ਨੂੰ ਇਸ ਦਾ ਮੋਢੀ ਮੰਨਦੇ ਹਨ ਪਰ ਇਹ ਸਾਰੇ ਅਨੁਮਾਨ ਹੀ ਹਨ।

ਗਤ ਸ਼ਕ ਸੰਮਤ ਵਿਚ 3179 ਜੋੜਨ ਨਾਲ ਕਲਯੁੱਗ ਸੰਮਤ, 135 ਜੋੜਨ ਨਾਲ ਗਤ ਚੇਤ੍ਰਾਦਿ ਬਿਕ੍ਰਮ ਸੰਮਤ ਅਤੇ 78 (ਅੰਤਲੇ

ਲਗਭਗ ਤਿੰਨ ਮਹੀਨਿਆਂ ਵਿਚ 79) ਜੋੜਨ ਨਾਲ ਈਸਵੀ ਸੰਨ ਬਣਦਾ ਹੈ। ਇਹ ਸੰਮਤ ਤਿੱਨੇਵੇਲੀ ਅਤੇ ਮਾਲਾਬਾਰ ਦੇ ਇਲਾਕਿਆਂ ਨੂੰ ਛੱਡ ਕੇ ਸਾਰੇ ਦੱਖਣ ਵਿਚ ਪ੍ਰਚਲਿਤ ਹੈ। ਉੱਤਰੀ ਭਾਰਤ ਵਿਚ ਜੰਤਰੀਆਂ (ਪੰਚਾਂਗ), ਜਨਮ ਪੱਤਰੀਆਂ ਅਤੇ ਵਰਸ਼ਫ਼ਲਾਂ ਆਦਿ ਵਿਚ ਬਿਕ੍ਰਮੀ ਸੰਮਤ ਦੇ ਨਾਲ ਨਾਲ ਇਸ ਨੂੰ ਵੀ ਲਿਖਿਆ ਜਾਂਦਾ ਹੈ ਅਤੇ ਉਥੋਂ ਦੇ ਸ਼ਿਲਾਲੇਖ ਆਦਿ ਵਿਚ ਵੀ ਕਿਤੇ ਕਿਤੇ ਇਹ ਸੰਮਤ ਵਰਤਿਆ ਮਿਲਦਾ ਹੈ। ਇਸ ਦਾ ਆਰੰਭ ਚੇਤ ਸੁਦੀ ਏਕਮ ਤੋਂ ਹੁੰਦਾ ਹੈ। ਇਸ ਦੇ ਮਹੀਨੇ ਉੱਤਰੀ ਭਾਰਤ ਵਿਚ ਪੂਰਨਿਮਾਂਤ (ਪੂਰਣਮਾਸ਼ੀ ਤੇ ਮੁਕਦੇ) ਹਨ ਅਤੇ ਦੱਖਣ ਵਿਚ ਅਮਾਵਸ ਤੇ ਖ਼ਤਮ ਹੁੰਦੇ ਹਨ। ਦੱਖਣ ਦੇ ਜਿਹੜੇ ਹਿੱਸਿਆਂ ਵਿਚ ਸੂਰਜੀ ਮਹੀਨਿਆਂ ਦਾ ਰਿਵਾਜ ਹੈ, ਉਥੇ ਇਸ ਦਾ ਆਰੰਭ ਵਿਸਾਖ ਦੀ ਸੰਕਰਾਂਤ ਤੋਂ ਹੁੰਦਾ ਹੈ, ਕਰਣ ਗਰੰਥਾਂ ਦੇ ਆਧਾਰ ਤੇ ਪੰਚਾਂਗ ਬਣਾਉਣ ਵਾਲੇ ਸਾਰੇ ਭਾਰਤਵਰਸ਼ ਦੇ ਜੋਤਸ਼ੀ ਇਸੇ ਸੰਮਤ ਦਾ ਸਹਾਰਾ ਲੈਂਦੇ ਹਨ। ਪੰਚਾਂਗਾਂ ਅੰਦਰ ਇਸ ਦੇ ਵਰਸ਼ ਗਤ ਹੀ ਲਿਖੇ ਹੁੰਦੇ ਹਨ। ਸ਼ਿਲਾਲੇਖਾਂ ਅਤੇ ਦਾਨਪੱਤਰਾਂ ਵਿਚ ਵੀ ਵਿਸ਼ੇਸ਼ ਕਰ ਕੇ ਗਤ ਵਰਸ਼ ਹੀ ਲਿਖੇ ਮਿਲਦੇ ਹਨ ਅਤੇ ਵਰਤਮਾਨ ਵਰਸ਼ ਘੱਟ ਮਿਲਦੇ ਹਨ।

ਹ. ਪੂ. — ਪ੍ਰਾ. ਲਿ. ਮਾ.

**ਸਕਸਿਨਿਕ ਐਸਿਡ** : ਇਹ ਐਸਿਡ ਸ਼ੁਰੂ ਵਿਚ ਐਂਬਰ ਕਸ਼ੀਦ ਕਰਨ ਤੇ ਪ੍ਰਾਪਤ ਕੀਤਾ ਗਿਆ ਸੀ। ਇਸ ਲਈ ਇਸ ਐਸਿਡ ਦਾ ਨਾਂ ਸਕਸਿਨਿਕ ਐਸਿਡ ਰਖਿਆ ਗਿਆ ਹੈ। ਐਂਬਰ ਨੂੰ ਲਾਤੀਨੀ ਵਿਚ ਸਕਸਿਨਮ ਕਿਹਾ ਜਾਂਦਾ ਹੈ। ਸਕਸਿਨਿਕ ਐਸਿਡ, ਦਾ ਰਸਾਇਣਕ ਫ਼ਾਰਮੂਲਾ ਨਿਮਨ ਅਨੁਸਾਰ ਹੈ :—



$CH_2.COOH$
|
$CH_2.COOH$

ਜਦੋਂ ਐਂਬਰ ਨੂੰ 280° ਅਤੇ 290° ਸੈਂ. ਵਿਚਕਾਰ ਗਰਮ ਕੀਤਾ ਜਾਂਦਾ ਹੈ ਤਾਂ ਇਹ ਪਿਘਲ ਜਾਂਦਾ ਹੈ ਅਤੇ ਐਂਬਰ ਦੇ ਤੇਲ ਦਾ ਚਿੱਟਾ ਧੂੰਆ ਅਤੇ ਸਕਸਿਨਿਕ ਐਸਿਡ ਪ੍ਰਾਪਤ ਹੁੰਦਾ ਹੈ।

ਖੰਡ ਅਤੇ ਦੂਸਰੇ ਪਦਾਰਥਾਂ ਦੇ ਖ਼ਮੀਰਨ ਦੁਆਰਾ ਵੀ ਸਕਸਿਨਿਕ ਐਸਿਡ ਬਣਦਾ ਹੈ। ਸਕਸਿਨਿਕ ਐਸਿਡ ਹੇਠ ਲਿਖੀਆਂ ਵਿਧੀਆਂ ਰਾਹੀਂ ਤਿਆਰ ਕੀਤਾ ਜਾ ਸਕਦਾ ਹੈ।

1. ਐਥੀਲੀਨ ਬ੍ਰੋਮਾਈਡ ਤੋਂ :—



$CH_2.Br$ KCN → $CH_2.CN$ $H_2O$ → $CH_2COOH$
$CH_2Br$ $\quad$ $CH_2.CN$ $\quad$ $CH_2COOH$
(80%)

2. ਮੈਲੱਨਿਕ ਐੱਸਟਰ ਅਤੇ ਈਥਾਈਲ ਕਲੋਰੋਐਸੀਟੇਟ ਜਾਂ ਮੈਲੱਨਿਕ ਐਸਟਰ ਅਤੇ ਆਇਓਡੀਨ ਦੀ ਕਿਰਿਆ ਦੁਆਰਾ :—



$[CH(CO_2C_2H_5)_2]^-Na^+ + ClCH_2.CO_2C_2H_5 \rightarrow$

1. KOH



$(C_2H_5O_2)CH.CH_2.CO_2C_2H_5 \rightarrow$

2. HCl



$(HO_2C)_2CH.CH_2CO_2H$
↓ 150 — 200° ਸੈਂ.



$CH_2.\ COOH$
|



$CH_2.\ COOH$

(ਸਕਸਿਨਿਕ ਐਸਿਡ)

ਅਤੇ



$[C_2H_5O_2C)_2CH]^-Na^+ + I_2 + Na + [CH(CO_2C_2H_5)_2]$
↓



$(C_2H_5O_2C)_2CH.CH(CO_2C_2H_5)_2$
↓ 1. KOH
2. HCl



$CH_2COOH$

150 — 200° ਸੈਂ.



$\longrightarrow (OO_2C)_2\ CH.CH\ (CO_2H)_2$



$CH_2COOH$

(ਸਕਸਿਨਿਕ ਐਸਿਡ)

3. ਇਕ ਸੀਲ ਕੀਤੀ ਨਲੀ ਵਿਚ ਮੈਲਿਕ ਐਸਿਡ ਦੀ ਲਗਾਤਾਰ ਉਬਲਦੇ ਹਾਈਡ੍ਰੀਆਡਿਕ ਐਸਿਡ ਅਤੇ ਲਾਲ ਫ਼ੱਸਫ਼ੋਰਸ ਨਾਲ ਕਿਰਿਆ ਦੁਆਰਾ :—



$CHOHCO_2H$ | $CH_2CO_2H$ $+2HI \rightarrow$ $CH_2CO_2H$ | $CH_2CO_2H$ $+I_2+H_2O$
(60%)

ਉਦਯੋਗਿਕ ਤੌਰ ਤੇ ਸਕਸਿਨਿਕ ਐਸਿਡ ਨੂੰ ਮੈਲਿਕ ਐਸਿਡ ਦੇ ਉਤਪ੍ਰੇਰਕ ਲਘੂਕਰਨ ਦੁਆਰਾ ਤਿਆਰ ਕੀਤਾ ਜਾਂਦਾ ਹੈ :—



$CHCO_2H$ ‖ $CHCO_2H$ $+H_2 \xrightarrow{Ni}$ $CH_2CO.H$ | $CH_2CO_2H$

ਸਕਸਿਨਿਕ ਐਸਿਡ ਇਕ ਰੰਗਹੀਣ ਰਵੇਦਾਰ ਠੋਸ ਪਦਾਰਥ ਹੈ। ਇਹ 186° ਸੈਂ. ਤੇ ਪਿਘਲਦਾ ਹੈ ਅਤੇ 235° ਸੈਂ. ਤੇ ਉਬਲਦਾ ਹੈ। ਇਸ ਦੇ ਵਾਸ਼ਪ ਬੜੀ ਜਲਦੀ ਪਾਣੀ ਛੱਡ ਦਿੰਦੇ ਹਨ ਅਤੇ ਸਕਸਿਨਿਕ ਐਨਹਾਈਡ੍ਰਾਈਡ ਬਣ ਜਾਂਦਾ ਹੈ :—



$CH_2.COOH$ | $CH_2.COOH$ $\rightarrow$ $CH_2.CO$ | $CH_2CO$ $>O + H_2O$

ਸਕਸਿਨਿਕ ਐਸਿਡ ਪਾਣੀ ਵਿਚ ਘੁਲਣਸ਼ੀਲ ਹੈ। ਇਹ ਈਥਾਈਲ ਅਲਕੋਹਲ ਵਿਚ ਘੁਲ ਜਾਂਦਾ ਹੈ ਪਰੰਤੂ ਈਥਰ ਵਿਚ ਬਹੁਤ ਘੱਟ ਘੁਲਦਾ ਹੈ। ਜਦੋਂ ਇਸ ਨੂੰ ਗਲਾਈਕੱਲ ਦੀ ਜ਼ਿਆਦਾ ਮਾਤਰਾ ਨਾਲ ਗਰਮ ਕੀਤਾ ਜਾਂਦਾ ਹੈ ਤਾਂ ਉੱਚ-ਬਹੁਲਕ ਐੱਸਟਰ ਬਣਦੇ ਹਨ। ਇਹ ਐੱਸਟਰ ਤੇਜ਼ਾਬੀ ਹੁੰਦੇ ਹਨ :—



$CO_2H.(CH_2)_2.CO_2H+HOCH_2.CH_2OH+HO_2C(CH_2)_2$
$CO_2H+HOCH_2.CH_2OH+$............
$\rightarrow CO_2H.\ (CH_2)_2.CO\text{-}[-O.(CH_2)_2.$
$O.CO.(CH_2)_2.CC-]\text{-}OH$

ਇਸ ਐਸਟਰ ਦਾ ਅਣਵੀਂ ਭਾਰ 3000 ਹੈ। ਇਹ ਐਸਟਰ ਰੇਖੀ ਬਹੁਲਕ ਹਨ, ਪਰੰਤੂ ਜੇ ਗਲਾਈਕੋਲ ਦੀ ਥਾਂ ਗਲਿਸਰੋਲ ਵਰਤੀ ਜਾਵੇ ਤਾਂ ਤਿੰਨ ਵਿਮਾਈ ਬਹੁਲਕ ਐਸਟਰ ਪ੍ਰਾਪਤ ਹੁੰਦੇ ਹਨ। ਐਲਡੀਹਾਈਡਾਂ ਨਾਲ ਸਕਸਿਨਿਕ ਐਸਿਡ ਗਾੜ੍ਹਾ ਹੋ ਜਾਂਦਾ ਹੈ, ਜੇ ਦੋਵੇਂ ਮੀਥਾਈਲ ਗਰੁੱਪ ਹੋਣ ਤਾਂ ਕਾਰਬਨ ਡਾਈਆੱਕਸਾਈਡ ਕੱਢ ਕੇ ਪਾੱਲੀਈਨ ਪ੍ਰਾਪਤ ਹੁੰਦੇ ਹਨ :–




ਪਾੱਲੀਈਨ ਦਾ ਆਮ ਫ਼ਾਰਮੂਲਾ R.(CH:CH) ਹੈ। ਸਕਸਿਨਿਕ ਐਸਿਡ ਅਤੇ ਫ਼ਾੱਸਫ਼ੋਰਸ ਪੈਂਟਾਕਲੋਰਾਈਡ ਦੀ ਪਰਸਪਰ ਕਿਰਿਆ ਦੁਆਰਾ ਸਕਸਿਨਿਲ ਕਲੋਰਾਈਡ ਬਣਦਾ ਹੈ, ਜਿਸ ਦਾ ਫ਼ਾਰਮੂਲਾ ਹੈ :–







ਸਕਸਿਨਿਕ ਐਨਹਾਈਡ੍ਰਾਈਡ ਨੂੰ ਅਮੋਨੀਆ ਵਿਚ ਗਰਮ ਕਰਨ ਤੇ ਸਕਸਿਨਿਮਾਈਡ ਪ੍ਰਾਪਤ ਹੁੰਦਾ ਹੈ, ਜਿਸ ਦਾ ਫ਼ਾਰਮੂਲਾ :–




ਇਹ 125°–126° ਸੈਂ. ਤੇ ਪਿਘਲਦਾ ਹੈ ਅਤੇ ਪਾਣੀ ਵਿਚ ਬੜੀ ਜਲਦੀ ਘੁਲ ਜਾਂਦਾ ਹੈ। ਸਕਸਿਨਿਕ ਐਸਿਡ; ਖਾਰ ਨਾਲ ਲੂਣ ਅਤੇ ਅਲਕੋਹਲ ਨਾਲ ਐਸਟਰ ਬਣਾਉਂਦਾ ਹੈ। ਇਨ੍ਹਾਂ ਕਿਰਿਆਵਾਂ ਵਿਚੋਂ ਹਰ ਇਕ ਵਿਚ ਡਾਈ ਐਸਿਡ ਦੇ ਮੌਜੂਦ ਹੋਣ ਕਾਰਨ ਇਹ ਦੋ ਦੋ ਯੋਗਿਕ ਬਣਾਉਂਦਾ ਹੈ, ਜਿਵੇਂ ਮਾੱਨੋ-ਈਥਾਈਲ ਸਕਸਿਨੇਟ ਅਤੇ ਡਾਈ-ਈਥਾਈਲ ਸਕਸਿਨੇਟ :–




ਹ.ਪੁ.–ਐਨ. ਬ੍ਰਿ. 21:501; 1: 717; ਆ.ਕੈ.-ਫ਼ਿਨਾਰ

**ਸਕਸੈਨਾ, ਆਰ.ਬੀ.** ਉੱਤਰ ਪ੍ਰਦੇਸ਼ ਦੇ ਇਸ ਕਵੀ ਅਤੇ ਪੱਤਰਕਾਰ ਦਾ ਜਨਮ 1885 ਈ. ਵਿਚ ਹੋਇਆ। ਇਸ ਨੇ ਹਿੰਦੂ ਐਜੂਕੇਸ਼ਨ ਸੁਸਾਇਟੀ ਦੀ ਸਥਾਪਨਾ ਵਿਚ ਸ਼ਹਾਇਤਾ ਕੀਤੀ। ਸੰਨ 1914 ਵਿਚ ਇਹ ਕਾਂਗਰਸ ਪਾਰਟੀ ਵਿਚ ਸ਼ਾਮਲ ਹੋਇਆ। ਸੰਨ 1915 ਵਿਚ ਇਸ ਨੇ ਹਿੰਦੂ ਇੰਡਸਟ੍ਰੀਅਲ ਸਕੂਲ ਦੀ ਸਥਾਪਨਾ ਕੀਤੀ। ਸੰਨ 1926–30 ਦੌਰਾਨ ਇਹ ਲਖਨਊ ਦੇ ਦੈਨਿਕ ਪੱਤਰ 'ਅਵਧ' ਦਾ ਪ੍ਰਬੰਧਕੀ ਸੰਪਾਦਕ ਰਿਹਾ। ਇਹ ਉੱਤਰ ਪ੍ਰਦੇਸ਼ ਦੀ ਕਾਂਗਰਸ ਵਿਚ ਚੰਗੀਆਂ ਪਦਵੀਆਂ ਤੇ ਰਿਹਾ। ਸੰਨ 1931 ਵਿਚ ਇਸ ਦੀ ਪੁਸਤਕ 'ਬਾਬੂ' ਉਰਦੂ ਵਿਚ ਪ੍ਰਕਾਸ਼ਿਤ ਹੋਈ। ਸੰਨ 1942 ਵਿਚ ਨਜ਼ਰਬੰਦੀ ਸਮੇਤ ਇਸ ਨੂੰ ਅੱਠ ਵਾਰ ਜੇਲ੍ਹ ਜਾਣਾ ਪਿਆ।

ਹ. ਪੁ.–ਐਨ. ਇੰਡੀਕਾ. 2:1073.

**ਸਕਸੈਨਾ, ਸਤੀਸ਼ ਚੰਦਰ** (1934–) : ਇਸ ਭਾਰਤੀ ਭੌਤਿਕ-ਵਿਗਿਆਨੀ ਅਤੇ ਅਧਿਆਪਕ ਦਾ ਜਨਮ ਲਖਨਊ ਵਿਖੇ 24 ਜੂਨ, 1934 ਨੂੰ ਹੋਇਆ। ਇਸ ਨੇ ਲਖਨਊ ਯੂਨੀਵਰਸਿਟੀ ਤੋਂ 1953 ਵਿਚ ਐਮ.ਐਸ ਸੀ. ਅਤੇ ਕਲਕੱਤਾ ਯੂਨੀਵਰਸਿਟੀ ਤੋਂ 1957 ਵਿਚ ਡੀ. ਫਿਲ. ਦੀ ਡਿਗਰੀ ਹਾਸਲ ਕੀਤੀ। ਸੰਨ 1956–59 ਤਕ ਇਹ ਯੇਲ ਯੂਨੀਵਰਸਿਟੀ ਕੋਲੰਬੀਆ ਰਾਜ ਦੇ ਮੈਡਰਿਡ ਸ਼ਹਿਰ ਵਿਚ ਪਾਰਕ ਕਾਲਜ ਦੀ ਮਾੱਲਿਕਿਊਲਰ ਫ਼ਿਜ਼ਿਕਸ ਸੰਸਥਾ ਵਿਖੇ ਰਿਸਰਚ ਐਸੋਸੀਏਟ ਦਾ ਕੰਮ ਕਰਦਾ ਰਿਹਾ। ਬਾਅਦ ਵਿਚ 1959–61 ਵਿਚ ਇਹ ਪਰਮਾਣੂ ਊਰਜਾ ਸੰਗਠਨ ਟ੍ਰਾਂਬੇ, ਬੰਬਈ ਵਿਚ ਖੋਜ ਅਫ਼ਸਰ ਰਿਹਾ। ਸੰਨ 1961–66 ਤਕ ਮਹਾਰਾਜਾ ਕਾਲਜ, ਰਾਜਸਥਾਨ ਯੂਨੀਵਰਸਿਟੀ ਵਿਚ ਭੌਤਿਕ ਵਿਗਿਆਨ ਵਿਭਾਗ ਦਾ ਰੀਡਰ ਅਤੇ ਮੁਖੀ ਬਣ ਗਿਆ। ਇਸ ਤੋਂ ਮਗਰੋਂ ਸੰਨ 1966–68 ਤਕ ਇਹ ਇੰਡੀਆਨਾ ਰਾਜ (ਸੰਯੁਕਤ ਰਾਜ ਅਮਰੀਕਾ) ਦੀ ਪਰਡਿਓ ਯੂਨੀਵਰਸਿਟੀ ਵਿਚ ਐਸੋਸੀਏਟ ਰਿਸਰਚ ਪ੍ਰੋਫ਼ੈਸਰ ਦੇ ਤੌਰ ਤੇ ਕੰਮ ਕਰਦਾ ਰਿਹਾ। ਸੰਨ 1968 ਵਿਚ ਇਹ ਇਲੀਨਾੱਇਸ ਯੂਨੀਵਰਸਿਟੀ ਦੇ ਊਰਜਾ ਇੰਜਨੀਅਰਿੰਗ ਵਿਭਾਗ ਦਾ ਪ੍ਰੋਫ਼ੈਸਰ ਬਣਿਆ। ਇਸ ਨੂੰ ਇੰਡੀਅਨ ਸਾਇੰਸ ਕਾਂਗਰਸ ਦਾ ਮੈਂਬਰ ਬਣਾਇਆ ਗਿਆ। ਇਸ ਨੇ ਬਹੁਤ ਸਾਰੀ ਖੋਜ ਮਾੱਲਿਕਿਊਲਰ ਫ਼ਿਜ਼ਿਕਸ ਦੇ ਖੇਤਰ ਵਿਚ ਕੀਤੀ। ਇਸ ਤੋਂ ਛੁੱਟ ਇਸ ਦਾ ਕੰਮ ਸਾੱਲਿਡ ਸਟੇਟ ਕ੍ਰਿਸਟਲ ਫ਼ਿਜ਼ਿਕਸ, ਜਿਸ ਵਿਚ ਜ਼ਿਆਦਾ ਮੈਕਰੋਸਕੋਪਿਕ ਗੁਣਾਂ ਦੀ ਖੋਜ ਸ਼ਾਮਲ ਹੈ, ਨਾਲ ਸਬੰਧਤ ਹੈ।

ਹ.ਪੁ.–ਵ. ਹੂ. ਸ.: 1483

**ਸਕਸੈਨਾ, ਦਵਿੰਦਰ ਬਹਾਦਰ** : ਇਸ ਪ੍ਰਾਣੀ-ਵਿਗਿਆਨੀ ਦਾ ਜਨਮ 20 ਮਾਰਚ, 1928 ਨੂੰ ਫਤਿਹਗੜ੍ਹ ਜ਼ਿਲ੍ਹਾ ਵਿਖੇ ਹੋਇਆ। ਇਸ ਨੇ ਸੰਨ 1947 ਵਿਚ ਡੀ. ਏ. ਵੀ. ਕਾਲਜ ਕਾਨਪੁਰ ਤੋਂ ਬੀ. ਐਸ. ਸੀ. ਅਤੇ ਸੰਨ 1951 ਵਿਚ ਆਗਰਾ ਯੂਨੀਵਰਸਿਟੀ ਤੋਂ ਐਮ. ਐਸ. ਸੀ. ਦੀ ਡਿਗਰੀ ਪ੍ਰਾਪਤ ਕੀਤੀ। ਇਸ ਉਪਰੰਤ ਇਸ ਨੇ ਸੰਨ 1959 ਵਿਚ ਲਖਨਊ ਯੂਨੀਵਰਸਿਟੀ ਤੋਂ ਪੀ. ਐਚ. ਡੀ. ਦੀ ਡਿਗਰੀ ਹਾਸਲ ਕੀਤੀ। ਸੰਨ 1949–63 ਤਕ ਇਹ ਡੀ. ਏ. ਵੀ. ਕਾਲਜ ਵਿਚ ਪ੍ਰਾਣੀ ਵਿਗਿਆਨ ਦੇ ਲੈਕਚਰਾਰ ਦੇ ਤੌਰ ਤੇ ਕੰਮ ਕਰਦਾ ਰਿਹਾ। ਸੰਨ 1963–65 ਤਕ ਇਹ ਜੰਮੂ ਅਤੇ ਕਸ਼ਮੀਰ ਯੂਨੀਵਰਸਿਟੀ, ਸ੍ਰੀਨਗਰ ਵਿਚ ਸੀਨੀਅਰ ਰਿਸਰਚ ਫ਼ੈਲੋ ਦੇ ਤੌਰ ਤੇ ਅਤੇ 1965 ਤੋਂ ਮੱਛੀ-ਪਾਲਣ ਵਿਭਾਗ, ਜੰਮੂ ਅਤੇ ਕਸ਼ਮੀਰ, ਸ੍ਰੀਨਗਰ ਵਿਚ ਰਿਸਰਚ ਅਫ਼ਸਰ ਦੇ ਤੌਰ ਤੇ ਕੰਮ ਕਰਦਾ ਰਿਹਾ। ਇਹ ਭਾਰਤੀ ਪ੍ਰਾਣੀ-ਵਿਗਿਆਨ ਅਕਾਦਮੀ ਦਾ ਫ਼ੈਲੋ ਅਤੇ ਅੰਤਰਰਾਸ਼ਟਰੀ ਮੱਛੀ ਵਿਗਿਆਨ ਅਤੇ ਜਲ-ਜੀਵ-ਵਿਗਿਆਨ ਸੁਸਾਇਟੀ ਦਾ ਜਨਰਲ ਸਕੱਤਰ ਰਿਹਾ। ਨੈਸ਼ਨਲ ਅਕੈਡਮੀ ਆਫ਼ ਸਾਇੰਸਿਜ਼, ਇੰਡੀਆ, ਜਪਾਨ ਦੀ ਮੱਛੀ-ਵਿਗਿਆਨ ਸੁਸਾਇਟੀ; ਜ਼ੂਆਲੋਜੀਕਲ ਸੁਸਾਇਟੀ ਚੈਕੋਸਲੋਵਾ-ਕੀਆ; ਇੰਡੀਅਨ ਸਾਇੰਸ ਕਾਂਗਰਸ ਐਸੋਸੀਏਸ਼ਨ, ਇੰਡੀਅਨ ਸਾਇੰਸ ਨਿਊਜ਼ ਐਸੋਸੀਏਸ਼ਨ ਅਤੇ ਜ਼ੂਓਟਾੱਮੀਕਲ ਸੁਸਾਇਟੀ, ਇੰਡੀਆ ਦਾ ਮੈਂਬਰ ਰਿਹਾ।

ਇਸ ਨੇ ਮੱਛੀਆਂ ਦੇ ਲਹੂ ਗੇੜ ਵਿਚ ਵਾਯੂ (ਸਾਹ ਆਦਤਾਂ) ਕਰਕੇ ਪਰਿਵਰਤਨ, ਪਾਚਕ ਅੰਗਾਂ ਦੀ ਕਿਰਿਆਤਮਕ ਸਰੀਰ-ਰਚਨਾ ਜਾਂ ਐਨਾਟਮੀ, ਵਾਯੂ ਬਲੈਡਰ, ਮੱਛੀਆਂ ਦੇ ਜਰਡੀਓ ਵਸਕੂਲਰ ਅਤੇ ਸਾਹ-ਸਿਸਟਮ, ਅਲੂਣੇ ਪਾਣੀ ਦੀਆਂ ਮੱਛੀਆਂ ਅਤੇ ਜੰਮੂ ਤੇ ਕਸ਼ਮੀਰ ਪ੍ਰਾਂਤ ਦੇ ਮੱਛੀ-ਪਾਲਣ ਮੈਨੇਜਮੈਂਟ ਸਬੰਧੀ ਕੁਝ ਸਮੱਸਿਆਵਾਂ ਬਾਰੇ ਖੋਜ ਪੱਤਰ ਲਿਖੇ।

ਇਸ ਤੋਂ ਛੁੱਟ ਇਸ ਨੇ ਵਾਯੂ ਰਾਹੀਂ ਸਾਹ ਲੈਣ ਵਾਲੀਆਂ ਮੱਛੀਆਂ ਦੇ ਗਿੱਲ ਖੇਤਰ ਬਾਰੇ ਅਨੁਮਾਨ ਲਗਾਇਆ ਅਤੇ ਉਨ੍ਹਾਂ ਉੱਤੇ ਆਕਸੀਜਨ ਅਤੇ ਕਾਰਬਨ ਡਾਈਆੱਕਸਾਈਡ ਦੇ ਪ੍ਰਭਾਵ ਬਾਰੇ ਵੀ ਅਧਿਐਨ ਕੀਤਾ।

ਇਸ ਨੂੰ 1964 ਦੀਆਂ ਸਭ ਤੋਂ ਵਧੀਆ ਖੋਜ ਪ੍ਰਕਾਸ਼ਨਾਵਾਂ ਲਈ ਸੋਨੇ ਦਾਤਮਗ਼ਾ ਦਿੱਤਾ ਗਿਆ।

**ਸਕੰਕ** : ਇਹ ਮੈਮੇਲੀਆ ਸ਼੍ਰੇਣੀ ਦੇ ਕਾਰਨੀਵੋਰਾ ਵਰਗ ਤੇ ਮਸਟੀਲਿਡੀ ਕੁਲ ਦਾ ਉੱਤਰੀ ਅਮਰੀਕਨ ਥਣਧਾਰੀ ਜੀਵ ਹੈ। ਇਸ ਦੀਆਂ ਤਿੰਨ ਪ੍ਰਜਾਤੀਆਂ ਹਨ :— ਮੈਫ਼ਾਈਟਿਸ-ਸਾਧਾਰਨ ਸਕੰਕ; ਸਪਾਇਲੋਗੇਲ-ਚਿਤਕਬਰਾ ਸਕੰਕ ਅਤੇ ਕੋਨੇਪੈਕਟਸ-ਫੂਟਰ ਸਕੰਕ। ਪਹਿਲੀਆਂ ਦੋ ਪ੍ਰਜਾਤੀਆਂ ਅਮਰੀਕਾ ਭਰ ਵਿਚ ਆਮ ਮਿਲਦੀਆਂ ਹਨ, ਪਰ ਤੀਜੀ ਪ੍ਰਜਾਤੀ ਦੱਖਣ ਵਲ ਹੀ ਹੁੰਦੀ ਹੈ। ਉੱਤਰੀ ਅਮਰੀਕਾ ਦੇ ਸਕੰਕਾਂ ਦੀਆਂ 15 ਜਾਤੀਆਂ ਅਤੇ ਬਹੁਤ ਸਾਰੀਆਂ ਕਿਸਮਾਂ ਜਾਂ ਉਪਜਾਤੀਆਂ ਹਨ। ਇਨ੍ਹਾਂ ਵਿਚੋਂ ਇਕ ਬਹੁਤ ਆਮ



ਸਕੰਕ

ਮਿਲਦੀ ਜਾਤੀ ਮੈਫ਼ਾਇਟਸ ਹੈ, ਜਿਸਦੀ ਲੰਬਾਈ ਲਗਭਗ 76 ਸੈਂ. ਮੀ. ਹੁੰਦੀ ਹੈ। ਸਕੰਕਾਂ ਦੀ ਜੱਤ ਦਾ ਰੰਗ ਕਾਲਾ ਹੁੰਦਾ ਹੈ ਜਿਸ ਉੱਤੇ ਆਮ ਤੌਰ ਤੇ ਦੋ ਚਿੱਟੀਆਂ ਧਾਰੀਆਂ ਹੁੰਦੀਆਂ ਹਨ ਅਤੇ ਲੰਬੀ ਗੁੱਛੇਦਾਰ ਪੂਛ ਹੁੰਦੀ ਹੈ, ਜਿਸ ਦੇ ਹੇਠਾਂ ਦੋ ਗਲੈਂਡ ਹੁੰਦੇ ਹਨ। ਇਨ੍ਹਾਂ ਵਿਚੋਂ ਬੜਾ ਹੀ ਬਦਬੂਦਾਰ ਮਾਦਾ ਰਿਸਦਾ ਰਹਿੰਦਾ ਹੈ। ਇਹ ਮਾਦਾ ਇਸ ਦੀ ਰੱਖਿਆ ਲਈ ਬੜਾ ਲਾਭਦਾਇਕ ਸਿੱਧ ਹੁੰਦਾ ਹੈ, ਕਿਉਂਕਿ ਕਾਇਓਟ ਜਾਤੀ ਦੇ ਬਘਿਆੜ ਅਤੇ ਉੱਲੂਆਂ ਤੋਂ ਛੁੱਟ ਬਹੁਤ ਸਾਰੇ ਜਾਨਵਰ ਇਨ੍ਹਾਂ ਨੂੰ ਇਸੇ ਬਦਬੂ ਕਾਰਨ ਨਹੀਂ ਫੜਦੇ। ਸਕੰਕ ਇਸ ਗੰਦੇ ਮਾਦੇ ਦੀ ਪਿਚਕਾਰੀ 3.50 ਮੀ. ਤਕ ਆਪਣੇ ਦੁਸ਼ਮਣਾਂ ਉੱਤੇ ਸੁੱਟ ਦਿੰਦਾ ਹੈ ਅਤੇ ਉਹ ਦੌੜ ਜਾਂਦੇ ਹਨ।

ਵੱਡੀਆਂ ਧਾਰੀਆਂ ਵਾਲੇ ਸਕੰਕਾਂ ਦੀ ਪਸ਼ਮ ਜਾਂ ਫ਼ਰ ਦੀ ਵਪਾਰਕ ਮਹੱਤਤਾ ਬਹੁਤ ਹੈ। ਇਹ ਫ਼ਰ ਸੋਹਣੀ ਅਤੇ ਹੰਢਣਸਾਰ ਹੁੰਦੀ ਹੈ। ਸਕੰਕ ਉਂਝ ਵੀ ਇਕ ਲਾਭਦਾਇਕ ਜਾਨਵਰ ਹੈ, ਕਿਉਂਕਿ ਇਹ ਚੂਹਿਆਂ ਅਤੇ ਹਾਨੀਕਾਰਨ ਕੀੜਿਆਂ ਮਕੌੜਿਆਂ ਨੂੰ ਖਾ ਜਾਂਦਾ ਹੈ। ਆਮ ਕਰਕੇ ਸਕੰਕ ਕਾਫ਼ੀ ਮਾਤਰਾ ਵਿਚ ਬਨਸਪਤੀ ਵੀ ਖਾਂਦੇ ਹਨ। ਅਸਹਿ ਹਾਲਤਾਂ ਵਿਚ ਇਹ ਸੀਤ-ਨੀਂਦਰ ਅਵਸਥਾ ਧਾਰਨ ਕਰ ਲੈਂਦਾ ਹੈ। ਹਰ ਬਸੰਤ ਰੁੱਤ ਵਿਚ 4 ਤੋਂ 7 ਬੱਚੇ ਦਿੰਦਾ ਹੈ। ਇਹ ਆਮ ਤੌਰ ਤੇ ਖੁੱਡਾਂ ਵਿਚ ਰਹਿੰਦਾ ਹੈ ਅਤੇ ਰਾਤਲ ਪ੍ਰਾਣੀ ਹੈ।

—ਤਾਰਾ ਸਿੰਘ ਸੇਠੀ

**ਸਕਜੇਗੋਜ਼ੂ** : ਇਹ ਦੱਖਣੀ ਤੁਰਕੀ ਦੀ ਗਾਜ਼ੀਆਂਟੈਪ ਵਲਾਇਤ ਦੀ ਐਂਟੀਟਾਰਸ ਵਾਦੀ ਵਿਚ ਸਥਿਤ ਇਕ ਪਿੰਡ ਹੈ। ਇਸ ਦੇ ਨੇੜੇ ਕੁਝ ਪੁਰਾਣੇ ਖੰਡਰ ਹਨ, ਜਿਨ੍ਹਾਂ ਸਬੰਧੀ ਸੂਚਨਾ ਬਰਲਿਨ ਦੇ ਅਜਾਇਬ-ਘਰ ਵਿਚ ਰੱਖੀ ਪਿਛਲੇਰੇ ਹਿੱਤੀ ਕਾਲ ਦੀ ਇਕ ਸਿਲ ਤੋਂ ਮਿਲਦੀ ਹੈ। ਇਸ ਸਿਲ ਉੱਤੇ ਬਾਦਸ਼ਾਹ ਨੂੰ ਸ਼ੇਰ ਤੇ ਸ਼ਿਕਾਰ ਕਰਦਿਆਂ ਦਿਖਾਇਆ ਗਿਆ ਹੈ। ਸੰਨ 1907 ਤੇ 1911 ਦੇ ਵਿਚਕਾਰ ਇਨ੍ਹਾਂ ਖੰਡਰਾਂ ਦੀ ਖੁਦਾਈ ਕਰਵਾਈ ਗਈ ਅਤੇ ਇਥੋਂ ਇਕ ਹਿੱਤੀ ਮਹਿਲ ਨਿਕਲਿਆ ਜਿਸਦੇ ਦੁਆਲੇ ਤਕਰੀਬਨ 120 X 90 ਮੀ. ਆਇਤਾਕਾਰ ਦੀਵਾਰ ਸੀ। ਇਸ ਦੀਵਾਰ ਦੇ ਹੇਠਾਂ ਖੁਦਵਾਈ ਕਰਵਾਉਣ ਤੇ ਕੁਝ ਹੋਰ ਥੇਹ ਨਿਕਲੇ ਹਨ ਜਿਹੜੇ ਚਾਰ, ਪੰਜ ਹਜ਼ਾਰ ਸਾਲ ਈ. ਪੂ. ਦੇ ਕਿਆਸੇ ਜਾਂਦੇ ਹਨ। ਇਥੋਂ ਕੁਝ ਸ਼ੇਰਾਂ ਦੇ ਬੁੱਤ, ਸਫ਼ਿੰਕਸ ਅਤੇ ਰੰਗੇ ਹੋਏ ਮਿੱਟੀ ਦੇ ਬਰਤਨ ਵੀ ਮਿਲੇ ਹਨ।

ਹ. ਪੁ.—ਐਨ. ਬ੍ਰਿ. 19:865; ਯੂ.ਐਨ. 13:7257

**ਸਕਤਾ** : ਸਕਤਾ ਇਕ ਸਰੀਰਕ ਰੋਗ ਹੈ, ਜੋ ਬਹੁਤਾ ਕਰਕੇ 40 ਸਾਲ ਦੀ ਉਮਰ ਤੋਂ ਬਾਅਦ ਹੀ ਹੁੰਦਾ ਹੈ। ਇਸ ਰੋਗ ਵਿਚ ਰੋਗੀ ਦਾ ਸਰੀਰ ਜੜ੍ਹ ਹੋ ਜਾਂਦਾ ਹੈ, ਦਿਲ ਹਰਕਤ ਕਰਦਾ ਹੈ ਪਰ ਦਿਮਾਗ਼ ਆਰਜ਼ੀ ਤੌਰ ਤੇ ਆਪਣਾ ਕੰਮ ਕਰਨਾ ਛੱਡ ਦਿੰਦਾ ਹੈ ਜਿਸ ਕਰਕੇ ਰੋਗੀ ਚੱਕਰ ਆਉਣ ਤੋਂ ਲੈ ਕੇ ਬੇਹੋਸ਼ੀ ਦੀ ਹਾਲਤ ਤਕ ਵੀ ਪਹੁੰਚ ਜਾਂਦਾ ਹੈ। ਨਬਜ਼ ਮੱਧਮ ਪੈ ਜਾਂਦੀ ਹੈ। ਸਰੀਰ ਠੰਢਾ ਪੈ ਜਾਂਦਾ ਹੈ, ਪੱਠੇ ਢਿੱਲੇ ਤੇ ਮੁਰਦਾ ਜਿਹੇ ਜਾਪਦੇ ਹਨ। ਬੀਮਾਰੀ ਦੀ ਹਾਲਤ ਵਧਣ ਨਾਲ ਅੱਖਾਂ ਬੰਦ ਤੇ ਅੱਖਾਂ ਦੀਆਂ ਝਿੱਲੀਆਂ ਬੇਜਾਨ ਜਿਹੀਆਂ ਹੋ ਜਾਂਦੀਆਂ ਹਨ। ਸਾਹ ਛੋਟੇ ਛੋਟੇ ਆਉਂਦੇ ਹਨ। ਕਦੇ ਕਦੇ ਮਲ ਮੂਤਰ ਅਚਾਨਕ ਹੀ ਨਿਕਲ ਜਾਂਦਾ ਹੈ ਜਾਂ ਰੁਕ ਜਾਂਦਾ ਹੈ।

ਰੋਗ ਦੇ ਉਪਰੋਕਤ ਲੱਛਣਾਂ ਦੇ ਕਈ ਕਾਰਨ ਹੋ ਸਕਦੇ ਹਨ ਜਿਵੇਂ ਦਿਮਾਗ਼ ਤੇ ਸੱਟ ਵਜਣੀ, ਗੁਰਦੇ ਦੀਆਂ ਬੀਮਾਰੀਆਂ ਹੋਣੀਆਂ, ਸ਼ਰਾਬ, ਅਫ਼ੀਮ, ਸੁਲਫਾ ਅਤੇ ਚੰਡੂ ਆਦਿ ਵਰਗੇ ਬਹੁਤੇ ਨਸ਼ੇ ਸੇਵਨ ਕਰਨਾ, ਬਹੁਤ ਭੋਗ ਕਰਨਾ ਆਦਿ।

ਇਸ ਰੋਗ ਦਾ ਇਲਾਜ ਸਦਮੇ ਦੇ ਇਲਾਜ ਵਾਂਗ ਹੁੰਦਾ ਹੈ। ਇਸ ਵਿਚ ਰੋਗੀ ਦਾ ਸਿਰ ਉੱਚਾ ਕਰ ਕੇ ਸ਼ਾਂਤੀ ਨਾਲ ਲਿਟਾ ਦਿੱਤਾ ਜਾਂਦਾ ਹੈ ਤੇ ਉਸ ਦੇ ਗਲ ਅਤੇ ਲੱਕ ਦੇ ਕਪੜੇ ਢਿੱਲੇ ਕਰ ਦਿੱਤੇ ਜਾਂਦੇ ਹਨ। ਸਿਰਕੇ ਵਿਚ ਚੰਦਨ ਅਤੇ ਕਪੂਰ ਘਸਾ ਕੇ ਉਸ ਦੀਆਂ ਪੱਟੀਆਂ ਮੱਥੇ ਤੇ ਰਖੀਆਂ ਜਾਂਦੀਆਂ ਹਨ। ਹੱਥ ਪੈਰ ਦੀਆਂ ਤਲੀਆਂ ਤੇ ਮਾਲਿਸ਼ ਕੀਤੀ ਜਾਂਦੀ ਹੈ। ਇਸ ਬੀਮਾਰੀ ਵਿਚ ਮਾਜੂਨ, ਫ਼ਿਲਸਫ਼ਾਂ, ਖ਼ਮੀਰਾ, ਗਾਉਜ਼ਬਾਨ ਅਤੇ ਯੋਗਰਾਜ ਗੁੱਗਲ ਖਵਾਉਣਾ ਅਤੇ ਅਰਕ ਕਾਸ਼ਨੀ ਪਿਲਾਉਣਾ ਗੁਣਕਾਰੀ ਹੁੰਦਾ ਹੈ। ਅੰਤੜੀ ਦੀ ਮੈਲ ਜਿਨ੍ਹਾਂ ਚੀਜ਼ਾਂ ਤੋਂ ਖਾਰਜ ਹੋਵੇ, ਉਨ੍ਹਾਂ ਦਾ ਵਰਤਣਾ ਅਤੇ ਜੌਂ ਦਾ ਰਸ, ਮੂੰਗੀ ਦਾ ਪਾਣੀ ਅਤੇ ਚਿੱਟੇ ਮਾਸਾਂ ਦਾ ਸ਼ੋਰਬਾ ਆਦਿ ਨਰਮ ਗਿਜ਼ਾ ਦੇਣੀ ਚਾਹੀਦੀ ਹੈ।

ਹ. ਪੁ.—ਮ. ਕੋ.

**ਸਕਤੀ** : ਸਕਤੀ ਮੱਧ ਪ੍ਰਦੇਸ਼ ਵਿਚ ਇਕ ਰਿਆਸਤ ਸੀ। ਇਸ ਰਿਆਸਤ ਦਾ ਖੇਤਰਫਲ 353 ਵ. ਕਿ. ਮੀ. ਸੀ। ਇਸ ਰਿਆਸਤ ਦੇ ਉੱਤਰ ਵੱਲ ਕੋਰਬਾ ਪਹਾੜੀਆਂ ਦੀ ਲੜੀ ਹੈ ਅਤੇ ਹੇਠਲੇ ਪਾਸੇ ਛਤੀਸਗੜ੍ਹ ਦਾ ਮੈਦਾਨ ਹੈ। ਇਥੇ ਗੌਂਡ ਕਬੀਲੇ ਦਾ ਰਾਜ ਸੀ।

ਰਵਾਇਤ ਹੈ ਕਿ ਇਸ ਖ਼ਾਨਦਾਨ ਦੇ ਪਿਤਾ ਪਿਤਾਮਾ ਸੰਬਲਪੁਰ ਦੇ ਰਾਜਾ ਦੀ ਫ਼ੌਜ ਵਿਚ ਨੌਕਰ ਦੋ ਜੌੜੇ ਭਰਾ ਸਨ। ਇਨ੍ਹਾਂ ਪਾਸ ਲੱਕੜ ਦੀਆਂ ਤਲਵਾਰਾਂ ਸਨ। ਜਦ ਰਾਜੇ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਉਸ ਨੇ ਅਜਿਹੇ ਨਕਾਰਾ ਹਥਿਆਰ ਰੱਖਣ ਲਈ ਸਜ਼ਾ ਦੇਣ ਬਾਰੇ ਸੋਚਿਆ। ਇਹ ਸੋਚ ਕੇ ਉਸ ਨੇ ਹੁਕਮ ਦਿੱਤਾ ਕਿ

ਆਉਂਦੇ ਦੁਸ਼ਹਿਰੇ ਵਾਲੇ ਦਿਨ ਬਲੀ ਦਿਤੇ ਜਾਣ ਵਾਲੇ ਝੋਟੇ ਨੂੰ ਇਹ ਕਤਲ ਕਰਨਗੇ। ਇਹ ਸੁਣ ਕੇ ਦੋਨੋਂ ਭਰਾ ਬਹੁਤ ਡਰੇ, ਪਰ ਰਾਤ ਨੂੰ ਸੁਫ਼ਨੇ ਵਿਚ ਦੇਵੀ ਨੇ ਇਨ੍ਹਾਂ ਨੂੰ ਦਰਸ਼ਨ ਦਿਤੇ ਅਤੇ ਕਿਹਾ ਕਿ ਸਭ ਠੀਕ ਹੋਵੇਗਾ। ਮਿਥੇ ਹੋਏ ਦਿਨ ਨੂੰ ਇਨ੍ਹਾਂ ਨੇ ਆਪਣੀਆਂ ਲੱਕੜ ਦੀਆਂ ਤਲਵਾਰਾਂ ਨਾਲ ਇਕੋ ਹੀ ਵਾਰ ਨਾਲ ਝੋਟੇ ਦਾ ਸਿਰ ਵੱਢ ਦਿੱਤਾ। ਇਸ ਤੇ ਰਾਜਾ ਖੁਸ਼ ਹੋ ਗਿਆ ਤੇ ਉਨ੍ਹਾਂ ਨੂੰ ਇਨਾਮ ਮੰਗਣ ਲਈ ਕਿਹਾ। ਇਨ੍ਹਾਂ ਨੇ ਮੰਗ ਕੀਤੀ ਕਿ ਇਕ ਦਿਨ ਵਿਚ ਜਿੰਨੀ ਧਰਤੀ ਅਸੀਂ ਤੈਅ ਕਰ ਲਈਏ ਉਹ ਸਾਨੂੰ ਦੇ ਦਿੱਤੀ ਜਾਵੇ। ਰਾਜੇ ਨੇ ਇਹ ਗੱਲ ਮੰਨ ਲਈ। ਇਨ੍ਹਾਂ ਨੇ ਇਕ ਦਿਨ ਵਿਚ ਜਿਹੜਾ ਖੇਤਰ ਤੈਅ ਕੀਤਾ ਉਹੀ ਸਕਤੀ ਰਿਆਸਤ ਬਣੀ ਜੋ ਇਨ੍ਹਾਂ ਦੇ ਖ਼ਾਨਦਾਨ ਪਾਸ ਸੀ।

ਲੱਕੜੀ ਦੀਆਂ ਉਨ੍ਹਾਂ ਦੋਹਾਂ ਤਲਵਾਰਾਂ ਦੀ ਦੁਸਹਿਰੇ ਵਾਲੇ ਦਿਨ ਪੂਜਾ ਕੀਤੀ ਜਾਂਦੀ ਹੈ। ਸੰਨ 1875 ਵਿਚ ਇਹ ਇਲਾਕਾ ਅੰਗਰੇਜਾਂ ਨੇ ਆਪਣੇ ਕਬਜ਼ੇ ਵਿਚ ਲੈ ਲਿਆ ਸੀ ਪਰੰਤੂ 1892 ਈ. ਵਿਚ ਰਣਜੀਤ ਸਿੰਘ ਦੇ ਪੁੱਤਰ (ਸਕਤੀ ਦੇ ਮੁਖੀ) ਰੂਪਨਰਾਇਣ ਸਿੰਘ ਨੂੰ ਮੋੜ ਦਿੱਤਾ। ਇਸ ਖੇਤਰ ਵਿਚ ਗੌਂਡ ਤੇ ਕਵਰ ਕਬੀਲਿਆਂ ਦੇ ਲੋਕ ਆਬਾਦ ਹਨ ਅਤੇ ਹਿੰਦੀ ਦੀ ਇਕ ਉਪਭਾਸ਼ਾ ਛੱਤੀਸਗੜ੍ਹੀ ਬੋਲਦੇ ਹਨ। ਇੱਥੇ ਚਾਵਲ ਅਤੇ ਮਾਂਹ ਪੈਦਾ ਹੁੰਦੇ ਹਨ। ਇਸ ਖੇਤਰ ਵਿਚ ਸਿੰਜਾਈ ਲਈ 253 ਤਲਾਬ ਹਨ। ਸਾਲ੍ਹ ਅਤੇ ਸਾਗਵਾਨ ਦੀ ਲੱਕੜੀ ਵੀ ਬਹੁਤ ਹੁੰਦੀ ਹੈ। ਇਸ ਤੋਂ ਇਲਾਵਾ ਸਥਾਨਕ ਲੋੜਾਂ ਲਈ ਰੇਸ਼ਮ ਦੇ ਕੀੜੇ ਵੀ ਪਾਲੇ ਜਾਂਦੇ ਹਨ।

ਸੰਨ 1947 ਮਗਰੋਂ ਇਹ ਇਲਾਕਾ ਬਿਲਾਸਪੁਰ ਜ਼ਿਲ੍ਹੇ ਦੀ ਸਕਤੀ ਤਹਿਸੀਲ ਵਿਚ ਮਿਲਾ ਦਿਤਾ ਗਿਆ ਜਿਸ ਦਾ ਸਦਰ-ਮੁਕਾਮ ਸਕਤੀ ਸ਼ਹਿਰ ਹੈ। ਸੰਨ 1961 ਵਿਚ ਇਸ ਤਹਿਸੀਲ ਦਾ ਖੇਤਰਫਲ 1495 ਵ. ਕਿ. ਮੀ. ਸੀ।

ਹ. ਪੁ.–ਇੰਪ. ਗ. ਇੰਡ. 21:392

**ਸ਼ਕਤੀ (ਜਾਂ ਸਕਤੀ)** : ਇਹ ਵਸ਼ਿਸ਼ਠ ਰਿਸ਼ੀ ਦੇ ਸੌ ਪੁੱਤਰਾਂ ਵਿਚੋਂ ਸਭ ਤੋਂ ਵੱਡਾ ਸੀ। ਸ਼ਕਤੀ ਦੀ ਕਥਾ ਮਹਾਭਾਰਤ ਦੇ ਆਦਿ ਪੂਰਵ ਦੇ 179ਵੇਂ ਅਧਿਆਇ ਤੋਂ 180ਵੇਂ ਅਧਿਆਇ ਤਕ ਦਿੱਤੀ ਹੋਈ ਹੈ। ਇਸ ਅਨੁਸਾਰ ਉਸ ਨੇ ਸਵਾਕੂ ਕੁਲ ਦੇ ਰਾਜੇ ਕਲਮਾਸ਼ਪਾਦ ਨੂੰ ਰਾਖਸ਼ ਬਣਨ ਦਾ ਸਰਾਪ ਇਸ ਲਈ ਦਿੱਤਾ ਕਿ ਉਹ ਰਾਹ ਨਾ ਛੱਡਣ ਲਈ ਰਿਸ਼ੀ ਨਾਲ ਝਗੜ ਪਿਆ ਸੀ। ਕਲਮਾਸ਼ਪਾਦ ਨੇ ਰਾਖਸ਼ ਬਣ ਕੇ ਸਭ ਤੋਂ ਪਹਿਲਾਂ ਸ਼ਕਤੀ ਨੂੰ ਖਾਧਾ ਅਤੇ ਮਗਰੋਂ ਉਸ ਦੇ ਬਾਕੀ ਭਰਾਵਾਂ ਨੂੰ ਖਾ ਲਿਆ। ਸ਼ਕਤੀ ਦੇ ਪੁੱਤਰ ਪਰਾਸ਼ਰ ਦਾ ਜਨਮ ਅਦ੍ਰਿਸ਼ਿਅੰਤੀ ਦੀ ਕੁਖੋਂ ਸ਼ਕਤੀ ਦੀ ਮੌਤ ਤੋਂ ਮਗਰੋਂ ਹੋਇਆ।

–ਕੇ.ਕੇ. ਧੌਮੀਆ

**ਸ਼ਕਤੀ** : ਕਾਰਜ ਕਰਨ ਦੀ ਦਰ ਨੂੰ ਸ਼ਕਤੀ ਕਿਹਾ ਜਾਂਦਾ ਹੈ। ਕੰਮ ਵਾਂਗ ਸ਼ਕਤੀ ਵੀ ਇਕ ਸਕੇਲਰ ਰਾਸ਼ੀ ਹੈ। ਸ਼ਕਤੀ ਨੂੰ ਮਾਪਣ ਵਾਸਤੇ ਵਾਟ (ਜੂਲ ਪ੍ਰਤਿ ਸੈਕਿੰਡ) ਅਤੇ ਹਾਰਸਪਾਵਰ (550 ਫੁੱਟ-ਪੌਂਡ ਪ੍ਰਤਿ ਸੈਕਿੰਡ) ਯੂਨਿਟ ਵਰਤੇ ਜਾਂਦੇ ਹਨ।

ਭੌਤਿਕ-ਵਿਗਿਆਨੀਆ ਦਾ 'ਸ਼ਕਤੀ' ਸ਼ਬਦ ਦਾ ਇਸ਼ਾਰਾ ਊਰਜਾ ਵਲ ਹੈ। ਸ਼ਕਤੀ ਦੇ ਮੁੱਖ ਸੋਮੇ ਮਨੁੱਖਾਂ ਅਤੇ ਪਸ਼ੂਆਂ ਦੀ ਪੱਠਾ-ਊਰਜਾ, ਹਵਾ ਅਤੇ ਦਰਿਆ ਦੀ ਗਤਿਜ-ਊਰਜਾ, ਉੱਚੀ ਸਤ੍ਹਾ ਤੇ ਪਏ ਪਾਣੀ, ਜਵਾਰਭਾਟਾ ਅਤੇ ਤਰੰਗਾਂ ਦੀ ਸਥਿਤਿਜ ਊਰਜਾ, ਧਰਤੀ ਅਤੇ ਸੂਰਜ ਦੀ ਤਪਸ਼ ਅਤੇ ਬਾਲਣ ਤੋਂ ਪੈਦਾ ਹੋਈ ਗਰਮੀ ਆਦਿ ਹਨ। ਇਨ੍ਹਾਂ ਸ਼ਕਤੀ ਸੋਮਿਆਂ ਵਿਚੋਂ ਹਵਾਵਾਂ, ਲਹਿਰਾਂ ਅਤੇ ਸੂਰਜ ਦੀ ਗਰਮੀ ਆਦਿ ਦੇ ਸੋਮੇ ਇੰਨੇ ਤਸੱਲੀਬਖ਼ਸ਼ ਸਿੱਧ ਨਹੀਂ ਹੋਏ, ਕਿਉਂਕਿ ਇਹ ਊਰਜਾ ਦੀ ਨਿਰੰਤਰ ਸਪਲਾਈ ਲਈ ਨਹੀਂ ਵਰਤੇ ਜਾ ਸਕਦੇ। ਇਸ ਲਈ ਕਈ ਵਾਰ ਕੁਝ ਅਜਿਹੀਆਂ ਵਿਧੀਆਂ ਦੀ ਲੋੜ ਪੈਂਦੀ ਹੈ, ਜਿਨ੍ਹਾਂ ਅਨੁਸਾਰ ਸ਼ਕਤੀ ਨੂੰ ਸਟੋਰ ਕੀਤਾ ਜਾ ਸਕੇ।

ਆਕਾਰ ਅਤੇ ਖ਼ਰਚ ਦੇ ਪੱਖੋਂ ਇਨ੍ਹਾਂ ਦੇ ਸ਼ਕਤੀ ਪਲਾਂਟ ਅਸਫ਼ਲ ਹਨ ਅਤੇ ਨਾ ਹੀ ਇਹ ਜ਼ਿਆਦਾ ਮਿਕਦਾਰ ਵਿਚ ਸ਼ਕਤੀ ਪੈਦਾ ਕਰ ਸਕਦੇ ਹਨ। ਆਧੁਨਿਕ ਕਾਲ ਵਿਚ ਜਿੰਨੀ ਸ਼ਕਤੀ ਦੀ ਜ਼ਰੂਰਤ ਹੈ ਉਹ ਪੌਣ ਚੱਕੀਆਂ, ਸੂਰਜੀ ਇੰਜਨਾਂ ਆਦਿ ਤੋਂ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਜ਼ਿਆਦਾ ਸ਼ਕਤੀ ਲਈ ਜਵਾਰਭਾਟਾ-ਸ਼ਕਤੀ ਵੀ ਕਈ ਜਗ੍ਹਾ ਤੇ ਵਰਤੀ ਜਾਂਦੀ ਹੈ ਪਰ ਇਹ ਮਹਿੰਗੀ ਪੈਂਦੀ ਹੈ। ਇਟਲੀ ਵਿਚ ਵਾਲਕੇਨਿਕ ਸ਼ਕਤੀ ਦੀ ਵਰਤੋਂ ਕੀਤੀ ਜਾਂਦੀ ਹੈ। ਜਲ ਟਰਬਾਈਨਾਂ ਅਤੇ ਤਾਪ-ਇੰਜਨ ਅਨੰਤ ਸਮਰੱਥਾ ਅਤੇ ਘੱਟ ਖ਼ਰਚੇ ਵਾਲੇ ਛੋਟੇ ਪਲਾਂਟ ਹਨ।

ਸ਼ਕਤੀ ਇਕ ਧਾਰਨਾ ਹੈ, ਜਿਹੜੀ ਕਿਸੇ ਯੰਤਰ (ਜਿਸ ਵਿਚ ਊਰਜਾ ਪ੍ਰਵਾਹ ਕਰਦੀ ਹੈ) ਦੇ ਸੰਚਾਲਨ ਨੂੰ ਬਿਆਨ ਕਰਨ ਲਈ ਵਰਤੀ ਜਾ ਸਕਦੀ ਹੈ। ਸ਼ਕਤੀ ਯੰਤਰ ਦੀ ਸ਼ਕਲ ਅਤੇ ਆਕਾਰ ਨਿਸ਼ਚਿਤ ਕਰਨ ਲਈ ਉਪਯੋਗੀ ਹੁੰਦੀ ਹੈ। ਉਂਜ ਤਾਂ ਕੋਈ ਵੀ ਯੰਤਰ ਥੋੜ੍ਹੀ ਰਫ਼ਤਾਰ ਨਾਲ ਹੀ ਲੰਬੇ ਸਮੇਂ ਵਿਚ ਜ਼ਿਆਦਾ ਕੰਮ ਕਰ ਸਕਦਾ ਹੈ ਪਰ ਬਹੁਤਾ ਕੰਮ ਤੇਜ਼ੀ ਨਾਲ ਕਰਨ ਲਈ ਉੱਚ ਸ਼ਕਤੀ ਵਾਲੇ ਯੰਤਰ ਥੋੜ੍ਹੀ ਰਫ਼ਤਾਰ ਨਾਲ ਹੀ ਲੰਬੇ ਸਮੇਂ ਵਿਚ ਜ਼ਿਆਦਾ ਕੰਮ ਕਰ ਸਕਦੇ ਹਨ। ਬਹੁਤਾ ਕੰਮ ਤੇਜ਼ੀ ਨਾਲ ਕਰਨ ਲਈ ਉੱਚ ਸ਼ਕਤੀ ਵਾਲੇ ਯੰਤਰ ਦੀ ਜ਼ਰੂਰਤ ਹੈ। ਉੱਚ ਸ਼ਕਤੀ ਵਾਲੀਆਂ ਮਸ਼ੀਨਾਂ ਆਮ ਕਰਕੇ ਆਕਾਰ ਵਿਚ ਵੱਡੀਆਂ, ਗੁੰਝਲਦਾਰ ਅਤੇ ਜ਼ਿਆਦਾ ਲਾਗਤ ਵਾਲੀਆਂ ਹੁੰਦੀਆਂ ਹਨ। ਜੇਕਰ ਬਿਜਲਈ ਊਰਜਾ ਨੂੰ ਤੇਜ਼ੀ ਨਾਲ ਤਾਪ ਵਿਚ ਬਦਲਣਾ ਹੋਵੇ ਤਾਂ ਇਹ ਜ਼ਰੂਰੀ ਹੈ ਕਿ ਬਿਜਲੱਈ ਪ੍ਰਤਿਰੋਧਕ ਦਾ ਆਕਾਰ ਵੱਡਾ ਹੋਵੇ ਤਾਂ ਜੋ ਨੁਕਸਾਨ ਤੋਂ ਬਚਿਆ ਜਾ ਸਕੇ।

**ਬਿਜਲੱਈ ਸ਼ਕਤੀ**–ਓਹਮ-ਨਿਯਮ ਤੋਂ ਅਸੀਂ ਜਾਣਦੇ ਹਾਂ ਕਿ ਅਪਰਤਵੇਂ ਕਰੰਟ ਦੇ ਬਿਜਲੱਈ ਸਰਕਟ ਵਿਚ ਪੈਦਾ ਹੋਈ ਸ਼ਕਤੀ $P = VI$ ਹੁੰਦੀ ਹੈ, ਜਿੱਥੇ V ਪੁਟੈਂਸ਼ਲ ਅੰਤਰ ਅਤੇ I ਕਰੰਟ ਹੈ। ਜੇਕਰ V ਦੀ ਇਕਾਈ ਵੋਲਟ ਅਤੇ I, ਐਂਪੀਅਰ ਵਿਚ ਮਿਣਿਆ ਜਾਵੇ ਤਾਂ ਸ਼ਕਤੀ ਦੀ ਇਕਾਈ ਵਾਟ ਹੋਵੇਗੀ। ਪਰਤਵੇਂ ਕਰੰਟ ਦੇ ਬਿਜਲੀ ਸਰਕਟ ਵਿਚ ਸ਼ਕਤੀ $P = VI \cos \phi$ ਦੁਆਰਾ ਦਰਸਾਈ ਜਾ ਸਕਦੀ ਹੈ, ਜਿੱਥੇ V ਵੋਲਟਤਾ, I ਕਰੰਟ ਅਤੇ $\phi$ ਕਰੰਟ ਅਤੇ ਵੋਲਟਤਾ ਵਿਚਕਾਰ ਫ਼ੇਜ਼ ਕੋਣ ਹੈ।

**ਮਕੈਨਿਕਸ ਵਿਚ ਸ਼ਕਤੀ**–ਇਕ ਕਣ ਉੱਤੇ ਲੱਗ ਰਹੇ ਬਲ F ਉੱਪਰ ਵਿਚਾਰ ਕਰੋ, ਜਿਹੜਾ ਉਸ ਨੂੰ ਇਕ ਦਿਸ਼ਾ ਵਿਚ ਦੂਰੀ dx ਤਕ ਵਿਸਥਾਪਿਤ ਕਰਦਾ ਹੈ, ਇਸ ਤਰ੍ਹਾਂ ਕਣ ਉੱਪਰ ਲਗ ਰਿਹਾ ਕਾਰਜ $dw=F. dx$ ਸਮਾਂ t ਉੱਪਰ ਸ਼ਕਤੀ ਦੀ ਪਰਿਭਾਸ਼ਾ ਅਨੁਸਾਰ $P = \frac{dw}{dt}$, ਇਸ ਸਮੀਕਰਨ ਵਿਚ w ਨੂੰ t ਜਾਂ x ਦਾ ਫ਼ੰਕਸ਼ਨ ਮੰਨਿਆ ਜਾ ਸਕਦਾ ਹੈ। ਜੇਕਰ w ਨੂੰ x ਦਾ ਫ਼ੰਕਸ਼ਨ ਮੰਨ ਲਿਆ ਜਾਵੇ ਤਾਂ $P = \frac{dw}{dt} = \frac{dw}{dx} \cdot \frac{dx}{dt}$ ਹੁਣ $\frac{dx}{dt}$ ਕਣ ਦੇ ਵੇਗ v ਨੂੰ ਦਰਸਾਉਂਦਾ ਹੈ ਅਤੇ ਕਾਰਜ ਦੀ ਪਰਿਭਾਸ਼ਾ $\frac{dw}{dx}$ ਬਲ F ਦੇ ਬਰਾਬਰ ਹੈ।

ਇਸ ਤਰ੍ਹਾਂ P=F. V ਇਸ ਰੂਪਾਂਤਰਨ ਨੂੰ ਤਿੰਨ-ਵਿਮਾਈ ਗਤੀ ਲਈ ਇਸ ਤਰ੍ਹਾਂ ਬਦਲਿਆ ਜਾ ਸਕਦਾ ਹੈ :

$$P = \vec{F}.\vec{V} = FV\cos\phi$$

ਜਿੱਥੇ '$\phi$' ਬਲ $\vec{F}$ ਅਤੇ ਵੇਗ $\vec{V}$ ਵਿਚਕਾਰ ਕੋਣ ਹੈ।

ਹ. ਪੁ.—ਮੈਕ. ਐਨ. ਸ. ਟ. 10 : 553; ਐਨ. ਬ੍ਰਿ. 18 : 402.

**ਸ਼ਕਤੀ ਵਰਮਨ (ਪਹਿਲਾ)** : ਇਹ ਵੈਂਗੀ ਦੇ ਪੂਰਬੀ ਚਾਲੂਕੀਆ ਖ਼ਾਨਦਾਨ ਦਾ ਇਕ ਰਾਜਾ ਸੀ। ਇਹ ਰਾਜਾ ਰਾਮ ਚੋਲ ਦੀ ਸਹਾਇਤਾ ਨਾਲ ਗੱਦੀ ਤੇ ਬੈਠਾ। ਇਸ ਲਈ ਇਸ ਨੇ ਚੋਲ ਬੰਸ ਦੀ ਸਰਦਾਰੀ ਅਤੇ ਸਰਪਰਸਤੀ ਪਰਵਾਨ ਕਰ ਲਈ। ਚੋਲ-ਚਾਲੂਕੀਆ ਗਠਜੋੜ ਨੇ ਚੋਲ ਬੰਸ ਨੂੰ ਮਜ਼ਬੂਤ ਬਣਾ ਦਿਤਾ।

ਕਲਿਆਨੀ ਦੇ ਚਾਲੂਕੀਆ ਰਾਜੇ ਨੇ ਚੋਲ ਬੰਸ ਦੀ ਸ਼ਕਤੀ ਵਰਮਨ ਦੁਆਰਾ ਸਰਪਰਸਤੀ ਨੂੰ ਵੰਗਾਰਿਆ ਜਿਸ ਨਾਲ ਵੈਂਗੀ ਵਿਚ ਲਗਾਤਾਰ ਸੌ ਸਾਲ ਤਕ ਲੜਾਈਆਂ ਹੁੰਦੀਆਂ ਰਹੀਆਂ। ਸ਼ਕਤੀ ਵਰਮਨ ਪਹਿਲੇ ਨੇ 12 ਸਾਲ (999 ਤੋਂ 1011 ਈ.) ਰਾਜ ਕੀਤਾ। ਇਸ ਦੇ ਰਾਜ ਸਮੇਂ ਦੇ ਕੁਝ ਸ਼ਿਲਾਲੇਖ ਮਿਲਦੇ ਹਨ ਪਰ ਵੈਂਗੀ ਦੀ ਅੰਦਰੂਨੀ ਹਾਲਤ ਸਬੰਧੀ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਆਪਣੇ ਰਾਜ ਦੇ ਅਖ਼ੀਰੀ ਸਾਲਾਂ ਵਿਚ ਇਸ ਨੇ ਖੁੱਸੇ ਹੋਏ ਕਾਫੀ ਸਾਰੇ ਇਲਾਕੇ ਵਾਪਸ ਲੈ ਲਏ ਸਨ। ਇਹ ਗੱਲ ਭਰੋਸੇ ਨਾਲ ਨਹੀਂ ਕਹੀ ਜਾ ਸਕਦੀ ਕਿ ਸ਼ਕਤੀ ਵਰਮਨ ਨੇ ਸ਼ਾਦੀ ਕੀਤੀ ਹੋਈ ਸੀ ਜਾਂ ਨਹੀਂ ਪਰ ਇਹ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਇਹ ਬੇਔਲਾਦ ਮਰਿਆ। ਇਸ ਤੋਂ ਪਿੱਛੋਂ ਇਸ ਦਾ ਛੋਟਾ ਭਰਾ ਵਿਮਲਾ ਦਿੱਤ ਤਖ਼ਤ ਉਪਰ ਬੈਠਿਆ, ਜੋ 1011 ਈ. ਤੋਂ 1018 ਈ. ਤਕ ਰਾਜ ਕਰਦਾ ਰਿਹਾ।

—ਹੰਸ ਰਾਜ ਭਸੀਨ

**ਸ਼ਕਤੀ ਵਰਮਨ (ਦੂਜਾ)** : ਵੈਂਗੀ ਦੇ ਪੂਰਬੀ ਚਾਲੂਕੀਆ ਵੰਸ਼ ਵਿਚ ਇਕ ਹੋਰ ਸ਼ਕਤੀ ਵਰਮਨ ਹੋਇਆ ਹੈ ਜਿਸ ਨੂੰ ਸ਼ਕਤੀਵਰਮਨ ਦੂਜਾ ਕਿਹਾ ਜਾਂਦਾ ਹੈ। ਇਸ ਨੇ ਇਕ ਸਾਲ (ਲਗਭਗ 1061 ਤੋਂ 1062 ਈ. ਤਕ) ਰਾਜ ਕੀਤਾ। ਰਿਆਲੀ ਦੀ ਤਾਂਬੇ ਦੀ ਪਲੇਟ ਤੋਂ ਇਸ ਗੱਲ ਦੀ ਪ੍ਰੋੜ੍ਹਤਾ ਹੁੰਦੀ ਹੈ। ਵੀਰ, ਰਾਜਿੰਦਰ ਚੋਲ ਦੇ ਇਕ ਸ਼ਿਲਾਲੇਖ ਤੋਂ ਪਤਾ ਲਗਦਾ ਹੈ ਕਿ ਇਸ ਰਾਜੇ ਨੇ ਵੈਂਗੀ ਉੱਤੇ ਹਮਲਾ ਕੀਤਾ ਸੀ ਅਤੇ ਇਸੇ ਲੜਾਈ ਵਿਚ ਸ਼ਕਤੀਵਰਮਨ ਦੂਜਾ ਮਾਰਿਆ ਗਿਆ ਸੀ।

ਹ. ਪੁ.—ਹਿ. ਏ. ਇੰਡ.—ਡਾ. ਤ੍ਰਿਪਾਠੀ; ਅ. ਹਿ. ਇੰਡ. ਦਖਨ—ਯਾਜ਼ੁਦਾਨੀ; ਅ. ਹਿ. ਇੰਡ. ਦਖਨ—ਭੰਡਾਰਕਰ।

**ਸ਼ਕਤੀਵਾਦ** : ਇਹ ਸ਼ਕਤੀ ਦੀ ਪੂਜਾ ਕਰਨ ਵਾਲੀ ਧਾਰਾ ਦਾ ਨਾਂ ਹੈ। ਇਸ ਮੱਤ ਵਾਲੇ ਪਰਮਾਤਮਾ ਦੀ ਪੂਜਾ ਇਸਤਰੀ ਰੂਪ ਵਿਚ ਕਰਦੇ ਹਨ। ਪਰਮਾਤਮਾ ਦੇ ਇਸਤਰੀ ਰੂਪ ਨੂੰ ਹੀ ਸ਼ਕਤੀ ਨਾਂ ਦਿੱਤਾ ਗਿਆ ਹੈ। ਆਨੰਦ, ਭੈਰਵੀ, ਮਹਾਂਭੈਰਵੀ, ਤ੍ਰਿਪੁਰਸੁੰਦਰੀ ਆਦਿ ਇਸ ਸ਼ਕਤੀ ਦੇ ਹੀ ਸਮਾਨਾਰਥਕ ਹਨ।

ਸ਼ਕਤੀ ਦੀ ਪੂਜਾ ਤਿੰਨ ਤਰ੍ਹਾਂ ਨਾਲ ਕੀਤੀ ਜਾਂਦੀ ਹੈ :—

(ੳ) ਆਮ ਪੂਜਾ ਵਾਲਾ ਤਰੀਕਾ ਜਿਸ ਅਨੁਸਾਰ ਸ਼ਕਤੀ ਦੀ ਪੂਜਾ ਸਿੱਧੇ ਸਾਦੇ ਢੰਗ ਨਾਲ ਹੋਰ ਦੇਵਤਿਆਂ ਦੀ ਪੂਜਾ ਵਾਂਗ ਕੀਤੀ ਜਾਂਦੀ ਹੈ; (ਅ) ਬਲੀ ਆਦਿ ਦਾ ਤਰੀਕਾ ਜਿਸ ਵਿਚ ਮਨੁੱਖਾਂ ਤੇ ਜਾਨਵਰਾਂ ਦੀ ਕੁਰਬਾਨੀ ਦਿੱਤੀ ਜਾਂਦੀ ਹੈ; (ੲ) ਭਗਤੀ ਭਾਵ ਨਾਲ ਸ਼ਕਤੀ ਦੇ ਰੂਪ ਵਿਚ ਆਪਣੇ ਆਪ ਨੂੰ ਇਕਮਿਕ ਕਰਨ ਦਾ ਤਰੀਕਾ। ਅਸਲ ਵਿਚ ਸਭ ਤੋਂ ਅੰਤਲਾ ਰੂਪ ਹੀ ਸ਼ਕਤੀ ਪੂਜਕ ਲੋਕਾਂ ਵਿਚ ਪ੍ਰਚਲਿਤ ਹੈ। ਪਹਿਲੇ ਦੋਹਾਂ ਤਰੀਕਿਆਂ ਦੀ ਪੂਜਾ ਕਰਨ ਵਾਲੇ ਸਮਾਰਤ ਅਤੇ ਸ਼ੈਵ ਅਖਵਾਉਂਦੇ ਹਨ।

ਸ਼ਕਤੀਵਾਦ ਦੀਆਂ ਦੋ ਵੱਡੀਆਂ ਸ਼ਾਖ਼ਾਵਾਂ ਕੌਲ ਮਤ ਅਤੇ ਸਮਿਆਚਾਰ ਮਤ ਹਨ। ਇਨ੍ਹਾਂ ਸ਼ਾਖ਼ਾਵਾਂ ਦੇ ਅੱਗੋਂ ਹੋਰ ਵੀ ਭੇਦ ਹਨ। ਕੌਲ ਉਸ ਨੂੰ ਕਿਹਾ ਜਾਂਦਾ ਹੈ ਜੋ ਸ਼ਕਤੀ ਦਾ ਸ਼ਿਵ ਨਾਲ ਮੇਲ ਕਰਾਉਣ ਦੇ ਸਮਰੱਥ ਹੁੰਦਾ ਹੈ। ਸ਼ਕਤੀ ਦਾ ਵਾਸਾ ਕੁੰਡਲਿਨੀ ਨਾੜੀ ਅਤੇ ਸ਼ਿਵ ਦਾ ਵਾਸਾ ਹਜ਼ਾਰ ਦਲ ਕਮਲ ਵਿਚ ਹੈ। ਸਾਧਕ ਸ਼ਕਤੀ ਨੂੰ ਕੁੰਡਲਿਨੀ ਵਿਚੋਂ ਜਗਾ ਕੇ ਸ਼ਿਵ ਤਕ ਲੈ ਜਾਂਦਾ ਹੈ। ਇਸ ਸਾਧਨਾ ਲਈ ਪੰਜ ਮਕਾਰਾਂ ਦਾ ਵਰਤਣਾ ਜ਼ਰੂਰੀ ਹੈ। ਇਹ ਮਕਾਰ ਹਨ—ਮਦਿਰਾ (ਸ਼ਰਾਬ), ਮਾਸ, ਮੱਛੀ, ਮੁਦ੍ਰਾ ਅਤੇ ਮਾਥੁਨ (ਭੋਗ)। ਇਨ੍ਹਾਂ ਪੰਜਾਂ ਮਕਾਰਾਂ ਦਾ ਅਧਿਆਤਮਿਕ ਅਰਥ ਬਹੁਤ ਗੂੜ੍ਹਾ ਹੈ। ਇਨ੍ਹਾਂ ਦਾ ਦੁਨਿਆਵੀ ਪਦਾਰਥਾਂ ਵਾਲਾ ਅਰਥ ਸਮਝਣਾ ਅਗਿਆਨ ਹੈ। ਸਾਧਕ ਇਉਂ ਨਹੀਂ ਸੋਚਦਾ। ਮਦਿਰਾ ਦਾ ਅਸਲੀ ਅਰਥ ਸ਼ਰਾਬ ਨਹੀਂ ਸਗੋਂ ਹਜ਼ਾਰ ਦਲ ਕਮਲ ਵਿਚੋਂ ਰਿਸਣ ਵਾਲਾ ਅੰਮ੍ਰਿਤ ਹੈ। ਪੁੰਨ ਅਤੇ ਪਾਪ ਰੂਪੀ ਪਸ਼ੂਆਂ ਦੀ ਗਿਆਨ ਰੂਪ ਤਲਵਾਰ ਨਾਲ ਹੱਤਿਆ ਕਰ ਕੇ ਆਪਣੇ ਮਨ ਨੂੰ ਸ਼ਕਤੀ ਵਿਚ ਲੀਨ ਕਰਨ ਵਾਲਾ ਹੀ ਮਾਸਾਹਾਰੀ ਹੈ। ਸਰੀਰ ਵਿਚ ਵਗਦੀਆਂ ਗੰਗਾ ਅਤੇ ਜਮਨਾ ਜਾਂ ਇੜਾ ਅਤੇ ਪਿੰਗਲਾ ਵਿਚ ਵਗਣ ਵਾਲਾ ਦੋ ਤਰ੍ਹਾਂ ਦਾ ਸਾਹ ਹੀ ਮੱਛੀ ਹੈ। ਜਿਹੜਾ ਸਾਧਕ ਇਸ ਸਾਹ ਨੂੰ ਪ੍ਰਾਣਾਯਾਮ ਰਾਹੀਂ ਰੋਕ ਕੇ ਸੁਖਮਨਾ ਨਾਂ ਦੀ ਨਾੜੀ ਵਿਚ ਪਹੁੰਚਾਉਂਦਾ ਹੈ, ਉਹ ਮੱਛੀ ਖਾਣ ਵਾਲਾ ਹੈ। ਸਤਸੰਗ ਕਰਨ ਤੇ ਕੁਸੰਗ ਤੋਂ ਬਚਣ ਦਾ ਨਾਂ ਹੀ ਮੁਦ੍ਰਾ ਹੈ। ਸੁਖਮਨਾ ਨਾੜੀ ਅਤੇ ਇੜਾ-ਪਿੰਗਲਾ ਦੇ ਸਾਹ ਨੂੰ ਮਿਲਾਉਣਾ ਹੀ ਮੈਥੁਨ (ਭੋਗ) ਹੈ। ਇਸ ਤੋਂ ਪਤਾ ਲੱਗਦਾ ਹੈ ਕਿ ਪੰਜਾਂ ਮਕਾਰਾਂ ਦਾ ਸਬੰਧ ਅਧਿਆਤਮਿਕ ਅਰਥਾਂ ਨਾਲ ਹੈ ਦੁਨਿਆਵੀ ਪਦਾਰਥਾਂ ਨਾਲ ਨਹੀਂ ਪਰ ਮਗਰੋਂ ਸ਼ਾਕਤ ਲੋਕਾਂ ਨੇ ਪੰਜਾਂ ਮਕਾਰਾਂ ਦੇ ਦੁਨਿਆਵੀ ਅਰਥ ਲੈ ਕੇ ਹੀ ਇਨ੍ਹਾਂ ਦੀ ਵਰਤੋਂ ਸ਼ੁਰੂ ਕਰ ਦਿੱਤੀ ਜਿਸ ਕਰ ਕੇ ਸ਼ਕਤੀਵਾਦ ਬਹੁਤ ਘਟੀਆ ਕਿਸਮ ਦਾ ਅਤੇ ਇਖ਼ਲਾਕੀ ਤੌਰ ਤੇ ਭੈੜਾ ਮਤ ਮੰਨਿਆ ਜਾਣ ਲਗ ਪਿਆ। ਇਸੇ ਲਈ ਇਸ ਮਤ ਨੂੰ ਵਾਮ ਮਾਰਗ ਕਿਹਾ ਜਾਣ ਲੱਗਾ ਅਤੇ ਕਬੀਰ, ਤੁਲਸੀ, ਗੁਰੂ ਨਾਨਕ ਦੇਵ ਜੀ ਵਰਗੇ ਸੰਤ ਅਤੇ ਭਗਤ ਸਾਧਕਾਂ ਨੇ ਸ਼ਾਕਤਾਂ ਦੀ ਬਹੁਤ ਨਿੰਦਿਆ ਕੀਤੀ ਹੈ।

ਸਮਿਆਚਾਰ ਮਤ ਵਿਚ ਕੇਵਲ ਅੰਦਰਲੀ ਸਾਧਨਾ ਦਾ ਹੀ ਮਹੱਤਵ ਹੈ। ਇਸੇ ਲਈ ਸਮਿਆਚਾਰੀ ਸਾਧਕਾਂ ਨੇ ਕੌਲ ਮਤ ਦੀ ਨਿਖੇਧੀ ਕੀਤੀ ਹੈ।

ਸ਼ਕਤੀਵਾਦ ਦਾ ਇਤਿਹਾਸ ਬਹੁਤ ਪੁਰਾਣਾ ਹੈ। ਇਸ ਦਾ ਆਰੰਭ ਪੂਰਵ ਬੁੱਧ-ਕਾਲ ਤੋਂ ਹੀ ਸ਼ੁਰੂ ਹੁੰਦਾ ਹੈ। ਇਸ ਲੰਬੇ ਸਮੇਂ ਵਿਚ ਸ਼ਕਤੀਵਾਦ ਸਬੰਧੀ ਕਈ ਗ੍ਰੰਥ ਲਿਖੇ ਗਏ। ਇਨ੍ਹਾਂ ਦੇ ਕੁਝ ਉਪਨਿਸ਼ਦ ਵੀ ਪ੍ਰਕਾਸ਼ਿਤ ਰੂਪ ਵਿਚ ਮਿਲਦੇ ਹਨ ਪਰ ਸ਼ਾਕਤਾਂ ਦੇ ਬਹੁਤੇ ਗ੍ਰੰਥ ਅਜੇ ਤਕ ਅਣਛਪੇ ਹੀ ਹਨ। ਇਸ ਦਾ ਕਾਰਨ ਸ਼ਾਕਤਾਂ ਦਾ ਉਨ੍ਹਾਂ ਗ੍ਰੰਥਾਂ ਨੂੰ ਗੁਪਤ ਰੱਖਣਾ ਹੀ ਹੈ। ਸਿੱਧ ਸੰਪ੍ਰਦਾ ਅਤੇ ਨਾਥ ਮਤ ਆਦਿ ਦਾ ਮੁਢਲਾ ਸਬੰਧ ਸ਼ਕਤੀਵਾਦ ਨਾਲ ਹੀ ਸੀ।

—ਕੇ.ਕੇ. ਧੌਮੀਆ

**ਸਕਤੂ** : ਆਗਰੇ ਦਾ ਵਾਸੀ ਸਕਤੂ ਮਹਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਸੀ। ਇਸ ਨੂੰ ਗੁਰੂ ਸਾਹਿਬ ਨੇ ਨਾਮ ਮਾਰਗ ਅਪਣਾਉਣ ਦਾ ਉਪਦੇਸ਼ ਦਿੱਤਾ। ਇਸ ਨੇ ਗੁਰੂ ਸਾਹਿਬ ਦੇ ਬਚਨਾਂ ਦੀ ਪਾਲਣਾ ਕੀਤੀ ਅਤੇ ਚੰਗਾ ਮੋਹਰੀ ਸਿੱਖ ਬਣਿਆ। ਗੁਰੂ ਹਰਿਗੋਬਿੰਦ ਜੀ ਨੇ ਜਦ ਸਿੱਖ ਸੈਨਾ ਤਿਆਰ ਕੀਤੀ ਤਾਂ ਇਹ ਫ਼ੌਜ

ਵਿਚ ਇਕ ਚੰਗੇ ਅਹੁਦੇ ਤੇ ਨਿਯੁਕਤ ਕਰ ਦਿੱਤਾ ਗਿਆ। ਸੰਨ 1630 ਵਿਚ ਸ੍ਰੀ ਹਰਿਗੋਬਿੰਦ ਪੁਰ ਦੇ ਸਥਾਨ ਤੇ ਲੜੀ ਗਈ ਜੰਗ ਵਿਚ ਜਲੰਧਰ ਦੇ ਹਾਕਮ ਅਬਦੁੱਲਾ ਖ਼ਾਂ ਦੇ ਪੁੱਤਰ ਨਬੀ ਬਖ਼ਸ਼ ਨੂੰ ਇਸੇ ਭਾਈ ਸਕਤੂ ਨੇ ਮਾਰਿਆ ਸੀ ਅਤੇ ਮੀਰੀ ਪੀਰੀ ਦੇ ਵਾਲੀ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਖ਼ੁਸ਼ੀ ਪ੍ਰਾਪਤ ਕੀਤੀ।

—ਪਿਆਰਾ ਸਿੰਘ ਪਦਮ

**ਸਕੰਦ** : ਇਹ ਸ਼ਿਵ ਜੀ ਦਾ ਪੁੱਤਰ ਹੈ। ਇਸ ਨੂੰ ਕਾਰਤਿਕੇਯ ਵੀ ਕਹਿੰਦੇ ਹਨ। ਇਹ ਉਛਲ ਕੇ ਚਲਦਾ ਅਤੇ ਵੈਰੀਆਂ ਉਤੇ ਹੱਲਾ ਕਰਦਾ ਹੈ। ਇਹ ਦੇਵਤਿਆਂ ਦਾ ਸੈਨਾਪਤੀ ਹੈ। ਇਸ ਦੇ ਛੇ ਸਿਰ ਅਤੇ ਬਾਰਾਂ ਹੱਥ ਰਨ। ਮੋਰ ਇਸ ਦਾ ਵਾਹਣ ਹੈ। ਇਸ ਦੇ ਇਕ ਹੱਥ ਵਿਚ ਕਮਾਨ ਤੇ ਦੂਜੇ ਹੱਥ ਵਿਚ ਤੀਰ ਹੈ। ਇਹ ਤਾਰਕ ਦੈਂਤ ਨੂੰ ਮਾਰਨ ਲਈ ਪੈਦਾ ਹੋਇਆ ਸੀ। ਤਾਰਕ ਬਹੁਤ ਹੀ ਵੱਡਾ ਤਪੱਸਵੀ ਅਤੇ ਮਹਾਂਬਲੀ ਸੀ ਅਤੇ ਦੇਵਤੇ ਇਸ ਨੂੰ ਮਾਰਨ ਤੋਂ ਅਸਮੱਰਥ ਸਨ। ਸਕੰਦ ਨੂੰ ਤਾਰਕਜਿਤ ਵੀ ਕਿਹਾ ਜਾਂਦਾ ਹੈ।

ਹ. ਪੁ.—ਮ. ਕੋ.; ਪੰ. ਲੋ. ਵਿ. ਕੋ. 2:412

**ਸਕੰਦ ਗੁਪਤ** : ਇਸ ਨੇ 455 ਤੋਂ 467 ਈ. ਤਕ ਰਾਜ ਕੀਤਾ। ਇਹ ਕੁਮਾਰ ਗੁਪਤ ਦਾ ਪੁੱਤਰ, ਬਹੁਤ ਬਹਾਦਰ ਅਤੇ ਤਜਰਬੇਕਾਰ ਜਰਨੈਲ ਸੀ। ਇਸ ਨੇ ਆਪਣੇ ਪਿਤਾ ਦੇ ਜੀਵਨ ਵਿਚ ਹੀ ਪੁਸ਼ਿਆਮਿਤਰ ਨੂੰ ਹਰਾਇਆ ਸੀ। ਤਖ਼ਤ ਤੇ ਬੈਠਦੇ ਸਾਰ ਇਸ ਨੂੰ ਹੂੰਨਾਂ ਦਾ ਮੁਕਾਬਲਾ ਕਰਨਾ ਪਿਆ ਇਸ ਨੇ ਉਨ੍ਹਾਂ ਨੂੰ ਲੱਕ ਤੋੜਵੀਂ ਹਾਰ ਦਿੱਤੀ। ਇਸ ਜਿੱਤ ਦੀ ਖ਼ੁਸ਼ੀ ਵਿਚ ਇਸ ਨੇ ਭੀਤਰੀ ਜ਼ਿਲ੍ਹਾ ਗਾਜ਼ੀ ਪੁਰ ਦੇ ਸਥਾਨ ਤੇ ਇਕ ਵਿਜੈ-ਸਤੰਭ ਦੀ ਉਸਾਰੀ ਕੀਤੀ। ਇਸ ਸਤੰਭ ਉਪਰ ਕੁਝ ਸ਼ਬਦ ਉਕਰੇ ਹੋਏ ਹਨ ਜਿਹੜੇ ਇਸ ਦੇ ਰਾਜ ਸਬੰਧੀ ਹਾਲਾਤ ਉਪਰ ਰੋਸ਼ਨੀ ਪਾਉਂਦੇ ਹਨ। ਹੂੰਨਾਂ ਨੇ ਇਸ ਜਿੱਤ ਤੋਂ ਬਾਅਦ ਵੀ ਆਪਣੇ ਹਮਲੇ ਜਾਰੀ ਰੱਖੇ। ਇਥੋਂ ਤਕ ਕਿ ਇਸ ਦੇ ਰਾਜ ਦੇ ਆਖ਼ਰੀ ਦਿਨਾਂ ਵਿਚ ਉਨ੍ਹਾਂ ਨੇ ਉੱਤਰ-ਪੱਛਮੀ ਪੰਜਾਬ ਤੇ ਆਪਣਾ ਕਬਜ਼ਾ ਕਰ ਲਿਆ। ਇਨ੍ਹਾਂ ਹਮਲਿਆਂ ਕਾਰਨ ਦੇਸ਼ ਦੀ ਆਰਥਿਕ ਹਾਲਤ ਬਹੁਤ ਖਰਾਬ ਹੋ ਗਈ।

ਇਸ ਦਾ ਰਾਜ ਖਾੜੀ ਬੰਗਾਲ ਤੋਂ ਅਰਬ ਸਾਗਰ ਤਕ ਫੈਲਿਆ ਹੋਇਆ ਸੀ। ਲਗਭਗ ਸਾਰਾ ਉੱਤਰੀ ਹਿੰਦੁਸਤਾਨ ਇਸ ਦੇ ਰਾਜ ਵਿਚ ਸ਼ਾਮਲ ਸੀ। ਇਹ ਗੁਪਤ ਬੰਸ ਦਾ ਅੰਤਿਮ ਸਮਰਾਟ ਸੀ। ਇਸ ਦੀ ਮੌਤ ਤੋਂ ਬਾਅਦ ਗੁਪਤ ਬੰਸ ਢਹਿੰਦੀ ਕਲਾ ਵੱਲ ਜਾਣ ਲਗ ਪਿਆ।

ਇਹ ਵਿਸ਼ਨੂੰ ਦਾ ਉਪਾਸਕ ਸੀ ਪਰੰਤੂ ਹੋਰ ਧਰਮਾਂ ਪ੍ਰਤੀ ਸਹਿਣਸ਼ੀਲ ਵੀ ਸੀ। ਹੇਵਲ ਅਨੁਸਾਰ ਇਸ ਨੇ ਬੁੱਧ ਨੂੰ ਆਪਣਾ ਗੁਰੂ ਮੰਨ ਲਿਆ ਸੀ ਪਰ ਵਿਸ਼ਨੂੰ ਦੀ ਪੂਜਾ ਵੀ ਇਸ ਨੇ ਨਾਲ ਨਾਲ ਜਾਰੀ ਰੱਖੀ।

ਇਸ ਦਾ ਰਾਜ-ਪ੍ਰਬੰਧ ਚੰਗਾ ਸੀ। ਲੋਕ ਭਲਾਈ ਵੱਲ ਇਸ ਨੇ ਵਿਸ਼ੇਸ਼ ਤੌਰ ਤੇ ਧਿਆਨ ਦਿਤਾ। ਸੰਨ 456 ਵਿਚ ਇਸ ਨੇ ਚੰਦਰ ਗੁਪਤ ਮੋਰੀਆ ਦੁਆਰਾ ਬਣਵਾਈ ਗਈ ਸੁਦਰਸ਼ਨ ਝੀਲ ਦੀ ਮੁਰੰਮਤ ਵੀ ਕਰਵਾਈ ਸੀ। ਇਸ ਨੇ ਆਪਣੇ ਰਾਜ ਦੇ ਅਖੀਰੀ ਦਿਨਾਂ ਵਿਚ ਸਿੱਕਿਆਂ ਵਿਚ ਸੋਨੇ ਦੀ ਮਾਤਰਾ 108 ਗ੍ਰੇਨ ਤੋਂ ਘਟਾ ਕੇ 73 ਗ੍ਰੇਨ ਕਰ ਦਿੱਤੀ ਸੀ।

ਇਸ ਦੇ ਕੋਈ ਔਲਾਦ ਨਹੀਂ ਸੀ। ਇਸ ਦੀ ਮੌਤ ਤੋਂ ਬਾਅਦ ਇਸ ਦਾ ਭਰਾ ਪੂਰਾ ਗੁਪਤ ਗੱਦੀ ਤੇ ਬੈਠਿਆ।

ਹ. ਪੁ.—ਹਿ. ਏ. ਇੰਡ.—ਡਾ. ਤ੍ਰਿਪਾਠੀ; ਏ ਹਿਸਟਰੀ ਆਫ਼ ਦੀ ਗੁਪਤਾਜ਼—ਆਰ.ਐਨ. ਡਾਂਡੇਕਰ; ਅ. ਹਿ. ਇੰਡ.—ਸਮਿਥ; ਗੁਪਤਾ ਐਂਪਾਇਰ— ਆਰ. ਕੇ ਮੁਕਰਜੀ

**ਸਕੰਦ ਨਾਗ** : ਸਕੰਦ ਨਾਗ ਪਦਮ ਸ਼ਾਖ ਦਾ ਬਾਦਸ਼ਾਹ ਸੀ। ਇਸ ਦੇ ਸਮੇਂ ਦੇ ਬਹੁਤ ਸਾਰੇ ਸਿੱਕੇ ਮਿਲੇ ਹਨ ਜਿਨ੍ਹਾਂ ਉੱਤੇ ਤਰਸ਼ੂਲ ਅਤੇ ਨੰਦੀ ਦੀਆਂ ਤਸਵੀਰਾਂ ਹਨ। ਇਨ੍ਹਾਂ ਤੋਂ ਪਤਾ ਲਗਦਾ ਹੈ ਕਿ ਉਹ ਸ਼ਿਵ ਦਾ ਪੁਜਾਰੀ ਸੀ। ਇਸ ਨੇ ਅਸ਼ਵਮੇਧ ਯੱਗ ਨਹੀਂ ਕੀਤਾ। ਇਸ ਦੇ ਸਮੇਂ ਵਿਚ ਹਿੰਦੂ ਸੱਭਿਅਤਾ ਨੇ ਉੱਨਤੀ ਕੀਤੀ ਸੀ। ਇਸ ਨੇ ਗੰਗਾ ਦੀ ਪਵਿੱਤਰਤਾ ਅਤੇ ਸ਼ਿਵ ਜੀ ਦੀ ਸ਼ਾਨ ਨੂੰ ਚਾਰ ਚੰਨ ਲਾਏ ਸਨ। ਇਸ ਨੇ ਨਵੇਂ ਮੰਦਰ ਬਣਵਾਏ ਅਤੇ ਇਮਾਰਤ ਉਸਾਰੀ ਦਾ ਇਕ ਨਵੀਨ ਢੰਗ ਅਪਣਾਇਆ।

**ਸਕੰਦ ਪੁਰਾਣ** : ਸਕੰਦ ਸ਼ਿਵ ਜੀ ਦੇ ਪੁੱਤਰ ਕਾਰਤਿਕੇਯ ਦਾ ਨਾਂ ਹੈ। ਉਸੇ ਦੇ ਇਤਿਹਾਸ ਨੂੰ ਕੇਂਦਰ ਮੰਨ ਕੇ ਇਹ ਪੁਰਾਣ ਰਚਿਆ ਗਿਆ। ਇਹ ਸਾਰਿਆਂ ਪੁਰਾਣਾਂ ਤੋਂ ਵੱਡਾ ਹੈ। ਇਸ ਦੇ ਸਲੋਕਾਂ ਦੀ ਸੰਖਿਆ ਕਿਤੇ 81 ਹਜ਼ਾਰ (ਵੇਖੋ 'ਸੂਤ ਸੰਹਿਤਾ' ਅਤੇ 'ਨਾਰਦ ਪੁਰਾਣ' ਵਿਚ 'ਸਕੰਦ ਉਪਕ੍ਰਮਣਿਕਾ') ਅਤੇ ਕਿਤੇ ਕਿਤੇ 81 ਹਜ਼ਾਰ ਇਕ ਸੌ (ਵੇਖੋ 'ਸਕੰਦ ਪੁਰਾਣ' ਦਾ ਹੀ ਪ੍ਰਭਾਸ ਖੰਡ, 'ਭਾਗਵਤ ਪੁਰਾਣ' 12ਵਾਂ ਸਕੰਦ, 'ਮਤਸਯ ਪੁਰਾਣ' 53ਵਾਂ ਅਧਿਆਇ, 'ਬ੍ਰਹਮਵੈਵਰਤ ਪੁਰਾਣ' ਕ੍ਰਿਸ਼ਨ ਜਨਮ ਖੰਡ, 132 ਅਧਿਆਇ) ਦਿੱਤੀ ਗਈ ਹੈ ਪਰ ਛਪੇ ਹੋਏ ਗ੍ਰੰਥ ਵਿਚ ਇਕ ਲੱਖ ਦੇ ਲਗਭਗ ਸਲੋਕ ਹਨ। ਇਸ ਦੇ ਭਾਗਾਂ ਦੇ ਵੀ ਦੋ ਪ੍ਰਕਾਰ ਦੇ ਨਾਂ 'ਸੰਹਿਤਾ' ਅਤੇ 'ਖੰਡ' ਮਿਲਦੇ ਹਨ। ਸੰਹਿਤਾਵਾਂ ਦੀ ਸੰਖਿਆ ਛੇ ਦੱਸੀ ਗਈ ਹੈ ਤੇ ਉਨ੍ਹਾਂ ਦੇ ਨਾਂ ਹਨ :— ਸਨਤ ਕੁਮਾਰ ਸੰਹਿਤਾ, ਸੂਤ ਸੰਹਿਤਾ, ਸ਼ੰਕਰ ਸੰਹਿਤਾ, ਵੈਸ਼ਣਵੀ ਸੰਹਿਤਾ, ਬ੍ਰਾਹਮੀ ਸੰਹਿਤਾ ਅਤੇ ਸੌਰ ਸੰਹਿਤਾ। ਖੰਡਾਂ ਦੀ ਸੰਖਿਆ ਸੱਤ ਹੈ ਤੇ ਉਨ੍ਹਾਂ ਦੇ ਨਾਂ ਹਨ :— ਮਾਹੇਸ਼ਵਰ ਖੰਡ, ਵੈਸ਼ਣਵ ਖੰਡ, ਬ੍ਰਾਹਮ ਖੰਡ, ਕਾਸ਼ੀ ਖੰਡ, ਰੇਵਾ ਖੰਡ, ਤਾਪੀ ਖੰਡ ਅਤੇ ਪ੍ਰਭਾਸ ਖੰਡ। ਸੰਹਿਤਾਵਾਂ ਇਕ ਗ੍ਰੰਥ ਦੇ ਰੂਪ ਵਿਚ ਸੰਕਲਿਤ ਨਹੀਂ, ਵੱਖਰੀਆਂ ਵੱਖਰੀਆਂ ਲਭਦੀਆਂ ਹਨ। ਉਨ੍ਹਾਂ ਵਿਚੋਂ ਵੀ ਇਸ ਸਮੇਂ ਕੇਵਲ ਸਨਤ ਕੁਮਾਰ ਸੰਹਿਤਾ, ਸੂਤ ਸੰਹਿਤਾ ਅਤੇ ਸ਼ੰਕਰ ਸੰਹਿਤਾ ਇਹ ਤਿੰਨ ਹੀ ਮਿਲਦੀਆਂ ਹਨ। ਸੂਤ ਸੰਹਿਤਾ ਉੱਤੇ ਪ੍ਰਸਿੱਧ ਪ੍ਰਾਚੀਨ ਗ੍ਰੰਥਕਾਰ ਮਾਧਵਾਚਾਰੀਆ (ਈ. 14ਵੀਂ ਸ਼ਤਾਬਦੀ) ਦੀ 'ਤਾਤਪਰਿਆ ਦੀਪਿਕਾ' ਨਾਂ ਦੀ ਇਕ ਉੱਤਮ ਵਿਆਖਿਆ ਵੀ ਮਿਲਦੀ ਹੈ। ਅਸਲ ਵਿਚ ਸਕੰਦ ਨਾਂ ਦੇ ਦੋ ਪੁਰਾਣ ਹਨ-ਇਕ ਪੁਰਾਣ (ਜਾਂ ਮਹਾਪੁਰਾਣ) ਅਤੇ ਦੂਜਾ ਉਪ ਪੁਰਾਣ। ਜਿਸ ਵਿਚ ਸੱਤ 'ਖੰਡ' ਹਨ ਉਹ ਪੁਰਾਣ ਹੈ ਅਤੇ ਜਿਸ ਵਿਚ ਛੇ "ਸੰਹਿਤਾਵਾਂ" ਹਨ ਉਹ ਉਪ ਪੁਰਾਣ ਹੈ। 'ਸਕੰਦ ਪੁਰਾਣ' ਦੀਆਂ ਛੇ ਸੰਹਿਤਾਵਾਂ ਵਿਚ ਪੰਜਾਹ ਖੰਡ ਅਤੇ ਇਕ ਲੱਖ ਸਲੋਕ ਹਨ। ਖੰਡਾਂ ਦੇ ਅੰਦਰ ਆਏ ਹੋਏ ਉਪਖੰਡਾਂ ਦੇ ਸਲੋਕਾਂ ਨੂੰ ਸ਼ਾਮਲ ਕਰ ਕੇ ਇਹ ਸੰਖਿਆ 2-3 ਲੱਖ ਹੋ ਜਾਂਦੀ ਹੈ। ਪੁਸਤਕ ਲੇਖਕਾਂ ਦੀ ਗ਼ਲਤੀ ਨਾਲ ਦੋਹਾਂ ਪੁਰਾਣਾਂ ਦੇ ਅਨੇਕ ਭਾਗ ਮਿਲ ਜਾਣ ਨਾਲ ਮੌਜੂਦਾ ਸਕੰਦ ਪੁਰਾਣ ਦੇ ਸ਼ਲੋਕਾਂ ਦੀ ਸੰਖਿਆ ਵਿਚ ਵਾਧਾ ਹੋ ਗਿਆ ਹੈ ਅਤੇ ਕਈ ਪ੍ਰਕਰਣ ਦੋ ਵਾਰ ਆ ਗਏ ਹਨ। ਸਕੰਦ ਉਪ ਪੁਰਾਣ ਪ੍ਰਚਲਿਤ ਨਹੀਂ ਹੈ। ਸੱਤ ਖੰਡਾਂ ਵਾਲੇ ਸਕੰਦ ਪੁਰਾਣ ਦਾ ਹੀ ਪ੍ਰਚਾਰ ਹੈ। ਇਸ ਦੇ ਕੁਝ ਕੁ ਹਿੱਸਿਆਂ ਉੱਤੇ ਸੰਸਕ੍ਰਿਤ ਵਿਚ ਟੀਕਾ ਵੀ ਮਿਲਦਾ ਹੈ। ਵਿਚਕਾਰਲੇ ਭਾਗ ਵਿਚ ਤਾਂ ਭਾਗਵਤ ਕਥਾਵਾਂ ਦੀ ਭਰਮਾਰ ਹੈ ਅਤੇ ਕਾਰਤਿਕੇਯ ਬਾਰੇ ਕੇਵਲ ਇਹ ਸੂਚਨਾ ਮਿਲਦੀ ਹੈ ਕਿ ਉਸ ਨੇ ਵਿਆਹ ਨਹੀਂ ਕੀਤਾ ਸਗੋਂ ਮਾਤਾ ਪਿਤਾ (ਸ਼ਿਵ ਪਾਰਵਤੀ) ਦੇ ਹੱਠ ਕਰਨ ਤੇ ਉਹ ਉਪਰਾਮ ਹੋ ਕੇ ਕ੍ਰੌਚ ਪਰਬਤ ਤੇ ਤਪ ਕਰਨ ਚਲਾ ਗਿਆ।

ਬਹੁਤ ਸਾਰੇ ਰਾਖ਼ਸ਼ ਤੇ ਦਾਨਵ ਜਿਨ੍ਹਾਂ ਦਾ ਵਧ ਸ਼ਿਵ ਪੁਰਾਣ ਵਿਚ ਦਰਜ ਹੈ, ਇਥੇ ਵੀ ਦਿੱਤਾ ਗਿਆ ਹੈ। ਕੁਰੁਖੇਤਰ ਦੇ ਲੋਹ-ਜਿਹਵਾ ਰਾਖ਼ਸ਼ ਅਤੇ ਲੋਹਾ ਸੁਰ ਦੇ ਪ੍ਰਸੰਗ ਬਹੁਤ ਰੋਮਾਂਚਕਾਰੀ ਹਨ। ਇੰਜ ਜਾਪਦਾ ਹੈ ਤਿੱਬਤ ਆਦਿ ਇਲਾਕਿਆਂ ਤੋਂ ਉਤਰ ਕੇ ਕਈ

ਰਾਖ਼ਸ਼ ਉਸ ਪੁਰਾਣ ਯੁੱਗ ਵਿਚ ਬ੍ਰਹਮਵਰਤ (ਸਪਤ ਸਿੰਧੂ) ਦੇ ਤੀਰਥਾਂ ਨਗਰਾਂ ਤੇ ਆਸ਼ਰਮਾਂ ਨੂੰ ਨਸ਼ਟ ਭ੍ਰਸ਼ਟ ਕਰਦੇ ਰਹੇ ਹਨ ਅਤੇ ਉਨ੍ਹਾਂ ਦਾ ਚੰਗੀ ਤਰ੍ਹਾਂ ਦਮਨ ਕਰਨ ਲਈ ਪਹਾੜਾਂ ਉੱਤੇ ਸ਼ਕਤੀ ਕੇਂਦਰ (ਦੇਵੀ ਸਥਾਨ) ਕਾਇਮ ਕੀਤੇ ਗਏ ਸਨ। ਇਹ ਪੁਰਾਣੇ ਸਮੇਂ ਦੀਆਂ ਛਾਉਣੀਆਂ ਸਨ। ਪੁਰਾਣਾਂ ਦੀ ਪ੍ਰਤੀਕ ਭਾਸ਼ਾ ਵਿਚੋਂ ਇਤਿਹਾਸਕ ਤੱਥ ਕੱਢਣੇ ਔਖੇ ਹੋ ਗਏ ਹਨ ਪਰ ਸੰਸਕ੍ਰਿਤੀ ਦੇ ਵਿਕਾਸ ਲਈ ਇਨ੍ਹਾਂ ਦਾ ਅਧਿਐਨ ਲਾਭਕਾਰੀ ਹੈ। ਵਿਸ਼ੇਸ਼ ਕਰ ਕੇ ਸਕੰਦ ਪੁਰਾਣ ਵਿਚ ਤਾਂ ਭੂਗੋਲ ਤੋਂ ਛੁੱਟ ਵਿਗਿਆਨ ਦੇ ਵਿਸ਼ੇ ਵੀ ਗੰਭੀਰਤਾ ਨਾਲ ਨਜਿੱਠੇ ਗਏ ਹਨ। ਬ੍ਰਹਮੰਡ ਦੇ ਖੰਡ, ਦ੍ਵੀਪ ਆਦਿ ਨਵਗ੍ਰਹਿ ਵਾਯੂ ਦੇ ਸੱਤ ਸਕੰਦ, ਸਤ ਪਾਤਾਲ, 21 ਨਰਕਾਂ ਆਦਿ ਦਾ ਵਿਸਥਾਰ ਪੂਰਬਕ ਵਰਨਨ ਮਾਹੇਸ਼ਵਰ ਖੰਡ, ਕੁਮਾਰਿਕਾ ਖੰਡ, ਅਧਿਆਇ 24-26 ਵਿਚ ਹੈ। ਕਮਲ ਨੇ ਮਨੁੱਖੀ ਸ਼ਰੀਰ ਦੀ ਬਣਤਰ ਤੇ ਵਿਕਾਸ ਨਿੰਮਣ ਤੋਂ ਲੈ ਕੇ ਜਨਮ ਅਤੇ ਵਿਕਾਸ ਤੋਂ ਲੈ ਕੇ ਮਰਨ ਤਕ ਦਿੱਤੀ ਹੈ, ਇਹ ਸੂਖ਼ਮ ਵਿਗਿਆਨ ਦਾ ਚਮਤਕਾਰ ਹੈ। (ਅਧਿਆਇ 50-52) ਅੱਗੇ ਚਲ ਕੇ ਯੋਗ ਸ਼ਾਸਤਰ ਦਾ ਨਿਰੂਪਣ ਵੀ ਵਿਗਿਆਨਕ ਸ਼ੈਲੀ ਵਿਚ ਕੀਤਾ ਗਿਆ ਹੈ।

ਦਾਰਸ਼ਨਿਕ ਵਿਚਾਰਾਂ ਲਈ ਕੁਮਾਰਿਕਾ ਖੰਡ ਦੇ ਧਰਮਾਰਣਯ (ਬ੍ਰਹਮ ਖੰਡ) ਦੇ ਪਹਿਲੇ ਭਾਗ ਬਹੁਤ ਵੱਡਮੁਲੇ ਹਨ। ਵਿਸ਼ੇਸ਼ ਕਰ ਕਲਾਪ ਗ੍ਰਾਮ ਦੇ ਬ੍ਰਾਹਮਣ ਬਾਲਕ ਨੇ ਨਾਰਦ ਦੇ ਪ੍ਰਸ਼ਨਾਂ ਦੇ ਜੋ ਉੱਤਰ ਦਿੱਤੇ ਹਨ ਉਹ ਸਾਡੇ ਸੰਸਕ੍ਰਿਤ ਸਾਹਿਤ ਨੂੰ ਉੱਤਮ ਦੇਣ ਹੈ। ਵੇਖੋ ਇਸ ਖੰਡ ਦਾ ਅਧਿਆਇ 3, ਇਸੇ ਖੰਡ ਦੇ 36ਵੇਂ ਅਧਿਆਇ ਵਿਚ ਪਾਪਾਂ ਦੇ ਭੇਦਾਂ ਦਾ ਵਧੀਆ ਵਰਗੀਕਰਣ ਹੈ; 40ਵੇਂ ਵਿਚ ਨਾਸਤਿਕਤਾ ਦਾ ਖੰਡਨ ਤਰਕ ਪ੍ਰਧਾਨ ਹੈ। ਸਿੱਖਿਆ ਦੇ ਆਦਰਸ਼ ਲਈ ਵੈਸ਼ਣਵ ਖੰਡ-ਮਾਰਗਸ਼ੀਰਸ਼ ਮਾਸ ਮਹਾਤਮ, ਅਧਿਆਇ 76 ਵਿਚ ਗੁਰੂ ਤੇ ਚੇਲੇ ਦੇ ਕਰਤੱਵ ਦਾ ਵਰਣਨ ਵਿਗਿਆਨਕ ਤੇ ਸਭਿਆਚਾਰਕ ਹੈ। ਚਤੁਰਮਾਸਯ ਮਹਾਤਮ ਦੇ ਅੰਤ ਵਿਚ ਧਿਆਨ ਤੇ ਗਿਆਨ ਯੋਗ ਸਬੰਧੀ ਸੂਖਮ ਵਿਚਾਰ ਹੈ (ਬ੍ਰਾਹਮ ਖੰਡ)। ਸਭਿਆਚਾਰ ਲਈ ਨਿਤ ਨੇਮ ਤੇ ਨਖਿੱਧ ਕੰਮਾਂ ਦਾ ਉਪਦੇਸ਼ ਬ੍ਰਹਮੋਤ੍ਰੁਰ ਖੰਡ ਦੇ 10ਵੇਂ ਅਧਿਆਇ ਵਿਚ ਦਿੱਤਾ ਗਿਆ ਹੈ। ਕਾਸ਼ਿਕਾ ਖੰਡ ਪੂਰਵਾਰਧ ਅਧਿਆਇ 8 ਵਿਚ ਪਿਸ਼ਾਚ, ਗੁਹਯਕ' ਗੰਧਰਵ, ਵਿਦਿਆਧਰ ਅਤੇ ਸੰਜਮਨੀ ਲੋਕ ਦੀ ਕਥਾ ਹੈ। ਅੱਗੇ ਤਾਰਿਆਂ ਤੇ ਹੋਰ ਲੋਕਾਂਤਰਾਂ ਦਾ ਵਰਣਨ ਵੀ ਹੈ। ਗੰਗਾਸਹਸ੍ਰ ਨਾਮ ਵਿਚ ਅਨੇਕ ਪ੍ਰਕਾਰ ਦੇ ਇਤਿਹਾਸਕ ਪ੍ਰਸੰਗਾਂ ਦੇ ਸੰਕੇਤ ਮੌਜੂਦ ਹਨ।

ਮੁਕਤੀ ਲਈ ਵਿਸ਼ੇਸ਼ ਸਤ ਪੁਰੀਆਂ ਦੱਸੀਆਂ ਹਨ-ਕਾਸ਼ੀ, ਕਾਂਚੀ, ਮਾਯਾ (ਹਰਿਦੁਆਰ), ਅਜੋਧਿਆ, ਦੁਆਰਕਾ, ਮਥੁਰਾ ਅਤੇ ਅਵੰਤੀ। ਇਨ੍ਹਾਂ ਤੋਂ ਛੁੱਟ 21 ਵਿਸ਼ੇਸ਼ ਤੀਰਥ ਦੱਸੇ ਹਨ— ਨੈਮਿਸ਼ਾਰਣਯ, ਕੁਰੂਖੇਤਰ, ਗੰਗਾਦੁਆਰ (ਗੰਗੋਤ੍ਰੀ), ਅਮਰਾਵਤੀ, ਸਰਸਵਤੀ ਸਮੁੰਦਰ ਸੰਗਮ (ਸੋਮ ਨਾਥ), ਗੰਗਾ ਸਾਗਰ ਸੰਗਮ, (ਕਲਕੱਤਾ), ਤ੍ਰਿਅੰਬਕ ਤੀਰਥ, ਸਪਤ ਗੋਦਾਵਰੀ ਤੱਟ, ਕਾਲੰਜਰ ਤੀਰਥ, ਪ੍ਰਭਾਸਖੇਤ੍ਰ, ਬਦਰਿਕਾਸ਼੍ਰਮ, ਮਹਾਲਯ, ਓਂਕਾਰ ਖੇਤ੍ਰ (ਅਮਰ ਕੰਟਕ), ਪੁਰਸ਼ੋਤਮ ਖੇਤ੍ਰ (ਜਗਨਨਾਥ ਪੁਰੀ), ਗੋਕਰਣਤੀਰਥ ਭ੍ਰਿਗੁਕਛ ਭ੍ਰਿਗਤੁੰਗ ਪੁਸ਼ਕਰ, ਸ਼੍ਰੀ ਪਰਵਤ, ਧਾਰਾ ਤੀਰਥ, ਗਯਾ। ਹੋਰ ਵੀ ਅਨੇਕ ਤੀਰਥਾਂ ਦਾ ਉਲੇਖ ਇਸ ਪੁਰਾਣ ਵਿਚ ਵੇਰਵੇ ਨਾਲ ਹੈ ਅਤੇ ਭੂਗੋਲ ਦੇ ਪੱਖ ਤੋਂ ਇਹ ਇਕ ਵਡਮੁੱਲਾ ਖ਼ਜ਼ਾਨਾ ਹੈ। ਕਿਤੇ ਕਿਤੇ ਭੂਗੋਲ ਦੇ ਕੁਝ ਮਹੱਤਵਪੂਰਣ ਤੱਥ ਵੀ ਦਿਤੇ ਗਏ ਹਨ ਜਿਵੇਂ ਵੈਸ਼ਣਵ ਦੇ ਖੰਡ ਸ੍ਰੀਮਦ ਭਾਗਵਤ ਮਹਾਤਮ ਦੇ ਅਰੰਭ ਵਿਚ ਸ਼ਾਂਡਿਲਯ ਮੁਨੀ ਨੇ ਦੱਸਿਆ ਹੈ ਕਿ 'ਵ੍ਰਜ' ਦਾ ਅਰਥ ਹੈ ਵਿਆਪਕ। ਇਸ ਤੋਂ ਤ੍ਰਿਗੁਣਾਤੀਤ ਪਾਰਬ੍ਰਹਮ ਕ੍ਰਿਸ਼ਨ ਦੀ ਭੂਮੀ ਦਾ ਨਾਮ ਵ੍ਰਜਭੂਮੀ ਪੈ ਗਿਆ। ਅਗੇ ਚਲ ਕੇ ਥਾਵਾਂ ਦੇ ਜੋ ਨਾਮ ਦਿੱਤੇ ਹਨ, ਉਹ ਅੱਜ ਦੇ ਨਾਵਾਂ ਨਾਲ ਮੇਲ ਖਾਂਦੇ ਹਨ-ਦੀਰਘ ਪੁਰ=ਡੀਗ; ਨੰਦਿਗ੍ਰਾਮ-ਨੰਦ ਗ੍ਰਾਮ, ਬ੍ਰਿਹਤਸਾਨੁ=ਬਰਸਾਨਾ।

ਕੁਰੂਖੇਤਰ ਨੂੰ ਧਰਮਾਰਣਯ ਕਰਕੇ ਲਿਖਿਆ ਹੈ। ਇਹ ਅਹਿੰਸਾ ਭਾਵ ਦਾ ਉੱਘਾ ਇਲਾਕਾ ਸੀ, ਫਲਾਂ ਫੁੱਲਾਂ ਦੀ ਭਰਮਾਰ ਸੀ। ਸੂਰਜ ਪੁੱਤਰ ਧਰਮਰਾਜ (ਯਮ) ਨੇ ਇਥੇ ਤਪੱਸਿਆ ਕੀਤੀ ਸੀ, ਵਰਧਿਨੀ ਤੇ ਉਰਵਸ਼ੀ ਅਪਸਰਾਵਾਂ ਇਥੇ ਰਹੀਆਂ ਸਨ। ਸੂਰਜ ਕੁੰਡ ਧਰਮ ਸਰੋਵਰ ਬਣਿਆ। ਇਸੇ ਨੂੰ ਅੱਗੇ ਚਲ ਕੇ ਰਾਮ ਹਿਰਦੇ ਕਿਹਾ ਗਿਆ। ਧਰਮੇਸ਼ਵਰ (ਸ਼ਿਵਲਿੰਗ) ਦੀ ਥਾਂ ਸਥਾਣੇਸ਼ਵਰ (ਥਾਨੇਸਰ) ਬਣਿਆ)।

ਜੇਕਰ ਪੂਜਾ ਅਨੁਸ਼ਠਾਨ, ਵਰਤ ਮਹਾਤਮ ਤੇ ਕਰਮਕਾਂਡ ਦੇ ਵੇਰਵੇ ਇਕ ਪਾਸੇ ਰੱਖ ਕੇ ਇਸ ਪੁਰਾਣ ਦੇ ਗੂੜ੍ਹ ਗਿਆਨ ਵੱਲ ਝਾਤ ਮਾਰੀਏ ਤਾਂ ਸਪੱਸ਼ਟ ਪਤਾ ਲਗਦਾ ਹੈ ਕਿ ਇਸ ਵਿਚ ਇਕ ਸੁਧਾਰਵਾਦੀ ਧਾਰਾ ਵੀ ਮੌਜੂਦ ਹੈ ਜੋ ਸੰਤ ਬਾਣੀ ਤੇ ਗੁਰਬਾਣੀ ਨਾਲ ਮੇਲ ਖਾਂਦੀ ਹੈ। ਮਾਨਸ ਤੀਰਥਾਂ (ਸਤਿ, ਖਿਮਾ ਆਦਿ) ਦੇ ਵੇਰਵੇ ਮਗਰੋਂ ਲਿਖਿਆ ਹੈ :—

**ध्यान पूते ज्ञान जले रागद्वेषमलापहे**

**यः स्नाति मानसे तीर्थे सयाति परमां गतिम्।**

ਕਾਸ਼ੀ ਖੰਡ, ਅਧਿਆਇ 6 ।

ਧਿਆਨ ਰਾਹੀਂ ਪਵਿਤਰ ਗਿਆਨ ਰੂਪੀ ਜਲ ਨਾਲ ਭਰੇ ਹੋਏ ਰਾਗ ਦ੍ਵੇਸ਼ ਵਾਲੀ ਮੈਲ ਤੋਂ ਦੂਰ ਕਰਨ ਵਾਲੇ ਮਾਨਸ (ਅੰਤਰਗਤਿ ਜਪੁ) ਤੀਰਥ ਵਿਚ ਜੋ ਪੁਰਖ ਇਸ਼ਨਾਨ ਕਰਦਾ ਹੈ ਉਹ ਉੱਤਮ ਗਤਿ ਨੂੰ ਪ੍ਰਾਪਤ ਹੁੰਦਾ ਹੈ।

ਮਾਹੇਸ਼ਵਰ ਖੰਡ ਦੇ ਕੁਮਾਰਿਕਾ ਖੰਡ, ਅਧਿਆਇ 37 ਸਲੋਕ 62 ਵਿਚ ਐਤਰੇਯ ਰਿਖੀ ਦੀ ਜ਼ਬਾਨੀ ਕਿਹਾ ਗਿਆ ਹੈ :—

(ਉਹ ਪ੍ਰਭੂ) ਇਕੋ ਗੁਰੂ ਹੈ, ਉਸ ਤੋਂ ਛੁੱਟ ਹੋਰ ਕੋਈ ਦੂਜਾ ਗੁਰੂ ਨਹੀਂ ਹੈ। ਜੋ ਅੰਤਰਗਤ ਹਿਰਦੇ ਵਿਚ ਵਿਰਾਜਮਾਨ ਹੈ, ਉਹੋ ਗੁਰੂ ਹੈ, ਮੈਂ ਉਸੇ ਨੂੰ ਪ੍ਰਣਾਮ ਕਰਦਾ ਹਾਂ :—

**एको गुरूर्नास्ति ततो द्वितीयो यो हृद्गत स्तमहं वै नमामि।**

ਇਸ ਪ੍ਰਕਾਰ ਦੇ ਅਨੇਕ ਦਾਰਸ਼ਨਿਕ ਵਿਚਾਰ ਕੁਮਾਰਿਕ ਖੰਡ ਤੇ ਧਰਮਾਰਣਯ ਦੇ ਪ੍ਰਥਮ ਅਧਿਆਵਾਂ ਅਤੇ ਚਤੁਰਮਾਸਯ ਮਹਾਤਮ ਦੇ ਅੰਤਲੇ ਅਧਿਆਵਾਂ ਅਤੇ ਕਾਸ਼ੀ ਖੰਡ ਦੇ ਮੁਢਲੇ ਅਧਿਆਵਾਂ ਵਿਚ ਦਿੱਤੇ ਹੋਏ ਹਨ। ਸ਼ੂਦਰ ਜ਼ਾਤ ਦੇ ਭਗਤਾਂ ਦੀ ਸ਼ਲਾਘਾ ਵੀ ਕਈ ਥਾਈਂ ਆਈ ਹੈ। (ਵੇਖੋ ਸੰਖਿਪਤ ਸਕੰਦ ਪੁਰਾਣ, ਕਲਿਆਣ ਅੰਕ, 1957 ਪੰਨੇ 222, 261, 494, 505, 510 ਆਦਿ) ਇਸ ਪੁਰਾਣ ਦੇ ਵੈਸ਼ਣਵ ਖੰਡ ਭੂਮਿਵਾਰਾਹ ਖੰਡ ਦੇ 21ਵੇਂ ਅਧਿਆਇ ਵਿਚ ਭਗਤ ਰਾਮਾਨੁਜ (11ਵੀਂ ਸਦੀ ਈ.) ਦਾ ਉਤਕਲ ਖੰਡ ਵਿਚ ਵਿਦਿਆਪਤੀ ਦਾ (15ਵੀਂ ਸਦੀ) ਵਰਣਨ ਵੀ ਮੌਜੂਦ ਹੈ। ਇਸ ਪੁਰਾਣ ਦੀ ਇਕ ਪ੍ਰਤਿ 7ਵੀਂ ਸਦੀ ਦੀ ਅਤੇ ਦੂਜੀ 11ਵੀਂ ਸਦੀ ਦੀ ਕਲਕੱਤੇ ਦੇ ਮੰਦਰ ਅਤੇ ਨੇਪਾਲ ਦੇ ਸਰਕਾਰੀ ਪੁਸਤਕਾਲੇ ਵਿਚ ਮੌਜੂਦ ਹੈ। ਇਸ ਲਈ ਇਸ ਪੁਰਾਣ ਨੂੰ ਈਸਾ ਤੋਂ 15ਵੀਂ ਸਦੀ ਦੇ ਪਿਛੋਂ ਦਾ ਕਹਿਣਾ ਠੀਕ ਨਹੀਂ।

—ਸੀਤਾ ਰਾਮ ਬਾਹਰੀ

**ਸਕੰਦਰ ਹਯਾਤ ਖਾਂ** : ਵੇਖੋ, ਸਿਕੰਦਰ ਹਯਾਤ ਖਾਂ

**ਸਕੰਦਰ ਮਹਾਨ** : ਵੇਖੋ, ਸਿਕੰਦਰ ਮਹਾਨ

**ਸਕੰਦਰਾਬਾਦ** : ਵੇਖੋ, ਸਿਕੰਦਰਾਬਾਦ

**ਸਕੰਦ ਵਰਮਨ ਦੂਜਾ** : ਇਸ ਨੇ 400 ਤੋਂ 436 ਈ. ਤਕ ਰਾਜ ਕੀਤਾ। ਇਸ ਸਬੰਧੀ ਕਦੰਬਾ ਅਤੇ ਗੰਗਾ ਵੰਸ਼ਾਂ ਦੇ ਰਾਜਿਆਂ ਦੇ

ਸ਼ਿਲਾਲੇਖਾਂ ਤੋਂ ਕੁਝ ਵਾਕਫੀ ਮਿਲਦੀ ਹੈ। ਕਦੰਬਾ ਵੰਸ਼ ਦੇ ਤਿੰਨ ਰਾਜੇ ਭਗੀਰਥ, (385-410) ਰਘੂ, (410-425) ਕਾਕੁਸਥਾਵਰਮਾ (425-450) ਸਕੰਦ ਵਰਮਨ ਦੂਜੇ ਦੇ ਸਮਕਾਲੀ ਸਨ। ਇਹ ਰਾਜੇ ਅਕਸਰ ਪਲਵ ਰਾਜਾ ਸਕੰਦ ਵਰਮਨ ਦੂਜੇ ਨਾਲ ਲੜਦੇ ਝਗੜਦੇ ਰਹਿੰਦੇ ਸਨ।

ਗੰਗਾ ਵੰਸ਼ ਦੇ ਦੋ ਰਾਜੇ ਕੋਂਕਨੀ ਵਰਮਾ ਅਤੇ ਮਾਧੋ ਪਹਿਲਾ ਸਕੰਦ ਵਰਮਨ ਦੂਜੇ ਦੇ ਸਮਕਾਲੀ ਸਨ। ਕਦੀ ਕਦੀ ਗੰਗਾ ਰਾਜੇ ਪਲਵ ਰਾਜਿਆਂ ਨਾਲ ਮਿਲ ਕੇ ਕਦੰਬਾ ਰਾਜੇ ਨਾਲ ਲੜਦੇ ਸਨ ਕਿਉਂਕਿ ਗੰਗਾ ਤੇ ਕਦੰਬਾ ਇਕ ਦੂਜੇ ਦੇ ਦੁਸ਼ਮਣ ਸਨ। ਕਾਂਚੀਪੁਰਮ ਦੇ ਪਲਵ ਵੰਸ਼ ਸਬੰਧੀ ਸਮੁੰਦਰ ਗੁਪਤ ਦੇ ਅਲਾਹਬਾਦ ਦੇ ਥੰਮ੍ਹ ਵਾਲੇ ਸ਼ਿਲਾਲੇਖ ਵਿਚ ਹੈਵਾਲਾ ਦਿੱਤਾ ਗਿਆ ਹੈ। ਸਮੁੰਦਰ ਗੁਪਤ ਦਾ ਦੱਖਣ ਉਤੇ ਹਮਲਾ ਚੌਥੀ ਸਦੀ ਈ. ਦੇ ਵਿਚਕਾਰ (ਸੰਨ 350 ਦੇ ਲਗਭਗ) ਹੋਇਆ ਅਤੇ ਕਾਰੀ ਦੇ ਪਲਵ ਰਾਜੇ ਵਿਸ਼ਨੂੰ ਗੋਪ ਨਾਲ ਇਸ ਦੀ ਲੜਾਈ ਹੋਈ ਸੀ।

**ਸਕਨਕੂਰ** : ਵੇਖੋ, ਸਕਿੰਕ

**ਸਕਬੀਨਜ** : ਇਹ ਇਕ ਕਿਸਮ ਦੀ ਗੂੰਦ ਹੁੰਦੀ ਹੈ। ਸਕਬੀਨਜ ਅਰਬੀ ਨਾਂ ਹੈ। ਇਸ ਨੂੰ ਹਿੰਦੀ ਵਿਚ ਕੰਦਲ, ਫ਼ਾਰਸੀ ਵਿਚ ਸਕਬੀਨਾ ਅਤੇ ਯੂਨਾਨੀ ਵਿਚ ਸਾਗਾ-ਪੀਨੋਨ ਕਹਿੰਦੇ ਹਨ। ਗੰਦਾ ਬਰੋਜ਼ਾ ਜਿਹੜਾ ਪੁਰਾਣਾ ਹੋ ਜਾਂਦਾ ਹੈ, ਉਸ ਦਾ ਸਕਬੀਨਜ ਬਣ ਜਾਂਦਾ ਹੈ। ਫ਼ਰਕ ਕੇਵਲ ਇੰਨਾ ਹੈ ਕਿ ਸਕਬੀਨਜ ਗੰਦੇ ਬਰੋਜ਼ੇ ਨਾਲੋਂ ਅੰਦਰੋਂ ਵਧੇਰੇ ਚਿੱਟਾ ਹੁੰਦਾ ਹੈ। ਕਈ ਹਕੀਮ ਇਸ ਗੱਲ ਨੂੰ ਠੀਕ ਨਹੀਂ ਮੰਨਦੇ।

ਇਸ ਦੀ ਤਾਸੀਰ ਤੀਜੇ ਦਰਜੇ ਵਿਚ ਗਰਮ ਅਤੇ ਖ਼ੁਸ਼ਕ ਹੁੰਦੀ ਹੈ ਪਰ ਕੁਝ ਹਕੀਮਾਂ ਦੇ ਵਿਚਾਰ ਅਨੁਸਾਰ ਇਹ ਦੂਜੇ ਦਰਜੇ ਵਿਚ ਵੀ ਗਰਮ ਅਤੇ ਖ਼ੁਸ਼ਕ ਹੁੰਦੀ ਹੈ।

ਇਹ ਬਾਹਰੋਂ ਲਾਲ ਤੇ ਪੀਲੀ ਅਤੇ ਅੰਦਰੋਂ ਚਿੱਟੀ ਤੇ ਨਮੀਦਾਰ ਹੁੰਦੀ ਹੈ। ਇਸ ਦੀ ਗੰਧ ਤੇਜ਼ ਅਤੇ ਹਿੰਗ ਤੇ ਗੰਦੇ ਬਰੋਜ਼ੇ ਦੀ ਗੰਧ ਦੇ ਵਿਚਕਾਰ ਜਿਹੇ ਹੁੰਦੀ ਹੈ। ਇਸ ਦਾ ਸੁਆਦ ਕੁਝ ਕੌੜਾ ਹੁੰਦਾ ਹੈ।

ਗਰਮ ਤਾਸੀਰ ਵਾਲਿਆਂ ਲਈ ਅਤੇ ਗੁਰਦੇ ਅਤੇ ਮਸਾਨੇ ਦੇ ਪੁਰਾਣੇ ਵਰਮਾਂ ਲਈ ਇਹ ਹਾਨੀਕਾਰਕ ਹੈ। ਇਸ ਦੇ ਸੋਧਕ ਕਤੀਰਾ, ਰੋਗਨ ਬਦਾਮ ਅਤੇ ਠੰਢੀਆਂ ਤੇ ਤਰ ਚੀਜ਼ਾਂ ਹਨ। ਇਸ ਦੀ ਖ਼ੁਰਾਕ ਦੀ ਮਿਕਦਾਰ ਇਕ ਦਿਰਮ ਅਰਥਾਤ 3.5 ਗ੍ਰਾ. ਜਾਂ ਇਸ ਤੋਂ ਕੁਝ ਘੱਟ ਹੈ।

ਇਸ ਦਾ ਬਦਲ ਬਰੋਜ਼ਾ ਅਤੇ (ਜ਼ਹਿਰ ਮਾਰਨ ਲਈ) ਰਾਤੇਨਜ (ਸਨੋਬਰ ਦੀ ਗੂੰਦ) ਹੁੰਦੀ ਹੈ। ਆਪਣੇ ਗੁਣਾਂ ਅਨੁਸਾਰ ਇਹ ਗਰਮ ਤਾਸੀਰ ਵਾਲੀ, ਨਰਮ ਅਤੇ ਖ਼ੂਨ ਸਾਫ ਕਰਨ ਵਾਲੀ ਹੈ। ਰੀਹ, ਸੂਲ ਅਤੇ ਸਖ਼ਤ ਵਰਮਾਂ ਲਈ ਲਾਭਦਾਇਕ ਹੈ। ਪਿੱਤ ਅਤੇ ਗੰਦੀ ਬਲਗ਼ਮ ਨੂੰ ਖ਼ਾਰਜ ਕਰਦੀ ਹੈ। ਛਾਤੀ ਅਤੇ ਫੇਫੜਿਆਂ ਦੇ ਗੰਦੇ ਮਾਦੇ ਨੂੰ ਕੱਢਦੀ ਹੈ ਅਤੇ ਇਨ੍ਹਾਂ ਦੇ ਦਰਦ ਨੂੰ ਦਬਾਉਂਦੀ ਹੈ। ਜੋੜਾਂ, ਕਮਰ ਅਤੇ ਵੱਖੀ ਦੇ ਦਰਦਾਂ ਵਿਚ ਫ਼ਾਇਦਾ ਪਹੁੰਚਾਉਂਦੀ ਹੈ। ਪੇਟ ਦੇ ਕੀੜਿਆਂ ਨੂੰ ਮਾਰਦੀ ਹੈ। ਬੱਚੇ ਨੂੰ ਪੇਟ ਵਿਚੋਂ ਖ਼ਾਰਜ ਕਰਦੀ ਹੈ। ਹੈਜ਼ (ਮਾਹਵਾਰੀ) ਤੇ ਪੇਸ਼ਾਬ ਖੋਲ੍ਹਦੀ ਹੈ। ਇਸ ਦੇ ਪੀਣ ਨਾਲ ਬਲਗ਼ਮੀ ਬੀਮਾਰੀਆਂ ਅਤੇ ਪੱਠਿਆਂ ਦੇ ਰੋਗਾਂ, ਮਿਰਗੀ ਤੇ ਸਖ਼ਤ ਫ਼ਾਲਜ ਆਦਿ ਨੂੰ ਲਾਭ ਪਹੁੰਚਦਾ ਹੈ। ਜਲੋਧਰ ਰੋਗ ਨੂੰ ਹਟਾਉਂਦੀ ਹੈ। ਗੁਰਦੇ ਅਤੇ ਮਸਾਨੇ ਦੀ ਪਥਰੀ ਨੂੰ ਖਾਰਜ ਕਰਦੀ ਹੈ। ਬਲਗ਼ਮੀ ਸੂਲ ਅਤੇ ਰੀਹੀ ਬਵਾਸੀਰ ਨੂੰ ਦੂਰ ਕਰਦੀ ਹੈ। ਕੰਠਮਾਲਾ (ਹੰਜੀਰਾਂ) ਨੂੰ ਘਟਾਉਂਦੀ ਹੈ। ਅੱਖਾਂ ਵਿਚ ਪਾਣੀ ਉਤਰਨ ਸਮੇਂ ਜੇ ਇਸ ਨੂੰ ਅੱਖਾਂ ਵਿਚ ਪਾਇਆ ਜਾਵੇ ਤਾਂ ਲਾਭ ਪਹੁੰਚਾਉਂਦੀ ਹੈ।

—ਹਕੀਮ ਦਿਆ ਸਿੰਘ

**ਸਕਮੂਨੀਆ** : ਇਹ ਸੁਰੀਆਨੀ ਸ਼ਬਦ ਹੈ ਜੋ ਯੂਨਾਨੀ ਸ਼ਬਦ ΣKαuvwix ਤੋਂ ਬਣਿਆ ਹੈ। ਅੰਗਰੇਜ਼ੀ ਵਿਚ ਇਸ ਨੂੰ ਸਕੈਮੋਨੀ ਆਖਦੇ ਹਨ। ਅਰਬੀ ਵਿਚ ਇਸ ਨੂੰ 'ਸਕਮੂਨੀਆ ਮਹਿਮੂਦਾ' ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਸਕਮੂਨੀਆ ਦਾ ਬਨਸਪਤੀ-ਵਿਗਿਆਨਿਕ ਨਾਂ ਕਾੱਨਵਾੱਲ-ਵੁਲਸ ਸਕੈਮੋਨੀਆ ਹੈ। ਇਹ ਇਕ ਸਦਾਬਹਾਰ ਵੇਲ ਹੈ, ਜਿਸ ਦੇ ਫੁੱਲ ਕਾੱਨਵਾੱਲਵੁਲਸ ਆਲਵੈੱਨਸਿਸ ਵਰਗੇ ਹੁੰਦੇ ਹਨ। ਪੱਤੇ ਰੇਡੀਅਲੀ ਅਸਮਮਿਤ, ਤੀਰ ਵਰਗੇ ਅਤੇ ਜੜ੍ਹ ਮੋਟੀ ਤੇ ਗੁੱਦੇਦਾਰ ਹੁੰਦੀ ਹੈ। ਇਸ ਵੇਲ ਦਾ ਜਮਾਂਦਰੂ ਘਰ ਪੂਰਬੀ ਰੂਮ-ਸਾਗਰੀ ਖੇਤਰ ਦੇ ਦੇਸ਼ ਹਨ। ਇਸ ਦੀ ਗੰਧ ਤੇਜ਼ ਹੁੰਦੀ ਹੈ। ਇਸ ਦਾ ਦੁੱਧ ਸਕਮੂਨੀਆ ਦੀ ਜੜ੍ਹ ਵਿਚ ਟੱਕ ਲਾ ਕੇ ਹਾਸਲ ਕੀਤਾ ਜਾਂਦਾ ਹੈ ਅਤੇ ਦਵਾਈਆਂ ਵਿਚ ਵਰਤਿਆ ਜਾਂਦਾ ਹੈ।

ਇਸ ਦੀ ਤਾਸੀਰ ਤੀਜੇ ਦਰਜੇ ਵਿਚ ਗਰਮ ਅਤੇ ਦੂਜੇ ਦਰਜੇ ਦੇ ਅੰਤ ਵਿਚ ਖ਼ੁਸ਼ਕ ਹੁੰਦੀ ਹੈ, ਪਰ ਕੁਝ ਹਕੀਮਾਂ ਨੇ ਇਸ ਨੂੰ ਤੀਜੇ ਦਰਜੇ ਵਿਚ ਵੀ ਖ਼ੁਸ਼ਕ ਦੱਸਿਆ ਹੈ।

ਇਸ ਦਾ ਰੰਗ ਅਸਮਾਨੀ, ਪੀਲਾ ਅਤੇ ਸਫ਼ੈਦ ਹੁੰਦਾ ਹੈ। ਇਹ ਸਾਫ਼ ਪਾਣੀ ਵਿਚ ਘੁਲ ਜਾਂਦਾ ਹੈ। ਇਸ ਦਾ ਸੁਆਦ ਬਹੁਤ ਤੇਜ਼ ਅਤੇ ਕੁਝ ਤਲਖ਼ ਜਿਹਾ ਹੁੰਦਾ ਹੈ।

ਇਹ ਦਿਲ, ਜਿਗਰ, ਮਿਹਦੇ ਅਤੇ ਅੰਤੜੀਆਂ ਲਈ ਹਾਨੀਕਾਰਕ ਹੈ। ਇਹ ਬੇਚੈਨੀ ਪੈਦਾ ਕਰਦਾ ਹੈ। ਇਸ ਦਾ ਸੋਧਕ ਗੁਲਾਬ, ਤੰਬਾਕੂ ਦਾ ਪਾਣੀ ਅਤੇ ਦਹੀਂ ਹੈ।

ਏਲੂਆ ਅਤੇ ਪੀਲੀ ਹਰੜ ਲੋੜ ਅਨੁਸਾਰ ਇਸ ਦੀ ਬਦਲ ਹੈ। ਸੋਧੇ ਹੋਏ ਸਕਮੂਨੀਏ ਦੀ ਖ਼ੁਰਾਕ ਦੀ ਮਿਕਦਾਰ 0.5 ਤੋਂ ਲੈ ਕੇ 1.0 ਗ੍ਰਾ. ਤਕ ਹੈ।

ਇਹ ਰੀਹ ਅਤੇ ਵਰਮਾਂ ਲਈ ਮੁਫ਼ੀਦ ਹੈ ਤੇ ਸਾਰੀਆਂ ਦਸਤਾਵਰ ਦਵਾਈਆਂ ਵਿਚੋਂ ਇਹ ਵਧੇਰੇ ਅਤੇ ਛੇਤੀ ਅਸਰ ਕਰਨ ਵਾਲੀ ਹੈ। ਗੰਦੇ ਮਾਦੇ ਨੂੰ ਖਾਰਜ ਕਰਦੀ ਹੈ। ਪੇਟ ਵਿਚ ਬੱਚੇ ਨੂੰ ਮਾਰ ਦਿੰਦੀ ਹੈ ਅਤੇ ਹਮਲ ਗਿਰਾ ਦਿੰਦੀ ਹੈ। ਇਸ ਦੇ ਪੀਣ ਅਤੇ ਲੇਪ ਕਰਨ ਨਾਲ ਬਿੱਛੂ ਦੇ ਕੱਟੇ ਹੋਏ ਨੂੰ ਫ਼ਾਇਦਾ ਪਹੁੰਚਦਾ ਹੈ। ਜੇ ਇਸ ਦੇ ਵਜ਼ਨ ਜਿੰਨਾ ਤੁਰਬਦ ਦੁੱਧ ਨਾਲ ਮਿਲਾ ਕੇ ਵਰਤਿਆ ਜਾਵੇ ਤਾਂ ਇਹ ਅੰਤੜੀਆਂ ਅਤੇ ਮਿਹਦੇ ਦੇ ਕਿਰਮਾਂ ਅਤੇ ਬਲਗ਼ਮੀ ਮੁਆਦ ਨੂੰ ਵੀ ਖਾਰਜ ਕਰਦਾ ਹੈ। ਲਾਜ਼ਵਰਦ ਨਾਲ ਮਿਲਾ ਕੇ ਇਸ ਦੀ ਵਰਤੋਂ ਸੁਦਾਵੀ ਰੋਗਾਂ ਲਈ ਲਾਭਦਾਇਕ ਹੈ। ਜੇ ਇਸ ਨੂੰ ਲਾਲ ਗੁਲਾਬ ਦੇ ਫੁੱਲਾਂ ਨਾਲ ਮਿਲਾ ਕੇ ਵਰਤਿਆ ਜਾਵੇ ਤਾਂ ਇਹ ਮਿਹਦੇ ਲਈ ਤਾਕਤ-ਬਖ਼ਸ਼ ਹੈ। ਸਿਰਕੇ ਨਾਲ ਮਿਲਾ ਕੇ ਇਸ ਦਾ ਲੇਪ ਪੁਰਾਣੇ ਸਿਰ ਦਰਦ, ਫੁਲਵਹਿਰੀ ਅਤੇ ਦੱਦਰ ਲਈ ਮੁਫ਼ੀਦ ਹੈ। ਇਸ ਨੂੰ ਭੁੰਨੇ ਬਿਨ੍ਹਾਂ ਨਹੀਂ ਖਾਣਾ ਚਾਹੀਦਾ। ਇਸ ਨੂੰ ਸ਼ੱਕਰ ਪਿਪਲੀ, ਕਾਲੀ ਮਿਰਚ ਅੱਧੇ ਤੋਂ ਇਕ ਗ੍ਰਾ. ਤਕ ਦੁੱਧ ਨਾਲ ਇਸਤੇਮਾਲ ਕਰਨਾ ਸਾਰੇ ਜੁਲਾਬਾਂ ਦਾ ਸਿਰਤਾਜ ਮੰਨਿਆ ਜਾਂਦਾ ਹੈ। ਇਸ ਨੂੰ ਕਿਸੇ ਵੀ ਰੋਗ ਵਿਚ ਵਰਤਿਆ ਜਾ ਸਕਦਾ ਹੈ।

**ਸਕਯਾਪਾ** : ਇਹ ਬੋਧੀਆਂ ਦੇ ਇਕ ਫ਼ਿਰਕੇ ਦਾ ਨਾਂ ਹੈ। ਇਸ ਦਾ ਬਾਨੀ ਸਾਕਯ ਕੋਂਗਮਾ ਨੂੰ ਮੰਨਿਆ ਜਾਂਦਾ ਹੈ। ਇਸ ਦੇ ਨਾਂ ਪਿਛੇ ਇਸ ਫ਼ਿਰਕੇ ਦਾ ਨਾਂ 'ਸਕਯਾਪਾ' ਪਿਆ। ਕਈ ਵਾਰ ਇਸ ਨੂੰ ਵਿਗਾੜ ਕੇ 'ਗੇਲੁਕਪਾ ਮਤ' ਵੀ ਕਹਿ ਦਿੱਤਾ ਜਾਂਦਾ ਹੈ। ਇਸ ਮਤ

ਦੇ ਅਨੁਯਾਈਆਂ ਵਿਚੋਂ ਕਈ ਬ੍ਰਹਮਚਾਰੀ ਜੀਵਨ ਧਾਰਨ ਕਰਦੇ ਹਨ ਜਿਹੜਾ ਸਿਰਫ਼ ਕਹਿਣ ਮਾਤਰ ਹੀ ਹੁੰਦਾ ਹੈ। ਇਹ ਬ੍ਰਹਮਚਾਰੀ ਸਿਰਫ਼ ਲਾਲ ਰੰਗ ਦੇ ਕੱਪੜੇ ਹੀ ਪਹਿਨਦੇ ਹਨ। 'ਸਪਿਤੀ' ਦੇ ਇਲਾਕੇ ਵਿਚ ਇਸ ਫ਼ਿਰਕੇ ਦੇ ਅਨੁਯਾਈਆਂ ਨੇ 'ਤੰਗੁਤ' ਮੱਠ ਸੰਭਾਲਿਆ ਹੋਇਆ ਹੈ। ਇਸ ਮੱਠ ਦੇ ਭਿਕਸ਼ੂ ਆਪਣੇ ਫ਼ਿਰਕੇ ਦੇ ਹੋਰਾਂ ਭਿਖਸ਼ੂਆਂ ਨਾਲੋਂ ਭਿੰਨ ਹਨ ਕਿਉਂਕਿ ਇਨ੍ਹਾਂ ਦਾ ਸਬੰਧ ਪਿਛਲੇ ਕਈ ਵਰ੍ਹਿਆਂ ਤੋਂ ਉਥੋਂ ਦੇ ਚਾਰ ਕੁਲੀਨ ਪਰਿਵਾਰਾਂ ਨਾਲ ਚਲਿਆ ਆ ਰਿਹਾ ਹੈ। ਇਕ ਵਾਰ ਤਾਂ ਦੋ ਰਾਜਿਆਂ ਦੇ ਵਿਚਕਾਰਲੇ ਉਥਲ-ਪੁਥਲ ਦੇ ਸਮੇਂ ਇਸ ਮਤ ਦਾ ਇਕ ਭਿਕਸ਼ੂ ਕੁਝ ਸਮੇਂ ਲਈ ਰਾਜ ਦਾ ਮਾਲਕ ਵੀ ਬਣਿਆ। ਸਪਿਤੀ ਦਾ ਅਜੋਕਾ 'ਨੋਨੋ' ਵੀ ਦੁਨੀਆਦਾਰੀ ਦਾ ਇਹ ਪਦ ਸੰਭਾਲਣ ਤਕ ਇਸੇ ਭਾਈਚਾਰੇ ਵਿਚ ਸੀ। ਇਸ ਫ਼ਿਰਕੇ ਦਾ ਮੂਲ-ਸਥਾਨ 'ਤਾਸ਼ੀ ਲੈਨਪੋ' ਤੋਂ ਅਗਾਂਹ 'ਨਗੌਰ' ਮੱਠ ਹੈ।

ਐੱਲ. ਡੀ. ਮੀਲੀਉ ਅਨੁਸਾਰ ਇਹ ਫ਼ਿਰਕਾ ਨਿਗੰਪਾ ਅਤੇ ਕਾਦੰਪਾ ਸਿਧਾਂਤਾਂ ਦਾ ਮਿਲਗੋਭਾ ਹੈ ਅਤੇ ਇਸ ਦਾ ਨਾਂ ਸਾਕਯ ਦੇ ਨਾਂ ਤੇ ਪਿਆ। ਸਾਕਯ ਦਾ ਜਨਮ ਸਸਕਯਾ ਵਿਖੇ ਹੋਇਆ ਜਿਸ ਦਾ ਅਰਥ ਪੀਲੀ ਧਰਤੀ ਹੈ। ਸੰਨ 1071 ਵਿਚ ਕੋਂਚੋਂ ਗੈਲਪੋ ਨੇ ਤਾਸ਼ੀ ਥੰਪੋ ਦੇ ਦੱਖਣ-ਪੱਛਮ ਵਿਚ ਸੈਂਗ ਪ੍ਰਾਂਤ ਵਿਚ ਸਾਕਯ ਮੱਠ ਬਣਵਾਇਆ। ਬਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਕੋਸ਼ੋ-ਗੈਲਪੋ ਦੇ ਬੇਟੇ ਨੇ ਇਸ ਪੰਥ ਦੀ ਸਥਾਪਨਾ ਕੀਤੀ। ਉਸ ਨੇ ਭਿਕਸ਼ੂਆਂ ਦੀਆਂ ਵਿਚਾਰ-ਗੋਸ਼ਟੀਆਂ ਅਤੇ ਆਪਣੀ ਲਿਆਕਤ ਰਾਹੀਂ ਤਿੱਬਤ ਦੇ ਧਾਰਮਿਕ ਅਤੇ ਰਾਜਸੀ ਇਤਿਹਾਸ ਵਿਚ ਵਿਸ਼ੇਸ਼ ਹਿੱਸਾ ਪਾਇਆ।

'ਸਕਯਾਪਾ' ਫ਼ਿਰਕੇ ਦਾ ਰਾਹ ਲਗਭਗ ਨਿਗੰਪਾਵਾਂ ਵਾਲਾ ਹੀ ਹੈ ਅਤੇ ਅਸੂਲਾਂ ਅਨੁਸਾਰ ਇਹ ਤੰਤਰਿਕ ਯਿਦਮਾਂ, ਕੀਡੋਰਜ ਤੇ ਚਕਨਦਰੋਜ ਅਤੇ ਸਰਪ੍ਰਸਤੀ ਕਰਨ ਵਾਲਾ ਦੋਰਜਪੁਰਪਾ ਦੈਂਤ ਨੂੰ ਸੰਬੋਧਨ ਕਰਦਾ ਹੈ। ਇਸ ਦੇ ਬਾਨੀ ਨੂੰ ਬੋਧਿਸਤਵ ਮਾਂਜੂਰੀ ਦਾ ਅਵਤਾਰ ਮੰਨਿਆ ਜਾਂਦਾ ਹੈ ਜਿਸ ਦੇ ਖਾਸ ਤੌਰ ਤੇ ਸੋਲਾਂ ਉਪਦੇਸ਼ ਹਨ : (1) ਬੋਧੀਆਂ ਦਾ ਸਤਿਕਾਰ ਕਰਨਾ, (2) ਸੱਚੇ ਧਰਮ ਦੀ ਪਾਲਣਾ ਕਰਨੀ, (3) ਵਿਦਵਾਨਾਂ ਦਾ ਮਾਣ ਕਰਨਾ, (4) ਆਪਣੇ ਮਾਪਿਆਂ ਦੀ ਇੱਜ਼ਤ ਕਰਨੀ, (5) ਉੱਚ ਵਰਗਾਂ ਅਤੇ ਬਜ਼ੁਰਗਾਂ ਦਾ ਸਨਮਾਨ ਕਰਨਾ, (6) ਆਪਣੇ ਮਿੱਤਰਾਂ ਪ੍ਰਤੀ ਨਰਮ-ਦਿਲ ਅਤੇ ਨਿਸ਼ਕਪਟ ਹੋਣਾ, (7) ਗਵਾਂਢੀਆਂ ਦੇ ਕੰਮ ਆਉਣਾ, (8) ਹਰ ਹਾਲ ਵਿਚ ਬਰਾਬਰੀ, ਨਿਰਪੱਖਤਾ, ਨਿਆਂ ਅਤੇ ਹੱਕ ਉਤੇ ਅਮਲ ਕਰਨਾ, (9) ਚੰਗੇ ਮਨੁੱਖਾਂ ਦੀ ਇੱਜ਼ਤ ਕਰਨੀ ਤੇ ਉਨ੍ਹਾਂ ਦੀ ਰੀਸ ਕਰਨੀ, (10) ਸੰਪਤੀ ਦੀ ਵਰਤੋਂ ਸਿੱਖਣੀ, (11) ਫ਼ਰਜ਼-ਪੂਰਤੀ, (12) ਮਾਪ ਤੋਲ ਵਿਚ ਬੇਈਮਾਨੀ ਨਾ ਕਰਨੀ (13) ਈਰਖਾ ਅਤੇ ਸਾੜੇ ਤੋਂ ਬਿਨਾ ਸਭ ਨਾਲ ਨਿਰਪੱਖ ਹੋਣਾ, (14) ਔਰਤਾਂ ਦੀ ਰਾਏ ਨਾ ਸੁਣਨੀ, (15) ਬੋਲਣ ਵਿਚ ਸੁਸ਼ੀਲ ਅਤੇ ਵਿਆਖਿਆਨ ਦੌਰਾਨ ਵਿਵੇਕਸ਼ੀਲ ਹੋਣਾ, (16) ਉੱਚੇ ਅਸੂਲਾਂ ਦਾ ਮਾਲਕ ਅਤੇ ਦਇਆ ਦੀ ਭਾਵਨਾ ਰੱਖਣੀ।

'ਸਕਯਾਪਾ' ਲਾਮਿਆਂ ਵਿਚੋਂ ਵੀ ਕਾਫ਼ੀ ਗਿਣਤੀ ਵਿਚ ਮਸ਼ਹੂਰ ਲਾਮੇ ਹੋਰ ਹਨ। ਬੁੱਧ ਮਤ ਦਾ ਮਾਹਿਰ ਇਤਿਹਾਸਕਾਰ 'ਤਾਰਨਨਾਥ' ਇਸੇ ਫ਼ਿਰਕੇ ਨਾਲ ਸਬੰਧ ਰਖਦਾ ਸੀ। ਕਿਹਾ ਜਾਂਦਾ ਹੈ ਕਿ ਕਿਸੇ ਸਮੇਂ ਇਹ ਲੋਕ ਕਾਫ਼ੀ ਹਰਮਨ ਪਿਆਰੇ ਸਨ ਅਤੇ ਲਿਆਕਤ ਤੇ ਪਵਿੱਤਰਤਾ ਕਰ ਕੇ ਇਨ੍ਹਾਂ ਦਾ ਸਨਮਾਨ ਵੀ ਚੰਗਾ ਕੀਤਾ ਜਾਂਦਾ ਸੀ ਪਰ ਹੁਣ ਇਹ ਫ਼ਿਰਕਾ ਅਨੁਸ਼ਾਸਨ ਪੱਖੋਂ ਲਾਪਰਵਾਹ ਹੈ ਅਤੇ ਨੈਤਿਕ ਅਸੂਲਾਂ ਪ੍ਰਤੀ ਵੀ ਇਹ ਲੋਕ ਗੰਭੀਰ ਨਹੀਂ ਰਹੇ। ਬਹੁਤ ਸਾਰਿਆਂ ਦੀ ਰੁਚੀ ਨਸ਼ਿਆਂ ਵੱਲ ਹੈ। ਇਨ੍ਹਾਂ ਦੇ ਧਾਰਮਿਕ ਨਿਯਮਾਂ ਵਿਚ ਵਿਆਹ ਕਰਨ ਦੀ ਮਨਾਹੀ ਨਹੀਂ ਹੈ। ਹੋਰ ਕਈ ਮਠਧਾਰੀ ਫ਼ਿਰਕਿਆਂ ਵਾਂਗੂ ਵੱਡੇ ਲਾਮੇ ਜਾਂ ਸਾਧਾਰਣ ਰੂਪ ਵਿਚ ਪੰਥ ਦੇ ਉੱਚੀ ਪੱਧਰ ਵਾਲਿਆਂ ਦਾ ਗੌਰਵ ਵਿਰਸੇ ਅਨੁਸਾਰ ਹੀ ਚਲਦਾ ਹੈ।

ਹ. ਪੁ.—ਗਲਾ. ਟ੍ਰਾ. ਕਾ. 3:346

**ਸ਼ੱਕਰ** : ਸਾਧਾਰਨ ਸ਼ਬਦਾਂ ਵਿਚ ਸ਼ੱਕਰ ਸ਼ਬਦ ਦਾ ਅਰਥ ਹੈ ਸੁਕਰੋਜ਼ ਜੋ ਆਮ ਵਪਾਰਕ ਸ਼ੱਕਰ, ਖੰਡ ਜਾਂ ਚੀਨੀ ਹੈ। ਇਹ ਇਕ ਡਾਈਸੈਕੈਰਾਈਡ ਹੈ ਜਿਸ ਦਾ ਫ਼ਾਰਮੂਲਾ $C_{12}H_{22}O_{11}$ ਹੈ। ਇਹ ਜਲ-ਵਿਸ਼ਲੇਸ਼ਣ ਦੁਆਰਾ ਦੋ ਮਾੱਨੋ-ਸੈਕੈਰਾਈਡਾਂ ਜਾਂ ਸਾਧਾਰਨ ਖੰਡਾਂ ਗਲੂਕੋਜ਼ ਅਤੇ ਫ੍ਰਕਟੋਜ਼ ਵਿਚ ਵੰਡਿਆ ਜਾਂਦਾ ਹੈ :—



$$C_{12}H_{22}O_{11}+H_2O \rightarrow C_6H_{12}O_6+C_6H_{12}O_6$$

(ਸੁਕਰੋਜ਼) (ਪਾਣੀ) (ਗਲੂਕੋਜ਼) (ਫ੍ਰਕਟੋਜ਼)

ਗਲੂਕੋਜ਼ ਦੀ ਤਰ੍ਹਾਂ ਸੁਕਰੋਜ਼ ਧ੍ਰੁਵਿਤ ਪ੍ਰਕਾਸ਼ ਦੇ ਸਮਤਲ ਨੂੰ ਸੱਜੇ ਪਾਸੇ ਘੁਮਾਉਂਦਾ ਹੈ, ਪਰੰਤੂ ਫ੍ਰਕਟੋਜ਼ ਇੰਨਾਂ ਜ਼ਿਆਦਾ ਖੱਬੇਗੇੜ-ਘੁੰਮਕ ਹੈ ਕਿ ਇਹ ਗਲੂਕੋਜ਼ ਦੇ ਅਸਰ ਤੇ ਕਾਬੂ ਪਾ ਲੈਂਦਾ ਹੈ। ਇਸ ਤਰ੍ਹਾਂ ਗਲੂਕੋਜ਼ ਅਤੇ ਫ੍ਰਕਟੋਜ਼ ਦੇ ਬਰਾਬਰ ਮਾਤਰਾ ਵਿਚ ਮਿਸ਼ਣ ਖੱਬੇ ਗੇੜ-ਘੁੰਮਕ ਹੁੰਦੇ ਹਨ। ਜਲ ਅਪਘਟਨ ਕਿਰਿਆ ਨੂੰ ਸ਼ੱਕਰ ਦਾ ਇਨਵਰਸ਼ਨ ਕਿਹਾ ਜਾਂਦਾ ਹੈ ਅਤੇ ਉਪਜ ਨੂੰ ਪ੍ਰਤੀਪ ਖੰਡ ਜਾਂ ਸਿਰਫ਼ ਪ੍ਰਤੀਪ ਕਿਹਾ ਜਾਂਦਾ ਹੈ।

ਸ਼ੱਕਰ ਇਕ ਮਿੱਠਾ ਤੇ ਰਵੇਦਾਰ ਪਦਾਰਥ ਹੈ ਜੋ ਸ਼ੁੱਧ ਹਾਲਤ ਵਿਚ ਚਿੱਟਾ ਜਾਂ ਰੰਗਹੀਣ ਹੁੰਦਾ ਹੈ। ਇਸ ਨੂੰ ਭਿੰਨ-ਭਿੰਨ ਪੌਦਿਆਂ, ਖ਼ਾਸ ਕਰਕੇ ਗੰਨਾ ਅਤੇ ਚਕੰਦਰ ਦੇ ਰਸ ਤੋਂ ਬਣਾਇਆ ਜਾਂਦਾ ਹੈ। ਖਜੂਰ ਦੇ ਰਸ ਤੋਂ ਵੀ ਸ਼ੱਕਰ ਤਿਆਰ ਕੀਤੀ ਜਾਂਦੀ ਹੈ। ਇਹ ਮਨੁੱਖੀ ਭੋਜਨ ਦਾ ਇਕ ਜ਼ਰੂਰੀ ਅੰਸ਼ ਹੈ ਅਤੇ ਦੂਸਰੇ ਭੋਜਨਾਂ ਜਿਵੇਂ ਸ਼ਰਬਤ, ਮਿਠਾਈਆਂ ਆਦਿ ਨੂੰ ਮਿੱਠਾ ਕਰਨ ਲਈ ਵਰਤੀ ਜਾਂਦੀ ਹੈ।

ਭਾਰਤ ਵਿਚ ਸ਼ੱਕਰ ਬਣਾਉਣਾ ਕੋਈ 5000 ਸਾਲ ਪਹਿਲਾਂ ਤੋਂ ਪ੍ਰਚੱਲਿਤ ਹੈ। ਸ਼ੱਕਰ ਲਈ ਇਕ ਪੁਰਾਣਾ ਭਾਰਤੀ ਨਾਂ ਗੋੜਾ, ਬੰਗਾਲ ਦੇ ਇਕ ਪੁਰਾਣੇ ਬਾਦਸ਼ਾਹੀ ਗੁੜ ਤੋਂ ਹੀ ਰਖਿਆ ਗਿਆ ਸੀ। ਅਪਕੇਂਦਰੀ ਵਿਧੀਆਂ ਨਾਲ ਬਣਾਈ ਗਈ ਘਰੇਲੂ ਸ਼ੱਕਰ ਨੂੰ ਅੱਜਕੱਲ੍ਹ ਭਾਰਤ ਵਿਚ ਗੁੜ ਅਤੇ ਜਾਵਾ ਵਿਚ ਗੋਇਲਾ ਕਿਹਾ ਜਾਂਦਾ ਹੈ। ਹਿੰਦੂ ਮੱਤ ਦੀ ਧਾਰਮਿਕ ਪੁਸਤਕ ਅਥਰਵੇਦ ਜਿਹੜੀ 800 ਈ. ਪੂ. ਜਾਂ ਇਸ ਤੋਂ ਵੀ ਪਹਿਲਾਂ ਲਿਖੀ ਸੀ, ਉਸ ਵਿਚ ਗੰਨੇ ਦੇ ਬਣੇ ਹੋਏ ਇਕ ਤਾਜ ਦਾ ਵਰਣਨ ਆਉਂਦਾ ਹੈ ਅਤੇ ਚੌਥੀ ਸਦੀ ਈ. ਪੂ. ਵਿਚ ਸਿਕੰਦਰ ਮਹਾਨ ਨਾਲ ਭਾਰਤ ਆਏ ਇਕ ਯੂਨਾਨੀ ਜਰਨੈਲ ਨੀਅਰਕਸ ਨੇ ਵੀ ਇਕ ਅਜਿਹੇ ਛੱਤੇ ਦਾ ਜ਼ਿਕਰ ਕੀਤਾ ਹੈ ਜਿਸ ਤੋਂ ਸ਼ਹਿਦ ਦੀਆਂ ਮੱਖੀਆਂ ਤੋਂ ਬਿਨ੍ਹਾਂ ਸ਼ਹਿਦ ਪ੍ਰਾਪਤ ਕੀਤਾ ਜਾ ਸਕਦਾ ਹੈ।

ਗੰਨੇ ਦਾ ਸੁਤੰਤਰ ਤੌਰ ਤੇ ਆਰੰਭ ਦੱਖਣੀ ਮਹਾਂਸਾਗਰ ਦੇ ਸਾਲੋਮਨ ਦੀਪ-ਸਮੂਹ ਵਿਚ ਹੋਇਆ ਮੰਨਿਆ ਜਾਂਦਾ ਹੈ, ਕਿਉਂਕਿ ਉੱਥੋਂ ਦੀ ਇਕ ਕਥਾ ਹੈ ਕਿ ਮਨੁੱਖ ਜਾਤੀ ਦੇ ਵਡੇਰੇ ਗੰਨੇ ਦੇ ਤਣੇ ਤੋਂ ਫੁੱਟਣ ਵਾਲੀ ਅੱਖ ਵਿਚੋਂ ਪੈਦਾ ਹੋਏ ਸਨ। ਗੰਨਾ ਉਗਾਉਣ ਅਤੇ ਸ਼ੱਕਰ ਬਣਾਉਣ ਦੇ ਢੰਗ, ਪੂਰਬੀ ਭਾਰਤ ਤੋਂ ਹਿੰਦ ਚੀਨੀ ਅਤੇ ਪੱਛਮੀ ਭਾਰਤ ਤੋਂ ਅਰਬ ਦੇਸ਼ਾਂ ਅਤੇ ਯੂਰਪ ਤਕ ਪਹੁੰਚੇ ਸਨ।

**ਗੰਨੇ ਤੋਂ ਖੰਡ ਬਣਾਉਣਾ**—ਗੰਨਾ ਉਗਾਉਣ ਵਾਲੇ ਇਲਾ-ਕਿਆਂ ਵਿਚ ਤਿਆਰ ਕੀਤੀ ਖੰਡ ਤਕਰੀਬਨ 85% ਕੱਚੀ ਖੰਡ ਹੁੰਦੀ ਹੈ ਜਿਸ ਨੂੰ ਅੱਗੇ ਹੋਰ ਸੋਧਣਾ ਪੈਂਦਾ ਹੈ। ਕੱਚੀ ਖੰਡ ਬਣਾਉਣ ਦੀ ਵਿਧੀ ਚਿੱਤਰ ਵਿਚ ਦਰਸਾਈ ਗਈ ਹੈ।




ਕੱਚੀ-ਖੰਡ ਬਣਾਉਣ ਦੀ ਵਿਧੀ

ਤਿੰਨ-ਵੇਲਣਾ ਚੱਕੀਆਂ ਦੇ ਸਮੂਹ ਦੁਆਰਾ ਗੰਨੇ ਨੂੰ ਪੀੜ ਕੇ ਉਸ ਵਿਚੋਂ ਰਸ ਕੱਢ ਲਿਆ ਜਾਂਦਾ ਹੈ। ਫਿਰ ਰਸ ਨੂੰ ਗਰਮ ਕਰਕੇ ਅਤੇ ਦੂਧੀਆ ਚੂਨਾ ਪਾ ਕੇ ਸਾਫ਼ ਕੀਤਾ ਜਾਂਦਾ ਹੈ। ਇਸ ਤੋਂ ਮਗਰੋਂ ਮਿਸ਼ਰਿਤ ਰਸ ਨੂੰ ਲਗਾਤਾਰ ਸੋਧਕ ਵਿਚੋਂ ਲੰਘਾਇਆ ਜਾਂਦਾ ਹੈ। ਸਾਫ਼ ਰਸ ਅਤੇ ਗੰਧਲੇ ਰਸ ਨੂੰ ਲਗਾਤਾਰ ਘੁੰਮਕ-ਨਿਰਵਾਯੂ ਫ਼ਿਲਟਰ ਵਲ ਭੇਜਿਆ ਜਾਂਦਾ ਹੈ। ਫ਼ਿਲਟਰੇਟ ਸ਼ੁੱਧ ਕੀਤੇ ਰਸ ਵਿਚ ਮਿਲਾ ਦਿੱਤੇ ਜਾਂਦੇ ਹਨ ਅਤੇ ਮਿਸ਼ਰਣ ਨੂੰ ਵਾਸ਼ਪਨ ਯੰਤਰ ਵਿਚ ਗਾੜ੍ਹਾ ਕੀਤਾ ਜਾਂਦਾ ਹੈ। ਇਸ ਕੱਚੀ-ਚਾਸ਼ਨੀ ਦੇ ਮਿਸ਼ਰਣ ਨੂੰ ਨਿਰਵਾਯੂ-ਕੜਾਹੀਆਂ ਵਿਚ ਉਬਾਲ ਕੇ ਹੋਰ ਸੰਘਣਾ ਕੀਤਾ ਜਾਂਦਾ ਹੈ। ਇਸ ਤਰ੍ਹਾਂ ਤਰਲ ਵਿਚੋਂ ਖੰਡ ਦੇ ਰਵੇ ਤਿਆਰ ਹੋ ਕੇ ਇਕ ਮਿਸ਼ਰਣ ਬਣਾ ਦਿੰਦੇ ਹਨ ਜਿਸ ਨੂੰ ਮੈਸੇਕੁਈਟ ਕਿਹਾ ਜਾਂਦਾ ਹੈ। ਇਸ ਤੋਂ ਮਗਰੋਂ ਰਵਿਆਂ ਨੂੰ ਅਪਕੇਂਦਰੀ ਮਸ਼ੀਨਾਂ ਦੁਆਰਾ ਮੈਸੇਕੁਈਟ ਨਾਲੋਂ ਵਖਰਾ ਕਰ ਲਿਆ ਜਾਂਦਾ ਹੈ।

**ਗੁੜ ਬਣਾਉਣ ਦੀ ਵਿਧੀ**—ਉੱਤਰੀ ਭਾਰਤ ਵਿਚ ਗੰਨੇ ਤੋਂ ਇਕ ਵਿਸ਼ੇਸ਼ ਕਿਸਮ ਦਾ ਠੋਸ ਪਦਾਰਥ ਬਣਾਇਆ ਜਾਂਦਾ ਹੈ ਜਿਸ ਨੂੰ ਗੁੜ ਕਹਿੰਦੇ ਹਨ। ਇਸ ਦਾ ਰੰਗ ਹਲਕਾ ਪੀਲਾ ਜਾਂ ਭੂਰਾ ਹੋ ਸਕਦਾ ਹੈ। ਇਹ ਵੀ ਸ਼ੱਕਰ ਦਾ ਹੀ ਇਕ ਅਣਸੋਧਿਆ ਰੂਪ ਹੈ। ਸ਼ੱਕਰ ਦੀ ਇਸ ਕਿਸਮ ਨੂੰ ਬਣਾਉਣ ਲਈ ਨਿਮਨਲਿਖਿਤ ਵਿਧੀ ਦੀ ਵਰਤੋਂ ਕੀਤੀ ਜਾਂਦੀ ਹੈ।

ਦੇਸੀ ਵੇਲਣੇ (ਘੁਲਾੜੀ) ਦੁਆਰਾ ਕੱਢਿਆ ਰੱਸ ਕੱਪੜੇ ਨਾਲ ਪੁਣ ਕੇ ਵੱਡੇ ਕੜਾਹਿਆਂ ਵਿਚ ਪਾ ਲਿਆ ਜਾਂਦਾ ਹੈ। ਰਸ ਦੀ ਸਫ਼ਾਈ ਕਰਨ ਲਈ ਚੂਨੇ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਸਾਫ਼ ਕੀਤੇ ਰਸ ਨੂੰ ਵਿਸ਼ੇਸ਼ ਕਿਸਮ ਦੀਆਂ ਭੱਠੀਆਂ ਉਪਰ ਰੱਖ ਕੇ ਉਬਾਲਿਆ ਜਾਂਦਾ ਹੈ। ਇਸ ਤਰ੍ਹਾਂ ਰਸ ਗਾੜ੍ਹਾ ਹੁੰਦਾ ਜਾਂਦਾ ਹੈ। ਜਦ ਰਸ ਦਾ ਇਕ ਚੌਥਾਈ ਹਿੱਸਾ ਬਾਕੀ ਰਹਿ ਜਾਵੇ ਤਾਂ ਚਾਸ਼ਨੀ ਨੂੰ ਲੱਕੜ ਦੇ ਖੁੱਲ੍ਹੇ ਬਰਤਨਾਂ ਵਿਚ 2.5 ਤੋਂ 4.0 ਸੈਂ. ਮੀ. ਦੀ ਸਤ੍ਹਾ ਤਕ ਪਾਇਆ ਜਾਂਦਾ ਹੈ। ਜਦ ਇਹ ਚਾਸ਼ਨੀ ਅਜੇ ਗਰਮ ਹੀ ਹੁੰਦੀ ਹੈ ਤਾਂ ਇਸ ਨੂੰ ਲੱਕੜ ਦੇ ਇਕ ਖੁਰਪੇ ਨਾਲ ਪੁੱਟ ਕੇ ਲੋੜੀਂਦੇ ਆਕਾਰ ਦੀਆਂ ਪੇਸੀਆਂ ਬਣਾ ਲਈਆਂ ਜਾਂਦੀਆਂ ਹਨ।

**ਚਕੰਦਰ ਦੀ ਖੰਡ**—ਏਸ਼ੀਆ ਵਿਚ ਕੁਝ ਸਥਾਨਾਂ ਤੇ ਚਕੰਦਰ ਆਪਣੇ ਆਪ ਉੱਗਦੀ ਸੀ। ਬਹੁਤ ਦੇਰ ਪਹਿਲਾਂ ਇਸ ਨੂੰ ਦੱਖਣੀ ਯੂਰਪ ਅਤੇ ਮਿਸਰ ਵਿਚ ਬੀਜਿਆ ਜਾਂਦਾ ਸੀ। ਬਹੁਤ ਦੇਰ ਤਕ ਇਸ ਨੂੰ ਸਬਜ਼ੀ ਅਤੇ ਪਸ਼ੂਆਂ ਦੇ ਚਾਰੇ ਲਈ ਵਰਤਿਆ ਜਾਂਦਾ ਰਿਹਾ ਹੈ। ਸੰਨ 1747 ਵਿਚ ਇਕ ਜਰਮਨ ਰਸਾਇਣ ਵਿਗਿਆਨੀ ਆਂਡਰੀ-ਅਸ ਮਾਰਗਰਾਫ਼ ਨੇ ਸਿੱਧ ਕੀਤਾ ਕਿ ਕਈ ਕਿਸਮ ਦੀ ਚਕੰਦਰ, ਜਿਸ ਦਾ ਸੁਆਦ ਮਿੱਠਾ ਹੋਵੇ, ਵਿਚ ਸ਼ੱਕਰ ਹੁੰਦੀ ਹੈ ਅਤੇ ਇਸ ਨੂੰ ਰਵਿਆਂ ਦੀ ਸ਼ਕਲ ਵਿਚ ਕੱਢਿਆ ਜਾ ਸਕਦਾ ਹੈ। ਇਸ ਤੋਂ ਮਗਰੋਂ ਇਸ ਦੇ ਇਕ ਸ਼ਾਗਿਰਦ ਫਰਾਂਟਸ ਕਾਰਲ ਆਕਾਰਟ ਨੇ ਇਹ ਜਾਣਨ ਲਈ ਕਿ ਚਕੰਦਰ ਦੀ ਕਿਹੜੀ ਕਿਸਮ ਵਿਚ ਜ਼ਿਆਦਾ ਸ਼ੱਕਰ ਹੈ 1786 ਈ. ਵਿਚ ਬਰਲਿਨ ਨੇੜੇ ਆਪਣੇ ਇਲਾਕੇ ਕਾਲਸਡਰਫ਼ ਵਿਖੇ ਚਕੰਦਰ ਦੀ ਫ਼ਸਲ ਉਗਾਈ। ਪ੍ਰਸ਼ੀਆ ਦੇ ਰਾਜਾ ਫ੍ਰੈਡਰਿਕ ਵਿਲੀਅਮ ਤੀਜੇ ਨੇ ਆਕਾਰਟ ਦੇ ਕੰਮ ਵਿਚ ਦਿਲਚਸਪੀ ਲੈ ਕੇ, ਦੁਨੀਆ ਵਿਚ ਸਭ ਤੋਂ ਪਹਿਲਾਂ ਚਕੰਦਰ-ਸ਼ੱਕਰ ਫ਼ੈਕਟਰੀ ਲਗ-ਵਾਈ। ਇਹ ਫ਼ੈਕਟਰੀ 1802 ਈ. ਵਿਚ ਸਿਲੀਸ਼ਿਆ ਦੇ ਕੁਨਰਨ ਸਥਾਨ ਤੇ ਚਾਲੂ ਹੋਈ। ਫ਼ਰਾਂਸ ਅਤੇ ਅਮਰੀਕਾ ਵਿਚ, ਚਕੰਦਰ ਤੋਂ ਸ਼ੱਕਰ ਕ੍ਰਮਵਾਰ 1811 ਅਤੇ 1838 ਵਿਚ ਤਿਆਰ ਕੀਤੀ ਗਈ ਸੀ।

ਚਕੰਦਰ ਨੂੰ ਫ਼ੈਕਟਰੀ ਵਿਚ ਪਹੁੰਚਣ ਉਪਰੰਤ ਧੋਤਾ ਜਾਂਦਾ ਹੈ ਅਤੇ ਛੋਟੇ ਛੋਟੇ ਟੁਕੜੇ ਕਰ ਲਏ ਜਾਂਦੇ ਹਨ। ਇਸ ਤੋਂ ਮਗਰੋਂ ਟੁਕੜਿਆਂ ਵਿਚੋਂ ਉਲਟ ਦਿਸ਼ਾ ਵਿਚ ਗਰਮ ਪਾਣੀ ਦੇ ਵਹਾਉ ਨਾਲ ਸਤ ਕੱਢ ਲਿਆ ਜਾਂਦਾ ਹੈ ਜਿਸ ਨਾਲ ਸੁਕਰੋਜ਼ ਪੈਦਾ ਹੋ ਜਾਂਦਾ ਹੈ। ਫਿਰ ਇਸ ਘੋਲ ਵਿਚ ਕੈਲਸ਼ੀਅਮ ਕਾਰਬੋਨੇਟ, ਕਾਰਬੋਨੇਟ, ਕੈਲਸ਼ੀਅਮ ਸਲਫ਼ਾਈਟ ਜਾਂ ਦੋਹਾਂ ਦਾ ਤਲਛੱਟ ਬਣਾ ਕੇ ਇਸ ਨੂੰ ਸਾਫ਼ ਕੀਤਾ ਜਾਂਦਾ ਹੈ। ਕੋਲਾੱਇਡੀ ਅਸ਼ੁੱਧੀਆਂ ਤਲੱਛਟਾਂ ਦੇ ਰਵਿਆਂ ਵਿਚ ਫਸ ਜਾਂਦੀਆਂ ਹਨ ਅਤੇ ਲਗਾਤਾਰ ਫ਼ਿਲਟਰ ਕਰਨ ਨਾਲ ਦੂਰ ਕੀਤੀਆਂ ਜਾਂਦੀਆਂ ਹਨ। ਇਹ ਘੋਲ ਤਕਰੀਬਨ ਰੰਗਹੀਣ ਹੁੰਦਾ ਹੈ ਅਤੇ ਸੁਕਰੋਜ਼ ਨੂੰ ਮਲਟੀਪਲ ਇਫ਼ੈੱਕਟ ਨਿਰਵਾਯੂ ਵਾਸ਼ਪਨ ਦੁਆਰਾ ਸੰਘਣਾ ਕੀਤਾ ਜਾਂਦਾ ਹੈ। ਇਸ ਤਰ੍ਹਾਂ ਬਣੀ ਚਾਸ਼ਨੀ ਨੂੰ ਖਿਲਾਰ ਕੇ ਠੰਢਾ ਕੀਤਾ ਜਾਂਦਾ ਹੈ। ਰਵਿਆਂ ਨੂੰ ਪਾਣੀ ਨਾਲ ਧੋਣ ਉਪਰੰਤ ਸੁਕਾਇਆ ਜਾਂਦਾ ਹੈ। ਚਕੰਦਰ ਦੇ ਸ਼ੀਰੇ ਵਿਚ ਗੰਨੇ ਦੇ ਸ਼ੀਰੇ ਨਾਲੋਂ ਘੱਟ ਇਨਵਰਟ ਖੰਡ ਹੁੰਦੀ ਹੈ। ਇਸੇ ਕਰ ਕੇ ਇਸ ਤੇ ਖਾਰ ਦਾ ਜ਼ਿਆਦਾ ਅਸਰ ਨਹੀਂ ਹੁੰਦਾ। ਅਮਰੀਕਾ ਵਿਚ ਆਮ ਕਰਕੇ ਕੈਲਸ਼ੀਅਮ ਸੁਕਰੇਟ ਦਾ ਤਲਛੱਟ ਪ੍ਰਾਪਤ ਕਰਨ ਲਈ ਇਸ ਦੀ ਕਿਰਿਆ ਕੈਲਸ਼ੀਅਮ ਆੱਕਸਾਈਡ ਨਾਲ ਕਰਵਾਈ ਜਾਂਦੀ ਹੈ। ਇਹ ਸੁਕਰੋਜ਼ ਅਤੇ ਕੈਲਸ਼ੀਅਮ ਆਕਸਾਈਡ ਦੇ ਅਸਥਿਰ ਰਸਾਇਣਿਕ ਸਮੂਹਾਂ ਦਾ ਮਿਸ਼ਰਣ ਹੁੰਦਾ ਹੈ ਜਿਹੜੇ ਕਿ ਮੁਕਾਬਲੇ ਵਿਚ ਪਾਣੀ ਵਿਚ ਅਘੁਲਨਸ਼ੀਲ ਹਨ। ਤਲਛੱਟ ਨੂੰ ਫ਼ਿਲਟਰ ਕਰਨ ਉਪਰੰਤ ਧੋਤਾ ਜਾਂਦਾ ਹੈ ਅਤੇ ਅੰਦਰ ਆਉਂਦੀ ਹੋਈ ਅਣਸੋਧੀ ਖੰਡ ਦੀ ਚਾਸ਼ਨੀ ਵਿਚ ਇਸ ਨੂੰ ਮਿਲਾ ਦਿੱਤਾ ਜਾਂਦਾ ਹੈ। ਇਸ ਤੋਂ, ਕੈਲਸ਼ੀਅਮ ਕਾਰਬੋਨੇਟ ਅਤੇ ਸਲਫ਼ਾਈਟ ਦੇ ਤਲਛੱਟ ਲਈ ਕੈਲਸ਼ੀਅਮ ਮਿਲਦਾ ਹੈ ਜਿਸ ਦੁਆਰਾ ਅਸ਼ੁੱਧੀਆਂ ਦੂਰ ਕੀਤੀਆਂ ਜਾਂਦੀਆਂ ਹਨ। ਫਲੂ ਗੈਸ ਦੇ ਰੂਪ ਵਿਚ ਕਾਰਬਨ ਡਾਈਆੱਕ-ਸਾਈਡ, ਇਕ ਦੂਸਰਾ ਪ੍ਰਤਿਕਾਰਕ ਹੈ ਅਤੇ ਸਲਫ਼ਾਈਟੀਕਰਣ ਲਈ ਸਲਫ਼ਰ ਡਾਈਆੱਕਸਾਈਡ ਜਲਦੇ ਗੰਧਕ ਤੋਂ ਲਈ ਜਾਂਦੀ ਹੈ।

ਚਕੰਦਰ ਦੇ ਉਪਰਲੇ ਹਿੱਸੇ, ਸਤ ਕਢੇ ਹੋਏ ਟੁਕੜੇ ਅਤੇ ਸ਼ੀਰਾ ਪਸ਼ੂਆਂ ਆਦਿ ਲਈ ਬਹੁਤ ਕੀਮਤੀ ਖ਼ੁਰਾਕ ਹਨ।

**ਖੰਡ ਦਾ ਪੌਸ਼ਟਿਕ ਮੁੱਲ**—ਪਹਿਲਾਂ ਪਹਿਲਾਂ ਕਈ ਖ਼ੁਰਾਕ-ਵਿਗਿਆਨੀ ਇਸ ਤੱਥ ਦੇ ਹਾਮੀ ਸਨ ਕਿ ਸੁਕਰੋਜ਼ ਤੋਂ ਪ੍ਰੋਟੀਨ, ਖਣਿਜ ਜਾਂ ਵਿਟਾਮਿਨ ਰਹਿਤ ਕੈਲੋਰੀਆਂ ਪ੍ਰਾਪਤ ਹੁੰਦੀਆਂ ਹਨ। ਬਾਅਦ ਵਿਚ ਇਹ ਸਿੱਧ ਹੋ ਗਿਆ ਕਿ ਇਕ ਸਾਧਾਰਣ ਵਿਅਕਤੀ ਲਈ ਲੋੜੀਂਦੀ ਕੁੱਲ ਕੈਲੋਰਿਕ ਮਾਤਰਾ ਦਾ ਅੱਧਾ ਹਿੱਸਾ ਕਈ ਕਿਸਮ ਦੀਆਂ ਖ਼ੁਰਾਕਾਂ ਦੀ ਵਰਤੋਂ ਕਰਨ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ, ਜਿਸ ਵਿਚ ਨੈਸ਼ਨਲ ਰਿਸਰਚ ਕੌਂਸਲ ਦੁਆਰਾ ਸਿਫ਼ਾਰਸ਼ ਕੀਤੇ ਗਏ ਸ਼ੀਰੇ ਵਿਟਾਮਿਨ ਅਤੇ ਖਣਿਜ ਮੌਜੂਦ ਹੁੰਦੇ ਹਨ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਸ਼ੱਕਰ ਵਿਚ ਵਿਟਾਮਿਨਾਂ ਦੀ ਮਾਤਰਾ ਕਾਫ਼ੀ ਹੁੰਦੀ ਹੈ। ਖ਼ੁਰਾਕ-ਵਿਗਿਆਨੀਆਂ ਲਈ ਸ਼ੱਕਰ ਦੀ ਜ਼ਿਆਦਾ ਵਰਤੋਂ ਕਰਨੀ ਵੀ ਚਿੰਤਾ ਦਾ ਕਾਰਨ ਬਣ ਗਈ ਹੈ। ਸ਼ੱਕਰ ਅਤੇ ਦੰਦਾਂ ਦੇ ਖ਼ਰਾਬ ਹੋਣ ਦੀ ਸਮੱਸਿਆ ਬਾਰੇ ਅਜੇ ਵੀ ਕਾਫ਼ੀ ਸਰਗਰਮੀ ਨਾਲ ਖੋਜ ਕੀਤੀ ਜਾ ਰਹੀ ਹੈ। ਹੁਣ ਇਹ ਸਿੱਧ ਹੋ ਚੁੱਕਾ ਹੈ ਕਿ ਸ਼ੱਕਰ ਦੀ ਜ਼ਿਆਦਾ ਵਰਤੋਂ ਕਰਨ ਨਾਲ ਭੁੱਖ ਘਟਦੀ ਹੈ।

**ਕਾਰਬਨੀ (ਆਰਗੈਨਿਕ) ਸੰਸ਼ਲੇਸ਼ਣ ਵਿਚ ਸ਼ੱਕਰ ਦਾ ਪ੍ਰਯੋਗ**—ਸੰਨ 1952 ਤੋਂ ਕਾਰਬਨੀ ਸੰਸ਼ਲੇਸ਼ਣ ਲਈ ਸੁਕਰੋਜ਼ ਦੀ (ਜੋ ਘੱਟ ਖ਼ਰਚ ਵਾਲਾ, ਸ਼ੁੱਧ ਅਤੇ ਤੁਰੰਤ ਤਿਆਰ ਹੋਣ ਵਾਲਾ ਪਦਾਰਥ ਹੈ) ਵਰਤੋਂ ਬਾਰੇ ਖੋਜ ਕੀਤੀ ਜਾ ਰਹੀ ਹੈ। ਇਸ ਖੋਜ ਦੇ ਸਿੱਟੇ ਵਜੋਂ ਇਸ ਦੀ ਵਰਤੋਂ ਸੁਕਰੋਜ਼ ਉੱਤੇ ਆਧਾਰਿਤ ਮੈਲ-ਨਿਵਾਰਕਾਂ, ਪਲਾ-ਸਟਿਕਾਂ ਅਤੇ ਪਲਾਸਟੀਸਾਈਜ਼ਰਾਂ ਦੀ ਵਪਾਰਕ ਤਿਆਰੀ ਲਈ ਕੀਤੀ ਗਈ ਹੈ।

## ਸ਼ੱਕਰ ਦੇ ਹੋਰ ਸੋਮੇ

**ਲੈਕਟੋਜ਼**—ਖ਼ੁਸ਼ਕ ਆਧਾਰ ਤੇ ਗਊ ਦੇ ਦੁੱਧ ਵਿਚ 38% ਲੈਕਟੋਜ਼ ਜਾਂ ਦੁੱਧ ਦੀ ਖੰਡ ਹੁੰਦੀ ਹੈ। ਜਦੋਂ ਦੁੱਧ ਤੋਂ ਪਨੀਰ ਤਿਆਰ ਕੀਤਾ ਜਾਂਦਾ ਹੈ ਤਾਂ ਲੈਕਟੋਜ਼, ਬਾਕੀ ਬਚੇ ਪਨੀਰ ਦੇ ਪਾਣੀ ਵਿਚ ਰਹਿ ਜਾਂਦਾ ਹੈ। ਇਸ ਤੋਂ ਲੈਕਟੋਜ਼ ਨੂੰ ਬੜੀ ਆਸਾਨੀ ਨਾਲ ਵਖਰਾ ਅਤੇ ਸ਼ੁੱਧ ਕੀਤਾ ਜਾ ਸਕਦਾ ਹੈ। ਲੈਕਟੋਜ਼ ਇਕ ਡਾਈਸੈਕੈਰਾਈਡ ਹੈ ਜਿਸ ਨੂੰ ਜਲ-ਅਪਘਟਨ ਦੁਆਰਾ ਗਲੂਕੋਜ਼ ਅਤੇ ਗੈਲੈਕਟੋਜ਼ ਵਿਚ ਵਖਰਾ ਵਖਰਾ ਕੀਤਾ ਜਾ ਸਕਦਾ ਹੈ।

**ਨਸ਼ਾਸਤਾ** — ਨਸ਼ਾਸਤਿਆਂ ਦਾ ਜਲ-ਅਪਘਟਨ, ਹਲਕੇ ਤੇਜ਼ਾਬ ਜਾਂ ਐਨਜ਼ਾਈਮਾਂ ਦੁਆਰਾ ਕੀਤਾ ਜਾ ਸਕਦਾ ਹੈ। ਤੇਜ਼ਾਬੀ ਜਲ-ਅਪਘਟਨ ਦੀ ਉਪਜ ਸਮਾਂ ਅਤੇ ਸ਼ਰਤਾਂ ਤੇ ਨਿਰਭਰ ਹੈ ਪਰੰਤੂ ਇਸ ਵਿਚ ਗਲੂਕੋਜ਼, ਮਾਲਟੋਜ਼, ਮਾਲਟੋਟ੍ਰਾਈਓਜ਼, ਮਾਲਟੋਟੈਟ੍ਰੋਜ਼ ਅਤੇ ਡੈੱਕਸਟ੍ਰੀਨ ਆਦਿ ਦੂਸਰੀਆਂ ਖੰਡਾਂ ਮੌਜੂਦ ਹੁੰਦੀਆਂ ਹਨ। ਸਿਰਫ਼ ਗਲੂਕੋਜ਼, ਜੋ ਇਕ ਮਾੱਨੋਸੈਕੈਰਾਈਡ ਹੈ ਜਲਦੀ ਵਖਰਾ ਕੀਤਾ ਜਾ ਸਕਦਾ ਹੈ। ਇਸ ਦੇ ਭੋਜਨ ਵਿਚ ਵਰਤੇ ਜਾਣ ਵਾਲੇ, ਮਾੱਨੋਹਾਈਡ੍ਰੇਟ ਦੇ ਰਵੇ ਬਣਾਏ ਜਾਂਦੇ ਹਨ। ਜ਼ਿਆਦਾ ਮਾਲਟੋਜ਼ ਵਾਲੀਆਂ ਸ਼ਰਬਤਾਂ, ਨਸ਼ਾਸਤੇ ਨਾਲ ਐਮਲੇਜ਼ਾਂ ਦੀ ਕਿਰਿਆ ਕਰਵਾ ਕੇ ਪ੍ਰਾਪਤ ਕੀਤੀਆਂ ਜਾਂਦੀਆਂ ਹਨ।

**ਮੈਪਲ ਖੰਡ**—ਮੈਪਲ-ਖੰਡ 95-98% ਸ਼ੁੱਧਤਾ ਵਾਲਾ ਗਲੂਕੋਜ਼ ਹੀ ਹੁੰਦੀ ਹੈ। ਇਸ ਨੂੰ ਐਸਰ ਸੈਕੈਰਮ ਵੀ ਕਹਿੰਦੇ ਹਨ। ਇਹ ਖੰਡ ਇਕ ਦਰਖ਼ਤ ਦੇ ਮਿੱਠੇ ਰਸ ਤੋਂ ਤਿਆਰ ਕੀਤੀ ਜਾਂਦੀ ਹੈ।

**ਸ਼ਹਿਦ**—ਸ਼ਹਿਦ ਸ਼ੁੱਧ ਇਨਵਰਟ ਖੰਡ ਦਾ ਪਾਣੀ ਵਿਚ ਗਾੜ੍ਹਾ ਘੋਲ, ਜਿਸ ਵਿਚ ਸ਼ਹਿਦ ਦੀਆਂ ਮੱਖੀਆਂ ਦੁਆਰਾ ਪ੍ਰਾਪਤ ਕੀਤੇ ਫੁੱਲਰਸ ਤੋਂ ਤਿਆਰ ਕੀਤੀਆਂ ਕੀਮਤੀ ਮਹਿਕਾਂ ਰਲੀਆਂ ਹੋਣ, ਦਾ ਇਕ ਰੂਪ ਹੈ। ਪੌਸ਼ਟਿਕ ਤੌਰ ਤੇ ਇਹ ਇਨਵਰਟ ਖੰਡ ਵਾਂਗ ਹੀ ਹੈ, ਪਰੰਤੂ ਇਸ ਵਿਚ ਗਲੂਕੋਜ਼ ਨਾਲੋਂ ਫ੍ਰਕਟੋਜ਼ ਦੀ ਮਾਤਰਾ ਵਧੇਰੀ ਹੁੰਦੀ ਹੈ। ਫੁੱਲਾਂ ਵਿਚਲੀ ਸੁਕਰੋਜ਼ ਇਕ ਐਨਜ਼ਾਈਮ ਸ਼ਹਿਦ ਇਨਵਰਟੇਸ, ਦੁਆਰਾ ਬਦਲੀ ਜਾਂਦੀ ਹੈ। ਟਿਊਪੈਲੋ ਸ਼ਹਿਦ ਵਿਚ ਗਲੂਕੋਜ਼ ਨਾਲੋਂ ਦੁਗਣਾ ਫ੍ਰਕਟੋਜ਼ ਹੁੰਦਾ ਹੈ ਇਸੇ ਕਰਕੇ ਇਸ ਦੇ ਗਲੂਕੋਜ਼ ਦੇ ਰਵੇ ਘੱਟ ਜੰਮਦੇ ਹਨ।

**ਮੋਲੈਸਿਜ਼ (ਸ਼ੀਰਾ)**—ਤਕਰੀਬਨ ਸਾਰੇ ਮੋਲੈਸਿਜ਼ ਗਾੜ੍ਹੇ, ਲੇਸਲੇ ਘੋਲ ਦੇ ਰੂਪ ਵਿਚ ਹੁੰਦੇ ਹਨ। ਇਨ੍ਹਾਂ ਨੂੰ ਫ਼ੁਹਾਰ ਦੁਆਰਾ ਖ਼ੁਸ਼ਕ ਕਰਕੇ ਪਾਊਡਰ ਵਿਚ ਬਦਲਿਆ ਜਾ ਸਕਦਾ ਹੈ। ਫਿਰ ਇਨ੍ਹਾਂ ਨੂੰ ਆਸਾਨੀ ਨਾਲ ਅਤੇ ਬਿਨ੍ਹਾਂ ਕਿਸੇ ਲਾਗਤ ਦੇ ਟੈਂਕਾਂ ਆਦਿ ਵਿਚ ਸੰਭਾਲਿਆ ਜਾ ਸਕਦਾ ਹੈ। ਬਾਅਦ ਵਿਚ ਇਹ ਸਿੱਲ੍ਹ ਨਾਲ ਮਿਲਕੇ ਇਕ ਗੂੰਦ ਵਰਗਾ ਪਦਾਰਥ ਬਣ ਜਾਂਦੇ ਹਨ। ਇਸ ਮੁਸ਼ਕਿਲ ਤੇ ਕਾਬੂ ਪਾਉਣ ਲਈ ਇਨ੍ਹਾਂ ਨੂੰ ਅਜਿਹੀਆਂ ਬੋਰੀਆਂ ਵਿਚ ਪਾਇਆ ਜਾਂਦਾ ਹੈ ਜਿਨ੍ਹਾਂ ਉੱਤੇ ਵਾਸ਼ਪਾਂ ਦਾ ਕੋਈ ਅਸਰ ਨਾ ਹੁੰਦਾ ਹੋਵੇ ਅਰਥਾਤ ਜਿਨ੍ਹਾਂ ਵਿਚ ਪਾੱਲੀਥੀਨ ਦਾ ਅਸਤਰ ਲੱਗਿਆ ਹੋਵੇ। ਕਈ ਅਜਿਹੇ ਜੁੜਨਸ਼ੀਲ ਪਦਾਰਥ ਵੀ ਹਨ ਜੋ ਜੇਕਰ ਮੋਲੈਸਿਜ਼ ਨਾਲ ਮਿਲਾ ਦਿੱਤੇ ਜਾਣ ਤਾਂ ਇਨ੍ਹਾਂ ਦੇ ਸਿੱਲ੍ਹ ਜਜ਼ਬ ਕਰਨ ਦੀ ਰੁਝਾਨ ਨੂੰ ਘੱਟ ਕਰਦੇ ਹਨ।

## ਖੰਡ ਦੀਆਂ ਸਹਿ-ਉਪਜਾਂ ਅਤੇ ਖੰਡ ਦੇ ਰਸਾਇਣਿਕ ਪਦਾਰਥ

**ਗੰਨੇ ਦੇ ਮੋਲੈਸਿਜ਼**—ਦੁਨੀਆਂ ਵਿਚ ਗੰਨੇ ਦੇ ਮੋਲੈਸਿਜ਼ ਦੀ ਕੁੱਲ ਉਪਜ 14225000 ਮੀਟ੍ਰਿਕ ਟਨ ਸੀ। ਮੋਲੈਸਿਜ਼ ਵਿਚ 55% ਖੰਡ ਅਤੇ 2.8% ਪ੍ਰੋਟੀਨ ਹੁੰਦੇ ਹਨ। ਇਹ ਇਕ ਤੁਰੰਤ ਤਿਆਰ ਹੋਣ ਵਾਲੀ ਊਰਜਾ ਦਾ ਸਸਤਾ ਸੋਮਾ ਹੈ। ਭਾਰ ਅਨੁਸਾਰ ਇਹ ਦੁੱਧ ਵਾਲੇ ਪਸ਼ੂਆਂ ਦੀ ਖ਼ੁਰਾਕ ਵਿਚ 6 ਤੋਂ 10% ਤਕ ਮਿਲਾਏ ਜਾਂਦੇ ਹਨ। ਇਨ੍ਹਾਂ ਦੀ ਦੂਸਰੀ ਪ੍ਰਸਿੱਧ ਵਰਤੋਂ ਸ਼ਰਾਬ ਬਣਾਉਣ ਲਈ ਕੀਤੀ ਜਾਂਦੀ ਹੈ ਜਿਵੇਂ ਕਿ ਕੈਰਿਬੀਅਨ ਖੇਤਰਾਂ ਵਿਚ ਰੰਮ ਬਣਾਉਣ ਲਈ। ਜਾਪਾਨ ਅਤੇ ਤੈਵਾਨ ਵਿਚ ਇਨ੍ਹਾਂ ਦਾ ਇਕ ਨਵਾਂ ਅਤੇ ਦਿਲਚਸਪ ਪ੍ਰਯੋਗ ਖ਼ਮੀਰਨ ਦੁਆਰਾ ਮਾੱਨੋਸੋਡੀਅਮ ਗਲੂਟੈਮੇਟ ਬਣਾਉਣ ਲਈ ਕੀਤਾ ਗਿਆ ਹੈ।

**ਬਾਗਾਸ (ਤੱਥਾ) ਰੇਸ਼ਾ**—ਗੰਨੇ ਵਿਚੋਂ ਰਸ ਕੱਢਣ ਉਪਰੰਤ ਗੰਨੇ ਦਾ 24-27% ਬਾਗਾਸ ਰਹਿ ਜਾਂਦਾ ਹੈ। ਇਸ ਨੂੰ ਅਕਸਰ ਬਾਲਣ ਦੇ ਤੌਰ ਤੇ ਵਰਤ ਲਿਆ ਜਾਂਦਾ ਹੈ, ਪਰੰਤੂ ਇਸ ਦੀ ਵਰਤੋਂ ਨਰਮ ਅਤੇ ਸਖ਼ਤ ਗੱਤਾ ਬਣਾਉਣ ਲਈ ਵੀ ਕੀਤੀ ਜਾ ਸਕਦੀ ਹੈ। ਸੰਨ 1967 ਵਿਚ ਦੁਨੀਆਂ ਦੀਆਂ 36 ਬਾਗਾਸ-ਗੁੱਦਾ ਫ਼ੈਕਟਰੀਆਂ ਨੇ ਤਕਰੀਬਨ 558,830 ਮੀਟ੍ਰਿਕ ਟਨ ਬਾਗਾਸ-ਗੁੱਦਾ ਤਿਆਰ ਕੀਤਾ ਸੀ। ਬਾਗਾਸ ਦਾ ਗੁੱਦਾ ਕੱਢ ਲਿਆ ਜਾਂਦਾ ਹੈ ਅਰਥਾਤ ਬੂਟੇ ਦੇ ਤਣੇ ਵਿਚੋਂ ਵਿਚਕਾਰਲਾ ਨਰਮ ਤੰਤੂ ਕੱਢ ਲਿਆ ਜਾਂਦਾ ਹੈ। ਫਿਰ ਸਲਫ਼ੇਟ ਵਿਧੀ ਦੁਆਰਾ ਗੁੱਦਾ ਕੱਢੇ ਬਾਗਾਸ ਤੋਂ ਪਲਪ ਤਿਆਰ ਕੀਤੀ ਜਾਂਦੀ ਹੈ।

**ਗੰਨੇ ਦਾ ਮੋਮ**—ਕੱਚੀ-ਖੰਡ ਦੀਆਂ ਫ਼ੈਕਟਰੀਆਂ ਦੁਆਰਾ ਸੁਕਾਈਆਂ ਹੋਈਆਂ ਫ਼ਿਲਟਰ ਪੇਪੜੀਆਂ ਦਾ ਨੈੱਫਥਾ, ਟਾੱਲੂਈਨ ਜਾਂ ਅਲਕੋਹਲ ਘੋਲਕਾਂ ਦੁਆਰਾ ਗੰਨੇ ਦੇ ਮੋਮ ਦਾ ਸਾਰ ਕੱਢ ਲਿਆ ਜਾਂਦਾ ਹੈ। ਇਸ ਦਾ ਰੰਗ ਉਡਾ ਕੇ ਇਸ ਨੂੰ ਪਾਲਿਸ਼, ਸ਼ਿੰਗਾਰ-ਸਮੱਗਰੀ ਜਾਂ ਕਾਗਜ਼ ਦੇ ਲੇਪ ਤਿਆਰ ਕਰਨ ਲਈ ਵਰਤਿਆ ਜਾਂਦਾ ਹੈ।

**ਚਕੰਦਰ ਪਲਪ**—ਇਸ ਨੂੰ ਪਸ਼ੂਆਂ ਦੀ ਖ਼ੁਰਾਕ ਲਈ ਵਰਤਿਆ ਜਾਂਦਾ ਹੈ। ਗਿੱਲੇ ਪਲਪ ਨੂੰ ਫ਼ੈਕਟਰੀਆਂ ਤੋਂ ਤੁਰੰਤ ਆਉਣ ਬਾਅਦ ਹੀ ਵਰਤ ਸਕਦੇ ਹਾਂ ਪਰੰਤੂ ਵਧੇਰੇ ਕਰਕੇ ਇਸ ਨੂੰ ਸੁਕਾ ਕੇ ਜਮ੍ਹਾਂ ਕਰ ਲਿਆ ਜਾਂਦਾ ਹੈ। ਖ਼ੁਸ਼ਕ ਪਲਪ ਵਿਚ ਤਕਰੀਬਨ 9% ਪ੍ਰੋਟੀਨ ਹੁੰਦੇ ਹਨ।

**ਚਕੰਦਰ ਮੋਲੈਸਿਜ਼**—ਇਨ੍ਹਾਂ ਨੂੰ ਵੀ ਪਸ਼ੂਆਂ ਦੀ ਖ਼ੁਰਾਕ ਦੇ ਤੌਰ ਤੇ ਵਰਤਿਆ ਜਾਂਦਾ ਹੈ। ਇਹ ਚਕੰਦਰ ਪਲਪ ਵਿਚ ਵੀ ਮਿਲਾਏ ਜਾਂਦੇ ਹਨ। ਇਨ੍ਹਾਂ ਤੋਂ ਮਾੱਨੋਸੋਡੀਅਮ ਗਲੂਟੈਮੇਟ ਵੀ ਬਣਾਇਆ ਜਾ ਸਕਦਾ ਹੈ ਜਿਸ ਵਿਚ ਪਾਇਰੋਲਿਡਨ ਕਾਰਬਾੱਕਸੀਲਿਕ ਐਸਿਡ ਹੁੰਦਾ ਹੈ ਅਤੇ ਜਿਸ ਦਾ ਜਲ-ਅਪਘਟਨ ਬੜੀ ਆਸਾਨੀ ਨਾਲ ਹੋ ਸਕਦਾ ਹੈ। ਯੂਰਪ ਵਿਚ ਚਕੰਦਰ ਮੋਲੈਸਿਜ਼ ਨੂੰ ਖ਼ਮੀਰਨ ਦੁਆਰਾ ਸਿਟ੍ਰਿਕ ਐਸਿਡ ਬਣਾਉਣ ਲਈ ਵਰਤਿਆ ਜਾਂਦਾ ਹੈ।

ਹ.ਪੁ.—ਮੈਕ.ਐਨ. ਸ.ਟ. 13:237; ਐਨ. ਬ੍ਰਿ. ਮੈ. 17:769; ਵਾ ਨਾ. ਸਾ. ਐਨ : 1764

**ਸ਼ੰਕਰ (ਦੇਵਗਿਰੀ)** : ਇਹ ਦੇਵਗਿਰੀ ਦਾ ਆਖ਼ਰੀ ਰਾਜਾ ਸੀ। ਇਸ ਦੇ ਪਿਤਾ ਰਾਮ ਚੰਦਰ ਨੇ 1271 ਤੋਂ 1309 ਈ. ਤੱਕ ਰਾਜ ਕੀਤਾ। ਇਸ ਦੇ ਤਿੰਨ ਪੁੱਤਰ ਸਨ ਜਿਨ੍ਹਾਂ ਦੇ ਨਾਂ ਸ਼ੰਕਰ, ਬਲਾਲ ਅਤੇ ਭੀਮ ਸਨ। ਸ਼ੰਕਰ ਸਭ ਤੋਂ ਵੱਡਾ ਸੀ, ਜਿਹੜਾ ਬੜਾ ਬਹਾਦਰ ਅਤੇ ਦੇਸ਼ ਭਗਤ ਸੀ। ਇਹ ਆਪਣੇ ਪਿਤਾ ਰਾਮ ਚੰਦਰ ਦੀ ਕਮਜ਼ੋਰ ਨੀਤੀ ਨੂੰ ਪਸੰਦ ਨਹੀਂ ਸੀ ਕਰਦਾ। ਸੰਨ 1310 ਵਿਚ ਆਪਣੇ ਪਿਤਾ ਰਾਮ ਚੰਦਰ ਦੀ ਮੌਤ ਮਗਰੋਂ ਇਹ ਗੱਦੀ ਤੇ ਬੈਠਾ। ਕੁੱਝ ਮਹੀਨਿਆਂ ਮਗਰੋਂ ਹੀ ਮਲਿਕ ਕਾਫ਼ੂਰ ਤੇ ਖ਼ਵਾਜਾ ਹਾਜੀ ਦੱਖਣ ਵੱਲ ਵਧੇ ਤਾਂ ਜੋ ਉਹ ਹੋਸਾਲ ਵੰਸ਼ ਦੇ ਰਾਜੇ ਵੀਰ ਬਲਾਲ ਤੀਜੇ ਦੇ ਇਲਾਕਿਆਂ ਨੂੰ ਲੁੱਟਣ। ਇਸ ਦੀ ਰਾਜਧਾਨੀ ਦਵਾਰ ਸਮੁਦਰ ਧੰਨ ਦੌਲਤ ਲਈ ਮਸ਼ਹੂਰ ਸੀ। ਇਸ ਮੁਹਿੰਮ ਵਿਚ ਸ਼ੰਕਰ ਨੇ ਮਲਿਕ ਕਾਫ਼ੂਰ ਦੀ ਸਹਾਇਤਾ ਨਾ ਕੀਤੀ। ਮਲਿਕ ਕਾਫ਼ੂਰ ਨੇ ਦਵਾਰ ਸਮੁਦਰ ਦੀ ਧੰਨ ਦੌਲਤ ਨਾਲ ਖ਼ੂਬ ਹੱਥ ਰੰਗੇ ਫਿਰ ਇਹ ਅਕਤੂਬਰ, 1315 ਨੂੰ ਦਿੱਲੀ ਵਾਪਸ ਗਿਆ ਅਤੇ ਅਲਾਉਦੀਨ ਕੋਲ ਸ਼ੰਕਰ

ਵਿਰੁੱਧ ਸ਼ਿਕਾਇਤ ਕੀਤੀ ਕਿ ਉਸ ਨੇ ਦੱਖਣ ਦੀ ਮੁਹਿੰਮ ਵਿਚ ਇਸ ਦਾ ਸਾਥ ਨਹੀਂ ਦਿੱਤਾ ਨਾਲੇ ਸ਼ੰਕਰ ਨੇ ਖ਼ਰਾਜ ਦੇਣ ਤੋਂ ਵੀ ਨਾਂਹ ਕਰ ਦਿੱਤੀ ਸੀ, ਕਿਉਂਕਿ ਉਹ ਆਜ਼ਾਦ ਹੋਣ ਦਾ ਚਾਹਵਾਨ ਸੀ।

ਵਾਰੰਗਲ ਦੇ ਰਾਜੇ ਪ੍ਰਤਾਪ ਰੁਦਰਦੇਵ ਦੂਜੇ ਨੇ ਵੀ ਖ਼ਰਾਜ ਨਹੀਂ ਸੀ ਭੇਜਿਆ ਅਤੇ ਸੁਲਤਾਨ ਅਲਾਉਦੀਨ ਨੂੰ ਕਹਿ ਦਿੱਤਾ ਸੀ ਕਿ ਖ਼ਰਾਜ ਲੈਣ ਲਈ ਕਿਸੇ ਅਫ਼ਸਰ ਨੂੰ ਭੇਜੇ। ਇਸੇ ਲਈ ਮਲਿਕ ਕਾਫ਼ੂਰ ਨੂੰ ਮੁੜ 1313 ਈ. ਦੱਖਣ ਭੇਜਿਆ ਗਿਆ। ਸ਼ੰਕਰ ਨੇ ਕਾਫ਼ੂਰ ਦਾ ਡੱਟ ਕੇ ਮੁਕਾਬਲਾ ਕੀਤਾ ਪਰ ਹਾਰ ਗਿਆ ਤੇ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਕਾਫ਼ੂਰ ਨੇ ਸ਼ੰਕਰ ਨੂੰ 1313 ਈ. ਵਿਚ ਕਤਲ ਕਰਵਾ ਦਿੱਤਾ। ਕਈ ਇਤਿਹਾਸਕਾਰ ਸ਼ੰਕਰ ਨੂੰ ਸੰਗਮ ਦੇ ਨਾਂ ਨਾਲ ਵੀ ਯਾਦ ਕਰਦੇ ਹਨ। ਇਸ ਦੇ ਪੰਜ ਪੁੱਤਰ ਜਾਨ ਬਚਾ ਕੇ ਨੱਸ ਗਏ ਅਤੇ ਉਨ੍ਹਾਂ ਨੇ ਵਾਰੰਗਲ ਦੇ ਰਾਜੇ ਪ੍ਰਤਾਪ ਰੁਦਰਦੇਵ ਦੂਜੇ ਕੋਲ ਜਾ ਪਨਾਹ ਲਈ।

ਹ. ਪੁ.—ਕੈ. ਹਿ. ਇੰਡ.—ਵਲਜਲੇ ਤੇ ਸੰਪਾਦਿਤ ਵਲਜਲੇ ਹੇਗ; ਅ. ਹਿ. ਇੰਡ.—ਸਮਿਥ; ਅ. ਹਿ. ਆਫ਼. ਡਕਨ—ਯਜਦਾਨੀ; ਦੀ ਸੁਲਤਾਨੇਤ ਆਫ਼. ਦੇਹਲੀ—ਏ. ਐਲ. ਸ੍ਰੀਵਾਸਤਵ; ਹਿ. ਏ. ਇੰਡ.

**ਸ਼ੰਕਰ ਸਿੰਘ, ਗਿਆਨੀ** : ਇਹ ਭਾਰਤ ਦੀ ਆਜ਼ਾਦੀ ਲਈ ਪੰਜਾਬ ਦੇ ਉੱਘੇ ਘੁਲਾਟੀਆਂ ਵਿਚੋਂ ਇਕ ਸੀ। ਇਸ ਦਾ ਜਨਮ ਕਪੂਰਥਲਾ ਜ਼ਿਲ੍ਹੇ ਵਿਚ ਆਪਣੇ ਨਾਨਕੇ ਪਿੰਡ ਖੈਰਾ ਡੋਨਾ ਵਿਖੇ ਸ. ਇੰਦਰ ਸਿੰਘ ਦੇ ਘਰ ਸ੍ਰੀਮਤੀ ਪ੍ਰਤਾਪ ਕੌਰ ਦੀ ਕੁਖੋਂ 20 ਫ਼ਰਵਰੀ, 1899 ਨੂੰ ਹੋਇਆ। ਇਸ ਦਾ ਆਪਣਾ ਪਿੰਡ ਜ਼ਿਲ੍ਹਾ ਅੰਮ੍ਰਿਤਸਰ, ਤਹਿਸੀਲ ਤਰਨਤਾਰਨ ਵਿਚ ਜੌਹਲ ਧਾਈਵਾਲਾ ਸੀ। ਇਸ ਦਾ ਪਿਤਾ ਇਕ ਕਿਸਾਨ ਸੀ।

ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਜੇ.ਬੀ.ਟੀ ਅਤੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਤੋਂ ਬੀ. ਐੱਸ. ਡੀ. (ਸਿੱਖ ਧਰਮ ਵਿਚ ਪ੍ਰਚਾਰਕ ਦਾ ਕੋਰਸ) ਕਰਨ ਉਪਰੰਤ 1918 ਈ. ਵਿਚ ਇਹ ਭਾਰਤੀ ਫ਼ੌਜ ਵਿਚ ਬਤੌਰ ਸਿਪਾਹੀ ਭਰਤੀ ਹੋ ਗਿਆ ਅਤੇ 1921 ਈ. ਤੱਕ 45 ਰੋਟਰੀ ਸਿੱਖ ਰੈਜਮੈਂਟ ਵਿਚ ਨੌਕਰੀ ਕਰਦਾ ਰਿਹਾ।

ਸੰਨ 1921 ਵਿਚ ਮਹਾਤਮਾ ਗਾਂਧੀ ਦੇ ਦੇਸ਼ ਭਗਤੀ ਦੇ ਬੁਲਾਵੇ ਤੇ ਇਸ ਨੇ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ। ਕਾਂਗਰਸ ਤੇ ਅਕਾਲੀ ਅੰਦੋਲਨਾਂ ਵਿਚ ਹਿੱਸਾ ਲੈਣ ਕਰ ਕੇ 1922 ਈ. ਵਿਚ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਸਜ਼ਾ ਵਜੋਂ 6 ਮਹੀਨੇ ਦੀ ਕੈਦ ਤੇ 50 ਰੁ. ਜੁਰਮਾਨਾ ਹੋਇਆ। ਸੰਨ 1930 ਵਿਚ ਮਹਾਤਮਾ ਗਾਂਧੀ ਵਲੋਂ ਚਲਾਏ ਗਏ ਸਿਵਲ ਨਾ-ਫੁਰਮਾਨੀ ਅੰਦੋਲਨ ਵਿਚ ਹਿੱਸਾ ਲਿਆ। ਕਈ ਥਾਵਾਂ ਉਪਰ ਮਨਾਹੀ ਵਾਲਾ ਲੂਣ ਬਣਾਉਣ ਅਤੇ ਵੇਚਣ ਕਾਰਨ ਸਰਕਾਰ ਹੱਥੋਂ ਸਖ਼ਤ ਸਜ਼ਾ ਪਾਈ। ਇਹ ਉਨ੍ਹਾਂ 100 ਸਤਿਆਗ੍ਰਿਹੀਆਂ ਦੇ ਟੋਲੇ ਦਾ ਮੈਂਬਰ ਵੀ ਸੀ ਜਿਨ੍ਹਾਂ ਨੇ ਮਾਸਟਰ ਤਾਰਾ ਸਿੰਘ ਦੀ ਅਗਵਾਈ ਹੇਠ ਅੰਮ੍ਰਿਤਸਰ ਤੋਂ ਪਿਸ਼ਾਵਰ ਵੱਲ ਕੂਚ ਕੀਤਾ ਸੀ। ਇਸ ਸਬੰਧ ਵਿਚ ਬਗ਼ਾਵਤੀ ਭਾਸ਼ਣਾ ਕਾਰਨ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਇਕ ਸਾਲ ਦੀ ਸਾਧਾਰਨ ਸਜ਼ਾ ਹੋ ਗਈ। ਇਸ ਨੂੰ ਅੰਮ੍ਰਿਤਸਰ, ਲਾਹੌਰ, ਗੁਜਰਾਂਵਾਲਾ, ਅਟਕ ਅਤੇ ਮੁਲਤਾਨ ਦੀਆਂ ਜੇਲ੍ਹਾਂ ਵਿਚ ਰੱਖਿਆ ਗਿਆ।

ਸੰਨ 1930 ਵਿਚ ਸਰਕਾਰ ਵਲੋਂ ਵਧਾਏ ਭੌਂ-ਮਾਲੀਏ ਵਿਰੁੱਧ ਲਾਏ ਗਏ ਕਿਸਾਨ ਮੋਰਚੇ ਵਿਚ ਇਸ ਨੇ ਵੱਧ-ਚੜ੍ਹ ਕੇ ਹਿੱਸਾ ਲਿਆ ਅਤੇ ਜੋਸ਼ੀਲੇ ਭਾਸ਼ਣ ਕੀਤੇ। ਇਸ ਉਪਰ ਦੋ ਕੇਸ ਚਲਾਏ ਗਏ ਜਿਸ ਕਰ ਕੇ ਇਸ ਨੂੰ ਦੋ ਸਾਲ ਦੀ ਸਜ਼ਾ ਹੋਈ।

ਇਸ ਤੇ ਅਗਲਾ ਦੋਸ਼ 'ਭਾਰਤ ਛੱਡੋ' ਲਹਿਰ ਦੌਰਾਨ ਲਾਇਆ ਗਿਆ। ਇਸ ਨੇ ਭਾਰਤੀ ਫ਼ੌਜ ਵਿਚ ਭਰਤੀ ਹੋਣ ਵਿਰੁੱਧ ਤਰਨ-ਤਾਰਨ ਵਿਖੇ ਸਤਿਆਗ੍ਰਿਹ ਕੀਤਾ। ਅਸਲ ਵਿਚ ਇਹ ਮਾਸਟਰ ਤਾਰਾ ਸਿੰਘ ਦੇ ਭਰਤੀ ਪੱਖੀ ਰਵੱਈਏ ਵਿਰੁੱਧ ਰੋਸ ਵਜੋਂ ਸੀ। ਸੰਨ 1943 ਵਿਚ ਭਾਰਤੀ ਨਿਯਮਾਂ ਦੀ ਸੁਰੱਖਿਆ ਅਧੀਨ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ 26 ਜਨਵਰੀ ਤੋਂ 23 ਮਈ ਤੱਕ ਅੰਮ੍ਰਿਤਸਰ ਦੇ ਗੋਬਿੰਦਗੜ੍ਹ ਕਿਲੇ ਵਿਚ ਤਫ਼ਤੀਸ਼ ਲਈ ਰਖਿਆ ਗਿਆ। ਇਥੇ ਇਸ ਨੂੰ ਬਹੁਤ ਤਸੀਹੇ ਦਿੱਤੇ ਗਏ। ਬਾਅਦ ਵਿਚ ਇਸ ਨੂੰ ਇਕ ਸਾਲ ਚਾਰ ਮਹੀਨਿਆਂ ਦੀ ਬਾਮੁਸ਼ਕਤ ਕੈਦ ਦੀ ਸਜ਼ਾ ਦਿੱਤੀ ਗਈ।

ਭਾਰਤੀ ਫ਼ੌਜ ਤੋਂ ਡਿਸਚਾਰਜ ਹੋਣ ਤੋਂ ਬਾਅਦ ਜ਼ਿਆਦਾਤਰ ਇਸ ਦਾ ਸਬੰਧ ਗੁਰਦੁਆਰਾ ਕਮੇਟੀਆਂ ਨਾਲ ਰਿਹਾ। ਸ਼ੁਰੂ ਵਿਚ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਕ ਪ੍ਰਚਾਰਕ ਸੀ। ਫਿਰ ਕੁਝ ਸਾਲ ਇਸ ਨੇ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਪ੍ਰਬੰਧਕ ਕਮੇਟੀ ਦੇ ਸਕੱਤਰ ਵਜੋਂ ਸੇਵਾ ਕੀਤੀ। ਸੰਨ 1940 ਤੋਂ ਬਾਅਦ ਥੋੜ੍ਹੇ ਥੋੜ੍ਹੇ ਵਕਫ਼ਿਆਂ ਨਾਲ ਇਸ ਨੇ ਸ੍ਰੀ ਦਰਬਾਰ ਸਾਹਿਬ, ਤਰਨਤਾਰਨ ਵਿਚ ਮੈਨੇਜਰ ਦੇ ਤੌਰ ਤੇ ਕੰਮ ਕੀਤਾ ਅਤੇ 1954 ਈ. ਵਿਚ ਇਸ ਨੇ ਗੁਰਦੁਆਰੇ ਦੀ ਨੌਕਰੀ ਛੱਡ ਦਿੱਤੀ।

ਮਈ, 1955 ਵਿਚ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਤਾਪ ਸਿੰਘ ਕੈਰੋਂ ਦਾ ਪੀ. ਏ. ਨਿਯੁਕਤ ਕੀਤਾ ਗਿਆ ਅਤੇ ਜਨਵਰੀ, 1956 ਤੱਕ ਇਸੇ ਅਹੁੱਦੇ ਉਪਰ ਰਿਹਾ। ਇਸ ਤੋਂ ਬਾਅਦ ਜੁਲਾਈ, 1959 ਤੱਕ ਪੰਜਾਬ ਦੇ ਗ੍ਰਿਹ-ਮੰਤਰੀ ਸ੍ਰੀ ਮੋਹਨ ਲਾਲ ਦਾ ਪੀ.ਏ. ਰਿਹਾ। ਇਸੇ ਸਾਲ ਲੋਕ ਸੰਪਰਕ ਵਿਭਾਗ ਵਿਚ ਸੁਪਰ-ਵਾਈਜ਼ਰ ਨਿਯੁਕਤ ਕੀਤਾ ਗਿਆ।

ਹ.ਪੁ.—ਐਮ. ਫ੍ਰੀ. ਫਾਂ. ਪੰ.

**ਸ਼ਕਰਕੰਦੀ** : ਇਸ ਦਾ ਬਨਸਪਤੀ-ਵਿਗਿਆਨਿਕ ਨਾਂ ਆਈਪੋਮੀਆ ਬਟਾਟਾਸ ਹੈ। ਇਹ ਕਾੱਨਵਾੱਲਵੁਲੇਸੀ ਕੁਲ ਦੀ ਇਕ ਦੁਰਬਲ ਜਿਹੀ ਵੇਲ ਹੈ। ਸ਼ਕਰਕੰਦੀ ਦੀਆਂ ਜੜ੍ਹਾਂ ਗੱਠਲ ਅਤੇ ਧਰਤੀ ਦੇ ਅੰਦਰ ਉਪਰਲੇ ਭਾਗਾਂ ਵਿਚ ਹੀ ਹੁੰਦੀਆਂ ਹਨ। ਇਸ ਦੇ ਪੱਤੇ ਖੰਨਾਂ ਵਾਲੇ ਜਾਂ ਦਿਲ ਦੀ ਸ਼ਕਲ ਦੇ ਅਤੇ ਫੁੱਲ ਵੱਡੇ ਅਤੇ ਵੈਂਗਣੀ ਰੰਗ ਦੇ ਹੁੰਦੇ ਹਨ।

ਸ਼ਕਰਕੰਦੀ ਦਾ ਮੂਲ ਸਥਾਨ ਤਪਤ-ਖੰਡੀ ਅਮਰੀਕਾ ਹੈ। ਇਸ ਦੀ ਖੇਤੀ ਅਫ਼ਰੀਕਾ, ਭਾਰਤ, ਚੀਨ, ਜਾਪਾਨ, ਏਸ਼ੀਆ ਦੇ ਦੱਖਣ ਪੂਰਬੀ ਦੇਸ਼ਾਂ, ਲਾਤੀਨੀ ਅਮਰੀਕਾ ਤੇ ਦੱਖਣੀ ਯੂ.ਐਸ.ਏ. ਆਦਿ ਵਿਚ ਵੀ ਹੁੰਦੀ ਹੈ।

ਸ਼ਕਰਕੰਦੀ ਦੀਆਂ ਦੋ ਪ੍ਰਸਿੱਧ ਕਿਸਮਾਂ ਪੋਰਟੀਕੋਰੀਕੋ ਅਤੇ ਨੈਨਸੀ ਹਾਲ ਆਮ ਉਗਾਈਆਂ ਜਾਂਦੀਆਂ ਹਨ। ਪਹਿਲੀ ਕਿਸਮ ਦੀ ਸ਼ਕਰਕੰਦੀ ਦੀ ਛਿੱਲੜ ਖ਼ੁਸ਼ਕ ਅਤੇ ਫਿੱਕੇ ਪੀਲੇ ਰੰਗ ਦੀ ਹੁੰਦੀ ਹੈ ਅਤੇ ਦੂਜੀ ਕਿਸਮ ਦੀ ਛਿੱਲੜ ਵਧੇਰੇ ਗਿਲੀ ਅਤੇ ਨਰਮ ਹੁੰਦੀ ਹੈ। ਪਹਿਲੀ ਕਿਸਮ ਦੀ ਮੰਗ ਅਮਰੀਕਾ ਦੇ ਉੱਤਰੀ ਹਿੱਸਿਆਂ ਵਿਚ ਅਤੇ ਦੂਜੀ ਦੀ ਦੱਖਣੀ ਦੇਸ਼ਾਂ ਵਿਚ ਜ਼ਿਆਦਾ ਹੁੰਦੀ ਹੈ। ਜਰਸੀ ਕਿਸਮ ਦੀ ਸ਼ਕਰਕੰਦੀ ਘੱਟ ਗਿੱਲੀ ਅਤੇ ਸਖ਼ਤ ਹੁੰਦੀ ਹੈ।

ਸ਼ਕਰਕੰਦੀ ਦੀ ਫ਼ਸਲ ਹਰ ਪ੍ਰਕਾਰ ਦੀ ਜ਼ਮੀਨ ਵਿਚ ਹੋ ਸਕਦੀ ਹੈ ਪਰ ਰੇਤਲੀ ਜ਼ਮੀਨ ਤੇ ਗਰਮ ਜਲਵਾਯੂ ਇਸ ਲਈ ਵਧੇਰੇ ਗੁਣਕਾਰੀ ਹੈ। ਬਿਜਾਈ ਲਈ ਇਸ ਦੀਆਂ ਜੜ੍ਹਾਂ, ਟੁੱਕੜੇ ਜਾਂ ਕਲਮਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਦਾ ਝਾੜ ਬਹੁਤ ਘੱਟ ਹੁੰਦਾ ਹੈ।

ਸ਼ਕਰਕੰਦੀ ਦੀਆਂ ਜੜ੍ਹਾਂ ਵਿਚ ਨਸ਼ਾਸਤਾ ਅਤੇ ਖੰਡ ਕਾਫ਼ੀ ਮਾਤਰਾ ਵਿਚ, ਚਿਕਨਾਈ ਘੱਟ ਅਤੇ ਕੁਝ ਮਾਤਰਾ ਵਿਚ ਵਿਟਾਮਿਨ

-ਸੀ ਵੀ ਹੁੰਦਾ ਹੈ। ਇਸ ਦੀ ਵਰਤੋਂ ਸਬਜ਼ੀ ਵਜੋਂ, ਆਟਾ ਬਣਾਉਣ, ਨਸ਼ਾਸਤਾ ਕੱਢਣ, ਸ਼ਰਾਬ ਬਣਾਉਣ, ਗਲੂਕੋਜ਼ ਦਾ ਸ਼ੀਰਾ ਬਣਾਉਣ, ਪਸ਼ੂਆਂ ਨੂੰ ਚਾਰਨ ਆਦਿ ਲਈ ਕੀਤੀ ਜਾਂਦੀ ਹੈ। ਇਸ ਵਿਚ ਪਾਣੀ ਦੀ ਮਾਤਰਾ ਵਧੇਰੇ ਹੋਣ ਕਾਰਨ ਇਹ ਛੇਤੀ ਖ਼ਰਾਬ ਹੋ ਜਾਂਦੀ ਹੈ। ਇਸ ਦੀ ਮਹੱਤਤਾ ਵਪਾਰਕ ਪੱਖ ਤੋਂ ਬਹੁਤ ਘੱਟ ਹੈ।

ਹ. ਪੁ.—ਸਬਜ਼ੀਆਂ-ਚੌਧਰੀ

**ਸ਼ਕਰਗੜ੍ਹ** : ਭਾਰਤ ਦੀ ਵੰਡ ਤੋਂ ਪਹਿਲਾਂ ਇਹ ਪੰਜਾਬ ਦੇ ਜ਼ਿਲ੍ਹਾ ਗੁਰਦਾਸਪੁਰ ਦੀ ਇਕ ਤਹਿਸੀਲ ਸੀ ਅਤੇ ਅੱਜਕੱਲ੍ਹ ਇਹ ਪਾਕਿਸਤਾਨ ਦੇ ਜ਼ਿਲ੍ਹਾ ਸਿਆਲਕੋਟ ਦੀ ਤਹਿਸੀਲ ਹੈ। ਰਾਵੀ ਦਰਿਆ ਇਸ ਤਹਿਸੀਲ ਨੂੰ ਜ਼ਿਲ੍ਹਾ ਗੁਰਦਾਸਪੁਰ ਨਾਲੋਂ ਵੱਖ ਕਰਦਾ ਸੀ। ਇਸ ਤਹਿਸੀਲ ਦੇ ਉੱਤਰ ਵੱਲ ਜੰਮੂ ਦਾ ਇਲਾਕਾ ਲਗਦਾ ਹੈ।

ਇਹ ਤਹਿਸੀਲ 1846 ਈ. ਵਿਚ, ਸਭਰਾਵਾਂ ਦੀ ਲੜਾਈ ਪਿਛੋਂ, ਲਾਹੌਰ ਦੀ ਸੰਧੀ ਅਨੁਸਾਰ, ਜ਼ਿਲ੍ਹਾ ਸਿਆਲ ਕੋਟ ਨਾਲ ਲਾਈ ਗਈ ਸੀ ਪਰ 1853 ਈ. ਵਿਚ ਇਹ ਜ਼ਿਲ੍ਹਾ ਗੁਰਦਾਸਪੁਰ ਵਿਚ ਸ਼ਾਮਲ ਕਰ ਦਿੱਤੀ ਗਈ।

ਤਹਿਸੀਲ ਦਾ ਉੱਤਰੀ ਇਲਾਕਾ ਖ਼ੁਸ਼ਕ ਹੈ ਅਤੇ ਨਿੱਕੇ ਨਿੱਕੇ ਨਾਲਿਆਂ ਅਤੇ ਡੂੰਘੇ ਵਹਿਣਾਂ ਨਾਲ ਕੱਟਿਆ-ਵੱਢਿਆ ਪਿਆ ਹੈ। ਇਸ ਇਲਾਕੇ ਨੂੰ ਭੱਰਾੜੀ ਕਹਿੰਦੇ ਹਨ। ਇਸ ਦੇ ਦੱਖਣੀ ਹਿੱਸੇ ਨੂੰ ਦੜਪ ਕਿਹਾ ਜਾਂਦਾ ਹੈ। ਪਾਣੀ ਦੀ ਸਤ੍ਹਾ ਉੱਚੀ ਹੋਣ ਕਰਕੇ, ਇਥੋਂ ਦੀ ਮਿੱਟੀ ਉਪਜਾਊ ਹੈ ਅਤੇ ਇਥੇ ਸੰਘਣੀ ਖੇਤੀ ਕੀਤੀ ਜਾਂਦੀ ਹੈ। ਪੂਰਬ ਵੱਲ ਦੇ ਇਲਾਕੇ ਨੂੰ ਪੈਂਤਲਾ ਕਿਹਾ ਜਾਂਦਾ ਹੈ। ਇਸ ਇਲਾਕੇ ਵਿਚ ਉੱਝ ਦਰਿਆ ਦੀ ਲਿਆਂਦੀ ਮਿੱਟੀ ਵਿਛੀ ਹੈ, ਜਿਸ ਕਾਰਨ ਇਹ ਇਲਾਕਾ ਬਹੁਤ ਉਪਜਾਊ ਹੈ। ਅਨਾਜ, ਕਪਾਹ ਅਤੇ ਸਣ ਇਥੋਂ ਦੀਆਂ ਮੁੱਖ ਫ਼ਸਲਾਂ ਹਨ, ਘਿਓ, ਚਾਵਲ ਅਤੇ ਸਣ ਇਥੋਂ ਬਾਹਰ ਭੇਜੇ ਜਾਂਦੇ ਹਨ।

ਤਹਿਸੀਲ ਦਾ ਸਦਰ-ਮੁਕਾਮ, ਸ਼ਕਰਗੜ੍ਹ ਨਾਂ ਦੇ ਕਸਬੇ ਵਿਚ ਹੈ ਇਥੇ ਵਿਸਾਖੀ ਦਾ ਮੇਲਾ ਲਗਦਾ ਹੁੰਦਾ ਸੀ।

ਹ. ਪੁ.—ਇੰਪ. ਗ. ਇੰਡ. 22:228

**ਸ਼ੰਕਰਗੜ੍ਹ (ਸ਼ਬਕਦਰ)** : ਇਹ ਸਿੱਖਾਂ ਦਾ ਇਕ ਇਤਿਹਾਸਕ ਕਿਲਾ ਹੈ ਜੋ ਪਿਸ਼ਾਵਰ ਤੋਂ ਉੱਤਰ-ਪੱਛਮ ਵੱਲ 27 ਕਿ. ਮੀ. ਦੀ ਵਿਥ ਤੇ ਬਣਿਆ ਹੋਇਆ ਹੈ ਅਤੇ ਹਾਲਿਮਜ਼ਈ ਮੁਹੰਮਦ ਦੀਆਂ ਪਹਾੜੀਆਂ ਤੋਂ 5 ਕਿ. ਮੀ. ਦੇ ਫ਼ਾਸਲੇ ਉੱਤੇ ਹੈ। ਸ਼ਕਲ ਵਿਚ ਇਹ ਅਠਕੋਨਾ ਹੈ, ਜਿਸ ਦੀ ਹਰ ਬਾਹੀ 54 ਮੀ. ਹੈ ਅਤੇ ਸਭ ਨੁਕਰਾਂ ਵਿਚ ਗੋਲ ਵਾਧਰੇ ਬਣੇ ਹੋਏ ਹਨ। ਦੀਵਾਰਾਂ 7.5 ਮੀ. ਉੱਚੀਆਂ ਹਨ। ਇਹ ਕਿਲਾ ਪਿਸ਼ਾਵਰ ਨਾਲ ਇਕ ਚੰਗੀ ਸੜਕ ਰਾਹੀਂ ਮਿਲਿਆ ਹੋਇਆ ਹੈ।

ਜਮਰੌਦ ਦੇ ਕਿਲੇ ਦੀ ਤਰ੍ਹਾਂ ਸ਼ੰਕਰਗੜ੍ਹ ਦਾ ਕਿਲਾ ਵੀ ਸਿੱਖ ਇਤਿਹਾਸ ਵਿਚ ਵਿਸ਼ੇਸ਼ ਮਹੱਤਤਾ ਰੱਖਦਾ ਹੈ। ਸੰਨ 1834 ਵਿਚ ਸਿੱਖਾਂ ਦੇ ਪਿਸ਼ਾਵਰ ਫ਼ਤਹਿ ਕਰਨ ਤੋਂ ਛੇਤੀ ਹੀ ਬਾਅਦ ਲਹਿਣਾ ਸਿੰਘ ਸੰਧਾਵਾਲੀਏ ਨੇ ਇਹ ਕਿਲਾ ਬਣਵਾਇਆ ਸੀ। ਜਦੋਂ ਇਹ ਕਿਲਾ ਬਣ ਰਿਹਾ ਸੀ ਤਾਂ ਇਸ ਦੇ ਠੇਕੇਦਾਰ ਤੋਤਾ ਰਾਮ ਦੇ ਘਰ ਪੁੱਤਰ ਪੈਦਾ ਹੋਇਆ ਜਿਸ ਦਾ ਨਾਂ ਸ਼ੰਕਰ ਰੱਖਿਆ ਗਿਆ। ਉਸ ਦੇ ਨਾਂ ਤੇ ਹੀ ਕਿਲੇ ਦਾ ਨਾਂ ਸ਼ੰਕਰਗੜ੍ਹ ਰੱਖ ਦਿੱਤਾ ਗਿਆ।

ਸਿੱਖਾਂ ਦੇ ਰਾਜ ਵਿਚ ਇਹ ਕਿਲਾ ਉਨ੍ਹਾਂ ਤਿੰਨ ਰਸਤਿਆਂ ਨੂੰ ਕਾਬੂ ਰੱਖਣ ਦਾ ਕੰਮ ਕਰਦਾ ਹੈ, ਜਿਹੜੇ ਬਾਜੌਰ ਮੁਹਮੰਦਾਂ ਦੇ ਇਲਾਕੇ ਅਤੇ ਕਾਬਲ ਤੋਂ ਦੁਆਬਾ ਹਸਤਨਗਰ ਵਿਚ ਆ ਕੇ ਮਿਲਦੇ ਸਨ। ਸਿੱਖ ਰਾਜ ਵਿਚ ਫ਼ੌਜ ਦੇ 500 ਪੈਦਲ ਜੁਆਨ, 300 ਸਵਾਰ 35 ਤੋਪਚੀ, ਦੋ ਵੱਡੀਆਂ ਅਤੇ 10 ਛੋਟੀਆਂ ਤੋਪਾਂ ਇਥੇ ਰੱਖੀਆਂ ਜਾਂਦੀਆਂ ਸਨ। ਇਸ ਦਾ ਕਿਲ੍ਹਾਦਾਰ ਸਰਦਾਰ ਲਹਿਣਾ ਸਿੰਘ ਆਪਣੇ ਜ਼ਮਾਨੇ ਦਾ ਇਕ ਮੰਨਿਆ ਹੋਇਆ ਸੂਰਮਾ ਸੀ। ਸੰਨ 1837 ਵਿਚ ਹਾਜੀਖ਼ਾਨ ਕਾਕੜ ਕਈ ਹਜ਼ਾਰ ਗਾਜ਼ੀਆਂ ਦਾ ਲਸ਼ਕਰ ਲੈ ਕੇ ਇਸ ਕਿਲੇ ਨੂੰ ਫ਼ਤਹਿ ਕਰਨ ਲਈ ਆਇਆ ਪਰ ਸਿੱਖਾਂ ਦੀ ਬਹਾਦਰੀ ਦੀਆਂ ਖ਼ਬਰਾਂ ਸੁਣ ਕੇ ਉਸ ਨੇ ਹਮਲਾ ਕਰਨ ਦਾ ਹੀਆ ਨਾ ਕੀਤਾ ਤੇ ਟਾਲਮਟੋਲ ਕਰਦਾ ਰਿਹਾ। ਸਿੱਖਾਂ ਦੇ ਵੰਗਾਰਨ ਤੇ ਉਸ ਨੇ ਇਕ ਰਾਤ ਨੂੰ ਸ਼ੰਕਰਗੜ੍ਹ ਦੇ ਕਿਲੇ ਉਤੇ ਹੱਲਾ ਬੋਲ ਦਿੱਤਾ। ਲਹਿਣਾ ਸਿੰਘ ਦੀ ਅਗਵਾਈ ਵਿਚ ਤੋਪਾਂ ਤੇ ਬੰਦੂਕਾਂ ਨੇ ਪਠਾਣਾਂ ਦਾ ਖ਼ੂਬ ਸੁਆਗਤ ਕੀਤਾ ਅਤੇ ਉਹ ਉਥੋਂ ਭੱਜ ਗਏ।

ਪੰਜਾਬ ਅੰਗਰੇਜ਼ਾਂ ਦੇ ਹੱਥਾਂ ਵਿਚ ਚਲੇ ਜਾਣ ਤੋਂ ਬਾਅਦ ਇਹ ਕਿਲਾ ਵੀ ਅੰਗਰੇਜ਼ਾਂ ਦੇ ਹੱਥਾਂ ਵਿਚ ਚਲਾ ਗਿਆ ਤੇ ਉੱਥੇ ਉਨ੍ਹਾਂ ਦੀ ਇਕ ਫ਼ੌਜੀ ਟੁੱਕੜੀ ਰਹਿੰਦੀ ਰਹੀ।

ਸ਼ੰਕਰਗੜ੍ਹ (ਸ਼ਬਕਦਰ) ਨਾਂ ਦਾ ਪਿੰਡ ਕਿਲੇ ਤੋਂ ਕੋਈ 3 ਕਿ. ਮੀ. ਦੀ ਵਿਥ ਉੱਤੇ ਹੈ। ਅੰਗਰੇਜ਼ਾਂ ਦੇ ਰਾਜ ਸਮੇਂ ਕਿਲੇ ਦੁਆਲੇ ਇਕ ਚੰਗਾ ਤਜ਼ਾਰਤੀ ਕਸਬਾ ਬਣ ਗਿਆ ਸੀ ਜਿਸ ਵੀ ਵਸੋਂ 1868 ਈ. ਵਿਚ ਕੇਵਲ 947 ਵਿਅਕਤੀਆਂ ਤਕ ਸੀਮਿਤ ਸੀ ਪਰ 1881 ਵਿਚ 1367 ਈ. ਅਤੇ 1901 ਈ. ਵਿਚ 2,373 ਹੋ ਗਈ। 7 ਅਗਸਤ, 1897 ਨੂੰ ਮੁਸਲਮਾਨਾਂ ਨੇ ਇਸ ਕਸਬੇ ਨੂੰ ਬੁਰੀ ਤਰ੍ਹਾਂ ਲੁੱਟਿਆ ਤੇ ਉਥੇ ਵਸਦੇ ਹਿੰਦੂਆਂ ਦੇ ਘਰਾਂ ਨੂੰ ਸਾੜ ਸੁੱਟਿਆ। ਅੰਗ੍ਰੇਜ਼ਾਂ ਨੇ ਮੁੜ ਅਮਨ ਬਹਾਲ ਕੀਤਾ ਪਰ ਇਸ ਕਿਲੇ ਦੀ ਅਸਲ ਮਹੱਤਤਾ ਇਸ ਦੇ ਸਿੱਖ ਇਤਿਹਾਸ ਵਿਚ ਆਪਣੀ ਵਿਸ਼ੇਸ਼ ਥਾਂ ਕਰਕੇ ਹੈ।

ਹ. ਪੁ.—ਡਿ. ਗ., ਜ਼ਿ. ਪਿਸ਼ਾਵਰ; ਤਵਾਰੀਖ਼ੇ ਪਿਸ਼ਾਵਰ-ਗੋਪਾਲ ਦਾਸ; ਹਰੀ ਸਿੰਘ ਨਲਵਾ—ਪ੍ਰੇਮ ਸਿੰਘ

—ਭਗਤ ਸਿੰਘ

**ਸ਼ੰਕਰਚਾਰੀਆ** : ਉੱਤਰੀ ਭਾਰਤ ਦਾ ਇਕ ਪਰਬਤ ਹੈ ਜਿਸ ਨੂੰ ਤਖ਼ਤ-ਇ-ਸੁਲੇਮਾਨ ਕਿਹਾ ਜਾਂਦਾ ਹੈ। ਇਹ ਕਸ਼ਮੀਰ ਵਿਚ ਸ੍ਰੀ ਨਗਰ ਦੇ ਨਜ਼ਦੀਕ ਵਾਕਿਆ ਹੈ। ਪਹਾੜੀ ਦੇ ਸਿਖਰ ਉੱਤੇ ਅਸ਼ੋਕ ਦੇ ਪੁੱਤਰ ਕੁਨਾਲਾ (ਜਾਂ ਜਕੌਲਾ) ਨੇ ਇਕ ਮੱਠ ਬਣਾਇਆ ਸੀ, ਜਿਸ ਨੂੰ ਅੱਜਕੱਲ੍ਹ ਮਸਜਿਦ ਵਿਚ ਤਬਦੀਲ ਕਰ ਲਿਆ ਗਿਆ ਹੈ। ਇਸੇ ਮੱਠ ਵਿਚ ਇਕ ਉੱਘੇ ਸੁਧਾਰਕ ਸ਼ੰਕਰਚਾਰੀਆ ਨੇ ਸ਼ਿਵ ਦੀ ਪੂਜਾ ਕੀਤੀ ਸੀ। ਇਸ ਪਹਾੜੀ ਦਾ ਪੁਰਾਣਾ ਹਿੰਦੂ ਨਾਂ ਸੰਧੀਮਾਨ ਪਰਬਤ ਸੀ। ਇਸ ਪਰਬਤ ਦੇ ਸਿਖਰ ਤੇ ਮਹਾਂਦੇਵ ਜੈਸ਼ਨ-ਰੁਦਰ ਦਾ ਮੰਦਰ ਸੀ।

ਹ. ਪੁ.— ਜਗ. ਡਿ. 177

**ਸ਼ਕਰਜ਼ਿੰਸਕੀ, ਅਲੈਗਜ਼ੈਂਡਰ** : ਇਹ ਪੋਲੈਂਡ ਦਾ ਇਕ ਉੱਘਾ ਸਿਆਸਤਦਾਨ ਸੀ। ਇਸ ਦਾ ਜਨਮ 1882 ਵਿਚ ਗਲੀ-ਸ਼ੀਆ ਜਗੋਰਜ਼ਨੀ ਦੇ ਸਥਾਨ ਤੇ ਹੋਇਆ। ਕਰਾਕੋ ਤੇ ਮਿਊਨਿਕ ਤੋਂ ਵਿੱਦਿਆ ਪ੍ਰਾਪਤ ਕਰਨ ਮਗਰੋਂ ਇਹ 1906 ਈ. ਵਿਚ ਡਿਪਲੋ-ਮੈਟਿਕ ਸੇਵਾ ਵਿਚ ਸ਼ਾਮਲ ਹੋ ਗਿਆ ਅਤੇ 1910 ਈ. ਵਿਚ 'ਹੋਲੀ ਸੀ' ਦੇ ਰਾਜਦੂਤ ਦਾ ਸਕੱਤਰ ਨਿਯੁਕਤ ਹੋਇਆ। ਇਸ ਨੇ ਕਾਨੂੰਨ ਵਿਦਿਆ ਵਿਚ ਡਾਕਟਰੇਟ ਹਾਸਲ ਕੀਤੀ। ਦਸੰਬਰ, 1922 ਵਿਚ ਤੇ ਦੂਜੀ ਵਾਰ, 1924 ਈ. ਵਿਚ ਇਹ ਬਦੇਸ਼-ਮੰਤਰੀ ਬਣਿਆ। ਲੀਗ ਆਫ਼ ਨੇਸ਼ਨਜ਼ ਵਿਚ ਇਹ ਪੋਲੈਂਡ ਦਾ ਡੈਲੀਗੇਟ ਵੀ ਸੀ।

ਪੋਲੈਂਡ ਦੀ ਅੰਤਰਰਾਸ਼ਟਰੀ ਸਥਿਤੀ ਨੂੰ ਪੱਕਿਆਂ ਕਰਨ ਵਿਚ ਇਸ ਦਾ ਕਾਫੀ ਹੱਥ ਸੀ, ਅਮਨ-ਨੀਤੀ ਦੇ ਆਧਾਰ ਤੇ ਇਸ ਨੇ ਮਾਸਕੋ, ਜਰਮਨੀ ਤੇ ਫਰਾਂਸ ਨਾਲ ਸਮਝੌਤੇ ਕੀਤੇ। ਨਵਬੰਰ, 1925 ਵਿਚ ਇਹ ਪ੍ਰਧਾਨ ਮੰਤਰੀ ਬਣਿਆਂ ਪਰ ਇਸ ਦੀ ਸਾਂਝੀ ਹਕੂਮਤ ਬਹੁਤਾ ਚਿਰ ਨਾ ਚਲ ਸਕੀ ਅਤੇ 1926 ਈ. ਵਿਚ ਇਸ ਨੂੰ ਰਿਟਾਇਰ ਹੋਣਾ ਪਿਆ। ਸੰਨ 1931 ਵਿਚ ਇਸ ਦੀ ਮੌਤ ਹੋ ਗਈ।

—ਹਰਮੰਦਰ ਸਿੰਘ

**ਸ਼ੰਕਰਤਾਇਨ** : ਵੇਖੋ ਸਾਂਕ੍ਰਿਤਿਆਇਨ ਰਾਹੁਲ।

**ਸ਼ੰਕਰ ਤੀਰਥ** : ਇਹ ਤੀਰਥ ਅਸਥਾਨ ਨੇਪਾਲ ਵਿਚ ਪਟਨ ਸ਼ਹਿਰ ਦੇ ਇਕਦਮ ਹੇਠਾਂ ਬਾਗਮਤੀ ਅਤੇ ਮਨੀਮਤੀ ਦੇ ਸੰਗਮ ਉਪਰ ਵਾਕਿਆ ਹੈ। ਕਿਹਾ ਜਾਂਦਾ ਹੈ ਕਿ ਦੁਰਗਾ ਪ੍ਰਾਪਤੀ ਲਈ ਸ਼ਿਵ ਨੇ ਇਸ ਅਸਥਾਨ ਤੇ ਤਪੱਸਿਆ ਕੀਤੀ ਸੀ।

ਹ. ਪੁ.– ਜਿਓ. ਡਿਕ. 177

**ਸ਼ੰਕਰਦੇਵ** : ਆਸਾਮ ਦੇ ਇਸ ਮਹਾਨ ਸੰਤ ਦਾ ਜਨਮ 1449 ਈ. ਵਿਚ ਹੋਇਆ। ਇਹ ਜ਼ਾਤ ਤੋਂ ਕਾਯਸਤ ਅਤੇ ਮੂਲੋਂ ਸ਼ਾਕਤ ਸੀ। ਇਸ ਉੱਤੇ ਭਗਵਤ ਪੁਰਾਣ ਅਤੇ ਕ੍ਰਿਸ਼ਨ ਭਗਤੀ ਦਾ ਬੜਾ ਪ੍ਰਭਾਵ ਸੀ। ਇਸ ਨੇ ਭਾਰਤ ਦੇ ਧੁਰ ਪੂਰਬ ਵੱਲ ਵੈਸ਼ਨਵ ਭਗਤੀ ਸੰਪ੍ਰਦਾ ਦਾ ਪ੍ਰਚਾਰ ਕੀਤਾ ਅਤੇ ਆਸਾਮੀ ਭਾਸ਼ਾ ਵਿਚ ਕਾਫ਼ੀ ਵੈਸ਼ਨਵ ਸਾਹਿਤ ਰਚਿਆ। ਇਸ ਨੇ ਕਈ ਲੰਬੀਆਂ-ਲੰਬੀਆਂ ਵਾਰਤਕ ਕਵਿਤਾਵਾਂ ਤੇ ਆਸਾਮੀ ਬ੍ਰਜਪਤੀ ਵਿਚ ਛੇ ਸੰਗੀਤਕ ਨਾਟਕ ਰਚੇ। ਭਗਵਤ ਪੁਰਾਣ ਦੇ ਅੱਠ ਸਕੰਧਾਂ ਦੇ ਆਧਾਰ ਤੇ ਵੀ ਇਸ ਨੇ ਕਵਿਤਾ ਰਚੀ। ਇਸ ਤੋਂ ਇਲਾਵਾ ਇਸ ਨੇ ਕਈ ਤਰ੍ਹਾਂ ਦੇ ਭਜਨ ਲਿਖੇ। ਇਸ ਨੇ 'ਭਗਤੀ ਰਤਨਾਕਰ' ਦਾ ਸੰਸਕ੍ਰਿਤ ਵਿਚ ਸੰਕਲਨ ਕੀਤਾ ਅਤੇ ਉਸ ਵਿਚ ਆਪਣੀ ਸੰਪ੍ਰਦਾ ਦੇ ਸਿਧਾਂਤ ਦੀ ਛਾਪ ਲਗਾਈ। ਇਸ ਵੱਲੋਂ ਸ਼ੁਰੂ ਕੀਤੇ ਗਏ ਭਗਤੀ ਅੰਦੋਲਨ ਨੇ ਆਸਾਮ ਦੇ ਹਿੰਦੂ ਸਮਾਜ ਉੱਤੇ ਬਹੁਤ ਪ੍ਰਭਾਵ ਪਾਇਆ।

ਸੰਨ 1568 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.– ਐਨ. ਇੰਡੀਕਾ 2 : 1086

**ਸ਼ੰਕਰਨਇਨਾਰਕੋਵਿਲ ਟਾਊਨ** : ਤਾਮਿਲਨਾਡੂ ਰਾਜ (ਭਾਰਤ) ਵਿਚ ਤਿਰੂਨੇਲਵੇਲੀ ਜ਼ਿਲ੍ਹੇ ਦੇ ਇਸੇ ਨਾਂ ਦੇ ਤਾਅੱਲੁਕੇ ਦਾ ਸਦਰ-ਮੁਕਾਮ ਹੈ। ਇਥੇ ਵਿਸ਼ਨੂੰ ਅਤੇ ਸ਼ਿਵ ਦੋਹਾਂ ਦਾ ਇਕ ਸਾਂਝਾ ਖ਼ੂਬਸੂਰਤ ਮੰਦਰ ਹੈ। ਅਜਿਹਾ ਸੁਮੇਲ ਆਮ ਨਹੀਂ ਮਿਲਦਾ। ਇਥੇ ਹਰ ਸਾਲ ਅਗਸਤ ਮਹੀਨੇ ਪਸ਼ੂਆਂ ਦਾ ਇਕ ਵਿਸ਼ਾਲ ਮੇਲਾ ਲਗਦਾ ਹੈ।

9° 10′ ਉ. ਵਿਥ ; 77° 32′ ਪੂ. ਲੰਬ.

ਹ. ਪੁ.–ਇੰਪ. ਗ. ਇੰਡ. 22 : 58

**ਸੰਕਰਨ ਨਾਇਰ, ਸਰ ਚੇਟੂਰ** : ਇਹ ਇਕ ਹਿੰਦੁਸਤਾਨੀ ਕਾਨੂੰਨਦਾਨ ਸੀ ਜੋ ਅੰਗਰੇਜ਼ੀ ਰਾਜ ਵਿਚ ਉਸ ਪਦਵੀ ਤੇ ਪੁੱਜਾ ਜਿਸ ਉਤੇ ਉਸ ਸਮੇਂ ਕੋਈ ਦੇਸੀ ਆਦਮੀ ਘੱਟ ਹੀ ਪੁੱਜ ਸਕਦਾ ਸੀ। ਇਸ ਦਾ ਜਨਮ ਮਾਲਾਬਾਰ ਦੇ ਇਲਾਕੇ ਵਿਚ 11 ਜੁਲਾਈ, 1857 ਨੂੰ ਹੋਇਆ। ਇਸ ਨੇ ਮਦਰਾਸ ਪ੍ਰੈਜ਼ੀਡੈਂਸੀ ਕਾਲਜ ਤੋਂ ਸਿੱਖਿਆ ਪ੍ਰਾਪਤ ਕੀਤੀ ਅਤੇ ਵਕਾਲਤ ਪਾਸ ਕਰਨ ਮਗਰੋਂ ਮਦਰਾਸ ਹਾਈ ਕੋਰਟ ਵਿਚ ਵਕਾਲਤ ਸ਼ੁਰੂ ਕੀਤੀ। ਇਹ ਕਈ ਸਾਲ ਮਦਰਾਸ ਅਸੈਂਬਲੀ ਦਾ ਮੈਂਬਰ ਰਿਹਾ। ਇਹ ਇਕ ਪ੍ਰਸਿੱਧ ਸਮਾਜ ਸੁਧਾਰਕ ਵੀ ਸੀ। ਇਹ 'ਮਦਰਾਸ ਰੀਵੀਊ' ਅਤੇ 'ਦੀ ਮਦਰਾਸ ਲਾਅ ਜਨਰਲ' ਦਾ ਮੋਢੀ ਅਤੇ ਸੰਪਾਦਕ ਸੀ। ਸੰਨ 1897 ਵਿਚ ਇਹ ਇੰਡੀਅਨ ਨੈਸ਼ਨਲ ਕਾਂਗਰਸ ਦੇ ਅਮਰਾਉਤੀ ਵਿਚ ਹੋਏ 13ਵੇਂ ਸਾਲਾਨਾ ਸਮਾਗਮ ਦਾ ਪ੍ਰਧਾਨ ਬਣਿਆ। ਸੰਨ 1899 ਵਿਚ ਇਹ ਮਦਰਾਸ ਵਿਚ ਜਰਨਲ ਵਕੀਲ ਬਣਿਆ ਅਤੇ 1907 ਈ. ਵਿਚ ਇਹ ਐਡਵੋਕੇਟ ਜਨਰਲ ਨਿਯੁਕਤ ਹੋਇਆ। ਇਹ ਪਹਿਲਾ ਭਾਰਤੀ ਸੀ ਜਿਹੜਾ ਇਸ ਪਦਵੀ ਤੇ ਪੁੱਜਾ। ਸੰਨ 1908 ਵਿਚ ਇਹ ਮਦਰਾਸ ਹਾਈ ਕੋਰਟ ਦਾ ਜੱਜ ਬਣ ਗਿਆ। ਜੱਜ ਦੇ ਤੌਰ ਤੇ ਇਸ ਨੇ ਨਿਧੜਕ ਹੋ ਕੇ ਸਰਕਾਰ ਦੇ ਵਿਰੁੱਧ ਕਈ ਫ਼ੈਸਲੇ ਕੀਤੇ। ਆਪਣੇ ਇਕ ਪ੍ਰਸਿੱਧ ਫ਼ੈਸਲੇ ਵਿਚ ਇਸ ਨੇ ਹਿੰਦੂ ਧਰਮ ਇਖ਼ਤਿਆਰ ਕਰਨ ਨੂੰ ਜਾਇਜ਼ ਕਰਾਰ ਦਿੱਤਾ ਅਤੇ ਫ਼ੈਸਲਾ ਕੀਤਾ ਕਿ ਅਜਿਹੇ ਹਿੰਦੂ ਬਣੇ ਵਿਅਕਤੀ ਕੁਵਰਨ ਨਹੀਂ ਹਨ। ਸੰਨ 1912 ਵਿਚ ਇਸ ਨੂੰ ਸਰ ਦਾ ਖ਼ਿਤਾਬ ਦਿੱਤਾ ਗਿਆ। ਸੰਨ 1915 ਵਿਚ ਇਹ ਵਾਇਸਰਾਏ ਦੀ ਕੌਂਸਲ ਦਾ ਮੈਂਬਰ ਨਿਯੁਕਤ ਹੋਇਆ ਪਰੰਤੂ 1919 ਈ. ਵਿਚ ਪੰਜਾਬ ਵਿਚ ਬਹੁਤ ਸਮਾਂ ਮਾਰਸ਼ਲ ਲਾਅ ਲਗੇ ਰਹਿਣ ਕਾਰਨ ਇਸ ਨੇ ਕੌਂਸਲ ਦੀ ਮੈਂਬਰੀ ਤੋਂ ਅਸਤੀਫ਼ਾ ਦੇ ਦਿੱਤਾ। ਹਿੰਦੁਸਤਾਨ ਵਿਚ ਸੰਵਿਧਾਨਕ ਸੁਧਾਰਾਂ ਸਬੰਧੀ ਵਿਚਾਰ ਪੇਸ਼ ਕਰਨ ਦੇ ਇਸ ਨੂੰ ਕਾਫ਼ੀ ਮੌਕੇ ਮਿਲੇ। ਮਾਂਟੇਗੂ ਚੈਮਸਫ਼ੋਰਡ ਸੁਧਾਰਾਂ ਦੇ ਪੱਖ ਵਿਚ ਹੋਣ ਕਾਰਨ ਇਸ ਨੂੰ ਜਨਵਰੀ, 1920 ਵਿਚ ਲੰਡਨ ਵਿਚਲੀ ਇੰਡੀਅਨ ਕੌਂਸਲ ਦਾ ਮੈਂਬਰ ਬਣਾ ਦਿੱਤਾ ਗਿਆ ਪਰ ਇਸ ਨੇ 1921 ਈ. ਵਿਚ ਰਿਆਸਤ ਇੰਦੌਰ ਵਿਚ ਨੌਕਰੀ ਕਰਨ ਲਈ ਇਥੋਂ ਅਸਤੀਫ਼ਾ ਦੇ ਦਿੱਤਾ। ਸੰਨ 1922 ਵਿਚ ਇਸ ਨੇ 'ਗਾਂਧੀ ਅਤੇ ਅਨਾਰਕੀ' ਨਾਮੀ ਪੁਸਤਕ ਪ੍ਰਕਾਸ਼ਿਤ ਕੀਤੀ ਜਿਸ ਵਿਚ ਗਾਂਧੀ ਦੀ ਨਾ-ਮਿਲਵਰਤਣ ਲਹਿਰ ਅਤੇ ਪੰਜਾਬ ਵਿਚ ਮਾਰਸ਼ਲ ਲਾਅ ਅਧੀਨ ਕੀਤੇ ਸਰਕਾਰੀ ਤਸ਼ਦੱਦ ਦੀ ਨਿਖੇਧੀ ਕੀਤੀ, ਇਸ ਕਾਰਨ ਉਸ ਸਮੇਂ ਦੇ ਪੰਜਾਬ ਦੇ ਗਵਰਨਰ ਸਰ ਮਾਈਕਲ ਓ'ਡਵਾਇਰ ਨੇ 1924 ਈ. ਵਿਚ ਇਸ ਉੱਤੇ ਹੱਤਕ ਇੱਜ਼ਤ ਦਾ ਮੁਕੱਦਮਾ ਚਲਾਇਆ।

ਨਾਇਰ 1925 ਈ. ਵਿਚ ਕੌਂਸਲ ਆਫ਼ ਸਟੇਟ ਦਾ ਮੈਂਬਰ ਬਣਿਆ ਅਤੇ 1928 ਈ. ਵਿਚ ਸਾਈਮਨ ਕਮਿਸ਼ਨ ਨਾਲ ਮਿਲ ਕੇ ਹਿੰਦੁਸਤਾਨ ਦੀ ਸੰਵਿਧਾਨਕ ਉੱਨਤੀ ਸਬੰਧੀ ਰਿਪੋਟ ਕਰਨ ਲਈ ਸਰਬ ਹਿੰਦੂ-ਕਮੇਟੀ ਦਾ ਚੇਅਰਮੈਨ ਚੁਣਿਆ ਗਿਆ।

ਇਸ ਦੀ ਮੌਤ 24 ਅਪ੍ਰੈਲ, 1934 ਨੂੰ ਮਦਰਾਸ ਵਿਖੇ ਹੋਈ।

ਹ. ਪੁ.–ਐਨ. ਬ੍ਰਿ. 19 : 1017

**ਸ਼ੰਕਰਪਿਲੇ** : ਇਸ ਨਾਟਕਕਾਰ ਦਾ ਜਨਮ 27 ਜੂਨ, 1930 ਨੂੰ ਕੇਰਲ ਦੇ ਤ੍ਰਿਵੇਂਦਰਮ ਜ਼ਿਲ੍ਹੇ ਵਿਚ ਹੋਇਆ। ਇਸ ਨੇ ਐਮ. ਏ. ਤੱਕ ਸਿੱਖਿਆ ਪ੍ਰਾਪਤ ਕੀਤੀ। ਸੰਨ 1954-57 ਦੌਰਾਨ ਇਸ ਨੇ ਖੋਜ ਕੀਤੀ। ਸੰਨ 1953-54 ਵਿਚ ਅਤੇ 1957 ਤੋਂ ਲੈ ਕੇ 1964 ਈ. ਤੱਕ ਇਸ ਨੇ ਸਿੱਖਿਅਕ ਦੇ ਤੌਰ ਤੇ ਕੰਮ ਕੀਤਾ। ਸੰਨ 1930 ਵਿਚ ਇਸ ਨੇ ਆਪਣਾ ਪਹਿਲਾ ਨਾਟਕ 'ਸਨੇਹਾਦੂਥਾਨ' ਪ੍ਰਕਾਸ਼ਿਤ ਕੀਤਾ। ਇਸ ਦੇ ਹੋਰ ਪ੍ਰਸਿੱਧ ਨਾਟਕ 'ਵਿਵਾਰਮ ਸਵਰਗਾਥਿਲ ਨਾਟਕ ਕੂੰਨੂੰ', ਮ੍ਰਿਗਤ੍ਰਿਸ਼ਨਾ', 'ਪੂਜਾਮੁਰੀ', 'ਅਭਿ-ਆਰਥੀਕਲ', 'ਹੇਲਪਲੰਗਲ਼', 'ਕਾਜੂਕੰਵਰ', 'ਧਰਮ-ਕਸ਼ੇਤਰ', 'ਕੁਰੂਕਸ਼ੇਤਰ', 'ਬੰਦੀ', 'ਕੀਰਥਮ' ਅਤੇ 'ਭਾਰਤਵਕਯਮ' ਹਨ। ਸੰਨ 1963 ਵਿਚ ਇਸ ਨੂੰ 'ਕੇਰਲ ਸਾਹਿਤ ਅਕਾਦਮੀ ਐਵਾਰਡ' ਅਤੇ ਸੰਨ 1970 ਵਿਚ 'ਸੰਗੀਤ ਨਾਟਕ ਅਕਾਦਮੀ ਐਵਾਰਡ' ਮਿਲਿਆ। ਮਗਰੋਂ ਇਹ ਕਾਲੀਕਟ ਯੂਨੀਵਰਸਿਟੀ ਦੇ ਸਕੂਲ ਆਫ਼ ਡਰਾਮਾ ਵਿਭਾਗ ਦੇ ਮੁਖੀ ਦੇ ਅਹੁਦੇ ਉਤੇ ਵੀ ਰਿਹਾ।

ਹ. ਪੁ.–ਇੰਡ. ਹੂਜ਼. ਹੂ. 1982.

**ਸ਼ੱਕਰ ਭਿੱਜੀ** : ਇਹ ਇਕ ਪੁਰਾਣੀ ਖੇਡ ਹੈ। ਇਸ ਨੂੰ ਖੇਡਣ ਵਾਲੇ ਖਿਡਾਰੀ ਦੋ ਟੋਲੀਆ ਵਿਚ ਵੰਡੇ ਜਾਂਦੇ ਹਨ। ਇਕ

ਹੇਠਲੀ ਟੋਲੀ ਬਣ ਜਾਂਦੀ ਹੈ ਅਤੇ ਦੂਜੀ ਉਪਰਲੀ। ਹੇਠਲੀ ਟੋਲੀ ਦਾ ਪਹਿਲਾ ਖਿਡਾਰੀ ਕਿਸੇ ਦਰਖ਼ਤ ਜਾਂ ਕੰਧ ਆਦਿ ਦਾ ਸਹਾਰਾ ਲੈ ਕੇ ਕੋਡਾ ਹੋ ਜਾਂਦਾ ਹੈ ਅਤੇ ਉਸ ਟੋਲੀ ਦੇ ਬਾਕੀ ਖਿਡਾਰੀ ਉਸ ਦੇ ਪਿਛੇ ਇਕ-ਇਕ ਕਰ ਕੇ ਕੋਡੇ ਹੁੰਦੇ ਜਾਂਦੇ ਹਨ। ਉਹ ਇਕ ਦੂਜੇ ਨੂੰ ਘੁੱਟ ਕੇ ਫੜ ਲੈਂਦੇ ਹਨ ਅਤੇ ਇਸ ਤਰ੍ਹਾਂ ਇਕ ਮਜ਼ਬੂਤ ਲਾਈਨ ਬਣ ਜਾਂਦੀ ਹੈ। ਇਸ ਤਰ੍ਹਾਂ ਕੋਡੇ ਹੋਏ ਖਿਡਾਰੀਆਂ ਨੂੰ ਘੋੜੀਆਂ ਕਿਹਾ ਜਾਂਦਾ ਹੈ। ਦੂਸਰੀ ਟੋਲੀ ਦੇ ਖਿਡਾਰੀ ਵਾਰੀ-ਵਾਰੀ, ਉਨ੍ਹਾਂ ਉਪਰ ਪਲਾਕੀ ਮਾਰ ਕੇ ਚੜ੍ਹਦੇ ਹਨ। ਜੇ ਪਲਾਕੀ ਮਾਰ ਕੇ ਚੜ੍ਹਨ ਵਾਲਾ ਖਿਡਾਰੀ ਡਿੱਗ ਪਵੇ ਜਾਂ ਉਸ ਦੇ ਪੈਰ ਜ਼ਮੀਨ ਨਾਲ ਲਗ ਜਾਣ ਤੇ ਉਸ ਖਿਡਾਰੀ ਤੇ ਨਾ ਬੈਠ ਸਕੇ ਜਿਸ ਉਪਰ ਬੈਠਣ ਦੀ ਉਸ ਦੀ ਵਾਰੀ ਹੁੰਦੀ ਹੈ ਤਾਂ ਸ਼ੱਕਰ ਭਿੱਜੀ ਹੋ ਜਾਂਦੀ ਹੈ। (ਉਪਰ ਵਾਲੇ ਖਿਡਾਰੀਆਂ ਨੂੰ ਸ਼ੱਕਰ ਦੀਆਂ ਬੋਰੀਆਂ ਮੰਨਿਆ ਜਾਂਦਾ ਹੈ।) ਉਪਰਲੇ ਹੇਠਾਂ ਉਤਰ ਕੇ ਘੋੜੀਆਂ ਬਣਦੇ ਹਨ ਅਤੇ ਹੇਠਲੇ ਉਪਰ ਸਵਾਰੀ ਕਰਦੇ ਹਨ। ਇਸ ਤਰ੍ਹਾਂ ਖੇਡ ਚਲਦੀ ਰਹਿੰਦੀ ਹੈ।

ਖਿਡਾਰੀਆਂ ਦੀ ਗਿਣਤੀ ਜ਼ਿਆਦਾ ਹੋਣ ਤੇ ਉਨ੍ਹਾਂ ਦੀਆਂ ਕਈ ਟੋਲੀਆਂ ਬਣਾਈਆਂ ਜਾਂਦੀਆਂ ਹਨ।

—ਬਲਬੀਰ ਕੌਰ ਸੇਖੋਂ

**ਸ਼ੰਕਰ ਮਿਸਰ** : ਸ਼ੰਕਰ ਮਿਸਰ ਨਿਆਇ ਅਤੇ ਵੈਸ਼ੇਸ਼ਿਕ ਸ਼ਾਸਤਰਾਂ ਦਾ ਹੀ ਨਹੀਂ ਸਗੋਂ ਨਵੀਨ ਨਿਆਇ ਦਾ ਵੀ ਇਕ ਉੱਘਾ ਵਿਦਵਾਨ ਸੀ। ਉਹ ਮਿਥਿਲਾ (ਵਰਤਮਾਨ ਉੱਤਰੀ ਬਿਹਾਰ) ਦਾ ਰਹਿਣ ਵਾਲਾ ਸੀ। ਵੈਸ਼ੇਸ਼ਿਕ ਸ਼ਾਸਤਰ ਉੱਤੇ ਉਸ ਦੀ ਟੀਕਾ 'ਉਪਸਕਾਰ' ਦੇ ਅੰਤ ਵਿਚ ਸਲੋਕ 1 ਵਿਚ ਦੱਸਿਆ ਹੈ ਕਿ ਉਸ ਦੀ ਮਾਤਾ ਦਾ ਨਾਂ ਭਵਾਨੀ ਅਤੇ ਪਿਤਾ ਦਾ ਨਾਂ ਭਵਨਾਥ ਸੀ। ਉਸ ਦਾ ਪਿਤਾ ਅਤੇ ਚਾਚਾ ਜੀਵਨਾਥ ਮਿਸਰ ਵੀ ਉੱਘੇ ਵਿਦਵਾਨ ਸਨ। ਸ਼ੰਕਰ ਮਿਸਰ ਨੇ ਵੈਸ਼ੇਸ਼ਿਕ ਸ਼ਾਸਤਰ ਉੱਤੇ ਆਪਣੇ ਵਿਸਤ੍ਰਿਤ ਟੀਕਾ 'ਉਪਸਕਾਰ' (4/1/10) ਵਿਚ ਵਲੱਭਾਚਾਰਜ (1401 ਈ.) ਦਾ ਨਾਂ ਲਿਆ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਉਹ 1402 ਈ. ਤੋਂ ਬਾਅਦ ਹੋਇਆ ਹੋਵੇਗਾ। ਸੁਰੇਂਦਰ ਨਾਥ ਦਾਸ ਗੁਪਤ ਨੇ ਉਸ ਦਾ ਸਮਾਂ 1424 ਈ. ਦਿੱਤਾ ਹੈ ਪਰ ਏ. ਬੀ. ਕੀਥ ਦੇ ਅਨੁਸਾਰ ਉਸ ਦਾ ਸਮਾਂ 1600 ਈ. ਦੇ ਲਗਭਗ ਹੈ। ਸ਼ੰਕਰ ਮਿਸਰ ਦਾ ਲਿਖਿਆ ਹੋਇਆ ਕੋਈ ਮੌਲਿਕ ਗ੍ਰੰਥ ਨਹੀਂ ਮਿਲਦਾ ਪਰ ਉਸ ਦੇ ਲਿਖੇ ਹੋਏ ਟੀਕਾ ਗ੍ਰੰਥਾਂ ਦੀ ਗਿਣਤੀ ਜਿਨ੍ਹਾਂ ਦੇ ਨਾਂ ਦਿੱਤੇ ਜਾਂਦੇ ਹਨ, ਕਾਫ਼ੀ ਜ਼ਿਆਦਾ ਹੈ। ਕੁਝ ਕੁ ਟੀਕਿਆਂ ਦੇ ਨਾਂ ਇਸ ਪ੍ਰਕਾਰ ਹਨ :—

1. ਆਤਮ ਤਤਵਵਿਵੇਕਕਲਪਲਤਾ; 2. ਕਣਾਦਰਹਸਿਆ; 3. ਖੰਡਨ ਖੰਡਖਾਦਿਆ ਟੀਕਾ; 4. ਛਾਂਦੋਗਾਹਨਿਕੋਧਾਰ; 5. ਨਿਆਇ ਲੀਲਾਵਤੀ ਸ਼ੋਠਾਭਰਣ; 6. ਪ੍ਰਾਯਸ਼ਚਿੱਤ ਪ੍ਰਦੀਪ; 7. ਭੇਦ ਪ੍ਰਕਾਸ਼; 8. ਵੈਸ਼ੇਸ਼ਿਕ-ਉਪਸਕਾਰ; 9. ਸ੍ਰਾਧ ਪੱਧਤਿ; 10. ਕ੍ਰੋਡਪਤਰ; 11. ਸਧਾਧਰ ਟੀਕਾ; 12. ਜਗਦੀਸ਼ਸ਼ੀ ਟੀਕਾ; 13. ਅਨੁਮਿਤਿ ਟੀਕਾ; 14. ਅੱਵਛੇਦਕਤਵ-ਨਿਰਕਤਿ-ਟੀਕਾ; 15. ਅਸਿਧ ਸਿਧਾਂਤ-ਗਰੰਥ ਟੀਕਾ; 16. ਉਦਾਹਰਣ-ਲਕਸ਼ਣ ਟੀਕਾ; 17. ਉਪਾਧਿ-ਦੂਸ਼ਕਤਾ ਬੀਜ-ਟੀਕਾ; 18. ਉਪਾਧਿ-ਪੂਰਬ-ਪਕਸ਼-ਟੀਕਾ; 19. ਉਪਾਧਿ-ਸਿਧਾਂਤ-ਗ੍ਰੰਥ ਟੀਕਾ; 20. ਕੂਟਘਟਿਤ-ਲਕਸ਼ਣ-ਟੀਕਾ; 21. ਕੇਵਲਾਨਵਯਿ ਗ੍ਰੰਥ ਟੀਕਾ; 22. ਤਰਕ -ਗ੍ਰੰਥ-ਟੀਕਾ; 23. ਤ੍ਰਿਤੀਯਮਿਸ਼ਰ-ਲਕਸ਼ਣ-ਟੀਕਾ; 24. ਦਿਵਤੀਯ ਮਿਸ੍ਰ-ਲਕਸ਼ਣ-ਟੀਕਾ; 25. ਪਕਸ਼ਤਾ-ਟੀਕਾ; 26. ਪਕਸ਼ਤਾ-ਸਿੱਧਾਂਤ-ਗ੍ਰੰਥ-ਟੀਕਾ; 27. ਪੰਚ ਲਕਸ਼ਣੀ-ਕ੍ਰੋਡ; 28. ਪੰਚ-ਲਕਸ਼ਣੀ-ਟੀਕਾ; 29. ਪਰਾਮਰਸ਼-ਪੂਰਬ ਪਕਸ਼-ਗ੍ਰੰਥ-ਟੀਕਾ; 30. ਪਰਮਾਰਸ਼-ਸਿੱਧਾਂਤ-ਗ੍ਰੰਥ-ਟੀਕਾ; 31. ਪੰਚ-ਲਕਸ਼ਣ-ਟੀਕਾ; 32. ਪ੍ਰਥਮ-ਚਕ੍ਰਵਰਤਿ-ਲਕਸ਼ਣ-ਟੀਕਾ; 33. ਪਤਿ-ਗਿਆ-ਲਕਸ਼ਣ ਟੀਕਾ; 34. ਪ੍ਰਸ਼ਮਮਿਸ੍ਰ-ਲਕਸ਼ਣ-ਟੀਕਾ; 35. ਬਾਧ-ਪੂਰਬ-ਪਕਸ਼-ਗ੍ਰੰਥ-ਟੀਕਾ; 36. ਬਾਧ-ਸਿੱਧਾਂਤ-ਗ੍ਰੰਥ-ਟੀਕਾ; 37. ਵਿਰੁੱਧ-ਪੂਰਬ-ਪਕਸ਼-ਗ੍ਰੰਥ-ਟੀਕਾ; 38. ਵਿਸ਼ੇਸ਼-ਨਿਰੁਕਤਿ-ਟੀਕਾ; 39. ਸਤ-ਪ੍ਰਤਿਪਕਸ਼-ਕ੍ਰੋਡ; 40. ਸਤ-ਪ੍ਰਤਿਪਕਸ਼ ਸਿੱਧਾਂਤ-ਗ੍ਰੰਥ-ਟੀਕਾ; 41. ਸਵਿਅਭਿਚਾਰ-ਪੂਰਬ-ਪਕਸ਼-ਗ੍ਰੰਥ-ਟੀਕਾ; 42. ਸਾਮਾਨਿਅ-ਨਿਰੁਕਤਿ-ਕ੍ਰੋਡ; 43. ਸਾਮਾਨਿਅ-ਨਿਰੁਕਤਿ-ਟੀਕਾ; 44. ਸਾਮਾਨਿਅ-ਲਕਸ਼ਣ-ਟੀਕਾ; 45. ਹੇਤ-ਲਕਸ਼ਣ-ਟੀਕਾ; 46. ਸ਼ੰਕਰ-ਪੱਤਰ; 47. ਸੰਕਰਪੱਟੀਯ; 48. ਸ਼ਾਂਕਰੀ।

ਹ.ਪੁ.—ਏ ਹਿਸਟਰੀ ਆਫ਼ ਇੰਡੀਅਨ ਫ਼ਿਲਾਸਫ਼ੀ ਭਾਗ 1 — ਸੁਰਿੰਦਰ ਨਾਥ ਦਾਸ ਗੁਪਤ ; ਇੰਡੀਅਨ ਫ਼ਿਲਾਸਫ਼ੀ ਭਾਗ 2 — ਐਸ. ਰਾਧਾ ਕ੍ਰਿਸ਼ਨ

—ਸ਼ਰੂਤੀ ਕਾਂਤ

**ਸ਼ੰਕਰ ਯਾਦਵ** : ਵੇਖੋ, ਸ਼ੰਕਰ (ਦੇਵਗਿਰੀ)

**ਸ਼ੱਕਰ ਰੋਗ** : ਇਹ ਇਕ ਅਜਿਹੀ ਨਾਮੁਰਾਦ ਬੀਮਾਰੀ ਹੈ, ਜਿਸ ਦੇ ਮਰੀਜ਼ ਨੂੰ ਹਰ ਕਦਮ ਤੇ ਸਾਵਧਾਨੀ ਵਰਤਣ ਅਤੇ ਸੁਚੇਤ ਰਹਿਣ ਦੀ ਲੋੜ ਹੈ। ਇਸ ਨੂੰ ਜ਼ਿਆਬਤੀਸ ਵੀ ਕਿਹਾ ਜਾਂਦਾ ਹੈ ਪਰ ਇਸ ਲਈ ਆਮ ਪ੍ਰਚਲਿਤ ਨਾਂ 'ਸ਼ੂਗਰ' ਹੈ। ਇਹ ਉਸ ਹਾਲਤ ਨੂੰ ਕਹਿੰਦੇ ਹਨ ਜਦੋਂ ਸਰੀਰ ਵਿਚ ਸ਼ੱਕਰ (ਜਾਂ ਖੰਡ) ਦੀ ਖ਼ਪਤ ਪੂਰੀ ਤਰ੍ਹਾਂ ਨਹੀਂ ਹੋ ਸਕਦੀ ਅਤੇ ਸਿੱਟੇ ਵਜੋਂ ਪਿਸ਼ਾਬ ਵਿਚ ਇਸ ਦੀ ਮਾਤਰਾ ਵੱਧ ਜਾਦੀ ਹੈ। ਅੰਗਰੇਜ਼ੀ ਵਿਚ ਇਸ ਹਾਲਤ ਨੂੰ ਡਾਇਐਬਟੀਜ਼ ਕਹਿੰਦੇ ਹਨ ਪਰ ਇਸ ਲਈ ਠੀਕ ਮੈਡੀਕਲ ਟਰਮ 'ਡਾਇਐਬਟੀਜ਼ ਮੈਲੀਟਸ' ਹੈ।

ਇਹ ਬੀਮਾਰੀ ਕਿਸੇ ਵੀ ਉਮਰ ਵਿਚ ਹੋ ਸਕਦੀ ਹੈ ਪਰੰਤੂ ਚਾਲੀ ਸਾਲ ਦੀ ਉਮਰ ਤੋਂ ਬਾਅਦ ਇਸ ਦੀ ਸੰਭਾਵਨਾ ਵੱਧ ਜਾਂਦੀ ਹੈ। ਔਰਤਾਂ ਵਿਚ ਇਹ ਬੀਮਾਰੀ ਮਰਦਾਂ ਦੇ ਮੁਕਾਬਲੇ ਜ਼ਿਆਦਾ ਹੁੰਦੀ ਹੈ। ਜਾਤਪਾਤ ਤੋਂ ਉੱਪਰ ਉੱਠ ਕੇ ਸਾਰੀਆਂ ਨਸਲਾਂ ਵਿਚ ਇਸ ਦੀ ਹੋਂਦ ਮਿਲਦੀ ਹੈ। ਖ਼ਾਨਦਾਨੀ ਬੀਮਾਰੀ ਦੇ ਤੌਰ ਤੇ ਵੀ ਇਸ ਦੀਆਂ ਉਦਾਹਰਣਾਂ ਮਿਲਦੀਆਂ ਹਨ।

ਸਰੀਰ ਵਿਚ ਲੁੱਬਾ (Pancreas) ਦੇ ਕੁਝ ਵਿਸ਼ਿਸ਼ਟ ਸੈੱਲ ਇਕ ਖ਼ਾਸ ਰਿਸਾਉ ਕੱਢਦੇ ਹਨ, ਜਿਸ ਨੂੰ ਇਨਸੁਲਿਨ ਕਹਿੰਦੇ ਹਨ। ਸਰੀਰ ਵਿਚ ਇਸ ਰਿਸਾਉ ਦੀ ਘਾਟ ਸ਼ੱਕਰ ਰੋਗ ਦਾ ਕਾਰਨ ਬਣਦੀ ਹੈ। ਇਸ ਦੀ ਘਾਟ ਕਈ ਕਾਰਨਾਂ ਕਰਕੇ ਹੋ ਸਕਦੀ ਹੈ ਜਿਵੇਂ ਲੁੱਬਾ ਦਾ ਠੀਕ ਕੰਮ ਨਾ ਕਰਨਾ, ਜਿਸ ਨਾਲ ਇਨਸੁਲਿਨ ਦੀ ਰਿਸਣ ਵਾਲੀ ਮਾਤਰਾ ਸਰੀਰ ਦੀ ਜ਼ਰੂਰਤ ਨੂੰ ਪੂਰਾ ਨਹੀਂ ਕਰ ਸਕਦੀ। ਇਸ ਤੋਂ ਇਲਾਵਾ ਕਈ ਲਾਗਾਂ ਅਤੇ ਹਾੱਰਮੋਨਲ ਵਿਗਾੜਾਂ ਕਰਕੇ ਵੀ ਸਰੀਰ ਵਿਚ ਇਨਸੁਲਿਨ ਦੀ ਜ਼ਰੂਰਤ ਵੱਧ ਜਾਂਦੀ ਹੈ।

ਇਨਸੁਲਿਨ ਦੀ ਘਾਟ ਦਾ ਸਰੀਰ ਉੱਤੇ ਬਹੁਤ ਅਸਰ ਪੈਂਦਾ ਹੈ। ਕਾਰਬੋਹਾਈਡ੍ਰੇਟਾਂ ਦੇ ਪਾਚਨ ਨਾਲ ਸਰੀਰ ਵਿਚ ਸ਼ੱਕਰ ਪੈਦਾ ਹੁੰਦੀ ਹੈ। ਇਹ ਸ਼ੱਕਰ ਖ਼ੂਨ ਵਿਚ ਰਲ ਕੇ ਜਿਗਰ ਤੱਕ ਪਹੁੰਚਦੀ ਹੈ, ਜਿੱਥੇ ਇਹ ਗਲਾਈਕੋਜੈੱਨ ਵਿਚ ਤਬਦੀਲ ਹੋ ਜਾਂਦੀ ਹੈ। ਇਸ ਰੂਪ ਵਿਚ ਇਹ ਸ਼ੱਕਰ ਜਿਗਰ ਅਤੇ ਪੱਠਿਆਂ ਵਿਚ ਜਮ੍ਹਾਂ ਹੋ ਜਾਂਦੀ ਹੈ ਅਤੇ ਲੋੜ ਪੈਣ ਤੇ ਮੁੜ ਬੜੀ ਆਸਾਨੀ ਨਾਲ ਸ਼ੱਕਰ ਵਿਚ ਬਦਲ ਜਾਂਦੀ ਹੈ। ਸ਼ੱਕਰ ਦੀ ਗਲਾਈਕੋਜੈੱਨ ਵਿਚ ਤਬਦੀਲੀ ਇਨਸੁਲਿਨ ਦੀ ਮੌਜੂਦਗੀ ਵਿਚ ਹੁੰਦੀ ਹੈ। ਇਸ ਲਈ ਇਨਸੁਲਿਨ ਦੀ ਅਣਹੋਂਦ ਵਿਚ ਸ਼ੱਕਰ ਆਪਣੀ ਅਸਲੀ ਹਾਲਤ ਵਿਚ ਲਹੂ ਵਿਚ ਹੀ ਰਹਿੰਦੀ

ਹੈ ਅਤੇ ਪਿਸ਼ਾਬ ਰਾਹੀਂ ਬਾਹਰ ਨਿਕਲ ਜਾਂਦੀ ਹੈ। ਇਸ ਤਰ੍ਹਾਂ ਜਿਨ੍ਹਾਂ ਹਿੱਸਿਆਂ ਵਿਚ ਇਸ ਦੀ ਜ਼ਰੂਰਤ ਹੁੰਦੀ ਹੈ ਜਿਵੇਂ ਟਿਸ਼ੂ, ਅੰਗ ਆਦਿ ਉਥੇ ਇਹ ਨਹੀਂ ਪਹੁੰਚ ਸਕਦੀ।

ਸੰਨ 1920 ਦੇ ਸ਼ੁਰੂ ਤੱਕ ਸ਼ੱਕਰ ਰੋਗ ਨੂੰ ਇਕ ਨਾਮੁਰਾਦ ਬੀਮਾਰੀ ਸਮਝਿਆ ਜਾਂਦਾ ਸੀ। ਇਸ ਰੋਗ ਵਾਲੇ ਮਰੀਜ਼ ਲੰਬੀ ਉਮਰ ਨਹੀਂ ਸੀ ਜਿਊ ਸਕਦੇ ਅਤੇ ਜੇ ਬਦਕਿਸਮਤੀ ਨਾਲ ਬੱਚਿਆਂ ਨੂੰ ਹੋ ਜਾਵੇ ਤਾਂ ਉਹ ਛੋਟੀ ਉਮਰੇ ਹੀ ਮਰ ਜਾਂਦੇ ਸਨ ਪਰ ਇਨਸੁਲਿਨ ਦੀ ਖੋਜ ਤੋਂ ਬਾਅਦ ਇਸ ਦੀ ਵਰਤੋਂ ਨਾਲ ਹੁਣ ਸਰੀਰ ਵਿਚ ਸ਼ੱਕਰ ਦੀ ਮੈਟਾਬੋਲਿਜ਼ਮ (ਢਾਹ-ਉਸਾਰ-ਕਿਰਿਆ) ਨੂੰ ਐਡਜਸਟ ਕਰ ਲਿਆ ਜਾਂਦਾ ਹੈ। ਇਸ ਤਰ੍ਹਾਂ ਹੁਣ ਇਸ ਰੋਗ ਤੋਂ ਖ਼ਤਰਾ ਘੱਟ ਗਿਆ ਹੈ ਅਤੇ ਜੇ ਇਸ ਬੀਮਾਰੀ ਵੱਲ ਪੂਰੀ ਸਾਵਧਾਨੀ ਵਰਤੀ ਜਾਵੇ ਤਾਂ ਸ਼ੱਕਰ ਰੋਗ ਵਾਲੇ ਰੋਗੀ ਵੀ ਆਪਣੀ ਪੂਰੀ ਜ਼ਿੰਦਗੀ ਜਿਊਂ ਸਕਦੇ ਹਨ ਪਰ ਇਸ ਗੱਲ ਦਾ ਖ਼ਿਆਲ ਰਹਿਣਾ ਚਾਹੀਦਾ ਹੈ ਕਿ ਇਨਸੁਲਿਨ ਇਸ ਬੀਮਾਰੀ ਤੋਂ ਪੂਰਨ ਛੁਟਕਾਰਾ ਨਹੀਂ ਦਿਵਾ ਸਕਦੀ ਸਿਰਫ਼ ਇਸ ਦੀ ਘਾਟ ਨੂੰ ਹੀ ਪੂਰਾ ਕਰ ਸਕਦੀ ਹੈ। ਜੇ ਸਰੀਰ ਨੂੰ ਬਾਹਰੋਂ ਇਨਸੁਲਿਨ ਦੇਣੀ ਬੰਦ ਕਰ ਦਿੱਤੀ ਜਾਵੇ ਤਾਂ ਸਰੀਰ ਨੂੰ ਮੁੜ ਸ਼ੱਕਰ ਰੋਗ ਦਾ ਖ਼ਤਰਾ ਬਣ ਜਾਂਦਾ ਹੈ।

ਇਹ ਆਮ ਧਾਰਨਾ ਬਣੀ ਹੋਈ ਹੈ ਕਿ ਕੋਈ ਵਿਗਾੜ, ਜਿਵੇਂ ਕੋਈ ਲਾਗ ਜਾਂ ਕੋਈ ਅਨੁਵੰਸ਼ਿਕ ਪ੍ਰਵਿਰਤੀ ਲੁੱਬਾ ਜਾਂ ਇਸ ਦੇ ਇਨਸੁਲਿਨ ਪੈਦਾ ਕਰਨ ਵਾਲੇ ਹਿੱਸਿਆਂ ਤੇ ਅਸਰ ਪਾਉਂਦੇ ਹਨ। ਭੁੱਖ ਤੋਂ ਵੱਧ ਖਾਣ ਦੀ ਆਦਤ ਜਾਂ ਜ਼ਿਆਦਾ ਭਾਵੁਕ ਰਹਿਣਾ ਜਾਂ ਕਿਸੇ ਮਾਨਸਿਕ ਸਦਮੇ ਨਾਲ ਵੀ ਕਈ ਵਾਰ ਸ਼ੱਕਰ ਰੋਗ ਦੇ ਆਰਜ਼ੀ ਹਮਲਿਆਂ ਦਾ ਡਰ ਰਹਿੰਦਾ ਹੈ। ਪਿਚੂਟਰੀ ਅਤੇ ਐਡ੍ਰੀਨਲ ਗਲੈਂਡਾਂ ਦੇ ਪ੍ਰਭਾਵ ਕਾਰਨ ਵੀ ਕਈ ਵਾਰ ਇਹ ਰੋਗ ਜ਼ਿਆਦਾ ਵਿਗੜ ਜਾਂਦਾ ਹੈ।

ਜੇ ਇਸ ਬੀਮਾਰੀ ਦਾ ਇਲਾਜ ਨਾ ਕੀਤਾ ਜਾਵੇ ਤਾਂ ਚੰਗੀ ਤਰ੍ਹਾਂ ਖਾਂਦੇ-ਪੀਂਦੇ ਰਹਿਣ ਦੇ ਬਾਵਜੂਦ ਕਮਜ਼ੋਰੀ ਆ ਜਾਂਦੀ ਹੈ, ਭਾਰ ਘੱਟ ਜਾਂਦਾ ਹੈ ਅਤੇ ਕਈ ਮਾਨਸਿਕ ਵਿਗਾੜਾਂ ਦਾ ਡਰ ਬਣਿਆ ਰਹਿੰਦਾ ਹੈ। ਅਜਿਹੇ ਮਰੀਜ਼ਾਂ ਨੂੰ ਕਿਸੇ ਕਿਸਮ ਦੀ ਵੀ ਲਾਗ ਛੇਤੀ ਲਗਦੀ ਹੈ, ਖ਼ਾਸ ਕਰਕੇ ਤਪਦਿਕ ਦੀ ਲਾਗ। ਇਸ ਤੋਂ ਇਲਾਵਾ ਗੈਂਗਰੀਨ ਅਤੇ ਚਮੜੀ ਦੇ ਰੋਗ (ਫ਼ਰੰਕਲ, ਕਾਰਬੰਕਲ ਆਦਿ) ਵੀ ਜਲਦੀ ਲਗਦੇ ਹਨ।

ਇਸ ਬੀਮਾਰੀ ਦਾ ਹੱਲਾ ਹੌਲੀ ਹੌਲੀ ਜਾਂ ਇਕ ਦਮ ਤੇਜ਼, ਕਿਸੇ ਵੀ ਤਰ੍ਹਾਂ ਹੋ ਸਕਦਾ ਹੈ। ਬੱਚਿਆਂ ਨੂੰ ਇਹ ਇਕ ਦਮ ਤੇਜ਼ ਹੁੰਦਾ ਹੈ ਪਰ ਬਾਲਗ਼ਾਂ ਨੂੰ ਆਮ ਤੌਰ ਤੇ ਹੌਲੀ ਹੌਲੀ ਹੁੰਦਾ ਹੈ। ਇਸ ਵਿਚ ਪਿਸ਼ਾਬ ਵਾਰ ਵਾਰ ਆਉਂਦਾ ਹੈ ਅਤੇ ਭੁੱਖ ਤੇ ਪਿਆਸ ਬਹੁਤ ਲਗਦੀ ਹੈ। ਭਾਰ ਤੇ ਤਾਕਤ ਘੱਟ ਜਾਂਦੇ ਹਨ ਅਤੇ ਬਾਹਰੀ ਜਣਨ-ਅੰਗਾਂ ਤੇ ਖਾਜ ਹੁੰਦੀ ਹੈ। ਬੀਮਾਰੀ ਤੇ ਵਧਣ ਨਾਲ ਸਰੀਰ ਦਾ ਭਾਰ ਬਹੁਤ ਘੱਟ ਜਾਂਦਾ ਹੈ। ਇਸ ਦਾ ਇਕ ਖ਼ਾਸ ਲੱਛਣ ਸਾਹ ਵਿਚੋਂ ਮਿੱਠੀ ਮਿੱਠੀ ਸੁਗੰਧ ਆਉਣਾ ਹੈ।

ਜੇ ਇਸ ਬੀਮਾਰੀ ਦਾ ਇਲਾਜ ਨਾ ਹੋਵੇ ਤਾਂ ਇਹ ਹੋਰ ਵੀ ਗੰਭੀਰ ਰੂਪ ਧਾਰ ਲੈਂਦੀ ਹੈ ਜਿਸ ਨਾਲ ਬੇਹੋਸ਼ੀ ਦੀ ਹਾਲਤ ਆ ਜਾਂਦੀ ਹੈ। ਸਰੀਰ ਦੀ ਰਸਾਇਣਿਕ ਬਣਤਰ ਵਿਗੜਨ ਨਾਲ ਐਸੀਡੋਸਿਸ ਪੈਦਾ ਹੁੰਦਾ ਹੈ ਜਿਸ ਦੇ ਜ਼ਹਿਰ ਦੇ ਪ੍ਰਭਾਵ ਨਾਲ ਮਰੀਜ਼ ਦੀ ਚੇਤਨਤਾ ਚਲੀ ਜਾਂਦੀ ਹੈ ਅਤੇ ਬਿਨ੍ਹਾਂ ਸੁਰਤ ਪਰਤੇ ਜ਼ਿੰਦਗੀ ਤੋਂ ਹੱਥ ਵੀ ਧੋ ਬੈਠਦਾ ਹੈ।

ਡਾਇਐਬਟਿਕ ਬੇਹੋਸ਼ੀ (ਕੋਮਾ) ਉਦੋਂ ਹੁੰਦੀ ਹੈ ਜਦੋਂ ਲਹੂ ਵਿਚ ਸ਼ੱਕਰ ਬਹੁਤ ਵੱਧ ਜਾਂਦੀ ਹੈ ਅਤੇ ਕਾਰਬੋਹਾਈਡ੍ਰੇਟਾਂ ਦੀ ਪੂਰੀ ਤਰ੍ਹਾਂ ਟੁੱਟ-ਭੱਜ ਨਹੀਂ ਹੁੰਦੀ। ਅਜਿਹਾ ਤਾਂ ਹੁੰਦਾ ਹੈ ਜੇ ਇਨਸੁਲਿਨ ਦੀ ਖ਼ੁਰਾਕ ਨਾ ਲਈ ਹੋਵੇ ਜਾਂ ਘੱਟ ਲਈ ਹੋਵੇ ਜਾਂ ਕਿਸੇ ਹੋਰ ਕਾਰਨ ਕਰਕੇ ਸਿਸਟਮ ਵਿਚ ਸ਼ੱਕਰ ਅਤੇ ਇਨਸੁਲਿਨ ਦਾ ਅਨੁਪਾਤ ਠੀਕ ਨਾ ਰਹੇ। ਇਸ ਲਈ ਇਨਸੁਲਿਨ ਦੀ ਮਾਤਰਾ ਲਗਾਤਾਰ ਚੈੱਕ ਕਰਵਾਉਂਦੇ ਰਹਿਣਾ ਚਾਹੀਦਾ ਹੈ।

ਕੋਮਾ ਤੋਂ ਪਹਿਲਾਂ ਦਿਲ ਖ਼ਰਾਬ ਹੁੰਦਾ ਹੈ ਉਲਟੀਆਂ ਆਉਣ ਵਰਗੀਆਂ ਅਲਾਮਤਾਂ ਪੈਦਾ ਹੁੰਦੀਆਂ ਹਨ ਅਤੇ ਇਨ੍ਹਾਂ ਤੋਂ ਪਹਿਲਾਂ ਥਕਾਵਟ ਤੇ ਕਮਜ਼ੋਰੀ ਮਹਿਸੂਸ ਹੁੰਦੀ ਹੈ, ਮਨੁੱਖ ਚਿੜਚਿੜਾ ਜਿਹਾ ਹੋ ਜਾਂਦਾ ਹੈ। ਅਜਿਹੀ ਹਾਲਤ ਉਪਜਣ ਤੇ ਤੁਰੰਤ ਡਾਕਟਰ ਦੀ ਸਲਾਹ ਲੈਣੀ ਚਾਹੀਦੀ ਹੈ ਅਤੇ ਡਾਕਟਰ ਦੇ ਪਹੁੰਚਣ ਤੱਕ ਬਿਸਤਰ ਵਿਚ ਲੇਟ ਕੇ ਆਰਾਮ ਕਰਨਾ ਚਾਹੀਦਾ ਹੈ। ਕੋਮੇ ਦਾ ਹੱਲਾ ਭਾਵੇਂ ਹਲਕਾ ਜਿਹਾ ਹੀ ਹੋਵੇ ਪਰ ਇਹ ਜਲਦੀ ਹੀ ਗੰਭੀਰ ਰੂਪ ਧਾਰਨ ਕਰ ਸਕਦਾ ਹੈ। ਇਸ ਲਈ ਇਸ ਵੱਲ ਉਚੇਚਾ ਧਿਆਨ ਦੇਣ ਦੀ ਲੋੜ ਹੁੰਦੀ ਹੈ।

ਜੇ ਮਰੀਜ਼ ਆਪਣੀ ਖ਼ੁਰਾਕ ਵੱਲ ਪੂਰੀ ਸਾਵਧਾਨੀ ਵਰਤਦੇ ਰਹਿਣ ਅਤੇ ਲੋੜ ਮੁਤਾਬਿਕ ਇਨਸੁਲਿਨ ਦੇ ਟੀਕੇ ਲਗਵਾਉਂਦੇ ਰਹਿਣ ਤਾਂ ਕੋਮਾ ਹਾਲਤ ਪੈਦਾ ਨਹੀਂ ਹੁੰਦੀ। ਕਈ ਵਾਰ ਇਨਸੁਲਿਨ ਲੈਣ ਨਾਲ ਵੀ ਗੰਭੀਰ ਹਾਲਤ ਉਪਜਦੀ ਹੈ ਜਿਸ ਨੂੰ 'ਇਨਸੁਲਿਨ ਸ਼ਾੱਕ ਕਹਿੰਦੇ ਹਨ ਜਿਹੜੀ ਕੋਮਾ ਹਾਲਤ ਹੀ ਹੁੰਦੀ ਹੈ, ਪਰ ਇਹ ਡਾਇਐਬਟਿਕ ਕੋਮਾ ਤੋਂ ਵੱਖਰੀ ਹੈ। ਦੋਹਾਂ ਕੋਮਾ ਹਾਲਤਾਂ ਦਾ ਇਲਾਜ ਵੀ ਵੱਖ-ਵੱਖ ਤਰ੍ਹਾਂ ਨਾਲ ਹੁੰਦਾ ਹੈ।

ਜੇ ਸ਼ੱਕਰ ਰੋਗ ਦਾ ਇਲਾਜ ਨਾ ਕੀਤਾ ਜਾਵੇ ਤਾਂ ਮੌਤ ਹੋ ਜਾਂਦੀ ਹੈ ਅਤੇ ਮੌਤ ਦੇ ਕੇਸ ਬੁੱਢਿਆਂ ਦੇ ਮੁਕਾਬਲੇ ਜਵਾਨਾਂ ਵਿਚ ਜ਼ਿਆਦਾ ਮਿਲਦੇ ਹਨ। ਆਮ ਹਾਲਤ ਵਿਚ ਲਹੂ ਵਿਚ 80-120 ਮਿ.ਗ੍ਰਾ. ਪ੍ਰਤਿ 100 ਘਣ ਸੈਂ. ਮੀ. ਸ਼ੱਕਰ ਹੁੰਦੀ ਹੈ ਪਰੰਤੂ ਸ਼ੱਕਰ ਰੋਗ ਦੇ ਮਰੀਜ਼ਾਂ ਵਿਚ ਇਸ ਦੀ ਮਾਤਰਾ ਬਹੁਤ ਜ਼ਿਆਦਾ ਹੁੰਦੀ ਹੈ। ਇਸ ਕਰਕੇ ਇਨ੍ਹਾਂ ਰੋਗੀਆਂ ਨੂੰ ਖਾਣੇ ਵਿਚ ਕਾਰਬੋਹਾਈਡ੍ਰੇਟ, ਸ਼ੱਕਰ ਅਤੇ ਨਸ਼ਾਸਤੇ ਦੀ ਮਾਤਰਾ ਘੱਟ ਲੈਣੀ ਚਾਹੀਦੀ ਹੈ। ਸਰੀਰ ਦਾ ਭਾਰ ਵਧਣ ਨਾਲ ਵੀ ਸ਼ੱਕਰ ਹੋਣ ਦੀ ਸੰਭਾਵਨਾ ਰਹਿੰਦੀ ਹੈ। ਇਸ ਕਰਕੇ ਇਨ੍ਹਾਂ ਲੋਕਾਂ ਨੂੰ ਆਪਣੇ ਖਾਣ-ਪੀਣ ਤੇ ਕੰਟਰੋਲ ਰੱਖਣਾ ਚਾਹੀਦਾ ਹੈ। ਸ਼ੱਕਰ ਰੋਗ ਦੇ ਮਰੀਜ਼ਾਂ ਨੂੰ ਆਪਣੇ ਕੱਦ-ਕਾਠ ਅਤੇ ਉਮਰ ਅਨੁਸਾਰ ਨਿਸ਼ਚਿਤ ਭਾਰ ਨਾਲੋਂ ਆਪਣੇ ਸਰੀਰ ਦਾ ਭਾਰ ਕੁਝ ਘੱਟ ਹੀ ਰੱਖਣਾ ਚਾਹੀਦਾ ਹੈ। ਡਾਕਟਰ ਅਤੇ ਡਾਇਟੀਸ਼ੀਅਨ ਦੀ ਸਲਾਹ ਨਾਲ ਉਨ੍ਹਾਂ ਨੂੰ ਅਜਿਹੀ ਖ਼ੁਰਾਕ ਨਿਸ਼ਚਿਤ ਕਰਵਾਉਣੀ ਚਾਹੀਦੀ ਹੈ ਜਿਸ ਵਿਚ ਕਾਰਬੋਹਾਈਡ੍ਰੇਟ ਘੱਟ ਹੋਣ, ਜਿਸ ਨਾਲ ਭੁੱਖ ਤਾਂ ਮਿਟ ਸਕੇ ਪਰ ਸਰੀਰ ਵਿਚ ਕੈਲੋਰੀਆਂ ਘੱਟ ਜਾਣ।

ਜਿਹਾ ਕਿ ਸ਼ੱਕਰ ਰੋਗ ਦੇ ਮਰੀਜ਼ਾਂ ਨੂੰ ਹੋਰ ਬੀਮਾਰੀਆਂ ਵੀ ਛੇਤੀ ਲੱਗਣ ਦੀ ਸੰਭਾਵਨਾ ਹੁੰਦੀ ਹੈ ਇਸ ਲਈ ਸਿਹਤਮੰਦ ਰਹਿਣ ਲਈ ਉਨ੍ਹਾਂ ਨੂੰ ਕਈ ਗੱਲਾਂ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ ਤੇ ਕਈ ਸਾਵਧਾਨੀਆਂ ਵਰਤਣੀਆਂ ਚਾਹੀਦੀਆਂ ਹਨ। ਜਿਹਾ ਕਿ ਰਾਤ ਨੂੰ 8-10 ਘੰਟੇ ਸੌਣਾ, ਦੁਪਹਿਰ ਦੇ ਖਾਣੇ ਤੋਂ ਬਾਅਦ ਆਰਾਮ ਕਰਨਾ, ਤਾਜ਼ੀ ਅਤੇ ਸੁਥਰੀ ਹਵਾ ਵਿਚ ਰਹਿਣਾ, ਧੁੱਪ ਸੇਕਣਾ ਆਦਿ। ਪਰ ਬਹੁਤ ਜ਼ਿਆਦਾ ਧੁੱਪ ਨਹੀਂ ਲਗਾਉਣੀ ਚਾਹੀਦੀ ਕਿਉਂਕਿ ਇਸ ਬੀਮਾਰੀ ਵਾਲੇ ਰੋਗੀਆਂ ਦੀ ਚਮੜੀ ਨਾਜ਼ੁਕ ਹੋ ਜਾਂਦੀ ਹੈ ਅਤੇ ਜੇ ਕੋਈ ਸੱਟ-ਫੇਟ ਲੱਗੀ ਹੋਵੇ ਤਾਂ ਲਾਗ ਬਹੁਤ ਜਲਦੀ ਫੈਲਦੀ ਹੈ। ਇਸੇ ਕਰਕੇ ਇਨ੍ਹਾਂ ਨੂੰ ਆਪਣੀ ਚਮੜੀ ਜ਼ਿਆਦਾ ਖ਼ੁਸ਼ਕ ਨਹੀਂ ਹੋਣ ਦੇਣੀ ਚਾਹੀਦੀ ਅਤੇ ਅਜਿਹੇ ਸਾਬਣਾਂ ਦੀ ਵਰਤੋਂ ਤੋਂ ਵੀ ਪ੍ਰਹੇਜ਼ ਕਰਨਾ ਚਾਹੀਦਾ ਹੈ ਜਿਹੜੇ ਚਮੜੀ ਨੂੰ ਖ਼ੁਸ਼ਕ ਕਰਦੇ ਹੋਣ। ਠੰਢਕ ਪਹੁੰਚਾਉਣ ਵਾਲੀ ਕ੍ਰੀਮ ਆਦਿ ਦਾ ਇਸਤੇਮਾਲ ਕਰਨਾ

ਚਾਹੀਦਾ ਹੈ। ਉਨ੍ਹਾਂ ਨੂੰ ਬਹੁਤ ਗਰਮ ਪਾਣੀ ਨਾਲ ਨਹਾਉਣਾ ਵੀ ਨਹੀਂ ਚਾਹੀਦਾ ਕਿਉਂਕਿ ਉਸ ਨਾਲ ਵੀ ਚਮੜੀ ਤੇ ਅਸਰ ਹੁੰਦਾ ਹੈ।

ਇਸ ਰੋਗ ਵਾਲਿਆਂ ਨੂੰ ਆਪਣੇ ਪੈਰਾਂ ਵੱਲ ਵੀ ਪੂਰਾ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਪੈਰਾਂ ਦੀ ਕਿਸੇ ਵੀ ਬੀਮਾਰੀ ਦੇ ਸਿੱਟੇ ਭਿਆਨਕ ਹੀ ਨਿਕਲਦੇ ਹਨ। ਬੂਟ ਆਦਿ ਅਜਿਹੇ ਪਾਉਣੇ ਚਾਹੀਦੇ ਹਨ ਜਿਹੜੇ ਪੈਰਾਂ ਲਈ ਆਰਾਮਦਾਇਕ ਹੋਣ ਤੇ ਪੈਰਾਂ ਤੇ ਕੋਈ ਸੱਟ-ਫੇਟ ਜਾਂ ਝਰੀਟ ਤੱਕ ਵੀ ਨਾ ਲੱਗੇ।

ਡਾਕਟਰੀ ਹਦਾਇਤਾਂ ਅਨੁਸਾਰ ਕਸਰਤ ਵੀ ਉਨ੍ਹਾਂ ਨੂੰ ਉਮਰ ਅਤੇ ਸਿਹਤ ਦੀ ਹਾਲਤ ਅਨੁਸਾਰ ਕਰਨੀ ਚਾਹੀਦੀ ਹੈ, ਇਸ ਲਈ ਇਹ ਵੀ ਧਿਆਨ ਵਿਚ ਰੱਖਣਾ ਜ਼ਰੂਰੀ ਹੈ ਕਿ ਉਹ ਕਿੰਨੇ ਸਮੇਂ ਤੋਂ ਰੋਗੀ ਹਨ, ਉਹ ਕਿਸ ਤਰ੍ਹਾਂ ਦੀ ਖ਼ੁਰਾਕ ਤੇ ਕਿੰਨੇ ਸਮੇਂ ਤੋਂ ਇਨਸੁਲਿਨ ਲੈਂਦੇ ਹਨ।

ਸ਼ਰਾਬ ਅਤੇ ਸਿਗਰਟ ਆਦਿ ਦਾ ਸੇਵਨ ਵੀ ਘੱਟ ਹੀ ਕਰਨਾ ਚਾਹੀਦਾ ਹੈ, ਜ਼ਿਆਦਾ ਇਸਤੇਮਾਲ ਲਹੂ ਵਿਚ ਸ਼ੱਕਰ ਦੀ ਮਾਤਰਾ ਨੂੰ ਵਧਾਉਂਦਾ ਹੈ ਤੇ ਲਹੂ ਗੇੜ ਤੇ ਅਸਰ ਵੀ ਕਰਦਾ ਹੈ।

ਇਨ੍ਹਾਂ ਮਰੀਜ਼ਾਂ ਨੂੰ ਆਪਣੇ ਪਿਸ਼ਾਬ ਵਿਚ ਸ਼ੱਕਰ ਦੀ ਮਾਤਰਾ ਹਫ਼ਤੇ ਵਿਚ ਘੱਟੋ ਘੱਟ ਦੋ ਵਾਰ ਜ਼ਰੂਰ ਟੈੱਸਟ ਕਰਵਾਉਣੀ ਚਾਹੀਦੀ ਹੈ। ਥੋੜ੍ਹਾ ਜਿਹਾ ਬੀਮਾਰ ਹੋਣ ਤੇ ਵੀ ਇਨ੍ਹਾਂ ਮਰੀਜ਼ਾਂ ਨੂੰ ਬੀਮਾਰੀ ਵਲ ਜ਼ਿਆਦਾ ਧਿਆਨ ਦੇਣ ਦੀ ਲੋੜ ਹੁੰਦੀ ਹੈ ਅਤੇ ਤੁਰੰਤ ਇਲਾਜ ਕਰਵਾਉਣਾ ਚਾਹੀਦਾ ਹੈ।

ਹ. ਪੁ.– ਮੈ. ਹੈ. ਐਨ. 2 : 487

**ਸ਼ੰਕਰਵਰਮ** : ਇਹ ਉਤਪਲ ਬੰਸ ਨਾਲ ਸਬੰਧਤ ਇਕ ਰਾਜਾ ਸੀ, ਜਿਸ ਨੇ ਕਾਰਕੋਟਕਾ ਬੰਸ ਤੋਂ ਬਾਅਦ ਕਸ਼ਮੀਰ ਤੇ ਰਾਜ ਕੀਤਾ। ਇਸ ਬੰਸ ਦਾ ਪਹਿਲਾ ਰਾਜਾ ਅਵੰਤੀ ਵਰਮਨ (ਰਾਜ ਕਾਲ 855 ਤੋਂ 883 ਈ.) ਸੀ, ਜਿਸ ਦੀ ਮੌਤ ਤੋਂ ਬਾਅਦ ਇਸ ਦਾ ਪੁੱਤਰ ਸ਼ੰਕਰਵਰਮਨ 883 ਈ. ਵਿਚ ਗੱਦੀ ਤੇ ਬੈਠਿਆ।

ਇਸ ਨੇ ਆਪਣੇ ਪਿਤਾ ਦੀ ਅਮਨ ਸ਼ਾਂਤੀ ਵਾਲੀ ਨੀਤੀ ਛੱਡ ਕੇ ਯੁੱਧ ਦੀ ਨੀਤੀ ਅਪਣਾਈ। ਇਸ ਨੇ ਦਰਿਆ ਚਨਾਬ ਤੇ ਜਿਹਲਮ ਦੇ ਵਿਚਕਾਰਲੇ ਇਲਾਕੇ ਦਰਵਾਭਿਸਾਰ ਉੱਤੇ ਹਮਲਾ ਕੀਤਾ। ਕਾਂਗੜੇ ਤੇ ਹਮਲਾ ਕਰ ਕੇ ਇਸ ਉਪਰ ਕਬਜ਼ਾ ਕਰ ਲਿਆ। ਇਸ ਨੇ ਪ੍ਰਤਿਹਾਰ ਬੰਸ ਦੇ ਰਾਜੇ ਮਹਿੰਦਰ ਪਾਲ ਪਹਿਲੇ ਉੱਤੇ ਹਮਲਾ ਕੀਤਾ ਅਤੇ ਉਸ ਤੋਂ ਉਸ ਦੇ ਪਿਤਾ ਦੁਆਰਾ ਜਿੱਤੇ ਹੋਏ ਇਲਾਕੇ ਵਾਪਸ ਖੋਹ ਲਏ।

ਇਸ ਨੇ ਯੁੱਧਾਂ ਉਪਰ ਜ਼ਿਆਦਾ ਖ਼ਰਚਾ ਆਉਣ ਕਾਰਨ ਆਪਣੀ ਪਰਜਾ ਉਪਰ ਭਾਰੀ ਕਰ ਲਗਾਏ ਅਤੇ ਮੰਦਰ ਲੁੱਟੇ। ਇਸ ਕਰਕੇ ਇਹ ਬਦਨਾਮ ਹੋ ਗਿਆ।

ਇਸ ਦੇ ਸਮੇਂ ਹਿੰਦੂ ਸ਼ਾਹੀ ਰਾਜਾਂ ਨੇ ਜੋ ਕਨਿਸ਼ਕ ਦੀ ਨਸਲ ਵਿਚੋਂ ਸਨ, ਤੁਰਕਸ਼ਾਹੀ ਬਾਦਸ਼ਾਹਾਂ ਨੂੰ ਖ਼ਤਮ ਕਰ ਦਿੱਤਾ।

ਜਦੋਂ ਸ਼ੰਕਰਵਰਮਨ ਹਜ਼ਾਰੇ ਦੀ ਇਕ ਮੁਹਿੰਮ ਤੋਂ ਵਾਪਸ ਆ ਰਿਹਾ ਸੀ, ਰਸਤੇ ਵਿਚ 902 ਈ. ਵਿਚ ਇਸ ਦੀ ਮੌਤ ਹੋ ਗਈ।

—ਹੰਸ ਰਾਜ ਭਸੀਨ

**ਸਕਰਵੀ** : ਇਹ ਵਿਟਾਮਿਨ-ਸੀ ਦੀ ਕਮੀ ਨਾਲ ਹੋਣ ਵਾਲੀ ਇਕ ਬੀਮਾਰੀ ਹੈ। ਲਗਭਗ ਪੰਦਰ੍ਹਵੀਂ ਸਦੀ ਤੋਂ ਇਸ ਬੀਮਾਰੀ ਬਾਰੇ ਜਾਣਕਾਰੀ ਮਿਲਦੀ ਹੈ। ਇਹ ਬੀਮਾਰੀ ਅਕਸਰ ਸਮੁੰਦਰੀ ਫ਼ੌਜ ਵਿਚ ਨੌਕਰੀ ਕਰਨ ਵਾਲਿਆਂ ਨੂੰ ਹੁੰਦੀ ਸੀ, ਜਿਨ੍ਹਾਂ ਨੂੰ ਖ਼ੁਰਾਕ ਵਿਚ ਕਈ ਕਈ ਮਹੀਨੇ ਜਾਂ ਸਾਲ ਲਗਾਤਾਰ ਤਾਜ਼ੇ ਫਲ ਅਤੇ ਸਬਜ਼ੀਆ ਨਹੀਂ ਸਨ ਮਿਲਦੇ। ਅਠਾਰ੍ਹਵੀਂ ਸਦੀ ਦੇ ਮੱਧ ਤੱਕ ਇਹ ਪਤਾ ਲਗ ਚੁੱਕਾ ਸੀ ਕਿ ਇਹ ਰੋਗ ਖ਼ੁਰਾਕ ਵਿਚ ਕੋਈ ਕਮੀ ਹੋਣ ਕਰ ਕੇ ਹੁੰਦਾ ਹੈ ਅਤੇ ਨਿੰਬੂ ਜਾਂ ਸਿਟਰਸ ਫਲ ਨਾਲ ਦੂਰ ਕੀਤਾ ਜਾ ਸਕਦਾ ਹੈ। ਪਰ ਬੀਮਾਰੀ ਦੂਰ ਕਰਨ ਵਾਲੇ ਅਸਲ ਕਾਰਨ (ਵਿਟਾਮਿਨ-ਸੀ) ਦੀ ਖੋਜ ਵੀਹਵੀਂ ਸਦੀ ਦੇ ਮੁੱਢ ਵਿਚ ਹੋਈ।

ਵਿਟਾਮਿਨ-ਸੀ ਇਕ ਪਾਣੀ ਵਿਚ ਘੁਲਣਸ਼ੀਲ ਵਿਟਾਮਿਨ ਹੈ, ਜਿਹੜਾ ਕਿ ਕਾੱਲਜੈਨ, ਅਧਾਰ-ਪਦਾਰਥ, ਆੱਸਟੀਆੱਇਡ, ਡੈਂਟਾਈਨ ਅਤੇ ਅੰਤਰਸੈੱਲੀ ਸੀਮਿੰਟ ਪਦਾਰਥ ਜਾਂ ਜੋੜਕ ਟਿਸ਼ੂ ਦੀ ਉਸਾਰੀ ਲਈ ਜ਼ਰੂਰੀ ਹੈ। ਇਸ ਵਿਟਾਮਿਨ ਦੀ ਕਮੀ ਨਾਲ ਇਨ੍ਹਾਂ ਪਦਾਰਥਾਂ ਤੋਂ ਬਣੇ ਹੋਏ ਕਿਸੇ ਵੀ ਟਿਸ਼ੂ ਵਿਚ ਵਿਗਾੜ ਉਤਪੰਨ ਹੋ ਸਕਦਾ ਹੈ।

ਇਹ ਬੀਮਾਰੀ ਬਾਲਗ਼ ਪ੍ਰਾਣੀਆਂ ਵਿਚ ਦਿਨੋ ਦਿਨ ਘਟਦੀ ਜਾ ਰਹੀ ਹੈ ਕਿਉਂਕਿ ਬਾਲਗ਼ਾਂ ਵਿਚ ਲਗਾਤਾਰ ਕਈ ਮਹੀਨੇ ਇਸ ਵਿਟਾਮਿਨ ਦੀ ਕਮੀ ਘੱਟ ਹੀ ਹੁੰਦੀ ਹੈ। ਪਰੰਤੂ ਨਵ-ਜੰਮੇ ਬੱਚਿਆਂ ਵਿਚ ਖ਼ਾਸ ਕਰਕੇ ਛੇ ਤੋਂ ਬਾਰ੍ਹਾਂ ਮਹੀਨਿਆਂ ਦੀ ਉਮਰ ਵਿਚ ਇਹ ਬੀਮਾਰੀ ਆਮ ਵੇਖਣ ਵਿਚ ਆਉਂਦੀ ਹੈ। ਉਹ ਬੱਚੇ ਜਿਨ੍ਹਾਂ ਨੂੰ ਓਪਰਾ ਦੁੱਧ ਦਿੱਤਾ ਜਾਂਦਾ ਹੈ ਅਤੇ ਜਿਨ੍ਹਾਂ ਦੀ ਖ਼ੁਰਾਕ ਵਿਚ ਸਿਟਰਸ ਫਲ ਜਿਵੇਂ ਕਿ ਸੰਗਤਰਾ, ਮੁਸੱਮੀ, ਨਿੰਬੂ ਆਦਿ ਨਹੀਂ ਹੁੰਦੇ, ਨੂੰ ਇਹ ਬੀਮਾਰੀ ਅਕਸਰ ਹੋ ਜਾਂਦੀ ਹੈ।

ਇਸ ਬੀਮਾਰੀ ਦੇ ਮੁੱਖ ਲੱਛਣ ਹਨ : ਭੁੱਖ ਦਾ ਘੱਟ ਜਾਣਾ, ਚਿੜਚਿੜਾਪਨ, ਕਮਜ਼ੋਰੀ, ਚਮੜੀ ਦਾ ਰੰਗ ਪੀਲਾ ਹੋ ਜਾਣਾ ਅਤੇ ਭਾਰ ਵਿਚ ਵਾਧਾ ਰੁਕ ਜਾਣਾ। ਰੋਗੀ ਬੱਚਾ ਲੱਤਾਂ ਬਾਹਾਂ ਨਹੀਂ ਹਿਲਾਉਂਦਾ ਅਤੇ ਹਿਲਾਉਣ ਨਾਲ ਰੋਂਦਾ ਹੈ। ਬਹੁਤ ਜ਼ਿਆਦਾ ਕਮੀ ਹੋ ਜਾਣ ਨਾਲ ਪਸਲੀਆ ਅਤੇ ਲੱਤਾਂ ਦੀਆਂ ਹੱਡੀਆਂ ਵਿੰਗੀਆਂ ਹੋ ਜਾਂਦੀਆਂ ਹਨ। ਬੱਚੇ ਦੇ ਦੰਦ ਨਿਕਲਣ ਸਮੇਂ ਮਸੂੜਿਆਂ ਵਿਚੋਂ ਅਕਸਰ ਲਹੂ ਨਿਕਲਦਾ ਹੈ। ਜੋੜਾਂ ਵਿਚ ਸੱਟ ਲੱਗਣ ਨਾਲ ਬੱਚੇ ਨੂੰ ਚੱਲਣ ਸਮੇਂ ਲੱਤਾਂ ਵਿਚ ਦਰਦ ਮਹਿਸੂਸ ਹੁੰਦਾ ਹੈ। ਜੋੜਾਂ ਤੇ ਸੋਜ ਹੋ ਜਾਂਦੀ ਹੈ। ਚਮੜੀ ਉੱਤੇ ਲਾਲ ਲਾਲ ਧੱਬੇ ਪੈ ਜਾਂਦੇ ਹਨ। ਰੋਗੀ ਬੱਚੇ ਦਾ ਸਰੀਰਕ ਤਾਪਮਾਨ ਘੱਟ ਜਾਂਦਾ ਹੈ। ਕਈ ਵਾਰ ਪਿਸ਼ਾਬ ਵਿਚ ਵੀ ਲਹੂ ਆਉਂਦਾ ਹੈ। ਇਸੇ ਤਰ੍ਹਾਂ ਬਾਲਗ਼ ਰੋਗੀ ਪ੍ਰਾਣੀਆਂ ਦਾ ਭਾਰ ਘੱਟ ਜਾਂਦਾ ਹੈ, ਕਮਜ਼ੋਰੀ ਹੋ ਜਾਂਦੀ ਹੈ ਅਤੇ ਚਮੜੀ ਤੇ ਪਿਲੱਤਣ ਛਾ ਜਾਂਦੀ ਹੈ। ਮਸੂੜੇ ਨਰਮ ਹੋ ਕੇ ਫੁੱਲ ਜਾਂਦੇ ਹਨ। ਇਸ ਤੋਂ ਛੁੱਟ ਜ਼ਖ਼ਮ ਦੇਰ ਨਾਲ ਭਰਦੇ ਹਨ। ਦੰਦ ਡਿੱਗਣੇ ਸ਼ੁਰੂ ਹੋ ਜਾਂਦੇ ਹਨ। ਕਈ ਵਾਰ ਨੱਕ ਵਿਚੋਂ ਵੀ ਲਹੂ ਵਗਣ ਲੱਗ ਜਾਂਦਾ ਹੈ।

ਸੰਤੁਲਿਤ ਖ਼ੁਰਾਕ ਲੈਣ ਨਾਲ ਬੀਮਾਰੀ ਦੀ ਰੋਕਥਾਮ ਕੀਤੀ ਜਾ ਸਕਦੀ ਹੈ। ਸੰਤੁਲਿਤ ਖ਼ੁਰਾਕ ਵਿਚ ਵਿਟਾਮਿਨ-ਸੀ ਦੀ ਲੋੜੀਂਦੀ ਮਾਤਰਾ ਹੋਣੀ ਬਹੁਤ ਜ਼ਰੂਰੀ ਹੈ । ਇਹ ਵਿਟਾਮਿਨ ਸੰਗਤਰੇ, ਨਿੰਬੂ ਅਤੇ ਹੋਰ ਸਿਟਰਸ ਫਲਾਂ ਵਿਚ ਬਹੁਤ ਹੁੰਦਾ ਹੈ। ਇਸ ਤੋਂ ਇਲਾਵਾ ਹੋਰ ਫਲ ਜਿਵੇਂ ਕਿ ਸਟ੍ਰਾਬੈਰੀ, ਕੇਲੇ, ਅਮਰੂਦ ਅਤੇ ਤਾਜ਼ੀਆਂ ਸਬਜ਼ੀਆਂ ਜਿਵੇਂ ਕਿ ਗੋਭੀ, ਪੱਤੇਦਾਰ ਸਬਜ਼ੀਆਂ ਅਤੇ ਟਮਾਟਰਾਂ ਆਦਿ ਵਿਚ ਵੀ ਕਾਫ਼ੀ ਹੁੰਦਾ ਹੈ। ਉਪਰੋਕਤ ਤੋਂ ਛੁੱਟ ਵਿਟਾਮਿਨ-ਸੀ ਗੋਲੀਆਂ ਦੇ ਰੂਪ ਵਿਚ ਬਾਜ਼ਾਰ ਵਿਚ ਵਿਕਦਾ ਹੈ। ਉਹ ਵਿਅਕਤੀ ਜਿਹੜੇ ਕਿਸੇ ਖ਼ਾਸ ਕਾਰਨ ਕਰਕੇ ਅਜਿਹੀ ਵਿਟਾਮਿਨ-ਸੀ ਦੀ ਭਰਪੂਰ ਖ਼ੁਰਾਕ ਨਾ ਲੈ ਸਕਦੇ ਹੋਣ, ਨੂੰ ਇਹ ਗੋਲੀਆਂ ਰਾਹੀਂ ਲੈ ਲੈਣੀ ਚਾਹੀਦੀ ਹੈ।

ਜੇਕਰ ਕੋਈ ਹੱਡੀ ਜਾਂ ਟਿਸ਼ੂ ਇਸ ਬੀਮਾਰੀ ਨਾਲ ਸਥਾਈ ਤੌਰ ਤੇ ਖ਼ਰਾਬ ਨਾ ਹੋ ਗਿਆ ਹੋਵੇ ਤਾਂ ਇਸ ਦੇ ਇਲਾਜ ਨਾਲ ਆਰਾਮ ਬਹੁਤ ਜਲਦੀ ਆਉਂਦਾ ਹੈ।

ਹ. ਪੁ.—ਮੈਕ. ਐਨ. ਸ. ਟ. 12:120; ਮੈ. ਹੈ. ਐਨ. 4 : 1165

**ਸਕਰਾਗਜ਼, ਸਰ ਵਿਲੀਅਮ** : ਇੰਗਲੈਂਡ ਦਾ ਇਹ ਇਕ ਲਾਰਡ ਚੀਫ ਜਸਟਿਸ ਸੀ ਜਿਹੜਾ ਇਕ ਕਸਾਈ ਦਾ ਪੁੱਤਰ ਸੀ। ਬਾਪ ਦਾ ਗੁਜ਼ਾਰਾ ਚੰਗਾ ਹੋਣ ਕਰ ਕੇ ਇਸ ਨੇ ਪਹਿਲੋਂ ਓਰੀਅਲ ਕਾਲਜ ਵਿਚ ਤੇ ਪਿੱਛੋਂ ਪੈਂਬਰੋਕ ਕਾਲਜ, ਆਕਸਫੋਰਡ ਵਿਚ ਵਿਦਿਆ ਪ੍ਰਾਪਤ ਕੀਤੀ। ਇਸ ਗੱਲ ਦਾ ਕੁਝ ਸਬੂਤ ਮਿਲਦਾ ਹੈ ਕਿ ਇਸ ਨੇ ਬਾਦਸ਼ਾਹ ਦੇ ਹਮਾਇਤੀ ਵਜੋਂ ਵੱਡੀ ਬਗ਼ਾਵਤ ਵਿਚ ਹਿੱਸਾ ਲਿਆ। ਸੰਨ 1653 ਵਿਚ ਇਸ ਨੇ ਵਕਾਲਤ ਕਰਨੀ ਆਰੰਭ ਕੀਤੀ। ਸੰਨ 1676 ਵਿਚ ਇਹ ਦੀਵਾਨੀ ਅਦਾਲਤ ਦਾ ਜੱਜ ਲੱਗਾ ਅਤੇ ਦੋ ਸਾਲ ਪਿੱਛੋਂ ਲਾਰਡ ਚੀਫ਼ ਜਸਟਿਸ ਦੇ ਅਹੁਦੇ ਤੇ ਤਰੱਕੀ ਮਿਲ ਗਈ। ਟੀਟਸ ਓਟਸ ਵਲੋਂ ਜਿਨ੍ਹਾਂ ਵਿਅਕਤੀਆਂ ਨੂੰ ਪਾਪਾਈ ਸਾਜ਼ਸ਼ ਵਿਚ ਹਿੱਸਾ ਲੈਣ ਦਾ ਦੋਸ਼ੀ ਠਹਿਰਾਇਆ ਗਿਆ ਸੀ, ਉਨ੍ਹਾਂ ਦਾ ਮੁੱਕਦਮਾ ਸੁਣਨ ਵਾਲੀ ਅਦਾਲਤ ਦੀ ਇਸ ਨੇ ਪ੍ਰਧਾਨਗੀ ਕੀਤੀ। ਇਨ੍ਹਾਂ ਕੈਦੀਆਂ ਨਾਲ ਇਸ ਨੇ ਬੜਾ ਅਤਿਆਚਾਰ ਪੂਰਨ ਸਲੂਕ ਕੀਤਾ। ਮੁਕੱਦਮੇ ਦੇ ਦੌਰਾਨ ਗੰਦੇ ਤਾਹਨੇ ਮਿਹਣੇ ਦਿੱਤੇ ਅਤੇ ਮੌਤ ਦੀ ਸਜ਼ਾ ਦੇਣ ਸਮੇਂ ਵੀ ਉਨ੍ਹਾਂ ਨਾਲ ਹੱਦ ਤੋਂ ਵੱਧ ਬੁਰਾ ਸਲੂਕ ਕੀਤਾ। ਹੋ ਸਕਦਾ ਹੈ ਪਹਿਲੋਂ ਸਾਜ਼ਸ਼ ਬਾਰੇ ਪੱਕਾ ਯਕੀਨ ਹੋ ਗਿਆ ਹੋਵੇ ਪਰ ਓਟਸ, ਬੈਂਡਲੇ ਅਤੇ ਡੇਂਜਰਫ਼ੀਲਡ ਵਰਗੇ ਝੂਠੇ ਗਵਾਹਾਂ ਦੀ ਸੱਚਾਈ ਦੀ ਪੜਤਾਲ ਕਰਨ ਦੀ ਇਸ ਨੇ ਰਤਾ ਵੀ ਖੇਚਲ ਨਹੀਂ ਕੀਤੀ। ਸਰ ਐਡਮੰਡ ਗੋਡਫ਼ਰੇ ਦੇ ਕਤਲ ਦੇ ਦੋਸ਼ੀਆਂ ਦੇ ਖ਼ਿਲਾਫ਼ ਮੁਕਦੱਮੇ (ਫ਼ਰਵਰੀ, 1679) ਵਿਚ ਵੀ ਇਸ ਨੇ ਆਪਣੇ ਵਿਸ਼ੇਸ਼ ਤੌਰ-ਤਰੀਕਿਆਂ ਦਾ ਵਿਖਾਵਾ ਕਰਦਿਆਂ ਰੋਮਨ ਕੈਥੋਲਿਕ ਧਰਮ ਦੀ ਖ਼ੂਬ ਨਿੰਦਾ ਕੀਤੀ ਪਰ ਜਦੋਂ ਓਟਸ ਨੇ ਮਲਕਾ ਦੇ ਡਾਕਟਰ ਵੇਕਮੈਨ ਉਤੇ ਇਲਜ਼ਾਮ ਲਾਇਆ ਤਾਂ ਸਕਰਾਗ਼ਜ਼ ਨੇ ਅਗਲੇ ਮੁਕਦੱਮਿਆਂ ਵਿਚ ਬੈਡਲੇ ਤੇ ਓਟਸ ਦੀ ਸ਼ਹਾਦਤ ਦਾ ਖੰਡਨ ਕੀਤਾ ਜਿਸ ਕਰ ਕੇ ਇਹ ਦੇਸ਼ ਵਿਚ ਬਦਨਾਮ ਹੋ ਗਿਆ। ਓਟਸ ਤੇ ਬੈਡਲੇ ਨੇ ਹੁਣ (1680 ਵਿਚ) ਪ੍ਰਿਵੀ ਕੌਂਸਲ ਅੱਗੇ ਇਸ ਉੱਤੇ ਵੇਕਮੈਨ ਦਾ ਮੁਕੱਦਮਾ ਠੀਕ ਨਾ ਚਲਾਉਣ ਦਾ ਇਲਜ਼ਾਮ ਲਾਇਆ ਪਰ ਇਹ ਬਰੀ ਹੋ ਗਿਆ। ਉਸੇ ਸਾਲ ਡਿਊਕ ਆਫ਼ ਯਾਰਕ ਨੂੰ ਪੋਪ ਧ੍ਰੋਹੀ ਹੋਣ ਦੇ ਦੋਸ਼ ਦੇ ਮੁਕਦੱਮੇ ਤੋਂ ਬਚਾਉਣ ਲਈ ਇਸ ਨੇ ਵੱਡੀ ਜਿਊਰੀ ਸਮਾਪਤ ਕਰ ਦਿੱਤੀ। ਸੰਨ 1981 ਵਿਚ ਇਸ ਉਤੇ ਦੇਸ਼ ਧ੍ਰੋਹੀ ਹੋਣ ਦਾ ਦੋਸ਼ ਲਾਇਆ ਗਿਆ ਪਰ ਵਿਘਟਣ ਨੇ ਇਸ ਨੂੰ ਬਚਾ ਲਿਆ ਫਿਰ ਵੀ ਜੱਜ ਦੀ ਪਦਵੀ ਤੋ ਇਸ ਨੂੰ ਹਟਾ ਦਿੱਤਾ ਗਿਆ।

ਸਕਰਾਗ਼ਜ਼ ਅੰਗਰੇਜ਼ੀ ਉੱਚ ਆਦਾਲਤ ਦੀ ਨਿਘਰਦੀ ਦਸ਼ਾ ਦੇ ਜ਼ਮਾਨੇ ਦਾ ਇਕ ਅਤਿ ਭੈੜਾ ਜੱਜ ਸੀ। ਇਸ ਨੇ "ਪ੍ਰੈਕਟਿਸ ਆਫ ਕੋਰਟਸ-ਲੀਟ ਐਂਡ ਕੋਰਟਸ ਬੈਰਨ" ਪੁਸਤਕ ਲਿਖੀ ਅਤੇ ਆਪਣੀ ਪ੍ਰਧਾਨਗੀ ਹੇਠ ਹੋਏ ਸਰਕਾਰੀ ਮੁਕੱਦਮਿਆ ਦੀ ਰਪੋਟਾਂ ਦਾ ਸੰਪਾਦਨ ਕੀਤਾ।

ਇਸ ਦੀ ਮੌਤ 25 ਅਕਤੂਬਰ, 1683 ਨੂੰ ਹੋਈ।

—ਬਲਵੰਤ ਸਿੰਘ

**ਸ਼ੰਕਰਾਚਾਰੀਆ** (ਲ. 788 ਤੋਂ 820 ਈ.) : ਇਸ ਦਾ ਜਨਮ ਦੱਖਣ ਵਿਚ ਮਾਲਾਬਾਰ ਕੋਚੀਨ ਇਲਾਕੇ ਦੇ ਪੱਛਮੀ ਘਾਟ ਉੱਤੇ ਸਥਿਤ ਕਾਲਦੀ ਨਾਂ ਦੇ ਸਥਾਨ ਤੇ ਹੋਇਆ। ਇਸ ਦੇ ਮਾਤਾ ਪਿਤਾ ਨੰਬੂਦਰੀਪਾਦ ਜਾਤ ਦੇ ਵਿਦਵਾਨ ਬ੍ਰਾਹਮਣ ਘਰਾਣੇ ਵਿਚੋਂ ਸਨ। ਇਸ ਦਾ ਪਰਿਵਾਰ ਸ਼ਿਵ ਦਾ ਉਪਾਸ਼ਕ ਸੀ। ਇਸ ਲਈ ਸ਼ੰਕਰਾਚਾਰੀਆ ਜਨਮ ਤੋਂ ਸ਼ਾਕਤ ਸੀ। ਇਸ ਨੇ ਮੁਢਲੀ ਪੜ੍ਹਾਈ ਉਪਰੰਤ ਦਰਸ਼ਨ ਸ਼ਾਸਤਰਾਂ ਦੀ ਸਿੱਖਿਆ ਪ੍ਰਾਪਤ ਕੀਤੀ। ਛੋਟੀ ਉਮਰ ਵਿਚ ਹੀ ਸੰਨਿਆਸੀ ਬਣ ਕੇ ਇਹ ਦੇਸ਼ ਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਘੁੰਮਿਆ ਅਤੇ ਆਪਣੇ ਮਤ ਦਾ ਪ੍ਰਚਾਰ ਕੀਤਾ। ਭਾਰਤ ਦੀਆਂ ਚੌਹਾਂ ਕੂਟਾਂ ਤੇ ਇਸ ਨੇ ਚਾਰ ਧਾਮ ਸ਼ਰਿੰਗੇਰੀ, ਪੁਰੀ ਦਵਾਰਕਾ ਅਤੇ ਬਦਰੀਨਾਥ ਸਥਾਪਿਤ ਕੀਤੇ।

ਸ਼ੰਕਰਾਚਾਰੀਆ ਦਾ ਨਾਂ ਹਿੰਦੂ ਦਰਸ਼ਨ ਸ਼ਾਸਤਰ ਦੇ ਵੇਦਾਂਤ ਨਾਲ ਇਕ-ਮਿਕ ਹੋ ਗਿਆ ਹੈ। ਇਸ ਨੇ ਬਾਦਰਾਇਣ ਦੇ ਵੇਦਾਂਤ ਸੂਤਰਾਂ ਉੱਤੇ ਇਕ ਪ੍ਰਸਿੱਧ ਭਾਸ਼ ਲਿਖਿਆ ਜਿਸ ਵਿਚ ਇਸ ਨੇ ਅਦ੍ਵੈਤਵਾਦ ਦੀ ਫ਼ਿਲਾਸਫ਼ੀ ਨੂੰ ਸਥਾਪਿਤ ਕੀਤਾ। ਇਸ ਦੇ ਅਨੁਸਾਰ ਸਾਡੀਆਂ ਗਿਆਨ ਇੰਦਰੀਆਂ ਰਾਹੀਂ ਪ੍ਰਾਪਤ ਕੀਤਾ ਗਿਆ ਗਿਆਨ ਗ਼ਲਤ ਅਤੇ ਸਿਮਰਤੀ ਭੁਲੇਖਾ ਹੋ ਸਕਦਾ ਹੈ। ਇਸ ਤੋ ਉਪਰੰਤ ਇਹ ਇਸ ਗੱਲ ਉੱਤੇ ਵੀ ਜ਼ੋਰ ਦਿੰਦਾ ਹੈ ਕਿ ਸੰਸਾਰ ਦੇ ਸਾਰੇ ਅਨੁਭਵ ਸ਼ੱਕ-ਭਰਪੂਰ ਹੋ ਸਕਦੇ ਹਨ ਪਰ ਜੀਵ ਦਾ ਆਪਣੇ ਆਪ ਬਾਰੇ ਹੋਣ ਵਾਲਾ ਅਨੁਭਵ ਕਦੇ ਗ਼ਲਤ ਜਾਂ ਸ਼ੱਕ ਦਾ ਵਿਸ਼ਾ ਨਹੀਂ ਹੋ ਸਕਦਾ। ਹਰ ਜੀਵ ਆਪਣੀ ਹੋਂਦ ਬਾਰੇ ਹਰ ਸਮੇਂ ਜਾਣੂ ਰਹਿੰਦਾ ਹੈ।

ਸ਼ੰਕਰਾਚਾਰੀਆ ਨੇ ਸੱਚਾਈ ਅਤੇ ਭੌਤਿਕ ਸੱਚਾਈ ਵਿਚਕਾਰ ਵੀ ਨਿਖੇੜ ਕੀਤਾ ਹੈ। ਇਸ ਦੇ ਅਨੁਸਾਰ ਭੌਤਿਕ ਸੱਚਾਈ ਅਪੂਰਨ ਅਤੇ ਸਾਪੇਖ ਹੈ। ਇਹ ਸਾਡੀ ਕਲਪਨਾ ਦਾ ਹੀ ਤਾਣਾ ਬਾਣਾ ਹੈ ਪਰ ਕਲਪਨਾ ਦੀ ਬੁਨਿਆਦ ਅਵਸ਼ ਹੈ ਅਤੇ ਬੁਨਿਆਦ ਹੈ 'ਬ੍ਰਹਮ' ਜੋ ਸਭ ਭੌਤਿਕ ਹੋਂਦਾਂ ਤੋਂ ਪਰ੍ਹੇ ਹੈ। ਬ੍ਰਹਮ ਨੂੰ ਅਸੀਂ ਇਕ ਨਹੀਂ, ਅਦ੍ਵੈਤ ਆਖ ਸਕਦੇ ਹਾਂ। ਸ਼ੰਕਰਾਚਾਰੀਆ ਦਾ ਨਿਮਨ ਸੂਤਰ ਉਪਰੋਕਤ ਦੀ ਪੁਸ਼ਟੀ ਕਰਦਾ ਹੈ :— सर्व खल्विदं ब्रहन नेह नाना अक्ति किंचन (ਇਹ ਸਭ ਕੁਝ ਜੋ ਦਿਖਾਈ ਦੇਂਦਾ ਹੈ ਜਾਂ ਗਿਆਨ ਵਿਚ ਆਉਣ ਵਾਲਾ ਹੈ ਬ੍ਰਹਮ ਹੀ ਹੈ, ਵੱਖ-ਵੱਖ ਕੁਝ ਵੀ ਨਹੀਂ)।

ਸ਼ੰਕਰਾਚਾਰੀਆ ਦਾ ਮਾਇਆਵਾਦ ਵੀ ਇਸੇ ਸਿਧਾਂਤ ਨੂੰ ਸਪਸ਼ਟ ਕਰਨ ਲਈ ਪ੍ਰਚਲਿਤ ਹੋਇਆ। ਇਹ ਸਾਰੇ ਸੰਸਾਰ ਨੂੰ ਮਾਇਆ ਜਾਂ ਭੁਲੇਖਾ ਅਤੇ ਬ੍ਰਹਮ ਨੂੰ ਅਸਲੀਅਤ ਮੰਨਦਾ ਹੈ। ਵਿਅਕਤੀ ਦੀ ਆਤਮਾ ਬ੍ਰਹਮ ਨਾਲੋਂ ਸਿਰਫ਼ ਇਸੇ ਰੂਪ ਵਿਚ ਵੱਖ ਹੈ ਕਿ ਉਸ ਦੀ ਅਸਲੀਅਤ ਮਾਇਆ ਦੇ ਜੰਜਾਲ ਨਾਲ ਢਕੀ ਹੋਈ ਹੈ ।

ਸ਼ੰਕਰਾਚਾਰੀਆ ਨੇ ਆਪਣੀ ਫ਼ਿਲਾਸਫ਼ੀ ਰਾਹੀਂ ਵੇਦਾਂ ਦੇ ਵਿਚਾਰਾਂ ਨੂੰ ਮੁੜ ਸੁਰਜੀਤ ਕੀਤਾ ਅਤੇ ਦਰਸ਼ਨ ਸ਼ਾਸਤਰਾਂ ਦੇ ਵੱਖ-ਵੱਖ ਵਿਚਾਰਾਂ ਨੂੰ ਇਕਸਾਰ ਕਰਨ ਲਈ ਵੀ ਭਾਰੀ ਯਤਨ ਕੀਤਾ। ਇਸ ਨੇ ਸ਼ਾਸਤਰਾਰਥ ਵਿਚ ਬਹੁਤ ਸਾਰੇ ਵਿਦਵਾਨਾਂ ਨੂੰ ਹਹਾਇਆ ਜਿਨ੍ਹਾਂ ਵਿਚੋਂ ਮੰਡਨਮਿਸ਼ਰ ਦਾ ਨਾਂ ਮੁੱਖ ਹੈ।

ਬਾਦਰਾਇਣ ਦੇ ਵੇਦਾਂਤ ਸੂਤਰਾਂ ਤੋਂ ਇਲਾਵਾ ਸ਼ੰਕਰਾਚਾਰੀਆ ਨੇ "ਸ੍ਰੀਮੱਦ ਭਾਗਵਤ ਗੀਤਾ" ਅਤੇ ਮੁੱਖ-ਮੁੱਖ ਉਪਨਿਸ਼ਦਾਂ ਉਪਰ ਵੀ ਆਪਣੇ ਭਾਸ਼ ਲਿਖੇ। ਇਸ ਨੇ ਕੁਝ ਸਤੋਤਰ ਵੀ ਸੰਸਕ੍ਰਿਤ ਵਿਚ ਲਿਖੇ ਹਨ।

ਸ਼ੰਕਰਾਚਾਰੀਆ 32 ਸਾਲ ਦੀ ਛੋਟੀ ਜਿਹੀ ਉਮਰ ਵਿਚ ਹੀ ਸਾਹਿਤ, ਫ਼ਿਲਾਸਫ਼ੀ ਅਤੇ ਪ੍ਰਚਾਰ ਦੇ ਖੇਤਰ ਵਿਚ ਇੰਨਾ ਪ੍ਰਭਾਵਸ਼ਾਲੀ ਅਤੇ ਮਹਾਨ ਕੰਮ ਕਰ ਗਿਆ ਕਿ ਅੱਜ ਵੀ ਇਸ ਦੀ ਪ੍ਰਤਿਭਾ ਦਾ ਸਿੱਕਾ ਮੰਨਣਾ ਪੈਂਦਾ ਹੈ। ਰਾਮਾਨੁਜ, ਮਾਧਵਾਚਾਰੀਆ ਆਦਿ ਨੇ ਇਸ ਦੀਆਂ ਲਿਖਤਾਂ ਵਿਚੋਂ ਕਈ ਟੂਕਾਂ ਆਪਣੇ ਗ੍ਰੰਥਾਂ ਵਿਚ ਦਿੱਤੀਆਂ ਹਨ। ਇਸ ਤੋਂ ਪਤਾ ਲਗਦਾ ਹੈ ਕਿ ਸ਼ੰਕਰਾਚਾਰੀਆ ਦਾ ਬਾਅਦ ਦੇ ਭਾਰਤੀ ਸਾਹਿਤ ਅਤੇ ਸਭਿਆਚਾਰ ਉਪਰ ਬਹੁਤ ਪ੍ਰਭਾਵ ਪਿਆ।

ਸ਼ੰਕਰਾਚਾਰੀਆ ਆਸਾਮ ਦੇਸ਼ ਦੀ ਯਾਤਰਾ ਸਮੇਂ ਬਿਮਾਰ ਹੋ ਗਿਆ। ਬੱਤੀ ਵਰ੍ਹਿਆਂ ਦੀ ਉਮਰ ਵਿਚ ਇਸ ਦਾ ਦੇਹਾਂਤ ਕੇਦਾਰ-ਨਾਥ ਦੇ ਨੇੜੇ ਹੋਇਆ।

ਸ਼ੰਕਰਾਚਾਰੀਆ ਦੇ ਵਿਅਕਤੀਗਤ ਜੀਵਨ ਬਾਰੇ ਗਿਆਨ

ਸਾਨੂੰ ਉਸ ਦੇ ਚੇਲਿਆਂ ਮਾਧਵ ਅਤੇ ਆਨੰਦ ਗਿਰੀ ਦੀਆਂ ਲਿਖੀਆਂ "ਸ਼ੰਕਰ ਦਿਗ ਵਿਜੇ" ਅਤੇ "ਸ਼ੰਕਰ ਵਿਜੇ" ਨਾਂ ਦੀਆਂ ਪੁਸਤਕਾਂ ਤੋਂ ਹੀ ਮਿਲਦਾ ਹੈ।

ਹ. ਪੁ..—ਹਿੰਦੂ ਫ਼ਿਲਾਸਫ਼ੀ — ਡਾ. ਥੀਅਮ ਬਰਨਾਰਡ; ਸੰਸਕ੍ਰਿਤ ਸਾਹਿਤ ਦਾ ਇਤਿਹਾਸ—ਬਲਦੇਵ ਉਪਾਧਿਆਇ; ਐਨ. ਬ੍ਰਿ; ਮ. ਕੋ.

—ਕੇ. ਕੇ. ਧੌਮੀਆ

**ਸੰਕਰਾਪਾ** : ਇਹ ਕਰਨਾਟਕ ਰਾਜ ਦੇ ਜ਼ਿਲ੍ਹਾ ਸ਼ਿਮੋਗਾ ਵਿਚ ਇਸੂਰ ਨਾਂ ਦੇ ਪਿੰਡ ਵਿਚ ਸ੍ਰੀ ਹੋਲੀਆਪਾ ਦੇ ਘਰ ਪੈਦਾ ਹੋਇਆ। ਮਿਡਲ ਪਾਸ ਕਰਨ ਉਪਰੰਤ ਪੜ੍ਹਾਈ ਛੱਡ ਕੇ ਇਹ ਵਾਹੀ ਕਰਨ ਲਗ ਪਿਆ। ਸੰਨ 1942 ਵਿਚ ਇਹ 'ਭਾਰਤ ਛੱਡੋ' ਅੰਦੋਲਨ ਵਿਚ ਸ਼ਾਮਲ ਹੋ ਗਿਆ। ਇਸੂਰ-ਸ਼ਿਕਾਰਪੁਰ ਦੇ ਸਥਾਨ ਤੇ ਪੁਲਿਸ ਮੁਕਾਬਲੇ ਵਿਚ ਇਸ ਨੇ ਪੁਲਿਸ ਦੇ ਇਕ ਸਬ-ਇੰਸਪੈਕਟਰ ਨੂੰ ਮਾਰ ਦਿੱਤਾ। ਬਾਅਦ ਵਿਚ ਇਸ ਨੂੰ ਪੁਲਿਸ ਦੁਆਰਾ ਗ੍ਰਿਫ਼ਤਾਰ ਕੀਤਾ ਗਿਆ ਅਤੇ ਪੁਲਿਸ-ਸਬ-ਇੰਸਪੈਕਟਰ ਅਤੇ ਸ਼ਿਕਾਰਪੁਰ ਦੇ ਤਹਿਸੀਲਦਾਰ ਨੂੰ ਮਾਰਨ ਦੇ ਦੋਸ਼ ਵਿਚ ਇਸ ਨੂੰ ਬਹੁਤ ਤਸੀਹੇ ਦਿੱਤੇ ਗਏ ਅਤੇ ਮੌਤ ਦੀ ਸਜ਼ਾ ਹੋਈ। 10 ਮਾਰਚ, 1943 ਨੂੰ ਫਾਂਸੀ ਦੇ ਤਖ਼ਤੇ ਤੇ ਲਟਕਾ ਦਿੱਤਾ ਗਿਆ।

**ਸਕ੍ਰਾਫੂਲੇਰੀਏਸੀ** : ਸਕ੍ਰਾਫੂਲੇਰੀਏਸੀ ਕੁਲ ਦੀਆਂ ਲਗਭਗ 200 ਪ੍ਰਜਾਤੀਆਂ ਅਤੇ 5000 ਜਾਤੀਆਂ ਹਨ। ਇਹ ਪ੍ਰਜਾਤੀਆਂ ਅਤੇ ਜਾਤੀਆਂ ਲਗਭਗ ਸਾਰੇ ਮਹਾਦੀਪਾਂ ਵਿਚ (ਐਨਟਾਰਕਟਿਕਾ ਮਹਾਂਦੀਪ ਨੂੰ ਛੱਡ ਕੇ) ਮਿਲਦੀਆਂ ਹਨ। ਇਸ ਕੁਲ ਦੇ ਬਹੁਤ ਸਾਰੇ ਬੂਟੇ ਸਜਾਵਟੀ ਫੁੱਲਾਂ ਵਜੋਂ ਉਗਾਏ ਜਾਂਦੇ ਹਨ ਜੋ ਕਿ ਆਪਣੇ ਆਕਾਰ, ਰੰਗ ਅਤੇ ਬਣਤਰ ਕਾਰਨ ਆੱਰਕਿਡਜ਼ ਦਾ ਮੁਕਾਬਲਾ ਕਰਦੇ ਹਨ।

ਬੂਟਿਆਂ ਦਾ ਤਣਾ ਆਮ ਤੌਰ ਤੇ ਸਿੱਧਾ ਖੜ੍ਹਾ ਹੁੰਦਾ ਹੈ ਪਰ ਕੁਝ ਬੂਟਿਆਂ ਵਿਚ ਤਣਾ ਲੇਟਵਾਂ ਅਤੇ ਰੀਂਗਣ ਵਾਲਾ ਹੁੰਦਾ ਹੈ। ਕੁਝ ਪੌਦੇ ਵੇਲਾਂ ਦੇ ਰੂਪ ਵਿਚ ਵੀ ਹੁੰਦੇ ਹਨ।

ਸਕ੍ਰਾਫੂਲੇਰੇਸੀ ਦੇ ਬਹੁਤ ਸਾਰੇ ਬੂਟੇ ਆਮ ਕਰਕੇ ਇਕ-ਵਰ੍ਹਾ ਜੀਵੀ, ਦੋ-ਵਰ੍ਹੇ ਜੀਵੀ ਜਾਂ ਬਹੁ-ਵਰ੍ਹੇ ਜੀਵੀ ਬੂਟੀਨੁਮਾ ਹੁੰਦੇ ਹਨ ਪਰ ਗਰਮ ਇਲਾਕਿਆਂ ਵਿਚ ਇਹ ਝਾੜੀਨੁਮਾ ਵੀ ਹੁੰਦੇ ਹਨ। ਕੁਝ ਬੂਟੇ ਬਹੁਤ ਵੱਡੇ ਹੋ ਜਾਂਦੇ ਹਨ ਜਿਵੇਂ ਪੂਰਬੀ ਅਤੇ ਦੱਖਣੀ ਅਫ਼ਰੀਕਾ ਵਿਚ ਹੈਲੈਰੀਆ ਲੂਸਿਡਾ ਜੋ ਲਗਭਗ 15 ਮੀ. ਉੱਚਾ ਅਤੇ 25 ਸੈਂ. ਮੀ. ਘੇਰੇ ਵਾਲਾ ਹੁੰਦਾ ਹੈ। ਇਸ ਕੁਲ ਦੇ ਬਹੁਤ ਸਾਰੇ ਮੈਂਬਰ ਪਰਜੀਵੀ ਹਨ ਜੋ ਕਿ ਅੰਕੁਰਾਂ ਦੁਆਰਾ ਦੂਸਰੇ ਪੌਦਿਆਂ ਦੀਆਂ ਜੜ੍ਹਾਂ ਨਾਲ ਆਪਣੇ ਬੂਟੇ ਨੂੰ ਜੋੜ ਲੈਂਦੇ ਹਨ। ਕੁਝ ਬੂਟੇ ਜਿਵੇਂ ਇੰਡੀਅਨ ਪੇਂਟਬਰੱਸ਼ ਵਿਚ ਵੀਡ ਅਰਧ ਪਰਜੀਵੀ ਹਨ ਜਿਨ੍ਹਾਂ ਵਿਚ ਕਲੋਰੋਫ਼ਿਲ ਹੁੰਦਾ ਹੈ ਅਤੇ ਆਪਣੀ ਖ਼ੁਰਾਕ ਪ੍ਰਕਾਸ਼ ਸੰਸ਼ਲੇਸ਼ਣ ਰਾਹੀਂ ਬਣਾਉਂਦੇ ਹਨ ਅਤੇ ਲੋੜੀਂਦਾ ਪਾਣੀ ਅਤੇ ਤੱਤ ਮੀਜ਼ਬਾਨ ਬੂਟੇ ਤੋਂ ਲੈਂਦੇ ਹਨ। ਸਕ੍ਰਾਫੂਲੇਰੀਏਸੀ ਕੁਲ ਦੇ ਬੂਟਿਆਂ ਦੇ ਪੱਤੇ ਟਾਹਣੀਆਂ ਉੱਪਰ ਅਗੜ-ਪਿਛੜ, ਆਮ੍ਹੋ-ਸਾਹਮਣੇ ਜਾਂ ਕਦੀ ਕਦੀ ਚੱਕਰਦਾਰ ਘੇਰੇ ਵਿਚ ਵੀ ਲੱਗੇ ਹੁੰਦੇ ਹਨ। ਇਨ੍ਹਾਂ ਪੱਤਿਆਂ ਦੇ ਕਿਨਾਰੇ ਪੱਧਰੇ ਜਾਂ ਆਰੀ ਵਾਂਗ ਹੁੰਦੇ ਹਨ। ਜਲਚਰ ਬੂਟਿਆਂ ਵਿਚ ਪੱਤਿਆਂ ਦੇ ਕਿਨਾਰੇ ਧਾਗਿਆਂ ਵਾਂਗ ਲੰਬੇ ਲੰਬੇ ਹੁੰਦੇ ਹਨ। ਬਹੁਤ ਸਾਰੇ ਪੌਦੇ ਭਾਰੀ ਗਿਣਤੀ ਵਿਚ ਛੋਟੇ ਛੋਟੇ ਬੀਜ ਪੈਦਾ ਕਰਦੇ ਹਨ। ਗ੍ਰੇਟੀਓਲਾ ਵਿਰਜੀਆਨਾ ਆਪਣੇ ਇਕ ਕੈਪਸੂਲ ਵਿਚ 1800 ਦੇ ਲਗਭਗ ਬੀਜ ਪੈਦਾ ਕਰਦਾ ਹੈ। ਇਕ ਹੋਰ ਬੂਟਾ ਮੰਕੀ ਫਲਾਵਰ 300,000 ਦੇ ਕਰੀਬ ਬੀਜ ਪੈਦਾ ਕਰਦਾ ਹੈ। ਕਈ ਜਾਤੀਆਂ ਇਕ ਫਲ ਵਿਚ ਇਕ ਹੀ ਬੀਜ ਪੈਦਾ ਕਰਦੀਆ ਹਨ। ਇਹ ਬੀਜ ਖੰਭਦਾਰ ਹੁੰਦੇ ਹਨ ਅਤੇ ਪੰਛੀਆਂ ਦੇ ਖਾਣ ਉਪਰੰਤ ਵੀ ਹਜ਼ਮ ਨਹੀਂ ਹੁੰਦੇ ਤੇ ਵਿੱਠਾਂ ਰਾਹੀਂ ਬਾਹਰ ਆ ਜਾਂਦੇ ਹਨ।

ਇਹ ਕੁਲ ਕਈ ਉਪ-ਕੁਲਾਂ ਵਿਚ ਵੰਡੀ ਹੋਈ ਹੈ। ਇਹ ਵੰਡ ਉਪਜਾਊ ਪੁੰਕੇਸਰਾਂ ਦੀ ਗਿਣਤੀ ਅਤੇ ਰੰਗਦਾਰ ਪੱਤੀ-ਪੁੰਜ ਦੇ ਆਕਾਰ ਦੇ ਆਧਾਰ ਤੇ ਕੀਤੀ ਗਈ ਹੈ। ਇਸ ਕੁਲ ਦੇ ਕੁਝ ਬੂਟੇ ਬੜੇ ਵਧੀਆ ਸਜਾਵਟੀ ਬੂਟਿਆਂ ਵਿਚੋਂ ਹਨ। ਕਈ ਬੂਟਿਆਂ ਵਿਚੋਂ ਔਸ਼ਧੀਆਂ ਵੀ ਪ੍ਰਾਪਤ ਹੁੰਦੀਆਂ ਹਨ। ਇਨ੍ਹਾਂ ਵਿਚੋਂ ਸਭ ਤੋਂ ਵੱਧ ਵਰਨਣ ਯੋਗ ਡਿਜੀਟੇਲਿਸ ਨਾਂ ਦੀ ਦਵਾਈ ਹੈ, ਜੋ ਫ਼ਾੱਕਸ-ਗਲੱਵ ਬੂਟੇ ਤੋਂ ਬਣਦੀ ਹੈ।

ਇਸ ਕੁਲ ਦੇ ਕੁੱਝ ਆਮ ਬੂਟਿਆਂ ਦੇ ਨਾਂ ਇਹ ਹਨ : ਐਂਟੀਰ੍ਹਾਈਨਮ ਜਾਂ ਡਾੱਗ ਫਲਾਵਰ, ਫਾੱਕਸ ਗਲੱਵ ਜਾਂ ਡਿਜੀਟੇਲਿਸ ਅਤੇ ਵੈਰੋਨਿਕਾ ਆਦਿ।

**ਸ਼ਕਰਾਮ, ਪੀਦੇਰ** : ਇਹ ਡੈਨਮਾਰਕ ਦਾ ਸੈਨੇਟਰ ਅਤੇ ਜਲ ਸੈਨਾਪਤੀ ਸੀ। ਇਸ ਦਾ ਜਨਮ ਜਟਲੈਂਡ ਵਿਚ ਹੋਰਸਨਜ਼ ਦੇ ਨਜ਼ਦੀਕ ਉਰਪ ਦੇ ਸਥਾਨ ਤੇ 1500 ਈ. ਦੇ ਲਗਭਗ ਹੋਇਆ। ਇਸ ਨੇ ਪਹਿਲੀ ਵਾਰ 1518 ਈ. ਵਿਚ ਬਰਾਨਕਿਰਕਾ ਦੀ ਜੰਗ ਵਿਚ ਨਾਰਵੇ ਵਲੋਂ ਸਵੀਡਨ ਵਿਰੁੱਧ ਭਾਗ ਲਿਆ। ਇਸ ਨੇ ਅਪਸਾਲਾ ਦੀ ਲੜਾਈ ਵਿਚ ਡੈਨਮਾਰਕ ਦੇ ਨਿਸ਼ਾਨ ਬਰਦਾਰ ਦੀ ਜਿੰਦਗੀ ਬਚਾਈ। ਨਤੀਜੇ ਵਜੋਂ ਇਸ ਨੂੰ ਨਾਰਵੇ ਵਿਚ ਇਕ ਜਾਗੀਰ ਇਨਾਮ ਵਜੋਂ ਮਿਲੀ। ਇਸ ਨੇ ਡੈਨਮਾਰਕ ਵਲੋਂ ਕਾਊਂਟਸ ਯੁੱਧ ਵਿਚ ਭਾਗ ਲਿਆ। ਸੱਤ ਸਾਲ ਬਾਅਦ ਇਸ ਨੂੰ ਸਕੈਂਡੇਨੇਵੀਆ ਦੇ ਸੱਤ-ਸਾਲਾ ਯੁੱਧ ਵਿਚ ਫ਼ੌਜ ਦੇ ਚੀਫ਼ ਕਮਾਨ ਅਫ਼ਸਰ ਦਾ ਅਹੁਦਾ ਸੰਭਾਲ ਦਿੱਤਾ ਗਿਆ। ਇਸ ਨੇ ਇਕ ਸਾਲ ਲਈ ਇਸ ਅਹੁਦੇ ਤੇ ਕੰਮ ਕੀਤਾ।

ਇਸ ਦੀ ਮੌਤ 11 ਜੁਲਾਈ, 1581 ਨੂੰ ਹੋਈ।

**ਸਕਰਿਪਸ ਕੈਨੀਅਨ** : ਇਹ ਸੰਯੁਕਤ ਰਾਜ ਦੇ ਕੈਲਿਫੋਰਨੀਆ ਰਾਜ ਦੇ ਲਾ ਹਾਇਆ ਖੇਤਰ ਤੋਂ ਪਰ੍ਹਾਂ ਸ਼ਾਤ ਮਹਾਂ ਸਾਗਰ ਵਿਚ ਇਕ ਤੰਗ ਡੂੰਘੀ ਘਾਟੀ ਹੈ। ਸਕਰਿਪਸ ਵਿਖੇ ਸਮੁੰਦਰ ਸਬੰਧੀ ਸੰਸਥਾ ਦੇ ਨਜਦੀਕ ਮੌਜੂਦ ਹੋਣ ਕਰਕੇ ਇਸ ਘਾਟੀ ਦੀ ਖੋਜ ਬਹੁਤ ਹੀ ਚੰਗੀ ਤਰ੍ਹਾਂ ਕੀਤੀ ਗਈ ਹੈ ਇਸ ਘਾਟੀ ਦੀਆਂ ਸਹਾਇਕ ਨਦੀ ਘਾਟੀਆ ਘੱਟ ਡੂੰਘੀਆ ਹੋਣ ਕਾਰਨ ਸਮੁੰਦਰ ਤੱਟ ਤੋਂ ਨੇੜੇ ਹੀ ਕੇਵਲ 12 ਮੀ. (40 ਫੁੱਟ) ਡੂੰਘੇ ਪਾਣੀ ਤੋਂ ਸ਼ੁਰੂ ਹੋ ਜਾਂਦੀਆਂ ਹਨ। ਇਹ ਘਾਟੀ ਇਕ ਹੋਰ ਵੱਡੀ ਤੰਗ ਘਾਟੀ ਲਾ ਹਾਇਆ ਨੂੰ 2.1 ਕਿ. ਮੀ. (1.3 ਮੀਲ) ਦੂਰ 300 ਮੀ. (980 ਫੁੱਟ) ਦੀ ਡੂੰਘਾਈ ਤੇ ਜਾ ਮਿਲਦੀ ਹੈ। ਇਥੇ ਸਕਰਿਪਸ ਘਾਟੀ ਦੇ ਪਾਸੇ ਅੰਗ੍ਰੇਜ਼ੀ ਦੇ ਅੱਖਰ 'v' ਦੀ ਸ਼ਕਲ ਬਣਾਉਂਦੇ ਹਨ ਜਿਨ੍ਹਾਂ ਦੀ ਉੱਚਾਈ ਲ. 110 ਮੀ. (360 ਫੁੱਟ) ਹੈ।

32° 52′ ਉ. ਵਿਥ ; 117° 16′ ਪੂ. ਲੰਬ.,

ਹ. ਪੁ.— ਐਨ. ਬ੍ਰਿ. ਮਾ. 8 : 999

**ਸੰਕਰੀਦਰੁੱਗ** : ਤਾਮਿਲਨਾਡੂ ਰਾਜ (ਭਾਰਤ) ਦੇ ਸੇਲਮ ਜ਼ਿਲ੍ਹੇ ਵਿਚ ਇਸੇ ਹੀ ਨਾਂ ਦੀ 714 ਮੀ. ਉੱਚੀ ਪਹਾੜੀ ਦੇ ਪੈਰਾਂ ਵਿਚ ਵਸਿਆ ਇਕ ਪਿੰਡ ਹੈ। ਇਸ ਪਹਾੜੀ ਦੇ ਇਰਦ-ਗਿਰਦ ਕਈ ਕਿਲੇ ਹਨ। ਇਨ੍ਹਾਂ ਕਿਲਿਆਂ ਵਿਚੋਂ ਕੁਝ ਹਿੰਦੂ ਰਾਜਿਆਂ, ਟੀਪੂ ਸੁਲਤਾਨ ਅਤੇ ਕੁਝ ਅੰਗਰੇਜ਼ਾਂ ਦੇ ਸਮੇਂ ਦੇ ਹਨ ਅਤੇ ਇਹ ਦੱਖਣੀ ਭਾਰਤ ਦੇ ਇਤਿਹਾਸ ਦੀ ਮੂੰਹ ਬੋਲਦੀ ਤਸਵੀਰ ਹਨ। ਇਹ ਪਹਾੜੀ ਵੇਖਣਯੋਗ ਹੈ। ਪਹਾੜੀ ਉੱਤੇ ਚੜ੍ਹਦੇ ਸਮੇਂ ਹਿੰਦੂ ਮੰਦਰ ਲੰਘਣ ਮਗਰੋਂ ਸਿੱਧੀ ਉੱਚੀ ਚੜ੍ਹਾਈ ਹੈ। ਇਸ ਦੇ ਅੱਧ ਵਿਚ ਇਕ ਮੁਸਲਮਾਨ

ਫ਼ਕੀਰ ਦੀ ਯਾਦ ਵਿਚ ਬਣਾਈ ਹੋਈ ਸਫ਼ੈਦ ਮਸਜਿਦ ਹੈ। ਇਹ ਮਸਜਿਦ ਪਹਾੜੀ ਉੱਤੇ ਹਰਿਆਵਲ ਵਿਚ ਖ਼ੂਬ ਚਮਕਦੀ ਹੈ। ਇਸ ਮਗਰੋਂ ਕਿਲੇ ਦੇ ਥੇਹ ਅਤੇ ਕੁਝ ਕੁਆਰਟਰ ਹਨ, ਫ਼ਿਰ ਇਕ ਪਹਾੜੀ ਉੱਤੇ ਇਕ ਖੁਲ੍ਹਾ ਮੈਦਾਨ ਹੈ। ਇਥੇ ਇਕ ਠੰਢੇ ਤੇ ਸਾਫ਼ ਪਾਣੀ ਦਾ ਚਸ਼ਮਾ ਹੈ। ਦੱਸਿਆ ਜਾਂਦਾ ਹੈ ਕਿ ਇਸ ਚਸ਼ਮੇ ਦਾ ਪਾਣੀ ਕਈ ਰੋਗਾਂ ਲਈ ਲਾਭਦਾਇਕ ਹੈ। ਇਸ ਤੋਂ ਛੁੱਟ ਇਥੇ ਇਕ ਖੂਹ ਹੈ, ਜਿਸ ਵਿਚ ਮੌਤ ਦੀ ਸਜ਼ਾ ਵਾਲੇ ਕੈਦੀਆਂ ਨੂੰ ਸੁੱਟਿਆ ਜਾਂਦਾ ਸੀ। ਇਥੋਂ ਦੇ ਵਿਸ਼ਨੂੰ ਦੇ ਮੰਦਰ ਇਨ੍ਹਾਂ ਸਾਰਿਆਂ ਤੋਂ ਸੁੰਦਰ ਹਨ।

11° 27′ ਉ. ਵਿਥ.; 77° 52′ ਪੂ. ਲੰਬ.

ਹ. ਪੁ.–ਇੰਪ. ਗ. ਇੰਡ. 22 : 58

**ਸਕਰੀਨ** : ਸਕਰੀਨ ਕਈ ਕਾਰਬਨੀ ਪਦਾਰਥਾਂ ਦਾ ਸਮੁੱਚਾ ਨਾਂ ਹੈ। ਆਮ ਵਪਾਰਕ ਸਕਰੀਨ ਨੂੰ ਟਾੱਲੁਈਨ ਉੱਤੇ ਕਲੋਰੋਸਲ-ਫ਼ਾਨਿਕ ਦੀ ਕਿਰਿਆ ਨਾਲ ਬਣਾਇਆ ਜਾਂਦਾ ਹੈ। ਇਨ੍ਹਾਂ ਦੋਹਾਂ ਦੀ ਆਪਸੀ ਕਿਰਿਆ ਨਾਲ ਆੱਰਥੋ ਤੇ ਪੈਰਾ-ਟਾੱਲੂਈਨ ਸਲਫ਼ੋਨਿਲ ਕਲੋਰਾਈਡ ਬਣਦੇ ਹਨ। ਇਨ੍ਹਾਂ ਦੋਹਾਂ ਕਿਸਮਾਂ ਨੂੰ ਵਖਰਾ ਵਖਰਾ ਕੀਤਾ ਜਾਂਦਾ ਹੈ ਅਤੇ ਆੱਰਥੋ-ਟਾੱਲੂਈਨ ਸਲਫ਼ੋਨਿਲ ਕਲੋਰਾਈਡ ਨੂੰ ਅਮੋਨੀਆ ਨਾਲ ਰਸਾਇਣਿਕ ਕਿਰਿਆ ਰਾਹੀਂ ਐਮਾਈਡ ਵਿਚ ਬਦਲਿਆ ਜਾਂਦਾ ਹੈ। ਇਸ ਐਮਾਈਡ ਦਾ ਆੱਕਸੀਕਰਣ ਕਰਕੇ ਸਕਰੀਨ ਬਣਾਈ ਜਾਂਦੀ ਹੈ। ਵਪਾਰਕ ਸਕਰੀਨ ਦੋ ਤਰ੍ਹਾਂ ਦੀ ਹੁੰਦੀ ਹੈ। ਪਹਿਲੀ ਕਿਸਮ ਆੱਰਥੋਸਲਫ਼ੋਬੈਂਨਜ਼ੋਇਕ ਐਸਿਡ ਦਾ ਇਮਾਈਡ ਹੈ। ਇਹ ਅਘੁਲਣਸ਼ੀਲ ਹੈ। ਦੂਜੀ ਕਿਸਮ ਪਹਿਲੀ ਕਿਸਮ ਦਾ ਸੋਡੀਅਮ ਲੂਣ ਹੁੰਦੀ ਹੈ ਅਤੇ ਘੁਲਣਸ਼ੀਲ ਹੈ।




ਸਕਰੀਨ ਦਾ ਪਤਾ 1879 ਈ. ਵਿਚ ਈਰਾਰਮਸਨ ਅਤੇ ਸੀ. ਫਾਲਬਰਗ ਨੇ ਜਾਨਜ਼ਹਾਪਕਿਨਜ਼ ਵਿਸ਼ਵਵਿਦਿਆਲਾ ਵਿਚ ਆਪਣੀ ਆੱਰਥੋ-ਟਾੱਲੂਈਨ ਸਲਫ਼ਾਨਾਮਾਈਡ ਦੇ ਆੱਕਸੀਕਰਨ ਸਬੰਧੀ ਖੋਜ ਕਰਦਿਆਂ ਹੋਇਆਂ ਲਗਾਇਆ ਸੀ। ਪ੍ਰਯੋਗਸ਼ਾਲਾ ਵਿਚ ਕੰਮ ਕਰਨ ਮਗਰੋਂ ਫਾਲਬਰਗ ਨੇ ਆਪਣੇ ਖਾਣੇ ਵਿਚ ਬਹੁਤ ਤੇਜ਼ ਮਿੱਠਾ ਮਹਿਸੂਸ ਕੀਤਾ ਅਤੇ ਵੇਖਿਆ ਕਿ ਉਸ ਦੇ ਹੱਥਾਂ ਅਤੇ ਬਾਹਾਂ ਉੱਤੇ ਵੀ ਮਿੱਠਾ ਸੀ, ਹਾਲਾਂ ਕਿ ਉਸ ਨੇ ਪ੍ਰਯੋਗਸ਼ਾਲਾ ਵਿਚ ਕੰਮ ਕਰਨ ਮਗਰੋਂ ਆਪਣੇ ਸਰੀਰ ਨੂੰ ਚੰਗੀ ਤਰ੍ਹਾਂ ਸਾਫ਼ ਕਰ ਲਿਆ ਸੀ। ਪੜਤਾਲ ਕਰਨ ਤੇ ਉਸ ਨੂੰ ਪ੍ਰਯੋਗਸ਼ਾਲਾ ਦੇ ਯੰਤਰਾਂ ਉੱਪਰ ਵੀ ਮਿੱਠਾ ਲੱਗਿਆ ਮਿਲਿਆ। ਇਸ ਤਰ੍ਹਾਂ ਫਾਲਬਰਗ ਨੇ ਅਣਜਾਣੇ ਹੀ ਮਿਠਾਸ ਦੇ ਸੋਮੇ ਜਾਂ ਸਕਰੀਨ ਦੀ ਖੋਜ ਕਰ ਲਈ। ਦਵਾਈਆਂ ਬਣਾਉਣ ਵਾਲੇ ਕਾਰਖ਼ਾਨਿਆਂ ਵਿਚ ਇਸ ਨੂੰ ਗੋਲੀਆਂ ਦੀ ਸ਼ਕਲ ਵਿਚ ਤਿਆਰ ਕੀਤਾ ਜਾਂਦਾ ਹੈ। ਇਨ੍ਹਾਂ ਗੋਲੀਆਂ ਵਿਚ 1/4, 1/2 ਜਾਂ ਇਕ ਗ੍ਰੇਨ ਖ਼ਾਲਸ ਸਕਰੀਨ ਵਰਤੀ ਜਾਂਦੀ ਹੈ। ਗੋਲੀਆਂ ਵਿਚ ਇਹ ਘੁਲਣਸ਼ੀਲ ਸੋਡੀਅਮ ਲੂਣ ਦੀ ਸ਼ਕਲ ਵਿਚ ਜਾਂ ਸੋਡੀਅਮ ਕਾਰਬੋਨੇਟ ਮਿਲੇ ਤੇਜ਼ਾਬ ਦੀ ਸ਼ਕਲ ਵਿਚ ਵਰਤੀ ਜਾ ਸਕਦੀ ਹੈ।

ਵਪਾਰਕ ਸਕਰੀਨ ਮਿਠਾਸ ਪੈਦਾ ਕਰਨ ਲਈ ਵਰਤੀ ਜਾਂਦੀ ਹੈ ਪਰ ਇਹ ਖ਼ੁਰਾਕ ਦਾ ਕੰਮ ਬਿਲਕੁਲ ਨਹੀਂ ਦੇ ਸਕਦੀ ਕਿਉਂਕਿ ਇਸ ਦੀ ਵਰਤੋਂ ਨਾਲ ਸ਼ਕਤੀ ਪੈਦਾ ਨਹੀਂ ਹੁੰਦੀ। ਪਾਊਡਰ ਦੀ ਸ਼ਕਲ ਵਿਚ ਮਿਲਦੀ ਵਪਾਰਕ ਸਕਰੀਨ ਖੰਡ ਨਾਲੋਂ ਲਗਭਗ 550 ਗੁਣਾਂ ਜ਼ਿਆਦਾ ਮਿੱਠੀ ਹੁੰਦੀ ਹੈ ਅਤੇ ਵਪਾਰਕ ਸਕਰੀਨ ਦੇ ਰਵਿਅ ਵਿਚ ਜਿਨ੍ਹਾਂ ਵਿਚ ਕੁਝ ਨਮੀ ਹੁੰਦੀ ਹੈ, ਆਮ ਖੰਡ ਨਾਲੋਂ 375 ਗੁਣ ਵਧੇਰੇ ਮਿਠਾਸ ਹੁੰਦੀ ਹੈ। ਸਕਰੀਨ ਦੀ 1/4 ਗ੍ਰੇਨ ਦੀ ਇਕ ਗੋਲੀ ਵਿਚ ਲਗਭਗ ਖੰਡ ਦੇ ਇਕ ਚਮਚੇ ਬਰਾਬਰ ਮਿਠਾਸ ਹੁੰਦੀ ਹੈ ਸਕਰੀਨ ਨੂੰ ਉਹ ਲੋਕ ਵਰਤਦੇ ਹਨ ਜਿਨ੍ਹਾਂ ਨੂੰ ਬਹੁਤਾ ਮਿੱਠਾ ਖਾਣ ਦੀ ਮਨਾਹੀ ਹੋਵੇ ਜਿਵੇਂ ਕਿ ਜ਼ਿਆਬਤੀਸ ਦੇ ਰੋਗੀ। ਇਹ ਖਾਣ-ਪੀਣ ਦੇ ਪਦਾਰਥਾਂ, ਦੰਦ ਮੰਜਣਾਂ, ਗਰਾਰੇ ਕਰਨ ਵਾਲੀਆਂ ਦਵਾਈਆਂ ਤੇ ਸ਼ਿੰਗਾਰ-ਸਮੱਗਰੀ ਵਿਚ ਵੀ ਵਰਤੀ ਜਾਂਦੀ ਹੈ। ਇਹ ਤਮਾਕੂ ਅਤੇ ਕਈ ਕਿਸਮ ਦੀਆਂ ਦਵਾਈਆਂ ਨੂੰ ਮਿੱਠਾ ਕਰਨ ਲਈ ਵੀ ਵਰਤੀ ਜਾਂਦੀ ਹੈ, ਖ਼ਾਸ ਤੌਰ ਤੇ ਉਨ੍ਹਾਂ ਦਵਾਈਆਂ ਨੂੰ ਜਿਥੇ ਖੰਡ ਦੀ ਵਰਤੋਂ ਨਾਲੋਂ ਉੱਲੀ ਲੱਗਣ ਜਾਂ ਖ਼ਮੀਰ ਉੱਠਣ ਕਰਕੇ ਪਦਾਰਥਾਂ ਦੇ ਖ਼ਰਾਬ ਹੋਣ ਦਾ ਡਰ ਹੋਵੇ। ਸਕਰੀਨ ਸਰੀਰ ਵਿਚ ਜਜ਼ਬ ਨਹੀਂ ਹੁੰਦੀ ਅਤੇ ਇਵੇਂ ਹੀ ਸਰੀਰ ਵਿਚੋਂ ਪਿਸ਼ਾਬ ਰਾਹੀਂ ਬਾਹਰ ਨਿਕਲ ਜਾਂਦੀ ਹੈ।

ਹ. ਪੁ.– ਆ. ਕੈ.–ਵਿਨਾਰ

–ਡਾ. ਸੀ. ਐਲ. ਸ਼ਰਮਾ

**ਸਕਰੀਬ, ਆਗਸਤੀਨ ਯੂਜੀਨ** : ਫ਼ਰਾਂਸ ਦੇ ਇਸ ਪ੍ਰਸਿੱਧ ਨਾਟਕਕਾਰ ਜਿਹੜਾ ਤੀਹ ਸਾਲ ਤਕ ਪੈਰਿਸ ਦੇ ਰੰਗ-ਮੰਚ ਤੇ ਛਾਇਆ ਰਿਹਾ, ਦਾ ਜਨਮ 24 ਦਸੰਬਰ, 1791 ਵਿਚ ਪੈਰਿਸ ਵਿਖੇ ਹੋਇਆ। ਇਹ ਨਾਟਕ ਕਲਾ ਵਿਚ ਬਹੁਤ ਨਿਪੁੰਨ ਸੀ। ਤਨਜ਼ ਭਰੇ ਸੁਖਾਂਤ ਜਾਂ ਹਾਸਨਾਟ ਲਿਖਣ ਵਿਚ ਇਹ ਵਿਸ਼ੇਸ਼ ਤੌਰ ਤੇ ਮਾਹਿਰ ਸੀ। ਇਸ ਨੇ ਆਪਣਾ ਪਹਿਲਾ ਵਿਅੰਗਮਈ ਸੁਖਾਂਤ 'Vaude Ville' ਲਿਖਿਆ ਜਿਸ ਵਿਚ ਚੋਟ ਪ੍ਰਧਾਨ ਸੀ। ਇਸ ਦੇ ਸ਼ਿਅਰਾਂ ਵਿਚ ਸੰਗੀਤ-ਰਸ ਪ੍ਰਧਾਨ ਹੈ। ਇਸ ਤੋਂ ਪਿੱਛੋਂ ਇਸ ਨੇ ਲਿਖਣਾ ਲਗਾਤਾਰ ਜਾਰੀ ਰਖਿਆ। ਇਸ ਨੇ ਲਗਭਗ 400 ਨਾਟਕ ਲਿਖੇ। ਕਈ ਨਾਟਕ ਇਸ ਨੇ ਹੋਰਨਾਂ ਨਾਲ ਮਿਲ ਕੇ ਵੀ ਲਿਖੇ। ਇਸ ਦੇ ਆਪਣੇ ਲਿਖੇ ਨਾਟਕਾਂ ਵਿਚੋਂ- 'Manon' (1830), Frudia-volo' (1830), 'Robert Le diable, (1831), 'Le Juif errant' (1852) ਆਦਿ ਪ੍ਰਸਿੱਧ ਹਨ। ਇਸ ਦਾ ਸਭ ਤੋਂ ਵਧੀਆ ਸੁਖਾਂਤ 'Le Mariage D' Argent' ਹੈ।

ਇਸ ਦੇ ਸੁਖਾਂਤ ਮੱਧ ਸ਼੍ਰੇਣੀ ਦੀਆਂ ਦਿਲਚਸਪੀਆਂ ਦੇ ਜੀਵਨ ਅਤੇ ਮਨੋ-ਵਿਰੋਧਾਂ ਨੂੰ ਪ੍ਰਗਟਾਉਂਦੇ ਹਨ। ਇਸ ਨੇ ਆਪਣੇ ਪਾਤਰ ਆਮ ਜੀਵਨ ਵਿਚੋਂ ਲਏ ਹਨ। ਇਸ ਦਾ ਉਦੇਸ਼ ਸਮਾਜ ਦੀ ਸਹੀ ਤਸਵੀਰ ਖਿੱਚਣਾ ਨਹੀਂ ਸਗੋਂ ਦਰਸ਼ਕਾਂ ਦੇ ਮਨੋਰੰਜਨ ਦਾ ਸਾਮਾਨ ਪੈਦਾ ਕਰਨਾ ਸੀ। ਇਹ ਫ਼ਰਾਂਸ ਦੀ ਅਕੈਡਮੀ ਦਾ ਮੈਂਬਰ ਵੀ ਰਿਹਾ। ਇਸ ਦੇ ਬਹੁਤ ਸਾਰੇ ਨਾਟਕ ਸਟੇਜ ਉੱਤੇ ਕਾਫ਼ੀ ਸਫਲ ਰਹੇ।

20 ਫ਼ਰਵਰੀ, 1861 ਵਿਚ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

–ਆਰ. ਐਲ. ਅਹੂਜਾ

**ਸਕਰੀਮਰ** : ਇਹ ਨਾਮ ਦੱਖਣੀ ਅਮਰੀਕਾ ਵਿਚ ਮਿਲਣ ਵਾਲੇ ਪੰਛੀਆਂ ਦੀਆਂ ਤਿੰਨ ਜਾਤੀਆਂ ਨੂੰ ਦਿੱਤਾ ਗਿਆ ਹੈ ਜਿਨ੍ਹਾਂ ਦਾ ਵਰਗ ਐਨਸਰੀਫ਼ਾਰਮੀਜ਼, ਕੁਲ ਐਨਹੀਮੀਡੀ ਅਤੇ ਪ੍ਰਜਾਤੀ ਪਾਲਾਮੀਡੀਆ ਹੈ।

ਇਨ੍ਹਾਂ ਪੰਛੀਆਂ ਦੀਆਂ ਲੱਤਾਂ ਕਾਫ਼ੀ ਲੰਬੀਆਂ ਅਤੇ ਪੈਰ ਵੱਡੇ ਹੁੰਦੇ ਹਨ। ਇਸ ਦੀ ਚੁੰਝ ਆਮ ਪਾਲਤੂ ਮੁਰਗੇ ਦੀ ਚੁੰਝ ਵਰਗੀ ਹੁੰਦੀ ਹੈ। ਕਲਗੀ ਉੱਤੇ ਤਕਰੀਬਨ 8 ਸੈਂ. ਮੀ. ਲੰਬਾ ਕੰਡਾ ਹੁੰਦਾ ਹੈ ਅਤੇ ਹਰ ਖੰਭ ਦੇ ਅਗਲੇ ਸਿਰੇ ਉੱਤੇ ਦੋ ਕਰੜੇ ਕੰਡੇ ਹੁੰਦੇ ਹਨ। ਪਿੱਠ ਵਾਲੇ

ਪਾਸੇ ਇਨ੍ਹਾਂ ਦਾ ਰੰਗ ਕਾਲਾ ਜਾਂ ਸਲੇਟੀ ਅਤੇ ਹੇਠਲੇ ਪਾਸੇ ਸਫ਼ੈਦ ਹੁੰਦਾ ਹੈ। ਇਹ ਪੰਛੀ ਹੰਸਾਂ ਜਿੰਨੇ ਵੱਡੇ ਹੁੰਦੇ ਹਨ। ਭਾਵੇਂ ਇਨ੍ਹਾਂ ਦੇ ਪੰਜੇ ਝਿੱਲੀਦਾਰ ਨਹੀਂ ਹੁੰਦੇ ਫਿਰ ਵੀ ਬੱਤਖਾਂ ਵਾਂਗ ਫੁਰਤੀ ਨਾਲ ਤੈਰ ਸਕਦੇ ਹਨ। ਕਈ ਵਾਰੀ ਇਹ ਹਜ਼ਾਰਾਂ ਦੀ ਗਿਣਤੀ ਵਿਚ ਇਕੱਠੇ ਹੋ ਕੇ ਗਾਉਂਦੇ ਹਨ। ਇਹ 2 ਤੋਂ 6 ਤਕ ਚਿੱਟੇ ਰੰਗ ਦੇ ਅੰਡੇ ਦਿੰਦੇ ਹਨ। ਨਰ ਅਤੇ ਮਾਦਾ ਦੋਵੇਂ ਹੀ ਅੰਡੇ ਸੇਂਦੇ ਹਨ।

**ਸਕਰੂ (ਪੇਚ)** : ਇਹ ਢਾਲਵੇਂ ਤਲ ਜਾਂ ਫਾਲੇ ਦਾ ਸਭ ਤੋਂ ਲਾਭਦਾਇਕ ਰੂਪ ਹੈ। ਇਸ ਦੀ ਵਰਤੋਂ ਦੋ ਪੁਰਜ਼ਿਆਂ ਜਾਂ ਵਸਤੂਆਂ ਨੂੰ ਆਪਸ ਵਿਚ ਕਸਣ, ਯੰਤਰਾਂ ਦੇ ਪੁਰਜ਼ਿਆਂ ਨੂੰ ਅੱਗੇ ਪਿੱਛੇ ਸਰਕਾਉਣ, ਭਾਰ ਚੁੱਕਣ, ਪਦਾਰਥਾਂ ਨੂੰ ਇਕ ਥਾਂ ਤੋਂ ਦੂਜੀ ਥਾਂ ਉੱਤੇ ਪਹੁੰਚਾਉਣ ਲਈ ਕਰਦੇ ਹਾਂ। ਹਵਾਈ ਜਹਾਜ਼ਾਂ ਅਤੇ ਸਮੁੰਦਰੀ ਜਹਾਜ਼ਾਂ ਦੇ ਪੱਖਿਆਂ ਵਿਚ ਵੀ ਇਸ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਧਾਤ ਦੀ ਸਿਲਿੰਡਰਨੁਮਾ ਛੜ ਹੁੰਦੀ ਹੈ ਜਿਸ ਦੀ ਸਤ੍ਹਾ ਉੱਤੇ ਜਾਂ ਵਿਚ ਕੁੰਡਲਨੀ ਝਿਰੀ ਬਣੀ ਹੁੰਦੀ ਹੈ। ਸਕਰੂ ਦੀ ਸਹਾਇਤਾ ਨਾਲ ਸਰਕਣ ਗਤੀ ਨੂੰ ਘੁੰਮਣ ਗਤੀ ਵਿਚ ਅਤੇ ਘੁੰਮਣ ਗਤੀ ਨੂੰ ਸਰਕਣ ਗਤੀ ਵਿਚ ਬਦਲ ਸਕਦੇ ਹਾਂ। ਇਸ ਛੜ ਦੇ ਇਕ ਸਿਰੇ ਉੱਪਰ ਟੋਪੀ ਹੁੰਦੀ ਹੈ। ਟੋਪੀ ਦਾ ਵਿਆਸ ਛੜ ਦੇ ਵਿਆਸ ਨਾਲੋਂ ਦੁੱਗਣਾ ਹੁੰਦਾ ਹੈ। ਸਕਰੂ ਦੀ ਬਣਤਰ ਉਸ ਦੁਆਰਾ ਕੀਤੇ ਜਾਣ ਵਾਲੇ ਕੰਮ ਉੱਤੇ ਨਿਰਭਰ ਕਰਦੀ ਹੈ। ਟੋਪੀ ਦੀ ਬਣਤਰ ਸਕਰੂ ਨੂੰ ਵਰਤੇ ਜਾਣ ਵਾਲੀ ਥਾਂ ਅਤੇ ਉਸ ਨੂੰ ਖੋਲ੍ਹਣ ਅਤੇ ਕਸਣ ਦੀ ਸਹੂਲਤ ਨੂੰ ਮੁੱਖ ਰੱਖਦੇ ਹੋਏ ਕੋਈ ਵੀ ਹੋ ਸਕਦੀ ਹੈ। ਇਹ ਜ਼ਰੂਰੀ ਨਹੀਂ ਕਿ ਇਸ ਸਕਰੂ ਦੀ ਟੋਪੀ ਹਮੇਸ਼ਾ ਇਕੋ ਜਿਹੀ ਹੀ ਹੋਵੇਗੀ, ਸਗੋਂ ਕਿਸੇ ਵੀ ਤਰ੍ਹਾਂ ਦੀ ਹੋ ਸਕਦੀ ਹੈ।




**ਚਿਤੱਰ-1 : ਸਕਰੂ ਅਤੇ ਸਕਰੂ ਟੋਪੀਆਂ : (ੳ) ਛੇ-ਭੁਜੀ ਟੋਪੀ ਵਾਲਾ ਸਕਰੂ (ਅ) ਯੰਤਰ ਸਕਰੂ ਅੰਡਵੀ ਟੋਪੀ ਵਾਲਾ (ੲ) ਸੈੱਟ ਸਕਰੂ ਖੋਖਲੀ ਟੋਪੀ ਵਾਲਾ (ਸ) ਸਵੈ-ਸਰਕਣੀ ਸਕਰੂ (ਹ) ਪੱਧਰੀ ਟੋਪੀ ਵਾਲਾ ਸਕਰੂ (ਕ) ਫ਼ਿਲਿਪਸ-ਟੋਪੀ ਵਾਲਾ ਸਕਰੂ (ਖ) ਲੈਂਗ ਸਕਰੂ**

ਛੇ-ਭੁਜੀ ਟੋਪੀ ਵਾਲਾ ਸਕਰੂ ਆਮ ਕਰਕੇ ਯੰਤਰਿਕ ਢੰਗ ਨਾਲ ਤਿਆਰ ਕੀਤਾ ਹੁੰਦਾ ਹੈ। ਇਸ ਦੀ ਟੋਪੀ ਦਾ ਆਕਾਰ 10 ਮਿ. ਮੀ. ਜਾਂ ਇਸ ਤੋਂ ਵੱਡਾ ਹੁੰਦਾ ਹੈ (ਚਿੱਤਰ 1. ੳ)। ਯੰਤਰਿਕ ਸਕਰੂ ਵੀ ਯੰਤਰਿਕ ਢੰਗ ਨਾਲ ਬਣੇ ਹੁੰਦੇ ਹਨ (ਚਿੱਤਰ 1. ਅ)। ਇਨ੍ਹਾਂ ਦਾ 18 ਮਿ. ਮੀ. ਤਕ ਛੋਟਾ ਆਕਾਰ ਵੀ ਬਣਾਇਆ ਜਾ ਸਕਦਾ ਹੈ। ਸੈੱਟ ਸਕਰੂ ਦੀ ਵਰਤੋਂ ਪੁਰਜ਼ਿਆਂ ਜਾਂ ਹਿੱਸਿਆਂ ਵਿਚਲੀ ਆਪਸੀ ਗਤੀ ਨੂੰ ਰੋਕਣ ਲਈ ਕੀਤੀ ਜਾਂਦੀ ਹੈ। (ਚਿੱਤਰ 1. ੲ)। ਸਵੈ-ਸਕਰਣੀ ਸਕਰੂ ਦੀ ਸਤ੍ਹਾ ਦਾ ਕਠੋਰੀਕਰਣ ਕੀਤਾ ਹੋਇਆ ਹੁੰਦਾ ਹੈ। ਇਸ ਉੱਤੇ ਜਦੋਂ ਦਬਾਉ ਪਾ ਕੇ ਘੁਮਾਇਆ ਜਾਂਦਾ ਹੈ ਤਾਂ ਇਹ ਆਪਣੇ ਆਪ ਆਪਣੀ ਥਾਂ ਬਣਾਉਂਦਾ ਹੋਇਆ ਅਗਾਂਹ ਜਾਣ ਲਗ ਜਾਂਦਾ ਹੈ (ਚਿੱਤਰ 1. ਸ)। ਇਸ ਕਿਸਮ ਦੇ ਸਕਰੂ ਲੱਕੜ ਦੇ ਕੰਮ ਅਤੇ ਨਰਮ ਧਾਤਾਂ ਦੇ ਕੰਮ ਲਈ ਵਰਤੇ ਜਾਂਦੇ ਹਨ। ਮੋਟੇ ਸਕਰੂ ਕਸਣ ਲਈ ਪਹਿਲਾਂ ਲੱਕੜ ਵਿਚ ਸਕਰੂ ਨਾਲੋਂ ਘੱਟ ਮੋਟਾਈ ਦਾ ਸੁਰਾਖ਼ ਕਰ ਲਿਆ ਜਾਂਦਾ ਹੈ ਤਾਂ ਜੋ ਇਸ ਨੂੰ ਆਸਾਨੀ ਨਾਲ ਕਸਿਆ ਜਾ ਸਕੇ। ਪੱਧਰੀ ਟੋਪੀ ਵਾਲਾ ਲੱਕੜ ਸਕਰੂ ਵੀ ਲੱਕੜ ਦੇ ਕੰਮ ਲਈ ਵਰਤਿਆ ਜਾਣ ਵਾਲਾ ਦੂਜੀ ਕਿਸਮ ਦਾ ਸਕਰੂ ਹੈ (ਚਿੱਤਰ 1. ਹ)। ਫ਼ਿਲਿਪਸ-ਟੋਪੀ ਵਾਲਾ ਸਕਰੂ ਵੀ ਸੈੱਟ ਸਕਰੂ ਹੀ ਹੁੰਦਾ ਹੈ, ਕੇਵਲ ਇਸ ਦੀ ਟੋਪੀ ਦੀ ਬਣਤਰ ਬਾਕੀ ਦੇ ਸੈੱਟ ਸਕਰੂਆਂ ਨਾਲੋਂ ਵਖਰੀ ਹੁੰਦੀ ਹੈ। (ਚਿੱਤਰ 1. ਕ) ਇਸ ਦੀ ਟੋਪੀ ਵਿਚ ਦੋ ਸਮਕੋਣੀ ਕੱਟ ਲੱਗੇ ਹੁੰਦੇ ਹਨ। ਲੈਂਗ ਸਕਰੂ ਵੀ ਵੱਡਾ ਸਕਰੂ ਹੁੰਦਾ ਹੈ ਜਿਹੜਾ ਕਿ ਲੱਕੜ ਦੇ ਕੰਮ ਵਿਚ ਲੱਕੜ ਨਾਲ ਦੂਜੇ ਯੰਤਰਾਂ ਨੂੰ ਕਸਣ ਲਈ ਵਰਤਿਆ ਜਾਂਦਾ ਹੈ। ਇਸ ਦੀ ਟੋਪੀ ਛੇ-ਭੁਜੀ ਜਾਂ ਵਰਗਾਕਾਰ ਹੁੰਦੀ ਹੈ। ਸਕਰੂ ਕਿਸੇ ਵੀ ਧਾਤ ਦੇ ਬਣਾਏ ਜਾ ਸਕਦੇ ਹਨ। ਲੱਕੜ ਦੇ ਕੰਮ ਵਿਚ ਅਤੇ ਨਰਮ ਧਾਤਾਂ ਦੇ ਕੰਮ ਵਿਚ ਵਰਤੇ ਜਾਣ ਵਾਲੇ ਸਕਰੂਆਂ ਦੀ ਛੜ ਸ਼ੰਕੂ ਆਕਾਰ ਦੀ ਹੁੰਦੀ ਹੈ ਅਤੇ ਇਨ੍ਹਾਂ ਦੀ ਸਤ੍ਹਾ ਉੱਤੇ ਉਭਰੀ ਹੋਈ ਕੁੰਡਲਨੀ ਝਿਰੀ ਬਣੀ ਹੁੰਦੀ ਹੈ ਪਰ ਧਾਤਾਂ ਦੇ ਕੰਮ ਲਈ ਵਰਤੇ ਜਾਣ ਵਾਲੇ ਸਕਰੂਆਂ ਦੀ ਛੜ ਗੋਲਾਕਾਰ ਅਤੇ ਇਸ ਦੀ ਸਤ੍ਹਾ ਵਿਚ ਝਿਰੀ ਬਣੀ ਹੋਈ ਹੁੰਦੀ ਹੈ।

ਸਕਰੂ ਦਾ ਉਪਯੋਗ ਦੋ ਕਿਸਮ ਦੇ ਕੰਮਾਂ ਲਈ ਕੀਤਾ ਜਾ ਸਕਦਾ ਹੈ।

**ਕਸਣ ਦਾ ਕੰਮ**—ਦੋ ਵਸਤੂਆਂ ਜਾਂ ਪੁਰਜ਼ਿਆਂ ਨੂੰ ਆਪਸ ਵਿਚ ਕੱਸ ਕੇ ਉਨ੍ਹਾਂ ਵਿਚਲੀ ਸਾਪੇਖੀ ਗਤੀ ਨੂੰ ਖ਼ਤਮ ਕਰਨ ਦਾ ਕੰਮ ਲਿਆ ਜਾਂਦਾ ਹੈ। ਨਰਮ ਧਾਤਾਂ ਜਾਂ ਲੱਕੜ ਦੇ ਪੁਰਜ਼ਿਆਂ ਨੂੰ ਆਪਸ ਵਿਚ ਕਸਣ ਵਿਚ ਇੱਕਲਾ ਸਕਰੂ ਹੀ ਵਰਤਿਆ ਜਾਂਦਾ ਹੈ ਕਿਉਂਕਿ ਫੀਮੇਲ ਭਾਗ ਪੁਰਜ਼ਿਆਂ ਵਿਚ ਆਪਣੇ ਆਪ ਬਣ ਜਾਂਦਾ ਹੈ ਪਰ ਧਾਤਾਂ ਦੇ ਪੁਰਜ਼ਿਆਂ ਨੂੰ ਕਸਣ ਲਈ ਨਟ ਅਤੇ ਬੋਲਟ ਦਾ ਪ੍ਰਯੋਗ ਕੀਤਾ ਜਾਂਦਾ ਹੈ। ਨਟ ਫੀਮੇਲ ਭਾਗ ਅਤੇ ਬੋਲਟ ਮੇਲ ਭਾਗ ਦਾ ਕੰਮ ਕਰਦਾ ਹੈ। ਦੋ ਆਪਸ ਵਿਚ ਕਸੇ ਜਾਣ ਵਾਲੇ ਪੁਰ-ਜ਼ਿਆਂ ਵਿਚ ਬੋਲਟ ਦੇ ਆਕਾਰ ਦੇ ਸਾਧਾਰਣ ਸੁਰਾਖ਼ ਕਰ ਲਏ ਜਾਂਦੇ ਹਨ। ਜਦੋਂ ਨਟ ਨੂੰ ਕਸਿਆ ਜਾਂਦਾ ਹੈ ਤਾਂ ਬੋਲਟ ਦੀ ਟੋਪੀ ਅਤੇ ਨਟ ਦੇ ਵਿਚਕਾਰ ਪੁਰਜ਼ੇ ਪੂਰੀ ਤਰ੍ਹਾਂ ਕਸੇ ਜਾਂਦੇ ਹਨ।




**ਚਿਤਰ 2 : ਅੰਤਰਰਾਸ਼ਟਰੀ ਮਿਆਰੀਕਰਨ ਸੰਸਥਾ ਦੁਆਰਾ ਪ੍ਰਮਾਣਿਤ ਚੂੜੀਆਂ ਦੀਆਂ ਕਿਸਮਾਂ**

**ਸ਼ਕਤੀ ਸੰਚਾਰ ਦਾ ਕੰਮ**—ਸ਼ਕਤੀ ਸੰਚਾਰ ਕਰਨ ਲਈ ਸਕਰੂ ਦੀ ਛੜ ਦੀ ਸਤ੍ਹਾ ਵਿਚ ਵਰਗਾਕਾਰ ਚੂੜੀਆਂ, ਐਕਮੀ ਚੂੜੀਆਂ, ਵੀ-ਚੂੜੀਆਂ ਅਤੇ ਬਟਰਸ ਚੂੜੀਆਂ ਕੱਟੀਆਂ ਹੁੰਦੀਆਂ ਹਨ।

**ਸਵੈ-ਰੁਕਣ**— ਜਦੋਂ ਸਕਰੂ-ਜੈੱਕ ਦੀ ਸਹਾਇਤਾ ਨਾਲ ਭਾਰ ਚੁੱਕਿਆ ਜਾਂਦਾ ਹੈ ਤਾਂ ਇਹ ਜ਼ਰੂਰੀ ਹੈ ਕਿ ਜਦੋਂ ਐਂਠਣ ਨੂੰ ਹਟਾਇਆ ਜਾਵੇ ਤਾਂ ਉਹ ਘੁੰਮ ਕੇ ਭਾਰ ਨੂੰ ਥੱਲੇ ਨਾ ਆਉਣ ਦੇਵੇ। ਕਿਸੇ ਸਕਰੂ ਵਿਚ ਸਵੈ-ਰੁਕਣ ਦਾ ਗੁਣ ਪੈਦਾ ਕਰਨ ਲਈ ਹਮੇਸ਼ਾ $\mu > \tan \lambda$ ਜਦੋਂ ਕਿ $\mu$ ਰਗੜ ਗੁਣਾਂਕ ਅਤੇ $\tan \lambda$ ਆਗੇਤਾ ਕੋਣ ਦਾ ਟੇਂਜੈਂਟ ਹੈ।

**ਚੂੜੀਆਂ ਕੱਟਣਾ**—ਚੂੜੀਆਂ ਗੋਲਾਕਾਰ ਛੜ ਦੇ ਉੱਤੇ ਬਾਹਰਲੇ ਪਾਸੇ ਗੋਲ ਸੁਰਾਖ਼ ਦੇ ਅੰਦਰਲੇ ਪਾਸੇ ਪਾਈਆਂ ਜਾਂਦੀਆਂ ਹਨ। ਛੜ ਵਾਲੇ ਭਾਗ ਨੂੰ ਮੇਲ ਅਤੇ ਸੁਰਾਖ਼ ਵਾਲੇ ਭਾਗ ਨੂੰ ਫੀਮੇਲ ਕਹਿੰਦੇ ਹਨ। ਹਰ ਇਕ ਕੰਮ ਲਈ ਭਾਵੇਂ ਉਹ ਕਸਣ ਦਾ ਹੋਵੇ ਜਾਂ ਸ਼ਕਤੀ ਸੰਚਾਰ ਕਰਨ ਜਾਂ ਹੋਰ ਕਿਸੇ ਵੀ ਕਿਸਮ ਦਾ ਕਿਉਂ ਨਾ ਹੋਵੇ, ਮੇਲ ਅਤੇ ਫੀਮੇਲ ਦੋਵੇਂ ਭਾਗਾਂ ਦਾ ਹੋਣਾ ਜ਼ਰੂਰੀ ਹੈ। ਇਨ੍ਹਾਂ ਦੋਹਾਂ ਦੇ

ਆਪਸ ਵਿਚ ਕਸੇ ਜਾਣ ਨਾਲ ਹੀ ਸਕਰੂ ਦਾ ਮੰਤਵ ਪੂਰਾ ਹੁੰਦਾ ਹੈ। ਇਹ ਚੂੜੀਆਂ ਖ਼ਰਾਦ ਦੀ ਵਰਤੋਂ ਨਾਲ ਜਾਂ ਡਾਈ ਸੈੱਟ ਅਤੇ ਮੂਸ ਸੈੱਟ ਦੀ ਵਰਤੋਂ ਕਰਕੇ ਕੱਟੀਆਂ ਜਾਂਦੀਆਂ ਹਨ। ਡਾਈ ਸੈੱਟ ਦੀ ਸਹਾਇਤਾ ਨਾਲ ਮੇਲ ਸਕਰੂ ਵਿਚ ਚੂੜੀਆਂ ਕੱਟੀਆਂ ਜਾਂਦੀਆਂ ਹਨ। ਵੱਖੋ ਵਖਰੇ ਆਕਾਰ ਦੀਆਂ ਛੜਾਂ ਵਿਚ ਚੂੜੀਆਂ ਕੱਟਣ ਲਈ ਵੱਖੋ ਵਖਰੇ ਆਕਾਰ ਦੀਆਂ ਡਾਈਆਂ ਵਰਤੀਆਂ ਜਾਂਦੀਆਂ ਹਨ। ਇਹ ਡਾਈਆਂ ਹਾਈ ਕਾਰਬਨ ਸਟੀਲ ਦੀਆ ਬਣੀਆਂ ਹੁੰਦੀਆਂ ਹਨ। ਮੂਸ ਸੈੱਟ ਦੀ ਸਹਾਇਤਾ ਨਾਲ ਫੀਮੇਲ ਸੁਰਾਖ਼ਾਂ ਵਿਚ ਚੂੜੀਆ ਕੱਟੀਆਂ ਜਾਂਦੀਆਂ ਹਨ। ਇਥੇ ਵੀ ਵੱਖੋ ਵਖਰੇ ਆਕਾਰ ਦੇ ਸੁਰਾਖ਼ਾਂ ਲਈ ਵੱਖੋ ਵਖਰੇ ਆਕਾਰ ਦੇ ਮੂਸ ਵਰਤੇ ਜਾਂਦੇ ਹਨ। ਇਹ ਵੀ ਹਾਈ ਕਾਰਬਨ ਸਟੀਲ ਦੇ ਬਣੇ ਹੁੰਦੇ ਹਨ।

ਹ. ਪੁ.– ਐਨ. ਬ੍ਰਿ. 20:199; ਮੈਕ. ਸ. ਟ. 12 : 113

**ਸਕਰੂ-ਜੈੱਕ** : ਇਹ ਯੰਤਰ ਸਕਰੂ ਦੀ ਵਰਤੋਂ ਦੀ ਇਕ ਸਰਲ ਉਦਾਹਰਣ ਹੈ। ਇਸ ਨੂੰ ਵੱਡੇ ਵੱਡੇ ਭਾਰਾਂ ਜਿਵੇਂ ਮੋਟਰ-ਕਾਰ ਅਤੇ ਟਰੱਕ ਆਦਿ ਨੂੰ ਉਤਾਂਹ ਚੁੱਕਣ ਲਈ ਵਰਤਿਆ ਜਾਂਦਾ ਹੈ।

ਸਕਰੂ-ਜੈੱਕ ਦੇ ਵਿਸ਼ੇਸ਼ ਅੰਗਾਂ ਵਿਚ ਧਾਤ ਦਾ ਬਣਿਆ ਇਕ ਮਜ਼ਬੂਤ ਖ਼ੋਖ਼ਲਾ ਕੇਸ 'A' ਹੁੰਦਾ ਹੈ ਜਿਸ ਦੇ ਉਪਰਲੇ ਪਾਸੇ ਨਟ ਦੀ ਸ਼ਕਲ ਦਾ ਇਕ ਸੁਰਾਖ਼ ਹੁੰਦਾ ਹੈ। ਸੁਰਾਖ਼ ਦੇ ਅੰਦਰਵਾਰ ਸਕਰੂ ਦੇ ਘੁੰਮਣ ਲਈ ਝਿਰੀਆਂ ਪਾਈਆਂ ਹੁੰਦੀਆਂ ਹਨ। ਨਟ ਜਾਂ ਬੋਲਟ (ਜਾਂ ਸਕਰੂ) ਵਿਚਕਾਰ ਆਮ ਤੌਰ ਤੇ ਚੌਰਸ ਸ਼ਕਲ ਦੀਆਂ ਚੂੜੀਆਂ ਹੁੰਦੀਆਂ ਹਨ।




ਸਕਰੂ-ਜੈੱਕ

ਸਕਰੂ ਦੇ ਸਿਖਰ ਤੇ ਇਕ ਪਲੇਟ 'D' ਹੁੰਦੀ ਹੈ। ਇਸ ਦੇ ਉੱਪਰ ਇਕ ਵਖਰਾ ਕਾਲਰ 'C' ਹੁੰਦਾ ਹੈ, ਜਿਸ ਕਰਕੇ ਭਾਰ ਸਕਰੂ ਦੇ ਨਾਲ ਨਹੀਂ ਘੁੰਮਦਾ। ਜਿਸ ਭਾਰ ਨੂੰ ਉੱਪਰ ਚੁੱਕਣਾ ਹੁੰਦਾ ਹੈ ਉਸ ਦੇ ਹੇਠਾਂ ਸਕਰੂ-ਜੈੱਕ ਰਖਿਆ ਜਾਂਦਾ ਹੈ, ਭਾਰ ਕਾਲਰ ਦੇ ਉੱਪਰ ਆ ਜਾਂਦਾ ਹੈ। ਸਕਰੂ ਨੂੰ ਪਲੇਟ ਵਿਚ ਫਿੱਟ ਕੀਤੇ ਗਏ ਲੀਵਰ ਦੀ ਮਦਦ ਨਾਲ ਘੁੰਮਾਇਆ ਜਾਂਦਾ ਹੈ। ਲੀਵਰ ਦੇ ਸਿਰੇ ਤੇ ਸ਼ਕਤੀ ਲਾਉਣ ਨਾਲ ਜਦੋਂ ਲੀਵਰ ਇਕ ਪੂਰਾ ਚੱਕਰ ਲਾ ਲੈਂਦਾ ਹੈ ਤਾਂ ਭਾਰ ਸਕਰੂ ਦੇ ਚੂੜੀ-ਅੰਤਰ ਅਰਥਾਤ ਇਕ ਦੰਦੇ ਦੀ ਚੌੜਾਈ ਜਿੰਨਾਂ ਉੱਪਰ ਚੁੱਕਿਆ ਜਾਂਦਾ ਹੈ।

ਜੇ ਲੀਵਰ ਦੀ ਲੰਬਾਈ 'l' ਸਕਰੂ ਦਾ ਚੂੜੀ-ਅੰਤਰ 'h' ਲਗਾਈ ਗਈ ਸ਼ਕਤੀ 'P' ਅਤੇ ਉਤਾਂਹ ਚੁੱਕਿਆ ਭਾਰ 'W' ਹੋਵੇ ਤਾਂ ਸਕਰੂ ਦੇ ਇਕ ਪੂਰੇ ਚੱਕਰ ਲਈ

ਨਿਵੇਸ਼ ਕਾਰਜ $P \times 2\pi l$ ਅਤੇ ਨਿਕਾਸ ਕਾਰਜ $= w \times h$ ਕਾਰਜ ਸਿਧਾਂਤ ਅਨੁਸਾਰ

ਨਿਕਾਸ ਕਾਰਜ = ਨਿਵੇਸ਼ ਕਾਰਜ

ਇਸ ਲਈ $w \times h = P \times 2\pi l$ ਜਾਂ ਯੰਤਰਿਕ ਲਾਭ

$$\frac{W}{P} = \frac{2\pi\ell}{h}$$

ਇਹ ਸਮੀਕਰਨ ਇਕ ਆਦਰਸ਼ ਸਕਰੂ-ਜੈੱਕ ਦਾ ਯੰਤਰਿਕ ਲਾਭ ਦਰਸਾਉਂਦੀ ਹੈ। ਬਹੁਤੀ ਰਗੜ ਕਾਰਨ ਸਕਰੂ-ਜੈੱਕ ਦੀ ਸੁਯੋਗਤਾ 30 ਤੋਂ 40% ਤੋਂ ਜ਼ਿਆਦਾ ਨਹੀਂ ਹੁੰਦੀ। ਸਕਰੂ ਲਈ ਰਗੜ ਦਾ ਵਧੇਰੇ ਹੋਣਾ ਵੀ ਜ਼ਰੂਰੀ ਹੈ। ਇਹ ਸਕਰੂ ਨੂੰ ਭਾਰ ਕਾਰਨ ਹੇਠਾਂ ਖਿਸਕਣ ਤੋਂ ਬਚਾਉਂਦੀ ਹੈ। ਜੇਕਰ ਇਕ ਸਕਰੂ-ਜੈੱਕ ਦੀ ਸੁਯੋਗਤਾ $\eta$ ਹੋਵੇ ਤਾਂ ਇਸ ਦਾ

ਯੰਤਰਿਕ ਲਾਭ $\frac{W}{P} = \eta \times \frac{2\pi\ell}{h}$

ਇਕ ਸਧਾਰਨ ਸਕਰੂ-ਜੈੱਕ, ਜਿਸ ਦੀ ਸੁਯੋਗਤਾ ਇਕ ਤੋਂ ਘੱਟ ਹੋਵੇ, ਦਾ ਵੇਗ-ਅਨੁਪਾਤ $\frac{2\pi\ell}{h}$ ਹੁੰਦਾ ਹੈ।

ਮਸ਼ੀਨ ਟੂਲਾਂ ਉੱਤੇ ਮਕੈਨਿਕੀ ਪੁਰਜ਼ਿਆਂ ਦੀ ਸਥਿਤੀ ਸੈੱਟ ਕਰਨ ਲਈ ਵੀ ਸਕਰੂ-ਜੈੱਕ ਦੀ ਵਰਤੋਂ ਕੀਤੀ ਜਾਂਦੀ ਹੈ।

ਹ. ਪੁ.–ਐਲੀਮੈਂਟਰੀ ਫ਼ਿਜ਼ਿਕਸ–ਅਰੋੜਾ ਐਂਡ ਮਲਹੋਤਰਾ; ਮੈਕ. ਐਨ . ਸ. ਟ. 12:84

**ਸਕ੍ਰੈਂਟਨ** : ਇਹ ਸੰਯੁਕਤ ਰਾਜ ਅਮਰੀਕਾ ਦੇ ਪੈਨਸਿਲ-ਵੇਨੀਆ ਰਾਜ ਦੀ ਲੈਕਵਾਨਾ ਕਾਊਂਟੀ ਦਾ ਸਦਰ-ਮੁਕਾਮ ਹੈ ਅਤੇ ਇਹ ਸ਼ਹਿਰ ਦਰਿਆ ਲੈਕਵਾਨਾ ਦੀ ਵਾਦੀ ਵਿਚ ਸਮੁੰਦਰੀ ਤਲ ਤੋਂ 230 ਮੀ. ਤੋਂ 540 ਮੀ. ਦੀ ਉਚਾਈ ਤੇ ਲ. 50 ਵ. ਕਿ. ਮੀ. ਖੇਤਰ ਵਿਚ ਵਸਿਆ ਹੋਇਆ ਹੈ। ਇਸ ਦੇ ਆਲੇ-ਦੁਆਲੇ ਕਈ ਸੁੰਦਰ ਪਹਾੜੀ ਝੀਲਾਂ ਹਨ। ਸ਼ਹਿਰ ਦੇ ਵਿਚਕਾਰ ਦੀ ਰੋਰਿੰਗ ਬਰੁੱਕ ਲੰਘਦਾ ਹੈ, ਜਿਸ ਨਾਲ ਕਈ ਸੁੰਦਰ ਝਰਨੇ ਬਣਦੇ ਹਨ। ਇਨ੍ਹਾਂ ਕੁਦਰਤੀ ਨਜ਼ਾਰਿਆਂ ਤੋਂ ਇਲਾਵਾ ਸ਼ਹਿਰ ਵਿਚ ਤਰ੍ਹਾਂ-ਤਰ੍ਹਾਂ ਦੇ ਛੱਬੀ ਪਾਰਕ, ਚਿੜੀਆ ਘਰ ਅਤੇ ਕਲਾ ਦੇ ਇਤਿਹਾਸ ਨਾਲ ਸਬੰਧਤ ਇਕ ਅਜਾਇਬਘਰ ਹੈ। ਇਹ ਸ਼ਹਿਰ ਸਿੱਖਿਆ ਦਾ ਵੀ ਇਕ ਪ੍ਰਸਿੱਥ ਕੇਂਦਰ ਹੈ ਅਤੇ ਇਥੇ ਸਕ੍ਰੈਂਟਨ, ਯੂਨੀਵਰਸਿਟੀ (1888) ਲੜਕੀਆਂ ਦਾ ਕਾਲਜ, ਬਿਜ਼ਨਸ ਕਾਲਜ ਅਤੇ ਬੋਲਿਆਂ ਦਾ ਸਕੂਲ ਹਨ।

ਸਕ੍ਰੈਂਟਨ ਰੇਲ ਦਾ ਇਕ ਵੱਡਾ ਜੰਕਸ਼ਨ ਹੈ। ਸ਼ਹਿਰ ਦੇ ਅੰਦਰ ਤੇ ਨਾਲ ਲਗਦੀਆਂ ਬਸਤੀਆਂ ਵਿਚ ਟ੍ਰੈਮਾਂ ਚਲਦੀਆਂ ਹਨ। ਇਸ ਵਿਚੋਂ ਦੀ ਕਈ ਕੌਮੀ ਸ਼ਾਹ ਰਾਹ ਵੀ ਲੰਘਦੇ ਹਨ। ਇਥੇ ਵੱਡਾ ਹਵਾਈ ਅੱਡਾ ਵੀ ਹੈ। ਸ਼ਹਿਰ ਦੇ ਨਜ਼ਦੀਕ ਹੀ ਐਂਥਰਾਸਾਈਟ ਕੋਲੇ ਦਾ ਸੰਸਾਰ ਦਾ ਸਭ ਤੋਂ ਵੱਡਾ ਭੰਡਾਰ ਹੈ ਅਤੇ ਸੰਯੁਕਤ ਰਾਜ ਅਮਰੀਕਾ ਇਸ ਕੋਲੇ ਦੀ ਆਪਣੀ ਸਾਰੀ ਪੂਰਤੀ ਇਥੋਂ ਹੀ ਕਰਦਾ ਹੈ।

ਇਸ ਦਾ ਮੁੱਢ 1788 ਈ. ਵਿਚ ਬੱਝਿਆ ਸੀ। ਸੰਨ 1866 ਵਿਚ ਇਸ ਨੂੰ ਸ਼ਹਿਰ ਕਰਾਰ ਦੇ ਦਿੱਤਾ ਗਿਆ। ਹੁਣ ਇਹ ਸ਼ਹਿਰ ਲੋਹਾ ਅਤੇ ਰੇਸ਼ਮ ਤਿਆਰ ਕਰਨ ਦਾ ਉੱਘਾ ਕੇਂਦਰ ਹੈ।

ਆਬਾਦੀ—767415 (2000)

41° 25′ ਉ. ਵਿਥ.; 75° 40′ ਪੱ. ਲੰਬ.

ਹ. ਪੁ.-ਐਨ. ਬ੍ਰਿ. 20 : 195 ; ਕੋਲ. ਐਨ. 17 : 115; ਐਨ. ਬ੍ਰਿ. ਮਾ. 8 : 996

**ਸਕਲ ਕੀਰਤੀ** : ਅਨੁਮਾਨ ਹੈ ਕਿ ਭੱਟਾਰਕ ਸਕਲ ਕੀਰਤੀ 1450 ਈ. ਦੇ ਲਗਭਗ ਸਾਗਬੜੇ (ਬਾਗੜ) ਦੀ ਭੱਟਾਰਕ ਗੱਦੀ ਤੇ ਬਿਰਾਜਮਾਨ ਸੀ।

ਇਸ ਦਾ "ਤਤਵਾਰਥਸਾਰਦੀਪਕ" ਨਾਂ ਦਾ ਵਿਸ਼ਾਲ ਗ੍ਰੰਥ ਬਹੁਤ ਮਹੱਤਵਪੂਰਨ ਸਮਝਿਆ ਜਾਂਦਾ ਹੈ। ਇਸ ਗ੍ਰੰਥ ਦੇ 12 ਅਧਿਆਇ ਹਨ। ਇਸ ਵਿਚ ਜੈਨੀਆਂ ਦੇ ਦਿਗੰਬਰ ਸੰਪਰਦਾ ਦੇ ਸਿਧਾਂਤਾਂ ਨੂੰ ਵਿਸਥਾਰ ਨਾਲ ਦਰਸਾਇਆ ਗਿਆ ਹੈ। ਇਸ ਦਾ ਇਕ ਹੋਰ "ਪ੍ਰਸ਼ਨੋਤ ਰੋਪਾਸਕਾਚਾਰ ਗ੍ਰੰਥ" ਵੀ ਮਿਲਦਾ ਹੈ। ਇਸ ਵਿਚ ਜੈਨ ਧਰਮ ਦੇ ਬਹੁਤ ਸਾਰੇ ਪ੍ਰਸੰਸਕਾਂ ਅਤੇ ਭਗਤਾਂ ਬਾਰੇ ਜਾਣਕਾਰੀ ਮਿਲਦੀ ਹੈ। "ਜੈਨ ਹਰਿਵੰਸ਼ ਪੁਰਾਣ" ਵੀ ਇਸੇ ਦਾ ਲਿਖਿਆ ਪ੍ਰਸਿੱਧ ਗ੍ਰੰਥ ਹੈ ਜੋ ਇਸ ਨੇ ਆਪਣੇ ਸ਼ਾਗਿਰਦ ਜਿਨਦਾਸ ਨਾਲ ਮਿਲ ਕੇ ਲਿਖਿਆ। ਕਈ ਵਿਦਵਾਨ ਇਸ ਸਾਰੇ ਗ੍ਰੰਥ ਨੂੰ ਜਿਨਦਾਸ ਦੀ ਰਚਨਾ ਹੀ ਮੰਨਦੇ ਹਨ।

ਹ. ਪੁ.—ਏ ਹਿਸਟਰੀ ਆਫ਼ ਇੰਡੀਅਨ ਲਿਟਰੇਚਰ ਭਾਗ ਦੂਜਾ — ਐਮ.ਵਿੰਟਰਨਿਟਜ਼ ਜੈਨ ਸਾਹਿਤ ਔਰ ਇਤਿਹਾਸ।

—ਨਾਥੂ ਰਾਮ ਪ੍ਰੇਮੀ

**ਸਕਲਦੀਪੀ ਬ੍ਰਾਹਮਣ** : ਦੱਖਣੀ ਬਿਹਾਰ ਦੀ ਬ੍ਰਾਹਮਣੀ ਜਾਤੀ ਦੀ ਇਕ ਸ਼੍ਰੇਣੀ ਹੈ। ਇਸ ਸ਼੍ਰੇਣੀ ਵਾਲੇ ਆਪਣੇ ਆਪ ਨੂੰ 'ਸਕਲਦੀਪ' ਜਾਂ 'ਸਕਦੀਪੀ' ਵੀ ਕਹਾਉਂਦੇ ਹਨ। ਬਹੁਤ ਸਾਰੇ ਸਕਲਦੀਪੀ ਬ੍ਰਾਹਮਣ ਪੁਜਾਰੀ ਦੇ ਨਾਤੇ ਦੂਜੀ ਜਾਤਾਂ ਦੀ ਪੁਰੋਹਤੀ ਦਾ ਕੰਮ ਕਰਦੇ ਹਨ ਅਤੇ ਕਈ ਦਵਾ-ਦਾਰੂ ਦਾ ਕੰਮ ਕਰ ਕੇ ਆਪਣਾ ਨਿਰਬਾਹ ਕਰਦੇ ਹਨ। ਇਨ੍ਹਾਂ ਵਿਚ ਕੁਝ-ਕੁ 'ਪੰਡਤ' ਬਣ ਜਾਂਦੇ ਹਨ। ਵਿਰਲੇ-ਵਿਰਲੇ ਜ਼ਮੀਨਾਂ ਦੇ ਮਾਲਕ ਵੀ ਹਨ। ਇਸ ਬਰਾਦਰੀ ਦਾ ਇਕ ਖ਼ਾਸ ਰਿਵਾਜ ਜਿਹੜਾ ਪੰਜਾਬ ਦੇ ਸਰਸਵਤ ਬ੍ਰਾਹਮਣਾਂ ਨਾਲ ਨਹੀਂ ਮਿਲਦਾ ਉਹ ਇਹ ਹੈ ਕਿ ਇਹ ਆਪਣੇ ਹੀ ਗੋਤ ਵਿਚ ਵਿਆਹ ਕਰਵਾ ਸਕਦੇ ਹਨ ਜਦ ਕਿ ਹਿੰਦੂ ਕਾਨੂੰਨ ਅਨੁਸਾਰ ਤਿੰਨਾਂ 'ਉੱਚ ਜਾਤੀਆਂ' ਵਿਚ ਅਜਿਹੇ ਵਿਆਹਾਂ ਤੇ ਸਖ਼ਤ ਪਾਬੰਦੀ ਲਗਾਈ ਗਈ ਹੈ। ਸਕਲਦੀਪੀ ਬ੍ਰਾਹਮਣ ਇਕ ਖ਼ਾਸ ਗਿਣਤੀ ਦੇ 'ਪੁਰਾ' ਜਾਂ ਸ਼ਾਖਾਵਾਂ ਵਿਚ ਵੰਡੇ ਹੋਏ ਹਨ। ਇਕੋ 'ਪੁਰ' ਵਿਚ ਵਿਆਹ ਕਰਨ ਦੀ ਮਨਾਹੀ ਹੈ।

ਹ. ਪੁ.— ਹਿੰ.ਕਾ. ਸੈ. : 38

**ਸੰਕਲਪ ਪੱਤਰ** : ਕਿਸੇ ਸੰਕਲਪ ਦੀ ਪੂਰਤੀ ਲਈ ਆਪਣੇ ਗੁਰੂ ਜਾਂ ਇਸ਼ਟ ਦੇ ਜਸ ਵਿਚ ਲਿਖ ਕੇ ਵੰਡੇ ਪੱਤਰ ਨੂੰ ਸੰਕਲਪ ਪੱਤਰ ਕਿਹਾ ਜਾਂਦਾ ਹੈ। ਹਿੰਦੂਆਂ ਵਿਚ ਆਪਣੇ ਇਸ਼ਟ ਦੇਵ ਦੇ ਕਿਸੇ ਚਮਤਕਾਰ ਨੂੰ ਚਿੱਠੀ ਦਾ ਰੂਪ ਦੇ ਕੇ ਇਸ ਦੀਆਂ ਨਕਲਾਂ ਅੱਗੇ ਕੋਈ ਹੋਰ ਵਿਅਕਤੀਆਂ ਵਿਚ ਵੰਡੀਆਂ ਜਾਂਦੀਆਂ ਹਨ। ਇਸ ਵਿਚ ਇਸ਼ਟ ਦੇਵ ਦੀ ਕਰਾਮਾਤ ਬਾਰੇ ਵੇਰਵਾ ਦੇ ਕੇ ਅੱਗੇ ਚਿਤਾਵਨੀ ਕੀਤੀ ਜਾਂਦੀ ਹੈ ਕਿ ਜਿਸ ਨੂੰ ਇਹ ਪੱਤਰ ਮਿਲੇ ਉਹ ਇਸ ਦੀਆਂ ਏਨੀਆਂ (ਗਿਣਤੀ ਦੱਸੀ ਜਾਂਦੀ ਹੈ) ਕਾਪੀਆਂ ਲਿਖ ਕੇ ਜਾਂ ਛਪਵਾ ਕੇ ਅੱਗੇ ਵੰਡੇ। ਇੰਜ ਕਰਨ ਵਾਲੇ ਦੀਆਂ ਮਨੋ-ਕਾਮਨਾਵਾਂ ਅਤੇ ਮੁਰਾਦਾਂ ਪੂਰੀਆਂ ਹੋਣਗੀਆਂ ਅਤੇ ਜੋ ਇਸ ਨੂੰ ਝੂਠ ਸਮਝ ਕੇ ਫਾੜ ਸੁਟੇਗਾ ਉਸ ਉਤੇ ਇਸ਼ਟ ਦੇਵ ਦੀ ਕ੍ਰੋਪੀ ਹੋਵੇਗੀ।

ਹ. ਪੁ.—ਪੰ. ਲੋ. ਵਿ. 2 : 414

**ਸਕਲਾਨਾ** : ਇਹ ਭਾਰਤ ਦੀ ਇਕ ਸਾਬਕਾ ਜ਼ਿਮੀਦਾਰੀ ਸੀ, ਜੋ ਉੱਤਰ ਪ੍ਰਦੇਸ਼ ਵਿਚ ਟੀਹਰੀ ਰਿਆਸਤ ਦੇ ਪੱਛਮ ਵੱਲ ਵਾਕਿਆ ਸੀ। ਇਹ ਲਗਭਗ 175 ਵ. ਕਿ. ਮੀ. (70 ਵ. ਮੀਲ.) ਵਿਚ ਫੈਲੀ ਹੋਈ ਸੀ। ਗੋਰਖ਼ਾ ਜੰਗ ਸਮੇਂ ਇਸ ਜ਼ਿਮੀਂਦਾਰੀ ਦੇ ਮਾਲਕ ਬਰਤਾਨਵੀ ਸਰਕਾਰ ਵਿਚ ਮਹੱਤਵਪੂਰਨ ਨੌਕਰੀਆਂ ਤੇ ਸਨ। ਇਸ ਦੇ ਮਾਲਕਾਂ ਜਿਨ੍ਹਾਂ ਨੂੰ ਮੁਆਫ਼ੀਦਾਰ ਕਿਹਾ ਜਾਂਦਾ ਸੀ, ਨੂੰ ਆਪਣੇ ਪਿੰਡਾਂ ਦੇ ਫ਼ੌਜਦਾਰੀ ਤੇ ਦੀਵਾਨੀ ਸਭ ਕਿਸਮ ਦੇ ਮੁੱਕਦਮੇ ਨਜਿੱਠਣ ਦਾ ਅਧਿਕਾਰ ਸੀ। ਇਨ੍ਹਾਂ ਕੋਲ ਦੂਜੇ ਦਰਜੇ ਦੇ ਮੈਜਿਸਟਰੇਟ ਦੇ ਅਧਿਕਾਰ ਹੁੰਦੇ ਸਨ। ਇਹ ਮੁਆਫ਼ੀਦਾਰ ਜਿਨ੍ਹਾਂ ਕੇਸਾਂ ਵਿਚ ਖ਼ੁਦ ਸ਼ਾਮਲ ਹੁੰਦੇ ਹਨ, ਉਨ੍ਹਾਂ ਕੇਸਾਂ ਨੂੰ ਟੀਹਰੀ ਰਿਆਸਤ ਦੇ ਕਮਾਊਂ ਦੇ ਕਮਿਸ਼ਨਰ ਰਾਹੀਂ. ਬਰਤਾਨਵੀ ਜ਼ਿਲ੍ਹਿਆਂ ਦੀਆਂ ਯੋਗ ਅਦਾਲਤਾਂ ਵਿਚ ਬਦਲ ਦਿੱਤਾ ਜਾਂਦਾ ਸੀ।

ਹ. ਪੁ.—ਇੰਪ. ਗ. ਇੰਡ. 21 : 391

**ਸਕਲਿੰਗ, ਸਰ ਜਾਨ** : ਇਸ ਅੰਗਰੇਜ਼ੀ ਕਵੀ ਅਤੇ ਨਾਟਕਕਾਰ ਦਾ ਜਨਮ 1609 ਈ. ਵਿਚ ਮਿਡਲਸੈਕਸ ਕਾਉਂਟੀ ਦੇ ਵਿਟਨ ਨਗਰ ਵਿਖੇ ਇਕ ਅਮੀਰ ਘਰਾਣੇ ਵਿਚ ਹੋਇਆ। ਪਹਿਲਾਂ ਇਹ ਟ੍ਰਿਨਿਟੀ ਕਾਲਜ, ਕੈਂਬਰਿਜ ਵਿਖੇ ਪੜ੍ਹਦਾ ਰਿਹਾ ਅਤੇ 1627 ਈ. ਵਿਚ ਗਰੇਜ਼ ਇਨ ਵਿਚ ਦਾਖ਼ਲ ਹੋ ਗਿਆ।

ਸੰਨ 1628 ਵਿਚ ਇਹ ਫ਼ਰਾਂਸ ਅਤੇ ਇਟਲੀ ਚਲਾ ਗਿਆ। ਦੋ ਸਾਲ ਬਾਅਦ ਵਾਪਸੀ ਤੇ ਨਾਈਟ ਬਣਾ ਦਿੱਤਾ ਗਿਆ ਅਤੇ ਇਸਨੂੰ ਬ੍ਰਿਟਨ ਫੈਲਟ ਦੀ ਲੜਾਈ ਵਿਚ ਭੇਜ ਦਿਤਾ ਗਿਆ। ਗ਼ੈਰ ਮੌਜੂਦ ਜ਼ਿਮੀਦਾਰਾਂ ਵਿਰੁੱਧ ਕਾਨੂੰਨ ਪਾਸ ਹੋਣ ਤੇ 1635 ਈ. ਵਿਚ ਇਹ ਆਪਣੀਆਂ ਜ਼ਮੀਨਾਂ ਉਤੇ ਚਲਾ ਗਿਆ। ਇਥੇ ਇਹ ਕਵਿਤਾ ਲਿਖਦਾ ਰਿਹਾ। ਇਹ ਚਾਰਲਸ ਪਹਿਲੇ ਨਾਲ ਸਕਾਟਾਂ ਵਿਰੁੱਧ ਮੁਹਿੰਮ ਤੇ ਵੀ ਗਿਆ। ਇਹ ਲਾਂਗ ਪਾਰਲੀਮੈਂਟ ਦਾ ਮੈਂਬਰ ਵੀ ਰਿਹਾ। ਸੰਨ 1641 ਵਿਚ ਲਾਰਡ ਸਟੈਰਫ਼ਰਡ ਨੂੰ ਲੰਡਨ ਬੁਰਜ ਵਿਚੋਂ ਬਾਹਰ ਕੱਢਣ ਦੀ ਸਾਜ਼ਸ਼ ਵਿਚ ਸ਼ਾਮਲ ਹੋਣ ਕਾਰਨ ਇਹ ਡਰਦਾ ਮਾਰਾ ਫ਼ਰਾਂਸ ਚਲਾ ਗਿਆ।

ਇਸ ਦੀ ਕਵਿਤਾ ਤੋਂ ਚਾਰਲਸ ਪਹਿਲਾ ਅਤੇ ਉਸ ਦੀ ਮਲਕਾ ਬਹੁਤ ਪ੍ਰਭਾਵਿਤ ਸ਼ਨ। ਇਸ ਦੇ ਕਾਵਿ ਸੰਗ੍ਰਹਿ 'ਫਰੈਗਮੈਂਟ ਆਉਰੀਆ' (1646) ਅਤੇ 'ਏ ਸੈਸ਼ਨ ਆਫ਼ ਦੀ ਪੋਇਟਸ' ਹਨ। ਇਸ ਨੇ ਤਿੰਨ ਨਾਟਕ 'ਅਗਲੌਰਾ' (1636), 'ਦੀ ਗਾਬਲਿਨਜ਼' (1638) ਅਤੇ 'ਬ੍ਰੇਨੋਹਾਲਟ ਆਰ ਦੀ ਡਿਸਕਨਟੈਂਟਡ' (1639) ਹਨ। ਚੌਥਾ ਨਾਟਕ 'ਸੈਡ ਵੰਨ' ਹੈ ਜੋ ਖ਼ਾਨਾ ਜੰਗੀ ਕਾਰਨ ਅਧੂਰਾ ਰਿਹਾ। ਇਹ ਤਾਸ਼ ਅਤੇ ਜੂਏ ਦਾ ਬਹੁਤ ਸ਼ੌਕੀਨ ਸੀ। ਇਸ ਨੇ ਤਾਸ਼ ਦੀ ਇਕ ਨਵੀਂ ਖੇਡ ਕ੍ਰਿਬੇਜ ਵੀ ਕੱਢੀ।

ਇਸ ਨੇ 1642 ਈ. ਵਿਚ ਆਤਮਘਾਤ ਕਰ ਲਿਆ।

—ਸੰਤ ਸਿੰਘ ਸੇਖੋਂ

**ਸੰਕਲੀ** : ਇਹ ਆਸ਼ਧਈ ਜਨਕ ਪੈਦਾ ਭਾਰਤ ਵਿਚ ਗਰਮ ਅਤੇ ਤਰ ਇਲਾਕਿਆਂ ਵਿਚ 1600 ਮੀ. ਦੀ ਉਚਾਈ ਤਕ ਮਿਲਦਾ ਹੈ। ਇਸ ਦੇ ਬੀਜ ਪਿਸ਼ਾਬ ਲਿਆਉਣ ਅਤੇ ਬਲਵਰਧਕ ਦੇ ਤੌਰ ਤੇ ਵਰਤੇ ਜਾਂਦੇ ਹਨ। ਇਸ ਦੀਆਂ ਜੜ੍ਹਾਂ ਮਾਹਵਾਰੀ ਵਿਗਾੜਾਂ ਨੂੰ ਠੀਕ ਕਰਨ ਲਈ ਵਰਤੀਆਂ ਜਾਂਦੀਆਂ ਹਨ। ਇਸ ਦਾ ਬਨਸਪਤੀ ਵਿਗਿਆਨਕ ਨਾਂ ਕਾਇਕਸ ਲੈਕਰਾਇਮ ਹੈ ਅਤੇ ਇਹ ਗ੍ਰੈਮਨੀ ਕੁਲ ਦਾ ਮੈਂਬਰ ਹੈ।

ਹ. ਪੁ.— ਗ. ਇੰ. ਮੈਂ. 4:74

**ਸਕਲੀਰਾਸਿਸ, ਐਮੀਓਟ੍ਰਾਫ਼ਿਕ ਲੇਟਰਲ** : ਪ੍ਰੋਗਰੈ-ਸਿਵ ਮਸਕੂਲਰ ਐਟ੍ਰਾਫ਼ੀ (PMA), ਐਮੀਓਟ੍ਰਾਫ਼ਿਕ ਲੇਟਰਲ ਸਕਲੀਰਾਸਿਸ (ALS) ਅਤੇ ਪ੍ਰੋਗਰੈਸਿਵ ਬਲਬਰ ਪੈਲਸੀ (PBP) ਇਕੋ ਬੀਮਾਰੀ ਦੀਆਂ ਵੱਖਰੀਆਂ ਕਿਸਮਾਂ ਹਨ। ਇਸ ਦਾ ਕਾਰਨ ਸੁਖਮਨਾ ਨਾੜੀ (PMA), ਸੁਖਮਨਾ ਨਾੜੀ ਤੇ ਸੈਰੀਬ੍ਰਲ ਕਾੱਰਟੈੱਕਸ (ALS) ਅਤੇ ਮੈਡੂਲਾ ਆੱਬਲਾਂਗੇਟਾ (PBP) ਦੇ ਮੋਟਰ ਨਿਊਰਾੱਨਾਂ ਦੀ ਸ਼ਕਤੀ ਦਾ ਖ਼ਤਮ ਹੋ ਜਾਣਾ ਹੈ ਜਿਸ ਦੇ ਨਾਲ ਅਧਰੰਗ ਹੋ ਜਾਂਦਾ ਹੈ।

ਪਹਿਲੀ ਅਲਾਮਤ ਵਿਚ ਹੱਥ, ਬਾਂਹ, ਜੀਭ, ਸੰਘ ਜਾਂ ਕੰਠ ਦੇ ਪੱਠਿਆਂ ਦੀ ਕਮਜ਼ੋਰੀ ਮਹਿਸੂਸ ਹੁੰਦੀ ਹੈ ਜਿਸ ਦੇ ਨਾਲ ਬੋਲਣ ਅਤੇ ਕੋਈ ਚੀਜ਼ ਅੰਦਰ ਲੰਘਾਉਣ ਵਿਚ ਤਕਲੀਫ਼ ਹੁੰਦੀ ਹੈ। ਫਿਰ ਪੱਠਿਆਂ ਦੇ ਕੁਝ ਹਿੱਸਿਆਂ ਵਿਚ ਕੁੜਲ ਪੈਂਦੇ ਹਨ ਜਾਂ ਉਹ ਫੜਕਣਾ ਸ਼ੁਰੂ ਕਰ ਦਿੰਦੇ ਹਨ। ਮਗਰੋਂ ਦੂਸਰੇ ਪੱਠਿਆਂ ਤੇ ਵੀ ਅਸਰ ਹੋ ਜਾਂਦਾ ਹੈ। ਲੱਤਾਂ, ਬਾਹਾਂ ਜਾਂ ਤਾਂ ਬਿਲਕੁਲ ਢਿਲੀਆਂ ਹੋ ਜਾਂਦੀਆਂ ਹਨ ਜਾਂ ਆਕੜ ਜਾਂਦੀਆਂ ਹਨ। ਇਹ ਨਿਰਭਰ ਕਰਦਾ ਹੈ ਕਿ ਨੁਕਸ ਵਧੇਰੇ ਕਾੱਰਟੀਕਲ ਮੋਟਰ ਨਿਊਰਾੱਨਾਂ ਵਿਚ ਹੈ ਜਾਂ ਸਪਾਈਨਲ ਮੋਟਰ ਨਿਊਰਾੱਨਾਂ ਵਿਚ।

ਇਹ ਰੋਗ ਬੜੀ ਹੌਲੀ ਹੌਲੀ ਸ਼ੁਰੂ ਹੁੰਦਾ ਹੈ। ਤਕਰੀਬਨ 50-60 ਸਾਲ ਦੀ ਉਮਰ ਵਿਚ ਜਾ ਕੇ ਇਹ ਬੀਮਾਰੀ ਹੁੰਦੀ ਹੈ ਅਤੇ 2 ਤੋਂ 6 ਸਾਲ ਦੇ ਵਿਚਕਾਰ ਰੋਗੀ ਦੀ ਮੌਤ ਹੋ ਜਾਂਦੀ ਹੈ ਪਰ ਇਸ ਦੇ ਕੇਸ ਘੱਟ ਤੇ ਕਿਤੇ ਕਿਤੇ ਮਿਲਦੇ ਹਨ। ਇਸ ਬੀਮਾਰੀ ਦੇ ਕਾਰਨ ਦਾ ਅਜੇ ਤਕ ਪਤਾ ਨਹੀਂ ਲੱਗਾ ਅਤੇ ਇਸੇ ਲਈ ਕੋਈ ਤੱਸਲੀਬਖਸ਼ ਇਲਾਜ ਨਹੀਂ ਲੱਭ ਸਕਿਆ।

ਹ. ਪੁ.—ਐਨ. ਬ੍ਰਿ. 1:837

**ਸਕਵਾਸ਼ ਰੈਕੇਟਸ** : ਇਹ ਖੇਡ ਬਿਲਕੁਲ ਰੈਕੇਟਸ ਦੀ ਖੇਡ ਦੇ ਸਿੱਧਾਂਤ ਉੱਤੇ ਨਿਰਭਰ ਹੈ ਪਰ ਇਹ ਰਬੜ ਦੀ ਗੇਂਦ ਨਾਲ ਖੇਡੀ ਜਾਂਦੀ ਹੈ। ਇਸ ਦੇ ਨਿਯਮ ਵੀ ਰੈਕੇਟ ਦੀ ਖੇਡ ਵਾਂਗ ਹੀ ਹਨ ਪਰ ਇਸ ਦੇ ਨੰਬਰ ਉਸ ਤਰ੍ਹਾਂ ਨਹੀਂ ਬਣਦੇ। ਇੰਗਲੈਂਡ ਵਿਚ ਸਰਵਿਸ ਕਰਨ ਵਾਲਾ ਹੀ ਮੈਚ ਜਿੱਤ ਸਕਦਾ ਹੈ ਅਤੇ ਇਕ ਮੈਚ ਪੰਦਰਾਂ ਨੰਬਰ ਦਾ ਹੁੰਦਾ ਹੈ। ਜੇ ਦੋਹਾਂ ਪਾਸਿਆਂ ਦੇ ਤੇਰਾਂ ਨੰਬਰ ਬਰਾਬਰ ਹੋ ਜਾਣ ਤਾਂ ਫਿਰ ਤਿੰਨ ਜਾਂ ਪੰਜ ਨੰਬਰ ਹੋਰ ਬਣਾਉਣੇ ਪੈਂਦੇ ਹਨ। ਸਾਰੀ ਖੇਡ ਪੰਜ ਮੈਚਾਂ ਦੀ ਹੁੰਦੀ ਹੈ । ਪੰਜਾਂ ਵਿਚੋਂ ਤਿੰਨ ਮੈਚ ਜਿੱਤਣ ਵਾਲਾ ਜੇਤੂ ਮੰਨਿਆ ਜਾਂਦਾ ਹੈ। ਇਹ ਵੱਖ-ਵੱਖ ਪੈਮਾਇਸ਼ ਦੇ ਖੇਡ ਦੇ ਮੈਦਾਨ ਵਿਚ ਖੇਡੀ ਜਾ ਸਕਦੀ ਹੈ ਉਪਰੋਂ ਛੱਤੇ ਹੋਏ ਜਾਂ ਅਣਛੱਤੇ ਖੇਡ ਮੈਦਾਨ ਵਿਚ ਬੇਸ਼ਕ ਉਹ ਪੱਕਾ ਬਣਿਆ ਹੋਵੇ ਜਾਂ ਲੱਕੜੀ ਦਾ ਬਣਿਆ ਹੋਵੇ। ਪਹਿਲੀ ਵਾਰ 1911 ਈ. ਵਿਚ ਬਰਤਾਨੀਆ ਦੀ ਟੈਨਿਸ ਅਤੇ ਰੈਕੇਟਸ ਐਸੋਸੀਏਸ਼ਨ ਨੇ ਇਸ ਦੇ ਮੈਦਾਨ ਦੀ ਲੰਬਾਈ ਚੌੜਾਈ ਮਿਥੀ ਸੀ। ਪਹਿਲੀ ਵੱਡੀ ਲੜਾਈ ਮਗਰੋਂ ਇਸ ਵਿਚ ਦੁਬਾਰਾ ਕੁਝ ਤਬਦੀਲੀ ਲਿਆਂਦੀ ਗਈ। ਅਮਰੀਕਾ ਵਿਚ ਇੰਗਲੈਂਡ ਨਾਲੋਂ ਇਸ ਦੇ ਨਿਯਮ ਕੁਝ ਵੱਖਰੇ ਹਨ। ਇਸ ਨੂੰ ਪਹਿਲਾਂ ਬੇਬੀ ਰੈਕੇਟਸ ਦੀ ਖੇਡ ਵੀ ਕਿਹਾ ਜਾਂਦਾ ਸੀ ਪਰ 1886 ਈ. ਵਿਚ ਇਸ ਨੂੰ ਸਕਵਾਸ਼ ਰੈਕੇਟਸ ਦਾ ਨਾਂ ਦਿੱਤਾ ਗਿਆ। ਇਸ ਦਾ ਰੈਕੇਟ ਅੱਗੋਂ ਛੋਟਾ ਅਤੇ ਪਿਛੋਂ ਲੰਮਾ ਹੁੰਦਾ ਹੈ ਅਤੇ ਗੇਂਦ ਕਾਲੇ ਰੰਗ ਦੀ ਰਬੜ ਦੀ ਹੁੰਦੀ ਹੈ। ਭਾਰਤ ਦੇ ਮਿਰਵਾਨ ਦਾਰੂ ਵਾਲਾ ਅਤੇ ਭੁਵਨੇਸ਼ਵਰੀ ਕੁਮਾਰੀ ਇਸ ਖੇਡ ਦੇ ਪ੍ਰਸਿੱਧ ਖਿਡਾਰੀ ਹਨ।

—ਬਲਬੀਰ ਸੇਖੋਂ

**ਸਕਵਾਨ, ਥਿਊਡੋਰ** : ਜਰਮਨੀ ਦੇ ਇਸ ਉੱਘੇ ਸਰੀਰ ਕਿਰਿਆ-ਵਿਗਿਆਨੀ ਦਾ ਜਨਮ 1810 ਈ. ਵਿਚ ਰਾਈਨਿਸ਼ ਪ੍ਰਸ਼ੀਆ ਦੇ ਨਾਈਸ ਸ਼ਹਿਰ ਵਿਚ ਹੋਇਆ। ਕੋਲੋਨ, ਬਾੱਨ ਤੇ ਵੂਰਟਸਬਰਕ ਵਿਚੋਂ ਵਿੱਦਿਆ ਪ੍ਰਾਪਤ ਕਰਨ ਮਗਰੋਂ 1834 ਈ. ਵਿਚ ਇਸ ਨੇ ਬਰਲਿਨ ਤੋਂ ਡਾਕਟਰੀ ਦੀ ਡਿਗਰੀ ਪ੍ਰਾਪਤ ਕੀਤੀ। ਇਹ ਸੈੱਲ-ਸਿਧਾਂਤ ਦੇਣ ਵਾਲੇ ਮੋਢੀਆਂ ਵਿਚੋਂ ਇਕ ਸੀ। ਸੰਨ 1839 ਵਿਚ ਇਸ ਨੇ ਪਹਿਲੀ ਵਾਰ ਪਤਾ ਲਗਾਇਆ ਕਿ ਖ਼ਮੀਰ ਦੇ ਅੰਦਰ ਸਪੋਰ ਹੁੰਦੇ ਹਨ ਅਤੇ ਸਿੱਧ ਕੀਤਾ ਕਿ ਖ਼ੁਰਾਕ ਨੂੰ ਹਜ਼ਮ ਕਰਨ ਲਈ ਪੈਪਸਿਨ ਨਾਮੀ ਖ਼ਮੀਰ ਦਾ ਹੋਣਾ ਜ਼ਰੂਰੀ ਹੈ। ਇਸ ਤੋਂ ਇਲਾਵਾ ਇਸ ਨੇ ਦੱਸਿਆ ਕਿ ਪੱਠੇ ਖਿੱਚ ਵਿਚ ਕਿਵੇਂ ਆਉਂਦੇ ਹਨ, ਖ਼ੁਰਾਕ ਨਲੀ ਦੇ ਉਤਲੇ ਹਿੱਸੇ ਵਿਚ ਲਾਈਨਦਾਰ ਪੱਠੇ ਹੁੰਦੇ ਹਨ ਅਤੇ ਬਾਹਰਲੇ ਐਕਸੋਨਜ਼ ਦੇ ਉੱਤੇ ਮਾਇਲਿਨ-ਗਿਲਾਫ਼ ਹੁੰਦਾ ਹੈ। ਇਸ ਨੇ 1839 ਈ. ਵਿਚ "ਮਾਈਕ੍ਰੋਸਕੋਪਿਕ ਇਨਵੈਸਟੀਗੇਸ਼ਨ ਆੱਨ ਦੀ ਅਕਾਰਡੈਂਸ ਇਨ ਦੀ ਸਟੱਰਕਚਰ ਐਂਡ ਗਰੋਥ ਆਫ਼ ਪਲਾਂਟਸ ਐਂਡ ਐਨੀਮਲਜ਼" ਨਾਮੀ ਕਿਤਾਬ ਲਿਖੀ ਜਿਸ ਵਿਚ ਇਸ ਨੇ ਦੱਸਿਆ ਕਿ ਪੌਦਿਆਂ ਅਤੇ ਜਾਨਵਰਾਂ ਦੇ ਟਿਸ਼ੂ, ਸੈੱਲਾਂ ਤੋਂ ਬਣਦੇ ਹਨ ਅਤੇ ਇਹ ਸੈੱਲ ਇਕੋ ਜਿਹੇ ਹੁੰਦੇ ਹਨ।

ਸੰਨ 1882 ਵਿਚ ਇਸ ਦੀ ਮੌਤ ਹੋ ਗਈ।

**ਸੱਕਾ** : ਮੁਸਲਮਾਨਾਂ ਦੀ ਇਕ ਜਾਤ ਹੈ। ਅਰਬੀ ਵਿਚ 'ਸੱਕਾ' ਸ਼ਬਦ ਦਾ ਅਰਥ ਪਾਣੀ ਭਰਨ ਵਾਲਾ ਹੈ। ਇਸ ਜਾਤੀ ਦੇ ਲੋਕ ਵੀ ਇਹੋ ਕੰਮ ਕਰਦੇ ਸਨ। ਪੁਰਾਣੇ ਸਮਿਆਂ ਵਿਚ ਬਾਦਸ਼ਾਹਾਂ, ਅਮੀਰਾਂ ਅਤੇ ਸਰਦਾਰਾਂ ਦੇ ਸ਼ਰਾਬਖ਼ਾਨਿਆਂ ਵਿਚ ਇਹ ਲੋਕ 'ਸਾਕੀ' ਦਾ ਕੰਮ ਸੰਭਾਲਦੇ ਸਨ। ਇਹ ਲੋਕ ਆਪਣਾ ਮੂਲ ਰਾਜਪੂਤਾਂ ਨੂੰ ਮੰਨਦੇ ਹਨ।

ਇਹ ਗੱਲ ਇਨ੍ਹਾਂ ਦੇ ਕਈ ਗੋਤਾਂ ਤੋਂ ਜਿਵੇਂ 'ਭੱਟੀ' 'ਪਨ-ਵਾਰਾਂ', 'ਤੂਰ', 'ਚੌਹਾਨ' ਅਤੇ 'ਭਲੀਮ' ਤੋਂ ਵੀ ਸਾਬਤ ਹੁੰਦੀ ਹੈ। 'ਪਨਵਾਰਾਂ' ਉਪਜਾਤੀ (ਗੋਤ) ਵਾਲੇ ਆਪਣੇ ਆਪ ਨੂੰ ਰਾਜਾ ਜਗਦੇਵ ਦੀ ਔਲਾਦ ਦੱਸਦੇ ਹਨ।

ਵਿਆਹ-ਸ਼ਾਦੀਆਂ ਵਿਚ ਪਹਿਲਾਂ ਪਹਿਲ ਤਾਂ ਇਹ ਰਾਜਪੂਤ 'ਸੱਕਾ' ਚਾਰ ਗੋਤ ਰੱਖਦੇ ਸਨ ਪਰ ਹੁਣ ਇਹ ਮੁਸਲਮਾਨੀ ਅਸੂਲਾਂ ਤੇ ਚੱਲਣ ਲੱਗ ਪਏ ਹਨ। ਕਰੇਵਾ ਅਤੇ ਬਹੁ-ਇਸਤਰੀ ਸ਼ਾਦੀ ਦੀ ਪ੍ਰਥਾ ਆਮ ਹੈ। ਇਨ੍ਹਾਂ ਵਿਚੋਂ ਕੁਝ ਕੁ ਆਪਣੇ ਆਪ ਨੂੰ 'ਗੋਰੀਆ' ਪਠਾਣ ਵੀ ਕਹਿੰਦੇ ਹਨ। 'ਗੋਰੀਆ' ਫ਼ਾਰਸੀ ਦੇ ਗੋਰ ਸ਼ਬਦ ਤੋਂ ਬਣਿਆ, ਜਿਸ ਦਾ ਮਤਲਬ ਕਬਰ ਹੁੰਦਾ ਹੈ। ਕਿਹਾ ਜਾਂਦਾ ਹੈ ਕਿ ਇਸ ਉਪ-ਜਾਤੀ ਦਾ ਵੱਡਾ-ਵਡੇਰਾ ਮਰਨ ਉਪਰੰਤ ਕਬਰ ਵਿਚ ਪਈ ਮਾਂ ਤੋਂ ਪੈਦਾ ਹੋਇਆ ਸੀ ਜਿਸ ਕਰਕੇ ਉਸ ਦੀ ਸੰਤਾਨ ਦਾ ਨਾਂ ਗੋਰੀਆ ਪੈ ਗਿਆ। ਗੋਰੀਆ ਮੂਲ ਰੂਪ ਵਿਚ ਪਠਾਣਾਂ ਵਿਚੋਂ ਸੀ ਪਰ ਬਾਅਦ ਵਿਚ ਇਸ ਕਬੀਲੇ ਨੇ ਪਾਣੀ ਢੋਣ ਦਾ ਕਿੱਤਾ ਅਪਣਾ ਲਿਆ ਅਤੇ ਉਦੋਂ ਤੋਂ ਹੀ ਇਨ੍ਹਾਂ ਨੂੰ 'ਸੱਕਾ' ਕਿਹਾ ਜਾਣ ਲੱਗਾ।

'ਸੱਕਾ' ਕਬੀਲੇ ਦੇ ਕੁਝ ਕੁ ਪਰਿਵਾਰਾਂ ਨੂੰ 'ਚਿੜੀਮਾਰ ਸੱਕਾ' ਕਿਹਾ ਜਾਂਦਾ ਹੈ। ਇਨ੍ਹਾਂ ਲੋਕਾਂ ਦਾ ਅਸਲੀ ਕਿੱਤਾ ਪੰਛੀ ਫੜਨ ਦਾ ਸੀ ਪਰ ਕਿਉਂਕਿ ਇਹ ਆਪਣੇ ਨਾਲ ਮਸ਼ਕਾਂ ਵਿਚ ਪਾਣੀ ਭਰ ਕੇ ਲੈ ਜਾਇਆ ਕਰਦੇ ਸਨ ਤਾਂ ਇਨ੍ਹਾਂ ਨਾਲ ਵੀ 'ਸੱਕਾ' ਸ਼ਬਦ ਜੁੜ ਗਿਆ। ਅੱਜਕੱਲ੍ਹ ਇਹ ਲੋਕ ਖੇਤੀਬਾੜੀ ਵੀ ਕਰਦੇ ਹਨ। ਰੋਹਤਕ ਅਤੇ ਗੁੜਗਾਉਂ ਵਿਚ ਇਨ੍ਹਾਂ ਦੀ ਜੱਥੇਬੰਦੀ ਕਾਫ਼ੀ ਮਜ਼ਬੂਤ ਹੈ। ਇਨ੍ਹਾਂ ਜ਼ਿਲ੍ਹਿਆਂ ਵਿਚ ਇਨ੍ਹਾਂ ਨੇ ਬਾਕਾਇਦਾ ਆਪਣੀ ਜਾਤ ਦੀਆਂ ਪੰਚਾਇਤਾਂ ਬਣਾਈਆਂ ਹੋਈਆਂ ਹਨ। ਵਿਸ਼ੇਸ਼ ਕਰ ਕੇ ਗੁੜਗਾਉਂ ਦੇ ਇਲਾਕੇ ਵਿਚ 'ਸੱਕਾ' ਪੰਚਾਇਤ ਦੇ ਮੁਖੀ ਨੂੰ ਚੌਧਰੀ (ਪ੍ਰਧਾਨ) ਕਹਿੰਦੇ ਹਨ, ਇਕ ਮੁਨਸਿਫ ਜਾਂ ਸਾਲਸ ਅਤੇ ਕਈ ਪਿਆਦੇ ਹੁੰਦੇ ਹਨ।

ਇਨ੍ਹਾਂ ਪਿਆਦਿਆਂ ਦੀ ਗਿਣਤੀ ਪਿੰਡਾਂ ਅਨੁਸਾਰ ਵੱਧ-ਘੱਟ 20 ਤੋਂ 50 ਤਕ ਹੁੰਦੀ ਹੈ।

ਲੋਹਾਰੂ ਜ਼ਿਲ੍ਹੇ ਵਿਚ 'ਭਲੀਮ' ਤੋਂ ਇਲਾਵਾ ਸੱਯਦ, ਕੁਰੈਸ਼ੀ, ਖੋਖਰ, ਤੁਰਕਮਾਨ, ਅਤੇ 'ਖਾਏਚੀ' ਗੋਤ ਵੀ ਇਸੇ ਜਾਤ ਨਾਲ ਸਬੰਧਤ ਹਨ। ਭਲੀਮ ਅਤੇ ਖਾਏਂਚੀ ਆਪਣਾ ਮੂਲ ਰਾਜਪੂਤਾਂ ਨੂੰ ਮੰਨਦੇ ਹਨ। ਸੱਯਦ ਤੇ ਕੁਰੈਸ਼ੀ ਵੀ ਆਪਣਾ ਸਬੰਧ ਇਨ੍ਹਾਂ ਜਾਤਾਂ ਨਾਲ ਜੋੜਦੇ ਹਨ। ਇਸ ਇਲਾਕੇ ਦੇ ਗੋਰੀ ਆਪਣੇ ਆਪ ਨੂੰ ਪਠਾਣਾਂ ਨਾਲ ਜੋੜਦੇ ਹਨ ਅਤੇ ਉਹ ਖਵਾਜਾ-ਖਿਜਰ ਦੀ ਪੂਜਾ ਕਰਦੇ ਹਨ। ਜੇ ਕਰ ਕਿਸੇ ਮਸ਼ਕ ਨੂੰ ਚੂਹਾ ਟੁੱਕ ਜਾਵੇ ਤਾਂ ਇਸ ਨੂੰ ਇਹ ਮਸ਼ਕ ਦੇ ਮਾਲਕ ਦੀ ਬਦਕਿਸਮਤੀ ਜਾਂ ਉਸ ਦੇ ਰੰਗ ਵਿਚ ਭੰਗ ਪੈਣਾ ਗਿਣਦੇ ਹਨ।

ਹ. ਪੁ.— ਗ. ਟ੍ਰਾ. ਕਾ. 3:380

**ਸਕਾਊਟਿੰਗ** : ਇਹ ਇਕ ਲੋਕ ਹਿਤੈਸ਼ੀ ਲਹਿਰ ਹੈ, ਜਿਸਦਾ ਉਦੇਸ਼ ਬੱਚਿਆਂ ਦੇ ਦਿਲਾਂ ਵਿਚੋਂ ਫ਼ਿਰਕਾਪ੍ਰਸਤੀ, ਸੂਬਾ-ਪ੍ਰਸਤੀ ਅਤੇ ਮੁਲਕਪ੍ਰਸਤੀ ਨੂੰ ਦੂਰ ਕਰ ਕੇ ਉਨ੍ਹਾਂ ਨੂੰ ਸਹੀ ਅਰਥਾਂ ਵਿਚ ਸਮੁੱਚੀ ਮਾਨਵਤਾ ਦਾ ਭਲਾ ਚਾਹੁੰਣ ਵਾਲੇ ਆਗਿਆਕਾਰੀ ਪਰ-ਉਪਕਾਰੀ ਅਤੇ ਬੁੱਧੀਮਾਨ ਨਾਗਰਿਕ ਬਣਾਉਣਾ ਹੈ।

ਸ਼ੁਰੂ ਵਿਚ 'ਸਕਾਊਟ' ਦਾ ਅਰਥ ਫ਼ੌਜ ਤੋਂ ਅੱਗੇ ਵੱਧ ਕੇ ਦੁਸ਼ਮਨ ਦੀ ਫੌਜ਼ ਦੇ ਕੰਮਾਂ ਤੇ ਪਲੈਨਾਂ ਬਾਰੇ ਭੇਦ ਭਰੀਆਂ ਖਬਰਾਂ ਲਿਆਉਣਾ ਸੀ। ਸਕਾਊਟ—ਲਹਿਰ ਚਲਾਉਣ ਦਾ ਮੁੱਢ 1899 ਈ. ਵਿਚ ਬੱਝਾ ਜਦੋਂ ਕਿ ਬੇਡਨ ਪਾਵਲ ਨੇ ਦੱਖਣੀ ਅਫ਼ਰੀਕਾ ਵਿਚ ਮੈਫਕਿੰਗ ਵਿਖੇ ਬੋਇਰਾਂ ਦੀ ਲੜਾਈ ਵਿਚ ਸਹਾਇਤਾ ਲੈਣ ਲਈ ਛੋਟੇ ਲੜਕਿਆਂ ਨੂੰ ਵਰਤਿਆ। ਬਾਅਦ ਵਿਚ 1907 ਈ. ਵਿਚ ਉਸ ਨੇ ਲੜਕਿਆਂ ਨੂੰ ਚੰਗੇ ਨਾਗਰਿਕ ਬਣਾਉਣ ਲਈ ਯੋਜਨਾ ਬਣਾਈ ਅਤੇ ਇਸ ਦੇ ਆਧਾਰ ਤੇ ਸਿਖਲਾਈ ਲਈ 'ਬਰਾਊਨ ਸੀ ਦੀਪ' ਵਿਚ ਪਹਿਲਾ ਸਕਾਊਟ ਕੈਂਪ ਲਗਾਇਆ। ਸੰਨ 1908 ਵਿਚ 'ਸਕਾਊਟਿੰਗ ਫ਼ਾਰ ਬੁਆਇਜ਼' ਨਾਂ ਦੀ ਸਕਾਊਟਿੰਗ ਦੀ ਪਹਿਲੀ ਬੁਨਿਆਦੀ ਪੁਸਤਕ ਲਿਖੀ ਗਈ। ਇਸ ਕੈਂਪ ਤੋਂ ਬਾਅਦ 1920 ਈ. ਵਿਚ ਓਲੰਪੀਆ ਵਿਖੇ ਸੰਸਾਰ ਦੀ ਪਹਿਲੀ ਸਕਾਊਟ-ਜੰਬੂਰੀ ਹੋਈ, ਜਿਸ ਵਿਚ ਬੇਡਨ ਪਾਵਲ (ਜੋ ਉਸ ਵੇਲੇ ਬੀ. ਪੀ. ਦੇ ਨਾਂ ਨਾਲ ਜਾਣਿਆ ਜਾਂਦਾ ਸੀ) ਨੂੰ ਸੰਸਾਰ ਦਾ ਮੁੱਖ ਸਕਾਊਟ ਬਣਾਇਆ ਗਿਆ। ਤੀਸਰੀ ਅੰਤਰ ਰਾਸ਼ਟਰੀ ਜੰਬੂਰੀ ਵਿਚ ਬੇਡਨ ਪਾਵਲ ਨੂੰ ਬਾਦਸ਼ਾਹ ਵਲੋਂ 'ਲਾਰਡ ਬੇਡਨ ਪਾਵਲ ਆਫ਼ ਗਿਲਵੈਲ' ਦਾ ਸਨਮਾਨ ਦਿੱਤਾ ਗਿਆ।

ਸਕਾਊਟਿੰਗ ਲਈ ਕੁਝ ਨਿਯਮ ਅਤੇ ਪ੍ਰਣ ਨਿਰਧਾਰਤ ਕੀਤੇ ਗਏ ਜਿਹੜੇ ਅੱਜ ਵੀ ਪ੍ਰਚਲਿਤ ਹਨ। ਹਰ ਇਕ ਸਕਾਊਟ ਨੂੰ ਹੇਠ ਲਿਖੇ ਤਿੰਨ ਪ੍ਰਣ ਕਰਨੇ ਪੈਂਦੇ ਹਨ :—

(1) " ਮੈਂ ਆਪੇ ਪਰਮਾਤਮਾ (ਜਾਂ ਧਰਮ) ਤੇ ਦੇਸ਼ ਵੱਲ ਆਪਣੇ ਫ਼ਰਜ ਨਿਭਾਵਾਂਗਾ, (2) ਦੂਜਿਆਂ ਦੀ ਹਰ ਸਮੇਂ ਸਹਿਤਾ ਕਰਾਂਗਾ, ਤੇ (3) ਸਕਾਊਟ ਨਿਯਮਾਂ ਦੀ ਪਾਲਣਾਂ ਕਰਾਂਗਾ।

ਸਕਾਊਟਿੰਗ ਦੇ ਨਿਯਮਾਂ ਦੀ ਗਿਣਤੀ ਆਮ ਤੌਰ ਤੇ ਦਸ ਹੁੰਦੀ ਹੈ ਪਰੰਤੂ ਅਮਰੀਕਾ ਵਿਚ ਸੱਤ ਜਾਂ ਕਈ ਹੋਰ ਥਾਵਾਂ ਤੇ ਇਨ੍ਹਾਂ ਨੂੰ ਘੱਟ ਵੱਧ ਵੀ ਕੀਤਾ ਗਿਆ ਹੈ। ਇਹ ਨਿਯਮ ਪੁਰਾਣੇ ਨਾਟਾਂ ਦੇ ਨਿਯਮਾਂ ਦੇ ਆਧਾਰ ਤੇ ਬਣਾਏ ਗਏ ਹਨ :—

(1) ਸਕਾਊਟ ਭਰੋਸੇ ਯੋਗ ਹੋਣਾ ਚਾਹੀਦਾ ਹੈ (2) ਇਸ ਨੂੰ ਆਪਣੇ ਬਾਦਸ਼ਾਹ, ਦੇਸ਼, ਮਾਪਿਆਂ, ਮਾਲਕਾਂ ਅਤੇ ਮਾਤਹਿੱਤਾਂ ਦਾ ਹਿਤੈਸ਼ੀ ਹੋਣਾ ਚਾਹੀਦਾ ਹੈ (3) ਦੂਜਿਆਂ ਨੂੰ ਲਾਭ ਪਹੁੰਚਾਉਣਾ , ਉਨ੍ਹਾਂ ਦੀ ਸਹਾਇਤਾ ਕਰਨਾ ਸਕਾਊਟ ਦਾ ਫਰਜ਼ ਹੈ (4) ਇਹ ਸਾਰਿਆਂ ਦਾ ਮਿੱਤਰ ਅਤੇ ਹਰ ਸਕਾਊਟ ਦਾ ਭਰਾ ਹੁੰਦਾ ਹੈ ਭਾਵੇਂ ਉਹ ਕਿਸੇ ਵੀ ਦੇਸ਼, ਧਰਮ ਜਾ ਜਾਤੀ ਦਾ ਹੋਵੇ (5) ਸਕਾਊਟ ਖੁਸ਼ ਮਿਜ਼ਾਜ ਹੁੰਦਾ ਹੈ (6) ਪਸ਼ੂ-ਪੰਛੀਆਂ ਉੱਤੇ ਮਿਹਰਬਾਨ ਹੁੰਦਾ ਹੈ (7) ਬਿਨਾਂ ਕਿਸੇ ਹੀਲ-ਹੁੱਜਤ ਤੋਂ ਆਪਣੇ ਮਾਪਿਆਂ, ਪੈਟ੍ਰੋਲ ਲੀਡਰ ਅਤੇ ਸਕਾਊਟ ਮਾਸਟਰ ਦੇ ਹੁਕਮ ਦੀ ਪਾਲਣਾ ਕਰਦਾ ਹੈ (8) ਇਹ ਹਰ ਔਕੜ ਵੇਲੇ ਚੜ੍ਹਦੀ ਕਲਾ ਵਿਚ ਰਹਿੰਦਾ ਹੈ (9) ਸੰਜਮੀ ਹੁੰਦਾ ਹੈ ਅਤੇ (10) ਮਨ, ਬਚਨ ਤੇ ਕਰਮ ਤੋਂ ਸ਼ੁੱਧ ਹੁੰਦਾ ਹੈ।

**ਸਕਾਊਟ ਝੰਡਾ**—ਸੰਸਾਰ ਦੇ ਬਹੁਤੇ ਦੇਸ਼ਾਂ ਵਿਚ ਸਕਾਊਟ ਝੰਡੇ ਦਾ ਰੰਗ ਹਰਾ ਹੈ, ਜਿਸ ਉੱਤੇ ਪੀਲੇ ਰੰਗ ਦਾ ਸਕਾਊਟ ਬੈਜ ਹੁੰਦਾ ਹੈ। ਪੂਰੇ ਝੰਡੇ ਦਾ ਆਕਾਰ 1.8 × 1.2 ਮੀਟਰ ਹੁੰਦਾ ਹੈ ਪਰ ਇਸੇ ਅਨੁਪਾਤ (3:2) ਦਾ ਬਣਿਆ ਛੋਟਾ ਝੰਡਾ ਵੀ ਲੋੜ ਅਨੁਸਾਰ ਵਰਤ ਲਿਆ ਜਾਂਦਾ ਹੈ। ਭਾਰਤ ਨੇ ਆਜ਼ਾਦੀ ਮਗਰੋਂ ਸਕਾਊਟ ਝੰਡੇ ਦਾ ਰੰਗ ਗੂੜ੍ਹਾ ਨੀਲਾ ਕਰ ਲਿਆ ਹੈ।

**ਸਕਾਊਟ ਵਰਦੀ**—ਸਿਰ ਉੱਤੇ ਪੱਗ ਜਾਂ ਟੋਪੀ,

ਗਲ ਵਿਚ ਰੁਮਾਲ,

ਖ਼ਾਕੀ ਜਾਂ ਗ੍ਰੇ ਰੰਗ ਦੀ ਵਰਦੀ ਦੇ ਨਮੂਨੇ ਦੀ ਕਮੀਜ਼,

ਗਹਿਰੇ ਨੀਲੇ, ਖ਼ਾਕੀ ਜਾਂ ਗ੍ਰੇ ਰੰਗ ਦੀ ਨਿੱਕਰ,

ਕਾਲੀਆਂ ਜਾਂ ਖ਼ਾਕੀ ਜੁਰਾਬਾਂ,

ਭੂਰੇ ਚਮੜੇ ਦੀ ਪੇਟੀ ਜਾਂ ਖ਼ਾਕੀ ਨਵਾਰ ਦੀ ਜਿਸ ਦੇ ਸਿਰਿਆਂ ਉੱਤੇ ਸਕਾਊਟ ਦੇ ਟੈਂਡਰ-ਫੁੱਟ ਬੈਜ ਵਾਲਾ ਬੈਲਟ ਕਲੈਂਪ ਹੋਵੇ,

ਬੂਟ ਜਾਂ ਚੱਪਲ ਅਤੇ ਲਾਠੀ।

ਲੜਕਿਆਂ ਦੇ ਸਕਊਟਿੰਗ ਅੰਦੋਲਨ ਦੀ ਪ੍ਰਸਿੱਧੀ ਤੋਂ ਉਤਸ਼ਾਹਿਤ ਹੋ ਕੇ ਬਾਅਦ ਵਿਚ ਲੇਡੀ ਬੇਡਨ ਪਾਵਲ ਨੇ ਲੰਡਨ ਵਿਚ ਲੜਕੀਆਂ ਦੀ ਸਕਾਊਟਿੰਗ ਸ਼ੁਰੂ ਕੀਤੀ। ਲੜਕਿਆਂ ਵਾਂਗ ਲੜਕੀਆਂ ਦੀ ਸਕਾਊਟਿੰਗ ਦੇ ਵੀ ਉਹੋ ਪ੍ਰਣ ਅਤੇ ਨਿਯਮ ਹਨ। ਉਸੇ ਤਰ੍ਹਾਂ ਹੀ ਇਨ੍ਹਾਂ ਦੇ ਵੀ ਕੈਂਪ ਤੇ ਜੰਬੂਰੀਆਂ ਲਗਾਏ ਜਾਂਦੇ ਹਨ, ਜਿਨ੍ਹਾਂ ਰਾਹੀਂ ਛੋਟੀ ਉਮਰ ਅਰਥਾਤ ਸੱਤ ਸਾਲ ਤੋਂ ਹੀ ਇਨ੍ਹਾਂ ਨੂੰ ਟਰੇਨਿੰਗ ਦੇਣੀ ਸ਼ੁਰੂ ਕੀਤੀ ਜਾਂਦੀ ਹੈ। ਲੜਕੇ ਤੇ ਲੜਕੀਆਂ ਦੋਹਾਂ ਨੂੰ ਇਹ ਟਰੇਨਿੰਗ 23 ਸਾਲ ਦੀ ਉਮਰ ਤਕ ਦਿੱਤੀ ਜਾਂਦੀ ਹੈ ਪਰ ਲੜਕੀਆਂ ਦੀ ਸਕਾਊਟ ਵਰਦੀ ਵਿਚ ਫਰਕ ਹੁੰਦਾ ਹੈ। ਇਨ੍ਹਾਂ ਦੀ ਸਕਾਊਟ ਵਰਦੀ ਇਸ ਤਰ੍ਹਾਂ ਦੀ ਹੁੰਦੀ ਹੈ :

ਚਿੱਟੀ ਫ਼ਰਾਕ (ਬੁਲਬੁਲ ਲਈ) ਜਾਂ ਚਿੱਟਾ ਸੂਟ (ਗਾਈਡਜ਼ ਲਈ) ਗਲ ਵਿਚ ਨੀਲਾ ਸਕਾਰਫ ਜਾਂ ਰੁਮਾਲ, ਨੀਲੀਪੇਟੀ, ਚਿੱਟੇ ਜਾਂ ਕਾਲੇ ਬੂਟ ਤੇ ਨੀਲੀ ਚੁੰਨੀ ਤੇ ਨੀਲੇ ਰਿਬਨ।

ਸੰਸਾਰ ਦੇ ਲਗਭਗ ਸਾਰੇ ਹੀ ਦੇਸ਼ਾਂ ਵਿਚ ਇਹ ਦੋਵੇਂ ਅੰਦੋਲਨ ਅੰਤਰਰਾਸ਼ਟਰੀ ਪੱਧਰ ਤੇ ਚਲ ਰਹੇ ਹਨ, ਜਿਨ੍ਹਾਂ ਦੇ ਮੁੱਖ ਦਫ਼ਤਰ ਵੱਖ-ਵੱਖ ਦੇਸ਼ਾਂ ਵਿਚ ਹਨ ਜਿਵੇਂ ਬੁਆਏ ਸਕਾਊਟ ਇੰਟਰਨੈਸ਼ਨਲ ਬਿਊਰੋ ਦਾ ਦਫ਼ਤਰ, 'ਵਰਲਡ ਬਿਊਰੋ', 1211 ਜਨੀਵਾ ਵਿਚ ਅਤੇ ਗਰਲ ਗਾਈਡਜ਼ ਦੀ ਵਰਲਡ ਐਸੋਸੀਏਸ਼ਨ ਦਾ ਮੁੱਖ ਦਫ਼ਤਰ ਡੈਨਮਾਰਕ ਵਿਚ ਹਨ।

ਭਾਰਤ ਵਿਚ ਵੀ ਹੋਰ ਦੇਸ਼ਾਂ ਦੇ ਨਾਲ ਨਾਲ ਇਹ ਦੋਵੇਂ ਅੰਦੋਲਨ ਵਾਰੀ ਸਿਰ ਹੇਠ ਲਿਖੇ ਅਨੁਸਾਰ ਹੋਂਦ ਵਿਚ ਆਏ। ਪਹਿਲਾਂ ਪਹਿਲ 1909 ਈ. ਵਿਚ ਕੁਝ ਸਕਾਊਟ ਟਰੁੱਪ ਬੰਗਲੌਰ, ਜੱਬਲਪੁਰ, ਸ਼ਿਮਲਾ ਅਤੇ ਬੰਬਈ ਵਿਚ ਰਜਿਸਟਰ ਹੋਏ। ਸੰਨ 1912 ਵਿਚ

ਮਦਰਾਸ ਦੇ ਸਕਾਊਟ ਕਮਿਸ਼ਨਰ ਜਨਰਲ ਪੀ. ਜੀ ਬੌਂਡ ਨੂੰ ਆਲ ਇੰਡੀਆ ਬੁਆਏ ਸਕਾਊਟਸ ਐਸੋਸੀਏਸ਼ਨ ਦਾ ਚੀਫ਼ ਸਕਾਊਟ ਕਮਿਸ਼ਨਰ ਨਿਯੁਕਤ ਕੀਤਾ ਗਿਆ। ਸੰਨ 1917 ਵਿਚ ਮਿਸ਼ਨ ਸਕੂਲ ਰੰਗ ਮਹਿਲ ਲਾਹੌਰ ਵਿਚ ਤੇ 1920 ਈ. ਵਿਚ ਲੁਧਿਆਣੇ ਵਿਚ ਮਿ. ਐਚ. ਆਰ. ਫਾਰਜਰ ਨੇ ਇਕ ਟਰੁੱਪ ਚਾਲੂ ਕੀਤਾ। ਇਨ੍ਹਾਂ ਦਿਨਾਂ ਵਿਚ ਹੀ ਭਾਰਤ ਦਾ ਪ੍ਰਸਿੱਧ ਸਕਾਊਟ ਸ. ਹਰਦਿਆਲ ਸਿੰਘ ਆਪਣੇ ਟਰੁੱਪ ਚਲਾ ਰਿਹਾ ਸੀ। ਸੰਨ 1920 ਵਿਚ ਇੰਡੀਆ-ਬੁਆਏ ਸਕਾਊਟ ਐਸੋਸੀਏਸ਼ਨ ਨੂੰ ਲੰਡਨ-ਬੁਆਏ ਸਕਾਊਟ ਨਾਲ ਸਬੰਧਤ ਕਰ ਦਿੱਤਾ ਗਿਆ।

ਹਿੰਦੁਸਤਾਨ ਦੀ ਇਸ ਲਹਿਰ ਦੇ ਨਾਲ ਨਾਲ 1917 ਈ. ਤੋਂ ਸ੍ਰੀ ਮਦਨ ਮੋਹਨ ਮਾਲਵੀਆ ਅਤੇ ਹਿਰਦੇ ਨਾਥ ਕੁੰਜ਼ਰੂ ਦੀ ਚਲਾਈ ਸੇਵਾ ਸੰਮਤੀ ਸਕਾਊਟ ਐਸੋਸੀਏਸ਼ਨ ਚਲਦੀ ਰਹੀ ਜਿਸ ਦਾ ਨਾਮ ਬਦਲ ਕੇ 1938 ਈ. ਵਿਚ ਹਿੰਦੁਸਤਾਨ ਸਕਾਊਟ ਐਸੋਸੀਏਸ਼ਨ ਰੱਖ ਦਿੱਤਾ ਗਿਆ।

7 ਨਵੰਬਰ, 1950 ਨੂੰ ਆਲ ਇੰਡੀਆ ਬੁਆਏ ਸਕਾਊਟ ਐਸੋਸੀਏਸ਼ਨ, ਹਿੰਦੁਸਤਾਨ ਸਕਾਊਟਸ ਐਸੋਸੀਏਸ਼ਨ ਅਤੇ ਗਰਲ ਗਾਈਡ ਐਸੋਸੀਏਸ਼ਨ ਨੂੰ 'ਭਾਰਤ ਸਕਾਊਟਸ ਐਂਡ ਗਾਈਡਜ਼' ਦੇ ਸਾਂਝੇ ਨਾਂ ਹੇਠ ਮਿਲਾ ਦਿੱਤਾ ਗਿਆ ਪਰ ਲੜਕੇ ਤੇ ਲੜਕੀਆਂ ਦੀ ਇਕੋ ਸਾਂਝੀ ਜੱਥੇਬੰਦੀ ਵਿਰੁੱਧ, ਜੋ ਦੁਨੀਆ ਦੇ ਕਿਸੇ ਹੋਰ ਦੇਸ਼ ਵਿਚ ਨਹੀਂ, ਆਲ ਇੰਡੀਆ ਬੁਆਏ ਸਕਾਊਟ ਐਸੋਸੀਏਸ਼ਨ ਮੁੜ ਸੁਰਜੀਤ ਹੋ ਗਈ ਤੇ ਹੁਣ ਤਕ ਜਾਰੀ ਹੈ।

'ਦੀ ਭਾਰਤ ਸਕਾਊਟ ਐਂਡ ਗਰਲ ਗਾਈਡ' ਦਾ ਸਕਾਊਟ ਭਾਗ, ਬੁਆਏ ਸਕਾਊਟ ਵਰਲਡ ਬਿਊਰੋ ਜੈਨੇਵਾ (ਸਵਿਟਜ਼ਰਲੈਂਡ) ਨਾਲ ਤੇ ਗਾਈਡ ਵਿਭਾਗ ਵਰਲਡ ਗਰਲ ਗਾਈਡ ਡੈਨਮਾਰਕ ਨਾਲ ਸਬੰਧਤ ਹਨ।

**ਭਾਰਤ ਵਿਚ ਸਕਾਊਟਿੰਗ ਦੀ ਜੱਥੇਬੰਦੀ**–ਭਾਰਤ ਵਿਚ ਇਸ ਜੱਥੇਬੰਦੀ ਦਾ ਸਭ ਤੋਂ ਵੱਡਾ ਹੈਡਕੁਆਟਰ ਦਿੱਲੀ ਵਿਚ ਹੈ, ਜਿਸ ਦਾ ਨਾਂ 'ਨੈਸ਼ਨਲ ਹੈੱਡਕੁਆਟਰ' ਹੈ। ਸਕਾਊਟਿੰਗ ਦੀ ਆਲ ਇੰਡੀਆ ਬੁਆਏ ਸਕਾਊਟ ਐਸੋਸੀਏਸ਼ਨ ਦਾ ਸਰਪ੍ਰਸਤ ਭਾਰਤ ਦਾ ਰਾਸ਼ਟਰਪਤੀ ਹੈ ਤੇ ਭਾਰਤ ਸਕਾਊਟ ਐਂਡ ਗਾਈਡਜ਼ ਦਾ ਮੁਖੀ ਭਾਰਤ ਦਾ ਪ੍ਰਧਾਨ ਮੰਤਰੀ ਹੁੰਦਾ ਹੈ। ਨੈਸ਼ਨਲ ਹੈੱਡਕੁਆਟਰ ਵਿਚ ਦੋ ਕਮੇਟੀਆਂ ਹਨ–ਨੈਸ਼ਨਲ ਕੌਂਸਲ ਤੇ ਐਗਜ਼ੈਕਟਿਵ ਕਮੇਟੀ। ਐਗਜ਼ੈਕਟਿਵ ਕਮੇਟੀ ਨੈਸ਼ਨਲ ਕੌਂਸਲ ਵਿਚੋਂ ਚੁਣੀ ਜਾਂਦੀ ਹੈ। ਹੈੱਡਕੁਆਟਰਜ਼ ਦਾ ਕੰਮ ਐਗਜ਼ੈਕਟਿਵ ਕਮੇਟੀ ਹੀ ਚਲਾਉਂਦੀ ਹੈ। ਇਹ ਕਮੇਟੀ ਭਾਰਤ ਦੇ ਸਾਰਿਆ ਸੂਬਿਆਂ ਵਿਚ ਸਕਾਊਟਿੰਗ ਦਾ ਪਰਸਾਰ, ਸੰਚਾਲਨ ਅਤੇ ਪ੍ਰਬੰਧ ਕਰਦੀ ਹੈ। ਇਹ ਕਮੇਟੀ ਨੇਮ ਬਣਾਉਂਦੀ ਹੈ ਅਤੇ ਰੈਲੀਆਂ, ਜੰਬੂਰੀਆਂ ਅਤੇ ਰੋਵਰਮੂਟਾਂ ਕਰਕੇ ਸਕਾਊਟਾਂ ਵਿਚ ਪਰਸਪਰ ਪ੍ਰੇਮ ਵਧਾਉਂਦੀ ਹੈ।

ਨੈਸ਼ਨਲ ਹੈੱਡਕੁਆਟਰਜ਼ ਦੇ ਅਧੀਨ ਪ੍ਰਾਂਤਕ ਐਸੋਸੀਏਸ਼ਨਾਂ ਹਨ। ਇਨ੍ਹਾਂ ਦੇ ਹੇਠ ਡਿਸਟ੍ਰਿਕਟ ਐਸੋਸੀਏਸ਼ਨਾਂ ਤੇ ਉਨ੍ਹਾਂ ਦੇ ਅਧੀਨ ਸਕਾਊਟ ਗਰੁੱਪ ਹਨ। ਗਰੁੱਪ ਵਿਚ ਇਕ ਰੋਵਰ-ਕ੍ਰੂ (18 ਸਾਲਾਂ ਤੋਂ ਵੱਡੇਰੀ ਉਮਰਾਂ ਦੇ ਸਕਾਊਟਾਂ ਦੀ ਟੋਲੀ) ਇਕ ਸਕਾਊਟ-ਟਰੁੱਪ ਅਤੇ ਕੱਬ-ਪੈਕ ਹੁੰਦਾ ਹੈ।

ਸਕਾਊਟਿੰਗ ਦੀ ਸਿੱਖਿਆ ਨੂੰ ਸਿਖਿਆਰਥੀਆਂ ਦੀ ਉਮਰ ਮੁਤਾਬਿਕ ਤਿੰਨ ਭਾਗਾਂ ਵਿਚ ਵੰਡਿਆ ਜਾਂਦਾ ਹੈ :

(1) ਕਬਿੰਗ-ਉਨ੍ਹਾਂ ਬੱਚਿਆਂ ਲਈ, ਜੋ 7 ਸਾਲ ਦੇ ਹੋ ਗਏ ਹੋਣ ਅਤੇ ਆਪਣੀ 12ਵੀਂ ਵਰ੍ਹੇ ਗੰਢ ਤੀਕ ਨਾ ਅੱਪੜੇ ਹੋਣ।

(2) ਸਕਾਊਟਿੰਗ-ਉਨ੍ਹਾਂ ਮੁੰਡਿਆਂ ਲਈ ਜੋ 11 ਸਾਲ ਦੇ ਹੋ ਗਏ ਹੋਣ ਅਤੇ ਉਹ 18ਵੀਂ ਵਰ੍ਹੇ ਗੰਢ ਤਕ ਨਾ ਅੱਪੜੇ ਹੋਣ।

(3) ਰੋਵਰਿੰਗ-18 ਸਾਲ ਤੋਂ ਉਤਲੀ ਉਮਰ ਦੇ ਨੌਜਵਾਨਾਂ ਲਈ।

ਹ.ਪੁ.–ਦੀ ਭਾਰਤ ਸਕਾਊਟਸ ਐਂਡ ਗਾਈਡਜ਼ ਇੰਡੀਆ-ਏਮਜ਼ ਬਾਲੀਸੀ; ਰੂਲਜ਼ ਐਂਡ ਆਰਗੇਨਾਈਜ਼ੇਸ਼ਨ; ਸਕਾਊਟਿੰਗ ਫ਼ਾਰ ਬੁਆਏਜ਼-ਲਾਰਡ ਬੇਡਨ ਪਾਵਲ ਆਫ ਗਿਲਵੈਲ; ਬੁਆਏ ਸਕਾਊਟਸ–ਗਿਲਕਾਫਟ ਸੋਸ਼ਲ ਵੈਲਫੇਅਰ ਇਨ ਇੰਡੀਆ–ਗਵਰਨਮੈਂਟ ਆਫ਼ ਇੰਡੀਆ, ਨਿਊ ਦੇਹਲੀ

–ਜਨਕ ਸਿੰਘ

**ਸਕਾਈ** : ਸਕਾਟਲੈਂਡ ਦੇ ਉੱਤਰ-ਪੱਛਮੀ ਕੰਢੇ ਤੇ ਇਹ ਇਨਰ ਹੈਬਰਿਡੈੱਜ਼ ਦਾ ਸਭ ਤੋਂ ਵੱਡਾ ਟਾਪੂ ਹੈ, ਜੋ ਇਨਰ ਸਾਊਂਡ ਅਤੇ ਸਾਊਂਡ ਆਫ਼ ਸਲੀਟ ਰਾਹੀਂ ਬਾਕੀ ਦੇਸ਼ ਤੋਂ ਵੱਖਰਾ ਹੋ ਗਿਆ ਹੈ। ਕਾਈਲਿਅਕਨ ਦੇ ਸਥਾਨ ਤੇ ਵਿਚਕਾਰਲਾ ਸਮੁੰਦਰੀ ਫ਼ਾਸਲਾ ਕੇਵਲ 402 ਮੀ. ਹੀ ਹੈ। ਦੱਖਣ-ਪੂਰਬ ਤੋਂ ਉੱਤਰ-ਪੱਛਮ ਤਕ ਟਾਪੂ ਦੀ ਲੰਬਾਈ 78 ਕਿ. ਮੀ. ਹੈ। ਇਸ ਦਾ ਕੁੱਲ ਰਕਬਾ 1716 ਵਰਗ ਕਿ. ਮੀ. ਹੈ।

ਇਸ ਟਾਪੂ ਵਿਚ 6, 7 ਪਹਾੜੀ ਚੋਟੀਆਂ ਦੀ ਉਚਾਈ 914 ਮੀ. ਤੋਂ ਵੱਧ ਹੈ ਅਤੇ ਸਭ ਤੋਂ ਉੱਚੀ ਚੋਟੀ ਸਗੁਰ ਅਲਾਸਦੇਰ ਦੀ ਉਚਾਈ 1,008 ਮੀ. ਹੈ। ਕੂਲਿਨ ਪਹਾੜੀਆਂ ਬਹੁਤ ਸੁੰਦਰ ਨਜ਼ਾਰੇ ਪੇਸ਼ ਕਰਦੀਆਂ ਹਨ ਜਿਨ੍ਹਾਂ ਨੂੰ ਦੇਖਣ ਲਈ ਬਹੁਤ ਸਾਰੇ ਸੈਲਾਨੀ ਅਤੇ ਚਿੱਤਰਕਾਰ ਆਦਿ ਆਉਂਦੇ ਰਹਿੰਦੇ ਹਨ। ਪੋਰਟਰੀ ਇਸ ਟਾਪੂ ਦਾ ਸਭ ਤੋਂ ਵੱਡਾ ਸ਼ਹਿਰ ਹੈ। ਪੋਰਟਰੀ ਤੋਂ 3,806 ਕਿ. ਮੀ. ਪੱਛਮ ਵਿਚ ਡਨਵੈਗੈਨ ਕੈਸਲ ਹੈ ਜਿਹੜਾ ਬਰਤਾਨੀਆ ਭਰ ਵਿਚ ਸਭ ਤੋਂ ਪੁਰਾਣਾ ਆਬਾਦ ਮਹਿਲ ਕਿਹਾ ਜਾਂਦਾ ਹੈ।

ਇਥੋਂ ਦੇ ਮੁੱਖ ਪੇਸ਼ੇ ਮੱਛੀਆ ਫੜਨਾ ਅਤੇ ਸੰਗਮਰਮਰ ਨੂੰ ਧਰਤੀ ਵਿਚੋਂ ਕੱਢਣਾ ਹੈ। ਵਾਦੀਆਂ ਵਿਚ ਕੁਝ ਖੇਤੀਬਾੜੀ ਵੀ ਹੁੰਦੀ ਹੈ।

ਹ.ਪੁ.–ਐਨ. ਬ੍ਰਿ, 20.766 ਕੋਲ. ਐਨ, 17 : 339 ਐਨ. ਬ੍ਰਿ. ਮਾ 9:263.

**ਸਕਾਈਫ਼ੋਜ਼ੋਆ** : ਇਹ ਫ਼ਾਈਲਮ ਸੀਲੈਂਟਰੇਟਾ ਦੀ ਇਕ ਸ਼੍ਰੇਣੀ ਹੈ। ਇਸ ਸ਼੍ਰੇਣੀ ਦੇ ਸਾਰੇ ਪ੍ਰਾਣੀ ਸਮੁੰਦਰੀ ਹਨ। ਇਹ ਦੋ ਵੱਖੋ-ਵੱਖ ਰੂਪਾਂ ਵਿਚ ਮਿਲਦੇ ਹਨ, ਪਾੱਲਿਪ ਰੂਪ (ਸਕਾਈਫ਼ੋਪਾੱਲਿਪ) ਅਤੇ ਮੈਡੂਸਾ ਰੂਪ (ਸਕਾਈਫ਼ੋਮੈਡੂਸਾ)। ਇਨ੍ਹਾਂ ਵਿਚੋਂ ਕਈ ਪ੍ਰਾਣੀ ਤਾਂ ਪਾੱਲਿਪ ਰੂਪ ਵਿਚ ਸਥਾਨਬੱਧ ਜੀਵਨ ਹੀ ਬਿਤਾਉਂਦੇ ਹਨ ਪਰ ਕਈਆਂ ਵਿਚ ਪਾੱਲਿਪ ਰੂਪ ਬਿਲਕੁਲ ਨਹੀਂ ਹੁੰਦਾ। ਸਕਾਈਫ਼ੋਜ਼ੋਆ ਪ੍ਰਾਣੀਆਂ ਵਿਚ ਮੈਡੂਸਾ ਚੰਗਾ ਵਿਕਸਿਤ ਅਤੇ ਵੱਡੇ ਆਕਾਰ ਦਾ ਹੁੰਦਾ ਹੈ।

ਸਕਾਈਫ਼ੋਪਾੱਲਿਪ ਆਕਾਰ ਵਿਚ ਛੋਟੇ ਹੁੰਦੇ ਹਨ ਅਤੇ ਅਲਿੰਗੀ ਬਡਿੰਗ ਦੁਆਰਾ ਵੱਡੀਆਂ ਵੱਡੀਆਂ ਕਾਲੋਨੀਆਂ ਬਣਾ ਲੈਂਦੇ ਹਨ। ਸਕਾਈਫ਼ੋਪਾੱਲਿਪ ਦੇ ਤਿੰਨ ਮੁੱਖ ਭਾਗ ਹੁੰਦੇ ਹਨ ਓਰਲ-ਡਿਸਕ, ਤਣਾ ਅਤੇ ਪੈਡਲ-ਡਿਸਕ। ਓਰਲ-ਡਿਸਕ ਦੇ ਵਿਚਕਾਰ ਇਕ ਚਾਰ-ਕੋਨਾ ਮੂੰਹ ਹੁੰਦਾ ਹੈ ਜਿਹੜਾ ਟੈਂਟੇਕਲਾਂ ਨਾਲ ਘਿਰਿਆ ਹੁੰਦਾ ਹੈ। ਮੂੰਹ ਦੇ ਚਾਰੇ ਕੋਨਿਆਂ ਤੋਂ ਨਿਕਲਣ ਵਾਲੇ ਧੁਰਿਆਂ ਨੂੰ ਪਰਰੇਡੀਆਈ ਆਖਦੇ ਹਨ। ਦੋ ਪਰਰੇਡੀਆਈ ਦੇ ਦਰਮਿਆਨ ਇੰਟਰਰੇਡੀਆਈ ਹੁੰਦੇ ਹਨ। ਹਰ ਇੰਟਰਰੇਡੀਅਸ ਉੱਤੋਂ ਇਕ ਨਲੀ ਤਣੇ ਵਿਚ ਹੇਠਾਂ ਵਲ ਨੂੰ ਜਾਂਦੀ ਹੈ ਜਿਸ ਨੂੰ ਇਨਫੰਡੀਬੁਲਮ ਆਖਦੇ ਹਨ। ਮੂੰਹ ਸਟੋਮੋਡੀਅਮ ਵਿਚ ਖੁੱਲ੍ਹਦਾ ਹੈ ਜਿਸ ਤੋਂ ਬਾਅਦ ਮਿਹਦਾ ਹੁੰਦਾ ਹੈ। ਤਣਾ ਹੌਲੀ ਹੌਲੀ ਪਤਲਾ ਹੁੰਦਾ ਹੋਇਆ ਪੈਡਲ-ਡਿਸਕ

ਵਿਚ ਜਾ ਕੇ ਚੌੜਾ ਹੋ ਜਾਂਦਾ ਹੈ। ਪੈਡਲ-ਡਿਸਕ ਵਿਚ ਬਹੁਤ ਸਾਰੇ ਗਲੈਂਡ ਸੈੱਲ ਹੁੰਦੇ ਹਨ ਜਿਹੜੇ ਇਕ ਚਿਪਚਿਪਾ ਜਿਹਾ ਤਰਲ ਪੈਦਾ ਕਰਦੇ ਹਨ।



ਉੱਤਰੀ ਐਟਲਾਂਟਿਕ ਵਿਚ ਮਿਲਣ ਵਾਲੇ ਸਾਧਾਰਣ ਸਕਾਈਫੋਜ਼ੋਆ
(ੳ) ਸਾਈਨੀਆ ਕੇਪੀਲੇਟਾ (ਅ) ਹੈਲੀਸਲਾਈਸਟਮ ਓਰੀਕੁਲਾ
(ੲ) ਓਰੀਲੀਆ ਓਰੀਟਾ (ਸ) ਰਾਈਜ਼ੋਸਟੋਮਾ ਔਕਟੋਪਸ
(ਹ) ਕ੍ਰਾਈਸੇਓਗ ਆਈਸੋਸੀਲਜ਼

ਸਕਾਈਫ਼ੋਮੈਡੂਸੀ ਆਮ ਤੌਰ ਤੇ ਵੱਡੇ ਹੁੰਦੇ ਹਨ। ਕਈ ਤਾਂ ਇਕ ਮੀ. ਵਿਆਸ ਅਤੇ 15 ਕਿ. ਗ੍ਰਾ. ਭਾਰ ਤਕ ਦੇ ਹੁੰਦੇ ਹਨ। ਇਨ੍ਹਾਂ ਦੇ ਉਪਰਲੇ ਭਾਗ ਨੂੰ ਛਤਰੀ ਅਤੇ ਹੇਠਲੇ ਭਾਗ ਨੂੰ ਓਰਲ-ਬਾਹਾਂ ਆਖਦੇ ਹਨ। ਛਤਰੀ ਦੇ ਉਪਰਲੇ ਪਾਸੇ ਨੂੰ ਬਾਹਰਲੀ ਛਤਰੀ ਅਤੇ ਅੰਦਰਲੇ ਪਾਸੇ ਨੂੰ ਅੰਦਰਲੀ ਛਤਰੀ ਆਖਦੇ ਹਨ। ਛਤਰੀ ਦੀਆਂ ਵੱਖੋ ਵਖਰੀਆਂ ਸ਼ਕਲਾਂ ਹੋ ਸਕਦੀਆਂ ਹਨ, ਟਿੱਕੀ ਵਰਗੀ, ਤਿਕੋਨੀ ਜਾਂ ਗੁੰਬਦ ਵਰਗੀ। ਸਟੌਰੋਮੈਡੂਸੀ ਅਤੇ ਕਿਊਬੋਮੈਡੂਸੀ ਦੋ ਵਰਗਾਂ ਤੋਂ ਛੁੱਟ ਹੋਰ ਸਾਰਿਆਂ ਵਿਚ ਛਤਰੀ ਦਾ ਕਿਨਾਰਾ ਕਈ ਪੱਲਿਆਂ ਵਿਚ ਵੰਡਿਆ ਹੁੰਦਾ ਹੈ। ਇਨ੍ਹਾਂ ਪੱਲਿਆਂ ਦੇ ਵਿਚਕਾਰ ਅੱਠ ਸੰਵੇਦੀ ਅੰਗ ਹੁੰਦੇ ਹਨ। ਟੈਂਟੇਕਲਾਂ ਦੀ ਗਿਣਤੀ ਅੱਠ ਤੋਂ ਲੈ ਕੇ ਕਈ-ਕਈ ਸੌ ਤਕ ਹੁੰਦੀ ਹੈ। ਸਿਰਫ਼ ਰ੍ਹਾਈਜ਼ੋਸਟੋਮੀ ਵਿਚ ਕੋਈ ਵੀ ਟੈਂਟੇਕਲ ਨਹੀਂ ਹੁੰਦਾ। ਟੈਂਟੇਕਲਾਂ ਉੱਤੇ ਬਹੁਤ ਸਾਰੇ ਡੰਗ-ਸੈੱਲ ਹੁੰਦੇ ਹਨ। ਅੰਦਰਲੀ ਛਤਰੀ ਦੇ ਦਰਮਿਆਨ ਵਿਚ ਮੂੰਹ ਹੁੰਦਾ ਹੈ ਜਿਹੜਾ ਕਈਆਂ ਵਿਚ ਚਾਰ ਸਾਧਾਰਨ ਬੁੱਲ੍ਹਾਂ ਨਾਲ, ਪਰ ਬਹੁਤਿਆਂ ਵਿਚ ਚਾਰ ਚੰਗੀਆਂ ਵਿਕਸਿਤ ਓਰਲ-ਬਾਹਾਂ ਨਾਲ ਘਿਰਿਆ ਹੁੰਦਾ ਹੈ। ਰ੍ਹਾਈਜ਼ੋਸਟੋਮੀ ਵਿਚ ਬਾਹਾਂ ਬਹੁਤ ਚੰਗੀਆਂ ਵਿਕਸਿਤ ਅਤੇ ਗੁੰਝਲਦਾਰ ਹੁੰਦੀਆਂ ਹਨ। ਇਸ ਵਿਚ ਮੂੰਹ ਆਮ ਤੌਰ ਤੇ ਬੰਦ ਹੁੰਦਾ ਹੈ ਅਤੇ ਇਸ ਦੀ ਥਾਂ ਬਾਹਾਂ ਉਤੇ ਬਹੁਤ ਸਾਰੇ ਚੂਸਣ ਮੂੰਹ ਹੁੰਦੇ ਹਨ, ਜਿਹੜੇ ਨਲੀਆਂ ਰਾਹੀਂ ਅੰਦਰ ਨੂੰ ਜਾਂਦੇ ਹਨ। ਮੂੰਹ ਇਕ ਵੱਡੇ ਸਾਰੇ ਮਿਹਦੇ ਵਿਚ ਖੁੱਲ੍ਹਦਾ ਹੈ। ਮਿਹਦੇ ਦੇ ਹਰ ਇੰਟਰਰੇਡੀਅਲ ਭਾਗ ਵਿਚ ਕਈ ਕਈ ਲਾਈਨਾਂ ਮਿਹਦਾ ਤੰਦਾਂ ਦੀਆਂ ਹੁੰਦੀਆਂ ਹਨ। ਇਨ੍ਹਾਂ ਮਿਹਦਾ ਤੰਦਾਂ ਤੋਂ ਉਤਲੇ ਐਂਡੋਡਰਮ ਸੈੱਲਾਂ ਤੋਂ ਗੋਨੈਡ ਬਣਦੇ ਹਨ। ਮੈਡੂਸਾ ਦੋ-ਲਿੰਗੀ ਹੁੰਦੇ ਹਨ। ਅੰਦਰਲੀ ਛਤਰੀ ਉੱਤੇ ਚੱਕਰਾਕਾਰ ਪੇਸ਼ੀਆਂ ਅਤੇ ਟੈਂਟੇਕਲਾਂ ਉੱਤੇ ਲੰਬਕਾਰੀ ਪੇਸ਼ੀਆਂ ਹੁੰਦੀਆਂ ਹਨ।

ਸਕਾਈਫ਼ੋਜ਼ੋਆ ਪ੍ਰਾਣੀਆਂ ਵਿਚ ਪੀੜ੍ਹੀ-ਏਕਾਂਤਰਣ ਹੁੰਦਾ ਰਹਿੰਦਾ ਹੈ। ਸਭ ਤੋਂ ਪਹਿਲਾਂ ਓਵਰੀ ਦੀ ਐਂਡੋਡਰਮਲ ਭਿੱਤੀ ਤੋਂ ਅੰਡੇ ਪੈਦਾ ਹੁੰਦੇ ਹਨ ਅਤੇ ਇਹ ਮਿਹਦੇ ਵਿਚੋਂ ਹੁੰਦੇ ਹੋਏ ਮੂੰਹ ਰਾਹੀਂ ਬਾਹਰ ਪਾਣੀ ਵਿਚ ਨਿਕਲ ਜਾਂਦੇ ਹਨ। ਆਮ ਤੌਰ ਤੇ ਅੰਡੇ ਦਾ ਨਿਸ਼ੇਚਨ ਪਾਣੀ ਵਿਚ ਹੁੰਦਾ ਹੈ ਪਰ ਕਈ ਵਾਰ ਮਿਹਦਾ ਖੋੜ ਵਿਚ ਹੀ ਹੋ ਜਾਂਦਾ ਹੈ। ਅੰਡੇ ਤੋਂ ਸਿਲੀਆਮਈ ਪਲੈਨਿਊਲਾ ਲਾਰਵਾ ਬਣ ਜਾਂਦਾ ਹੈ ਜਿਹੜਾ ਇਕ ਸੁਤੰਤਰ ਤਾਰੂ ਹੁੰਦਾ ਹੈ। ਸਟੌਰੋਮੈਡੂਸੀ ਦੇ ਲਾਰਵੇ ਉੱਤੇ ਸਿਲੀਆਂ ਨਹੀਂ ਹੁੰਦੇ। ਪਲੈਨਿਊਲਾ ਸਮੁੰਦਰੀ ਬੂਟੀਆਂ ਜਾਂ ਚਟਾਨਾਂ ਨਾਲ ਜੁੜ ਜਾਂਦਾ ਹੈ ਅਤੇ ਸਕਾਈਫ਼ੋਪਾੱਲਿਪ ਵਿਚ




ਸਕਾਈਫ਼ੋਮੈਡੂਸਾ ਪਲੈਜੀਆ ਦਾ ਜੀਵਨ ਚੱਕਰ

ਬਦਲ ਜਾਂਦਾ ਹੈ। ਸਕਾਈਫ਼ੋਪਾਲਿਪ ਵਧਦਾ ਰਹਿੰਦਾ ਹੈ ਅਤੇ ਇਸ ਦੇ ਟੈਂਟੇਕਲਾਂ ਦੀ ਗਿਣਤੀ ਵਧਦੀ ਜਾਂਦੀ ਹੈ। ਇਕ ਪਾੱਲਿਪ ਤੋਂ ਅਲਿੰਗੀ ਬਡਿੰਗ ਦੁਆਰਾ ਹੋਰ ਬਹੁਤ ਸਾਰੇ ਪਾੱਲਿਪ ਬਣ ਜਾਂਦੇ ਹਨ। ਜਦੋਂ ਇਹ ਪੂਰੇ ਵੱਧ ਚੁਕਦੇ ਹਨ ਤਾਂ ਇਨ੍ਹਾਂ ਦਾ ਕਾਇਆ ਕਲਪ ਹੋ ਕੇ ਸਟ੍ਰੋਬਾਈਲਾ ਬਣਦੇ ਹਨ ਜਿਨ੍ਹਾਂ ਤੋਂ ਫਿਰ ਅਲਿੰਗੀ ਜਣਨ ਦੁਆਰਾ ਈਫਾਈਰੀ ਬਣ ਜਾਂਦੇ ਹਨ। ਈਫਾਈਰਾ ਇਕ ਛੋਟਾ ਮੈਡੂਸਾ ਹੀ ਹੁੰਦਾ ਹੈ ਜਿਸ ਦਾ ਫਿਰ ਕਾਇਆ ਕਲਪ ਹੁੰਦਾ ਹੈ।

ਸਕਾਈਫ਼ੋਮੈਡੂਸੀ ਆਮ ਤੌਰ ਤੇ ਸਮੁੰਦਰੀ ਕੰਢਿਆਂ ਦੇ ਨੇੜੇ ਨੇੜੇ ਹੀ ਮਿਲਦੇ ਹਨ। ਬਹੁਤੇ ਸਟੌਰੋਮੈਡੂਸੀ ਪ੍ਰਾਣੀ ਧਰੁਵਾਂ ਦੇ ਨੇੜੇ ਮਿਲਦੇ ਹਨ ਪਰ ਕਿਊਬੋਮੈਡੂਸੀ ਅਤੇ ਰ੍ਹਾਈਜ਼ੋਸਟੋਮੀ ਗਰਮ ਅਤੇ ਤਪਤ-ਖੰਡੀ ਸਮੁੰਦਰਾਂ ਵਿਚ ਮਿਲਦੇ ਹਨ। ਸਿਰਫ਼ ਰ੍ਹਾਈਜ਼ੋਸਟੋਮੀ ਤੋਂ ਛੁੱਟ ਬਾਕੀ ਸਾਰੇ ਸਕਾਈਫ਼ੋਮੈਡੂਸੀ ਮਾਸਾਹਾਰੀ ਪ੍ਰਾਣੀ ਹਨ। ਬਹੁਤੇ ਮੈਡੂਸੀ ਮੱਛੀਆਂ ਅਤੇ ਕ੍ਰਸਟੇਸ਼ੀਅਨਾਂ ਨੂੰ ਖਾ ਕੇ ਗੁਜ਼ਾਰਾ ਕਰਦੇ ਹਨ। ਕੁਝ ਸੀਮੀਸਟੋਮੀ ਅਤੇ ਕਿਊਬੋਮੈਡੂਸੀ ਆਪਣੇ ਡੰਗ-ਸੈੱਲਾਂ ਕਰਕੇ ਮਨੁੱਖ ਨੂੰ ਹਾਨੀ ਪਹੁੰਚਾਉਂਦੇ ਹਨ ਪਰ ਕਈ ਰ੍ਹਾਈਜ਼ੋਸਟੋਮੀ ਖਾਣ ਦੇ ਕੰਮ ਵੀ ਆਉਂਦੇ ਹਨ।

ਸਕਾਈਫ਼ੋਜ਼ੋਆ ਸ਼੍ਰੇਣੀ ਪੰਜ ਵਰਗਾਂ ਵਿਚ ਵੰਡੀ ਹੋਈ ਹੈ : ਸਟੌਰੋਮੈਡੂਸੀ, ਕਿਊਬੋਮੈਡੂਸੀ, ਕਾੱਰੋਨੇਟੀ, ਸੀਮੀਸਟੋਮੀ ਅਤੇ ਰ੍ਹਾਈ-ਜ਼ੋਸਟੋਮੀ।

ਹ. ਪੁ.—ਮੈਕ. ਐਨ. ਸ. ਟ. 12:90

**ਸਕਾਈਰਾਸ** : ਇਹ ਈਜੀਅਨ ਸਾਗਰ ਵਿਚ ਉੱਤਰੀ ਦੀਪ-ਸਮੂਹ ਦਾ ਸਭ ਤੋਂ ਵੱਡਾ ਟਾਪੂ ਹੈ ਜਿਸਦਾ ਰਕਬਾ 210 ਵ. ਕਿ.ਮੀ. ਹੈ। ਇਹ ਟਾਪੂ ਯੂਨਾਨ ਦੇ ਯੂਬੀਆ ਡਿਪਾਰਟਮੈਂਟ ਵਿਚ ਹੈ। ਇਸ ਦੀ ਜ਼ਮੀਨ ਪਥਰੀਲੀ ਤੇ ਘੱਟ ਉਪਜਾਊ ਹੈ ਜਿਸ ਕਰਕੇ ਕੇਵਲ ਭੇਡਾਂ, ਬੱਕਰੀਆਂ ਹੀ ਚਰਾਈਆਂ ਜਾਂਦੀਆਂ ਹਨ।

ਇਸ ਟਾਪੂ ਵਿਚ ਐਕਿਲੀਜ਼ ਦਾ ਇਕ ਮੰਦਰ ਸੀ। ਐਕਿਲੀਜ਼ ਦੇ ਜੀਵਨ ਦੀਆਂ ਘਟਨਾਵਾਂ ਇਸ ਟਾਪੂ ਨਾਲ ਸਬੰਧਤ ਹਨ। ਕਿਹਾ ਜਾਂਦਾ ਹੈ ਕਿ ਟਰਾਏ ਦੀ ਲੜਾਈ ਸਮੇਂ ਐਕਿਲੀਜ਼ ਡਰਦਾ ਮਾਰਾ ਇਕ ਜਨਾਨੀ ਦੇ ਭੇਸ ਵਿਚ ਲਾਈਕੋਮਿਡੀਜ਼ ਦੇ ਮਹਿਲ ਅੰਦਰ ਲੁਕ ਗਿਆ ਪਰ ਉਡੀਬੀਅਸ ਉਸ ਨੂੰ ਉਥੋਂ ਲੱਭ ਕੇ ਆਪਣੇ ਨਾਲ ਫਿਰ ਟਰਾਏ ਲੈ ਗਿਆ। ਦੂਜੀ ਘਟਨਾ ਐਕਿਲੀਜ਼ ਵਲੋਂ ਸਕਾਈਰਾਸ ਉੱਤੇ ਕਬਜ਼ਾ ਕਰਨ ਦੀ ਹੈ। ਇਸ ਮਗਰੋਂ ਇਸ ਟਾਪੂ ਉੱਤੇ ਮਕਦੂਨੀਆ ਦੇ ਬਾਦਸ਼ਾਹ ਫ਼ਿਲਿਪ ਦੂਜੇ ਨੇ ਕਬਜ਼ਾ ਕਰ ਲਿਆ ਸੀ ਅਤੇ 196 ਈ. ਪੂ. ਤੀਕ ਇਹ ਟਾਪੂ ਮਕਦੂਨੀਆ ਦੇ ਅਧੀਨ ਰਿਹਾ। ਬਾਅਦ ਵਿਚ ਰੋਮਨਾਂ ਨੇ ਇਸ ਨੂੰ ਏਥਨਜ਼ ਸਰਕਾਰ ਨੂੰ ਵਾਪਸ ਕਰ ਦਿੱਤਾ ਸੀ। ਸੰਨ 269 ਵਿਚ ਗੋਥ, ਹੇਲੂਰੀ ਤੇ ਪਿਊਸਿਨੀ ਕਬੀਲਿਆਂ ਨੇ ਇਸ ਨੂੰ ਖ਼ੂਬ ਲੁੱਟਿਆ।

ਇਸ ਟਾਪੂ ਦੇ ਉੱਤਰ-ਪੂਰਬੀ ਤੱਟ ਉੱਤੇ ਸਕਾਈਰਾਸ ਨਾਂ ਦਾ ਇਕ ਪੁਰਾਣਾ ਸ਼ਹਿਰ ਇਕ ਪਹਾੜੀ ਤੇ ਵਸਿਆ ਹੋਇਆ ਸੀ। ਹੁਣ ਉਸ ਥਾਂ ਤੇ ਸੇਂਟ ਜਾਰਜ ਦਾ ਕਸਬਾ ਹੈ। ਇਥੇ ਐਥੀਨਾ ਦਾ ਇਕ ਮੰਦਰ ਵੀ ਸੀ। ਕਵੀ ਰੁਪਰਟ ਬਰੁੱਕ ਨੂੰ ਇਸ ਸ਼ਹਿਰ ਵਿਚ ਦਫ਼ਨਾਇਆ ਗਿਆ ਸੀ।

ਹ. ਪੁ.—ਐਨ. ਬ੍ਰਿ. ਮਾ. 9:263

**ਸਕਾਈਲੈਕਸ ਆਫ਼ ਕੈਰੀਐਂਡਾ** : ਇਹ ਇਕ ਪ੍ਰਸਿੱਧ ਯੂਨਾਨੀ ਇਤਿਹਾਸਕਾਰ ਸੀ। ਇਸ ਦੇ ਜਨਮ ਦੀ ਸਹੀ ਤਾਰੀਖ਼ ਬਾਰੇ ਪਤਾ ਨਹੀਂ। ਕਿਹਾ ਜਾਂਦਾ ਹੈ ਕਿ ਇਹ ਦਾਰਾ ਗੁਸ਼ਤਾਸਪ (521-486 ਈ. ਪੂ.) ਦੇ ਸਮੇਂ ਹੋਇਆ, ਜਿਸ ਨੇ ਇਸ ਨੂੰ ਸਿੰਧ ਦਰਿਆ ਦਾ ਰਸਤਾ ਤਲਾਸ਼ ਕਰਨ ਲਈ ਭੇਜਿਆ। ਇਸ ਨੇ ਆਪਣਾ ਸਫ਼ਰ ਕੈਸਪਾਪੀਰਸ ਤੋਂ ਸ਼ੁਰੂ ਕੀਤਾ ਪਰ ਗ਼ਲਤੀ ਨਾਲ ਇਹ ਹਿੰਦ ਮਹਾਂਸਾਗਰ ਤੋਂ ਪੱਛਮ ਵੱਲ ਲਾਲ ਸਾਗਰ ਵੱਲ ਰਵਾਨਾ ਹੋ ਗਿਆ। ਇਸ ਨੇ ਸਫ਼ਰ ਦੀਆਂ ਘਟਨਾਵਾਂ ਨੂੰ ਲਿਖਤੀ ਰੂਪ ਵਿਚ ਲਿਆਂਦਾ। ਅਰਸਤੂ ਨੇ ਵੀ ਇਨ੍ਹਾਂ ਦਾ ਜ਼ਿਕਰ ਆਪਣੀ ਪੁਸਤਕ 'ਪਾਲਿਟਿਕਸ' ਵਿਚ ਕੀਤਾ ਹੈ। ਇਸ ਨੇ ਮਾਈਲੈਸੀ ਦੇ ਸ਼ਹਿਜ਼ਾਦੇ ਕੈਰੀਅਨ ਹੀਰੋ ਹੇਰਾਕਲੀਡਜ਼ ਦੇ ਜੀਵਨ ਦੀਆਂ ਘਟਨਾਵਾਂ ਨੂੰ ਵੀ ਇਤਿਹਾਸ ਦੀ ਸ਼ਕਲ ਵਿਚ ਪੇਸ਼ ਕੀਤਾ। ਇਸ ਨੇ 'ਪੈਰੀਪਲਸ' ਪੁਸਤਕ ਦੀ ਰਚਨਾ ਵੀ ਕੀਤੀ। ਇਹ ਲੇਖਕ ਦੀ ਆਪਣੀ ਯਾਤਰਾ ਦੀ ਡਾਇਰੀ ਪ੍ਰਤੀਤ ਹੁੰਦੀ ਹੈ ਜੋ 350 ਈ. ਵਿਚ ਲਿਖੀ ਜਾਪਦੀ ਹੈ।

—ਐਮ. ਕਾਸਿਮ

**ਸਕਾਚੀ ਸਾਹਿਤ** : ਚੌਦ੍ਹਵੀਂ ਸਦੀ ਤੋਂ ਪਹਿਲਾਂ ਦਾ ਸਕਾਚੀ ਸਾਹਿਤ ਬਹੁਤ ਘੱਟ ਮਿਲਦਾ ਹੈ। ਇਸ ਤੋਂ ਪਹਿਲਾਂ ਲੋਕ-ਗੀਤਾਂ ਦੀ ਪਰੰਪਰਾ ਸੀ ਜਿਹੜੇ ਕਿ ਇਸ ਤੋਂ ਬਹੁਤ ਪਹਿਲਾਂ ਰਚੇ ਗਏ ਹੋਣਗੇ। ਮੱਧ ਕਾਲ ਵਿਚ ਵੀ ਬਹੁਤ ਵਧੀਆ ਰੋਮਾਂਚਿਕ ਗੀਤ ਲਿਖੇ ਗਏ। ਇਨ੍ਹਾਂ ਰੋਮਾਂਚਿਕ ਗੀਤਾਂ ਵਿਚੋਂ ਇਕ ਬਹੁਤ ਹੀ ਪ੍ਰਸਿੱਧ ਗੀਤ "ਸਰ ਗ਼ੋਵਾਇਨ ਐਂਡ ਦੀ ਗ੍ਰੀਨ ਨਾਈਟ" (1370) ਨੂੰ ਹੁਚਿਉਨ ਨਾਂ ਦੇ ਇਕ ਲੇਖਕ ਨਾਲ ਜੋੜਿਆ ਜਾਂਦਾ ਹੈ। ਉਸ ਨੂੰ ਜੇ ਹੋਰ ਵੀ ਬਹੁਤ ਸਾਰੇ ਅਜਿਹੇ ਗੀਤਾਂ ਦਾ ਕਰਤਾ ਮੰਨ ਲਿਆ ਜਾਵੇ ਤਾਂ ਉਸ ਨੂੰ ਚੌਦ੍ਹਵੀਂ ਸਦੀ ਦਾ ਸਭ ਤੋਂ ਵੱਡਾ ਸਕਾਚੀ ਕਵੀ ਕਿਹਾ ਜਾ ਸਕਦਾ ਹੈ। ਇਸੇ ਸਮੇਂ ਦੌਰਾਨ ਹੋਰ ਵੀ ਕਈ ਕਵੀ ਹੋਏ ਜਿਨ੍ਹਾਂ ਵਿਚੋਂ 'ਕਿੰਗ ਰਾਬਰਟ ਦੀ ਬਰੂਸ" ਦਾ ਕਰਤਾ ਜਾਨ ਬਾਰਬਰ ਅਤੇ ਐਂਡਰੀਊ ਆਫ਼ ਵਿਨਟੋਨ (1350-1420 ਈ.) ਹਨ। ਵਿਨਟੋਨ ਨੇ ਸਕਾਟਲੈਂਡ ਦੇ ਇਤਿਹਾਸ ਨੂੰ ਕਵਿਤਾ ਵਿਚ ਲਿਖਿਆ ਹੈ।

ਪੰਦਰ੍ਹਵੀਂ ਸਦੀ ਵਿਚ ਹੋਏ ਕਵੀ ਬਲਾਈਂਡ ਹੈਰੀ ਦੀ ਰਚਨਾ ਦਾ ਜ਼ਿਕਰ ਵੀ ਜ਼ਰੂਰੀ ਹੈ। ਇਹ ਰਚਨਾ ਮਹਾਨ ਸਕਾਚੀ ਦੇਸ਼ ਭਗਤ ਵੈਲੇਸ ਦੇ ਜੀਵਨ ਦਾ ਰੋਮਾਂਟਿਕ ਵਰਣਨ ਹੈ।

**ਚਾੱਸਰਵਾਦੀ ਸਕਾਚੀ ਕਵੀ**—ਪੰਦਰ੍ਹਵੀਂ ਅਤੇ ਸੋਲ੍ਹਵੀਂ ਸਦੀ ਦੇ ਕਵੀਆਂ ਉੱਤੇ ਚਾੱਸਰ ਦਾ ਪ੍ਰਭਾਵ ਸਪੱਸ਼ਟ ਵਿਖਾਈ ਦਿੰਦਾ ਹੈ। ਇਸ ਪ੍ਰਭਾਵ ਦਾ ਸਦਕਾ ਹੀ ਇਨ੍ਹਾਂ ਨੂੰ ਚਾੱਸਰਵਾਦੀ ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਚਾੱਸਰ ਦੇ ਪ੍ਰਭਾਵ ਦੇ ਬਾਵਜੂਦ ਮੌਲਿਕਤਾ ਵਿਖਾਈ ਦਿੰਦੀ ਹੈ। ਇਨ੍ਹਾਂ ਵਿਚੋਂ ਕਿੰਗ ਜੇਮਜ਼ ਪਹਿਲਾ (1424-37) ਬਹੁਤ ਪ੍ਰਸਿੱਧ ਹੈ। ਇਸ ਦੀ ਰਚਨਾ ਤੋਂ ਸਕਾਚੀ ਸਾਹਿਤ ਦੀ ਸੁਨਹਿਰੀ ਸਦੀ ਦਾ ਆਰੰਭ ਹੁੰਦਾ ਹੈ। ਇਕ ਹੋਰ ਕਵੀ ਰਾਬਰਟ ਹੈਨਰੀਸਨ (1430-1506) ਸੀ। ਇਸ ਦੀ ਰਚਨਾ ਵਿਚ ਚਾੱਸਰ ਵਾਲੇ ਸਾਰੇ ਗੁਣ ਮਿਲਦੇ ਹਨ। ਹੈਨਰੀਸਨ ਤੋਂ ਪਿਛੋਂ ਬਰਨਜ਼ ਅਤੇ ਵਿਲੀਅਮ ਡਨਬਰ ਹੋਏ। ਡਨਬਰ ਜੇਮਜ਼ ਚੌਥੇ ਦਾ ਦਰਬਾਰੀ ਕਵੀ ਰਿਹਾ ਸੀ। ਇਸ ਦੀਆਂ ਕਈ ਕਵਿਤਾਵਾਂ ਵਿਚ ਦਰਬਾਰ ਨਾਲ ਸਬੰਧਤ ਤਸਬੀਹਾਂ ਮਿਲਦੀਆਂ ਹਨ। ਚਾੱਸਰਵਾਦੀ ਕਵੀਆਂ ਵਿਚੋਂ ਅੰਤਿਮ ਗੈਵਿਨ ਡਗਲਸ (1474-1522) ਸੀ। ਇਹ ਪਰੰਪਰਾਵਾਦੀ ਕਵੀ ਸੀ ਅਤੇ ਤਮਸੀਲੀ ਕਵਿਤਾ ਲਿਖਦਾ ਸੀ। ਇਸ ਦੀਆਂ ਪ੍ਰਸਿੱਧ ਰਚਨਾਵਾਂ 'ਦੀ ਪੈਲੇਸ ਆਫ਼ ਆਨਰ' ਅਤੇ 'ਕਿੰਗ ਹਰਟ' ਪ੍ਰਸਿੱਧ ਹਨ। ਇਸ ਦੀ ਸ਼ੁਹਰਤ ਦਾ ਅਸਲ ਕਾਰਨ ਇਹ ਹੈ ਕਿ ਇਹ ਬਰਤਾਨੀਆ ਦਾ ਸਭ ਤੋਂ ਪਹਿਲਾ ਕਵੀ ਸੀ ਜਿਸ ਨੇ ਵਰਜਿਲ ਦੀ 'ਈਨੀਡ' ਦਾ ਛੰਦ-ਬੱਧ ਅਨੁਵਾਦ ਕੀਤਾ।

**ਸੋਲ੍ਹਵੀਂ, ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ**—ਇਸ ਕਾਲ ਦੌਰਾਨ ਕਵਿਤਾ ਮੱਧ-ਕਾਲੀਨ ਪਰੰਪਰਾਵਾਂ ਤੋਂ ਮੁਕਤ ਹੋ ਗਈ। ਇਸ ਸਬੰਧ ਵਿਚ ਸਭ ਤੋਂ ਪਹਿਲਾਂ ਸਰ ਡੇਵਿਡ ਲਿੰਡਸੇ (1490-1555) ਦਾ ਜ਼ਿਕਰ ਜ਼ਰੂਰੀ ਹੈ ਜਿਸ ਦੀ ਕਵਿਤਾ ਵਿਚ ਮੱਧ-ਕਾਲੀਨ ਗੁਣ ਕੁਝ ਹੱਦ ਤਕ ਮਿਲਦੇ ਹਨ ਪਰ ਇਸ ਨੂੰ ਪਰੰਪਰਾਵਾਦੀ ਕਹਿਣਾ ਵੀ ਉਚਿਤ ਨਹੀਂ ਹੋਵੇਗਾ। ਵਿਅੰਗਕਾਰ ਦੇ ਨਾਤੇ ਇਸ ਨੇ ਆਪਣੇ ਸਮੇਂ ਦੀਆਂ ਬੁਰਾਈਆਂ ਨੂੰ ਪ੍ਰਗਟਾਇਆ। ਇਸ ਦੀ ਰਚਨਾ 'The Testament and Complaynt of our Soverane Lord's Papyngo' ਗਿਰਜਿਆਂ ਦੀਆਂ ਬੁਰਾਈਆਂ ਉਪਰ ਇਕ ਚੋਟ ਹੈ। ਇਸ ਨੇ ਨਾਟਕ ਵੀ ਲਿਖੇ। ਇਸ ਦਾ ਪ੍ਰਸਿੱਧ ਨਾਟਕ 'Satyre of the Thrie Estaitis' (1540) ਇਸ ਕਾਲ ਦਾ ਇਕੋ ਇਕ ਸਕਾਚੀ ਇਖ਼ਲਾਖੀ ਨਾਟਕ ਹੈ ਜੋ ਸਾਡੇ ਤਕ ਅਪੜਿਆ ਹੈ। ਸਰ ਰਿਚਰਡ ਮੇਟਲੈਂਡ (1496-1586) ਇਕ ਹੋਰ ਪ੍ਰਸਿੱਧ ਲੇਖਕ ਵੀ ਇਸੇ ਕਾਲ ਵਿਚ ਹੋਇਆ। ਇਸ ਕਾਲ ਵਿਚ ਨਵੀਆਂ ਪਰੰਪਰਾਵਾਂ ਦੀ ਸਥਾਪਤੀ ਦੇ ਨਾਲ-ਨਾਲ ਪੁਰਾਤਨ ਪਰੰਪਰਾਵਾਂ ਨੂੰ ਵੀ ਸੁਰਜੀਤ ਕਰਨ ਦਾ ਯਤਨ ਕੀਤਾ ਗਿਆ। ਇਸ ਸਬੰਧ ਵਿਚ ਸਰ ਅਲੈਗਜ਼ੈਂਡਰ ਸਕਾਟ (1525-85) ਦਾ ਨਾਂ ਲਿਆ ਜਾ ਸਕਦਾ ਹੈ।

ਸੋਲ੍ਹਵੀਂ ਸਦੀ ਦੀ ਸਭ ਤੋਂ ਦਿਲਚਸਪ ਰਚਨਾ 'ਦੀ ਗੁਡ ਐਂਡ ਗੌਡਲੀ ਬੈਲੇਟਿਸ' ਹੈ। ਇਸ ਦਾ ਪਹਿਲਾ ਐਡੀਸ਼ਨ 1567 ਈ. ਵਿਚ ਛਪਿਆ। ਇਸ ਵਿਚ ਨਿਰੋਲ ਧਾਰਮਿਕ ਗੀਤ ਵੀ ਹਨ, ਕਵਿਤਾਵਾਂ ਵੀ ਹਨ ਅਤੇ ਗੀਤਾਂ ਦੀ ਪੈਰੋਡੀ ਵੀ ਹੈ। ਇਸ ਸੰਗ੍ਰਹਿ ਵਿਚਲੀ ਰਚਨਾ ਜੇਮਜ਼ (1495-1553), ਰਾਬਰਟ (1510-57) ਅਤੇ ਜਾਨ (1500-56) ਤਿੰਨ ਵੈਡਰਬਰਨ ਭਰਾਵਾਂ ਦੇ ਨਾਂ ਨਾਲ ਜੋੜੀ ਜਾਂਦੀ ਹੈ।

ਸੋਲ੍ਹਵੀਂ ਸਦੀ ਦੇ ਅੰਤ ਵਿਚ ਅਤੇ ਸਤਾਰ੍ਹਵੀਂ ਸਦੀ ਦੇ ਵਧੇਰੇ ਸਮੇਂ ਵਿਚ ਗੜਬੜ ਰਹਿਣ ਕਾਰਨ ਸਾਹਿਤ ਉੱਨਤ ਨਾ ਹੋ ਸਕਿਆ ਫਿਰ ਵੀ ਇਸ ਕਾਲ ਵਿਚ ਉੱਚ ਪੱਧਰ ਦੇ ਲੋਕ-ਗੀਤ ਮਿਲਦੇ ਹਨ।

ਕੁਝ ਵਧੀਆ ਵਾਰਾਂ ਦੀ ਲਿਖੀਆ ਗਈਆਂ। ਇਸ ਕਾਲ ਦੀ ਵਧੇਰੇ ਵਾਰਤਕ ਲਾਤੀਨੀ ਵਿਚ ਸੀ।

ਸੰਨ 1603 ਵਿਚ ਇੰਗਲੈਂਡ ਅਤੇ ਸਕਾਟਲੈਂਡ ਦੇ ਸੰਗਠਨ ਕਾਰਨ ਸਕਾਚੀ ਸਾਹਿਤਕ ਬੋਲੀ ਨੂੰ ਹਾਨੀ ਪਹੁੰਚੀ ਅਤੇ ਰਚਨਾਵਾਂ ਟਕਸਾਲੀ ਸਾਹਿਤਕ ਅੰਗਰੇਜ਼ੀ ਵਿਚ ਰਚੀਆਂ ਜਾਣ ਲਗ ਪਈਆਂ। ਇਸ ਸਬੰਧ ਵਿਚ ਵਿਲੀਅਮ ਡ੍ਰਮੰਡ (1585-1649) ਦਾ ਨਾਂ ਲਿਆ ਜਾ ਸਕਦਾ ਹੈ। ਇਸ ਨੇ ਇਤਾਲਵੀ ਅਤੇ ਇਲਿਜ਼ਾਬ-ਕਾਲੀ ਨਮੂਨਿਆਂ ਨੂੰ ਆਪਣਾ ਆਧਾਰ ਬਣਾਇਆ। ਇਸ ਦੀ ਪ੍ਰਤਿਭਾ ਸਾੱਨਿਟਾਂ ਵਿਚ ਬਹੁਤ ਨਿੱਖਰ ਆਈ ਹੈ।

ਇੰਗਲੈਂਡ ਅਤੇ ਸਕਾਟਲੈਂਡ ਦਾ ਸੰਗਠਨ ਕਈ ਹਾਲਤਾਂ ਵਿਚ ਚੰਗਾ ਵੀ ਸਿੱਧ ਹੋਇਆ। ਲੋਅਲੈਂਡ ਸਕਾਟਲੈਂਡ ਵਿਚ ਕੌਮੀ ਜਾਗ੍ਰਤੀ ਦਾ ਮੁੜ ਅਹਿਸਾਸ ਹੋਇਆ। ਇਸ ਸਬੰਧ ਵਿਚ ਜੇਮਜ਼ ਵਾਟਸਨ ਆਫ਼ ਐਡਨਬਰਾ ਦੀ ਉਦਾਹਰਣ ਦਿੱਤੀ ਜਾ ਸਕਦੀ ਹੈ ਜਿਸ ਨੇ 1706 ਈ. ਵਿਚ 'ਚਾਇਸ ਕੁਲੈਕਸ਼ਨ ਆਫ਼ ਕਾਮਿਕ ਐਂਡ ਸੀਰੀਅਸ ਸਕਾਟਸ ਪੋਇਮਜ਼ ਬੋਥ ਏਨਸ਼ੀਐਂਟ ਐਂਡ ਮਾਡਰਨ ' ਪ੍ਰਕਾਸ਼ਿਤ ਕੀਤੀ। ਇਸ ਸੰਗ੍ਰਹਿ ਨੇ ਲੋਕ-ਕਾਵਿ ਦੀ ਪਰੰਪਰਾ ਨੂੰ ਮੁੜ ਕੇ ਸੁਰਜੀਤ ਕਰ ਦਿੱਤਾ। ਐਲਨ ਰੈਮਜ਼ੇ (1686-1758) ਨੇ ਵੀ ਪੁਰਾਤਨ ਪਰੰਪਰਾ ਨੂੰ ਸੁਰਜੀਤ ਕਰਨ ਵਿਚ ਆਪਣਾ ਹਿੱਸਾ ਪਾਇਆ। ਆਪਣੀ ਪੁਸਤਕ 'ਟੀ ਟੇਬਲ ਮਿਸਲੇਨੀ' (1724) ਵਿਚ ਪਹਿਲਾਂ ਇਸ ਨੇ ਨਵੀਨ ਕਿਸਮ ਦੀਆਂ ਵਾਰਾਂ ਹੀ ਸ਼ਾਮਲ ਕੀਤੀਆਂ ਸਨ ਪਰ ਨਵੇਂ ਐਡੀਸ਼ਨ ਵਿਚ ਬਹੁਤ ਸਾਰੀਆਂ ਰਵਾਇਤੀ ਵਾਰਾਂ ਵੀ ਸ਼ਾਮਲ ਕਰ ਦਿੱਤੀਆਂ। ਇਸ ਨੇ 1725 ਈ. ਦੇ ਲਗਭਗ ਬਰਤਾਨੀਆ ਵਿਚ ਸਭ ਤੋਂ ਪਹਿਲਾਂ ਸ਼ੁਰੂ ਹੋਈਆਂ ਗਸ਼ਤੀ ਲਾਇਬ੍ਰੇਰੀਆਂ ਵਿਚੋਂ ਇਕ ਲਾਇਬ੍ਰੇਰੀ ਸ਼ੁਰੂ ਕੀਤੀ ਸੀ।

ਅਠਾਰ੍ਹਵੀਂ ਸਦੀ ਦਾ ਇਕ ਪ੍ਰਸਿੱਧ ਕਵੀ ਰਾਬਰਟ ਫਰਗੂਸਨ (1750-1774) ਹੋਇਆ ਹੈ। ਇਸ ਨੇ ਬਹੁਤ ਦਿਲਚਸਪ ਅਤੇ ਹਾਸ ਰਸ ਭਰਪੂਰ ਕਵਿਤਾਵਾਂ ਲਿਖੀਆਂ। ਇਸ ਵਿਚ ਜਿੱਥੇ ਲੋਕ-ਕਾਵਿ ਦੀ ਪਰੰਪਰਾ ਦੇ ਨਾਲ-ਨਾਲ ਮੱਧ-ਕਾਲ ਦੀ ਪਰੰਪਰਾ ਵੀ ਮਿਲਦੀ ਹੈ ਉੱਥੇ ਨਵੀਨਤਾ ਦੇ ਦਰਸ਼ਨ ਵੀ ਹੁੰਦੇ ਹਨ । ਕਵੀ ਰਾਬਰਟ ਬਰਨਜ਼ (1759-1796) ਉਸ ਪਰੰਪਰਾ ਦਾ ਪ੍ਰਤਿਨਿਧ ਹੈ ਜਿਸ ਦੇ ਪੈਰੋਕਾਰ ਕੇ. ਵਾਟਸ, ਰੈਮਜ਼ੇ, ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ ਦੇ ਹੋਰ ਸਕਾਚੀ ਲੇਖਕ, ਕਵੀ ਤੇ ਗੀਤਕਾਰ ਹਨ। ਇਸ ਨੇ ਆਪਣੀਆਂ ਕਵਿਤਾਵਾਂ ਦੁਆਰਾ ਪੇਂਡੂ ਜੀਵਨ ਅਤੇ ਕੁਦਰਤ ਪਿਆਰ ਨੂੰ ਪ੍ਰਗਟਾਇਆ। ਇਸ ਦੀਆਂ ਰਚਨਾਵਾਂ ਵਿਚ ਰੁਮਾਂਸਵਾਦ ਦੇ ਸਾਰੇ ਅੰਤਰੀਵ ਤੱਤ-ਵਿਅਕਤੀਗਤ ਵੇਗ, ਭਾਵੁਕਤਾ, ਕਲਪਨਾ ਸ਼ਕਤੀ ਆਦਿ ਮਿਲਦੇ ਹਨ।

**ਉੱਨੀਵੀਂ ਸਦੀ**—ਇਸ ਸਦੀ ਵਿਚ ਵੀ ਸਕਾਚੀ ਲਿਖਣ ਦੀ ਸ਼ੈਲੀ ਦੀ ਪਰੰਪਰਾ ਕਾਇਮ ਰਹੀ ਭਾਵੇਂ ਰਚਨਾਵਾਂ ਅੰਗਰੇਜ਼ੀ ਵਿਚ ਰਚੀਆਂ ਜਾਂਦੀਆਂ ਰਹੀਆਂ। ਇਸ ਸਦੀ ਵਿਚ ਹੀ ਕਾਰਲਾਈਲ (1795-1881) ਹੋਇਆ ਜਿਸ ਨੂੰ ਅੰਗਰੇਜ਼ੀ ਦੇ ਲੇਖਕ ਤੋਂ ਜ਼ਿਆਦਾ ਸਕਾਚੀ ਲੇਖਕ ਮੰਨਿਆ ਜਾ ਸਕਦਾ ਹੈ। ਸਕਾਚੀ ਵਿਚ ਲਿਖਣ ਵਾਲਿਆਂ ਵਿਚੋਂ ਵਧੇਰਿਆਂ ਨੇ ਉਪ-ਬੋਲੀਆਂ ਦੀ ਵਰਤੋਂ ਸ਼ੁਰੂ ਕਰ ਦਿੱਤੀ ਜਿਸ ਨਾਲ ਉੱਨੀਵੀਂ ਸਦੀ ਦੇ ਮੱਧ ਵਿਚ ਦੇਸੀ ਸਕਾਚੀ ਕਵਿਤਾ ਵਿਚ ਗਿਰਾਵਟ ਆ ਗਈ।

ਨਾਵਲ ਦੇ ਖੇਤਰ ਵਿਚ ਵੀ ਇਸ ਕਾਲ ਦੌਰਾਨ ਕਾਫ਼ੀ ਉੱਨਤੀ ਹੋਈ। ਇਸ ਸਬੰਧ ਵਿਚ ਪਹਿਲਾ ਨਾਂ ਸਰ ਵਾਲਟਰ ਸਕਾਟ (1771-1832) ਦਾ ਲਿਆ ਜਾ ਸਕਦਾ ਹੈ ਜਿਹੜਾ ਸਕਾਟਲੈਂਡ ਅਤੇ ਉਥੋਂ ਦੇ ਲੋਕਾਂ ਨਾਲ ਸਬੰਧਤ ਵਿਸ਼ਿਆਂ ਤੇ ਲਿਖਦਾ ਰਿਹਾ। ਸਕਾਚੀ ਵਿਸ਼ਿਆਂ ਦੇ ਉਸ ਦੇ ਨਾਵਲ ਆਪਣੇ ਰਵਾਇਤੀ ਪਲਾਟ ਦੇ ਬਾਵਜੂਦ ਵੀ ਸਕਾਚੀ ਇਤਿਹਾਸ ਅਤੇ ਆਚਾਰ-ਵਿਹਾਰ ਦੀਆਂ ਦੁਖਾਂਤਕ-ਸੁਖਾਂਤਕ ਉਲਝਣਾਂ ਦਾ ਡੂੰਘਾ ਅਕਸ ਹਨ। ਸਕਾਟ ਦੀ ਪੈਰਵੀ ਕਰਨ ਵਾਲਿਆਂ ਵਿਚ ਜਾਨ ਗਾਲਟ (1779-1839) ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਇਸ ਨੇ ਜੀਵਨ ਦੇ ਮਾਮੂਲੀ ਅਤੇ ਜਾਣੇ ਪਛਾਣੇ ਪਹਿਲੂਆਂ ਉਪਰ ਹੱਥ ਅਜ਼ਮਾਇਆ। ਸਕਾਟ ਵਾਂਗ ਆਰ. ਐੱਲ. ਸਟੀਵਨਸਨ (1850-1894) ਨੇ ਵੀ ਸਕਾਟਲੈਂਡ ਦੇ ਲੋਕਾਂ ਅਤੇ ਉਨ੍ਹਾਂ ਦੀ ਰਹਿਣੀ ਬਹਿਣੀ ਬਾਰੇ ਲਿਖਿਆ ਹੈ, ਭਾਵੇਂ ਉਹ ਸਕਾਟ ਦੇ ਪਾਏ ਦਾ ਨਾਵਲਕਾਰ ਨਹੀਂ ਕਿਹਾ ਜਾ ਸਕਦਾ ਪਰ ਉਸ ਦਾ ਦ੍ਰਿਸ਼-ਚਿੱਤਰਣ ਸਕਾਟ ਦੇ ਦ੍ਰਿਸ਼-ਚਿੱਤਰਨ ਨਾਲੋਂ ਵੀ ਤੀਬਰ ਹੈ।

**ਵੀਹਵੀਂ ਸਦੀ**—ਵਾਰਤਕ ਗਲਪ ਨੇ ਥੋੜ੍ਹੀਆਂ ਜਿਹੀਆਂ ਤਬਦੀਲੀਆਂ ਨਾਲ ਸਕਾਟ-ਸਟੀਵਨਸਨ ਪਰੰਪਰਾ ਦੇ ਘੇਰੇ ਦੇ ਅੰਦਰ ਹੀ ਵਿਕਾਸ ਕੀਤਾ ਹੈ। ਇਸ ਪਰੰਪਰਾ ਨੂੰ ਅੱਗੇ ਤੋਰਨ ਵਾਲਿਆਂ ਵਿਚ ਨੀਲ ਮਨਰੋ (1864-1930) ਜਾਨ ਬੁਕਨ, ਨੀਲ ਗਨ, ਆਰ.ਬੀ. ਕਨਿੰਘਮ ਗਰਾਹਮ, ਗ੍ਰਾਸਿਕ ਲੀਵਸ ਗਿਬਨ (1901-1935) ਆਦਿ ਨੂੰ ਸ਼ਾਮਲ ਕੀਤਾ ਜਾ ਸਕਦਾ ਹੈ। ਇਨ੍ਹਾਂ ਵਿਚੋਂ ਮਨਰੋ ਸਟੀਵਨਸਨ ਦੀ ਪਰੰਪਰਾ ਦੇ ਸਭ ਤੋਂ ਜ਼ਿਆਦਾ ਨੇੜੇ ਸੀ। ਜਾਨ ਬੁਕਨ ਨੇ ਆਪਣੀ ਰਚਨਾ 'ਸਕਾਟਿਸ਼ ਸਟੋਰੀਜ਼' ਵਿਚ ਸਕਾਚੀ ਭਾਸ਼ਾ ਦੀ ਉੱਤਮ ਵਰਤੋਂ ਕੀਤੀ ਹੈ।

ਨਾਟਕ ਨੂੰ ਕਿਸੇ ਹੱਦ ਤਕ ਮੁੜ ਕੇ ਜਿਉਂਦਾ ਕਰਨ ਵਾਲਾ ਨਾਟਕਕਾਰ ਸਰ ਜੇਮਜ਼ ਬੈਰੀ (1860-1937) ਸੀ। ਇਸ ਤੋਂ ਬਾਅਦ ਜੇਮਜ਼ ਬਰਡੀ ਅਥਵਾ ਓ. ਐਚ. ਮੇਵਰ (1888-1951) ਨਾਟਕ-ਕਾਰ ਸਥਾਨਕ ਰੰਗਣ ਨੂੰ ਵਧੀਆ ਢੰਗ ਨਾਲ ਅਪਣੇ ਨਾਟਕਾਂ ਵਿਚ ਪੇਸ਼ ਕੀਤਾ। ਇਸ ਨੇ ਵਿਭਿੰਨ ਵਿਸ਼ੇ ਛੋਹੇ ਅਤੇ ਉਨ੍ਹਾਂ ਨੂੰ ਸੁਚੱਜੇ ਢੰਗ ਨਾਲ ਨਿਭਾਇਆ ਹੈ।

ਕਵਿਤਾ ਦੇ ਖੇਤਰ ਵਿਚ ਉੱਘਾ ਹਿੱਸਾ ਪਾਉਣ ਵਾਲਾ ਕਵੀ ਹਿਊ ਮੈਕਡਿਆਰਮਿਡ ਜਾਂ ਕ੍ਰਿਸਟੋਫਰ ਮਰੇ ਗ੍ਰੀਵ (1892) ਹੈ ਜਿਸ ਨੇ ਦੋ ਮਹਾਂਯੁੱਧਾਂ ਵਿਚਕਾਰ ਸਕਾਚੀ ਪੁਨਰ-ਜਾਗ੍ਰਤੀ ਦੇ ਅੰਦੋਲਨ ਨੂੰ ਅੱਗੇ ਵਧਾਇਆ। ਇਸ ਅੰਦੋਲਨ ਦੇ ਮੋਢੀ ਮੈਰੀਅਨ ਅੰਗੁਸ ਚਾਰਲਸ ਮਰੇ, ਵਾਇਲਟ ਜੈਕਬ, ਹੈਲਨ ਕਰੁਕਸ਼ੈਂਕ ਅਤੇ ਅਲੈਂਗ-ਜ਼ੈਂਡਰ ਗ੍ਰੇ ਸਨ। ਬਰਨਜ਼ ਤੋਂ ਬਾਅਦ ਮੈਕਡਿਆਰਮਿਡ ਨੇ ਸਭ ਤੋਂ ਚੰਗੇ ਗੀਤ ਲਿਖੇ ਜੋ ਬਰਨਜ਼ ਜਿੰਨਾਂ ਉਤਸ਼ਾਹ ਤਾਂ ਪੈਦਾ ਨਹੀਂ ਕਰ ਸਕੇ ਪਰ ਦਿਲਚਸਪ ਅਤੇ ਮਹੱਤਵਪੂਰਨ ਹਨ। ਇਸ ਅੰਦੋਲਨ ਵਿਚ ਡਗਲਸ ਯੰਗ, ਐਸ. ਜੀ. ਸਮਿਥ ਅਤੇ ਵਿਲੀਅਮ ਸਾੱਟਰ (1898-1947) ਨੇ ਵੀ ਹਿੱਸਾ ਪਾਇਆ। ਇਨ੍ਹਾਂ ਨੇ ਸਕਾਚੀ ਭਾਸ਼ਾ ਦੀ ਸ਼ਬਦਾਵਲੀ ਨੂੰ ਅਮੀਰ ਕੀਤਾ ਅਤੇ ਇਸ ਨੂੰ ਹਰ ਪ੍ਰਕਾਰ ਦੇ ਵਿਚਾਰਾਂ ਨੂੰ ਪ੍ਰਗਟਾਉਣ ਦਾ ਮਾਧਿਅਮ ਵੀ ਬਣਾਇਆ।

—ਗੁਰਬਖ਼ਸ਼ ਸਿੰਘ

**ਸਕਾਟ** : ਇਹ ਤਾਸ਼ ਦੀ ਖੇਡ ਜਰਮਨੀ ਨਸਲ ਦੇ ਲੋਕਾਂ ਵਿਚ ਖੇਡੀ ਜਾਂਦੀ ਹੈ। ਇਹ 18ਵੀਂ ਸਦੀ ਦੀ ਖੇਡ ਸ਼ੈਫਕੋਫ ਦਾ ਬਦਲਿਆ ਰੂਪ ਹੈ। ਇਸ ਦੀ ਪਹਿਲੀ ਨਿਯਮ ਪੁਸਤਕ 1848 ਈ. ਵਿਚ ਪ੍ਰਕਾਸ਼ਿਤ ਹੋਈ।

ਸੰਯੁਕਤ ਰਾਜ ਅਮਰੀਕਾ ਵਿਚ ਇਹ ਖੇਡ ਜਰਮਨੀ ਵਿਚ ਪ੍ਰਚਲਿਤ ਤਰੀਕੇ ਨਾਲੋਂ ਕੁਝ ਵੱਖਰੀ ਤਰ੍ਹਾਂ ਖੇਡੀ ਜਾਂਦੀ ਹੈ। ਇਹ ਤਿੰਨ ਖਿਡਾਰੀਆਂ ਅਤੇ 32 ਪੱਤਿਆਂ ਦੀ ਖੇਡ ਹੈ। ਹਰ ਖਿਡਾਰੀ ਨੂੰ ਦਸ ਪੱਤੇ ਦਿੱਤੇ ਜਾਂਦੇ ਹਨ ਤੇ ਦੋ ਪੱਤੇ ਸਕਾਟ ਭਾਵ ਵਿੱਡੋ ਲਈ ਉਲਟੇ ਰੱਖੇ ਜਾਂਦੇ ਹਨ। ਖਿਡਾਰੀ ਦੋ ਤੇ ਤਕਸੀਮ ਹੁੰਦੀਆਂ ਸਰਾਂ

ਮੰਗਦੇ ਹਨ। ਕੁਲ ਨੰਬਰ 120 ਹੁੰਦੇ ਹਨ ਯੱਕੇ ਦੇ 11, ਦਹਿਲੇ 10, ਬਾਦਸ਼ਾਹ 4, ਬੇਗਮ 3, ਤੇ ਗੋਲੇ ਦੇ ਦੋ। ਵੱਧ ਨੰਬਰਾਂ ਵਾਲਾ ਜਿੱਤਦਾ ਤੇ ਸਰਾਂ ਮੱਲਦਾ ਹੈ। ਇਸ ਖੇਡ ਦਾ ਇਕ ਹੋਰ ਰੂਪ ਰੌਬਰ ਸਕਾਟ ਵੀ ਪ੍ਰਚਲਿਤ ਹੈ।

—ਬਲਬੀਰ ਸੇਖੋਂ

**ਸਕਾਟਸਬਲਾਫ** : ਸੰਯੁਕਤ ਰਾਜ ਦੇ ਪੱਛਮੀ ਨੈਬਰਾਸਕਾ ਰਾਜ ਦੀ ਸਕਾਟਸਬਲਾਫ ਕਾਉਂਟੀ ਵਿਚ ਇਹ ਇਕ ਸ਼ਹਿਰ ਹੈ ਜਿਹੜਾ ਉੱਤਰੀ ਪਲੈਟ ਦਰਿਆ ਦੇ ਖੱਬੇ ਕੰਢੇ ਵਾਇਓਮਿੰਗ ਸਰਹੱਦ ਤੋਂ 40 ਕਿ. ਮੀ. (25 ਮੀਲ) ਦੂਰ, ਸਕਾਟਸਬਲਾਫ ਰਾਸ਼ਟਰੀ ਸਮਾਰਕ ਟੈਰੀਟਾਊਨ ਅਤੇ ਗਿਰਿੰਗ ਦੇ ਸਾਹਮਣੇ ਸਥਿਤ ਹੈ। ਇਸ ਸ਼ਹਿਰ ਦੀ ਨੀਂਹ 1900 ਈ. ਵਿਚ ਰੱਖੀ ਗਈ। ਇਸੇ ਸਾਲ ਹੀ ਇਸ ਨੂੰ ਨਿਗਮਿਤ ਕੀਤਾ ਗਿਆ।

ਸ਼ਹਿਰ ਦੀ ਆਰਥਿਕਤਾ ਪਸ਼ੂ-ਪਾਲਣ ਅਤੇ ਖੇਤੀਬਾੜੀ ਉੱਤੇ ਆਧਾਰਿਤ ਹੈ। ਇਥੋਂ ਕਾਰਖ਼ਾਨਿਆਂ ਵਿਚ ਇਲਾਕੇ ਦੇ ਡੇਅਰੀ ਉਤਪਾਦਨ, ਚਕੰਦਰ, ਫਲੀਆਂ, ਆਲੂ ਅਤੇ ਮੁਰਗੀਖ਼ਾਨੇ ਦੀਆਂ ਵਸਤਾਂ ਨੂੰ ਪ੍ਰਸੈੱਸ ਅਤੇ ਡੱਬਿਆਂ ਵਿਚ ਬੰਦ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਇਥੇ ਛੋਟੇ ਛੋਟੇ ਉਦਯੋਗ ਅਤੇ ਸੈਰਸਪਾਟਾ ਸਾਧਨ ਵੀ ਬਹੁਤ ਵਿਕਸਿਤ ਹੋਏ ਹਨ। ਇਥੇ ਤਿੰਨ ਕਾਲਜਾਂ-ਸਕਾਟਸਬਲਾਫ ਕਾਊਂਟੀ (1929), ਹਿਰਮ ਸਕਾਟ (1965) ਅਤੇ ਪਲੈਟ ਵੈਲੀ ਬਾਈਬਲ ਦਾ ਅਸਥਾਨ ਹੈ।

41° 52′ ਉ. ਵਿਥ.; 103° 40′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:995; ਕੋਲ. ਐਨ. 17:115

**ਸਕਾਟ, ਸਰ ਗਾਈਲਜ਼ ਗਿਲਬਰਟ** : ਇਸ ਉਸਾਰੀ ਮਾਹਿਰ ਦਾ ਜਨਮ 9 ਨਵੰਬਰ, 1880 ਨੂੰ ਲੰਡਨ ਵਿਖੇ ਹੋਇਆ। ਇਸ ਨੇ ਆਪਣੇ ਦਾਦੇ ਸਰ ਜਾਰਜ ਗਿਲਬਰਟ ਸਕਾਟ ਵਾਂਗ ਕਈ ਗਿਰਜਾਘਰ ਬਣਾਏ। ਇਸ ਨੇ ਬਹੁਤ ਸਾਰੀਆਂ ਬਰਤਾਨਵੀਂ ਪਬਲਿਕ ਇਮਾਰਤਾਂ ਦੇ ਡਿਜ਼ਾਈਨ ਵੀ ਤਿਆਰ ਕੀਤੇ। ਇਸ ਦੁਆਰਾ ਤਿਆਰ ਕੀਤੇ ਡਿਜ਼ਾਈਨ ਸਾਧਾਰਣ ਇਤਿਹਾਸਕ ਢੰਗਾਂ ਦੇ ਸੰਕਲਨਵਾਦੀ ਨਮੂਨੇ ਸਨ, ਜਿਨ੍ਹਾਂ ਨੂੰ ਅਕਸਰ 20 ਵੀਂ ਸਦੀ ਦਾ ਪਰੰਪਰਾਵਾਦ ਆਖਿਆ ਜਾਂਦਾ ਹੈ। ਇਸ ਦੁਆਰਾ ਇਕੱਲਿਆਂ ਕੀਤਾ ਸਭ ਤੋਂ ਮਹੱਤਵਪੂਰਨ ਕੰਮ ਲਿਵਰਪੂਲ ਵਿਚ ਇਕ ਨਵਾਂ 'ਐਂਗਲੀਕੀ ਗਿਰਜਾਘਰ' ਹੈ। ਇਸ ਮੱਧਕਾਲੀ ਲਾਲ ਪੱਥਰ ਦੀ ਬਣੀ ਹੋਈ ਵੱਡੀ ਇਮਾਰਤ ਦੀ ਉਸਾਰੀ ਦਾ ਕੰਮ 1904 ਈ. ਵਿਚ ਸ਼ੁਰੂ ਹੋਇਆ ਅਤੇ ਉਦੋਂ ਤਕ ਜਾਰੀ ਰਿਹਾ ਜਦੋਂ ਤਕ ਸਕਾਟ ਕੰਮ ਕਰਨ ਯੋਗ ਸੀ। ਸੰਨ 1924 ਵਿਚ ਇਸ ਨੂੰ ਨਾਈਟ ਦਾ ਖ਼ਿਤਾਬ ਦਿੱਤਾ ਗਿਆ। ਇਸ ਦੇ ਕੀਤੇ ਕੰਮਾਂ ਵਿਚ ਕੁਝ ਇਕ ਮੁੱਖ ਕੈਂਬਰਿਜ ਯੂਨੀਵਰਸਿਟੀ ਦੀ ਲਾਇਬ੍ਰੇਰੀ ਦਾ ਡਿਜ਼ਾਈਨ (1933), ਆੱਕਸਫੋਰਡ ਵਿਚ ਬਾਡਲੀਆਨ ਦੀ ਨਵੀਂ ਲਾਇਬ੍ਰੇਰੀ ਅਤੇ ਲੰਡਨ ਦਾ ਨਵਾਂ ਵਾਟਰਲੂ ਪੁਲ (ਜਿਹੜਾ ਕਿ 1945 ਵਿਚ ਮੁਕੰਮਲ ਹੋਇਆ) ਹਨ।

8 ਫ਼ਰਵਰੀ, 1960 ਨੂੰ ਲੰਡਨ ਵਿਚ ਹੀ ਇਸ ਆਰਕੀਟੈੱਕਟ ਦਾ ਦਿਹਾਂਤ ਹੋ ਗਿਆ।

**ਸਕਾਟ, ਸਰ ਜਾਰਜ ਗਿਲਬਰਟ** : ਇਸ ਉਸਾਰੀ ਮਾਹਿਰ ਦਾ ਜਨਮ 13 ਜੁਲਾਈ, 1811 ਨੂੰ ਬਕਿੰਘਮਸ਼ਿਰ ਵਿਚ ਗੈਵਕਾਟ ਵਿਖੇ ਹੋਇਆ। ਇਹ ਵਿਕਟੋਰੀਆ ਦੇ ਜ਼ਮਾਨੇ ਦਾ ਇੰਗਲੈਂਡ ਵਿਚ ਮੱਧਕਾਲੀ ਨਮੂਨੇ ਨੂੰ ਸੁਰਜੀਤ ਕਰਨ ਵਾਲਾ ਇਕ ਸਫ਼ਲ ਆਰਕੀਟੈੱਕਟ ਸੀ। ਇਸ ਦੁਆਰਾ ਤਿਆਰ ਕੀਤੇ ਗਿਰਜਾ-ਘਰਾਂ ਦੇ ਡਿਜ਼ਾਈਨਾਂ ਵਿਚੋਂ ਸਭ ਤੋਂ ਪਹਿਲਾ 1838 ਈ. ਵਿਚ ਤਿਆਰ ਕੀਤਾ ਗਿਆ ਸੀ। ਇਸ ਨੇ ਏ. ਡਬਲਿਊ. ਐਨ. ਪਿਊਜਿਨ ਦੀ ਕਾਲੀਨ ਉਸਾਰੀ-ਕਲਾ ਦਾ ਅਧਿਐਨ ਕੀਤਾ ਅਤੇ ਇਸ ਉਪਰੰਤ ਹੀ ਇਸ ਦਾ ਅਸਲੀ ਕੰਮ ਸ਼ੁਰੂ ਹੋਇਆ। ਇਸ ਅਧਿਐਨ ਦਾ ਸਿੱਟਾ ਆੱਕਸਫੋਰਡ ਵਿਖੇ ਮਾਰਟਾਇਰਜ਼ ਮੈਮੋਰੀਅਲ (1841 ਈ.) ਦੀ ਇਮਾਰਤ ਹੈ। ਸਕਾਟ ਨੇ ਹੈਮਬਰਗ ਵਿਖੇ ਵੀ ਇਕ ਮੁਕਾਬਲੇ ਵਿਚ ਭਾਗ ਲੈ ਕੇ ਜਿੱਤ ਪ੍ਰਾਪਤ ਕੀਤੀ। ਇਸ ਨਾਲ ਇਸ ਨੂੰ ਸਾਰੀ ਦੁਨੀਆ ਵਿਚ ਪ੍ਰਸਿੱਧੀ ਪ੍ਰਾਪਤ ਹੋ ਗਈ। ਇਸ ਦੁਆਰਾ ਬਣਾਈਆਂ ਸਭ ਤੋਂ ਚੰਗੀਆਂ ਇਮਾਰਤਾਂ ਵਿਚੋਂ ਕੁਝ ਇਕ 'ਐਲਬਰਟ ਮੈਮੋ-ਰੀਅਲ' (1863-72 ਈ.) ਅਤੇ ਮਿੱਡਲੈਂਡ ਹੋਟਲ (ਡਿਜ਼ਾਈਨ 1865) ਹਨ। ਇਹ ਦੋਵੇਂ ਇਮਾਰਤਾਂ ਲੰਡਨ ਵਿਖੇ ਹੀ ਸਥਿਤ ਹਨ ਉਸ ਸਮੇਂ ਦੇ ਸਭ ਤੋਂ ਵੱਡੇ ਅੰਗਰੇਜ਼ੀ ਉਸਾਰੀ ਕਲਾ ਦੇ ਅਦਾਰੇ ਦਾ ਪ੍ਰਬੰਧਕ ਅਤੇ ਡਾਇਰੈੱਕਟਰ ਹੋਣ ਕਰਕੇ ਸਕਾਟ ਦੇ ਆਪਣੇ ਡਿਜ਼ਾਈਨਾਂ ਬਾਰੇ ਨਿਰਣਾ ਦੇਣਾ ਮੁਸ਼ਕਿਲ ਸੀ।

ਬਹੁਤ ਲੰਬੇ ਅਰਸੇ ਤੋਂ ਅਣਗੌਲੇ ਮੱਧ-ਵਰਤੀ ਗਿਰਜਿਆਂ ਅਤੇ ਐਬੇ ਜਾਂ ਡੇਰਿਆਂ ਦਾ ਪੁਨਰ ਸਥਾਪਨ, ਜਿਹੜਾ ਕਿ ਮੱਧਕਾਲੀ ਗਾਥੀ ਪੁਨਰ-ਉਥਾੱਨ ਦਾ ਇਕ ਪਹਿਲੂ ਸੀ, 19ਵੀਂ ਸਦੀ ਵਿਚ ਵੀ ਵਾਦ-ਵਿਵਾਦ ਦਾ ਵਿਸ਼ਾ ਬਣਿਆ ਰਿਹਾ। ਇਨ੍ਹਾਂ ਪੁਰਾਤਨ ਇਮਾਰਤਾਂ ਜਿਵੇਂ ਕਿ ਈਲੀ, ਸਾੱਲਜ਼ਬਰੀ, ਲਿਚਫੀਲਡ ਦੇ ਗਿਰਜੇ ਅਤੇ ਵੈੱਸਟ ਮਿਨਸਟਰ ਦੇ ਡੇਰੇ ਬਾਰੇ ਸਕਾਟ ਦੇ ਵਤੀਰੇ ਨੂੰ ਆਉਣ ਵਾਲੀਆਂ ਪੀੜ੍ਹੀਆਂ ਮਿਲੀ ਜੁਲੀ ਭਾਵਨਾ ਨਾਲ ਵੇਖਦੀਆਂ ਰਹੀਆਂ ਹਨ।

ਸਕਾਟ ਨੇ ਆਪਣੇ ਕੰਮ ਨੂੰ ਆਪਣੀ ਰਚਨਾ 'ਪਰਸਨਲ ਐਂਡ ਪ੍ਰੋਫ਼ੈਸ਼ਨਲ ਰੀਕੁਲੈੱਕਸ਼ਨਜ਼ (1829 ਈ.) ਵਿਚ ਪ੍ਰਕਾਸ਼ਿਤ ਕੀਤਾ ਹੈ ਸੰਨ 1872 ਵਿਚ ਸਕਾਟ ਨੂੰ ਨਾਈਟ ਦਾ ਖ਼ਿਤਾਬ ਦਿੱਤਾ ਗਿਆ।

27 ਮਾਰਚ, 1878 ਨੂੰ ਇਸ ਆਰਕੀਟੈਕਟ ਦਾ ਲੰਡਨ ਵਿਖੇ ਦਿਹਾਂਤ ਹੋ ਗਿਆ।

**ਸਕਾਟ, ਜਾਨ ਪਾਲ** : ਅਮਰੀਕਾ ਦਾ ਇਹ ਪ੍ਰਾਣੀ ਅਤੇ ਮਨੋ-ਵਿਗਿਆਨੀ ਮੁੱਖ ਤੌਰ ਤੇ ਪ੍ਰਾਣੀ ਵਿਵਹਾਰ ਸਬੰਧੀ ਅਧਿਐਨ ਕਰਨ ਕਰਕੇ ਜਾਣਿਆ ਜਾਂਦਾ ਹੈ।

ਇਸ ਦਾ ਜਨਮ 17 ਦਸੰਬਰ, 1909 ਨੂੰ ਕੈਨਜ਼ੈੱਸ ਸਿਟੀ ਵਿਖੇ ਹੋਇਆ। ਸੰਨ 1935 ਵਿਚ ਸਕਾਟ ਨੇ ਸ਼ਿਕਾਗੋ ਯੂਨੀ-ਵਰਸਿਟੀ ਤੋਂ ਪ੍ਰਾਣੀ-ਵਿਗਿਆਨ ਵਿਚ ਪੀ. ਐੱਚ.ਡੀ. ਦੀ ਡਿਗਰੀ ਹਾਸਲ ਕੀਤੀ। ਸੰਨ 1932-35 ਤਕ ਇਹ ਇਸੇ ਯੂਨੀਵਰਸਿਟੀ ਵਿਚ ਪ੍ਰਾਣੀ-ਵਿਗਿਆਨ ਦਾ ਸਹਾਇਕ ਪ੍ਰੋਫ਼ੈਸਰ ਲੱਗਿਆ ਰਿਹਾ ਸਕਾਟ 1935-45 ਤਕ ਇੰਡੀਆਨਾ ਵਿਚ ਕਰਾੱਫਰਡਜ਼ਵਿਲ ਦੇ ਵਾੱਬੈੱਸ਼ ਕਾਲਜ ਦੇ ਵਿਦਿਆ ਵਿਭਾਗ ਦਾ ਅਤੇ 1945-65 ਤਕ ਮੇਨ ਵਿਚ ਬਾਰ ਹਾਰਬਰ ਦੇ ਸਥਾਨ ਤੇ ਰਾੱਸਕੋ ਬੀ. ਜੈਕਸਨ ਮੈਮੋਰੀਅਲ ਲੈਬਾਰਟਰੀ ਦਾ ਮੈਂਬਰ ਰਿਹਾ। ਸੰਨ 1965 ਵਿਚ ਇਹ ਬੋਲਿੰਗ ਗ੍ਰੀਨ ਸਟੇਟ ਯੂਨੀਵਰਸਿਟੀ, ਓਹਾਈਓ ਵਿਚ ਡਾਇਰੈੱਕਟਰ ਲੱਗ ਗਿਆ।

ਸਕਾਟ ਨੇ ਬੰਸ ਪਰੰਪਰਾ, ਪਰਿਵਰਤਨ ਅਤੇ ਥਣਧਾਰੀ ਪ੍ਰਾਣੀਆਂ ਦੇ ਸਮਾਜਕ ਵਤੀਰੇ ਸਬੰਧੀ ਖੋਜ ਕੀਤੀ। ਉਸ ਨੇ ਕੁੱਤਿਆਂ ਤੇ ਪ੍ਰਯੋਗ ਕਰ ਕੇ ਇਹ ਵੇਖਿਆ ਕਿ ਜਿਹੜੇ ਕੁੱਤਿਆਂ ਨੂੰ ਬਚਪਨ ਤੋਂ ਹੀ ਉਸੇ ਜਾਤੀ ਦੇ ਹੋਰ ਕੁੱਤਿਆਂ ਤੋਂ ਵਖਰਾ ਰਖਿਆ ਜਾਂਦਾ ਹੈ ਉਹ ਇਕ ਤਰ੍ਹਾਂ ਦੇ ਅਸਮਾਜਿਕ ਪ੍ਰਾਣੀ ਬਣ ਜਾਂਦੇ ਹਨ ਅਤੇ ਉਨ੍ਹਾਂ ਦਾ ਦਿਮਾਗ਼ੀ ਸੰਤੁਲਨ ਠੀਕ ਨਹੀਂ ਰਹਿੰਦਾ। ਇਸ ਦੀ ਇਸ ਖੋਜ ਤੋਂ

ਲਾਭ ਇਹ ਸੀ ਕਿ ਕੁੱਤੇ ਦੇ ਬੱਚੇ ਨੂੰ ਪਾਲਤੂ ਬਣਾਉਣ ਦੇ ਸਹੀ ਸਮੇਂ ਦਾ ਪਤਾ ਲੱਗ ਸਕਦਾ ਸੀ।

ਸਕਾਟ ਦੀਆਂ ਪ੍ਰਮੁੱਖ ਰਚਨਾਵਾਂ ਐਨੀਮਲ ਬੀਹੇਵੀਅਰ (1958; ਸੋਧਿਤ ਐਡੀਸ਼ਨ, 1972); ਐਗ੍ਰੇਸ਼ਨ, (1958; ਸੋਧਿਤ ਐਡੀਸ਼ਨ, 1975); ਜਾੱਨ ਐੱਲ ਫੁਲਰ ਨਾਲ ਜੈਨਿਟਿਕਸ ਐਂਡ ਦੀ ਸੋਸ਼ਲ ਬੀਹੇਵੀਅਰ ਆਫ਼ ਦੀ ਡਾੱਗ (1965); ਇਸੇ ਦੀ ਦੁਬਾਰਾ ਛਪਾਈ ਡਾੱਗ ਬੀਹੇਵੀਅਰ, ਦੀ ਜੈਨਿਟਿਕਸ ਬੇਸਿਸ ਸਿਰਲੇਖ ਅਧੀਨ ਹੋਈ, (1974) ਅਤੇ ਸਾਰਾ ਐੱਫ਼ ਸਕਾਟ ਨਾਲ ਸੋਸ਼ਲ ਕੰਟਰੋਲ ਐਂਡ ਸੋਸ਼ਲ ਚੇਂਜ (1971) ਹਨ।

ਹ. ਪੁ.—ਐਨ. ਬ੍ਰਿ. ਮਾ. 8:994; ਵ. ਹੁ. ਇ. ਸਾ: 1511

**ਸਕਾਟ, ਡਿਊਕਨ ਫੀਲਡ ਹੈਨਰੀ** : ਇਸ ਉੱਘੇ ਅਤੇ ਪਥਰਾਟ ਪੌਦਿਆਂ ਦੀ ਰਚਨਾ ਦੇ ਖੇਤਰ ਵਿਚ ਮਾਹਿਰ ਪੁਰਾ-ਬਨਸਪਤੀ ਵਿਗਿਆਨੀ ਦਾ ਜਨਮ 28 ਨਵੰਬਰ, 1854 ਨੂੰ ਲੰਡਨ ਵਿਖੇ ਹੋਇਆ। ਮੁਢਲੀ ਵਿਦਿਆ ਇਸ ਨੇ ਘਰ ਵਿਚ ਹੀ ਪ੍ਰਾਪਤ ਕੀਤੀ। ਸੰਨ 1876 ਵਿਚ ਆੱਕਸਫੋਰਡ ਤੋਂ ਡਿਗਰੀ ਲੈਣ ਮਗਰੋਂ ਇਸ ਨੇ ਵੂਰਟਜ਼ਬੁਰਕ ਵਿਚ ਜੂਲੀਅਸ ਵਾਨ ਜੈਕਸ ਕੋਲੋਂ ਬਨਸਪਤੀ-ਵਿਗਿਆਨ ਪੜ੍ਹਨ ਦਾ ਫੈਸਲਾ ਕੀਤਾ ਅਤੇ ਇਥੇ ਹੀ 1882 ਈਂ. ਵਿਚ ਇਸ ਨੇ ਡਾੱਕਟ੍ਰੇਟ ਦੀ ਡਿਗਰੀ ਹਾਸਲ ਕੀਤੀ। ਕੁਝ ਚਿਰ ਯੂਨੀਵਰਸਿਟੀ ਕਾਲਜ, ਲੰਡਨ ਅਤੇ ਰਾੱਇਲ ਕਾਲਜ ਆਫ਼ ਸਾਇੰਸ ਵਿਖੇ ਪੜ੍ਹਾਉਣ ਉਪਰੰਤ ਇਹ ਕਿਊ ਦੀ ਜਾਡਰਲ ਪ੍ਰਯੋਗਸ਼ਾਲਾ ਦਾ ਆਨਰੇਰੀ ਕੀਪਰ ਨਿਯੁਕਤ ਹੋਇਆ। ਸੰਨ 1894 ਵਿਚ ਇਸ ਨੂੰ ਰਾੱਇਲ ਸੋਸਾਇਟੀ ਦਾ ਫੈਲੋ ਚੁਣ ਲਿਆ ਗਿਆ। ਸੰਨ 1906 ਵਿਚ ਇਸ ਨੇ ਕਿਊ ਨੂੰ ਛੱਡ ਕੇ ਓਕਲੇ ਵਿਚ ਰਿਹਾਇਸ਼ ਸ਼ੁਰੂ ਕਰ ਲਈ ਜਿਥੇ 29 ਜਨਵਰੀ, 1934 ਨੂੰ ਇਸ ਦੀ ਮੌਤ ਹੋ ਗਈ।

ਸਕਾਟ ਦੀ ਮੁਢਲੀ ਖੋਜ ਪੌਦਿਆਂ ਦੀ ਰਚਨਾ ਤੋਂ ਸ਼ੁਰੂ ਹੋਈ, ਪਰ ਮਗਰੋਂ ਇਸ ਦੀ ਰੁਚੀ ਪਥਰਾਟਾਂ ਦੀ ਖੋਜ ਵਲ ਹੋ ਗਈ ਅਤੇ ਇਸ ਨੇ ਵਿਲੀਅਮ ਕਰਾੱਫੋਰਡ ਵਿਲੀਅਮਸਨ ਨਾਲ ਰਲ ਕੇ ਕਾਰਬਨੀ ਚਟਾਨਾਂ ਦੇ ਪਥਰਾਟਾਂ ਦੀ ਬਣਤਰ ਸਬੰਧੀ ਤਿੰਨ ਬਿਰਤਾਂਤ (1895-96) ਲਿਖੇ। ਐਫ. ਡਬਲਿਊ. ਆਲਿਵਰ ਨਾਲ ਰਲ ਕੇ ਇਸ ਨੇ 1904 ਵਿਚ ਲੈਜੀਨਾਸਟੋਮਾ ਬੀਜ ਨੂੰ ਲਾਈਜੋਨਾਡੈਂਡਰਾੱਨ ਦਾ ਬੀਜ ਸਾਬਤ ਕਰਕੇ ਬੀਜਦਾਰ ਪੌਦਿਆਂ ਦੀ ਇਕ ਨਵੀਂ ਸ਼੍ਰੇਣੀ ਨੂੰ ਹੋਂਦ ਵਿਚ ਲਿਆਂਦਾ ਅਤੇ ਇਸ ਨੂੰ ਟੈਰਿਡੋਸਪੱਰਮੀ ਦਾ ਨਾਂ ਦਿਤਾ। 'ਸਟੱਡੀਜ਼ ਇਨ ਫਾੱਸਿਲ ਬਾੱਟਨੀ' 1900; ਤੀਸਰਾ ਐਡੀਸ਼ਨ (1920-23) ਅਤੇ 'ਐਕਸਟਿੰਕਟ ਪਲਾਂਟਸ ਐਂਡ ਪ੍ਰਾੱਬਲਮਜ਼ ਆੱਫ਼ ਐਵੋਲਿਊਸ਼ਨ' ਇਸ ਦੀਆਂ ਮੁੱਖ ਲਿਖਤਾਂ ਹਨ।

ਹ. ਪੁ.—ਐਨ. ਬ੍ਰਿ. 20:184.

**ਸਕਾਟ, ਡੇਵਿਡ ਰੈਂਡੋਲਫ** : ਚੰਨ ਦੀ ਯਾਤਰਾ ਕਰਨ ਵਾਲੇ ਅਪੋਲੋ 15 ਦੇ ਇਸ ਕਮਾਂਡਰ ਅਤੇ ਪੁਲਾੜ-ਯਾਤਰੀ ਦਾ ਜਨਮ 6 ਜੂਨ, 1932 ਨੂੰ ਸਾਨ ਐਨਟੋਨੀਓ, ਟੈਕਸਾਸ ਵਿਖੇ ਹੋਇਆ। ਸੰਨ 1954 ਵਿਚ ਸੰਯੁਕਤ ਰਾਜ ਦੀ ਮਿਲਟਰੀ ਅਕੈਡਮੀ, ਵੈਸਟ ਪੁਆਇੰਟ ਤੋਂ ਗ੍ਰੈਜੂਏਸ਼ਨ ਕਰਨ ਉਪਰੰਤ ਇਹ ਹਵਾਈ ਸੈਨਾ ਵਿਚ ਭਰਤੀ ਹੋ ਗਿਆ ਅਤੇ ਹਵਾਈ ਜਹਾਜ਼ ਵੀ ਉਡਾਉਣਾ ਸਿਖ ਗਿਆ। ਮੈਸਾਚੂਸੈਟਸ ਇੰਸਟੀਚਿਊਟ ਆਫ਼ ਟੈੱਕਨਾਲੌਜੀ ਤੋਂ ਹਵਾਈ ਵਿਦਿਆ ਅਤੇ ਪੁਲਾੜ ਯਾਤਰਾ-ਵਿਗਿਆਨ ਵਿਚ ਐੱਮ-ਐੱਸ. ਕਰਨ ਉਪਰੰਤ ਇਹ ਐਡਵਾਰਡ ਏਅਰ ਫੋਰਸ ਬੇਸ, ਕੈਲੀਫੋਰਨੀਆ ਵਿਖੇ ਬਤੌਰ ਟੈੱਸਟ ਹਵਾਈ ਜਹਾਜ਼ ਚਾਲਕ ਦੇ ਸਿਖਿਆ ਪ੍ਰਾਪਤ ਕਰਨ ਲਈ ਚਲਾ ਗਿਆ। ਇਹ 1963 ਵਿਚ ਚੁਣੇ ਗਏ ਸੰਯੁਕਤ ਰਾਜ ਦੇ ਪੁਲਾੜ ਯਾਤਰੀਆਂ ਦੇ ਤੀਜੇ ਗਰੁੱਪ ਦਾ ਮੈਂਬਰ ਸੀ। ਇਸ ਨੇ ਨੀਲ. ਏ. ਆਰ-ਮਸਟਰਾਂਗ ਨਾਲ ਜੈਮਿਨੀ-8 ਦੀ 6 ਮਾਰਚ, 1966 ਵਿਚ ਉਡਾਣ ਭਰੀ। ਇਹ ਸਫ਼ਲਤਾਪੂਰਵਕ ਨਿਸ਼ਚਿਤ ਸਥਾਨ ਉਤੇ ਪਹੁੰਚ ਗਏ ਅਤੇ ਮਨੁੱਖ ਰਹਿਤ ਐਗਨਾ ਟਾਰਗੇਟ ਵਾਹਨ ਨਾਲ ਜਾ ਮਿਲੇ ਪਰੰਤੂ ਬਿਜਲਈ ਨੁਕਸ ਪੈ ਜਾਣ ਕਾਰਨ ਐਗਨਾ ਜੈਮਿਨੀ ਜਹਾਜ਼ ਗੋਤੇ ਖਾਣ ਲੱਗ ਪਿਆ ਅਤੇ ਇੱਧਰ ਉੱਧਰ ਘੁੰਮਣ ਲੱਗਾ। ਜੈਮਿਨੀ ਕੈਪਸੂਲ ਨੂੰ ਐਗਨਾ ਨਾਲੋਂ ਵਖਰਾ ਕਰ ਦਿੱਤਾ ਗਿਆ ਅਤੇ ਅੰਤ ਵਿਚ ਬਿਜਲਈ ਨਿਯੰਤਰਣ ਮੁੜ ਸਥਾਪਿਤ ਹੋ ਗਿਆ ਪਰੰਤੂ ਯਾਤਰਾ ਨੂੰ ਅੱਧ ਵਿਚਕਾਰ ਹੀ ਛੱਡਣਾ ਪਿਆ। ਆਰਮਸਟਰਾਂਗ ਅਤੇ ਸਕਾਟ ਦੋਵੇਂ ਉਡਾਣ ਭਰਨ ਤੋਂ ਬਾਅਦ ਲਗਭਗ ਕੋਈ 10 ਘੰਟੇ 42 ਮਿੰਟ ਬਾਅਦ ਵਾਪਸ ਉਤਰ ਆਏ।

3 ਮਾਰਚ, 1969 ਨੂੰ ਛੱਡੇ ਗਏ ਅਪੋਲੋ-9 ਦੀ ਉਡਾਣ ਸਮੇਂ ਇਹ ਕਮਾਂਡ ਮਾਡਿਊਲ ਹਵਾਈ ਜਹਾਜ਼ ਚਾਲਕ ਸੀ ਅਤੇ ਜੇਮਜ਼ ਏ. ਮੈਕਡੇਵਿਟ ਤੇ ਰਸਲ ਐਲ. ਸਵੀਕਾਰਟ ਵੀ ਇਸ ਦੇ ਨਾਲ ਹੀ ਸੀ। ਧਰਤੀ ਦੇ ਆੱਰਬਿਟ ਵਿਚ ਇਨ੍ਹਾਂ ਨੇ ਸਫ਼ਲਤਾਪੂਰਵਕ ਨਿਸ਼ਚਿਤ ਸਥਾਨ ਉੱਤੇ ਪਹੁੰਚ ਕੇ ਕਮਾਂਡ ਮਾਡਿਊਲ ਨੂੰ ਲੂਨਰ ਮਾਡਿਊਲ ਨਾਲ ਜੋੜਿਆ ਅਤੇ ਉਨ੍ਹਾਂ ਸਾਰੇ ਉਪਕਰਣਾਂ ਦਾ ਸਫ਼ਲਤਾਪੂਰਵਕ ਪ੍ਰੀਖਣ ਕੀਤਾ, ਜਿਹੜੇ ਚੰਨ ਉੱਤੇ ਉਤਰਨ ਲਈ ਲੋੜੀਂਦੇ ਸਨ। ਅਪੋਲੋ-9 ਦਾ ਯਾਤਰਾ ਇੰਨੀ ਸਫ਼ਲ ਰਹੀ ਕਿ ਇਸ ਨੂੰ ਮੁੜ ਅਪੋਲੋ-10 ਉੱਤੇ ਚੰਨ ਦੇ ਆੱਰਬਿਟ ਉੱਤੇ ਪਰਖਿਆ ਗਿਆ।

26 ਜੁਲਾਈ, 1971 ਨੂੰ ਸਕਾਟ, ਜੇਮਜ਼ ਬੀ. ਇਰਵਿਨ ਅਤੇ ਐਲਫਰਡ ਐਮ. ਵਾਰਡਨ ਨੂੰ ਅਪੋਲੋ-15 ਦੀ ਯਾਤਰਾ ਲਈ ਛੱਡਿਆ ਗਿਆ। ਸਕਾਟ ਅਤੇ ਇਰਵਿਨ ਸਾਢੇ ਤਿੰਨ ਦਿਨਾਂ ਦੀ ਯਾਤਰਾਂ ਤੋਂ ਬਾਅਦ ਅਪੈਲਿਨ ਮਾਊਂਟੇਨਜ਼ ਦੀਆਂ ਜੜ੍ਹਾਂ ਵਿਚ ਦੱਰੇ ਉੱਤੇ ਜਾ ਉਤਰੇ ਜਿਸ ਨੂੰ ਹੈਜਨੀਰਿਲ ਕਿਹਾ ਜਾਂਦਾ ਹੈ। ਚੰਨ ਉੱਤੇ ਚਲਣ ਵਾਲੇ ਵਾਹਨ ਦੀ ਸਹਾਇਤਾ ਨਾਲ ਇਨ੍ਹਾਂ ਨੇ 28 ਕਿ. ਮੀ. (17.5 ਮੀਲ) ਦੀ ਦੂਰੀ ਤੈਅ ਕੀਤੀ। ਇਹ ਯਾਤਰਾ ਤਿੰਨ ਵੱਖੋ ਵੱਖਰੇ ਰਸਤਿਆਂ ਉੱਤੇ ਕੀਤੀ ਗਈ ਅਤੇ ਲਗਭਗ 17 ਘੰਟੇ ਇਨ੍ਹਾਂ ਨੇ ਉੱਥੇ ਚੰਨ ਦੀ ਧਰਤੀ ਉੱਤੇ ਲੂਨਰ ਮਾਡਿਊਲ ਤੋਂ ਬਾਹਰ ਗੁਜ਼ਾਰੇ। ਇਹ ਯਾਤਰੀ 7 ਅਗਸਤ ਨੂੰ ਵਾਪਸ ਧਰਤੀ ਉੱਤੇ ਆ ਗਏ। ਇਹ ਇਕ ਰਿਕਾਰਡ ਤੋੜ ਯਾਤਰਾ ਸੀ ਅਤੇ ਇਹ ਆਪਣੇ ਨਾਲ 77 ਕਿ. ਗ੍ਰਾ. (170 ਪੌਂਡ) ਚੰਨ ਦੀਆਂ ਚਟਾਨਾਂ ਵੀ ਲੈ ਕੇ ਆਏ ਸਨ ਜਿਸ ਨੇ ਅਪੋਲੋ-15 ਦੀ ਯਾਤਰਾ ਦੌਰਾਨ ਇਕੱਠੇ ਕੀਤੇ ਵਿਗਿਆਨਕ ਡੈਟੇ ਵਿਚ ਵੱਡਾ ਯੋਗਦਾਨ ਪਾਇਆ ਹੈ।

ਹ. ਪੁ.—ਐਨ. ਬ੍ਰਿ. ਮਾ. 8:893

**ਸਕਾਟ ਮਾਈਕਲ** (1175-1232 ਈਂ.) : ਇਹ ਸਕਾਟਲੈਂਡ ਦਾ ਇਕ ਉੱਘਾ ਅਨੁਵਾਦਕ, ਗਣਿਤ ਵੇਤਾ ਅਤੇ ਜੋਤਸ਼ੀ ਸੀ। ਇਸ ਨੇ ਆੱਕਸਫ਼ੋਰਡ ਤੇ ਪੈਰਿਸ ਵਿਖੇ ਵਿਦਿਆ ਪ੍ਰਾਪਤ ਕੀਤੀ। ਟਾਲੀਡੋ ਵਿਖੇ ਅਰਬੀ ਭਾਸ਼ਾ ਦਾ ਗਿਆਨ ਹਾਸਲ ਕਰਨ ਉਪਰੰਤ ਇਸ ਨੂੰ ਫ੍ਰੈਡਰਿਕ ਦੂਜੇ ਦੇ ਦਰਬਾਰ ਦੇ ਉੱਘੇ ਵਿਦਵਾਨਾਂ ਵਿਚ ਸ਼ਾਮਲ ਕਰ ਲਿਆ ਗਿਆ। ਇਸ ਦੀ ਪ੍ਰਸਿੱਧੀ ਦਾ ਕਾਰਨ 'De Amimalibus; 'De anima' ਅਤੇ 'De coelo' ਆਦਿ। ਪੁਸਤਕਾਂ ਦਾ ਅਨੁਵਾਦ ਕਰਨਾ ਹੈ।

ਇਸ ਤੋਂ ਇਲਾਵਾ ਇਸ ਨੇ ਕੁਝ ਮੌਲਿਕ ਪੁਸਤਕਾਂ ਵੀ ਲਿਖੀਆਂ ਜਿਨ੍ਹਾਂ ਵਿਚੋਂ 'Super auctorem spherae'; 'De soleet Luma', 'Theatrum chimicum', 'De chiromantia ਅਤੇ De Physiognemia et de hominis Procreanione' ਆਦਿ ਮਹੱਤਵਪੂਰਣ ਹਨ।

ਇਸ ਨੇ ਫ੍ਰੈਡਰਿਕ ਦੂਜੇ ਦੀ ਮੌਤ ਬਾਰੇ ਵੀ ਭਵਿਖਬਾਣੀ ਕੀਤੀ। ਇਸ ਨੇ ਆਪਣੀ ਮੌਤ ਬਾਰੇ ਵੀ ਜੋਤਿਸ਼ ਲਗਾ ਲਿਆ ਸੀ ਕਿ ਸਿਰ ਉੱਪਰ ਪੱਥਰ ਲੱਗਣ ਨਾਲ ਹੋਵੇਗੀ। ਇਹ ਜਾਦੂਗਰ ਦੇ ਤੌਰ ਤੇ ਵੀ ਮਸ਼ਹੂਰ ਸੀ।

ਹ. ਪੁ.—ਐਨ. ਬ੍ਰਿ. 20:138

**ਸਕਾਟ, ਰਾਬਰਟ, ਫਾਕਨ** : ਇਹ ਇਕ ਅੰਗਰੇਜ਼ ਖੋਜੀ ਅਤੇ ਜਹਾਜ਼ਰਾਨ ਸੀ ਜਿਸ ਦਾ ਜਨਮ ਡੈਵਨਪੋਰਟ ਵਿਖੇ 1868 ਈ. ਹੋਇਆ। ਪੜ੍ਹਾਈ ਖ਼ਤਮ ਕਰਨ ਉਪਰੰਤ ਇਹ ਸਮੁੰਦਰੀ ਜਹਾਜ਼ਾਂ ਉੱਤੇ ਵੱਖ ਵੱਖ ਅਹੁਦਿਆਂ ਤੇ ਲੱਗਿਆ ਰਿਹਾ। ਸੰਨ 1897 ਵਿਚ ਇਸ ਨੂੰ ਲੈਫ਼ਟੀਨੈਂਟ ਦਾ ਅਹੁਦਾ ਮਿਲਿਆ ਅਤੇ 1900 ਈ. ਵਿਚ ਇਸ ਨੂੰ ਡਿਸਕਵਰੀ ਨਾਮੀ ਜਹਾਜ਼ ਦਾ ਕਮਾਂਡਰ ਨਿਯੁਕਤ ਕੀਤਾ। ਇਸ ਨੇ ਰਾਸ਼ਟਰੀ ਐਂਟਾਰਕਟਿਕ ਮੁਹਿੰਮ ਦੇ ਸਬੰਧ ਵਿਚ ਚਾਰ ਸਾਲ ਪ੍ਰਸ਼ੰਸਾਜਨਕ ਕੰਮ ਕੀਤਾ। ਸੰਨ 1904 ਵਿਚ ਵਾਪਸ ਆਉਣ ਤੇ ਕੈਪਟਨ ਬਣਾ ਦਿੱਤਾ ਗਿਆ।

ਸੰਨ 1909 ਵਿਚ ਫਿਰ ਇਸ ਨੇ ਐਂਟਾਰਕਟਿਕ ਵਿਚ ਖ਼ੋਜ ਕਰਨ ਅਤੇ ਦੱਖਣੀ ਧਰੁਵ ਤੱਕ ਪਹੁੰਚਣ ਦਾ ਫੈਸਲਾ ਕੀਤਾ। ਮੁਹਿੰਮ ਦਾ ਆਰੰਭ ਜੂਨ, 1910 ਵਿਚ ਹੋਇਆ। 18 ਜਨਵਰੀ, 1912 ਨੂੰ ਸਕਾਟ ਆਪਣੇ ਚਾਰ ਸਾਥੀਆਂ ਸਮੇਤ ਦੱਖਣੀ ਧਰੁਵ ਤੇ ਪਹੁੰਚ ਗਿਆ। ਵਾਪਸੀ ਤੇ ਸਰਦੀ ਅਤੇ ਖਾਣ ਪੀਣ ਦੀਆਂ ਚੀਜ਼ਾਂ ਦੀ ਕਮੀ ਹੋਣ ਕਰ ਕੇ ਸਕਾਟ ਅਤੇ ਉਸ ਦੇ ਸਾਥੀਆਂ ਓਟਸ ਡਾ. ਈ. ਏ. ਵਿਲਸਨ ਅਤੇ ਲੈਫ਼ਟੀਨੈਂਟ ਐੱਚ. ਆਰ. ਬਾਵਲਰਜ਼ ਦੀ ਰਾਹ ਵਿਚ ਮੌਤ ਹੋ ਗਈ। ਇਨ੍ਹਾਂ ਦੀ ਯਾਦ ਵਿਚ 14 ਫ਼ਰਵਰੀ, 1913 ਨੂੰ ਲੰਡਨ ਦੇ ਸੇਂਟ ਪਾਲ ਗਿਰਜੇ ਵਿਚ ਇਕ ਭਾਰੀ ਜਲਸਾ ਕੀਤਾ ਗਿਆ।

—ਨਰਿੰਦਰ ਪਾਲ ਸਿੰਘ

**ਸਕਾਟਲੈਂਡ** : ਇਹ ਬਰਤਾਨੀਆ ਦਾ ਧੁਰ ਉੱਤਰੀ ਦੇਸ਼ ਹੈ। ਚੈਵੀਅਟ ਦੀਆਂ ਪਹਾੜੀਆਂ ਅਤੇ ਟਵੀਡ ਦਰਿਆ ਇਸ ਨੂੰ ਇੰਗਲੈਂਡ ਤੋਂ ਵੱਖ ਕਰਦੇ ਹਨ। ਇਸ ਦੇ ਪੂਰਬ ਵਿਚ ਉੱਤਰੀ ਸਾਗਰ ਅਤੇ ਉਸ ਤੋਂ ਪਾਰ ਸਕੈਂਡੇਨੇਵੀ ਦੇਸ਼ ਹਨ। ਉੱਤਰ ਅਤੇ ਪੱਛਮ ਵਿਚ ਅੰਧ-ਮਹਾਂਸਾਗਰ ਹੈ। ਦੱਖਣ-ਪੱਛਮ ਵਿਚ ਨਾੱਰਥ ਚੈਨਲ ਅਤੇ ਉਸ ਤੋਂ ਪਾਰ ਉੱਤਰੀ ਆਇਰਲੈਂਡ ਹੈ ਅਤੇ ਇਸ ਦੇ ਦੱਖਣੀ ਤੱਟ ਦੇ ਨਾਲ ਇਰਿਸ਼ ਸਾਗਰ ਅਤੇ ਸੌਲਵੇ ਫਰਥ ਹਨ। ਇਸ ਦੀ ਮੁੱਖ-ਭੂਮੀ ਉੱਤਰ ਵਿਚ ਡਨਕੈਨਸਬਾਈ ਹੈੱਡ (58°40′ ਉੱਤਰੀ ਵਿਥਕਾਰ) ਤੋਂ ਲੈ ਕੇ ਦੱਖਣ ਵਿਚ ਗੈਲੋਵੇ ਮੁੱਲ (54°38′ ਉੱਤਰੀ ਵਿਥਕਾਰ) ਤੀਕ 445 ਕਿ. ਮੀ. ਦੀ ਲੰਬਾਈ ਵਿਚ ਅਤੇ ਪੱਛਮ ਵਿਚ ਪੀਟਰ ਹੈੱਡ (1°46′ ਪੱ. ਲੰਬ.) ਤੋਂ ਲੈ ਕੇ ਪੂਰਬ ਵਿਚ ਅਰਦਨਾ ਮਰਚਨ (6°9′ ਪੂ. ਲੰਬ.) ਤੀਕ 273 ਕਿ. ਮੀ. ਦੀ ਚੌੜਾਈ ਵਿਚ ਫੈਲੀ ਹੋਈ ਹੈ ਪਰ ਇਸ ਦੇ ਟਾਪੂ ਇਸ ਦੇ ਖੇਤਰ ਨੂੰ ਪੂਰਬ ਅਤੇ ਉੱਤਰ ਵਿਚ ਹੋਰ ਵਧਾਉਂਦੇ ਹਨ। ਇਸ ਦਾ ਕੁੱਲ ਖੇਤਰਫਲ 78,772 ਵ. ਕਿ. ਮੀ. ਹੈ। ਇਸ ਦੀ ਰਾਜਧਾਨੀ ਐਡਿਨਬਰਗ ਹੈ ਅਤੇ ਗਲਾਸਗੋ ਇਸ ਦਾ ਸਭ ਤੋਂ ਵੱਡਾ ਸ਼ਹਿਰ ਹੈ। ਇਸ ਦਾ ਵਰਤਮਾਨ ਨਾਂ ਨੌਵੀਂ ਸਦੀ ਵਿਚ ਪਿਆ। ਪਹਿਲਾਂ ਇਸ ਨੂੰ ਕੈਲੇਡੋਨੀਅਨ ਆਖਦੇ ਸਨ ਜਿਸ ਦਾ ਪ੍ਰਯੋਗ ਅੱਜ-ਕੱਲ੍ਹ ਕੇਵਲ ਕਵੀਆਂ ਤੀਕ ਹੀ ਸੀਮਿਤ ਹੈ।

## ਭੂ-ਆਕ੍ਰਿਤੀ ਵਿਗਿਆਨ

**ਧਰਾਤਲ**—ਧਰਾਤਲ ਦੇ ਪੱਖ ਤੋਂ ਸਕਾਟਲੈਂਡ ਤਿੰਨ ਭਾਗਾਂ ਵਿਚ ਵੰਡਿਆ ਜਾਂਦਾ ਹੈ—ਪਰਬਤੀ ਖੇਤਰ, ਕੇਂਦਰੀ ਨੀਵਾਂ ਮੈਦਾਨ ਅਤੇ ਦੱਖਣੀ ਉੱਚ-ਭੂਮੀ। ਹਰ ਇਕ ਭਾਗ ਦੀ ਸੀਮਾ ਭੂ-ਗਰਭੀ ਵਿਸ਼ੇਸ਼ਤਾਈਆਂ ਦੁਆਰਾ ਨਿਸ਼ਚਿਤ ਕੀਤੀ ਗਈ ਹੈ।

ਸਕਾਟਲੈਂਡ ਦਾ ਬਹੁਤਾ ਭਾਗ ਪਰਬਤੀ ਖੇਤਰ ਨੇ ਹੀ ਰੋਕਿਆ ਹੋਇਆ ਹੈ। ਇਸ ਖੰਡ ਵਿਚ ਪਰਬਤੀ ਪਠਾਰ ਸ਼ਾਮਲ ਹਨ ਜਿਨ੍ਹਾਂ ਨੂੰ ਵੱਡੀਆਂ ਅਤੇ ਛੋਟੀਆਂ ਵਾਦੀਆਂ ਨੇ ਕੱਟਿਆ ਵੱਢਿਆ ਹੋਇਆ ਹੈ। ਇਸ ਖੇਤਰ ਦੀਆਂ ਕੁਦਰਤੀ ਡੂੰਘਾਣਾਂ ਜੋ ਝੀਲਾਂ ਦੇ ਰੂਪ ਵਿਚ ਹਨ, ਕੈਲੇਡੋਨੀਅਨ ਨਹਿਰ ਦੀ ਉਸਾਰੀ ਲਈ ਵਰਤੀਆਂ ਗਈਆਂ ਹਨ। ਗ੍ਰੇਟ ਗਲੈੱਨ ਜੋ ਪੂਰਬ-ਪੱਛਮ ਦੀ ਦਿਸ਼ਾ ਵਿਚ ਇਨਵਰਨੈੱਸ ਤੋਂ ਫੋਰਟ ਵਿਲੀਅਮ ਤੀਕ ਫੈਲੀ ਹੋਈ ਹੈ, ਪਰਬਤੀ ਖੇਤਰ ਨੂੰ ਦੋ ਭਾਗਾਂ ਵਿਚ ਵੰਡਦੀ ਹੈ। ਗ੍ਰੇਟ ਗਲੈੱਨ ਦੇ ਦੱਖਣ-ਪੱਛਮ ਵਿਚ ਗ੍ਰੈਂਪੀਅਨ ਪਰਬਤ ਹਨ ਜਿਨ੍ਹਾਂ ਦੀਆਂ ਉੱਤਰੀ ਢਲਾਣਾਂ ਸਕਾਟਲੈਂਡ ਦਾ ਜੰਗਲੀ ਨਜ਼ਾਰਾ ਪੇਸ਼ ਕਰਦੀਆਂ ਹਨ। ਬ੍ਰਿਟਿਸ਼ ਇਜ਼ਾਈਲ ਦਾ ਸਭ ਤੋਂ ਉੱਚਾ ਪਰਬਤ ਬੈਨ ਨੇਵੀਜ਼ (1,343 ਮੀ.) ਵੀ ਗ੍ਰੈਂਪੀਅਨ ਵਿਚ ਹੀ ਹੈ। ਇਸ ਖੇਤਰ ਵਿਚ ਚਾਰ ਹੋਰ ਪਰਬਤ 1,220 ਮੀ. ਤੋਂ ਉੱਚੇ ਹਨ ਅਤੇ ਅਜਿਹੀਆਂ ਚੋਟੀਆਂ ਦੀ ਗਿਣਤੀ 543 ਹੈ ਜਿਹੜੀਆਂ 915 ਮੀ. ਦੀ ਉਚਾਈ ਨੂੰ ਟੱਪ ਜਾਂਦੀਆਂ ਹਨ।

ਪਰਬਤੀ ਖੇਤਰ ਦੇ ਦੱਖਣ ਵਿਚ ਕੇਂਦਰੀ ਨੀਵਾਂ ਮੈਦਾਨ ਹੈ। ਇਸ ਦੀ ਉੱਤਰੀ ਹੱਦ ਗਲਾਸਗੋ ਦੇ ਕੁਝ ਕਿ. ਮੀ. ਉੱਤਰ ਵਿਚ ਉੱਤਰ-ਪੂਰਬ ਤੋਂ ਐਬਰਦੀਨ ਤੀਕ ਹੈ ਅਤੇ ਦੱਖਣੀ ਹੱਦ ਇਸ ਸ਼ਹਿਰ ਦੇ ਦੱਖਣ ਵਿਚ ਉੱਤਰ-ਪੂਰਬ ਤੋਂ ਦਨਬਾਰ ਤੀਕ ਹੈ। ਭਾਵੇਂ ਇਹ ਖੰਡ ਨੀਵੇਂ ਮੈਦਾਨ ਕਰ ਕੇ ਹੀ ਜਾਣਿਆ ਜਾਂਦਾ ਹੈ ਪਰ ਇਸ ਵਿਚ ਵੀ ਪਹਾੜੀਆਂ ਦੀ ਇਕ ਲੜੀ ਜਾਰੀ ਰਹਿੰਦੀ ਹੈ। ਬੈਨ ਕਲਾਊਦ ਇਥੋਂ ਦੀ ਸਭ ਤੋਂ ਉੱਚੀ ਪਹਾੜੀ ਹੈ ਜਿਸ ਦੀ ਉਚਾਈ 720 ਮੀ. ਹੈ। ਇਨ੍ਹਾਂ ਪਹਾੜੀਆਂ ਅਤੇ ਪਰਬਤੀ ਖੇਤਰ ਵਿਚਕਾਰ ਸਟਰੈਥਮੋਰ ਦਾ ਉਪਜਾਊ ਨੀਵਾਂ ਮੈਦਾਨ ਸਥਿਤ ਹੈ। ਇਸ ਦਾ ਦੂਜਾ ਮੈਦਾਨ ਜਿਸ ਨੂੰ ਲੋਥੀਅਨ ਦਾ ਮੈਦਾਨ ਆਖਦੇ ਹਨ, ਐਡਿਨਬਰਗ ਦੇ ਦੁਆਲੇ ਫੈਲਿਆ ਹੋਇਆ ਹੈ। ਇਨ੍ਹਾਂ ਨੀਵੇਂ ਮੈਦਾਨਾ ਵਿਚ ਅਜੇ ਵੀ ਬਹੁਤ ਸਾਰੇ ਉਜਾੜ ਪਏ ਹਨ।

ਦੱਖਣੀ ਉੱਚ-ਭੂਮੀ ਨੇ ਸਕਾਟਲੈਂਡ ਦਾ ਸਭ ਤੋਂ ਦੱਖਣੀ ਹਿੱਸਾ ਰੋਕਿਆ ਹੋਇਆ ਹੈ। ਭਾਵੇਂ ਇਸ ਦੀ ਭੌਤਿਕ ਰੂਪ-ਰੇਖਾ ਤਾਂ ਬਹੁਤ ਵੱਖਰੀ ਹੈ ਪਰ ਫਿਰ ਵੀ ਨੀਵੇਂ ਮੈਦਾਨਾਂ ਤੋਂ ਬਹੁਤ ਪ੍ਰਤੱਖ ਨਜ਼ਰ ਨਹੀਂ ਆਉਂਦੀ। ਭਾਵੇਂ ਇਸ ਦੀ ਧਰਾਤਲ ਕੁਝ ਪਰਬਤੀ ਖੇਤਰ ਨਾਲ ਹੀ ਮਿਲਦੀ ਹੈ ਪਰ ਇਸ ਦਾ ਆਕਾਰ ਬਹੁਤ ਛੋਟਾ ਹੈ ਅਤੇ ਉਚਾਈ ਬਹੁਤ ਘੱਟ ਹੈ। ਪਹਾੜੀਆਂ ਦੀਆਂ ਢਲਾਣਾਂ ਘਾਹ ਨਾਲ ਭਰਪੂਰ ਹਨ ਅਤੇ ਵਾਦੀਆਂ ਡੂੰਘੀਆਂ ਦੀ ਥਾਂ ਚੌੜੀਆਂ ਵਧੇਰੇ ਹਨ। ਮਾਊਂਟ ਮੈਰਿਕ (843 ਮੀ.) ਇਥੋਂ ਦੀ ਸਭ ਤੋਂ ਉੱਚੀ ਚੋਟੀ ਹੈ। ਇਸ ਤੋਂ ਇਲਾਵਾ ਕਈ ਹੋਰ ਚੋਟੀਆਂ ਦੀ ਉਚਾਈ ਵੀ 610 ਮੀ. ਤੋਂ ਜ਼ਿਆਦਾ ਹੈ।

ਇਸ ਦਾ ਪੱਛਮੀ ਤੱਟ ਪਹਾੜੀਆਂ ਦੀ ਇਕ ਡੂੰਘੀ ਦੀਵਾਰ ਦੇ ਰੂਪ ਵਿਚ ਹੈ ਜਦੋਂ ਕਿ ਪੂਰਬੀ ਤੱਟ ਇਕ ਦੰਦੀ ਤੱਟ ਦੇ ਰੂਪ ਵਿਚ ਹੈ। ਦੋਹਾਂ ਤੱਟਾਂ ਦੇ ਦੁਆਲੇ ਕੋਈ 800 ਦੇ ਲਗਭਗ ਟਾਪੂ ਹਨ। ਪੂਰਬੀ ਤੱਟ ਦੇ ਟਾਪੂ ਬਹੁਤ ਛੋਟੇ ਹਨ ਅਤੇ ਬੇ-ਆਬਾਦ ਪਏ ਹਨ ਜਿਨ੍ਹਾਂ ਵਿਚੋਂ ਬਹੁਤ ਸਾਰੇ ਕੇਵਲ ਚਾਨਣ-ਮੁਨਾਰਿਆਂ ਦੇ ਤੌਰ ਤੇ ਵਰਤੇ ਜਾਂਦੇ ਹਨ। ਪੱਛਮੀ ਤੱਟ ਤੇ ਟਾਪੂ ਕਈ ਕਈ ਕਿ. ਮੀ. ਵਿਚ ਫੈਲੇ ਹੋਏ ਹਨ।

**ਝੀਲਾਂ ਅਤੇ ਦਰਿਆ**—ਸਕਾਟਲੈਂਡ ਆਪਣੀਆਂ ਝੀਲਾਂ ਅਤੇ ਦਰਿਆਵਾਂ ਲਈ ਪ੍ਰਸਿੱਧ ਹੈ। ਇਨ੍ਹਾਂ ਝੀਲਾਂ ਨੂੰ 'ਲੌਕਸ' ਕਿਹਾ ਜਾਂਦਾ ਹੈ। ਸਕਾਟਲੈਂਡ ਦੇ ਤਿੰਨ ਖੰਡਾਂ ਵਿਚ ਹੀ ਬਹੁਤ ਸਾਰੀਆਂ ਝੀਲਾਂ ਮਿਲਦੀਆਂ ਹਨ ਜਿਨ੍ਹਾਂ ਵਿਚੋਂ ਕਈ ਪਾਣੀ ਦੀਆਂ ਸਥਾਨਕ ਲੋੜਾਂ ਪੂਰੀਆਂ ਕਰਦੀਆਂ ਹਨ। ਇਥੋਂ ਦੇ ਦਰਿਆ ਜਹਾਜ਼ਰਾਨੀ ਯੋਗ ਨਹੀਂ

ਹਨ। ਕਈ ਵੱਡੇ ਦਰਿਆ ਜਿਵੇਂ ਕਲਾਈਡ ਅਤੇ ਫੋਰਥ ਵੱਡੀਆਂ ਐੱਸਚੁਰੀਆਂ ਬਣਾਉਂਦੇ ਹਨ। ਟੇ ਅਤੇ ਟਵੀਡ ਦੋਵੇਂ ਦਰਿਆ ਮੱਛੀ ਫੜਨ ਲਈ ਮਹੱਤਵਪੂਰਨ ਹਨ।

**ਭੂ-ਵਿਗਿਆਨ**—ਸਕਾਟਲੈਂਡ ਭੂ-ਵਿਗਿਆਨੀਆਂ ਦੇ ਅਧਿਐਨ ਦਾ ਬੜਾ ਦਿਲਚਸਪ ਖਿੱਤਾ ਹੈ। ਮੁਖ ਤੌਰ ਤੇ ਇਥੇ ਤਿੰਨ ਕਿਸਮ ਦੀਆਂ ਚਟਾਨਾਂ ਮਿਲਦੀਆਂ ਹਨ। ਪਰਬਤੀ ਖੇਤਰ ਵਿਚ ਪੂਰਬ-ਕੈਂਬਰੀਅਨ ਅਤੇ ਕੇਂਦਰੀ ਨੀਵੇਂ ਮੈਦਾਨ ਅੰਦਰ ਪੁਰਾ-ਜੀਵੀ ਚਟਾਨਾਂ ਮਿਲਦੀਆਂ ਹਨ ਜਦੋਂ ਕਿ ਦੱਖਣੀ ਉੱਚ-ਭੂਮੀ ਖੇਤਰ ਵਿਚ ਜ਼ਿਆਦਾ ਕਰ ਕੇ ਆਰਡੋਵੀਸ਼ੀਅਨ ਅਤੇ ਸੈਲੂਰੀਅਨ ਚਟਾਨਾਂ ਮਿਲਦੀਆਂ ਹਨ।

**ਜਲਵਾਯੂ**—ਸਕਾਟਲੈਂਡ ਦਾ ਜਲਵਾਯੂ ਸਮੁੰਦਰੀ ਕਿਸਮ ਦਾ ਹੈ। ਔਸਤ ਸਾਲਾਨਾ ਤਾਪਮਾਨ 8.6° ਸੈਂ. ਹੈ ਜਦੋਂ ਕਿ ਜਨਵਰੀ ਅਤੇ ਜੁਲਾਈ ਦਾ ਤਾਪਮਾਨ ਕ੍ਰਮ ਅਨੁਸਾਰ 3.7° ਅਤੇ 14.3° ਸੈਂ. ਹੈ।

ਸਮੁੱਚੇ ਦੇਸ਼ ਵਿਚ ਔਸਤ ਸਾਲਾਨਾ ਵਰਖਾ ਦੀ ਮਾਤਰਾ 145 ਸੈਂ. ਮੀ. ਹੈ। ਪੂਰਬ ਨਾਲੋਂ ਪੱਛਮ ਵੱਲ ਵਰਖਾ ਦੀ ਮਾਤਰਾ ਵਧਦੀ ਜਾਂਦੀ ਹੈ। ਪੱਛਮੀ ਪਹਾੜਾਂ ਦੀਆਂ ਨੰਗੀਆਂ ਢਲਾਣਾਂ ਉੱਤੇ ਵਰਖਾ 381 ਸੈਂ. ਮੀ. ਤੋਂ ਵੀ ਟੱਪ ਜਾਂਦੀ ਹੈ।

## ਆਰਥਿਕਤਾ

**ਕੁਦਰਤੀ ਸੋਮੇ**—ਸਕਾਟਲੈਂਡ ਦੇ ਕੁਦਰਤੀ ਸੋਮੇ ਸੀਮਤ ਜਿਹੇ ਹੀ ਹਨ। ਹੁਣ ਤਾਂ ਪਰਬਤੀ ਖੇਤਰ ਵਿਚੋਂ ਚੀੜ੍ਹ ਦੇ ਜੰਗਲ ਵੀ ਲਗਭਗ ਖ਼ਤਮ ਹੀ ਹੋ ਚੁੱਕੇ ਹਨ। ਸਮੁੰਦਰੀ ਤੱਟ, ਦਰਿਆ ਅਤੇ ਝੀਲਾਂ ਵੱਡੀ ਮਾਤਰਾ ਵਿਚ ਮੱਛੀ ਪ੍ਰਦਾਨ ਕਰਦੇ ਹਨ। ਕੁਦਰਤੀ ਸੋਮੇ ਮੁੱਖ ਤੌਰ ਤੇ ਕੇਂਦਰੀ ਨੀਵੇਂ ਮੈਦਾਨ ਵਿਚ ਕੇਂਦਰਿਤ ਹਨ। ਇਥੇ ਕੋਲੇ, ਲੋਹੇ, ਸਲੇਟ ਅਤੇ ਗ੍ਰੇਨਾਈਟ ਦੇ ਵੱਡੇ ਭੰਡਾਰ ਮੌਜੂਦ ਹਨ। ਇਨ੍ਹਾਂ ਤੋਂ ਇਲਾਵਾ ਇਹ ਮੈਦਾਨ ਖੇਤੀਬਾੜੀ ਲਈ ਸਾਰੀਆਂ ਕੁਦਰਤੀ ਸਹੂਲਤਾਂ ਮੁਹੱਈਆ ਕਰਦੇ ਹਨ।

**ਖੇਤੀਬਾੜੀ**—ਖੇਤੀਬਾੜੀ ਸਕਾਟਲੈਂਡ ਦੇ ਚਾਰ ਵੱਡੇ ਰੁਜ਼ਗਾਰ ਧੰਦਿਆਂ (ਕੱਪੜੇ ਦਾ ਉਦਯੋਗ, ਇੰਜਨੀਅਰਿੰਗ ਉਦਯੋਗ, ਕੋਲੇ ਦੀ ਖੁਦਾਈ ਅਤੇ ਖੇਤੀਬਾੜੀ) ਵਿਚੋਂ ਇਕ ਹੈ। ਭੂਮੀ ਜ਼ਿਆਦਾ ਖ਼ੁਸ਼ਕ ਹੋਣ ਕਰਕੇ ਇਥੋਂ ਦੀ ਜ਼ਮੀਨ ਬਹੁਤੀ ਉਪਜਾਊ ਨਹੀਂ ਹੈ। ਖੇਤੀ ਲਈ ਕੇਵਲ ਨੀਵੇਂ ਮੈਦਾਨ ਹੀ ਅਨੁਕੂਲ ਹਨ। ਇਥੋਂ ਦੀ ਖੇਤੀ ਵਿਚ ਮੁੱਖ ਕੰਮ ਪਸ਼ੂ ਤੇ ਉਨ੍ਹਾਂ ਲਈ ਖ਼ੁਰਾਕ ਅਤੇ ਫ਼ਲ ਪੈਦਾ ਕਰਨਾ ਹਨ।

ਦੇਸ਼ ਦੀ ਕੁੱਲ ਆਮਦਨ ਦਾ 20% ਹਿੱਸਾ ਪਸ਼ੂਆਂ ਤੋਂ ਹੀ ਪ੍ਰਾਪਤ ਹੁੰਦਾ ਹੈ। ਇਥੇ ਦੋ ਮਿਲੀਅਨ ਦੇ ਲਗਭਗ ਪਸ਼ੂ ਹਨ ਜਿਨ੍ਹਾਂ ਵਿਚ ਬਹੁਤੀ ਗਿਣਤੀ ਮਾਸ ਲਈ ਵਰਤੇ ਜਾਣ ਵਾਲੇ ਪਸ਼ੂਆਂ ਦੀ ਹੈ। ਇਥੋਂ ਦੀਆਂ ਗਊਆਂ ਮਾਸ ਲਈ ਜਗਤ ਪ੍ਰਸਿੱਧ ਹਨ ਅਤੇ ਲੱਖਾਂ ਦੀ ਗਿਣਤੀ ਵਿਚ ਬਦੇਸ਼ਾਂ ਨੂੰ ਭੇਜੀਆਂ ਜਾਂਦੀਆਂ ਹਨ।

ਖੇਤੀ ਲਈ ਭੋਂ ਦੇ ਬਹੁਤੇ ਹਿੱਸੇ ਵਿਚ ਅਨਾਜੀ ਅਤੇ ਜੜ੍ਹ ਵਾਲੀਆਂ ਫ਼ਸਲਾਂ ਪਸ਼ੂਆਂ ਦੇ ਚਾਰੇ ਲਈ ਉਗਾਈਆਂ ਜਾਂਦੀਆਂ ਹਨ। ਖੇਤੀ ਯੋਗ ਕੁੱਲ ਜ਼ਮੀਨ ਦੇ ਅੱਧੇ ਹਿੱਸੇ ਵਿਚ ਕੇਵਲ ਜਵੀ ਹੀ ਉਗਾਈ ਜਾਂਦੀ ਹੈ। ਦੂਜੀਆਂ ਮਹੱਤਵਪੂਰਨ ਫ਼ਸਲਾਂ ਸ਼ਲਗਮ, ਜੌਂ. ਆਲੂ ਅਤੇ ਸਵੀਡ ਹਨ। ਲੋਥੀਅਨ ਦੇ ਮੈਦਾਨ ਵਿਚ ਕਣਕ ਵੀ ਪੈਦਾ ਕੀਤੀ ਜਾਂਦੀ ਹੈ ਪਰ ਇਸ ਦੀ ਆਰਥਿਕ ਮਹੱਤਤਾ ਬਹੁਤ ਘੱਟ ਹੈ। ਇਥੇ ਖੇਤੀ ਦੋ ਕਿਸਮ ਦੀ ਹੁੰਦੀ ਹੈ, ਇਕ ਪਹਾੜੀ ਅਤੇ ਦੂਜੀ ਮੈਦਾਨੀ। ਬਹੁਤੇ ਲੋਕ ਪਹਾੜਾਂ ਉੱਤੇ ਗਊਆਂ, ਭੇਡਾਂ, ਬੱਕਰੀਆਂ ਪਾਲਦੇ ਹਨ ਅਤੇ ਉਨ੍ਹਾਂ ਦੀ ਖ਼ੁਰਾਕ ਪੈਦਾ ਕਰਦੇ ਹਨ। ਦੂਜੇ ਲੋਕ ਚੰਗੀ ਜਲਵਾਯੂ ਵਾਲੇ ਸਥਾਨਾਂ ਉੱਤੇ ਫ਼ਲ ਪੈਦਾ ਕਰਦੇ ਹਨ। ਰਸਭਰੀ ਇਥੋਂ ਦਾ ਮੁੱਖ ਫ਼ਲ ਹੈ।

ਦੂਜੇ ਮੁੱਖ ਕਿੱਤੇ ਮੱਛੀ ਫੜਨਾ, ਜੰਗਲ ਕੱਟਣਾ ਅਤੇ ਖਾਣਾਂ ਦੀ ਖੁਦਾਈ ਕਰਨਾ ਹੈ।

**ਉਦਯੋਗ**—ਸਕਾਟਲੈਂਡ ਦੇ ਮੁੱਖ ਉਦਯੋਗ ਕੱਪੜਾ, ਇੰਜੀਨੀਅਰਿੰਗ, ਸਮੁੰਦਰੀ ਜਹਾਜ਼, ਲੋਹਾ ਇਸਪਾਤ ਅਤੇ ਕਾਗਜ਼ ਆਦਿ ਹਨ। ਇਸ ਤੋਂ ਇਲਾਵਾ ਇਥੇ ਦੀ ਵਿਸਕੀ ਅਤੇ ਬੀਅਰ ਦੇ ਕਾਰਖ਼ਾਨੇ ਦੁਨੀਆ ਵਿਚ ਮਸ਼ਹੂਰ ਹਨ।

## ਲੋਕ

**ਆਬਾਦੀ**—ਸਕਾਟਲੈਂਡ ਨੇ ਬਰਤਾਨੀਆਂ ਦਾ ਰਕਬੇ ਵਿਚ ਤਾਂ ਲਗਭਗ ਤੀਜਾ ਹਿੱਸਾ ਰੋਕਿਆ ਹੋਇਆ ਹੈ ਪਰ ਆਬਾਦੀ ਵਿਚ ਇਸ ਦਾ ਦਸਵਾਂ ਹਿੱਸਾ ਹੀ ਹੈ। ਵਸੋਂ ਦੀ ਵੰਡ ਵਿਚ ਬਹੁਤ ਵਖਰੇਵਾਂ ਮਿਲਦਾ ਹੈ। ਗ੍ਰੇਟ ਗਲੈਂਨ ਦੇ ਉੱਤਰ ਦੀਆਂ 7 ਸ਼ਿਅਰਾਂ, (ਕਾਉਂਟੀਆਂ) ਵਿਚ ਜਿਨ੍ਹਾਂ ਨੇ ਸਕਾਟਲੈਂਡ ਦਾ 47% ਹਿੱਸਾ ਰੋਕਿਆ ਹੋਇਆ ਹੈ, ਕੁੱਲ ਆਬਾਦੀ ਦਾ 6% ਹਿੱਸਾ ਹੀ ਪਾਇਆ ਜਾਂਦਾ ਹੈ। ਦੱਖਣੀ 10 ਸ਼ਿਅਰਾਂ ਵਿਚ ਜਿਨ੍ਹਾਂ ਨੇ ਕੁੱਲ ਖੇਤਰਫਲ ਦਾ 10.7% ਹਿੱਸਾ ਰੋਕਿਆ ਹੋਇਆ ਹੈ, ਆਬਾਦੀ ਦਾ 66% ਹਿੱਸਾ ਰਹਿੰਦਾ ਹੈ।

ਸੰਨ 1991 ਵਿਚ ਸਕਾਟਲੈਂਡ ਦੀ ਕੁੱਲ ਅਣ-ਅੰਤਿਮ ਆਬਾਦੀ 5,100,300 ਸੀ। ਇਥੇ 1048 ਪੁਰਸ਼ਾਂ ਮਗਰ 1000 ਜਨਾਨੀਆਂ ਹਨ। ਇਥੋਂ ਦੀ ਜਨਮ-ਦਰ 13.9% ਤੇ ਮੌਤ ਦਰ 11.1% ਸੀ।

**ਧਰਮ**—ਧਰਮ ਦੇ ਪੱਖ ਤੋਂ ਪ੍ਰੈਸਬੀਟਰੀਆਂ ਦੀ ਗਿਣਤੀ ਬਹੁਤ ਜ਼ਿਆਦਾ ਹੈ ਜਿਹੜੇ ਚਰਚ ਆਫ ਸਕਾਟਲੈਂਡ ਦੇ ਅਸਰ ਹੇਠਾਂ ਹਨ। ਦੂਜੇ ਨੰਬਰ ਤੇ ਰੋਮਨ ਕੈਥੋਲਿਕ ਹਨ ਜਿਹੜੇ ਗਲਾਸਗੋ ਦੇ ਦੁਆਲੇ ਵਸੇ ਹੋਏ ਹਨ। ਇਨ੍ਹਾਂ ਤੋਂ ਇਲਾਵਾ ਕਈ ਹੋਰ ਧਾਰਮਿਕ ਗਰੁੱਪ ਵੀ ਹਨ ਜਿਵੇਂ ਕਿ ਬੈਪਟਿਸਟ, ਮੈਥੋਡਿਸਟ, ਕੌਂਗਰੀਗੇਸ਼ਨਲਿਸਟ ਯੂਨੀਟੇਰੀਅਨਜ਼ ਅਤੇ ਯਹੂਦੀ।

**ਬੋਲੀ**—ਲਗਭਗ ਸਾਰੇ ਹੀ ਲੋਕ ਅੰਗਰੇਜ਼ੀ ਬੋਲਦੇ ਹਨ ਪਰ ਤਿੰਨ ਪ੍ਰਤੀਸ਼ਤ ਲੋਕ ਅਜਿਹੇ ਵੀ ਹਨ ਜਿਹੜੇ ਇਸ ਦੇ ਬਰਾਬਰ ਹੀ ਗਾਏਲਿਕ ਬੋਲਦੇ ਹਨ। ਅਜਿਹੇ ਲੋਕ ਬਹੁਤ ਹੀ ਥੋੜ੍ਹੇ ਹਨ ਜੋ ਕੇਵਲ ਗਾਏਲਿਕ ਹੀ ਬੋਲਦੇ ਹਨ।

**ਸਿੱਖਿਆ**—ਮੁਢਲੀ ਸਿੱਖਿਆ ਪ੍ਰਾਇਮਰੀ ਅਤੇ ਸੈਕੰਡਰੀ ਸਕੂਲਾਂ ਵਿਚ ਦਿੱਤੀ ਜਾਂਦੀ ਹੈ। ਉਚੇਰੀ ਵਿਦਿਆ ਲਈ ਕਾਲਜ ਅਤੇ ਯੂਨੀਵਰਸਿਟੀਆਂ ਹਨ। ਅਧਿਆਪਕਾਂ ਦੀ ਸਿਖਲਾਈ ਲਈ ਵੀ ਬਹੁਤ ਸਾਰੇ ਕਾਲਜ ਹਨ। ਇਨ੍ਹਾਂ ਤੋਂ ਬਿਨਾਂ ਕਈ ਵਿਸ਼ੇਸ਼ ਕਿਸਮ ਦੀਆਂ ਸੰਸਥਾਵਾਂ ਹਨ ਜਿਨ੍ਹਾਂ ਵਿਚ ਅਪਾਹਿਜ ਅਤੇ ਮਾਨਸਕ ਤੌਰ ਤੇ ਪਛੜੇ ਬੱਚਿਆਂ ਨੂੰ ਸਿੱਖਿਆ ਦਿੱਤੀ ਜਾਂਦੀ ਹੈ।

## ਰਾਜ-ਪ੍ਰਬੰਧ

ਜੂਨ, 1968 ਨੂੰ ਸਥਾਨਕ ਸਰਕਾਰ ਦੇ ਸਾਰੇ ਮਾਮਲੇ ਸਕਾਟ ਉੱਨਤੀ ਵਿਭਾਗ ਨੇ ਆਪਣੇ ਹੱਥ ਵਿਚ ਲੈ ਲਏ ਅਤੇ ਸਮਾਜਿਕ ਸੇਵਾਵਾਂ ਦਾ ਕੰਮ ਘਰੇਲੂ ਅਤੇ ਸਿਹਤ ਵਿਭਾਗਾਂ ਨੂੰ ਸੌਂਪ ਦਿੱਤਾ। ਸਾਰਾ ਦੇਸ਼ 203 ਬਰੋਆਂ ਵਿਚ ਵੰਡਿਆ ਹੋਇਆ ਹੈ। ਹਰ ਇਕ ਬਰੋਅ ਦਾ ਇਕ ਮੁਖੀ (ਜਿਸ ਨੂੰ ਪ੍ਰੋਵੋਸਟ ਆਖਦੇ ਹਨ), ਬੇਲੀਜ਼ ਅਤੇ ਕੌਂਸਲਰ ਹੁੰਦੇ ਹਨ ਜਿਹੜੇ ਤਿੰਨ ਸਾਲ ਲਈ ਚੁਣੇ ਜਾਂਦੇ ਹਨ।

## ਇਤਿਹਾਸ

ਸਕਾਟਲੈਂਡ ਦਾ ਪਹਿਲਾ ਨਾਂ ਕੈਲਡੋਨੀਆ ਸੀ ਅਤੇ ਇਥੇ ਦੇ ਆਰੰਭਿਕ ਵਾਸੀ ਜੋ ਆਬੇਰੀਅਨਜ਼ ਨਾਲ ਬਹੁਤ ਮਿਲਦੇ ਸਨ, ਪਿਕਟ ਦੇ ਨਾਂ ਨਾਲ ਜਾਣੇ ਜਾਂਦੇ ਸਨ ਅਤੇ ਜਿਨ੍ਹਾਂ ਨੂੰ ਰੋਮਨ, ਕੈਲੇਡੋਨੀਅਨਜ਼ ਹੀ ਆਖਦੇ ਸਨ। ਸਕਾਟ ਲੋਕ ਇਥੇ ਆਇਰਲੈਂਡ ਤੋਂ ਆ ਕੇ ਵਸੇ ਸਨ। ਰੋਮਨ ਜੋ ਪਹਿਲੀ-ਦੂਜੀ ਸਦੀ ਵਿਚ ਆ ਕੇ

ਇਥੇ ਵਸੇ ਸਨ, ਪਿਕਟਸ ਨਾਲ ਬਹੁਤੀਆਂ ਲੜਾਈਆਂ ਹੋਣ ਕਾਰਨ ਅਖ਼ੀਰ ਪੰਜਵੀਂ ਸਦੀ ਵਿਚ ਵਾਪਸ ਆਪਣੇ ਦੇਸ਼ ਹੀ ਪਰਤ ਗਏ।

ਪਹਿਲਾਂ ਸਕਾਟਾਂ ਅਤੇ ਪਿਕਟਾਂ ਦੀਆਂ ਆਪੋ ਆਪਣੀਆਂ ਵੱਖਰੀਆਂ ਰਿਆਸਤਾਂ ਸਨ ਪਰ 844 ਈ. ਵਿਚ ਸਕਾਟ ਦੇ ਹੁਕਮਰਾਨ ਕੈਨਥ ਮੈਕ ਐਲਪਾਈਨ ਜੋ ਪਿਕਟ ਖ਼ਾਨਦਾਨ ਵਿਚੋਂ ਸੀ, ਨੇ ਸਕਾਟਾਂ ਅਤੇ ਪਿਕਟਾਂ ਨੂੰ ਇਕ ਰਾਜ ਅਧੀਨ ਇਕੱਠਾ ਕਰ ਦਿੱਤਾ ਜਿਸ ਦੇ ਮਗਰੋਂ ਦੇਸ਼ ਦਾ ਨਾਂ ਵੀ ਸਕਾਟਲੈਂਡ ਪੈ ਗਿਆ।

ਸਕਾਟਲੈਂਡ ਦਾ ਅਸਲ ਇਤਿਹਾਸ 937 ਈ. ਵਿਚ ਕਾਨ-ਸਟੈਨਟਾਈਨ ਤੀਜੇ ਦੇ ਸਕਾਟ ਦਾ ਬਾਦਸ਼ਾਹ ਬਣਨ ਨਾਲ ਹੀ ਆਰੰਭ ਹੁੰਦਾ ਹੈ। ਇਸ ਤੋਂ ਮਗਰੋਂ ਮਾਲਕੌਮ ਪਹਿਲਾ (943-954 ਈ.) ਸਕਾਟਲੈਂਡ ਦਾ ਉੱਤਰਾਧਿਕਾਰੀ ਬਣਿਆ। ਮਾਲਕੌਮ ਪਹਿਲੇ ਤੋਂ ਬਾਅਦ ਮਾਲਕੌਮ ਦੂਜਾ (1005-34 ਈ.) ਤੇ ਫਿਰ ਡੰਕਨ ਪਹਿਲਾ (1034 ਈ.) ਜੋ ਮਾਲਕੌਮ ਪਹਿਲੇ ਦਾ ਪੋਤਰਾ ਸੀ, ਬਾਦਸ਼ਾਹ ਬਣਿਆ ਜਿਸ ਤੋਂ ਮੋਰੇ ਦੇ ਜਰਨੈਲ ਮੈਕਬਥ ਨੇ ਰਾਜ ਖੋਹਿਆ ਅਤੇ 1057 ਈ. ਤੱਕ ਮਾਰਕੌਮ ਤੀਜੇ ਦੁਆਰਾ ਕਤਲ ਹੋਣ ਤੀਕ ਰਾਜ ਆਪਣੇ ਕੋਲ ਹੀ ਰੱਖਿਆ।

ਮਾਲਕੌਮ ਤੀਜੇ ਨੂੰ ਇੰਗਲੈਂਡ ਦੇ ਨਾਰਮਨ ਹਮਲਾਵਰਾਂ ਹੱਥੋਂ ਹਾਰ ਜਾਣ ਉਪਰੰਤ ਉਸ ਦੇ ਵੱਡੇ ਪੁੱਤਰ ਸਮੇਤ 1093 ਈ. ਵਿਚ ਕਤਲ ਕਰ ਦਿੱਤਾ ਗਿਆ ਅਤੇ ਇਸ ਤੋਂ ਬਾਅਦ ਉਸ ਦੇ ਦੂਜੇ ਪੁੱਤਰ ਐਡਗਰ, ਅਲੈਗਜ਼ਾਂਦਰ ਅਤੇ ਡੇਵਿਡ ਬਾਦਸ਼ਾਹ ਬਣੇ ਪਰ ਇਨ੍ਹਾਂ ਤੋਂ ਮਾਲਕੌਮ ਚੌਥੇ ਨੇ (1153-65 ਈ.) ਤਖ਼ਤ ਫਿਰ ਖੋਹ ਲਿਆ। ਇਸ ਦੇ ਰਾਜ ਵਿਚ ਕੰਬਰਲੈਂਡ ਅਤੇ ਨਾਰਥੰਬਰਲੈਂਡ, ਇੰਗਲੈਂਡ ਵਿਚ ਜਾ ਮਿਲੇ। ਇਸ ਤੋਂ ਬਾਅਦ ਵਿਲੀਅਮ ਜਿਸ ਨੂੰ ਸ਼ੇਰ ਆਖਦੇ ਸਨ, ਤਖ਼ਤ ਦਾ ਵਾਰਸ ਬਣਿਆ ਅਤੇ ਇਸ ਨੇ ਇਹ ਰਿਆਸਤਾਂ ਵਾਪਿਸ ਕਰਵਾਉਣ ਲਈ 1174 ਈ. ਵਿਚ ਹਮਲਾ ਕਰ ਦਿੱਤਾ ਪਰ ਹਾਰ ਗਿਆ ਅਤੇ ਸਿੱਟੇ ਵਜੋਂ ਸਕਾਟਲੈਂਡ ਫਿਰ ਇੰਗਲੈਂਡ ਦੇ ਮਾਤਹਿਤ ਹੋ ਗਿਆ।

ਸੰਨ 1189 ਵਿਚ ਰਿਚਰਡ-ਪਹਿਲੇ ਨੇ ਮੁੜ ਸਕਾਟਲੈਂਡ ਆਜ਼ਾਦ ਕਰਵਾ ਲਿਆ ਅਤੇ ਇਸ ਤੋਂ ਬਾਅਦ ਅਲੈਗਜ਼ਾਂਦਰ ਦੂਜਾ (1214-49 ਈ.) ਅਤੇ ਉਸ ਦਾ ਪੁੱਤਰ ਅਲੈਗਜ਼ਾਂਦਰ ਤੀਜਾ (1249-86 ਈ.) ਰਾਜਗੱਦੀ ਤੇ ਬੈਠੇ। ਇਨ੍ਹਾਂ ਤੋਂ ਮਗਰੋਂ ਜਨ-ਬਲਾਇਅਲ, ਰਾਬਰਟ ਬ੍ਰੂਸ ਅਤੇ ਹੇਸਟਿੰਗਜ਼ ਵਿਚਕਾਰ ਤਖ਼ਤ ਲਈ ਝਗੜਾ ਚਲ ਪਿਆ ਜਿਸ ਵਿਚ ਇੰਗਲੈਂਡ ਦਾ ਬਾਦਸ਼ਾਹ ਐਡਵਰਡ ਪਹਿਲਾ ਸਾਲਸ ਬਣ ਗਿਆ ਅਤੇ ਬਲਾਇਅਲ ਨੂੰ ਸਕਾਟਲੈਂਡ ਦਾ ਬਾਦਸ਼ਾਹ ਬਣਾ ਦਿੱਤਾ ਗਿਆ।

ਸੰਨ 1370 ਵਿਚ ਰਾਬਰਟ ਦੂਜਾ ਸਕਾਟਲੈਂਡ ਦਾ ਪਹਿਲਾ ਸ਼ਾਹੀ ਬਾਦਸ਼ਾਹ ਬਣਿਆਂ। ਸੰਨ 1406 ਵਿਚ ਇਸ ਦਾ ਪੁੱਤਰ ਜੇਮਜ਼ ਪਹਿਲਾ ਅਲਬਾਨੀ ਦੇ ਡਿਊਕ ਦੀ ਸਰਪ੍ਰਸਤੀ ਹੇਠਾਂ ਬਾਦਸ਼ਾਹ ਬਣਿਆਂ। ਘਰੇਲੂ ਝਗੜਿਆਂ ਦੇ ਸਿੱਟੇ ਵਜੋਂ ਇਹ 18 ਸਾਲ ਲਈ ਇੰਗਲੈਂਡ ਅੰਦਰ ਕੈਦੀ ਰਿਹਾ ਜਿਸ ਨੂੰ 1423 ਈ. ਵਿਚ ਦੁਬਾਰਾ ਤਾਜ ਦਿੱਤਾ ਗਿਆ ਪਰ 1437 ਈ. ਵਿਚ ਮਾਰ ਦਿੱਤਾ ਗਿਆ। ਇਸ ਦਾ ਪੁੱਤਰ ਜੇਮਜ਼ ਦੂਜਾ ਜੋ ਕੇਵਲ ਸੱਤਾਂ ਵਰ੍ਹਿਆਂ ਦਾ ਸੀ ਫਿਰ ਕਿਸੇ ਦੀ ਸਰਪ੍ਰਸਤੀ ਹੇਠਾਂ ਤਖ਼ਤ ਦਾ ਮਾਲਕ ਬਣਿਆ ਪਰ 1460 ਈ. ਵਿਚ ਇਸ ਨੂੰ ਵੀ ਮਾਰ ਦਿੱਤਾ ਗਿਆ ਅਤੇ ਇਸ ਤੋਂ ਬਾਅਦ ਅੱਠ ਸਾਲਾਂ ਦਾ ਜੇਮਜ਼ ਤੀਜਾ ਬਾਦਸ਼ਾਹ ਬਣਿਆਂ ਜਿਸ ਨੇ ਡੈਨਮਾਰਕ ਦੀ ਐਨ ਨਾਲ ਵਿਆਹ ਕਰਵਾਇਆ ਅਤੇ ਸ਼ੈਟਲੈਂਡ ਤੇ ਆਰਕਨੇਅ ਦੇ ਟਾਪੂ ਪ੍ਰਾਪਤ ਕੀਤੇ। ਇਹ 1488 ਈ. ਦੀ ਲੜਾਈ ਵਿਚ ਮਾਰਿਆ ਗਿਆ। ਇਸ ਦੇ ਪੁੱਤਰ ਜੇਮਜ਼ ਚੌਥੇ ਨੇ 1503 ਈ. ਵਿਚ ਇੰਗਲੈਂਡ ਦੇ ਬਾਦਸ਼ਾਹ ਹੈਨਰੀ ਸਤਵੇਂ ਦੀ ਲੜਕੀ ਮਾਰਗ੍ਰੇਟ ਨਾਲ ਵਿਆਹ ਕਰ ਕੇ ਦੋਹਾਂ ਦੇਸ਼ਾਂ ਦੇ ਸਬੰਧ ਸੁਧਾਰ ਲਏ। ਇਸ ਨੇ ਫਰਾਂਸ ਨਾਲ ਇਕ ਸੰਧੀ ਕੀਤੀ ਅਤੇ ਹੈਨਰੀ ਅੱਠਵੇਂ ਤੇ ਹਮਲਾ ਕਰ ਦਿੱਤਾ ਪਰ 1513 ਈ. ਵਿਚ ਇਕ ਲੜਾਈ ਵਿਚ ਮਾਰਿਆ ਗਿਆ ਜਿਸ ਤੋਂ ਬਾਅਦ ਇਸ ਦਾ ਦੋ ਸਾਲਾ ਪੁੱਤਰ ਜੇਮਜ਼ ਪੰਜਵਾਂ ਅਲਬਾਨੀ ਦੇ ਡਿਊਕ ਦੀ ਸਰਪ੍ਰਸਤੀ ਹੇਠਾਂ ਬਾਦਸ਼ਾਹ ਬਣਿਆਂ ਜੋ 1528 ਈ. ਵਿਚ ਪੂਰਾ ਬਾਦਸ਼ਾਹ ਬਣਿਆਂ।

ਜੇਮਜ਼ ਪੰਜਵੇਂ ਦੀ ਮੌਤ ਤੋਂ ਛੇ ਦਿਨ ਪਿੱਛੋਂ ਹੋਈ ਉਸ ਦੀ ਬੱਚੀ, ਮੇਰੀ ਰਾਜ ਦੀ ਉੱਤਰਾਧਿਕਾਰੀ ਅਤੇ ਇਸ ਦੀ ਮਾਂ ਇਸ ਦੀ ਸਰਪ੍ਰਸਤ ਬਣੀ। ਮੇਰੀ ਨੇ 1558 ਈ. ਵਿਚ ਫਰਾਂਸ ਦੇ ਸਰਦਾਰ ਲਾਰਡ ਡਾਉਫ਼ਿਨ ਨਾਲ ਵਿਆਹ ਕਰ ਲਿਆ। ਦੋ ਸਾਲ ਮਗਰੋਂ ਉਸ ਦੀ ਮੌਤ ਬਾਅਦ ਮੇਰੀ ਸਕਾਟਲੈਂਡ ਵਾਪਸ ਆ ਗਈ ਅਤੇ ਆ ਕੇ ਲਾਰਡ ਡਾਰਨਲੇ ਨਾਲ ਦੂਜਾ ਵਿਆਹ ਕਰਵਾ ਲਿਆ। ਡਾਰਨਲੇ ਦੇ ਕਤਲ ਹੋਣ ਪਿੱਛੋਂ ਮੇਰੀ ਨੇ ਤੀਜਾ ਵਿਆਹ ਬੋਥਵੈੱਲ ਨਾਲ ਕਰ ਲਿਆ ਪਰ ਦੇਸ਼ ਦੇ ਹਾਲਾਤ ਅਨੁਸਾਰ ਇਸ ਨੂੰ ਆਪਣੇ ਛੋਟੇ ਜਿਹੇ ਬਾਲ ਦੇ ਹੱਕ ਵਿਚ ਰਾਜਗੱਦੀ ਛੱਡਣ ਲਈ ਮਜਬੂਰ ਹੋਣਾ ਪਿਆ ਜਿਹੜਾ 1567 ਈ. ਵਿਚ ਪੋਰੇ ਦੀ ਸਰਪ੍ਰਸਤੀ ਹੇਠਾਂ ਬਾਦਸ਼ਾਹ ਬਣਿਆ। ਛੇਤੀ ਹੀ ਮੇਰੀ ਨੇ ਮੁੜ-ਰਾਜ ਪ੍ਰਾਪਤ ਕਰਨ ਦਾ ਇਕ ਯਤਨ ਕੀਤਾ ਪਰ ਹਾਰ ਗਈ ਅਤੇ ਐਲਿਜ਼ਬੱਥ ਪਹਿਲੀ ਦੀ ਕੈਦਣ ਦੇ ਤੌਰ ਤੇ 18 ਸਾਲ ਇੰਗਲੈਂਡ ਰਹੀ ਤੇ ਅਖ਼ੀਰ 1587 ਈ. ਵਿਚ ਮੌਤ ਦੇ ਘਾਟ ਉਤਾਰ ਦਿੱਤੀ ਗਈ। ਇਸੇ ਸਮੇਂ ਇਸ ਦੇ ਪੁੱਤਰ ਨੂੰ ਜੇਮਜ਼ ਛੇਵੇਂ ਦਾ ਖ਼ਿਤਾਬ ਦੇ ਦਿੱਤਾ ਗਿਆ ਜਿਹੜਾ 1603 ਈ. ਵਿਚ ਐਲਿਜ਼ਬੱਥ ਦੀ ਮੌਤ ਤੋਂ ਬਾਅਦ ਇੰਗਲੈਂਡ ਦਾ ਜੇਮਜ਼ ਪਹਿਲਾ ਬਣਿਆ।

ਸੰਨ 1625 ਵਿਚ ਜੇਮਜ਼ ਛੇਵੇਂ ਦੀ ਮੌਤ ਤੋਂ ਬਾਅਦ ਚਾਰਲਸ ਪਹਿਲਾ ਗੱਦੀ ਦਾ ਵਾਰਸ ਬਣਿਆ। ਇਹ ਇਕ ਸਿਆਣਾ ਬਾਦਸ਼ਾਹ ਸਾਬਤ ਨਾ ਹੋਇਆ। ਸਕਾਟਲੈਂਡ ਦੇ ਸਰਦਾਰ ਇਸ ਦੇ ਖਿਲਾਫ਼ ਹੋ ਗਏ ਅਤੇ ਉਨ੍ਹਾਂ ਨੇ ਆਲਿਵਰ ਕਰਾਮਵੈੱਲ ਦਾ ਸਾਥ ਦਿੱਤਾ ਜਿਸ ਵਿਚ ਚਾਰਲਸ ਨੂੰ ਜ਼ਬਰਦਸਤ ਹਾਰ ਹੋਈ। ਇਸ ਦੇ ਫਾਂਸੀ ਚੜ੍ਹਾ ਦਿੱਤੇ ਜਾਣ ਬਾਅਦ 1685 ਈ. ਵਿਚ ਇਸ ਦਾ ਭਰਾ ਜੇਮਜ਼ ਸਤਵੇਂ (ਸਕਾਟਲੈਂਡ) ਅਤੇ ਚਾਰਲਸ ਦੂਜੇ (ਇੰਗਲੈਂਡ) ਦੇ ਰੂਪ ਵਿਚ ਰਾਜਗੱਦੀ ਤੇ ਆਇਆ।

ਸੰਨ 1689 ਦੇ ਇਨਕਲਾਬ ਵਿਚ ਵਿਲੀਅਮ ਅਤੇ ਮੇਰੀ, ਚਾਰਲਸ ਨੂੰ ਗੱਦੀ ਤੋਂ ਲਾਹ ਕੇ ਆਪ ਤਖ਼ਤ ਦੇ ਮਾਲਕ ਬਣ ਗਏ ਜਿਨ੍ਹਾਂ ਦੀ ਥਾਂ 1702 ਈ. ਵਿਚ ਮਲਦਾਏਨ ਨੇ ਲਈ। ਅਖ਼ੀਰ 1707 ਈ. ਵਿਚ ਦੋਹਾਂ ਦੇਸ਼ਾਂ ਦੀਆਂ ਸੰਸਦਾਂ ਨੇ ਏਕਤਾ ਦੀ ਸੰਧੀ ਅਰਥਾਤ ਸੰਘ ਸਥਾਪਿਤ ਕਰਨ ਤੇ ਹਸਤਾਖ਼ਰ ਕਰ ਦਿੱਤੇ ਅਤੇ ਇਹ ਦੋਹਾਂ ਦੇਸ਼ਾਂ ਦਾ ਨਾਂ ਗ੍ਰੇਟ ਬ੍ਰਿਟੇਨ ਪੈ ਗਿਆ। ਇਸ ਸੰਧੀ ਤੋਂ ਪਿੱਛੋਂ ਸਕਾਟਲੈਂਡ ਦਾ ਇਤਿਹਾਸ ਬਰਤਾਨੀਆ ਦੇ ਇਤਿਹਾਸ ਵਿਚ ਹੀ ਮਿਲ ਗਿਆ।

**ਸਕਾਟਲੈਂਡ ਦੀ ਕਲਾ**—ਪਿਛਲੇਰੇ ਮੱਧ-ਕਾਲ ਦੌਰਾਨ ਲਗਾ-ਤਾਰ ਜੰਗ ਦੀ ਹਾਲਤ ਵਿਚੋਂ ਲੰਘਣ ਕਰ ਕੇ ਸਕਾਟਲੈਂਡ ਦੀ ਕਲਾ ਕਿਸੇ ਕਿਸਮ ਦੀ ਉੱਨਤੀ ਨਾ ਕਰ ਸਕੀ।

ਮੱਧਕਾਲ ਤੋਂ ਪਹਿਲਾਂ ਸਕਾਟਲੈਂਡ ਦੇ ਮੌਜੂਦਾ ਇਲਾਕੇ ਦੀ ਕਲਾ ਤਿੰਨਾਂ ਭਾਗਾਂ ਵਿਚ ਵੰਡੀ ਜਾ ਸਕਦੀ ਹੈ ਜੋ ਕਿ ਪਿੱਛੋਂ ਸਮਾਂ ਬੀਤਣ ਨਾਲ ਆਪਸ ਵਿਚ ਮਿਲਗੋਭਾ ਹੁੰਦੀ ਰਹੀ। ਉੱਤਰ ਵਿਚ ਫੋਰਥ ਤੋਂ ਔਰਕਨੀ ਤੱਕ ਪਿਕਟਾਂ ਨੇ ਪੱਥਰਾਂ ਉੱਤੇ ਲਕੀਰਾਂ ਤਰਾਸ਼ ਕੇ ਚਿੱਤਰ ਬਣਾਏ। ਇਨ੍ਹਾਂ ਵਿਚ ਕੁਝ ਚਿੱਤਰ ਰੇਖਾ-ਗਣਿਤ ਦੇ ਅਤੇ

ਕੁਝ ਪਸ਼ੂਆਂ ਦੀਆਂ ਸ਼ਕਲਾਂ ਦੇ ਸਨ। ਸੱਤਵੀਂ ਸਦੀ ਦਾ ਇਕ ਅਜਿਹਾ ਹੀ ਚਿੱਤਰ ਹੈ ਜਿਸ ਵਿਚ ਪੱਥਰ ਉੱਤੇ ਇਕ ਸਾਨ੍ਹ ਵਿਖਾ- ਇਆ ਗਿਆ ਹੈ। ਇਹ ਚਿੱਤਰ ਉਸ ਸਮੇਂ ਦੀ ਕਲਾ ਦੀ ਇਕ ਸੁੰਦਰ ਮਿਸਾਲ ਹੈ। ਸੱਤਵੀਂ ਸਦੀ ਤੋਂ ਮਗਰੋਂ ਆਇਓਨਾ ਵਿਖੇ ਕੋਲੰਬਾ ਦੇ ਮੱਠ ਦੀ ਕਲਾ ਨਾਲ ਇਕ ਨਵੀਂ ਕਲਾ ਸ਼ੁਰੂ ਹੁੰਦੀ ਹੈ। ਸੈਲਟ ਲੋਕਾਂ ਦੀ ਕਲਾ ਨੇ ਸਕਾਟਲੈਂਡ ਤੋਂ ਬੜਾ ਕੁਝ ਗ੍ਰਹਿਣ ਕੀਤਾ ਹੈ ਅਤੇ ਬੁੱਕ ਆਫ਼ ਕੈਲਸ ਵਿਚ ਦਰਜ ਕਲਾ ਦੇ ਉੱਤਮ ਨਮੂਨੇ ਸਕਾਟਲੈਂਡ ਦੀ ਧਰਤੀ ਉੱਤੇ ਪਨਪੇ। ਇਹ ਕਲਾ ਆਇਓਨਾ ਤੋਂ ਕੋਲੰਬਾ ਦੇ ਧਰਮ-ਪ੍ਰਚਾਰਕਾਂ ਦੁਆਰਾ ਉੱਤਰੀ ਫ਼ੋਰਥ ਤੱਕ ਲਿਜਾਈ ਗਈ। ਇਕ ਐਂਗਲੋ-ਸੈਲਟੀ ਸ਼ੈਲੀ ਪੈਦਾ ਹੋ ਗਈ ਜਿਸ ਨੇ ਪਿਕਟੀ ਗੁਣਾਂ ਨੂੰ ਆਪਣੇ ਵਿਚ ਸਮੋ ਲਿਆ।

ਸੈਲਟੀ ਕਲਾ ਤੋਂ ਉਤਸਾਹਿਤ ਹੋਈ ਸ਼ੈਲੀ 11ਵੀਂ ਸਦੀ ਤੱਕ ਪ੍ਰਭਾਵਸ਼ਾਲੀ ਰਹੀ ਅਤੇ ਇਸ ਸਮੇਂ ਦੇ ਤਰਾਸ਼ੇ ਪੱਥਰਾਂ ਦਾ ਮਗਰੋਂ ਵੀ ਸਕਾਟੀ ਬੁੱਤ-ਤਰਾਸ਼ੀ ਕੋਈ ਮੁਕਾਬਲਾ ਨਹੀਂ ਕਰ ਸਕੀ। ਸਕਾਟਲੈਂਡ ਵਿਚ ਪੁਨਰ-ਜਾਗ੍ਰਤੀ ਬਹੁਤ ਮਗਰੋਂ ਪਹੁੰਚੀ ਸੀ। ਮੱਧ ਕਾਲ ਦੇ ਅੰਤ ਵਿਚ ਇਸ ਦੇ ਫਰਾਂਸ ਅਤੇ ਨੀਦਰਲੈਂਡ ਨਾਲ ਸਬੰਧ ਇੰਗਲੈਂਡ ਵਾਂਗ ਮਜ਼ਬੂਤ ਹੋ ਗਏ। ਸਕਾਟਲੈਂਡ ਦੇ ਕਲਾਕਾਰਾਂ ਨੇ ਕਈ ਪਾਸੇ ਨਜ਼ਰਾਂ ਦੌੜਾਉਣੀਆਂ ਸ਼ੁਰੂ ਕੀਤੀਆਂ ਅਤੇ ਵੱਖ ਵੱਖ ਬਦੇਸ਼ੀ ਵਿਚਾਰਾਂ ਅਤੇ ਸ਼ੈਲੀਆਂ ਨੂੰ ਆਪਣੀ ਲੋੜ ਅਨੁਸਾਰ ਅਪਣਾਉਣਾ ਸ਼ੁਰੂ ਕੀਤਾ। ਸੋਲ੍ਹਵੀਂ ਸਦੀ ਦੇ ਪਹਿਲੇ ਅੱਧ ਵਿਚ ਉਸਾਰੀ ਕਲਾ ਵਿਚ ਪਹਿਲੇ ਢੰਗਾਂ ਤੋਂ ਬਿਲਕੁਲ ਉਲਟ ਅਲੱਗ ਢੰਗ ਅਪਣਾਏ ਜਾਣ ਲਗ ਪਏ। ਇਨ੍ਹਾਂ ਵਿਚੋਂ ਵਧੇਰੇ ਮਾਤਰਾ ਫਰਾਂਸ ਦੀ ਸੀ। ਨੀਦਰਲੈਂਡ ਦੀ ਕਲਾ ਦਾ ਵੀ ਪ੍ਰਭਾਵ ਪਿਆ। ਸੋਲ੍ਹਵੀਂ ਸਦੀ ਦੇ ਅੰਤ ਅਤੇ ਸਤਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਸਾਰੇ ਦੇਸ਼ ਵਿਚ ਅਲੱਗ ਅਲੱਗ ਕਿਸਮ ਦੇ ਕਿਲੇ ਅਤੇ ਇਮਾਰਤਾਂ ਉਸਾਰੀਆਂ ਗਈਆਂ। ਇਮਾਰਤ ਉਸਾਰੀ ਦਾ ਇਹ ਨਵਾਂ ਢੰਗ ਕੁਝ ਦੇਰ ਤੱਕ ਚਲਦਾ ਰਿਹਾ। ਵਿਲੀਅਮ ਵੈਲੇਸ ਅਤੇ ਉਸ ਦੀਆਂ ਲੀਹਾਂ ਤੇ ਚੱਲਣ ਵਾਲੇ ਉਸ ਦੇ ਕਾਰੀਗਰ ਚੇਲਿਆਂ ਨੇ ਕਈ ਸ਼ਾਨਦਾਰ ਇਮਾਰਤਾਂ ਦੀ ਉਸਾਰੀ ਕੀਤੀ। ਅਠਾਰ੍ਹਵੀਂ ਸਦੀ ਵਿਚ ਹਿਊਮ ਅਤੇ ਐਡਮ ਸਮਿੱਥ ਦੇ ਸਮੇਂ ਸਕਾਟਲੈਂਡ ਦੀ ਕਲਾ ਨੇ ਬਹੁਤ ਤਰੱਕੀ ਕੀਤੀ। ਸਕਾਟਲੈਂਡ ਨੇ ਰੂਸ ਨੂੰ ਉਸਾਰੀ ਕਲਾ ਲਈ ਸੇਧ ਦੇਣ ਲਈ ਚਾਰਲਸ ਕੈਮਰਨ ਅਤੇ ਇੰਗਲੈਂਡ ਨੂੰ ਕੋਲੈਨ ਕੈਂਬਨ ਅਤੇ ਜੇਮਜ਼ ਗਿਬਜ਼ ਦਿੱਤੇ। ਸਤਾਰ੍ਹਵੀਂ ਸਦੀ ਦੇ ਅੰਤ ਅਤੇ ਅਠਾਰ੍ਹਵੀਂ ਸਦੀ ਦੇ ਮੁੱਢ ਵਿਚ ਸਕਾਟਲੈਂਡ ਵਿਚ ਕਈ ਚੰਗੇ ਚਿੱਤਰਕਾਰ ਹੋਏ। ਇਨ੍ਹਾਂ ਵਿਚ ਐਲੈਨ ਰੈਮਜ਼ੀ ਇਕ ਪ੍ਰਸਿੱਧ ਚਿੱਤਰਕਾਰ ਸੀ। ਇਸ ਨੇ ਲੰਡਨ ਅਤੇ ਰੋਮ ਵਿਚ ਸਿਖਲਾਈ ਪ੍ਰਾਪਤ ਕੀਤੀ। ਇਸ ਨੇ ਆਪਣਾ ਬਹੁਤ ਸਮਾਂ ਲੰਡਨ ਵਿਚ ਗੁਜ਼ਾਰਿਆ। ਇਸ ਦਾ ਹੀ ਇਕ ਸਮਕਾਲੀ ਗੇਵਿਨ ਹੈਮਿਲਟਨ ਰੋਮ ਵਿਚ ਰਹਿਣ ਲੱਗ ਪਿਆ। ਰੋਮ ਵਿਚ ਹੀ ਅਲੈਗਜ਼ੈਂਡਰ ਅਤੇ ਜਾਨ ਰਨਸੀਮੈਨ ਭਰਾਵਾਂ ਨੇ ਸ਼ੈਕਸਪੀਅਰ ਅਤੇ ਰੋਮਾਂਚਕਾਰੀ ਸਾਹਿਤ ਵਿਚੋਂ ਕਈ ਚਿੱਤਰ ਬਣਾਏ। ਉਨ੍ਹੀਵੀਂ ਸਦੀ ਵਿਚ ਸਕਾਟਲੈਂਡ ਦੀ ਕਲਾ ਸਿਖਰ ਤੇ ਪੁੱਜ ਚੁਕੀ ਸੀ ਅਤੇ ਇਸ ਦੇ ਚਿੱਤਰਕਾਰਾਂ ਅਤੇ ਉਸਾਰੀ ਕਲਾ ਦੇ ਮਾਹਿਰਾਂ ਨੂੰ ਦੇਸ਼ ਵਿਚ ਹੀ ਕਾਫ਼ੀ ਕੰਮ ਮਿਲ ਜਾਂਦਾ ਸੀ। ਇਸ ਸਮੇਂ ਤੱਕ ਸਕਾਟਲੈਂਡ ਵਿਚ ਕਾਫ਼ੀ ਸੁੰਦਰ ਇਮਾਰਤਾਂ ਬਣਾਈਆਂ ਜਾ ਚੁੱਕੀਆਂ ਸਨ। ਐਡਿਨਬਰਾ ਦੀ ਯੂਨੀਵਰਸਿਟੀ ਅਤੇ ਰੌਇਲ ਹਾਈ ਸਕੂਲ ਦੀ ਇਮਾਰਤ ਉਸਾਰੀ ਕਲਾ ਦਾ ਇਕ ਸ਼ਾਨਦਾਰ ਨਮੂਨਾ ਹਨ। ਆਧੁਨਿਕ ਇਮਾਰਤ ਉਸਾਰੀ ਕਲਾ ਵਿਚ ਚਾਰਲਸ ਰੈਨੀ ਮੈਕਿਨਤੋਸ਼ ਦਾ ਨਾਂ ਬਹੁਤ ਪ੍ਰਸਿੱਧ ਹੈ। ਇਹ ਕਾਰੀਗਰਾਂ ਦੇ ਗਰੁੱਪ ਦਾ ਨੇਤਾ ਸੀ। ਸੰਨ 1914 ਤੱਕ ਮੈਕਿਨਤੋਸ਼ ਨੇ ਕੰਮ ਬੰਦ ਕਰ ਦਿੱਤਾ ਜਿਸ ਨਾਲ ਸਕਾਟਲੈਂਡ ਦੀ ਉਸਾਰੀ ਕਲਾ ਦੇ ਵਿਕਾਸ ਦਾ ਇਕ ਪੱਖ ਖ਼ਤਮ ਹੋ ਗਿਆ। ਵੀਹਵੀਂ ਸਦੀ ਦੇ ਸ਼ੁਰੂ ਵਿਚ ਸਰ ਬਾਸਿਲ ਸਪੈਂਸ, ਸਰ ਰਾਬਰਟ ਮੈਥੀਊ ਅਤੇ ਐਡਿਨਬਰਾ ਤੇ ਗਲਾਸਗੋ ਦੇ ਹੋਰ ਕਲਾਕਾਰਾਂ ਕਰਕੇ ਕਲਾ ਦੇ ਖੇਤਰ ਵਿਚ ਕਾਫ਼ੀ ਚੇਤੰਨਤਾ ਪੈਦਾ ਹੋ ਗਈ ਸੀ। ਇਸ ਦੇ ਸਿੱਟੇ ਵਜੋਂ ਇਸ ਸਮੇਂ ਸਕਾਟਲੈਂਡ ਦੀ ਕਲਾ ਵਿਚ ਕਾਫ਼ੀ ਵਿਕਾਸ ਹੋ ਗਿਆ।

ਹ.ਪੁ.—ਆਕ. ਕੰ. ਆ.; ਐਨ. ਬ੍ਰਿ. 20 : 138; ਐਨ. ਅਮੈ. 24:402; ਕੋਲ. ਐਨ. 17:105; ਐਨ. ਬ੍ਰਿ. ਮਾ. 8:991

**ਸਕਾਟਲੈਂਡ ਯਾਰਡ** : ਇਹ ਵ੍ਹਾਈਟ ਹਾਲ ਲੰਡਨ ਤੋਂ ਪਰੇ ਇਕ ਖੇਤਰ ਹੈ ਜੋ ਪੁਲਿਸ ਨਾਲ ਸਬੰਧਤ ਹੋਣ ਕਰ ਕੇ ਮਸ਼ਹੂਰ ਹੈ। ਸੰਨ 1662 ਵਿਚ ਲੰਡਨ ਅਤੇ ਵੈਸਟਮਿਨਸਟਰ ਦੇ ਪਹਿਲੇ ਪੁਲਿਸ ਕਮਿਸ਼ਨਰ ਨੇ ਇਸ ਥਾਂ ਨੂੰ ਹੈੱਡਕੁਆਰਟਰ ਬਣਾਇਆ। ਸਰ ਰਾਬਰਟ ਪੀਲ ਦੁਆਰਾ ਪੁਲਿਸ ਫ਼ੋਰਸ ਕਾਇਮ ਕਰਨ ਤੇ ਸਕਾਟਲੈਂਡ ਯਾਰਡ ਅਤੇ ਪੁਲਿਸ ਵਿਚਕਾਰ ਗੂੜ੍ਹਾ ਸਬੰਧ ਸਥਾਪਿਤ ਹੋਣ ਕਰ ਕੇ ਇਸ ਫੋਰਸ ਦਾ ਨਾਂ ਹੀ ਸਕਾਟਲੈਂਡ ਯਾਰਡ ਪੈ ਗਿਆ। ਪਹਿਲੇ ਪਹਿਲ ਇਸ ਫ਼ੋਰਸ ਦਾ ਬੜਾ ਵਿਰੋਧ ਹੋਇਆ ਪਰ ਛੇਤੀ ਹੀ ਰਿਚਰਡ ਮੇਨ ਅਤੇ ਕਰਨਲ ਚਾਰਲਸ ਰੋਵਨ ਦੀ ਅਗਵਾਈ ਵਿਚ ਇਸ ਦੀ ਸ਼ੁਹਰਤ ਦਿਨੋ-ਦਿਨ ਵਧਣ ਲਗੀ।

ਸਕਾਟਲੈਂਡ ਯਾਰਡ ਦੇ ਕੰਮਾਂ ਦੇ ਵਧਣ ਨਾਲ ਇਥੇ ਹੋਰ ਇਮਾਰਤਾਂ ਦਾ ਵੀ ਵਾਧਾ ਹੁੰਦਾ ਗਿਆ। ਸੰਨ 1880-1886 ਤੱਕ ਦੂਰ ਨੇੜੇ ਦੀਆਂ ਬਹੁਤ ਸਾਰੀਆਂ ਇਮਾਰਤਾਂ ਇਸ ਫੋਰਸ ਲਈ ਲੈ ਲਈਆਂ ਗਈਆਂ ਅਤੇ ਕਈ ਨਵੀਆਂ ਇਮਾਰਤਾਂ ਵੀ ਬਣਾਈਆਂ ਗਈਆਂ। ਸੰਨ 1946 ਦੇ ਪੁਲਿਸ ਐਕਟ ਅਧੀਨ ਇਸ ਇਲਾਕੇ ਦੀ ਮੁੜ ਹੱਦ-ਬੰਦੀ ਹੋਣ ਕਾਰਨ ਸਕਾਟਲੈਂਡ ਦਾ ਅਧਿਕਾਰ ਖੇਤਰ 1880 ਵ. ਕਿ. ਮੀ. ਕਰ ਦਿੱਤਾ ਗਿਆ ਅਤੇ 1960 ਈ. ਤੱਕ ਪੁਲਿਸ ਦੀ ਗਿਣਤੀ ਵਧ ਕੇ 18,000 ਹੋ ਚੁਕੀ ਸੀ, ਵਸੋਂ 80,00,000 ਤੋਂ ਵੱਧ ਸੀ।

ਸਕਾਟਲੈਂਡ ਫੋਰਸ ਦਾ ਮੁੱਖ ਸ਼ਾਸਕ ਕਮਿਸ਼ਨਰ ਹੁੰਦਾ ਹੈ ਜੋ ਗ੍ਰਿਹ ਸਕੱਤਰ ਦੀ ਸਿਫਾਰਸ਼ ਤੇ ਸ਼ਾਹੀ ਹੁਕਮ ਦੁਆਰਾ ਨਿਯੁਕਤ ਕੀਤਾ ਜਾਂਦਾ ਹੈ। ਕਮਿਸ਼ਨਰ ਦੇ ਅਧੀਨ ਡਿਪਟੀ ਕਮਿਸ਼ਨਰ ਹੁੰਦਾ ਹੈ ਅਤੇ ਇਨ੍ਹਾਂ ਦੇ ਹੇਠਾਂ ਛੇ ਮੁੱਖ ਵਿਭਾਗ ਹਨ—ਪ੍ਰਸ਼ਾਸਨ, ਟ੍ਰੈਫ਼ਿਕ, ਖੁਫ਼ੀਆ ਪੁਲਿਸ, ਸੰਗਠਨ (ਜਥੇਬੰਦੀ), ਸਕੱਤ੍ਰੇਤ ਅਤੇ ਕਾਨੂੰਨ ਵਿਭਾਗ। ਪਹਿਲੇ ਚਾਰ ਵਿਭਾਗਾਂ ਦੇ ਇੰਚਾਰਜ ਅਸਿਸਟੈਂਟ ਕਮਿਸ਼ਨਰ ਹੁੰਦੇ ਹਨ। ਇਨ੍ਹਾਂ ਦੀ ਨਿਯੁਕਤੀ ਵੀ ਕਮਿਸ਼ਨਰ ਅਤੇ ਡਿਪਟੀ ਕਮਿਸ਼ਨਰ ਵਾਂਗ ਸ਼ਾਹੀ ਹੁਕਮ ਦੁਆਰਾ ਕੀਤੀ ਜਾਂਦੀ ਹੈ। ਸ਼ਾਸਨ ਵਿਭਾਗ ਰਸਮੀ ਕਾਰ ਵਿਹਾਰ ਵੀ ਕਰਦਾ ਹੈ। ਇਸ ਵਿਭਾਗ ਵਿਚ ਜਨਾਨਾ ਪੁਲਿਸ ਅਤੇ ਘੋੜ-ਸਵਾਰ ਪੁਲਿਸ ਸ਼ਾਮਲ ਹਨ। ਇਹ ਪੁਲਿਸ ਵਿਚ ਜ਼ਬਤ ਲਈ ਜ਼ਿੰਮੇਵਾਰ ਹੈ।

ਉਪਰੋਕਤ ਵਿਭਾਗਾਂ ਤੋਂ ਇਲਾਵਾ ਇਕ ਛੋਟੀ ਜਿਹੀ ਖ਼ੋਜ ਤੇ ਯੋਜਨਾ ਬ੍ਰਾਂਚ ਵੀ ਹੈ ਜੋ ਸਿੱਧੀ ਕਮਿਸ਼ਨਰ ਦੇ ਅਧੀਨ ਹੈ ਜਿਸ ਦਾ ਕੰਮ ਸਾਰੀ ਸੰਸਥਾ ਦੇ ਕੰਮ-ਕਾਰ ਦੀ ਲਗਾਤਾਰ ਨਜ਼ਰਸਾਨੀ ਕਰਨਾ ਹੁੰਦਾ ਹੈ।

—ਸੁਰਜੀਤ ਸਿੰਘ

**ਸਕਾਟ, ਵਾਲਟਰ (ਸਰ)** : ਅੰਗਰੇਜ਼ੀ ਦੇ ਇਸ ਪ੍ਰਸਿੱਧ ਨਾਵਲਕਾਰ ਅਤੇ ਕਵੀ ਦਾ ਜਨਮ 15 ਅਗਸਤ, 1771 ਈ. ਨੂੰ ਐਨਡਬਰਾ ਵਿਖੇ ਹੋਇਆ। ਇਸ ਦਾ ਪਿਤਾ ਵਕੀਲ ਸੀ ਅਤੇ ਮਾਤਾ ਡਾਕਟਰ ਪਰਿਵਾਰ ਵਿਚੋਂ ਸੀ। ਇਹ ਬਚਪਨ ਤੋਂ ਹੀ ਕਮਜ਼ੋਰ ਅਤੇ ਨਾਜ਼ੁਕ ਜਿਹਾ ਸੀ ਤੇ ਸੁਪਨੇ ਸਾਜਦਾ ਰਹਿੰਦਾ ਸੀ ਜੋ ਬਾਅਦ ਵਿਚ ਇਸ ਆਦਤ ਦੇ ਫਲਸਰੂਪ ਲਿਖਣ ਕਲਾ ਦੀ ਵਿਸ਼ੇਸ਼ਤਾ ਬਣੇ। ਤਿੰਨ



ਸਰ ਵਾਲਟਰ ਸਕਾਟ

ਸਾਲ ਦੀ ਉਮਰ ਵਿਚ ਇਸ ਨੂੰ ਟਵੀਡ ਵਿਖੇ ਦਾਦੇ ਦੇ ਫ਼ਾਰਮ ਉਤੇ ਭੇਜ ਦਿੱਤਾ ਗਿਆ। ਇਥੇ ਇਸ ਦਾ ਸਿੱਧਾ ਸੰਪਰਕ ਕੁਦਰਤ, ਪੇਂਡੂ ਲੋਕਾਂ ਤੇ ਆਜੜੀਆਂ ਆਦਿ ਨਾਲ ਬਣ ਗਿਆ। ਇਨ੍ਹਾਂ ਪਾਸੋਂ ਇਸ ਨੇ ਰੁਮਾਂਟਿਕ ਲੋਕ ਗਾਥਾਵਾਂ ਸੁਣੀਆਂ। ਸਿਹਤ ਵਿਚ ਸੁਧਾਰ ਹੋਣ ਤੇ ਇਸ ਨੂੰ ਐਡਨਬਰਾ ਵਿਖੇ 'ਹੋਈ ਸਕੂਲ' ਵਿਚ ਦਾਖ਼ਲ ਕਰਵਾ ਦਿੱਤਾ ਗਿਆ। ਵਿਦਿਆ ਪ੍ਰਾਪਤ ਕਰਨ ਉਪਰੰਤ ਇਹ ਆਪਣੇ ਪਿਤਾ ਨਾਲ ਕੰਮ ਕਰਨ ਲਗ ਪਿਆ ਤੇ 1792 ਈ. ਵਿਚ ਵਕੀਲ ਬਣ ਗਿਆ। ਇਸ ਨੂੰ 1799 ਈ. ਵਿਚ ਸੈਲਨਿਰਸ਼ਿਰ ਦਾ ਸ਼ੈਰਿਫ਼ ਬਣਾ ਦਿੱਤਾ ਗਿਆ। ਇਸ ਨੇ ਆਪਣੇ ਇਲਾਕੇ ਦੇ ਕਈ ਦੌਰੇ ਕੀਤੇ ਤੇ ਲੋਕ ਗਾਥਾਵਾਂ ਸੁਣੀਆਂ ਤੇ ਇਕੱਠੀਆਂ ਕੀਤੀਆਂ।

ਇਸ ਨੇ ਆਪਣਾ ਸਾਹਿਤਕ ਜੀਵਨ ਗਾਥਾਵਾਂ/ਬੈਲਡਜ਼ ਲਿਖ ਕੇ ਆਰੰਭ ਕੀਤਾ ਤੇ ਕਾਫ਼ੀ ਸਾਰੀਆਂ ਅਜਿਹੀਆਂ ਗਾਥਾਵਾਂ ਲਿਖੀਆਂ ਜੋ ਉਸ ਦੇ ਜੀਵਨ ਕਾਲ ਵਿਚ ਹੀ ਪ੍ਰਸਿੱਧ ਹੋ ਗਈਆਂ। ਇਸ ਦੀਆਂ ਗਾਥਾਵਾਂ ਵਿਚ ਇਤਿਹਾਸ ਮਿਥਿਹਾਸ ਦਾ ਸੁੰਦਰ ਸੁਮੇਲ ਹੈ। ਇਸ ਨੇ ਬਾਇਰਨ ਦੀ ਪੁਸਤਕ 'ਚਾਈਲਡ ਹੈਰਲਡ' ਛਪਣ ਉਪਰੰਤ ਉਸ ਦੀ ਅਤਿਅੰਤ ਲੋਕਪ੍ਰਿਯਤਾ ਤੋਂ ਪ੍ਰਭਾਵਿਤ ਹੋ ਕੇ ਕਵਿਤਾ ਲਿਖਣ ਦਾ ਖਿਆਲ ਛੱਡ ਦਿੱਤਾ। ਇਸ ਨੂੰ ਇਸ ਗੱਲ ਦਾ ਅਹਿਸਾਸ ਹੋ ਗਿਆ ਕਿ ਇਹ ਇਕ ਕਵੀ ਵਜੋਂ ਆਪਣੇ ਆਪਨੂੰ ਬਾਇਰਨ ਦੇ ਮੁਕਾਬਲੇ ਤੇ ਸਥਾਪਿਤ ਨਹੀਂ ਕਰ ਸਕਦਾ।

ਇਸ ਮਗਰੋਂ ਇਸ ਨੇ ਗਲਪ ਦਾ ਰਾਹ ਅਪਣਾਇਆ। ਅੰਗਰੇਜ਼ੀ ਜਨ ਜੀਵਨ, ਇਤਿਹਾਸ ਆਦਿ ਨੂੰ ਆਪਣਾ ਵਿਸ਼ਾ ਬਣਾ ਕੇ ਬਹੁਤ ਉੱਚ ਪੱਧਰ ਦੇ ਨਾਵਲ ਲਿਖੇ ਜਿਨ੍ਹਾਂ ਨੂੰ ਅੰਗਰੇਜ਼ੀ ਨਾਵਲ ਦੇ ਇਤਿਹਾਸ ਵਿਚ ਉੱਚਾ ਸਥਾਨ ਪ੍ਰਾਪਤ ਹੈ। ਇਸ ਨੇ ਉੱਚ ਵਰਗ, ਸ਼ਹਿਜ਼ਾਦੇ, ਰਾਜੇ ਆਦਿ ਵੀ ਪਾਤਰ ਬਣਾਏ ਤੇ ਉੱਚ ਘਰਾਣਿਆਂ ਵਿਚ ਹੋਣ ਵਾਲੀਆਂ ਸਾਜ਼ਿਸ਼ਾਂ, ਹੇਰਾਫ਼ੇਰੀਆਂ ਵਿਭਚਾਰ ਆਦਿ ਦਾ ਸਜੀਵ ਚਿਤਰਣ ਕਰ ਕੇ ਆਪਣੀ ਕਲਾ ਪ੍ਰਬੀਨਤਾ ਦਾ ਪ੍ਰਮਾਣ ਦਿੱਤਾ। ਐਬਿਟ ਕੈਨਿਲਵਰਥ, ਤਲਿਸਮਾਨ, ਲੇਡੀ ਆਫ਼ ਦੀ ਲੇਕ, ਮਾਨੈੱਸਟਰੀ, ਵੁਡ ਸਟਾਕ ਆਦਿ ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ।

ਸੰਨ 1832 ਵਿਚ ਟਵੀਡ ਵਿਖੇ ਇਸ ਦੀ ਮੌਤ ਹੋਈ।

ਹ. ਪੁ.–ਏ. ਹਿਸਟਰੀ ਆਫ਼ ਇੰਗਲਿਸ਼ ਲਿਟਰੇਚਰ–ਆਰਥਰ ਕੌਂਪਟਨ ਰਿਕਿੱਟ; ਦੀ ਕੰਸਾਈਜ਼ ਕੈਂਬਰਿਜ ਹਿਸਟਰੀ ਆਫ਼ ਇੰਗਲਿਸ਼ ਲਿਟਰੇਚਰ–ਜਾਰਜ ਸੈਂਪਸਨ।

—ਮਹਿੰਦਰ ਸਿੰਘ ਬਜਾਜ

**ਸਕਾਟ, ਵਿਨਫੀਲਡ** : ਇਸ ਅਮਰੀਕੀ ਜਰਨੈਲ ਦਾ ਜਨਮ 1786 ਈ. ਵਿਚ ਦਰਜੀਨੀਆ ਰਾਜ ਵਿਚ ਪੀਟਰਜ਼ਬਰਗ ਵਿਖੇ ਹੋਇਆ। ਪੜ੍ਹਾਈ ਖ਼ਤਮ ਕਰਨ ਉਪਰੰਤ ਇਹ ਫ਼ੌਜ ਵਿਚ ਭਰਤੀ ਹੋ ਗਿਆ। ਇਸ ਨੂੰ 1808 ਈ. ਵਿਚ ਤੋਪਖਾਨੇ ਵਿਚ ਕੈਪਟਨ ਲਗਾਇਆ ਗਿਆ ਅਤੇ ਇਸ ਨੇ 1812 ਈ. ਦੇ ਯੁੱਧ ਵਿਚ ਭਾਗ ਲਿਆ। ਇਹ ਬਾਅਦ ਵਿਚ ਤਰੱਕੀ ਕਰਕੇ ਮੇਜਰ ਜਨਰਲ ਬਣ ਗਿਆ। ਇਸ ਨੇ ਲੁੰਡੀਲੇਨ ਦੀ ਲੜਾਈ ਵਿਚ ਵੀ ਹਿੱਸਾ ਲਿਆ ਅਤੇ ਜ਼ਖ਼ਮੀ ਹੋਇਆ। ਕਾਂਗਰਸ ਨੇ ਇਸ ਨੂੰ ਇਸ ਦੀਆਂ ਸੇਵਾਵਾਂ ਬਦਲੇ ਸੋਨੇ ਦਾ ਤਮਗ਼ਾ ਦਿੱਤਾ। ਵਰਜੀਨੀਆ ਰਾਜ ਵਲੋਂ ਵੀ ਇਸ ਨੂੰ ਸਨਮਾਨ ਵਜੋਂ ਤਲਵਾਰ ਮਿਲੀ।

ਇਸ ਨੇ ਮੈਕਸੀਕਨ ਯੁੱਧ ਵਿਚ ਵੀ ਭਾਗ ਲਿਆ। ਸੰਨ 1847 ਦੀ ਜਿੱਤ, ਇਸ ਦਾ ਇਕ ਸ਼ਾਨਦਾਰ ਕਾਰਨਾਮਾ ਸੀ। ਇਹ 1852 ਈ. ਵਿਚ ਅਮਰੀਕਾ ਦੀ ਪ੍ਰਧਾਨਗੀ ਵਾਸਤੇ ਖੜ੍ਹਾ ਹੋਇਆ ਪਰ ਸਫਲ ਨਾ ਹੋ ਸਕਿਆ ਫਿਰ ਵੀ ਇਸ ਦੀ ਲੋਕ-ਪ੍ਰਿਯਤਾ ਵਿਚ ਕਮੀ ਨਾ ਆਈ। ਇਹ ਖ਼ਾਨਾ-ਜੰਗੀ ਛਿੜ ਜਾਣ ਤੇ ਨਵੰਬਰ, 1861 ਈ. ਤਕ ਸੰਯੁਕਤ ਰਾਜ ਦੀ ਸੈਨਾ ਦਾ ਕਮਾਂਡਰ ਰਿਹਾ।

29 ਮਈ, 1866 ਨੂੰ ਵੈੱਸਟ ਪੁਆਇੰਟ ਨਿਊਯਾਰਕ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ.-20 : 188; ਕੋਲ. ਐਨ. 17 : 114; ਐਨ. ਬ੍ਰਿ. ਮਾ. 8 : 994

**ਸਕਾਨੈੱਕਟਾਡੀ** : ਸੰਯੁਕਤ ਰਾਜ ਅਮਰੀਕਾ ਦੇ ਪੂਰਬ-ਕੇਂਦਰੀ ਨਿਊਯਾਰਕ ਰਾਜ ਵਿਚ ਇਸੇ ਹੀ ਨਾਂ ਦੀ ਕਾਉਂਟੀ ਦਾ ਸ਼ਹਿਰ ਅਤੇ ਸਦਰ-ਮੁਕਾਮ ਹੈ ਜਿਹੜਾ ਮੋਹਾੱਕ ਦਰਿਆ ਅਤੇ ਬਾਰਗ ਨਹਿਰ ਉੱਤੇ ਸਥਿਤ ਹੈ। ਇਸ ਸ਼ਹਿਰ ਦੀ ਨੀਂਹ 1661 ਈ. ਵਿਚ ਇਕ ਵਲੰਦੇਜ਼ੀ ਬਸਤੀ ਦੇ ਰੂਪ ਵਿਚ ਰੱਖੀ ਗਈ ਸੀ। ਸ਼ਹਿਰ ਦਾ ਨਾਂ ਇੰਡੀਅਨ ਮੂਲ ਵਿਚੋਂ ਹੈ, ਜਿਸ ਤੋਂ ਭਾਵ ਹੈ-'ਵੱਡੇ ਵੱਡੇ ਫਲੈਟਾਂ ਵਾਲੀ ਥਾਂ'। ਸੰਨ 1690 ਵਿਚ ਫਰਾਂਸੀਸੀਆਂ ਅਤੇ ਇੰਡੀਅਨਾਂ ਵੱਲੋਂ ਕੀਤੇ 'ਸਕਾਨੈੱਕਟਾਡੀ ਕਤਲਿਆਮ' ਵੇਲੇ ਪਿੰਡ ਮੁਕੰਮਲ ਰੂਪ ਵਿਚ ਹੀ ਤਬਾਹ ਕਰ ਦਿੱਤਾ ਗਿਆ ਸੀ। ਸੰਨ 1700 ਦੇ ਦਹਾਕੇ ਦੇ ਸ਼ੁਰੂ ਵਿਚ ਅੰਗਰੇਜ਼ ਆਬਾਦਕਾਰਾਂ ਦੇ ਆਗਮਨ ਨਾਲ ਕਈ ਝਰਨਿਆਂ ਦੇ ਉਪਰ ਵਾਲੀ ਥਾਂ ਤੇ ਕਿਲਾਬੰਦੀ ਕੀਤੀ ਗਈ ਅਤੇ ਇਸ ਨੂੰ ਹੱਡਸਨ ਉੱਤੇ ਸਥਿਤ ਅਲਬਾਨੀ ਅਤੇ ਮੋਹਾੱਕ ਵਿਚਕਾਰ ਇਕ ਢੋਆ-ਢੁਆਈ ਦੇ ਅਖ਼ੀਰਲੇ ਕੇਂਦਰ ਵਜੋਂ ਵਿਕਸਿਤ ਕੀਤਾ ਗਿਆ। ਸੰਨ 1798 ਵਿਚ ਇਸ ਨੂੰ ਸ਼ਹਿਰ ਦਾ ਚਾਰਟਰ ਦਿੱਤਾ ਗਿਆ ਅਤੇ ਇਕ ਦਹਾਕੇ ਮਗਰੋਂ ਜਦੋਂ ਕਾਉਂਟੀ ਨੂੰ ਸੰਗਠਿਤ ਕੀਤਾ ਗਿਆ ਤਾਂ ਇਹ ਕਾਉਂਟੀ ਦਾ ਸਦਰ ਮੁਕਾਮ ਬਣ ਗਿਆ। ਅਲਬਾਨੀ ਵੱਲ ਨੂੰ ਇਰੀ ਨਹਿਰ ਦੇ ਸਿੱਧਿਆਂ ਹੀ ਨਿਕਲ ਜਾਣ ਕਾਰਨ 1825 ਈ. ਤੋਂ ਪਿੱਛੋਂ ਇਸ ਦੀ ਉੱਨਤੀ ਤੇ ਕਾਫ਼ੀ ਅਸਰ ਪਿਆ। ਸੰਨ 1831 ਵਿਚ ਮੋਹਾੱਕ ਅਤੇ ਹੈਡਸਨ (ਹੁਮ ਪੈਨ-ਸੈਂਟਰਲ) ਰੇਲ-ਰੋਡ ਅਤੇ 1848 ਈ. ਵਿਚ ਰੇਲਵੇ ਇੰਜਨ ਦੇ ਕਾਰਖ਼ਾਨਿਆਂ ਦੇ ਬਣ ਜਾਣ ਨਾਲ ਸ਼ਹਿਰ ਦੀ ਆਰਥਿਕਤਾ ਨੂੰ ਪਹਿਲਾਂ ਵਾਲੀ ਹਾਲਤ ਵਿਚ ਆਉਣ ਲਈ ਕਾਫ਼ੀ ਸਹਾਰਾ ਮਿਲਿਆ।

ਸੰਨ 1866 ਵਿਚ 'ਐਡੀਸਨ ਮਸ਼ੀਨ ਵਰਕਸ' ਸਕਾਨੈੱਕ-ਟਾਡੀ ਵਿਖੇ ਬਦਲ ਦਿੱਤੇ ਗਏ ਅਤੇ ਕਈ ਹੋਰਨਾਂ ਉਦਯੋਗਿਕ ਫ਼ਰਮਾਂ ਨੂੰ ਮਿਲਾਕੇ 'ਜਨਰਲ ਇਲੈੱਕਟ੍ਰਿਕ ਕੰਪਨੀ' ਹੋਂਦ ਵਿਚ ਲਿਆਂਦੀ ਗਈ ਅਤੇ ਇਸ ਦੇ ਮੁੱਖ ਪ੍ਰਬੰਧਕੀ ਦਫ਼ਤਰ ਵੀ ਇਥੇ ਹੀ ਰੱਖੇ ਗਏ। ਮਗਰੋਂ ਸ਼ਹਿਰ ਵਿਚ ਵੱਡੇ ਪੈਮਾਨੇ ਤੇ ਬਿਜਲੀ ਦਾ ਸਾਜ਼ੋ-

ਸਾਮਾਨ ਤਿਆਰ ਕਰਨ ਵਾਲੇ ਕਾਰਖ਼ਾਨੇ ਅਤੇ ਕਈ ਪ੍ਰੇਖਣ-ਪ੍ਰਯੋਗਸ਼ਾਲਾਵਾਂ ਸਥਾਪਿਤ ਕੀਤੀਆਂ ਗਈਆਂ। ਸ਼ਹਿਰ ਦੀ ਆਰਥਿਕ ਖ਼ੁਸ਼ਹਾਲੀ ਇਥੋਂ ਦੇ ਬਿਜਲਈ ਪਲਾਂਟਾਂ ਵਿਚ ਤਿਆਰ ਹੋਣ ਵਾਲੀਆਂ ਵਸਤਾਂ ਅਤੇ ਲੋਕੋਮੋਟਿਵ ਵਰਕਸ ਉੱਤੇ ਆਧਾਰਿਤ ਹੈ। ਇਸ ਤੋਂ ਇਲਾਵਾ ਖੇਡਾਂ ਦਾ ਸਾਮਾਨ, ਤਾਰਾਂ ਸਬੰਧੀ ਸਾਮਾਨ, ਵਾਰਨਿਸ਼, ਰਸਾਇਣਿਕ ਪਦਾਰਥ, ਐਟਮੀ ਸ਼ਕਤੀ ਦੀਆਂ ਵਸਤਾਂ, ਅਬਰਕ ਦੀਆਂ ਵਸਤਾਂ, ਬੁਣੇ ਹੋਏ ਕੱਪੜੇ ਅਤੇ ਡੇਅਰੀ ਵਸਤਾਂ ਤਿਆਰ ਕੀਤੀਆਂ ਜਾਂਦੀਆਂ ਹਨ। ਛਾਪਾਖ਼ਾਨਾ ਵੀ ਇਥੋਂ ਦੇ ਲੋਕਾਂ ਦਾ ਮੁੱਖ ਕਿੱਤਾ ਹੈ। ਸੰਨ 1795 ਦਾ ਸਥਾਪਿਤ ਕੀਤਾ ਯੂਨੀਅਨ ਕਾਲਜ ਇਥੇ ਹੀ ਹੈ ਅਤੇ ਇਸ ਦੇ ਕੈਂਪਸ ਨੇ ਸ਼ਹਿਰ ਦੇ ਐਨ ਵਿਚਕਾਰ 40 ਹੈਕ. (100 ਏਕੜ) ਰਕਬਾ ਮੱਲਿਆ ਹੋਇਆ ਹੈ। ਸ਼ਹਿਰ ਦਾ ਪੁਰਾਣਾ ਕਸਬਾ-ਡੱਚ ਟਾਊਨ (ਸਟਾਕੇਡ ਏਰੀਆ) ਅਜੇ ਵੀ ਮੌਜੂਦ ਹੈ।

ਆਬਾਦੀ-65,566 (1990)

42° 47′ ਉ ਵਿਥ.; 73° 53′ ਪੱ-ਲੰਬ.

ਹ. ਪੁ.—ਐਨ. ਬ੍ਰਿ. ਮਾ. 8:956; ਕੋਲ. ਐਨ. 17:70; ਚੈਂਬ. ਐਨ. 12:228

**ਸਕਾਪਯੇ** : ਇਹ ਮੈਸਾਡੋਨੀਆ ਗਣਰਾਜ ਦੀ ਰਾਜਧਾਨੀ ਹੈ। ਇਹ ਵਾਰਦਾਰ ਦਰਿਆ ਦੇ ਕੰਢੇ ਬੈਲਗ੍ਰੇਡ ਦੇ ਦੱਖਣ-ਦੱਖਣ-ਪੂਰਬ ਵੱਲ ਇਥੋਂ 200 ਮੀਟਰ ਦੀ ਵਿਥ ਤੇ ਪਰਬਤੀ ਖੇਤਰ ਵਿਚ ਵਾਕਿਆ ਹੈ। ਇਹ ਇਕ ਪ੍ਰਾਚੀਨ ਸ਼ਹਿਰ ਹੈ ਅਤੇ ਇਸ ਦਾ ਪੁਰਾਣਾ ਨਾਂ ਸਕਿਊਪਾਈ ਸੀ ਅਤੇ ਇਹ ਸਥਾਨ ਇੱਲੀਰੀਅਨ ਕਬੀਲੇ ਦਾ ਕੇਂਦਰ ਸੀ। ਚੌਥੀ ਸਦੀ ਈਸਵੀ ਦੌਰਾਨ ਸਕਿਊਪਾਈ (ਰੋਮ ਦੇ ਮੀਸੀਆ ਸੁਪੀਰਿਅਰ ਪ੍ਰਾਵਿੰਸ) ਦਰਦਾਨੀਆ ਡਿਸਟ੍ਰਿਕਟ ਦਾ ਸ਼ਦਰ-ਮੁਕਾਮ ਬਣਿਆ। ਇਸ ਸਮੇਂ ਇਥੇ ਡਾਇਓਕਲੀਸ਼ੀਅਨ ਰਾਜੇ ਦਾ ਰਾਜ ਸੀ। ਸੰਨ 518 ਵਿਚ ਇਹ ਸ਼ਹਿਰ ਭੁਚਾਲ ਕਾਰਨ ਬਿਲਕੁਲ ਹੀ ਤਬਾਹ ਹੋ ਗਿਆ। ਇਸ ਤੋਂ ਪਿਛੋਂ ਸੱਤਵੀਂ ਸਦੀ ਵਿਚ ਸਲਾਵ ਜਾਤੀ ਦੇ ਕੁਝ ਲੋਕ ਆ ਕੇ ਵਸੇ ਜਿਸ ਦੇ ਫ਼ਲਸਰੂਪ ਨੌਵੀਂ ਦਸਵੀਂ ਸਦੀ ਦੌਰਾਨ ਇਹ ਨਗਰ ਤੇਜ਼ੀ ਨਾਲ ਤਰੱਕੀ ਕਰਨ ਲੱਗਾ।

ਸੰਨ 1189 ਵਿਚ 'ਸਰਬਾਂ' ਨੇ ਪਹਿਲੀ ਵਾਰ ਇਸ ਉਪਰ ਕਬਜ਼ਾ ਕੀਤਾ ਅਤੇ 1392 ਈ. ਵਿਚ ਤੁਰਕਾਂ ਨੇ ਇਸ ਨੂੰ ਆਪਣੇ ਇਕ ਪ੍ਰਾਂਤ ਦੀ ਰਾਜਧਾਨੀ ਬਣਾਇਆ ਅਤੇ ਇਸ ਨੂੰ ਇਸ ਮਹੱਤਵਪੂਰਨ ਵਪਾਰਿਕ ਕੇਂਦਰ ਦਾ ਰੂਪ ਦਿੱਤਾ। ਇਸ ਤਰ੍ਹਾਂ ਘੁੱਗ ਵਸਦਾ ਇਹ ਸ਼ਹਿਰ 689 ਈ. ਵਿਚ ਹੈਜ਼ੇ ਦੀ ਬੀਮਾਰੀ ਫੈਲ ਜਾਣ ਕਰਕੇ ਫਿਰ ਤਬਾਹ ਹੋ ਗਿਆ। ਆਸਟਰੀਆ ਦੀਆਂ ਫ਼ੌਜਾਂ ਨੇ ਬੀਮਾਰੀ ਤੇ ਕੋਈ ਪੇਸ਼ ਨਾ ਜਾਂਦੀ ਦੇਖ ਇਸ ਨੂੰ ਬਿਲਕੁਲ ਹੀ ਸਾੜ ਦਿੱਤਾ ਅਤੇ ਇਹ ਸ਼ਹਿਰ 19ਵੀਂ ਸਦੀ ਤਕ ਢਹਿੰਦੀਆ ਕਲਾਂ ਵਿਚ ਹੀ ਰਿਹਾ। ਬੈਲਗ੍ਰੇਡ-ਸਾਲੋਨੀਕਾ ਰੇਲ ਲਾਈਨ ਬਣਨ ਨਾਲ ਇਸ ਸ਼ਹਿਰ ਨੇ ਫਿਰ ਉੱਨਤੀ ਕਰਨੀ ਸ਼ੁਰੂ ਕੀਤੀ। ਸੰਨ 1913 ਦੀ ਸੰਧੀ ਦੁਆਰਾ ਸਕਾਪਯੇ ਨੂੰ ਸਰਬੀਆ ਵਿਚ ਨਿਗਮਿਤ ਕੀਤਾ ਗਿਆ ਅਤੇ 1918 ਈ. ਵਿਚ ਇਹ ਨਵੇਂ ਸਥਾਪਿਤ ਹੋਏ ਯੂਗੋਸਲਾਵੀਆ ਦਾ ਹਿੱਸਾ ਬਣ ਗਿਆ।

ਸੰਨ 1941 ਵਿਚ ਦੂਜੇ ਸੰਸਾਰ ਯੁੱਧ ਸਮੇਂ ਇਸ ਉਪਰ ਜਰਮਨਾਂ ਨੇ ਕਬਜ਼ਾ ਕੀਤਾ ਅਤੇ ਇਸੇ ਸਮੇਂ ਬੁਲਗਾਰੀਆ ਦੀਆਂ ਫ਼ੌਜਾਂ ਨੇ ਇਸ ਦੀ ਕਿਲੇਬੰਦੀ ਵੀ ਕਰ ਦਿੱਤੀ। ਅੰਤ 1944 ਈ. ਵਿਚ ਇਸ ਨੂੰ ਆਜ਼ਾਦ ਕਰਵਾ ਕੇ 1945 ਈ. ਵਿਚ ਮਕਦੂਨੀਆ ਦੀ ਰਾਜਧਾਨੀ ਬਣਾ ਦਿੱਤਾ।

ਪੁਰਾਤਨ ਸ਼ਹਿਰ ਦਰਿਆ ਦੇ ਉੱਚੇ ਕੰਢੇ ਉਪਰ ਵਾਕਿਆ ਹੈ ਅਤੇ ਪੁਰਾਣੀ ਗੜ੍ਹੀ ਇਸ ਦੀ ਪ੍ਰਧਾਨਗੀ ਕਰਦੀ ਜਾਪਦੀ ਹੈ। ਇਸ ਗੜ੍ਹੀ ਦੇ ਉੱਤਰ ਵਿਚ ਇਕ ਰੋਮਨ ਜਲ-ਮਾਰਗ ਹੈ। ਸ਼ਹਿਰ ਦੀ ਜੂਹ (ਹੱਦ) ਦੇ ਅੰਦਰ ਅੰਦਰ ਮੱਧਕਾਲੀਨ ਮੱਠ ਮੌਜੂਦ ਹਨ। ਇਹ ਮੱਠ ਆਪਣੀ 12ਵੀਂ ਸਦੀ ਦੀ ਬਹੁਤ ਹੀ ਨਫ਼ੀਸ ਤਸਵੀਰਕਸ਼ੀ ਕਰਕੇ ਪ੍ਰਸਿੱਧ ਹੈ। ਇਨ੍ਹਾਂ ਤੋਂ ਇਲਾਵਾ ਹੋਰ ਵੀ ਕਈ ਵਰਣਨਯੋਗ ਇਮਾਰਤਾਂ ਜਿਵੇਂ ਮੱਧਕਾਲੀ ਤੁਰਕੀ ਸੁਰੰਗ ਅਤੇ ਕਈ ਮਸੀਤਾਂ ਆਦਿ ਹਨ। ਸ਼ਹਿਰ ਦਾ ਇਹ ਪੁਰਾਣਾ ਤੁਰਕੀ ਹਿੱਸਾ ਭੁਚਾਲ ਆਉਣ ਕਰਕੇ ਤਬਾਹ ਹੋ ਗਿਆ ਸੀ ਅਤੇ 1963 ਈ. ਵਿਚ ਸ਼ਹਿਰ ਦੀ ਮੁੜ-ਉਸਾਰੀ ਦੌਰਾਨ ਇਸ ਦਾ ਮੁਹਾਂਦਰਾ ਵੀ ਕਾਫ਼ੀ ਬਦਲ ਗਿਆ ਹੈ। ਭੁਚਾਲ ਵਿਚ ਹੋਈ ਤਬਾਹੀ ਕਾਰਨ ਲਗਭਗ 78 ਦੇਸ਼ਾਂ ਵੱਲੋਂ ਸਹਾਇਤਾ ਭੇਜੀ ਗਈ ਅਤੇ ਸਕਾਪਯੇ ਨੂੰ ਯੂਗੋਸਲਾਵੀਆ ਵੱਲੋਂ 'ਅੰਤਰਰਾਸ਼ਟਰੀ ਏਕਤਾ ਦਾ ਸ਼ਹਿਰ' ਦਾ ਨਾਂ ਦਿੱਤਾ ਗਿਆ। ਨਵੇਂ ਸਿਰਿਓਂ ਵਿਸ਼ੇਸ਼ ਕਰਕੇ ਭੁਚਾਲ-ਰੋਕੂ ਉਸਾਰੀ ਦੀ ਯੋਜਨਾ ਬਣਾਈ ਗਈ।

ਦਰਿਆ ਦੇ ਖੱਬੇ ਕੰਢੇ ਮਕਦੂਨੀਆ ਗਣਰਾਜ ਦੇ ਪ੍ਰਤਿਨਿਧ ਵਿਅਕਤੀਆਂ ਦੇ ਮਕਾਨ, ਵਿਦਿਅਕ ਸੰਸਥਾਵਾਂ, ਲਾਇਬ੍ਰੇਰੀ, ਸੰਮਤੀਘਰ ਅਤੇ ਰੇਡਿਓ ਤੇ ਟੈਲੀਵੀਜ਼ਨ ਸਟੇਸ਼ਨ ਆਦਿ ਬਣੇ ਹੋਏ ਹਨ। ਸੱਜੇ ਕੰਢੇ ਤੇ ਵਪਾਰਿਕ ਤੇ ਆਰਥਿਕ ਕੇਂਦਰ ਹਨ।

ਰਸਾਇਣ, ਸੀਮਿੰਟ, ਖੇਤੀ ਦੇ ਸੰਦ, ਬਿਜਲੀ ਦਾ ਸਾਮਾਨ, ਇੱਟਾਂ, ਮਿੱਟੀ ਦੇ ਬਰਤਨ, ਕੱਚ, ਬੀਅਰ ਤੇ ਕਈ ਪ੍ਰਕਾਰ ਦੀ ਸਪਿਰਿਟ ਤਿਆਰ ਕਰਨ ਦੇ ਉਦਯੋਗ ਹਨ। ਫ਼ਲ-ਸਬਜ਼ੀਆਂ ਦੀ ਡੱਬਾਬੰਦੀ ਤੇ ਤੰਮਾਕੂ ਦੇ ਕਾਰਖ਼ਾਨੇ ਦੀ ਸਥਾਪਿਤ ਹਨ। ਚਮੜਾ ਕਮਾਉਣਾ, ਲੱਕੜੀ ਦਾ ਕੰਮ, ਸਟੀਲਵਰਕ ਤੋਂ ਇਲਾਵਾ ਸਕਾਪਯੇ ਢੋਆ-ਢੁਆਈ ਦਾ ਕੇਂਦਰ ਵੀ ਹੈ। ਇਸ ਕੰਮ ਲਈ ਇਹ ਸ਼ਹਿਰ ਵਧੀਆ ਰੇਲ-ਲਾਈਨਾਂ, ਸੜਕਾਂ ਅਤੇ ਹਵਾਈ ਅੱਡਿਆਂ ਰਾਹੀਂ ਦੂਜੇ ਸਥਾਨਾਂ ਨਾਲ ਜੁੜਿਆ ਹੋਇਆ ਹੈ।

ਆਬਾਦੀ—ਲ. 2.23 ਮਿ. (2000)

41° 59′ ਉ. ਵਿਥ.; 21° 26′ ਪੂ. ਲੰਬ

ਹ. ਪੁ.—ਐਨ. ਬ੍ਰਿ. ਮਾ. 9:261

**ਸਕਾਪਿਨ** : ਇਹ ਇਕ ਕਿਸਮ ਦੇ ਹਾਸ-ਰਸ ਦੇ ਪਾਤਰ ਦਾ ਨਾਂ ਹੈ। ਇਟਲੀ ਵਿਚ ਇਸ ਨੂੰ ਸਕਾਪਿਨੋ ਕਹਿੰਦੇ ਹਨ। ਇਹ ਸ਼ਬਦ ਇਤਾਲਵੀ ਭਾਸ਼ਾ ਦੇ ਸ਼ਬਦ' 'scappare' ਤੋਂ ਨਿਕਲਿਆ ਹੈ ਜਿਸ ਦਾ ਅਰਥ ਭੱਜ ਜਾਣਾ ਹੈ। ਇਹ ਇਤਾਲਵੀ ਸੁਖਾਂਤ ਦਾ ਇਕ ਵਿਸ਼ੇਸ਼ ਪਾਤਰ ਹੁੰਦਾ ਸੀ। ਇਹ ਮਖ਼ੌਲੀਆ ਨੌਕਰਾਂ ਵਿਚੋਂ ਇਕ ਪਾਤਰ ਹੁੰਦਾ ਸੀ ਜਿਸ ਨੂੰ 'ਜ਼ੰਨੀ' ਵੀ ਕਿਹਾ ਜਾਂਦਾ ਸੀ। ਇਹ ਵਿਸ਼ੇਸ਼ ਕਰ ਕੇ ਆਪਣੀ ਬੁਜ਼ਦਿਲੀ ਅਤੇ ਡਰਪੋਕਪੁਣੇ ਲਈ ਜਾਣਿਆ ਜਾਂਦਾ ਸੀ। ਇਹ ਜ਼ਰਾ ਕੁ ਝਗੜਾ ਹੋਣ ਤੇ ਇਕ ਦਮ ਦੌੜ ਜਾਂਦਾ ਸੀ। ਆਮ ਕਰ ਕੇ ਇਸ ਨੂੰ ਖਾਨਸਾਮੇਂ ਵਜੋਂ ਪੇਸ਼ ਕੀਤਾ ਜਾਂਦਾ ਸੀ। ਇਸ ਨੇ ਨਕਲੀ ਦਾੜ੍ਹੀ ਅਤੇ ਵੱਡਾ ਸਾਰਾ ਨੱਕ ਲਗਾ ਕੇ ਭੇਸ ਵਟਾਇਆ ਹੁੰਦਾ ਸੀ। ਇਸ ਦੇ ਕੱਪੜੇ ਬੜੇ ਖੁਲ੍ਹੇ ਖੁਲ੍ਹੇ ਹੁੰਦੇ ਸਨ ਜਿਨ੍ਹਾਂ ਵਿਚ ਹਰੀਆਂ ਚਿੱਟੀਆਂ ਧਾਰੀਆਂ ਹੁੰਦੀਆਂ ਸਨ। ਸਿਰ ਉਤੇ ਵੱਡਾ ਸਾਰਾ ਟੋਪ ਹੁੰਦਾ ਸੀ ਜਿਸ ਵਿਚ ਵੱਡੇ ਵੱਡੇ ਦੋ ਖੰਭ ਟੰਗੇ ਹੁੰਦੇ ਸਨ। ਇਸ ਦੇ ਹੱਥ ਵਿਚ ਇਕ ਲੱਕੜੀ ਦੀ ਤਲਵਾਰ ਹੁੰਦੀ ਸੀ।

ਮੋਲੀਅਰ ਨੇ ਆਪਣੀ ਇਕ ਰਚਨਾ ਵਿਚ ਇਸ ਪਾਤਰ ਨੂੰ ਫਰਾਂਸੀਸੀ ਸੁਖਾਂਤ ਦਾ ਹਿੱਸਾ ਬਣਾ ਦਿੱਤਾ ਸੀ।

ਹ. ਪੁ.—ਐਨ. ਬ੍ਰਿ. ਮਾ. 8:946.

**ਸਕਾਮਬਰਗ, ਫ੍ਰੀਡਰਿਖ ਹਰਮਨ** : ਇਹ ਇਕ ਜਰਮਨ ਮਾਰਸ਼ਲ ਸੀ। ਜਿਸਦਾ ਜਨਮ ਹੀਡਲਬਰਗ ਵਿਖੇ ਹੋਇਆ। ਇਸ ਨੇ ਆਪਣੇ ਜੀਵਨ ਦੀ ਸ਼ੁਰੂਆਤ ਬਤੌਰ ਇਕ ਸਿਪਾਹੀ ਕੀਤੀ ਅਤੇ ਤੀਹ ਸਾਲਾ ਯੁੱਧ ਦੌਰਾਨ ਹਾਲੈਂਡ, ਸਵੀਡਨ ਅਤੇ ਫਰਾਂਸ ਦੀਆਂ ਫ਼ੌਜਾਂ ਵਿਚ ਸੇਵਾ ਕੀਤੀ। ਸੰਨ 1659 ਤੋਂ 1666 ਈ. ਤਕ ਇਹ ਸਪੇਨੀਆਂ ਵਿਰੁੱਧ ਪੁਰਤਗੇਜ਼ੀ ਫ਼ੌਜ ਦੀ ਕਮਾਨ ਕਰਦਾ ਰਿਹਾ। ਇਸ ਨੇ ਉਨ੍ਹਾਂ ਨੂੰ 1665 ਈ. ਵਿਚ ਮੌਟੈਸ਼ ਕਲੇਰੂਸ ਦੇ ਸਥਾਨ ਤੇ ਹਾਰ ਦਿੱਤੀ। ਚਾਰਲਸ ਦੂਜੇ ਵਲੋਂ ਅੰਗਰੇਜ਼ੀ ਫ਼ੌਜ ਦੀ ਮੁੱਖ ਕਮਾਨ ਸੰਭਾਲਣ ਤੋਂ ਇਨਕਾਰ ਕਰਨ ਤੇ ਇਹ ਕੈਟੇਲੋਨੀਆ ਵਿਚ 1674-75 ਦੌਰਾਨ ਫਰਾਂਸ ਵਲੋਂ ਲੜਿਆ ਅਤੇ ਇਸ ਨੂੰ ਮਾਰਸ਼ਲ ਬਣਾ ਦਿਤਾ ਗਿਆ ਪਰ ਪ੍ਰੋਟੈਸਟੈਂਟ ਹੋਣ ਕਾਰਨ ਇਸ ਨੂੰ ਇਹ ਦੇਸ਼ ਛੱਡਣਾ ਪਿਆ। ਇਸ ਉਪਰੰਤ ਇਹ ਬਰਾਂਡਨਬਰਗ ਦੇ ਇਲੈੱਕਟਰ ਦੀ ਸੇਵਾ ਵਿਚ ਚਲਾ ਗਿਆ। ਸੰਨ 1688 ਵਿਚ ਇੰਗਲੈਂਡ ਦੀ ਮੁਹਿੰਮ ਉੱਤੇ ਜਾਣ ਲਈ ਵਿਲੀਅਮ ਆਫ਼ ਆਰੇਂਜ ਨਾਲ ਮਿਲ ਗਿਆ। ਇਸ ਨੂੰ ਡਿਊਕ ਅਤੇ ਤੋਪਖ਼ਾਨੇ ਦਾ ਇੰਚਾਰਜ ਬਣਾ ਦਿਤਾ ਗਿਆ।

ਇਹ ਪਹਿਲੀ ਜੁਲਾਈ, 1690 ਨੂੰ ਬਾਇਨ ਦੀ ਲੜਾਈ ਵਿਚ ਮਾਰਿਆ ਗਿਆ।

ਹ. ਪੁ.—ਨਿ. ਕ. ਯੂ. ਬਾ.

**ਸਕਾਰਸ, ਮਾਰਕਸ ਅਮੀਲੀਅਸ** : ਇਸ ਨਾਂ ਦੇ ਦੋ ਵਿਅਕਤੀਆਂ ਨੂੰ ਜੋ ਪਿਉ ਪੁੱਤਰ ਸਨ, ਰੋਮ ਦੀਆਂ ਸਰਗਰਮੀਆਂ ਵਿਚ ਵਿਸ਼ੇਸ਼ ਸਥਾਨ ਪ੍ਰਾਪਤ ਸੀ।

**ਸਕਾਰਸ**—(162 ਈ. ਪੂ.-89 ਈ. ਪੂ.)-ਸਕਾਰਸ (ਪਿਤਾ) ਦਾ ਜਨਮ 162 ਈ. ਪੂ. ਵਿਚ ਹੋਇਆ। ਇਹ ਆਪਟੀਮੇਟਾਂ ਅਰਥਾਤ ਅਮੀਰਾਂ ਜਾਂ ਸਰਦਾਰਾਂ ਦਾ ਲੀਡਰ ਸੀ। 115 ਈ. ਪੂ. ਵਿਚ ਅਲਪਾਈਨ ਕਬੀਲਿਆਂ ਨੂੰ ਪਛਾੜ ਕੇ ਕੌਂਸਲ ਬਣ ਗਿਆ। ਇਸ ਨੂੰ ਪ੍ਰਿੰਸਪਸੇ ਸੈਨੇਟਰ ਚੁਣਿਆ ਗਿਆ ਜਿਸ ਅਹੁਦੇ ਤੇ ਇਹ ਉਮਰ ਭਰ ਰਿਹਾ।

ਇਸ ਤੇ ਰਿਸ਼ਵਤ ਲੈਣ ਦੇ ਕਈ ਇਲਜ਼ਾਮ ਲੱਗੇ ਪਰ ਇਹ ਬਚ ਗਿਆ। 109 ਈ. ਪੂ. ਵਿਚ ਇਸ ਨੇ ਪੀਸਾ ਤੋਂ ਲੈ ਕੇ ਡਰਟੋਨਾਂ ਤਕ ਇਕ ਸੜਕ ਵੀ ਬਣਵਾਈ। ਇਹ ਇਕ ਪ੍ਰਸਿੱਧ ਲੇਖਕ ਵੀ ਸੀ ਅਤੇ ਇਸ ਨੇ ਡੀ ਵਿਤਾ ਸੁਆ ਨਾਂ ਦੀਆਂ ਤਿੰਨ ਪੁਸਤਕਾਂ ਵੀ ਲਿਖੀਆਂ।

**ਅਮੀਲੀਅਸ ਮਾਰਕਸ ਸਕਾਰਸ (ਪੁੱਤਰ)**—ਪੌਂਪ ਦੀ ਮਿਥਾਰਡੇਟਿਸ ਨਾਲ ਹੋਈ ਤੀਜੀ ਜੰਗ (66-61 ਈ. ਪੂ.) ਵਿਚ ਇਹ ਕੁਐਸਟਰ ਅਤੇ ਪ੍ਰੋਕੁਐਸਟਰ ਸੀ। ਇਸ ਨੂੰ ਜੂਡੀਆ ਅਤੇ ਨਬਾਤੀਆ ਭੇਜਿਆ ਗਿਆ ਤਾਂ ਜੋ ਹਿਰਕਾਰਸ ਅਤੇ ਅਰਿਸਤੋਬੁਲਸ ਦੇ ਆਪਸੀ ਝਗੜੇ ਨੂੰ ਨਿਪਟਾਵੇ ਪਰ ਇਸ ਨੇ ਰਿਸ਼ਵਤ ਲੈ ਕੇ ਅਰਿਸਤੋਬੁਲਸ ਦੇ ਹੱਕ ਵਿਚ ਫ਼ੈਸਲਾ ਕਰ ਦਿੱਤਾ। ਸਾਰਡੀਨੀਆ ਪ੍ਰੇਟਰ ਦੇ ਨਾਂ ਤੇ ਇਸ ਉਤੇ ਜਬਰ ਕਰਨ ਦਾ ਦੋਸ਼ ਲਗਾਇਆ ਗਿਆ ਪਰ ਇਹ ਬਰੀ ਹੋ ਗਿਆ।

—ਹਰਮੰਦਰ ਸਿੰਘ

**ਸਕਾਰਨ, ਪਾਲ** : ਇਹ ਫ਼ਰਾਂਸੀਸੀ ਲੇਖਕ ਪੈਰਿਸ ਦੀ 'ਪਾਰਲੀਮੈਂਟ' ਦੇ ਇਕ ਮੈਂਬਰ ਦਾ ਪੁੱਤਰ ਸੀ ਜਿਸ ਦਾ ਜਨਮ 1610 ਈ. ਵਿਚ ਹੋਇਆ। ਇਹ ਲਾਮਾਨ ਵਿਖੇ 1629 ਈ. ਵਿਚ ਪਾਦਰੀ ਬਣਿਆ ਅਤੇ 1635 ਈ. ਵਿਚ ਰੋਮ ਜਾ ਕੇ ਆਇਆ ਸੀ। ਇਸ ਨੂੰ 1638 ਈ. ਵਿਚ ਅਧਰੰਗ ਹੋ ਗਿਆ। ਇਸ ਨੇ ਆਪਣੇ ਜੀਵਨ ਦਾ ਕਾਫ਼ੀ ਹਿੱਸਾ ਐਸ਼-ਪ੍ਰਸਤੀ ਵਿਚ ਬਿਤਾਇਆ। ਇਸ ਦੀ ਮਿੱਤਰਤਾ ਲੂਈ ਤੇਰ੍ਹਵੇਂ ਦੀ ਇਕ ਛੱਡੀ ਹੋਈ ਇਸਤਰੀ ਮੇਰੀ ਡੀ ਹਾਟਫੋਰਟ ਨਾਲ ਸੀ।

ਸੰਨ 1643 ਵਿਚ ਇਸ ਦੀ ਪਹਿਲੀ ਪੁਸਤਕ 'Recueil de quilques vers burlesques' ਪ੍ਰਕਾਸ਼ਤ ਹੋਈ। ਸੰਨ 1644 ਵਿਚ ਇਕ ਤਨਜ਼-ਭਰਪੂਰ ਮਹਾਂਕਾਵਿ Typhon, ou la Giganto Machie' ਅਤੇ 1645 ਈ. ਵਿਚ ਇਕ ਨਾਟਕ 'Jodelet, ou le maitre valet' ਪ੍ਰਕਾਸ਼ਿਤ ਹੋਏ। ਇਸ ਦੀ ਕਿਰਤ 'Virgile Travesty' ਜੋ 1648-53 ਵਿਚ ਸੱਤ ਜਿਲਦਾਂ ਵਿਚ ਛਪੀ, ਆਪਣੇ ਸਮੇਂ ਵਿਚ ਬਹੁਤ ਸਲਾਹੀ ਗਈ। ਇਹ ਵਰਜਿਲ ਦੀ ਵੀਰ ਕਥਾ 'Aeneid' ਦੀ ਭੰਡ-ਨਕਲ ਹੈ। ਇਸ ਦੇ ਅੱਠ ਸੁਖਾਂਤ ਵੀ ਮਸ਼ਹੂਰ ਹਨ ਜਿਨ੍ਹਾਂ ਵਿਚੋਂ 'La Precaution inutile' ਅਤੇ 'L' Ecole des femmes' ਕਾਫ਼ੀ ਚੰਗੇ ਕਹੇ ਜਾ ਸਕਦੇ ਹਨ। ਇਸ ਦੇ ਯਥਾਰਵਾਦੀ ਸੁਖਾਂਤ ਪ੍ਰਸਿੱਧ ਨਾਟਕਕਾਰ ਮੋਲੀਅਰ ਦੇ ਸੁਖਾਂਤਾਂ ਦੇ ਨੇੜੇ ਤੇੜੇ ਜਾ ਪੁਜਦੇ ਹਨ। ਇਹ ਇਕ ਚੰਗਾ ਲੇਖਕ ਸੀ।

ਇਸ ਦੀ ਮੌਤ 6/7 ਅਕਤੂਬਰ, 1660 ਈ. ਦੀ ਰਾਤ ਨੂੰ ਹੋਈ।

—ਸੰਤ ਸਿੰਘ ਸੇਖੋਂ

**ਸਕਾਰਫ, ਗੇਰਾਲਡ** : ਇਸ ਵਿਅੰਗ-ਚਿੱਤਰਕਾਰ ਦਾ ਜਨਮ 1 ਜੂਨ, 1936 ਈ. ਨੂੰ ਲੰਡਨ ਵਿਖੇ ਹੋਇਆ। ਇਹ ਸਿਆਸਤਦਾਨਾਂ ਅਤੇ ਹੋਰ ਉੱਘੇ ਵਿਅਕਤੀਆਂ ਦੀਆਂ ਤਸਵੀਰਾਂ ਅਵਰੂਪ ਸ਼ੈਲੀ ਵਿਚ ਬਣਾਉਣ ਕਾਰਨ ਪ੍ਰਸਿੱਧ ਹੋਇਆ। ਅਸਾਧ ਦਮੇ ਕਾਰਨ ਇਹ ਆਪਣੀ ਜ਼ਿੰਦਗੀ ਦੇ ਪਹਿਲੇ 19 ਸਾਲ ਤਕਰੀਬਨ ਬਿਸਤਰ ਵਿਚ ਹੀ ਰਿਹਾ ਅਤੇ ਇਸ ਸਮੇਂ ਦੌਰਾਨ ਹੀ ਇਸ ਨੇ ਚਿੱਤਰਕਾਰੀ ਸ਼ੁਰੂ ਕੀਤੀ। ਇਸ ਦੇ ਮੁੱਢਲੇ ਚਿੱਤਰ 'ਈਵਨਿੰਗ, ਸਟੈਂਡਰਡ', 'ਪੰਚ' ਅਤੇ 'ਪ੍ਰਾਈਵੇਟ ਆਈ' ਪਤ੍ਰਿਕਾਵਾਂ ਵਿਚ ਛਪੇ। ਸੰਨ 1966 ਵਿਚ ਲੰਡਨ ਦੇ ਅਖ਼ਬਾਰ 'ਡੇਲੀ ਮੇਲ' ਵਿਚ ਇਸ ਦੀਆਂ ਕਿਰਤਾਂ ਬਾਕਾਇਦਾ ਤੌਰ ਤੇ ਛਪਣ ਲੱਗੀਆਂ। ਇਸੇ ਸਾਲ ਛਪੀ ਇਸ ਦੇ ਰੇਖਾ-ਚਿੱਤਰਾਂ ਦੀ ਕਿਤਾਬ 'ਗੇਰਾਲਡ ਸਕਾਰਫ ਪੀਪਲ' ਵਿਸ਼ੇ ਅਤੇ ਸ਼ੈਲੀ ਦੇ ਪੱਖੋਂ ਇਸ ਦੀ ਕਲਾ ਦਾ ਪੂਰੀ ਤਰ੍ਹਾਂ ਨਿਰੂਪਣ ਕਰਦੀ ਹੈ। ਇਸ ਦੀਆਂ ਤਸਵੀਰਾਂ ਵਿਚੋਂ ਕੁਝ ਤਾਂ ਬਿਲਕੁਲ ਯਥਾਰਥਕ ਸਨ ਅਤੇ ਕੁਝ ਬੁਰੀ ਤਰ੍ਹਾਂ ਵਿਗਾੜ ਦਿੱਤੀਆਂ ਗਈਆਂ ਸਨ ਜਿਵੇਂ ਕਿ ਨਾਵਲਕਾਰ ਸਮਰਸੈੱਟ ਮਾੱਮ ਅਤੇ ਵਿੰਡਸਰ ਦੇ ਡਿਊਕ ਅਤੇ ਡਚੈੱਸ ਦੀਆਂ ਤਸਵੀਰਾਂ। ਇਸ ਦੀਆਂ ਕੁਝ ਤਸਵੀਰਾਂ ਵਿਚ ਰੰਗ ਭਰੇ ਹੋਏ ਸਨ ਅਤੇ ਬਾਕੀ ਦੀਆਂ ਕੇਵਲ ਪੈਂਸਲ ਰੇਖਾ-ਚਿੱਤਰ ਸਨ। ਸੰਨ 1967 ਵਿਚ ਇਹ ਬ੍ਰਿਟਿਸ਼ ਬ੍ਰਾਡਕਾਸਟਿੰਗ ਕਾਰਪੋਰੇਸ਼ਨ ਵਿਚ ਵਿਅੰਗ-ਚਿੱਤਰਕਾਰ ਅਤੇ ਫ਼ਿਲਮ ਡਾਇਰੈਕਟਰ ਵਜੋਂ ਨਿਯੁਕਤ ਹੋਇਆ।

ਹ.ਪੁ.—ਐਨ. ਬ੍ਰਿ. ਮਾ. 8:947

**ਸਕਾਰਬਰੋਅ** : ਉੱਤਰੀ ਯਾਰਕਸ਼ਿਰ (ਇੰਗਲੈਂਡ) ਵਿਚ ਉੱਤਰੀ ਸਾਗਰ ਦੇ ਤੱਟ ਉੱਤੇ ਇਕ ਸਮੁੰਦਰੀ ਆਰਾਮਗਾਹ ਅਤੇ ਬਰੋਅ ਹੈ। ਸੰਨ 1966 ਵਿਚ ਜਦੋਂ ਇਸ ਸ਼ਹਿਰ ਦਾ ਇਕ ਹਜ਼ਾਰ-ਸਾਲਾ ਸਥਾਪਨਾ ਦਿਹਾੜਾ ਮਨਾਇਆ ਗਿਆ ਤਾਂ ਵਾਈਕਿੰਗ (ਜਿਹੜਾ ਸਕਾਰਥੀ-ਬੁੱਲ੍ਹਕਟਾ ਵਜੋਂ ਮਸ਼ਹੂਰ ਹੈ) ਨਾਂ ਦੇ ਯੋਧੇ ਜਿਸ ਨੇ ਸ਼ਾਇਦ ਇਸ ਸ਼ਹਿਰ ਦੀ ਨੀਂਹ ਰੱਖੀ ਸੀ, ਨੂੰ ਮੁੜ ਜਿਉਂਦਾ ਕਰ ਦਿੱਤਾ। ਸਕਾਰਥੀ ਤੋਂ ਪਿਛੋਂ ਇਕ ਹੋਰ ਵਾਈਕਿੰਗ ਹਮਲਾਵਰ ਨੇ ਇਸ ਸ਼ਹਿਰ ਨੂੰ ਤਾਂ ਬਿਲਕੁਲ ਤਬਾਹ ਹੀ ਕਰ ਦਿੱਤਾ। ਇਸ ਤਰ੍ਹਾਂ ਇਸ ਸ਼ਹਿਰ ਦਾ ਨਾਂ 'Doomsday Book' (1086) ਵਿਚ ਦਰਜ ਨਾ ਹੋ ਸਕਿਆ। ਸੰਨ 1132 ਵਿਚ ਰੋਮਨ ਸਟੇਸ਼ਨ ਦੇ ਟਿਕਾਣੇ ਦੇ

ਨੇੜੇ ਹੀ ਮੱਛੀਆਂ ਫੜਨ ਵਾਲੇ ਕਸਬੇ ਦੇ ਉੱਤੋਂ ਦੀ ਇਕ ਉੱਘੜ-ਦੁੱਘੜ ਜਿਹੀ ਉਚਾਈ ਉੱਤੇ ਇਕ ਨਾਰਮਨ ਕਿਲੇ ਦੀ ਉਸਾਰੀ ਸ਼ੁਰੂ ਹੋਈ। ਸੰਨ 1181 ਵਿਚ ਹੈਨਰੀ ਦੂਜੇ ਨੇ ਇਸ ਸ਼ਹਿਰ ਨੂੰ ਪਹਿਲਾ ਚਾਰਟਰ ਦਿੱਤਾ। ਇਸ ਸਾਹਿਲ ਉੱਤੇ ਕੇਵਲ ਇਹੋ ਇਕ ਬੰਦਰਗਾਹ ਹੈ ਜਿੱਥੇ ਵੱਡੇ ਵੱਡੇ ਸਮੁੰਦਰੀ ਜਹਾਜ਼ ਆਰਾਮ ਨਾਲ ਠਹਿਰ ਸਕਦੇ ਹਨ। ਇਥੇ ਸਮੁੰਦਰੀ ਜਹਾਜ਼ਾਂ ਦੀ ਮੁਰੰਮਤ ਕਰਨ ਦੇ ਘਾਟ ਵੀ ਹਨ। ਪਹਿਲੇ ਵਿਸ਼ਵ ਯੁੱਧ ਵੇਲੇ ਜਰਮਨ ਪਣ-ਡੁੱਬੀਆਂ ਨੇ ਇਸ ਉੱਤੇ ਭਾਰੀ ਬੰਬਾਰੀ ਕੀਤੀ ਅਤੇ ਦੂਜੇ ਵਿਸ਼ਵ ਯੁੱਧ ਵਿਚ ਇਸ ਉੱਤੇ ਸਤਾਰ੍ਹਾਂ ਵਾਰੀ ਬੰਬਾਰੀ ਹੋਈ ਅਤੇ ਇਥੋਂ ਦੇ ਜਾਨ-ਮਾਲ ਦਾ ਵੀ ਬਹੁਤ ਨੁਕਸਾਨ ਹੋਇਆ। ਭਾਵੇਂ ਮੁੱਖ ਤੌਰ ਤੇ ਇਹ ਛੁੱਟੀਆਂ ਕੱਟਣ ਅਤੇ ਦਿਲ ਬਹਿਲਾਵੇ ਵਾਲੀ ਆਰਾਮਗਾਹ ਹੈ ਫਿਰ ਵੀ ਇਥੇ ਕੀਮਤੀ ਮੋਟਰ ਗੱਡੀਆਂ ਤਿਆਰ ਕਰਨ ਦੇ ਉਦਯੋਗ ਸਥਾਪਿਤ ਹਨ। ਸ਼ਹਿਰ ਦੇ 14 ਕਿ. ਮੀ. (9 ਮੀਲ) ਦੱਖਣ-ਪੱਛਮ ਵੱਲ ਗੈਂਟਨ ਦੇ ਸਥਾਨ ਤੇ ਕਰਵਾਇਆ ਜਾਂਦਾ ਸਾਲਾਨਾ ਕ੍ਰਿਕਿਟ ਉਤਸਵ ਅਤੇ ਅੰਤਰ-ਰਾਸ਼ਟਰੀ ਮੁਕਾਬਲਾ ਇਸ ਆਰਾਮਗਾਹਾਂ ਦੀਆਂ ਪ੍ਰਸਿੱਧ ਸਰਗਰ-ਮੀਆਂ ਹਨ।

ਆਬਾਦੀ—106,221 (1981 ਅੰਦ.)

54° 17′ ਉ. ਵਿਥ.; 0° 24′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:947; ਕੋਲ. ਐਨ. 17:64

**ਸਕਾਰਬੇਕ** : ਕੇਂਦਰੀ ਬੈਲਜੀਅਮ ਦੇ ਬਰਾਬੈਂਤ ਪ੍ਰਾਂਤ ਦੀ ਇਕ ਮਿਉਂਸਪੈਲਟੀ ਹੈ। ਸੰਨ 1795 ਤੋਂ ਪਹਿਲਾਂ ਇਹ ਇਕ ਪਿੰਡ ਹੁੰਦਾ ਸੀ। ਇਸ ਵੇਲੇ ਇਹ ਬ੍ਰਸਲਜ਼ ਦੇ ਉੱਤਰ-ਪੂਰਬ ਵੱਲ ਇਕ ਉਦਯੋਗਿਕ ਉਪ-ਨਗਰ ਅਤੇ ਗ੍ਰੇਟਰ ਬ੍ਰਸਲਜ਼ ਨੂੰ ਬਣਾਉਣ ਵਾਲੀਆਂ 18 ਕਮਿਊਨਾਂ ਵਿਚੋਂ ਇਕ ਹੈ। ਇਹ ਰੇਲਵੇ ਜੰਕਸ਼ਨ ਹੈ। ਇਥੇ ਇਕ ਬਿਜਲੀ-ਘਰ ਵੀ ਹੈ। ਇਥੋਂ ਦੇ ਉਦਯੋਗਾਂ ਵਿਚ ਪਹਿਨਣ ਵਾਲੇ ਕੱਪੜੇ, ਰਸਾਇਣਿਕ ਪਦਾਰਥ ਅਤੇ ਮਸ਼ੀਨਰੀ ਤਿਆਰ ਕੀਤੀ ਜਾਂਦੀ ਹੈ। ਇਥੇ ਸੇਂਟ-ਮੇਰੀ (1845-53) ਦਾ ਰੋਮਨੀ ਬਾਜ਼ਨਤੀਨੀ ਢੰਗ ਦਾ ਗੁੰਬਦ ਦੀ ਸ਼ਕਲ ਵਿਚ ਬਣਿਆ ਗਿਰਜਾਘਰ ਹੈ। ਇਸ ਦੇ ਨਾਲ ਹੀ ਸ਼ਹਿਰ ਵਿਚ ਫਲੀਮੀ ਨਮੂਨੇ ਦਾ ਇਕ ਪੁਰਾਣਾ ਟਾਊਨ ਹਾਲ ਹੈ।

ਆਬਾਦੀ—1,05,965 (2000)

50° 51′ ਉ.; ਵਿਥ.; 42° 3′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:951

**ਸਕਾਰਲਾਟੀ, ਐਲੀਸੈਂਡਰੋ** : ਇਟਲੀ ਦੇ ਇਸ ਸੰਗੀਤਕਾਰ ਦਾ ਜਨਮ 2 ਮਈ, 1660 ਨੂੰ ਪਾਲਰਮੋ ਵਿਖੇ ਹੋਇਆ। 12 ਸਾਲ ਦੀ ਉਮਰ ਵਿਚ ਇਹ ਸੰਗੀਤ ਦੀ ਸਿੱਖਿਆ ਪ੍ਰਾਪਤ ਕਰਨ ਲਈ ਰੋਮ ਚਲਾ ਗਿਆ। ਉਥੇ ਇਹ ਬਰਨਾਰਡੋ ਪਾਸਕਵੀਨੀ ਤੋਂ ਬਹੁਤ ਪ੍ਰਭਾਵਿਤ ਹੋਇਆ। ਇਥੇ ਹੀ ਇਹ ਸਵੀਡਨ ਦੀ ਸਾਬਕਾ ਰਾਣੀ ਕ੍ਰਿਸਟੀਨਾ ਦਾ 'maestro di Cappella' ਨਿਯੁਕਤ ਹੋਇਆ ਅਤੇ 1683 ਈ. ਤਕ ਇਸ ਅਹੁਦੇ ਤੇ ਰਿਹਾ। ਸੰਨ 1690 ਦੇ ਦਹਾਕੇ ਵਿਚ ਇਹ ਨੇਪਲਜ਼ ਵਿਖੇ ਵਾਇਸਰਾਏ ਦੇ ਦਰਬਾਰ ਵਿਚ ਇਸੇ ਅਹੁਦੇ ਤੇ ਰਿਹਾ। ਸੰਨ 1709 ਤੋਂ ਬਾਅਦ ਇਹ ਸ਼ਾਹੀ ਗਿਰਜੇ ਦੇ ਮੁਖੀ ਨਾਲ ਨੇਪਲਜ਼ ਵਾਪਸ ਆ ਗਿਆ। ਇਸ ਨੇ ਲਗਭਗ 115 ਸੰਗੀਤ-ਨਾਟ ਲਿਖੇ ਜਿਨ੍ਹਾਂ ਵਿਚੋਂ 50 ਕੁ ਬਚੇ ਹਨ। ਇਸ ਨੇ ਸਭ ਤੋਂ ਪਹਿਲਾ ਸੰਗੀਤ ਨਾਟ ਆਪਣੀ 20ਵੀਂ ਵਰ੍ਹੇ ਗੰਢ ਤੋਂ ਪਹਿਲਾਂ ਹੀ ਰੋਮ ਵਿਖੇ ਪੇਸ਼ ਕੀਤਾ ਸੀ।



ਐਲੀਸੈਂਡਰੋ ਸਕਾਰਲਾਟੀ

ਇਸ ਦੀਆਂ ਰਚਨਾਵਾਂ ਵਿਚ 14 ਧਾਰਮਿਕ ਗੀਤ, 200 ਸਮੂਹ ਗਾਨ ਅਤੇ ਤਕਰੀਬਨ 700 ਭਜਨ ਹਨ। ਇਸ ਤੋਂ ਇਲਾਵਾ ਇਸ ਨੇ ਬੋਲੀਆਂ, ਵੇਦਨਾ ਗੀਤ ਅਤੇ ਸੰਵਾਦ ਆਦਿ ਵੀ ਲਿਖੇ ਹਨ।

24 ਅਕਤੂਬਰ, 1725 ਈ. ਨੂੰ ਨੇਪਲਜ਼ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 8:947; ਐਨ. ਅਮੈ. 24:355

**ਸਕਾਰਲਾਟੀ, ਡੋਮੀਨਿਕੋ** : ਇਟਲੀ ਦੇ ਇਸ ਗੀਤਕਾਰ ਅਤੇ ਸੁਰ-ਪੱਟੀ ਸੰਗੀਤਕਾਰ ਦਾ ਜਨਮ 26 ਅਕਤੂਬਰ, 1685 ਈ. ਨੂੰ ਇਟਲੀ ਵਿਚ ਨੇਪਲਜ਼ ਵਿਖੇ ਹੋਇਆ। ਇਹ ਪ੍ਰਸਿੱਧ ਗੀਤਕਾਰ ਐਲੀਸੈਂਡਰੋ ਸਕਾਰਲਾਟੀ ਦਾ ਪੁੱਤਰ ਸੀ। 16 ਸਾਲ ਦੀ ਉਮਰ ਵਿਚ ਇਹ ਨਿਅਪੱਲਿਟਨ ਸ਼ਾਹੀ ਗਿਰਜੇ ਦਾ ਆਰਗਨ ਸੰਗੀਤਕਾਰ ਬਣਿਆ। ਇਸ ਦੇ ਪਹਿਲੇ ਦੋ ਸੰਗੀਤ-ਨਾਟ 18 ਸਾਲ ਦੀ ਉਮਰ ਵਿਚ ਖੇਡੇ ਗਏ। ਵੈਨਿਸ ਵਿਖੇ ਅਗਲੇਰੀ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਇਹ ਰੋਮ ਦੇ ਦਰਬਾਰ ਵਿਚ ਲੱਗਾ ਰਿਹਾ। ਸੰਨ 1714 ਤੋਂ 1719 ਤਕ ਇਸ ਨੇ ਵੈਟੀਕਨ ਵਿਖੇ ਸੰਗੀਤਕ ਡਾਇਰੈਕਟਰ ਵਜੋਂ ਕੰਮ ਕੀਤਾ। ਸੰਨ 1719 ਜਾਂ 1720 ਵਿਚ ਰਾਜਕੁਮਾਰੀ ਮਾਰੀਆ ਬਾਰਬਰਾ ਦਾ ਸ਼ਾਹੀ ਗਾਇਕ ਬਣ ਕੇ ਲਿਜ਼ਬਨ ਚਲਾ ਗਿਆ। ਸੰਨ 1746 ਵਿਚ ਰਾਜਕੁਮਾਰੀ ਦੇ ਸਪੇਨ ਦੇ ਬਾਦਸ਼ਾਹ ਦੀ ਰਾਣੀ ਬਣਨ ਤੇ ਇਸ ਨੇ ਮੈਡਰਿਡ ਵਿਖੇ ਉਸ ਦੇ 'maestro de Camara' ਵਜੋਂ ਅਹੁਦਾ ਸੰਭਾਲਿਆ। ਕੁਝ ਸਮੇਂ ਲਈ ਇਟਲੀ ਦਾ ਦੌਰਾ ਕਰਨ ਤੋਂ ਸਿਵਾ ਇਸ ਨੇ ਆਪਣੀ ਸਾਰੀ ਜ਼ਿੰਦਗੀ ਮੈਡਰਿਡ ਵਿਖੇ ਬਿਤਾਈ।

ਸਕਾਰਲਾਟੀ ਇਕ ਉੱਘਾ ਹਾਰਪ ਵਾਦਕ ਅਤੇ ਗੀਤਕਾਰ ਸੀ। ਇਸ ਨੇ ਹਾਰਪ ਲਈ 555 ਗੀਤ ਲਿਖੇ ਜਿਨ੍ਹਾਂ ਵਿਚ ਵਧੇਰੇ ਜੋੜਿਆਂ ਦੇ ਰੂਪ ਵਿਚ ਹਨ। ਇਸ ਨੇ ਸੁਰ-ਪੱਟੀ ਦੀ ਤਕਨੀਕ ਨੂੰ ਵੀ ਵਿਕਸਿਤ ਕੀਤਾ। ਆਪਣੀ ਮੌਤ ਤੋਂ ਕੁਝ ਸਮਾਂ ਪਹਿਲਾਂ ਇਸ ਦਾ ਝੁਕਾਅ ਮੁੜ ਨਾਟ-ਸੰਗੀਤ ਵੱਲ ਹੋ ਗਿਆ।

23 ਜੁਲਾਈ, 1757 ਨੂੰ ਮੈਡਰਿਡ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮੈ. 16:337; ਐਨ. ਅਮੈ. 24:355

**ਸਕਾਰਲੈੱਟ ਫ਼ੀਵਰ** : ਇਹ ਇਕ ਛੂਤ ਦੀ ਬੀਮਾਰੀ ਹੈ ਜੋ ਜਰਾਸੀਮਾਂ ਰਾਹੀਂ ਫੈਲਦੀ ਹੈ। ਸੰਨ 1619 ਵਿਚ ਇਕ ਜਰਮਨ

ਡਾਕਟਰ ਡੇਨੀਅਲ ਸੈਨਰਟ ਨੇ ਇਸ ਦੀ ਖੋਜ ਕੀਤੀ। ਸੰਨ 1676 ਵਿਚ ਟਾਮਸ ਸਾਈਡਨਹੈਮ ਨੇ ਪਹਿਲੀ ਵਾਰ ਇਸ ਬੀਮਾਰੀ ਨੂੰ ਦੂਜੀਆਂ ਬੀਮਾਰੀਆਂ ਨਾਲੋਂ ਵੱਖ ਕਰਕੇ ਇਸ ਦੀਆਂ ਅਲਾਮਤਾਂ ਦੱਸੀਆਂ। ਇਸ ਦੇ ਜਰਾਸੀਮਾਂ ਨੂੰ ਸਟਰੈਪਟੋਕੋਕਸ ਸਕਾਰਲੇਟਿਨੀ ਕਹਿੰਦੇ ਹਨ, ਜਿਸਦੀ ਖੋਜ 1885 ਵਿਚ ਈ. ਕਲੀਨ ਨੇ ਕੀਤੀ। ਇਹ ਜਰਾਸੀਮ ਸਫੀਲਡ ਗਰੁੱਪ 'ਏ' ਨਾਲ ਸਬੰਧਤ ਹਨ ਜੋ ਬਹੁਤ ਸਾਰੇ ਜ਼ਹਿਰੀਲੇ ਮਾਦੇ ਪੈਦਾ ਕਰਦੇ ਹਨ, ਜਿਹੜੇ ਅੱਗੇ ਬੀਮਾਰੀ ਦੀ ਸੂਰਤ ਵਿਚ ਫੁਟ ਨਿਕਲਦੇ ਹਨ।

ਜਰਾਸੀਮਾਂ ਦੇ ਖ਼ੂਨ ਵਿਚ ਪਹੁੰਚਣ ਦੇ ਦੋ ਤੋਂ ਸੱਤ ਦਿਨ ਮਗਰੋਂ ਬੁਖ਼ਾਰ, ਸਿਰ ਦਰਦ, ਗਲੇ ਦੀ ਖ਼ਰਾਬੀ ਹੋ ਜਾਂਦੀ ਹੈ ਤੇ ਬੱਚਿਆਂ ਨੂੰ ਤਾਂ ਉਲਟੀਆਂ ਵੀ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ। ਦੋ ਤਿੰਨ ਦਿਨ ਮਗਰੋਂ ਜਿਸਮ ਉੱਤੇ ਖ਼ਾਸ ਕਰਕੇ ਗਲੇ ਉੱਤੇ, ਕੱਛਾਂ ਵਿਚ, ਪੱਟਾਂ ਅਤੇ ਛਾਤੀ ਉੱਪਰ ਕੁਝ ਲਾਲ ਲਾਲ ਦਾਣੇ ਨਿਕਲਦੇ ਹਨ। ਮੂੰਹ ਸੁਰਖ਼ ਲਗਦਾ ਹੈ, ਗਲਾ ਸੁੱਜ ਜਾਂਦਾ ਹੈ ਅਤੇ ਤਾਲੂ ਉੱਤੇ ਵੀ ਦਾਣੇ ਨਿਕਲ ਆਉਂਦੇ ਹਨ। ਜ਼ਬਾਨ ਦਾ ਉਤਲਾ ਹਿੱਸਾ ਤਾਂ ਸਫ਼ੈਦ ਪਰ ਦੋਵੇਂ ਕੰਢੇ ਸੁਰਖ਼ ਨਜ਼ਰ ਆਉਂਦੇ ਹਨ। ਚਾਰ ਦਿਨਾਂ ਮਗਰੋਂ ਜ਼ਬਾਨ ਸਾਫ਼ ਹੋ ਜਾਂਦੀ ਹੈ ਪਰ ਉਸ ਉੱਤੇ ਸੋਜ ਰਹਿੰਦੀ ਹੈ ਅਤੇ ਪਿੰਡੇ ਉਤੇ ਦਾਣੇ ਨਿਕਲ ਆਉਂਦੇ ਹਨ। ਇਹ ਦਾਣੇ ਹਫ਼ਤਾ ਕੁ ਰਹਿੰਦੇ ਹਨ ਅਤੇ ਫਿਰ ਚਮੜੀ ਉੱਤੇ ਕੁਝ ਛਿਲਕੇ ਬਣ ਜਾਂਦੇ ਹਨ, ਜਿਸ ਕਰਕੇ ਚਮੜੀ ਖੁਰਦਰੀ ਹੋ ਜਾਂਦੀ ਹੈ। ਸਰੀਰ ਦੇ ਗਲੈਂਡ ਸੁੱਜ ਜਾਂਦੇ ਹਨ। ਬੁਖ਼ਾਰ ਹਫ਼ਤਾ ਕੁ ਰਹਿੰਦਾ ਹੈ। ਛੂਤ ਦੀਆਂ ਬੀਮਾਰੀਆਂ ਵਾਂਗ ਇਸ ਦੇ ਕਈ ਕੇਸ ਤਾਂ ਬੜੇ ਸਾਦੇ ਪਰ ਕਈ ਬੜੇ ਗੁੰਝਲਦਾਰ ਹੁੰਦੇ ਹਨ। ਜ਼ਿਆਦਾ ਖ਼ਰਾਬ ਹਾਲਤਾਂ ਵਿਚ ਕੰਨਾਂ ਅਤੇ ਦਿਮਾਗ਼ ਉੱਤੇ ਵੀ ਅਸਰ ਹੋ ਜਾਂਦਾ ਹੈ ਅਤੇ ਕਈ ਤਰਾਂ ਦੀਆਂ ਖ਼ਰਾਬੀਆਂ ਹੋ ਜਾਂਦੀਆਂ ਹਨ। ਇਨ੍ਹਾਂ ਖ਼ਰਾਬੀਆਂ ਵਿਚੋਂ ਅਹਿਮ ਹਨ : ਕੰਨ ਵਿਚ ਫੋੜਾ ਅਤੇ ਕੰਨ ਦੀ ਮੈਸਟਾੱਇਡ ਹੱਡੀ ਦੀ ਸੋਜ, ਗਲੈਂਡਾਂ ਦੀ ਸੋਜ। ਕਈ ਗਲੈਂਡਾਂ ਅੰਦਰ ਫੋੜੇ ਵੀ ਬਣ ਜਾਂਦੇ ਹਨ। ਇਸ ਬੀਮਾਰੀ ਦੀ ਤਸ਼ਖ਼ੀਸ ਕਰਨ ਦੇ ਲਈ ਅਲਾਮਤਾਂ ਦੀ ਚੰਗੀ ਤਰ੍ਹਾਂ ਜਾਂਚ ਕਰ ਲੈਣੀ ਚਾਹੀਦੀ ਹੈ।

ਸ਼ੁਲਜ ਚਾਰਲਟਨ ਟੈੱਸਟ ਅਤੇ ਡਿੱਕ ਟੈੱਸਟ ਨਾਲ ਬੀਮਾਰੀ ਦਾ ਪਤਾ ਲਗ ਜਾਂਦਾ ਹੈ। ਇਹ ਆਮ ਦੇਖਿਆ ਗਿਆ ਹੈ ਕਿ ਜਿਸ ਨੂੰ ਇਹ ਬੁਖ਼ਾਰ ਇਕ ਵਾਰ ਹੁੰਦਾ ਹੈ, ਉਸ ਨੂੰ ਦੁਬਾਰਾ ਨਹੀਂ ਹੁੰਦਾ। ਇਸ ਦਾ ਇਲਾਜ ਇਹ ਹੈ ਕਿ ਰੋਗੀ ਨੂੰ 10 ਦਿਨਾਂ ਲਈ ਆਰਾਮ ਕਰਨ ਲਈ ਕਿਹਾ ਜਾਵੇ ਅਤੇ ਖ਼ੁਰਾਕ ਦਾ ਧਿਆਨ ਰਖਿਆ ਜਾਵੇ। ਰੋਗੀ ਨੂੰ ਕਾਫ਼ੀ ਪਾਣੀ ਪਿਲਾਇਆ ਜਾਵੇ। ਪੈਨਸਲੀਨ ਤੇ ਸਲ-ਫ਼ਾਡਾਇਆਜ਼ੀਨ ਇਸ ਬੀਮਾਰੀ ਨੂੰ ਖ਼ਤਮ ਕਰ ਦਿੰਦੀਆਂ ਹਨ। ਜੇ ਬਿਮਾਰੀ ਤੋਂ ਠੀਕ ਹੋਏ ਵਿਅਕਤੀ ਦਾ ਸੀਰਮ ਜਾਂ ਘੋੜੇ ਤੋਂ ਬਣਾਇਆ ਬੀਮਾਰੀ ਦਾ ਸੀਰਮ ਦਿੱਤਾ ਜਾਵੇ ਤਾਂ ਰੋਗੀ ਛੇਤੀ ਰਾਜੀ ਹੋ ਜਾਂਦਾ ਹੈ। ਅਮਰੀਕਾ ਵਿਚ ਸਕਾਰਲੈੱਟ ਫ਼ੀਵਰ ਦੇ ਕੇਸ ਮਾਮੂਲੀ ਕਿਸਮ ਦੇ ਹੁੰਦੇ ਹਨ ਪਰ ਚੀਨ ਤੇ ਬਲਕਾਨ ਵਿਚ ਇਸ ਰੋਗ ਦੇ ਕੇਸ ਜ਼ਿਆਦਾ ਖ਼ਤਰਨਾਕ ਹੁੰਦੇ ਹਨ। ਇਹ ਬੀਮਾਰੀ ਬਹੁਤ ਕਰਕੇ ਸੀਤ-ਉਸ਼ਣ ਖੰਡ ਵਿਚ ਹੁੰਦੀ ਹੈ। ਇਹ ਬੱਚਿਆਂ ਦੀ ਬੀਮਾਰੀ ਹੈ। ਅੱਧੇ ਕੇਸ ਤਾਂ 2 ਤੋਂ 8 ਸਾਲ ਦੀ ਉਮਰ ਵਿਚਕਾਰ ਹੁੰਦੇ ਹਨ। ਇਹ ਬੀਮਾਰੀ ਗੋਰੇ ਲੋਕਾਂ ਨੂੰ ਕਾਲੇ ਲੋਕਾਂ ਤੋਂ ਵਧੇਰੇ ਹੁੰਦੀ ਹੈ ਅਤੇ ਲੜਕਿਆਂ ਨੂੰ ਲੜਕੀਆਂ ਨਾਲੋਂ ਜ਼ਿਆਦਾ ਹੁੰਦੀ ਹੈ। ਜਦੋਂ ਇਸ ਬੀਮਾਰੀ ਦਾ ਰੋਗੀ ਖੰਘਦਾ ਹੈ ਤਾਂ ਥੁੱਕ ਦੀਆਂ ਛਿੱਟਾਂ ਵਿਚ ਮਿਲੇ ਜਰਾਸੀਮ ਹੋਰ ਲੋਕਾਂ ਤਕ ਪਹੁੰਚ ਜਾਂਦੇ ਹਨ। ਜਰਾਸੀਮਾਂ ਵਾਲੇ ਹੱਥ ਦੀ ਪਕੀ ਰੋਟੀ ਅਤੇ ਖ਼ਾਣ-ਪੀਣ ਦੀਆਂ ਚੀਜ਼ਾਂ ਨਾਲ ਵੀ ਇਹ ਰੋਗ ਫੈਲ ਜਾਂਦਾ ਹੈ। ਜੇਕਰ ਦੁੱਧ ਵਿਚ ਇਹ ਜਰਾਸੀਮ ਪਹੁੰਚ ਜਾਣ ਤਾਂ ਇਕ ਦਮ ਰੋਗ ਫੈਲ ਜਾਣ ਦਾ ਡਰ ਹੁੰਦਾ ਹੈ।

ਇਹ ਜ਼ਰੂਰੀ ਹੈ ਕਿ ਇਸ ਦੇ ਰੋਗੀ ਨੂੰ ਬੱਚਿਆਂ ਨਾਲੋਂ ਵਖ ਕ[illegible] ਦਿੱਤਾ ਜਾਵੇ ਅਤੇ ਰੋਗੀ ਦੀ ਦੇਖ ਭਾਲ ਕਰਨ ਵਾਲਿਆਂ ਨੂੰ ਸਲਫ਼ਾ-ਡਾਇਆਜ਼ੀਨ ਦਿੱਤੀ ਜਾਵੇ ਅਤੇ ਜੇਕਰ ਉਨ੍ਹਾਂ ਵਿਚ ਡਿੱਕ ਟੈੱਸ[illegible] ਰੋਗ ਦਾ ਪ੍ਰਗਟਾਵਾ ਕਰੇ ਤਾਂ ਉਨ੍ਹਾਂ ਨੂੰ ਸਟਰੈਪਟੋਕੋਕਸ ਟਾਕਸਿਨ ਦ[illegible] ਟੀਕਾ ਲਗਾ ਦੇਣਾ ਚਾਹੀਦਾ ਹੈ।

**ਸਕਾਰਾ ਬਰੀ** : ਇਹ ਸਕਾਟਲੈਂਡ ਦੇ ਅਰਕਨੀ ਦੀਪ-ਸਮੂ[illegible] ਦੀ ਮੁੱਖ ਭੂਮੀ ਵਿਚ ਖਾੜੀ ਸਕੇਲ ਦੇ ਤੱਟ ਤੇ ਸਥਿਤ ਇਕ ਪਿੰਡ ਹੈ ਜਿਹੜਾ ਪੱਥਰ ਯੁੱਗ ਦਾ ਬਣਿਆ ਹੋਇਆ ਹੈ ਅਤੇ ਰੇਤ ਦੇ ਟਿੱਬੇ ਹੇਠੋਂ ਪੁਟਕੇ ਕੱਢਿਆ ਗਿਆ ਹੈ। ਇਸ ਦਾ ਪਤਾ 1851 ਈ. ਵਿਚ ਇਕ ਤੂਫ਼ਾਨ ਦੇ ਆਉਣ ਨਾਲ ਲੱਗਾ ਜਿਸ ਨੇ ਇਸ ਉਪਰਲੀ ਰੇਤ ਉਡ[illegible] ਕੇ ਇਸ ਦੀਆਂ ਕੰਧਾਂ ਨੰਗੀਆਂ ਕਰ ਦਿਤੀਆਂ। ਇਸ ਦੀ ਖੁਦਾਈ ਦਾ ਬਹੁਤਾ ਕੰਮ 1930 ਈ. ਦੇ ਲਾਗੇ ਹੋਇਆ ਹੈ।

ਇਸ ਪਿੰਡ ਦੇ ਮਕਾਨ ਘੜੇ-ਪੱਥਰਾਂ ਦੇ ਬਣੇ ਹੋਏ ਹਨ ਜਿਨ੍[illegible] ਵਿਚ ਚੂਨੇ ਆਦਿ ਦੀ ਵਰਤੋਂ ਨਹੀਂ ਕੀਤੀ ਗਈ। ਘਰੇਲੂ ਸਾਮਾਨ ਵ[illegible] ਸਾਰਾ ਪੱਥਰਾਂ ਦਾ ਹੀ ਬਣਿਆ ਹੋਇਆ ਹੈ। ਇਥੇ ਪਈਆਂ ਚੀਜ਼ਾਂ ਨੂੰ ਵੇਖ ਕੇ ਪਤਾ ਲੱਗਦਾ ਹੈ ਕਿ ਪਿੰਡ ਦੇ ਲੋਕਾਂ ਨੂੰ ਕਿਸੇ ਤੂਫ਼ਾਨ ਵ[illegible] ਅਚਾਨਕ ਆ ਜਾਣ ਕਰਕੇ ਇਕ ਦਮ ਹੀ ਪਿੰਡ ਛੱਡਣਾ ਪਿਆ। ਹ[illegible] ਇਕ ਘਰ 6.4 × 6 ਵ. ਮੀਟਰ ਆਕਾਰ ਦੇ ਇਕ ਕਮਰੇ ਦਾ ਹੀ ਹੈ ਜਿਸ ਦੇ ਵਿਚਕਾਰ ਇਕ ਅੰਗੀਠੀ ਹੈ ਅਤੇ ਬਾਹਰ ਜਾਣ ਲਈ 1.[illegible] ਮੀਟਰ ਦਾ ਇਕ ਹੀ ਦਰਵਾਜ਼ਾ ਲਗਾ ਹੈ। ਫਰਸ਼ ਵਿਚ ਪਾਣੀ ਰੱਖਣ ਲਈ ਚੁਬੱਚੇ ਬਣੇ ਹੋਏ ਹਨ ਜਿਨ੍ਹਾਂ ਦਾ ਪਾਣੀ ਫਰਸ਼ ਹੇਠਾਂ ਦੀ ਇਕ ਢੱਕੀ ਹੋਈ ਨਾਲੀ ਰਾਹੀਂ ਕੱਢਿਆ ਜਾਂਦਾ ਹੈ। ਸੰਨ 1928 ਵਿਚ ਇਕ ਘਰ ਦੀ ਕੰਧ ਦੀ ਨੀਂਹ ਹੇਠੋਂ ਦੋ ਜ਼ਨਾਨੀਆਂ ਦੇ 1.57 ਮੀਟਰ ਲੰਬੇ ਪਿੰਜਰ ਮਿਲੇ ਸਨ।

ਖੁਦਾਈ ਤੋਂ ਪਤਾ ਲੱਗਦਾ ਹੈ ਕਿ ਲੋਕ ਹੱਡੀਆਂ ਦੇ ਬਣੇ ਗਹਿਣੇ ਪਹਿਨਦੇ ਸਨ ਅਤੇ ਪੱਥਰਾਂ ਦੇ ਔਜ਼ਾਰ ਬਣਾਉਂਦੇ ਸਨ ਖ਼ੁਰਾਕ ਵਿਚ ਮਾਸ ਦੀ ਵਰਤੋਂ ਆਮ ਕਰਦੇ ਸਨ।

**ਸਕਿੰਕ (ਸਕਨਕੂਰ)** : ਇਹ ਸਕਿੰਕਿਡੀ ਕੁਲ ਦ[illegible] ਛਿਪਕਲੀ ਹੈ, ਜਿਸ ਦਾ ਯੂਨਾਨੀ ਨਾਂ ਸਕਨਕੂਰ ਅਤੇ ਹਿੰਦੀ ਨ[illegible] ਬਨਰੋਹੂ ਹੈ। ਇਸ ਕੁਲ ਵਿਚ ਤਕਰੀਬਨ 30 ਪ੍ਰਜਾਤੀਆਂ ਅਤੇ 60[illegible] ਜਾਤੀਆਂ ਸ਼ਾਮਲ ਹਨ। ਇਨ੍ਹਾਂ ਵਿਚੋਂ ਤਿੰਨ ਪ੍ਰਜਾਤੀਆਂ ਅਮਰੀਕ[illegible] ਵਿਚ ਮਿਲਦੀਆਂ ਹਨ। ਇਹ ਛਿਪਕਲੀਆਂ ਪੂਰਬੀ ਅਰਧ-ਗੋਲੇ ਵਿਚ ਜ਼ਿਆਦਾ ਮਿਲਦੀਆਂ ਹਨ, ਖ਼ਾਸ ਕਰਕੇ ਈਸਟ ਇੰਡੀਜ਼ ਅਤੇ ਆਸਟ੍ਰੇਲੀਆ ਵਿਚ।



ਸਕਿੰਕ

ਸਿਰਫ਼ ਕੁਝ-ਕੁ ਅੰਡੇ ਦੇਣ ਵਾਲੀਆਂ ਸਕਿੰਕਾਂ ਨੂੰ ਛੱਡ ਕੇ ਬਾਕੀ ਸਾਰੀਆਂ ਬੱਚਿਆਂ ਨੂੰ ਜਨਮ ਦਿੰਦੀਆਂ ਹਨ। ਸਕਿੰਕਾਂ ਦੀ

ਇਸ ਕੁਲ ਦੇ ਅੰਦਰ ਅੰਗਾਂ ਨੂੰ ਘਟਾਉਣ ਦਾ ਝੁਕਾਅ ਬਹੁਤ ਮਿਲਦਾ ਹੈ ਅਤੇ ਬਹੁਤ ਸਾਰੀਆਂ ਸਕਿੰਕਾਂ ਬਿਨ੍ਹਾਂ ਲੱਤਾਂ ਦੇ ਹੀ ਹੁੰਦੀਆਂ ਹਨ। ਕੁਝ-ਕੁ ਦੀਆਂ ਲੱਤਾਂ ਬਾਹਾਂ ਕਮਜ਼ੋਰ ਜਾਂ ਅਵਿਕਸਿਤ ਹਾਲਤ ਵਿਚ ਹੁੰਦੀਆਂ ਹਨ। ਜਦੋਂ ਸਕਿੰਕਾਂ ਉੱਤੇ ਕੋਈ ਦੁਸ਼ਮਣ ਹਮਲਾ ਕਰਦਾ ਹੈ ਤਾਂ ਇਹ ਆਪਣੀ ਪੂਛ ਤੁੜਵਾ ਕੇ ਭੱਜ ਜਾਂਦੀਆਂ ਹਨ ਅਤੇ ਉਸ ਦੀ ਥਾਂ ਫਿਰ ਨਵੀਂ ਪੂਛ ਨਿਕਲ ਆਉਂਦੀ ਹੈ।

ਸਕਿੰਕਾਂ ਦੀ ਸਭ ਤੋਂ ਪ੍ਰਸਿੱਧ ਪ੍ਰਜਾਤੀ ਯੂਮੀਸਿਜ਼ ਹੈ। ਅਮਰੀਕਾ ਵਿਚ ਇਸ ਦੀਆਂ 15 ਜਾਤੀਆਂ ਮਿਲਦੀਆਂ ਹਨ ਜਿਨ੍ਹਾਂ ਵਿਚੋਂ ਬਹੁਤੀਆਂ ਛਿਪਕਲੀਆਂ ਸ਼ੋਖ਼ ਰੰਗਾਂ ਦੀਆਂ ਅਤੇ ਧਰਤੀ ਉੱਤੇ ਰਹਿਣ ਵਾਲੀਆਂ ਹਨ। ਕਈ ਕਿਸਮਾਂ ਦਰਖ਼ਤਾਂ ਉੱਤੇ ਵੀ ਰਹਿੰਦੀਆਂ ਹਨ। ਸਰੀਰ ਉੱਤੇ ਚਪਟੇ, ਮੁਲਾਇਮ, ਪੱਧਰੇ ਅਤੇ ਇਕ ਦੂਜੇ ਨੂੰ ਢਕਦੇ ਹੋਏ ਚਾਨਿਆਂ ਦੀ ਹੋਂਦ ਕਰਕੇ ਇਹ ਸਖ਼ਤ, ਚਮਕੀਲੀਆਂ ਅਤੇ ਫੁਰਤੀਲੀਆਂ ਦਿਸਦੀਆਂ ਹਨ। ਇਹ ਲੱਛਣ ਇਨ੍ਹਾਂ ਨੂੰ ਬਾਕੀ ਛਿਪਕਲੀਆਂ ਤੋਂ ਵਖਰਿਆਉਂਦੇ ਹਨ ਤੇ ਇਉਂ ਇਨ੍ਹਾਂ ਦੀ ਪਛਾਣ ਸੌਖੀ ਹੋ ਜਾਂਦੀ ਹੈ।

ਵੈਦਿਕ ਪੱਖ ਤੋਂ ਜੇ ਇਸ ਨੂੰ ਦਵਾਈ ਵਜੋਂ ਵਰਤਿਆਂ ਜਾਵੇ ਤਾਂ ਇਸ ਦੀ ਤਾਸੀਰ ਦੂਜੇ ਦਰਜੇ ਵਿਚ ਗਰਮ-ਤਰ ਹੈ। ਇਸ ਦਾ ਸੁੱਕਾ ਮਾਸ ਤੀਜੇ ਦਰਜੇ ਵਿਚ ਗਰਮ ਅਤੇ ਪਹਿਲੇ ਵਿਚ ਖ਼ੁਸ਼ਕ ਹੁੰਦਾ ਹੈ। ਇਸ ਦਾ ਸੁਆਦ ਫਿੱਕਾ ਅਤੇ ਖਾਰਾ ਹੁੰਦਾ ਹੈ। ਗਰਮ ਅਤੇ ਖ਼ੁਸ਼ਕ ਸੁਭਾਅ ਵਾਲਿਆਂ ਲਈ ਅਤੇ ਅੱਖਾਂ ਦੇ ਰੋਗੀਆਂ ਲਈ ਇਹ ਹਾਨੀਕਾਰਕ ਹੈ। ਇਸ ਦਾ ਸੋਧਕ ਲੋੜ ਅਨੁਸਾਰ ਖ਼ਾਲਸ ਸ਼ਹਿਦ ਹੈ।

ਇਸ ਦਾ ਮਾਸ ਖਾਣ ਨਾਲ ਅਧਰੰਗ, ਲਕਵਾ ਅਤੇ ਝੋਲਾ ਰੋਗ ਦੂਰ ਹੋ ਜਾਂਦੇ ਹਨ। ਇਹ ਸੁੰਨ ਹੋਣ ਦੀ ਬੀਮਾਰੀ, ਸਰਦੀ ਕਾਰਨ ਗਰਦਨ ਅਤੇ ਛਾਤੀ ਦੇ ਦਰਦ, ਨਿਕਰਸ (ਪੈਰਾਂ ਦੀਆਂ ਉਂਗਲੀਆਂ ਅਤੇ ਗਿੱਟਿਆਂ ਦੇ ਦਰਦ) ਅਤੇ ਜੋੜਾਂ ਦੇ ਦਰਦ ਲਈ ਬਹੁਤ ਗੁਣਕਾਰੀ ਹੈ। ਇਸ ਦਾ ਮਾਸ ਸਰੀਰ ਨੂੰ ਗਰਮ ਰਖਦਾ ਹੈ ਅਤੇ ਮੈਥੁਨ-ਸ਼ਕਤੀ ਨੂੰ ਵਧਾਉਂਦਾ ਹੈ। ਇਸਦੇ ਲਹੂ ਵਿਚ ਹਰੜ ਅਤੇ ਆਮਲੇ ਨੂੰ ਰਗੜ ਕੇ ਫੁਲਬਹਿਰੀ ਦੇ ਦਾਗ਼ਾਂ ਉੱਤੇ ਲੇਪ ਕਰਨ ਨਾਲ ਦਾਗ਼ਾਂ ਦਾ ਰੰਗ ਬਦਲ ਜਾਂਦਾ ਹੈ।

ਹ. ਪੁ.—ਮੈਕ. ਐਨ. ਸ. ਟ. 12:373

**ਸਕਿਨਰ, ਜੇਮਜ਼** : ਇਹ ਈਸਟ ਇੰਡੀਆ ਕੰਪਨੀ ਦੇ ਸਕਾਟਲੈਂਡ ਵਾਸੀ ਇਕ ਫ਼ੌਜੀ ਮੁਲਾਜ਼ਮ ਹਰਕੁਲੀਸ ਸਕਿਨਰ ਦਾ ਪੁੱਤਰ ਸੀ। ਇਸ ਦਾ ਜਨਮ 1778 ਈ. ਵਿਚ ਹੋਇਆ। ਇਸ ਦੀ ਮਾਂ ਰਾਜਪੂਤਨੀ ਸੀ। ਪੜ੍ਹਾਈ ਖ਼ਤਮ ਕਰਨ ਉਪਰੰਤ ਇਹ ਇਕ ਛਾਪੇਖ਼ਾਨੇ ਵਿਚ ਕੰਮ ਤੇ ਲਗ ਗਿਆ। ਇਸ ਨੇ ਛੇਤੀ ਹੀ ਅੱਕ ਕੇ ਇਹ ਕੰਮ ਛੱਡ ਦਿੱਤਾ। ਇਸ ਦੇ ਧਰਮ ਪਿਤਾ ਕਰਨਲ ਬਰਨ ਨੇ ਸਿੰਧੀਆ ਦੇ ਫਰਾਂਸੀਸੀ ਜਰਨੈਲ ਐਮ.ਡੀ. ਬੋਈਂ ਨਾਲ ਇਸ ਦੀ ਵਾਕਫ਼ੀਅਤ ਕਰਾ ਦਿੱਤੀ। ਉਸ ਨੇ ਜੇਮਜ਼ ਨੂੰ ਮਰਹੱਟਿਆਂ ਦੀ ਫ਼ੌਜ ਵਿਚ ਕਮਿਸ਼ਨ ਦੇ ਦਿੱਤਾ। ਇਸ ਨੇ ਇਥੇ ਕੰਮ ਕਰਦਿਆਂ ਵੀਰਤਾ ਵਾਲੇ ਕਾਰਨਾਮੇ ਵਿਖਾਏ।

ਕੁਝ ਚਿਰ ਬਾਅਦ ਇਹ ਮਰੱਹਟਿਆਂ ਦੀ ਨੌਕਰੀ ਤੋਂ ਵੱਖ ਹੋ ਗਿਆ। ਸਕਿਨਰ ਨੇ ਇਧਰੋਂ ਉਧਰੋਂ ਘੋੜ ਸਵਾਰ ਇਕੱਠੇ ਕਰਕੇ ਆਪਣਾ ਇਕ ਵੱਖਰਾ ਰਸਾਲਾ ਬਣਾ ਲਿਆ ਜਿਹੜਾ 'ਸਕਿਨਰਜ਼ ਹਾਰਸ' ਦੇ ਨਾਂ ਨਾਲ ਪ੍ਰਸਿੱਧ ਹੋ ਗਿਆ। ਇਸ ਦੇ ਇਸ ਰਸਾਲੇ ਨੇ ਅੰਗਰੇਜ਼ਾਂ ਦੀ ਹੁਲਕਾਰ ਅਤੇ ਪਿੰਡਾਰਿਆਂ (1817-1819) ਆਦਿ ਵਿਰੁੱਧ ਸਹਾਇਤਾ ਕੀਤੀ। ਅੰਗਰੇਜ਼ੀ ਸਰਕਾਰ ਨੇ ਇਸ ਦੀਆਂ ਸੇਵਾਵਾਂ ਨੂੰ ਮੁੱਖ ਰੱਖ ਕੇ ਇਸ ਨੂੰ ਕਾਫ਼ੀ ਵੱਡੀ ਜਾਗੀਰ ਦਿੱਤੀ। ਹਿੰਦੁਸਤਾਨੀਆਂ ਵਿਚ ਇਹ ਸਕੰਦਰ ਸਾਹਿਬ ਕਰਕੇ ਮਸ਼ਹੂਰ ਸੀ। ਵੈਲਜ਼ਲੀ ਤੋਂ ਲੈ ਕੇ ਆਕਲੈਂਡ ਤਕ ਸਾਰੇ ਗਵਰਨਰ ਜਨਰਲਾਂ ਨੇ ਇਸ ਦੀ ਪ੍ਰਸ਼ੰਸਾ ਕੀਤੀ।

ਇਹ ਮਰਹੱਟਿਆਂ ਨਾਲ ਲੜਾਈ ਵਿਚ ਜ਼ਖ਼ਮੀ ਹੋ ਗਿਆ ਸੀ। ਸਿਹਤਯਾਬ ਹੋਣ ਉਪਰੰਤ ਆਪਣੀ ਸੁਖ ਲਾਹੁਣ ਲਈ ਇਸ ਨੇ ਆਪਣੇ ਕੋਲੋਂ ਦੋ ਲੱਖ ਰੁਪਏ ਖਰਚ ਕਰ ਕੇ ਦਿੱਲੀ ਵਿਚ ਸੇਂਟ ਜੇਮਜ਼ ਦਾ ਗਿਰਜਾ ਘਰ ਬਣਵਾਇਆ ਅਤੇ ਇਸ ਦੀ ਮੌਤ ਉਪਰੰਤ ਇਸੇ ਗਿਰਜਾ ਘਰ ਵਿਚ ਇਸ ਨੂੰ ਦਫ਼ਨਾਇਆ ਗਿਆ। ਸੁਭਾਅ ਦਾ ਇਹ ਬਹੁਤ ਚੰਗਾ ਸੀ। ਇਸੇ ਲਈ ਹਿੰਦੁਸਤਾਨੀ ਇਸ ਦੀ ਇੱਜ਼ਤ ਕਰਦੇ ਸਨ।

ਇਸ ਦੀ ਮੌਤ 4 ਦਸੰਬਰ, 1841 ਈ. ਨੂੰ ਹੋਈ।

ਹ. ਪੁ.—ਮਿਲਟਰੀ ਮੈਮੁਆਇਰਜ਼ ਆਫ ਲੈਫਟੀਨੈਂਟ ਕਰਨਲ ਜੇਮਜ਼ ਸਕਿਨਰ ਜੇ.-ਬੇਲ ਫਰੇਜ਼ਰ; ਡਿ. ਗ. ਆਫ਼ ਕਰਨਾਲ ਐਂਡ ਹਿਸਾਰ।

—ਭਗਤ ਸਿੰਘ

**ਸਕਿੱਪਰ** : ਇਹ ਆਰਥ੍ਰੋਪੋਡਾ ਫ਼ਾਈਲਮ, ਇਨਸੈੱਕਟਾ ਸ਼੍ਰੇਣੀ ਅਤੇ ਲੈਪੀਡੌਪਟਰਾ ਵਰਗ ਦਾ ਇਕ ਤਿੱਤਲੀਆਂ ਵਰਗਾ ਕੀੜਾ ਹੈ ਪਰ ਬਹੁਤਾ ਕਰਕੇ ਇਸ ਨੂੰ ਤਿੱਤਲੀਆਂ ਅਤੇ ਪਤੰਗੇ ਦੇ ਵਿਚ ਵਿਚਾਲੇ ਮੰਨਿਆ ਜਾਂਦਾ ਹੈ। ਇਸ ਕੀੜੇ ਦੀਆਂ ਬਹੁਤ ਸਾਰੀਆਂ ਜਾਤੀਆਂ ਆਪਣੀ ਗੰਢਦਾਰ ਅਤੇ ਕੁੰਡੀਦਾਰ ਟੋਹਣੀ ਕਰਕੇ ਵਖਰੀਆਂ ਕੀਤੀਆਂ ਜਾ ਸਕਦੀਆਂ ਹਨ। ਕੁਝ ਕੀੜੇ ਜਿਨ੍ਹਾਂ ਵਿਚ ਟੋਹਣੀ ਦੀ ਕੁੰਡੀ ਨਹੀਂ ਹੁੰਦੀ, ਉਨ੍ਹਾਂ ਦੀ ਪਛਾਣ ਖੰਭਾਂ ਉੱਪਰ ਪਈਆਂ ਹੋਈਆਂ ਧਾਰੀਆਂ ਅਤੇ ਸਰੀਰ ਦੀ ਹੋਰ ਬਣਤਰ ਵਖਰੀ ਹੋਣ ਕਰਕੇ ਕੀਤੀ ਜਾ ਸਕਦੀ ਹੈ। ਸੀਤ-ਉਸ਼ਣ ਖੰਡ ਦੇ ਬਹੁਤ ਸਾਰੇ ਸਕਿੱਪਰ ਦਰਮਿਆਨੇ ਕੱਦ ਅਤੇ ਸਾਧਾਰਣ ਰੰਗਾਂ ਵਾਲੇ ਹਨ ਪਰ ਊਸ਼ਣ-ਖੰਡੀ ਜਾਤੀਆਂ ਵਾਲੇ ਸਕਿੱਪਰ ਭੜਕੀਲੇ ਰੰਗਾਂ ਵਾਲੇ ਹੁੰਦੇ ਹਨ। ਇਨ੍ਹਾਂ ਕੀੜਿਆਂ ਦੀ ਹੈਸਪਰਿਓਡੀ ਇਕ ਸੁਪਰ ਕੁਲ ਹੈ। ਇਨ੍ਹਾਂ ਦੇ ਛੋਟੇ ਛੋਟੇ ਪਰ ਅਤੇ ਮਜ਼ਬੂਤ ਪੱਠੇ ਇਨ੍ਹਾਂ ਨੂੰ ਉੱਡਣ ਵਿਚ ਸਹਾਇਤਾ ਕਰਦੇ ਹਨ।

ਹ. ਪੁ.—ਵਾ. ਨਾ. ਸ. ਐਨ. 1633

**ਸਕੀਓ** : ਉੱਤਰੀ ਇਟਲੀ ਦੇ ਵੈੱਨਾਤੋ ਖੇਤਰ ਦੇ ਵਿਚੈਂਸਾ ਪ੍ਰਾਂਤ ਵਿਚ ਊਨੀ ਉਦਯੋਗ ਦਾ ਪ੍ਰਸਿੱਧ ਸ਼ਹਿਰ ਹੈ ਜੋ ਵਿਚੈਂਸਾ ਦੇ ਉੱਤਰ-ਪੱਛਮ ਵੱਲ ਲੀਓਗਰਾ ਦਰਿਆ ਉੱਤੇ ਸਥਿਤ ਹੈ। ਇਟਲੀ ਦੀਆਂ ਸਭ ਤੋਂ ਵੱਡੀਆਂ ਰੌਸੀ ਊਨੀ ਮਿੱਲਾਂ ਇਥੇ ਹੀ ਸਥਾਪਿਤ ਹਨ। ਇਥੇ ਸੂਤੀ ਅਤੇ ਰੇਸ਼ਮੀ ਕੱਪੜੇ ਦੇ ਕਾਰਖ਼ਾਨੇ ਹਨ। ਇੰਜੀਨੀਅਰੀ ਵਰਕਸ ਜਿਨ੍ਹਾਂ ਵਿਚ ਵਿਸ਼ੇਸ਼ ਤੌਰ ਤੇ ਗੱਡੀਆਂ ਅਤੇ ਸੂਤੀ ਕੱਪੜਾ ਤਿਆਰ ਕਰਨ ਸਬੰਧੀ ਮਸ਼ੀਨਰੀ ਅਤੇ ਸ਼ੀਸ਼ੇ ਦਾ ਸਾਮਾਨ ਤਿਆਰ ਕੀਤਾ ਜਾਂਦਾ ਹੈ, ਇਥੇ ਸਥਾਪਿਤ ਹਨ। ਸੰਨ 1797 ਵਿਚ ਵੀਨਸ ਗਣਰਾਜ ਦੇ ਪਤਨ ਕਾਰਨ ਇਥੋਂ ਦਾ ਪ੍ਰਾਚੀਨ ਸਮੇਂ ਤੋਂ ਚਲਿਆ ਆ ਰਿਹਾ ਊਨੀ ਵਪਾਰ ਢਹਿੰਦੀਆਂ ਕਲਾਂ ਵਿਚ ਚਲਾ ਗਿਆ ਪਰ ਅਲੈਸੈਂਡਰੋ ਰੋਸੀ ਨਾਂ ਦੇ ਉਨ੍ਹੀਵੀਂ ਸਦੀ ਦੇ ਇਕ ਦੂਰ ਅੰਦੇਸ਼ ਉਦਯੋਗਪਤੀ ਦੀ ਘਾਲਣਾ ਸਦਕਾ ਇਸ ਨੇ ਪਹਿਲਾਂ ਵਾਲੀ ਖ਼ੁਸ਼ਹਾਲੀ ਫਿਰ ਪ੍ਰਾਪਤ ਕਰ ਲਈ। ਇਸ ਦੇ ਨੇੜੇ ਹੀ ਸਿੱਕੇ ਅਤੇ ਚੀਨੀ-ਮਿੱਟੀ ਦੀਆਂ ਖਾਣਾਂ ਹਨ। ਸੇਂਟ ਪੀਟਰੋ ਦਾ ਮੁੱਖ ਗਿਰਜਾ ਅਤੇ ਸੇਂਟ ਫ਼੍ਰਾਂਸੈਸਕੋ ਦਾ ਗਿਰਜਾ ਇਥੋਂ ਦੀਆਂ ਪ੍ਰਸਿੱਧ ਇਤਿਹਾਸਕ ਯਾਦਗਾਰਾਂ ਹਨ। ਸ਼ਹਿਰ ਨੇ ਨੇੜੇ ਪਹਿਲੇ ਵਿਸ਼ਵ ਯੁੱਧ ਦਾ ਕਬਰਸਤਾਨ ਅਤੇ ਯਾਦਗਾਰੀ ਸਥਾਨ ਹੈ।

ਆਬਾਦੀ—35,596 (1981)

45°43′ ਉ. ਵਿਥ.; 11° 21′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 8:959; ਚੈਂਬ. ਐਨ. 12:262

**ਸਕੀਆਪਾਪਰੈਲੀ, ਜਿਊਵਾਨੀ ਵਰਜੀਨੀਉ** : ਇਸ ਇਟਲੀ ਦੇ ਖਗੋਲ-ਵਿਗਿਆਨੀ ਅਤੇ ਸੈਨੇਟਰ ਦਾ ਜਨਮ 14 ਮਾਰਚ, 1835 ਨੂੰ ਸਾਵੀਲਯਾਨੋ, ਪੈਂਡਮਾਂਟ ਵਿਖੇ ਹੋਇਆ। ਸੰਨ 1854 ਵਿਚ ਇਸ ਨੇ ਟਿਊਰਿਨ ਯੂਨੀਵਰਸਿਟੀ ਤੋਂ ਬੀ. ਏ. ਦੀ ਡਿਗਰੀ ਹਾਸਲ ਕੀਤੀ ਅਤੇ ਇਸ ਤੋਂ ਦੋ ਸਾਲ ਉਪਰੰਤ ਐੱਨਗਕੇ ਦੀ ਅਗਵਾਈ ਹੇਠ ਇਹ ਖਗੋਲ-ਵਿਗਿਆਨ ਦਾ ਅਧਿਐਨ ਕਰਨ ਲਈ ਬਰਲਿਨ ਚਲਾ ਗਿਆ। ਇਹ ਫ਼ਰਾਂਸੈਸਕੋ ਕਰਲਿਨੀ ਦੀ ਮੌਤ ਤੋਂ ਬਾਅਦ 1862 ਤੋਂ ਲੈ ਕੇ 1900 ਤਕ ਡਾਇਰੈਕਟਰ ਬਣਿਆ।

ਸਕੀਆਪਾਰੈਲੀ ਇਕ ਸ਼ਲਾਘਾਯੋਗ ਪ੍ਰੇਖਕ ਸੀ। ਸੰਨ 1866 ਵਿਚ ਇਸ ਦੀ ਪਹਿਲੀ ਖੋਜ ਹੈਸਪੇਰੀਆ ਉਪ-ਗ੍ਰਹਿ ਦੀ ਸੀ। ਇਸ ਨੇ ਉਲਕਾ ਅਤੇ ਪੂਛਲ ਵਾਲੇ ਤਾਰਿਆਂ ਦੇ ਆੱਰਬਿਟਾਂ ਦਾ ਆਪਸੀ ਸੰਬੰਧ ਦਰਸਾਇਆ। ਦੂਹਰੇ ਤਾਰਿਆਂ ਨੂੰ ਵੀ ਇਸ ਨੇ ਪ੍ਰੇਖਿਤ ਕੀਤਾ। ਇਸ ਨੇ ਬੁੱਧ ਸ਼ੁੱਕਰ ਅਤੇ ਮੰਗਲ ਗ੍ਰਹਿਆਂ ਦਾ ਡੂੰਘਾ ਅਧਿਐਨ ਕੀਤਾ। ਇਸ ਨੇ ਮੰਗਲ ਗ੍ਰਹਿ ਉੱਤੇ ਵਿਸ਼ੇਸ਼ ਕਿਸਮ ਦੇ ਨਿਸ਼ਾਨਾਂ ਦਾ ਪਤਾ ਲਗਾਇਆ, ਜਿਨ੍ਹਾਂ ਨੂੰ ਉਸ ਨੇ ਕਨਾਲੀ ਦਾ ਨਾਂ ਦਿੱਤਾ। ਇਸ ਨੇ ਇਹ ਸਿੱਧ ਕੀਤਾ ਸੀ ਕਿ ਬੁੱਧ ਅਤੇ ਸ਼ੁੱਕਰ ਗ੍ਰਹਿ ਆਪਣੇ ਧੁਰੇ ਦੁਆਲੇ ਘੁੰਮਣ ਲਈ ਉਨਾ ਸਮਾਂ ਲਗਾਉਂਦੇ ਹਨ, ਜਿੰਨਾ ਕਿ ਸੂਰਜ ਦੁਆਲੇ ਘੁੰਮਣ ਲਈ।

ਇਸ ਦੀ ਮੌਤ ਮਿਲਾਨ ਵਿਖੇ 4 ਜੁਲਾਈ, 1910 ਨੂੰ ਹੋਈ।

ਹ. ਪੁ.—ਐਨ. ਬ੍ਰਿ. 20 : 64

**ਸਕੀਇੰਗ** : ਇਹ ਸ਼ਬਦ ਨਾਰਵੇ ਭਾਸ਼ਾ ਵਿਚ ਸ਼ੀ ਕਰਕੇ ਪ੍ਰਸਿੱਧ ਸੀ ਜੋ ਸ਼ੂ ਅਰਥਾਤ ਜੁੱਤੀ ਦਾ ਸਮਾਨਾਰਥਕ ਸੀ। ਇਹ ਬਰਫ਼ ਤੇ ਖੇਡੀ ਜਾਣ ਵਾਲੀ ਇਕ ਖੇਡ ਹੈ। ਇਹ ਸਕੀਜ਼ ਜਿਸ ਨੂੰ ਬਰਫ਼-ਖੜਾਵਾਂ ਵੀ ਕਿਹਾ ਜਾ ਸਕਦਾ ਹੈ, ਪੈਰਾਂ ਹੇਠ ਕੱਸ ਕੇ ਖੇਡੀ ਜਾਂਦੀ ਹੈ। ਵਰਤਮਾਨ ਸਕੀਜ਼ ਲੰਮੀਆਂ ਸਿਧੀਆਂ ਫੱਟੀਆਂ ਜਿਹੀਆਂ ਹੁੰਦੀਆਂ ਹਨ ਜੋ ਕਿ ਨੋਕਦਾਰ ਹੁੰਦੀਆਂ ਹਨ ਅਤੇ ਪਿਛਲੇ ਅਗਲੇ ਪਾਸਿਓਂ 0.3 ਮੀ. ਦੇ ਲਗਭਗ ਮੁੜੀਆਂ ਹੁੰਦੀਆਂ ਹਨ। ਇਨ੍ਹਾਂ ਦੀ ਲੰਬਾਈ 2.13 ਮੀ. ਹੁੰਦੀ ਹੈ। ਸਭ ਤੋਂ ਵੱਧ ਚੌੜੀ ਥਾਂ ਤੇ ਇਨ੍ਹਾਂ ਦੀ ਚੌੜਾਈ 1.27 ਸੈਂ. ਮੀ. ਹੁੰਦੀ ਹੈ ਅਤੇ ਵੱਧ ਤੋਂ ਵੱਧ ਮੋਟਾਈ 0.31 ਸੈਂ. ਮੀ. ਹੁੰਦੀ ਹੈ। ਸਕੀ ਇਕ ਪ੍ਰਕਾਰ ਦੀ ਬੱਧਰੀ ਪੈਰਾਂ ਨਾਲ ਬੰਨ੍ਹੀ ਜਾਂਦੀ ਹੈ। ਆਪਣੇ ਆਪ ਨੂੰ ਕੰਟਰੋਲ ਵਿਚ ਰੱਖਣ ਲਈ ਸਕੀਅਰ ਕੋਲ 1.21 ਮੀ. ਤੋਂ 1.52 ਮੀ. ਲੰਮੀਆਂ ਦੋ ਸੋਟੀਆਂ ਹੁੰਦੀਆਂ ਹਨ। ਇਸ ਖੇਡ ਦੇ ਮੁਕਾਬਲੇ ਪਹਿਲੀ ਵਾਰ ਨਾਰਵੇ ਵਿਚ ਲਗਭਗ 1862 ਈ. ਵਿਚ ਸ਼ੁਰੂ ਹੋਏ। ਸਕੀਇੰਗ ਦਾ ਸਭ ਤੋਂ ਪਹਿਲਾ ਬਾਕਾਇਦਾ ਟੂਰਨਾਮੈਂਟ 1887 ਈ. ਵਿਚ ਰੈੱਡ ਵਿੰਗ ਮਿਨੇਸੋਟਾ ਵਿਚ ਹੋਇਆ। ਸਵੀਡਨ ਵਾਲਿਆਂ ਨੇ ਪਹਿਲੀ ਵਾਰ 1892 ਈ. ਵਿਚ ਸਟਾਕਹੋਮ ਦੇ ਸਥਾਨ ਤੇ ਪਹਿਲੀ ਅੰਤਰ-ਰਾਸ਼ਟਰੀ ਸਕੀ-ਦੌੜਾਂ ਦਾ ਪ੍ਰਬੰਧ ਕੀਤਾ।

'ਨਾਰਵੇਜੀਅਨ' ਡਰਬੀ ਦੋ ਭਾਗਾਂ ਵਿਚ ਵੰਡੀ ਹੋਈ ਹੈ ਇਕ ਭਾਗ ਛਾਲਾਂ ਦਾ ਤੇ ਦੂਜਾ ਲੰਮੀਆਂ ਦੌੜਾਂ ਦਾ ਪ੍ਰਬੰਧ ਕਰਦਾ ਹੈ। ਛਾਲ ਮਾਰਨ ਵਾਲਾ ਉੱਚੀ ਪਹਾੜੀ ਤੋਂ ਤੇਜ਼ੀ ਨਾਲ ਆ ਕੇ ਨਿਸ਼ਚਿਤ ਥਾਂ ਤੋਂ ਪੂਰੀ ਰਫ਼ਤਾਰ ਤੇ ਸ਼ਕਤੀ ਨਾਲ ਜ਼ਮੀਨ ਤੇ ਛਾਲ ਮਾਰਦਾ ਹੈ। ਇਕ ਖਿਡਾਰੀ ਨੇ ਤਿੰਨ ਵਾਰ ਛਾਲ ਮਾਰਨੀ ਹੁੰਦੀ ਹੈ। ਜੋੜੀਆਂ ਦੀ ਛਾਲ ਵਿਚ ਦੋ ਵਿਅਕਤੀ ਆਪਸ ਵਿਚ ਹੱਥ ਫੜ ਕੇ ਛਾਲ ਮਾਰਦੇ ਹਨ।

**ਫ਼ੌਜੀ ਸਕੀਇੰਗ**—ਬਰਫ਼ਾਨੀ ਤੇ ਪਹਾੜੀ ਇਲਾਕਿਆਂ ਵਾਲੇ ਦੇਸ਼ ਸਕੀਇੰਗ ਨੂੰ ਫ਼ੌਜੀ ਮੰਤਵਾਂ ਲਈ ਵੀ ਵਰਤਦੇ ਹਨ। ਸਵੀਡਨ ਦੀ ਪੈਦਲ ਫ਼ੌਜ ਵਿਚ ਸਕੀਅਰ ਭਰਤੀ ਕੀਤੇ ਜਾਂਦੇ ਹਨ।

ਇਹ ਨਾਰਵੇ ਦੀ ਕੌਮੀ ਖੇਡ ਕਹਾਉਂਦੀ ਹੈ। ਇਹ ਇਸਤਰੀ ਪੁਰਸ਼ਾਂ ਦੋਹਾਂ ਵਿਚ ਹੀ ਬਹੁਤ ਲੋਕ-ਪ੍ਰਿਯ ਹੈ। ਇਹ ਬਰਤਾਨੀਆ ਵਿਚ ਬੜੇ ਚਾਅ ਨਾਲ ਖੇਡੀ ਜਾਂਦੀ ਹੈ। ਇਹ ਬਰਤਾਨੀਆ ਵਿਚ ਜਰਮਨੀ, ਕੈਨੇਡਾ, ਸੰਯੁਕਤ ਰਾਜ ਅਮਰੀਕਾ, ਆਸਟ੍ਰੇਲੀਆ ਨਿਊਜ਼ੀਲੈਂਡ ਤੇ ਫ਼ਰਾਂਸ ਵਿਚ ਵੀ ਪ੍ਰਸਿੱਧ ਹੈ। ਕੈਨੇਡਾ ਦੀ ਇਸ ਮੰਤਵ ਲਈ ਪ੍ਰਸਿੱਧ ਪਹਾੜੀ "ਰੀਵੇਲਸਟਾਕ ਹਿਲ" ਤੋਂ ਇਕ ਖਿਡਾਰੀ, ਨੈਲਸ ਨੈਲਸਨ ਨੇ 61.57 ਮੀ. ਛਾਲ ਮਾਰੀ ਸੀ।

—ਬਲਬੀਰ ਸੇਖੋ

**ਸੰਕੀਸ਼ਾ** : ਵੇਖੋ, ਸਨਕੀਸਾ

**ਸਕੀਜ਼ੋਫ਼ਰੀਨੀਆ (ਸ਼ਾਈਜ਼ੋਫਰੀਨੀਆ)** : ਸਕੀਜ਼ੋ-ਫਰੀਨੀਆ ਸ਼ਬਦ ਗੰਭੀਰ ਮਾਨਸਿਕ ਰੋਗਾਂ ਦੇ ਸਮੂਹ ਲਈ ਵਰਤਿਆ ਜਾਂਦਾ ਹੈ। ਇਸ ਦਾ ਪੁਰਾਣਾ ਨਾਮ ਡੀਮੈਨਸ਼ੀਆ ਪਰੀਕੋਕਸ ਸੀ ਇਸ ਦਾ ਮੁੱਖ ਲੱਛਣ ਵਿਅਕਤੀਤਵ ਦਾ ਵਿਘਟਨ ਹੈ। ਇਸ ਤੋ ਬਿਨ੍ਹਾਂ ਮਨੋਵਿਗਿਆਨਕ ਸੁਰਹੀਨਤਾ, ਭਾਵ-ਹੀਨਤਾ, ਚਿੰਤਨ ਵਿਕਾਰ, ਸਮਾਜਿਕ ਸਬੰਧਾਂ ਦੀ ਅਣਹੋਂਦ ਕਈ ਕਿਸਮ ਦੇ ਵਹਿਮ ਦੇ ਮਨੋ-ਭਰਮ, ਅਜੀਬ ਵਤੀਰਾ, ਭਾਸ਼ਾਈ ਬੇਤਰਤੀਬੀ, ਅਸਾਧਾਰਣ ਲਿਖਤ ਅਤੇ ਬੁੱਧੀ-ਵਿਗਾੜ ਆਦਿ ਇਸ ਸਮੂਹ ਦੀਆਂ ਬੀਮਾਰੀਆਂ ਦੇ ਕੁਝ ਹੋਰ ਚਿੰਨ੍ਹ ਹਨ। ਮੁਢਲੀ ਹਾਲਤ ਵਿਚ ਕਸਰਤ, ਖ਼ੁਰਾਕ ਅਤੇ ਨੀਂਦ ਦੀ ਘਾਟ ਕਰਕੇ ਰੋਗੀ ਬਹੁਤ ਕਮਜ਼ੋਰ ਹੋ ਜਾਂਦਾ ਹੈ।

ਮਾਨਸਿਕ ਰੋਗਾਂ ਵਿਚ ਸਕੀਜ਼ੋਫ਼ਰੀਨੀਆ ਸਭ ਤੋਂ ਵੱਧ ਹੋਣ ਵਾਲਾ ਰੋਗ ਹੈ। ਹੋਰ ਮਾਨਸਿਕ ਰੋਗੀਆਂ ਦੇ ਮੁਕਾਬਲੇ ਇਕ ਤਾਂ ਅਜਿਹੇ ਰੋਗੀਆਂ ਦੇ ਠੀਕ ਹੋਣ ਦੀ ਸੰਭਾਵਨਾ ਬਹੁਤ ਘੱਟ ਹੁੰਦੀ ਹੈ ਅਤੇ ਦੂਜਾ ਇਨ੍ਹਾਂ ਦੀ ਮੌਤ ਦਰ ਵੀ ਬਹੁਤ ਘੱਟ ਹੁੰਦੀ ਹੈ। ਇਹੋ ਕਾਰਨ ਹੈ ਕਿ ਮਾਨਸਿਕ ਰੋਗੀਆਂ ਦੇ ਹਸਪਤਾਲਾਂ ਵਿਚ 50% ਤੋ ਵੀ ਵੱਧ ਗਿਣਤੀ ਇਨ੍ਹਾਂ ਰੋਗੀਆਂ ਦੀ ਹੀ ਹੁੰਦੀ ਹੈ।

ਇਹ ਬੀਮਾਰੀ ਬਚਪਨ ਤੋਂ ਲੈ ਕੇ ਬੁਢਾਪੇ ਤਕ ਕਦੇ ਵੀ ਹੋ ਸਕਦੀ ਹੈ ਪਰ ਵਧੇਰੇ ਕਰਕੇ ਇਹ ਬਾਲਗਾਂ ਦੀ ਬੀਮਾਰੀ ਹੈ। ਇਸ ਗਰੁੱਪ ਦੀਆਂ ਪ੍ਰਮੁੱਖ ਚਾਰ ਕਿਸਮਾਂ-ਸਾਧਾਰਣ, ਹੈਬਫ੍ਰੈਨਿਕ, ਕੈਟਾ-ਟੋਨਿਕ ਅਤੇ ਪੈਰਾਨਾਇਡ ਸਕੀਜ਼ੋਫ਼ਰੀਨੀਆ ਹਨ। ਇਨ੍ਹਾਂ ਵਿਚੋ ਸਾਧਾਰਨ ਸਕੀਜ਼ੋਫ਼ਰੀਨੀਆ ਦੇ ਰੋਗੀ ਹਸਪਤਾਲਾਂ ਵਿਚ ਘੱਟ ਵੱਧ ਹੀ ਦਾਖ਼ਲ ਹੁੰਦੇ ਹਨ। ਕੈਟਾਟੋਨਿਕ ਕਿਸਮ ਦੇ ਰੋਗੀਆਂ ਵਿਚ ਜ਼ਿਆਦਾ ਔਰਤਾਂ ਅਤੇ ਬਾਕੀ ਤਿੰਨ ਕਿਸਮਾਂ ਵਿਚ ਜ਼ਿਆਦਾ ਕਰ ਕੇ ਆਦਮੀ ਹੁੰਦੇ ਹਨ। ਰੋਗ ਦੀਆਂ ਇਨ੍ਹਾਂ ਚਾਰ ਕਿਸਮਾਂ ਦੇ ਲੱਛਣ ਆਪਸ ਵਿਚ ਕੁਝ ਹੱਦ ਤਕ ਮਿਲਦੇ-ਜੁਲਦੇ ਹੁੰਦੇ ਹਨ ਪਰ ਫਿਰ ਵੀ ਇਨ੍ਹਾਂ ਦੇ ਆਪਣੇ ਵਖਰੇ ਵਖਰੇ ਕਾਰਨਾਂ ਦੇ ਨਾਲ ਕੁਝ ਖ਼ਾਸ ਲੱਛਣ ਵੀ ਹੁੰਦੇ ਹਨ।

**ਸਾਧਾਰਣ ਸਕੀਜ਼ੋਫ਼ਰੀਨੀਆ**—ਇਸ ਦਾ ਮੁੱਖ ਲੱਛਣ ਉਦਾ-ਸੀਨਤਾ ਹੈ। ਇਨ੍ਹਾਂ ਰੋਗੀਆਂ ਦੀ ਮੁੱਢਲੀ ਮੰਗ ਇੱਕਲੇ ਰਹਿਣ ਦੀ ਹੁੰਦੀ ਹੈ। ਇਹ ਆਪਣੇ ਆਪ ਦੀ ਪ੍ਰਵਾਹ ਕੀਤੇ ਬਗ਼ੈਰ ਹਰ ਵਕਤ ਆਰਾਮ ਨਾਲ ਲੇਟੇ ਰਹਿਣਾ ਪਸੰਦ ਕਰਦੇ ਹਨ। ਜਿਹੜੇ ਵਿਅਕਤੀ ਇਸ ਕਿਸਮ ਦੇ ਲੱਛਣ ਦਰਸਾਉਂਦੇ ਹਨ, ਉਹ ਬਚਪਨ ਵਿਚ ਅਕਸਰ ਬਹੁਤ ਚੰਗੇ ਵਿਦਿਆਰਥੀ ਰਹੇ ਹੁੰਦੇ ਹਨ। ਉਹ ਇਕ ਕਿਸਮ ਦੇ ਆਦਰਸ਼ ਵਿਅਕਤੀ ਹੁੰਦੇ ਹਨ।

**ਹੈਬਫ੍ਰੈਨਿਕ ਸਕੀਜ਼ੋਫ਼ਰੀਨੀਆ**—ਸਕੀਜ਼ੋਫ਼ਰੀਨੀਆ ਦੀ ਇਸ ਕਿਸਮ ਦੇ ਰੋਗੀਆਂ ਦੀ ਸ਼ਖ਼ਸੀਅਤ ਦਾ ਪੂਰਨ ਵਿਘਟਨ ਹੋਇਆ ਹੁੰਦਾ ਹੈ। ਇਸ ਕਿਸਮ ਦੇ ਹੋਰ ਲੱਛਣ ਭਾਵਾਂ ਦਾ ਪੇਤਲਾਪਣ ਬੱਚਕਾਨਾ ਹਰਕਤਾਂ, ਅਨੋਖੇ ਮਨੋ ਭਰਮ ਦੇ ਵਹਿਮ, ਬੇਥਵ੍ਹੀਆ ਗੱਲ

ਆਦਿ ਹਨ। ਇਨ੍ਹਾਂ ਦੀ ਬੁੱਧੀ ਅਤੇ ਚਿੰਤਨ ਦੇ ਵਿਘਟਨ ਕਾਰਨ ਇਹ ਕਈ ਵਾਰੀ ਬੇਮੌਕੇ ਅਤੇ ਬੇਲੋੜੇ ਉੱਚੀ ਉੱਚੀ ਰੋਂਦੇ ਅਤੇ ਹੱਸਦੇ ਰਹਿੰਦੇ ਹਨ ਜਾਂ ਘੰਟਿਆਂ ਬੱਧੀ ਆਪਣੇ ਆਪ ਨਾਲ ਹੀ ਗੱਲਾਂ ਕਰਦੇ ਰਹਿੰਦੇ ਹਨ। ਇਨ੍ਹਾਂ ਨੂੰ ਅਜੀਬ ਕਿਸਮ ਦੇ ਵਹਿਮ ਹੁੰਦੇ ਹਨ ਜਿਵੇਂ—ਪੇਟ ਵਿਚ ਮੱਖੀਆਂ, ਦਿਮਾਗ਼ ਵਿਚ ਕੀੜੇ ਜਾਂ ਆਪਣੇ ਆਪ ਨੂੰ ਇਕ ਢਾਂਚਾ ਸਮਝਣਾ ਆਦਿ। ਕਈ ਹੈਬਫ਼ੇਨਿਕ ਰੋਗੀ ਇਹ ਸੋਚਦੇ ਹਨ ਕਿ ਉਹ ਦੁਨੀਆ ਦੇ ਰਚਨਹਾਰ ਤੇ ਸ਼ਹਿਨਸ਼ਾਹ ਹਨ।

**ਕੈਟਾਟੋਨਿਕ ਸਕੀਜ਼ੋਫ਼ਰੀਨੀਆ**—ਇਨ੍ਹਾਂ ਰੋਗੀਆਂ ਦਾ ਪ੍ਰਮੁੱਖ ਲੱਛਣ ਮਦਹੋਸ਼ੀ ਅਤੇ ਜੜ੍ਹਤਾ ਹੈ। ਇਹ ਵਧੇਰੇ ਕਰਕੇ ਚੁਪ-ਚਾਪ ਮੰਜੇ ਤੇ ਪਏ ਰਹਿਣਾ ਪਸੰਦ ਕਰਦੇ ਹਨ ਅਤੇ ਆਪਣੇ ਸਰੀਰ ਦੀ ਸਫ਼ਾਈ ਵਲ ਕੋਈ ਧਿਆਨ ਨਹੀਂ ਦਿੰਦੇ। ਇਨ੍ਹਾਂ ਦੀਆਂ ਕਿਰਿਆਵਾਂ ਅੰਤਰੀਵ ਮਨੋਰਥਾਂ ਦਾ ਸਿੱਟਾ ਹੁੰਦੀਆਂ ਹਨ। ਗੰਭੀਰ ਅਵਸਥਾ ਵਿਚ ਇਹ ਦੂਸਰੇ ਦੇ ਸ਼ਬਦਾਂ ਜਾਂ ਕੰਮਾਂ ਦੀ ਨਕਲ ਲਾਉਣ ਲੱਗ ਪੈਂਦੇ ਹਨ।

**ਪੈਰਾਨਾੱਇਡ ਸਕੀਜ਼ੋਫ਼ਰੀਨੀਆ**—ਇਸ ਪ੍ਰਕਾਰ ਦੇ ਰੋਗੀ ਵਧੇਰੇ ਕਰਕੇ ਵਹਿਮੀ, ਭਾਵੁਕ ਅਤੇ ਹੰਕਾਰੀ ਹੁੰਦੇ ਹਨ। ਇਨ੍ਹਾਂ ਨੂੰ ਹਰ ਵੇਲੇ ਅਤਿਆਚਾਰ ਦਾ ਡਰ ਲੱਗਾ ਰਹਿੰਦਾ ਹੈ। ਸ਼ੱਕੀ ਤਬੀਅਤ ਦੇ ਹੋਣ ਕਾਰਨ ਇਨ੍ਹਾਂ ਦਾ ਸੁਭਾਅ ਵੀ ਗੁਸੈਲਾ ਹੁੰਦਾ ਹੈ। ਇਸ ਤੋਂ ਬਿਨ੍ਹਾਂ ਇਹ ਆਪਣੇ ਆਪ ਨੂੰ ਬਹੁਤ ਅਕਲਮੰਦ, ਅਮੀਰ, ਮਸ਼ਹੂਰ ਅਤੇ ਉੱਚ-ਘਰਾਣੇ ਨਾਲ ਸਬੰਧ ਰੱਖਣ ਵਾਲੇ ਸਮਝਦੇ ਹਨ। ਇਨ੍ਹਾਂ ਨੂੰ ਰਾਤ ਨੂੰ ਦੁਸ਼ਮਣਾਂ ਦੀਆ ਡਰਾਉਣੀਆਂ ਆਵਾਜ਼ਾਂ ਸੁਣਦੀਆਂ ਅਤੇ ਅਜੀਬ ਚਿਹਰੇ ਨਜ਼ਰ ਆਉਂਣ ਤੋਂ ਬਿਨਾਂ ਖਾਣੇ ਵਿਚ ਜ਼ਹਿਰ ਦਾ ਸੁਆਦ ਆਉਂਦਾ ਹੈ।

**ਕਾਰਨ**—ਇਸ ਰੋਗ ਦੇ ਕਾਰਨਾਂ ਬਾਰੇ ਵੱਖੋ ਵੱਖ ਮਨੋ-ਚਿਕਿਤਸਕਾਂ ਦੀਆਂ ਵੱਖ ਵੱਖ ਰਾਵਾਂ ਹਨ, ਪਰੰਤੂ ਸਾਰੇ ਇਸ ਗੱਲ ਨਾਲ ਸਹਿਮਤ ਹਨ ਕਿ ਇਸ ਦਾ ਬੁਨਿਆਦੀ ਕਾਰਨ ਵਿਅਕਤੀ ਦਾ ਆਪਣੇ ਆਪ ਨੂੰ ਆਲੇ-ਦੁਆਲੇ ਅਨੁਸਾਰ ਢਾਲ ਸਕਣ ਦੀ ਅਸਮਰੱਥਾ ਹੈ। ਇਸ ਤੋਂ ਬਿਨ੍ਹਾਂ ਮਾਨਸਿਕ ਉਲਝਣਾਂ, ਸਰੀਰਕ ਬੀਮਾਰੀਆਂ, ਅਨੁਵੰਸ਼ੀ ਅਤੇ ਸਮਾਜਿਕ ਵਿਵਸਥਾਵਾਂ ਵੀ ਇਸ ਦੇ ਕਾਰਨ ਸਮਝੇ ਜਾਂਦੇ ਹਨ।

**ਇਲਾਜ ਅਤੇ ਰੋਕਥਾਮ**—ਇਸ ਰੋਗ ਦੇ ਇਲਾਜ ਦਾ ਕੋਈ ਇਕ ਵਿਸ਼ੇਸ਼ ਢੰਗ ਨਹੀਂ ਹੈ। ਰੋਗੀ ਦੀ ਹਾਲਤ ਅਤੇ ਰੋਗ ਦੇ ਲੱਛਣਾਂ ਅਨੁਸਾਰ ਇਲਾਜ ਦੇ ਵੱਖੋ ਵੱਖ ਢੰਗ ਵਰਤੇ ਜਾਂਦੇ ਹਨ, ਜਿਨ੍ਹਾਂ ਵਿਚੋਂ ਪ੍ਰਮੁੱਖ ਸਾਈਕੋਥੈਰੈਪੀ, ਬਿਜੱਲਈ ਜਾਂ ਸ਼ਾੱਕ-ਥੈਰੈਪੀ ਅਤੇ ਇਨਸੁਲਿਨ ਜਾਂ ਮੈਟ੍ਰਾਯੋਨ ਵਰਗੀਆਂ ਦਵਾਈਆਂ ਦੀ ਵਰਤੋਂ ਹੈ ਪਰ ਸਭ ਤੋਂ ਵੱਧ ਮਹੱਤਤਾ ਵਿਅਕਤੀ ਦੇ ਆਪਣੇ ਆਪ ਨੂੰ ਆਲੇ ਦੁਆਲੇ ਅਨੁਸਾਰ ਢਾਲਣ-ਯੋਗ ਬਣਾਉਣ ਤੇ ਦਿੱਤੀ ਜਾਂਦੀ ਹੈ। ਕਈ ਹਾਲਤਾਂ ਵਿਚ ਰੋਗੀਆਂ ਨੂੰ ਹਸਪਤਾਲ ਵਿਚ ਦਾਖ਼ਲ ਕਰਵਾਉਣਾ ਲਾਭਦਾਇਕ ਹੁੰਦਾ ਹੈ।

ਇਸ ਰੋਗ ਦੀ ਰੋਕਥਾਮ ਲਈ ਸਮਾਜ ਵਿਚ ਬੱਚਿਆਂ ਦੇ ਵਾਤਾਵਰਣ ਅਤੇ ਬੱਚਿਆਂ ਦੇ ਮਾਪਿਆਂ ਅਤੇ ਨਿਕਟ ਸਬੰਧੀਆਂ ਵਲ ਵਧੇਰੇ ਧਿਆਨ ਦਿੱਤਾ ਜਾਣਾ ਚਾਹੀਦਾ ਹੈ।

ਹ. ਪੁ.- ਅਬਨਾਰਮਲ ਸਾਈਕਾੱਲੋਜੀ-ਜੇਮਜ਼ ਡੀ. ਪੇਜ.

**ਸਕੀਡਾਮ** : ਦੱਖਣੀ ਹਾਲੈਂਡ (ਨੀਦਰਲੈਂਡ) ਰਾਜ ਦੀ ਇਕ ਮਿਊਂਸਪੈਲਟੀ ਅਤੇ ਦਰਿਆਈ ਬੰਦਰਗਾਹ ਹੈ ਜਿਹੜੀ ਸਕੀ ਅਤੇ ਨੀਵਾ ਮਾਸ ਦਰਿਆਵਾਂ ਦੇ ਸੰਗਮ ਉੱਤੇ ਰਾਟਰਡੈਮ ਦੇ ਬਿਲਕੁਲ ਪੱਛਮ ਵੱਲ ਨੂੰ ਸਥਿਤ ਹੈ। ਇਸ ਦਾ ਨਾਂ ਸਕੀ ਦਰਿਆ ਉੱਤੇ ਬਣੇ ਇਕ ਆਰੰਭਕ ਬੰਨ੍ਹ ਪਿੱਛੇ ਰੱਖਿਆ ਗਿਆ ਸੀ। ਸੰਨ 1273 ਵਿਚ ਇਸ ਸ਼ਹਿਰ ਨੂੰ ਚਾਰਟਰ ਦਿੱਤਾ ਗਿਆ। ਸੋਲ੍ਹਵੀਂ ਸਦੀ ਵਿਚ ਇਹ ਹੈਰਿਗ ਮੱਛੀ ਫੜਨ ਦਾ ਇਕ ਕੇਂਦਰ ਹੁੰਦਾ ਸੀ ਮਗਰੋਂ ਇਥੇ ਵੇਲ੍ਹ ਸਬੰਧੀ ਵੀ ਕਾਰੋਬਾਰ ਕਾਫ਼ੀ ਚਮਕਣ ਲੱਗ ਪਿਆ ਸੀ। ਇਥੇ ਇਮਾਰਤੀ ਲੱਕੜ, ਲੂਣ ਅਤੇ ਕਣਕ ਦਾ ਵੀ ਕਾਫ਼ੀ ਵਪਾਰ ਹੁੰਦਾ ਰਿਹਾ ਹੈ। ਸੰਨ 1941 ਵਿਚ ਵਲਾਰਡਿੰਗੈਨ, ਵਲਾਰਡਿੰਗਨ —ਐਮਬੈਕਟ ਅਤੇ ਕੈਟੈੱਲ ਦੇ ਹਿੱਸਿਆਂ ਦਾ ਹੋਰ ਵਿਸਥਾਰ ਕਰਕੇ ਇਸ ਸ਼ਹਿਰ ਨੂੰ ਵੱਡਾ ਕਰ ਦਿੱਤਾ ਗਿਆ। ਪੰਦਰ੍ਹਵੀਂ ਸਦੀ ਦਾ ਬਣਿਆ ਸੇਂਟ ਜਾਹਨ ਦਾ ਗਿਰਜਾਘਰ, ਸਤਾਰ੍ਹਵੀਂ ਸਦੀ ਦਾ ਟਾਊਨ ਹਾਲ, ਐਕਸਚੇਂਜ (1792) ਇਥੋਂ ਦੀਆਂ ਮਹੱਤਵਪੂਰਨ ਇਮਾਰਤਾਂ ਹਨ। ਇਸ ਤੋਂ ਇਲਾਵਾ ਮੈਥੇਨੀਸ ਕਿਲੇ ਦੇ ਖੰਡਰਾਤ ਅੱਜ ਵੀ ਇਥੇ ਮੌਜੂਦ ਹਨ। ਇਥੇ ਇਕ ਮਿਊਂਸਪਲ ਅਜਾਇਬ ਘਰ ਅਤੇ ਦ ਜਾਨ ਲੀਕਵਯੇ ਮਿਊਜ਼ੀਅਮ ਹੈ। ਇਹ ਜਿੰਨ ਅਤੇ ਸ਼ਰਾਬ ਦੇ ਕਾਰਖ਼ਾਨਿਆਂ ਲਈ ਪ੍ਰਸਿੱਧ ਹੈ। ਇਸ ਤੋਂ ਇਲਾਵਾ ਇਥੇ ਸਮੁੰਦਰੀ ਜਹਾਜ਼ ਤਿਆਰ ਕਰਨ, ਲੋਹਾ ਪਿਘਲਾਉਣ ਅਤੇ ਮਸ਼ੀਨਰੀ, ਸ਼ੀਸ਼ਾ, ਰਸਾਇਣਿਕ ਪਦਾਰਥ ਆਦਿ ਤਿਆਰ ਕਰਨ ਦੇ ਕਾਰਖ਼ਾਨੇ ਹਨ।

ਆਬਾਦੀ—71,117 (1992)

51° 55′ ਉ. ਵਿਥ.; 4° 24′ ਪੂ. ਲੰਬ.

ਹ. ਪੁ. —ਐਨ. ਬ੍ਰਿ. ਮਾ. 8:957; ਕੋਲ. ਐਨ. 17:71

**ਸਕੀਨ, ਅਲੈੱਗਜ਼ੈਂਡਰ ਜਾਨਸਟਨ ਚਾਮਰਜ਼** : ਇਹ ਅਮਰੀਕਨ ਸਰਜਨ ਸੀ, ਜਿਸ ਦੀ ਇਸਤਰੀ-ਰੋਗ-ਵਿਗਿਆਨ ਸਬੰਧੀ ਬਹੁਤ ਬਹੁਤ ਵੱਡੀ ਦੇਣ ਹੈ। ਇਸ ਦਾ ਜਨਮ 17 ਜੂਨ, 1837 ਨੂੰ ਫਾਈਵੀ, ਸਕਾਟਲੈਂਡ ਵਿਖੇ ਹੋਇਆ। ਇਸ ਨੇ ਐੱਮ. ਡੀ. ਦੀ ਡਿਗਰੀ ਨਿਊਯਾਰਕ ਵਿਖੇ ਲਾਂਗ ਆਈਲੈਂਡ ਕਾਲਜ ਹਸਪ-ਤਾਲ ਤੋਂ ਪ੍ਰਾਪਤ ਕੀਤੀ।

ਇਹ 1883-86 ਈ. ਨਿਊਯਾਰਕ ਵਿਖੇ ਪੋਸਟ ਗ੍ਰੈਜੂਏਟ ਹਸਪਤਾਲ ਵਿਚ ਗਾਇਨੇਕਾਲੋਜੀ ਦਾ ਪ੍ਰੋਫ਼ੈਸਰ ਰਿਹਾ। ਇਸ ਨੇ 1886-87 ਈ. ਵਿਚ ਅਮਰੀਕਨ ਗਾਇਨੇਕਾਲੋਜੀਕਲ ਸੁਸਾਇਟੀ ਦੇ ਪ੍ਰਧਾਨ ਦੇ ਤੌਰ ਤੇ ਕੰਮ ਕੀਤਾ ਅਤੇ 1896 ਈ. ਵਿਚ ਇੰਟਰ-ਨੈਸ਼ਨਲ ਕਾਂਗਰਸ ਆਫ਼ ਗਾਇਨੇਕਾਲੋਜੀ ਐਂਡ ਔਬਸਟੈਟ੍ਰਿਕਸ ਦਾ ਆਨਰੇਰੀ ਪ੍ਰਧਾਨ ਰਿਹਾ।

ਸੰਸਾਰ ਵਿਚ ਇਸ ਦੀ ਪ੍ਰਸਿੱਧੀ ਦਾ ਕਾਰਨ ਯੂਰੇਥਰਲ ਗਲੈਂਡਜ਼ ਦੀ ਖੋਜ ਸੀ। ਇਨ੍ਹਾਂ ਗਲੈਂਡਾਂ ਦਾ ਨਾਂ ਸਕੀਨ ਦੇ ਨਾਂ ਤੇ 'ਸਕੀਨੀਟਿਸ' ਅਤੇ ਇਨ੍ਹਾਂ ਦਾ ਨਿਰੀਖਣ ਕਰਨ ਵਾਲੇ ਔਜ਼ਾਰ ਦਾ ਨਾਮ ਸਕੀਨੋਸਕੋਪ ਰਖਿਆ ਗਿਆ। ਇਸ ਨੇ 31 ਕਿਸਮਾਂ ਦੇ ਡਾਕਟਰੀ ਔਜ਼ਾਰ ਵੀ ਈਜਾਦ ਕੀਤੇ। ਇਸ ਨੇ ਗਾਇਨੇਕਾੱਲੋਜੀ ਵਿਸ਼ੇ ਤੇ ਕਈ ਲੇਖ ਤੇ ਪੁਸਤਕਾਂ ਵੀ ਲਿਖੀਆਂ। ਇਸ ਦੀ ਇਕ ਪ੍ਰੱਸਿਧ ਪੁਸਤਕ 'ਮੈਡੀਕਲ ਗਾਇਨੇਕਾੱਲੋਜੀ' ਹੈ। ਇਹ ਕਈ ਮੈਡੀਕਲ ਜਰਨਲਾਂ ਦਾ ਐਡੀਟਰ ਵੀ ਰਿਹਾ।

ਇਸ ਦੀ ਮੌਤ 4 ਜੁਲਾਈ, 1900 ਨੂੰ ਹੋਈ। ਇਸ ਦਾ ਬੁੱਤ ਬੁਕਲਿਨ ਦੇ ਪ੍ਰਾਸਪੈਕਟ ਪਾਰਕ ਵਿਚ ਲਗਾ ਹੋਇਆ ਹੈ।

ਹ. ਪੁ.—ਐਨ. ਬ੍ਰਿ. 20:744

**ਸਕੀਨਾ, ਸਈਦਾ** : ਇਹ ਹਜ਼ਰਤ ਇਮਾਮ ਹੁਸੈਨ ਦੀ ਲੜਕੀ ਅਤੇ ਹਜ਼ਰਤ ਅਲੀ ਦੀ ਪੋਤਰੀ ਸੀ। ਇਹ ਆਪਣੇ ਜ਼ਮਾਨੇ ਦੀ ਪਰਮ ਸੁੰਦਰੀ ਸੀ ਜਿਸ ਦੀ ਸੁੰਦਰਤਾ ਦੀਆਂ ਧੁੰਮਾਂ ਸਾਰੇ ਅਰਬ ਦੇਸ਼ ਵਿਚ ਪਈਆਂ ਹੋਈਆਂ ਸਨ। ਆਪਣੀ ਅਨੁਪਮ ਸੁੰਦਰਤਾ ਤੋਂ ਇਲਾਵਾ ਇਸ ਨੂੰ ਆਪਣੇ ਸਮਾਜਿਕ ਰੁਤਬੇ ਅਤੇ ਚਤੁਰਾਈ ਤੇ ਵੀ

ਬੜਾ ਮਾਣ ਸੀ। ਰਾਗ-ਵਿਦਿਆ ਅਤੇ ਕਵਿਤਾ ਉਪਰ ਵੀ ਇਸ ਨੂੰ ਪੂਰਾ ਕਾਬੂ ਸੀ। ਫੈਸ਼ਨ ਦੀ ਇਹ ਮੋਢੀ ਸੀ। ਅਰਬ ਦੇ ਸ਼ਾਇਰ ਅਮਰ ਇਬਨਿ ਆਬੀ ਰੱਬੀ ਜੋ ਸ਼ਿੰਗਾਰ ਰਸ ਦੀਆਂ ਕਵਿਤਾਵਾਂ ਦਾ ਬਾਦਸ਼ਾਹ ਸੀ, ਨੇ ਸਕੀਨਾ ਦੀ ਬੇਮਿਸਾਲ ਸੁੰਦਰਤਾ ਦੀ ਵਡਿਆਈ ਵਿਚ ਬਹੁਤ ਸਾਰੀਆਂ ਨਜ਼ਮਾਂ ਲਿਖੀਆਂ ਸਨ। ਕਿਹਾ ਜਾਂਦਾ ਹੈ ਕਿ ਇਹ ਕਵੀ ਇਸ ਦੀ ਸੁੰਦਰਤਾ ਕਾਰਨ ਇਸ ਉਪਰ ਮੋਹਿਤ ਸੀ।

ਸਕੀਨਾ ਨੂੰ ਆਪਣੇ ਰੇਸ਼ਮ ਦੇ ਲਛਿਆਂ ਵਰਗੇ ਵਾਲਾਂ ਉੱਤੇ ਵੀ ਬਹੁਤ ਮਾਣ ਸੀ। ਇਨ੍ਹਾਂ ਨੂੰ ਇਹ ਖ਼ਾਸ ਢੰਗ ਨਾਲ ਵਾਹਿਆ ਕਰਦੀ ਸੀ। ਇਸ ਦੀਆਂ ਜ਼ੁਲਫ਼ਾਂ ਦੀ ਚਰਚਾ ਸਾਰੇ ਅਰਬ ਵਿਚ ਸੀ। ਸਕੀਨਾ ਨੂੰ ਆਪਣੀ ਇਕ ਪੁੱਤਰੀ ਤੇ ਵੀ ਬੜਾ ਮਾਣ ਸੀ ਜਿਸ ਨੂੰ ਇਹ ਜਵਾਹਰਾਤ ਨਾਲ ਸ਼ਿੰਗਾਰਦੀ ਸੀ।

ਸਕੀਨਾ ਵਿਚ ਸਾਹਿਤਕ ਰੁਚੀਆਂ ਪ੍ਰਬਲ ਰੂਪ ਵਿਚ ਮੌਜੂਦ ਸਨ। ਇਸ ਦੇ ਘਰ ਵੱਡੇ ਵੱਡੇ ਸ਼ਾਇਰਾਂ ਅਤੇ ਦਰਬਾਰੀਆਂ ਦੀਆਂ ਮਹਿਫਲਾਂ ਲਗਦੀਆਂ ਸਨ। ਇਨ੍ਹਾਂ ਮਹਿਫਲਾਂ ਵਿਚ ਹਾਸ ਰਸ ਤੇ ਵਿਦਵਤਾ ਭਰਪੂਰ ਚੁਟਕਲਿਆਂ ਦੇ ਫੁੱਲ ਖਿੜੇ ਰਹਿੰਦੇ ਹਨ ਜਿਨ੍ਹਾਂ ਨੂੰ ਸਕੀਨਾ ਦੀ ਹਾਜ਼ਰ-ਜਵਾਬੀ ਚਾਰ ਚੰਨ ਲਾ ਦਿੰਦੀ ਸੀ।

ਇਹ ਨਾ ਕੇਵਲ ਖ਼ੁਦ ਰਾਗ ਵਿਦਿਆ ਵਿਚ ਦਿਲਚਸਪੀ ਲੈਂਦੀ ਸੀ ਸਗੋਂ ਇਹ ਵੱਡੇ ਵੱਡੇ ਰਾਗੀਆਂ ਦੀ ਸਰਪ੍ਰਸਤੀ ਵੀ ਕਰਦੀ ਸੀ। ਇਨ੍ਹਾਂ ਰਾਗੀਆਂ ਵਿਚੋਂ ਇਕ ਇਬਨਿ ਸੁਰੇਜ ਸੀ ਜੋ ਇਸਲਾਮ ਦੇ ਚਾਰ ਵੱਡੇ ਰਾਗੀਆਂ ਵਿਚੋਂ ਇਕ ਸੀ। ਸਕੀਨਾ ਇਸ ਨੂੰ ਧਨ ਦੌਲਤ ਦੇ ਕੇ ਹਰ ਤਰ੍ਹਾਂ ਨਾਲ ਬੇਫ਼ਿਕਰ ਰਖਦੀ ਸੀ। ਇਸੇ ਤਰ੍ਹਾਂ ਦਾ ਇਕ ਹੋਰ ਰਾਗੀ ਅਲ ਗ਼ਰੀਦ ਸੀ ਜਿਹੜਾ ਪਹਿਲਾਂ ਸਕੀਨਾ ਦਾ ਗ਼ੁਲਾਮ ਸੀ ਪਰ ਬਾਅਦ ਵਿਚ ਇਬਨਿ ਸੁਰੇਜ ਤੋਂ ਰਾਗ-ਵਿਦਿਆ ਸਿਖ ਕੇ ਬਹੁਤ ਵੱਡਾ ਰਾਗੀ ਬਣ ਗਿਆ ਸੀ।

ਸਕੀਨਾ ਨੂੰ ਮਖ਼ੌਲ ਕਰਨ ਦੀ ਆਦਤ ਵੀ ਸੀ। ਇਸ ਸਬੰਧ ਵਿਚ ਇਹ ਆਏ ਮਹਿਮਾਨਾਂ ਦਾ ਵੀ ਲਿਹਾਜ਼ ਨਹੀਂ ਕਰਦੀ ਸੀ।

ਹ. ਪੁ.– ਹਿਸਟਰੀ ਆਫ਼ ਦੀ ਅਰਬਜ਼–ਫ਼ਿਲਿਪ ਕੇ ਹਿੱਤੀ

**ਸਕੀਨਾ ਦਰਿਆ** : ਕੈਨੇਡਾ ਵਿਚ ਬ੍ਰਿਟਿਸ਼ ਕੋਲੰਬੀਆ ਰਾਜ ਦਾ ਇਕ ਦਰਿਆ ਹੈ। ਇਹ ਦਰਿਆ ਇਸ ਰਾਜ ਦੇ ਉੱਤਰ ਵਿਚ ਸਕੀਨਾ ਪਰਬਤਾਂ ਵਿਚੋਂ ਨਿਕਲਦਾ ਹੈ ਅਤੇ ਦੱਖਣ-ਪੱਛਮ ਵੱਲ ਵਹਿੰਦਾ ਹੈ। ਆਪਣਾ 580 ਕਿ. ਮੀ. (360 ਮੀਲ) ਸਫ਼ਰ ਤੈਅ ਕਰਨ ਪਿਛੋਂ ਚੈਥੈਮ ਸਾਊਂਡ ਖਾੜੀ ਵਿਚ ਮਿਲਣ ਤੋਂ ਪਹਿਲਾਂ ਬਾਬਾਈਨ ਅਤੇ ਬਲਕਲੇ ਨਾਂ ਦੀਆਂ ਸਹਾਇਕ ਨਦੀਆਂ ਇਸ ਵਿਚ ਆ ਕੇ ਮਿਲਦੀਆਂ ਹਨ।

ਸਕੀਨਾ ਸਾਲਮੋ-ਮੱਛੀਆਂ ਦਾ ਇਕ ਮਹੱਤਵਪੂਰਨ ਸੋਮਾ ਹੈ। ਇਸ ਦੇ ਮੁਹਾਣੇ ਦੇ ਨਜ਼ਦੀਕ ਡੱਬਾ-ਬੰਦੀ ਦੇ ਬਹੁਤ ਸਾਰੇ ਕਾਰਖ਼ਾਨੇ ਹਨ। ਮੁਹਾਣੇ ਤੋਂ 160 ਕਿ. ਮੀ. (100 ਮੀਲ) ਅੰਦਰ ਵੱਲ ਇਹ ਦਰਿਆ ਸਟੀਮਰਾਂ ਦੀ ਜਹਾਜ਼ਰਾਨੀ ਦੇ ਯੋਗ ਹੈ।

54° 09′ ਉ. ਵਿਥ.; 130° 02′ ਪੱ. ਲੰਬ.

ਹ.ਪੁ.–ਐਨ. ਬ੍ਰਿ. ਮਾ. 9:253

**ਸਕੁਐਮੇਟਾ** : ਸਕੁਐਮੇਟਾ ਰੈਪਟਿਲੀਆ ਸ਼੍ਰੇਣੀ ਦਾ ਸਭ ਤੋਂ ਪ੍ਰਮੁੱਖ ਵਰਗ ਹੈ। ਇਸ ਵਰਗ ਵਿਚ ਸਭ ਕਿਸਮਾਂ ਦੀਆਂ ਕਿਰਲੀਆਂ ਅਤੇ ਸੱਪ ਸਰੀਂਡੇ ਸ਼ਾਮਲ ਕੀਤੇ ਜਾਂਦੇ ਹਨ, ਜਿਨ੍ਹਾਂ ਦੀਆਂ ਕੁੱਲ ਮਿਲਾ ਕੇ ਕੋਈ 4700 ਜਾਤੀਆਂ ਹਨ, ਜਿਨ੍ਹਾਂ ਵਿਚ 2200 ਜਾਤੀਆਂ ਕਿਰਲੀਆਂ ਦੀਆਂ ਅਤੇ 2500 ਜਾਤੀਆਂ ਸੱਪਾਂ ਦੀਆਂ ਹਨ।

ਇਸ ਵਰਗ ਦੇ ਜੀਵ ਪਹਿਲੋਂ ਪਹਿਲ ਜੁਰੈਸਿਕ ਕਲਪ ਵਿਚ ਹੋਂਦ ਵਿਚ ਆਏ ਸਨ। ਇਹ ਪ੍ਰਾਣੀ ਅਤਿ ਠੰਢੇ ਖੰਡਾਂ ਨੂੰ ਛੱਡ ਕੇ ਬਾਕੀ ਸਾਰੀ ਦੁਨੀਆ ਵਿਚ ਹੀ ਆਮ ਮਿਲਦੇ ਹਨ।

ਸਕੁਐਮੇਟਾ ਵਰਗ ਦੇ ਜੀਵ ਬੁਨਿਆਦੀ ਰੂਪ ਵਿਚ ਤਾਂ ਸਥੱਲੀ ਹੀ ਹੁੰਦੇ ਹਨ ਪਰ ਕਈ ਇਕ ਜੀਵ ਜਲੀ, ਬਿਰਛਵਾਸੀ ਅਤੇ ਖੁੱਡਵਾਸੀ ਵੀ ਹੁੰਦੇ ਹਨ।

ਇਸ ਵਰਗ ਦੇ ਜੀਵ ਆਪਣੀ ਖ਼ਾਸ ਤਰ੍ਹਾਂ ਦੀ ਖੋਪੜੀ ਕਰਕੇ ਬਾਕੀ ਦੇ ਸਾਰੇ ਵਰਗਾਂ ਤੋਂ ਵਖਰੇ ਹਨ। ਪ੍ਰਾਚੀਨ ਕਿਰਲੀਆਂ ਦੇ ਤਤਕਾਲੀ ਪੂਰਵਜਾਂ, ਅਜੋਕੇ ਵਰਗਾਂ ਦੇ ਰਿੰਕੋਸੈਫੈਲੀਆ ਵਰਗ ਅਤੇ ਕ੍ਰਾਕੋਡਿਲੀਆ ਵਰਗ ਦੇ ਜੀਵਾਂ ਵਿਚ ਸਿਰ ਦੇ ਦੋਹਾਂ ਪਾਸੇ ਟੈਂਪੋਰਲ ਛਿਦਰਾਂ ਦਾ ਇਕ ਇਕ ਜੋੜਾ ਹੁੰਦਾ ਹੈ ਪਰ ਸਕੁਐਮੇਟਾ ਵਰਗ ਵਿਚ ਇਕੋ ਇਕ ਹੀ ਟੈਂਪੋਰਲ ਛਿਦਰ ਹੁੰਦਾ ਹੈ। ਕੁਆਡਰੇਟ ਹੱਡੀ ਵੱਡੀ ਅਤੇ ਹਿਲਣਸ਼ੀਲ ਹੋ ਜਾਂਦੀ ਹੈ। ਕਈਆਂ ਵਿਚ ਤਾਂ ਇਕ ਛਿਦਰ ਵੀ ਨਹੀਂ ਹੁੰਦਾ ਜਾਂ ਬਹੁਤ ਹੀ ਘੱਟ ਵਿਕਸਿਤ ਰੂਪ ਵਿਚ ਹੁੰਦਾ ਹੈ।

ਇਸ ਤੋਂ ਇਲਾਵਾ ਇਸ ਵਰਗ ਦੇ ਜੀਵਾਂ ਵਿਚ ਕੋਈ ਕਵਚ ਨਹੀਂ ਹੁੰਦੇ ਅਤੇ ਨਰ ਜੀਵਾਂ ਵਿਚ ਲਿੰਗ ਯੁਗਮਿਤ ਹੁੰਦੇ ਹਨ।

ਕਿਰਲੀਆਂ ਨੂੰ ਉਪ-ਵਰਗ ਸਾੱਰੀਆਂ ਵਿਚ ਅਤੇ ਸੱਪਾਂ ਨੂੰ ਉਪ-ਵਰਗ ਸਰਪੈਂਟੀਜ਼ ਵਿਚ ਰਖਿਆ ਜਾਂਦਾ ਹੈ। ਸੱਪਾਂ, ਭਾਵ ਸਰਪੈਂਟੀਜ਼ ਉਪ-ਵਰਗ ਦੇ ਜੀਵਾਂ ਵਿਚ ਲੱਤਾਂ ਬਾਹਾਂ ਨਹੀਂ ਹੁੰਦੀਆਂ। ਇਹ ਕਿਸੇ ਨਾਂ ਕਿਸੇ ਲੱਤਾਂ ਬਾਹਾਂ ਵਾਲੇ ਸਾੱਰੀਅਨ ਪੂਰਵਜ ਤੋਂ ਵਿਕਸਿਤ ਹੋਏ ਹੋਣਗੇ। ਇਨ੍ਹਾਂ ਦੋਹਾਂ ਉਪ-ਵਰਗਾਂ ਦੇ ਜੀਵ ਆਪੋ ਵਿਚ ਬੇਹੱਦ ਰਲਦੇ ਮਿਲਦੇ ਹਨ ਅਤੇ ਕਿਸੇ ਵੀ ਇਕ ਕੱਲ ਮੁੱਕਲੇ ਲੱਛਣ ਦੇ ਆਧਾਰ ਤੇ ਨਿਸ਼ਚੇ ਨਾਲ ਇਹ ਨਹੀਂ ਕਿਹਾ ਜਾ ਸਕਦਾ ਕਿ ਕੋਈ ਜੀਵ ਇਨ੍ਹਾਂ ਵਿਚੋਂ ਕਿਸ ਉਪ-ਵਰਗ ਦਾ ਮੈਂਬਰ ਹੋਵੇਗਾ। ਹੇਠਲੇ ਚਾਰਟ ਵਿਚ ਦਿੱਤੇ ਭਿੰਨ-ਭੇਦਾਂ ਨੂੰ ਸਮੁੱਚੇ ਰੂਪ ਵਿਚ ਘੋਖਣ ਨਾਲ ਅਸੀਂ ਇਸ ਬਾਰੇ ਕੋਈ ਨਿਰਣਾਜਨਕ ਫ਼ੈਸਲਾ ਕਰ ਸਕਦੇ ਹਾਂ :—

| ਨਿਰਣਾਇਕ ਅੰਗ | | ਉਪ-ਵਰਗ ਸਾੱਰੀਆ | ਉਪ-ਵਰਗ ਸਰਪੈਂਟੀਜ਼ |
|---|---|---|---|
| 1. | ਲੱਤਾਂ, ਬਾਹਾਂ | ਆਮ ਤੌਰ ਤੇ 2 ਜਾਂ 4, ਕਦੀ ਕਦੀ ਕੋਈ ਵੀ ਨਹੀਂ, | ਕੋਈ ਨਹੀਂ |
| 2. | ਅੱਖਾਂ ਦੇ ਛੱਪਰ | ਆਮ ਤੌਰ ਤੇ ਅਸਥਿਰ, ਕਦੀ ਕਦੀ ਸਥਿਰ ਜਾਂ ਅਹਿੱਲ। | ਹਮੇਸ਼ਾ ਸਥਿਰ ਜਾਂ ਅਹਿੱਲ |
| 3. | ਬਾਹਰਲੀ ਕੰਨ-ਮੋਰੀ | ਆਮ ਤੌਰ ਤੇ ਹੁੰਦੀਆਂ ਹਨ, ਕਦੀ ਕਦੀ ਨਹੀਂ ਹੁੰਦੀਆਂ। | ਕੋਈ ਨਹੀਂ |
| 4. | ਛਾਤੀ ਗਰਡਲ | ਆਮ ਤੌਰ ਤੇ ਹੁੰਦਾ ਹੈ, ਕਦੇ ਕਦਾਈਂ ਨਹੀਂ ਹੁੰਦਾ। | ਨਹੀਂ ਹੁੰਦਾ |
| 5. | ਮਗਜ਼ ਖ਼ੋਲ | ਆਮ ਤੌਰ ਤੇ ਅਗਲੇ ਪਾਸੇ ਖੁਲ੍ਹੰਦਾ ਹੈ ਅਤੇ ਹੱਡੀ ਦੀ ਥਾਂ ਜੋੜਕ ਟਿਸ਼ੂ ਤਹਿ ਰਾਹ ਘਿਰਿਆ ਹੁੰਦਾ ਹੈ | ਅਗਲੇ ਪਾਸਿਉਂ ਪੂਰੀ ਤਰ੍ਹਾਂ ਹਡਲ ਹੁੰਦਾ ਹੈ। |
| 6. | ਮੈਂਡੀਬਲਜ਼ | ਦੋ ਅਰਧ ਜਬਾੜ੍ਹੇ ਆਮ ਤੌਰ ਤੇ ਸੰਧੀਯੁਕਤ ਹੁੰਦੇ ਹਨ। | ਦੋਵੇਂ ਅਰਧ-ਜਬਾੜ੍ਹੇ ਲਚਕਦਾਰ ਲਿਗਾਮੈਂਟਾ ਨਾਲ ਜੁੜੇ ਹੁੰਦੇ ਹਨ, ਸੰਧੀਯੁਕਤ ਨਹੀਂ ਹੁੰਦੇ। |

ਉਪ-ਵਰਗ ਸਾੱਰੀਆ ਦੇ ਬਹੁਤ ਸਾਰੇ ਮੈਂਬਰ ਕੀਟ-ਆਹਾਰੀ ਹੁੰਦੇ ਹਨ ਪਰ ਕੁਝ ਬਨਸਪਤੀ ਵੀ ਖਾਂਦੇ ਹਨ ਅਤੇ ਕੁਝ ਹੋਰ, ਖ਼ਾਸ ਤੌਰ ਤੇ ਵੈਰੇਨਿਡੀ ਕੁਲ ਦੇ ਜੀਵ ਤਾਂ ਕਾਫ਼ੀ ਵੱਡੇ ਸ਼ਿਕਾਰ ਜਿਵੇਂ ਕਿ ਪੰਛੀ ਅਤੇ ਥਣਧਾਰੀ ਜੀਵਾਂ ਆਦਿ ਨੂੰ ਚੱਟ ਕਰ ਜਾਂਦੇ ਹਨ। ਕੋਮੋਡੋ ਡਰੈਗਨ ਜਿਸ ਦਾ ਪ੍ਰਾਣੀ-ਵਿਗਿਆਨਕ ਨਾਂ ਵੈਰੇਨਸ ਕੋਮੋਡੈਨਸਿਸ ਹੈ, ਸਭ ਤੋਂ ਵੱਡੀ ਕਿਰਲੀ ਹੈ। ਇਸ ਦੀ ਲੰਬਾਈ ਤਕਰੀਬਨ 3 ਮੀ. ਅਤੇ ਭਾਰ 22.7 ਕਿ. ਗ੍ਰਾ. ਦੇ ਕਰੀਬ ਹੁੰਦਾ ਹੈ। ਇਸ ਦੇ ਮੁਕਾਬਲੇ ਤੇ ਗੈਕੋ ਵੰਸ਼ ਦੀਆਂ ਕਈ ਇਕ ਨਿੱਕੀਆਂ ਨਿੱਕੀਆਂ ਕਿਰਲੀਆਂ ਅਤੇ ਅਫ਼ਰੀਕੀ ਗਿਰਗਿਟ ਆਦਿ ਸਾਰੀ ਉਮਰ ਵਿਚ ਲਗਭਗ 25 ਤੋਂ 37 ਮਿ. ਮੀ. ਤਕ ਹੀ ਲੰਬੀਆਂ ਹੁੰਦੀਆਂ ਹਨ।

ਉਪ-ਵਰਗ ਸਰਪੈਂਟੀਜ਼ ਦੇ ਜੀਵ ਖੁੱਡਵਾਸੀ ਜੀਵਾਂ ਤੋਂ ਵਿਕਸਿਤ ਹੋਏ ਜਾਪਦੇ ਹਨ ਪਰ ਹੁਣ ਇਨ੍ਹਾਂ ਵਿਚੋਂ ਬਹੁਤ ਸਾਰੇ ਭੂਮੀਗਤ ਆਵਾਸ ਨੂੰ ਛੱਡ ਕੇ ਸਥੱਲੀ, ਬਿਰਛਵਾਸੀ ਅਤੇ ਜਲੀ ਆਵਾਸ ਵਿਚ ਰਹਿਣ ਲਗ ਪਏ ਹਨ। ਇਨ੍ਹਾਂ ਦਾ ਸਰੀਰ ਬਹੁਤ ਹੀ ਲੰਬਾ ਹੁੰਦਾ ਹੈ, ਜਿਸ ਵਿਚ ਸੌ ਤੋਂ ਦੋ ਸੌ ਜਾਂ ਇਸ ਤੋਂ ਵੱਧ ਮੁਹਰੇ ਜਾਂ ਮਣਕੇ ਹੁੰਦੇ ਹਨ। ਇਸ ਉਪ-ਵਰਗ ਦਾ ਸਭ ਤੋਂ ਵੱਡਾ ਜੀਵ ਭਾਰਤੀ ਅਜਗਰ ਸੱਪ ਹੈ, ਜਿਸ ਦਾ ਪ੍ਰਾਣੀ ਵਿਗਿਆਨਕ ਨਾਂ ਪਾਈਥਨ ਰੈਟੀਕਿਊਲੇਟਸ ਹੈ। ਇਸ ਦੀ ਲੰਬਾਈ ਤਕਰੀਬਨ 9 ਮੀ. ਅਤੇ ਭਾਰ ਲਗਭਗ 113.4 ਕਿ. ਗ੍ਰਾ. ਹੁੰਦਾ ਹੈ। ਸਭ ਤੋਂ ਵੱਡਾ ਜ਼ਹਿਰੀਲਾ ਸੱਪ ਦੱਖਣੀ ਏਸ਼ੀਆ ਦਾ ਕਿੰਗ ਕੋਬਰਾ ਹੈ, ਜਿਸ ਦਾ ਪ੍ਰਾਣੀ ਵਿਗਿਆਨਕ ਨਾਂ ਓਫ਼ੀਆਫ਼ੇਗਸ ਹੱਨਾਹ ਹੈ। ਇਸ ਦੀ ਲੰਬਾਈ ਲਗਭਗ 5.5 ਮੀ. ਹੁੰਦੀ ਹੈ। ਦੂਜੇ ਪਾਸੇ ਨਿੱਕੇ ਨਿੱਕੇ ਸੱਪ ਕੇਵਲ 127 ਮਿ. ਮੀ. ਤਕ ਹੀ ਲੰਬੇ ਹੁੰਦੇ ਹਨ।

**ਸਕੁਇਡ** : ਸਕੁਇਡ, ਮੌਲਸਕਾ ਫ਼ਾਇਲਮ ਦੀ ਸੈਫ਼ੈਲੋਪੋਡਾ ਸ਼੍ਰੇਣੀ ਦੇ ਡਾਈਬ੍ਰੈਂਕੀਆ ਵਰਗ ਵਿਚ ਆਉਂਦਾ ਹੈ। ਇਹ ਸਮੁੰਦਰੀ ਜੀਵ ਲਗਭਗ ਸਾਰੀ ਦੁਨੀਆ ਵਿਚ ਹੀ ਮਿਲਦੇ ਹੈ । ਇਸ ਜੀਵ ਦਾ ਸਰੀਰ ਆਮ ਤੌਰ ਤੇ ਲੰਬੂਤਰਾ ਹੁੰਦਾ ਹੈ। ਇਸ ਦੇ ਦੋ ਲੇਟਰਲ ਖੰਭੜੇ, ਸਿਰ ਉੱਤੇ ਵੱਡੀਆਂ ਵੱਡੀਆਂ ਦੋ ਅੱਖਾਂ ਅਤੇ ਦਸ ਬਾਹਾਂ ਹੁੰਦੀਆਂ ਹਨ। ਇਨ੍ਹਾਂ ਵਿਚੋਂ ਦੋ ਬਾਹਾਂ (ਟੈਂਟੇਕਲ) ਬਹੁਤ ਲੰਬੀਆਂ ਤੇ ਸਿਰਿਆਂ ਤੋਂ ਚਪਟੀਆਂ ਹੁੰਦੀਆਂ ਹਨ। ਬਾਹਾਂ ਦੀ ਹੇਠਲੀ ਸਤ੍ਹਾ ਤੇ ਪਿਆਲਾ-ਨੁਮਾ ਚੂਸਕ ਹੁੰਦੇ ਹਨ।



ਸਕੁਇਡ

ਇਨ੍ਹਾਂ ਜੀਵਾਂ ਦੇ ਆਕਾਰ ਵਿਚ ਬਹੁਤ ਵਖਰੇਵੇਂ ਹਨ। ਮੇਨ ਤਟ ਦਾ ਨਿੱਕਾ ਤਿਤੱਲੀ ਸਕੁਇਡ ਮੁਸ਼ਕਿਲ ਨਾਲ 25 ਮਿ. ਮੀ. ਲੰਬਾ ਹੁੰਦਾ ਹੈ ਪਰ ਦੂਜੇ ਪਾਸੇ ਡੂੰਘੇ ਸਮੁੰਦਰਾਂ ਦੇ ਵੱਡੇ ਆਕਾਰ ਦੇ ਸਕੁਇਡ, ਆਰਕੀਟਿਊਥਿਸ ਹਾਰਵੇਯਾਈ ਲਗਭਗ 3 ਤੋਂ 4.5 ਮੀ. ਦੀ ਲੰਬਾਈ ਤਕ ਅਪੜਦੇ ਹਨ। ਇਸ ਜਾਤੀ ਵਿਚ ਟੈਂਟੇਕਲ ਵੀ ਤਕਰੀਬਨ 12 ਮੀ. ਤਕ ਲੰਬੇ ਹੁੰਦੇ ਹਨ। ਸਕੁਇਡ ਸਮੁੰਦਰਾਂ ਵਿਚ ਕਾਫ਼ੀ ਤੇਜ਼ ਰਫ਼ਤਾਰ ਨਾਲ ਤੈਰਦੇ ਹਨ।

ਲੋਲੀਗੋ ਪ੍ਰਜਾਤੀ ਦੇ, ਸਾਧਾਰਣ ਸਕੁਇਡ ਨੂੰ ਕਲਮ-ਮੱਛੀ ਵੀ ਆਖਦੇ ਹਨ। ਐਟਲਾਂਟਿਕ ਤਟ ਦਾ ਸਕੁਇਡ-ਲੋਲੀਗੋ ਪੀਏਲੀ-ਆਈ ਸਭ ਤੋਂ ਵੱਧ ਪ੍ਰਸਿੱਧ ਸਕੁਇਡ ਹੈ। ਇਸ ਦੀ ਲੰਬਾਈ ਲਗਭਗ 20-25 ਸੈਂ. ਮੀ. ਹੁੰਦੀ ਹੈ। ਇਸ ਦੇ ਸਰੀਰ ਦੇ ਤਿੰਨ ਹਿੱਸੇ ਸਿਰ, ਗਰਦਨ ਅਤੇ ਧੜ ਹੁੰਦੇ ਹਨ। ਗਰਦਨ ਦੇ ਬਿਲਕੁਲ ਹੇਠਾਂ ਸਾਈਫ਼ਨ ਹੁੰਦਾ ਹੈ। ਅੰਦਰਲੇ ਸਾਰੇ ਅੰਗਾਂ ਦੁਆਲੇ ਮੈਂਟਲ ਹੁੰਦੀ ਹੈ, ਜਿਸ ਦਾ ਢਿੱਲਾ ਸਿਰਾ ਗਰਦਨ ਦੁਆਲੇ ਇਕ ਢਿੱਲੇ ਖੀਸੇ ਵਾਂਗ ਲਟਕਦਾ ਹੈ। ਇਸ ਮੈਂਟਲ ਕੈਵਿਟੀ ਵਿਚ ਦੋਹਾਂ ਪਾਸੇ ਇਕ ਇਕ ਗਲਫੜਾ ਹੁੰਦਾ ਹੈ।

ਮੌਲਸਕਨ ਜੀਵਾਂ ਦੇ ਖ਼ੋਲਾਂ ਦੀ ਥਾਂ ਸਕੁਇਡ ਦੇ ਸਰੀਰ ਦੇ ਅਗਲੇ ਹਿੱਸੇ ਵਿਚ ਇਕ ਪਤਲੀ ਜਿਹੀ ਡੰਡੀ ਹੁੰਦੀ ਹੈ। ਇਸ ਜੀਵ ਦੇ ਅੰਦਰ ਇਕ ਸਿਆਹੀ ਪੋਟਲੀ ਹੁੰਦੀ ਹੈ, ਜੋ ਆਂਦਰਾਂ ਵਿਚ ਉਸ ਥਾਂ ਤੋਂ ਰਤਾ ਕੁ ਉੱਪਰ ਖੁਲ੍ਹਦੀ ਹੈ ਜਿੱਥੇ ਕਿ ਆਂਦਰ ਸਾਈਫ਼ਨ ਦੇ ਅੰਦਰ ਗੁਦਾ ਵਿਚ ਖ਼ਤਮ ਹੁੰਦੀ ਹੈ। ਇਸ ਕਾਲਖ ਦੇ ਸਦਕੇ, ਜਿਸ ਨੂੰ ਸਕੁਇਡ ਪਾਣੀ ਵਿਚ ਘੋਲ ਦਿੰਦਾ ਹੈ, ਉਹ ਪਾਣੀ ਦੇ ਅੰਦਰ ਅੰਦਰ ਦੁਸ਼ਮਣਾਂ ਤੋਂ ਬਚ ਕੇ ਨਿਕਲ ਜਾਂਦਾ ਹੈ। ਸਕੁਇਡ ਵਿਚ ਜਿਗਰ ਤੋਂ ਛੁੱਟ ਵਖਰਾ ਲੁੱਬਾ (ਪੈਂਕ੍ਰੀਅਸ) ਹੁੰਦਾ ਹੈ ਤੇ ਦੋ ਜੋੜੇ ਲੁਆਬ ਗਲੈਂਡ ਦੇ ਹੁੰਦੇ ਹਨ। ਨਰ ਤੇ ਮਾਦਾ ਵੱਖ-ਵੱਖ ਹੁੰਦੇ ਹਨ। ਸਕੁਇਡ ਆਪਣੇ ਸ਼ਿਕਾਰ ਨੂੰ ਬਾਹਾਂ ਅਤੇ ਉਨ੍ਹਾਂ ਉਤਲੀਆਂ ਚੂਸਣੀਆਂ ਦੀ ਸਹਾਇਤਾ ਨਾਲ ਫੜਕੇ ਖਾਂਦੇ ਹਨ।

ਉੱਤਰੀ ਅਮਰੀਕਾ ਵਿਚ ਉੱਤਰੀ ਐਟਲਾਂਟਿਕ ਤਟ ਦੇ ਸਮੁੰਦਰੀ ਮੱਛੀ ਪਾਲਣ ਕੇਂਦਰਾਂ ਵਿਚ ਸਕੁਇਡ ਦੀ ਵਰਤੋਂ ਮੱਛੀਆਂ ਆਦਿ ਫੜਨ ਲਈ ਵੀ ਕੀਤੀ ਜਾਂਦੀ ਹੈ। ਸਕੁਇਡਾਂ ਨੂੰ ਖਾਦ ਵਜੋਂ ਵੀ ਵਰਤਿਆ ਜਾਂਦਾ ਹੈ। ਬਹੁਤ ਸਾਰੇ ਸਮੁੰਦਰੀ ਜੀਵ ਜਿਵੇਂ ਕਿ ਸਪਰਮ ਵੇਲ੍ਹ ਅਤੇ ਕਈ ਮੱਛੀਆਂ ਸਕੁਇਡਾਂ ਨੂੰ ਖਾ ਕੇ ਹੀ ਆਪਣਾ ਢਿੱਡ ਭਰਦੀਆਂ ਹਨ। ਚੀਨੀ ਲੋਕ ਵੀ ਸਕੁਇਡਾਂ ਨੂੰ ਬੜੇ ਚਾਅ ਨਾਲ ਖਾਂਦੇ ਹਨ।

**ਸ਼ਕੁੰਤਲਾ** : ਇਹ ਮੇਨਕਾ ਅਪਸਰਾ ਦੇ ਪੇਟੋਂ ਪੈਦਾ ਹੋਈ ਰਿਸ਼ੀ ਵਿਸ਼ਵਾਮਿੱਤਰ ਦੀ ਪੁੱਤਰੀ ਸੀ। ਮਹਾਭਾਰਤ ਅਨੁਸਾਰ ਵਿਸ਼ਵਾਮਿੱਤਰ ਨੇ ਹਜ਼ਾਰਾਂ ਸਾਲ ਘੋਰ ਤਪੱਸਿਆ ਕੀਤੀ ਜਿਸ ਕਰ ਕੇ ਇੰਦਰ ਦੇਵਤਾ ਦਾ ਤਖ਼ਤ ਡੋਲਣ ਲੱਗਾ। ਇੰਦਰ ਨੇ ਉਸ ਦੀ ਤਪਸਿਆ ਭੰਗ ਕਰਨ ਲਈ ਅਤਿ ਸੁੰਦਰ ਅਪਸਰਾ ਮੇਨਕਾ ਨੂੰ ਉਸ ਕੋਲ ਭੇਜਿਆ। ਫਲਸਰੂਪ ਮੇਨਕਾ ਦੇ ਲੜਕੀ (ਸ਼ਕੁੰਤਲਾ) ਪੈਦਾ ਹੋਈ। ਮੇਨਕਾ ਵਾਪਸ ਇੰਦਰਪੁਰੀ ਚਲੀ ਗਈ ਅਤੇ ਸ਼ਕੁੰਤਲਾ ਦੀ ਪਾਲਣਾ ਕਨਵ ਰਿਸ਼ੀ ਨੇ ਕੀਤੀ। ਇਕ ਵਾਰੀ ਰਾਜਾ ਦੁਸ਼ਯੰਤ ਹਿਰਨ ਦਾ ਸ਼ਿਕਾਰ ਕਰਦਾ ਹੋਇਆ ਇਨ੍ਹਾਂ ਦੀ ਕੁਟੀਆ ਵਿਚ ਆ ਗਿਆ। ਉਸ ਸਮੇਂ ਕਨਵ ਰਿਸ਼ੀ ਬਾਹਰ ਗਿਆ ਹੋਇਆ ਸੀ ਪਰ ਦੁਸ਼ਯੰਤ ਨੇ ਉਸ ਦੀ ਗ਼ੈਰਹਾਜ਼ਰੀ ਵਿਚ ਹੀ ਗੰਧਰਵ ਰੀਤੀ ਨਾਲ ਸ਼ਕੁੰਤਲਾ ਨਾਲ ਵਿਆਹ ਕਰਵਾ ਲਿਆ। ਘਰ ਆਉਣ ਤੇ ਜਦੋਂ ਰਿਸ਼ੀ ਨੂੰ ਪਤਾ ਲੱਗਾ ਕਿ ਸ਼ਕੁੰਤਲਾ ਗਰਭਵਤੀ ਹੈ ਤਾਂ ਉਸ ਨੇ ਇਸ ਨੂੰ ਇਕ ਸਖੀ ਅਤੇ ਚੇਲੇ ਸਮੇਤ ਰਾਜੇ ਕੋਲ ਭੇਜਿਆ। ਦੁਸ਼ਯੰਤ ਨੇ ਸ਼ਕੁੰਤਲਾ ਨੂੰ ਅੰਗੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ ਪਰ ਕੁਝ ਚਿਰ ਬਾਦ ਵਿਵਾਦ ਤੋਂ ਪਿਛੋਂ ਆਕਾਸ਼ਬਾਣੀ ਹੋਈ ਕਿ ਇਸ ਦੇ ਗਰਭ ਵਿਚਲਾ

ਬੱਚਾ ਤੇਰਾ ਹੈ ਅਤੇ ਰਾਜੇ ਨੇ ਸ਼ਕੁੰਤਲਾ ਨੂੰ ਰੱਖ ਲਿਆ। ਸ਼ਕੁੰਤਲਾ ਦੇ ਲੜਕਾ ਹੋਇਆ ਅਤੇ ਉਸ ਦਾ ਨਾਂ ਭਰਤ ਰਖਿਆ ਗਿਆ ਜਿਸ ਦੇ ਨਾਂ ਤੇ ਸਾਡੇ ਦੇਸ਼ ਦਾ ਨਾਂ ਭਾਰਤ ਵਰਸ਼ ਪਿਆ। ਪ੍ਰਸਿੱਧ ਕਵੀ ਕਾਲੀਦਾਸ ਨੇ ਸ਼ਕੁੰਤਲਾ ਉੱਤੇ ਨਾਟਕ ਲਿਖ ਕੇ ਇਸ ਨੂੰ ਅਮਰ ਕਰ ਦਿੱਤਾ ਹੈ।

ਹ. ਪੁ.— ਪੰ. ਲੋ. ਵਿ. ਕੋ. 2:416

**ਸ਼ਕੁਨੀ** : ਇਹ ਮਹਾਰਾਜਾ ਸੁਬਲ ਦਾ ਪੁੱਤਰ ਅਤੇ ਮਹਾਰਾਣੀ ਗਾਂਧਾਰੀ ਦਾ ਭਰਾ ਹੋਣ ਕਾਰਨ ਦੁਰਯੋਧਨ ਦਾ ਮਾਮਾ ਲਗਦਾ ਸੀ। ਸ਼ਕੁਨੀ ਜੂਆ ਖੇਡਣ ਵਿਚ ਬਹੁਤ ਹੁਸ਼ਿਆਰ ਸੀ। ਇਸੇ ਲਈ ਇਸ ਨੇ ਦੁਰਯੋਧਨ ਨੂੰ ਇਹ ਰਾਏ ਦਿੱਤੀ ਕਿ ਪਾਂਡਵਾਂ ਨੂੰ ਲੜਾਈ ਵਿਚ ਹਰਾਉਣ ਦੀ ਗੱਲ ਛੱਡ ਕੇ ਉਨ੍ਹਾਂ ਵਿਚੋਂ ਯੁਧਿਸ਼ਟਰ ਨੂੰ ਜੂਆ ਖੇਡਣ ਦਾ ਸੱਦਾ ਦਿੱਤਾ ਜਾਵੇ, ਉਹ ਜੂਆ ਖੇਡਣ ਦਾ ਪ੍ਰੇਮੀ ਹੈ ਅਤੇ ਉਸ ਨੂੰ ਹਰਾਉਣਾ ਵੀ ਸੌਖਾ ਹੈ।

ਇਸ ਨੇ ਭਰੀ ਸਭਾ ਵਿਚ ਜੂਆ ਖੇਡ ਕੇ ਯੁਧਿਸ਼ਟਰ ਤੋਂ ਸਭ ਕੁਝ ਜਿੱਤ ਲਿਆ। ਇਥੋਂ ਤਕ ਕਿ ਦ੍ਰੋਪਦੀ ਵੀ ਜੂਏ ਵਿਚ ਜਿੱਤ ਲਈ ਗਈ। ਇਹੀ ਗੱਲ ਅੱਗੇ ਮਹਾਭਾਰਤ ਦੀ ਲੜਾਈ ਦਾ ਮੁੱਖ ਕਾਰਨ ਬਣੀ। ਅੰਤ ਵਿਚ ਇਹ ਸਹਿਦੇਵ ਦੇ ਹੱਥੋਂ ਲੜਾਈ ਵਿਚ ਮਾਰਿਆ ਗਿਆ।

—ਕੇ. ਕੇ. ਧੋਮੀਆ

ਹ. ਪ.— ਮਹਾਭਾਰਤ.; ਹਿੰ. ਮਿ. ਕੋ.

**ਸਕੁਲਕੀਲ ਹੈਵਨ** : ਇਹ ਦੱਖਣ-ਪੂਰਬੀ ਪੈਨਸਿਲ-ਵੇਨੀਆ ਵਿਚ ਸਕੁਲਕੀਲ ਹੈਵਨ ਦੀ ਇਕ ਬਰੋਅ ਹੈ ਜਿਹੜੀ ਸਕੁਲਕੀਲ ਕਾਉਂਟੀ ਵਿਚ, ਸਕੁਲਕੀਲ ਦਰਿਆ ਉੱਤੇ ਰੈਡਿੰਗ ਦੇ 42 ਕਿ. ਮੀ. (26 ਮੀਲ) ਉੱਤਰ-ਪੱਛਮ ਵੱਲ ਸਥਿਤ ਹੈ। ਇਸ ਬਰੋਅ ਦੀ ਨੀਂਹ ਜਾਹਨ ਫਿੰਚਰ ਨਾਂ ਦੇ ਇਕ ਕਵੇਕਰ ਨੇ ਰੱਖੀ ਸੀ। ਪੁਰਾਣੀ ਸਕੁਲਕੀਲ ਨਹਿਰ ਜਿਸ ਦਾ ਇਕ ਪਾਸਿਉਂ ਅਖ਼ੀਰਲਾ ਹਿੱਸਾ ਬਰੋਅ ਦੇ ਬਿਲਕੁਲ ਉੱਤਰ ਵਿਚ ਲਗਦਾ ਸੀ ਅਤੇ ਦੂਜਾ ਪਾਸਾ ਫਿਲਾਡੈਲਫੀਆ ਦੇ ਨਾਲ ਲਗਦਾ ਸੀ, ਕਈ ਸਾਲ ਇਥੋਂ ਦੀ ਆਮਦਨ ਦਾ ਮੁੱਖ ਸਾਧਨ ਰਹੀ। ਇਥੇ ਮੁਰਗਿਆਂ ਨੂੰ ਬੰਦ ਕਰਨ ਲਈ ਸੰਦੂਕ ਅਤੇ ਕਫ਼ਨ ਲਈ ਲੋੜੀਂਦੇ ਕੰਬਲ ਤਿਆਰ ਕੀਤੇ ਜਾਂਦੇ ਹਨ।

40° 35′ ਉ. ਵਿਥ.; 76° 10′ ਪੱ. ਲੰਬ.

ਹ. ਪੁ.— ਕੋਲ. ਐਨ. 17:89

**ਸਕੁਲਕੀਲ ਦਰਿਆ** : ਪੂਰਬੀ ਪੈਨਸਿਲਵੇਨੀਆ ਰਾਜ (ਸੰ. ਰ. ਅ.) ਦੇ ਐਂਥ੍ਰਾਸਾਈਟ ਕੋਲਾ-ਖੇਤਰ ਵਿਚ, ਸਕੁਲਕੀਲ ਕਾਉਂਟੀ ਦੀਆਂ ਉਚਾਣਾਂ ਵਿਚੋਂ ਨਿਕਲਣ ਵਾਲਾ ਇਹ ਇਕ ਦਰਿਆ ਹੈ ਜਿਹੜਾ 210 ਕਿ. ਮੀ. (130 ਮੀਲ) ਦੱਖਣ-ਪੱਛਮ ਨੂੰ ਵਹਿੰਦਾ ਹੋਇਆ ਫਿਲਾਡੈਲਫੀਆ ਦੇ ਸਥਾਨ ਤੋਂ ਡੈਲਾਵੇਅਰ ਦਰਿਆ ਵਿਚ ਜਾ ਮਿਲਦਾ ਹੈ। ਬਲਿਊ ਪਰਬਤ ਵਿਚੋਂ ਦੀ ਗੁਜ਼ਰਨ ਤੋਂ ਪਹਿਲਾਂ, ਪੋਰਟ ਕਲਿੰਟਨ ਦੇ ਬਿਲਕੁਲ ਉਤੋਂ ਦੀ ਲਿਟਲ ਸਕੁਲਕੀਲ ਦਰਿਆ ਇਸ ਵਿਚ ਰਲਦਾ ਹੈ। ਸਕੁਲਕੀਲ ਹੈਵਨ ਦੇ ਸਥਾਨ ਤੇ 32 ਕਿ.ਮੀ. (20 ਮੀਲ) ਲੰਬਾ ਵੈਸੱਟ ਬ੍ਰਾਂਚ ਦਰਿਆ ਇਸ ਵਿਚ ਆ ਮਿਲਦਾ ਹੈ। ਪਾਟਸਵਿਲ, ਰੈਵਿੰਡ, ਪਾਟਸਟਾਊਨ ਅਤੇ ਨਾਰਿਸਟੈਊਨ ਇਸ ਦਰਿਆ ਦੇ ਕੰਢੇ ਉੱਤੇ ਵੱਸੇ ਹੋਏ ਵੱਡੇ ਵੱਡੇ ਸ਼ਹਿਰ ਹਨ। ਇਹ ਦਰਿਆ ਫਿਲਾਡੈਲਫੀਆ ਦੇ ਬਹੁਤੇ ਹਿੱਸੇ ਦੀ ਜਲ-ਸਪਲਾਈ ਦਾ ਸੋਤ ਹੈ।

39° 53′ ਉ. ਵਿਥ. ; 75° 2′ ਪੱ. ਲੰਬ.

ਹ. ਪੁ. - ਐਨ. ਬ੍ਰਿ. ਅ. 8 : 977. ; ਕੋਲ. ਐਨ. 17: 89

**ਸਕੂਤਰੀ** : ਝੀਲ-ਬਲਕਾਨ ਰਾਜਾਂ ਦੀ ਸਭ ਤੋਂ ਵੱਡੀ ਝੀਲ ਹੈ ਜਿਹੜੀ ਦੱਖਣ-ਪੱਛਮੀ ਯੂਗੋਸਲਾਵੀਆ (ਮਾਨਤਨੀਗਰੋ ਪ੍ਰਦੇਸ਼) ਅਤੇ ਉੱਤਰ-ਪੱਛਮੀ ਅਲਬਾਨੀਆ ਦੀ ਸਰਹੱਦ ਉੱਤੇ ਸਥਿਤ ਹੈ। ਝੀਲ ਦਾ ਕੁੱਲ ਰਕਬਾ 391 ਵ. ਕਿ. ਮੀ. (151 ਵ. ਮੀ.) ਹੈ ਪਰ ਪਾਣੀ ਦੇ ਚੜ੍ਹਾਉ ਦੇ ਦਿਨਾਂ ਵਿਚ ਇਹ 530 ਵ. ਕਿ. ਮੀ. (205 ਵ. ਮੀ.) ਤਕ ਪਹੁੰਚ ਜਾਂਦਾ ਹੈ। ਪਹਿਲਾਂ ਇਹ ਝੀਲ ਐਡਰਿਆਟਿਕ ਸਾਗਰ ਦਾ ਹੀ ਇਕ ਹਿੱਸਾ ਸੀ। ਝੀਲ ਦੀ ਪੱਛਮੀ ਅਤੇ ਉੱਤਰ-ਪੱਛਮੀ ਦਿਸ਼ਾ ਵਿਚ ਸਿੱਧੇ ਖੜ੍ਹੇ ਪਹਾੜ ਹਨ। ਪੂਰਬੀ ਦਿਸ਼ਾ ਵਿਚ ਦਲਦਲੀ ਕਿਸਮ ਦੀ ਪੱਧਰੀ ਜ਼ਮੀਨ ਹੈ ਜਿਹੜੀ ਉੱਤਰ ਵੱਲ ਟੀਟੋਗ੍ਰੈਡ (ਮਾਨਤਨੀਗਰੋ ਦਾ ਸ਼ਹਿਰ) ਤਕ ਫੈਲੀ ਹੋਈ ਹੈ।

ਯੂਗੋਸਲਾਵੀਆ ਦੀਆਂ ਛੇ ਨਦੀਆਂ ਇਸ ਝੀਲ ਵਿਚ ਆ ਕੇ ਡਿਗਦੀਆਂ ਹਨ। ਮੋਰਾਚਾ ਇਨ੍ਹਾਂ ਸਾਰੀਆਂ ਵਿਚੋਂ ਵੱਧ ਮਹੱਤਵਪੂਰਨ ਨਦੀ ਹੈ। ਬੋਯਾਨਾ ਦਰਿਆ ਇਸ ਝੀਲ ਦੇ ਦੱਖਣੀ ਸਿਰੇ ਤੋਂ ਨਿਕਲਦਾ ਹੈ ਅਤੇ ਐਡਰਿਐਟਿਕ ਸਾਗਰ ਵਿਚ ਜਾ ਡਿਗਦਾ ਹੈ। ਝੀਲ ਦੇ ਕੰਢੇ ਦੇ ਨਾਲ ਨਾਲ ਵਸੇ ਹੋਏ ਪਿੰਡ ਵਿਸ਼ੇਸ਼ ਖਾਨਗਾਹਾਂ ਜਾਂ ਸਾਧ ਆਸ਼ਰਮਾਂ ਅਤੇ ਗੜ੍ਹੀਆਂ ਕਰਕੇ ਵਰਣਨਯੋਗ ਹਨ। ਅਲਬਾ-ਨੀਆ ਦਾ ਸ਼ਕੋਦਰ ਨਾਮ ਸ਼ਹਿਰ ਇਸੇ ਝੀਲ ਦੇ ਦੱਖਣੀ ਸਿਰੇ ਤੇ ਵਾਕਿਆ ਹੈ।

42° 05′ ਉ. ਵਿਥ.; 19° 30′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 1 ; ਵੈ. ਜਗ. ਡਿ. : 1093

**ਸਕੂਤਰੀ** : ਸ਼ਹਿਰ—ਸਕੂਤਰੀ ਜਾਂ ਉਸਕੂਦਰ ਤੁਰਕੀ ਦਾ ਇਕ ਸ਼ਹਿਰ ਹੈ ਜੋ ਬਾਸਫੋਰਸ ਦੇ ਪੂਰਬੀ ਕੰਢੇ ਉੱਤੇ ਸਥਿਤ ਹੈ। ਪ੍ਰਬੰਧ ਪੱਖੋਂ ਇਹ ਇਸਤੰਬੋਲ ਦਾ ਹੀ ਹਿੱਸਾ ਹੈ। ਸੰਨ 1547 ਵਿਚ ਮੁਕੰਮਲ ਹੋਈ 'ਵਾਲਿਦੇ ਜਾਮੀ' ਮਸੀਤ, ਸਲੀਮ ਤੀਜੇ ਦੀਆਂ ਬਾਰਕਾਂ ਅਤੇ ਉਹ ਹਸਪਤਾਲ ਜਿਸ ਵਿਚ ਫਲੋਰੈਂਸ ਨਾਈਟਿੰਗੇਲ ਕਰੀਮੀਆ ਦੀ ਜੰਗ ਵਿਚੋਂ ਆਏ ਜ਼ਖਮੀਆਂ ਦੀ ਦੇਖ ਭਾਲ ਕਰਦੀ ਸੀ, ਇਥੋਂ ਦੀਆਂ ਦੇਖਯੋਗ ਇਮਾਰਤਾਂ ਹਨ। ਸ਼ਹਿਰ ਦਾ ਸਾਲਾਨਾ ਔਸਤ ਤਾਪਮਾਨ 50 ਸੈਂ. ਅਤੇ ਵਰਖਾ 75 ਸੈਂ. ਮੀ. ਹੈ। ਇਥੇ ਰੇਸ਼ਮੀ ਕੱਪੜਾ, ਮਲਮਲ ਅਤੇ ਸੂਤੀ ਕੱਪੜਾ ਤਿਆਰ ਕੀਤੇ ਜਾਂਦੇ ਹਨ।

ਆਬਾਦੀ –261,141 (1980)

41° 0′ ਉ. ਵਿਥ.; 29° 03′ ਪੂ. ਲੰਬ.

ਹ. ਪੁ.— ਐਨ. ਬ੍ਰਿ. ਮਾ. 10:309

**ਸਕੂਤਰੀ** : ਸ਼ਹਿਰ—ਅਲਬਾਨੀਆ ਦਾ ਦੂਜਾ ਵੱਡਾ ਸ਼ਹਿਰ ਹੈ ਜੋ ਇਸੇ ਨਾਂ ਦੀ ਝੀਲ ਦੇ ਦੱਖਣ-ਪੂਰਬੀ ਕੰਢੇ ਤੇ ਸਥਿਤ ਹੈ। ਬਾਕੀ ਤਿੰਨਾਂ ਪਾਸਿਆਂ ਤੋਂ ਪਹਾੜਾਂ ਨਾਲ ਘਿਰਿਆ ਹੋਇਆ ਹੈ। ਦਰਿਆ ਦਰੀਨ ਇਸ ਦੇ ਨੇੜਿਉਂ ਲੰਘਦਾ ਹੈ। ਕਈ ਮਸੀਤਾਂ ਤੇ ਗਿਰਜੇ ਦੇਖਣਯੋਗ ਹਨ। ਪਹਿਲੀ ਵੱਡੀ ਜੰਗ ਸਮੇਂ ਆਸਟ੍ਰੀਆ ਦੀ ਸਰਕਾਰ ਨੇ ਇਥੇ ਇਕ ਛੋਟੀ ਪਟੜੀ ਦੀ ਰੇਲ ਵੀ ਬਣਾਈ ਸੀ।

ਇਥੋਂ ਮੱਕੀ, ਊਨ, ਖੱਲਾਂ, ਚਮੜਾ, ਤੰਮਾਕੂ ਆਦਿ ਬਾਹਰ ਭੇਜਿਆ ਜਾਂਦਾ ਹੈ। ਸੂਤੀ ਕੱਪੜੇ, ਸਿਗਰੇਟ, ਸੀਮਿੰਟ ਤਿਆਰ ਕੀਤਾ ਜਾਂਦਾ ਹੈ, ਸ਼ੋਰਾ ਸਾਫ ਕਰਨ ਦੇ ਕਾਰਖ਼ਾਨੇ ਅਤੇ ਜ਼ੈਤੂਨ ਦਾ ਤੇਲ ਕੱਢਣ ਦੇ ਕਾਰਖ਼ਾਨੇ ਹਨ। ਮੱਛੀਆਂ ਨੂੰ ਖ਼ੁਰਾਕ ਲਈ ਸੰਭਾਲਣ ਦਾ ਕੰਮ ਆਮ ਹੈ।

ਆਬਾਦੀ — 83, 700 (1991)

42° 05′ ਉ. ਵਿਥ.; 19° 30′ ਪੂ. ਲੰਬ.

ਹ. ਪੁ.— ਐਨ. ਬ੍ਰਿ. ਮਾ. 9 : 158

**ਸਕੂਦੇਰੀ, ਮਾਦਲੀਨ ਦ** : ਇਹ ਜਾਰਜ ਸਕੂਦੇਰੀ ਦੀ ਭੈਣ ਅਤੇ ਫ਼ਰਾਂਸ ਤੇ ਯੂਰਪ ਦੀ ਪਹਿਲੀ ਵਿਦਵਾਨ ਇਸਤਰੀ ਲੇਖਿਕਾ ਸੀ ਜਿਸ ਦਾ ਜਨਮ 1608 ਈ. ਵਿਚ ਹੋਇਆ। ਆਪਣੇ ਭਰਾ ਸਦਕਾ ਇਸ ਨੇ ਪੈਰਿਸ ਦੇ ਸਾਹਿਤਕ ਖੇਤਰ ਵਿਚ ਆਪਣੀ ਥਾਂ ਬਣਾ ਲਈ। ਸਤਾਰ੍ਹਵੀਂ ਸਦੀ ਦੇ ਦੂਜੇ ਅੱਧ ਵਿਚ ਇਹ 'ਸੈਫੋ' ਦੇ ਉਪ ਨਾਂ ਨਾਲ ਮਸ਼ਹੂਰ ਸਾਹਿਤਕਾਰ ਇਸਤਰੀ ਸੀ।

ਇਸ ਨੇ ਸਾਰੀ ਉਮਰ ਵਿਆਹ ਨਹੀਂ ਕਰਵਾਇਆ ਪਰ ਪੈਲੀਸਨ ਨਾਲ ਇਸ ਨੇ ਮੌਤ ਤਕ ਗੂੜ੍ਹੀ ਮਿਤੱਰਤਾ ਨਿਭਾਈ। ਇਸ ਦੀ ਵਧੇਰੇ ਪ੍ਰਸਿੱਧੀ ਲੰਬੇਰੇ ਨਾਵਲਾਂ ਕਰ ਕੇ ਹੈ ਜਿਨ੍ਹਾਂ ਵਿਚੋਂ ਕੁਝ ਇਸ ਪ੍ਰਕਾਰ ਹਨ :—

Artamene, ou le Grand Cyrus —ਦਸ ਜਿਲਦਾਂ (1648-53); 'clelie —ਦਸ ਜਿਲਦਾਂ (1654-61); 'Ibrahim, ou, I' illustre Bassa' — ਚਾਰ ਜਿਲਦਾਂ (1661) ਅਤੇ 'Almahide, ou I' esclave reine' — ਅੱਠ ਜਿਲਦਾਂ (1661-63) ।

ਇਹ ਵਾਰਤਾਲਾਪ ਦੀ ਉਸਤਾਦ ਮੰਨੀ ਜਾਂਦੀ ਸੀ। ਇਸ ਨੇ ਆਪਣੇ ਨਾਵਲਾਂ ਦੇ ਪਾਤਰ ਅਤੇ ਘਟਨਾਵਾਂ ਸਮਕਾਲੀ ਸਮਾਜ ਵਿਚੋਂ ਲਈਆਂ ਜਿਨ੍ਹਾਂ ਵਿਚਲਾ ਮੁੱਖ ਵਿਸ਼ਾ ਘੜੀ ਮੁੜੀ ਤੀਵੀਆਂ ਨੂੰ ਉਧਾਲਣਾ ਹੈ। ਇਸ ਨੇ ਹਰ ਗੱਲ ਸ਼ਿਸ਼ਟਾਚਾਰ ਨਾਲ ਨਿਭਾਈ ਹੈ ਕਿਉਂਕਿ ਇਹ ਖ਼ੁਦ ਸ਼ਿਸ਼ਟਾਚਾਰ ਦੀ ਮੂਰਤੀ ਸੀ। ਉਪਰੋਕਤ ਵਰਣਿਤ ਆਪਣੇ ਪਹਿਲੇ ਨਾਵਲ ਦੀ ਨਾਇਕਾ 'ਸੈਫੋ' ਇਹ ਖ਼ੁਦ ਹੈ।

ਇਸ ਦੀ ਮੌਤ 1701 ਈ. ਵਿਚ ਹੋਈ

—ਰੋਸ਼ਨ ਲਾਲ ਅਹੂਜਾ

**ਸਕੂਨ** : ਇਹ ਸਕਾਟਲੈਂਡ ਦੀ ਪਰਥਸ਼ਿਰ ਕਾਉਂਟੀ ਵਿਚ ਇਕ ਪੁਰਾਣਾ ਸ਼ਹਿਰ ਹੈ ਜੋ ਪਰਥ ਦੇ ਉੱਤਰ-ਪੂਰਬ ਵਿਚ ਹੈ। ਇਹ ਪੁਰਾਣੇ ਜ਼ਮਾਨੇ ਵਿਚ ਪਿਕਟੇਵੀਆ ਦੀ ਰਾਜਧਾਨੀ ਸੀ ਜੋ ਪਿਕਟ ਤੇ ਕਾਟ ਸੰਘ ਤੋਂ ਬਾਅਦ ਵੀ ਰਾਜਧਾਨੀ ਰਿਹਾ। ਇਥੇ ਹੀ ਮੌਂਟ ਹਿੱਲ ਹੈ, ਜਿਸ ਨੂੰ 'ਹਿੱਲ-ਆਫ ਵਰਸ਼ਿਪ' ਕਿਹਾ ਜਾਂਦਾ ਹੈ। ਇਥੇ ਇਕ ਖਾਸ ਪੱਥਰ ਹੁੰਦਾ ਸੀ ਜਿਸ ਨੂੰ ਸਟੋਨ ਆਫ਼ ਡੈਸਟਿਨੀ ਕਹਿੰਦੇ ਹਨ। ਸੰਨ 1651 ਤਕ ਇਸ ਉੱਤੇ ਸਕਾਟ ਦੇ ਬਾਦਸ਼ਾਹਾਂ ਨੂੰ ਬਿਠਾ ਕੇ ਤਾਜ ਪਹਿਨਾਇਆ ਜਾਂਦਾ ਰਿਹਾ। ਫਿਰ ਇੰਗਲੈਂਡ ਦੇ ਐਡਵਰਡ ਪਹਿਲੇ ਨੇ ਇਸ ਪੱਥਰ ਨੂੰ ਚੁਕਵਾ ਕੇ ਇੰਗਲੈਂਡ ਦੇ ਵੈੱਸਟ ਮਿਨਸਟਰ ਐਬੇ ਵਿਚ ਲਿਆ ਰੱਖਿਆ ਅਤੇ ਅੱਜਕੱਲ੍ਹ ਇਹ ਪੱਥਰ ਅਰਲ ਆਫ਼ ਮੈਨਸਫ਼ੀਲਡ ਕੋਲ ਹੈ। ਇਥੇ ਘੋੜ-ਦੌੜ ਦਾ ਇਕ ਵੱਡਾ ਮੈਦਾਨ ਹੈ।

ਨਵਾਂ ਸਕੂਨ ਨਾਂ ਦਾ ਇਕ ਪਿੰਡ ਟੇ ਨਦੀ ਦੇ ਖੱਬੇ ਕੰਢੇ ਤੇ ਵਸਿਆ ਹੋਇਆ ਹੈ।

ਆਬਾਦੀ-4,897 (1981)

56° 26′ ਉ. ਵਿਥ. ; 3° 27′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8 : 988

**ਸਕੂਲ** : ਸਕੂਲ ਸ਼ਬਦ ਦੀ ਵਿਉਤਪਤੀ ਯੂਨਾਨੀ ਸ਼ਬਦ ਸਖੋਲੇ ਤੋਂ ਹੈ ਜਿਸ ਦਾ ਅਰਥ ਵਿਹਲ ਹੈ। ਸਕੂਲ ਨੂੰ ਇਸ ਸ਼ਬਦ ਨਾਲ ਮਿਲਾਉਣ ਦਾ ਵਿਸ਼ੇਸ਼ ਕਾਰਨ ਇਹ ਸੀ ਕਿ ਪ੍ਰਾਚੀਨ ਯੂਨਾਨ ਵਿਚ ਸਿੱਖਿਆ ਆਮ ਜਨਤਾ ਨੂੰ ਨਹੀਂ ਸਗੋਂ ਇਹ ਸਮਾਜ ਦੇ ਇਕ ਅਜਿਹੇ ਉੱਚੇ ਵਰਗ ਨੂੰ ਦਿੱਤੀ ਜਾਂਦੀ ਸੀ ਜਿਸ ਕੋਲ ਵਿਹਲਾ ਸਮਾਂ ਹੁੰਦਾ ਸੀ। ਉਸ ਸਮੇਂ ਦੇ ਸਮਾਜ ਦੇ ਲਈ ਸਕੂਲ ਇਕ ਅਜਿਹੀ ਸੰਸਥਾ ਸੀ ਜੋ ਸਿਰਫ ਮਨੁੱਖੀ ਜੀਵਨ ਨਾਲ ਹੀ ਸਬੰਧਤ ਸੀ ਜਿਥੇ ਸਿਰਫ ਵਿਹਲ ਨੂੰ ਹੀ ਤਰਜੀਹ ਦਿੱਤੀ ਜਾਂਦੀ ਸੀ।

**ਸਕੂਲ ਦੀ ਉਤਪਤੀ ਅਤੇ ਵਿਕਾਸ**—ਪੁਰਾਤਨ ਕਾਲ ਵਿਚ ਸਮਾਜਿਕ ਜੀਵਨ ਵਧੇਰੇ ਗੁੰਝਲਦਾਰ ਨਹੀਂ ਸੀ। ਬੱਚੇ ਪਰਿਵਾਰ ਦੁਆਰਾ ਹੀ ਉਨ੍ਹਾਂ ਸਾਰੀਆਂ ਕਿਰਿਆਵਾਂ ਅਤੇ ਅਨੁਭਵਾਂ ਤੋਂ ਜਾਣੂ ਹੋ ਜਾਂਦੇ ਸਨ ਜਿਨ੍ਹਾਂ ਦੀ ਕਿ ਉਨ੍ਹਾਂ ਨੂੰ ਕਿੱਤਿਆਂ ਦੀ ਜਾਣਕਾਰੀ ਅਤੇ ਸਮਾਜਿਕ ਸਬੰਧ ਕਾਇਮ ਕਰਨ ਲਈ ਲੋੜ ਹੁੰਦੀ ਸੀ। ਪਰਿਵਾਰ ਤੋਂ ਬਾਅਦ ਇਨ੍ਹਾਂ ਭਾਵਾਂ ਦੀ ਪੂਰਤੀ ਲਈ ਮੰਦਰਾਂ, ਮਸੀਤਾਂ, ਗਿਰਜਿਆਂ ਅਤੇ ਗੁਰਦੁਆਰਿਆਂ ਨੇ ਇਹ ਜ਼ਿੰਮੇਵਾਰੀ ਆਪਣੇ ਸਿਰ ਲਈ। ਜਦੋਂ ਤੀਕ ਘਰ ਅਤੇ ਪਿੰਡ ਕਿੱਤੇ ਦੇ ਕੇਂਦਰ ਬਣੇ ਰਹੇ ਉਦੋਂ ਤਕ ਪਰਿਵਾਰ, ਧਾਰਮਿਕ ਸਥਾਨ ਅਤੇ ਸਥਾਨਕ ਜਾਤੀ ਆਦਿ ਹੀ ਬੱਚੇ ਦੇ ਜੀਵਨ ਲਈ ਸਕੂਲ ਦੇ ਰੂਪ ਵਿਚ ਸਹਾਈ ਹੁੰਦੇ ਰਹੇ ਪਰ ਸੱਭਿਅਤਾ ਦੇ ਵਿਕਾਸ ਦੇ ਨਾਲ ਨਾਲ ਜਿਉਂ ਜਿਉਂ ਬੱਚੇ ਇਨ੍ਹਾਂ ਮੌਕਿਆਂ ਤੋਂ ਵਾਂਝੇ ਹੁੰਦੇ ਗਏ ਅਤੇ ਸਮਾਜ ਸਰਲ ਤੋਂ ਜਟਿਲ ਹੁੰਦਾ ਗਿਆ ਤਿਉਂ ਤਿਉਂ ਹੀ ਘਰ, ਪਰਿਵਾਰ, ਜਾਤੀ ਤੇ ਧਾਰਮਿਕ ਸਥਾਨ ਬੱਚਿਆਂ ਨੂੰ ਸਭਿਆਚਾਰ ਅਤੇ ਗਿਆਨ ਦੇਣ ਤੋਂ ਅਸਮਰਥ ਹੁੰਦੇ ਗਏ। ਇਸ ਕਰ ਕੇ ਨਿਯਮਿਤ ਢੰਗ ਨਾਲ ਸਿੱਖਿਆ ਦੇਣ ਦੀ ਲੋੜ ਮਹਿਸੂਸ ਹੋਣ ਲੱਗੀ। ਇਸ ਪ੍ਰਕਾਰ ਅੱਜ ਦੇ ਰਸਮੀ ਸਕੂਲਾਂ ਦਾ ਜਨਮ ਹੋਇਆ। ਉਸ ਸਮੇਂ ਦੇ ਮਾਪਿਆਂ ਕੋਲ ਵਿਹਲ ਅਤੇ ਸਮਰੱਥਾ ਦੀ ਘਾਟ ਕਰ ਕੇ ਕੁਝ ਪੜ੍ਹੇ ਲਿਖੇ ਲੋਕਾਂ ਨੇ ਸਿੱਖਿਆ ਦੇਣ ਨੂੰ ਇਕ ਕਿੱਤੇ ਦੇ ਰੂਪ ਵਿਚ ਅਪਣਾਇਆ ਤੇ ਇਹੋ ਲੋਕ ਅੱਗੋਂ ਜਾ ਕੇ ਅਧਿਆਪਕ ਅਖਵਾਉਣ ਲੱਗੇ।

**ਸਕੂਲ ਪ੍ਰਣਾਲੀ ਦਾ ਵਿਕਾਸ**—ਮੁੱਢ ਵਿਚ ਸੰਸਾਰ ਦੇ ਕਈ ਦੇਸ਼ਾਂ ਜਿਵੇਂ ਚੀਨ, ਮਿਸਰ, ਬੈਬੀਲੋਨੀਆ, ਯੂਨਾਨ ਤੇ ਰੋਮ ਵਿਚ ਇਸ ਤਰ੍ਹਾਂ ਦੇ ਸਕੂਲਾਂ ਦਾ ਆਰੰਭ ਹੋਇਆ ਪਰ ਉਨ੍ਹਾਂ ਦਿਨਾਂ ਵਿਚ ਬੱਚਿਆਂ ਨੂੰ ਸਿਰਫ਼ ਉੱਚ ਸੰਸਕ੍ਰਿਤੀ, ਭਾਸ਼ਾ, ਕਾਰਜ ਦਰਸ਼ਨ ਅਤੇ ਗਣਿਤ ਦਾ ਗਿਆਨ ਹੀ ਦਿੱਤਾ ਜਾਂਦਾ ਸੀ ਤੇ ਇਹ ਗਿਆਨ ਵੀ ਸਿਰਫ਼ ਉੱਚ ਸ਼੍ਰੇਣੀ ਤਕ ਹੀ ਸੀਮਿਤ ਸੀ ਪਰ ਆਧੁਨਿਕ ਵਿਚਾਰਧਾਰਾ ਅਨੁਸਾਰ ਵਰਗ ਅਤੇ ਕਿੱਤੇ ਦੇ ਆਧਾਰ ਤੇ ਨਹੀਂ ਸਗੋਂ ਸਾਰੇ ਬੱਚਿਆਂ ਨੂੰ ਇਕੋ ਰੂਪ ਵਿਚ ਸਿੱਖਿਆ ਦਿੱਤੀ ਜਾਣੀ ਚਾਹੀਦੀ ਹੈ।

ਜਦੋਂ ਕਿਸੇ ਸਮਾਜ ਵਿਚ ਕੋਈ ਰਾਜਨੀਤਿਕ, ਧਾਰਮਿਕ ਜਾਂ ਆਰਥਿਕ ਪਰਿਵਰਤਨ ਆਉਂਦਾ ਹੈ ਤਾਂ ਉਸ ਦੀ ਸਿੱਖਿਆ ਪ੍ਰਣਾਲੀ ਵਿਚ ਪਰਿਵਰਤਨ ਆਉਣਾ ਸੁਭਾਵਕ ਹੈ ਜਿਸ ਨਾਲ ਸਕੂਲਾਂ ਦੇ ਉਦੇਸ਼ ਅਤੇ ਪ੍ਰਬੰਧ ਆਦਿ ਵੀ ਬਦਲ ਜਾਂਦੇ ਹਨ। ਸਮਾਜ ਦੇ ਨਾਲ ਸਕੂਲ ਬਦਲਦਾ ਜ਼ਰੂਰ ਹੈ ਪਰ ਸਕੂਲ ਸਮਾਜਿਕ ਪਰਿਵਰਤਨ ਲਿਆਉਣ ਵਿਚ ਮਦਦ ਕਰਨ ਦੇ ਨਾਲ ਨਾਲ ਸਮਾਜਿਕ ਸਥਿਰਤਾ ਵਿਚ ਵੀ ਮਦਦ ਕਰਦਾ ਹੈ। ਸਕੂਲ ਦੇ ਸਭ ਕੰਮ ਤੇ ਪ੍ਰਬੰਧ ਹਮੇਸ਼ਾਂ ਸਮਾਜ ਦੇ ਅਨੁਸਾਰੀ ਹੁੰਦੇ ਹਨ। ਸਮਾਜਿਕ ਪਰਿਵਰਤਨ ਕਰ ਕੇ ਹੀ ਅੱਜ ਦੇ ਸਕੂਲਾਂ ਦੇ ਕਰਤੱਵਾਂ ਵਿਚ ਵੀ ਵਿਸ਼ੇਸ਼ ਤਬਦੀਲੀਆਂ ਆਈਆਂ ਹਨ। ਇਸ ਸਮੇਂ ਸਕੂਲਾਂ ਨੂੰ ਸਿਰਫ ਸਿੱਖਿਆਤਮਕ ਕਰਤੱਵਾਂ ਦੀ ਹੀ ਪੂਰਤੀ ਨਹੀਂ ਕਰਨੀ ਪੈਂਦੀ ਸਗੋਂ ਉਨ੍ਹਾਂ ਨੂੰ ਘਰ ਅਤੇ ਸਮਾਜ ਦੇ ਅਨੁਕੂਲ ਵਾਤਾਵਰਣ ਵੀ ਪੇਸ਼ ਕਰਨਾ ਪੈਂਦਾ ਹੈ ਜਿਵੇਂ -ਗਿਆਨ ਲਈ ਸਿੱਖਿਆ, ਪਿਛੋਕੜ ਲਈ ਸਿੱਖਿਆ, ਪੱਧਰ ਤੇ ਮੁੱਲ ਨਿਰਧਾਰਨ ਲਈ ਸਿੱਖਿਆ, ਸ਼ਿਲਪ, ਬੁੱਧੀ, ਸੰਸਕ੍ਰਿਤੀ, ਰਚਨਾਤਮਕ ਸਾਹਿਤ ਦੇ ਵਾਧੇ ਤੇ ਵਰਤਮਾਨ ਸੰਸਾਰ ਨੂੰ ਸਮਝਣ ਆਦਿ ਲਈ ਸਿੱਖਿਆ।

ਲੋਕਤੰਤਰ-ਪ੍ਰਣਾਲੀ ਦੇ ਪੱਖ ਤੋਂ ਅੱਜ ਸੰਸਾਰ ਵਿਚ ਵਿਸ਼ਵਾਸ਼ਯੋਗ ਸਿੱਖਿਆ ਹੀ ਨਹੀਂ ਦਿੱਤੀ ਜਾਂਦੀ ਸਗੋਂ ਉਸ ਨੂੰ ਸਮਾਜਿਕ

ਆਦਰਸ਼ ਦੇ ਰੂਪ ਵਿਚ ਸਵੀਕਾਰ ਕੀਤਾ ਗਿਆ ਹੈ। ਫ਼ਿਰ ਵੀ ਸਕੂਲ ਇੱਕਲਾ ਹੀ ਇਨ੍ਹਾਂ ਸਾਰੇ ਕਰੱਤਵਾਂ ਦਾ ਪਾਲਣ ਕਰ ਸਕਣ ਦੇ ਸਮਰੱਥ ਨਹੀਂ, ਸਗੋਂ ਇਹ ਘਰ ਅਤੇ ਸਿੱਖਿਆ ਦੇ ਹੋਰ ਅਣਉਪਚਾਰਕ ਕਾਰਜ ਸਥਾਨਾਂ ਵਿਚ ਵਿਚੋਲੇ ਦਾ ਕੰਮ ਕਰਦਾ ਹੈ।

**ਕਰਤੱਵ**—ਅੱਜ ਦੇ ਸਕੂਲਾਂ ਦੇ ਮੁੱਖ ਕਰਤੱਵ ਇਹ ਹਨ :—

1. **ਸਮਾਜਿਕ ਜੀਵਨ ਦੀ ਰਖਵਾਲੀ ਅਤੇ ਪਾਲਣਾ**—ਸਕੂਲ ਦਾ ਮੁੱਖ ਕਰਤੱਵ ਸਮਾਜਿਕ ਜੀਵਨ ਦੀ ਰਖਵਾਲੀ ਕਰਨਾ ਹੈ। ਇਸ ਨੂੰ ਪੂਰਾ ਕਰਨ ਲਈ ਸਕੂਲ ਸਮਾਜ ਦੀਆਂ ਤੁਰੀਆਂ ਆ ਰਹੀਆਂ ਪਰੰਪਰਾਵਾਂ, ਅਨੁਭਵਾਂ, ਕਦਰਾਂ-ਕੀਮਤਾਂ ਤੇ ਸਮਾਜਿਕ ਰਹੁ-ਰੀਤਾਂ ਨੂੰ ਇਕ ਯੁੱਗ ਤੋਂ ਦੂਸਰੇ ਯੁੱਗ ਤਕ ਪਹੁੰਚਾਉਂਦਾ ਹੈ ਅਤੇ ਸਾਰੇ ਬੱਚਿਆਂ ਨੂੰ ਸਫ਼ਲ ਜੀਵਨ ਬਿਤਾਉਣ ਲਈ ਸਮਾਨ ਪੱਧਰ ਤੋਂ ਸਭਿਆਚਾਰਕ ਪੱਖ ਤੋਂ ਤਿਆਰ ਕਰਦਾ ਹੈ।

2. **ਸੰਸਕ੍ਰਿਤੀ ਤੇ ਸਭਿਅਤਾ ਦੀ ਪਾਲਣਾ**—ਸਕੂਲ ਬੱਚਿਆਂ ਨੂੰ ਉਨ੍ਹਾਂ ਦੀ ਸੰਸਕ੍ਰਿਤੀ ਜਾਂ ਉਨ੍ਹਾਂ ਦੇ ਵਿਰਸੇ ਸਬੰਧੀ ਹੀ ਜਾਣਕਾਰੀ ਨਹੀਂ ਦਿੰਦਾ ਸਗੋਂ ਆਪਣੇ ਸਮਾਜ ਵਿਚ ਚੰਗੇ ਪਰਿਵਰਤਨ ਲਿਆਉਣ ਦੇ ਸਮੱਰਥ ਬਣਾਉਂਦਾ ਹੈ ਤਾਂ ਕਿ ਉਹ ਆਪਣੀ ਮਿਹਨਤ ਅਤੇ ਵਿਰਸੇ ਦੇ (ਅਨੁਭਵਾਂ) ਆਧਾਰ ਤੇ ਇਕ ਸੁਖੀ ਸਮਾਜ ਦੇ ਨਿਰਮਾਣ ਵਿਚ ਸਹਾਇਕ ਸਾਬਤ ਹੋ ਸਕਣ। ਇਸ ਲਈ ਸਕੂਲ ਸਮਾਜਿਕ ਸਥਿਰਤਾ ਤੇ ਸਮਾਜਿਕ ਪਰਿਵਰਤਨ ਦੋਹਾਂ ਵਿਚ ਸਹਾਈ ਸਿੱਧ ਹੁੰਦਾ ਹੈ।

3. **ਵਿਅਕਤੀ ਦੇ ਸਰਬੰਗੀ ਵਿਕਾਸ ਦਾ ਨਿਰਮਾਣ**—ਸਰੀਰਕ, ਸਮਾਜਿਕ, ਭਾਵਾਤਮਕ, ਬੌਧਿਕ, ਨੈਤਿਕ, ਧਾਰਮਿਕ ਅਤੇ ਅਧਿਆਤਮਿਕ ਪੱਖਾਂ ਤੋਂ ਬੱਚੇ ਦੇ ਵਿਅਕਤੀਤਵ ਦਾ ਵਿਕਾਸ ਕਰਨਾ ਸਕੂਲ ਦਾ ਕਰਤੱਵ ਹੈ। ਪਾਠ-ਕਰਮ, ਵਿਦਿਅਕ ਕਿਰਿਆਵਾਂ, ਲਲਿਤ ਕਲਾਵਾਂ, ਸ਼ਿਲਪ-ਕਲਾਵਾਂ, ਖੇਡਾਂ, ਨਾਟਕ, ਭਾਸ਼ਣ, ਸਮਾਜ ਸੇਵਾ ਤੇ ਇਸ ਕਿਸਮ ਦੀਆਂ ਹੋਰ ਕਿਰਿਆਵਾਂ ਦੁਆਰਾ ਸਕੂਲ ਬੱਚੇ ਦੀ ਰਚਨਾਤਮਕ, ਸਮਾਜਿਕ, ਕਲਾਤਮਿਕ ਅਤੇ ਹੋਰ ਕਈ ਪ੍ਰਕਾਰ ਦੀਆਂ ਭਾਵਨਾਵਾਂ ਦੀ ਪੂਰਤੀ ਜਾਂ ਸੰਤੁਸ਼ਟੀ ਕਰਨ ਵਿਚ ਸਹਾਇਕ ਸਿੱਧ ਹੁੰਦਾ ਹੈ। ਇਸ ਪ੍ਰਕਾਰ ਬੱਚਾ ਗਿਆਨ ਦੇ ਵਾਧੇ ਨਾਲ ਆਪਣੀਆਂ ਕਲਾਵਾਂ, ਸੁਭਾਅ ਤੇ ਅਨੁਭਵਾਂ (ਅਰਥਾਤ ਸਰਬੰਗੀ ਵਿਕਾਸ) ਨੂੰ ਵਿਕਸਤ ਕਰਨ ਵਿਚ ਸਫਲਤਾ ਪ੍ਰਾਪਤ ਕਰਦਾ ਹੈ।

4. **ਸਮਾਜਿਕ ਯੋਗਤਾ ਦਾ ਵਿਕਾਸ**—ਸਕੂਲ ਆਪਣੇ ਸਮਾਜਿਕ ਢਾਂਚੇ ਦੇ ਅਨੁਸਾਰ ((ਸਾਮਵਾਦ, ਪਰਜਾਤੰਤਰ ਜਾਂ ਰਾਜਤੰਤਰੀ) ਹੀ ਆਪਣੀ ਰਾਜਨੀਤੀ ਬਾਰੇ ਬੱਚਿਆਂ ਨੂੰ ਸੁਚੇਤ ਕਰਦੇ ਹਨ ਜਿਵੇਂ ਪਰਜਾ-ਤੰਤਰੀ ਸਮਾਜ ਵਿਚ ਬੱਚੇ ਨੂੰ ਲੋਕ-ਰਾਜ ਸਬੰਧੀ ਗੱਲਾਂ ਦੀ ਜਾਣਕਾਰੀ, ਸਿੱਖਿਆ ਅਤੇ ਸਕੂਲ ਦੇ ਹੋਰ ਯੋਜਨਾ-ਬੱਧ ਕੰਮਾਂ ਦੁਆਰਾ ਦਿੱਤੀ ਜਾਂਦੀ ਹੈ। ਇਥੇ ਸਕੂਲ ਦਾ ਕਰਤੱਵ ਬੱਚੇ ਨੂੰ ਲੋਕ-ਰਾਜੀ ਸਰਕਾਰ ਵਿਚ ਹਿੱਸਾ ਲੈਣ ਆਪਣੇ ਕਰਤਵਾਂ ਤੇ ਅਧਿਕਾਰ ਪ੍ਰਤਿ ਸੁਚੇਤ ਰਹਿਣ ਦੀ ਟਰੇਨਿੰਗ ਦੇਣਾ ਹੈ। ਸਕੂਲ ਪਹਿਲਾਂ ਸਮਾਜ ਵਿਚ ਆਈਆਂ ਆਰਥਿਕ, ਭੌਤਿਕ ਤੇ ਰਾਜਨੀਤਿਕ ਤਬਦੀਲੀਆਂ ਦਾ ਬਾਰੀਕੀ ਨਾਲ ਅਧਿਐਨ ਅਤੇ ਵਿਸ਼ਲੇਸ਼ਣ ਕਰਦਾ ਹੈ ਫਿਰ ਇਸ ਦੇ ਆਧਾਰ ਤੇ ਆਪਣੀ ਸਿੱਖਿਆ-ਪ੍ਰਣਾਲੀ ਵਿਚ ਜ਼ਰੂਰਤ ਅਨੁਸਾਰ ਤਬਦੀਲੀਆਂ ਅਤੇ ਸੋਧ ਲਿਆ ਕੇ ਸਮਾਜਕ ਵਿਕਾਸ ਅਤੇ ਉੱਨਤੀ ਲਈ ਰਾਹ ਤਿਆਰ ਕਰਦਾ ਹੈ।

5. **ਸਕੂਲ-ਜੀਵਨ ਤੋਂ ਬਾਅਦ ਦਾ ਅਨੁਕੂਲਣ**—ਪ੍ਰਸਿੱਧ ਫਿਲਾਸਫ਼ਰ ਤੇ ਵਿਦਿਆ ਸ਼ਾਸਤਰੀ ਬ੍ਰਾਊਨ ਅਨੁਸਾਰ ਬੱਚੇ ਨੂੰ ਸਕੂਲੀ-ਜੀਵਨ ਤੋਂ ਬਾਅਦ ਦੇ ਸਮੇਂ ਲਈ ਤਿਆਰ ਕਰਨਾ ਸਕੂਲ ਦਾ ਮੁੱਖ ਕਰੱਤਵ ਹੈ। ਬੱਚਾ ਆਪਣੇ ਜੀਵਨ ਦਾ ਕੀਮਤੀ ਸਮਾਂ ਸਕੂਲ ਵਿਚ ਬਤੀਤ ਕਰਦਾ ਹੈ ਇਸ ਲਈ ਸਕੂਲ ਦਾ ਇਹ ਕਰਤੱਵ ਹੈ ਕਿ ਉਹ ਇਸ ਦੌਰਾਨ ਬੱਚਿਆਂ ਦੇ ਨਿਰਮਾਣ ਵਿਚ ਸਹਾਇਤਾ ਕਰੇ ਤਾਂ ਜੋ ਉਹ ਸਕੂਲ ਤੋਂ ਬਾਅਦ ਆਪਣੇ ਜੀਵਨ ਵਿਚ ਕਿੱਤੇ ਸਬੰਧੀ, ਰਾਜਸੀ ਅਤੇ ਨਿੱਜੀ ਖੇਤਰ ਵਿਚ ਸਫਲਤਾ ਦੇ ਰਾਹ ਤੇ ਜਾ ਸਕਣ ਦੇ ਸਮਰੱਥ ਹੋਣ। ਸਕੂਲ ਤੋਂ ਬਾਅਦ ਵਿਅਕਤੀ ਨੂੰ ਆਪਣੀ ਯੋਗਤਾ ਅਤੇ ਪਾਤਰਤਾ ਦੇ ਆਧਾਰ ਤੇ ਸਮਾਜ ਵਿਚ ਆਪਣੇ ਆਪ ਨੂੰ ਢਾਲਣਾ ਪੈਂਦਾ ਹੈ। ਸਮਾਜ ਵਿਚ ਸਫ਼ਲ ਵਿਅਕਤੀ ਪ੍ਰਮਾਣਿਤ ਹੋਣ ਤੇ ਹੀ ਸਕੂਲ ਦੀ ਸਿੱਖਿਆ ਸਲਾਹੀ ਜਾ ਸਕਦੀ ਹੈ।

6. **ਜੀਵਨ ਦੇ ਉੱਚ ਆਦਰਸ਼ਾਂ ਦੀ ਸਿਖਲਾਈ**—ਸੰਯੁਕਤ ਪਰਿਵਾਰ ਦੇ ਅਲੋਪ ਹੋਣ ਨਾਲ ਅਤੇ ਉਨ੍ਹਾਂ ਤੋਂ ਧਾਰਮਿਕ ਸੰਸਥਾਵਾਂ ਦਾ ਪ੍ਰਭਾਵ ਘੱਟ ਜਾਣ ਨਾਲ ਨੈਤਿਕ ਤੇ ਧਾਰਮਿਕ ਸਿੱਖਿਆ ਦੀ ਜ਼ਿੰਮੇਵਾਰੀ ਦਾ ਭਾਰ ਵੀ ਸਕੂਲ ਤੇ ਆ ਪਿਆ ਹੈ। ਪਹਿਲਾਂ ਇਹ ਕੰਮ ਜਿਥੇ ਪਰਿਵਾਰ ਅਤੇ ਧਾਰਮਿਕ ਸੰਸਥਾਵਾਂ ਦੁਆਰਾ ਕੀਤਾ ਜਾਂਦਾ ਸੀ ਉਥੇ ਹੁਣ ਸਕੂਲ ਦਾ ਕਰਤੱਵ ਬਣ ਗਿਆ ਹੈ ਕਿ ਉਹ ਸਮਾਜਿਕ, ਆਰਥਿਕ ਤੇ ਲੋਕਤੰਤਰੀ (ਰਾਜਨੀਤਿਕ) ਆਦਰਸ਼ਾਂ ਦੇ ਨਾਲ ਨਾਲ ਬੱਚਿਆਂ ਨੂੰ ਨੈਤਿਕ ਕਿਸਮ ਦੀ ਸਿੱਖਿਆ ਤੋਂ ਜਾਣੂ ਕਰੇ ਜਿਸ ਦੇ ਆਧਾਰ ਤੇ ਉਹ ਪਾਪ-ਪੁੰਨ, ਸਦਾਚਾਰ-ਦੁਰਾਚਾਰ ਦੇ ਫ਼ਰਕ ਨੂੰ ਪਛਾਣਨ ਦੇ ਸਮਰੱਥ ਹੋ ਜਾਣ। ਇਕ ਈਮਾਨਦਾਰ ਨਾਗਰਿਕ ਦੇ ਤੌਰ ਤੇ ਪ੍ਰਸ਼ੰਸਾ, ਸਚਾਈ, ਚੰਗਿਆਈ ਤੇ ਸੁੰਦਰਤਾ ਦੀ ਭਾਵਨਾ ਵੀ ਉਨ੍ਹਾਂ ਵਿਚ ਵਿਕਸਿਤ ਹੋਈ ਹੋਵੇ ਪਰ ਇਨ੍ਹਾਂ ਸਾਰੇ ਆਦਰਸ਼ਾਂ ਦੀ ਪੂਰਤੀ ਲਈ ਸਕੂਲ ਅਤੇ ਘਰ ਦੇ, ਸਕੂਲ ਅਤੇ ਸਮਾਜ ਦੇ ਪਰਸਪਰ ਸਬੰਧਾਂ ਦਾ ਹੋਣਾ ਬਹੁਤ ਜ਼ਰੂਰੀ ਹੈ।

**ਸਕੂਲ ਦੀਆਂ ਕਿਸਮਾਂ**—ਸਕੂਲ ਆਰੰਭ ਤੋਂ ਲੈ ਕੇ ਹੁਣ ਤਕ ਕਈ ਕਿਸਮ ਦੇ ਸਮਾਜਿਕ, ਵਿਗਿਆਨਕ, ਰਾਜਨੀਤਿਕ, ਆਰ-ਥਿਕ, ਧਾਰਮਿਕ ਅਤੇ ਦਾਰਸ਼ਨਿਕ ਪ੍ਰਭਾਵਾਂ ਅਧੀਨ ਕਈ ਰੂਪ ਬਦਲਦਾ ਆਇਆ ਹੈ। ਅਜੋਕੇ ਸਕੂਲ ਨੇ ਉਪਰੋਕਤ ਕਾਰਨ ਕਰਕੇ, ਸਮਾਜਿਕ ਗੁੰਝਲਾਂ ਕਰਕੇ ਜਾਂ ਇਸ ਦੇ ਉਪਰੋਕਤ ਕਿਸਮ ਦੇ ਕਈ ਕਰਤੱਵਾਂ ਜਾਂ ਆਦਰਸ਼ਾਂ ਕਰਕੇ ਇਕੋ ਹੀ ਸਮੇਂ ਵਿਚ ਕਈ ਰੂਪ ਧਾਰ ਲਏ ਹਨ ਇਸੇ ਕਰਕੇ ਅੱਜ ਕਈ ਕਿਸਮਾਂ ਦੇ ਸਕੂਲ ਪ੍ਰਚੱਲਿਤ ਹਨ ਜਿਵੇਂ ਉਮਰ ਅਨੁਸਾਰ ਮੁੱਢਲੀ ਹਾਲਤ ਵਿਚ— ਬਾਲਵਾੜੀ ਸਕੂਲ, ਮੁੱਢਲੇ ਸਕੂਲ (ਪ੍ਰਾਇਮਰੀ) ਤੇ ਜੂਨੀਅਰ ਬੇਸਿਕ ਸਕੂਲ।

ਵਿਚਕਾਰਲੀ ਹਾਲਤ (ਸੈਕੰਡਰੀ ਸਟੇਜ) ਵਿਚ ਮਿਡਲ ਸਕੂਲ, ਹਾਈ ਸਕੂਲ, ਹਾਇਰ ਸੈਕੰਡਰੀ ਸਕੂਲ, ਤਕਨੀਕੀ ਸਕੂਲ। ਇਨ੍ਹਾਂ ਤੋਂ ਬਿਨਾਂ ਪਬਲਿਕ ਸਕੂਲ, ਪੇਂਡੂ ਸਕੂਲ, ਸੈਨਿਕ ਸਕੂਲ ਆਦਿ ਹਨ। ਅੱਜ ਦੇ ਸਮਾਜ ਦੀਆਂ ਜ਼ਰੂਰਤਾਂ ਨੂੰ ਮੁੱਖ ਰਖਦੇ ਹੋਏ ਤੇ ਇਸ ਦੇ ਆਦਰਸ਼ਾਂ ਅਨੁਸਾਰ ਕੁਝ ਖਾਸ ਕਿਸਮਾਂ ਦੇ ਸਕੂਲ ਵੀ ਹਨ ਜਿਵੇਂ :—

ਅਸਾਧਾਰਣ ਬੱਚਿਆਂ ਲਈ ਸਕੂਲ ਜਿਨ੍ਹਾਂ ਵਿਚ ਮੰਦ ਬੁੱਧੀ ਵਾਲੇ, ਗੂੰਗੇ ਬਹਿਰੇ, ਅੰਨ੍ਹੇ, ਲੂਲੇ ਲੰਗੜੇ ਅਤੇ ਹੋਰ ਕਿਸੇ ਕਿਸਮ ਦੀਆਂ ਤਰੁੱਟੀਆਂ ਵਾਲੇ ਬੱਚਿਆਂ ਨੂੰ ਜੀਵਨ ਯੋਗ ਬਣਾਉਣ ਵਾਸਤੇ ਖਾਸ ਕਿਸਮ ਦਾ ਪ੍ਰਬੰਧ ਹੁੰਦਾ ਹੈ। ਭਾਰਤ ਵਿਚ ਸਕੂਲਾਂ ਦੀਆਂ ਵੱਖ ਵੱਖ ਕਿਸਮਾਂ ਇਸ ਪ੍ਰਕਾਰ ਹਨ :—

**ਬਾਲਵਾੜੀ ਸਕੂਲ**—ਪੱਛਮੀ ਦੇਸ਼ਾਂ ਵਿਚ ਪ੍ਰੀ-ਪ੍ਰਾਇਮਰੀ ਸਿੱਖਿਆ ਦੀ ਵਿਚਾਰਧਾਰਾ ਬਹੁਤ ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਹੈ। ਦੋ ਸਾਲ ਤੋਂ ਛੇ ਸਾਲ ਦੀ ਉਮਰ ਤਕ ਦੇ ਬੱਚਿਆਂ ਨੂੰ ਸਿੱਖਿਆ (ਨਰਸਰੀ ਸਿੱਖਿਆ) ਦੇਣ ਦਾ ਵਿਚਾਰ ਸਭ ਤੋਂ ਪਹਿਲਾਂ ਯੂਨਾਨ ਦੇ ਮਸ਼ਹੂਰ ਚਿੰਤਕ ਦੇ ਦਾਰਸ਼ਨਿਕ ਅਫਲਾਤੂਨ (ਪਲੈਟੋ) ਨੇ ਹੀ ਦਿੱਤਾ। ਯੂਨਾਨੀਆਂ ਨੇ ਇਸ ਵਿਚਾਰ ਨੂੰ ਸ਼ਲਾਘਾ ਸਹਿਤ ਸਵੀਕਾਰਿਆ

ਅਤੇ ਬੱਚੇ ਦੀ ਇਸ ਅਵਸਥਾ ਦੀ ਸਿੱਖਿਆ ਦੀ ਜ਼ਿੰਮੇਵਾਰੀ ਮਾਂ ਉੱਤੇ ਛੱਡ ਦਿੱਤੀ। ਇਕ ਹੋਰ ਸਿੱਖਿਆਵੇਤਾ ਤੇ ਦਾਰਸ਼ਨਿਕ ਕੁਮੀਨੀਅਸ (1592-1670) ਨੇ ਵੀ ਇਸ ਕਿਸਮ ਦੀ ਸਿੱਖਿਆ ਦੀ ਪੁਸ਼ਟੀ ਕੀਤੀ। ਬਾਅਦ ਵਿਚ ਰੂਸੋ, ਫ੍ਰੋਬੈੱਲ, ਅਤੇ ਮੌਂਟੇਸਰੀ ਜਿਹੇ ਸਿੱਖਿਆ ਸ਼ਾਸਤਰੀਆਂ ਨੇ ਸਿੱਖਿਆ ਸਬੰਧੀ ਸਿਧਾਂਤ ਪੇਸ਼ ਕਰ ਕੇ ਇਸ ਨੂੰ ਹੋਰ ਮਹੱਤਵ ਦਿੱਤਾ। ਭਾਰਤ ਵਿਚ ਸਿੱਖਿਆ ਸਬੰਧੀ ਰਸਮੀ ਸਕੂਲਾਂ ਦੀ ਤੇ ਖਾਸ ਕਰ ਕੇ ਇਸ ਕਿਸਮ ਦੇ (ਬਾਲਵਾੜੀ) ਸਕੂਲਾਂ ਦੀ ਅਜੇ ਕਮੀ ਹੀ ਰਹੀ ਹੈ ਪਰ ਪਿਛਲੇ ਕੁਝ ਸਾਲਾਂ ਤੋਂ ਸ਼ਹਿਰਾਂ ਵਿਚ ਕਈ ਬਾਲਵਾੜੀ ਸਕੂਲ, ਹੈਪੀ ਸਕੂਲ, ਸ਼ਿਸ਼ੂ ਨਿਕੇਤਨ, ਮੋਂਟੇਸਰੀ ਸਕੂਲ, ਨਰਸਰੀ ਸਕੂਲ ਆਦਿ ਦੀ ਸ਼ਕਲ ਵਿਚ ਉਭਰ ਕੇ ਸਾਹਮਣੇ ਆਏ ਹਨ। ਇਨ੍ਹਾਂ ਸਕੂਲਾਂ ਵਿਚ ਤਿੰਨ ਸਾਲ ਤੋਂ 5 ਸਾਲ ਦੀ ਉਮਰ ਦੇ ਬੱਚੇ ਦਾਖਲ ਕੀਤੇ ਜਾਂਦੇ ਹਨ ਜਿਨ੍ਹਾਂ ਨੂੰ 7-8 ਸਾਲ ਤਕ ਸਿੱਖਿਆ ਦਿੱਤੀ ਜਾਂਦੀ ਹੈ। ਨਰਸਰੀ ਸਿੱਖਿਆ ਨੂੰ ਆਗਾਮੀ ਸਿੱਖਿਆ ਦਾ ਆਧਾਰ ਮੰਨਿਆ ਜਾਂਦਾ ਹੈ ਤੇ ਸੈਕੰਡਰੀ ਐਜੂਕੇਸ਼ਨ ਕਮਿਸ਼ਨ ਨੇ ਵੀ ਨਰਸਰੀ ਸਿੱਖਿਆ ਦੀ ਮਹੱਤਤਾ ਉਪਰ ਆਪਣੇ ਵਿਚਾਰ ਪ੍ਰਗਟ ਕੀਤੇ ਹਨ।

ਇਸ ਅਵਸਥਾ ਵਿਚ ਬੱਚੇ ਨੂੰ ਮਨੋਰੰਜਨ ਕਰਨ ਵਾਲੇ ਪਦਾਰਥਾਂ ਦੁਆਰਾ ਸਿੱਖਿਆ ਦਿੱਤੀ ਜਾਂਦੀ ਹੈ। ਮਨੋਰੰਜਨ ਭਰੀਆਂ ਕਿਰਿਆਵਾਂ ਦੁਆਰਾ ਬੱਚੇ ਦੇ ਜੀਵਨ ਦਾ ਸੁਭਾਅ, ਸਫ਼ਾਈ ਤੇ ਸਿਹਤ ਸਬੰਧੀ ਚੰਗੇ ਵਿਚਾਰ ਪੈਦਾ ਹੁੰਦੇ ਹਨ ਅਤੇ ਉਸ ਵਿਚ ਅਜਿਹੀਆਂ ਸਮਾਜਿਕ ਭਾਵਨਾਵਾਂ ਉਜਾਗਰ ਹੁੰਦੀਆਂ ਹਨ ਜਿਨ੍ਹਾਂ ਦੇ ਆਧਾਰ ਤੇ ਉਹ ਇਕ ਚੰਗਾ ਸਮਾਜਿਕ ਪ੍ਰਾਣੀ ਬਣਦਾ ਹੈ।

**ਮੁੱਢਲੇ ਸਕੂਲ ਜਾਂ ਪ੍ਰਾਇਮਰੀ ਸਕੂਲ**—ਭਾਰਤ ਦੀ ਸਿੱਖਿਆ ਪ੍ਰਣਾਲੀ ਵਿਚ ਮੁੱਢਲੀ ਸਿੱਖਿਆ ਦਾ ਪਹਿਲਾ ਸਥਾਨ (ਕ੍ਰਮ) ਹੈ। ਇਸ ਦੀ ਸਿੱਖਿਆ ਦੀ ਮਿਆਦ ਚਾਰ-ਪੰਜ ਸਾਲ ਹੁੰਦੀ ਹੈ, ਭਿੰਨਤਾ ਦੇ ਕਾਰਨ ਇਸ ਦੀ ਮਿਆਦ ਛੇ-ਸੱਤ ਜਾਂ ਦਸ ਗਿਆਰ੍ਹਾਂ ਸਾਲ ਵੀ ਮਨਜ਼ੂਰ ਹੈ। ਇਹ ਮਿਆਦ ਮਨੋਵਿਗਿਆਨਿਕ ਪੱਖ ਤੋਂ ਵੀ ਠੀਕ ਹੈ। ਇਸ ਉਮਰੇ ਬੱਚਾ ਸ਼ਿਸ਼ੂ ਅਵਸਥਾ ਤੋਂ ਬਾਲ-ਅਵਸਥਾ ਵਿਚ ਦਾਖ਼ਲ ਹੋ ਰਿਹਾ ਹੁੰਦਾ ਹੈ। ਸਹੀ-ਅਰਥਾਂ ਵਿਚ ਮੁੱਢਲੀ ਸਿੱਖਿਆ ਹੀ ਇਕ ਕਿਸਮ ਦੀ ਬੁਨਿਆਦੀ ਸਿੱਖਿਆ ਹੈ। ਭਾਰਤੀ ਸੰਵਿਧਾਨ ਵਿਚ ਚੌਦ੍ਹਾਂ ਸਾਲ ਤਕ ਪ੍ਰਾਇਮਰੀ ਸਿੱਖਿਆ ਨੂੰ ਸਭ ਲਈ ਅਤੇ ਮੁਫ਼ਤ ਰੂਪ ਵਿਚ ਸਵੀਕਾਰ ਕੀਤਾ ਗਿਆ ਹੈ। ਲਾਜ਼ਮੀ ਸਿੱਖਿਆ ਐਕਟ ਇਸ ਪਾਸੇ ਇਕ ਮਹੱਤਵਪੂਰਨ ਕਦਮ ਹੈ।

**ਜੂਨੀਅਰ ਬੇਸਿਕ ਸਕੂਲ**—ਇਸ ਕਿਸਮ ਦੀ ਸਿੱਖਿਆ ਵਿਚ ਬੁਨਿਆਦੀ ਕਿਰਿਆਵਾਂ, ਗਾਂਧੀ-ਦਰਸ਼ਨ ਅਤੇ ਸਮੂਹਿਕ ਕੰਮ ਨੂੰ ਮਹੱਤਵ ਦਿੱਤਾ ਜਾਂਦਾ ਹੈ ਅਤੇ ਮਾਤ-ਭਾਸ਼ਾ ਵਿਚ ਪੜ੍ਹਾਉਣ ਦੀਆਂ ਪ੍ਰਣਾਲੀਆਂ ਨੂੰ ਅਪਣਾਇਆ ਜਾਂਦਾ ਹੈ। ਇਸ ਤੋਂ ਬਿਨਾਂ ਪੜ੍ਹਨ ਲਿਖਣ ਦੇ ਨਾਲ ਇਸ ਵਿਚ ਬੱਚਿਆਂ ਨੂੰ ਸਮਵਾਇ-ਵਿਧੀ, ਰਚਨਾਤਮਕ ਕੰਮ ਅਤੇ ਸ਼ਿਲਪ ਆਦਿ ਵੀ ਸਿਖਾਏ ਜਾਂਦੇ ਹਨ ਪਰ ਕੁਝ ਸਮੱਸਿਆਵਾਂ ਤੇ ਰੁਕਾਵਟਾਂ ਜਿਵੇਂ ਯੋਗ ਅਧਿਆਪਕ, ਸੁਯੋਗ ਸਾਧਨ, ਸਮੁੱਚਾ ਪਾਠ ਕ੍ਰਮ, ਦ੍ਰਿੜ੍ਹ ਆਰਥਿਕ ਹਾਲਤ ਅਤੇ ਪੜ੍ਹਾਉਣ ਦੀਆਂ ਖ਼ਾਸ ਪ੍ਰਣਾਲੀਆਂ ਕਰਕੇ ਇਸ ਕਿਸਮ ਦੇ ਸਕੂਲ ਬਹੁਤ ਪ੍ਰਚਲਿਤ ਨਹੀਂ ਹੋ ਸਕੇ।

**ਮਿਡਲ ਜਾਂ ਸੀਨੀਅਰ ਬੇਸਿਕ ਸਕੂਲ**—ਮੁੱਢਲੀ ਸਿੱਖਿਆ ਦੀ ਸਮਾਪਤੀ ਉਪਰੰਤ ਬੱਚੇ ਨੂੰ ਛੇਵੀਂ, ਸਤਵੀਂ ਤੇ ਅੱਠਵੀਂ ਜਮਾਤ ਦੀ ਸਿੱਖਿਆ ਇਨ੍ਹਾਂ ਸਕੂਲਾਂ ਵਿਚ ਦਿੱਤੀ ਜਾਂਦੀ ਹੈ। ਇਹ ਮੁੱਢਲੀ ਤੇ ਸੈਕੰਡਰੀ ਸਿੱਖਿਆ ਦੀ ਵਿਚਕਾਰਲੀ ਕੜੀ ਹੈ। ਭਾਰਤੀ ਸਿੱਖਿਆ ਕਮਿਸ਼ਨ ਨੇ ਇਸ ਨੂੰ 'ਸੀਨੀਅਰ ਬੇਸਿਕ' ਦਾ ਨਾਂ ਦਿੱਤਾ ਹੈ। ਇਸ ਵਿਚ ਸਿੱਖਿਆ ਦਾ ਮਾਧਿਅਮ ਮਾਤ ਭਾਸ਼ਾ, ਵਿਦੇਸ਼ੀ ਭਾਸ਼ਾ ਦੇ ਤੌਰ ਤੇ ਅੰਗਰੇਜ਼ੀ, ਸਮਾਜਿਕ ਅਧਿਐਨ, ਗਣਿਤ, ਸਾਧਾਰਨ-ਵਿਗਿਆਨ ਅਤੇ ਸ਼ਿਲਪ ਆਦਿ ਪੜ੍ਹਾਏ ਜਾਂਦੇ ਹਨ। ਇਨ੍ਹਾਂ ਨੇ ਨਾਲ ਨਾਲ ਸੰਸਕ੍ਰਿਤ, ਡਰਾਇੰਗ, ਸੰਗੀਤ, ਗ੍ਰਹਿ-ਵਿਗਿਆਨ ਨੂੰ ਇੱਛਤ ਵਿਸ਼ੇ ਬਣਾਇਆ ਗਿਆ ਹੈ। ਅੱਠਵੀਂ ਜਮਾਤ ਤੋਂ ਬਾਅਦ ਮਿਡਲ ਪ੍ਰੀਖਿਆ ਹੁੰਦੀ ਹੈ ਇਸ ਤੋਂ ਬਾਅਦ ਬੱਚੇ ਹਾਈ ਜਾਂ ਹਾਇਰ ਸੈਕੰਡਰੀ ਸਕੂਲਾਂ ਵਿਚ ਦਾਖ਼ਲ ਹੁੰਦੇ ਹਨ।

**ਹਾਈ ਸਕੂਲ**—ਹਾਈ ਸਕੂਲ ਦੀ ਸਿੱਖਿਆ ਦਾ ਸਮਾਂ ਦੋ ਸਾਲ ਹੈ। ਮਿਡਲ ਵਾਲੇ ਵਿਸ਼ਿਆਂ ਨੂੰ ਹੀ ਇਨ੍ਹਾਂ ਦੋ ਸਾਲਾਂ ਵਿਚ ਪੜ੍ਹਾਇਆ ਜਾਂਦਾ ਹੈ। ਦੋ ਸਾਲਾਂ ਬਾਅਦ ਵਿਦਿਆਲੇ ਦੁਆਰਾ ਜਾਂ ਸਕੂਲ ਬੋਰਡ ਦੁਆਰਾ ਪ੍ਰੀਖਿਆ ਲਈ ਜਾਂਦੀ ਹੈ।

**ਹਾਇਰ ਸੈਕੰਡਰੀ ਸਕੂਲ**—ਸੈਕੰਡਰੀ ਸਿੱਖਿਆ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਦੋ ਸਾਲਾਂ ਦੇ ਹਾਈ ਸਕੂਲ ਦੀ ਥਾਂ ਤੇ ਮਿਡਲ ਤੋਂ ਬਾਅਦ ਤਿੰਨ ਸਾਲਾਂ ਦਾ ਹਾਇਰ ਸੈਕੰਡਰੀ ਸਕੂਲ ਹੋਂਦ ਵਿਚ ਆਇਆ। ਇਨ੍ਹਾਂ ਦੇ ਕੋਰਸਾਂ ਤੇ ਵਿਸ਼ਿਆਂ ਵਿਚ ਵੀ ਕੁਝ ਤਬਦੀਲੀਆਂ ਕੀਤੀਆਂ ਗਈਆਂ। ਪੰਜਾਬ ਨੇ 1958 ਈ. ਵਿਚ ਇਸ ਪ੍ਰਣਾਲੀ ਨੂੰ ਆਪਣਾ ਕੇ ਕਈ ਹਾਈ ਸਕੂਲਾਂ ਨੂੰ ਹਾਇਰ ਸੈਕੰਡਰੀ ਸਕੂਲਾਂ ਵਿਚ ਤਬਦੀਲ ਕੀਤਾ। ਇਸ ਅਨੁਸਾਰ 10ਵੇਂ ਤੇ 11ਵੇਂ ਸਾਲਾਂ ਤੋਂ ਬਾਅਦ ਦੋ ਪੀਖਿਆਵਾਂ ਹੁੰਦੀਆਂ ਸਨ। ਕਾਲਜਾਂ ਵਿਚ ਇੰਟਰਮੀਡੀਏਟ ਦੀ ਪ੍ਰੀਖਿਆ ਹਟਾ ਕੇ ਤਿੰਨ ਸਾਲਾ ਡਿਗਰੀ ਕੋਰਸ ਚਾਲੂ ਕਰ ਦਿੱਤਾ ਗਿਆ ਤੇ ਹਾਈ ਸਕੂਲਾਂ ਦੇ ਵਿਦਿ-ਆਰਥੀਆਂ ਦੇ 11 ਸਾਲ ਪੂਰੇ ਕਰਨ ਲਈ ਕਾਲਜਾਂ ਵਿਚ ਪ੍ਰੀ-ਯੂਨੀਵਰਸਿਟੀ ਦੀਆਂ ਜਮਾਤਾਂ ਚਾਲੂ ਕੀਤੀਆਂ।

**ਤਕਨੀਕੀ ਸਕੂਲ**—ਵਿਦਿਆਰਥੀ ਦੇ 12 ਸਾਲਾਂ ਦੀ ਉਮਰ ਵਿਚ ਜਾਂ ਮਿਡਲ ਸਿੱਖਿਆ ਪ੍ਰਾਪਤ ਕਰਨ ਉਪਰੰਤ ਉਸ ਨੂੰ ਆਪਣੀ ਯੋਗਤਾ ਅਨੁਸਾਰ ਕਿੱਤਿਆਂ ਜਾਂ ਧੰਦਿਆਂ ਵਿਚ ਲਗਣ ਦੇ ਸਮਰੱਥ ਬਣਾਉਣ ਲਈ ਅੱਜਕੱਲ੍ਹ ਕੁਝ ਤਕਨੀਕੀ ਸਕੂਲ ਵੀ ਖੁਲ੍ਹ ਗਏ ਹਨ ਜਿਵੇਂ ਵਪਾਰਕ, ਪੌਲੀਟੈਕਨਿਕ ਅਤੇ ਉਦਯੋਗਿਕ ਸਕੂਲ ਆਦਿ। ਇਨ੍ਹਾਂ ਸਕੂਲਾਂ ਵਿਚ ਮਿਡਲ ਸਕੂਲ ਪਾਸ ਕਰਨ ਤੋਂ ਬਾਅਦ ਹੀ ਦਾਖ਼ਲਾ ਮਿਲ ਸਕਦਾ ਹੈ।

**ਪਬਲਿਕ ਸਕੂਲ**—ਅੰਗਰੇਜ਼ੀ ਰਾਜ ਸਮੇਂ ਪੱਛਮੀ ਦੇਸ਼ਾਂ ਵਾਂਗ ਸਾਡੇ ਦੇਸ਼ ਵਿਚ ਕਈ ਥਾਵਾਂ ਤੇ ਪਬਲਿਕ ਸਕੂਲ ਖੁੱਲ੍ਹੇ। ਇਨ੍ਹਾਂ ਦਾ ਮੁੱਖ ਮਨੋਰਥ ਰਾਜਕੁਮਾਰਾਂ ਜਾਂ ਧੰਨਵਾਨ ਵਿਅਕਤੀਆਂ ਦੇ ਬੱਚਿਆਂ ਨੂੰ ਸਿੱਖਿਆ ਦੇਣਾ ਸੀ। ਇਨ੍ਹਾਂ ਸਕੂਲਾਂ ਵਿਚ ਨਰਸਰੀ ਤੋਂ ਸੈਕੰਡਰੀ ਸਿੱਖਿਆ (ਸੀਨੀਅਰ ਕੈਂਬਰਿਜ) ਸਰਟੀਫੀਕੇਟ ਤਕ ਪੂਰੇ ਰੂਪ ਵਿਚ ਸਿੱਖਿਆ ਦਿੱਤੀ ਜਾਂਦੀ ਸੀ ਤੇ ਇਨ੍ਹਾਂ ਵਿਚ ਅਧਿਆਪਕ ਵੀ ਆਮ ਤੌਰ ਤੇ ਅੰਗਰੇਜ਼ ਹੀ ਹੋਇਆ ਕਰਦੇ ਸਨ ਪਰ ਬਾਅਦ ਵਿਚ ਹੋਰ ਲੋਕਾਂ ਦੇ ਬੱਚੇ ਵੀ ਇਨ੍ਹਾਂ ਸਕੂਲਾਂ ਵਿਚ ਦਾਖ਼ਲ ਹੋਣ ਲਗ ਪਏ । ਅੱਜਕੱਲ੍ਹ ਇਨ੍ਹਾਂ ਵਿਚ ਅੰਗਰੇਜ਼ ਅਧਿਆਪਕਾਂ ਦਾ ਹੋਣਾ ਜ਼ਰੂਰੀ ਨਹੀਂ ਹੈ ਤੇ ਇਥੇ ਬੱਚੇ ਵੀ ਉਨ੍ਹਾਂ ਲੋਕਾਂ ਦੇ ਹੀ ਪੜ੍ਹਦੇ ਹਨ ਜਿਹੜੇ ਫ਼ੀਸ ਦੀ ਭਾਰੀ ਰਕਮ ਦੇ ਸਕਣ ਦੇ ਸਮਰਥ ਹਨ। ਇਹ ਸਕੂਲ ਚਾਰ ਕਿਸਮਾਂ ਦੇ ਹਨ :—

(1) ਮਿਉ ਕਾਲਜ, ਅਜਮੇਰ ਅਤੇ ਪ੍ਰਿੰਸ ਕਾਲਜ ਆਦਿ। ਇਨ੍ਹਾਂ ਦੀ ਸਥਾਪਨਾ ਰਾਜ ਘਰਾਣਿਆਂ ਲਈ ਕੀਤੀ ਗਈ ਸੀ। ਇਥੇ ਹੁਣ ਧੰਨਵਾਨ ਲੋਕਾਂ ਦੇ ਬੱਚੇ ਵੀ ਪੜ੍ਹਦੇ ਹਨ।

(2) ਕੁਝ ਸਕੂਲ ਸਿਰਫ਼ ਯੂਰਪੀ ਅਤੇ ਐਂਗਲੋ-ਭਾਰਤੀ ਬੱਚਿਆਂ ਲਈ ਸ਼ਿਮਲੇ ਦਾਰਜੀਲਿੰਗ ਆਦਿ ਵਿਚ ਖੋਲ੍ਹੇ ਗਏ ਸਨ।

(3) ਕੁਝ ਸੈਨਿਕ ਸਕੂਲ ਸੈਨਿਕ ਸਿੱਖਿਆ ਲਈ ਖੋਲ੍ਹੇ ਗਏ ਸਨ ਜਿਵੇਂ ਸਾਰੇ ਕਿੰਗ ਜਾਰਜ ਸਕੂਲਾਂ ਨੂੰ ਹੁਣ ਸੈਨਿਕ ਸਕੂਲ ਕਿਹਾ

ਜਾਂਦਾ ਹੈ। ਇਹ ਲਾਰੈਂਸ, ਸਨਾਵਰ ਅਤੇ ਲਵੈਡਨ ਸਕੂਲ ਆਦਿ ਹਨ।

(4) ਇਸ ਪ੍ਰਣਾਲੀ ਤੋਂ ਮਗਰੋਂ ਦੇ ਖੁਲ੍ਹੇ ਪਬਲਿਕ ਸਕੂਲ ਜਿਵੇਂ ਡੇਲੀ ਕਾਲਜ ਇੰਦੌਰ, ਵਨਸਥਲੀ, ਸਿੰਧੀਆ ਸਕੂਲ ਗਵਾਲੀਅਰ, ਯਾਦਵਿੰਦਰਾ ਪਬਲਿਕ ਸਕੂਲ ਪਟਿਆਲਾ ਆਦਿ ਹਨ।

ਇਹ ਸਾਰੇ ਸਕੂਲ ਆਮ ਤੌਰ ਤੇ ਰਿਹਾਇਸ਼ੀ ਹਨ। ਵੱਖ ਵੱਖ ਵਿਅਕਤੀਆਂ ਜਾਂ ਸੰਸਥਾਵਾਂ ਦੁਆਰਾ ਚਲਾਏ ਗਏ ਹਨ। ਸਿੱਖਿਆ ਦਾ ਮਾਧਿਅਮ ਅੰਗਰੇਜ਼ੀ ਹੈ ਜੋ ਸ਼ੁਰੂ ਤੋਂ ਪੜ੍ਹਾਈ ਜਾਂਦੀ ਹੈ। ਸਾਰੇ ਸਾਧਨ ਤੇ ਮਨੁੱਖੀ ਸਹੂਲਤਾਂ ਇਥੇ ਮਿਲਦੀਆਂ ਹਨ। ਭੌਤਿਕ, ਬੌਧਿਕ ਅਤੇ ਰਸਾਤਮਕ ਆਦਿ ਸਾਰੀਆਂ ਗੱਲਾਂ ਤੇ ਜ਼ੋਰ ਦਿੱਤਾ ਜਾਂਦਾ ਹੈ। ਇਨ੍ਹਾਂ ਸਕੂਲਾਂ ਦੀ ਫੀਸ ਅਤੇ ਹੋਰ ਖਰਚੇ ਬਹੁਤ ਜ਼ਿਆਦਾ ਹੋਣ ਕਰ ਕੇ ਬਹੁਤ ਘੱਟ ਲੋਕ ਹੀ ਬਰਦਾਸ਼ਤ ਕਰ ਸਕਦੇ ਹਨ। ਇਨ੍ਹਾਂ ਸਕੂਲਾਂ ਵਿਚ ਭਾਰਤੀ ਸੰਸਕ੍ਰਿਤੀ ਦੇ ਅਧਿਐਨ ਦੀ ਥੁੜ੍ਹ ਹੋਣ ਕਰ ਕੇ, ਵਿਦੇਸ਼ੀ ਭਾਸ਼ਾ ਤੇ ਜ਼ੋਰ ਹੋਣ ਕਰ ਕੇ ਅਤੇ ਵਿਦੇਸ਼ੀ ਪ੍ਰੀਖਿਆ ਕਰ ਕੇ ਇਨ੍ਹਾਂ ਸਕੂਲਾਂ ਨੇ ਆਜ਼ਾਦ ਭਾਰਤ ਵਿਚ ਆਪਣੀ ਪ੍ਰਣਾਲੀ ਹੁਣ ਬਹੁਤ ਬਦਲ ਲਈ ਹੈ। ਉਪਰੋਕਤ ਸਾਰੀਆਂ ਕਿਸਮਾਂ ਦੇ ਸਕੂਲਾਂ ਵਿਚ ਦਿਨ ਸਕੂਲ ਅਤੇ ਰਿਹਾਇਸ਼ੀ ਸਕੂਲ ਦੋਵੇਂ ਕਿਸਮਾਂ ਪਾਈਆਂ ਜਾਂਦੀਆਂ ਹਨ।

ਹਰ ਦੇਸ਼ ਦੀਆਂ ਆਪਣੀਆਂ ਸਿੱਖਿਆ ਪ੍ਰਣਾਲੀਆਂ ਹੁੰਦੀਆਂ ਹਨ ਜਾਂ ਇਉਂ ਕਹਿ ਲਵੋ ਕਿ ਦੇਸ਼ਾਂ ਦੇ ਰਾਜਨੀਤਿਕ ਤੇ ਆਰਥਿਕ ਢਾਂਚਿਆਂ ਅਨੁਸਾਰ ਉਥੋਂ ਦੀਆਂ ਸਿੱਖਿਆ ਪ੍ਰਣਾਲੀਆਂ ਵੱਖ ਵੱਖ ਹੁੰਦੀਆਂ ਹਨ। ਰੂਸ ਜਾਂ ਹੋਰ ਸਾਮਵਾਦੀ ਦੇਸ਼ਾਂ ਵਿਚ ਆਪਣੇ ਨਾਗਰਿਕਾਂ ਨੂੰ ਸਿੱਖਿਆ ਦੇਣ ਦੀ ਜ਼ਿੰਮੇਵਾਰੀ ਸਰਕਾਰ ਦੇ ਸਿਰ ਹੈ ਇਸ ਲਈ ਉਥੇ ਕੋਈ ਅਰਧ-ਸਰਕਾਰੀ ਜਾਂ ਗ਼ੈਰ-ਸਰਕਾਰੀ ਸਕੂਲ ਨਹੀਂ ਹੁੰਦੇ ਹਨ ਪਰ ਇਸ ਦੇ ਉਲਟ ਅਮਰੀਕਾ ਜਾਂ ਹੋਰ ਪਰਜਾਤੰਤਰ ਦੇਸ਼ਾਂ ਵਿਚ ਖ਼ਾਸ ਕਰ ਕੇ ਉੱਨਤਸ਼ੀਲ ਦੇਸ਼ਾਂ ਵਿਚ ਨਾਗਰਿਕਾਂ ਨੂੰ ਸਿੱਖਿਆ ਦੇਣ ਲਈ ਸਰਕਾਰੀ, ਅਰਧ-ਸਰਕਾਰੀ ਤੇ ਗ਼ੈਰ-ਸਰਕਾਰੀ ਸਭ ਕਿਸਮਾਂ ਦੇ ਸਕੂਲ ਹੁੰਦੇ ਹਨ। ਭਾਰਤ ਦੀ ਆਧੁਨਿਕ ਸਿੱਖਿਆ ਪ੍ਰਣਾਲੀ ਦਾ ਆਰੰਭ 19ਵੀਂ ਸਦੀ ਤੋਂ ਮੰਨਿਆ ਜਾ ਸਕਦਾ ਹੈ। ਮੈਕਾਲੇ ਦੁਆਰਾ ਭਾਰਤ ਵਿਚ ਅੰਗਰੇਜ਼ੀ ਪ੍ਰਣਾਲੀ ਸ਼ੁਰੂ ਹੋਈ। ਮੈਕਾਲੇ ਦੁਆਰਾ ਪੇਸ਼ ਕੀਤੀ ਗਈ ਸਿੱਖਿਆ ਪ੍ਰਣਾਲੀ ਦੀਆਂ ਖਾਮੀਆਂ ਨੂੰ 1854 ਈ. ਵਿਚ ਮਿਸਟਰ ਵੁੱਡ ਨੇ ਪੂਰਨ ਦੀ ਕੋਸ਼ਿਸ਼ ਕੀਤੀ। ਉਸ ਨੇ ਸਿੱਖਿਆ ਪ੍ਰਣਾਲੀ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ :—

ਮੁਢਲੀ, ਮਾਧਮਿਕ ਅਤੇ ਵਿਸ਼ਵ ਵਿਦਿਆਲੀ। ਇਸ ਤੋਂ ਮਗਰੋਂ ਆਜ਼ਾਦੀ ਤੋਂ ਪਹਿਲਾਂ ਅਤੇ ਬਾਅਦ ਵਿਚ ਵੀ ਭਾਰਤ ਦੀ ਸਿੱਖਿਆ ਪ੍ਰਣਾਲੀ ਵਿਚ ਕੀ ਪਰਿਵਰਤਨ ਆਉਂਦੇ ਰਹੇ ਜਿਵੇਂ ਨੰਬਰਵਾਰ ਸਭ ਤੋਂ ਪਹਿਲਾਂ ਸਕੂਲ ਵਿਚ,

(1) ਮੁਢਲੀ ਸਿੱਖਿਆ ਅਧੀਨ

(i) ਪੂਰਵ ਸਕੂਲ ਸਿੱਖਿਆ ਜਾਂ ਬਾਲਵਾੜੀ

(ii) ਨਿਮਨ ਬੁਨਿਆਦੀ (ਜੂਨੀਅਰ ਬੇਸਿਕ) ਜਾਂ ਰਵਾਇਤੀ ਮੁੱਢਲੀ ਸਿੱਖਿਆ।

(2) ਸੈਕੰਡਰੀ ਅਵਸਥਾ ਅਧੀਨ

(i) ਮਿਡਲ ਜਾਂ ਉੱਚ ਬੁਨਿਆਦੀ ਸਿੱਖਿਆ।

(ii) ਹਾਈ ਸਕੂਲ ਸਿੱਖਿਆ (2 ਸਾਲ)

ਜਾਂ

ਹਾਇਰ ਸੈਕੰਡਰੀ ਸਿੱਖਿਆ (3 ਸਾਲ)

ਜਾਂ

ਇਨ੍ਹਾਂ ਦੀ ਥਾਂ ਤੇ ਤਕਨੀਕੀ ਜਾਂ ਸੈਨਿਕ ਸਿੱਖਿਆ।

(3) ਵਿਸ਼ਵ ਵਿਦਿਆਲਿਆਂ ਜਾਂ ਯੂਨੀਵਰਸਿਟੀ ਅਵਸਥਾ ਅਧੀਨ

(i) ਇੰਟਰਮੀਡੀਏਟ ਤੇ ਡਿਗਰੀ ਸਿੱਖਿਆ

ਹਾਈ ਸਕੂਲ ਦੇ 10 ਸਾਲਾਂ ਉਪਰੰਤ

10 + 2 + 2 = (2 ਸਾਲ ਐਫ. ਏ. 2 ਸਾਲ ਬੀ. ਏ.)

ਜਾਂ 10 + 1 + 3 (ਹਾਈ ਸਕੂਲ 10+ਪ੍ਰੀ-ਯੂਨੀਵਰਸਿਟੀ ਤੇ 3 ਸਾਲਾ ਡਿਗਰੀ ਅਰਥਾਤ ਟੀ. ਡੀ. ਸੀ.)

ਜਾਂ ਫਿਰ 11+3 = ਹਾਇਰਸੈਕੰਡਰੀ + ਟੀ. ਡੀ. ਸੀ.

ਪਰ ਹੁਣ ਉਪਰੋਕਤ ਨੰ : 1 ਪ੍ਰਣਾਲੀ ਖ਼ਤਮ ਕਰ ਦਿੱਤੀ ਗਈ ਹੈ।

(ii) ਪੋਸਟ ਗਰੈਜੂਏਟ ਸਿੱਖਿਆ ਤੇ ਖੋਜ ਦਾ ਕੰਮ ਅਰਥਾਤ ਐਮ. ਏ. ਜਾਂ ਪੀ. ਐਚ. ਡੀ. ।

(iii) ਪੋਸਟ ਗਰੈਜੂਏਟ ਦੇ ਬਦਲੇ ਪ੍ਰਾਪਤ ਸਿੱਖਿਆ ਜਿਵੇਂ : ਇੰਜਨੀਅਰਿੰਗ, ਡਾਕਟਰੀ ਚਕਿਤਸਾ, ਪਸ਼ੂ-ਚਕਿਤਸਾ, ਤਕਨੀਕੀ ਸਿੱਖਿਆ, ਖੇਤੀ, ਵਪਾਰ, ਕਾਨੂੰਨ, ਲਲਿਤ ਕਲਾਵਾਂ, ਗ੍ਰਹਿ-ਵਿਗਿਆਨ ਤੇ ਸੈਨਿਕ ਸਿੱਖਿਆ ਆਦਿ ਸਬੰਧੀ ਟਰੇਨਿੰਗ ਆਦਿ।

ਅੱਜਕੱਲ੍ਹ ਇਸ ਪ੍ਰਣਾਲੀ ਤੇ ਮੁੜ ਛਾਣ-ਬੀਣ ਕਰ ਕੇ ਇਸ ਵਿਚ ਹੋਰ ਤਬਦੀਲੀ ਲਿਆਂਦੀ ਗਈ ਹੈ। ਅਜੋਕੀ 14-ਸਾਲਾ ਸਿੱਖਿਆ ਜਿਹੜੀ ਡਿਗਰੀ ਪੱਧਰ ਤੇ ਦਿੱਤੀ ਜਾਂਦੀ ਨੂੰ ਨਾਕਾਫੀ ਸਮਝ ਕੇ 15-ਸਾਲਾ ਸਿੱਖਿਆ (10+2+3) ਪ੍ਰਣਾਲੀ ਨੂੰ ਲਾਗੂ ਕਰ ਦਿੱਤਾ ਗਿਆ ਹੈ। ਕੋਸ਼ਿਸ਼ ਇਹ ਕੀਤੀ ਜਾ ਰਹੀ ਹੈ ਕਿ ਸਾਰੇ ਦੇਸ਼ ਵਿਚ ਸਿੱਖਿਆ ਦੀ ਪ੍ਰਣਾਲੀ ਇਕਸਾਰ ਹੋਵੇ ਤਾਂ ਜੋ ਇਕ ਖੇਤਰ ਤੋਂ ਦੂਜੇ ਖੇਤਰ ਵਿਚ ਬਦਲ ਕੇ ਜਾਣ ਵਾਲੇ ਵਿਦਿਆਰਥੀਆਂ ਨੂੰ ਬਹੁਤੀਆਂ ਸਮੱਸਿਆਵਾਂ ਦਾ ਸਾਮ੍ਹਣਾ ਨਾ ਕਰਨਾ ਪਵੇ। ਇਸ ਮੰਤਵ ਲਈ 10 ਸਾਲਾਂ ਦੀ ਪੜ੍ਹਾਈ ਤੋਂ ਬਾਅਦ ਦੋ-ਸਾਲਾ ਕੋਰਸ (ਪ੍ਰੀ-ਯੂਨੀਵਰਸਿਟੀ) ਸਕੂਲਾਂ ਨਾਲ ਹੋਰ ਜੋੜ ਦਿੱਤਾ। ਇਹ ਦੋ-ਸਾਲ ਕਾਲਜਾਂ ਵਿਚ ਜਾਂ ਸਕੂਲਾਂ ਵਿਚ ਲਗਾਏ ਜਾਂਦੇ ਹਨ ਅਤੇ ਜਮਾਤਾਂ ਦਾ ਇਮਤਿਹਾਨ ਸਕੂਲ ਬੋਰਡ ਰਾਹੀਂ ਹੁੰਦਾ ਹੈ ਅਤੇ ਫਿਰ 3 ਸਾਲਾ ਡਿਗਰੀ ਦੀ ਸਿੱਖਿਆ ਕਾਲਜਾਂ ਵਿਚ ਦਿੱਤੀ ਜਾਂਦੀ ਹੈ।

ਸਮਾਜਿਕ ਵਿਕਾਸ ਦੇ ਨਾਲ ਸਿੱਖਿਆ ਸਰਬ-ਵਿਆਪੀ ਤਾਂ ਹੋਈ ਪਰ ਇਸ ਦੇ ਨਾਲ ਇਸ ਖੇਤਰ ਵਿਚ ਬਹੁਤ ਸਾਰੀਆਂ ਸਮੱਸਿਆਵਾਂ ਵੀ ਖਾਸ ਕਰ ਉੱਨਤਸ਼ੀਲ ਦੇਸ਼ਾਂ ਵਿਚ ਸਾਹਮਣੇ ਆਈਆਂ। ਇਨ੍ਹਾਂ ਸਮੱਸਿਆਵਾਂ ਦਾ ਸਬੰਧ ਸਕੂਲ ਦੇ ਪ੍ਰਬੰਧਕ ਅਧਿਕਾਰੀਆਂ, ਅਧਿਆਪਕਾਂ ਤੇ ਵਿਦਿਆਰਥੀਆਂ ਨਾਲ ਹੀ ਨਹੀਂ ਸਗੋਂ ਇਨ੍ਹਾਂ ਦਾ ਪ੍ਰਭਾਵ ਸਮੁੱਚੇ ਸਮਾਜ ਤੇ ਪੈਂਦਾ ਹੈ।

**ਸਕੂਲਰ, ਜੇਮਜ਼** : ਅਮਰੀਕਾ ਦੇ ਇਸ ਮਾਹਿਰ ਕਾਨੂੰਨ-ਦਾਨ ਅਤੇ ਇਤਿਹਾਸਕਾਰ ਦਾ ਜਨਮ 20 ਮਾਰਚ, 1839 ਈ. ਨੂੰ ਵੈੱਸਟ ਕੈਂਬ੍ਰਿਜ (ਅੱਜ ਦਾ ਆਰਲਿੰਗਟਨ) ਵਿਖੇ ਹੋਇਆ। ਪੜ੍ਹਾਈ ਖ਼ਤਮ ਕਰਨ ਉਪਰੰਤ ਇਹ ਅਧਿਆਪਕ ਲਗ ਗਿਆ। ਕੁਝ ਚਿਰ ਪਿਛੋਂ ਇਸ ਨੇ ਵਕਾਲਤ ਕਰਨੀ ਆਰੰਭ ਕਰ ਦਿੱਤੀ ਅਤੇ ਵਕੀਲ ਬਣ ਗਿਆ। ਸੰਨ 1869 ਵਿਚ ਇਸ ਨੇ ਵਾਸ਼ਿੰਗਟਨ ਤੋਂ ਯੂਨਾਈਟਿਡ ਸਟੇਟਸ ਜੂਰਿਸਟ ਮੈਗਜ਼ੀਨ ਪ੍ਰਕਾਸ਼ਿਤ ਕੀਤਾ। ਕੁਝ ਚਿਰ ਪਿਛੋਂ ਬੋਸਟਨ ਆ ਕੇ ਇਥੇ ਸਿੱਖਿਆ ਅਤੇ ਸਾਹਿਤ ਦੀ ਸੇਵਾ

ਆਰੰਭ ਕੀਤੀ ਅਤੇ ਵੱਖ ਵੱਖ ਯੂਨੀਵਰਸਿਟੀਆਂ ਵਿਚ ਜਾ ਕੇ ਲੈਕਚਰ ਵੀ ਦਿੰਦਾ ਰਿਹਾ। ਸੰਨ 1896-97 ਦੌਰਾਨ ਇਹ ਅਮਰੀਕਾ ਦੀ ਹਿਸਟਾਰੀਕਲ ਐਸੋਸੀਏਸ਼ਨ ਦਾ ਪ੍ਰਧਾਨ ਵੀ ਰਿਹਾ।

ਵੱਖ ਵੱਖ ਵਿਸ਼ਿਆਂ ਉੱਤੇ ਇਸ ਦੀਆਂ ਕੁਝ ਪ੍ਰਸਿੱਧ ਪੁਸਤਕਾਂ ਇਸ ਪ੍ਰਕਾਰ ਹਨ—(1) ਲਾਈਫ ਆਫ਼ ਟਾਮਸ ਜੈਫ਼ਰਸਨ (1893); (2) ਹਿਸਟਾਰੀਕਲ ਬ੍ਰੀਫ਼ਸ (1896); (3) ਕਾਂਸਟੀਟਿਊਸ਼ਨਲ ਸਟੱਡੀਜ਼ (1897); (4) ਅਲੈਗਜ਼ੈਂਡਰ ਹੈਮਿਲਟਨ, (1901); (5) ਆਈਡੀਅਲਜ਼ ਆਫ਼ ਦੀ ਰੀਪਬਲਿਕ (1908); (6) ਏ ਹਿਸਟਰੀ ਆਫ਼ ਦੀ ਯੂਨੀਵਰਸਿਟੀ ਸਟੇਟਸ ਅੰਡਰ ਦੀ ਕਾਂਸਟੀਟਿਊਸ਼ਨ' (1880-1913)।

ਇਸ ਨੇ ਕਾਨੂੰਨ ਦੇ ਵਿਸ਼ੇ ਉੱਤੇ 'ਟ੍ਰੀਟਾਈਜ਼ ਆਨ ਡੋਮੈਸਟਿਕ ਰੀਲੇਸ਼ਨਜ਼' (1870 ਈ.) ਵੀ ਲਿਖੀ।

**ਸਕੂਲੂਡਿਸ, ਸਟੀਫਨ** : ਇਸ ਯੂਨਾਨੀ ਸਿਆਸਤਦਾਨ ਦਾ ਜਨਮ 1836 ਈ. ਵਿਚ ਕੁਸਤੁਨਤੁਨੀਆ ਵਿਖੇ ਹੋਇਆ। ਇਹ ਆਪਣਾ ਵਪਾਰ ਛੱਡ ਕੇ ਏਥਨਜ਼ ਵਿਚ ਯੂਨਾਨੀ ਨਾਗਰਿਕ ਦੇ ਤੌਰ ਤੇ ਆਬਾਦ ਹੋ ਗਿਆ। ਇਹ 1879 ਈ. ਵਿਚ ਅਤੇ ਦੁਬਾਰਾ 1892 ਤੋਂ 1906 ਈ. ਤਕ ਯੂਨਾਨ ਦੇ ਚੈਂਬਰ ਦਾ ਮੈਂਬਰ ਰਿਹਾ। ਸੰਨ 1883 ਵਿਚ ਇਹ ਸਪੇਨ ਵਿਚ ਰਾਜਦੂਤ ਵੀ ਰਿਹਾ। ਕਈ ਵਾਰ ਇਹ ਮੰਤਰੀ ਨਿਯੁਕਤ ਹੋਇਆ। ਸੰਨ 1897 ਦੇ ਯੁੱਧ ਤੋਂ ਬਾਅਦ ਹੋਈ ਸੰਧੀ ਉਪਰ ਇਸ ਦਾ ਕਾਫ਼ੀ ਪ੍ਰਭਾਵ ਸੀ। ਸੰਨ 1912 ਵਿਚ ਇਹ ਲੰਡਨ ਵਿਚ ਤੁਰਕਾਂ ਨਾਲ ਮੁਲਾਕਾਤ ਕਰਨ ਲਈ ਇਕ ਡੈਲੀਗੇਸ਼ਨ ਦਾ ਮੈਂਬਰ ਵੀ ਨਿਯੁਕਤ ਕੀਤਾ ਗਿਆ। ਨਵੰਬਰ, 1915 ਈ. ਵਿਚ ਇਹ ਪ੍ਰਧਾਨ ਮੰਤਰੀ ਬਣਿਆ ਅਤੇ ਆਪਣੀ ਹਿਤਕਾਰੀ ਨਿਰਪੱਖਵਾਦ ਦੀ ਨੀਤੀ ਦੀ ਘੋਸ਼ਣਾ ਕੀਤੀ। ਛੇ ਮਹੀਨੇ ਬਾਅਦ ਇਸ ਨੂੰ ਆਪਣੇ ਅਹੁਦੇ ਤੋਂ ਅਸਤੀਫ਼ਾ ਦੇਣਾ ਪਿਆ।

ਇਸ ਦੀ ਮੌਤ 20 ਅਗਸਤ, 1928 ਨੂੰ ਹੋਈ।

**ਸਕੇਸਰ ਪਹਾੜੀ** : ਇਹ ਸਾਲਟ ਰੇਂਜ ਪਰਬਤ-ਲੜੀ ਦੀ ਸਭ ਤੋਂ ਉੱਚੀ ਚੋਟੀ (1527 ਮੀ.) ਹੈ ਜੋ ਪਾਕਿਸਤਾਨ ਦੇ ਸ਼ਾਹਪੁਰ ਜ਼ਿਲ੍ਹੇ ਵਿਚ, ਮੀਆਂਵਾਲੀ ਕਸਬੇ ਤੋਂ 40 ਕਿ. ਮੀ. ਦੂਰ ਪੂਰਬ ਵੱਲ 31° 33' ਉ. ਵਿਥ. ਅਤੇ 71° 88' ਪੂ. ਲੰਬ. ਉਤੇ ਸਥਿਤ ਹੈ। ਇਹ ਪਹਾੜੀ ਆਲੇ-ਦੁਆਲੇ ਦੇ ਇਲਾਕੇ ਦੇ ਲੋਕਾਂ ਲਈ ਬਹੁਤ ਵਧੀਆ ਸੈਰਗਾਹ ਹੈ। ਰਹਿਣ ਲਈ ਇਥੇ ਬਹੁਤ ਸੋਹਣੀਆਂ ਰਿਹਾਇਸ਼ੀ ਇਮਾਰਤਾਂ ਹਨ। ਅੱਧੇ ਜੂਨ ਤੋਂ ਅੱਧੇ ਅਕਤੂਬਰ ਤੀਕ ਇਥੇ ਦਾ ਤਾਪਮਾਨ 24° ਸੈਂ. ਦੇ ਲਗਭਗ ਰਹਿੰਦਾ ਹੈ। ਇਸ ਪਹਾੜੀ ਤੇ ਵੱਡੀ ਮੁਸ਼ਕਲ ਪੀਣ ਵਾਲੇ ਪਾਣੀ ਦੀ ਹੈ ਪਰ ਇਹ ਥੁੜ੍ਹ ਵੀ ਆਲੇ-ਦੁਆਲੇ ਦੇ ਸਥਾਨਾਂ ਤੋਂ ਪਾਣੀ ਲਿਆ ਕੇ ਪੂਰੀ ਕਰ ਲਈ ਜਾਂਦੀ ਹੈ।

ਹ. ਪੁ.– ਇੰਪ. ਗ. ਇੰਡ

**ਸੰਕੇਸ਼ਵਰ** : ਇਹ ਸ਼ਹਿਰ ਕਰਨਾਟਕ ਰਾਜ ਦੇ ਬੈਲਗਾਮ ਜ਼ਿਲ੍ਹੇ ਦੀ ਚਿਕੋਡੀ ਤਹਿਸੀਲ ਵਿਚ ਬੈਲਗਾਮ ਸ਼ਹਿਰ ਤੋਂ 43 ਕਿ. ਮੀ. ਉੱਤਰ ਵਿਚ ਸਥਿਤ ਹੈ । ਸ਼ੰਕੇਸ਼ਵਰ ਦਾ ਭਾਵ ਹੈ ਸੁੱਖ ਦਾ ਦੇਵਤਾ। ਇਥੇ ਕਪਾਹ, ਨਾਰੀਅਲ, ਖਜੂਰਾਂ, ਤੇ ਗਰਮ ਮਸਾਲੇ ਆਦਿ ਦਾ ਵਪਾਰ ਹੁੰਦਾ ਹੈ. ਇਥੇ ਧੋਤੀਆਂ, ਸਾੜ੍ਹੀਆਂ ਤੇ ਕੰਬਲ ਤਿਆਰ ਕੀਤੇ ਜਾਂਦੇ ਹਨ।

ਇਥੇ ਇਕ ਸ਼ੰਕਰਲਿੰਗ ਦਾ ਪੁਰਾਣਾ ਮੰਦਰ ਹੈ ਅਤੇ ਇਕ ਮਠ ਹੈ ਜਿਥੇ ਹਿੰਦੂ ਧਰਮ ਦੇ ਸਮਾਰਥ ਮਤ ਦਾ ਸ਼ੰਕਰਾਚਾਰੀਆ ਰਹਿੰਦਾ ਹੈ। ਸੰਨ 1488 ਵਿਚ ਕੋਨਕਨ ਦੇ ਬਹਿਮਨੀ ਗਵਰਨਰ ਬਹਾਦਰ ਗਿਲਾਨੀ ਨੇ ਬਗ਼ਾਵਤ ਕੀਤੀ ਅਤੇ ਇਸ ਇਲਾਕੇ ਉਤੇ ਕਬਜ਼ਾ ਕਰਕੇ ਆਪਣੀ ਰਾਜਧਾਨੀ ਇਥੇ ਬਣਾਈ ਪਰ ਮਗਰੋਂ ਇਹ ਸ਼ਹਿਰ ਮੁਹੰਮਦ ਦੂਜੇ ਦੇ ਅਧੀਨ ਹੋ ਗਿਆ।

ਆਬਾਦੀ– 27, 244 (1991)

16° 15' ਉ. ਵਿਥ. ; 24° 25' ਪੂ. ਲੰਬ.

ਹ. ਪੁ.-ਇੰਪ. ਗ. ਇੰਡ. 22 : 5

**ਸਕੇਟ ਫਿਸ਼** : ਇਹ ਸ਼੍ਰੇਣੀ ਕੌਂਡਰਿਕਥੀਜ਼ ਦੇ ਵਰਗ ਹਾਈਪਟੋਰਿਮੀ ਵਿਚੋਂ ਰਾਜਾਇਡੀ ਕੁਲ ਦੀਆਂ ਕਾਰਟੀਲੇਜੀਨਸ ਮੱਛੀਆਂ ਹਨ। ਇਸ ਦੀ ਰਾਜਾ ਪ੍ਰਜਾਤੀ ਦੀਆਂ ਕਈ ਜਾਤੀਆਂ ਸਰਬ-ਵਿਆਪਕ ਹਨ, ਜਿਨ੍ਹਾਂ ਵਿਚੋਂ ਬਹੁਤੀਆਂ ਡੂੰਘੇ ਪਾਣੀਆਂ ਵਿਚ ਰਹਿੰਦੀਆਂ ਹਨ।

ਇਨ੍ਹਾਂ ਮੱਛੀਆਂ ਦਾ ਸਰੀਰ ਚਪਟਾ ਹੁੰਦਾ ਹੈ। ਛਾਤੀ ਖੰਭੜੇ ਸਨਾਊਟ ਤੋਂ ਲੈ ਕੇ ਸਾਰੇ ਸਰੀਰ ਤਕ ਫੈਲੇ ਹੁੰਦੇ ਹਨ ਪਰ ਪੂਛ ਤਕ ਨਹੀਂ ਜਾਂਦੇ। ਇਹ ਖੰਭੜੇ ਮੱਛੀ ਨੂੰ ਤੈਰਨ ਵਿਚ ਸਹਾਇਤਾ ਕਰਦੇ ਹਨ। ਪੂਛ ਦੇ ਪਿਛਲੇ ਹਿੱਸੇ ਵਿਚ ਦੋ ਨਿੱਕੇ ਨਿੱਕੇ ਪਿੱਠ ਖੰਭੜੇ ਹੁੰਦੇ ਹਨ।

ਸਕੇਟ-ਮੱਛੀਆਂ , ਰੇ-ਮੱਛੀਆਂ ਵਰਗੀਆਂ ਹੀ ਹੁੰਦੀਆਂ ਹਨ। ਸਕੇਟ ਅਤੇ ਰੇ-ਮੱਛੀਆਂ ਦੀ ਮੋਟੇ ਤੌਰ ਤੇ ਭਿੰਨਤਾ ਇਹ ਹੈ ਕਿ ਸਕੇਟਾਂ ਦੀ ਪੂਛ ਰੇ-ਮੱਛੀਆਂ ਦੀ ਪੂਛ ਨਾਲੋਂ ਮੋਟੀ ਹੁੰਦੀ ਹੈ। ਇਹ ਮੱਛੀਆਂ ਆਮ ਤੌਰ ਤੇ ਪਾਣੀ ਦੇ ਥੱਲਿਆਂ ਵਿਚ ਦਬੀਆਂ ਜਾਂ ਇਸ ਉੱਪਰ ਛਾਤੀ ਖੰਭੜਿਆਂ ਦੁਆਰਾ ਜੋ ਕਿ ਲਹਿਰ ਵਾਂਗ ਹਰਕਤ ਕਰਦੇ ਹਨ, ਰੀਂਗਦੀਆਂ ਮਿਲਦੀਆਂ ਹਨ। ਪੱਛਮੀ ਅੰਧ ਮਹਾਂਸਾਗਰ ਵਿਚ ਮਿਲਣ ਵਾਲੀ ਸਭ ਤੋਂ ਵੱਡੀ ਜਾਤੀ ਰਾਜਾ ਲੈਵਿਸ ਹੈ , ਜੋ ਤਕਰੀਬਨ 1.8 ਮੀ. ਲੰਬੀ ਹੁੰਦੀ ਹੈ। ਰਾਜਾ ਇਨਆਰਨੇਟਾ ਜੋ ਸ਼ਾਂਤ ਮਹਾਂਸਾਗਰ ਦੀ ਅਮਰੀਕਨ ਜਾਤੀ ਹੈ, ਇਸ ਦੀ ਵਪਾਰਕ ਤੌਰ ਤੇ ਬਹੁਤ ਮਹਤੱਤਾ ਹੈ। ਕਈ ਤਰ੍ਹਾਂ ਦੇ ਰੀੜ੍ਹਧਾਰੀ ਅਤੇ ਰੀੜ੍ਹਰਹਿਤ ਜੰਤੂ ਇਨ੍ਹਾਂ ਦਾ ਭੋਜਨ ਬਣਦੇ ਹਨ। ਰੇ-ਮੱਛੀਆਂ ਦੇ ਉਲਟ ਸਕੇਟ ਮੱਛੀਆਂ ਅੰਡਜ ਜੰਤੂ ਹਨ। ਵੱਡੇ ਆਕਾਰ ਦੇ ਲੰਬੂਤਰੇ ਜਿਹੇ ਅੰਡੇ ਚੰਮ ਵਰਗੇ ਖ਼ੋਲ਼ਾਂ ਨਾਲ ਢੱਕੇ ਹੁੰਦੇ ਹਨ। ਛਾਤੀ ਖੰਭੜੇ ਕੱਟ ਕੇ ਇਹ ਖਾਣ ਦੇ ਕੰਮ ਵੀ ਆਉਂਦੀਆਂ ਹਨ।

ਹ. ਪੁ.– ਐਨ. ਬ੍ਰਿ. 18 : 678

**ਸਕੇਟਿੰਗ** : ਸਕੇਟਿੰਗ ਦਾ ਸ਼ਾਬਦਿਕ ਅਰਥ ਹੈ ਰਿੜ੍ਹਨਾ। ਇਹ ਇਕ ਖੇਡ ਹੈ। ਸਕੇਟਿੰਗ ਕਈ ਤਰੀਕਿਆਂ ਨਾਲ ਕੀਤੀ ਜਾਂਦੀ ਹੈ। ਬਰਫ਼ ਉੱਤੇ ਸਕੇਟਿੰਗ ਕਰਨ ਲਈ ਜੁੱਤੀਆਂ ਨਾਲ ਲੋਹੇ ਫਲਕ ਜਾਂ ਬਲੇਡ ਬੰਨ੍ਹ ਲਏ ਜਾਂਦੇ ਹਨ। ਲਕੜੀ ਦੇ ਫਰਸ਼ ਤੇ ਸਕੇਟਿੰਗ ਕਰਨ ਲਈ ਜੁੱਤੀਆਂ ਨਾਲ ਪਹੀਆਂ ਵਾਲੀਆਂ ਪਲੇਟਾਂ ਬੰਨ੍ਹ ਲਈਆਂ ਜਾਂਦੀਆਂ ਹਨ।

**ਇਤਿਹਾਸ**—ਸਕੈਂਡੇਨੇਵੀਆ ਦੇ ਸਾਹਿਤ ਅਤੇ ਯੂਰਪ ਦੀਆਂ ਪੁਰਾਣੀਆਂ ਚੀਜ਼ਾਂ ਦੀਆਂ ਖੋਜਾਂ ਦੇ ਆਧਾਰ ਤੇ ਸਕੇਟਿੰਗ ਦਾ ਆਰੰਭ ਅੱਠਵੀਂ ਸਦੀ ਈਸਵੀ ਦੇ ਲਗਭਗ ਮੰਨਿਆ ਜਾ ਸਕਦਾ ਹੈ। ਸਕੇਟਾਂ ਦਾ ਸਭ ਤੋਂ ਪੁਰਾਣਾ ਰੂਪ ਲਕੜੀ ਦੀਆਂ ਬਣੀਆਂ ਹੋਈਆਂ ਬਰਫ਼ ਉੱਤੇ ਚੱਲਣ ਵਾਲੀਆਂ ਜੁੱਤੀਆਂ ਹੋ ਸਕਦੀਆਂ ਹਨ ਪਰ ਸਭ ਤੋਂ ਪੁਰਾਣਾ ਸਕੇਟ ਹੱਡੀਆਂ ਦਾ ਬਣਿਆ ਹੋਇਆ ਲੱਭਿਆ ਹੈ। ਸਕੇਟਾਂ ਦੇ ਸਭ ਪੁਰਾਣੇ ਨਮੂਨੇ ਬਜ਼ੋਰਕੋ (ਸਵੀਡਨ) ਵਿਚੋਂ ਮਿਲੇ ਹਨ। ਇਹ ਸ਼ਹਿਰ ਅੱਠਵੀਂ ਤੋਂ ਦਸਵੀਂ ਸਦੀ ਵਿਚਕਾਰ ਕਾਫ਼ੀ ਉੱਨਤ ਸੀ।

ਅੱਜਕੱਲ੍ਹ ਦਾ ਡੱਚ ਸ਼ਬਦ ਸਕਾਟਸ ਜਿਸ ਤੋਂ ਅੰਗਰੇਜ਼ੀ ਦਾ ਸ਼ਬਦ 'ਸਕੇਟਸ' ਨਿਕਲਿਆ, 1573 ਈ. ਤੋਂ ਵਰਤਿਆ ਜਾਂਦਾ ਹੈ। ਸਭ ਤੋਂ ਪਹਿਲਾਂ ਪ੍ਰਚਲਿਤ ਅਰਥਾਂ ਵਿਚ ਇਸ ਸ਼ਬਦ ਦੀ ਵਰਤੋਂ ਹੈਨਰੀ ਹੈਕਸਮਜ਼ ਦੀ ਡਿਕਸ਼ਨਰੀ (1648) ਵਿਚ ਮਿਲਦੀ ਹੈ। ਲਕੜੀ ਦੇ ਸਕੇਟਸ ਨੂੰ ਜੋ ਲੋਹੇ ਨਾਲ ਮੜ੍ਹੇ ਹੋਏ ਹੁੰਦੇ ਸਨ, ਸ਼ਰਿਕ ਸ਼ੂਜ਼ ਕਿਹਾ ਗਿਆ ਹੈ। ਇਹ ਕਾਫੀ ਲੰਬੇ ਹੁੰਦੇ ਸਨ ਅਤੇ ਇਨ੍ਹਾਂ ਦੇ ਅਗਲੇ ਸਿਰਿਆਂ ਉੱਤੇ ਪੱਬਾਂ ਦਾ ਵਧਵਾਂ ਲੋਹਾ ਲੱਗਿਆ ਹੁੰਦਾ ਸੀ।

ਆਈਸਲੈਂਡ ਦੀਆਂ ਪੁਰਾਣੀਆਂ ਕਹਾਣੀਆਂ ਵਿਚੋਂ ਸਕੇਟਿੰਗ ਦਾ ਪੁਰਾਣਾ ਇਤਿਹਾਸ ਲੱਭਿਆ ਜਾ ਸਕਦਾ ਹੈ। ਚੌਦਵੀਂ ਸਦੀ ਦੇ ਸਕੈਂਡੇਨੇਵੀਆ ਸਾਹਿਤ ਵਿਚ ਵੀ ਇਸ ਦੇ ਹਵਾਲੇ ਮਿਲਦੇ ਹਨ। ਚਾਰਲਸ ਡਿਕਨਜ਼ ਨੇ ਆਪਣੇ ਇਕ ਲੇਖ (1876) ਵਿਚ ਇਸ ਦਾ ਜ਼ਿਕਰ ਕੀਤਾ ਹੈ।

ਸਕੇਟਿੰਗ ਅਤੇ ਬਲੇਡ ਵਾਲੇ ਸਕੇਟ ਦੀਆਂ ਪੁਰਾਣੀਆਂ ਤਸਵੀਰਾਂ ਵਿਚੋਂ ਇਕ ਲੜਕੀ ਦੀ 1448 ਈ. ਦੀ ਬਣੀ ਤਸਵੀਰ ਮਿਲਦੀ ਹੈ। ਸੰਨ 1842 ਵਿਚ ਇਕ ਲੜਕੇ ਵਿਲੀਅਮ ਮੇ ਐਗਲੇ ਨੇ ਦੁਨੀਆਂ ਦਾ ਸਭ ਤੋਂ ਪਹਿਲਾਂ ਅਜਿਹਾ ਕ੍ਰਿਸਮਿਸ ਕਾਰਡ ਬਣਾਇਆ ਜਿਸ ਉੱਤੇ ਸਕੇਟਿੰਗ ਦਾ ਇਕ ਦ੍ਰਿਸ਼ ਸੀ। ਉਨ੍ਹੀਵੀਂ ਸਦੀ ਦੇ ਅੱਧ ਤਕ ਸਕੇਟ ਦਾ ਲੋਹੇ ਦਾ ਭਾਗ ਲਕੜੀ ਨਾਲ ਜੋੜਿਆ ਜਾਂਦਾ ਸੀ, ਜਿਸ ਨੂੰ ਪੈਰ-ਫੱਟੀ ਵੀ ਕਿਹਾ ਜਾਂਦਾ ਸੀ। ਇਹ ਸਕੇਟ ਚਮੜੇ ਤੇ ਤਸਮਿਆਂ ਜਾਂ ਰੱਸੀਆਂ ਨਾਲ ਪੈਰਾਂ ਨੂੰ ਬੰਨ੍ਹ ਲਏ ਜਾਂਦੇ ਸਨ। ਸਕੇਟਿੰਗ ਨੂੰ ਜ਼ਿਆਦਾ ਤਰੱਕੀ 1860 ਈ. ਦੇ ਲਗਭਗ ਸਪਰਿੰਗ ਫੀਲਡ ਦੀ 'ਬਾਰਨੇ ਤੇ ਬੈਰੀ ਕੰਪਨੀ' ਨੇ ਦਿੱਤੀ। ਇਸ ਦੌਰਾਨ ਪੇਚਾਂ ਦੀ ਸਹਾਇਤਾ ਨਾਲ ਸਕੇਟਾਂ ਨੂੰ ਜੁੱਤੀਆਂ ਦੇ ਤਲਿਆਂ ਅਤੇ ਅੱਡੀਆਂ ਨਾਲ ਬੰਨ੍ਹਿਆਂ ਜਾਂਦਾ ਸੀ। ਸਕੇਟ ਨੂੰ ਪੈਰਾਂ ਨਾਲ ਬੰਨ੍ਹਣ ਲਈ ਸਭ ਤੋਂ ਚੰਗਾ ਤਰੀਕਾ ਇਹ ਲੱਭਾ ਕਿ ਸਿੱਧੇ ਸਾਦੇ ਤਰੀਕੇ ਨਾਲ ਸਕੇਟ ਨੂੰ ਪੇਚਾਂ ਨਾਲ ਪੱਕੇ ਤੌਰ ਤੇ ਹੀ ਜੁੱਤੀਆਂ ਨਾਲ ਜੜ ਦਿੱਤਾ ਜਾਣ ਲੱਗਾ। ਸਕੇਟ ਦੇ ਬਲੇਡ ਵਿਚ ਵਿਕਾਸ ਕਰਨ ਦੇ ਕਾਫ਼ੀ ਤਜ਼ਰਬੇ ਵਿਸ਼ੇਸ਼ ਕਰਕੇ 1830 ਤੋਂ 1880 ਵਿਚਕਾਰ ਹੋਏ। ਸਾਰਾ ਸਟੀਲ ਦਾ ਸਕੇਟ ਬਣਾਇਆ ਗਿਆ। ਸੰਨ 1900 ਤੋਂ ਮਗਰੋਂ ਸਕੇਟ ਦੇ ਪੰਜੇ ਹੇਠਾਂ ਆਰੀ ਦੇ ਦੰਦਿਆਂ ਵਰਗੇ ਦੰਦੇ ਬਣਾਏ ਗਏ। ਪੂਰਾ ਸਕੇਟ 1914 ਈ. ਵਿਚ ਸੇਂਟ ਪਾਲ ਨਿਵਾਸੀ ਜਾਨ ਈ. ਸਟਰਾਸ ਨੇ ਬਣਾਇਆ।

**ਰਿੰਕਸ**—ਰੈਫ਼ਰਿਜਰੇਸ਼ਨ ਦੀ ਨਵੀਂ ਕਾਢ ਨੇ ਅਤੇ ਮਸ਼ੀਨੀ ਤੌਰ ਤੇ ਬਰਫ਼ ਜਮਾ ਕੇ ਬਣਾਏ ਰਿੰਕਾਂ ਨੇ ਸਕੇਟਿੰਗ ਦੀ ਖੇਡ ਨੂੰ ਕੇਵਲ ਮੌਸਮੀ ਖੇਡ ਨਾ ਰਹਿਣ ਦਿੱਤਾ। ਇਸ ਤਰ੍ਹਾਂ ਦਾ ਪਹਿਲਾ ਰਿੰਕ ਜਿਸ ਦਾ ਨਾਂ ਗਲੇਸ਼ਰੀਅਮ ਸੀ, 1879 ਈ. ਵਿਚ ਜਾਹਨ ਜੈਮਜੀ ਨੇ ਕਿੰਗਜ਼ ਰੋਡ, ਲੰਡਨ ਵਿਖੇ ਬਣਾਇਆ।

ਸੰਯੁਕਤ ਰਾਜ ਅਮਰੀਕਾ ਵਿਚ ਸਭ ਤੋਂ ਪਹਿਲਾਂ ਜਮਾਇਆ ਹੋਇਆ ਰਿੰਕ 1879 ਈ. ਵਿਚ ਨਿਊਯਾਰਕ ਵਿਖੇ ਟਾਮਸ ਐਲ ਰੈਂਕਿਨ ਨੇ ਬਣਾਇਆ। ਸੰਨ 1889 ਵਿਚ ਪੈਰਿਸ ਵਿਚ ਇਕ ਬਹੁਤ ਵੱਡਾ ਰਿੰਕ ਬਣਾਇਆ ਗਿਆ।

**ਫ਼ਿਗਰ-ਸਕੇਟਿੰਗ**—ਸੰਯੁਕਤ ਰਾਜ ਅਮਰੀਕਾ ਦੇ ਜੈਕਸਨ ਹੈਨਸ (1840-1876) ਨੂੰ ਫ਼ਿਗਰ-ਸਕੇਟਿੰਗ ਦਾ ਜਨਮਦਾਤਾ ਮੰਨਿਆ ਜਾਂਦਾ ਹੈ। ਸਕੇਟਿੰਗ ਵਿਚ ਉਸ ਨੇ ਕਾਫ਼ੀ ਖੁਲ੍ਹ ਲਿਆਂਦੀ। ਅਮਰੀਕੀ ਚੈਂਪੀਅਨਸ਼ਿਪ ਜਿੱਤਣ ਤੋਂ ਬਾਅਦ 1865 ਈ. ਵਿਚ ਉਸ ਨੇ ਸਾਰੇ ਯੂਰਪ ਦਾ ਦੌਰਾ ਕੀਤਾ ਅਤੇ 11 ਸਾਲਾਂ ਮਗਰੋਂ ਵਾਪਸ ਆਉਂਦੇ ਫਿਨਲੈਂਡ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਇੰਗਲੈਂਡ ਅਤੇ ਕੁਝ ਹੱਦ ਤਕ ਕੈਨੇਡਾ ਦੀਆਂ ਸਰਦੀ ਦੀਆਂ ਖੇਡਾਂ ਵਿਚ ਫ਼ਿਗਰ-ਸਕੇਟਿੰਗ ਦਾ ਉਹ ਰੂਪ ਜਿਸ ਨੂੰ 'ਇੰਗਲਿਸ਼' ਕਿਹਾ ਜਾਂਦਾ ਸੀ, ਵੀਹਵੀਂ ਸਦੀ ਦੇ ਸ਼ੁਰੂ ਵਿਚ ਹਰਮਨ ਪਿਆਰਾ ਰਿਹਾ। ਇਸ ਵਿਚ ਕੁੱਝ ਤਬਦੀਲੀਆਂ ਬਾਅਦ ਵਿਚ ਆਈਆਂ ਪਰ ਅਸਲ ਢੰਗ ਪੁਰਾਣਾ ਹੀ ਰਿਹਾ। ਇਸ ਦੀ ਇਕ ਕਿਸਮ ਹੱਥ ਨਾਲ ਹੱਥ ਫੜ ਕੇ ਸਕੇਟਿੰਗ ਕਰਨਾ ਹੈ। ਇਸ ਵਿਚ ਇਕ ਤੋਂ ਵੱਧ ਖਿਡਾਰੀ ਭਾਗ ਲੈਂਦੇ ਹਨ।

**ਆਈ.ਈ.ਵੀ.**—(International Eislauf vereinigung International Skating Union) ਇਹ 23 ਜੁਲਾਈ, 1892 ਨੂੰ ਬਣੀ। ਇਸ ਦੇ ਮੁੱਖ ਕੰਮ ਸਕੇਟਿੰਗ ਵਿਚ ਸੁਧਾਰ ਕਰਨਾ, ਇਸ ਨੂੰ ਲੋਕ-ਪ੍ਰਿਯ ਬਣਾਉਣਾ, ਇਸ ਦੇ ਨਿਯਮ ਬਣਾਉਣਾ ਅਤੇ ਇਸ ਦੇ ਮੁਕਾਬਲੇ ਕਰਾਉਣਾ ਆਦਿ ਸਨ। ਸੰਨ 1950 ਤੋਂ ਬਾਅਦ ਅਮਰੀਕਾ ਵਿਚ ਫ਼ਿਗਰ-ਸਕੇਟਿੰਗ ਦੇ 120 ਮੈਂਬਰ ਕਲੱਬ ਸਥਾਪਿਤ ਸਨ। ਫ਼ਿਗਰ-ਸਕੇਟਿੰਗ ਨੂੰ ਅੱਗੇ ਕਈ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ, ਜਿਵੇਂ ਸਕੂਲ ਫ਼ਿਗਰਜ਼, ਫ੍ਰੀ ਸਕੇਟਿੰਗ, ਨਾਚ ਜੋੜਿਆਂ ਵਿਚ ਅਤੇ ਚਾਰ ਚਾਰ ਵਿਚ । ਮੁਕਾਬਲੇ ਵਿਚ ਇਕ ਵਿਅਕਤੀ ਦੀਆਂ ਮੱਦਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ। ਪਹਿਲੇ ਹਿੱਸੇ ਵਿਚ ਸਕੂਲ ਫ਼ਿਗਰਜ਼ ਹੁੰਦੀਆਂ ਹਨ ਅਤੇ ਦੂਜੇ ਹਿੱਸੇ ਵਿਚ ਫ਼ਰੀ ਸਕੇਟਿੰਗ ਜਾਂ ਵਕਤ ਦੇ ਅਨੁਸਾਰ ਸਕੇਟਿੰਗ ਦੀ ਕੋਈ ਹੋਰ ਕਿਸਮ ਹੁੰਦੀ ਹੈ।

—ਬਲਬੀਰ ਸੇਖੋਂ

**ਸੰਕੇਤ ਕਥਾਵਾਂ** : ਸੰਕੇਤਾਂ ਰਾਹੀਂ ਕੋਈ ਗੱਲ ਕਰਨਾ ਅਤੇ ਦੂਜੇ ਵਿਅਕਤੀ ਵੱਲੋਂ ਵੀ ਸੰਕੇਤਾਂ ਰਾਹੀਂ ਜਵਾਬ ਦੇਣ ਨੂੰ 'ਸੰਕੇਤ ਕਥਾ' ਕਿਹਾ ਜਾਂਦਾ ਹੈ। ਅਕਸਰ ਰਮਜ਼ ਭਰੀਆਂ ਗੁਝੀਆਂ ਗੱਲਾਂ ਕਹਿ ਸੁਣ ਲਈਆਂ ਜਾਂਦੀਆਂ ਹਨ। ਉਦਾਹਰਣ ਵਜੋਂ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਮੁਲਤਾਨ ਗਏ ਤਾਂ ਉਥੋਂ ਦੇ ਫਕੀਰਾਂ ਨੇ ਗੁਰੂ ਜੀ ਕੋਲ ਦੁੱਧ ਦਾ ਭਰਿਆ ਹੋਇਆ ਕਟੋਰਾ ਭੇਜਿਆ ਜਿਸ ਦਾ ਭਾਵ ਸੀ ਕਿ ਇਥੇ ਪਹਿਲਾਂ ਹੀ ਬਥੇਰੇ ਫ਼ਕੀਰ ਹਨ ਸੋ ਨਵਾਂ ਫ਼ਕੀਰ ਕਿੱਥੇ ਸਮਾਵੇਗਾ। ਗੁਰੂ ਜੀ ਇਸ ਦਾ ਗੁੱਝਾ ਭਾਵ ਸਮਝ ਗਏ ਅਤੇ ਦੁੱਧ ਉੱਤੇ ਫੁੱਲ ਟਿਕਾ ਕੇ ਵਾਪਸ ਮੋੜ ਦਿੱਤਾ ਜਿਸ ਦਾ ਭਾਵ ਸੀ ਕਿ ਉਹ ਦੁੱਧ ਉੱਤੇ ਫੁੱਲ ਵਾਂਗ ਸਮਾ ਜਾਣਗੇ। ਇਸ ਤਰ੍ਹਾਂ ਇਨਸਾਨ ਦਾ ਬੌਧਿਕ ਪੱਧਰ ਦੇਖਣ ਲਈ ਵੀ ਕੋਈ ਗੱਲ ਸੰਕੇਤਾਂ ਰਾਹੀਂ ਕੀਤੀ ਜਾਂਦੀ ਹੈ। ਭਾਰਤੀ ਇਤਿਹਾਸ ਅਤੇ ਮਿਥਿਹਾਸ ਵਿਚ ਅਜਿਹੀਆਂ ਕਿੰਨੀਆਂ ਹੀ ਕਹਾਣੀਆਂ ਅਤੇ ਕਥਾਵਾਂ ਪ੍ਰਚਲਿਤ ਹਨ।

ਹ. ਪੁ.— ਪੰ. ਲੋ. ਵਿ. ਕੋ. 2:418

**ਸਕੇਲ (ਚਾਣੇਦਾਰ) ਕੀੜੇ** : ਹੋਮੱਪਟੇਰਾ ਵਰਗ ਦੀਆਂ ਕਈ ਕੁਲਾਂ ਦੇ ਕੀੜਿਆਂ ਨੂੰ ਸਕੇਲ ਕੀੜੇ ਆਖਦੇ ਹਨ। ਇਹ ਕੀੜੇ ਕਲੋਨੀਆ ਬਣਾ ਕੇ ਰਹਿੰਦੇ ਹਨ ਅਤੇ ਪੌਦਿਆਂ ਦੀਆਂ ਜੜ੍ਹਾਂ, ਟਾਹਣੀਆਂ , ਪੱਤਿਆਂ ਜਾਂ ਫੱਲਾਂ ਦਾ ਰਸ ਚੂਸ ਕੇ ਉਨ੍ਹਾਂ ਨੂੰ ਨੁਕਸਾਨ ਪਹੁੰਚਾਉਂਦੇ ਹਨ। ਇਨ੍ਹਾਂ ਦੀਆਂ ਕਈ ਜਾਤੀਆਂ ਹਨ, ਜਿਨ੍ਹਾਂ ਦੀ ਨੁਹਾਰ ਇਕ ਦੂਜੇ ਨਾਲੋਂ ਬਹੁਤ ਵਖਰੀ ਹੁੰਦੀ ਹੈ। ਇਨ੍ਹਾਂ ਕੀੜਿਆਂ ਦਾ ਸਰੀਰ ਇਕ ਰੋਮ ਵਰਗੇ ਖ਼ੋਲ ਨਾਲ ਢੱਕਿਆ ਹੁੰਦਾ ਹੈ, ਜਿਹੜਾ ਇਕ ਚਾਣੇ (ਸਕੇਲ) ਜਾਂ ਗੱਦੇ ਵਰਗੀ ਸ਼ਕਲ ਦਾ ਹੁੰਦਾ ਹੈ ਅਤੇ ਇਸ ਤੋਂ ਹੀ ਇਨ੍ਹਾਂ ਕੀੜਿਆਂ ਦਾ ਇਹ ਨਾਂ ਪਿਆ। ਇਨ੍ਹਾਂ ਵਿਚੋਂ ਕਈ ਜਾਤੀਆਂ ਵਿਚ ਤਾਂ ਸਕੇਲ ਵਰਗਾ ਖ਼ੋਲ ਹੁੰਦਾ ਹੈ ਪਰੰਤੂ ਕਈਆਂ ਵਿਚੋਂ ਇਕ ਸ਼ਹਿਦ ਵਰਗਾ ਰਿਸਾਓ ਨਿਕਲਦਾ ਰਹਿੰਦਾ ਹੈ ਜਿਸ ਨੂੰ ਮਧੂ-ਮੱਖੀਆਂ ਅਤੇ ਕੀੜੀਆਂ ਖਾਂਦੀਆਂ ਹਨ। ਇਨ੍ਹਾਂ ਕੀੜਿਆਂ ਦੀਆਂ ਮਾਦਾਵਾਂ ਖੰਭ-ਰਹਿਤ ਹੁੰਦੀਆਂ ਹਨ, ਜਿਨ੍ਹਾਂ ਦੀਆਂ ਲੱਤਾਂ ਅਤੇ ਟੋਹਣੀਆਂ ਬਹੁਤ ਛੋਟੀਆਂ ਹੁੰਦੀਆਂ ਹਨ। ਨਰ, ਮਾਦਾ ਨਾਲੋਂ

ਛੋਟੇ ਹੁੰਦੇ ਹਨ। ਇਨ੍ਹਾਂ ਦੇ ਸਰੀਰ ਤੇ ਇਕ ਜੋੜਾਂ ਖੰਭਾਂ ਦਾ ਹੁੰਦਾ ਹੈ ਅਤੇ ਲਤਾਂ ਤੇ ਟੋਹਣੀਆਂ ਵੀ ਪੂਰੀਆਂ ਵਿਕਸਿਤ ਹੁੰਦੀਆਂ ਹਨ ਪਰੰਤੂ ਮੂੰਹ-ਅੰਗ ਨਹੀਂ ਹੁੰਦੇ। ਸਕੇਲ ਕੀੜਿਆਂ ਵਿਚੋਂ ਬਹੁਤੇ ਕੀੜੇ ਸਾਰੀ ਸਰਦੀ ਅੰਡੇ ਦੀ ਹਾਲਤ ਵਿਚ ਹੀ ਬਿਤਾਉਂਦੇ ਹਨ। ਮਾਦਾ ਆਪਣੇ ਖ਼ੋਲ ਦੇ ਹੇਠਾਂ ਅੰਡੇ ਦਿੰਦੀ ਹੈ। ਬਸੰਤ ਦੀ ਰੁੱਤੇ ਇਨ੍ਹਾਂ ਅੰਡਿਆਂ ਵਿਚੋਂ ਬੱਚੇ ਨਿਕਲ ਆਉਂਦੇ ਹਨ ਅਤੇ ਇਹ ਬੱਚੇ ਸਥਿਰ ਹੋਣ ਤੋਂ ਪਹਿਲਾਂ ਨਵੇਂ ਪੌਦਿਆਂ ਤੇ ਚਲੇ ਜਾਂਦੇ ਹਨ। ਕਈ ਜਾਤੀਆਂ ਦੇ ਕੀੜੇ ਲਿੰਗੀ ਪ੍ਰਜਣਨ ਤੋਂ ਪਹਿਲਾਂ ਮਾਦਾ ਕੀੜਿਆਂ ਦੀਆਂ ਕਈ ਪੀੜ੍ਹੀਆਂ ਪੈਦਾ ਕਰਦੇ ਹਨ।

ਸਕੇਲ ਕੀੜੇ ਸਿਟਰਸ ਫਲਾਂ, ਸੇਬਾਂ, ਕਈ ਹੋਰ ਫ਼ਲਦਾਰ ਰੁੱਖਾਂ, ਫ਼ਸਲਾਂ, ਸਜਾਵਟੀ ਪੌਦਿਆਂ ਤੇ ਪੌਦਾ ਘਰ ਦੇ ਕਈ ਪੌਦਿਆਂ ਲਈ ਬਹੁਤ ਹਾਨੀਕਾਰਕ ਹਨ। ਹਰ ਜਾਤੀ ਦੇ ਕੀੜੇ ਦਾ ਪਰਪੋਸ਼ੀ ਪੌਦਾ ਵਖਰਾ ਹੁੰਦਾ ਹੈ। ਸੈਨ ਜੋਸ ਸਕੇਲ, ਆੱਇਸਟਰ ਸ਼ੈੱਲ ਸਕੇਲ, ਸਕਰਫ਼ੀ ਸਕੇਲ, ਸਿਟਰਸ ਫਲਾਂ ਦੇ ਜਾਮਣੀ ਤੇ ਲਾਲ ਸਕੇਲ ਅਤੇ ਮੀਲੀ ਬੱਗ ਕੀੜੇ ਕੁਝ ਇਕ ਬਹੁਤ ਹੀ ਹਾਨੀਕਾਰਕ ਸਕੇਲ ਕੀੜੇ ਹਨ। ਇਨ੍ਹਾਂ ਕੀੜਿਆਂ ਨੂੰ ਕੰਟਰੋਲ ਕਰਨਾ ਕਾਫ਼ੀ ਔਖਾ ਹੈ। ਇਨ੍ਹਾਂ ਤੇ ਕਾਬੂ ਪਾਉਣ ਲਈ ਲੇਡੀਬੱਗ ਕੀੜੇ, ਕਈ ਛੋਟੀਆਂ ਕਿਸਮਾਂ ਦੀਆਂ ਭਰਿੰਡਾਂ ਅਤੇ ਇਨ੍ਹਾਂ ਦੇ ਕਈ ਹੋਰ ਪ੍ਰਕਿਰਤਕ ਦੁਸ਼ਮਣਾਂ ਨੂੰ ਵਰਤਿਆ ਜਾਂਦਾ ਹੈ।

ਉਪਰੋਕਤ ਤੋਂ ਛੁੱਟ ਕਈ ਕੀੜੇ ਅਜਿਹੇ ਵੀ ਹਨ, ਜਿਨ੍ਹਾਂ ਦੀ ਕੋਈ ਨਾ ਕੋਈ ਵਪਾਰਕ ਮਹੱਤਤਾ ਹੈ ਜਿਵੇਂ ਕਿ ਕੱਕੀਨੀਲ ਇਨਸੈੱਕਟ ਅਤੇ ਲਾਖ ਦਾ ਕੀੜਾ ਆਦਿ।

ਹ. ਪੁ—ਐਨ. ਬ੍ਰਿ. ਮਾ. 8 : 41; ਇਨਸੈਕਟਸ : 40

**ਸਕੈਟਰਿੰਗ (ਖਿੰਡਾਉ)** : ਭੌਤਿਕ ਵਿਗਿਆਨ ਵਿਚ ਇਕ ਕਣ ਦੀ ਦੂਜੇ ਕਣ ਨਾਲ ਟੱਕਰ ਹੋਣ ਉਪਰੰਤ ਉਸ ਦੀ ਗਤੀ ਦੀ ਦਿਸ਼ਾ ਵਿਚ ਆਈ ਤਬਦੀਲੀ ਨੂੰ ਸਕੈਟਰਿੰਗ ਜਾਂ ਖਿੰਡਾਉ ਕਹਿੰਦੇ ਹਨ। ਭੌਤਿਕ -ਵਿਗਿਆਨ ਵਿਚ ਦੋ ਕਣਾਂ ਵਿਚਕਾਰ ਭਾਵੇਂ ਉਹ ਇਕ ਦੂਜੇ ਨੂੰ ਧਕਦੇ ਹੋਣ, ਟੱਕਰ ਹੋ ਸਕਦੀ ਹੈ ਜਿਵੇਂ ਕਿ ਦੋ ਧਨਾਤਮਕ (ਜਾਂ ਰਿਣਾਤਮਕ) ਚਾਰਜਾਂ ਵਿਚਕਾਰ। ਇਹ ਜ਼ਰੂਰੀ ਨਹੀਂ ਕਿ ਇਹ ਵਾਸਤਵਿਕ ਰੂਪ ਵਿਚ ਵੀ ਇਕ ਦੂਜੇ ਨਾਲ ਟਕਰਾਉਣ। ਉਪ-ਪਰਮਾਣੂ ਕਣਾਂ ਨਾਲ ਕੀਤੇ ਪ੍ਰਯੋਗਾਂ ਦੌਰਾਨ ਪਤਾ ਲਗਾ ਹੈ ਕਿ ਦੋਵੇਂ ਕਣਾਂ ਵਿਚਕਾਰਲੇ ਅਪਕਰਸ਼ੀ ਬਲ ਕੂਲੰਬ ਨਿਯਮ ਅਨੁਸਾਰ ਕਿਰਿਆ ਕਰਦੇ ਹਨ, ਜਿਸ ਅਨੁਸਾਰ ਬਲ ਇਨ੍ਹਾਂ ਕਣਾਂ ਵਿਚਕਾਰਲੀ ਦੂਰੀ ਦੇ ਵਰਗ ਦੇ ਉਲਟ ਅਨੁਪਾਤੀ ਹੁੰਦਾ ਹੈ ਭਾਵ ਜੇਕਰ ਦੂਰੀ ਅੱਧੀ ਕਰ ਦਿੱਤੀ ਜਾਵੇ ਤਾਂ ਬਲ ਚਾਰ ਗੁਣਾਂ ਵੱਧ ਜਾਂਦਾ ਹੈ। ਪ੍ਰਯੋਗਾਂ ਦੌਰਾਨ ਇਹ ਵੀ ਸਿੱਧ ਹੋਇਆ ਹੈ ਕਿ ਖਿੰਡਾਉ ਤੋਂ ਮਗਰੋਂ ਕਣਾਂ ਦਾ ਪ੍ਰਖੇਪ-ਪਥ ਹਾਈਪਰਬੋਲਾ ਹੁੰਦਾ ਹੈ (ਚਿੱਤਰ)। ਜੇਕਰ ਕਣਾਂ ਦੇ ਖਿੰਡਾਉ ਕੇਂਦਰ ਵਲ ਇਕ ਦੂਜੇ ਦੇ ਨੇੜੇ ਬੰਬਾਰੀ ਕੀਤੀ ਜਾਵੇ ਤਾਂ ਵਿਖੇਪਕ ਕੋਣ ਵੱਡਾ ਹੋ ਜਾਂਦਾ ਹੈ।




ਸਕੈਟਰਿੰਗ (ਖਿੰਡਾਉ)

ਪਰਮਾਣੂ ਦੇ ਅੰਦਰਲੇ ਹਿੱਸੇ ਦਾ ਅੰਦਾਜ਼ਾ ਲਗਾਉਣ ਲਈ ਅੰਗਰੇਜ਼ ਭੌਤਿਕ ਵਿਗਿਆਨੀ ਅਰਨਸਟ ਰੁਦਰਫੋਰਡ ਨੇ ਸੋਨੇ ਦੀ ਪਤਲੀ ਪੱਤਰੀ ਵਿਚੋਂ ਦੀ ਐਲਫਾ-ਕਣਾਂ ਦੀ ਕਿਰਨ ਲੰਘਾਈ । ਐੱਲਫ਼ਾ-ਕਣ ਰੇਡੀਓ ਐਕਟਿਵ ਪਦਾਰਥ ਦੁਆਰਾ ਉਤਸਰਜਿਤ ਕੀਤੇ ਗਏ ਸਨ ਅਤੇ ਇਹ ਪਰਮਾਣੂ ਵਿਚੋਂ ਲੰਘ ਸਕਦੇ ਹਨ। ਐੱਲਫਾ ਕਣ ਕਾਫ਼ੀ ਮਾਤਰਾ ਵਿਚ ਪੱਤਰੀ ਵਿਚੋਂ ਦੀ ਸਿੱਧੇ ਹੀ ਲੰਘ ਗਏ ਸਨ, ਜਦੋਂ ਕਿ ਕੁਝ ਰਸਤੇ ਵਿਚ ਹੀ ਵਿਖੇਪਿਤ ਹੋ ਗਏ ਸਨ। ਕੁਝ ਕੁ ਐੱਲਫ਼ਾ-ਕਣ ਤਾਂ ਪਿਛਾਂਹ ਵਲ ਹੀ ਧੱਕ ਦਿੱਤੇ ਗਏ, ਜਿਸ ਤੋਂ ਪਤਾ ਲਗਦਾ ਹੈ ਕਿ ਇਹ ਖਿੰਡਾਉ ਕੂਲੰਬ ਨਿਯਮ ਕਾਰਨ ਹੀ ਹੁੰਦਾ ਹੈ। ਐੱਲਫ਼ਾ-ਕਣ ਦਾ ਚਾਰਜ ਪਾਜ਼ਿਟਿਵ ਅਤੇ ਪਰਮਾਣੂ ਵਿਚਲੇ ਇਲੈੱਕਟ੍ਰਾਨ ਨੈਗੇਟਿਵ ਚਾਰਜ ਵਾਲੇ ਮੁਢਲੇ ਕਣ ਹੁੰਦੇ ਹਨ, ਇਸ ਲਈ ਸਪੱਸ਼ਟ ਹੈ ਕਿ ਪਰਮਾਣੂ ਦੇ ਅੰਦਰ ਜ਼ਰੂਰ ਹੀ ਕਾਫ਼ੀ ਮਾਤਰਾ ਵਿਚ ਧਨਾਤਮਕ ਚਾਰਜ ਕੇਂਦ੍ਰਿਤ ਹੋਵੇਗਾ ਜਿਹੜਾ ਐੱਲਫਾ-ਕਣਾਂ ਦੇ ਆਪਸੀ ਟਕਰਾਉ ਕਾਰਨ ਕੂਲੰਬ ਬਲ ਪੈਦਾ ਕਰਦਾ ਹੈ। ਇਸ ਪ੍ਰੇਖਣ ਤੋਂ ਨਿਊਕਲੀਅਸ ਦੀ ਖੋਜ ਕੀਤੀ ਗਈ।

**ਸਕੈਂਡੀਅਮ** : ਇਸ ਧਾਤ ਨੂੰ ਸਕੈਂਡੀਨੇਵੀਆ ਦੀਆਂ ਕੱਚੀਆਂ ਧਾਤਾਂ ਤੋਂ ਅਲੱਗ ਕਰਕੇ ਕੱਢਿਆ ਗਿਆ ਸੀ, ਇਸੇ ਲਈ ਇਸ ਦਾ ਨਾਂ ਸਕੈਂਡੀਅਮ ਰਖਿਆ ਗਿਆ ਹੈ। ਸੰਨ 1879 ਵਿਚ ਨਿਲਸਨ ਨੇ ਸਕੈਂਡੀਅਮ ਦੇ ਆੱਕਸਾਈਡ ਸਕੈਂਡੀਆ ਦੀ ਖੋਜ ਕੀਤੀ ਜੋ ਕਿ ਵਿਗਿਆਨ ਲਈ ਕਾਫ਼ੀ ਮਹੱਤਵਪੂਰਨ ਸੀ, ਕਿਉਂਕਿ ਇਸ ਦੇ ਅਤੇ ਸਕੈਂਡੀਅਮ ਦੇ ਹੋਰ ਯੋਗਿਕਾਂ ਦੇ ਗੁਣ ਮੈਂਡਲੀਫ਼ ਦੁਆਰਾ 1869 ਈ. ਵਿਚ ਦੱਸੇ ਇਕ ਅਣਲੱਭੇ ਤੱਤ, ਐਕਾ-ਬੋਰਾੱਨ ਨਾਲ ਮਿਲਦੇ ਜੁਲਦੇ ਸਨ। ਐਕਾ-ਬੋਰਾੱਨ ਉਹ ਤੱਤ ਸੀ ਜਿਹੜਾ ਕਿ ਰਸਾਇਣਿਕ ਤੱਤਾਂ ਦੀ ਆਵਰਤੀ-ਸਾਰਣੀ ਵਿਚਲੇ ਇਕ ਖਾਲੀ ਸਥਾਨ ਨੂੰ ਪੂਰਾ ਕਰਨ ਲਈ ਲੋੜੀਂਦਾ ਸੀ।

ਰੇਤ ਅਤੇ ਥੋਰਾਈਟ ਆਦਿ ਕਈ ਖਣਿਜੀ ਪਦਾਰਥਾਂ ਵਿਚ ਸਕੈਂਡੀਅਮ ਮੋਨਾਜ਼ਾਈਟ ਮਿਲਦਾ ਹੈ। ਇਸ ਦੀਆਂ ਕੱਚੀਆਂ ਧਾਤਾਂ ਸਕੈਂਡੀਨੇਵੀਆ, ਫਿਨਲੈਂਡ ਅਤੇ ਗ੍ਰੀਨ ਲੈਂਡ ਵਿਚ ਮਿਲਦੀਆਂ ਹਨ। ਇਸ ਧਾਤ ਦਾ ਆਕੱਸਾਈਡ ਥਾਰਟਵੇਟਾਇਟ, ਵਾਈਕਾਈਟ, ਗੈਡੋਲੀਨਾਈਟ ਅਤੇ ਆਰਥਾਈਟ ਵਿਚ ਮਿਲਦਾ ਹੈ। ਇਹ ਥੋੜ੍ਹੀ ਮਾਤਰਾ ਵਿਚ ਕੱਲਈ ਅਤੇ ਟੰਗਸਟਨ ਦੀਆਂ ਕੱਚੀਆਂ ਧਾਤਾਂ ਵਿਚ ਵੀ ਮਿਲਦਾ ਹੈ। ਸਪੈੱਕਟ੍ਰੋਗ੍ਰਾਫ਼ਿਕ ਪ੍ਰੇਖਣਾਂ ਦੁਆਰਾ ਇਹ ਵੀ ਪਤਾ ਲੱਗਾ ਹੈ ਕਿ ਇਹ ਧਾਤ ਕਈ ਤਾਰਿਆਂ ਦੇ ਵਾਯੂਮੰਡਲ ਵਿਚ ਕਾਫ਼ੀ ਮਾਤਰਾ ਵਿਚ ਹੁੰਦੀ ਹੈ।

ਸਕੈਂਡੀਅਮ (Sc) ਦਾ ਪਰਮਾਣਵੀ ਭਾਰ 44.96 ਅਤੇ ਪਰ-ਮਾਣੂ ਸੰਖਿਆ 21 ਹੈ। ਇਸ ਨੂੰ ਇਸ ਦੇ ਤੱਤਾਂ ਤੋਂ ਸ਼ੁੱਧ ਹਾਲਤ ਵਿਚ ਪ੍ਰਾਪਤ ਕਰਨਾ ਮੁਸ਼ਕਿਲ ਹੈ। ਇਸ ਦਾ ਪਿਘਲਾਉ ਦਰਜਾ ਤਕਰੀਬਨ 1200°-1600° ਸੈਂ. ਅਤੇ ਉਬਾਲ ਦਰਜਾ ਲਗਭਗ 2400° ਸੈਂ.

| Ia | IIa | IIIb | IVb | Vb | VIb | VIIb | VIII | | | Ib | IIb | IIIa | IVa | Va | VIa | VIIa | 0 |
|---|---|---|---|---|---|---|---|---|---|---|---|---|---|---|---|---|---|
| 1 H | | | | | | | | | | | | | | | | | 2 He |
| 3 Li | 4 Be | | | | | | | | | | | 5 B | 6 C | 7 N | 8 O | 9 F | 10 Ne |
| 11 Na | 12 Mg | | | | | | | | | | | 13 Al | 14 Si | 15 P | 16 S | 17 Cl | 18 Ar |
| 19 K | 20 Ca | 21 Sc | 22 Ti | 23 V | 24 Cr | 25 Mn | 26 Fe | 27 Co | 28 Ni | 29 Cu | 30 Zn | 31 Ga | 32 Ge | 33 As | 34 Se | 35 Br | 36 Kr |
| 37 Rb | 38 Sr | 39 Y | 40 Zr | 41 Nb | 42 Mo | 43 Tc | 44 Ru | 45 Rh | 46 Pd | 47 Ag | 48 Cd | 49 In | 50 Sn | 51 Sb | 52 Te | 53 I | 54 Xe |
| 55 Cs | 56 Ba | 57 La | 72 Hf | 73 Ta | 74 W | 75 Re | 76 Os | 77 Ir | 78 Pt | 79 Au | 80 Hg | 81 Tl | 82 Pb | 83 Bi | 84 Po | 85 At | 86 Rn |
| 87 Fr | 88 Ra | 89 Ac | 104 Rf | 105 Ha | 106 | 107 | 108 | 109 | 110 | 111 | 112 | 113 | 114 | 115 | 116 | 117 | 118 |

| | | | | | | | | | | | | | | |
|---|---|---|---|---|---|---|---|---|---|---|---|---|---|---|
| ਲੈਂਥੇਨਾਈਡ ਲੜੀਆਂ | 58 Ce | 59 Pr | 60 Nd | 61 Pm | 62 Sm | 63 Eu | 64 Gd | 65 Tb | 66 Dy | 67 Ho | 68 Er | 69 Tm | 70 Yb | 71 Lu |
| ਐਕਟਿਨਾੱਇਡ ਲੜੀਆਂ | 90 Th | 91 Pa | 92 U | 93 Np | 94 Pu | 95 Am | 96 Cm | 97 Bk | 98 Cf | 99 Es | 100 Fm | 101 Md | 102 No | 103 Lr |

**ਸਕੈਂਡੀਅਮ**

ਹੈ। ਇਸ ਦਾ ਸਥਿਰ ਸਮਸਥਾਨਕ $Sc^{45}$ (100%) ਹੈ ਅਤੇ ਘਣਤਾ 2.5 ਹੈ।

ਇਹ ਠੰਢੇ ਪਾਣੀ ਨਾਲ ਕਿਰਿਆ ਕਰਕੇ ਹਾਈਡ੍ਰੋਜਨ ਪੈਦਾ ਕਰਦੀ ਹੈ। ਇਸ ਦੇ ਜ਼ਿਆਦਾਤਰ ਲੂਣ, ਜਿਨ੍ਹਾਂ ਵਿਚ ਇਹ ਆਪਣੀ ਸੰਯੋਜਕਤਾ ਭਿੰਨ ਦਰਸਾਉਂਦੀ ਹੈ, ਠੋਸ ਅਵਸਥਾ ਵਿਚ ਚਿੱਟੇ ਹੁੰਦੇ ਹਨ ਅਤੇ ਪਾਣੀ ਵਿਚ ਘੋਲਣ ਤੇ ਰੰਗਹੀਣ ਹੁੰਦੇ ਹਨ। ਸਕੈਂਡੀਅਮ ਕੁਝ ਕਾਰਬਨ-ਧਾਤਵੀ ਯੋਗਿਕ ਵੀ ਬਣਾਉਂਦੀ ਹੈ, ਜਿਵੇਂ ਕਿ ਸਕੈਂਡੀਅਮ ਐਸੀਟਾਈਲ ਐਸੀਟੋਨ। ਇਸ ਨੂੰ ਆਰਗੈਨਿਕ ਤਰਲਾਂ ਵਿਚ ਰਵਿਆਂ ਦੀ ਸ਼ਕਲ ਵਿਚ ਪ੍ਰਾਪਤ ਕੀਤਾ ਜਾ ਸਕਦਾ ਹੈ।

ਹ. ਪੁ.– ਐਨ. ਬ੍ਰਿ. 20 : 49; ਐਨ. ਅਮੈ. 24:352

**ਸਕੈਂਡੇਨੇਵੀਆ** : ਉੱਤਰੀ ਯੂਰਪ ਦੇ ਤਿੰਨ ਦੇਸ਼ਾਂ ਡੈਨਮਾਰਕ, ਸਵੀਡਨ ਅਤੇ ਨਾਰਵੇ ਨੂੰ ਮਿਲਾ ਕੇ ਸਕੈਂਡੇਨੇਵੀਆ ਦਾ ਨਾਂ ਦਿੱਤਾ ਗਿਆ ਹੈ। ਭਾਵੇਂ ਇਹ ਦੇਸ਼ ਇਤਿਹਾਸ ਅਨੁਸਾਰ ਕਦੇ ਵੀ ਇਕ ਰਾਜ ਅਧੀਨ ਨਹੀਂ ਰਹੇ ਪਰ ਰੀਤੀ, ਰਿਵਾਜਾਂ, ਬੋਲਚਾਲ ਅਤੇ ਸਾਂਝੇ ਹਿੱਤਾਂ ਦੇ ਪੱਖੋਂ ਇਕ ਸਦੀਵੀ ਸਾਂਝ ਮਹਿਸੂਸ ਕਰਦੇ ਰਹੇ ਹਨ। ਸਭਿਆਚਾਰਕ ਅਤੇ ਇਤਿਹਾਸਕ ਪੱਖ ਤੋਂ ਚੌਦਵੀਂ ਤੋਂ ਵੀਹਵੀਂ ਸਦੀ ਤੀਕ ਡੈਨਿਸ਼ ਰਾਜ ਦੇ ਅਧੀਨ ਆਈਸਲੈਂਡ ਨੂੰ ਵੀ ਇਨ੍ਹਾਂ ਕੌਮਾਂ ਦਾ ਹੀ ਹਿੱਸਾ ਸਮਝਿਆ ਜਾਂਦਾ ਹੈ ਅਤੇ ਉਨ੍ਹੀਵੀਂ ਸਦੀ ਤੋਂ ਛੇ ਸਦੀਆਂ ਪਹਿਲਾਂ ਫਿਨਲੈਂਡ ਵੀ ਰਾਜਨੀਤਿਕ ਪੱਖ ਤੋਂ ਸਵੀਡਨ ਦਾ ਹਿੱਸਾ ਹੀ ਰਿਹਾ ਹੈ। ਭੂਗੋਲਿਕ ਪੱਖ ਤੋਂ ਸਕੈਂਡੇਨੇਵੀਆ ਪ੍ਰਾਇਦੀਪ ਵਿਚ ਨਾਰਵੇ, ਸਵੀਡਨ ਅਤੇ ਕੁਝ ਹਿੱਸਾ ਫਿਨਲੈਂਡ ਦਾ ਹੀ ਸ਼ਾਮਲ ਹੈ ਜਦੋਂ ਕਿ ਡੈਨਿਸ਼ ਪ੍ਰਾਇਦੀਪ ਅਤੇ ਦੀਪ ਯੂਰਪ ਦੇ ਉੱਤਰੀ ਮੈਦਾਨ ਨਾਲ ਸਬੰਧ ਰਖਦੇ ਹਨ। (ਵਿਸਥਾਰ ਲਈ ਵੇਖੋ ਨਾਰਵੇ, ਸਵੀਡਨ ਅਤੇ ਫਿਨਲੈਂਡ) ਰਾਜਨੀਤਿਕ ਅਤੇ ਸਭਿਆਚਾਰਕ ਉੱਨਤੀ ਅਤੇ ਬੋਲੀਆਂ ਦੇ ਪੱਖੋਂ ਇਨ੍ਹਾਂ ਕੌਮਾਂ ਦੇ ਲੋਕਾਂ ਦਾ ਸਬੰਧ ਇਨ੍ਹਾ ਗੂੜ੍ਹਾ ਰਿਹਾ ਹੈ ਕਿ ਇਤਿਹਾਸ ਵਿਚ ਇਨ੍ਹਾਂ ਨੂੰ ਅਸੀਂ ਕਦੇ ਵੀ ਵੱਖ ਨਹੀਂ ਕਰ ਸਕਦੇ।

**ਸਕੈਂਡੇਨੇਵੀਆਈ ਸਭਿਅਤਾ**—ਖਿਆਲ ਕੀਤਾ ਜਾਂਦਾ ਹੈ ਕਿ ਜਦ ਹਿਮ-ਯੁੱਗ ਦੇ ਅੰਤ ਵਿਚ ਜਲਵਾਯੂ ਸਬੰਧੀ ਹਾਲਾਤ ਅਨੁਕੂਲ ਹੋਏ ਤਾਂ ਮਨੁੱਖ ਨੇ ਸਕੈਂਡੇਨੇਵੀਆ ਪ੍ਰਾਇਦੀਪ ਵਿਚ ਪ੍ਰਵੇਸ਼ ਕੀਤਾ ਪਰ ਇਸ ਦੇ ਸਮੇਂ ਬਾਰੇ ਬਹੁਤ ਮਤਭੇਦ ਹੈ, ਕਈ ਲੋਕ ਇਥੇ ਮਨੁੱਖੀ ਵਸੋਂ ਦਾ ਸਮਾਂ 10,000 ਈ. ਪੂ. ਅਤੇ ਕੋਈ 6,000 ਈ. ਪੂ. ਦਸਦੇ ਹਨ।

**ਐਪੀਲੀਓਲਿਥਕ ਯੁੱਗ (ਪੁਰਾ-ਪੱਥਰ ਯੁੱਗ)**—ਇਥੋਂ ਦੀ ਆਰੰਭਕ ਸਭਿਅਤਾ ਦਾ ਸਬੰਧ ਪੁਰਾ-ਪੱਥਰ ਯੁੱਗ ਨਾਲ ਹੈ ਜਿਸ ਦੀਆਂ ਡੈਨਮਾਰਕ ਵਿਚ ਦੋ ਵੱਖਰੀਆਂ ਵਿਵਸਥਾਵਾਂ ਵੇਖੀਆਂ ਜਾਂਦੀਆਂ ਹਨ। ਪਹਿਲੀ ਵਿਵਸਥਾ ਮੈਗਲੇਮੋਸ ਹੈ, ਜਿਸ ਵਿਚ ਮੱਛੇਰਿਆਂ ਦੀ ਪੀੜ੍ਹੀ ਸ਼ਾਮਲ ਹੈ ਜੋ ਬਾਲਟਿਕ ਸਾਗਰ ਦੇ ਕੰਢੇ ਉਤੇ ਜਿਹੜਾ ਉਸ ਵੇਲੇ ਐਨਸਾਇਕਲਸ ਝੀਲ ਸੀ, ਰਹਿੰਦੇ ਸਨ। ਇਸ ਸਮੇਂ ਦੇ ਹੱਡੀਆਂ, ਸਿੰਗਾਂ ਅਤੇ ਪੱਥਰਾਂ ਦੇ ਬਣੇ ਔਜ਼ਾਰ ਮਿਲਦੇ ਹਨ। ਦੂਜੀ ਵਿਵਸਥਾ ਜਿਸ ਨੂੰ ਐਰਟੇਬੋਲ ਆਖਦੇ ਹਨ, ਵਿਚ ਸਮੁੰਦਰ ਦੀ ਸਤ੍ਹਾ ਵਿਚ ਬਹੁਤ ਚੜ੍ਹਾਅ ਆਇਆ, ਜਿਸ ਨਾਲ ਬਾਲਟਿਕ ਸਾਗਰ ਭਰ ਗਿਆ। ਇਸ ਸਮੇਂ ਦੀਆਂ ਨਿਸ਼ਾਨੀਆਂ ਦੱਬੇ ਹੋਏ ਥੇਹਾਂ ਵਿਚੋਂ ਮਿਲਦੀਆਂ ਹਨ, ਜਿਨ੍ਹਾਂ ਵਿਚ ਘਰੇਲੂ ਬਰਤਨ ਅਤੇ ਕੰਘੇ ਆਦਿ ਮਿਲਦੇ ਹਨ। ਅਜਿਹੀਆਂ ਰਿਹਾਇਸ਼ਾਂ ਦਾ ਹੀ ਨਾਰਵੇ ਅਤੇ ਸਵੀਡਨ ਵਿਚ ਖਿਆਲ ਕੀਤਾ ਜਾਂਦਾ ਹੈ। ਇਸ ਸਮੇਂ ਖੇਤੀਬਾੜੀ ਦਾ ਕੋਈ ਚਿੰਨ੍ਹ ਨਹੀਂ ਮਿਲਦਾ।

**ਨਵ-ਪੱਥਰ ਯੁੱਗ**—ਇਸ ਯੁੱਗ ਦਾ ਗਿਆਨ ਇਸ ਸਮੇਂ ਦੀਆਂ ਕਬਰਾਂ ਅਤੇ ਝੌਂਪੜੀਆਂ ਤੋਂ ਪ੍ਰਾਪਤ ਕੀਤਾ ਗਿਆ ਹੈ। ਇਹ ਕਬਰਾਂ ਗਾਰੇ ਮਿੱਟੀ ਦੀਆਂ ਬਣੀਆਂ ਹੋਈਆਂ ਹਨ ਪਰ ਬਹੁਤੀਆਂ ਪੱਥਰ ਦੀਆਂ ਹੀ ਹਨ। ਇਕ ਹੀ ਕਬਰ ਵਿਚ ਕਈ ਆਦਮੀਆਂ ਦੇ ਪਿੰਜਰ ਮਿਲੇ ਹਨ ਜਿਨ੍ਹਾਂ ਨਾਲ ਉਨ੍ਹਾਂ ਦੀਆਂ ਘਰੇਲੂ ਵਰਤੋਂ ਦੀਆਂ ਚੀਜ਼ਾਂ ਕੁਹਾੜੀ, ਖੇਡਾਂ, ਚਾਕੂ ਆਦਿ ਵੀ ਮਿਲੇ ਹਨ। ਕਈ ਇੱਕਲੇ ਆਦਮੀਆਂ ਦੀਆਂ ਕਬਰਾਂ ਵੀ ਮਿਲਦੀਆਂ ਹਨ। ਇਸੇ ਸਮੇਂ ਦੇ ਹੀ ਪਾਲਤੂ ਜਾਨਵਰਾਂ ਜਿਵੇਂ ਘੋੜੇ, ਭੇਡਾਂ , ਗਧੇ ਅਤੇ ਕੁੱਤਿਆਂ ਦੇ ਪਿੰਜਰ ਵੀ ਮਿਲਦੇ ਹਨ। ਇਸ ਸਮੇਂ ਵਿਚ ਖੇਤੀ ਕਰਨ ਦੀਆਂ ਕਈ ਨਿਸ਼ਾਨੀਆਂ ਵੀ ਮਿਲਦੀਆਂ ਹਨ. ਇਹ ਵੀ ਯਕੀਨ ਕੀਤਾ ਜਾਂਦਾ ਹੈ ਕਿ ਇਹ ਲੋਕ ਆਪਸ ਵਿਚ ਵਟਾਂਦਰੇ ਦਾ ਕੰਮ ਵੀ ਕਰਦੇ ਸਨ ਕਿਉਂਕਿ ਕਈ ਸਕੈਂਡੇਨੇਵੀਆਂ ਦੀਆਂ ਬਣੀਆਂ ਚੀਜ਼ਾਂ ਬਰਤਾਨੀਆਂ ਵਿਚ ਪਾਈਆਂ ਜਾਂਦੀਆਂ ਹਨ। ਇਸ ਸਮੇਂ ਦੀਆਂ ਬਹੁਤੀਆਂ ਚੀਜ਼ਾਂ ਮੈਗਾਲਿਥਿਕ ਕਾਰੀਗਰਾਂ ਦੀਆਂ ਬਣੀਆਂ ਹੋਈਆਂ ਹਨ।

**ਨਵ-ਪੱਥਰ ਅਤੇ ਕਾਂਸੀ ਯੁੱਗਾਂ ਦਾ ਮੱਧ**—ਪ੍ਰੋਫ਼ੈਸਰ ਗੋਰਡਨ ਸਕੈਂਡੇਨੇਵੀਆ ਵਿਚ ਨਵ-ਪੱਥਰ-ਯੁੱਗ ਦੇ ਸਮੇਂ ਨੂੰ ਚਾਰ ਕਾਲਾਂ ਵਿਚ ਵੰਡਦਾ ਹੈ : ਡੋਲਮਨ ਕਾਲ (2500–2200 ਈ. ਪੂ.), ਪੈਸੇਜਰਾਰੇਵ ਕਾਲ (2200–1650 ਈ. ਪੂ.), ਲਾਗ ਸਟੋਨ ਸਿਸਟਕਾਲ (1650–1500 ਈ. ਪੂ.) ਅਤੇ ਚੌਥੇ ਕਾਲ ਨੂੰ ਉਹ ਕਾਂਸੀ ਯੁੱਗ ਆਖਦਾ ਹੈ ਜਿਸ ਵਿਚ ਤਾਂਬੇ ਅਤੇ ਕਾਂਸੀ ਦੀਆਂ ਸੂਈਆਂ ਅਤੇ ਸੋਨੇ ਦੀਆਂ ਵਾਲੀਆਂ ਵੀ ਬਣਾਈਆਂ ਗਈਆਂ। ਮੌਨਟੇਲੀਅਸ ਕਾਂਸੀ ਯੁੱਗ ਨੂੰ ਨਿਮਨ ਦੋ ਭਾਗਾਂ ਵਿਚ ਵਿਚ ਵੰਡਦਾ ਹੈ :—

**ਪਹਿਲਾ ਕਾਂਸੀ ਯੁੱਗ**—ਇਸ ਯੁੱਗ ਵਿਚ ਧਾਤਾਂ ਦੀਆਂ ਵੰਨਗੀਆਂ ਉੱਤਰੀ ਯੂਰਪ ਨਾਲ ਮਿਲਦੀਆਂ ਸਨ। ਇਸ ਯੁੱਗ ਦੇ ਵਿਸ਼ੇਸ਼ ਔਜ਼ਾਰ ਕੁਹਾੜੀ, ਭਾਲਾ, ਖੰਜਰ ਅਤੇ ਤਲਵਾਰ ਸਨ, ਜਿਨ੍ਹਾਂ ਵਿਚੋਂ ਬਹੁਤੇ ਪੱਥਰ ਦੇ ਬਣੇ ਹੋਏ ਸਨ। ਜ਼ੇਵਰਾਂ ਦੇ ਵਿਚ ਮੁੰਦਰੀ, ਕੰਗਣ, ਕਲਿੱਪ ਅਤੇ ਲਮਕਦੇ ਗਹਿਣੇ ਵਧੇਰੇ ਪ੍ਰਚਲਤ ਸਨ। ਇਨ੍ਹਾਂ ਜ਼ੇਵਰਾਂ ਤੇ ਕਢਾਈ ਕੀਤੀ ਹੁੰਦੀ ਸੀ। ਜੋ ਚੀਜ਼ਾਂ ਲੱਭੀਆਂ ਹਨ, ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਇਸ ਵੇਲੇ ਸਕੈਂਡੇਨੇਵੀਆ ਦੇ ਦੱਖਣ ਵਿਚ ਵੀ ਵੱਸੋਂ ਸੀ। ਮੁਰਦਿਆਂ ਨੂੰ ਅਣਜਲਾਏ ਹੀ ਪੱਥਰ ਜਾਂ ਲਕੜੀ

ਦੇ ਕਫ਼ਨ ਵਿਚ ਦੱਬਿਆ ਜਾਂਦਾ ਸੀ। ਕਈ ਵਾਰ ਦਰਖ਼ਤ ਦੇ ਖ਼ੋਲ ਵਿਚ ਪਾ ਕੇ ਦੱਬ ਦਿੱਤਾ ਜਾਂਦਾ ਸੀ ਜਿਸ ਵਿਚ ਉਸ ਦੀਆਂ ਵਰਤੋਂ ਦੀਆਂ ਸਾਰੀਆਂ ਚੀਜ਼ਾਂ ਵੀ ਨਾਲ ਹੀ ਰਖੀਆਂ ਜਾਂਦੀਆਂ ਸਨ।

**ਪਿਛਲਾ ਕਾਂਸੀ ਯੁੱਗ**—ਇਸ ਕਾਲ ਵਿਚ ਮ੍ਰਿਤਕ ਦੇ ਦਾਹ-ਸੰਸਕਾਰ ਦੀ ਰਸਮ ਵੀ ਚਾਲੂ ਕੀਤੀ ਗਈ ਮ੍ਰਿਤਕ ਦੀਆਂ ਜਲੀਆਂ ਹੱਡੀਆਂ ਨੂੰ ਕਿਸੇ ਬਰਤਨ ਵਿਚ ਪਾ ਕੇ ਦਬਾ ਦਿੱਤਾ ਜਾਂਦਾ ਸੀ। ਇਸ ਸਮੇਂ ਵਿਚ ਔਜ਼ਾਰ ਅਤੇ ਜ਼ੇਵਰਾਂ ਦੀ ਬਣਾਵਟ ਵਿਚ ਸੁਹਜ ਤੇ ਸਜਾਵਟ ਬਹੁਤ ਵੱਧ ਗਈ। ਘਰੇਲੂ ਵਰਤੋਂ ਲਈ ਵੀ ਕਾਂਸੀ ਦੇ ਬਰਤਨ ਬਣਾਉਣੇ ਸ਼ੁਰੂ ਕਰ ਦਿੱਤੇ ਗਏ ਸਨ। ਇਸ ਸਮੇਂ ਲੋਹੇ ਦੇ ਭਾਂਡੇ ਬਣਨੇ ਵੀ ਸ਼ੁਰੂ ਹੋ ਚੁਕੇ ਸਨ।

ਇਸ ਸਮੇਂ ਦੇ ਪੱਥਰਾਂ ਉੱਤੇ ਲੜਾਈ, ਕਾਸ਼ਤਕਾਰੀ ਅਤੇ ਸਮੁੰਦਰ ਦੇ ਚਿੱਤਰਾਂ ਦੀ ਖੁਦਾਈ ਮਿਲਦੀ ਹੈ। ਭਾਵੇਂ ਸਕੈਂਡੇਨੇਵੀਆ ਸਦਾ ਹੀ ਰੋਮਨ ਸਾਮਰਾਜ ਤੋਂ ਬਾਹਰ ਰਿਹਾ ਹੈ ਪਰ ਇਸ ਸਮੇਂ ਰੋਮਨਾ ਦਾ ਪ੍ਰਭਾਵ ਇਥੋਂ ਲੱਭਣ ਵਾਲੀਆਂ ਚੀਜ਼ਾਂ ਤੋਂ ਸਪੱਸ਼ਟ ਨਜ਼ਰ ਆਉਂਦਾ ਹੈ। ਇਥੋਂ ਦੀਆਂ ਦਲਦਲਾਂ ਵਿਚੋਂ ਰੋਮਨ— ਸਿੱਕੇ ਤੇ ਹੋਰ ਔਜ਼ਾਰ ਵੀ ਮਿਲੇ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਰੋਮਨਾਂ ਨਾਲ ਵਪਾਰਕ ਸਬੰਧ ਵੀ ਚੰਗਾ ਰਿਹਾ ਹੈ। ਇਸ ਸਮੇਂ ਦੀ ਇਕ 23 ਮੀ. ਲੰਬੀ ਬਾਲੂਤ ਦੀ ਬਣੀ ਕਿਸ਼ਤੀ ਵੀ ਮਿਲੀ ਹੈ।

**ਪਰਵਾਸ ਯੁੱਗ**—ਰੋਮਨ ਅਤੇ ਪੱਛਮੀ ਸਾਮਰਾਜਾਂ ਦੀ ਜਦੋ-ਜਹਿਦ ਤੋਂ ਬਾਅਦ ਸਕੈਂਡੇਨੇਵੀਆ ਸਭਿਅਤਾ ਨੇ ਟਿਊਟਨੀ ਸਭਿਅਤਾ ਦੇ ਸਬੰਧ ਵਿਚ ਹੀ ਉੱਨਤੀ ਕੀਤੀ। ਇਸ ਯੁੱਗ ਦੀ ਜਾਣਕਾਰੀ ਵੀ ਇਥੋਂ ਦੇ ਮ੍ਰਿਤਕਾਂ ਨੂੰ ਦੱਬਣ ਅਤੇ ਫੂਕਣ ਦੀਆਂ ਰਸਮਾਂ ਤੋਂ ਹੀ ਪ੍ਰਾਪਤ ਕੀਤੀ ਗਈ ਹੈ। ਇਸ ਸਮੇਂ ਘਰੇਲੂ ਬਰਤਨ, ਗਹਿਣੇ ਅਤੇ ਔਜ਼ਾਰਾਂ ਦੀ ਬਣਾਵਟ ਵਿਚ ਬਹੁਤ ਅੰਤਰ ਆ ਗਿਆ ਸੀ ਅਤੇ ਗਹਿਣਿਆਂ ਲਈ, ਕਾਂਸੀ, ਚਾਂਦੀ ਅਤੇ ਸੋਨਾ ਵੀ ਵਰਤਿਆ ਜਾਂਦਾ ਸੀ। ਤਲਵਾਰ ਅਤੇ ਢਾਲ ਇਥੋਂ ਦੇ ਮਹੱਤਵਪੂਰਨ ਹਥਿਆਰ ਸਨ। ਇਸ ਸਮੇਂ ਦੇ ਲਕੜੀ ਅਤੇ ਸ਼ੀਸ਼ੇ ਦੇ ਬਰਤਨ ਵੀ ਵੇਖਣ ਵਿਚ ਆਉਂਦੇ ਹਨ।

**ਵਾਈਕਿੰਗ ਯੁੱਗ**—ਅੱਠਵੀਂ ਤੋਂ ਦੱਸਵੀਂ ਸਦੀ ਨੂੰ ਸਮੁੰਦਰੀ ਧਾੜਵੀਆਂ ਦਾ ਸਮਾਂ ਆਖਿਆ ਜਾਂਦਾ ਹੈ। ਇਹ ਲੋਕ ਜਦੋਂ ਆਪਸ ਦੇ ਝਗੜਿਆਂ ਤੋਂ ਮੁਕਤ ਹੋ ਗਏ ਤਾਂ ਇਨ੍ਹਾਂ ਨੇ ਸਮੁੰਦਰੀ ਸਰਹੱਦਾਂ ਉੱਤੇ ਧਾਵੇ ਕਰਨੇ ਸ਼ੁਰੂ ਕਰ ਦਿੱਤੇ। ਪਹਿਲਾਂ ਤਾਂ ਇਨ੍ਹਾਂ ਨੇ ਲੁੱਟਮਾਰ ਹੀ ਸ਼ੁਰੂ ਕੀਤੀ ਸੀ ਪਰ ਬਾਅਦ ਵਿਚ ਇੰਗਲੈਂਡ, ਉੱਤਰੀ ਫਰਾਂਸ, ਆਇਰਲੈਂਡ, ਸਕਾਟਲੈਂਡ ਫਾਰੋਅ, ਸ਼ੱਟਲੈਂਡ, ਸਿਸਲੀ, ਰੂਸ, ਆਈਸਲੈਂਡ ਅਤੇ ਗ੍ਰੀਨਲੈਂਡ ਅੰਦਰ ਆਪਣੀਆਂ ਬਸਤੀਆਂ ਵੀ ਵਸਾ ਲਈਆਂ। ਇਨ੍ਹਾਂ ਨੇ ਲਗਭਗ ਸਾਰੇ ਯੂਰਪ ਤੇ ਹਮਲੇ ਕੀਤੇ ਅਤੇ ਕੋਚਕ ਅਤੇ ਉੱਤਰੀ ਅਫ਼ਰੀਕਾ ਵਿਚ ਵੀ ਆਪਣਾ ਆਉਣਾ-ਜਾਣਾ ਸ਼ੁਰੂ ਕਰ ਦਿੱਤਾ ।

ਇਸ ਯੁੱਗ ਵਿਚ ਜੋ ਅੰਤਰ ਖਾਸ ਵੇਖਣ ਵਿਚ ਆਇਆ ਉਹ ਇਹ ਸੀ ਕਿ ਬੇਸ਼ੁਮਾਰ ਕਿਸ਼ਤੀਆਂ ਅਤੇ ਜਹਾਜ਼ ਬਣਾਏ ਗਏ। ਇਸ ਸਮੇਂ ਦੇ ਵਿਸ਼ੇਸ਼ ਲੜਾਕਾ ਜਹਾਜ਼ ਅਤੇ ਸ਼ਾਹੀ ਜਹਾਜ਼ ਮਿਲੇ ਹਨ। ਲੜਾਕੇ ਜਹਾਜ਼ ਵਿਚ ਹਥਿਆਰ ਅਤੇ ਘੋੜੇ ਸਨ ਜਦੋਂ ਕਿ ਸ਼ਾਹੀ ਜਹਾਜ਼ ਵਿਚ ਰਾਣੀ ਦੀ ਸੇਜ ਤੇ ਉਸ ਦੇ ਸ਼ਿੰਗਾਰ ਦਾ ਸਮਾਨ ਸੀ।

ਲੜਾਈ ਤੋਂ ਇਲਾਵਾ ਵਾਈਕਿੰਗਜ਼ ਦਾ ਮੁੱਖ ਕਿੱਤਾ ਖੇਤੀ ਕਰਨਾ ਸੀ, ਜਿਸ ਵਿਚ ਇਹ ਬਾਹਰਲੇ ਗੁਲਾਮਾਂ ਨੂੰ ਵਰਤਦੇ ਸਨ।

ਜਦ ਤਕ ਦੇਵੀਪੂਜਾ (1000 ਈ.) ਰਹੀ, ਮ੍ਰਿਤਕ ਨੂੰ ਦੱਬਣ ਅਤੇ ਫੂਕਣ ਦਾ ਰਿਵਾਜ ਵੀ ਚਲਦਾ ਰਿਹਾ ਪਰ ਈਸਾਈ ਮੱਤ ਫੈਲਣ ਨਾਲ ਦੱਬਣ ਦਾ ਰਿਵਾਜ ਹੀ ਬਾਕੀ ਰਹਿ ਗਿਆ। ਇਸ ਸਮੇਂ ਕਈ ਵੇਰ ਤਾਂ ਮ੍ਰਿਤਕ ਨੂੰ ਜਹਾਜ਼ ਜਾਂ ਕਿਸ਼ਤੀ ਵਿਚ ਹੀ ਦੱਬ ਦਿੱਤਾ ਜਾਂਦਾ ਸੀ। ਇਸ ਯੁੱਗ ਨੇ ਦੂਜੀ ਉੱਨਤੀ ਸ਼ਾਨਦਾਰ ਹਥਿਆਰ ਬਣਾਉਣ ਵਿਚ ਵੀ ਕੀਤੀ। ਇਨ੍ਹਾਂ ਨੇ ਹਥਿਆਰ ਤਾਂ ਆਪਣੇ ਪੁਰਾਣੇ ਹੀ ਰੱਖੇ ਪਰ ਇਨ੍ਹਾਂ ਦੀ ਬਣਤਰ ਤੇ ਸਜਾਵਟ ਵਿਚ ਬਾਹਰਲੇ ਪ੍ਰਭਾਵ ਕਰਕੇ ਬਹੁਤ ਅੰਤਰ ਆ ਗਿਆ।

**ਸਕੈਂਡੇਨੇਵੀਆਈ ਭਾਸ਼ਾਵਾਂ**—ਇੰਡੋ ਯੂਰਪੀ ਪਰਿਵਾਰ ਦੀਆਂ ਉਨ੍ਹਾਂ ਜਰਮਨ-ਭਾਸ਼ਾਵਾਂ ਜੋ ਸਕੈਂਡੇਨੇਵੀਆਈ ਦੇਸ਼ਾਂ ਵਿਚ ਬੋਲੀਆਂ ਅਤੇ ਲਿਖੀਆਂ ਜਾਂਦੀਆਂ ਹਨ ਨੂੰ ਆਮ ਕਰ ਕੇ ਸਕੈਂਡੇਨੇ-ਵੀਆਈ ਭਾਸ਼ਾਵਾਂ ਦਾ ਨਾਂ ਦਿੱਤਾ ਜਾਂਦਾ ਹੈ। ਸਕੈਂਡੇਨੇਵੀਆ ਵਿਚ ਛੇ ਵੱਖਰੀਆਂ ਭਾਸ਼ਾਵਾਂ ਲਿਖੀਆਂ ਜਾਂਦੀਆਂ ਹਨ : ਡੈਨਿਸ਼ ਭਾਸ਼ਾ (ਡੈਨਮਾਰਕ ਵਿਚ), ਫਾਰੋਅ ਭਾਸ਼ਾ (ਫਾਰੋਅ ਦੀਪਾਂ ਵਿਚ), ਆਈਸਲੈਂਡਿਕ ਭਾਸ਼ਾ (ਆਈਸਲੈਂਡ ਵਿਚ), ਸਵੀਡਿਸ਼ ਭਾਸ਼ਾ (ਸਵੀਡਨ ਅਤੇ ਫਿਨਲੈਂਡ ਦੇ 10% ਲੋਕਾਂ ਵਿਚ), ਨਾਰਵੇਜੀਅਨ ਭਾਸ਼ਾ (ਜੋ ਅੱਗੇ ਦੋ ਭਾਸ਼ਾਵਾਂ ਡੈਨੋ-ਨਾਰਵੇਜੀਅਨ ਅਤੇ ਨਿਊ ਨੋਰਸ ਵਿਚ ਵੰਡੀ ਜਾਂਦੀ ਹੈ)। ਸਕੈਂਡੇਨੇਵੀਆ ਤੋਂ ਬਾਹਰ ਡੈਨਿਸ਼ ਉੱਤਰੀ ਜਰਮਨੀ ਅਤੇ ਸਵੀਡਿਸ਼-ਐਸਥੋਨੀਆ ਅਤੇ ਪਰਵਾਸੀਆਂ ਦੁਆਰਾ ਸੰਯੁਕਤ ਰਾਜ ਅਮਰੀਕਾ ਤੇ ਕੈਨੇਡਾ ਵਿਚ ਬੋਲੀ ਜਾਂਦੀ ਹੈ।

ਇਨ੍ਹਾਂ ਸਾਰਿਆਂ ਦੇਸ਼ਾਂ ਵਿਚ ਸਾਰੀਆਂ ਹੀ ਬੋਲੀਆਂ ਵਿਚ ਇਲਾਕਾਈ ਅਤੇ ਸ਼੍ਰੇਣੀ ਉਪ-ਭਾਸ਼ਾ ਵੀ ਆਮ ਕਰ ਕੇ ਮਿਲਦੀ ਹੈ। ਸ਼ਹਿਰੀਆਂ ਦੀ ਬੋਲੀ ਜ਼ਿਆਦਾ ਲਿਖਤ ਨਾਲ ਮਿਲਦੀ ਹੈ ਪਰ ਇਨ੍ਹਾਂ ਦੀ ਮਜ਼ਦੂਰ ਸ਼੍ਰੇਣੀ ਵਿਚ ਇਹ ਬਹੁਤ ਭੱਦੀ ਅਤੇ ਓਪਰੀ ਤਰ੍ਹਾਂ ਬੋਲੀ ਜਾਂਦੀ ਹੈ। ਇਥੋਂ ਤਕ ਕਿ ਹਰ ਸ਼ਹਿਰ ਵਿਚ ਬੋਲਣ ਦਾ ਅੰਦਾਜ਼ ਬਦਲਦਾ ਰਹਿੰਦਾ ਹੈ। ਪੇਂਡੂਆਂ ਦੀ ਬੋਲੀ ਸਾਧਾਰਣ ਅਤੇ ਮਿੱਠੀ ਹੈ ਪਰ ਲਿਖਤ ਤੋਂ ਬਹੁਤ ਦੂਰ ਹੈ। ਬੋਲੀ ਦਾ ਫ਼ਰਕ ਭਾਵੇਂ ਪੁਰਾਤਨ ਸਮੇਂ ਤੋਂ ਹੀ ਰਿਹਾ ਹੈ ਪਰ ਇਹ ਫ਼ਰਕ ਈਸਾਈ ਮੱਤ ਦੇ ਲਾਤੀਨੀ ਭਾਸ਼ਾ ਵਿਚ ਵਿਖਿਆਨ ਕਰਨ ਸਮੇਂ ਹੀ ਪ੍ਰਤੱਖ ਰੂਪ ਵਿਚ ਆਇਆ ਹੈ। ਬਾਰ੍ਹਵੀਂ ਤੇ ਤੇਰ੍ਹਵੀਂ ਸਦੀ ਦੀ ਇਨ੍ਹਾਂ ਬੋਲੀਆਂ ਦੀ ਹੱਥਲਿਖਤ ਵੀ ਮਿਲਦੀ ਹੈ ਅਤੇ ਇਸ ਸਮੇਂ ਨੂੰ ਇਨ੍ਹਾਂ ਭਾਸ਼ਾਵਾਂ ਦਾ ਪੁਰਾਤਨ ਸਮਾਂ ਆਖਦੇ ਹਨ। ਸੰਨ 1350 ਤਕ ਦਾ ਸਮਾਂ ਇਨ੍ਹਾਂ ਭਾਸ਼ਾਵਾਂ ਦਾ ਅਸਥਾਈ ਸਮਾਂ ਸਮਝਿਆ ਜਾਂਦਾ ਹੈ ਜਿਸ ਵਿਚ ਅਨੇਕਾਂ ਤਬਦੀਲੀਆਂ ਵੇਖਣ ਵਿਚ ਆਈਆਂ। ਸਕੈਂਡੇਨੇਵੀਆ ਦੀਆਂ ਭਾਸ਼ਾਵਾਂ ਦਾ ਆਧੁਨਿਕ ਕਾਲ 16ਵੀਂ ਸਦੀ ਦੇ ਅੱਧ ਵਿਚ ਸੁਧਾਰ ਸਮੇਂ ਤੋਂ ਹੀ ਗਿਣਿਆ ਜਾਂਦਾ ਹੈ ਜਿਸ ਦੇ ਸਿੱਟੇ ਵਜੋਂ ਤਿੰਨ ਨਵੀਆਂ ਕਿਸਮਾਂ ਹੋਂਦ ਵਿਚ ਆਈਆਂ : ਫਾਰੋਅ (1850), ਨਿਊ ਨੋਰਸ (1853, ਡੈਨੋਨਾਰਵੇਜੀਅਨ ਅੰਤ 19ਵੀਂ ਸਦੀ), ਆਈਸਲੈਂਡਿਕ ਅਤੇ ਕਿਸੇ ਹੱਦ ਤਕ ਫਾਰੋਅ ਆਮ ਸਕੈਂਡੇਨੇਵੀਆਈ ਕਾਲ ਵਿਚ ਅਜਿਹੀਆਂ ਭਾਸ਼ਾਵਾਂ ਰਹੀਆਂ ਹਨ ਜਿਨ੍ਹਾਂ ਨੇ ਵਿਆਕਰਣ ਅਤੇ ਸ਼ਬਦਾਵਲੀ ਉੱਤੇ ਜ਼ਿਆਦਾ ਜ਼ੋਰ ਦਿੱਤਾ ਅਤੇ ਸਿੱਟੇ ਵਜੋਂ ਸਹਿਜੇ ਸਹਿਜੇ ਦੂਜੀਆਂ ਭਾਸ਼ਾਵਾਂ ਦੇ ਮੁਕਾਬਲੇ ਇਹ ਹਰਮਨ ਪਿਆਰੀਆਂ ਨਾ ਬਣ ਸਕੀਆਂ ਪਰ ਫਿਰ ਵੀ ਇਕ ਤਰ੍ਹਾਂ ਨਾਲ ਇਨ੍ਹਾਂ ਸਾਰੀਆਂ ਭਾਸ਼ਾਵਾਂ ਨੇ ਇਕ ਸਾਂਝੀ ਉੱਨਤੀ ਕੀਤੀ ਹੈ। ਇਹੋ ਕਾਰਨ ਹੈ ਕਿ ਇਸ ਪ੍ਰਾਇਦੀਪ ਦੇ ਲੋਕਾਂ ਦੇ ਬਹੁਤ ਸਾਰੇ ਸ਼ਬਦ ਸਾਂਝੇ ਹੀ ਹਨ ਅਤੇ ਇਹ ਸਲੋਕ ਆਸਾਨੀ ਨਾਲ ਇਕ ਦੂਜੇ ਦੀ ਭਾਸ਼ਾ ਬੋਲਣ ਅਤੇ ਲਿਖਣ ਦੇ ਸਮਰੱਥ ਹਨ। ਧੁਨੀ ਦੇ ਪੱਖ ਤੋਂ ਡੈਨਿਸ਼ ਦਾ ਬਾਕੀ ਬੋਲੀਆਂ ਨਾਲੋਂ ਕਾਫ਼ੀ ਅੰਤਰ ਹੈ।

**ਸਕੈਂਡੇਨੇਵੀਆਈ ਕਲਾ**—ਸਕੈਂਡੇਨੇਵੀਆ ਦੀ ਕਲਾ ਦਾ ਇਤਿਹਾਸ ਹਿਮ-ਯੁੱਗ ਦੇ ਸਮਾਪਤ ਹੋਣ ਦੇ ਸਮੇਂ ਤੋਂ ਚਟਾਨਾਂ ਉੱਤੇ

ਉਕਰੇ ਚਿੱਤਰਾਂ ਨਾਲ ਸ਼ੁਰੂ ਹੁੰਦਾ ਹੈ। ਇਸ ਦੇਸ਼ ਦੀ ਕਲਾ ਵਿਚ ਸ਼ਿਕਾਰੀਆਂ ਅਤੇ ਮਛੇਰਿਆਂ ਨੇ ਕਾਫ਼ੀ ਹਿੱਸਾ ਪਾਇਆ ਹੈ। ਦੱਖਣੀ ਯੂਰਪ ਵਿਚ ਬਰਫ਼ ਹਟਣ ਨਾਲ ਇਹ ਲੋਕ ਸ਼ਿਕਾਰ ਦੀ ਭਾਲ ਵਿਚ ਉੱਤਰ ਵੱਲ ਚਲੇ ਗਏ ਅਤੇ ਚਟਾਨੀ ਉਕਰਾਈ ਦੀ ਮੈਗਡੇਲੈਨੀ ਸ਼ੈਲੀ ਇਹ ਆਪਣੇ ਨਾਲ ਲੈ ਗਏ ਸਨ। ਇਨ੍ਹਾਂ ਦੀ ਚਟਾਨੀ ਉਕਰਾਈ ਵਿਚ ਪਸ਼ੂਆਂ ਅਤੇ ਆਦਮੀਆਂ ਦੇ ਸਜੀਵ ਚਿੱਤਰ ਮਿਲਦੇ ਹਨ। ਇਹ ਪੱਥਰ ਚਿੱਤਰ ਕਾਂਸੀ ਯੁੱਗ ਤਕ ਚਲਦੇ ਰਹੇ। ਕਾਂਸੀ ਯੁੱਗ ਦੇ ਚਿੱਤਰ ਦੱਖਣ ਵਿਚ ਖ਼ਾਸ ਕਰ ਕੇ ਓਸਲੋ ਅਤੇ ਯਟੈਬਾਰੀ ਦੇ ਜ਼ਿਲ੍ਹਿਆਂ ਵਿਚਕਾਰ ਵਧੇਰੇ ਮਿਲਦੇ ਹਨ। ਇਹ ਚਟਾਨੀ ਉਕਰਾਈਆਂ ਮਨੁੱਖੀ ਸਰਗਰਮੀਆਂ ਦੇ ਵਿਸ਼ਾਲ ਖੇਤਰ ਦੀ ਪ੍ਰਤਿਨਿਧਤਾ ਕਰਦੀਆਂ ਹਨ ਜਿਵੇਂ ਜਹਾਜ਼ਾਂ, ਬਰਫ਼-ਰੇੜ੍ਹੀਆਂ , ਘੋੜ-ਸਵਾਰਾਂ, ਲੜਾਈ ਦੇ ਨਜ਼ਾਰੇ, ਭੋਂ-ਵਹਾਈ, ਪਸ਼ੂ ਚਾਰਨਾ, ਹਥਿਆਰ ਆਦਿ। ਲਗਭਗ 1000 ਈ. ਪੂ. ਦੇ ਸਮੇਂ ਦੀ ਮਿਲੀ ਕਾਂਸੀ ਵਿਚ ਉਕਰੀ ਇਕ ਸੂਰਜ ਦੀ ਟਿੱਕੀ ਨੂੰ ਰੱਥ ਅਤੇ ਘੋੜੇ ਦੁਆਰਾ ਖਿਚਦਿਆਂ ਦਿਖਾਇਆ ਗਿਆ ਹੈ। ਕਲਾ ਦਾ ਇਹ ਅਦਭੁਤ ਨਮੂਨਾ ਕੋਪਨਹੈਗਨ ਦੇ ਅਜਾਇਬ ਘਰ ਵਿਚ ਸੁਰੱਖਿਅਤ ਹੈ।

ਇਸ ਉਪਰੰਤ ਲਗਭਗ 500 ਈ. ਪੂ. ਤੋਂ ਮਗਰੋਂ ਕਲਾ ਦਾ ਮਿਆਰ ਕਾਫ਼ੀ ਡਿਗ ਗਿਆ। ਇੰਜ ਜਾਪਦਾ ਹੈ ਕਿ ਅਜਿਹਾ ਸ਼ਾਇਦ ਵਾਯੂ-ਮੰਡਲੀ ਤਬਦੀਲੀਆਂ ਕਾਰਨ ਹੋਇਆ ਹੋਵੇ । 400 ਈ. ਦੇ ਲਾਗੇ ਜਾਨਵਰਾਂ ਦੀਆਂ ਮੂਰਤਾਂ ਸਬੰਧੀ ਸਜਾਵਟੀ ਕਲਾ ਦਾ ਮੁੱਢ ਬੱਝਿਆ।

ਲਗਭਗ 800 ਈ. ਤੋਂ 1050 ਈ. ਦੇ ਵਿਚਕਾਰ ਦੇ ਸਮੇਂ ਵਿਚ ਜਿਸ ਨੂੰ 'ਵਾਈਕਿੰਗ ਯੁੱਗ' ਕਿਹਾ ਜਾਂਦਾ ਹੈ, ਸਕੈਂਡੇਨੇਵੀਆ ਨੇ ਲੁੱਟ ਖਸੁੱਟ ਅਤੇ ਵਪਾਰ ਦੇ ਪੱਖੋਂ ਬਹੁਤ ਤਰੱਕੀ ਕੀਤੀ। ਬਾਹਰਲੇ ਦੇਸ਼ਾਂ ਵਿਚੋਂ ਕਈ ਕਿਸਮ ਦੇ ਲੱਕੜੀ ਉੱਤੇ ਉਕਰੇ ਚਿੱਤਰ ਸਕੈਂਡੇਨੇਵੀਆ ਵਿਚ ਆਏ ਜਿਨ੍ਹਾਂ ਕਾਰਨ ਸਥਾਨਕ ਕਲਾ ਉੱਤੇ ਬਹੁਤ ਪ੍ਰਭਾਵ ਪਿਆ। ਪ੍ਰਾਚੀਨ ਰੋਮਨ ਕਾਲ ਦੌਰਾਨ ਬਣੇ ਲੱਕੜੀ ਦੇ ਗਿਰਜਾ ਘਰ ਆਪਣੀ ਜਟਿਲ ਉਸਾਰੀ ਕਾਰਨ ਸਕੈਂਡੇਨੇਵੀਆ ਦੀ ਕਲਾ ਦੇ ਦਿਲਚਸਪ ਨਮੂਨੇ ਹਨ। ਰਸਕਿਲੇ ਅਤੇ ਅਪਸਾਲਾ ਦੇ ਗਿਰਜਾ ਘਰ ਗੱਥੀ ਕਾਲ ਦੀਆਂ ਸਭ ਤੋਂ ਉੱਤਮ ਇਮਾਰਤਾਂ ਹਨ। ਇਹ ਗਿਰਜਾ ਘਰ ਇੱਟਾਂ ਦੇ ਬਣੇ ਸਨ ਪਰ ਫ਼ਰਾਂਸੀਸੀ ਨਮੂਨਿਆਂ ਤੇ ਆਧਾਰਿਤ ਸਨ। ਲਿਨਚਪਿੰਗ ਅਤੇ ਟਰੱਨਹੇਮ ਦੇ ਗਿਰਜਾ ਘਰ ਅੰਗਰੇਜ਼ੀ ਨਮੂਨਿਆਂ ਤੇ ਆਧਾਰਿਤ ਹਨ। ਗਾੱਥੀ ਕਾਲ ਦੇ ਲੱਕੜੀ ਦੇ ਚਿੱਤਰਾਂ ਉੱਤੇ ਜਰਮਨੀ ਦਾ ਕੁਝ ਪ੍ਰਭਾਵ ਅਤੇ ਫ਼ਰਾਂਸ ਦਾ ਪ੍ਰਤੱਖ ਪ੍ਰਭਾਵ ਵਿਖਾਈ ਦਿੰਦਾ ਹੈ। ਨਾਰਵੇ ਅਤੇ ਉੱਤਰੀ ਸਵੀਡਨ ਦੀ ਕਲਾ ਉੱਤੇ ਅੰਗਰੇਜ਼ੀ ਪ੍ਰਭਾਵ ਸਪੱਸ਼ਟ ਹੈ। ਪੁਨਰ-ਜਾਗ੍ਰਤੀ ਦੇ ਦੌਰਾਨ ਯੂਰਪ ਦੇ ਬਾਕੀ ਦੇਸ਼ਾਂ ਵਾਂਗ ਸਕੈਂਡੇਨੇਵੀਆ ਦੀ ਕਲਾ ਵਿਚ ਵੀ ਬਹੁਤ ਤਬਦੀਲੀ ਆਈ। ਸੰਨ 1530 ਦੇ ਲਾਗੇ ਪੁਨਰ-ਜਾਗ੍ਰਤੀ ਅਤੇ ਸੁਧਾਰਵਾਦੀ ਲਹਿਰ ਦੇ ਕਾਰਨ ਚਰਚ ਦੀ ਤਾਕਤ ਘਟਦੀ ਗਈ। ਰਾਜਿਆਂ, ਸ਼ਹਿਜ਼ਾਦਿਆਂ ਅਤੇ ਉਨ੍ਹਾਂ ਦੇ ਦਰਬਾਰਾਂ ਦੀ ਸ਼ਾਨ ਨੂੰ ਵਧਾਉਣ ਲਈ ਕਲਾਤਮਕ ਸਰਗਰਮੀਆਂ ਵੱਧ ਗਈਆਂ। ਡੈਨਮਾਰਕ ਅਤੇ ਸਵੀਡਨ ਦੇ ਬਾਦਸ਼ਾਹਾਂ ਨੇ ਨੀਦਰਲੈਂਡ ਅਤੇ ਜਰਮਨੀ ਤੋਂ ਮਕਾਨ ਉਸਾਰੀ ਮਾਹਰ, ਬੁੱਤਘਾੜੇ, ਚਿੱਤਰਕਾਰ ਅਤੇ ਹੋਰ ਕਲਾਕਾਰ ਤੇ ਕਾਰੀਗਰ ਮੰਗਵਾਏ। ਤੀਹ ਸਾਲਾ ਜੰਗ (1618-48 ਈ.) ਨੇ ਸਵੀਡਨ ਵਿਚ ਖੁਸ਼ਹਾਲੀ ਲੈ ਆਂਦੀ ਜੋ ਕਿ ਸਦੀ ਦੇ ਅੰਤ ਤਕ ਚਲਦੀ ਰਹੀ। ਮਹਾਰਾਣੀ ਕ੍ਰਿਸਟੀਨਾ (ਰਾਜਕਾਲ 1632-54 ਈ.) ਨੇ ਬਦੇਸ਼ਾਂ ਵਿਚੋਂ ਸਿੱਖੇ ਹੋਏ ਕਾਰੀਗਰ ਮੰਗਵਾਏ। ਨਿਕੋਡੈਮਸ ਟੈਸ਼ਨ ਅਤੇ ਉਸ ਦਾ ਲੜਕਾ ਇਸ ਦੇ ਰਾਜ ਦਰਬਾਰੀਆਂ ਵਿਚ ਸ਼ਾਮਲ ਸਨ। ਇਹ ਦੋਵੇਂ ਇਮਾਰਤ ਉਸਾਰੀ-ਕਲਾ ਵਿਚ ਮਾਹਿਰ ਸਨ ਅਤੇ ਇਨ੍ਹਾਂ ਨੇ ਸਵੀਡਨ ਦੇ ਕਲਾਤਮਕ ਵਿਕਾਸ ਵਿਚ ਬਹੁਤ ਹਿੱਸਾ ਪਾਇਆ। ਇਨ੍ਹਾਂ ਦੋਹਾਂ ਨੇ ਰਲ ਕੇ ਡਰਾਟਨਿੰਗਹੋਮ ਦਾ ਕਿਲਾ (1662-1700ਈ.) ਤਿਆਰ ਕੀਤਾ। ਪੁੱਤਰ ਨੇ ਸਟਾਕੋਹਮ ਦੇ ਕਿਲੇ ਦੀ ਮੁੜ ਉਸਾਰੀ ਕਰਵਾਈ। ਇਸ ਦੇ ਮੁਕਾਬਲੇ ਤੇ ਨਾਰਵੇ ਵਿਚ ਜੋ ਕਿ 1380 ਈ. ਤੋਂ 1814 ਈ. ਤਕ ਡੈਨਮਾਰਕ ਦਾ ਇਕ ਪ੍ਰਾਂਤ ਸੀ, ਉਸਾਰੀ ਕਲਾ ਵਿਚ ਕੋਈ ਸ਼ਾਹਾਨਾ ਰੰਗ ਨਹੀਂ ਸੀ ਪਰ ਸਤ੍ਹਾਰਵੀਂ ਸਦੀ ਵਿਚ ਪੱਛਮੀ ਤੱਟਵਰਤੀ ਜ਼ਿਲ੍ਹਿਆਂ ਵਿਚ ਲੱਕੜੀ ਉੱਤੇ ਖੁਦਾਈ ਦੇ ਕੰਮ ਵਿਚ ਬਹੁਤ ਵਿਕਾਸ ਹੋਇਆ। ਜਦੋਂ ਰੋਕੋਕੋ ਸ਼ੈਲੀ ਨਾਰਵੇ ਵਿਚ ਪ੍ਰਚਲਿਤ ਹੋਈ ਤਾਂ ਇਸ ਨੇ ਕਾਫ਼ੀ ਹਦ ਤਕ ਸਥਾਨਕ ਰੰਗਣ ਗ੍ਰਹਿਣ ਕਰ ਲਈ। ਇਸ ਵਿਚ ਸਵੀਡਨ ਵਾਲੀ ਰੋਕੋਕੋ ਸ਼ੈਲੀ ਦੀ ਸ਼ਾਨ ਨਹੀਂ ਸੀ। ਮਗਰੋਂ ਜਾ ਕੇ ਫ਼ਰਾਂਸ ਵਾਂਗ ਸਵੀਡਨ ਵਿਚ ਵੀ ਰੋਕੋਕੋ ਸ਼ੈਲੀ ਨਵ-ਸਨਾਤਨਵਾਦ ਵਿਚ ਬਦਲ ਗਈ। ਕਈ ਸਵੀਡਿਸ਼ ਕਲਾਕਾਰਾਂ ਨੂੰ ਪੈਰਿਸ ਵਿਚ ਬਹੁਤ ਮਾਣ ਪ੍ਰਾਪਤ ਹੋਇਆ। ਫ਼ਿਨਲੈਂਡ ਜੋ 1809 ਈ. ਤੋਂ 1917 ਈ. ਤਕ ਰੂਸ ਦਾ ਇਕ ਪ੍ਰਾਂਤ ਸੀ, ਵਿੱਚ ਨਵ-ਸਨਾਤਨਵਾਦ ਨੇ ਇਕ ਨਵਾਂ ਹੀ ਰੂਪ ਧਾਰਨ ਕੀਤਾ। ਹੈਲਸਿੰਕੀ ਵਿਚ ਵਧੇਰੇ ਕਰ ਕੇ ਰੂਸੀ ਕਲਾ ਦਾ ਹੀ ਬੋਲਬਾਲਾ ਹੈ। ਸਵੀਡਨ ਵਿੱਚ ਚਿੱਤਰਕਲਾ ਅਤੇ ਬੁੱਤਕਲਾ ਦੇ ਆਧੁਨਿਕ ਰੂਪਾਂ ਦੀਆਂ ਕਈ ਕਿਸਮਾਂ ਸਨ। 1880 ਵੇਂ ਦਹਾਕੇ ਵਿਚ ਸਵੀਡਨ ਦੇ ਚਿੱਤਰਕਾਰਾਂ ਵਿਚ ਜੋਸਫਸਨ ਬਹੁਤ ਹੀ ਪ੍ਰਸਿੱਧ ਚਿੱਤਰਕਾਰ ਸੀ। ਡੈਨਮਾਰਕ ਦੀ ਕਲਾ ਦੇ ਇਤਿਹਾਸ ਵਿਚ ਵੀ ਇਹੋ ਸਮਾਂ ਆਧੁਨਿਕ ਕਲਾ ਦਾ ਸਮਾਂ ਮੰਨਿਆ ਜਾਂਦਾ ਸੀ।

ਕਲਾ ਦੇ ਇਤਿਹਾਸ ਤੋਂ ਪਤਾ ਲਗਦਾ ਹੈ ਕਿ ਸਕੈਂਡੇਨੇਵੀਆ ਨੇ ਮਕਾਨ-ਉਸਾਰੀ ਕਲਾ ਅਤੇ ਵਿਹਾਰਕ ਕਲਾਵਾਂ ਵਿਚ ਬਹੁਤ ਯੋਗਦਾਨ ਪਾਇਆ ਹੈ ਅਤੇ ਅੰਤਰਰਾਸ਼ਟਰੀ ਮਹੱਤਤਾ ਪ੍ਰਾਪਤ ਕੀਤੀ ਹੈ।

ਹ.ਪੁ.— ਆਕ. ਕੰ. ਆ. : 1042 ; ਐਨ. ਬ੍ਰਿ. 20 : 44; ਐਨ. ਅਮੈ. 24-350

**ਸਕੈਪਾ ਫਲੋ** : ਇਹ 25 ਕਿ. ਮੀ. ਲੰਬਾ ਅਤੇ 13 ਕਿ. ਮੀ. ਚੌੜਾ ਸਮੁੰਦਰ ਦਾ ਇਕ ਹਿੱਸਾ, ਸਕਾਟਲੈਂਡ ਦੇ ਉੱਤਰ ਵਿਚ ਆਰਕਨੇ ਟਾਪੂਆਂ ਵਿਚ ਵਾਕਿਆ ਹੈ। ਇਸ ਦੇ ਉੱਤਰ ਵਿਚ ਪੋਮੋਨਾ ਟਾਪੂ, ਪੂਰਬ ਵਿਚ ਰੋਨਾਲਡ ਸ਼ੇ ਟਾਪੂ ਅਤੇ ਪੱਛਮ ਵਿਚ ਹੁਆਏ ਹੈ। ਪਹਿਲੇ ਵਿਸ਼ਵ ਯੁੱਧ ਤੋਂ ਪਹਿਲਾਂ ਅਤੇ ਯੁੱਧ ਸਮੇਂ ਅੰਗ੍ਰੇਜ਼ਾਂ ਦਾ ਸ਼ਾਹੀ ਸਮੁੰਦਰੀ ਬੇੜਾ ਇਥੇ ਸੀ। ਦੂਜੇ ਵਿਸ਼ਵ ਯੁੱਧ ਸਮੇਂ ਵੀ ਸ਼ਾਹੀ ਬੇੜਾ ਇਥੇ ਹੀ ਹੋਣ ਕਰਕੇ ਰੱਖਿਆ ਦੇ ਪ੍ਰਬੰਧ ਲਈ ਬਜਰੀ ਦੀਆਂ ਦੂਹਰੀਆਂ ਦੀਵਾਰਾਂ ਬਣਾ ਕੇ ਮੋਟੀਆਂ ਤਾਰਾਂ ਦੇ ਦੂਹਰੇ ਜਾਲ ਵਿਛਾਏ ਗਏ ਤੇ ਇਥੇ ਇਕ ਰੇਡਾਰ ਤੇ ਹਵਾਮਾਰ ਤੋਪਾਂ ਵੀ ਰੱਖੀਆਂ ਗਈਆਂ। ਯੁੱਧ ਤੋਂ ਮਗਰੋਂ ਸਕੈਪਾ ਫਲੋ ਸਮੁੰਦਰੀ ਹਵਾਈ ਬੇੜੇ ਦਾ ਅੱਡਾ ਨਹੀਂ ਰਿਹਾ, ਸਗੋਂ ਅੱਜਕੱਲ੍ਹ ਇਥੇ ਤੇਲ ਦਾ ਇਕ ਡਿਪੂ ਹੈ।

—ਮਨਜੀਤ ਸਿੰਘ

**ਸਕੈਪੋਲਾਈਟ** : ਇਹ ਇਕ ਖਣਿਜ ਹੈ, ਜਿਸ ਵਿਚ ਕੈਲਸੀਅਮ, ਐਲੂਮੀਨੀਅਮ ਤੇ ਸੋਡੀਅਮ ਦੇ ਸਿਲੀਕੇਟ ਹੁੰਦੇ ਹਨ। ਇਹ ਆਮ ਤੌਰ ਤੇ ਪੱਥਰ ਦੀਆਂ ਚਟਾਨਾਂ ਬਣਾਉਂਦਾ ਹੈ ਪਰ ਘੱਟ ਵੱਧ ਮਾਤਰਾ ਵਿਚ ਕਲੋਰੀਨ, ਕਾਰਬੋਨੇਟ ਅਤੇ ਸਲਫ਼ੇਟ ਰੈਡੀਕਲ ਵੀ ਇਸ ਵਿਚ ਜ਼ਰੂਰ ਹੁੰਦੇ ਹਨ। ਸਕੈਪੋਲਾਈਟ ਹੇਠ ਦਿੱਤੇ ਹੋਏ ਪੰਜ ਹਿੱਸਿਆਂ ਦੀਆਂ ਵੱਖ-ਵੱਖ ਮਿਕਦਾਰਾਂ ਦੇ ਮਿਲਣ ਤੇ ਬਣਦਾ ਹੈ :—

MaCl= 3Na Al $Si_3$ $O_8$ NaCl (ਕਲੋਰਾਈਡ ਮੇਰੀਆਲਾਈਟ)

MaS= 3Na $AlSi_3O_8$ $Na_2SO_4$ (ਸਲਫ਼ੇਟ-ਮੇਰੀਆਲਾਈਟ)

MaC= 3Na $AlSi_3O_8$ $Na_2CO_3$ (ਕਾਰਬੋਨੇਟ-ਮੇਰੀਆਲਾਈਟ)

MeC= 3Ca $Al_2Si_2O_8$ $CaCO_3$ (ਕਾਰਬੋਨੇਟ-ਮੀਉਨਾਈਟ)

MeS= 3Ca $Al_2Si_2O_8$ $CaSO_4$ (ਸਲਫ਼ੇਟ-ਮੀਉਨਾਈਟ)

ਕਦੇ ਕਦੇ ਮੇਰੀਆਲਾਈਟ ਵਿਚ NaCl ਦੀ ਥਾਂ KOH ਅਤੇ ਮੀਉਨਾਈਟ ਦੇ $CaCo_3$ ਦੀ ਥਾਂ $CaF_2$ ਵੀ ਹੋ ਸਕਦਾ ਹੈ।

ਇਹ ਖਣਿਜ ਪਲੇਜੀਓਕਲੇਜ਼ ਫ਼ੈੱਲਸਪਾਰ ਨਾਲ ਮਿਲਦਾ ਜੁਲਦਾ ਹੈ। ਇਸ ਦਾ ਰੰਗ ਚਿੱਟਾ ਜਾਂ ਭੂਸਲਾ ਹੁੰਦਾ ਹੈ। ਇਸ ਦੀ ਵਿਸ਼ਿਸ਼ਟ ਘਣਤਾ 2.560-2.772 ਅਤੇ ਕਠੋਰਤਾ 5-6 ਹੁੰਦੀ ਹੈ। ਕੁਝ ਸਕੈਪੋਲਾਈਟਾਂ ਜਿਵੇਂ ਕਾਰਬੋਨੇਟ ਮੀਉਨਾਈਟ ਉੱਤੇ ਹਾਈਡ੍ਰੋਕਲੋਰਿਕ ਅਤੇ ਹਾਈਡ੍ਰੋਫ਼ਲੋਰਿਕ ਤੇਜ਼ਾਬ ਦੇ ਮਿਸ਼ਰਣ ਦਾ ਝਟਪਟ ਅਸਰ ਹੁੰਦਾ ਹੈ ਅਤੇ ਕਾਰਬਨ ਡਾਈਆੱਕਸਾਈਡ ਨਿਕਲਦੀ ਹੈ ਪਰ ਕਲੋਰਾਈਡ ਮੇਰੀਆਲਾਈਟ ਆਦਿ ਉੱਤੇ ਇਸ ਦਾ ਬਹੁਤ ਘੱਟ ਅਸਰ ਹੁੰਦਾ ਹੈ। ਗਲਣ ਨਾਲ ਸਕੈਪੋਲਾਈਟ ਨਸ਼ਟ ਹੋ ਜਾਂਦੇ ਹਨ ਅਤੇ ਕਈ ਠੰਢਾ ਹੋਣ ਤੇ ਪਲੇਜੀਓਕਲੇਜ਼ ਫ਼ੈੱਲਸਪਾਰ ਬਣਾਉਂਦੇ ਹਨ। ਆਮ ਕਰਕੇ ਇਸ ਤੋਂ ਕੇਓਲਿਨ, ਚਿੱਟਾ ਅਬਰਕ ਅਤੇ ਜ਼ੀਓਲਾਈਟ ਬਣਦੇ ਹਨ।







**ਸਕੈਪੋਲਾਈਟ ਦੀ ਕ੍ਰਿਸਟਲ ਬਣਤਰ**

**(ੳ) ਲੰਬੇ ਦਾਅ ਸੈਕਸ਼ਨ (ਅ) ੲ- ਧੁਰੇ ਦੇ ਸਮਾਂਤਰ ਸੈਕਸ਼ਨ**

ਕੁਦਰਤੀ ਤੌਰ ਤੇ ਸਕੈਪੋਲਾਈਟ ਚਟਾਨਾਂ ਚਾਰ ਕਿਸਮ ਦੀਆਂ ਮਿਲਦੀਆਂ ਹਨ :—

1. ਸਕੈਪੋਲਾਈਟ ਵਾਲੇ ਚੂਨੇ ਦੇ ਪੱਥਰ ਅਤੇ ਜੁੜਵੀਆਂ ਚਟਾਨਾਂ ਉਥੇ ਬਣੀਆਂ ਹਨ ਜਿੱਥੇ ਚੂਨੇ ਦਾ ਪੱਥਰ ਲਾਵੇ ਦੇ ਪੱਥਰਾਂ ਨਾਲ ਮਿਲ ਕੇ ਚਟਾਨਾਂ ਦੇ ਰੂਪ ਵਿਚ ਆਇਆ ਹੈ। ਇਹ ਵੈਸੂਵੀਅਸ ਪਹਾੜ ਅਤੇ ਜਰਮਨੀ ਵਿਚ ਏਫੇਲ ਦੀਆਂ ਖੱਡਾਂ ਵਿਚ ਮਿਲਦਾ ਹੈ।
2. ਕਈ ਅਗਨੀ ਚਟਾਨਾਂ ਵਿਚ ਸਕੈਪੋਲਾਈਟ ਨੇ ਫ਼ੈੱਲਸਪਾਰ ਦੀ ਥਾਂ ਲੈ ਲਈ ਹੈ, ਜਿਵੇਂ ਨਾਰਵੇ ਵਿਚ ਕਈ ਜਗ੍ਹਾ ਤੇ।
3. ਨਾਰਵੇ ਵਿਚ ਕਈ ਥਾਵਾਂ ਤੇ ਕੁਝ ਕਾਲੇ ਅਤੇ ਚਿੱਟੇ ਰੰਗ ਦੀਆਂ ਲਕੀਰਾਂ ਵਾਲੇ ਡੱਬ ਖੜੱਬੇ ਪੱਥਰ ਵੀ ਮਿਲਦੇ ਹਨ। ਇਨ੍ਹਾਂ ਵਿਚ ਚਿੱਟੇ ਰੰਗ ਦਾ ਸਕੈਪੋਲਾਈਟ ਕਾਲੇ ਰੰਗ ਦੇ ਹਾਰਨ ਬਲੈਂਡ ਵਿਚ ਫਸਿਆ ਹੋਇਆ ਮਿਲਦਾ ਹੈ।
4. ਦੁਨੀਆ ਦੀਆਂ ਕੁਝ ਥਾਵਾਂ ਤੇ ਅਗਨੀ ਚਟਾਨਾਂ ਵਿਚ ਸਕੈਪੋਲਾਈਟ ਕੁਦਰਤੀ ਤੌਰ ਤੇ ਸ਼ੁਰੂ ਤੋਂ ਹੀ ਰਲਿਆ ਹੋਇਆ ਮਿਲਦਾ ਹੈ।

—ਨਿਸ਼ਾਨ ਸਿੰਘ ਢਿੱਲੋਂ

**ਸਕੈਫ਼ੋਪੋਡਾ** : ਸਕੈਫ਼ੋਪੋਡਾ ਮੋਲਸਕਾ ਫਾਈਲਮ ਦੀ ਇਕ ਸ਼੍ਰੇਣੀ ਹੈ। ਇਸ ਸ਼੍ਰੇਣੀ ਦੇ ਜੀਵ ਭਾਵੇਂ ਗਿਣਤੀ ਵਿਚ ਘੱਟ ਹਨ ਪਰ ਇਹ ਆਪਣੇ ਆਪ ਵਿਚ ਇਕ ਅੱਡ ਤੇ ਨਿਸ਼ਚਿਤ ਸ਼੍ਰੇਣੀ ਹੈ। ਇਨ੍ਹਾਂ ਦੀ ਸਰੀਰ ਰਚਨਾ ਤੋਂ ਇਹ ਪਤਾ ਲਗਦਾ ਹੈ ਕਿ ਇਹ ਜੀਵ ਮੋਲਸਕਾ ਦੀਆਂ ਦੋ ਵੱਡੀਆਂ ਸ਼੍ਰੇਣੀਆਂ, ਗੈਸਟ੍ਰੋਪੋਡਾ ਜਾਂ ਸੰਖ ਸ਼੍ਰੇਣੀ ਅਤੇ ਲੈਮੈਲੀਬ੍ਰੈਂਕੀਏਟਾ ਜਾਂ ਸਿੱਪੀ ਸ਼੍ਰੇਣੀ ਦੀ ਵਿਚਕਾਰਲੀ ਹਾਲਤ ਨੂੰ ਦਰਸਾਉਂਦੇ ਹਨ। ਕੁੱਲ ਮਿਲਾ ਕੇ ਇਸ ਸ਼੍ਰੇਣੀ ਵਿਚ ਕੋਈ 350 ਜਿਉਂਦੀਆਂ ਜਾਤੀਆਂ ਹਨ। ਛੋਟੇ ਕੱਦ ਬੁੱਤ ਵਾਲੇ ਨਰਮ ਸਰੀਰ ਦੇ ਇਹ ਜੀਵ, ਦੋਹਾਂ ਸਿਰਿਆਂ ਤੋਂ ਖੁਲ੍ਹੇ, ਬਿਨ੍ਹਾਂ ਖਾਨਿਆਂ ਵਾਲੇ ਤੇ ਪਿਛਲੇ ਪਾਸਿਉਂ ਪਤਲੇ ਜਿਹੇ ਇਕ ਸ਼ੈੱਲ ਵਿਚ ਰਹਿੰਦੇ ਹਨ। ਸ਼ੈੱਲਾਂ ਦੀ ਆਮ ਸ਼ਕਲ-ਸੂਰਤ ਹਾਥੀ ਦੇ ਦੰਦ ਵਰਗੀ ਜਾਂ ਸੂਏ (ਦੰਦ) ਵਰਗੀ ਹੁੰਦੀ ਹੈ, ਇਸੇ ਲਈ ਸਧਾਰਣ ਬੋਲੀ ਵਿਚ ਇਨ੍ਹਾਂ ਜੀਵਾਂ ਨੂੰ ਦੰਦ ਕਵਚ ਦਾ ਨਾਂ ਵੀ ਦਿੱਤਾ ਗਿਆ ਹੈ। ਆਮ ਤੌਰ ਤੇ ਸ਼ੈੱਲ ਉੱਤੇ ਲੰਬੀਆਂ ਜਾਂ ਛੱਲੇਦਾਰ ਲਕੀਰਾਂ ਵੀ ਹੁੰਦੀਆਂ ਹਨ।

ਇਹ ਜੀਵ ਆਮ ਕਰਕੇ ਡੂੰਘੇ ਸਮੁੰਦਰਾਂ ਦੇ ਜਵਾਰ ਭਾਟੇ ਤੋਂ ਹੇਠਲੇ ਪਾਣੀਆਂ ਵਿਚ ਰਹਿੰਦੇ ਹਨ ਅਤੇ ਪੈਰ ਦੀ ਸਹਾਇਤਾ ਨਾਲ ਤਹਿ ਵਿਚ ਖੁੱਡ ਬਣਾਉਂਦੇ ਹਨ। ਪੈਰ ਸ਼ੈੱਲ ਦੇ ਅਗਲੇ ਹਿੱਸੇ ਤੋਂ ਬਾਹਰ ਤਕ ਵਧਿਆ ਹੁੰਦਾ ਹੈ।

ਸ਼ੈੱਲ ਆਮ ਕਰਕੇ ਤਲ-ਪੱਧਰ ਤੇ ਟੇਢੀ ਅਵਸਥਾ ਵਿਚ ਪਿਆ ਹੁੰਦਾ ਹੈ। ਇਸ ਦਾ ਅਗਲਾ ਹਿੱਸਾ ਤਲ ਹੇਠਾਂ ਧਸਿਆ ਹੁੰਦਾ ਹੈ। ਸ਼ੈੱਲ ਦਾ ਪਿਛਲਾ ਸੁਰਾਖ਼ ਤਲ ਦੇ ਨਾਲ ਹੀ ਉੱਪਰ ਵਲ ਨੂੰ ਖੁੱਲ੍ਹਦਾ ਹੈ ਅਤੇ ਇਸ ਰਾਹੀਂ ਹੀ ਪਾਣੀ ਦਾ ਚੱਕਰ ਚਲਦਾ ਹੈ। ਬਹੁਤ ਸਾਰੇ ਖ਼ੁਰਾਕ ਲੈਣ ਵਾਲੇ ਪਰਿਗ੍ਰਾਹੀ ਤੰਤ ਵੀ ਸਿਰ ਦੇ ਨੇੜਿਓਂ ਅਗਲੇ ਸੁਰਾਖ਼ ਵਿਚੋਂ ਬਾਹਰ ਨਿਕਲਦੇ ਹਨ ਅਤੇ ਇਹ ਤਲ-ਪੱਧਰ ਤੋਂ ਕਾਰਬਨਿਕ ਪਦਾਰਥ ਖਿੱਚਦੇ ਹਨ।

ਇਸ ਸ਼੍ਰੇਣੀ ਦੇ ਜੀਵਾਂ ਨੂੰ ਅੱਗੇ ਦੋ ਕੁਲਾਂ ਵਿਚ ਵੰਡਿਆ ਜਾਂਦਾ ਹੈ— ਇਕ ਕੁਲ ਦਾ ਨਾਂ ਡੈਨਟੇਲੀਡੀ ਅਤੇ ਦੂਜੀ ਦਾ ਸਾਈਫ਼ੋਨੋਡੈਨਟੈਲੀਡੀ ਹੈ।

ਹ. ਪੁ.— ਮੈਕ. ਐਨ. ਸ. ਟ. 12:50; ਵਾ. ਨਾਂ. ਸ. ਐਨ : 1579

**ਸਕੈਬੀਅਸ** : ਇਹ ਯੂਰੇਸ਼ੀਆ ਅਤੇ ਰੂਮ ਸਾਗਰੀ ਖੰਡ ਤੋਂ ਛੁੱਟ ਪੂਰਬੀ ਅਫ਼ਰੀਕਾ ਦੇ ਮੂਲ ਦੀਆਂ 100 ਜਾਤੀਆਂ ਦੇ ਇਕ ਵਰ੍ਗਾ ਜਾਂ ਬਹੁ-ਵਰ੍ਹੇ ਜੀਵੀ ਪੌਦਿਆਂ ਲਈ ਵਰਤਿਆ ਜਾਣ ਵਾਲਾ ਇਕ ਆਮ ਪ੍ਰਚਲਿਤ ਨਾਂ ਹੈ। ਇਹ ਪੌਦੇ ਸਕੈਬੀਓਸਾ ਪ੍ਰਜਾਤੀ ਅਤੇ ਡਿਪਸੈਕਸੀ ਕੁਲ ਦੇ ਮੈਂਬਰ ਹਨ। ਇਨ੍ਹਾਂ ਵਿਚੋਂ ਕੁਝ ਪੌਦੇ ਬਗ਼ੀਚਿਆਂ ਵਿਚ ਸਜਾਵਟ ਪੱਖੋਂ ਵੀ ਲਗਾਏ ਜਾਂਦੇ ਹਨ।



ਸਕੈਬੀਅਸ ਦੇ ਫੁੱਲ

ਫੁੱਲਾਂ ਦੇ ਸਿਰਿਆਂ ਵਿਚ ਬਹੁਤ ਭਰਵੇਂ, ਛੋਟੇ ਅਤੇ ਪੰਜ ਖੰਨਾਂ ਵਾਲੇ ਜ਼ਿਆਦਾ ਤਰ ਦੋ ਲਿੰਗੀ ਫੁੱਲ ਹੁੰਦੇ ਹਨ। ਹਰੇਕ ਫੁੱਲ ਦੇ ਸਿਰੇ ਹੇਠ ਪੱਤਿਆਂ ਵਰਗੇ ਬ੍ਰੈਕਟਾਂ ਦਾ ਘੇਰਾ ਅਤੇ ਬਾਹਰਲੇ ਘੇਰੇ ਵਿਚ ਵੱਡੇ ਮਦੀਨ ਫੁੱਲ ਹੁੰਦੇ ਹਨ।

ਦੱਖਣੀ ਯੂਰਪ ਵਿਚ ਮਿਲਣ ਵਾਲਾ ਇਕ-ਵਰਸ਼ੀ ਪੌਦਾ ਜਿਸ ਨੂੰ ਪਿਨਕੁਸ਼ਨ ਸਕੈਬੀਅਸ ਵੀ ਕਿਹਾ ਜਾਂਦਾ ਹੈ, ਦੇ ਹੇਠਲੇ ਪੱਤੇ ਕਾਫ਼ੀ ਕੱਟੇ ਹੋਏ ਅਤੇ ਤਣੇ ਉਪਰਲੇ ਪੱਤੇ ਮੁਲਾਇਮ ਹੁੰਦੇ ਹਨ। ਇਹ ਪੌਦਾ ਸੁਗੰਧਿਤ, 5 ਸੈਂ. ਮੀ. ਚੌੜੇ ਚਿੱਟੇ ਕਿਰਮਚੀ, ਨੀਲੇ ਜਾਂ ਗੂੜ੍ਹੇ ਵੈਂਗਣੀ ਰੰਗੇ ਫੁੱਲ ਪੈਦਾ ਕਰਦਾ ਹੈ। ਇਹ ਪੌਦਾ ਕਰੀਬ 1 ਮੀ. ਉੱਚਾ ਹੁੰਦਾ ਹੈ। ਛੋਟੇ ਸਕੈਬੀਅਸ ਪੌਦੇ ਜੋ ਯੂਰੇਸ਼ੀਆ ਤੋਂ ਅਫ਼ਰੀਕਾ ਵਿਚ ਮਿਲਦੇ ਹਨ ਤਕਰੀਬਨ 60 ਸੈਂ. ਮੀ. ਤਕ ਉਚਾਈ ਦੇ ਹੁੰਦੇ ਹਨ। ਇਹ ਪੌਦੇ ਬਹੁ-ਵਰ੍ਹੇ ਜੀਵੀ ਹੁੰਦੇ ਹਨ, ਜਿਨ੍ਹਾਂ ਦੇ ਦੰਦੇਦਾਰ ਅਤੇ ਅੰਡਾਕਾਰ ਪੱਤੇ ਹੁੰਦੇ ਹਨ। ਇਨ੍ਹਾਂ ਦੇ ਫੁੱਲ ਹਲਕੇ-ਨੀਲੇ ਰੰਗ ਦੇ 3.5. ਸੈਂ. ਮੀ. ਚੌੜੇ ਹੁੰਦੇ ਹਨ। ਦੱਖਣ ਪੂਰਬੀ ਯੂਰਪ ਦਾ ਇਕ ਹੋਰ ਬਹੁ-ਵਰ੍ਹੇ ਜੀਵੀ ਪੌਦਾ 75 ਸੈਂ. ਮੀ. ਦੀ ਉਚਾਈ ਤਕ ਲੰਬਾ ਹੁੰਦਾ ਹੈ। ਇਹ ਪੌਦਾ ਹਲਕੇ ਨੀਲੇ ਫੁੱਲ ਪੈਦਾ ਕਰਦਾ ਹੈ ਜੋ 8 ਸੈਂ. ਮੀ. ਤਕ ਚੌੜੇ ਹੁੰਦੇ ਹਨ।

ਹ. ਪੁ.– ਐਨ. ਬ੍ਰਿ. ਮਾ. 8:940

**ਸਕੈਮੋਜ਼ੀ, ਵਿਨਕੈਂਜੋ** : ਇਸ ਸੰਸਾਰ ਪ੍ਰਸਿੱਧ ਭਵਨ-ਨਿਰਮਾਤਾ ਅਤੇ ਪੁਰਾਤਨ ਪੁਨਰ-ਜਾਗ੍ਰਤੀ ਭਵਨ ਨਿਰਮਾਣਾਤਮਕ ਸਿਧਾਂਤਕਾਰ, ਜਿਸ ਨੂੰ ਅਕਸਰ ਨਵ-ਕਲਾਸਿਕੀਵਾਦ ਦਾ ਬੁਧੀਮਾਨ ਪਿਤਾਮਾ ਵੀ ਕਿਹਾ ਜਾਂਦਾ ਹੈ, ਦਾ ਜਨਮ ਵਿਕੈਨਜ਼ਾ, ਇਟਲੀ ਵਿਖੇ 1552 ਈ. ਵਿਚ ਹੋਇਆ। ਇਸ ਨੂੰ ਇਸ ਦੇ ਪਿਤਾ ਬੈਰਟੋਟੀ ਸਕੈਮੋਜ਼ੀ ਨੇ ਅਕੈਡੀਮੀਆ ਓਲਿੰਪਕੋ, ਵਿਕੈਨਜ਼ਾ ਜਿਹੇ ਵਾਤਾਵਰਣ ਵਿਚ ਸਿੱਖਿਆ ਦਿੱਤੀ। ਇਸ ਨੇ ਸਾਲਜ਼ਬਰਗ ਮੁੱਖ ਚਰਚ (ਕੈਥੀਡ੍ਰਲ) ਦੇ ਡਿਜ਼ਾਈਨ ਤਿਆਰ ਕੀਤੇ ਪਰ ਬਹੁਤਾ ਸਮਾਂ ਇਹ ਵੀਨਸ ਅਤੇ ਪੈਡੂਆ ਵਿਖੇ ਹੀ ਕੰਮ ਕਰਦਾ ਰਿਹਾ। ਇਸ ਨੇ ਮਹਿਲ, ਬੰਗਲੇ, ਗਿਰਜੇ, ਥੇਟਰ ਅਤੇ ਇਟਲੀ ਦਾ ਕਿਲਾਨੁਮਾ ਸ਼ਹਿਰ ਪੈਲਮੈਨੋਵਾ ਡਿਜ਼ਾਈਨ ਕੀਤਾ। ਭਾਵੇਂ ਸਕੈਮੋਜ਼ੀ ਦੇ ਸਿੱਧਾਂਤ ਕੁਝ ਪਹਿਲੂਆਂ ਤੋਂ ਐਡਰੀ ਪੈਲੈਡੀਓ ਤੋਂ ਵਖਰੇ ਹਨ, ਪਰ ਇਸ ਦੀਆਂ ਲਿਖਤਾਂ ਨੇ ਪੈਲੈਡੀਅਨਵਾਦ ਨਾਲ ਅੰਗਰੇਜ਼ੀ ਨਵ-ਕਲਾਸਿਕੀ ਭਵਨ-ਨਿਰਮਾਣ ਨੂੰ ਪ੍ਰਭਾਵਿਤ ਕੀਤਾ। ਇਸ ਨੇ 1585 ਈ. ਵਿਚ ਇਕ ਪ੍ਰਸਿੱਧ ਥੇਟਰ ਨਿਰਮਾਣਕਾਰ ਵਜੋਂ ਪੈਲੈਡੀਓ ਦਾ ਟੀਟਰੋ ਉਲਿੰਪਕੋ ਤਿਆਰ ਕੀਤਾ, ਜਿਸ ਨਾਲ ਇਸ ਨੇ ਮਾਡਲ ਗਲੀਆਂ (ਪੌੜੀਆਂ) ਵੀ ਮਿਲਾ ਦਿੱਤੀਆਂ ਜੋ ਫਰਾਂਸ ਸੀਨੀ ਦੇ ਦਰਾਂ ਦੇ ਪਿਛਵਾੜੇ ਵਿਚ ਸਨ। ਇਹ ਸਟੇਜ ਇਕ ਗੁੰਬਦਨੁਮਾ ਪਲਸਤਰ ਕੀਤੀ ਛੱਤ ਦੇ ਬਿਲਕੁਲ ਹੇਠਾਂ ਸੀ ਅਤੇ ਇਨ੍ਹਾਂ ਪੌੜੀਆਂ ਦੀ ਤਰਤੀਬ ਇਸ ਤਰ੍ਹਾਂ ਦੀ ਸੀ ਕਿ ਦਰਸ਼ਕਾਂ ਵਿਚੋਂ ਹਰੇਕ ਮੈਂਬਰ ਇਨ੍ਹਾਂ ਵਿਚੋਂ ਘੱਟੋ ਘੱਟ ਇਕ ਨੂੰ ਦੇਖ ਸਕਦਾ ਸੀ। ਸਮਕਾਲੀ ਲੋੜਾਂ ਲਈ ਵਿਕਸਿਤ ਕੀਤੇ ਇਸ ਥੇਟਰ ਦੀ ਸ਼ਕਲ ਇਸ ਦੇ ਕੋਰਟ ਥੇਟਰ 'ਸੈਬੀਓਨੇਟਾ' ਵਿਚ ਮਿਲਦੀ ਹੈ ਜੋ 1588-90 ਈ. ਵਿਚ ਤਿਆਰ ਹੋਇਆ ਸੀ, ਜਿਥੇ ਦ੍ਰਿਸ਼, ਪਾਤਰਾਂ ਦੀ ਸਟੇਜ ਤਕ ਅਗਾਂਹ ਵਧਾਇਆ ਹੋਇਆ ਸੀ ਜਿਸ ਰਾਹੀਂ ਅਦਾਕਾਰਾਂ ਲਈ ਪ੍ਰਵੇਸ਼ ਦੁਆਰ ਇਸ ਤਰ੍ਹਾਂ ਬਣਾਏ ਗਏ ਸਨ ਕਿ ਉਹ ਹਾਲ (ਆਰਕੈਸਟਰਾ) ਦਾ ਫ਼ਰਸ਼ ਵੀ ਵਰਤ ਸਕਦੇ ਸਨ।

ਸੰਨ 1616 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. ਮਾ. 8:943

**ਸਕੈਰੈਬ** : ਲਾਤੀਨੀ ਵਿਚ ਇਸ ਨੂੰ ਸਕੈਰਾਬੀਅਸ ਅਤੇ ਯੂਨਾਨੀ ਵਿਚ ਕੈਪੈਬਾਸ ਕਿਹਾ ਜਾਂਦਾ ਹੈ। ਇਸ ਦਾ ਸ਼ਬਦੀ ਅਰਥ ਹੈ ਬੀਂਡਾ ਜਾਂ ਭੂੰਡੀ (ਗੋਹੇ ਦੀ) ਅਤੇ ਵਿਉਤਪਨ ਅਰਥ ਮਿਸਰ ਦਾ ਬੀਂਡੇ ਵਰਗਾ ਇਕ ਚਿੰਨ੍ਹ ਹੈ। ਇਹ ਚਿੰਨ੍ਹ [ਚਿੰਨ੍ਹ] ਇਕ ਬੀਂਡੇ ਦਾ ਚਿੱਤਰਨ ਹੈ, ਜਿਹੜਾ ਆਪਣੇ ਅੰਡੇ ਗੋਹੇ ਦੀ ਇਕ ਗੋਲੀ ਵਿਚ ਦਿੰਦਾ ਹੈ ਅਤੇ ਧੁੱਪ ਵੇਲੇ ਇਸ ਗੋਲੀ ਨੂੰ ਬੀਂਡਾ ਬਣਾਉਣ ਲਈ ਕਿਸੇ ਰੇਤ ਦੇ ਢੇਰ ਤੇ ਆਪਣੀਆਂ ਪਿਛਲੀਆਂ ਲੱਤਾਂ ਨਾਲ ਉਪਰ ਲਿਜਾ ਕੇ ਹੇਠਾਂ ਰੁੜ੍ਹਨ ਲਈ ਛੱਡ ਦਿੰਦਾ ਹੈ। ਨਰ ਇਸ ਤਰ੍ਹਾਂ ਕਰਨ ਤੋਂ ਬਾਅਦ ਉਹ ਗੋਲੀ ਨੂੰ ਇਕ ਥਾਂ ਟਿਕਾ ਦਿੰਦਾ ਹੈ। ਮਿਸਰ ਵਾਸੀਆਂ ਨੇ ਇਸ ਦੇ ਕੰਮਾਂ ਨੂੰ ਵੇਖਦੇ ਹੋਏ ਇਸ ਗੋਲੀ ਦੀ ਤੁਲਨਾ ਸੂਰਜ ਦੇ ਗਲੋਬ ਨਾਲ ਕੀਤੀ ਹੈ। ਇਹ ਭੂੰਡੀ ਰੂਮ ਸਾਗਰ ਦੇ ਦੋਹਾਂ ਕੰਢਿਆਂ ਤੇ ਮਿਲਦੀ ਹੈ ਅਤੇ ਮਿਸਰੀ ਵਿਚ ਇਸ ਨੂੰ ਖੇਪੇਰਰ, ਖੇਪੇਰੀ ਕਹਿੰਦੇ ਹਨ। ਸੂਰਜ ਦੇਵਤਾ ਦੇ ਸਬੰਧ ਵਿਚ ਇਸ ਭੂੰਡੀ ਨੂੰ ਪਵਿੱਤਰ ਸਮਝਿਆ ਜਾਂਦਾ ਸੀ ਅਤੇ ਇਸੇ ਕਰਕੇ ਹੇਲਿਓਪੋਲਿਸ ਵਿਚ ਸੂਰਜ ਦੇਵਤਾ (ਖੇਪੇਰਾ) ਨੂੰ ਖੇਪੇਰੀ ਦੇ ਰੂਪ ਵਿਚ ਰੂਪਮਾਨ ਕੀਤਾ ਜਾਂਦਾ ਸੀ। ਉਥੋਂ ਇਸ ਭੂੰਡ ਦੀ ਇਕ ਮੋਮਿਆਈ ਵੀ ਮਿਲੀ ਹੈ। ਗ੍ਰੈਨਾਈਟ ਦਾ ਇਕ ਵੱਡੇ ਆਕਾਰ ਦਾ ਸਕੈਰੈਬ ਬਰਤਾਨਵੀ ਅਜਾਇਬ ਘਰ ਵਿਚ ਵੀ ਮੌਜੂਦ ਹੈ, ਸ਼ਾਇਦ ਇਹ ਹੇਲਿਓਪੋਲਿਸ ਦੇ ਮੰਦਰ ਵਿਚੋਂ ਹੀ ਮਿਲਿਆ ਸੀ ਮਿਸਰ ਦੇ ਧਰਮਾਂ ਵਿਚ ਸਕੈਰੈਬ ਦੀ ਮੂਰਤੀ ਨੂੰ ਬਹੁਤ ਮਾਨਤਾ ਮਿਲੀ ਹੈ। ਕਿਤੇ ਕਿਤੇ ਇਹ ਮੂਰਤੀ ਫੈਲਾਏ ਖੰਭਾਂ ਵਾਲੀ ਭੇਡੂ ਦੇ ਸਿਰ ਅਤੇ ਸਿੰਗਾਂ ਵਾਲੀ ਵੀ ਹੁੰਦੀ ਸੀ। ਇਸ ਕਿਸਮ ਦੀਆਂ ਤਸਵੀਰਾਂ ਨਿਊ ਕਿੰਗਡਮ ਅਤੇ ਇਸ ਤੋਂ ਪਿਛੋਂ ਦੇ ਸਮੇਂ ਦੇ ਕੱਫ਼ਨਾਂ ਉੱਤੇ ਮਿਲਦੀਆਂ ਹਨ। ਇਹ ਵੀ ਰਿਵਾਜ ਹੋ ਗਿਆ ਸੀ ਕਿ ਪੱਥਰ ਦੇ ਇਕ ਵੱਡੇ ਸਾਰੇ ਸਕੈਰੈਬ ਉੱਤੇ 'ਦੀ ਬੁੱਕ ਆਫ਼ ਦੀ ਡੈਡ' ਦਾ 64ਵਾਂ ਕਾਂਡ ਉਕਰ ਕੇ ਮਿਰਤਕ ਸਰੀਰ ਦੇ ਨਾਲ ਕਸ ਦਿੱਤਾ ਜਾਂਦਾ ਸੀ। ਇਸ ਕਾਂਡ ਅਨੁਸਾਰ ਉਪਰੋਕਤ ਸਕੈਰੈਬ ਨੂੰ ਮਿਰਤਕ ਦਾ ਦਿਲ ਮੰਨਿਆ ਜਾਂਦਾ ਸੀ ਅਤੇ ਆਸ ਕੀਤੀ ਜਾਂਦੀ ਸੀ ਕਿ ਉਹ (ਸਕੈਰੈਬ) ਯੱਮਰਾਜ ਅਰੇ ਮਿਰਤਕ ਪਾਸੋਂ ਲੇਖਾ ਮੰਗੇ ਜਾਣ ਤੇ ਇਸ ਨੂੰ ਧੋਖਾ ਨਹੀਂ ਦੇਵੇਗਾ ਇਕ ਖੰਭਾਂ ਵਾਲਾ ਸਕੈਰੈਬ ਮਿਰਤਕ ਦੀ ਛਾਤੀ ਉੱਤੇ ਰਖਿਆ ਜਾਂਦਾ ਸੀ। ਫਿਰ ਕਈ ਪੱਥਰ ਦੇ ਸਕੈਰੈਬ ਮਿਰਤਕ ਸਰੀਰ ਦੇ ਆਲੇ-ਦੁਆਲੇ

ਵੀ ਰਖੇ ਜਾਣ ਲਗ ਪਏ, ਜਿਨ੍ਹਾਂ ਉੱਤੇ ਕਾਰੀਗਰ ਦਾ ਕੰਮ ਕੀਤਾ ਹੁੰਦਾ ਸੀ।

ਮਿਸਰ ਦੀਆਂ ਬਹੁਤ ਪ੍ਰਸਿੱਧ ਅਤੇ ਪੁਰਾਣੀਆਂ ਲਭੱਤਾਂ ਵਿਚ ਕੁਝ ਸਕੈਰੈਬ ਉਹ ਮਿਲੇ ਹਨ, ਜਿਨ੍ਹਾਂ ਵਿਚ ਲੰਬੇ-ਦਾਅ ਸੁਰਾਖ ਹੁੰਦੇ ਸਨ ਤਾਂ ਕਿ ਉਹ ਧਾਗੇ ਵਿਚ ਪਰੋਏ ਜਾ ਸਕਣ। ਇਨ੍ਹਾਂ ਦੇ ਥੱਲੇ ਪੱਧਰੇ ਅਤੇ ਉਕਰੇ ਹੁੰਦੇ ਸਨ। ਹੋ ਸਕਦਾ ਹੈ ਇਨ੍ਹਾਂ ਨੂੰ ਮੁਹਰਾਂ, ਮਣਕਿਆਂ ਅਤੇ ਗਹਿਣਿਆਂ ਵਜੋਂ ਵਰਤਿਆ ਜਾਂਦਾ ਰਿਹਾ ਹੋਵੇ। ਮਿਡਲ ਅਤੇ ਨਿਊ ਕਿੰਗਡਮ ਦੀਆਂ ਮੁਹਰਾਂ ਲਗੀਆਂ ਦਸਤਾਵੇਜ਼ਾਂ ਤੋਂ ਇਨ੍ਹਾਂ ਦੇ ਮੁਹਰਾਂ ਵਜੋਂ ਵਰਤੇ ਜਾਣ ਦਾ ਸਬੂਤ ਮਿਲਦਾ ਹੈ। ਮੁਹਰਾਂ ਉੱਤੇ ਕਈ ਡਿਜ਼ਾਈਨ ਅਤੇ ਲਿਖਤਾਂ ਉਕਰੀਆਂ ਹੁੰਦੀਆ ਸਨ, ਜਿਨ੍ਹਾਂ ਵਿਚੋਂ ਕਈ ਮਾਟੋ (ਆਦਰਸ਼), ਚੰਗੇ ਸ਼ਗਨਾਂ ਜਾਂ ਮਿਤਰਤਾ ਵਾਲੀਆਂ ਭਾਵਨਾਵਾਂ, ਕਿਸੇ ਥਾਂ ਜਾਂ ਦੇਵਤਿਆਂ ਆਦਿ ਦਾ ਵਰਣਨ ਹੁੰਦਾ ਸੀ। ਇਹੋ ਜਿਹੀਆਂ ਉਕਰਾਈਆਂ ਨਿਊ ਕਿੰਗਡਮ ਅਤੇ ਉਸ ਤੋਂ ਬਾਅਦ ਦੇ ਸਮੇਂ ਦੀਆਂ ਹਨ। ਮਿਡਲ ਕਿੰਗਡਮ ਦੀਆਂ ਉਕਰਾਈਆਂ ਵਿਚ ਵਧੇਰੇ ਕਰਕੇ ਅਫ਼ਸਰਾਂ ਦੇ ਨਾਂ ਅਤੇ ਖ਼ਿਤਾਬ ਮਿਲਦੇ ਹਨ।

ਇਤਿਹਾਸਕ ਪੱਖ ਤੋਂ ਉਨ੍ਹਾਂ ਮੁਹਰਾਂ ਦੀ ਵਧੇਰੇ ਮਹੱਤਤਾ ਹੈ , ਜਿਨ੍ਹਾਂ ਉੱਤੇ ਬਾਰ੍ਹਵੇਂ ਰਾਜਵੰਸ਼ ਦੇ ਸੇਨਸਲਰੇਤ 1 ਤੋਂ ਲੈ ਕੇ ਛੱਬੀਵੇਂ ਰਾਜਵੰਸ਼ ਤਕ ਦੇ ਬਾਦਸ਼ਾਹੀ ਨਾਂ ਮਿਲਦੇ ਹਨ। ਕਈ ਬਾਦਸ਼ਾਹਾਂ ਦੇ ਨਾਂ ਉਨ੍ਹਾਂ ਦੇ ਰਾਜ ਕਾਲ ਤੋਂ ਬਹੁਤ ਬਾਅਦ ਵਿਚ ਬਣੀਆਂ ਮੁਹਰਾਂ ਉੱਤੇ ਯਾਦਗਾਰ ਵਜੋਂ ਉਕਰੇ ਮਿਲਦੇ ਹਨ। ਬਾਰ੍ਹਵੇਂ ਰਾਜਵੰਸ਼ ਤੋਂ ਪਿਛੋਂ ਦੀਆਂ ਮੁਹਰਾਂ ਦੀ ਉਕਰਾਈ ਦੇ ਡਿਜ਼ਾਈਨਾਂ ਵਿਚ ਫ਼ਰਕ ਹੈ ਅਤੇ ਇਸ ਫ਼ਰਕ ਦੇ ਅਧਾਰ ਤੇ ਕੁਝ ਇਤਿਹਾਸਕ ਤੌਰ ਤੇ ਅਣਪਛਾਤੇ ਬਾਦਸ਼ਾਹਾਂ ਨੂੰ ਜਾਣੇ ਪਛਾਣੇ ਬਾਦਸ਼ਾਹਾਂ ਤੋਂ ਵੱਖ ਕੀਤਾ ਜਾ ਸਕਦਾ ਹੈ। ਸਕੈਰੈਬੀਅਸ ਦੇ ਜੀਵਨ ਬਿਰਤਾਂਤ ਅਤੇ ਇਸ ਦੇ ਹੀਰੋਗਲਿਫ਼ (ਚਿੰਨ੍ਹ) ਦੇ ਤੌਰ ਤੇ ਅਰਥਾਂ ਨੂੰ ਮੰਨਦੇ ਹੋਏ ਸਕੈਰੈਬ ਦੀ ਮਿੱਟੀ ਉਤੇ ਉਕਰਾਈ ਦੀ ਪ੍ਰਤੀਕਾਤਮਕ ਮਹੱਤਤਾ ਹੈ। ਐਮੀਨੋਫਿਸ ਤੀਜੇ (ਲਗਭਗ 1450 ਈ. ਪੂ) ਦੇ ਰਾਜ ਕਾਲ ਵਿਚ ਵੱਡੇ ਵੱਡੇ ਸਕੈਰੈਬਾਂ ਦਾ ਸਿਲਸਿਲਾ ਹੋਂਦ ਵਿਚ ਆਇਆ। ਇਨ੍ਹਾਂ ਉਪਰ ਬਾਦਸ਼ਾਹਾਂ ਅਤੇ ਮਲਕਾ ਟਾਈ ਦੇ ਨਾਂ ਅਤੇ ਮਲਕਾ ਦੇ ਮਾਪਿਆਂ ਦੇ ਨਾਂ ਉਕਰੇ ਹੁੰਦੇ ਹਨ। ਹੁਣ ਤਕ ਅਜਿਹੇ ਪੰਜ ਕਿਸਮ ਦੇ ਸਕੈਰੈਬ ਮਿਲੇ ਹਨ, ਜਿਨ੍ਹਾਂ ਵਿਚੋਂ ਇਕ ਉੱਤੇ ਮਲਕਾ ਦਾ ਨਾਂ ਅਤੇ ਬਾਦਸ਼ਾਹ ਦੇ ਰਾਜ ਦੀਆਂ ਉੱਤਰੀ ਤੇ ਦੱਖਣੀ ਹੱਦਾਂ ਦਾ ਵੇਰਵਾ, ਦੂਜੇ ਉੱਤੇ (ਜਿਹੜਾ ਰਾਜ ਕਾਲ ਦੇ ਪਹਿਲੇ ਸਾਲ ਦਾ ਹੈ) ਇਕ ਜੰਗਲੀ ਪਸ਼ੂ ਦੇ ਸ਼ਿਕਾਰ ਕੀਤੇ ਜਾਣ ਦਾ ਦ੍ਰਿਸ਼, ਤੀਜੇ ਉੱਤੇ ਦਸਵੇਂ ਸਾਲ ਵਿਚ ਮਿਤਾਨੀ ਦੀ ਸ਼ਹਿਜ਼ਾਦੀ ਗਿਲੂਖਿਪਾ ਦੀ ਆਮਦ, ਚੌਥੇ ਉਪਰ ਸ਼ੇਰ ਉਕਰੇ ਹੋਏ (ਜਿਹੜੇ ਬਾਦਸ਼ਾਹ ਦੇ ਰਾਜ ਕਾਲ ਦੇ ਦਸਵੇਂ ਸਾਲ ਵਿਚ ਮਾਰੇ ਗਏ) ਤੇ ਪੰਜਵੇਂ ਉਪਰ ਗਿਆਰਵੇਂ ਸਾਲ ਵਿਚ ਜ਼ਰੂਖੋ ਝੀਲ ਦੀ ਖੁਦਾਈ ਦਾ ਕੰਮ ਦਿਖਾਇਆ ਹੈ।

ਮਿਸਰ ਦੇ ਸਕੈਰੈਬ ਵਪਾਰ ਲਈ ਪੂਰਬੀ ਰੋਮ ਸਾਗਰ ਦੇ ਬਹੁਤੇ ਟਾਪੂਆਂ ਅਤੇ ਕੰਢਿਆਂ ਤੇ ਅਤੇ ਮੈਸੋਪੋਟਾਮੀਆ ਵਿਚ ਲਿਜਾਏ ਗਏ। ਯੂਨਾਨੀ ਲੋਕਾਂ ਨੇ ਇਨ੍ਹਾਂ ਸਕੈਰੈਬਾਂ ਦੀ ਨਕਲ ਤੇ ਨਰਮ ਪੇਸਟ ਦੇ ਸਕੈਰੈਬ ਬਣਾਉਣੇ ਸ਼ੁਰੂ ਕਰ ਦਿੱਤੇ।

ਹ. ਪੁ.– ਐਨ. ਬ੍ਰਿ. ਮਾ. 20 : 51

**ਸਕੈਲਟ ਝਗੜਾ** : ਡੱਚ ਗਣਰਾਜ ਦੇ ਉੱਤਰੀ ਆਜ਼ਾਦ ਖੇਤਰ ਨੀਦਰਲੈਂਡਜ਼ ਅਤੇ ਦੱਖਣੀ ਹੈਪਸਬਰਗ ਖੇਤਰ ਵਿਚਕਾਰ ਸਕੈਲਡ ਦਰਿਆ ਦੇ ਮੁਹਾਣੇ ਦੇ ਕਬਜ਼ੇ ਬਾਰੇ ਝਗੜਾ ਹੋਇਆ ਸੀ ਜਿਸ ਦੇ ਕਾਰਨ ਦੱਖਣੀ ਨੀਦਰਲੈਂਡਜ਼ ਦੀ ਐਂਟਵਰਪ ਬੰਦਰਗਾਹ ਨੂੰ ਕਾਫੀ ਧੱਕਾ ਲੱਗਾ। ਸੰਨ 1585 ਵਿਚ ਲੋਅ ਕੰਟਰੀਜ਼ ਦੇ ਬਾਗ਼ੀਆਂ ਨੇ ਸਪੇਨ ਵਿਰੁੱਧ ਬਗ਼ਾਵਤਾਂ ਦੌਰਾਨ ਮੁਹਾਣੇ ਉੱਤੇ ਕਬਜ਼ਾ ਕਰ ਲਿਆ । ਇਸ ਪਿੱਛੋਂ 1648 ਈ. ਵਿਚ ਹੋਈ ਸੰਧੀ ਨਾਲ ਸਪੇਨ-ਮੁਹਾਣੇ ਉਪਰ ਵਲੰਦੇਜ਼ੀ ਕਬਜ਼ੇ ਦਾ ਸਮਰਥਨ ਕੀਤਾ ਅਤੇ ਸੰਨ 1713 ਵਿਚ ਆਸਟ੍ਰੀਆ ਨੇ ਇਸ ਦੀ ਪੁਸ਼ਟੀ ਕੀਤੀ।

ਮਈ, 1784 ਵਿਚ ਆਸਟ੍ਰੀਆ ਨੇ ਵਲੰਦੇਜ਼ੀਆਂ ਤੋਂ ਇਹ ਮੁਹਾਣਾ ਲੈਣ ਦੀ ਅਸਫਲ ਕੋਸ਼ਿਸ਼ ਕੀਤੀ ਪਰ 1795 ਈ. ਵਿਚ ਹੋਰਨਾਂ ਖੇਤਰਾਂ ਨਾਲ ਹੀ ਇਸ ਮੁਹਾਣੇ ਦਾ ਖੱਬਾ ਹਿੱਸਾ ਵੀ ਫਰਾਂਸ ਹੇਠ ਆ ਗਿਆ। ਨੇਪੋਲੀਅਨ ਦੀ ਮੌਤ ਪਿੱਛੋਂ ਡੱਚਾਂ ਅਧੀਨ ਐਂਟਵਰਪ ਦੀ ਬੰਦਰਗਾਹ ਬਹੁਤ ਉਨੱਤ ਹੋਈ ਅਤੇ ਇਸ ਦੀ ਆਮਦਨੀ ਡੱਚਾਂ ਨੂੰ ਜਾਂਦੀ ਰਹੀ। ਸੰਨ 1830 ਵਿਚ ਜਦੋਂ ਬੈਲਜ਼ੀਅਮ ਆਜ਼ਾਦ ਹੋ ਗਿਆ ਤਾਂ 1863 ਈ. ਵਿਚ ਡੱਚਾਂ ਵਿਚਕਾਰ ਹੋਈ ਸੰਧੀ ਨਾਲ ਇਹ ਝਗੜਾ ਖ਼ਤਮ ਹੋਇਆ।

ਹ. ਪੁ.– ਐਨ. ਬ੍ਰਿ. ਮਾ. 8:955

**ਸਕੈਲਟਨ, ਜਾਨ** (1460-1529ਈ.) : ਇਹ ਅੰਗਰੇਜ਼ੀ ਦਾ ਕਵੀ ਸੀ ਜਿਸ ਦਾ ਜਨਮ ਨਾਰਫਾਕ ਵਿਚ ਡਿੱਸ ਦੇ ਸਥਾਨ ਤੇ ਹੋਇਆ। ਇਸ ਨੂੰ ਹੈਨਰੀ ਸੱਤਵੇਂ ਦੀ ਮਾਤਾ ਦੀ ਸਰਪ੍ਰਸਤੀ ਹਾਸਲ ਸੀ। ਇਹ ਪ੍ਰਿੰਸ ਹੈਨਰੀ (ਹੈਨਰੀ ਅਠਵੇਂ) ਦਾ ਉਸਤਾਦ ਵੀ ਰਿਹਾ। ਕਿਹਾ ਜਾਂਦਾ ਹੈ ਕਿ ਇਸ ਨੂੰ ਕਾਰਡੀਨਲ ਵੂਲਜ਼ੇ ਦੀ ਸਰਪ੍ਰਸਤੀ ਵੀ ਪ੍ਰਾਪਤ ਸੀ।

ਇਸ ਦੀ ਵਧੇਰੇ ਮਸ਼ਹੂਰੀ ਇਕ ਵਿਅੰਗਕਾਰ ਦੇ ਤੌਰ ਤੇ ਹੈ। ਇਸ ਨੇ 'ਦੀ ਬਾਊਸਜ ਆਫ ਕੋਰਟ' ਕਵਿਤਾ ਦਰਬਾਰੀ ਜੀਵਨ ਦੇ ਭ੍ਰਿਸ਼ਟਾਚਾਰ ਦੇ ਵਿਰੁੱਧ ਲਿਖੀ ਹੈ। ਇਸ ਨੇ 'ਸਪੀਕ ਪੈਰਟ', ਵ੍ਹਾਈ ਕਮ ਯੀ ਨਾਟ ਟੂ ਕੋਰਟ', ਕੋਲਿਨ ਕਲਾਊਟ' ਵਿਚ ਵੂਲਜ਼ੇ ਦੀ ਨਿੰਦਾ ਸਪੱਸ਼ਟ ਤੌਰ ਤੇ ਕੀਤੀ ਹੈ। ਵੂਲਜ਼ੇ ਨੇ ਇਸ ਨੂੰ ਕਈ ਵਾਰ ਕੈਦ ਵੀ ਕੀਤਾ। ਇਸ ਨੇ ਆਪਣੀ ਕਵਿਤਾ 'ਏ ਬੈਲਡ ਆਫ਼ ਦੀ ਸਕਾਟਿਸ਼ ਕਿੰਗ' ਵਿਚ ਅਲਬਾਨੀ ਦੇ ਡਿਊਕ ਦੀ ਨਿੰਦਾ ਕੀਤੀ ਹੈ। ਇਸ ਦਾ ਇਕ ਪ੍ਰਸਿੱਧ ਨਾਟਕ 'ਮੈਗਨੀਫਿਸੈਂਸ' ਵੀ ਹੈ ਜਿਸ ਵਿਚ ਹਵਸ ਦੇ ਔਗੁਣ ਦੱਸੇ ਹਨ।

ਇਸ ਦੀ ਮੌਤ 1529 ਈ. ਵਿਚ ਹੋਈ।

—ਸੰਤ ਸਿੰਘ ਸੇਖੋਂ

**ਸਕੈਲਡਾ ਦਰਿਆ** : ਫ਼ਰਾਂਸ ਦਾ 435 ਕਿ. ਮੀ. (270 ਮੀਲ) ਲੰਬਾ ਇਕ ਪ੍ਰਸਿੱਧ ਦਰਿਆ ਹੈ ਜਿਹੜਾ ਉੱਤਰੀ ਫਰਾਂਸ ਵਿਚੋਂ ਨਿਕਲ ਕੇ ਬੈਲਜੀਅਮ ਤੋਂ ਪਾਰ ਵਹਿੰਦਾ ਹੋਇਆ ਵਲੰਦੇਜ਼ੀ ਇਲਾਕੇ ਵਿਚੋਂ ਦੀ ਉੱਤਰੀ ਸਾਗਰ ਵਿਚ ਜਾ ਡਿਗਦਾ ਹੈ। ਲੋਇਰ ਰ੍ਹਾਈਨ ਅਤੇ ਮਿਉਜ਼ ਦਰਿਆਵਾਂ ਨਾਲ ਰਲ ਕੇ ਇਹ ਦੁਨੀਆ ਦੇ ਸਭ ਤੋਂ ਵੱਧ ਆਬਾਦੀ ਵਾਲੇ ਇਲਾਕਿਆਂ ਦਾ ਜਲ-ਨਿਕਾਸ ਕਰਦਾ ਹੈ ਅਤੇ ਜਲ- ਮਾਰਗ ਦੇ ਰੂਪ ਵਿਚ ਆਪਣੀਆਂ ਕਈ ਬ੍ਰਾਂਚ ਨਹਿਰਾਂ ਅਤੇ ਆਪਣੀਆਂ ਜ਼ਹਾਜਰਾਨੀਯੋਗ ਸਹਾਇਕ ਨਦੀਆਂ ਨਾਲ ਰਲ ਕੇ ਇਹ ਜ਼ਰਾਇਤ ਦੇ ਪੱਖੋਂ ਮਹੱਤਵਪੂਰਨ ਫਲੈਂਡਰਜ਼ ਮੈਦਾਨ, ਬੈਲਜੀਅਮ ਦੇ ਸੂਤੀ ਕਪੜੇ ਦੇ ਕੇਂਦਰਾਂ, ਉੱਤਰੀ ਫ਼ਰਾਂਸ ਦੇ ਕੋਲ-ਖੇਤਰਾਂ ਅਤੇ ਲੀਲ-ਰੂਬੇ ਤੁਰਨਵੈਨ ਦੇ ਉਦਯੋਗਿਕ ਕੰਪਲੈਕਸ ਦੇ ਇਲਾਕੇ ਨੂੰ ਸਿੰਜਾਈ ਸਹੂਲਤਾਂ ਪ੍ਰਦਾਨ ਕਰਦਾ ਹੈ। ਖੱਬੇ ਪਾਸੇ ਵਲੋਂ ਸਕਾਰਪ ਅਤੇ ਲੀਸ ਅਤੇ ਸੱਜੇ ਪਾਸੇ ਵਲੋਂ ਡੈਂਡਰ ਅਤੇ ਰੂਪਾਲ ਇਸ ਦਰਿਆ ਦੀਆਂ ਪ੍ਰਸਿੱਧ ਸਹਾਇਕ ਨਦੀਆਂ ਹਨ। ਪਹਿਲਾਂ ਮੁਹਾਣਾ ਦੇ ਦੋ ਜਲ-ਮਾਰਗਾਂ ਪੂਰਬੀ ਅਤੇ ਪੱਛਮੀ ਸਕੈਲਡਾਂ ਵਿਚ ਵੰਡਿਆ ਹੁੰਦਾ ਸੀ ਜਿਨ੍ਹਾਂ ਨੂੰ ਉੱਤਰੀ ਦੱਖਣੀ ਬੇਵਾਲਾਂਤ ਤੇ ਵਾਲਾਕਾਰਾਨ ਦੀਪਾਂ ਨੇ ਵੰਡਿਆ ਹੋਇਆ ਸੀ ਐਪਰ 1866 ਈ. ਵਿਚ ਮਾਰੇ ਇਕ ਬੰਨ੍ਹ ਜਿਸ ਦੇ ਨਾਲ ਨਾਲ ਇਕ ਰੇਲ-ਮਾਰਗ ਨੀਦਰਲੈਂਡਜ਼ ਦੇ ਸ਼ਹਿਰ

ਫੱਲਸ਼ਿੰਗ ਵੱਲ ਨੂੰ ਜਾਂਦਾ ਹੈ, ਨੇ ਪੂਰਬੀ ਸਕੈਲਡਾ ਨੂੰ ਬੰਦ ਕਰ ਦਿੱਤਾ। ਦੱਖਣੀ ਬੈਵਾਲਾਂਤ ਅਤੇ ਵਾਲਕਾਰਾਨ ਵਿਚਕਾਰਲੇ ਦਰਿਆਈ ਨਿਕਾਸ ਨੂੰ ਵੀ ਇਕ ਬੰਨ੍ਹ ਨੇ ਬੰਦ ਕਰ ਦਿੱਤਾ ਹੈ ਅਤੇ ਹੁਣ ਇਹ ਨਹਿਰ ਮਾਰਗ ਰਾਹੀਂ ਹੀ ਜੁੜੇ ਹੋਏ ਹਨ। ਪੱਛਮੀ ਸਕੈਲਡਾ ਦੇ ਇਕ ਜਲ-ਮਾਰਗ ਜਿਸ ਦੀ ਘੱਟ ਤੋਂ ਘੱਟ ਡੂੰਘਾਈ 7 ਮੀ. (24 ਫੁੱਟ) ਹੈ, ਰਾਹੀਂ ਪੂਰੇ ਜਵਾਰਭਾਟੇ ਸਮੇਂ ਸਮੁੰਦਰੀ ਜਹਾਜ਼ ਐਂਟਵਰਪ ਪਹੁੰਚ ਜਾਂਦੇ ਹਨ। ਇਸ ਦੇ ਉਪਰਲੇ ਦਰਿਆਈ ਮਾਰਗ ਨੂੰ ਨਹਿਰ ਦਾ ਰੂਪ ਦੇ ਦਿੱਤਾ ਗਿਆ ਹੈ। ਹੁਣ ਇਸ ਦਰਿਆ ਰਾਹੀਂ ਬੈਲਜੀਅਮ ਵਿਚ ਲ. 200 ਕਿ. ਮੀ. (125 ਮੀਲ) ਅਤੇ ਫਰਾਂਸ ਵਿਚ ਲ. 65 ਕਿ. ਮੀ. (40 ਮੀਲ) ਤਕ ਜਹਾਜ਼ਰਾਨੀ ਹੋ ਸਕਦੀ ਹੈ। ਇਸ ਦਰਿਆ ਦੇ ਕੰਢਿਆਂ ਉੱਤੇ ਫਰਾਂਸ ਦੇਸ਼ ਦੇ ਕੈਂਬਰੇ ਅਤੇ ਵਾਲਸ਼ੀਐਨ ਸ਼ਹਿਰ ਅਤੇ ਬੈਲਜੀਅਮ ਦੇ ਤੁਰਨੇ, ਓਡੈਨਆਰਡ ਗੈਂਟ ਅਤੇ ਐਂਟਵਰਪ ਸ਼ਹਿਰ ਵਸੇ ਹੋਏ ਹਨ।

ਸਕੈਲਡਾ ਦਰਿਆ ਦਾ ਸਭ ਤੋਂ ਗਹਿਮਾ-ਗਹਿਮੀ ਵਾਲਾ ਹਿੱਸਾ ਐਂਟਵਰਪ ਅਤੇ ਗੈਂਟ ਸ਼ਹਿਰਾਂ ਵਿਚਕਾਰ ਪੈਂਦਾ ਹੈ ਜਿਸ ਦੇ ਨਾਲ ਨਾਲ ਕਈ ਉਦਯੋਗਿਕ ਅਦਾਰੇ ਸਥਾਪਿਤ ਹਨ। ਕੈਂਬਰੇ ਤੋਂ ਉਤਾਂਹ ਵੱਲ ਇਸ ਦਰਿਆ ਵਿਚ ਜਹਾਜ਼ਰਾਨੀ ਨਹੀਂ ਹੋ ਸਕਦੀ।

ਇਸ ਨੂੰ ਸਮੁੰਦਰੀ ਜਹਾਜ਼ਾਂ ਦੇ ਬਾਹਰ ਜਾਣ ਦੇ ਕੇਂਦਰ ਵਜੋਂ ਵਰਤਣ ਸਬੰਧੀ ਫਲੀਮੀਆਂ ਅਤੇ ਵਲੰਦੇਜ਼ੀਆਂ ਵਿਚਕਾਰ ਕਾਫ਼ੀ ਚਿਰ ਤੋਂ ਝਗੜਾ ਚਲਦਾ ਆ ਰਿਹਾ ਸੀ ਕਿਉਂਕਿ ਵਲੰਦੇਜ਼ੀਆ ਦਾ ਮੁਹਾਣੇ ਦੇ ਵਧੇਰੇ ਹਿੱਸੇ ਤੇ ਕੰਟਰੋਲ ਸੀ। ਐਂਟਵਰਪ ਦੇ ਵਪਾਰ ਨੂੰ ਬਿਲਕੁਲ ਠੱਪ ਕਰਵਾਉਣ ਦੇ ਇਰਾਦੇ ਨਾਲ 1648 ਈ. ਵਿਚ ਵਲੰਦੇਜ਼ੀਆ ਨੇ ਮੁਹਾਣੇ ਨੂੰ ਜਾਹਜ਼ਰਾਨੀ ਦੇ ਮੰਤਵ ਲਈ ਬੰਦ ਕਰਨ ਦੇ ਅਧਿਕਾਰ ਪ੍ਰਾਪਤ ਕਰ ਲਏ। ਸੰਨ 1863 ਵਿਚ ਬੈਲਜੀਅਮ ਨੇ ਹੋਰਨਾਂ ਸਮੁੰਦਰੀ ਦੇਸਾਂ ਦੀ ਮਦਦ ਨਾਲ ਇਹ ਅਧਿਕਾਰ ਖਰੀਦ ਲਿਆ ਅਤੇ ਸਕੈਲਡਾ ਨੂੰ ਆਜ਼ਾਦ ਕਰ ਦਿੱਤਾ ਅਤੇ ਇਸ ਤਰ੍ਹਾਂ ਐਂਟਵਰਪ ਦੇ ਵਿਕਾਸ ਨਾਲ ਦੁਨੀਆ ਦੀ ਇਕ ਅੰਤਰ-ਰਾਸ਼ਟਰੀ ਬੰਦਰਗਾਹ ਨੂੰ ਬਹੁਤ ਹਲਾ-ਸ਼ੇਰੀ ਮਿਲੀ।

51° 22′ ਉ. ਵਿਥ.; 4° 15′ ਪੂ. ਲੰਬ.

ਹ. ਪੁ.– ਕੋਲ. ਐਨ. 17:68; ਐਨ. ਬ੍ਰਿ. ਮਾ. 8:955

**ਸਕੈਲਪ** : ਸਕੈਲਪ ਉਨ੍ਹਾਂ ਸਮੁੰਦਰੀ ਸਿੱਪੀਆਂ ਨੂੰ ਆਖਦੇ ਹਨ ਜੋ ਮੌਲਸਕਾ ਫ਼ਾਈਲਮ ਦੀ ਲੈਮੈਲੀਬ੍ਰੈਂਕੀਆ ਸ਼੍ਰੇਣੀ ਵਿਚ ਸ਼ਾਮਲ ਹਨ। ਇਨ੍ਹਾਂ ਦੀ ਕੁਲ ਪੈਕਟੀਨੀਡੀ ਤੇ ਪ੍ਰਜਾਤੀ ਪੈਕਟਨ ਹੈ। ਇਹ ਦੋ ਵਾਲਵੀ ਸਮੁੰਦਰੀ ਸਿੱਪੀਆਂ ਡੂੰਘੇ ਤੇ ਘੱਟ ਡੂੰਘੇ ਦੋਹਾਂ ਪਾਣੀਆਂ



ਸਕੈਲਪ (ਪੈਕਟੀਨ ਈਰਡੀਅਨਜ਼)

ਵਿਚ ਮਿਲਦੀਆਂ ਹਨ। ਵਾਲਵਾਂ ਦੀ ਬਾਹਰਲੀ ਸਤ੍ਹਾ ਉਪਰ ਪਸਲੀਆਂ ਵਰਗੀਆਂ ਵੱਟਾਂ ਦੇ ਉਭਾਰ ਹੁੰਦੇ ਹਨ, ਜਿਸ ਕਾਰਨ ਸਿੱਪੀਆਂ ਦੇ ਕਿਨਾਰੇ ਕਟਾਉਂਦਾਰ ਹੁੰਦੇ ਹਨ। ਦੋਹਾਂ ਵਾਲਵਾਂ ਨੂੰ ਆਪਸ ਵਿਚ ਜੋੜਨ ਵਾਲੇ ਪੱਠੇ ਬਹੁਤ ਵੱਡੇ ਹੁੰਦੇ ਹਨ, ਜਿਨ੍ਹਾਂ ਨੂੰ ਮਨੁੱਖ ਸੁਆਦ ਨਾਲ ਖਾਂਦਾ ਹੈ। ਸਕੈਲਪ ਸਿੱਪੀਆਂ ਦੀ ਕੁਲ ਪੈਕਟੀਨੀਡੀ, ਸੁੱਚੇ ਮੋਤੀ ਬਣਾਉਣ ਵਾਲੀਆਂ ਸਿਪੀਆਂ ਦੀ ਕੁਲ ਆੱਇਸਟਰ ਨਾਲ ਬੜੀ ਮਿਲਦੀ ਜੁਲਦੀ ਹੈ, ਕਿਉਂਕਿ ਇਨ੍ਹਾਂ ਦੋਹਾਂ ਤਰ੍ਹਾਂ ਦੀਆਂ ਸਿੱਪੀਆਂ ਵਿਚ ਕੇਵਲ ਇਕੋ ਅਭਿਵਰਤਕ ਪੇਸ਼ੀ (Adductor muscle) ਹੁੰਦੀ ਹੈ।

ਸਕੈਲਪ ਸਿੱਪੀਆਂ ਦੀ ਪ੍ਰਸਿੱਧ ਪ੍ਰਜਾਤੀ ਪੈਕਟਨ ਦੀਆਂ ਵਿਸ਼ੇਸ਼ਤਾਈਆਂ ਇਹ ਹਨ :— ਸ਼ੈੱਲ ਗੋਲਾਈਦਾਰ ਹੁੰਦਾ ਹੈ; ਦੋ ਵਾਲਵਾਂ ਉਪਰ ਚੰਗੇ ਵਿਕਸਿਤ ਉਭਾਰ ਹੁੰਦੇ ਹਨ; ਕਬਜ਼ਾਨੁਮਾ ਦੰਦ ਬਹੁਤ ਨਿੱਕੇ ਤੇ ਪਲੇਟਨੁਮਾ ਹੁੰਦੇ ਹਨ; ਦੋਹਾਂ ਵਾਲਵਾਂ ਨੂੰ ਜੋੜਨ ਵਾਲੀ ਮੁੱਖ ਲਿਗਾਮੈਂਟ ਅੰਦਰੂਨੀ ਤੇ ਠੋਸ ਹੈ; ਮੈਂਟਲ ਦੇ ਕਿਨਾਰੇ ਸਭ ਪਾਸਿਉਂ ਖੁੱਲ੍ਹੇ ਹੁੰਦੇ ਹਨ ਤੇ ਮਰੋੜੀ ਖਾ ਕੇ ਦੂਹਰੇ ਹੋ ਗਏ ਹੁੰਦੇ ਹਨ, ਇਨ੍ਹਾਂ ਕਿਨਾਰਿਆਂ ਉਪਰ ਸਪੱਰਸ਼ ਤੰਦਾਂ ਦੀ ਝਾਲਰ ਤੋਂ ਛੁੱਟ ਕਈ ਨੀਲੀਆਂ ਜਾਂ ਚਾਂਦੀ ਰੰਗੀਆਂ ਚਮਕੀਲੀਆਂ ਅੱਖਾਂ ਹੁੰਦੀਆਂ ਹਨ। ਗਲਫੜੇ ਨਾਜ਼ੁਕ ਤੇ ਵਿਸ਼ੇਸ਼ ਬਣਤਰ ਵਾਲੇ ਹੁੰਦੇ ਹਨ; ਲਾਰਵਾ ਜੋ ਕਿ ਪਾਣੀ ਵਿਚ ਤੈਰ ਸਕਦਾ ਹੈ ਯੁਵਕ ਅਵਸਥਾ ਵਿਚ ਬਾਈਸਲ ਗਲੈਂਡ ਦਾ ਧਾਰਨੀ ਬਣ ਜਾਂਦਾ ਹੈ। ਇਨ੍ਹਾਂ ਦੀ ਆਰਥਿਕ ਮਹੱਤਤਾ ਭੋਜਨ ਲਈ ਤੇ ਸਜਾਵਟ ਲਈ ਵੀ ਹੈ।

ਇਸ ਦਾ ਕਲਾ, ਸ਼ਿਲਪ-ਕਲਾ ਅਤੇ ਧਰਮ ਵਿਚ ਵਿਸ਼ੇਸ਼ ਸਥਾਨ ਰਿਹਾ ਹੈ। ਮੱਧ ਕਾਲ ਵਿਚ ਪੈਕਟਨ ਜੈਕੋਬੀਅਸ ਦੇ ਸ਼ੈੱਲ ਇਕ ਧਾਰਮਿਕ ਚਿੰਨ੍ਹ ਬਣ ਗਏ ਸਨ ਅਤੇ ਧਾਰਮਿਕ ਸਥਾਨਾਂ ਦੀ ਯਾਤਰਾ ਕਰਨ ਵਾਲੇ ਯਾਤਰੀ ਇਨ੍ਹਾਂ ਸ਼ੈੱਲਾਂ ਨੂੰ ਪਹਿਨਦੇ ਸਨ। ਮਿਥਿਹਾਸ ਅਨੁਸਾਰ ਵੀਨਸ ਦੇਵੀ ਸਕੈਲਪ ਤੋਂ ਹੀ ਪੈਦਾ ਹੋਈ ਮੰਨੀ ਜਾਂਦੀ ਹੈ। ਸਕੈਲਪ ਨੂੰ ਖ਼ੁਰਾਕ ਦੇ ਤੌਰ ਤੇ ਵੀ ਕਾਫ਼ੀ ਮਾਤਰਾ ਵਿਚ ਵਰਤਿਆ ਜਾਂਦਾ ਹੈ।

ਸਕੈਲਪ ਦਾ ਜਣਨ ਹੋਰ ਸਮੁੰਦਰੀ ਦੋ-ਵਾਲਵੀ ਜੀਵਾਂ ਵਰਗਾ ਹੁੰਦਾ ਹੈ। ਸਟਾਰ ਫ਼ਿਸ਼ ਸਕੈਲਪ ਦੀ ਵੱਡੀ ਦੁਸ਼ਮਣ ਹੈ।

ਹ. ਪੁ.– ਐਨ. ਬ੍ਰਿ. 20:44; ਮੈਕ. ਐਨ. ਸ. ਟ. 12: 49; ਐਨ. ਬ੍ਰਿ. 24:348

**ਸਕੈਲਿੰਜਰ, ਜੂਲੀਅਸ ਸੀਜ਼ਰ** : ਜੀਵ ਵਿਗਿਆਨ, ਵਿਆਕਰਨ ਅਤੇ ਸਾਹਿਤਕ ਆਲੋਚਨਾ ਜਿਹੇ ਵਿਸ਼ਿਆਂ ਤੇ ਕੰਮ ਕਰਨ ਵਾਲੇ ਇਸ ਪ੍ਰਸਿੱਧ ਵਿਦਵਾਨ ਦਾ ਜਨਮ 23 ਅਪ੍ਰੈਲ, 1484 ਨੂੰ ਰੀਵਾ, ਇਟਲੀ ਵਿਚ ਹੋਇਆ। ਇਹ ਇਕ ਪ੍ਰਸਿੱਧ ਵੰਸ਼ ਡੈਲਾ ਸਕੈਲਾ ਦਾ ਉਤਰਾਧਿਕਾਰੀ ਮੰਨਿਆ ਜਾਂਦਾ ਹੈ, ਜਿਸ ਪਰਿਵਾਰ ਦਾ ਲਾਤੀਨੀ ਨਾਂ ਸਕੈਲਿੰਜਰ ਸੀ ਅਤੇ ਜਿਸ ਪਰਿਵਾਰ ਨੇ ਇਸ ਦੇ ਜਨਮ ਤੋਂ ਪਹਿਲਿਆਂ ਦੋ ਸਦੀਆਂ ਵੈਰੋਨਾ ਉਪਰ ਹਕੂਮਤ ਕੀਤੀ ਸੀ।

ਇਸ ਦੀ ਵਿਦਵਤਾ ਦਾ ਉਸ ਸਮੇਂ ਤੋਂ ਹੀ ਪਤਾ ਲਗਣਾ ਸ਼ੁਰੂ ਹੋ ਗਿਆ ਜਦ ਇਸ ਨੇ 1531 ਅਤੇ 1536 ਵਿਚ ਸਿਸਰੋਨੀਐਨਸ ਦੇ ਖਿਲਾਫ਼ ਦੋ ਜ਼ੋਰਦਾਰ ਤਕਰੀਰਾਂ ਕੀਤੀਆਂ ਜੋ ਪ੍ਰਭਾਵਸ਼ਾਲੀ ਅਤੇ ਤਿੱਖੀ ਲਾਤੀਨੀ ਭਾਸ਼ਾ ਵਿਚ ਲਿਖੀਆਂ ਹੋਈਆਂ ਹਨ। ਸਿਸਰੋਵਾਦ ਉਪਰ ਪ੍ਰਗਟਾਏ ਗਏ ਖ਼ਿਆਲ ਜਿਸ ਨਾਲ ਇਸ ਨੇ ਇਰੈਸਮਸ ਦਾ ਵਿਰੋਧ ਕੀਤਾ, ਤੰਗ ਨਜ਼ਰੀਏ ਵਾਲੇ ਸਮਝੇ ਜਾਂਦੇ ਹਨ।

ਇਸ ਦੀ ਮੁਢਲੀ ਜ਼ਿੰਦਗੀ ਬਾਰੇ ਬਹੁਤ ਘੱਟ ਪਤਾ ਲੱਗ ਸਕਿਆ ਹੈ। ਸੰਨ 1525 ਵਿਚ ਇਹ ਇਟਲੀ ਛੱਡ ਕੇ ਕੁਇਨ ਵਿਖੇ

ਬਿਸ਼ਪ ਆਫ਼ ਐਜਨ ਦੇ ਨਿੱਜੀ ਡਾਕਟਰ ਵਜੋਂ ਕੰਮ ਕਰਨ ਲੱਗ ਗਿਆ ਜਿੱਥੇ ਇਸ ਨੇ ਆਪਣੇ ਜੀਵਨ ਦਾ ਬਾਕੀ ਹਿੱਸਾ ਫ਼ਰਾਂਸੀਸੀ ਸ਼ਹਿਰੀ ਵਜੋਂ ਬਤੀਤ ਕੀਤਾ।

ਵਾਰਤਾਲਾਪ ਸ਼ੈਲੀ ਵਿਚ ਪੌਦਿਆਂ ਉਪਰ ਇਸ ਦੀ ਲਿਖੀ ਇਕ ਪੁਸਤਕ “De Plantis” ਨੂੰ ਅਕਸਰ ਅਰਸਤੂ ਨਾਲ ਵੀ ਜੋੜਿਆ ਜਾਂਦਾ ਹੈ ਅਤੇ ਇਕ ਹੋਰ ਪੁਸਤਕ ‘Exercitationes exoterice de subtilitate’ (Esoteric Exercises in subtlety; 1557) ਇਕ ਪ੍ਰਸਿੱਧ ਪ੍ਰਕਿਰਤਕ ਵਿਗਿਆਨੀ ਗੈਰੋਨਮੀ ਕਾਰਡੈਨੋ ਦੁਆਰਾ ਲਿਖੀ ਇਕ ਪੁਸਤਕ ‘De subtilitate rerumo’ (on the subtlety of things) ਵਿਚ ਉਠਾਈਆਂ ਗਈਆਂ ਵਿਗਿਆਨਿਕ ਅਤੇ ਅਧਿਆਤਮਿਕ ਉਲਝਣਾਂ ਦਾ ਵਿਵੇਚਨ ਕਰਦੀ ਹੈ। ਅਰਸਤੂ ਉਪਰ ਇਕ ਅਪੂਰਨ ਸਮਾਲੋਚਨਾ 1619 ਈ. ਵਿਚ ਪ੍ਰਕਾਸ਼ਿਤ ਕੀਤੀ ਗਈ ਜਦੋਂ ਕਿ ਥਿਓਫਰੈਸਟਸ ਉਪਰ ਇਕ ਪੁਸਤਕ 1644 ਈ. ਵਿਚ ਪ੍ਰਕਾਸ਼ਿਤ ਹੋਈ।

ਲਾਤੀਨੀ ਭਾਸ਼ਾ ਦੇ ਵਿਆਕਰਨ ਸਿੱਧਾਂਤਾਂ ਬਾਰੇ ਬਹੁਤ ਚਿਰ ਪਹਿਲਾਂ ਦੀ ਦਿਲਚਸਪ ਕੋਸ਼ਿਸ਼ ਇਕ ਪੁਸਤਕ ‘De causis linguae latinae (1540) ’ਵਿਚ ਦਰਜ ਹੈ। ਇਸ ਦੀ ਇਕ ਸੁਪ੍ਰਸਿੱਧ ਪੁਸਤਕ ‘Poetice’ (1561) ਵਿਚ ਪ੍ਰਕਾਸ਼ਿਤ ਹੋਈ। ਇਸ ਵਿਚ ‘Gorco-Roman-Rhetoric’ ਅਤੇ ‘poeties’ ਸਾਹਿਤਕ ਆ-ਲੋਚਨਾ ਦੇ ਆਧਾਰ ਵਜੋਂ ਵਰਤੇ ਗਏ ਹਨ। ਇਸ ਵਿਚਲੀ ਤ੍ਰਾਸਦੀ ਨੇ ਇਸ ਦੇ ਬਹੁਤ ਸਾਰੇ ਸਮਕਾਲੀਆਂ ਨੂੰ ਕਲਾਸਕੀਵਾਦ ਵਲ ਪ੍ਰੇਰਿਆ। ਲਾਤੀਨੀ ਅਤੇ ਯੂਨਾਨੀ ਲੇਖਕਾਂ ਨਾਲ ਪੂਰੀ ਤਰ੍ਹਾਂ ਆਗਾਂਹ ਹੋਣ ਕਰਕੇ ਅਤੇ ਇਕ ਪ੍ਰਬੀਨ ਆਲੋਚਕ ਅਤੇ ਲਾਤੀਨੀ ਕਵਿਤਾ ਦਾ ਕ੍ਰਮਿਕ ਰਚੇਤਾ ਹੋਣ ਦੇ ਨਾਤੇ ਸਕੈਲਿੰਜਰ ਨੂੰ ਪੁਰਾਤਨ ਗ੍ਰੰਥਾਂ ਦਾ ਸਮਾਲੋਚਨਾਤਮਕ ਮੁਲਾਂਕਣ ਕੀਤੇ ਜਾਣ ਅਤੇ ਇਨ੍ਹਾਂ ਪ੍ਰਤਿ ਸੂਝ ਦੇ ਵਿਕਾਸ ਸਬੰਧੀ ਦਿਲਚਸਪੀ ਸੀ। ਇਸ ਦੀ ਵਿਦਵਤਾਂ ਨੇ ਫ਼ਰਾਂਸੀਸੀ ਸਕਾਲਰਸ਼ਿਪ ਦੇ ਹਾਨ ਯੁੱਗ ਵਿਚ ਬੁਧੀਵਾਨਾਂ ਦੀ ਇਕ ਪੂਰਨ ਪੀੜ੍ਹੀ ਨੂੰ ਆਪਣੇ ਅਸਰ ਹੇਠ ਲਿਆਂਦਾ।

ਹਿਪੋਕਰੇਟੀਜ਼ ਤੇ ਇਕ ਛੋਟੀ ਜਿਹੀ ਪੁਸਤਕ ‘De insomnilis’ ਤੋਂ ਸਿਵਾਇ ਇਸ ਦਾ ਵਿਦਵਤਾ ਭਰਪੂਰ ਖੋਜ ਕੰਮ ਇਸ ਦੇ ਜੀਵਨ ਦੇ ਅਖ਼ੀਰ ਵਿਚ ਹੀ ਪ੍ਰਕਾਸ਼ਿਤ ਹੋਇਆ ਅਤੇ ਇਹ ਬਹੁਤ ਸਾਰਾ ਉੱਚ ਕੋਟੀ ਦੇ ਲੇਖਕਾਂ ਦੇ ਵਿਵੇਚਨ ਨਾਲ ਸਬੰਧਤ ਸੀ। ਅਖ਼ੀਰ ਇਸ ਮਹਾਨ ਵਿਅਕਤੀ ਦੀ ਸੰਸਾਰਕ ਯਾਤਰਾ 1558 ਈ. ਨੂੰ ਪੂਰੀ ਹੋਈ।

ਹ.ਪੁ.– ਐਨ. ਬ੍ਰਿ. ਮਾ. 8:942

**ਸਕੈਲੀਜਰ, ਜੋਜ਼ੈੱਫ ਜਸਟਸ** : ਫ਼ਰਾਂਸ ਦੇ ਇਸ ਵਿਦਵਾਨ ਅਤੇ ਇਤਿਹਾਸਕਾਰ ਦਾ ਜਨਮ 5 ਅਗਸਤ, 1540 ਨੂੰ ਆਜ਼ੈੱ ਵਿਖੇ ਹੋਇਆ। ਇਹ ਇਟਲੀ ਦੇ ਪ੍ਰਸਿੱਧ ਚਿਕਿਤਸਕ ਅਤੇ ਫ਼ਿਲਾਸਫ਼ਰ ਜੂਲੀਅਸ ਸੀਜ਼ਰ ਸਕੈਲੀਜਰ ਦਾ 10ਵਾਂ ਲੜਕਾ ਸੀ। ਇਸ ਨੇ ਆਪਣੀ ਮੁਢਲੀ ਸਿੱਖਿਆ ਆਪਣੇ ਪਿਤਾ ਦੀ ਅਗਵਾਈ ਹੇਠ ਪ੍ਰਾਪਤ ਕੀਤੀ। ਇਸ ਨੇ ਬੋਰਡੋ ਤੋਂ ਲਾਤੀਨੀ ਅਤੇ ਪੈਰਿਸ ਤੋਂ ਯੂਨਾਨੀ ਸਿੱਖੀ। ਮਗਰੋਂ ਇਸ ਨੇ ਕਿੰਨੀਆਂ ਸਾਰੀਆਂ ਹੋਰ ਭਾਸ਼ਾਵਾਂ ਵੀ ਸਿੱਖੀਆਂ। ਸੰਨ 1562 ਵਿਚ 22 ਸਾਲ ਦੀ ਉਮਰੇ ਇਹ ਪ੍ਰੋਟੈਸਟੈਂਟ ਬਣ ਗਿਆ ਅਤੇ ਪੁਰਾਣੀਆਂ ਰੀਤਾਂ ਦੀ ਘੋਖ ਕਰਨ ਲਈ ਫ਼ਰਾਂਸ ਤੇ ਜਰਮਨੀ ਦੀਆਂ ਯੂਨੀਵਰਸਿਟੀਆਂ ਅਤੇ ਇਟਲੀ ਦਾ ਦੌਰਾ ਕੀਤਾ। ਇਕ ਸਾਲ ਲਈ ਇਸ ਨੇ ਜਨੇਵਾ ਵਿਖੇ ਇਕ ਅਕੈਡਮੀ ਵਿਚ ਪੜ੍ਹਾਇਆ। ਸੰਨ 1574 ਵਿਚ ਇਹ ਫ਼ਰਾਂਸ ਵਾਪਸ ਆ ਗਿਆ। ਸੰਨ 1593 ਵਿਚ ਇਹ ਲੇਡਨ ਯੂਨੀਵਰਸਿਟੀ ਵਿਖੇ ਪ੍ਰੋਫ਼ੈਸਰ ਲੱਗਾ ਅਤੇ 21 ਜਨਵਰੀ, 1609 ਨੂੰ ਆਪਣੀ ਮੌਤ ਤਕ ਇਥੇ ਹੀ ਰਿਹਾ। ਉਥੇ ਇਹ ਆਪਣੇ ਸਮੇਂ ਦਾ ਸਭ ਤੋਂ ਵੱਡਾ ਵਿਦਵਾਨ ਸਮਝਿਆ ਜਾਂਦਾ ਸੀ।

ਹੈਨੇਸੀਅਸ ਅਨੁਸਾਰ ਇਸ ਨੇ ਆਪਣੇ ਆਪ ਨੂੰ ਕਮਰੇ ਵਿਚ ਬੰਦ ਕਰ ਕੇ 21 ਦਿਨਾਂ ਵਿਚ ਹੋਮਰ ਦੀਆਂ ਸਾਰੀਆਂ ਕਿਰਤਾਂ ਨੂੰ ਜ਼ਬਾਨੀ ਯਾਦ ਕੀਤਾ। ਬਾਕੀ ਦੇ ਯੂਨਾਨੀ ਕਵੀਆਂ ਨੂੰ ਇਸ ਨੇ ਤਿੰਨ ਮਹੀਨਿਆਂ ਵਿਚ ਅਤੇ ਪੂਰੇ ਯੂਨਾਨੀ ਸਾਹਿਤ ਨੂੰ ਦੋ ਸਾਲਾਂ ਵਿਚ ਯਾਦ ਕੀਤਾ। ਇਸ ਦੀਆਂ ਕਈ ਉੱਤਮ ਕਿਰਤਾਂ ਹਨ। ਇਸ ਨੇ ਪ੍ਰਮੁੱਖ ਲਾਤੀਨੀ ਲੇਖਕਾਂ ਦੀਆਂ ਮਹੱਤਵਪੂਰਨ ਕਿਰਤਾਂ ਦੀ ਵਿਆਖਿਆ ਵੀ ਕੀਤੀ ਹੈ।

ਇਸ ਦੀਆਂ ਰਚਨਾਵਾਂ ਨੂੰ ਇਕੱਠਾ ਕਰ ਕੇ ਇਸ ਦੀ ਮੌਤ ਤੋਂ ਬਾਅਦ 1610 ਈ. ਵਿਚ ਛਪਵਾਇਆ ਗਿਆ ਅਤੇ ਇਸ ਦੇ ਪੱਤਰ ਵਿਹਾਰ ਦੇ ਦੋ ਸੰਗ੍ਰਹਿ 1624 ਅਤੇ 1627 ਈ. ਵਿਚ ਪ੍ਰਕਾਸ਼ਿਤ ਹੋਏ।

ਹ. ਪੁ.—ਐਨ . ਬ੍ਰਿ. ਮਾ. 8:942; ਐਨ. ਅਮੈ. 24:348; ਨਿ.ਯੂ. ਐਨ. 13:7348

**ਸਕੋਈ** : ਇਸ ਨੂੰ ਬਰਮੀ ਵਿਚ ‘ਸਗਾਵੀ’ ਕਹਿੰਦੇ ਹਨ। ਇਹ ਬਰਮਾ ਦੀਆਂ ਸ਼ਾਨ ਰਿਆਸਤਾਂ ਵਿਚੋਂ ਇਕ ਹੈ। ਇਹ ਰਿਆਸਤ ਪੀਲੂ ਦਰਿਆ ਦੇ ਦੋਨੋਂ ਪਾਸੇ ਫੈਲੀ ਹੈ। ਇਸ ਦਾ ਖੇਤਰਫਲ 264 ਵ. ਕਿ. ਮੀ. ਹੈ। ਇਸ ਦੇ ਉੱਤਰ ਵਿਚ ਸਮਕ ਦੇ ਨਾਮਤੋਕ, ਪੂਰਬ ਵਿਚ ਸਾਹਤੰਗ ਤੇ ਕਾਰੇਨੀ, ਦੱਖਣ ਵਿਚ ਮੋਗਪਾਈ ਅਤੇ ਪੱਛਮ ਵਿਚ ਲੋਈਲਾਂਗ ਹਨ। ਇਸ ਰਿਆਸਤ ਵਿਚ 27 ਪਿੰਡ ਹਨ। ਰਿਆਸਤ ਦੇ ਮੁੱਖੀ ਨੂੰ ਮਾਈਓਜ਼ਾ ਕਹਿੰਦੇ ਹਨ ਜੋ ਸਕੋਈ ਵਿਖੇ ਰਹਿੰਦਾ ਹੈ। ਇਥੇ ਸਾਨ, ਕਾਰੇਨ ਅਥੇ ਤਾਉੱਗਧੁਸ ਲੋਕ ਆਬਾਦ ਹਨ। ਇਥੇ ਚਾਵਲ ਪੈਦਾ ਹੁੰਦੇ ਹਨ।

**ਸੰਕੋਸ਼** : ਭੂਟਾਨ ਵਿਚੋਂ ਨਿਕਲਣ ਵਾਲਾ ਇਹ ਇਕ ਵੱਡਾ ਦਰਿਆ ਹੈ। ਜਦੋਂ ਇਹ ਦਰਿਆ ਮੈਦਾਨਾਂ ਵਿਚ ਦਾਖ਼ਲ ਹੁੰਦਾ ਤਾਂ ਇਹ ਆਸਾਮ ਦੇ ਗੋਲਪਾੜਾ ਅਤੇ ਪੱਛਮੀ ਬੰਗਾਲ ਦੇ ਜਲਪਾਈਗੜ੍ਹੀ ਜ਼ਿਲ੍ਹਿਆਂ ਵਿਚਕਾਰ ਸਰਹੱਦ ਦਾ ਕੰਮ ਕਰਦਾ ਹੈ ਫਿਰ ਇਹ ਰਿਪੂ-ਦੁਆਰ ਦੀ ਪੱਛਮੀ ਸੀਮਾ ਦੇ ਨਾਲ ਨਾਲ ਵਗਦਾ ਹੋਇਆ ਮਕਤੇਗਾਉ ਦੇ ਮੁਕਾਮ ਤੇ ਦੋ ਸ਼ਾਖਾਵਾਂ ਵਿਚ ਵੰਡਿਆ ਜਾਂਦਾ ਹੈ। ਇਸ ਦੀ ਪੱਛਮੀ ਸ਼ਾਖਾ ਦਾ ਨਾਂ ਇਸ ਦੇ ਮੂਲ ਨਾਂ ਨਾਲ ਹੀ ਹੈ ਜੋ ਜਲਪਾਈਗੜ੍ਹੀ ਅਤੇ ਕੂਚ ਬਿਹਾਰ ਵਿਚੋਂ ਦੀ ਵਗਦੀ ਹੋਈ ਆਪਣੀ ਪੂਰਬੀ ਸ਼ਾਖਾ ਵਿਚ ਮੁੜ ਸ਼ਾਮਲ ਹੋ ਜਾਂਦੀ ਹੈ ਜਿਸ ਨੂੰ ਪਾਟਾਮਾਰੀ ਦੇ ਨਜ਼ਦੀਕ ਜਾ ਕੇ ਗੰਗਾਧਾਰ ਕਿਹਾ ਜਾਂਦਾ ਹੈ। ਇਨ੍ਹਾਂ ਦੋਵਾਂ ਸ਼ਾਖ਼ਾਵਾਂ ਦੇ ਮਿਲਣ ਪਿਛੋਂ ਇਸ ਨੂੰ ਫਿਰ ਦੂਧਕੁਮਾਰ ਕਿਹਾ ਜਾਂਦਾ ਹੈ ਜੋ ਧੁਬਰੀ ਤੋਂ ਹੇਠਾਂ ਜਾ ਕੇ ਬ੍ਰਹਮਪੁੱਤਰ ਵਿਚ ਜਾ ਡਿਗਦੀ ਹੈ। ਇਸ ਦਾ ਬਹੁਤਾ ਮਾਰਗ ਪਰਬਤੀ ਅਤੇ ਜੰਗਲੀ ਇਲਾਕਿਆਂ ਵਿਚ ਹੋਣ ਕਰਕੇ ਇਹ ਆਵਾਜਾਈ ਦੇ ਸਾਧਨ ਪੱਖੋਂ ਵਰਤੀ ਜਾਂਦੀ ਹੈ। ਇਸ ਰਾਹੀਂ ਇਮਾਰਤੀ ਲਕੜੀ, ਘਾਹ ਅਤੇ ਹੋਰ ਜੰਗਲੀ ਵਸਤਾਂ ਹੇਠਾਂ ਨੂੰ ਲਿਆਂਦੀਆਂ ਜਾਂਦੀਆਂ ਹਨ।

ਇਸ ਦਰਿਆ ਦੀ ਕੁਲ ਲੰਬਾਈ ਲਗਭਗ 320 ਕਿ. ਮੀ. ਹੈ।

ਹ. ਪੁ.— ਇੰਪ. ਗ. ਇੰਡ. 22:60

**ਸਕੋਟਰ** : ਇਹ ਏਵੀਜ਼ ਸ਼੍ਰੇਣੀ ਦੇ ਐਨਸਰੀਫਾੱਰਮੀਜ਼ ਵਰਗ ਅਤੇ ਅਨੈਡਿਡੀ ਕੁਲ ਦਾ ਪੰਛੀ ਹੈ। ਇਸ ਦਾ ਪ੍ਰਾਣੀ ਵਿਗਿਆਨਕ ਨਾਂ ਔਇਡੀਮੀਆ ਨਾਈਗਰਾ ਹੈ। ਇਹ ਟੁੱਭੀਮਾਰ ਬੱਤਖ਼ਾਂ ਵਿਚੋਂ ਹੈ।

ਇਸ ਨੂੰ ਕਾਲੀ ਬੱਤਖ਼ ਵੀ ਕਹਿੰਦੇ ਹਨ। ਇਹ ਬੱਤਖ਼ ਜ਼ਿਆਦਾ ਸਮਾਂ ਸਮੁੰਦਰ ਵਿਚ ਹੀ ਰਹਿੰਦੀ ਹੈ, ਇਸ ਲਈ ਇਸ ਵਿਚ ਸਮੁੰਦਰੀ ਆਦਤਾਂ ਕਾਫ਼ੀ ਹੁੰਦੀਆਂ ਹਨ। ਕੇਵਲ ਪ੍ਰਜਣਨ ਵੇਲੇ ਹੀ ਧਰਤੀ ਉੱਤੇ ਆਉਂਦੀ ਹੈ।

ਸਕੋਟਰ ਦੀ ਇਕ ਹੋਰ ਜਾਤੀ ਔਇਡੀਮੀਆ ਫਸਕਾ ਜਿਸ ਨੂੰ ਮਖਮਲੀ ਬੱਤਖ਼ ਵੀ ਕਹਿੰਦੇ ਹਨ, ਵੱਡੇ ਕੱਦ ਦੀ ਹੁੰਦੀ ਹੈ। ਇਸ ਦੀਆਂ ਦੋਹਾਂ ਅੱਖਾਂ ਥੱਲੇ ਚਿੱਟਾ ਦਾਗ ਅਤੇ ਖੰਭਾਂ ਉੱਪਰ ਚਿੱਟੀ ਧਾਰੀ ਜਿਹੀ ਹੁੰਦੀ ਹੈ।



ਸਕੋਟਰ

ਅਮਰੀਕਨ ਸਕੋਟਰ, ਔਇਡੀਮੀਆ ਅਮੈਰੀਕਾਨਾ ਉੱਤਰੀ ਐਟਲਾਂਟਿਕ ਖੰਡ ਦਾ ਇਕ ਪੰਛੀ ਹੈ। ਚਿੱਟੇ ਖੰਭਾਂ ਵਾਲਾ ਸਕੋਟਰ ਮੈਲਾਨਿਟਾ ਡੈਗਲੈਂਡਾਈ ਸ਼ਾਂਤ ਮਹਾਂਸਾਗਰ ਦੇ ਤੱਟ ਤੇ ਆਮ ਮਿਲਦਾ ਹੈ। ਸਰਫ਼ ਸਕੋਟਰ ਔਇਡੀਮੀਆ ਪਰਸਪੀਸੀਲੇਟਾ ਦਾ ਪ੍ਰਜਣਨ ਉੱਤਰ ਹਿਮ-ਪ੍ਰਦੇਸ਼ਾਂ ਵਿਚ ਉੱਤਰ ਵਲ ਹੁੰਦਾ ਹੈ ਅਤੇ ਜ਼ਿਆਦਾ ਕਰਕੇ ਦੋਹਾਂ ਤੱਟਾਂ ਅਤੇ ਟਾਪੂਆਂ ਦੇ ਪਾਣੀਆਂ ਵਿਚ ਮਿਲਦਾ ਹੈ।

ਇਹ ਆਪਣਾ ਆਲ੍ਹਣਾ ਧਰਤੀ ਤੇ ਬਣਾਉਂਦੀ ਹੈ ਅਤੇ ਪੰਜ ਤੋਂ ਅੱਠ ਤਕ ਹਲਕੇ ਪੀਲੇ ਰੰਗ ਦੇ ਅੰਡੇ ਦਿੰਦੀ ਹੈ। ਮਾਦਾ ਬੱਤਖ਼ਾਂ ਦਾ ਰੰਗ ਉਪਰੋਂ ਕਾਲਾ ਅਤੇ ਥੱਲਿਉਂ ਹਲਕਾ ਪੀਲਾ ਹੁੰਦਾ ਹੈ। ਇਨ੍ਹਾਂ ਪੰਛੀਆਂ ਦਾ ਮਾਸ ਸੁਆਦਲਾ ਅਤੇ ਮੱਛੀ ਵਰਗਾ ਹੁੰਦਾ ਹੈ।

ਹ. ਪੁ.—ਐਨ. ਬ੍ਰਿ. 20; 138 ਵਾ. ਨਾਂ. ਸ. ਐਨ. : 1585

**ਸਕੋਪਲੀਏ** : ਇਹ ਯੂਗੋਸਲਾਵੀਆ ਦੀ ਸਾਬਕਾ ਰਾਜਧਾਨੀ ਹੈ ਜੋ ਵਾਰਦਰ ਦਰਿਆ ਦੇ ਉਪਜਾਊ ਮੈਦਾਨ ਵਿਚ ਸਥਿਤ ਹੈ। ਇਸ ਇਲਾਕੇ ਵਿਚ ਮੱਕੀ, ਜਵੀ, ਬਾਜਰਾ ਆਦਿ ਦੀ ਕਾਸ਼ਤ ਹੁੰਦੀ ਹੈ ਅਤੇ ਇਹ ਅਫ਼ੀਮ ਦੀ ਇਕ ਵੱਡੀ ਮੰਡੀ ਹੈ। ਇਥੇ ਰੇਸ਼ਮ ਦੇ ਕੀੜੇ ਵੱਡੇ ਪੈਮਾਨੇ ਤੇ ਪਾਲੇ ਜਾਂਦੇ ਹਨ। ਪਹਿਲੇ ਸੰਸਾਰ ਯੁੱਧ ਵੇਲੇ ਇਥੇ ਆਟੇ ਦੀ ਮਿਲ, ਸ਼ਰਾਬ, ਖੰਡ, ਸਾਬਣ ਅਤੇ ਚਮੜਾ ਰੰਗਣ ਦੇ ਕਾਰਖ਼ਾਨੇ ਸਨ।

ਇਥੋਂ ਦੀਆਂ ਇਮਾਰਤਾਂ ਵਿਚੋਂ ਇਕ ਕਿਲਾ (ਜਿਹੜਾ ਪਹਿਲਾਂ ਤੁਰਕੀ ਗਵਰਨਰ ਦਾ ਮਹਿਲ ਸੀ), ਕਈ ਚਰਚ ਤੇ ਮਸੀਤਾਂ ਮਸ਼ਹੂਰ ਹਨ।

ਸੰਨ 1908 ਵਿਚ ਪਹਿਲਾ ਮਕਦੂਨੀ ਅਖ਼ਬਾਰ ਇਥੋਂ ਪ੍ਰਕਾਸ਼ਿਤ ਹੋਇਆ। ਸੰਨ 1941 ਵਿਚ ਇਸ ਦੇ ਫ਼ਤਹਿ ਹੋ ਜਾਣ ਤੇ ਬਲਕਾਵ ਵਿਚ ਜਰਮਨਾਂ ਦੀ ਜਿੱਤ ਦਾ ਫ਼ੈਸਲਾ ਹੋਇਆ ਅਤੇ ਇਹ ਬੁਲਗਾਰੀਆ ਦੇ ਕਬਜ਼ੇ ਹੇਠ ਆ ਗਿਆ।

ਇਸ਼ ਸ਼ਹਿਰ ਦਾ ਨਾਂ ਇਕ ਪੁਰਾਣੇ ਸ਼ਹਿਰ ਸਕੂਪੀ ਤੋਂ ਪਿਆ ਹੈ, ਜਿਸ ਦਾ ਥੇਹ ਇਸ ਦੇ ਨਜ਼ਦੀਕ ਹੈ ਜੋ 518 ਈ. ਵਿਚ ਭੁਚਾਲ ਕਾਰਨ ਤਬਾਹ ਹੋ ਗਿਆ ਸੀ। ਜਸਤੀਨੀਆ ਨੇ ਇਸ ਨੂੰ ਦੁਬਾਰਾ ਆਬਾਦ ਕੀਤਾ। ਤੇਰ੍ਹਵੀਂ ਸਦੀ ਵਿਚ ਸਕੋਪਲੀਏ ਸਰਬੀਆ ਦੇ ਬਾਦਸ਼ਾਹ ਮਿਲੁਤੀਨ ਦੇ ਕਬਜ਼ੇ ਵਿਚ ਆ ਗਿਆ ਤੇ ਉਸ ਨੇ ਇਸ ਨੂੰ ਆਪਣੀ ਰਾਜਧਾਨੀ ਬਣਾ ਲਿਆ। ਉਸ ਦੇ ਜਾਨਸ਼ੀਨ ਸਟੀਫਨ ਦੁਸ਼ਨ ਦੀ ਤਾਜਪੋਸ਼ੀ 1346 ਈ. ਵਿਚ ਇਸੇ ਸਥਾਨ ਤੇ ਹੋਈ ਸੀ।

41° 59′ ਉ. ਵਿਥ.; 21° 26′ ਪੂ. ਲੰਬ.

ਹ. ਪੁ.— ਐਨ. ਬ੍ਰਿ. ਮਾ. 9 : 261

**ਸਕੋਪਾਸ, ਪੇਅਰੋਸ ਦਾ** : ਯੂਨਾਨ ਦਾ ਇਹ ਪ੍ਰਸਿੱਧ ਬੁੱਤਤਰਾਸ਼ ਚੌਥੀ ਸਦੀ ਈ. ਪੂ. ਹੋਇਆ। ਇਸ ਨੇ ਟੀਜੀਆ ਵਿਖੇ ਐਥੀਨਾ ਦੇ ਮੰਦਰ ਅਤੇ ਪ੍ਰਸਿੱਧ ਮਕਬਰੇ ਦੀ ਮੁੜ ਉਸਾਰੀ ਵਿਚ ਸਹਿਯੋਗ ਦਿੱਤਾ। ਇਹ ਆਮ ਮੰਨਿਆ ਜਾਂਦਾ ਹੈ ਕਿ ਇਸ ਦੀ ਬੁੱਤ ਤਰਾਸ਼ੀ ਦਾ ਕੰਮ ਨਾਟਕੀ ਰੰਗਣ ਅਤੇ ਭਾਵੁਕਤਾ ਵਾਲਾ ਸੀ। ਇਸ ਦੀਆ 'Dancing Maenads' ਅਤੇ 'Meleager' ਨਾਂ ਦੀਆਂ ਉਪਲੱਬਧ ਕਿਰਤਾਂ ਇਸ ਗੱਲ ਦੀ ਸਾਖੀ ਭਰਦੀਆਂ ਹਨ। ਸੰਗਮਰਮਰ ਵਿਚ ਤਰਾਸ਼ੇ ਗਏ ਇਸ ਦੇ ਬੁੱਤ 'Bacchante' ਦਾ ਜ਼ਿਕਰ ਗ੍ਰੀਕ ਐਂਥਾਲੋਜੀ ਵਿਚ ਕੀਤਾ ਗਿਆ ਹੈ।

ਹ. ਪੁ.— ਅੱਕ. ਕੰ. ਆ.

**ਸਕੋਪੋਲੈਮੀਨ** : ਇਸ ਦਾ ਵਪਾਰਕ ਨਾਂ ਹਾਇਓਸੀਨ ਹੈ। ਇਹ ਬੈਲਾਡੋਨਾ ਐਲਕੇਲਾਇਡਾਂ ਵਿਚੋਂ ਇਕ ਹੈ ਜਿਹੜਾ ਨਾਈ-ਟਸ਼ੇਡ, ਹੈੱਨਬੈਨ ਅਤੇ ਜਿਮਸਨ ਵੀਡ ਵਰਗੇ ਕਈ ਸੋਲੇਨੇਸੀ ਪੌਦਿਆਂ ਤੋਂ ਪ੍ਰਾਪਤ ਹੁੰਦਾ ਹੈ। ਰੈਸੀਮੀਕਰਨ ਦੁਆਰਾ ਇਹ ਐਟ੍ਰੋਪੀਨ ਐੱਲਕੇਲਾਇਡ ਵਿਚ ਬਦਲ ਜਾਂਦਾ ਹੈ।

ਸਕੋਪੋਲੈਮੀਨ, ਬੈਲਾਡੋਨਾ ਐੱਲਕੇਲਾਇਡਾਂ ਵਿਚ ਸਭ ਤੋਂ ਤੇਜ਼ ਐੱਲਕੇਲਾਇਡ ਹੈ, ਕਿਉਂਕਿ ਇਹ ਬਾਕੀਆਂ ਨਾਲੋਂ ਜ਼ਿਆਦਾ ਘੁਲਣਸ਼ੀਲ ਹੈ। ਇਸ ਦਾ ਅਸਰ ਪੈਰਾਸਿੰਪੈਥੈਟਿਕ ਨਾੜੀਆਂ, ਸਵਾ-ਧੀਨ ਗੈਂਗਲੀਆਂ ਅਤੇ ਕੇਂਦਰੀ ਨਾੜੀ-ਸਿਸਟਮ ਤੇ ਖ਼ਾਸ ਤੌਰ ਤੇ ਹੁੰਦਾ ਹੈ। ਹਰ ਹਾਲਤ ਵਿਚ ਇਸ ਦਾ ਅਸਰ ਨਾੜੀ-ਸਿਸਟਮ ਨੂੰ ਸੁਸਤ ਕਰ ਦੇਣ ਵਾਲੀ ਦਵਾਈ ਵਰਗਾ ਹੁੰਦਾ ਹੈ।

ਅਪਰੇਸ਼ਨ ਤੋਂ ਪਹਿਲਾਂ ਅਤੇ ਜਣੇਪੇ ਸਮੇਂ ਜਾਗੋਮੀਟੀ ਦੀ ਅਵਸਥਾ ਪੈਦਾ ਕਰਨ ਲਈ ਸੋਕੋਪੋਲੈਮੀਨ ਤੇ ਮਾਰਫ਼ੀਆ ਟੀਕੇ ਰਾਹੀਂ ਦਿੱਤੇ ਜਾਂਦੇ ਹਨ। ਇਹ ਦਵਾਈ ਮੂੰਹ ਰਾਹੀਂ ਨਹੀਂ ਖੁਆਈ ਜਾਂਦੀ।

ਸਕੋਪੋਲੈਮੀਨ ਦੀਆਂ ਗੋਲੀਆਂ ਸਮੁੰਦਰੀ ਸਫ਼ਰ ਵਿਚ ਦਿਲ ਮਤਲਾਉਣ ਦੀ ਬੀਮਾਰੀ ਦਾ ਸਭ ਤੋਂ ਚੰਗਾ ਇਲਾਜ ਹੈ। ਪਾਰ-ਕਿਨਸਨ ਬੀਮਾਰੀ ਵਿਚ ਇਸ ਦੀ ਵਰਤੋਂ ਨਾਲ ਸਰੀਰ ਦਾ ਕਾਂਬਾ ਬੰਦ ਕੀਤਾ ਜਾਂਦਾ ਹੈ ਅਤੇ ਸਰੀਰ ਦਾ ਅਕੜਾਅ ਘਟਾਇਆ ਜਾਂਦਾ ਹੈ।

ਸੋਕੋਪੋਲੈਮੀਨ ਜ਼ਹਿਰੀਲੀ ਦਵਾਈ ਹੈ। ਇਸ ਲਈ ਬਹੁਤ ਘੱਟ ਮਾਤਰਾ ਵਿਚ ਦਿੱਤੀ ਜਾਂਦੀ ਹੈ। ਸੰਨ 1888 ਵਿਚ ਸ਼ਮਿੱਟ ਨੇ ਇਸ ਦਾ ਪਤਾ ਲਗਾਇਆ ਸੀ। ਇਸ ਦਾ ਰਸਾਇਣਿਕ ਫ਼ਾਰਮੂਲਾ $C_{17}H_{21}NO_4$ ਹੈ ਜਿਸ ਨੂੰ

```
    CH — CH — CH2           CH2OH
   /  |     |    |         /
  O   |    NCH3  CHO.CO.CH
   \  |     |    |         \
    CH — CH    CH2          C6H5
```

ਲਿਖ ਸਕਦੇ ਹਾਂ। ਇਸ ਦੀ ਵਰਤੋਂ ਸੋਕੋਪੋਲੈਮੀਨ ਹਾਈਡ੍ਰੋਬ੍ਰੋਮਾਈਡ ਦੇ ਤੌਰ ਤੇ ਕੀਤੀ ਜਾਂਦੀ ਹੈ, ਜੋ ਰੰਗਹੀਨ ਅਤੇ ਨੋਕਦਾਰ ਰਵਿਆਂ ਵਿਚ ਮਿਲਦਾ ਹੈ। ਇਸ ਦਾ ਸਵਾਦ ਕੌੜਾ ਅਤੇ ਫ਼ਾਰਮੂਲਾ $C_{17}H_{21}NO_4 HBr.3H_2O$ ਹੈ।

ਹਸਪਤਾਲਾਂ ਵਿਚ ਜਦੋਂ ਹਾਇਓਸੀਨ ਦਾ ਅਮੋਨੀਆ ਦੁਆਰਾ ਜਲ-ਅਪਘਟਨ ਕੀਤਾ ਜਾਂਦਾ ਹੈ ਤਾਂ ਸੋਕੋਪੀਨ ਅਤੇ ਟ੍ਰੌਪਿਕ ਐਸਿਡ ਪ੍ਰਾਪਤ ਹੁੰਦੇ ਹਨ।

ਹ. ਪੁ.– ਐਨ ਬ੍ਰਿ. ਮਾ. 8:988; ਆ. ਕੈ. –ਫ਼ਿਨਾਰ 2 : 516

**ਸਕੋਫ਼ੀਲਡ, ਡੇਵਿਡ ਪਾਲ** : ਇਸ ਅੰਗਰੇਜ਼ ਅਦਾਕਾਰ ਦਾ ਜਨਮ 21 ਜਨਵਰੀ, 1922 ਨੂੰ ਹੋਇਆ। ਸੰਨ 1939 ਵਿਚ ਇਸ ਨੇ ਲੰਡਨ ਦੇ ਕ੍ਰੋਇਡਾੱਨ ਰੈਪਰਟਰੀ ਥੀਏਟਰ ਸਕੂਲ ਅਤੇ 1940 ਵਿਚ ਮਾਸਕ ਥੀਏਟਰ ਸਕੂਲ ਤੋਂ ਅਦਾਕਾਰੀ ਦੀ ਸਿੱਖਿਆ ਪ੍ਰਾਪਤ ਕੀਤੀ। ਦੂਜੇ ਵਿਸ਼ਵ ਯੁੱਧ ਦੌਰਾਨ ਇਸ ਨੇ ਕੰਪਨੀਆਂ ਨਾਲ ਘੁੰਮਦੇ ਹੋਏ ਫ਼ੌਜਾਂ ਦਾ ਮਨੋਰੰਜਨ ਕੀਤਾ। ਇਸ ਨੇ ਸ਼ੈਕਸਪੀਅਰ ਦੇ ਡਰਾਮਿਆਂ ਵਿਚ ਅਦਾਕਾਰੀ ਕਰ ਕੇ ਖ਼ੂਬ ਪ੍ਰਸਿੱਧੀ ਪ੍ਰਾਪਤ ਕੀਤੀ। ਇਸ ਨੂੰ ਸਭ ਤੋਂ ਵੱਧ ਸਫ਼ਲਤਾ 1960 ਵਿਚ 'ਏ ਮੈਨ ਫ਼ਾਰ ਆਲ ਸੀਜ਼ਨਸ' ਨਾਟਕ ਵਿਚ ਸਰ ਟਾਮਸ ਮੋਰ ਦੇ ਪਾਤਰ ਦੀ ਐਕਟਿੰਗ ਕਰਨ ਤੇ ਮਿਲੀ ਅਤੇ ਇਸ ਨੇ ਕਈ ਇਨਾਮ ਪ੍ਰਾਪਤ ਕੀਤੇ। ਸੰਨ 1955 ਵਿਚ ਇਸ ਨੇ 'ਦੈਟ ਲੇਡੀ' ਪਿਕਚਰ ਵਿਚ ਫ਼ਿਲਿਪ ਦੂਜੇ ਦਾ ਰੋਲ ਕੀਤਾ। ਇਸ ਤੋਂ ਇਲਾਵਾ ਇਸ ਨੇ ਕਈ ਹੋਰ ਚੱਲ-ਚਿੱਤਰਾਂ ਵਿਚ ਵੀ ਅਦਾਕਾਰੀ ਕੀਤੀ।

**ਸਕੋਬੈਲੈਫ਼, ਮਾਈਖੇਲ ਦਿਮਿਤਰੀਵਿਚ** : ਇਸ ਰੂਸੀ ਜਰਨੈਲ ਦਾ ਜਨਮ ਮਾਸਕੋ ਦੇ ਨੇੜੇ 29 ਸਤੰਬਰ, 1843 ਨੂੰ ਹੋਇਆ ਸੀ। ਇਸ ਨੇ ਸੇਂਟ ਪੀਟਰਜ਼ਬਰਗ ਤੋਂ ਸਟਾਫ਼ ਅਫ਼ਸਰ ਦਾ ਕੋਰਸ ਪਾਸ ਕੀਤਾ ਅਤੇ 1868 ਈ. ਵਿਚ ਇਸ ਨੂੰ ਤੁਰਕਿਸਤਾਨ ਭੇਜ ਦਿੱਤਾ ਗਿਆ। ਇਸ ਨੇ 1874 ਈ. ਵਿਚ ਖੀਵਾ ਦੀ ਮੁਹਿੰਮ ਵਿਚ ਉੱਘਾ ਹਿੱਸਾ ਲਿਆ। ਸੰਨ 1875 ਵਿਚ ਇਸ ਨੂੰ ਜਨਰਲ ਕਾਫ਼ਮੈਨ ਅਧੀਨ ਕੋਕੰਦ ਦੀ ਮੁਹਿੰਮ ਦੀ ਕਮਾਨ ਸੰਭਾਲੀ ਗਈ। ਇਹ ਮੇਜਰ ਜਨਰਲ ਬਣਾ ਦਿੱਤਾ ਗਿਆ। ਬਾਅਦ ਵਿਚ ਇਹ ਫ਼ਰਗ਼ਾਨਾ ਦਾ ਪਹਿਲਾ ਗਵਰਨਰ ਵੀ ਨਿਯੁਕਤ ਹੋਇਆ। ਸੰਨ 1877 ਤਕ ਇਹ ਮੱਧ ਏਸ਼ੀਆ ਵਿਚ ਰਿਹਾ। ਇਸ ਨੇ 1878 ਈ. ਵਿਚ ਤੁਰਕਾਂ ਨੂੰ ਸੈਨੋਵਾ ਦੇ ਸਥਾਨ ਤੇ ਹਾਰ ਦਿੱਤੀ। ਇਹ ਸਫ਼ੈਦ ਬਰਦੀ ਪਹਿਨਦਾ ਸੀ ਅਤੇ ਸਫ਼ੈਦ ਘੋੜੇ ਤੇ ਸਵਾਰ ਹੁੰਦਾ ਸੀ। ਇਸ ਲਈ ਇਸ ਨੂੰ ਸਫ਼ੈਦ ਜਰਨੈਲ ਕਿਹਾ ਜਾਂਦਾ ਸੀ। ਇਸ ਨੇ ਪੈਨਸਲਾਵਇਜ਼ਮ ਦੇ ਹੱਕ ਵਿਚ ਪ੍ਰਚਾਰ ਕੀਤਾ।

ਮਾਸਕੋ ਦੇ ਇਕ ਹੋਟਲ ਵਿਚ ਦਿਲ ਦੇ ਦੌਰੇ ਕਾਰਨ 7 ਜੁਲਾਈ, 1882 ਨੂੰ ਇਸ ਦੀ ਮੌਤ ਹੋ ਗਈ।

**ਸਕੋਰ** : ਸੰਯੁਕਤ ਰਾਜ ਦੀਆਂ ਫ਼ੌਜਾਂ ਦੁਆਰਾ ਦਸੰਬਰ, 1958 ਵਿਚ ਛੱਡਿਆ ਜਾਣ ਵਾਲਾ ਇਹ ਪਹਿਲਾ ਸੰਚਾਰ ਉਪ-ਗ੍ਰਹਿ ਸੀ, ਜਿਹੜਾ 12 ਦਿਨਾਂ ਤਕ ਸੰਚਾਰ ਸਿਗਨਲਾਂ ਦਾ ਆਦਾਨ ਪ੍ਰਦਾਨ ਕਰਦਾ ਰਿਹਾ। ਸਕੋਰ (SCORE) ਇਸ ਉਪ-ਗ੍ਰਹਿ ਲਈ ਇਸਤੇਮਾਲ ਕੀਤਾ ਗਿਆ ਛੋਟਾ ਸ਼ਬਦ ਹੈ, ਜੋ ( Signal Communication by Orbiting Relay Equipment) ਤੋਂ ਬਣਾਇਆ ਗਿਆ ਹੈ। ਇਸ ਦੇ ਆੱਰਬਿਟ ਦਾ ਨਿਕਟਤਮ ਬਿੰਦੂ ਧਰਤੀ ਤੋਂ 180 ਕਿ. ਮੀ. (112 ਮੀਲ) ਅਤੇ ਦੂਰਤਮ ਬਿੰਦੂ ਧਰਤੀ ਤੋਂ 1,490 ਕਿ. ਮੀ. (926 ਮੀਲ) ਸੀ। ਆਰਬਿਟ ਦੇ ਸਿਰਿਆਂ ਦੀ ਵਿਥਕਾਰ 30° ਉੱਤਰ-ਦੱਖਣ ਸੀ। ਇਹ ਉਪ-ਗ੍ਰਹਿ 8 ਵਾਟ ਦੀ ਊਰਜਾ ਨਾਲ 132 ਮੈਗਾ ਹਰਟਸ ਉੱਤੇ ਸੰਕੇਤਾਂ ਦਾ ਸੰਚਾਰ ਕਰਦਾ ਸੀ ਜਦੋਂ ਕਿ 150 ਮੈਗਾ ਹਰਟਸ ਉੱਤੇ ਸੰਕੇਤ ਗ੍ਰਹਿਣ ਕਰਦਾ ਸੀ। ਸੁਣਨਯੋਗ ਆਵਿੱਤਿਆਂ 3,000 ਅਤੇ 5,000 ਹਰਟਸ ਵਾਲੀਆਂ ਸਨ। ਇਹ ਉਪ-ਗ੍ਰਹਿ ਤਤਕਾਲੀ ਸੰਚਾਰ ਵੀ ਕਰ ਸਕਦਾ ਸੀ ਅਤੇ ਰਿਕਾਰਡ ਕੀਤਾ ਪ੍ਰੋਗਰਾਮ ਵੀ ਇਸ ਤੋਂ ਰੀਲੇਅ ਕੀਤਾ ਜਾ ਸਕਦਾ ਸੀ। ਇਸ ਦੀ ਚੁੰਬਕੀ ਟੇਪ ਉੱਤੇ ਸੂਚਨਾ ਰਿਕਾਰਡ ਹੁੰਦੀ ਰਹਿੰਦੀ ਸੀ ਜਿਹੜੀ ਆਦੇਸ਼ ਸੰਕੇਤ ਮਿਲਣ ਉਪਰੰਤ ਹੀ ਸੰਚਾਰਿਤ ਕੀਤੀ ਜਾਂਦੀ ਸੀ। ਭੂ-ਸਟੇਸ਼ਨ ਕੈਲਿਫੋਰਨੀਆ, ਐਰੀਜ਼ੋਨਾ, ਟੈਕਸਾਸ ਅਤੇ ਜਾਰਜੀਆ ਵਿਚ ਸਥਾਪਿਤ ਕੀਤੇ ਗਏ ਸਨ।

ਸਕੋਰ 30 ਦਸੰਬਰ, 1958 ਤਕ ਇਹ ਕੰਮ ਕਰਦਾ ਰਿਹਾ। ਬੈਟਰੀਆਂ ਨਕਾਰਾ ਹੋ ਜਾਣ ਨਾਲ ਇਸ ਨੇ ਕੰਮ ਕਰਨਾ ਬੰਦ ਕਰ ਦਿੱਤਾ। ਆਪਣੇ ਜੀਵਨ-ਕਾਲ ਦੌਰਾਨ ਇਸ ਨੇ ਕੁੱਲ 1,40,000 ਸ਼ਬਦਾਂ ਦਾ ਸੰਚਾਰ ਕੀਤਾ। ਇਸ ਉਪ-ਗ੍ਰਹਿ ਦੀ ਵਿਸ਼ੇਸ਼ ਫ਼ੌਜੀ ਮਹਤੱਤਾ ਸੀ।

ਹ. ਪੁ.–ਐਨ. ਬ੍ਰਿ. ਮੈ. 16:261

**ਸਕੋਰਜ਼ਬੀ ਵਿਲੀਅਮ** : ਇਸ ਖੋਜੀ, ਵਿਗਿਆਨੀ ਅਤੇ ਪਾਦਰੀ ਦਾ ਜਨਮ 5 ਅਕਤੂਬਰ, 1789 ਨੂੰ ਕਰਪਟਨ (ਇੰਗਲੈਂਡ) ਦੇ ਨੇੜੇ ਹੋਇਆ। ਇਹ ਉੱਤਰੀ ਧਰੁਵ ਦੀ ਵਿਗਿਆਨਕ ਖੋਜ ਦਾ ਮੋਢੀ ਸੀ। ਇਸ ਨੇ ਭੂ-ਚੁੰਬਕਤਾ ਸਬੰਧੀ ਗਿਆਨ ਵਿਚ ਯੋਗਦਾਨ ਪਾਇਆ। ਜਦੋਂ ਇਹ 10 ਸਾਲਾਂ ਦਾ ਹੀ ਸੀ ਤਾਂ ਇਸ ਨੇ ਉੱਤਰੀ ਧਰੁਵ ਵਲ ਆਪਣੇ ਪਿਤਾ ਦੇ ਸਮੁੰਦਰੀ ਜਹਾਜ਼ ਵਿਚ ਪਹਿਲੀ ਯਾਤਰਾ ਕੀਤੀ। ਇਸ ਸਮੁੰਦਰੀ ਜਹਾਜ਼ ਦਾ ਨਾਂ 'ਰੈਜ਼ੋਲਿਊਸ਼ਨ' ਸੀ, ਜਿਸ ਦੀ ਮਗਰੋਂ 1811 ਵਿਚ ਇਸ ਨੇ ਖ਼ੁਦ ਕਮਾਂਡ ਕੀਤੀ। ਇਸ ਨੇ 1813 ਵਿਚ ਸਿੱਧ ਕੀਤਾ ਕਿ ਧਰੁਵ ਉਪਰ ਪਾਣੀ ਦਾ ਤਾਪਮਾਨ ਸਤ੍ਹਾ ਨਾਲੋਂ ਡੂੰਘਾਈ ਉੱਤੇ ਵਧੇਰੇ ਹੁੰਦਾ ਹੈ। ਇਸ ਵਲੋਂ ਲਿਖੀ 'Account of the Arctic Regions with a History and deseription of the Northern whole-Fishery' (1820) ਵਿਚ ਇਸ ਦੀਆ ਆਪਣੀਆਂ ਲੱਭਤਾਂ ਤੋਂ ਇਲਾਵਾ ਹੋਰ ਪਹਿਲੇ ਜਹਾਜ਼ਰਾਨਾਂ ਦੀਆਂ ਖੋਜਾਂ ਵੀ ਦਰਜ ਹਨ। ਇਸ ਨੇ 1822 ਵਿਚ ਗ੍ਰੀਨਲੈਂਡ ਦੀ ਯਾਤਰਾ ਕੀਤੀ ਜਿਸ ਵਿਚ ਇਸ ਨੇ ਪੂਰਬੀ ਕਿਨਾਰੇ ਦੇ 650 ਕਿ. ਮੀ. ਲੰਬੇ ਹਿੱਸੇ ਦਾ ਸਰਵੇਖਣ ਕੀਤਾ। ਉੱਤਰ ਧਰੁਵ ਵਲ ਇਹ ਯਾਤਰਾ ਇਸ ਦਾ ਅੰਤਿਮ ਕਾਰਨਾਮਾ ਸੀ। ਫਿਰ ਇਸ ਨੇ ਕੈਂਬਰਿਜ ਵਿਖੇ ਧਾਰਮਿਕ ਅਧਿਐਨ ਆਰੰਭ ਕਰ ਦਿੱਤਾ ਅਤੇ ਮਗਰੋਂ ਪਾਦਰੀ ਬਣ ਗਿਆ। ਜੀਵਨ ਵਿਚ ਇਹ ਮੋੜ ਇਸ ਦੇ ਵਿਗਿਆਨਕ ਸ਼ੌਕ ਨੂੰ ਹਟਾ ਸਕਿਆ। ਜਦੋਂ ਸੰਨ 1848 ਵਿਚ ਇਹ ਅੰਧ ਮਹਾਂਸਾਗਰ ਪਾਰ ਕਰ ਰਿਹਾ ਸੀ ਤਾਂ ਇਸ ਨੇ ਲਹਿਰ ਦੀ ਉਚਾਈ ਸਬੰਧੀ ਮਹੱਤਵਪੂਰਨ ਪ੍ਰੇਖਣ ਕੀਤੇ। ਭੂ-ਚੁਬੰਕਤਾ ਸਬੰਧੀ ਡੇਟਾ ਇਕੱਠਾ ਕਰਨ ਲਈ ਇਸ ਨੇ 1856 ਈ. ਵਿਚ ਆਸਟ੍ਰੇਲੀਆ ਦੀ ਵੀ ਸਮੁੰਦਰੀ ਯਾਤਰਾ ਕੀਤੀ।

21 ਮਾਰਚ, 1857 ਨੂੰ ਟਾੱਰਕੁਏ, (ਡੈੱਵਨ) ਵਿਖੇ ਇਸ ਦਾ ਦਿਹਾਂਤ ਹੋ ਗਿਆ।

ਹ. ਪੁ.– ਐਨ. ਬ੍ਰਿ. ਮਾ. 8:989

**ਸਕੋਰਲ ਯਾਨ ਵਾਨ** : ਨੀਦਰਲੈਂਡ ਦੇ ਇਸ ਕਲਾਕਾਰ ਦਾ ਜਨਮ 1495 ਈ. ਵਿਚ ਐਲਕਮਾਰ ਦੇ ਨੇੜੇ ਸਕੂਰੈਲ ਵਿਖੇ ਹੋਇਆ। ਵਿਦਿਆ ਪ੍ਰਾਪਤੀ ਪਿਛੋਂ 1516 ਈ. ਵਿਚ ਇਹ ਯੂਟ੍ਰੈਕਟ ਵਿਖੇ ਗਾਸਾਰਟ ਕੋਲ ਕੰਮ ਕਰਨ ਲਈ ਚਲਾ ਗਿਆ। ਗਾਸਾਰਟ ਦੀ ਸਲਾਹ ਤੇ 1519 ਈ. ਵਿਚ ਇਹ ਯਾਤਰਾ ਤੇ ਚੱਲ ਪਿਆ ਅਤੇ ਬਹੁਤ ਘੁੰਮਣ ਫਿਰਨ ਮਗਰੋਂ 1524 ਈ. ਵਿਚ ਵਾਪਸ ਯੂਟ੍ਰੈਕਟ ਪਹੁੰਚ ਗਿਆ ਜਿਥੇ ਇਸ ਨੇ ਆਪਣਾ ਬਾਕੀ ਦਾ ਜੀਵਨ ਬਤੀਤ ਕੀਤਾ।

ਸਕੋਰਲ ਪਹਿਲਾ ਕਲਾਕਾਰ ਸੀ ਜਿਸ ਨੇ ਇਟਲੀ ਦੀ ਪੁਨਰ ਜਾਗ੍ਰਤੀ ਦੇ ਵਿਚਾਰਾਂ ਨੂੰ ਮੌਜੂਦਾ ਹਾਲੈਂਡ ਵਿਚ ਪ੍ਰਚਲਿਤ ਕੀਤਾ। ਇਸ ਦੇ ਦੇਸ਼-ਵਾਸੀ ਇਸ ਨੂੰ ਆਪਣੇ ਉੱਘੇ ਕਲਾਕਾਰਾਂ ਵਿਚ ਮੰਨਦੇ ਸਨ। ਫ਼ਰਾਂਸ, ਸਪੇਨ ਅਤੇ ਸਵੀਡਨ ਦੇ ਦਰਬਾਰਾਂ ਨਾਲ ਇਸ ਦੇ ਸਬੰਧ ਕਾਇਮ ਸਨ। ਬਹੁਤ ਸਾਰੀਆਂ ਕਿਰਤਾਂ ਭਾਵੇਂ ਗੁੰਮ ਜਾਂ ਬਰਬਾਦ ਹੋ ਚੁਕੀਆਂ ਹਨ ਪਰ ਫਿਰ ਵੀ ਕਾਫ਼ੀ ਬੁੱਤ ਅਜਿਹੇ ਮਿਲੇ ਹਨ ਜੋ ਕਿ ਇਸ ਦੀ ਕਲਾ ਬਾਰੇ ਚਾਨਣਾ ਪਾਉਂਦੇ ਹਨ। ਇਸ ਦੇ ਭੂ-ਦ੍ਰਿਸ਼ ਚਿੱਤਰਾਂ ਅਤੇ ਪੋਟ੍ਰੇਟਾਂ ਉੱਤੇ ਯੂਨਾਨੀ ਕਲਾ ਦਾ ਬਹੁਤ ਪ੍ਰਭਾਵ ਸੀ।

ਹ. ਪੁ. —ਆੱਕ. ਕੰ. ਆ.

**ਸੰਖ** ( **Conch**) : ਸੰਖ ਫਾਈਲਮ ਮੌਲਸਕਾ, ਸ਼੍ਰੇਣੀ ਗੈਸ-ਟ੍ਰੋਪੋਡਾ ਅਤੇ ਕੁਲ ਸਟ੍ਰਾਂਬਿਡੀ ਵਿਚ ਸ਼ਾਮਲ ਕੀਤੇ ਗਏ ਪ੍ਰਾਣੀ ਹਨ। ਸੰਸਾਰ ਦੇ ਕਈ ਭਾਗਾਂ ਵਿਚ ਮਿਲਣ ਵਾਲੇ ਸਮੁੰਦਰੀ ਘੋਗਿਆਂ ਲਈ ਸੰਖ ਇਕ ਆਮ ਨਾਂ ਵਰਤਿਆ ਜਾਂਦਾ ਹੈ ਪਰ ਅਸਲ ਵਿਚ ਸਟ੍ਰਾਂਬਸ ਪ੍ਰਜਾਤੀ ਦੀਆਂ ਸਾਰੀਆਂ ਜਾਤੀਆਂ ਤੇ ਖ਼ਾਸ ਤੌਰ ਤੇ ਵੱਡੀਆਂ ਜਾਤੀਆਂ ਲਈ ਸੰਖ ਸ਼ਬਦ ਵਰਤਿਆ ਜਾਂਦਾ ਹੈ।

ਦੱਖਣੀ ਫ਼ਲੋਰਿਡਾ ਅਤੇ ਵੈੱਸਟ ਇੰਡੀਜ਼ ਵਿਚ ਮਿਲਣ ਵਾਲਾ ਵੱਡਾ ਗੁਲਾਬੀ ਸੰਖ, ਜਿਸ ਨੂੰ ਰਾਣੀ ਸੰਖ ਵੀ ਕਹਿੰਦੇ ਹਨ ਇਹ ਦਾ ਪ੍ਰਾਣੀ-ਵਿਗਿਆਨਕ ਨਾਂ ਸਟ੍ਰਾਂਬਸ ਗਿਗਾਸ ਹੈ; ਭੋਜਨ ਅਤੇ ਮੱਛੀ ਦੇ ਚੋਗੇ ਦੇ ਤੌਰ ਤੇ ਵਰਤਿਆ ਜਾਂਦਾ ਹੈ। ਵੱਡੇ ਵੱਡੇ ਗੁਲਾਬੀ ਮੋਤੀ ਵੀ ਇਸ ਤੋਂ ਪ੍ਰਾਪਤ ਹੁੰਦੇ ਹਨ, ਜਿਹੜੇ ਕਦੀ ਯੂਰਪੀਅਨ ਮੰਡੀਆਂ ਦੀ ਬੜੀ ਵਡਮੁੱਲੀ ਚੀਜ਼ ਸਨ। ਇਹ ਸੰਖ ਤਕਰੀਬਨ 30 ਸੈਂ. ਮੀ. ਲੰਬਾ ਅਤੇ ਲਗਭਗ 2 ਕਿ. ਗ੍ਰਾ. ਭਾਰੀ ਹੁੰਦਾ ਹੈ। ਇਹ ਬਹੁਤ ਜ਼ਿਆਦਾ ਸੂਝਵਾਨ ਅਤੇ ਫੁਰਤੀਲੇ ਮੌਲਸਕਾ ਪ੍ਰਾਣੀਆਂ ਵਿਚੋਂ ਇਕ ਹੈ। ਸੰਖ ਦੇ ਖ਼ੋਲ ਦੀ ਅੰਦਰਲੀ ਸਤ੍ਹਾ ਚਮਕੀਲੀ ਹੁੰਦੀ ਹੈ ਅਤੇ ਖ਼ੋਲ ਉਤੇ ਇਕ ਲੰਬਾ ਛੇਕ ਹੁੰਦਾ ਹੈ। ਪੈਰ ਅਗਲੇ ਸਿਰੇ ਤੋਂ ਪਤਲਾ ਅਤੇ ਪਿੱਛੋਂ ਚੌੜਾ ਤੇ ਗੁੰਬਦ ਵਰਗਾ ਹੁੰਦਾ ਹੈ ਚੱਲਣ ਵਕਤ ਪੈਰ ਦੇ ਅਗਲੇ ਸਿਰੇ ਤੋਂ ਇਕ ਅੰਗੂਠੇ ਵਰਗਾ ਵਾਧਰਾ ਬਣਦਾ ਹੈ। ਖ਼ੋਲ ਉੱਤੇ ਇਕ ਨਹੁੰਦਰ ਵਰਗਾ ਉਪਰਕੁਲਮ (ਢੱਕਣ) ਹੁੰਦਾ ਹੈ। ਨਹੁੰਦਰ ਅਤੇ ਪੈਰ ਦੇ ਵਾਧਰੇ ਦੀ ਸਹਾਇਤਾ ਨਾਲ ਇਹ ਬੜੀ ਤੇਜ਼ੀ ਨਾਲ ਛਲਾਂਗਾਂ ਮਾਰ ਸਕਦਾ ਹੈ। ਇਨ੍ਹਾਂ ਦੇ ਖ਼ੋਲ ਬਟਨ, ਚੀਨੀ ਦੇ ਭਾਂਡੇ ਆਦਿ ਬਣਾਉਣ ਅਤੇ ਪੱਥਰ ਤੇ ਨੱਕਾਸ਼ੀ ਕਰਨ ਦੇ ਕੰਮ ਆਉਂਦੇ ਹਨ।

ਲੜਨ ਵਾਲਾ ਸੰਖ, ਸਟ੍ਰਾਂਬਸ ਪੂਜੀਲਿਸ ਤਕਰੀਬਨ 75-100 ਮਿ. ਮੀ. ਤਕ ਲੰਬਾ ਹੁੰਦਾ ਹੈ ਅਤੇ ਫਲੋਰਿਡਾ ਦੇ ਸਮੁੰਦਰੀ ਤੱਟਾਂ ਤੇ ਮਿਲਦਾ ਹੈ। ਇਹ ਵੀ ਬੜਾ ਫੁਰਤੀਲਾ ਸੰਖ ਹੈ ਅਤੇ ਕਿਹਾ ਜਾਂਦਾ ਹੈ ਕਿ ਪਕੜਿਆਂ ਜਾਵੇ ਤਾਂ ਕਿਸ਼ਤੀ ਵਿਚੋਂ ਛਾਲ ਮਾਰ ਕੇ ਭਜ ਜਾਂਦਾ ਹੈ। ਇਹ ਆਪਣੀ ਨਹੁੰਦਰ ਨੂੰ ਲੜਨ ਲਈ ਵਰਤਦਾ ਹੈ। ਰੂਮ-ਸਾਗਰੀ ਭਾਗਾਂ ਅਤੇ ਵੈਸੱਟ ਇੰਡੀਜ਼ ਵਿਚ ਕਰੋਨੀਆ ਪ੍ਰਜਾਤੀ ਦੀਆਂ ਜਾਤੀਆਂ ਨੂੰ ਵੀ ਸੰਖ ਕਿਹਾ ਜਾਂਦਾ ਹੈ।

ਤਕਰੀਬਨ ਸਾਰੇ ਸੰਖ ਗੰਦਗੀ ਖਾਂਦੇ ਹਨ। ਇਨ੍ਹਾਂ ਦੀ ਨਜ਼ਰ ਅਤੇ ਸੁੰਘਣ ਸ਼ਕਤੀ ਬੜੀ ਤੇਜ਼ ਹੁੰਦੀ ਹੈ। ਕਿਸੇ ਮਰੀ ਹੋਈ ਮੱਛੀ ਜਾਂ ਹੋਰ ਪ੍ਰਾਣੀ ਦੇ ਦੁਆਲੇ ਇਹ ਵੱਡੀ ਸੰਖਿਆ ਵਿਚ ਇਕੱਠੇ ਹੋ ਜਾਂਦੇ ਹਨ।

ਹ. ਪੁ.— ਐਨ. ਅਮੈ. 7:461; ਮੈਕ. ਐਨ. ਸ. ਟ. 3:361

**ਸੰਖਣੀ** : ਭਾਰਤੀ ਕਾਮ-ਸ਼ਾਸਤਰੀਆਂ ਦੇ ਮੱਤ ਅਨੁਸਾਰ ਇਸਤਰੀ ਦੀਆਂ ਚਾਰ ਜਾਤੀਆਂ ਵਿਚੋਂ ਸੰਖਣੀ ਜਾਤੀ ਦਾ ਨੰਬਰ ਤੀਜਾ ਹੈ। ਰਸਿਕ ਪ੍ਰਿਯਾ ਵਿਚ ਲਿਖਿਆ ਹੈ :

ਕੋਪ ਸ਼ੀਲ ਕੋਵਿਦ ਕਪਟ ਸਜਲ ਸਲੋਮ ਸ਼ਰੀਰ।
ਅਰੁਣ ਵਸਨ ਨਖਦਾਨ ਰੁਚਿ ਨਿਲਜ ਨਿਸ਼ੰਕ ਅਧੀਰ।
ਕਸ਼ਾਰ ਗੰਧ ਯੁਤ ਮਾਰ ਜਲ ਤਪਤ ਭੂਰਿ ਭਗ ਹੋਯ।
ਸੁਰਤਾ ਰਤਿ ਅਤਿ ਸੰਖਿਨੀ ਵਰਣਤ ਕਵਿਜਨ ਲੋਯ।

ਸੰਖਣੀ ਦਾ ਸਰੀਰ ਖੁਰਦਰਾ ਅਤੇ ਬਹੁਤੇ ਰੋਮਾਂ ਵਾਲਾ ਹੁੰਦਾ ਹੈ। ਇਹ ਇਸਤਰੀ ਲਾਲ ਰੰਗ ਦੇ ਕਪੜੇ ਪਸੰਦ ਕਰਦੀ ਹੈ। ਸੰਖਣੀ ਦਾ ਸੁਭਾਅ ਗੁਸੈਲ ਹੁੰਦਾ ਹੈ। ਕਹਿੰਦੇ ਹਨ ਕਿ ਇਸ ਦੇ ਗਲੇ ਉੱਤੇ ਤਿੰਨ ਲਕੀਰਾਂ ਜਿਹੀਆਂ ਬਣੀਆਂ ਹੁੰਦੀਆਂ ਹਨ। ਇਹ ਬੜੀ ਨਖਰੇ, ਭੋਗ-ਵਿਲਾਸ ਦੀ ਚਾਹਵਾਨ, ਮੌਜ ਮੇਲੇ ਵਿਚ ਮਸਤ ਰਹਿਣ ਵਾਲੀ ਇਸਤਰੀ ਹੁੰਦੀ ਹੈ। ਤਾਮਸ (ਅਸ਼ਵ) ਪੁਰਸ਼ ਨਾਲ ਇਸ ਦਾ ਜੋੜ ਹੈ।

ਹ. ਪੁ.— ਮ. ਕੋ.; ਕਾਮਸੂਤਰ ਵਾਤਸਾਇਨ

**ਸੰਖਤਰਾ** : ਪਾਕਿਸਤਾਨ ਵਿਚ ਸੂਬਾ ਪੰਜਾਬ ਦੇ ਸਿਆਲਕੋਟ ਜ਼ਿਲ੍ਹੇ ਦੀ ਜ਼ਫ਼ਰਵਾਲ ਤਹਿਸੀਲ ਦਾ ਇਕ ਪਿੰਡ ਹੈ ਜੋ ਸਿਆਲਕੋਟ ਤੋਂ ਲਗਭਗ 65 ਕਿ. ਮੀ. ਦੀ ਦੂਰੀ ਤੇ ਵਾਕਿਆ ਹੈ। ਕਿਹਾ ਜਾਂਦਾ ਹੈ ਕਿ ਇਸ ਨੂੰ ਹੇਮਰਾਜ ਨਾਂ ਦੇ ਇਕ ਖੱਤਰੀ ਨੇ ਵਸਾਇਆ ਸੀ ਜਿਸ ਕਰਕੇ ਇਸ ਦਾ ਨਾਂ ਹੇਮਨਗਰ ਪੈ ਗਿਆ ਜੋ ਲਗਭਗ ਇਕ ਸਦੀ ਚਲਦਾ ਰਿਹਾ। ਅਕਬਰ ਦੇ ਸਮੇਂ ਸੰਖਤਰਾ ਨਾਂ ਦਾ ਫ਼ਕੀਰ ਇਥੇ ਆ ਕੇ ਵਸਿਆ ਸੀ ਜਿਸ ਦੇ ਨਾਂ ਉਪਰ ਹੀ ਇਸ ਦਾ ਨਾਂ ਵੀ ਸੰਖਤਰਾ ਹੀ ਪੈ ਗਿਆ। ਪਿੰਡ ਦੇ ਨਜ਼ਦੀਕ ਅਜੇ ਵੀ ਉਸ ਫ਼ਕੀਰ ਦਾ ਮਜ਼ਾਰ ਹੈ। ਭਾਵੇਂ ਇਸ ਪਿੰਡ ਦੀ ਵਪਾਰਕ ਮਹੱਤਤਾ ਕੋਈ ਨਹੀਂ ਪਰ ਧਨਵਾਨ ਵਪਾਰੀ ਇਥੇ ਰਹਿੰਦੇ ਹਨ। ਪਿੰਡ ਵਿਚ ਸੁੰਦਰ ਤੇ ਵੱਡੀਆਂ-ਵੱਡੀਆਂ ਹਵੇਲੀਆਂ ਅਤੇ ਮਹਿਲ ਹਨ।

32° 13′ ਉ. ਵਿਥ.; 74° 56′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:59

**ਸੰਖ ਪੁਸ਼ਪੀ** : ਇਹ ਕਾੱਨਵਾੱਲਵੂਲੇਸੀ ਕੁਲ ਅਤੇ ਇਵਾੱਲਵੁਲਸ ਪ੍ਰਜਾਤੀ ਦਾ ਇਕ ਛੋਟਾ ਜਿਹਾ ਬਹੁ-ਵਰਸ਼ੀ ਪੌਦਾ ਹੈ। ਇਸ ਦਾ ਬਨਸਪਤਿਕ ਵਿਗਿਆਨਕ ਨਾਂ ਇਲਾੱਵਵੁਲਸ ਐਲਸੀ-ਨਾੱਇਡੀਜ਼ ਹੈ। ਇਹ ਆਮ ਤੌਰ ਤੇ ਜ਼ਮੀਨ ਉੱਤੇ ਲੇਟਵਾਂ ਹੁੰਦਾ ਹੈ। ਇਹ ਭਾਰਤ ਵਿਚ ਮੈਦਾਨੀ ਇਲਾਕੇ ਤੋਂ ਲੈ ਕੇ ਲਗਭਗ 1800 ਮੀ. ਦੀ ਉਚਾਈ ਤਕ ਮਿਲ ਜਾਂਦਾ ਹੈ। ਇਸ ਦੇ ਪੱਤੇ ਆਕਾਰ ਵਿਚ ਲੰਬੇ ਜਿਹੇ ਅਤੇ ਡੰਡੀ ਰਹਿਤ ਹੁੰਦੇ ਹਨ। ਫੁੱਲ ਨੀਲੇ ਜਾਂ ਚਿੱਟੇ ਰੰਗ ਦੇ ਹੁੰਦੇ ਹਨ।

ਇਸ ਪੌਦੇ ਦੀ ਵਰਤੋਂ ਦਿਮਾਗ਼ ਅਤੇ ਯਾਦਾਸ਼ਤ ਨੂੰ ਤੇਜ਼ ਕਰਨ, ਤਾਕਤ ਦੇਣ ਅਤੇ ਬੁਖ਼ਾਰ ਉਤਾਰਨ ਲਈ ਕੀਤੀ ਜਾਂਦੀ ਹੈ। ਇਸ ਦੇ ਤਾਜ਼ਾ ਰਸ ਨੂੰ 20-35 ਗ੍ਰਾ. ਦੀ ਮਿਕਦਾਰ ਤਕ ਲਗਾਤਾਰ ਇਸਤੇਮਾਲ ਕਰਨ ਨਾਲ ਮਾਲੀਖੋਲੀਆ, ਹਜੀਰਾ, ਪੱਠਿਆਂ ਅਤੇ

ਦਿਮਾਗ ਦੀ ਕਮਜ਼ੋਰੀ ਅਤੇ ਮਿਰਗੀ ਆਦਿ ਰੋਗਾਂ ਤੋਂ ਫ਼ਾਇਦਾ ਪਹੁੰਚਦਾ ਹੈ। ਮੈਥੁਨ ਸ਼ਕਤੀ ਵਿਚ ਵਾਧਾ ਕਰਦਾ ਹੈ। ਬਹੁਤ ਸਾਰੇ ਹਕੀਮ ਇਸ ਵਿਚ ਬ੍ਰਹਮੀ ਬੂਟੀ ਵੀ ਮਿਲਾ ਕੇ ਦਿੰਦੇ ਹਨ। ਇਸ ਦਾ ਸ਼ਰਬਤ ਵੀ ਤਿਆਰ ਕੀਤਾ ਜਾ ਸਕਦਾ ਹੈ। ਇਸ ਨੂੰ ਦੁੱਧ ਨਾਲ ਸੇਵਨ ਕਰਨਾ ਚਾਹੀਦਾ ਹੈ।

ਹ. ਪੁ.– ਪ. ਪੰ. : 308

**ਸੱਖਰ** : ਪਾਕਿਸਤਾਨ ਵਿਚ ਖ਼ੈਰਪੁਰ ਡਿਲ ਦਾ ਇਕ ਸ਼ਹਿਰ ਹੈ ਜੋ ਦਰਿਆ ਸਿੰਧ ਕੇ ਕੰਢੇ ਕਰਾਚੀ ਤੋਂ 350 ਕਿ. ਮੀ. ਉੱਤਰ-ਪੂਰਬ ਵੱਲ ਸ਼ਿਕਾਰਪੁਰ ਦੇ ਨੇੜੇ ਸਥਿਤ ਹੈ। ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਸਿੱਧ ਸਥਾਨ 'ਸਾਧੂ ਬੇਲਾ' ਹੈ। ਇਹ 'ਸਾਧੂ ਬੇਲਾ' ਸਥਾਪਿਤ ਕਰਨ ਵਾਲਾ ਬਨਖੰਡੀ ਨਾਂ ਦਾ ਇਕ ਬ੍ਰਾਹਮਣ ਸੀ, ਜਿਹੜਾ ਗੁਰੂ ਨਾਨਕ ਦੇਵ ਜੀ ਦੇ ਪ੍ਰਭਾਵ ਹੇਠਾਂ ਆ ਕੇ ਗੁਰਮਤਿ ਦਾ ਪ੍ਰਚਾਰ ਕਰਨ ਲਈ ਸੱਖਰ ਵਿਖੇ ਆਇਆ ਸੀ। ਸੱਖਰ ਨੇ ਸੱਨਅਤੀ ਤਰੱਕੀ ਵੀ ਕਰ ਲਈ ਹੈ। ਧਾਗਾ, ਕਪੜੇ, ਰੇਸ਼ਮ, ਚਮੜੇ ਦਾ ਸਾਮਾਨ ਅਤੇ ਸੀਮਿੰਟ ਤਿਆਰ ਕਰਨ ਦੇ ਕਾਰਖ਼ਾਨੇ ਇਥੇ ਮੌਜੂਦ ਹਨ। ਇਹ ਅਨਾਜ ਦੀ ਇਕ ਮੰਡੀ ਹੈ। ਸ਼ਹਿਰ ਨੇ ਨੇੜੇ ਹੀ ਪ੍ਰਸਿੱਧ ਲਲਾਇਡ ਸੱਖਰ ਬੰਨ੍ਹ ਹੈ।

ਆਬਾਦੀ- 3,29,176 (1998)

27° 42′ ਉ. ਵਿਥ.; 68° 54′ ਪੂ. ਲੰਬ.

ਹ. ਪੁ.– ਮ. ਕੋ. ; ਪੈਂ. ਗੁਇਨ. ਐਨ. ਆਫ. ਪਲੇਸੇਜ

**ਸੰਖਲਾਂ** : ਇਹ ਜੱਟਾਂ ਦਾ ਗੋਤ ਹੈ। ਇਹ ਆਪਣੇ ਆਪ ਨੂੰ ਚੌਹਾਨ ਰਾਜਪੂਤਾਂ ਦੀ ਔਲਾਦ ਦਸਦੇ ਹਨ। ਰੋਹਤਕ ਦੇ ਨਜ਼ਦੀਕ ਇਕ ਵਾਰ ਮੁਸਲਮਾਨਾਂ ਦੀ ਚੋਹਾਨ ਰਾਜਪੂਤਾਂ ਨਾਲ ਸੰਖ ਵਜਾਉਣ ਪਿਛੇ ਲੜਾਈ ਹੋਈ, ਜਿਸ ਵਿਚ ਚੌਹਾਨ ਜਿੱਤ ਗਏ ਅਤੇ ਮੁਸਲਮਾਨ ਹਾਰ ਗਏ। ਇਸ ਦੇ ਫਲਸਰੂਪ ਇਨ੍ਹਾਂ ਰਾਜਪੂਤਾਂ ਨੇ ਲੜਾਈ ਦੇ ਸਥਾਨ ਤੇ ਹੀ ਆਪਣੀ ਬਸਤੀ ਬਣਾ ਲਈ ਅਤੇ ਪਿੰਡ ਦਾ ਨਾਂ ਸੰਖ ਤੋਂ ਸੰਖਲਾਂ ਰਖਿਆ ਗਿਆ। ਇਨ੍ਹਾਂ ਨੂੰ ਸੰਖਲਾਂ ਦਾ ਖ਼ਿਤਾਬ ਮਿਲ ਗਿਆ।

ਸੰਖਲਾਂ ਗੋਤ ਥੋੜ੍ਹੀ ਜਿਹੀ ਗਿਣਤੀ ਵਿਚ ਤਹਿਸੀਲ ਜੀਂਦ ਦੇ ਪਿੰਡਾਂ ਵਿਚ ਵੀ ਮਿਲਦਾ ਹੈ।

ਹ. ਪੁ.–ਗ. ਟ੍ਰਾ. ਕਾ. 3:362

**ਸਖਾਊ ਕਾਰਲ ਐਡਵਰਡ** : ਇਸ ਜਰਮਨ ਵਿਦਵਾਨ ਦਾ ਜਨਮ ਹੋਲਸਟਾਈਨ ਖੇਤਰ ਦੇ ਸ਼ਹਿਰ ਨੀਊਮੰਸਟਰ ਵਿਚ 20 ਜੁਲਾਈ, 1845 ਈ. ਨੂੰ ਹੋਇਆ। ਸੰਨ 1869 ਵਿਚ ਇਸ ਨੂੰ ਵੀਆਨਾ ਯੂਨੀਵਰਸਿਟੀ ਵਿਚ ਸਾਮੀ ਭਾਸ਼ਾਵਾਂ ਦਾ ਪ੍ਰੋਫ਼ੈਸ਼ਰ ਨਿਯੁਕਤ ਕੀਤਾ ਗਿਆ। ਸੰਨ 1876 ਵਿਚ ਇਹ ਬਰਲਿਨ ਯੂਨੀਵਰਸਿਟੀ ਵਿਚ ਪੂਰਬੀ ਭਾਸ਼ਾਵਾਂ ਦਾ ਪ੍ਰੋਫ਼ੈਸਰ ਬਣ ਗਿਆ ਅਤੇ ਤਰੱਕੀ ਕਰਦੇ ਕਰਦੇ ਪੂਰਬੀ ਭਾਸ਼ਾਵਾਂ ਦੇ ਸਕੂਲ ਦਾ ਡਾਇਰੈਕਟਰ ਬਣ ਗਿਆ।

ਇਸ ਨੇ ਸਾਮ, ਮੈਸੋਪੋਟੇਮੀਆ ਆਦਿ ਜਾ ਕੇ ਸਾਹਿਤਕ ਖੋਜ ਵੀ ਕੀਤੀ। ਇਸ ਨੇ ਅਲਬੈਰੂਨੀ ਦੀਆਂ ਦੋ ਪ੍ਰਸਿੱਧ ਰਚਨਾਵਾਂ 'ਆਸਾਰੁਲ ਬਾਕੀਆ' ਅਤੇ 'ਤਾਰੀਖੁਲ ਹਿੰਦ' ਦਾ ਸੰਪਾਦਨ ਕੀਤਾ ਅਤੇ ਉਨ੍ਹਾਂ ਦਾ ਅਨੁਵਾਦ ਕੀਤਾ। ਇਸ ਨੇ ਇਕ ਬਹੁਤ ਪ੍ਰਾਚੀਨ ਸ਼ਿਲਾਲੇਖ਼ ਅਰਥਾਤ ਜ਼ਬਦ ਦੇ ਸ਼ਿਲਾਲੇਖ ਨੂੰ ਜੋ ਸਾਮੀ, ਅਰਬੀ ਅਤੇ ਯੂਨਾਨੀ ਭਾਸ਼ਾਵਾਂ ਵਿਚ ਸੀ, ਵੀ 1881 ਈ. ਵਿਚ ਪ੍ਰਕਾਸ਼ਿਤ ਕੀਤਾ। ਇਸ ਦੀਆਂ ਹੋਰ ਵੀ ਬਹੁਤ ਸਾਰੀਆਂ ਰਚਨਾਵਾਂ ਉਪਲੱਬਧ ਹਨ।

ਹ. ਪੁ.—ਹਿਸਟਰੀ ਆਫ਼ ਪਰਸ਼ੀਅਨ ਲਿਟਰੇਚਰ—ਸਟੋਰੀ; ਐਨ. ਇਸ.

—ਲੋਕ ਚੰਦ

**ਸੰਖਾਸੁਰ** : ਇਹ ਇਕ ਦੈਂਤ ਸੀ ਜਿਸ ਦਾ ਜਨਮ ਸੰਖ ਵਿਚੋਂ ਹੋਇਆ ਦੱਸਿਆ ਜਾਂਦਾ ਹੈ। ਇਸ ਨੇ ਦੈਤਾਂ ਦੀ ਭਾਰੀ ਸੈਨਾ ਨਾਲ ਦੇਵਤਿਆਂ ਉਪਰ ਚੜ੍ਹਾਈ ਕੀਤੀ। ਬਹੁਤ ਭਾਰੀ ਯੁੱਧ ਹੋਇਆ ਅਤੇ ਅੰਤ ਵਿਚ ਸੰਖਾਸੁਰ ਜਿੱਤ ਗਿਆ। ਦੇਵਤੇ ਹਾਰ ਕੇ ਪਹਾੜਾਂ ਦੀਆਂ ਗੁਫ਼ਾਵਾਂ ਵਿਚ ਲੁਕ ਗਏ।

ਸੰਖਾਸੁਰ ਸਮਝਦਾ ਸੀ ਕਿ ਵੇਦਾਂ ਦਾ ਗਿਆਨ ਹੀ ਦੇਵਤਿਆਂ ਦੀ ਮਜ਼ਬੂਤੀ ਦਾ ਕਾਰਨ ਹੈ, ਇਸ ਲਈ ਇਸ ਨੇ ਦੇਵਤਿਆਂ ਤੋਂ ਵੇਦ ਖੋਹਣੇ ਸ਼ੁਰੂ ਕਰ ਦਿੱਤੇ ਅਤੇ ਸਭ ਤੋਂ ਵੇਦ ਖੋਹ ਕੇ ਆਪ ਸਮੁੰਦਰ ਵਿਚ ਲੁਕ ਗਿਆ। ਦੇਵਤਿਆਂ ਦੀ ਬੇਨਤੀ ਤੇ ਭਗਵਾਨ ਵਿਸ਼ਨੂੰ ਨੇ ਮਤਸਯ (ਮੱਛ) ਦਾ ਰੂਪ ਧਾਰਨ ਕਰਕੇ ਸੰਖਾਸੁਰ ਨੂੰ ਮਾਰਿਆ ਅਤੇ ਦੇਵਤਿਆਂ ਨੂੰ ਵੇਦ ਵਾਪਸ ਲੈ ਕੇ ਦਿੱਤੇ।

—ਕ੍ਰਿਸ਼ਨ ਦੱਤ ਸ਼ਾਸਤ੍ਰੀ

**ਸੰਖਿਆ** : ਇਤਿਹਾਸਕ ਦ੍ਰਿਸ਼ਟੀਕੋਣ ਤੋਂ ਸੰਖਿਆ ਦਾ ਅਰਥ ਕੁਦਰਤੀ ਸੰਖਿਆਵਾਂ 1,2,3 ਹੈ। ਸਾਧਾਰਣ ਰੂਪ ਵਿਚ ਸੰਖਿਆ ਦੇ ਅਰਥ ਪੂਰਨ ਅੰਕ, ਪਾਜ਼ਿਟਿਵ ਅੰਕ ਹੈ ਅਤੇ ਇਹ ਗਣਿਤ ਦੀਆਂ ਅਨੇਕਾਂ ਆਕਾਰ ਰਹਿਤ ਵਿਆਪਕੀਕਰਨਾਂ ਵਿਚੋਂ ਇਕ ਹੈ। ਇਨ੍ਹਾਂ ਵਿਆਪਕੀਕਰਨਾਂ ਵਿਚ ਕੰਪਲੈੱਕਸ (ਗੁੰਝਲਦਾਰ), ਹਾਈਪਰ ਕੈਪ-ਲੈੱਕਸ, ਪਰਿਸੀਮਾ-ਅਤੀਤ, ਗਣਨ ਸੰਖਿਆ ਅਤੇ ਕ੍ਰਮ ਸੂਚਕ ਸੰਖਿਆਵਾਂ ਸ਼ਾਮਲ ਹਨ।

ਸੰਖਿਆ ਦੀ ਵਿਚਾਰਧਾਰਾ ਸਭ ਤੋਂ ਪਹਿਲਾਂ ਆਰੀਆ ਲੋਕਾਂ ਨੇ ਦਿੱਤੀ ਸੀ। ਇਨ੍ਹਾਂ ਨੇ ਸੰਖਿਆ ਦੀ ਸ਼ੁਰੂਆਤ ਸਿਫ਼ਰ ਤੋਂ ਕੀਤੀ ਸੀ। ਸਿਫ਼ਰ ਦੇ ਸ਼ਾਮਲ ਹੋਣ ਨਾਲ ਅੰਕਾਂ ਦੀ ਗਿਣਤੀ ਕਰਨ ਦੀ ਵਿਧੀ ਵਿਚ ਕਾਫ਼ੀ ਸਰਲਤਾ ਆ ਗਈ।

ਦਸ਼ਮਲਵ ਦੇ ਖੋਜੀਆਂ ਅਨੁਸਾਰ ਕਿਸੇ ਅੰਕ ਦੇ ਖੱਬੇ ਪਾਸੇ ਦਸ਼ਮਲਵ ਬਿੰਦੂ ਲਗਾਉਣ ਨਾਲ ਉਸ ਦਾ ਮੁੱਲ ਦਸ਼ਮਲਵ ਅੰਕ ਦੇ ਮੁੱਲ ਦਾ ਦਸ ਗੁਣਾਂ ਹੋ ਜਾਂਦਾ ਹੈ, ਜਿਵੇਂ ਕਿ 2 ਅੰਕ 0.2 ਦਾ ਦਸ ਗੁਣਾਂ ਹੈ। ਇਹ ਤੱਥ ਪ੍ਰਾਚੀਨ ਦ੍ਰਿਸ਼ਟੀਕੋਣਾਂ ਵਿਚ ਮੁੱਖ ਹੈ। ਇਸ ਸਿੱਧਾਂਤ ਅਨੁਸਾਰ ਕਿਸੇ ਵੀ ਪੂਰਨ ਅੰਕ ਨੂੰ 2 ਨਾਲ ਭਾਗ ਕਰਨਾ ਬਹੁਤ ਆਸਾਨ ਹੈ।

ਆਰੰਭਿਕ ਇਤਿਹਾਸਕ ਕਾਲ ਵਿਚ ਪਾਜ਼ਿਟਿਵ ਸੰਖਿਆ ਦੀ ਵਿਚਾਰਧਾਰਾ ਸਮਾਨ ਸ਼੍ਰੇਣੀਆ ਵਿਚੋਂ ਨਿਕਲੀ। ਦੋ ਭਾਗ ਉਦੋਂ ਬਰਾਬਰ ਕਹੇ ਜਾਂਦੇ ਹਨ ਜੇ ਉਨ੍ਹਾਂ ਦੇ ਤੱਤ ਇਕੋ ਹੀ ਸ਼੍ਰੇਣੀ ਨਾਲ ਸਬੰਧ ਰਖਦੇ ਹੋਣ। ਕਿਸੇ ਸ਼੍ਰੇਣੀ ਦੀ ਗਣਨਾ ਉਨ੍ਹਾਂ ਸਮਾਨ ਭਾਗਾਂ ਦਾ ਜੋੜ ਹੁੰਦੀ ਹੈ ਜਿਸ ਨਾਲ ਉਹ ਬਣੀ ਹੋਵੇ। ਉਦਾਹਰਣ ਵਜੋਂ ਕੋਈ ਦੋ ਸਮਾਨ ਭਾਗਾਂ ਦਾ ਜੋੜ ਸੰਖਿਆ 2 ਦਾ ਦ੍ਰਿਸ਼ਟੀਕੋਣ ਦਿੰਦਾ ਹੈ ਅਤੇ ਇਕੋ ਜਿਹੇ ਤਿੰਨ ਭਾਗਾਂ ਦਾ ਜੋੜ ਸੰਖਿਆ 3 ਦਾ ਦ੍ਰਿਸ਼ਟੀਕੋਣ ਦਿੰਦਾ ਹੈ। ਸੰਖਿਆ ਜ਼ੀਰੋ ਉਹ ਯੋਗਫਲ ਹੈ ਜਿਸ ਵਿਚ ਉਸ ਸ਼੍ਰੇਣੀ ਦਾ ਕੋਈ ਤੱਤ ਨਹੀਂ। ਇਸ ਪਰਿਭਾਸ਼ਾ ਦੁਆਰਾ ਅਸੀਂ ਦੋ ਸੰਖਿਆਵਾਂ ਦਾ ਜੋੜ ਅਤੇ ਗੁਣਾਂ ਦਰਸਾਅ ਸਕਦੇ ਹਾਂ ਤੇ ਨਾਲ ਹੀ ਜੋੜ ਦੇ ਕ੍ਰਮ-ਵਟਾਂਦਰਾ ਅਤੇ ਸਹਿਚਾਰਤਾ ਨਿਯਮਾਂ ਨੂੰ ਸਿੱਧ ਕਰ ਸਕਦੇ ਹਾਂ।

$$a+b=b+a$$

$$a+(b+c)=(a+b)+c$$

ਗੁਣਨ ਦਾ ਕ੍ਰਮ-ਵਟਾਂਦਰਾ, ਸਹਿਚਾਰਤਾ ਅਤੇ ਵੰਡ-ਨਿਯਮ ਇਸ ਤਰ੍ਹਾਂ ਹਨ :—

$$a \times b = b \times a$$

$$a \times (b \times c) = (a \times b) \times c$$

$$a \times (b+c) = a \times b + a \times c$$

ਨੈਗੇਟਿਵ ਸੰਖਿਆ ਦਾ ਭਾਵ 1, -2, -3 ......... ਤੋਂ ਹੈ। ਇਸ ਸਬੰਧ ਵਿਚ ਘਟਾਉ ਦੇ ਅਮਲ ਨੂੰ ਪ੍ਰਯੋਗ ਕੀਤਾ ਜਾ ਸਕਦਾ ਹੈ। ਜੇ ਦੋ ਅੰਕ a,b ਦਿੱਤੇ ਹੋਣ ਅਤੇ d ਇਕ ਅੰਕ ਇਸ ਤਰ੍ਹਾਂ ਦਾ ਹੋਵੇ ਕਿ $a = b + d$ ਬਣ ਜਾਵੇ ਤਾਂ ਅਸੀਂ $d = a-b$ ਲਿਖ ਸਕਦੇ ਹਾਂ।

ਇਸ ਵਿਚ $-b$ ਨੈਗੇਟਿਵ ਅੰਕ ਅਖਵਾਉਂਦਾ ਹੈ। ਇਸ ਨਾਲ ਨੈਗੇਟਿਵ ਸੰਖਿਆ ਅਤੇ ਵੰਡ ਨਿਯਮ ਦਾ ਦ੍ਰਿਸ਼ਟੀਕੋਣ ਮਿਲਦਾ ਹੈ। ਸੰਨ 1900 ਵਿਚ ਪਿਆਨੋ ਨੇ ਜੋੜ ਵਾਲੀਆਂ ਸੰਖਿਆਵਾਂ ਨੂੰ ਅੰਕ ਗਣਿਤ ਦੇ ਪੰਜ ਸਵੈ-ਸਿੱਧ ਸਿੱਧਾਂਤਾਂ ਤੋਂ ਵਿਕਸਿਤ ਕੀਤਾ। ਵੰਡ ਦੀ ਕਠਿਨਾਈ ਨੂੰ ਦੂਰ ਕਰਨ ਲਈ ਪਰਿਮੇਯ (ਰੈਸ਼ਨਲ) ਸੰਖਿਆਵਾਂ ਨੂੰ ਹੱਦ ਵਿਚ ਲਿਆਂਦਾ ਗਿਆ। ਪਰਿਮੇਯ ਸੰਖਿਆ p/q ਹੈ, ਜਿਸ ਵਿਚ p,q ਪੂਰਨ ਅੰਕ ਹਨ ਅਤੇ q ਅਸਿਫ਼ਰ ਅੰਕ ਹੈ। ਪਰਿਮੇਯ ਸੰਖਿਆਵਾਂ ਵਿਚ ਜੋੜ, ਘਟਾਉ, ਗੁਣਾਂ ਅਤੇ ਭਾਗ ਦੇ ਅਮਲ ਸੰਭਵ ਹਨ। ਪਰ ਕਿਸੇ ਵੀ ਪਰਿਮੇਯ ਸੰਖਿਆ ਦਾ ਭਿੰਨਾਤਮਕ ਘਾਤ ਸੰਭਵ ਨਹੀਂ ਹੈ। ਉਦਾਹਰਣ ਦੇ ਤੌਰ ਤੇ $\sqrt{2}$ ਪਰਿਮੇਯ ਸੰਖਿਆ ਨਹੀਂ ਹੈ। ਇਸ ਦ੍ਰਿਸ਼ਟੀਕੋਣ ਨੂੰ ਜੁਮੈਟਰੀ (ਰੇਖਾ-ਗਣਿਤ) ਰਾਹੀਂ ਇਸ ਤਰ੍ਹਾਂ ਦਰਸਾਇਆ ਜਾ ਸਕਦਾ ਹੈ।

$AB = AC = 1$

ਤਾਂ $BC = \sqrt{2}$




ABC ਇਕ ਸਮਕੋਣ-ਤਿਕੋਣ ਹੈ ਜਿਸ ਵਿਚ $\sqrt{2}$ ਵਰਗੀ ਵਾਸਤਵਿਕ ਸੰਖਿਆ ਪਰਿਮੇਯ ਨਹੀਂ ਹੈ। ਇਸ ਨੂੰ ਅਪਰਿਮੇਯ (ਇਰਰੈਸ਼ਨਲ) ਦਾ ਨਾਂ ਦਿੱਤਾ ਗਿਆ ਹੈ। ਕੈਂਟਰ ਨੇ 1871 ਈ. ਵਿਚ ਅਪਰਿਮੇਯ ਸਿੱਧਾਂਤ ਨੂੰ ਵਿਕਸਿਤ ਕੀਤਾ। ਵਾਸਤਵਿਕ ਸੰਖਿਆਵਾਂ, ਜਿਨ੍ਹਾਂ ਵਿਚ ਪਰਿਮੇਯ ਤੇ ਅਪਰਿਮੇਯ ਦੋਵੇਂ ਹੀ ਸ਼ਾਮਲ ਹੋਣ, ਨੂੰ $x_n$, $y_n$ ਅਨੰਤ ਲੜੀਆਂ ਵਾਲੀਆਂ ਸੰਖਿਆਵਾਂ

$X = (x_1, x_2, x_3 ..........),$

$Y = (y_1, y_2, y_3 ........)$ ਦੁਆਰਾ ਇਸ ਤਰ੍ਹਾਂ ਦਰਸਾਇਆ ਜਾਂਦਾ ਹੈ ਕਿ $X_n$, $Y_n$ ਇਸ ਪ੍ਰਕਾਰ ਅਭਿਸਾਰੀ ਹੁੰਦੇ ਹਨ ਜਿਵੇਂ m ਤੇ n ਅਨੰਤ ਵਲ ਵਧਦੇ ਹਨ ਅਤੇ $\frac{x_m - x_n}{y_m - y_n}$ ਦੀ ਸੀਮਾ ਸਿਫ਼ਰ ਵਲ ਵਧਦੀ ਹੈ। ਅਸੀਂ X ਨੂੰ $(X_1, X_2, X_3 ......)$ ਲੜੀ ਮੰਨਦੇ ਹਾਂ, ਇਸੇ ਤਰ੍ਹਾਂ ਜੇ n ਅਨੰਤ ਵਲ ਵਧਦਾ ਹੈ ਤਾਂ X, Y ਦੋ ਸੰਖਿਆਵਾਂ ਬਰਾਬਰ ਹੁੰਦੀਆਂ ਹਨ ਅਤੇ $|x_n - y_n|$ ਸਿਫ਼ਰ ਹੋ ਜਾਵੇਗਾ। ਡੈਡੇਕਿੰਡ (ਸੰਨ 1872) ਨੇ ਵਾਸਤਵਿਕ ਪਰਿਮੇਯ ਸੰਖਿਆਵਾਂ ਨੂੰ ਦੋ ਸ਼੍ਰੇਣੀਆਂ L ਅਤੇ R ਦੀ ਧਾਰਨਾ ਦੇ ਕੇ ਦਰਸਾਇਆ। ਹਰ ਇਕ ਪਰਿਮੇਯ ਸੰਖਿਆ ਜਾਂ ਤਾਂ L ਸ਼੍ਰੇਣੀ ਵਿਚ ਹੁੰਦੀ ਹੈ ਜਾਂ R ਸ਼੍ਰੇਣੀ ਵਿਚ L ਸ਼੍ਰੇਣੀ ਦਾ ਹਰ ਇਕ ਮੈਂਬਰ R ਵਰਗ ਦੇ ਹਰ ਇਕ ਮੈਂਬਰ ਦੇ ਬਰਾਬਰ ਹੁੰਦਾ ਹੈ ਜਾਂ ਉਸ ਤੋਂ ਛੋਟਾ ਹੁੰਦਾ ਹੈ। ਪਰਿਮੇਯ ਸੰਖਿਆ ਦਾ L ਤੇ R ਵਿਚ ਵਿਭਾਜਨ ਡੈਡੇਕਿੰਡ ਪਰੀਛੇਦ ਅਖਵਾਉਂਦਾ ਹੈ। ਟਰੇਡ ਨੇ ਇਸ ਪਰਿਭਾਸ਼ਾ ਵਿਚ ਕੁਝ ਤਬਦੀਲੀ ਕੀਤੀ। ਉਸ ਅਨੁਸਾਰ ਸੰਖਿਆਵਾਂ ਦਾ ਇਕ ਖੰਡ ਵਾਸਤਵਿਕ ਸੰਖਿਆ ਹੋਵੇਗਾ। ਡੈਡੇਕਿੰਡ ਦੀ ਪਰਿਭਾਸ਼ਾ ਕੈਂਟਰ ਦੀ ਪਰਿਭਾਸ਼ਾ ਦੇ ਸਮਾਨ ਸਿੱਧ ਹੋ ਜਾਂਦੀ ਹੈ।

ਇਸ ਸ਼੍ਰੇਣੀ ਵਿਚ ਸਾਰੀਆਂ ਸੰਖਿਆਵਾਂ ਜੋੜ, ਘਟਾਉ, ਗੁਣਾਂ ਅਤੇ ਭਾਗ ਦੇ ਅਮਲ ਕਰਨ ਯੋਗ ਹੁੰਦੀਆਂ ਹਨ। ਜੇ ਅਸੀਂ ਇਕ ਬੀਜਗਣਿਤ ਸਮੀਕਰਨ $x^2 = -1$ ਤੇ ਵਿਚਾਰ ਕਰੀਏ ਤਾਂ x ਕੋਈ ਇਸ ਤਰ੍ਹਾਂ ਦੀ ਵਾਸਤਵਿਕ ਸੰਖਿਆ ਨਹੀਂ ਹੈ ਜਿਸ ਲਈ $x^2 = -1$ ਹੋਵੇ। ਜੇ ਅਸੀਂ $i = \sqrt{-1}$ ਨੂੰ ਕਾਲਪਨਿਕ ਸੰਖਿਆ ਮੰਨ ਲਈਏ ਅਤੇ ਜੋੜ ਤੇ ਗੁਣਾਂ ਤੇ ਨਿਯਮਾਂ ਦਾ ਪਾਲਨ ਕਰੀਏ ਤਾਂ ਮਿਸ਼ਰਿਤ ਸੰਖਿਆ $a + ib = a + \sqrt{-1}\, b$ ਦੀ ਧਾਰਣਾ ਸਪਸ਼ਟ ਹੋ ਜਾਵੇਗੀ। ਬੀਜ-ਗਣਿਤ ਦੇ ਪਹਿਲੇ ਦੱਸੇ ਨਿਯਮਾਂ ਅਨੁਸਾਰ ਸਿੱਧ ਕੀਤਾ ਜਾ ਸਕਦਾ ਹੈ ਕਿ ਵਾਸਤਵਿਕ ਅਤੇ ਮਿਸ਼ਰਿਤ ਗੁਣਾਂਕਾ

$a_m,\ n \geq 1,\ a_n \neq 0$

ਵਾਲੀਆਂ ਸਾਰੀਆਂ ਬੀਜ-ਗਣਿਤੀ ਸਮੀਕਰਨਾਂ ਵਿਚ

$a_0 + a_1 z,\ a_2 z^2 \ ..............\ a_n z^n = 0$ .......... (1)

ਘੱਟ ਤੋਂ ਘੱਟ ਇਕ ਮਿਸ਼ਰਿਤ ਸੰਖਿਆ $z = x+iy$ ਇਸ ਦੇ ਪੂਰੀ ਉਤਰਦੀ ਹੈ।

ਗੁਣਾਂਕ ਗੁਣਕਾਂ ਵਾਲੇ ਸਮੀਕਰਨ (1) ਨੂੰ ਜੋ ਸੰਖਿਆਵਾਂ ਸੰਤੁਸ਼ਟ ਕਰਦੀਆਂ ਹਨ ਉਨ੍ਹਾਂ ਨੂੰ ਅਲਜਬਰੱਈ ਸੰਖਿਆਵਾਂ ਕਹਿੰਦੇ ਹਨ। ਵਾਸਵਿਕ ਜਾਂ ਮਿਸ਼ਰਿਤ ਸੰਖਿਆ ਜੋ ਅਲਜਬਰੱਈ ਨਹੀਂ ਹੈ ਉਸ ਨੂੰ ਅਣ-ਅਲਜਬਰੱਈ ਸੰਖਿਆ ਕਿਹਾ ਜਾਂਦਾ ਹੈ।

ਉਦਾਹਰਣ ਦੇ ਤੌਰ ਤੇ $\pi = 3.14$ ............ $e = 2.718$ ............ ਅਣ-ਅਲਜਬਰੱਈ ਸੰਖਿਆਵਾਂ ਹਨ। ਆਮ ਤੌਰ ਤੇ ਸਾਰੀਆਂ ਵਾਸਤਵਿਕ ਸੰਖਿਆਵਾਂ ਇਸ ਅਰਥ ਵਿਚ ਅਣ-ਅਲਜਬਰੱਈ ਹਨ। ਸ਼ਰਤ ਇਹ ਹੈ ਕਿ R ਅੰਤਰਾਲ (0,1) ਵਿਚ ਅਵਸਥਿਤ ਪਰਿਮੇਯ ਸੰਖਿਆਵਾਂ ਦੇ ਗਰੁੱਪ ਨੂੰ, A ਉਸੇ ਅੰਤਰਾਲ ਅਲਜਬਰੱਈ ਸੰਖਿਆਵਾਂ ਦੇ ਗਰੁੱਪ ਨੂੰ, I ਉਸੇ ਅੰਤਰਾਲ ਦੇ ਅਪਰਿਮੇਯ ਸੰਖਿਆਵਾਂ ਦੇ ਗਰੁੱਪ ਨੂੰ ਅਤੇ T ਉਸੇ ਅੰਤਰਾਲ ਵਿਚ ਸ਼ਾਮਲ ਸੰਖਿਆਵਾਂ ਨੂੰ ਨਿਰੂਪਣ ਕਰੇ ਤਾਂ RcA ਅਤੇ m (R) = R ਦਾ ਗਰੁੱਪ = O, m(A) = O, m(I=) 1 ਅਤੇ m(T) = 1 ਹੋਵੇਗਾ। ਧਯੁਬੀਲ ਨੇ ਸਿੱਧ ਕੀਤਾ ਕਿ n ਘਾਤ ਵਾਲੀ ਵਾਸਤਵਿਕ ਅਲਜਬਰੱਈ ਸੰਖਿਆ n ਤੋਂ ਵੱਧ ਕਿਸੇ ਲੜੀ ਵਿਚ ਸ਼ਾਮਲ ਨਹੀਂ, ਇਸ ਅਨੁਸਾਰ ਅਸੀਂ ਸਿੱਧ ਕਰ ਸਕਦੇ ਹਾਂ ਕਿ

$$\{= 10^{-1}! + 10^{-2}! + 10^{-3}! + \ ..........,$$

$$\eta = \frac{1}{10^1!} + \frac{1}{10^2!} + \frac{1}{10^3!} + ......$$

ਅਣ-ਅਲਜਬਰੱਈ ਹਨ। ਜੁਮੈਟਰੀ ਦੇ ਦ੍ਰਿਸ਼ਟੀਕੋਣ ਵਿਚ ਮਿਸ਼ਰਿਤ ਸੰਖਿਆਵਾਂ ਦਾ ਨਿਰੂਪਣ ਸਮਤਲ ਵਿਚ ਕੀਤਾ ਜਾ ਸਕਦਾ ਹੈ। ਸੰਖਿਆ $z = x+iy$ ਉਸ ਬਿੰਦੂ ਨੂੰ ਨਿਰੂਪਣ ਕਰਦੀ ਹੈ ਜਿਸ ਵਿਚ (x,y) ਸਮਤਲ ਹੋਵੇ। ਇਸ ਸਮਤਲ ਨੂੰ ਮਿਸ਼ਰਿਤ ਸਮਤਲ ਕਹਿੰਦੇ ਹਨ।

ਮਿਸ਼ਰਿਤ ਸੰਖਿਆਵਾਂ ਦਾ ਵਿਸਥਾਰ ਦੇਣ ਲਈ ਕੁਆਰ-ਟਨੀਆੱਨ ਸੰਖਿਆਵਾਂ ਮਿਲਦੀਆਂ ਹਨ। ਇਨ੍ਹਾਂ ਦਾ ਰੂਪ ai +bj

+ck +dl ਦੀ ਤਰ੍ਹਾਂ ਹੁੰਦਾ ਹੈ ਜਿਸ ਵਿਚ a, b, c, d ਵਾਸਤਵਿਕ ਸੰਖਿਆਵਾਂ ਹਨ। ਇਸ ਤਰ੍ਹਾਂ ਦੀਆਂ ਦੋ ਸੰਖਿਆਵਾਂ ਦਾ ਜੋੜ ਮਿਸ਼ਰਿਤ ਸੰਖਿਆ ਦੀ ਤਰ੍ਹਾਂ ਦਰਸਾਇਆ ਜਾ ਸਕਦਾ ਹੈ ਅਤੇ ਗੁਣਨ ਦੀ ਕਿਰਿਆ $j^2=k^2=l^2=-1$ ਦੀ ਤਰ੍ਹਾਂ ਸਮੀਕਰਨਾਂ (ਜਿਸ ਵਿਚ $i^2=-1$ਦਿੱਤੀ ਗਈ ਹੈ) ਦੀ ਮੱਦਦ ਨਾਲ ਦਰਸਾਈਆਂ ਜਾਂਦੀਆਂ ਹਨ। ਅਤਿਮਿਸ਼ਰਿਤ ਸੰਖਿਆਵਾਂ ਵੀ ਇਸੇ ਤਰ੍ਹਾਂ ਦਰ-ਸਾਈਆਂ ਜਾਂਦੀਆਂ ਹਨ।

ਹ. ਪੁ.—ਹਿੰ. ਵਿ. ਕੋ. 11:349

**ਸੰਖਿਆ ਸਿਧਾਂਤ** : ਦਸ਼ਮਲਵ ਪ੍ਰਣਾਲੀ—ਹਰ ਇਕ ਪਾਜ਼ਿਟਿਵ ਸੰਖਿਆ ਆਪਣੇ ਆਪ ਵਿਚ 10 ਦਾ ਇਕੋ ਹੀ ਪੱਲੀਨਾਮੀਅਲ ਹੁੰਦੀ ਹੈ ਜਿਸ ਦੇ ਗੁਣਾਂਕ ਪੂਰਨ ਅੰਕ 0, 1, 2...., 9 ਹੁੰਦੇ ਹਨ, ਜਿਵੇਂ ਕਿ $205714=4+1.10+7.10^2+5.10^3+0.,10^4+2.10^5$; $350432 = 2+3.10+4.10^2+0.10^3+5.10^4+3.10^5$

ਇਸ ਦਾ ਅੱਜਕੱਲ੍ਹ ਦੀ ਵਿੱਦਿਆ ਵਿਚ ਕੋਈ ਬਹੁਤ ਮਹੱਤਵ ਨਹੀਂ ਰਿਹਾ। ਇਸ ਨੂੰ ਅੰਕ-ਗਣਿਤ ਵਿਚ ਹੀ ਵਰਤਿਆ ਜਾਂਦਾ ਹੈ। ਆਮ ਵਰਤੋਂ ਵਿਚ ਅੰਕਾਂ ਨੂੰ ਉਨ੍ਹਾਂ ਦੇ ਦਸ਼ਮਲਵ ਅੰਕਾਂ ਦੀ ਤਰਤੀਬ ਮੰਨਿਆ ਜਾਂਦਾ ਹੈ।

ਦਸ਼ਮਲਵ ਪ੍ਰਣਾਲੀ ਦੀ ਸ਼ੁਰੂਆਤ ਪਹਿਲਾਂ ਭਾਰਤ ਅਤੇ ਅਰਬ ਵਿਚੋਂ ਹੋਈ ਅਤੇ ਇਸ ਨੂੰ ਕੁਝ ਸਦੀਆਂ ਪਹਿਲਾਂ ਯੂਰਪ ਵਿਚ ਜਾਣਿਆ ਗਿਆ ਹੈ। 10 ਨੂੰ ਅਧਾਰ ਮੰਨਣਾ ਇਕ ਜੀਵ ਵਿਕਾਸ ਦਾ ਤੱਥ ਹੈ ਕਿ ਆਦਮੀ ਦੀਆਂ ਅੰਗੂਠੇ ਸਮੇਤ ਦਸ ਉਂਗਲਾਂ ਹੁੰਦੀਆਂ ਹਨ। ਸਿਫ਼ਰ ਦਾ ਅਰਥ, ਇਨ੍ਹਾਂ ਦੀ ਸਥਿਤਕ ਮਹੱਤਤਾ ਪੂਰਬੀ ਦੇਸ਼ਾਂ ਦੀ ਦੇਣ ਹੈ।

ਜੋੜ ਤੇ ਘਟਾਉ ਦੀਆਂ ਕਿਰਿਆਵਾਂ ਪੱਲੀਨਾਮੀਅਲ ਦੀਆਂ ਇਨ੍ਹਾਂ ਕਿਰਿਆਵਾਂ ਨਾਲ ਮੇਲ ਖਾਂਦੀਆਂ ਹਨ ਅਤੇ ਉਹ ਨਿਯਮ ਵੀ ਸ਼ਾਮਲ ਹਨ ਜੋ ਇਨ੍ਹਾਂ ਦੇ ਨਤੀਜੇ ਵਿਚ ਅੰਤਰ ਨਹੀਂ ਹੋਣ ਦਿੰਦੇ ਤਾਂ ਕਿ ਇਨ੍ਹਾਂ ਕਿਰਿਆਵਾਂ ਦੀ ਆਉਣ ਵਾਲੇ ਸਮੇਂ ਵਿਚ ਵਰਤੋਂ ਕੀਤੀ ਜਾ ਸਕੇ। ਇਨ੍ਹਾਂ ਦੀ ਸਥਿਤਕ ਮਹੱਤਤਾ ਆਪਣੇ ਵਿਚ ਸਿਫ਼ਰ ਦੇ ਅਰਥ ਅਤੇ ਇਨ੍ਹਾਂ ਦੀ ਵਰਤੋਂ ਸਮਾਉਂਦੀ ਹੈ ਜੋ ਕਿ ਪੂਰਬੀ ਦੇਸ਼ਾਂ ਦੀ ਦੇਣ ਹੈ।

ਜੰਮ੍ਹਾਂ ਕਰਨ ਵੇਲੇ ਹਾਸਲ ਲੈਣ ਦੇ ਨਿਯਮ ਨੂੰ ਸ਼ਾਮਲ ਕੀਤਾ ਗਿਆ ਹੈ ਅਤੇ ਇਸੇ ਤਰ੍ਹਾਂ ਜਦੋਂ ਅਸੀਂ ਦੋ ਅੰਕਾਂ ਦੀ ਸੰਖਿਆ ਨੂੰ ਗੁਣਾਂ ਕਰਦੇ ਹਾਂ ਤਾਂ ਵੀ ਇਸ ਨਿਯਮ ਨੂੰ ਵਰਤੋਂ ਵਿਚ ਲਿਆਇਆ ਜਾਂਦਾ ਹੈ । ਅੰਕ-ਗਣਿਤ ਦੀਆਂ ਕਿਰਿਆਵਾਂ ਇੰਨੀਆਂ ਭਾਰੂ ਹਨ ਕਿ ਪੱਲੀਨਾਮੀਅਲ ਵਿਚ ਗੁਣਾਂ, ਅੰਕਾਂ ਵਿਚ ਗੁਣਾਂ ਨਾਲੋਂ ਵਧੇਰੇ ਚੰਗੇ ਤਰੀਕੇ ਨਾਲ ਕੀਤੀ ਜਾਂਦੀ ਹੈ। ਉਦਾਹਰਣ ਦੇ ਤੌਰ ਤੇ 2057 ਦੀ 3416 ਨਾਲ ਗੁਣਾਂ ਇਸ ਤਰ੍ਹਾਂ ਹੈ।

```
    2057
    3416
-----------
6,17,33,42
  8,53,37
-----------
 7026712
```

ਕੌਮੇ ਉਨ੍ਹਾਂ ਅੰਕੜਿਆਂ ਦੇ ਜੋੜਿਆਂ ਨੂੰ ਵਖਰਾ ਕਰਦੇ ਹਨ ਜਿਹੜੇ ਮੂਲ ਅੰਕਾਂ ਵਿਚੋਂ ਇਕ ਇਕ ਅੰਕ ਜਿਨ੍ਹਾਂ ਦੀ ਮਹੱਤਤਾ ਇਕੋ ਜਿੰਨੀ ਹੋਵੇ, ਦੇ ਜੋੜਿਆਂ ਦੀ ਜਮ੍ਹਾਂ ਦੀ ਗੁਣਾਂ ਤੋਂ ਪ੍ਰਾਪਤ ਹੁੰਦੇ ਹਨ। ਇਸ ਤਰ੍ਹਾਂ ਸਭ ਤੋਂ ਮਹੱਤਵਪੂਰਨ ਚੌਥਾ ਜੋੜਾ ਇਸ ਤਰ੍ਹਾਂ ਲਿਖਿਆ ਜਾਂਦਾ ਹੈ :—

53 = 2.6+0.1+4.5+3.7

ਇਸ ਵਿਧੀ ਨੂੰ ਖੱਬੇ ਤੋਂ ਸੱਜੇ ਜਾਂ ਸੱਜੇ ਤੋਂ ਖੱਬੇ ਵਰਤੋਂ ਵਿਚ ਲਿਆਂਦਾ ਜਾ ਸਕਦਾ ਹੈ। ਬਾਅਦ ਵਿਚ ਜਦੋਂ ਘੱਟ ਮਹੱਤਵ ਵਾਲੇ ਗੁਣਾਂਕ ਦੀ ਲੋੜ ਨਾ ਹੋਵੇ ਤਾਂ ਇਸ ਨੂੰ ਖ਼ਤਮ ਕਰ ਦਿੱਤਾ ਜਾਂਦਾ ਹੈ।

ਜਦੋਂ ਅਸੀਂ ਇਸ ਨੂੰ ਆਮ ਕੰਪਿਊਟਰਾਂ ਜਿਨ੍ਹਾਂ ਵਿਚ ਅੰਕਾਂ ਦੀ ਗਿਣਤੀ ਸੀਮਿਤ ਹੁੰਦੀ ਹੈ ਅਤੇ ਗੁਣਾਂ, ਜੋੜ ਦੀਆਂ ਕਿਰਿਆਵਾਂ ਇਕੋ ਹੀ ਸਮੇਂ ਹੁੰਦੀਆਂ ਹਨ, ਨਾਲ ਜੋੜਦੇ ਹਾਂ ਤਾਂ ਇਸ ਗੱਲ ਨੂੰ ਧਿਆਨ ਵਿਚ ਰਖਿਆ ਜਾਂਦਾ ਹੈ ਕਿ ਗੁਣਾਂ ਵਿਚ ਵਾਧੂ ਜਮ੍ਹਾਂ ਤੇ ਗੁਣਾਂ ਦੇ ਅੰਦਾਜ਼ੇ ਜੋ ਆਮ ਵਰਤੋਂ ਵੇਲੇ ਅੰਕ-ਗਣਿਤ ਵਿਚ ਗੁੰਝਲਦਾਰ ਹੋ ਜਾਂਦੇ ਹਨ, ਤੋਂ ਬਚਿਆ ਜਾਵੇ। ਇਸ ਨਾਲ ਅਜਿਹਾ ਸਿਸਟਮ ਤਿਆਰ ਹੋ ਜਾਂਦਾ ਹੈ ਕਿ ਆਮ ਵਰਤੋਂ ਵਿਚ ਆਉਣ ਵਾਲੇ ਸਾਰੇ ਸਵੈ-ਸਿੱਧ ਸਿੱਧਾਂਤ ਵੀ ਪਿੱਛੇ ਰਹਿ ਜਾਂਦੇ ਹਨ। ਨਹੀਂ ਤਾਂ ਸਿੱਟਾ ਇਹ ਹੁੰਦਾ ਹੈ ਕਿ ਜਦੋਂ ਲੱਖਾਂ ਗੁਣਾਂ ਅਤੇ ਜਮ੍ਹਾਂ ਦੀਆਂ ਕਿਰਿਆਵਾਂ ਕੀਤੀਆਂ ਜਾਂਦੀਆਂ ਹਨ ਤਾਂ ਉਨ੍ਹਾਂ ਵਿਚ ਬਹੁਤ ਸਾਰੀਆਂ ਗੁੰਝਲਾਂ ਪੈਦਾ ਹੋ ਜਾਂਦੀਆਂ ਹਨ।

ਘਟਾਉ ਨਾਲ ਨੈਗੇਟਿਵ ਅੰਕ ਸ਼ੁਰੂ ਹੁੰਦੇ ਹਨ। ਇਸ ਨਾਲ ਇਕ ਨਵਾਂ ਅੰਕ ਹੋਂਦ ਵਿਚ ਆਉਂਦਾ ਹੈ ਜਿਸ ਨੂੰ ਚਿੰਨ੍ਹ ਅੰਕ ਕਿਹਾ ਜਾਂਦਾ ਹੈ ਅਤੇ ਇਸ ਦੇ ਆਪਣੇ ਨਿਯਮ ਹਨ। ਇਸ ਅੰਕ ਦੀ ਘਟਾਉ 9 ਅੰਕ ਛੱਡ ਕੇ ਕੀਤੀ ਜਾਂਦੀ ਹੈ। ਅੰਕ 9 ਨੂੰ 10 ਵਿਚੋਂ ਘਟਾਇਆ ਜਾਂਦਾ ਹੈ। ਇਸ ਤਰ੍ਹਾਂ 20570 ਨੂੰ 34162 ਵਿਚੋਂ ਘਟਾਉਣ ਲਈ 20570 ਨੂੰ ਪੂਰਨ ਬਣਾ ਕੇ ਇਸ ਵਿਚ 34162 ਜਮ੍ਹਾਂ ਕੀਤਾ ਜਾ ਸਕਦਾ ਹੈ ਤਾਂ ਕਿ ਲੋੜੀਂਦਾ 13592 ਅੰਤਰ ਇਸ ਤਰ੍ਹਾਂ ਪ੍ਰਾਪਤ ਕੀਤਾ ਜਾ ਸਕੇ :—

```
99979430
00034162
--------
00013592
```

ਉਹ ਅੰਕ ਜੋ 9 ਦੀ ਲੜੀ ਵਿਚ ਆਉਂਦੇ ਹਨ ਨੈਗੇਟਿਵ ਅੰਕ ਕਹੇ ਜਾਂਦੇ ਹਨ। ਇਸ ਗੱਲ ਦਾ ਧਿਆਨ ਰਖਣਾ ਚਾਹੀਦਾ ਹੈ ਕਿ ਕਿਤੇ ਅੰਕ ਵਧ ਨਾ ਜਾਣ, ਜਿਸ ਨਾਲ ਇਕ ਵੱਡੇ ਪਾਜ਼ਿਟਿਵ ਅੰਕ ਤੇ ਛੋਟੇ ਨੈਗੇਟਿਵ ਅੰਕ ਵਿਚ ਗੁੰਝਲਾਂ ਪੈ ਜਾਣ।

ਦਸ਼ਮਲਵ ਸਿਸਟਮ ਵਿਚ ਵੰਡ ਅਜਿਹੀ ਕਿਰਿਆ ਹੈ ਜਿਸ ਨੂੰ ਪੂਰਨ ਰੂਪ ਵਿਚ ਕਦੇ ਵੀ ਕੀਤਾ ਜਾ ਸਕਦਾ ਹੈ। ਇਹ ਵਿਧੀ ਆਮ ਤੌਰ ਤੇ ਨਾ ਖ਼ਤਮ ਹੋਣ ਵਾਲੀ ਹੈ, ਜਿਵੇਂ ਕਿ $\frac{2}{3}=.6666\bar{7}$ ਇਸ ਵਿਚ ਆਖ਼ਰੀ ਅੰਕ ਨੂੰ ਵਧਾਕੇ ਲਿਖਿਆ ਹੈ। ਇਸ ਨਾਲ ਗ਼ਲਤੀ ਸ਼ਾਮਲ ਹੋ ਜਾਂਦੀ ਹੈ ਜੋ ਅੰਕ-ਗਣਿਤ ਦੇ ਸਵੈ-ਸਿੱਧ ਸਿੱਧਾਂਤਾਂ ਦੇ ਉਲਟ ਹੈ। ਇਸ ਵਿਚ $\frac{ab}{c}$ ਇਕ ਪੂਰਨ ਅੰਕ ਨਹੀਂ ਅਤੇ ਇਹ ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਕਿਹੜੀ ਕਿਰਿਆ ਪਹਿਲਾਂ ਕਰਨੀ ਹੈ ਤੇ ਕਿਹੜੀ ਬਾਅਦ ਵਿਚ। ਉਨ੍ਹਾਂ ਅੰਕਾਂ ਵਿਚ ਜੋ ਆਪਣੇ ਆਪ ਵਿਚ ਪੂਰਨ ਅੰਕ ਨਹੀਂ ਤਾਂ ਉਨ੍ਹਾਂ ਨੂੰ ਦਸ਼ਮਲਵ ਦੇ ਕਈ ਅੰਕਾਂ ਤਕ ਸ਼ੁੱਧ ਕੀਤਾ ਜਾਂਦਾ ਹੈ। ਪਾਜ਼ਿਟਿਵ ਪੂਰਨ ਅੰਕ ਨੂੰ ਛੋਟਾ ਕਰਕੇ ਇਸ ਵਿਧੀ ਵਿਚ ਅੰਕਾਂ ਦੇ ਪਸਾਰ ਨੂੰ ਕਾਬੂ ਕੀਤਾ ਗਿਆ ਹੈ। ਇਸ ਵਿਧੀ ਵਿਚ ਤਰੁੱਟੀ ਇਹ ਹੈ ਕਿ ਕਈ ਵਾਰ 5 ਜਾਂ ਇਸ ਤੋਂ ਵੱਧ ਵਾਲੇ

ਗੁਣਕਾਂ ਨਾਲ ਸੂਚਨਾ ਪ੍ਰਾਪਤ ਕਰਨ ਵਿਚ ਅਨੁਮਾਨ ਰਹਿਤ ਤਰੁੱਟੀ ਹੋ ਜਾਂਦੀ ਹੈ।

ਦਸ਼ਮਲਵ ਅੰਕਾਂ ਵਿਚ ਅੰਕ-ਗਣਿਤ ਦੀਆਂ ਕਿਰਿਆਵਾਂ ਤੋਂ ਬਿਨ੍ਹਾਂ ਵੀ ਕਈ ਹੋਰ ਕਿਰਿਆਵਾਂ ਹਨ। ਜਿਸ ਤਰ੍ਹਾਂ ਤੁਲਨਾ ਕਰਨ ਦੀ ਕਿਰਿਆ ਨਾਲ ਦੋ ਅੰਕਾਂ ਦੀ ਤੁਲਨਾ ਉਨ੍ਹਾਂ ਦੇ ਆਕਾਰ ਨੂੰ ਲੈ ਕੇ ਜਾਂ ਸਧਾਰਨ ਰੂਪ ਵਿਚ ਅੰਕਾਂ ਦੀ ਜਾਂਚ ਕਰਕੇ ਖੱਬੇ ਤੋਂ ਸੱਜੇ ਸ਼ੁਰੂ ਕਰਕੇ ਰੁਕਦੇ ਹੋਏ ਕੀਤੀ ਜਾ ਸਕਦੀ ਹੈ। ਕਈ ਕਿਰਿਆਵਾਂ ਵਿਚ ਤੁਲਨਾ ਅਸੰਭਵ ਹੈ, ਇਸ ਕਿਰਿਆ ਨੂੰ ਇਥੇ ਸ਼ਾਮਲ ਕਰਨਾ ਬਹੁਤ ਹੀ ਮਹੱਤਵਪੂਰਨ ਹੈ। ਦਸ਼ਮਲਵ ਅੰਕਾਂ ਵਿਚ ਦਰਸਾਉਣ ਲਈ 0. ਨੂੰ 10 ਦੀ ਸ਼ਕਤੀ। ਅਤੇ $\pi$ ਦਾ ਮੁੱਲ ਦਸ਼ਮਲਵ ਦੇ 10 ਅੰਕਾਂ ਤਕ ਮਸ਼ੀਨ ਦੁਆਰਾ ਕੱਢ ਕੇ 3.141542751 ਛੋਟਾ ਕੀਤਾ ਗਿਆ ਹੈ। ਇਸ ਨੂੰ ਇਸ ਤਰ੍ਹਾਂ ਲਿਖਣ ਨਾਲ ਮਸ਼ੀਨਾਂ ਆਖ਼ਰੀ ਦੋ ਅੰਕ 51 ਨੂੰ ਅਲੱਗ ਕਰ ਦਿੰਦੀ ਹੈ। ਇਸ ਵਿਚੋਂ 50 ਘਟਾਉਣ ਨਾਲ 10 ਦੀ ਨੈਗੇਟਿਵ ਸ਼ਕਤੀ ਪ੍ਰਾਪਤ ਹੁੰਦੀ ਹੈ। ਇਸ ਦਾ ਅਪੂਰਨ-ਅੰਸ਼ 0.31415927 ਹੁੰਦਾ ਹੈ ਜਿਸ ਨਾਲ ਗੁਣਾਂ ਕਰਕੇ 'ਨ' ਦਾ ਮੁੱਲ ਅੱਠ ਅੰਕਾਂ ਤਕ ਪ੍ਰਾਪਤ ਹੋ ਜਾਂਦਾ ਹੈ। ਗੁਣਾਂ ਤੇ ਵੰਡ ਦੀਆਂ ਕਿਰਿਆਵਾਂ ਵਿਚ ਇਸ ਨਿਯਮ ਨੂੰ ਅਸਾਨੀ ਨਾਲ ਲਿਆ ਜਾ ਸਕਦਾ ਹੈ। ਸਾਧਾਰਨ ਅੰਕਾਂ ਦੇ ਕਈ ਹੋਰ ਦਿਲਚਸਪ ਗੁਣ ਵੀ ਹਨ ਜਿਵੇਂ ਸਾਧਾਰਨ ਰੂਪ ਵਿਚ ਲੜੀ ਦਾ ਗੁਣ ਇਸ ਵਿਚ ਸਭ ਤੋਂ ਵੱਧ ਜਾਣਨ ਵਾਲਾ ਹੈ। ਇਸ ਅਨੁਸਾਰ ਕੋਈ ਸੰਖਿਆ 2 ਨਾਲ ਵੰਡੀ ਜਾਵੇਗੀ ਜੇ ਉਸ ਦਾ ਆਖ਼ਰੀ ਅੰਕ 2 ਜਾਂ 0 ਹੋਵੇਗਾ। ਇਸੇ ਤਰ੍ਹਾਂ ਇਕ ਸੰਖਿਆ 5 ਨਾਲ ਵੰਡੀ ਜਾਵੇਗੀ ਜੇ ਉਸ ਦਾ ਆਖ਼ਰੀ ਅੰਕ 5 ਜਾਂ 0 ਹੋਵੇਗਾ। ਇਸ ਤਰ੍ਹਾਂ ਜੇ ਕਿਸੇ ਸੰਖਿਆ ਦੇ ਅੰਕਾਂ ਨੂੰ ਜੋੜ ਕੇ ਉਸ ਸੰਖਿਆ ਵਿਚੋਂ ਘਟਾ ਦੇਈਏ ਤਾਂ ਬਾਕੀ ਬਚਣ ਵਾਲੀ ਸੰਖਿਆ 9 ਦਾ ਗੁਣਾਂਕ ਹੋਵੇਗੀ। ਜੇ 25 ਵਿਚੋਂ 2+5=7 ਘਟਾਈਏ ਤਾਂ 18 ਬਾਕੀ ਬਚ ਜਾਂਦਾ ਹੈ, ਜੋ ਕਿ 9 ਦਾ ਗੁਣਾਂਕ ਹੈ। ਇਸੇ ਤਰ੍ਹਾਂ ਜੇ ਇਕ ਸੰਖਿਆ ਦੇ ਅੰਕਾਂ ਨੂੰ ਲੜੀਵਾਰ ਪਿਛੋਂ ਸ਼ੁਰੂ ਕਰਕੇ ਇਕ ਤੋਂ ਬਾਅਦ ਦੂਜੇ ਅੰਕ ਦੀ ਜਮ੍ਹਾਂ, ਘਟਾਉ ਦੀ ਕਿਰਿਆ ਕੀਤੀ ਜਾਵੇ ਤਾਂ ਬਾਕੀ ਬਚਣ ਵਾਲੀ ਸੰਖਿਆ 11 ਦਾ ਗੁਣਾਂਕ ਹੋਵੇਗੀ ਜਿਵੇਂ :—

34162 (2−6+1−4+3) = 34166

56789−(9−8+7−6+5) = 56782

ਬਚਦੇ ਹਨ ਜੋ 11 ਦੇ ਗੁਣਾਂਕ ਹਨ।

ਅੰਕਾਂ ਦੇ ਵਰਗਾਂ ਦੇ ਵੀ ਕੁੱਝ ਅੰਕੀ ਗੁਣ ਹਨ। ਉਦਾਹਰਣ ਦੇ ਤੌਰ ਤੇ ਵਰਗ ਦਾ ਆਖ਼ਰੀ ਅੰਕ 0, 1, 4, 5, ,6 ਜਾਂ 9 ਹੋਵੇਗਾ ਪਰ 2, 3, 7, ਜਾਂ 8 ਨਹੀਂ। ਇਸ ਤਰ੍ਹਾਂ ਦੋ ਅੰਕਾਂ ਦੇ 22 ਜੋੜੇ ਹਨ, ਜਿਨ੍ਹਾਂ ਵਿਚ ਵਰਗ ਪੂਰਨ ਹੋ ਸਕਦੇ ਹਨ। ਇਹ ਤੱਥ ਆਮ ਤੌਰ ਤੇ ਦਿੱਤੀ ਹੋਈ ਸੰਖਿਆ ਦੇ ਦੋ ਵਰਗਾਂ ਦੇ ਅੰਤਰ ਦੇ ਰੂਪ ਵਿਚ ਗੁਣਨ-ਖੰਡ ਪਤਾ ਲਾਉਣ ਲਈ ਵਰਤੇ ਜਾਂਦੇ ਹਨ। ਪੂਰਨ ਅੰਕਾਂ ਨੂੰ ਦਰਸਾਉਣ ਲਈ ਦਸ਼ਮਲਵ ਦੀ ਲੋੜ ਪੈਂਦੀ ਹੈ।

ਜੇਕਰ ਅਜਿਹੇ ਦਸ਼ਮਲਵ ਦੇ ਅੰਕ ਅੰਤ ਵਿਚ ਬਰਾਬਰ ਹੋ ਜਾਣ ਤਾਂ ਦੋ ਅੰਕਾਂ ਦਾ ਦਸ਼ਮਲਵ P/Q ਅਨੁਪਾਤ ਹੋਵੇਗਾ ਜਾਂ ਇਸ ਦੇ ਉਲਟ ਹੋਵੇਗਾ। ਪੀਰੀਅਡ ਦੀ ਲੰਬਾਈ Q ਦਾ ਗੁੰਝਲਦਾਰ ਫ਼ੰਕਸ਼ਨ ਹੈ ਅਤੇ ਉਸ ਦੇ $10^{n}-1$ ਵਰਗੇ ਪਰਾਈਮ ਗੁਣਾਂਕਾਂ ਉੱਤੇ ਨਿਰਭਰ ਕਰਦਾ ਹੈ। ਜੇਕਰ Q, $2^{a}$ ਪੰਜ ਕਿਸਮ ਦਾ ਹੋਵੇਗਾ ਤਾਂ ਦਸ਼ਮਲਵ ਦਾ ਪਸਾਰ ਖ਼ਤਮ ਹੋ ਜਾਵੇਗਾ। ਇਸ ਤਰ੍ਹਾ ਦੀਆਂ ਹਾਲਤਾਂ ਵਿਚ P/Q ਦੇ ਅਸਲ ਵਿਚ ਦੋ ਪਸਾਰ ਹੋਣਗੇ।

ਇਸ ਤਰ੍ਹਾਂ $\frac{7}{5}$=1.4000 ..................= 1.3999

ਬਹੁਤ ਸਾਰੇ ਦਸ਼ਮਲਵ ਅੰਕ ਆਵਰਤੀ ਨਹੀਂ ਬਣਦੇ ਤੇ ਦੂਜੇ ਸ਼ਬਦਾਂ ਵਿਚ ਵਾਸਤਵ ਵਿਚ ਸਾਰੇ ਅਪਰਿਮੇਯ ਅੰਕ ਹੁੰਦੇ ਹਨ। ਕੁਝ ਹੀ ਗੱਲਾਂ ਹਨ ਜੋ ਅਸੀਂ ਸਾਫ਼ ਤੌਰ ਤੇ ਉਨ੍ਹਾਂ ਦਸ਼ਮਲਵ ਅੰਕਾਂ ਬਾਰੇ ਕਰ ਸਕਦੇ ਹਾਂ ਜੋ ਕਿ ਆਵਰਤੀ ਨਹੀਂ ਹਨ। ਉਦਾਹਰਣ ਦੇ ਤੌਰ ਤੇ K ਲਗਾਤਾਰ ਸਿਫ਼ਰ ਆਉਣ ਤਾਂ ਅਨੰਤ ਸੰਖਿਆ ਲਈ ਇਹ ਸਿਫ਼ਰਾਂ ਇੰਨੀਆਂ ਲਗਾਤਾਰ ਨਹੀਂ ਆਉਣਗੀਆਂ। ਦੂਜੇ ਪਾਸੇ ਲਗਭਗ ਹਰ ਇਕ ਪੂਰਨ ਅੰਕ ਦਸ਼ਮਲਵ ਅੰਕਾਂ ਦੀ ਆਮ ਵਿਆਖਿਆ ਹੈ, ਜਿਸ ਵਿਚ ਹਰ ਇਕ ਪੂਰਨ ਅੰਕ ਕਈ ਵਾਰ ਦੁਬਾਰਾ ਆਉਂਦਾ ਹੈ $\pi$,e ਅਤੇ $\sqrt{2}$ ਨਾਰਮਲ ਹਨ ਇਸ ਵਿਚ ਕੋਈ ਵੀ ਮੁਕਦੀ ਨਹੀਂ। ਇਨ੍ਹਾਂ ਸਾਰੇ ਅੰਕਾਂ ਨੂੰ ਮਿਲਾਉਣ ਨਾਲ ਨਾਰਮਲ ਅੰਕ ਗਿਣੇ ਜਾਂਦੇ ਹਨ। ਅਸਲ ਵਿਚ ਲੋਕ 10 ਦੇ ਘਾਤ ਬਾਰੇ ਜਾਣਦੇ ਹਨ ਅਤੇ 7 ਜਾਂ 12 ਦੇ ਘਾਤ ਬਾਰੇ ਨਹੀਂ ਜਾਣਦੇ। ਅਸਲ ਵਿਚ 10 ਨੂੰ Z ਨਾਲ ਵੰਡਿਆ ਜਾ ਸਕਦਾ ਹੈ। ਇਸ ਨੂੰ ਆਧਾਰ ਮੰਨਣ ਵਿਚ ਕੋਈ ਔਕੜ ਨਹੀਂ ਆਉਂਦੀ। ਬੇਬੀਲੋਨ ਵਾਸੀਆਂ ਨੇ 60 ਨੂੰ ਆਧਾਰ ਮੰਨਿਆ ਜੋ ਕਿ ਕੋਣ ਅਤੇ ਸਮੇਂ ਨੂੰ ਮਾਪਣ ਦੀ ਇਕਾਈ ਹੈ। ਕਈ ਗਣਿਤ ਵਿਗਿਆਨੀਆਂ ਜਿਵੇਂ ਕਿ ਜੇ. ਡੀ. ਐਲਬਰਟ ਅਤੇ ਕਈ ਹੋਰਾਂ ਨੇ b=12 ਨੂੰ ਆਧਾਰ ਮੰਨਿਆ ਜਿਸ ਵਿਚ 6 ਵੰਡਫਲ ਹੁੰਦਾ ਹੈ। ਇਲੈੱਕਟ੍ਰਾਨੀ ਕੰਪਿਊਟਰਾਂ ਦੀ ਖੋਜ ਨਾਲ ਆਧਾਰ b=8 ਨੂੰ ਤੇ ਕਈ ਥਾਂਵਾਂ ਤੇ 2 ਦੇ ਘਾਤ ਨੂੰ ਆਧਾਰ ਲਿਆ ਹੈ। ਅਨੁਮਾਨਿਤ ਤੌਰ ਤੇ 10 ਨੂੰ ਛੱਡ ਕੇ 8 ਨੂੰ ਆਧਾਰ ਜ਼ਿਆਦਾ ਮੰਨਿਆ ਜਾਂਦਾ ਹੈ $b > 10$ ਲਈ ਨਵੇਂ ਗੁਣ ਦੀ ਲੋੜ ਹੈ ਜੋ ਬਾਕੀ ਅੰਕਾਂ ਨੂੰ ਦਰਸਾਉਂਦੇ ਹਨ। ਦੂਜੀ ਵਿਧੀ ਨੂੰ ਸਵੀਕਾਰ ਕਰਨ ਲਈ ਇਕ ਵਿਧੀ ਤੋਂ ਦੂਜੀ ਵਿਧੀ ਲਈ ਅੰਕਾਂ ਦੇ ਅਨੁਵਾਦ ਦਾ ਪ੍ਰਸ਼ਨ ਉਠਦਾ ਹੈ। ਇਸ ਤਰੀਕੇ ਲਈ ਬਾਈਨਰੀ ਦੇ ਆੱਕਟਲ ਵਿਧੀਆਂ ਦੀ ਵਿਆਖਿਆ ਕੀਤੀ ਗਈ ਹੈ।

**ਬਾਈਨਰੀ ਵਿਧੀ**—ਇਸ ਵਿਧੀ ਨਾਲ ਪਾਜ਼ਿਟਿਵ ਅੰਕ ਨੂੰ 2 ਦੀ ਘਾਤ ਨਾਲ ਜੋੜਿਆ ਜਾਂਦਾ ਹੈ। ਜਿਵੇਂ

$434 = 2^8+2^7+2^5+2^4+2^1$

ਅਤੇ ਇਸ ਨੂੰ ਲਿਖਣ ਵੇਲੇ ਇਸ ਤਰ੍ਹਾਂ ਦਰਸਾਇਆ ਜਾ ਸਕਦਾ ਹੈ :—

110110010

ਪਹਿਲੇ 12 ਅੰਕਾਂ ਨੂੰ ਇਵੇਂ ਦਰਸਾਇਆ ਜਾਂਦਾ ਹੈ।

| | |
|---|---|
| 1 = 1 | 7 = 111 |
| 2 = 10 | 8 = 1000 |
| 3 = 11 | 9 = 1001 |
| 4 = 100 | 10 = 1010 |
| 5 = 101 | 11 = 1011 |
| 6 = 110 | 12 = 1100 |

ਬਾਈਨਰੀ ਸਿਸਟਮ ਦਾ ਸਭ ਤੋਂ ਵੱਧ ਲਾਭ ਇਹ ਹੈ ਕਿ ਇਸ ਵਿਚ ਦੋ ਅੰਕ 0, 1 ਹਨ। ਇਸ ਨਾਲ ਸਾਧਾਰਨ ਅੰਕ-ਗਣਿਤ ਨਾਲੋਂ ਸੌਖਾ ਹੀ ਨਹੀਂ ਹੁੰਦਾ, ਸਗੋਂ ਕਿ ਵਿਧੀ ਦਾ ਤਰੀਕਾ ਮਿਲਦਾ ਹੈ, ਜਿਸ ਵਿਚ ਦੋ ਕੀਮਤ ਵਾਲੇ ਫ਼ੰਕਸ਼ਨ ਨੂੰ ਪ੍ਰਗਟ ਕੀਤਾ ਜਾ ਸਕਦਾ ਹੈ। ਬਾਈਨਰੀ ਸਿਸਟਮ ਵਿਚ ਅੰਕਾਂ ਦੀ ਗਿਣਤੀ ਆਮ ਦਸ਼ਮਲਵ ਸੰਖਿਆ ਦੇ ਅੰਕਾਂ ਦਾ ਤਿੰਨ ਗੁਣਾਂ ਹੁੰਦੀ ਹੈ। ਅੰਕੀ ਕੰਪਿਊਟਰਾਂ

ਵਿਚ ਤੇ ਬਾਈਨਰੀ ਵਿਧੀ ਨੂੰ ਬਹੁਤ ਵਰਤੋਂ ਵਿਚ ਲਿਆਂਦਾ ਗਿਆ ਹੈ। ਇਨ੍ਹਾਂ ਨੂੰ ਦਸ਼ਮਲਵ ਕੰਪਿਊਟਰਾਂ ਵਿਚ ਤੇ ਦਸ਼ਮਲਵ ਅੰਕਾਂ ਨੂੰ ਬਾਈਨਰੀ ਅੰਕਾਂ ਵਿਚ ਦਰਸਾਇਆ ਗਿਆ ਹੈ। ਪੂਰਨ ਰੂਪ ਵਿਚ ਬਾਈਨਰੀ ਮਸ਼ੀਨ ਬਾਈਨਰੀ ਅੰਕ-ਗਣਿਤ ਵਿਚ ਵਰਤੀ ਜਾਂਦੀ ਹੈ।

ਦਸ਼ਮਲਵ ਜਾਂ ਆਧਾਰ 10 ਵਾਲੇ ਅੰਕਾਂ ਨੂੰ ਬਾਈਨਰੀ ਸਿਸਟਮ ਵਿਚ ਦੋ ਤਰੀਕਿਆਂ ਨਾਲ ਬਦਲਿਆ ਜਾ ਸਕਦਾ ਹੈ। ਪਹਿਲੀ ਵਿਧੀ ਉਸ ਸੰਖਿਆ ਵਿਚ 2 ਦੇ ਵੱਡੇ ਤੋਂ ਵੱਡੇ ਘਾਤ ਨੂੰ ਘਟਾਉਣਾ ਹੈ, ਜੋ ਸੰਖਿਆ ਤੋਂ ਵੱਧ ਨਾ ਹੋਵੇ। ਇਸ ਤਰ੍ਹਾਂ ਲਗਾਤਾਰ ਜੇ 1 ਬਾਈਨਰੀ ਜਾਂ ਬਾਕੀ 0 (ਸਿਫ਼ਰ) ਬਚੇ ਤਾਂ ਇਸ ਵਿਧੀ ਨੂੰ ਕਰਦੇ ਰਹਿਣਾ ਚਾਹੀਦਾ ਹੈ ਜਦੋਂ ਤਕ ਸੰਖਿਆ 0 (ਸਿਫ਼ਰ) ਨਾ ਹੋ ਜਾਵੇ।

```
  434
− 256
─────
  178   1
− 128
─────
   50   11
−  32
─────
   18   1101
−  16
─────
    2   11011
−   2
─────
    0   110110010
```

ਦੂਜਾ ਤਰੀਕਾ 2 ਨਾਲ ਵੰਡ ਕਰਨ ਵਾਲਾ ਹੈ ਤਾਂ ਜੋ ਬਾਕੀ 1 ਜਾਂ 10 ਬਾਈਨਰੀ ਅੰਕ ਰਹਿ ਜਾਣ। ਹੁਣ ਫਿਰ ਭਾਜਕ ਨੂੰ ਤੇ ਵੰਡ ਉਦੋਂ ਤਕ ਕਰਦੇ ਰਹਿਣਾ ਹੈ ਜਦੋਂ ਤਕ ਬਾਕੀ 0, 1, ਬਾਈਨਰੀ ਅੰਕ ਨਾ ਰਹਿ ਜਾਵੇ।

```
434
217   0
108   10
 54   010
 27   0010
 13   10010
  6   110010
  3   0110010
  1   10110010
  0   110110010
```

ਦੋਵੇਂ ਵਿਧੀਆਂ ਬਾਈਨਰੀ ਸਿਸਟਮ ਤੋਂ ਦਸ਼ਮਲਵ ਸਿਸਟਮ ਤਕ ਪਹੁੰਚਣ ਤਕ ਉਲਟ ਹਨ। ਪਹਿਲੀ ਹਾਲਤ ਵਿਚ 2 ਦੇ ਘਾਤ ਨੂੰ ਕੇਵਲ ਜਮ੍ਹਾਂ ਕੀਤਾ ਜਾਂਦਾ ਹੈ।

$$2^8+2^7+2^5+2^4+2^1=434$$

ਦੂਜੀ ਹਾਲਤ ਵਿਚ ਦੂਹਰੇ ਤਰੀਕਿਆਂ ਨੂੰ ਵਰਤਿਆ ਜਾਂਦਾ ਹੈ ਅਤੇ ਦਿੱਤੇ ਬਾਈਨਰੀ ਅੰਕ 0, 1 ਨੂੰ ਜਮ੍ਹਾਂ ਕੀਤਾ ਜਾਂਦਾ ਹੈ। ਇਸ ਤਰ੍ਹਾਂ ਨਾਲ 2 ਦੇ ਨੈਗੇਟਿਵ ਘਾਤ ਨੂੰ ਘਟਾ ਕੇ ਲਗਾਤਾਰ ਘਟਾਉਣ ਜਾਂ ਦੂਹਰਾ ਕਰਕੇ ਘਟਾਉਣਾ, ਜਿਸ ਨਾਲ 0 ਜਾਂ 1 ਬਚ ਜਾਵੇ ਅਤੇ ਬਾਕੀ 0 ਤੇ 1 ਵਿਚ ਹੀ ਰਹਿਣ, ਇਸੇ ਤਰ੍ਹਾਂ ਦੀ ਕਿਰਿਆ ਜਾਰੀ ਰਹਿੰਦੀ ਹੈ ਜਦੋਂ ਤਕ 0 ਜਾਂ 1 ਬਾਕੀ ਨਾ ਬਚ ਜਾਵੇ।

ਅੰਕ-ਗਣਿਤ ਦੀ ਕਿਰਿਆ ਵੀ ਬਾਈਨਰੀ ਵਿਧੀ ਵਿਚ ਬਹੁਤ ਸੌਖੀ ਹੈ। ਜਮ੍ਹਾਂ ਕਰਨ ਲਈ 1+1=10 ਦੀ ਲੋੜ ਹੁੰਦੀ ਹੈ ਅਤੇ ਗੁਣਾਂ ਕਰਨ ਵਿਚ 1 × 1=1 , ਉਦਾਹਰਣਾਂ ਦੇ ਤੌਰ ਤੇ ਜਮ੍ਹਾਂ ਤੇ ਗੁਣਾਂ ਦੀਆਂ ਉਦਾਹਰਣਾਂ ਹੇਠਾਂ ਦਿੱਤੀਆਂ ਗਈਆਂ ਹਨ।

```
 110101  (53)        1101    (13)
  11001  (25)        1011    (11)
───────             ─────
1001110  (78)        1101
                    1101
                   1101
                  ─────
                 10001111   (143)
```

ਇਸ ਤਰ੍ਹਾਂ ਦੀਆਂ ਸਾਧਾਰਣ ਕਿਰਿਆਵਾਂ ਇਲੈਕ੍ਟ੍ਰਾਨੀ ਤੌਰ ਤੇ ਬਹੁਤ ਜਲਦੀ ਨਾਲ ਅਤੇ ਠੀਕ ਹੁੰਦੀਆਂ ਹਨ। ਬਾਈਨਰੀ ਵਿਧੀ ਕੇਵਲ ਅੰਕਾਂ ਨੂੰ ਦਰਸਾਉਣ ਲਈ ਠੀਕ ਹੈ। ਇਸ ਨਾਲ ਸੂਚਨਾਵਾਂ ਨੂੰ ਇੱਕਤਰ ਕੀਤਾ ਜਾ ਸਕਦਾ ਹੈ। ਉਦਾਹਰਣ ਦੇ ਤੌਰ ਤੇ ਸਾਡੇ ਕੋਲ A ਸਮੂਹ ਹੈ ਅਤੇ P ਗੁਣ ਹੈ। ਇਹ ਸੰਭਵ ਹੈ ਕਿ ਅਸੀਂ ਸੂਚਨਾਵਾਂ ਇੱਕਤਰ ਕਰ ਸਕਦੇ ਹਾਂ ਜਿਨ੍ਹਾਂ ਵਿਚ ਗੁਣ P ਹੋਵੇ। ਇਹ ਇਸ ਕਰਕੇ ਨਹੀਂ ਹੁੰਦਾ ਕਿ ਅਸੀਂ ਸਮੂਹ A ਦੀਆਂ ਵਸਤੂਆਂ 1, 10 ਮੰਨਦੇ ਹਾਂ ਅਤੇ ਸੂਚਨਾਵਾਂ ਇੱਕਤਰ ਕਰਦੇ ਹਾਂ। ਜਿਸ ਵਿਚ 1, 0 ਦਿੱਤੀ ਹੋਵੇ ਅਤੇ P ਦੇ ਗੁਣ ਅਨੁਸਾਰ ਹੋਵੇ ਤੇ ਜੇ ਵਸਤੂਆਂ ਪਹਿਲੇ ਟਾਂਕ ਅੰਕ ਹੋਣ ਅਤੇ P ਗੁਣ ਹੋਵੇ ਤਾਂ ਬਾਈਨਰੀ ਅੰਕ

N = .01110110110100110010

ਇਹ ਦਿੱਤੇ ਹੋਏ ਪ੍ਰਾਪਤ ਅੰਕ 3, 5, 7, 11, 13, 17, 19, 23, 29, 3, 37............. ਨਾਲ ਮੇਲ ਖਾਂਦਾ ਹੈ।

ਇਕ ਬਾਈਨਰੀ ਕੰਪਿਊਟਰ, ਜਿਸ ਦੀ ਬਾਈਨਰੀ ਅੰਕ ਪਰਖਣ ਦੀ ਸਮੱਰਥਾ ਹੈ, ਉਸ ਨੂੰ ਸੂਚਨਾਵਾਂ ਇੱਕਤਰ ਕਰਨ ਲਈ ਵਰਤਿਆ ਜਾ ਸਕਦਾ ਹੈ।

N+N ਨੂੰ N ਵਿਚ ਬਦਲਿਆ ਜਾ ਸਕਦਾ ਹੈ, ਜਿਸ ਨਾਲ ਇਕ ਅੰਕ ਆਪਣੇ ਖੱਬੇ ਪਾਸੇ ਵਲ ਵਧ ਜਾਂਦਾ ਹੈ, ਜੇ ਉਹ ਪਰਾਈਮ ਅੰਕ ਨਹੀਂ ਅਤੇ ਉਸ ਨਾਲ ਲੜੀ ਵਾਰ ਅੰਕ ਲੱਭੇ ਜਾ ਸਕਦੇ ਹਨ। ਉਸ ਨਾਲ ਵਾਧੂ ਅੰਕ ਨਹੀਂ ਬਣਦੇ ਜੋ A ਸਮੂਹ ਵਿਚ ਹਨ ਤੇ ਉਨ੍ਹਾਂ ਵਿਚ ਗੁਣ P ਹੋਵੇ ਅਤੇ ਹੋਰ ਜੋੜੇ ਕਰਨ ਵਾਲੀਆਂ ਵਿਧੀਆਂ ਵਿਚ ਕਈ ਛੋਟੇ ਕਰਨ ਵਾਲੇ ਬਾਈਨਰੀ ਅੰਕਾਂ ਨੂੰ ਲਾਭ ਵਜੋਂ ਬਾਈਨਰੀ ਕੰਪਿਊਟਰਾਂ ਵਿਚ ਵਰਤਿਆ ਜਾ ਸਕਦਾ ਹੈ। ਇਕ ਮਨੁੱਖ ਉਨ੍ਹਾਂ

ਵਸਤੂਆਂ ਦਾ ਜੋੜ ਕਰ ਸਕਦਾ ਹੈ ਜੋ ਸਮੂਹ A ਵਿਚ ਹਨ ਅਤੇ ਉਨ੍ਹਾਂ ਦੇ ਖ਼ਾਸ ਗੁਣ $p_1$, $p_2$,........$p_n$ ਹਨ।

ਬਾਈਨਰੀ ਵਿਧੀ ਨੂੰ ਅੰਕ-ਗਣਿਤ ਦੀਆਂ ਕਈ ਕਿਰਿਆਵਾਂ ਅਤੇ ਖੇਡਾਂ ਵਿਚ ਵਰਤਿਆ ਜਾ ਸਕਦਾ ਹੈ। ਰੂਸੀ ਕਿਸਾਨਾਂ ਦੀ ਵਿਧੀ ਨੂੰ ਗੁਣਾਂ ਕਰਨ ਲਈ ਦੂਹਰੇ ਕਰਕੇ ਵਰਤਿਆ ਜਾ ਸਕਦਾ ਹੈ। ਜੇ 323 ਨੂੰ 146 ਨਾਲ ਗੁਣਾਂ ਕਰਨੀ ਹੋਵੇ।

| | |
|---|---|
| 146 | 323 * |
| 73 | 646 |
| 36 | 1292 * |
| 18 | 2584 * |
| 9 | 5168 |
| 4 | 10336 * |
| 2 | 20672 * |
| 1 | 41344 |
| | 47158 |

ਗੁਣਾਂਕ ਖੱਬੇ ਪਾਸੇ ਤੇ ਦਿੱਤੀ ਹੋਈ ਸੰਖਿਆ ਨੂੰ ਸੱਜੇ ਪਾਸੇ ਰਖਿਆ ਜਾਂਦਾ ਹੈ। ਖੱਬੇ ਪਾਸੇ ਦੀ ਸੰਖਿਆ ਦਾ ਅੱਧ ਤੇ ਸੱਜੇ ਪਾਸੇ ਵਾਲੀ ਸੰਖਿਆ ਦਾ ਦੁਗਣਾ ਕਰਦੇ ਜਾਣਾ ਹੈ। ਇਸ ਤਰ੍ਹਾਂ ਸਮ ਸੰਖਿਆਵਾਂ (even numbers) ਦੇ ਸਾਹਮਣੇ ਵਾਲੀ ਸੰਖਿਆ ਨੂੰ ਕੱਟ ਦਿੱਤਾ ਜਾਂਦਾ ਹੈ ਜਦੋਂ ਕਿ ਬਿਖਮ (odd) ਦੇ ਸਾਹਮਣੇ ਵਾਲੀ ਨੂੰ ਰਖ ਲਿਆ ਜਾਂਦਾ ਹੈ। ਬਾਕੀ ਬਚਦੀਆਂ ਰਕਮਾਂ ਨੂੰ ਜੋੜਨ ਨਾਲ 323 ਨੂੰ 146 ਨਾਲ ਲੋੜੀਂਦਾ ਗੁਣਨਫਲ ਪ੍ਰਾਪਤ ਹੋ ਜਾਂਦਾ ਹੈ।

ਇਕ ਹੋਰ ਵਿਧੀ ਨੂੰ ਜਿਸ ਵਿਚ ਬਾਈਨਰੀ ਵਿਧੀ ਪ੍ਰਭਾਵਸ਼ਾਲੀ ਹੋ ਸਕਦੀ ਹੈ, ਉਸ ਵਿਚ ਇਕ ਆਧਾਰ ਘਾਤ ਪੂਰਨ ਅੰਕ ਵੱਡਾ ਹੋਵੇ ਜਿਵੇਂ ਕਿ

$$n=b_k b_{k-1} \ldots\ldots b_2 b_1 b_0$$

ਨੂੰ ਜੇ ਕੰਪਿਊਟਰਾਈਜ਼ ਕੀਤਾ ਜਾਵੇ ਤਾਂ $W_1$ ਪ੍ਰਾਪਤ ਹੁੰਦਾ ਹੈ।

$$w_O = B^{bk} = B$$

$$w_1 = B^{bk-1}(Wo)^2$$

$$\ldots\ldots\ldots\ldots\ldots\ldots$$

$$w_i = B^{bk-1}(w_{i-1})^2$$

ਤਾਂ $wk=B^n$ ਵਾਸਤਵ ਵਿਚ

$w=B^b0\ (wk-1)^2 = B^{bo} + 2\ [b_1 + 2(b_2 + \ldots\ldots 1)]$

ਇਸ ਲਈ $b_0 + 2b_1 + 2^2b_2 + \ldots\ldots + 2^kbk = n$

**ਅੱਕਟਲ ਵਿਧੀ**—ਜਿਸ ਤਰ੍ਹਾਂ ਬਾਈਨਰੀ ਵਿਧੀ ਵਿਚ 2 ਨੂੰ ਆਧਾਰ ਮੰਨਿਆ ਗਿਆ ਹੈ, ਉਸੇ ਤਰ੍ਹਾਂ ਅੱਕਟਲ ਵਿਧੀ ਵਿਚ 8 ਨੂੰ ਆਧਾਰ ਮੰਨਿਆ ਗਿਆ ਹੈ, ਜੋ ਕਿ ਬਾਈਨਰੀ ਵਿਚ ਦਿੱਤੇ ਆਧਾਰ ਦਾ ਤਿੰਨ ਗੁਣਾਂ ਹੈ। ਕੇਵਲ ਬਾਈਨਰੀ ਅੰਕਾਂ ਨੂੰ ਸਮੂਹ ਵਿਚ ਪ੍ਰਗਟਾਇਆ ਗਿਆ ਹੈ ਜਿਵੇਂ 43,4294 ਦਸ਼ਮਲਵ ਅੰਕ ਨੂੰ (101) (011) (011) (011) (011) (110) (110) (10) ਜਾਂ ਸਾਧਾਰਣ ਰੂਪ ਵਿਚ 53,333664 ਜਿਸ ਵਿਚ ਆਖ਼ਰੀ ਅੰਕ ਸ਼ਾਇਦ 5 ਹੋਵੇਗਾ। ਦਸ਼ਮਲਵ ਵਿਧੀ ਨੂੰ ਸਿੱਧੇ ਰੂਪ ਵਿਚ ਆਕੱਟਲ ਵਿਧੀ ਵਿਚ ਦੋਹਾਂ ਦੁਆਰਾ ਕਿਸੇ ਤੋਂ ਵੀ ਬਦਲਿਆ ਜਾ ਸਕਦਾ ਹੈ, ਇਹ ਬਾਇਨਰੀ ਅੰਕਾਂ ਵਿਚ ਦਰਸਾਈਆਂ ਗਈਆਂ ਹਨ ਜਿਵੇਂ ਕਿ ਪਹਿਲੇ 8 ਦੇ ਘਾਤ ਅੰਕਾਂ ਵਿਚ ਦਰਸਾਉਣਾ।

$$5280=1.8^4+2.8^3+2.8^2+4.8$$

ਅੱਕਟਲ ਵਿਧੀ ਰਾਹੀਂ ਇਕ ਮੀਲ ਵਿਚ 12240 ਫੁੱਟ ਹੁੰਦੇ ਹਨ। ਦੂਜੀ ਵਿਧੀ ਰਾਹੀਂ 5280 ਨੂੰ ਵੰਡ ਕਰਕੇ 0 ਬਾਕੀ ਬਚਦਾ ਹੈ ਤੇ ਭਾਜਫਲ 660 ਨੂੰ ਫਿਰ 8 ਨਾਲ ਵੰਡਣ ਤੇ 82 ਭਾਜਫਲ ਤੇ ਬਾਕੀ 4 ਬਚਦਾ ਹੈ। ਇਸੇ ਤਰ੍ਹਾਂ 82 ਨੂੰ 8 ਨਾਲ ਵੰਡਣ ਤੇ 10 ਭਾਜਫਲ ਤੇ ਬਾਕੀ 2 ਅਤੇ 10 ਨੂੰ 8 ਨਾਲ ਵੰਡਣ ਤੇ ਭਾਜਫਲ 1 ਤੇ ਬਾਕੀ 2 ਬਚਦਾ ਹੈ। ਇਸ ਨਾਲ ਅੰਕਾਂ ਦੀ ਦਿਸ਼ਾ ਉਲਟ ਜਾਂਦੀ ਹੈ। ਆਕੱਟਲ ਵਿਧੀ ਨੂੰ ਹੇਠਾਂ ਸਾਰਨੀ ਨਾਲ ਦਰਸਾਇਆ ਗਿਆ ਹੈ।

| n | $8^n$ | n | $8^n$ |
|---|---|---|---|
| 0 | 1 | −1 | .125000 |
| 1 | 8 | −2 | .015625 |
| 2 | 64 | −3 | .001953 |
| 3 | 51 | −4 | .000244 |
| 4 | 4096 | −5 | .000031 |
| 5 | 32768 | −6 | .000004 |

ਆਕੱਟਲ ਵਿਧੀ ਵਿਚ ਅੱਠ ਅੰਕਾਂ 0, 1, .....7 ਦੀ ਲਬਾਈ ਆਸਾਨੀ ਨਾਲ ਘੱਟ ਜਾਂਦੀ ਹੈ, ਜਿਵੇਂ ਕਿ ਬਾਈਨਰੀ ਵਿਧੀ ਵਿਚ ਦਰਸਾਇਆ ਗਿਆ ਹੈ। ਅੱਕਟਲ ਵਿਧੀ ਦਾ ਦਸ਼ਮਲਵ ਸਾਧਾਰਣ ਦਸ਼ਮਲਵ ਵਿਧੀ ਨਾਲ ਮੇਲ ਖਾਂਦਾ ਹੈ। ਜਮ੍ਹਾਂ ਦੇ ਗੁਣਾਂ ਦੀਆਂ ਸਾਰਨੀਆਂ ਹੇਠਾਂ ਦਿੱਤੀਆਂ ਗਈਆਂ ਹਨ।

**ਜਮ੍ਹਾਂ**

| | 0 | 1 | 2 | 3 | 4 | 5 | 6 | 7 |
|---|---|---|---|---|---|---|---|---|
| 0 | 0 | 1 | 2 | 3 | 4 | 5 | 6 | 7 |
| 1 | 1 | 2 | 3 | 4 | 5 | 6 | 7 | 10 |
| 2 | 2 | 3 | 4 | 5 | 6 | 7 | 10 | 11 |
| 3 | 3 | 4 | 5 | 6 | 7 | 10 | 11 | 12 |
| 4 | 4 | 5 | 6 | 7 | 10 | 11 | 12 | 13 |
| 5 | 5 | 6 | 7 | 10 | 11 | 12 | 13 | 14 |
| 6 | 6 | 7 | 10 | 11 | 12 | 13 | 14 | 15 |
| 7 | 7 | 10 | 11 | 12 | 13 | 14 | 15 | 16 |
| | 0 | 1 | 2 | 3 | 4 | 5 | 6 | 7 |

**ਗੁਣਾਂ**

| | | | | | | | | |
|---|---|---|---|---|---|---|---|---|
| 0 | 0 | 0 | 0 | 0 | 0 | 0 | 0 | 0 |
| 1 | 0 | 1 | 2 | 3 | 4 | 5 | 6 | 7 |
| 2 | 0 | 2 | 4 | 6 | 10 | 12 | 14 | 16 |
| 3 | 0 | 3 | 6 | 11 | 14 | 17 | 22 | 25 |
| 4 | 0 | 4 | 10 | 14 | 20 | 24 | 30 | 34 |
| 5 | 0 | 5 | 12 | 17 | 24 | 31 | 36 | 43 |
| 6 | 0 | 6 | 14 | 22 | 30 | 36 | 44 | 52 |
| 7 | 0 | 7 | 16 | 25 | 34 | 43 | 52 | 61 |

ਆਕੱਟਲ ਸਿਸਟਮ ਵਿਚ ਜਮ੍ਹਾਂ ਅਤੇ ਗੁਣਾਂ ਦੀਆਂ ਉਦਾਹਰਣਾਂ ਇਸ ਤਰ੍ਹਾਂ ਹਨ :—

| | |
|---|---|
| 4375 | 5734 |
| 3704 | 16 |
| 10301 | 43450 |
| | 5734 |
| | 123010 |

ਆੱਕਟਲ ਵਿਧੀ ਵਿਚ ਦਸ਼ਮਲਵ ਵਿਧੀ ਨਾਲੋਂ 10% ਅੰਕ ਜ਼ਿਆਦਾ ਲੋੜੀਂਦੇ ਹਨ। ਇਸੇ ਲਈ ਕਈ ਕੰਪਿਊਟਰ ਕਰਨ ਵਾਲੀਆਂ ਵਿਧੀਆਂ ਵਿਚ ਅਧਾਰ 16 ਵਰਤਿਆ ਜਾਂਦਾ ਹੈ, ਜਿਸ ਵਿਚ ਬਾਈਨਰੀ ਸੂਚਨਾਵਾਂ ਨੂੰ ਚਾਰ ਚਾਰ ਵਿਚ ਦਰਸਾਇਆ ਜਾਂਦਾ ਹੈ। ਇਹ ਵਿਧੀ ਦਸ਼ਮਲਵ ਵਿਧੀ ਨਾਲੋਂ ਜ਼ਿਆਦਾ ਠੋਸ ਹੈ, 100 ਹੈਕਸੋਡੈਸੀਮਲ 120 ਡੈਸੀਮਲ ਦੇ ਬਰਾਬਰ ਹੁੰਦਾ ਹੈ। ਇਸ ਵਿਚ ਗੁਣਾਂ ਸਾਰਣੀ ਦੀ ਵਰਤੋਂ ਹੁੰਦੀ ਹੈ ਜਿਸ ਵਿਚ ਤਕਰੀਬਨ ਤਿੰਨ ਗੁਣਾਂ ਐਂਟਰੀਆ ਹੁੰਦੀਆਂ ਹਨ।

ਬਾਈਨਰੀ ਵਿਧੀ ਹੁਣ ਦਸ਼ਮਲਵ ਅੰਕਾਂ ਨੂੰ ਬਦਲਣ ਲਈ ਨਹੀਂ ਵਰਤੀ ਜਾਂਦੀ। ਹੁਣ ਆੱਕਟਲ ਵਿਧੀ ਦੁਆਰਾ ਹੀ ਸੂਚਨਾਵਾਂ ਦੀ ਪਰਖ ਕੀਤੀ ਜਾਂਦੀ ਹੈ।

**ਸੰਖੀਆ** : ਸੰਖੀਏ ਨੂੰ ਸਿੰਬਲਖਾਰ ਵੀ ਕਹਿੰਦੇ ਹਨ, ਜੋ ਅਰਬੀ ਸ਼ਬਦ ਸਮੁੱਲਫਾਰ (ਚੂਹੇ ਦਾ ਜ਼ਹਿਰ) ਤੋਂ ਵਿਗੜ ਕੇ ਬਣਿਆ ਹੈ। ਸਿੰਬਲਖਾਰ ਦੀਆਂ ਪੰਜ ਕਿਸਮਾਂ (1) ਫਟਕੜੀਆ (ਫਟਕੜੀ ਵਰਗਾ), (2) ਹਲਦੀਆ (ਹਲਦੀ ਵਰਗਾ ਪੀਲਾ), (3) ਗੋਦੀਆ (ਸ਼ਰਾਬ ਵਰਗਾ), (4) ਦਾਰਮਾ (ਅਨਾਰ ਦੇ ਦਾਣਿਆਂ ਵਰਗਾ) ਅਤੇ (5) ਸੰਖੀਆ (ਸੰਖ ਵਰਗਾ ਚਿੱਟਾ) ਹੁੰਦੀਆਂ ਹਨ।

ਸ਼ੁੱਧ ਸੰਖੀਆ ਇਕ ਤੱਤ ਹੈ, ਜਿਸ ਦਾ ਪਤਾ ਯੂਰਪ ਦੇ ਖੋਜੀਆਂ ਨੇ 1733 ਈ. ਵਿਚ ਲਗਾਇਆ ਸੀ। ਇਹ ਸ਼ੁੱਧ ਹਾਲਤ ਵਿਚ ਘੱਟ ਹੀ ਮਿਲਦਾ ਹੈ ਪਰੰਤੂ ਇਸ ਨੂੰ ਲੋਹਾ, ਗੰਧਕ, ਕਾਲਾ ਸੁਰਮਾ, ਕੋਬਾਲਟ ਅਤੇ ਬਿਸਮਥ ਆਦਿ ਦੂਜੀਆਂ ਧਾਤਾਂ ਤੋਂ ਖ਼ਾਸ ਕਿਸਮ ਦੀ ਭੱਠੀ ਵਿਚ ਗਰਮ ਕਰਕੇ ਪ੍ਰਾਪਤ ਕੀਤਾ ਜਾਂਦਾ ਹੈ। ਸੰਖੀਆ ਚੌਥੇ ਦਰਜੇ ਵਿਚ ਗਰਮ ਅਤੇ ਖੁਸ਼ਕ ਹੈ। ਇਸ ਦੀ ਤਾਕਤ 70 ਸਾਲਾਂ ਤਕ ਕਾਇਮ ਰਹਿੰਦੀ ਹੈ ।

ਇਹ ਚਿੱਟਾ, ਪੀਲਾ, ਕਾਲਾ ਅਤੇ ਲਾਲ ਵੀ ਹੁੰਦਾ ਹੈ ਪਰੰਤੂ ਲਾਲ ਸੰਖੀਆ ਸਭ ਤੋਂ ਤੇਜ਼ ਹੁੰਦਾ ਹੈ। ਇਸ ਦਾ ਸੁਆਦ ਫਿੱਕਾ ਅਤੇ ਕਸੈਲਾ ਹੁੰਦਾ ਹੈ। ਇਹ ਬਹੁਤ ਹੀ ਜ਼ਹਿਰੀਲਾ ਪਦਾਰਥ ਹੈ, ਜੋ ਅੰਦਰੂਨੀ ਸੋਜ਼ਸ਼ ਪੈਦਾ ਕਰ ਦਿੰਦਾ ਹੈ। ਇਸ ਦੇ ਸੋਧਕ ਕੱਥਾ ਸਫ਼ੈਦ, ਘਿਉ ਅਤੇ ਗੁੱਲਰ ਦਾ ਦੁੱਧ ਹਨ। ਸੋਧਕਾਂ ਨਾਲ ਇਸ ਦੀ ਖ਼ੁਰਾਕ 1/30 ਗ੍ਰੇਨ ਤੋਂ ਲੈ ਕੇ 1/16 ਗ੍ਰੇਨ ਤਕ ਹੋ ਸਕਦੀ ਹੈ।

ਇਸ ਨੂੰ ਸਭ ਤੋਂ ਪਹਿਲਾਂ ਇਕ ਯੂਨਾਨੀ ਹਕੀਮ ਪੈਡਾਨੀਅਸ ਡਾਈਅੱਸਕਾਰਿਡੀਜ਼ ਨੇ ਦਵਾਈ ਦੇ ਤੌਰ ਤੇ ਵਰਤਿਆ ਸੀ। ਸੋਲ੍ਹਵੀਂ ਸਦੀ ਤਕ ਡਾਕਟਰ ਇਸ ਦੀ ਵਰਤੋਂ ਸਰੀਰ ਦੇ ਬਾਹਰਲੇ ਹਿੱਸੇ ਉੱਤੇ ਕਰਦੇ ਸਨ ਪਰੰਤੂ ਸਤਾਰ੍ਹਵੀਂ ਸਦੀ ਵਿਚ ਇਸ ਦੀ ਵਰਤੋਂ ਖਾਣ ਲਈ ਸ਼ੁਰੂ ਕਰ ਦਿੱਤੀ ਗਈ ਸੀ। ਅੱਜਕੱਲ੍ਹ ਯੂਰਪ ਅਤੇ ਅਮਰੀਕਾ ਵਿਚ ਇਸ ਨੂੰ ਵਧੀਆ ਦਵਾਈਆਂ ਵਿਚ ਗਿਣਿਆ ਜਾਂਦਾ ਹੈ। ਜੇ ਸਰੀਰ ਉੱਤੇ ਕੋਈ ਜ਼ਖ਼ਮ ਆਦਿ ਹੋਵੇ ਤਾਂ ਉਸ ਥਾਂ ਤੇ ਲਗਾਉਣ ਨਾਲ ਖਾਰਸ਼ ਅਤੇ ਸੋਜਸ਼ ਪੈਦਾ ਕਰ ਦਿੰਦਾ ਹੈ। ਇਸ ਦੀ ਵਰਤੋਂ ਖਲੜੀ ਦੇ ਹੇਠਾਂ ਚਰਬੀ ਵਧਾਉਂਦੀ ਹੈ ਅਤੇ ਤਾਕਤ ਦਿੰਦੀ ਹੈ। ਫੱਾਸਫ਼ੋਰਸ ਵਾਂਗ ਇਹ ਵੀ ਹੱਡੀਆਂ ਨੂੰ ਮਜ਼ਬੂਤ ਬਣਾਉਂਦਾ ਹੈ।

ਸੰਖੀਏ ਦੀ ਵਰਤੋਂ ਕਰਨ ਲਈ ਕੁਝ ਕੁ ਜ਼ਰੂਰੀ ਹਦਾਇਤਾਂ ਇਹ ਹਨ :

(1) ਚਮੜੀ ਦੀ ਬੀਮਾਰੀ ਅਤੇ ਖ਼ਾਸ ਕਰਕੇ ਜਦੋਂ ਜਲਣ ਹੋਵੇ ਤਾਂ ਇਸ ਦੀ ਵਰਤੋਂ ਬਿਲਕੁਲ ਮਨ੍ਹਾ ਹੈ,

(2) ਇਸ ਦੀ ਵਰਤੋਂ ਸਾਦਾ ਖ਼ੁਰਾਕ ਖਾਣ ਪਿੱਛੋਂ ਕਰਨੀ ਚਾਹੀਦੀ ਹੈ ਪਰੰਤੂ ਜਦੋਂ ਮਿਹਦੇ ਉੱਤੇ ਸੰਖੀਏ ਦੇ ਸਥਾਨਕ ਅਸਰ ਦੀ ਲੋੜ ਹੋਵੇ ਤਾਂ ਇਸ ਦੀ ਵਰਤੋਂ ਖ਼ੁਰਾਕ ਤੋਂ ਪਹਿਲਾ ਕਰਨੀ ਚਾਹੀਦੀ ਹੈ,

(3) ਇਸ ਦੀ ਵਰਤੋਂ ਵਿਚ ਤਿੰਨ ਜਾਂ ਚਾਰ ਦਿਨਾਂ ਦਾ ਨਾਗਾ ਪਾਉਣਾ ਬਹੁਤ ਜ਼ਰੂਰੀ ਹੈ ਅਤੇ

(4) ਇਸ ਦੀ ਵਰਤੋਂ ਕਰਦਿਆਂ ਜਦੋਂ ਪੁਰਾਣੀ ਜ਼ਹਿਰ ਦੀਆਂ ਅਲਾਮਤਾਂ ਪੈਦਾ ਹੋਣ ਜਾਂ ਮਿਹਦੇ ਵਿਚ ਜਲਣ ਹੋਵੇ, ਉਲਟੀ ਜਾਂ ਦਸਤ ਆਉਣ, ਅੱਖਾਂ ਵਿਚ ਲਾਲੀ ਆ ਜਾਵੇ ਅਤੇ ਭਰੱਵਟੇ ਸੁੱਜ ਜਾਣ ਤਾਂ ਇਸ ਦੀ ਵਰਤੋਂ ਬੰਦ ਕਰ ਦੇਣੀ ਚਾਹੀਦੀ ਹੈ ਅਤੇ ਜੇ ਜ਼ਰੂਰੀ ਸਮਝਿਆ ਜਾਵੇ ਤਾਂ ਜੁਲਾਬ ਦੀ ਦਵਾਈ ਦੇ ਦੇਣੀ ਚਾਹੀਦੀ ਹੈ।

ਇਹ ਵਰਮਾਂ ਨੂੰ ਠੀਕ ਕਰਦਾ ਹੈ ਅਤੇ ਅੱਖਾਂ ਵਿਚ ਪਾਉਣ ਨਾਲ ਇਕ ਦਿਨ ਵਿਚ ਅੱਖ ਦੇ ਪਾਣੀ ਦੀ ਅਕਾਮਤ ਨੂੰ ਖ਼ਤਮ ਕਰ ਦਿੰਦਾ ਹੈ। ਮੁਰਗ਼ੀ ਦੇ ਅੰਡੇ ਵਿਚ ਬਣਾਇਆ ਹੋਇਆ ਇਸ ਦਾ ਕੁਸ਼ਤਾ ਹੰਜੀਰਾਂ ਤੇ ਪੱਛ ਲਾ ਕੇ ਲਾਉਣ ਨਾਲ ਛੇਤੀ ਫ਼ਾਇਦਾ ਕਰਦਾ ਹੈ। ਦੱਦ, ਚੰਬਲ, ਆਤਸ਼ਕ ਅਤੇ ਕਈ ਹੋਰ ਭੈੜੇ ਰੋਗਾਂ ਦਾ ਇਲਾਜ ਇਸ ਦੇ ਕੁਸ਼ਤੇ ਨਾਲ ਕੀਤਾ ਜਾਂਦਾ ਹੈ।

ਇਸ ਦਾ ਕੁਸ਼ਤਾ ਸ਼ਕਤੀ, ਕਮਜ਼ੋਰੀ, ਯਰਕਾਨ, ਵੀਰਜਪਾਤ ਅਤੇ ਹੱਥ-ਰਸੀ ਕਰਨ ਨਾਲ ਪੈਦਾ ਹੋਈ ਕਮਜ਼ੋਰੀ ਆਦਿ ਲਈ ਬਹੁਤ ਹੀ ਲਾਭਦਾਇਕ ਹੈ। ਮਰਦਾਮੀ ਸ਼ਕਤੀ ਦੀ ਕਮਜ਼ੋਰੀ ਦੇ ਮਰੀਜ਼ ਸੰਖੀਏ ਮਿਲੇ ਤਿਲਿਆਂ ਦਾ ਲਿੰਗ-ਲੇਪ ਕਰਕੇ ਲਾਭ ਪ੍ਰਾਪਤ ਕਰਦੇ ਹਨ। ਇਹ ਬਲਗਮ ਜਜ਼ਬ ਕਰਦਾ ਹੈ ਅਤੇ ਜੋੜਾਂ ਦਾ ਦਰਦ ਤੇ ਪੱਠਿਆਂ ਦੀਆਂ ਤਕਲੀਫ਼ਾਂ, ਦਮੇ, ਖਾਂਸੀ, ਖ਼ੂਨ ਦੀ ਕਮੀ, ਲਕਵੇ ਅਤੇ ਮੌਸਮੀ ਬੁਖ਼ਾਰਾਂ ਵਿਚ ਬਹੁਤ ਲਾਭਦਾਇਕ ਹੈ। ਇਹ ਬਵਾਸੀਰ ਦੇ ਮੁਹਕਿਆਂ ਨੂੰ ਖ਼ੁਸ਼ਕ ਕਰਕੇ ਖ਼ਤਮ ਕਰ ਦਿੰਦਾ ਹੈ। ਚੂਹਿਆਂ ਦੇ ਮਾਰਨ ਲਈ ਵੀ ਇਸ ਦਾ ਕਾਫ਼ੀ ਪ੍ਰਯੋਗ ਕੀਤਾ ਜਾਂਦਾ ਹੈ (ਰਸਾਇਣਿਕ ਗੁਣਾਂ ਲਈ ਵੇਖੋ ਆਰਸਨਿਕ)।

—ਹਕੀਮ ਦਿਆ ਸਿੰਘ

**ਸਖੀ ਸਰਵਰ** : ਸਖੀ ਸਰਵਰ ਦੀ ਦਰਗਾਹ ਡੇਰਾ ਗਾਜ਼ੀ ਖ਼ਾਂ ਤੋਂ ਲਹਿੰਦੇ ਵੱਲ 35 ਕਿ. ਮੀ. ਉਤੇ ਮੁਲਤਾਨ ਤੋਂ ਲਗਭਗ 130 ਕਿ. ਮੀ. ਦੇ ਫ਼ਾਸਲੇ ਤੇ ਹੈ। ਇਹ 1300 ਈ. ਵਿਚ ਬਣਾਈ ਗਈ ਸੀ। ਪੱਛਮੀ ਪੰਜਾਬ (ਪਾਕਿਸਤਾਨ) ਵਿਚ ਇਸ ਨੂੰ ਮੰਨਣ ਵਾਲਿਆਂ ਦੀ ਗਿਣਤੀ ਕਾਫ਼ੀ ਜ਼ਿਆਦਾ ਹੈ। ਪੂਰਬੀ ਪੰਜਾਬ (ਭਾਰਤ) ਵਿਚ ਵੀ ਕੁਝ ਵਿਅਕਤੀ ਇਸ ਦੇ ਪੈਰੋਕਾਰ ਹਨ।

ਇਸ ਦਾ ਅਸਲ ਨਾਂ ਸੱਯਦੀ ਅਹਿਮਦ ਸੀ। ਇਸ ਦੇ ਪਿਤਾ ਦਾ ਨਾਂ ਜ਼ੈਨੁਲਆਬਦੀਨ ਅਤੇ ਮਾਤਾ ਦਾ ਨਾਂ ਆਇਸ਼ਾ ਸੀ। ਸਖੀ ਸਰਵਰ ਦਾ ਪਿਤਾ 1220 ਈ. ਵਿਚ ਬਗ਼ਦਾਦ ਤੋਂ ਹਿੰਦੁਸਤਾਨ ਆਇਆ ਸੀ। ਸਖੀ ਸਰਵਰ ਦੇ ਚਾਰ ਭਰਾ ਸਨ— ਇਕ ਸਕਾ ਅਤੇ ਤਿੰਨ ਮਤਰੇਏ।

ਸਖੀ ਸਰਵਰ ਨੇ ਛੋਟੇ ਹੁੰਦਿਆਂ ਹੀ ਕੁਰਾਨ ਹਿਫ਼ਜ਼ ਕਰ ਲਿਆ ਸੀ। ਸਖੀ ਸਰਵਰ ਦੇ ਨਾਨੇ ਦੀ ਮੌਤ ਤੋਂ ਬਾਅਦ ਉਸ ਦੀ ਭੋਂ ਦੀ ਵੰਡ ਸਖੀ ਸਰਵਰ ਅਤੇ ਇਸ ਦੀ ਮਾਸੀ ਦੇ ਪੁੱਤਰਾਂ ਵਿਚਕਾਰ ਹੋਈ ਸੀ।

ਇਸ ਨੂੰ ਮਾੜੀ ਜ਼ਮੀਨ ਦਿੱਤੀ ਗਈ ਪਰ ਰੱਬ ਦੀ ਮਿਹਰ ਨਾਲ ਚੰਗੀ ਫ਼ਸਲ ਹੋਈ। ਮਸੇਰ ਭਰਾਵਾਂ ਨੇ ਕਿਹਾ ਕਿ ਭੋਂ ਦੀ ਵੰਡ ਠੀਕ ਨਹੀਂ ਹੋਈ। ਕੁੱਲ ਭੋਂ ਦੀ ਫ਼ਸਲ ਨੂੰ ਇਕੱਠੀ ਸਮਝ ਕੇ ਵੰਡਿਆ ਗਿਆ। ਸਖੀ ਸੁਰਵਰ ਨੇ ਆਪਣੇ ਹਿੱਸੇ ਦੇ ਦਾਣੇ ਫ਼ਕੀਰਾਂ ਨੂੰ ਵੰਡ ਦਿੱਤੇ।

ਇਹ ਇਕ ਵਾਰ ਮਾਮਲਾ ਭਰਨ ਲਈ ਭਰਾਵਾਂ ਨਾਲ ਮੁਲਤਾਨ ਜਾ ਰਿਹਾ ਸੀ। ਇਸ ਕੋਲ ਪੈਸੇ ਨਹੀਂ ਸਨ। ਇਸ ਨੇ ਕਰਾਮਾਤ ਵਿਖਾਈ। ਦੋ- ਢਾਈ ਲੱਖ ਵਿਅਕਤੀ ਇਸ ਨਾਲ ਸ਼ਹਿਰ ਵਿਚ ਵੜਿਆ। ਮੁਲਤਾਨ ਦੇ ਸੂਬੇਦਾਰ ਨੇ ਇਸ ਦੀ ਹੋਰ ਵੀ ਅਜ਼ਮਾਇਸ਼ ਲਈ। ਇਹ ਪੂਰਾ ਉਤਰਿਆ। ਇਸ ਨੂੰ ਵਧੀਆ ਘੋੜਾ, ਜੋੜਾ ਅਤੇ ਸਵਾ ਲੱਖ ਰੁਪਿਆ ਦਿੱਤਾ ਗਿਆ। ਇਸ ਨੇ ਰਕਮ ਫ਼ਕੀਰਾਂ ਵਿਚ ਵੰਡ ਦਿੱਤੀ। ਅੱਗੇ ਹੋਰ ਫ਼ਕੀਰ ਮਿਲੇ ਤਾਂ ਘੋੜਾ ਉਨ੍ਹਾਂ ਨੂੰ ਜ਼ਿਬ੍ਹਾ ਕਰ ਕੇ ਖਵਾ ਦਿੱਤਾ ਗਿਆ। ਸੂਬੇਦਾਰ ਕੋਲ ਸ਼ਿਕਾਇਤ ਹੋਈ ਤਾਂ ਇਸ ਨੇ ਉਹ ਘੋੜਾ ਜ਼ਿੰਦਾ ਕਰ ਕੇ ਵਿਖਾ ਦਿੱਤਾ। ਸੂਬੇਦਾਰ ਨੇ ਇਹ ਕੌਤਕ ਵੇਖ ਕੇ ਆਪਣੀ ਲੜਕੀ ਬੀਬੀ ਬਾਈ ਦਾ ਵਿਆਹ ਇਸ ਨਾਲ ਕਰ ਦਿੱਤਾ।

ਸਖੀ ਸਰਵਰ ਦੀਆਂ ਕਰਾਮਾਤਾਂ ਦਾ ਵੇਰਵਾ ਨਿਹਾਲੇ ਕਵੀ ਦੀ ਵਾਰ 'ਸਖੀ ਸਰਵਰ ਦਾ ਵਿਆਹ' ਅਤੇ 'ਲੀਜੈਂਡਜ਼ ਆਫ ਪੰਜਾਬ' ਵਿਚਲੀ ਵਾਰ 'ਸਖੀ ਸਰਵਰ ਤੇ ਦਾਨੀ ਜੱਟੀ' ਵਿਚ ਮਿਲਦਾ ਹੈ।

ਹ.ਪੁ.—ਲੀਜੈਂਡਜ਼ ਆਫ਼ ਪੰਜਾਬ; ਇੰਪ. ਗ. ਇੰਡ.; ਬੰਬੀਹਾ ਬੋਲ

**ਸੰਗਤ ਸਿੰਘ, ਮਹਾਰਾਜਾ** : ਇਹ ਜੀਂਦ ਦੇ ਰਈਸ ਫ਼ਤਹਿ ਸਿੰਘ ਦਾ ਇਕਲੌਤਾ ਪੁੱਤਰ ਸੀ। ਰਾਜਾ ਫ਼ਤਹਿ ਸਿੰਘ, ਰਾਜਾ ਭਾਗ ਸਿੰਘ ਦਾ ਪੁੱਤਰ ਅਤੇ ਰਾਜਾ ਗਜਪਤ ਸਿੰਘ ਦਾ ਪੋਤਰਾ ਸੀ। ਜਦੋਂ ਫ਼ਤਹਿ ਸਿੰਘ 3 ਫਰਵਰੀ, 1822 ਨੂੰ 33 ਸਾਲਾਂ ਦੀ ਉਮਰ ਵਿਚ ਸੰਗਰੂਰ ਵਿਚ ਮਰ ਗਿਆ, ਉਦੋਂ ਸੰਗਤ ਸਿੰਘ ਦੀ ਉਮਰ 11 ਸਾਲ ਦੀ ਸੀ। ਜੀਂਦ ਵਿਚ 30 ਜੁਲਾਈ, 1822 ਨੂੰ ਰਈਸਾਂ, ਫੂਲ ਵੰਸ਼ ਦੇ ਸਰਦਾਰਾਂ ਅਤੇ ਕਪਤਾਨ ਰਾਸ ਦੀ ਮੌਜੂਦਗੀ ਵਿਚ ਛੋਟੀ ਉਮਰ ਦੇ ਸੰਗਤ ਸਿੰਘ ਨੂੰ ਗੱਦੀ ਤੇ ਬਿਠਾਇਆ ਗਿਆ। ਰਿਵਾਜ਼ ਅਨੁਸਾਰ ਅੰਗ੍ਰੇਜ਼ੀ ਸਰਕਾਰ ਵੱਲੋਂ ਸਿਰੋਪਾ ਪੇਸ਼ ਕੀਤਾ ਗਿਆ। ਅਪ੍ਰੈਲ, 1824 ਵਿਚ ਰਾਜਾ ਸੰਗਤ ਸਿੰਘ ਦਾ ਪਹਿਲਾ ਵਿਆਹ ਸ਼ਾਹਬਾਦ ਦੇ ਰਈਸ ਸਰਦਾਰ ਰਣਜੀਤ ਸਿੰਘ ਦੀ ਲੜਕੀ ਸਭਾ ਕੌਰ ਨਾਲ ਹੋਇਆ। ਸੰਨ 1826 ਵਿਚ ਰਾਜਾ ਸੰਗਤ ਸਿੰਘ ਪਹਿਲੀ ਵਾਰ ਮਹਾਰਾਜਾ ਰਣਜੀਤ ਸਿੰਘ ਨੂੰ ਮਿਲਣ ਲਈ ਲਾਹੌਰ ਗਿਆ। ਲਾਹੌਰ ਦਰਬਾਰ ਦੇ ਸਰਦਾਰਾਂ ਨੇ ਅੰਮ੍ਰਿਤਸਰ ਆ ਕੇ ਇਸ ਦਾ ਸੁਆਗਤ ਕੀਤਾ ਅਤੇ ਬੜੇ ਮਾਣ ਤੇ ਆਦਰ ਨਾਲ ਇਸ ਨੂੰ ਲਾਹੌਰ ਲੈ ਗਏ। ਮਹਾਰਾਜਾ ਰਣਜੀਤ ਸਿੰਘ ਬੜੇ ਪਿਆਰ ਤੇ ਸਤਿਕਾਰ ਨਾਲ ਇਸ ਨੂੰ ਮਿਲਿਆ। ਹੋਲੀ ਤੇ ਮੌਕੇ ਤੇ ਦਰਬਾਰੀਆਂ ਨੇ ਨਜ਼ਰਾਨੇ ਪੇਸ਼ ਕੀਤੇ।

ਸੰਨ 1827 ਵਿਚ ਰਾਜਾ ਸੰਗਤ ਸਿੰਘ ਮੁੜ ਲਾਹੌਰ ਗਿਆ। ਮਹਾਰਾਜਾ ਰਣਜੀਤ ਸਿੰਘ ਨੂੰ ਰਾਜਾ ਸੰਗਤ ਸਿੰਘ ਨਾਲ ਬੜਾ ਸਨੇਹ ਸੀ। ਮਹਾਰਾਜੇ ਨੇ ਇਸ ਨੂੰ ਬਹੁਤ ਸਾਰੀ ਬਖਸ਼ੀਸ਼ ਦਿੱਤੀ ਅਤੇ ਜਾਗੀਰਾਂ ਬਖਸ਼ੀਆਂ। ਰਾਜਾ ਸੰਗਤ ਸਿੰਘ ਦੇ ਮਹਾਰਾਜੇ ਨਾਲ ਗੂੜ੍ਹੇ ਸਬੰਧ ਅੰਗ੍ਰੇਜ਼ੀ ਸਰਕਾਰ ਨੂੰ ਨਹੀਂ ਭਾਉਂਦੇ ਸਨ ਪਰ ਰਾਜਾ ਸੰਗਤ ਸਿੰਘ ਨੇ ਲਾਹੌਰ ਆਉਣਾ ਜਾਣਾ ਨਾ ਛੱਡਿਆ। ਇਸ ਲਈ ਰਾਜਾ ਸੰਗਤ ਸਿੰਘ ਦੇ ਅੰਗ੍ਰੇਜ਼ੀ ਸਰਕਾਰ ਨਾਲ ਸਬੰਧ ਖ਼ਰਾਬ ਹੋ ਗਏ।

ਰਾਜਾ ਸੰਗਤ ਸਿੰਘ ਦਾ ਸਰਪ੍ਰਸਤ ਦੀਵਾਨ ਸਿੰਘ ਰਾਜੇ ਨੂੰ ਗ਼ਲਤ ਰਸਤਿਆਂ ਤੇ ਪਾ ਰਿਹਾ ਸੀ। ਸੰਨ 1834 ਵਿਚ ਰਾਜਾ ਸੰਗਤ ਸਿੰਘ ਦੁਸਹਿਰੇ ਦੇ ਮੌਕੇ ਤੇ ਲਾਹੌਰ ਰਵਾਨਾ ਹੋਇਆ। ਉਸ ਨੂੰ ਮਹਾਰਾਜਾ ਸਾਹਿਲ ਨੇ ਖ਼ਾਸ ਤੌਰ ਤੇ ਬੁਲਾਇਆ ਸੀ।

ਰਾਜਾ ਸੰਗਤ ਸਿੰਘ ਇਕ ਫਜ਼ੂਲ ਖ਼ਰਚ ਰਈਸ ਸੀ। ਰਿਆਸਤ ਦੇ ਪ੍ਰਬੰਧ ਵੱਲ ਧਿਆਨ ਨਹੀਂ ਦਿੰਦਾ ਸੀ। ਇਸ ਲਈ ਰਿਆਸਤ ਦਾ ਰਾਜ ਪ੍ਰਬੰਧ ਖ਼ਰਾਬ ਹੁੰਦਾ ਗਿਆ। 3 ਨਵੰਬਰ, 1834 ਨੂੰ ਜਦੋਂ ਇਹ ਦੁਸਹਿਰੇ ਵਿਚ ਸ਼ਾਮਲ ਹੋਣ ਲਈ ਲਾਹੌਰ ਜਾ ਰਿਹਾ ਸੀ ਤਾਂ ਰਸਤੇ ਵਿਚ ਬੱਸੀਆਂ ਦੇ ਸਥਾਨ ਤੇ ਅਚਾਨਕ ਬਿਮਾਰ ਹੋ ਗਿਆ ਅਤੇ ਇਥੇ ਹੀ ਮਰ ਗਿਆ। ਉਸ ਸਮੇਂ ਰਾਜਾ ਸੰਗਤ ਸਿੰਘ ਦੀ ਉਮਰ 23 ਸਾਲ ਦੀ ਸੀ। ਇਸ ਨੂੰ ਛੋਟੀ ਉਮਰ ਵਿਚ ਹੀ ਇਕ ਵੱਡੀ ਰਿਆਸਤ ਵਿਰਸੇ ਵਿਚ ਮਿਲੀ ਸੀ। ਰਾਜਾ ਸੰਗਤ ਸਿੰਘ ਨੇ ਤਿੰਨ ਵਿਆਹ ਕੀਤੇ ਸਨ ਪਰ ਇਸ ਦਾ ਬੱਚਾ ਕੋਈ ਨਹੀ ਸੀ। ਅੰਗ੍ਰੇਜ਼ੀ ਸਰਕਾਰ ਦਾ ਇਰਾਦਾ ਸੀ ਕਿ ਇਸ ਦੀ ਸਾਰੀ ਰਿਆਸਤ ਜ਼ਬਤ ਕਰ ਲਈ ਜਾਵੇ ਪਰ ਇਹ ਤਜਵੀਜ਼ ਸਿਰੇ ਨਾ ਚੜ੍ਹ ਸਕੀ। ਫੂਲ ਵੰਸ਼ ਨਾਲ ਸਬੰਧ ਰੱਖਣ ਵਾਲੇ ਰਿਆਸਤ ਦੇ ਕਈ ਦਾਅਵੇਦਾਰ ਪੈਦਾ ਹੋ ਗਏ ਪਰ ਰਾਜ-ਗੱਦੀ ਇਸ ਦੇ ਭਤੀਜੇ ਬਜੀਦਪੁਰ ਦੇ ਰਈਸ ਸਰੂਪ ਸਿੰਘ ਨੂੰ ਮਿਲੀ।

ਹ. ਪੁ.— ਮ. ਕੋ.

—ਉਤਮ ਸਿੰਘ ਰਾਓ

**ਸੰਗਤ ਪੁਰਾ ਸੋਢੀਆਂ** : ਇਹ ਸੋਢੀ ਖ਼ਾਨਦਾਨ ਦਾ ਇਤਿਹਾਸਕ ਪਿੰਡ ਹੈ ਜੋ ਪਟਿਆਲੇ ਜ਼ਿਲ੍ਹੇ ਵਿਚ ਪਟਿਆਲਾ ਸ਼ਹਿਰ ਤੋਂ 25 ਕਿ. ਮੀ. ਅਤੇ ਭਾਖੜਾ ਮੁੱਖ ਨਹਿਰ ਤੋਂ 2 ਕਿ. ਮੀ. ਦੂਰ ਵਸਿਆ ਹੋਇਆ ਹੈ। ਇਹ ਪਿੰਡ ਇਕ ਪਹੁੰਚ ਮਾਰਗ ਰਾਹੀਂ ਜਰਨੈਲੀ ਸੜਕ ਨਾਲ ਮਿਲਿਆ ਹੋਇਆ ਹੈ। ਇਹ ਪਿੰਡ ਸੋਢੀ ਦੀਦਾਰ ਸਿੰਘ ਨੇ ਮਹਾਰਾਜਾ ਅਮਰ ਸਿੰਘ ਦੇ ਸਮੇਂ ਆਬਾਦ ਕੀਤਾ ਸੀ। ਰਿਆਸਤ ਪਟਿਆਲਾ ਨੇ ਇਹ ਪਿੰਡ ਤੇ ਇਸ ਨਾਲ ਲਗਦੇ ਚਾਰ ਹੋਰ ਪਿੰਡ- ਖਰ੍ਹੇ, ਧੌਲਾ, ਮਾਜਰੀ ਅਥੇ ਰਾਇਸਰ ਸੋਢੀ ਸਾਹਿਬ ਨੂੰ ਦੇ ਦਿੱਤੇ। ਇਨ੍ਹਾਂ ਸੋਢੀਆਂ ਦੇ ਅਨੁਸਾਰ ਇਨ੍ਹਾਂ ਪਾਸ ਗੁਰੂ ਅਰਜਨ ਦੇਵ ਜੀ ਦੀ ਇਕ ਮਾਲਾ ਤੇ ਇਕ ਪੰਜ ਗ੍ਰੰਥੀ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਬਖਸ਼ਿਆ ਹੋਇਆ ਇਕ ਗੁਟਕਾ ਹੈ।

30° 30′ ਉ. ਵਿਥ.; 76° 20′ ਪੂ. ਲੰਬ.

ਹ. ਪੁ.— ਮ. ਕੋ.

**ਸੰਗਤਰਾ** : ਸੰਗਤਰਾ ਰੂਟੇਸੀ ਕੁਲ ਦੀ ਸਿਟਰਸ ਪ੍ਰਜਾਤੀ ਦਾ ਫਲਦਾਰ ਰੁੱਖ ਹੈ। ਇਸ ਦਾ ਬਨਸਪਤੀ ਵਿਗਿਆਨਕ ਨਾਂ ਸਿਟਰਸ ਰੈਟੀਕੁਲੇਟਾ ਹੈ। ਅੰਗਰੇਜ਼ੀ ਵਿਚ ਆਰੇਂਜ ਫਲਾਂ ਵਿਚ ਸਿਟਰਸ ਪ੍ਰਜਾਤੀ ਦੇ ਕਈ ਫਲ ਆਉਂਦੇ ਹਨ, ਜਿਵੇਂ ਗਰੇਪ ਫਰੂਟ, ਲਾਈਮ, ਲੈਮਨ, ਸਿਟਰੋਨ ਆਦਿ। ਸੰਗਤਰਾ ਅੰਗਰੇਜ਼ੀ ਵਿਚ ਮੈਂਡਰਿਨ ਆਰੇਂਜ ਅਖਵਾਉਂਦਾ ਹੈ ਅਤੇ ਇਸ ਦੀਆਂ ਕੁਝ ਹੋਰ ਵਪਾਰਕ ਤੌਰ ਤੇ ਉਗਾਈਆਂ ਜਾਂਦੀਆਂ ਜਾਤੀਆਂ ਵਿਚੋਂ ਚਾਈਨਾ ਆਰੇਂਜ ਜਾਂ ਮਾਲਟਾ ਅਤੇ ਖੱਟਾ ਜ਼ਿਆਦਾ ਮਸ਼ਹੂਰ ਹਨ।

ਸੰਗਤਰਾ ਛੋਟੇ ਕੱਦ ਦਾ ਰੁੱਖ ਹੁੰਦਾ ਹੈ ਜਿਸ ਦੀਆਂ ਟਾਹਣੀਆਂ ਪਤਲੀਆਂ ਅਤੇ ਇਸ ਦੇ ਪੱਤੇ ਨੇਜ਼ੇ ਵਰਗੇ ਹੁੰਦੇ ਹਨ। ਪੱਤਿਆਂ ਦਾ ਰੰਗ ਹਰਾ ਚਮਕੀਲਾ ਹੁੰਦਾ ਹੈ। ਪੱਕਿਆ ਹੋਇਆ ਫਲ ਦੋਹਾਂ ਸਿਰਿਆਂ ਤੋਂ ਨੱਪਿਆ ਹੋਇਆਂ ਹੁੰਦਾ ਹੈ, ਕਈ ਵਾਰੀ ਉਪਰਲਾ ਹਿੱਸਾ ਨਿੱਪਲ ਦੀ ਸ਼ਕਲ ਦਾ ਵੀ ਹੁੰਦਾ ਹੈ। ਫਲ ਦੇ ਰਸ ਵਿਚ 3.5% ਤੋਂ 4.5% ਤਕ ਐਸਿਡ ਦੀ ਮਾਤਰਾ ਹੁੰਦੀ ਹੈ।

**ਕਿਸਮਾਂ**—ਸੰਗਤਰੇ ਦੀ ਸਭ ਤੋਂ ਵੱਧ ਉਗਾਈ ਜਾਣ ਵਾਲੀ ਕਿਸਮ ਸਤਸੁਮਾ ਹੈ ਜੋ ਅਸਲ ਵਿਚ ਜਾਪਾਨੀ ਹੈ ਜਿਹੜੀ 1876 ਈ. ਵਿਚ ਅਮਰੀਕਾ ਵਿਚ ਲਿਆਂਦੀ ਗਈ। ਇਸ ਦੀ ਇਕ ਹੋਰ ਕਿਸਮ ਕਿੰਨੋ ਹੈ ਜੋ ਕੈਲਿਫੋਰਨੀਆ ਵਿਚ ਤਿਆਰ ਕੀਤੀ ਗਈ ਅਤੇ ਬਾਅਦ ਵਿਚ ਭਾਰਤ ਵਿਚ ਵੀ ਇਸ ਦੀ ਕਾਸ਼ਤ ਸ਼ੁਰੂ ਹੋਈ। ਭਾਰਤ

ਵਿਚ ਸੰਗਤਰੇ ਦੀਆਂ ਕੁਝ ਮਸ਼ਹੂਰ ਕਿਸਮਾਂ ਨਾਗਪੁਰੀ, ਖਾਸ਼ੀ-ਕੁਰਗੀ ਅਤੇ ਦੇਸੀ ਹਨ।

**ਜ਼ਮੀਨ ਅਤੇ ਪੌਣ ਪਾਣੀ**—ਸੰਗਤਰਾ ਉਸ਼ਨ ਅਤੇ ਉਪ-ਉਸ਼ਨ ਖੰਡੀ ਦੇਸ਼ਾਂ ਵਿਚ ਬਹੁਤ ਹੁੰਦਾ ਹੈ। ਸਰਦੀਆਂ ਦੀ ਰੁੱਤ ਵਿਚ ਰੁੱਖ ਅਧ-ਸਿਥਲ ਹਾਲਤ ਵਿਚ ਹੁੰਦਾ ਹੈ। ਜੇਕਰ ਕੋਰਾ ਬਹੁਤ ਪਹਿਲਾਂ ਨਾ ਸ਼ੁਰੂ ਹੋਵੇ ਤਾਂ 1.1 ਤੋਂ 2.2° ਸੈਂ. ਦਾ ਘੱਟ ਤਾਪਮਾਨ ਵੀ ਇਸ ਨੂੰ ਨੁਕਸਾਨ ਨਹੀਂ ਪਹੁੰਚਾਉਂਦਾ। ਇਹ ਰੁੱਖ ਮਾਲਟੇ ਨਾਲੋਂ ਜ਼ਿਆਦਾ ਠੰਢਾ ਅਤੇ ਤਰ ਪੌਣ-ਪਾਣੀ ਸਹਿਣ ਕਰ ਲੈਂਦਾ ਹੈ। ਭਾਰਤ ਵਿਚ ਇਸ ਦੀ ਕਾਸ਼ਤ ਕੁਰਗ, ਨੀਲਗਿਰੀ, ਖਾਸ਼ੀ ਜੈਂਤੀਆਂ ਦੇ ਇਲਾਕਿਆਂ ਵਿਚ ਜ਼ਿਆਦਾ ਹੁੰਦੀ ਹੈ। ਭਾਰਤ ਵਿਚ ਇਸ ਦੀ ਕਾਸ਼ਤ ਨੀਮ ਪਹਾੜੀ ਇਲਾਕੇ ਜਿਵੇਂ ਰੋਪੜ, ਗੁਰਦਾਸਪੁਰ ਅਤੇ ਪਟਿਆਲੇ ਜ਼ਿਲ੍ਹੇ ਦੇ ਕੁਝ ਇਲਾਕੇ ਤਕ ਹੀ ਸੀਮਿਤ ਹੈ।

ਸੰਗਤਰਾ ਜ਼ਮੀਨ ਦੀਆਂ ਕਈ ਕਿਸਮਾਂ ਵਿਚ ਹੋ ਸਕਦਾ ਹੈ ਜਿਵੇਂ ਰੇਤਲੀ ਤੋਂ ਭਾਰੀ ਮੈਰਾ ਜ਼ਮੀਨ ਪਰ ਚੰਗੀ ਕਾਸ਼ਤ ਲਈ ਦਰਮਿਆਨੀ ਅਤੇ ਹਲਕੀ ਮੈਰਾ ਜ਼ਮੀਨ ਦੀ ਲੋੜ ਹੁੰਦੀ ਹੈ। ਜ਼ਮੀਨ ਵਿਚ ਪਾਣੀ ਦਾ ਨਿਕਾਸ ਵੀ ਠੀਕ ਹੋਣਾ ਚਾਹੀਦਾ ਹੈ।

**ਕਾਸ਼ਤ**—ਬੂਟੇ ਆਮ ਤੌਰ ਤੇ ਕਲੀ-ਖਿੜਣ ਜਾਂ ਬਡਿੰਗ ਵਿਧੀ ਰਾਹੀਂ ਤਿਆਰ ਕੀਤੇ ਜਾਂਦੇ ਹਨ। ਚੰਗੀ ਤਰ੍ਹਾ ਤਿਆਰ ਕੀਤੀ ਜ਼ਮੀਨ ਵਿਚ ਬੀਜਾਂ ਨੂੰ ਬੀਜ ਦਿੱਤਾ ਜਾਂਦਾ ਹੈ। ਬਾਰਾਂ ਮਹੀਨਿਆਂ ਬਾਅਦ ਛੋਟੇ ਬੂਟੇ ਨਰਸਰੀ ਵਿਚ ਤਬਦੀਲ ਕਰ ਦਿੱਤੇ ਜਾਂਦੇ ਹਨ। 12 ਤੋਂ 16 ਮਹੀਨਿਆਂ ਬਾਅਦ ਬੂਟਿਆਂ ਨੂੰ ਜ਼ਮੀਨ ਦੀ ਸਤ੍ਹਾ ਤੋਂ 15 ਸੈਂ. ਮੀ. ਦੀ ਉਚਾਈ ਤੇ ਅੱਖ ਚੜ੍ਹਾਉਣ ਦੀ ਵਿਧੀ ਰਾਹੀਂ ਪਿਉਂਦ ਕਰ ਦਿੱਤਾ ਜਾਂਦਾ ਹੈ। ਪਿਉਂਦ ਕੀਤੇ ਬੂਟੇ ਇਕ ਸਾਲ ਜਾਂ ਦੋ ਸਾਲਾਂ ਬਾਅਦ ਖੇਤਾਂ ਵਿਚ ਲਾ ਦਿੱਤੇ ਜਾਂਦੇ ਹਨ। ਇਹ ਬੂਟੇ 4.5 ਤੋਂ 6.0 ਮੀ. ਦੀ ਵਿੱਥ ਤੇ ਲਾਏ ਜਾਂਦੇ ਹਨ। ਦੇਸੀ ਰੂੜੀ 20 ਤੋਂ 25 ਕਿ. ਗ੍ਰਾ. ਪ੍ਰਤਿ ਬੂਟੇ ਦੇ ਹਿਸਾਬ ਅਤੇ ਨਾਈਟ੍ਰੋਜਨ, ਪੋਟਾਸ਼, ਅਤੇ ਫਾੱਸਫ਼ੋਰਸ 0.09 ਕਿ. ਗ੍ਰਾ. ਪ੍ਰਤਿ ਤੱਤ ਦੇ ਹਿਸਾਬ ਨਾਲ ਬੂਟੇ ਲਾਉਣ ਵੇਲੇ ਪਾਈ ਜਾਂਦੀ ਹੈ। ਪੂਰੇ ਫਲ ਦੇਣ ਵਾਲੇ ਬੂਟੇ ਨੂੰ ਦੇਸੀ ਰੂੜੀ, 50 ਕਿ. ਗ੍ਰਾ. ਨਾਈਟ੍ਰੋਜਨ ਅਤੇ ਫ਼ਾੱਸਫ਼ੋਰਸ 0.45 ਕਿ.ਗ੍ਰਾ. ਅਤੇ ਪੋਟਾਸ਼ 0.90 ਕਿ. ਗ੍ਰਾ. ਪਾਉਣੀ ਚਾਹੀਦੀ ਹੈ। ਪੱਛਮੀ ਦੇਸ਼ਾਂ ਵਿਚ ਸੰਗਤਰੇ ਦੇ ਬਾਗ਼ਾਂ ਵਿਚ ਬੀਨਜ਼, ਟਮਾਟਰ ਅਤੇ ਕੱਦੂਆਂ ਦੀ ਕਾਸ਼ਤ ਕੀਤੀ ਜਾਂਦੀ ਹੈ ਇਸ ਨਾਲ ਜ਼ਮੀਨ ਦੇ ਤੱਤਾਂ ਦੀ ਮਾਤਰਾ ਠੀਕ ਰਹਿੰਦੀ ਹੈ ਅਤੇ ਜ਼ਮੀਨ ਹੜ੍ਹਨ ਤੋਂ ਵੀ ਬਚੀ ਰਹਿੰਦੀ ਹੈ। ਸੰਗਤਰੇ ਨੂੰ ਸਰਦੀਆਂ ਵਿਚ ਹਰ ਪੰਦਰਵਾੜੇ ਬਾਅਦ ਅਤੇ ਗਰਮੀਆਂ ਵਿਚ ਹਫ਼ਤੇ ਬਾਅਦ ਸਿੰਚਾਈ ਕੀਤੀ ਜਾਂਦੀ ਹੈ।

**ਤੁੜਾਈ**—ਸੰਗਤਰਾ ਚੌਥੇ ਸਾਲ ਫਲ ਦੇਣ ਲਗ ਜਾਂਦਾ ਹੈ। ਫ਼ਸਲ ਨਵੰਬਰ ਤੋਂ ਫ਼ਰਵਰੀ ਤਕ ਤੋੜੀ ਜਾਂਦੀ ਹੈ। ਫਲ ਚੰਗੀ ਤਰ੍ਹਾਂ ਪੱਕਣ ਉਪਰੰਤ ਹੀ ਤੋੜਨੇ ਚਾਹੀਦੇ ਹਨ। ਅਮਰੀਕਾ ਵਿਚ ਫ਼ਸਲ ਤੋੜਣ ਸਬੰਧੀ ਕਾਨੂੰਨ ਅਨੁਸਾਰ ਜਦ ਘੁਲਣਸ਼ੀਲ ਲੂਣ ਅਤੇ ਐਸਿਡ ਦੀ ਅਨੁਪਾਤ 8:1 ਹੋਵੇ ਤਾਂ ਹੀ ਵੇਚਣ ਯੋਗ ਹੁੰਦੇ ਹਨ।

**ਫ਼ਸਲ ਦੇ ਕੀੜੇ ਅਤੇ ਰੋਕਥਾਮ**—ਸੰਗਤਰੇ ਨੂੰ ਸਕੇਲ ਸਿਟਰਸ ਸਿਲਾ, ਲੈਮਨ, ਬਟਰਫਲਾਈ ਬਹੁਤ ਨੁਕਸਾਨ ਪਹੁੰਚਾਉਂਦੇ ਹਨ। ਕੈਲਿਫੋਰਨੀਆ ਵਿਚ ਸਕੇਲ ਦੀਆਂ ਪੰਜ ਕਿਸਮਾਂ ਅਤੇ ਮੀਲੀ ਬਗ ਵੀ ਕਾਫ਼ੀ ਨੁਕਸਾਨ ਕਰਦੀ ਹੈ। ਫਰੂਟ ਫਲਾਈ ਵੀ ਫਲ ਦੇ ਰਸ ਦਾ ਕਾਫ਼ੀ ਹਿੱਸਾ ਖ਼ਰਾਬ ਕਰ ਸਕਦੀ ਹੈ। ਇਨ੍ਹਾਂ ਦੇ ਬਚਾਉ ਲਈ 0.06% ਨਿਕੋਟੀਨ ਸਲਫੇਟ ਜਾਂ 0.025% ਡੀ. ਡੀ. ਟੀ. ਦੀ ਸਪਰੇਅ ਕੀਤੀ ਜਾਂਦੀ ਹੈ।

**ਬੀਮਾਰੀਆਂ ਅਤੇ ਰੋਕਥਾਮ**—ਸੰਗਤਰੇ ਦੀ ਫ਼ਸਲ ਨੂੰ ਉੱਲੀ ਰੋਗ ਅਤੇ ਵਾਇਰਸ ਰੋਗ ਆਮ ਤੌਰ ਤੇ ਲਗਦੇ ਹਨ। ਸਭ ਤੋਂ ਖ਼ਤਰਨਾਕ ਫੁਟ-ਰਾਟ ਬੀਮਾਰੀ ਹੈ। ਕਾਪਰ ਤੱਤ ਵਾਲੇ ਮਿਸ਼ਰਣ ਸਪਰੇਅ ਕਰਨ ਨਾਲ ਇਹ ਬੀਮਾਰੀ ਘੱਟ ਜਾਂਦੀ ਹੈ। ਸਟੋਰੇਜ਼ ਵਿਚ ਵੀ ਉੱਲੀ ਰੋਗ ਕਾਫ਼ੀ ਨੁਕਸਾਨ ਕਰਦੇ ਹਨ। ਇਨ੍ਹਾਂ ਬੀਮਾਰੀਆ ਦੀ ਰੋਕਥਾਮ ਲਈ ਬੋਰਡੋ ਮਿਸ਼ਰਣ ਦਾ ਸਪਰੇਅ ਕਾਫ਼ੀ ਲਾਹੇਵੰਦ ਹੁੰਦਾ ਹੈ।

ਹ. ਪੁ.— ਐਨ. ਬ੍ਰਿ. 16:1021

**ਸੰਗਤੀਆ ਸਿੰਘ** : ਜਦੋਂ ਦਿੱਲੀ ਦੀ ਮੁਗ਼ਲ ਸਰਕਾਰ ਨੇ ਦੇਖਿਆ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਚਲਾਈ ਆਜ਼ਾਦੀ ਦੀ ਲਹਿਰ ਤੋਂ ਪ੍ਰਭਾਵਿਤ ਹੋ ਕੇ ਪਹਾੜੀ ਰਾਜੇ ਵੀ ਸਾਲਾਨਾ ਮਾਲੀਆ ਦੇਣੋਂ ਇਨਕਾਰ ਕਰ ਰਹੇ ਹਨ ਤਾਂ ਮੁਗ਼ਲ ਸਰਕਾਰ ਵਲੋਂ ਕਰ ਵਸੂਲਣ ਲਈ ਹੁਸੈਨ ਖ਼ਾਂ ਨੂੰ ਭੇਜਿਆ ਗਿਆ। ਇਹ ਖ਼ਬਰ ਸੁਣ ਕੇ ਪਹਾੜੀ ਰਾਜਿਆਂ ਨੇ ਗੁਰੂ ਸਾਹਿਬ ਤੋਂ ਸਹਾਇਤਾ ਮੰਗੀ ਤਾਂ ਸਤਿਗੁਰੂ ਨੇ ਕੁਝ ਸਿੱਖ ਸਵਾਰਾਂ ਸਮੇਤ ਭਾਈ ਸੰਗਤੀਆ ਸਿੰਘ ਨੂੰ ਭੇਜਿਆ।

ਇਸ ਨੇ ਰਾਜਾ ਕ੍ਰਿਪਾਲ ਚੰਦ ਕਟੋਚੀਏ ਤੇ ਭੀਮ ਚੰਦ ਕਹਿਲੂਰੀਏ ਦੇ ਦਰਮਿਆਨ ਸੁਲਹ ਸਫ਼ਾਈ ਕਰਵਾ ਕੇ ਸਾਂਝੇ ਦੁਸ਼ਮਣ ਵਿਰੁੱਧ ਰਲ ਕੇ ਸਿੱਝਣ ਦਾ ਪ੍ਰੋਗਰਾਮ ਬਣਾਇਆ। ਕਰਾਰੀ ਟੱਕਰ ਹੋਈ। ਇਸ ਜੰਗ ਵਿਚ ਹੁਸੈਨ ਖ਼ਾਂ ਮਾਰਿਆ ਗਿਆ ਤੇ ਨਾਲ ਹੀ ਭਾਈ ਸੰਗਤੀਆ ਸਿੰਘ ਵੀ ਸ਼ਹੀਦ ਹੋ ਗਿਆ ਜਿਸ ਦਾ ਵਰਨਣ ਗੁਰੂ ਸਾਹਿਬ ਨੇ ਖੁਦ 'ਬਚਿਤ੍ਰ ਨਾਟਕ' ਦੇ 11ਵੇਂ ਅਧਿਆਏ ਵਿਚ ਇਉਂ ਕੀਤਾ ਹੈ :

"ਸਿੰਘ ਸੰਗਤੀਆ ਤਹਾਂ ਪਠਾਏ,"

—ਪਿਆਰਾ ਸਿੰਘ ਪਦਮ

**ਸ਼ਗਨ (ਜੋਤਿਸ਼)** : ਇਹ ਵਿਸ਼ਵਾਸ ਬਹੁਤ ਪ੍ਰਾਚੀਨ ਹੈ ਅਤੇ ਸਾਰੀ ਮਨੁੱਖ ਜਾਤੀ ਵਿਚ ਮਿਲਦਾ ਹੈ ਕਿ ਮਨੁੱਖ ਦੇ ਜੀਵਨ ਵਿਚ ਆਉਣ ਵਾਲੇ ਸੁੱਖ-ਦੁੱਖ ਦੀ ਝਲਕ ਉਸ ਨੂੰ ਚੰਗੀ ਜਾਂ ਭੈੜੀ ਚੀਜ਼ ਦੇ ਦਰਸ਼ਨ ਤੋਂ ਜਾਂ ਕਿਸੇ ਹੋਰ ਤਰ੍ਹਾਂ ਪਹਿਲਾਂ ਹੀ ਮਿਲ ਜਾਂਦੀ ਹੈ। ਕਦੀ ਕਦੀ ਇਸ ਵਿਸ਼ਵਾਸ ਦੇ ਉਲਟ ਵੀ ਭਵਿੱਖ ਦਾ ਅਨੁਮਾਨ ਲਾਇਆ ਜਾਂਦਾ ਹੈ। ਭਵਿੱਖ ਦੇ ਇਸ ਪ੍ਰਕਾਰ ਦੇ ਅਨੁਮਾਨ ਦਾ ਹੀ ਨਾਂ ਸ਼ਗਨ ਵਿਚਾਰ ਹੈ। ਜਿਸ ਚੀਜ਼ ਜਾਂ ਘਟਨਾ ਤੋਂ ਇਹ ਅਨੁਮਾਨ ਕੀਤਾ ਜਾਂਦਾ ਹੈ ਉਸ ਨੂੰ ਸ਼ਗਨ ਆਖਦੇ ਹਨ। ਸ਼ਗਨ 'ਸੰਸਕ੍ਰਿਤ' ('ਸ਼ਕੁਨ'=ਪੰਛੀ) ਸ਼ਬਦ ਤੋਂ ਬਣਿਆ ਜਾਪਦਾ ਹੈ ਕਿਉਂਕਿ ਸ਼ੁਰੂ ਸ਼ੁਰੂ ਵਿਚ ਸ਼ਗਨ ਕੇਵਲ ਪੰਛੀਆਂ ਦੀਆਂ ਹਰਕਤਾਂ ਤੋਂ ਵਿਚਾਰਿਆ ਜਾਂਦਾ ਸੀ ਪਰ ਬਾਅਦ ਵਿਚ ਹੌਲੀ ਹੌਲੀ ਇਸ ਵਿਚਾਰ ਵਿਚ ਹੋਰ ਜਾਨਦਾਰ ਅਤੇ ਬੇਜਾਨ ਚੀਜ਼ਾਂ ਅਤੇ ਪ੍ਰਾਕਿਰਤਕ ਘਟਨਾਵਾਂ ਆਦਿਕ ਵੀ ਸ਼ਾਮਲ ਹੋ ਗਈਆਂ। ਸ਼ਗਨ ਵਿਚਾਰ ਦੇ ਦੋ ਰੂਪ ਹਨ। ਇਕ ਉਹ ਹੈ ਜਿਸ ਵਿਚ ਇਹ ਸਮਝਿਆ ਜਾਂਦਾ ਹੈ ਕਿ ਕੋਈ ਗ਼ੈਬੀ ਤਾਕਤ ਕੋਈ ਸੰਕੇਤ ਕਰਕੇ ਮਨੁੱਖ ਨੂੰ ਉਸ ਦੇ ਭਾਵੀ ਸੁੱਖ-ਦੁੱਖ ਦੀ ਸੂਚਨਾ ਪਹਿਲੇ ਹੀ ਦੇ ਦਿੰਦੀ ਹੈ। ਦੂਜਾ ਉਹ ਹੈ ਜਿਸ ਵਿਚ ਕਿਸੇ ਗ਼ੈਬੀ ਤਾਕਤ ਨੂੰ ਖਿਆਲ ਵਿਚ ਨਹੀਂ ਲਿਆਂਦਾ ਜਾਂਦਾ ਬਲਕਿ ਖ਼ੁਦ ਸ਼ਗਨ ਹੀ ਸੁੱਖ-ਦੁੱਖ ਦਾ ਸੂਚਕ ਮੰਨਿਆ ਜਾਂਦਾ ਹੈ।

'ਸ਼ਗਨ' ਸ਼ਬਦ ਦੇ ਵਿਆਪਕ ਅਰਥ ਵਿਚ ਲੱਛਣ ਅਤੇ ਸਾਮੁਦ੍ਰਿਕ ਚਿੰਨ੍ਹ ਵੀ ਸ਼ਗਨਾਂ ਵਿਚ ਲੈ ਲਏ ਜਾਂਦੇ ਹਨ। ਵਿਆਪਕ ਅਰਥ ਨੂੰ ਹੀ ਧਿਆਨ ਵਿਚ ਰੱਖ ਕੇ ਸ਼ਗਨ ਹੇਠਾਂ ਲਿਖੀਆਂ ਸ਼੍ਰੇਣੀਆਂ ਵਿਚ ਵੰਡੇ ਜਾ ਸਕਦੇ ਹਨ :—

1. **ਮਾਨਸਿਕ**—ਇਸ ਦੇ ਦੋ ਭੇਦ ਹਨ— (ੳ) ਸੁਪਨੇ ਅਤੇ

(ਅ) ਮਨ ਦੀ ਅਵਸਥਾ । ਸੁਪਨੇ ਬਾਰੇ ਕੁਝ ਲੋਕ ਇਹ ਵੀ ਖ਼ਿਆਲ ਕਰਦੇ ਹਨ ਕਿ ਸੁਪਨੇ ਦਾ ਅਰਥ ਉਸ ਦੇ ਸਰੂਪ ਤੋਂ ਉਲਟ ਲਾਉਣਾ ਚਾਹੀਦਾ ਹੈ।

2. **ਸਰੀਰਕ**—ਇਹ ਵੀ ਦੋ ਪ੍ਰਕਾਰ ਦੇ ਹਨ। (ੳ) ਤਤਕਾਲਿਕ (ਵਕਤੀ) ਅਤੇ (ਅ) ਸਥਾਈ। ਕਿਸੇ ਅੰਗ ਦਾ ਫਰਕਣਾ ਜਾਂ ਕਿਸੇ ਅੰਗ ਵਿਚ ਖਾਜ ਦਾ ਹੋਣਾ ਆਦਿ ਸ਼ਗਨ ਹਨ ਜਿਹੜੇ ਸੁੱਖ ਜਾਂ ਦੁੱਖ ਦੀ ਪ੍ਰਾਪਤੀ ਤੋਂ ਕੁਝ ਚਿਰ ਪਹਿਲਾਂ ਪ੍ਰਗਟ ਹੁੰਦੇ ਹਨ, ਤਤਕਾਲਿਕ ਸਰੀਰਕ ਸ਼ਗਨ ਹਨ। ਮਨੁੱਖ ਤੋਂ ਅਭੋਲ ਹੀ ਹੋ ਜਾਣ ਵਾਲੇ ਕੰਮ ਜਿਵੇਂ ਭੋਜਨ ਵੇਲੇ ਖਾਣ ਵਾਲੇ ਦੇ ਹੱਥੋਂ ਅਚਾਨਕ ਲੂਣ ਦਾ ਜ਼ਮੀਨ ਉਤੇ ਡੁਲ੍ਹ ਜਾਣਾ ਆਦਿ ਵੀ ਇਸੇ ਸ਼੍ਰੇਣੀ ਵਿਚ ਆਉਂਦੇ ਹਨ। ਅੰਗਾਂ ਦੀ ਖ਼ਾਸ ਕਿਸਮ ਦੀ ਸ਼ਕਲ ਜਾਂ ਉਨ੍ਹਾਂ ਵਿਚ ਖ਼ਾਸ ਕਿਸਮ ਦੀਆਂ ਰੇਖਾਵਾਂ ਦਾ ਹੋਣਾ ਸਥਾਈ ਸਰੀਰਕ ਸ਼ਗਨ ਹਨ। ਇਨ੍ਹਾਂ ਦੀ ਗਿਣਤੀ 'ਸਾਮੁਦ੍ਰਿਕ' ਚਿੰਨ੍ਹਾਂ ਵਿਚ ਕੀਤੀ ਜਾਂਦੀ ਹੈ।

3. **ਕਿਸੇ ਮਨੁੱਖ ਦੇ ਦਰਸ਼ਨ ਵਾਲਾ ਸ਼ਗਨ**—ਇਹ ਕਈ ਤਰ੍ਹਾਂ ਦਾ ਹੋ ਸਕਦਾ ਹੈ, ਜਿਵੇਂ ਚੂਹੜਾ ਮਿਲੇ ਤਾਂ ਚੰਗਾ, ਬ੍ਰਾਹਮਣ ਜਾਂ ਲੰਬੜਦਾਰ ਮਿਲੇ ਤਾਂ ਭੈੜਾ। ਖਾਲੀ ਘੜਾ ਚੁੱਕੀ ਕੋਈ ਆਦਮੀ ਮਿਲੇ ਤਾਂ ਬੁਰਾ ਹੁੰਦਾ ਹੈ।

ਪਸ਼ੂ ਪੰਛੀ ਇਸ ਸ਼੍ਰੇਣੀ ਵਿਚ ਆਉਂਦੇ ਹਨ ਜਿਵੇਂ ਖ਼ਾਸ ਪਸ਼ੂਆਂ ਅਤੇ ਪੰਛੀਆਂ ਦਾ ਮਿਲਣਾ, ਜਿਵੇਂ ਬਿੱਲੀ ਦਾ ਰਸਤਾ ਕਟ ਜਾਣਾ।

ਯਾਂਤਰਿਕ ਉਪਾਅ—ਇਹ ਮੁੱਖ ਤੌਰ ਤੇ ਦੋ ਪ੍ਰਕਾਰ ਦੇ ਕਹੇ ਜਾ ਸਕਦੇ ਹਨ। (ੳ) ਅਚੇਤ ਅਵਸਥਾ ਵਿਚ ਸਰੀਰ ਦੇ ਕਿਸੇ ਅੰਗ ਤੋਂ ਮਨ ਦਾ ਸ਼ਾਸਨ ਹਟਾ ਕੇ ਉਸ ਦੁਆਰਾ ਕਿਰਿਆ ਕਰਨਾ, ਅਤੇ (ਅ) ਜੂਆ ਜਾਂ ਲਾਟਰੀ ਵਰਗਾ ਕੋਈ ਉਪਾਅ ਜਿਸ ਨੂੰ 'ਇਤਫ਼ਾਕ ਦੀ ਗੱਲ' ਵੀ ਆਖਦੇ ਹਨ।

4. **ਪ੍ਰਾਕਿਰਤਕ ਘਟਨਾਵਾਂ**—ਇਸ ਦੇ ਵੀ ਦੋ ਭੇਦ ਹਨ— (ੳ) ਸੂਰਜ, ਚੰਦ ਆਦਿ ਗ੍ਰਹਿਆਂ ਦੀ ਸਥਿਤੀ ਜੋ ਫਲਿਤ ਜੋਤਿਸ਼ ਦੇ ਅਧਿਐਨ ਦਾ ਵਿਸ਼ਾ ਹੈ, ਅਤੇ (ਅ) ਕਿਸੇ ਤਾਰੇ ਦਾ ਡੁੱਬਣਾ ਜਾਂ ਕਿਸੇ ਨਵੀਨ ਤਾਰੇ ਦਾ ਪ੍ਰਗਟ ਹੋਣਾ, ਭੂਚਾਲ ਆਦਿਕ।

5. **ਫੁਟਕਲ**—ਇਸ ਸ਼੍ਰੇਣੀ ਵਿਚ ਬਾਕੀ ਹੋਰ ਕਈ ਤਰ੍ਹਾਂ ਦੇ ਸ਼ਗਨ ਰੱਖੇ ਜਾ ਸਕਦੇ ਹਨ। ਉਦਾਹਰਣ ਲਈ ਕਿਸੇ ਮੁਸੀਬਤ ਨੂੰ ਆਉਣ ਵਾਲੀ ਦੂਜੀ ਮੁਸੀਬਤ ਦਾ ਸੂਚਕ ਸਮਝਣਾ ਆਦਿ।

ਦੂਜੇ ਦੇਸ਼ਾਂ ਦੀ ਤਰ੍ਹਾਂ ਭਾਰਤ ਵਿਚ ਵੀ ਸ਼ਗਨਾਂ ਦਾ ਵਿਚਾਰ ਬਹੁਤ ਪ੍ਰਾਚੀਨ ਕਾਲ ਤੋਂ ਤੁਰਿਆ ਆਉਂਦਾ ਹੈ। ਵੈਦਿਕ ਸਾਹਿਤ ਦੇ ਅਨੇਕ ਗ੍ਰੰਥਾਂ ਵਿਚ ਇਹ ਵਿਚਾਰ ਮੌਜੂਦ ਹੈ। ਰਿਗਵੇਦ ਵਿਚ (ਮੰਡਲ 2, ਸੂਕਤ 42-43; ਮੰਡਲ 10, ਸੂਕਤ 165) ਕਬੂਤਰਾਂ ਅਤੇ ਉੱਲੂਆਂ ਨੂੰ ਮੌਤ ਦੇ ਦੂਤ ਕਿਹਾ ਗਿਆ ਹੈ। ਸੁਪਨੇ ਦੇ ਫਲ ਵਿਚ ਵਿਸ਼ਵਾਸ ਦਾ ਵਿਚਾਰ ਵੀ ਰਿਗਵੇਦ ਵਿਚ (ਮੰਡਲ 8, ਸੂਕਤ 47 ਮੰਤਰ 15-17) ਮਿਲਦਾ ਹੈ। ਐਤਰੇਯ ਆਰਣਿਅਕ ਵਿਚ (ਆਰਣਿਅਕ 3, ਅਧਿਆਇ 2, ਖੰਡ 4) ਮੌਤ ਦੇ ਸੂਚਕ ਸੁਪਨਿਆਂ ਦਾ ਵਰਣਨ ਹੈ। ਅਥਰਵ ਵੇਦ ਨਾਲ ਸਬੰਧਤ 'ਕੌਸ਼ਿਕ ਸੂਤਰ' ਦੇ 13ਵੇਂ ਅਧਿਆਇ ਅਤੇ ਸਾਮਵੇਦ ਦੇ 'ਸ਼ਡਿਵਿੰਸ਼ ਬ੍ਰਾਹਮਣ' ਦੇ ਅੰਤਿਮ ਅਧਿਆਇ 'ਅਦਭੁਤ ਬ੍ਰਾਹਮਣ' ਵਿਚ ਤਰ੍ਹਾਂ ਤਰ੍ਹਾਂ ਦੇ ਸ਼ਗਨਾਂ ਦਾ ਜ਼ਿਕਰ ਹੈ। ਪ੍ਰਾਕਿਰਤੀ ਦੇ ਸਾਧਾਰਨ ਨਿਯਮਾਂ ਦੇ ਵਿਰੁੱਧ ਹੋਣ ਵਾਲੀਆਂ ਘਟਨਾਵਾਂ ਦਾ ਨਾਂ 'ਅਦਭੁਤ' ਹੈ। ਇਸ ਬ੍ਰਾਹਮਣ ਵਿਚ ਉਸੇ ਪ੍ਰਕਾਰ ਦੀਆਂ ਘਟਨਾਵਾਂ ਦਾ ਬਿਆਨ ਹੈ। ਇਸੇ ਲਈ ਇਸ ਦਾ ਨਾਂ ਅਦਭੁਤ ਬ੍ਰਾਹਮਣ ਹੈ। ਸ਼ਗਨਾਂ ਤੋਂ ਸੂਚਿਤ ਹੋਣ ਵਾਲਿਆਂ ਕਸ਼ਟਾਂ ਦੇ ਨਿਵਾਰਨ ਦੇ ਉਪਾਅ ਵੀ ਇਨ੍ਹਾਂ ਗ੍ਰੰਥਾਂ ਵਿਚ ਦੱਸੇ ਗਏ ਹਨ। ਹੌਲੀ ਹੌਲੀ ਕਸ਼ਟਾਂ ਦੇ ਨਿਵਾਰਨ ਦੇ ਉਪਾਅ ਦੱਸਣ ਦਾ ਵਿਚਾਰ ਲੁਪਤ ਹੁੰਦਾ ਗਿਆ ਅਤੇ ਸ਼ਗਨਾਂ ਤੋਂ ਕੇਵਲ ਭਵਿੱਖ ਦੱਸਣ ਦਾ ਹੀ ਰਿਵਾਜ ਜਾਰੀ ਰਿਹਾ। ਫਿਰ ਵੀ ਸ਼ਗਨਾਂ ਤੋਂ ਸੂਚਿਤ ਹੋਣ ਵਾਲੇ ਕਸ਼ਟਾਂ ਦੇ ਨਿਵਾਰਨ ਦੇ ਉਪਾਅ ਦੱਸਣ ਦੀ ਗੱਲ ਬਿਲਕੁਲ ਅੱਖੋਂ ਉਹਲੇ ਨਹੀਂ ਹੋਈ। ਇਹ ਅੱਜ ਤਕ ਵੀ ਚਲਦੀ ਹੈ। ਅਥਰਵ ਵੇਦ ਨਾਲ ਸਬੰਧਤ '72 ਪਰਿਸ਼ਿਸ਼ਟ' ਵਿਚ ਆਕਾਸ਼ ਵਿਚ ਹੋਣ ਵਾਲੀਆਂ ਪ੍ਰਾਕਿਰਤਿਕ ਘਟਨਾਵਾਂ ਤੋਂ ਭਵਿੱਖ ਦੱਸਣ ਦਾ ਜ਼ਿਕਰ ਹੈ। ਉਥੇ ਉਨ੍ਹਾਂ ਤੋਂ ਸੂਚਿਤ ਹੋਣ ਵਾਲਿਆਂ ਕਸ਼ਟਾਂ ਦੇ ਨਿਵਾਰਨ ਦੇ ਉਪਾਅ ਨਹੀਂ ਦਸੇ ਗਏ। '72 ਪਰਿਸ਼ਿਸ਼ਟ' ਦੀ ਰਚਨਾ ਦੇ ਸਮੇਂ ਤੋਂ ਸ਼ਗਨ ਵਿਚਾਰ ਦੇ ਵਿਕਾਸ ਦਾ ਦੂਜਾ ਪੜਾਅ ਆਰੰਭ ਹੁੰਦਾ ਸਮਝਿਆ ਗਿਆ ਹੈ। ਸ਼ਗਨਾਂ ਦਾ ਵਿਚਾਰ ਗ੍ਰਹਿ ਸੂਤਰਾਂ ਅਤੇ ਬਾਲਮੀਕੀ ਰਾਮਾਇਣ (3/57, 5/27, 6/10) ਭਾਗਵਤ ਪੁਰਾਣ (1/14) ਆਦਿ ਗ੍ਰੰਥਾਂ ਵਿਚ ਵੀ ਮਿਲਦਾ ਹੈ। ਭਾਰਤ ਵਿਚ ਈਸਵੀ ਸੰਨ ਦੇ ਸ਼ੁਰੂ ਦੀਆਂ ਸ਼ਤਾਬਦੀਆਂ ਵਿਚ ਯੂਨਾਨੀ ਗਣਿਤ ਅਤੇ ਫਲਿਤ ਜੋਤਿਸ਼ ਦਾ ਅਧਿਐਨ ਆਰੰਭ ਹੋਇਆ। ਇਸੇ ਵੇਲੇ ਸ਼ਗਨ ਵਿਚਾਰ ਤੋਂ ਧਰਮ ਦੀ ਭਾਵਨਾ ਜੁਦਾ ਹੋ ਗਈ ਅਤੇ ਭਾਰਤ ਵਾਸੀਆਂ ਨੇ ਯੂਨਾਨੀ ਗਣਿਤ ਅਤੇ ਫਲਿਤ ਜੋਤਿਸ਼ ਵਿਚ ਜੋਤਿਸ਼ ਦੀ ਤੀਜੀ ਸ਼ਾਖਾ ਸ਼ਗਨ ਵਿਚਾਰ ਨੂੰ ਵੀ ਜਿਸ ਦੇ ਤਿੰਨ ਵਿਭਾਗ-ਨਮਿਤ, ਮਹੂਰਤ ਅਤੇ ਸਾਮੁਦ੍ਰਿਕ ਸਨ, ਜੋੜ ਦਿੱਤਾ। ਉਸ ਸਮੇਂ ਤੋਂ ਸ਼ਗਨ ਵਿਚਾਰ ਜੋ ਉਸ ਤੋਂ ਪਹਿਲਾਂ ਖ਼ਾਸ ਕਰ ਕੇ ਅਥਰਵ ਵੇਦ ਦੇ ਵਿਦਵਾਨ ਪੁਰੋਹਤ ਦੇ ਅਧਿਐਨ ਦਾ ਵਿਸ਼ਾ ਸੀ, ਜੋਤਿਸ਼ੀ ਦੇ ਅਧਿਐਨ ਦਾ ਵਿਸ਼ਾ ਬਣ ਗਿਆ ਹੈ। ਭਾਰਤ ਵਿਚ ਇਸ ਵਿਸ਼ੇ ਦੀਆਂ ਜਿਹੜੀਆਂ ਪੁਸਤਕਾਂ ਅੱਜਕੱਲ੍ਹ ਲਭਦੀਆਂ ਹਨ, ਉਨ੍ਹਾਂ ਵਿਚੋਂ ਵਰਾਹਮਿਹਿਰ (ਜਨਮ 490 ਈ.) ਦੀ ਲਿਖੀ 'ਵਾਰਾਹੀ ਸੰਘਤਾ' ਹੀ ਪ੍ਰਾਚੀਨ ਹੈ ਪਰ ਉਸ ਵਿਚ ਅਸਿਤ ਦੇਵਲ ਗਰਗ, ਵ੍ਰਿਧ ਗਰਗ, ਨਾਰਦ ਅਤੇ ਪਰਾਸ਼ਰ ਦਾ ਉਲੇਖ ਹੈ। ਇਨ੍ਹਾਂ ਵਿਚੋਂ ਵ੍ਰਿਧ ਗਰਗ ਸ਼ਾਇਦ ਉਹੀ ਗਰਗ ਹੈ ਜਿਸ ਨੂੰ ਮਹਾਭਾਰਤ ਵਿਚ ਰਾਜਾ ਪ੍ਰਿਥ ਦਾ ਜੋਤਿਸ਼ੀ ਕਿਹਾ ਗਿਆ ਹੈ। ਉਸ ਦੀ ਸੰਘਤਾ ਅੱਜਕੱਲ੍ਹ ਮਿਲਦੀ ਨਹੀਂ ਪਰ ਸਮਝਿਆ ਜਾਂਦਾ ਹੈ ਕਿ ਸ਼ਾਇਦ ਉਸ ਵਿਚ ਗਣਿਤ ਜੋਤਿਸ਼ ਦੀ ਥਾਂ ਫਲਿਤ ਜੋਤਿਸ਼ ਦਾ ਹੀ ਵਿਸ਼ਾ ਵਧੀਕ ਹੋਵੇ। (ਵੇਖੋ ਡਾ. ਗੋਰਖ ਪ੍ਰਸਾਦ ਰਚਿਤ ਭਾਰਤੀਯ ਜੋਤਿਸ਼ ਕਾ ਇਤਿਹਾਸ ਪੰਨਾ 80)। 'ਵਾਰਾਹੀ ਸੰਘਤਾ' ਵਿਚ ਲਗਾਤਾਰ ਗਿਆਰਾਂ ਅਧਿਆਇਆਂ ਵਿਚ ਵਿਸਥਾਰ ਨਾਲ ਸ਼ਗਨਾਂ ਉੱਤੇ ਵਿਚਾਰ ਦਿੱਤੇ ਗਏ ਹਨ। ਉਥੇ ਮਮੋਲਾ ਆਦਿ ਪੰਛੀਆਂ ਦੇ ਦਰਸ਼ਨ ਦਾ ਫਲ ਦਸਿਆ ਗਿਆ ਹੈ। ਵਰਾਹਮਿਹਿਰ ਨੇ ਆਪਣੇ ਦੂਜੇ ਗ੍ਰੰਥ 'ਯੋਗ ਯਾਤਰਾ' ਵਿਚ ਵੀ ਸ਼ਗਨਾਂ ਉਤੇ ਵਿਸਥਾਰ ਨਾਲ ਲਿਖਿਆ ਹੈ।

ਬੋਧੀ ਸਾਹਿਤ ਦਸਦਾ ਹੈ ਕਿ ਬੁੱਧ ਦੇ ਵੇਲੇ ਲੋਕਾਂ ਦਾ ਸ਼ਗਨਾਂ ਉੱਤੇ ਬੜਾ ਵਿਸ਼ਵਾਸ ਸੀ। ਬੁੱਧ ਨੇ ਇਸ ਦੇ ਵਿਰੁੱਧ ਵੀ ਉਪਦੇਸ਼ ਦਿੱਤਾ ਹੈ ਪਰ ਇਹ ਵਿਸ਼ਵਾਸ ਦੂਰ ਨਹੀਂ ਹੋਇਆ। ਇਹ ਬੁੱਧ ਦੇ ਪੈਰੋਕਾਰਾਂ ਅਤੇ ਭਗਤਾਂ ਵਿਚ ਵੀ ਫੈਲਦਾ ਗਿਆ। ਇਹ ਲੋਕ ਮੰਨਦੇ ਹਨ ਕਿ ਬੁੱਧ ਦਾ ਸ਼ਰੀਰ 'ਮਹਾਂਪੁਰਸ਼ ਦੇ 32 ਲੱਛਣਾਂ' ਅਤੇ ਹੋਰ '80 ਸ਼ੁਭ ਲੱਛਣਾਂ ਨਾਲ ਯੁਕਤ ਸੀ। ਇਹ ਵਿਸ਼ਵਾਸ ਜੈਨੀਆਂ ਵਿਚ ਵੀ ਪ੍ਰਚਲਿਤ ਹੈ। ਜੈਨ ਲੇਖਕ ਭਦ੍ਰਬਾਹੂ ਦੇ 'ਕਲਪ ਸੂਤਰ' (1.64) ਵਿਚ ਅੱਠ ਪ੍ਰਕਾਰ ਦੇ ਸ਼ਗਨਾਂ ਦਾ ਜ਼ਿਕਰ ਹੈ। ਟੀਕਾਕਾਰ ਦੇ ਅਨੁਸਾਰ ਉਹ ਕਿਸਮਾਂ ਇਹ ਹਨ :— 1. ਦਿਵਿਆ, 2. ਉਪਦੇਸ਼, 3. ਆਕਾਸ਼ ਨਾਲ ਸਬੰਧਤ, 4. ਭੂਮੀ ਨਾਲ ਸਬੰਧਤ, 5. ਮਨੁੱਖ ਦੇ ਅੰਗਾਂ ਨਾਲ ਸਬੰਧਤ, 6. ਮਨੁੱਖ ਦੇ ਸਾਹ ਨਾਲ ਸਬੰਧਤ, 7. ਲੱਛਣ ਅਤੇ 8. ਵਿਅੰਜਨ।

ਉਪਰ ਜ਼ਿਕਰ ਕੀਤੇ ਗ੍ਰੰਥਾਂ ਤੋਂ ਇਲਾਵਾ ਹੇਠ ਲਿਖੇ ਵੈਦਿਕ ਗ੍ਰੰਥਾਂ ਵਿਚ ਸ਼ਗਨਾਂ ਦਾ ਵਿਚਾਰ ਹੈ :—

1. ਐਤਰੇਯ ਬ੍ਰਾਹਮਣ (2-15-14), 2. ਸ਼ਤਪਥ ਬ੍ਰਾਹਮਣ (3.3,4.11), 3. ਅਥਰਵ ਵੇਦ ਦਾ ਕੌਸ਼ਿਕ ਸੂਤਰ (46, 9), 4. ਸਾਮ ਵਿਧਾਨ ਬ੍ਰਾਹਮਣ (3, 4), 5. ਆਸ਼ਵਲਾਯਨ ਗ੍ਰਿਹਿ ਸੂਤਰ (1, 5, 4-5), 6. ਗੋਭਿਲ ਗ੍ਰਿਹਿ ਸੂਤਰ (2.1-3-.9), 7. ਆਪ-ਸਤੰਬ ਗ੍ਰਿਹਿ ਸੂਤਰ (3, 14-17), 8. ਮਾਨਵ ਗ੍ਰਿਹਿ ਸੂਤਰ (1, 7, 9-10), 9. ਕਾਠਕ ਗ੍ਰਿਹਿ ਸੂਤਰ (14), 10. ਭਾਰਦਵਾਜ ਗ੍ਰਿਹਿ ਸੂਤਰ (1, 11)।

ਵਰਾਹਮਿਹਿਰ ਤੋਂ ਬਾਅਦ ਫਲਿਤ ਜੋਤਿਸ਼ ਉੱਤੇ ਲਿਖੇ ਗਏ ਅਨੇਕ ਗ੍ਰੰਥਾਂ ਵਿਚੋਂ ਪ੍ਰਾਚੀਨ ਵਿਸ਼ੇਸ਼ ਇਹ ਹਨ :—

1. ਰਾਜਾ ਲਕਸ਼ਮਣ ਸੈਨ : ਅਦਭੁਤ ਸਾਗਰ (ਈਸਵੀ 12ਵੀਂ ਸ਼ਤਾਬਦੀ ਦਾ ਉਤਰਾਰਧ) 2. ਜਗਦਦੇਵ (ੳ) ਸਮੁਦ੍ਰਤਿਲਕ (ਅ) ਸਵਪਨ ਚਿੰਤਾਮਣੀ (ਦੋਵੇਂ ਈਸਵੀ 12ਵੀਂ ਸ਼ਤਾਬਦੀ ਦਾ ਉਤਰਾਰਧ 3. ਨਰ ਹਰੀ : ਨਰਪਤੀ ਜਯਚਰਿਆ-ਸਵਰੋਦਯ (ਈਸਵੀ 12ਵੀਂ ਸ਼ਤਾਬਦੀ ਦਾ ਉਤਰਾਰਧ) 4. ਭੰਜਨ ਸ਼ਰਮਾ : ਰਮਲ ਰਹਸਿਅੰ ਆਧੁਨਿਕ ਇਤਿਹਾਸਕ ਗ੍ਰੰਥ :—

1. ਏ. ਬੀ. ਕੀਥ: ਹਿਸਟਰੀ ਆਫ਼ ਸੰਸਕ੍ਰਿਤ ਲਿਟਰੇਚਰ (ਜੋਤਿਸ਼ਪ੍ਰਕਰਨ) 2. ਗੋਰਖ ਪ੍ਰਸਾਦ : ਭਾਰਤੀਯ ਜੋਤਿਸ਼ ਕਾ ਇਤਿਹਾਸ (ਹਿੰਦੀ) 3. ਸ਼ੰਕਰ ਬਾਲ ਕ੍ਰਿਸ਼ਨ ਦੀਕਸ਼ਿਤ: ਭਾਰਤੀਯ ਜੋਤਿਸ਼ (ਮਰਾਠੀ, ਹਿੰਦੀ ਅਨੁਵਾਦ ਕਰਤਾ ਸ਼ਿਵਨਾਥ ਝਾਰਖੰਡੀ)।

—ਸੁਰਤੀ ਕਾਂਤ

**ਸੰਗਨੇਰ** : ਇਹ ਸ਼ਹਿਰ ਰਾਜਸਥਾਨ ਰਾਜ (ਭਾਰਤ) ਦੇ ਜੈਪੁਰ ਜ਼ਿਲ੍ਹੇ ਵਿਚ ਅਮਾਨਿਸ਼ਾਹ ਨਦੀ ਦੇ ਕੰਢੇ ਜੈਪੁਰ ਸ਼ਹਿਰ ਦੇ 11 ਕਿ.ਮੀ. ਦੱਖਣ ਵੱਲ ਸਥਿਤ ਹੈ। ਇਥੇ ਇਕ ਪੁਰਾਣਾ ਮਹਿਲ ਹੈ ਜਿਸ ਵਿਚ ਸ਼ਹਿਨਸ਼ਾਹ ਅਕਬਰ ਰਿਹਾ ਕਰਦਾ ਸੀ। ਇਸ ਮਹਿਲ ਵਿਚ ਇਕ ਹਸਪਤਾਲ ਵੀ ਹੈ। ਸ਼ਹਿਰ ਦੇ ਗਿਰਦ ਚਾਰ ਦੀਵਾਰੀ ਹੈ। ਇਥੇ ਕਈ ਜੈਨ ਮੰਦਰ ਹਨ ਜਿਨ੍ਹਾਂ ਵਿਚੋਂ ਇਕ ਸੰਗਮਰਮਰ ਦਾ ਬਣਿਆ ਹੋਇਆ ਹੈ ਅਤੇ ਦਸਿਆ ਜਾਂਦਾ ਹੈ ਕਿ ਇਹ ਇਕ ਹਜ਼ਾਰ ਸਾਲ ਪੁਰਾਣਾ ਹੈ।

ਇਹ ਸ਼ਹਿਰ ਛੀਂਟ (ਕਪੜਾ) ਬਣਾਉਣ ਲਈ ਮਸ਼ਹੂਰ ਰਿਹਾ ਹੈ। ਅਮਾਨਿਸ਼ਾਹ ਦਰਿਆਂ ਦਾ ਪਾਣੀ ਛੀਂਟ ਰੰਗਣ ਲਈ ਬਹੁਤ ਲਾਭਦਾਇਕ ਹੈ। ਪਹਿਲੇ ਪਹਿਲ ਇਥੇ ਦੇਸੀ ਢੰਗ ਨਾਲ ਕਾਗਜ਼ ਵੀ ਤਿਆਰ ਹੁੰਦਾ ਸੀ।

ਆਬਾਦੀ—36,463 (1991)

26° 45′ ਉ. ਵਿਥ.; 75° 45′ ਪੂ. ਲੰਬ.

ਹ.ਪੁ.—ਇੰਪ. ਗ. ਇੰਡ. 22: 50; ਗ. ਇੰਡ. ਪਾਕਿ.

**ਸੰਗਮਨੇਰ** : ਭਾਰਤ ਦੇ ਮਹਾਰਾਸ਼ਟਰ ਰਾਜ ਦੇ ਅਹਿਮਦਨਗਰ ਜ਼ਿਲ੍ਹੇ ਵਿਚ ਇਸੇ ਹੀ ਨਾਂ ਦੇ ਤਅੱਲੁਕੇ ਦਾ ਸਦਰ ਮੁਕਾਮ ਹੈ। ਇਹ ਅਹਿਮਦਨਗਰ ਤੋਂ 79 ਕਿ. ਮੀ. ਉੱਤਰ-ਪੱਛਮ ਵੱਲ ਸਥਿਤ ਹੈ। ਸੰਨ 1860 ਵਿਚ ਇਥੇ ਮਿਉਂਸਪਲ ਕਮੇਟੀ ਕਾਇਮ ਹੋਈ ਸੀ।

ਇਥੇ ਸੂਤ, ਬਾਜਰੇ, ਲੂਣ, ਚੌਲ, ਰੇਸ਼ਮ ਆਦਿ ਦਾ ਵਪਾਰ ਹੁੰਦਾ ਹੈ।

19° 34′ ਉ. ਵਿਥ.; 74° 13′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22:50

**ਸੰਗਮਰਮਰ** : (ਫਾ : ਸੰਗ = ਪੱਥਰ + ਮਰਮਰ = ਚਿੱਟਾ) ਸੰਗਮਰਮਰ ਉੱਚ ਕੋਟੀ ਦੀਆਂ ਇਮਾਰਤਾਂ ਅਤੇ ਬੁੱਤ ਬਣਾਉਣ ਲਈ ਵਰਤੀ ਜਾਣ ਵਾਲੀ ਇਕ ਰੂਪਾਂਤਰਿਤ ਚਟਾਨ ਹੈ। ਇਹ ਰਵੇਦਾਰ ਚਟਾਨ ਹੁੰਦੀ ਹੈ ਜੇਕਰ ਸ਼ੁੱਧ ਹੋਵੇ ਤਾਂ ਸਾਰੀ ਦੀ ਸਾਰੀ ਚੂਨੇ ਦੇ ਕਾਰਬੋਨੇਟਾਂ ਜਾਂ ਕੈਲਸੀਅਮ ਕਾਰਬੋਨੇਟ ਦੀ ਹੀ ਹੁੰਦੀ ਹੈ ਜਿਸ ਨੂੰ ਚੂਨੇ ਦੇ ਪੱਥਰ ਦਾ ਆਧਾਰ ਕਿਹਾ ਜਾਂਦਾ ਹੈ। ਕਈ ਚੂਨੇ ਦੇ ਪੱਥਰ ਜਦੋਂ ਰਗੜੇ ਜਾਂਦੇ ਹਨ ਤਾਂ ਲਿਸ਼ਕਦੇ ਹੋਏ ਬਹੁਤ ਸੁੰਦਰ ਲਗਦੇ ਹਨ।

**ਰਚਨਾ ਅਤੇ ਭੌਤਿਕ ਲੱਛਣ**—ਅਸਲੀ ਸੰਗਮਰਮਰ ਇਕ ਰੁਪਾਂਤਰਿਤ ਰਵੇਦਾਰ ਚੂਨੇ ਦਾ ਪੱਥਰ ਹੁੰਦਾ ਹੈ, ਜਿਹੜਾ ਗਰਮੀ ਅਤੇ ਦਬਾਉ ਜਾਂ ਦੋਵਾਂ ਦੇ ਅਸਰ ਹੇਠ ਅਜਿਹਾ ਰੂਪ ਧਾਰਨ ਕਰ ਲੈਂਦਾ ਹੈ। ਇਕ ਸ਼ੁੱਧ ਸੰਗਮਰਮਰ ਦੀ ਰਚਨਾ ਇਸ ਪ੍ਰਕਾਰ ਹੁੰਦੀ ਹੈ :—

- ਚੂਨਾ, ਕੈਲਸੀਅਮ ਆੱਕਸਾਈਡ = 56 ਪ੍ਰਤਿਸ਼ਤ

ਕਾਰਬਨ ਡਾਈਆਕਸਾਈਡ = 44 ਪ੍ਰਤਿਸ਼ਤ

ਪਰ ਮੂਲ ਰੂਪ ਵਿਚ ਚਿੱਟਾ ਸੰਗਮਰਮਰ ਵੀ ਪੂਰੀ ਤਰ੍ਹਾਂ ਸ਼ੁੱਧ ਨਹੀਂ ਹੁੰਦਾ। ਧਾਰੀਆਂ ਅਤੇ ਚਿਤਕਬਰਾਪਣ ਇਸ ਉੱਤੇ ਲੋਹੇ ਅਤੇ ਦੂਜੇ ਰਸਾਇਣਿਕ ਕਿਰਿਆ ਕਾਰਨ ਹੁੰਦਾ ਹੈ। ਕੁਆਰਾਟਜ਼, ਅਬਰਕ, ਗ੍ਰੈਫ਼ਾਈਟ, ਪਾਇਰਾਈਟ ਅਤੇ ਲੋਹੇ ਦੇ ਆੱਕਸਾਈਡ ਆਦਿ ਖਣਿਜ ਹਨ, ਜਿਨ੍ਹਾਂ ਕਰਕੇ ਸੰਗਮਰਮਰ ਕਈ ਰੰਗਾਂ ਵਿਚ ਮਿਲਦਾ ਹੈ। ਇਹ ਖਣਿਜ ਆਮ ਕਰਕੇ ਧਰਤੀ ਵਿਚ ਅਸ਼ੁੱਧੀਆਂ ਦੇ ਰੂਪ ਵਿਚ ਹੁੰਦੇ ਹਨ, ਜਿਵੇਂ ਧਰਤੀ ਦੀ ਗਰਮੀ ਕਰਕੇ ਕੈਲਸਾਈਟ ਵਿਚੋਂ ਕਾਰਬਨ ਡਾਈਅੱਕਸਾਈਡ ਨਿਕਲ ਜਾਂਦੀ ਹੈ ਅਤੇ ਬਾਕੀ ਕੈਲਸੀਅਮ ਅੱਕਸਾਈਡ ਕੁਆਰਟਜ਼ ਨਾਲ ਕਿਰਿਆ ਕਰਕੇ ਵੂਲੈੱਸਟੋਨਾਈਟ (ਕੈਲਸੀਅਮ ਸਿਲੀਕੇਟ) ਬਣਾਉਂਦਾ ਹੈ।

ਕੈਲਸਾਈਟ + ਕੁਆਰਟਜ਼ → ਵੂਲੈੱਸਟੋਨਾਈਟ + ਕਾਰਬਨ ਡਾਈਅੱਕਸਾਈਡ

ਜੇਕਰ ਇਸ ਸਮੀਕਰਨ ਦਾ ਧਿਆਨ ਨਾਲ ਅਧਿਐਨ ਕੀਤਾ ਜਾਵੇ ਤਾ ਸਿੱਧ ਕੀਤਾ ਜਾ ਸਕਦਾ ਹੈ ਕਿ ਇਹ ਕਿਰਿਆ ਲਗਭਗ 450° ਸੈਂ. ਤਾਪਮਾਨ ਉੱਤੇ ਹੁੰਦੀ ਹੈ। ਵਪਾਰਕ ਤੌਰ ਤੇ ਵਰਤੇ ਜਾਣ ਵਾਲੇ ਸੰਗਮਰਮਰ ਦੀ ਸਾਪੇਖਕ ਘਣਤਾ 2.70 ਅਤੇ ਦਬੀਣ ਯੋਗਤਾ ਲਗਭਗ 730 ਕਿ. ਗ੍ਰਾ. ਪ੍ਰਤਿ ਵਰਗ ਸੈਂ. ਮੀ. ਹੁੰਦੀ ਹੈ ਇਹ ਖ਼ਾਸ ਤੇਜ਼ਾਬੀ ਗੈਸਾਂ ਦੇ ਅਸਰ ਹੇਠ ਖੁਰ ਕੇ ਛੇਤੀ ਖ਼ਰਾਬ ਹੋ ਜਾਂਦਾ ਹੈ ਪਰ ਛਾਂ ਅਤੇ ਖ਼ੁਸ਼ਕ ਥਾਂ ਉੱਤੇ ਸੰਗਮਰਮਰ ਕਦੇ ਵੀ ਖ਼ਰਾਬ ਨਹੀਂ ਹੁੰਦਾ।

**ਸੰਗਮਰਮਰ ਦੀਆਂ ਕਿਸਮਾਂ ਅਤੇ ਉਨ੍ਹਾਂ ਦੀ ਵਰਤੋਂ**—ਵਪਾਰਕ ਤੌਰ ਤੇ ਸੰਗਮਰਮਰ ਤਿੰਨ ਤਰ੍ਹਾਂ ਦੇ ਹੁੰਦੇ ਹਨ। ਡੋਲਮਾਈਟ ਜਾਂ ਹਾਈ ਕੈਲਸੀਅਮ ਦੀ ਕਿਸਮ ਦਾ ਸੰਗਮਰਮਰ ਆਮ ਕਰਕੇ ਪ੍ਰਤਿਸਥਾਪਨ ਵਿਧੀ ਰਾਹੀਂ ਬਣਦਾ ਹੈ। ਆਨਿਕਸ ਅਤੇ ਸਰਪੈਂਟਾਈਨ ਸੰਗਮਰਮਰ ਦੀ ਦੂਜੀ ਕਿਸਮ ਹੈ। ਆਨਿਕਸ ਸੰਗਮਰਮਰ ਰਵੇਦਾਰ, ਪਾਰਦੀਪਤ ਚਟਾਨ ਹੁੰਦੀ ਹੈ ਜਿਹੜੀ ਕਿ ਚੂਨੇ ਦੇ ਕਾਰਬੋਨੇਟ ਉੱਤੇ ਠੰਢਾ ਪਾਣੀ ਟਪਕਣ ਨਾਲ ਬਣਦੀ ਰਹਿੰਦੀ ਹੈ। ਸਰਪੈਂਟਾਈਨ ਸੰਗਮਰਮਰ ਬਹੁਤ ਜ਼ਿਆਦਾ ਮਾਤਰਾ ਵਿਚ ਮਿਲਦਾ ਹੈ। ਇਹ ਦਾਣੇਦਾਰ ਅਤੇ ਮੈਗਨੀਸ਼ੀਅਮ ਦੇ ਜਲਮਈ ਸਿਲੀਕੇਟ ਹੁੰਦੇ ਹਨ। ਇਸ ਦੀ ਵਰਤੋਂ ਫੁੱਲਦਾਨ ਅਤੇ ਸਜਾਵਟੀ ਕੰਮ ਲਈ ਕੀਤੀ ਜਾਂਦੀ ਹੈ। ਮੂਰਤੀਯੋਗ ਸੰਗਮਰਮਰ, ਸੰਗਮਰਮਰ ਦੀ ਤੀਜੀ ਕਿਸਮ ਹੈ ਜਿਹੜੀ ਕਿ ਸ਼ੁੱਧ ਚਿੱਟੀ ਅਤੇ ਸਮ-ਅੰਗੀ ਹੁੰਦੀ ਹੈ। ਇਹ ਇਕੋ ਹੀ ਸ਼ੇਡ ਵਿਚ ਅਤੇ ਧੱਬੇ ਜਾਂ ਦੋਸ਼ ਰਹਿਤ ਹੋਣੀਆਂ ਚਾਹੀਦੀਆਂ ਹਨ। ਚੰਗੇ ਇਮਾਰਤੀ ਕੰਮ ਲਈ ਵਰਤੇ ਜਾਣ ਵਾਲਾ ਸੰਗਮਰਮਰ ਯੋਗ

ਪੀਹਣ-ਸਮਰੱਥਾ; ਘੱਟ ਸੋਖ਼ਣ ਸਕਤੀ ਅਤੇ ਇਕਸਾਰ ਪਸਾਰ-ਗੁਣਾਂਕ ਵਾਲਾ ਹੋਣਾ ਚਾਹੀਦਾ ਹੈ।

**ਸੋਮੇ**—ਆਮ ਸੰਗਮਰਮਰ ਬਿਲਕੁਲ ਦੁੱਧ ਵਰਗਾ ਚਿੱਟਾ, ਸਾਫ਼ ਅਤੇ ਚਮਕੀਲਾ ਹੁੰਦਾ ਹੈ, ਅਜਿਹਾ ਸੰਗਮਰਮਰ ਪੈਰੋਸ ਟਾਪੂ ਵਿਚ ਮਿਲਦਾ ਸੀ। ਅੱਜਕੱਲ੍ਹ ਇਟਲੀ ਦੇ ਕੈਰਾਰਾ ਨਾਮੀ ਸਥਾਨ ਤੋਂ ਵੀ ਮਿਲਦਾ ਹੈ। ਫਰਾਂਸ, ਇੰਗਲੈਂਡ , ਅਮਰੀਕਾ , ਇਟਲੀ , ਬੈਲਜੀਅਮ ਅਤੇ ਸਪੇਨ ਆਦਿ ਵਿਚ ਵੀ ਇਸ ਦੀਆਂ ਖਾਣਾਂ ਹਨ। ਭਾਰਤ ਵਿਚ ਵਧੀਆ ਸੰਗਮਰਮਰ ਰਾਜਸਥਾਨ ਅਤੇ ਮਕਰਾਨਾ ਦੀਆਂ ਖਾਣਾਂ ਤੋਂ ਮਿਲਦਾ ਹੈ। ਤਾਜ ਮਹਿਲ , ਜੋ ਦੁਨੀਆ ਦੇ ਸੱਤ ਅਜੂਬਿਆਂ ਵਿਚੋਂ ਇਕ ਹੈ, ਨੂੰ ਬਣਾਉਣ ਲਈ ਵਰਤਿਆ ਗਿਆ ਸਾਰੇ ਦਾ ਸਾਰਾ ਸੰਗਮਰਮਰ ਇਨ੍ਹਾਂ ਖਾਣਾਂ ਦੀ ਹੀ ਉਪਜ ਹੈ। ਜੱਬਲਪੁਰ ਦੇ ਨੇੜੇ ਨਰਮਦਾ ਨਦੀ ਦੀ ਵਾਦੀ ਨੂੰ ਸੰਗਮਰਮਰ ਦਾ ਘਰ ਕਿਹਾ ਜਾਂਦਾ ਹੈ। ਆਇਰਲੈਂਡ ਵਿਚ ਕਾਲੇ ਰੰਗ ਦਾ ਸੰਗਮਰਮਰ ਮਿਲਦਾ ਹੈ, ਜਿਸ ਨੂੰ ਸੰਗੇ ਮੂਸਾ ਆਖਦੇ ਹਨ। ਅਲਜੀਆ, ਮੈਕਸੀਕੋ ਅਤੇ ਕੈਲਿਫੋਰਨੀਆ ਵਿਚ ਖ਼ੂਬਸੂਰਤ ਧਾਰੀਆਂ ਵਾਲੇ ਸੰਗਮਰਮਰ ਦੀਆਂ ਖਾਣਾਂ ਹਨ। ਬਰਮਾ ਤੋਂ ਮਿਲਣ ਵਾਲੇ ਸੰਗਮਰਮਰ ਦੇ ਅੰਦਰ ਲਾਲਾਂ ਵਰਗੇ ਕੀਮਤੀ ਪੱਥਰ ਦਬੇ ਹੋਏ ਮਿਲਦੇ ਹਨ।

ਹ. ਪੁ.—ਐਨ. ਬ੍ਰਿ. 14:847; ਮੈਕ ਐਨ. ਸ. ਟ. 8:100; ਐਨ. ਅਮੈ. 18:264

**ਸੰਗਮ ਵੰਸ਼ (ਵਿਜੇ ਨਗਰ)** : ਰਾਜਾ ਸੰਗਮ ਜਿਸ ਦਾ ਅਸਲ ਨਾਂ ਸ਼ੰਕਰ ਦੇਵ ਸੀ, ਦੇਵਗਿਰੀ ਦੇ ਵਾਲੀ ਰਾਜਾ ਰਾਮਚੰਦਰ ਦਾ ਪੁੱਤਰ ਸੀ। ਇਸ ਦੇ ਅੱਗੇ ਪੰਜ ਪੁੱਤਰ ਸਨ। ਲਗਭਗ 1312 ਈ. ਵਿਚ ਮਲਿਕ ਕਾਫੂਰ ਨੇ ਸੰਗਮ ਨੂੰ ਹਰਾ ਕੇ ਮਗਰੋਂ ਕਤਲ ਕਰਵਾ ਦਿੱਤਾ। ਪੰਜੋਂ ਭਰਾ— ਹਰੀਹਰ, ਕੰਪਨ, ਬੁੱਕਾ ਪਹਿਲਾ, ਮਾਰਪ ਅਤੇ ਮੁੱਦੀਪ ਦੇਵਗਿਰੀ ਵਿਚੋਂ ਨਸ ਕੇ ਵਾਰੰਗਲ ਦੇ ਰਾਜੇ ਪ੍ਰਤਾਪ ਰੁਦਰ ਦੇਵ ਦੂਜੇ ਕੋਲ ਪਨਾਹ ਲੈਣ ਲਈ ਆ ਗਏ ਪਰ ਇਨ੍ਹਾਂ ਦੀ ਮਾੜੀ ਕਿਸਮਤ ਨੂੰ ਮੁਹੰਮਦ ਤੁਗ਼ਲਕ ਨੇ ਵਾਰੰਗਲ ਨੂੰ ਜਿੱਤ ਲਿਆ, ਫਿਰ ਇਹ ਭੱਜ ਕੇ ਕਾਂਪਲੀ ਚਲੇ ਗਏ। ਮੁਹੰਮਦ ਤੁਗ਼ਲਕ ਨੇ ਕਾਂਪਲੀ ਵੀ ਜਿੱਤ ਲਿਆ।

ਮੁਹੰਮਦ ਤੁਗ਼ਲਕ ਦੇ ਅਖੀਰੀ ਸਾਲਾਂ ਦੀ ਬਦਅਮਨੀ ਤੋਂ ਲਾਭ ਉਠਾਉਂਦੇ ਹੋਏ ਹਰੀਹਰ ਅਤੇ ਬੁੱਕਾ ਨੇ ਕਾਂਪਲੀ ਅਤੇ ਕੁਝ ਹੋਰ ਇਲਾਕੇ ਜਿੱਤ ਲਏ। ਨਾਲ ਹੀ ਮੁਹੰਮਦ ਤੁਗ਼ਲਕ ਤੋਂ ਸੁਤੰਤਰ ਹੋਣ ਦਾ ਐਲਾਨ ਕਰ ਦਿੱਤਾ। ਸੰਨ 1336 ਵਿਚ ਇਨ੍ਹਾਂ ਨੇ ਦਰਿਆ ਤੁੰਗਭਦਰਾ ਦੇ ਕੰਢੇ ਤੇ, ਵਿਜੇ ਨਗਰ ਵਸਾਇਆ। 17 ਫਰਵਰੀ, 1336 ਨੂੰ ਇਸੇ ਸ਼ਹਿਰ ਵਿਚ ਹਰੀਹਰ ਪਹਿਲੇ ਦੀ ਤਾਜਪੋਸ਼ੀ ਦੀ ਰਸਮ ਅਦਾ ਕੀਤੀ ਗਈ।

ਹਰੀਹਰ ਪਹਿਲੇ ਨੇ ਆਪਣੇ ਰਾਜ-ਕਾਲ (1336-1356) ਵਿਚ ਬਹੁਤ ਜਿੱਤਾਂ ਪ੍ਰਾਪਤ ਕੀਤੀਆਂ। ਇਸ ਨੇ ਦਵਾਰ ਸਮੁਦਰ ਦੇ ਰਾਜਾ ਬਲਾਲ ਤੀਜੇ ਦੇ ਪੁੱਤਰ ਤੋਂ ਬਹੁਤ ਸਾਰੇ ਇਲਾਕੇ ਖੋਹੇ। ਕਈ ਪੱਛਮੀ ਸਾਹਿਲੀ ਇਲਾਕਿਆਂ ਉਪਰ ਕਬਜ਼ਾ ਵੀ ਕਰ ਲਿਆ। ਇਸ ਤੋਂ ਬਾਅਦ ਬੁੱਕਾ ਪਹਿਲਾ (1356-1377) ਤਖ਼ਤ ਤੇ ਬੈਠਾ। ਇਸ ਨੇ ਵੀ ਬਹੁਤ ਜਿੱਤਾਂ ਪ੍ਰਾਪਤ ਕੀਤੀਆਂ। ਇਸ ਨੇ ਬਹੁਤ ਸਾਰੇ ਮੰਦਰ ਵੀ ਬਣਵਾਏ ਅਤੇ ਆਪਣਾ ਰਾਜਦੂਤ ਚੀਨ ਦੇ ਬਾਦਸ਼ਾਹ ਕੋਲ ਵੀ ਭੇਜਿਆ। ਇਨ੍ਹਾਂ ਤੋਂ ਬਾਅਦ ਹਰੀਹਰ ਦੂਜਾ (1377-1404), ਦੇਵ ਰਾਏ ਪਹਿਲਾ (1406-1422), ਰਾਮ ਚੰਦਰ (1422), ਵਿਜੇ ਪਹਿਲਾ (1422-1430), ਦੇਵ ਰਾਏ ਦੂਜਾ (1422-1446), ਵਿਜੇ ਦੂਜਾ (1446-1447), ਮਲਿਕ ਅਰਜੁਨ (1446-1465), ਅਤੇ ਵੀਰੂਪਾਕਸ਼ ਦੂਜਾ (1465-1485) ਇਸ ਵੰਸ਼ ਦੇ ਹੋਰ ਪ੍ਰਸਿੱਧ ਰਾਜੇ ਹੋਏ ਹਨ। ਵੀਰੂਪਾਕਸ਼ ਦੂਜਾ ਅਯਾਸ਼ ਵਿਅਕਤੀ ਸੀ। ਇਸ ਦੇ ਰਾਜ ਵਿਚ ਅਰਾਜਕਤਾ ਵਰਗੀ ਸਥਿਤੀ ਪੈਦਾ ਹੋ ਗਈ ਅਤੇ ਬਗ਼ਾਵਤਾਂ ਫੈਲਣ ਲਗੀਆਂ। ਇਕ ਹਿੰਦੂ ਸਰਦਾਰ ਨਰ ਸਿੰਘ ਨੇ ਵੀਰੂਪਾਕਸ਼ ਦੂਜੇ ਨੂੰ ਗੱਦੀਉਂ ਲਾਹ ਦਿੱਤਾ ਅਤੇ ਆਪ ਬਾਦਸ਼ਾਹ ਬਣ ਕੇ ਸਲੂਵਾ ਵੰਸ਼ ਦੀ ਨੀਂਹ ਰੱਖੀ।

ਸੰਗਮ ਵੰਸ਼ ਨੇ ਹਿੰਦੂ ਧਰਮ ਅਤੇ ਹਿੰਦੂ ਸਭਿਅਤਾ ਨੂੰ ਕਾਇਮ ਰਖਿਆ। ਇਸ ਨੇ ਬਹਿਮਨੀ ਰਾਜ ਨਾਲ ਟੱਕਰ ਲਾ ਕੇ ਇਸ ਨੂੰ ਵਧਣ ਤੋਂ ਰੋਕਿਆ ਅਤੇ ਲੋਕ ਭਲਾਈ ਦੇ ਬਹੁਤ ਸਾਰੇ ਕੰਮ ਕੀਤੇ। ਇਸ ਦੇ ਰਾਜ ਵਿਚ ਕਲਾ ਤੇ ਸਾਹਿਤ ਨੇ ਬਹੁਤ ਉੱਨਤੀ ਕੀਤੀ।

ਹ. ਪੁ.— ਐਡ. ਹਿ. ਇੰਡ. —ਆਰ. ਸੀ. ਮਜੂਮਦਾਰ. ; ਕੈ. ਹਿ. ਇੰਡ.— ਵੂਲਜ਼ਲੇ ਹੇਗ ; ਦਾ ਦੇਹਲੀ ਸੁਲਤਾਨੇਟ —ਆਰ. ਸੀ. ਮਜੂਮਦਾਰ

**ਸੰਗਮੇਸ਼ਵਰ** : ਭਾਰਤ ਦੇ ਮਹਾਰਾਸ਼ਟਰ ਰਾਜ ਦੇ ਰਤਨਾਗਿਰੀ ਜ਼ਿਲ੍ਹੇ ਦਾ ਇਹ ਇਕ ਸ਼ਹਿਰ ਹੈ, ਜੋ ਅਲੰਕੰਦਾ ਤੇ ਵਰਨਾ ਦੇ ਸੰਗਮ ਤੇ, ਸ਼ਾਸਤਰੀ ਨਦੀ ਦੇ ਕੰਢੇ ਉਤੇ ਸਮੁੰਦਰੀ ਤੱਟ ਤੋਂ 32 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਹ ਇਕ ਪ੍ਰਾਚੀਨ ਪਵਿੱਤਰ ਸਥਾਨ ਹੈ।

ਸਾਹਯਾਦਰੀ ਖੰਡ ਅਨੁਸਾਰ ਇਸ ਦਾ ਨਾਂ ਰਾਮਕਸ਼ੇਤਰ ਸੀ ਅਤੇ ਇਥੇ ਪਰਸਰਾਮ ਜਾਂ ਭਾਰਗਵ ਰਾਮ ਦੇ ਬਣਾਏ ਬਹੁਤ ਸਾਰੇ ਮੰਦਰ ਸਨ। ਸੱਤਵੀਂ ਸਦੀ ਵਿਚ ਇਹ ਚਾਲੂਕੀ ਖ਼ਾਨਦਾਨ ਦੇ ਬਾਦਸ਼ਾਹ ਕਰਣ ਦੀ ਰਾਜਧਾਨੀ ਸੀ, ਜਿਸ ਨੇ ਇਥੇ ਕਿਲਾ ਤੇ ਮੰਦਰ ਬਣਵਾਏ ਪਰ ਸੰਗਮੇਸ਼ਵਰ ਦਾ ਮੰਦਰ ਇਸ ਤੋਂ ਵੀ ਪੁਰਾਣਾ ਤੇ ਪਰਸਰਾਮ ਦੇ ਸਮੇਂ ਦਾ ਦਸਿਆ ਜਾਂਦਾ ਹੈ। ਹਰ ਸਾਲ ਜਨਵਰੀ-ਫ਼ਰਵਰੀ ਵਿਚ ਇਥੇ ਮੇਲਾ ਲਗਦਾ ਹੈ। ਦਰਿਆਵਾਂ ਦੇ ਸੰਗਮ ਉਤੇ ਕਈ ਤੀਰਥ ਹਨ, ਜਿਨ੍ਹਾਂ ਵਿਚੋਂ 'ਧੂਤਪਾਪ' ਸਭ ਤੋਂ ਪ੍ਰਸਿੱਧ ਹੈ। ਸ਼ਿਵਾ ਜੀ ਦੇ ਪੁੱਤਰ ਸੰਭਾ ਜੀ ਨੂੰ ਮੁਗ਼ਲਾਂ ਨੇ ਇਥੇ ਹੀ ਫੜਿਆ ਸੀ।

17° 16′ ਉ. ਵਿਥ.; 73° 33′ ਪੂ. ਲੰਬ.

ਹ. ਪੁ. - ਇੰਪ. ਗ. ਇੰਡ. 22:49

**ਸਗਰ** : ਇਹ ਅਯੁੱਧਿਆ ਦੇ ਸੂਰਜਬੰਸੀ ਰਾਜੇ ਬਾਹੂ ਦਾ ਪੁੱਤਰ ਸੀ। ਬਾਹੂ ਨੂੰ ਉਸ ਦੇ ਦੁਸ਼ਮਣ ਹੈਹੇਆਂ ਨੇ ਹਰਾ ਦਿੱਤਾ ਤੇ ਉਹ ਪਰਿਵਾਰ ਸਮੇਤ ਜੰਗਲ ਵਿਚ ਭੱਜ ਗਿਆ। ਸਗਰ ਦੀ ਮਾਂ ਨੂੰ ਉਸ ਦੀ ਸੌਂਕਣ ਵਲੋਂ ਜ਼ਹਿਰ ਦੇਣ ਕਾਰਨ ਸਗਰ ਦੀ ਪੈਦਾਇਸ਼ ਸੱਤ ਸਾਲ ਲਈ ਰੁਕ ਗਈ। ਬਾਹੂ ਦੀ ਮਿਰਤੂ ਤੇ ਔਰਵ ਰਿਸ਼ੀ ਨੇ ਭਾਵੀ ਬੱਚੇ ਦਾ ਅਤਿ ਪ੍ਰਤਾਪੀ ਹੋਣਾ ਦੱਸ ਕੇ ਉਸ ਨੂੰ ਸਤੀ ਨਾ ਹੋਣ ਦਿੱਤਾ। ਬੱਚੇ ਦਾ ਨਾਂ ਸਗਰ (ਸ= ਨਾਲ, ਗਰ = ਜ਼ਹਿਰ) ਰੱਖਿਆ ਗਿਆ। ਸਗਰ ਨੇ ਹੈਹੇਆਂ ਨੂੰ ਸਮਾਪਤ ਕਰ ਕੇ ਆਪਣਾ ਰਾਜ ਵਾਪਸ ਹਾਸਲ ਕੀਤਾ। ਵਸ਼ਿਸ਼ਠ ਰਿਸ਼ੀ ਦੇ ਕਹਿਣ ਤੇ ਇਸ ਨੇ ਸ਼ਕ, ਯਵਨ, ਕੰਬੋਜ ਆਦਿ ਨੂੰ ਛੱਡ ਦਿੱਤਾ। ਇਸ ਦੀ ਪਹਿਲੀ ਪਤਨੀ ਕੇਸ਼ਿਨੀ ਦੇ ਘਰ ਇਕ ਪੁੱਤਰ ਅਸਮੰਜਸ ਅਤੇ ਦੂਸਰੀ ਪਤਨੀ ਸੁਮਤੀ ਦੇ ਗਰਭ ਤੋਂ ਇਕ ਕੱਦੂ ਜੰਮਿਆ ਜਿਸ ਦੇ 60 ਹਜ਼ਾਰ ਬੀਆਂ ਤੋਂ ਬੱਚੇ ਜਨਮੇ। ਕੁਕਰਮੀ ਹੋਣ ਕਾਰਨ ਅਸਮੰਜਸ ਦਾ ਤਿਆਗ ਕਰ ਦਿੱਤਾ ਗਿਆ। ਸਗਰ ਨੇ ਅਸ਼ਵਮੇਘ ਯੱਗ ਆਰੰਭ ਕੀਤਾ ਤੇ ਯੱਗ ਦੇ ਘੋੜੇ ਦੀ ਰਖਵਾਲੀ ਆਪਣੇ 60 ਹਜ਼ਾਰ ਪੁੱਤਰਾਂ ਨੂੰ ਸੌਂਪੀ ਪਰ ਘੋੜਾ ਚੁਰਾ ਕੇ ਪਾਤਾਲ ਪਹੁੰਚਾ ਦਿੱਤਾ ਗਿਆ। ਉਸ ਨੇ ਪਾਤਾਲ ਜਾ ਕੇ ਕਪਿਲ ਮੁਨੀ ਤੇ ਚੋਰੀ ਦਾ ਇਲਜ਼ਾਮ ਲਾਇਆ। ਮੁਨੀ ਜੀ ਦੇ ਵੇਖਣ ਤੇ ਉਹ ਭਸਮ ਹੋ ਗਏ। ਅਸਮੰਜਸ ਦੇ ਪੁੱਤਰ ਅੰਸ਼ੂਮਾਨ ਦੇ ਬਿਨੈ ਕਰਨ ਤੇ ਕਪਿਲ ਮੁਨੀ ਨੇ ਕਿਹਾ ਕ੍ਰਿ ਅੰਸ਼ੂਮਾਨ ਦੇ ਪੋਤੇ ਦੇ ਸਵਰਗ ਵਿਚੋਂ ਗੰਗਾ ਲਿਆਉਣ ਤੇ ਉਨ੍ਹਾਂ ਦਾ ਉਧਾਰ ਹੋਵੇਗਾ। ਸਗਰ ਨੇ ਅਸ਼ਵਮੇਧ

ਯੱਗ ਸੰਪੂਰਨ ਕੀਤੇ ਤੇ ਆਪਣੇ 60 ਹਜ਼ਾਰ ਪੁੱਤਰਾਂ ਦੇ ਪੁੱਟੇ ਹੋਏ ਪਾਤਾਲ ਮਾਰਗ ਦਾ ਨਾਂ ਸਾਗਰ (ਸਮੁੰਦਰ) ਰਖ ਦਿੱਤਾ।

ਹ. ਪੁ.— ਹਿ. ਮਿ. ਕੋ: ਮ. ਕੋ.

**ਸੰਗਰ, ਡਾ. ਫ੍ਰੈਡਰਿਕ** : ਇਸ ਅੰਗਰੇਜ਼ੀ ਜੀਵ-ਵਿਗਿਆਨੀ ਦਾ ਜਨਮ 18 ਅਗਸਤ, 1918 ਨੂੰ ਇੰਗਲੈਂਡ ਵਿਚ ਰੇਂਡ ਕਾਂਬੇ ਵਿਖੇ ਹੋਇਆ। ਇਸ ਨੇ ਕੈਂਬ੍ਰਿਜ ਯੂਨੀਵਰਸਿਟੀ ਤੋਂ 1939 ਈ. ਵਿਚ ਬੀ. ਏ. ਦੀ ਡਿਗਰੀ ਪ੍ਰਾਪਤ ਕਰਨ ਉਪਰੰਤ ਪ੍ਰੋਟੀਨਾਂ ਦੇ ਰਸਾਇਣਿਕ ਗੁਣਾਂ ਦੇ ਉਪਰ ਖੋਜ ਕਰਨ ਕਰਕੇ 1943 ਈ. ਵਿਚ ਪੀ ਐੱਚ. ਡੀ ਦੀ ਡਿਗਰੀ ਪ੍ਰਾਪਤ ਕੀਤੀ। ਸੰਨ 1955 ਵਿਚ ਇਨਸੁਲਿਨ ਦੇ ਅਣੂਆਂ ਦੀ ਬਣਤਰ ਦੀ ਸਿੱਧਾਂਤਕ ਵਿਆਖਿਆ ਕੀਤੀ। ਸੰਨ 1951 ਵਿਚ ਇਸ ਨੂੰ ਕਾਰਡੇ-ਮਾਰਗਨ ਮੈਡਲ ਅਤੇ ਇਨਾਮ ਨਾਲ ਸਨਮਾਨਿਤ ਕੀਤਾ ਗਿਆ। ਸੰਨ 1954 ਵਿਚ ਇਸ ਨੂੰ ਰਾੱਇਲ ਸੋਸਾਇਟੀ ਦੀ ਫੈਲੋਸ਼ਿਪ ਦਿੱਤੀ ਗਈ ਅਤੇ 1958 ਈ. ਵਿਚ ਰਸਾਇਣ-ਵਿਗਿਆਨ ਲਈ ਨੋਬਲ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ। ਹੁਣ ਇਹ ਪ੍ਰੋਟੀਨ ਰਸਾਇਣਿਕ-ਵਿਗਿਆਨ ਸਬੰਧੀ ਮੈਡੀਕਲ ਰਿਸਰਚ ਕੌਂਸਲ ਇੰਗਲੈਂਡ ਦਾ ਮੁਖੀ ਹੈ।

ਹ. ਪੁ.— ਐਨ. ਬ੍ਰਿ. ਮਾ. 8:857

**ਸੰਗਰਹਿਣੀ** : ਇਹ ਇਕ ਮਾਰੂ ਰੋਗ ਹੈ, ਜਿਸ ਵਿਚ ਜੁਲਾਬ ਆਉਂਦੇ ਹਨ, ਪੇਟ ਵਿਚ ਮਾਮੂਲੀ ਜਿਹਾ ਵੱਟ ਪੈਂਦਾ ਹੈ ਅਤੇ ਰੋਗੀ ਦਿਨੋ-ਦਿਨ ਕਮਜ਼ੋਰ ਹੁੰਦਾ ਜਾਂਦਾ ਹੈ। ਬਹੁਤ ਕਮਜ਼ੋਰ ਬੀਮਾਰਾਂ ਦੇ ਪੇਟ ਦੀ ਚਮੜੀ ਥਲਿਉਂ ਆਂਦਰਾਂ ਦੇ ਗੁੱਛੇ ਉਭਰੇ ਹੋਏ ਨਜ਼ਰ ਆਉਣ ਲਗ ਪੈਂਦੇ ਹਨ। ਐਲੋਪੈਥਿਕ ਪ੍ਰਣਾਲੀ ਅਨੁਸਾਰ ਇਸ ਰੋਗ ਦੇ ਥੱਲੇ ਕਈ ਬੀਮਾਰੀਆਂ ਆਉਂਦੀਆਂ ਹਨ ਜਿਵੇਂ ਟੀ. ਬੀ. ਐਨਟੀਰਾਈ-ਟਿਸ, ਕੋਲਾਇਟਿਸ, ਅਲਸਰੇਟਿਵ ਕੋਲਾਇਟਸ, ਸਪਰੂ, ਕਰਾਨਿਕ ਕਟਾਰਲ ਕੋਲਾਇਟਿਸ ਆਦਿ। ਟੀ. ਬੀ. ਦੇ ਰੋਗ ਵਿਚ ਬੋਵਾਈਨ ਕਿਸਮ ਦੇ ਟੀ. ਬੀ. ਦੇ ਜਰਮ ਦੁੱਧ ਰਾਹੀਂ ਸਰੀਰ ਦੇ ਅੰਦਰ ਚਲੇ ਜਾਂਦੇ ਹਨ ਅਤੇ ਇਨ੍ਹਾਂ ਨਾਲ ਆਂਦਰਾਂ ਦੇ ਅਖ਼ੀਰਲੇ ਹਿੱਸੇ ਵਿਚ ਪਹਿਲਾਂ ਸੋਜ ਤੇ ਫਿਰ ਜ਼ਖ਼ਮ ਹੋ ਜਾਦੇ ਹਨ। ਕਰਾਨਿਕ ਕਟਾਰਲ ਕੋਲਾਈਟਿਸ ਉਨ੍ਹਾਂ ਲੋਕਾਂ ਨੂੰ ਹੁੰਦਾ ਹੈ ਜਿਹੜੇ ਬਹੁਤ ਵਾਰੀ ਜੁਲਾਬ ਲੈਂਦੇ ਰਹਿੰਦੇ ਹਨ । ਇਸ ਨਾਲ ਆਂਦਰਾਂ ਵਿਚ ਕੁਝ ਸੋਜ ਜਿਹੀ ਰਹਿਣ ਲਗ ਪੈਂਦੀ ਹੈ। ਅਲਸਰੇਟਿਵ ਕੋਲਾਈਟਿਵ ਬੈਸੀਲਰੀ ਮਰੋੜਾਂ ਵਰਗਾ ਰੋਗ ਹੈ ਅਤੇ ਇਸ ਨੂੰ ਪੈਦਾ ਕਰਨ ਵਾਲੇ ਕੀਟਾਣੂ ਵੀ ਇਨ੍ਹਾਂ ਮਰੋੜਾਂ ਦੇ ਕੀਟਾਣੂਆਂ ਦੀ ਕਿਸਮ ਵਿਚੋਂ ਹੀ ਹੁੰਦੇ ਹਨ। ਇਸ ਵਿਚ ਦਰਦ ਨਾਲ ਜੁਲਾਬ ਆਉਂਦੇ ਹਨ ਜਿਨ੍ਹਾਂ ਵਿਚ ਕਦੀ ਕਦੀ ਖ਼ੂਨ ਤੇ ਆਂਓ ਵੀ ਆ ਜਾਂਦੀ ਹੈ। ਸਪਰੂ ਦਾ ਕਾਰਨ ਕੋਈ ਸੂਖ਼ਮ ਜੀਵ ਸਮਝਿਆ ਜਾਂਦਾ ਹੈ। ਇਸ ਵਿਚ ਟੱਟੀ ਖੁੱਲ੍ਹ ਕੇ ਆਉਂਦੀ ਹੈ ਜਿਸ ਵਿਚ ਕਾਫ਼ੀ ਹਵਾ, ਅਣ-ਪਚਿਆ ਖਾਣਾ ਤੇ ਚਰਬੀ ਹੁੰਦੀ ਹੈ।

ਵੈਦਿਕ ਅਨੁਸਾਰ ਸੰਗਰਹਿਣੀ ਰੋਗ ਥੱਲੇ ਜੁਲਾਬ ਲਗਣਾ, ਟੱਟੀ ਵਿਚ ਖ਼ੂਨ ਤੇ ਚਰਬੀ ਦਾ ਆਉਣਾ, ਰੋਟੀ ਖਾਂਦੇ ਹੀ ਟੱਟੀ ਦੀ ਹਾਜਤ ਹੋਣਾ, ਰੋਟੀ ਖਾਣ ਮਗਰੋਂ ਹੀ ਪੇਟ ਵਿਚ ਹਲਕਾ ਹਲਕਾ ਦਰਦ ਹੋਣ ਲਗ ਪੈਣਾ, ਦਿਲ ਘਟਣਾ, ਸਰੀਰ ਦਾ ਰੰਗ ਪੀਲਾ ਪੈ ਜਾਣਾ ਆਦਿ ਸਾਰੇ ਰੋਗ ਆ ਜਾਂਦੇ ਹਨ।

**ਸੰਗਰਾਣਾ ਸਾਹਿਬ** : ਇਹ ਇਕ ਗੁਰਦੁਆਰਾ ਹੈ ਜੋ ਪਿੰਡ ਚਿੱਬਾ (ਤਹਿਸੀਲ ਅੰਮ੍ਰਿਤਸਰ) ਤੋਂ ਨੇੜੇ ਹੀ ਲਗਭਗ 2 ਕਿ. ਮੀ. ਤੇ ਹੈ। ਇਹ ਗੁਰਦੁਆਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਹੈ। ਗੁਰਦੁਆਰਾ ਭਾਵੇਂ ਛੋਟਾ ਹੈ ਪਰ ਇਸ ਦੇ ਨਾਂ ਆਲੇ-ਦੁਆਲੇ ਦੇ ਪਿੰਡਾਂ ਵਿਚ ਕਾਫ਼ੀ ਜ਼ਮੀਨ ਹੈ। ਇਸ ਥਾਂ ਮਾਈ ਸੁਲਖਣੀ ਨੇ ਪੁੱਤਰ ਦੀ ਕਾਮਨਾ ਲਈ ਗੁਰੂ ਸਾਹਿਬ ਜੀ ਅੱਗੇ ਅਰਦਾਸ ਕੀਤੀ। ਸਤਿਗੁਰੂ ਜੀ ਦੇ ਵਰਦਾਨ ਨਾਲ ਉਸ ਦੇ ਸੱਤ ਪੁੱਤਰ ਹੋਏ। ਇਸ ਦੇ ਨਾਉਂ ਉਪਰ ਇਥੇ ਰੇਲਵੇ ਸਟੇਸ਼ਨ ਹੈ।

ਹ. ਪੁ.- ਮ. ਕੋ.

**ਸੰਗਰਾਂਦ** : ਇਹ ਸ਼ਬਦ ਸੰਸਕ੍ਰਿਤ ਦੇ ਸ਼ਬਦ 'ਸੰਕ੍ਰਾਂਤਿ' ਤੋਂ ਬਣਿਆ ਹੈ। ਇਹ ਉਹ ਦਿਨ ਹੈ ਜਿਸ ਵਿਚ ਸੂਰਜ ਨਵੀਂ ਰਾਸ਼ੀ ਵਿਚ ਦਾਖ਼ਲ ਹੁੰਦਾ ਹੈ। ਇਹ ਸੂਰਜ ਮਹੀਨੇ ਦਾ ਪਹਿਲਾ ਦਿਨ ਹੈ। ਇਹ ਪਵਿੱਤਰ ਦਿਹਾੜਾ ਦੇਸੀ ਮਹੀਨੇ (ਬਿਕਰਮੀ ਸੰਮਤ) ਦਾ ਪਹਿਲਾ ਦਿਨ ਹੁੰਦਾ ਹੈ। ਸਿੱਖਾਂ ਵਿਚ ਸੰਗਰਾਂਦ ਦਾ ਧਾਰਮਿਕ ਮਹੱਤਵ ਹੈ। ਇਸ ਦਿਨ ਸਿੱਖ ਘਰਾਣੇ ਦੇ ਲੋਕ ਅੰਮ੍ਰਿਤ ਵੇਲੇ ਉੱਠ ਕੇ, ਇਸ਼ਨਾਨ ਕਰਕੇ 'ਬਾਰਾਂਮਾਹ' ਦਾ ਪਾਠ ਕਰਦੇ ਹਨ ਅਤੇ ਕਿਸੇ ਪਵਿੱਤਰ ਸਰੋਵਰ ਵਿਚ, ਖਾਸ ਕਰਕੇ ਅੰਮ੍ਰਿਤਸਰ ਦੇ ਹਰਿਮੰਦਰ ਸਾਹਿਬ ਦੇ ਸਰੋਵਰ ਵਿਚ ਇਸ਼ਨਾਨ ਕਰਨਾ ਬਹੁਤ ਚੰਗਾ ਸਮਝਿਆ ਜਾਂਦਾ ਹੈ।

ਹਿੰਦੂਆਂ ਵਿਚ ਵੀ ਇਸ ਦਿਨ ਸੂਰਜ ਚੜ੍ਹਨ ਤੋਂ ਪਹਿਲਾਂ ਕਿਸੇ ਪਾਵਨ ਦਰਿਆ ਜਾਂ ਸਰੋਵਰ ਵਿਚ ਇਸ਼ਨਾਨ ਕਰਨ ਦਾ ਬੜਾ ਮਹਾਤਮ ਹੈ। ਆਮ ਵਿਸ਼ਵਾਸ ਹੈ ਕਿ ਇਸ ਦਿਨ ਜਪ, ਤਪ, ਪਾਠ, ਪੂਜਾ, ਵਰਤ, ਦਾਨ ਦਾ ਫਲ ਕਈ ਗੁਣਾਂ ਮਿਲਦਾ ਹੈ। ਲੋਕਾਂ ਦਾ ਯਕੀਨ ਹੈ ਕਿ ਇਸ ਦਿਨ ਨਵੇਂ ਮਹੀਨੇ ਦਾ ਨਾਂ ਕਿਸੇ ਭਲੇ ਪੁਰਸ਼ ਦੀ ਜ਼ਬਾਨੀ ਸੁਣਿਆ ਜਾਵੇ ਕਿਉਂਕਿ ਇਹ ਸਮਝਿਆ ਜਾਂਦਾ ਹੈ ਕਿ ਨਾਂ ਲੈਣ ਵਾਲੇ ਦੀ ਸ਼ਖ਼ਸੀਅਤ ਮੁਤਾਬਿਕ ਹੀ ਸਾਰਾ ਮਹੀਨਾ ਗੁਜ਼ਰਨਾ ਹੈ।

ਜੇਕਰ ਕੋਈ ਨਵਾਂ ਕੰਮ ਆਰੰਭ ਕਰਨਾ ਹੋਵੇ ਤਾਂ ਸੰਗਰਾਂਦ ਦਾ ਦਿਨ ਸ਼ੁਭ ਮੰਨਿਆ ਜਾਂਦਾ ਹੈ। ਸਨਾਤਨੀ ਵਿਚਾਰਾਂ ਦੇ ਲੋਕ ਸੰਗਰਾਂਦ ਵਾਲੇ ਦਿਨ ਕਿਸੇ ਨੂੰ ਘਰੋਂ ਰੁਪਿਆ ਦੇਣਾ ਚੰਗਾ ਨਹੀਂ ਸਮਝਦੇ। ਆਮ ਕਰ ਕੇ ਮੰਨਿਆ ਜਾਂਦਾ ਹੈ ਕਿ ਜੇਕਰ ਇਸ ਦਿਨ ਕਿਸੇ ਨੂੰ ਪੈਸੇ ਦਿਤੇ ਜਾਣ ਤਾਂ ਸਾਰਾ ਮਹੀਨਾ ਪੈਸੇ ਖਰਚ ਹੁੰਦੇ ਰਹਿਣਗੇ ਪਰ ਜੇ ਇਸ ਦਿਨ ਪੈਸੇ ਮਿਲਣ ਤਾਂ ਸਮਝਿਆ ਜਾਂਦਾ ਹੈ ਕਿ ਸਾਰਾ ਮਹੀਨਾ ਪੈਸੇ ਮਿਲਦੇ ਰਹਿਣਗੇ। ਸੰਗਰਾਂਦ ਵਾਲੇ ਦਿਨ ਕਈ ਸਿੱਖ ਲੋਕ ਗੁਰਦੁਆਰੇ ਪ੍ਰਸ਼ਾਦਾ ਭੇਜਦੇ ਹਨ। ਖੱਤਰੀ ਅਤੇ ਅਰੋੜੇ ਇਸ ਦਿਨ ਆਪਣੀ ਧੀ ਭੈਣ ਨੂੰ ਰੋਟੀ ਲਈ ਨਿਉਂਦਾ ਦਿੰਦੇ ਹਨ। ਹੁਣ ਇਹ ਰਿਵਾਜ ਘੱਟ ਰਹੇ ਹਨ।

ਸੰਗਰਾਂਦ ਦਾ ਮਹਾਤਮ ਪੁਰਾਤਨ ਸਮੇਂ ਤੋਂ ਹੀ ਚਲਿਆ ਆ ਰਿਹਾ ਹੈ। ਸੰਕਰਾਂਤੀ ਦੀ ਪਵਿੱਤਰ ਘੜੀ ਕਿੰਨਾ ਕੁ ਚਿਰ ਰਹਿੰਦੀ ਹੈ, ਇਸ ਬਾਰੇ ਵੀ ਵੱਖੋ ਵੱਖਰੇ ਵਿਚਾਰ ਹਨ ਪਰ ਆਧਾਰ ਇਹ ਰਖਿਆ ਗਿਆ ਹੈ ਕਿ ਇਕ ਰਾਸ਼ੀ ਤੋਂ ਦੂਜੀ ਰਾਸ਼ੀ ਵਿਚ ਪ੍ਰਵੇਸ਼ ਕਰਨ ਦੀ ਘੜੀ ਦੇ ਨੇੜੇ ਦਾ ਸਮੇਂ ਹੀ ਜ਼ਿਆਦਾ ਪਵਿੱਤਰ ਮੰਨਿਆ ਗਿਆ ਹੈ। ਸਨਾਤਨੀ ਵਿਚਾਰਾਂ ਦੇ ਹਿੰਦੂ ਇਸ ਦਿਨ ਨੂੰ ਸ਼ੁਭ ਸਮਝ ਕੇ ਵਰਤ ਰਖਦੇ ਹਨ।

ਹਿੰਦੂ ਧਾਰਨਾ ਅਨੁਸਾਰ ਇਹ 12 ਵਰਤ ਕ੍ਰਮਵਾਰ ਨਿਰ-ਵਿਘਨ ਸਮਾਪਤ ਕਰਨ ਨਾਲ ਸੰਸਾਰ ਦੇ ਸਾਰੇ ਸੁੱਖ ਮਿਲਦੇ ਹਨ। ਇਨ੍ਹਾਂ ਵਰਤਾਂ ਦੇ ਨਾਂ ਇਹ ਹਨ— ਲਵਣ ਸੰਕਰਾਤੀ ਵਰਤ, ਧਾਨਿ ਸੰਕਰਾਂਤੀ ਵਰਤ, ਸੁਹਾਗ ਸੰਕਰਾਂਤੀ ਵਰਤ, ਉਬੋਲ ਸੰਕਰਾਂਤੀ ਵਰਤ, ਕਾਮਨਾ ਸੰਕਰਾਂਤੀ ਵਰਤ, ਆਯੂ ਸੰਕਰਾਤੀ ਵਰਤ, ਧਨ ਸੰਕਰਾਂਤੀ ਵਰਤ, ਭੋਗ ਸੰਕਰਾਂਤੀ ਵਰਤ, ਰੂਪ ਸੰਕਰਾਂਤੀ ਵਰਤ, ਤੇਜ ਸੰਕਰਾਂਤੀ ਵਰਤ, ਅਸ਼ੋਕ ਸੰਕਰਾਂਤੀ ਵਰਤ ਅਤੇ ਖੀਰ ਸੰਕਰਾਂਤੀ ਵਰਤ।

ਹ. ਪੁ.— ਮ. ਕੋ; ਪੰ. ਲੋ. ਵਿ. ਕੋ. 2:437

**ਸੰਗਰਾਮ ਰਾਜਾ** : ਰਾਜਾ ਸੰਗਰਾਮ ਕਸ਼ਮੀਰ ਦੇ ਰਾਜੇ ਉਦੇ ਰਾਜ ਦਾ ਪੁੱਤਰ ਸੀ ਅਤੇ ਇਹ 1007 ਈ. ਵਿਚ ਗੱਦੀ ਉੱਤੇ ਬੈਠਿਆ। ਇਸ ਨੇ ਆਪਣੇ ਵਜ਼ੀਰ ਤੁੰਗ ਦੇ ਹੱਥਾਂ ਵਿਚ ਰਾਜ-ਪ੍ਰਬੰਧ ਸੌਂਪ ਛੱਡਿਆ ਸੀ। ਇਸ ਨੇ ਖੁਲ੍ਹ-ਦਿਲੀ, ਸਖਾਵਤ ਅਤੇ ਇਨਸਾਫ ਨਾਲ ਪਰਜਾ ਨੂੰ ਬੜਾ ਖੁਸ਼ ਕੀਤਾ। ਇਸ ਦੇ ਸਮੇਂ ਪਰਸਪੁਰ ਦੇ ਬ੍ਰਾਹਮਣਾਂ ਨੇ ਵਿਦਰੋਹ ਕਰ ਦਿੱਤਾ ਪਰ ਉਨ੍ਹਾਂ ਵਿਚੋਂ ਬਹੁਤ ਸਾਰੇ ਕਤਲ ਕਰ ਦਿੱਤੇ ਗਏ ਤੇ ਉਨ੍ਹਾਂ ਦੇ ਘਰ ਘਾਟ ਲੁੱਟ ਲਏ ਗਏ।

ਉਸ ਸਮੇਂ ਵਿਚ ਹੀ 1008 ਈ. ਨੂੰ ਸੁਲਤਾਨ ਮਹਿਮੂਦ ਗਜ਼ਨੀ ਤੋਂ ਅਨੰਦਪਾਲ ਨੂੰ ਖ਼ਤਮ ਕਰਨ ਲਈ ਫ਼ੌਜ ਜ਼ਮ੍ਹਾ ਕਰਕੇ ਲਾਹੌਰ ਵੱਲ ਆਇਆ। ਅਨੰਦਪਾਲ ਨੇ ਭਾਰਤ ਦੇ ਹੋਰ ਰਾਜਿਆਂ ਤੋਂ ਇਲਾਵਾ ਕਸ਼ਮੀਰ ਦੇ ਰਾਜੇ ਤੋਂ ਵੀ ਮਦਦ ਮੰਗੀ। ਰਾਜਾ ਸੰਗਰਾਮ ਨੇ ਵਜ਼ੀਰ ਤੁੰਗ ਦੀ ਅਗਵਾਈ ਵਿਚ ਅਨੰਦਪਾਲ ਦੀ ਸਹਾਇਤਾ ਲਈ ਇਕ ਭਾਰੀ ਫ਼ੌਜ ਭੇਜੀ। ਪਿਸ਼ਾਵਰ ਦੇ ਮੈਦਾਨ ਵਿਚ ਮਹਿਮੂਦ ਦੀ ਸੈਨਾ ਨਾਲ ਘੋਰ ਯੁੱਧ ਹੋਇਆ। ਪਿੱਛੋਂ ਅਨੰਦਪਾਲ ਨੇ ਸੁਲਤਾਨ ਨਾਲ ਸੁਲ੍ਹਾ ਕਰ ਲਈ। ਸੁਲਤਾਨ ਮਹਿਮੂਦ ਨੇ ਪੰਜਾਬ ਦੀ ਵਿਜੇ ਲਈ ਨੰਦੂਨਾਂ ਨੂੰ ਘੇਰਾ ਪਾਇਆ। ਅਨੰਦਪਾਲ ਦਾ ਪੁੱਤਰ ਤਰਲੋਚਨ ਪਾਲ ਸ਼ਾਹੀ ਕਸ਼ਮੀਰ ਵੱਲ ਭੱਜ ਗਿਆ ਤੇ ਸੁਲਤਾਨ, ਤਰਲੋਚਨਪਾਲ ਦੇ ਪਿੱਛੇ ਕਸ਼ਮੀਰ ਵੱਲ ਰਵਾਨਾ ਹੋਇਆ। ਤਰਲੋਚਨ 1021 ਈ. ਵਿਚ ਮਾਰਿਆ ਗਿਆ। ਮੁੱਲਾਂ ਅਹਿਮਦ ਸ਼ਾਹ ਲਿਖਦਾ ਹੈ ਕਿ ਸੰਗਰਾਮ ਰਾਜਾ ਮਹਿਮੂਦ ਤੋਂ ਡਰ ਗਿਆ ਤੇ ਬਹੁਤ ਸਾਰੇ ਤੋਹਫੇ ਲੈ ਕੇ ਸੁਲਤਾਨ ਦੇ ਪੇਸ਼ ਹੋਇਆ। ਸੁਲਤਾਨ ਨੇ ਪੁੱਛਿਆ ਕਿ ਉਸ ਨੇ ਆਪਣੇ ਆਪ ਨੂੰ ਇੰਨਾ ਜ਼ਲੀਲ ਕਿਉਂ ਕੀਤਾ ਹੈ ? ਉਸ ਨੇ ਉੱਤਰ ਦਿੱਤਾ ਕਿ ਚੰਗੇ ਆਦਮੀ ਮਹਿਮਾਨਾਂ ਦੀ ਸੇਵਾ ਨੂੰ ਆਪਣੀ ਤਰੱਕੀ ਦਾ ਸਾਧਨ ਸਮਝਦੇ ਹਨ। ਸੁਲਤਾਨ ਉਸ ਦੀ ਗੱਲ-ਬਾਤ ਦੇ ਢੰਗ ਤੋਂ ਬਹੁਤ ਪ੍ਰਭਾਵਿਤ ਹੋਇਆ ਤੇ ਕਸ਼ਮੀਰ ਦਾ ਰਾਜ ਉਸ ਦੇ ਹੀ ਸਪੁਰਦ ਕਰ ਦਿੱਤਾ ਅਤੇ ਆਪ ਕੁਝ ਦਿਨ ਸੈਰ ਕਰਕੇ ਗ਼ਜ਼ਨੀ ਨੂੰ ਵਾਪਸ ਮੁੜ ਗਿਆ। ਜਦੋਂ ਸੁਲਤਾਨ ਮੁੜ 1018 ਈ. ਨੂੰ ਕਨੌਜ ਫਤਹਿ ਕਰਨ ਲਈ ਆਇਆ ਤਾਂ ਰਾਜਾ ਸੰਗਰਾਮ ਬਹੁਤ ਸਾਰੇ ਤੋਹਫੇ ਲੈ ਕੇ ਫਿਰ ਉਸ ਦੀ ਖ਼ਿਦਮਤ ਵਿਚ ਹਾਜ਼ਰ ਹੋਇਆ ਤੇ ਉਹ ਸੁਲਤਾਨ ਦੀਆਂ ਫ਼ੌਜਾਂ ਨਾਲ ਕਨੌਜ ਤੱਕ ਗਿਆ।

ਰਾਜਾ ਸੰਗਰਾਮ ਨੇ ਲੋਹਾਰਾ ਬੰਧ ਦੀ ਨੀਹ ਰੱਖੀ।

ਹ.ਪੁ.– ਤਾਰੀਖ ਹਸਨ (ਭਾਗ ਦੂਜਾ) ਫਾਰਸੀ ਪੀਰ ਗੁਲਾਮ ਹੁਸੈਨ

—ਭਗਤ ਸਿੰਘ

**ਸੰਗਰੂਰ : ਜ਼ਿਲ੍ਹਾ**—ਇਹ ਪੰਜਾਬ ਰਾਜ (ਭਾਰਤ) ਦਾ ਇਕ ਜ਼ਿਲ੍ਹਾ ਹੈ ਜਿਸ ਦੇ ਉੱਤਰ ਵੱਲ ਜ਼ਿਲ੍ਹਾ ਲੁਧਿਆਣਾ; ਦੱਖਣ ਵੱਲ ਹਰਿਆਣਾ ਰਾਜ ਦੇ ਹਿਸਾਰ ਤੇ ਜੀਂਦ ਜ਼ਿਲ੍ਹੇ, ਪੂਰਬ ਵੱਲ ਪਟਿਆਲਾ ਜ਼ਿਲ੍ਹਾ ਅਤੇ ਉੱਤਰ-ਪੱਛਮ ਵੱਲ ਬਠਿੰਡਾ ਜ਼ਿਲ੍ਹਾ ਲਗਦਾ ਹੈ। ਇਹ, ਜ਼ਿਲ੍ਹਾ ਪਹਿਲਾਂ ਰਿਆਸਤ ਜੀਂਦ ਦਾ ਇਕ ਹਿੱਸਾ ਹੁੰਦਾ ਸੀ। ਪੈਪਸੂ ਦੇ ਹੋਂਦ ਵਿਚ ਆਉਣ ਨਾਲ ਰਿਆਸਤ ਮਲੇਰਕੋਟਲਾ ਅਤੇ ਰਿਆਸਤ ਪਟਿਆਲਾ ਦੇ ਕੁਝ ਭਾਗਾਂ ਨੂੰ ਮਿਲਾ ਕੇ ਸੰਗਰੂਰ ਇਕ ਵੱਖਰਾ ਜ਼ਿਲ੍ਹਾ ਕਾਇਮ ਕਰ ਦਿੱਤਾ ਗਿਆ। ਉਸ ਵੇਲੇ ਸੰਗਰੂਰ 645 ਵ. ਕਿ. ਮੀ. ਵਿਚ ਫੈਲਿਆ ਹੋਇਆ ਇਕ ਛੋਟਾ ਜਿਹਾ ਜ਼ਿਲ੍ਹਾ ਸੀ ਜਿਸ ਵਿਚ ਕੇਵਲ 93 ਪਿੰਡ ਸ਼ਾਮਲ ਸਨ। ਹੁਣ ਨਵੇਂ ਸੰਗਰੂਰ ਜ਼ਿਲ੍ਹੇ ਦਾ ਖੇਤਰਫਲ 5,096 ਵ. ਕਿ. ਮੀ. ਹੈ. ਜਿਸ ਨੂੰ ਅੱਗੇ ਛੇ ਤਹਿਸੀਲਾਂ- ਸੰਗਰੂਰ, ਬਰਨਾਲਾ, ਮਲੇਰਕੋਟਲਾ, ਸੁਨਾਮ, ਧੂਰੀ, ਮੂਨਕ; ਗਿਆਰਾਂ ਸਬ-ਤਹਿਸੀਲਾਂ (ਭਵਾਨੀਗੜ੍ਹ, ਲੌਂਗੋਵਾਲ, ਅਹਿਮਦ-ਗੜ੍ਹ, ਤਪਾ, ਭਦੌੜ, ਲਹਿਰਾਗਾਗਾ, ਅਮਰਗੜ੍ਹ, ਧਨੌਲਾ, ਖਨੌਰੀ, ਦਿੜਬਾ, ਸ਼ੇਰਪੁਰ) ਅਤੇ ਬਾਰਾਂ ਬਲਾਕਾਂ (ਸੰਗਰੂਰ, ਭਵਾਨੀਗੜ੍ਹ, ਬਰਨਾਲਾ, ਸੈਹਣਾ, ਮਾਹਲ ਕਲਾਂ ਮਲੇਰਕੋਟਲਾ-I ਮਲੇਰਕੋਟਲਾ II, ਸ਼ੇਰਪੁਰ, ਧੂਰੀ, ਸੁਨਾਮ, ਲਹਿਰਾਗਾਗਾ ਅੰਨਦਾਨਾ ਐਟ ਮੂਨਕ) ਵਿਚ ਵੰਡਿਆ ਹੋਇਆ ਹੈ। ਜ਼ਿਲ੍ਹੇ ਦੀ ਕੁੱਲ ਜਨਸੰਖਿਆ 19,98,464 (2001) ਹੈ। ਹੁਣ ਜ਼ਿਲ੍ਹੇ ਵਿਚ ਵੱਸੇ ਹੋਏ ਪਿੰਡਾਂ ਅਤੇ ਸ਼ਹਿਰਾਂ ਦੀ ਸੰਖਿਆ ਕ੍ਰਮ ਅਨੁਸਾਰ 709 ਅਤੇ 12 ਹੈ। ਜ਼ਿਲ੍ਹੇ ਦੀ 80% ਆਬਾਦੀ ਪਿੰਡਾਂ ਵਿਚ ਵਸਦੀ ਹੈ।

ਇਹ ਜ਼ਿਲ੍ਹਾ ਇਕ ਪੱਧਰਾ ਮੈਦਾਨ ਹੈ। ਇਸ ਦੀ ਜ਼ਮੀਨ ਬਹੁਤੀ ਉਪਜਾਊ ਨਹੀਂ ਹੈ ਅਤੇ ਕਾਫੀ ਵੱਡਾ ਹਿੱਸਾ ਕੱਲਰੀ ਭੋਂ ਦਾ ਹੈ ਜੋ ਬੇਆਬਾਦ ਪਿਆ ਹੈ। ਜ਼ਮੀਨ ਵਿਚ ਵੰਨਗੀ ਹੋਣ ਕਰਕੇ ਜ਼ਿਲ੍ਹੇ ਵਿਚ ਲਗਭਗ ਸਾਰੀਆਂ ਹੀ ਫਸਲਾਂ ਉਗਾਈਆਂ ਜਾਂਦੀਆਂ ਹਨ। ਸਾਲਾਨਾ ਵਰਖਾ 40 ਸੈਂ. ਮੀ. ਦੇ ਲਗਭਗ ਹੈ।

ਜ਼ਿਲ੍ਹੇ ਦੀਆਂ ਮੁੱਖ ਫ਼ਸਲਾਂ ਕਣਕ, ਮੱਕੀ, ਛੋਲੇ, ਬਾਜਰਾ, ਚੌਲ, ਗੰਨਾ, ਜੌਂ, ਕਪਾਹ ਅਤੇ ਨਰਮਾ ਹਨ। ਪਸ਼ੂ-ਧਨ ਪੱਖੋਂ ਇਸ ਜ਼ਿਲ੍ਹੇ ਦਾ ਪੰਜਾਬ ਵਿਚ ਦੂਜਾ ਨੰਬਰ ਹੈ। ਸੰਨ 1997 ਵਿਚ ਇਥੇ 11,11,7008 ਪਸ਼ੂ ਸਨ। ਮੁਰਗੀਆਂ ਵੀ ਵੱਡੀ ਗਿਣਤੀ ਵਿਚ ਰੱਖੀਆਂ ਹੋਈਆ ਹਨ। ਖੇਤੀ ਤੋਂ ਇਲਾਵਾ ਸੰਗਰਤੇ ਮਾਲਟੇ ਦੇ ਕਾਫੀ ਸਾਰੇ ਬਾਗ਼ ਵੀ ਹਨ।

ਸੰਗਰੂਰ ਜ਼ਿਲ੍ਹੇ ਵਿਚ 4806 ਕਿ. ਮੀ. (2000-01) ਲੰਬੀਆਂ ਪੱਕੀਆਂ ਸੜਕਾਂ ਹਨ। ਸੰਗਰੂਰ ਜ਼ਿਲ੍ਹੇ ਦੇ ਮੁਖ ਸ਼ਹਿਰ ਰੇਲ ਰਾਹੀਂ ਵੀ ਜੁੜੇ ਹੋਏ ਹਨ। ਮਲੇਰਕੋਟਲਾ, ਧੂਰੀ, ਸੁਨਾਮ, ਬਰਨਾਲਾ ਤੇ ਅਹਿਮਦਗੜ੍ਹ ਇਸ ਜ਼ਿਲ੍ਹੇ ਦੇ ਮੁੱਖ ਸ਼ਹਿਰ ਹਨ। ਜ਼ਿਲ੍ਹੇ ਵਿਚ ਵੱਡੇ ਕਾਰਖ਼ਾਨਿਆਂ ਦੀ ਘਾਟ ਹੈ। ਧੂਰੀ ਵਿਚ ਖੰਡ ਅਤੇ ਖਾਦ ਦੇ ਕਾਰਖ਼ਾਨੇ ਹਨ। ਮਲੇਰਕੋਟਲੇ ਵਿਚ ਸਾਈਕਲਾਂ ਦੇ ਪੁਰਜ਼ੇ ਤੇ ਸਿਲਾਈ ਮਸ਼ੀਨਾਂ ਵੱਡੀ ਮਾਤਰਾ ਵਿਚ ਬਣਦੀਆਂ ਹਨ। ਧਨੌਲਾ ਪਸ਼ੂਆਂ ਦੀ ਪ੍ਰਸਿੱਧ ਮੰਡੀ ਹੈ। ਜ਼ਿਲ੍ਹੇ ਵਿਚ 12 ਨਗਰਪਾਲਕਾਵਾਂ ਹਨ।

ਸ਼ਹੀਦ ਊਧਮ ਸਿੰਘ, ਜਥੇਦਾਰ ਪ੍ਰੀਤਮ ਸਿੰਘ, ਜਥੇਦਾਰ ਜਾਗੀਰ ਸਿੰਘ ਫਗੂਵਾਲੀਆ, ਸਰਦਾਰ ਸੇਵਾ ਸਿੰਘ ਠੀਕਰੀਵਾਲਾ ਅਤੇ ਸੰਤ ਹਰਚੰਦ ਸਿੰਘ ਲੌਂਗਵਾਲ ਇਸੇ ਹੀ ਜ਼ਿਲ੍ਹੇ ਦੇ ਜੰਮਪਲ ਸਨ।

ਸਿੱਖਿਆ ਦੇ ਖੇਤਰ ਵਿਚ ਇਹ ਜ਼ਿਲ੍ਹਾ ਕਾਫੀ ਉੱਨਤ ਹੈ। ਇਥੇ ਕੁੱਲ 12 ਕਾਲਜ ਹਨ ਜਿਨ੍ਹਾਂ ਵਿਚੋਂ 3 ਸਰਕਾਰੀ ਕਾਲਜ ਅਤੇ 9 ਗੈਰਸਰਕਾਰੀ ਹਨ।

ਹ. ਪੁ.– ਮ. ਕੋ. : 240; ਤਾਰੀਖ ਪਟਿਆਲਾ —ਸੱਯਦ ਮੁਹੰਮਦ ਖਾਂ

**ਸੰਗਰੂਰ : ਸ਼ਹਿਰ**—ਪੰਜਾਬ ਰਾਜ (ਭਾਰਤ) ਦੇ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਜਿਹੜਾ ਲੁਧਿਆਣਾ-ਜਾਖਲ ਰੇਲ ਲਾਈਨ ਉੱਤੇ ਲੁਧਿਆਣੇ ਤੋਂ 80 ਕਿ. ਮੀ. ਦੂਰ, ਪਟਿਆਲਾ- ਬਠਿੰਡਾ ਸੜਕ ਉੱਤੇ ਪਟਿਆਲੇ ਤੋਂ 58 ਕਿ. ਮੀ. ਸਥਿਤ ਹੈ ਪਰ ਇਸ ਦੀ ਉੱਨਤੀ 1827 ਈ. ਵਿਚ ਜੀਂਦ ਰਿਆਸਤ ਦੀ ਰਾਜਧਾਨੀ ਬਣਨ ਨਾਲ ਸ਼ੁਰੂ ਹੋਈ ਅਤੇ 1948 ਈ. ਤੀਕ ਇਹ ਜੀਂਦ ਦੀ ਰਾਜਧਾਨੀ ਹੀ ਰਿਹਾ। ਸੰਗਰੂਰ ਕਦੋਂ ਵਸਿਆ ਅਤੇ ਕਿਸ ਨੇ ਵਸਾਇਆ ਇਸ ਦਾ ਕੋਈ ਪਕਾ ਪਤਾ ਨਹੀਂ ਲੱਗ ਸਕਿਆ। ਉਂਜ 1774 ਈ. ਤੀਕ ਇਹ ਇਕ ਆਮ ਜਿਹਾ ਪਿੰਡ ਹੀ ਸੀ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਕ ਸੰਗੂ ਜੱਟ ਨੇ ਅੱਜ ਤੋਂ ਕੋਈ 400 ਸਾਲ ਪਹਿਲਾ ਵਸਾਇਆ ਸੀ। ਉਸ ਵੇਲੇ ਇਸ ਦੇ ਸਾਰੇ ਘਰ ਕੱਚੇ ਹੀ ਹੁੰਦੇ ਸਨ। ਇਸ ਦੀ ਮੁਢਲੀ ਤਰੱਕੀ ਤਾਂ ਜੀਂਦ ਦੇ ਰਾਜਾ ਰਾਜਪਤ ਸਿੰਘ ਨੇ ਹੀ ਕੀਤੀ। ਇਸ ਦੀਆਂ ਆਲੀਸ਼ਾਨ ਇਮਾਰਤਾਂ ਰਾਜਾ ਰਘੁਬੀਰ ਸਿੰਘ ਨੇ ਆਪਣੀ ਹਕੂਮਤ ਵਿਚ ਬਣਵਾਈਆਂ।

ਰਾਜਾ ਰਘੁਬੀਰ ਸਿੰਘ ਨੇ ਇਸ ਨੂੰ ਜੈਪੁਰ ਦੇ ਨਮੂਨੇ ਉੱਤੇ ਮੁੜ ਵਸਾਇਆ। ਇਸ ਨੇ ਹੀ ਇਥੋਂ ਦਾ ਦੀਵਾਨਖ਼ਾਨਾ ਅਤੇ ਮਹਿਮਾਨ-ਖ਼ਾਨਾ ਜੋ ਕਿਲੇ ਦੀ ਸ਼ਕਲ ਵਿਚ ਹਨ, ਦਫਤਰ ਦੇ ਪ੍ਰਯੋਗ ਲਈ ਬਣਾਏ। ਸ਼ਹਿਰ ਦੀ ਖ਼ੂਬਸੂਰਤੀ ਲਈ ਸ਼ਹਿਰ ਦੇ ਦੁਆਲੇ ਤਰ੍ਹਾਂ ਤਰ੍ਹਾਂ ਦੇ ਫਲਾਂ ਦੇ ਬਾਗ਼ ਲਗਵਾਏ। ਬਨਾਰਸ ਬਾਗ਼ ਜੋ ਦੀਵਾਨ ਖਾਨੇ ਦੇ ਨਜ਼ਦੀਕ ਹੈ, ਆਪਣੇ ਆਪ ਵਿਚ ਬਹੁਤ ਸੁੰਦਰ ਹੈ ਜਿਸ ਦੇ ਵਿਚਕਾਰ ਇਕ ਵੱਡਾ ਤਲਾਬ ਅਤੇ ਬਾਰਾਂਦਰੀ ਹੈ। ਰਘੁਬੀਰ ਸਿੰਘ ਤੋਂ ਬਾਅਦ ਉਸ ਦਾ ਪੋਤਰਾ ਰਣਬੀਰ ਸਿੰਘ ਗੱਦੀ ਤੇ ਬੈਠਾ ਅਤੇ ਉਸ ਨੇ ਵੀ ਰਣਬੀਰ ਕਾਲਜ, ਵਿਕਟੋਰੀਆ ਹਸਪਤਾਲ ਅਤੇ ਗੈੱਸਟ ਹਾਊਸ ਦੀਆਂ ਇਮਾਰਤਾਂ ਬਣਾਈਆਂ। ਸ਼ਹਿਰ ਅੰਦਰ ਲਾਹੌਰੀ, ਸੁਨਾਮੀ, ਪਟਿਆਲਾ ਅਤੇ ਨਾਭਾ ਚਾਰ ਵੱਡੇ ਦਰਵਾਜ਼ੇ ਸਨ ਜਿਨ੍ਹਾਂ ਵਿਚੋਂ ਇਸ ਨੂੰ ਸੋਹਣਾ ਬਣਾਉਣ ਦੇ ਖ਼ਿਆਲ ਨਾਲ ਤਿੰਨ ਦਰਵਾਜ਼ੇ ਢਾਹ ਦਿੱਤੇ ਹਨ ਅਤੇ ਕੇਵਲ ਸੁਨਾਮੀ ਦਰਵਾਜ਼ਾ ਹੀ ਬਾਕੀ ਰਹਿ ਗਿਆ ਹੈ। ਪਹਿਲਾਂ ਸ਼ਹਿਰ ਨੂੰ ਇਕ ਕੱਚੀ ਕੰਧ ਨਾਲ ਵਲਗਿਆ ਹੋਇਆ ਸੀ ਜਿਸ ਤੇ ਤੋਪਾਂ ਰੱਖੀਆਂ ਜਾ ਸਕਦੀਆਂ ਸਨ ਪਰ ਹੁਣ ਉਹ ਵੀ ਢਹਿ ਚੁਕੀ ਹੈ।

21 ਸਤੰਬਰ, 1948 ਤੋਂ ਸੰਗਰੂਰ ਸ਼ਹਿਰ ਨੂੰ ਪੈਪਸੂ ਦੇ ਜ਼ਿਲ੍ਹਾ ਸੰਗਰੂਰ ਦਾ ਸਦਰ ਮੁਕਾਮ ਬਣਾ ਦਿੱਤਾ ਗਿਆ। ਇਕ ਨਵੰਬਰ, 1956 ਨੂੰ ਜਦ ਪੈਪਸੂ ਤੋੜ ਕੇ ਪੰਜਾਬ ਵਿਚ ਮਿਲਾ ਦਿੱਤਾ ਗਿਆ ਤਾਂ ਸੰਗਰੂਰ ਦਾ ਜ਼ਿਲ੍ਹਾ ਉਸ ਤਰ੍ਹਾਂ ਹੀ ਰਹਿਣ ਦਿੱਤਾ ਪਰ 1966 ਈ. ਵਿਚ ਹਰਿਆਣੇ ਹੀ ਹੋਂਦ ਨਾਲ ਇਸ ਵਿਚੋਂ ਜੀਂਦ ਅਤੇ ਨਰਵਾਣੇ ਦਾ ਇਲਾਕਾ ਤੋੜ ਦਿੱਤਾ ਗਿਆ।

ਆਬਾਦੀ–78, 717 (2001)

30° 10′ ਉ. ਵਿਥ.; 75° 50′ ਪੂ. ਲੰਬ.

ਹ. ਪੁ.– ਇੰਪ. ਗ. ਇੰਡ. 22 : 55; ਤਾਰੀਖ ਪਟਿਆਲਾ-ਸੱਯਦ ਮੁਹੰਮਦ ਹਸਨ ਖਾ; ਮ. ਕੋ.; ਦੀ ਟ੍ਰਿਬਿਊਨ- 22 ਅਕਤੂਬਰ, 1975

**ਸੰਗਰੇਡੀ** : ਇਹ ਆਂਧਰਾ ਪ੍ਰਦੇਸ਼ ਰਾਜ (ਭਾਰਤ) ਵਿਚ ਮੇਡਕ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਜੋ ਹੈਦਰਾਬਾਦ ਤੋਂ 54 ਕਿ. ਮੀ. ਉੱਤਰ-ਪੱਛਮ ਵੱਲ ਮਾਂਜਰਾ ਦਰਿਆ ਦੇ ਨੇੜੇ ਦੱਖਣੀ ਪਠਾਰ ਉੱਤੇ ਵਾਕਿਆ ਹੈ। ਇਥੋਂ ਦੀ ਆਰਥਿਕਤਾ ਖੇਤੀਬਾੜੀ ਤੇ ਆਧਾਰਿਤ ਹੈ। ਇਥੇ ਦੀਆਂ ਮੁੱਖ ਫ਼ਸਲਾਂ ਚੌਲ, ਗੰਨਾ ਆਦਿ ਹਨ। ਇਹ ਸ਼ਹਿਰ ਤਾਂਬੇ, ਚਾਂਦੀ ਦੀਆਂ ਵਸਤਾਂ ਅਤੇ ਰੇਸ਼ਮੀ ਕਪੜਾ ਬਣਾਉਣ ਕਰਕੇ ਵੀ ਪ੍ਰਸਿੱਧ ਹੈ।

17° 38′ ਉ. ਵਿਥ.; 78° 5′ ਪੂ. ਲੰਬ.

ਹ. ਪੁ.–ਇੰਪ. ਗ. ਇੰਡ. 22 : 51

**ਸੰਗਰੋਟਾ** : ਜੀਂਦ ਦੇ ਇਲਾਕੇ ਦੇ ਜੱਟਾਂ ਦਾ ਗੋਤ ਹੈ ਜਿਹੜੇ ਚੌਹਾਨ ਰਾਜਪੂਤਾਂ ਦੀ ਸੰਤਾਨ ਹਨ। ਕਿਹਾ ਜਾਂਦਾ ਹੈ ਕਿ ਇੰਨ੍ਹਾ ਦੇ ਮੋਹਰੀ ਰਾਜਪੂਤਾਂ ਨੇ ਸਿੰਗੜ ਨਾਲ ਹੀ ਇਕ ਡਾਕੂ ਨੂੰ ਮਾਰ ਦਿੱਤਾ ਸੀ। ਉਸੇ ਕਰਕੇ ਇਸ ਕਬੀਲੇ ਦਾ ਨਾਂ ਸਿੰਗੜ ਤੋਂ ਵਿਗੜ ਕੇ ਸੰਗਰੋਟਾ ਪੈ ਗਿਆ ਹੈ। ਸਿੰਗੜ ਕਬੀਲੇ ਦੇ ਲੋਕ ਖ਼ਾਸ ਕਰਕੇ ਜੀਂਦ ਦੇ ਪਿੰਡਾਂ ਵਿਚ ਵੱਸੇ ਹੋਏ ਸਨ। ਕਿਹਾ ਜਾਂਦਾ ਹੈ ਕਿ ਇਹ ਕਰਨਾਲ ਤੋਂ ਚੱਲ ਕੇ ਇਥੇ ਪਹੁੰਚੇ ਸਨ।

ਹ. ਪੁ.– ਗ. ਟ੍ਰਾ. ਕਾ. 3 : 352

**ਸਗਲਾ** : ਜੱਟਾਂ ਦੇ ਬਰਾਬਰ ਦਾ ਇਹ ਮੁਸਲਮਾਨ ਕਬੀਲਾ ਹੈ ਜਿਹੜਾ ਈਦਲਵਾਲ ਨਗਰ ਦੇ ਨੇੜੇ ਰਾਵੀ ਦੇ ਸੱਜੇ ਕੰਢੇ ਉਪਰ ਮਿੰਟਗੁਮਰੀ ਤਹਿਸੀਲ ਵਿੱਚ ਵਸਿਆ ਹੋਇਆ ਹੈ। ਇਹ ਆਪਣੇ ਆਪ ਨੂੰ ਰਾਜਪੂਤਾਂ ਦੀ ਔਲਾਦ ਮੰਨਦੇ ਹਨ ਅਤੇ ਧਾਰਾਨਗਰ ਦੇ ਰਾਜੇ ਦੇ ਕੁਲ ਨਾਲ ਸਬੰਧਤ ਹਨ। ਇਹ ਲੋਕ ਪੰਜਾਬ ਵਿਚ ਅਕਬਰ ਦੇ ਜ਼ਮਾਨੇ ਵਿਚ ਆਏ ਜਦ ਕਿ ਇਨ੍ਹਾਂ ਦੇ ਮੋਢੀ ਪਿੰਡਾਂ ਦੀ ਸਥਾਪਨਾ ਮੁਹੰਮਦ ਸ਼ਾਹ ਅਤੇ ਕਮਰ ਸਿੰਘ ਨਕੱਈ ਅਧੀਨ ਹੋਈ।

ਹ. ਪੁ.– ਗ. ਟਾ. ਕਾ. 3 : 342

**ਸੰਗਲਾ ਦੀਪ** : ਵੇਖੋ, ਸ੍ਰੀ ਲੰਕਾ

**ਸੰਗਾਇੰਗ** : ਇਹ ਅਪਰ ਬਰਮਾ ਵਿਚ ਇਸੇ ਹੀ ਨਾਂ ਦੇ ਡਿਸਟ੍ਰਿਕਟ ਅਤੇ ਡਵੀਜ਼ਨ ਦਾ ਸਦਰ ਮੁਕਾਮ ਹੈ। ਇਹ ਆਵਾ ਦੇ ਦੂਜੇ ਪਾਸੇ ਦਰਿਆ ਇਰਾਵਦੀ ਦੇ ਸੱਜੇ ਕੰਢੇ ਉੱਤੇ ਸਥਿਤ ਹੈ। ਅਥੀਨ ਖਾਯਾ ਨੇ 1315 ਈ. ਵਿਚ ਪਿਨਯਾ ਦੀ ਸ਼ਾਨ ਹਕੂਮਤ ਤੋਂ ਆਜ਼ਾਦ ਹੋ ਕੇ ਸੰਗਾਇੰਗ ਨੂੰ ਆਪਣੀ ਰਾਜਧਾਨੀ ਬਣਾਇਆ। ਸੰਨ 1364 ਵਿਚ ਅਥੀਨ ਦੇ ਪੋਤੇ ਥਾਡੋਮਿਨਪਾਯਾ ਨੇ ਆਵਾ ਹਕੂਮਤ ਸਥਾਪਿਤ ਕੀਤੀ ਅਤੇ ਪੁਰਾਣੇ ਸੰਗਾਇੰਗ ਸ਼ਹਿਰ ਦੇ ਸ਼ਾਨ ਲੋਕਾਂ ਨੇ ਸੰਗਾਇੰਗ ਨੂੰ ਤਬਾਹ ਕਰ ਦਿੱਤਾ। ਇਸ ਦੇ ਥੇਹ ਮੌਜੂਦਾ ਸ਼ਹਿਰ ਦੇ ਉੱਤਰ ਵੱਲ ਮਿਲਦੇ ਹਨ। ਸੰਨ 1733 ਵਿਚ ਮਨੀਪੁਰ ਦੇ ਹਮਲੇ ਨੂੰ ਇਥੇ ਹੀ ਠਲ੍ਹ ਪਾਈ ਗਈ ਸੀ। ਸੰਨ 1760 ਵਿਚ ਇਹ ਸ਼ਹਿਰ ਮੁੜ ਰਾਜਧਾਨੀ ਬਣਿਆ। ਸੰਨ 1885 ਵਿਚ ਇਸ ਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ। ਸੰਨ 1888 ਵਿਚ ਇਥੇ ਮਿਉਂਸਪਲ ਕਮੇਟੀ ਬਣਾਈ ਗਈ। ਸੰਨ 1934 ਵਿਚ ਦਰਿਆ ਇਰਾਵਦੀ ਤੇ 1797 ਮੀ. ਲੰਬਾ ਪੁਲ ਬਣਾਇਆ ਗਿਆ ਜਿਹੜਾ 1942 ਈ. ਵਿਚ ਅੰਗਰੇਜ਼ਾਂ ਦੇ ਬਰਮਾ ਖਾਲੀ ਕਰਨ ਤੇ ਤੋੜ ਦਿੱਤਾ ਗਿਆ ਪਰ ਲੜਾਈ ਮਗਰੋਂ 1954 ਈ. ਵਿਚ ਇਹ ਪੁਲ ਮੁੜ ਬਣਾ ਦਿੱਤਾ ਗਿਆ। ਇਥੇ ਪੋਨੋ ਤੇ ਮਨੀਪੁਰੀ ਲੋਕ ਵੀ ਕਾਫ਼ੀ ਗਿਣਤੀ ਵਿਚ ਵਸਦੇ ਹਨ। ਇਥੇ ਰੇਸ਼ਮੀ ਕੱਪੜਾ ਬਣਾਉਣ ਦੇ ਕਾਰਖਾਨੇ ਹਨ। ਇਹ ਸ਼ਹਿਰ ਇਕ ਸੱਨਅਤੀ ਕੇਂਦਰ ਬਣਦਾ ਜਾ ਰਿਹਾ ਹੈ।

21° 54′ ਉ. ਵਿਥ.; 96° ਪੂ. ਲੰਬ.

ਹ. ਪੁ. – ਇੰਪ. ਗ. ਇੰਡ. 21: 365; ਯੂ. ਐਨ. 13 : 7211; ਐਵ. ਐਨ. 11:15

**ਸੰਗੀਤ** : (ਅਰਬੀ ਮੌਸੀਕੀ < ਸੁਰਿਆਨੀ ਮੌਸੀਕੀ < ਯੂਨਾਨੀ Mousike (Music ਦੇਵੀ ਨਾਲ ਸਬੰਧਤ) > ਲਾਤੀਨੀ Musica > ਪੁਰਾਣੀ ਫ੍ਰੈਂਚ Musique > ਅੰਗਰੇਜ਼ੀ Music)। ਕਿਹਾ ਜਾਂਦਾ ਹੈ ਕਿ ਪਹਿਲਾਂ ਪਹਿਲ ਸੰਗੀਤ ਬ੍ਰਹਮਾ ਦੇ ਮੁੱਖ ਤੋਂ ਉਤਪੰਨ ਹੋਇਆ। ਬ੍ਰਹਮਾ ਤੋਂ ਭਗਵਾਨ ਮਹਾਂਦੇਵ ਆਦਿ ਨੂੰ ਮਿਲਿਆ ਅਤੇ ਫਿਰ ਇਹ ਨਾਰਦ ਮੁਨੀ ਤੇ ਭਰਤਮੁਨੀ ਨੂੰ ਪ੍ਰਾਪਤ ਹੋਇਆ। ਇਸ ਮਗਰੋਂ ਵੱਡੇ ਵੱਡੇ ਨਾਇਕਾਂ ਨੇ ਇਸ ਦਾ ਪ੍ਰਚਾਰ ਕੀਤਾ। ਇਕ ਗੱਲ ਨਿਸ਼ਚਿਤ ਹੈ ਕਿ ਮੁੱਢ ਵਿਚ ਸਾਰੇ ਸੰਗੀਤ ਦੀ ਵਰਤੋਂ ਦੇਵੀ ਦੇਵਤਿਆਂ ਦੀ ਉਪਾਸਨਾ ਲਈ ਹੀ ਹੁੰਦੀ ਸੀ। ਸਾਮ ਵੇਦ ਸੰਗੀਤ ਨਾਲ ਹੀ ਸਬੰਧਿਤ ਹੈ ਅਤੇ ਇਸ ਦੀ ਰਚਨਾ ਸੰਗੀਤ ਲਈ ਹੀ ਹੋਈ ਹੈ। ਸੰਗੀਤ ਵਿਦਿਆ ਦਾ ਦੂਸਰਾ ਨਾਂ ਗੰਧਰਬ ਵਿਦਿਆ ਵੀ ਹੈ। ਗੰਧਰਬ ਸੰਗੀਤ ਦਾ ਜ਼ਿਕਰ ਸਾਨੂੰ ਭਰਤਮੁਨੀ ਦੇ 'ਨਾਟਯ ਸ਼ਾਸਤਰ' ਵਿਚ ਮਿਲਦਾ ਹੈ। ਗੰਧਰਬ ਵੇਦ ਦੀ ਵੱਖਰੀ ਹੋਂਦ ਮੰਨੀ ਜਾਂਦੀ ਸੀ। ਅੱਜਕੱਲ੍ਹ ਗੰਧਰਬ ਵੇਦ ਕਿਸੇ ਪੁਸਤਕ ਦੇ ਰੂਪ ਵਿਚ ਤਾਂ ਨਹੀਂ ਮਿਲਦਾ ਪਰ ਸ਼੍ਰੀ ਰਾਮ ਦਾਸ ਗੌਂਡ ਦੀ ਇਕ ਪੁਸਤਕ 'ਹਿੰਦੂਤਵ' (ਹਿਨ੍ਦੁਤ੍ਵ) ਵਿਚ ਇਸ ਬਾਰੇ ਕੁਝ ਵਰਣਨ ਮਿਲਦਾ ਹੈ। ਜਦੋਂ ਅਸੀਂ

ਇਸ ਤਰਾਂ ਦੇ ਗ੍ਰੰਥ ਨੂੰ ਵੇਖਦੇ ਹਾਂ ਜਿਨ੍ਹਾਂ ਵਿਚ ਸੰਗੀਤ ਦੇ ਪ੍ਰਯੋਗ ਪੱਖ ਦੇ ਮੁੱਖ ਰੂਪ ਦਾ ਵਿਸਥਾਰ ਨਾਲ ਵਰਣਨ ਕੀਤਾ ਹੋਇਆ ਹੁੰਦਾ ਹੈ ਤਾਂ ਗੰਧਰਬ ਸੰਗੀਤ ਦੀਆਂ ਸਾਨੂੰ ਦੋ ਧਾਰਾਵਾਂ ਦਾ ਜ਼ਿਕਰ ਮਿਲਦਾ ਹੈ— ਤੇ ਉਹ ਹਨ, ਮਾਰਗ ਸੰਗੀਤ (ਪੱਕਾ ਰਾਗ) ਤੇ ਦੇਸੀ ਜਾਂ ਲੋਕ-ਸੰਗੀਤ। ਆਮ ਵਿਚਾਰ ਇਹੋ ਹੈ ਕਿ ਅੱਜਕੱਲ੍ਹ ਦਾ ਸ਼ਾਸਤਰੀ ਸੰਗੀਤ ਦੇਸੀ ਸੰਗੀਤ ਹੀ ਹੈ। ਮਾਰਗ ਸੰਗੀਤ ਤਾਂ ਦੇਵਤਿਆਂ ਦੇ ਕੰਮ ਦਾ ਹੀ ਸੀ। ਭਰਤਮੁਨੀ ਦੇ ਨਾਟਯ ਸ਼ਾਸਤਰ ਵਿਚ ਤਾਂ ਦੇਸੀ ਸੰਗੀਤ ਦਾ ਕੋਈ ਜ਼ਿਕਰ ਨਹੀਂ ਪਰ ਮਗਰੋਂ ਦੇ ਮਤੰਗ ਰਿਸ਼ੀ ਦੇ ਗ੍ਰੰਥ 'ਬ੍ਰਿਹਦਦੇਸ਼ੀ' ਵਿਚ ਲਿਖਿਆ ਹੈ ਕਿ ਇਸਤਰੀਆਂ, ਬੱਚੇ, ਰਾਜੇ, ਮਹਾਰਾਜੇ ਆਦਿ ਇੱਛਾ ਅਨੁਸਾਰ ਆਪਣੇ ਆਪਣੇ ਦੇਸ਼ ਵਿਚ ਜਿਹੜਾ ਸੰਗੀਤ ਗਾਉਂਦੇ ਸਨ, ਉਹ ਦੇਸੀ ਸੰਗੀਤ ਹੀ ਸੀ।

'ਸੰਗੀਤ ਰਤਨਾਕਰ' ਪੁਸਤਕ ਵਿਚ ਇਸ ਤਰ੍ਹਾਂ ਲਿਖਿਆ ਹੈ ਕਿ ਗੀਤ, ਵਾਦਨ ਅਤੇ ਨ੍ਰਿਤ ਤਿੰਨੇ ਸੰਗੀਤ ਆਖਵਾਉਂਦੇ ਹਨ। ਉਸ ਦੇ ਮੁਤਾਬਕ ਮਾਰਗ ਸੰਗੀਤ ਉਹ ਕਲਿਆਣਕਾਰੀ ਸੰਗੀਤ ਹੈ ਜਿਸ ਨੂੰ ਬ੍ਰਹਮਾ ਅਤੇ ਦੇਵਤਿਆਂ ਨੇ ਉਤਪੰਨ ਕੀਤਾ ਪਰ ਜਿਹੜਾ ਗੀਤ, ਸਾਜ਼ ਤੇ ਨ੍ਰਿਤ ਲੋਕਾਂ ਦੇ ਮਨੋਰੰਜਨ ਦਾ ਸਾਧਨ ਹੋਵੇ ਉਹ ਦੇਸੀ ਕਹਾਉਂਦਾ ਹੈ। 'ਸੰਗੀਤ ਰਤਨਾਕਰ' ਦੇ ਰਾਗ-ਪ੍ਰਕਰਣ ਵਿਚ ਗ੍ਰਾਮ ਰਾਗ ਅਤੇ ਦੇਸੀ ਰਾਗ ਦੇ ਭੇਦਾਂ ਦਾ ਜ਼ਿਕਰ ਕੀਤਾ ਹੋਇਆ ਹੈ। ਗ੍ਰਾਮ-ਰਾਗ ਨੂੰ ਹੀ ਮਾਰਗ ਰਾਗ ਕਿਹਾ ਗਿਆ ਹੈ।

'ਸ਼ਤਪੱਥ ' ਨਾਂ ਦੀ ਪੁਸਤਕ ਵਿਚ ਗੀਤ, ਵਾਦਿਤ੍ਰ (ਸਾਜ਼) ਤੇ ਨ੍ਰਿਤ ਦਾ ਨਾਂ ਆਉਂਦਾ ਹੈ। ਉਸ ਸਮੇਂ ਤਕ ਸੰਗੀਤ ਦੇ ਨਾਂ ਦਾ ਅਜੇ ਪ੍ਰਚਾਰ ਨਹੀਂ ਸੀ। 'ਸਾਰੰਗ ਦੇਵ' ਨੇ ਮਾਰਗ ਸੰਗੀਤ ਤੇ ਦੇਸੀ ਸੰਗੀਤ ਦਾ ਬਹੁਤ ਚੰਗਾ ਵੇਰਵਾ ਦਿੱਤਾ ਹੈ। ਉਸ ਅਨੁਸਾਰ ਛੇ ਤਰ੍ਹਾਂ ਦੇ ਸੰਗੀਤ ਅਰਥਾਤ ਗ੍ਰਾਮ ਰਾਗ, ਰਾਗ, ਉਪਰਾਗ, ਭਾਸ਼ਾ, ਵਿਭਾਸ਼ਾ ਅਤੇ ਅੰਤਰ ਭਾਸ਼ਾ ਰਾਗ ਮਾਰਗ ਸੰਗੀਤ ਦੇ ਅੰਤਰਗਤ ਆਉਣਗੇ ਅਤੇ ਦੂਜੇ ਵੇਦਾਂ ਵਿਚ ਲਿਖੇ ਹੋਏ ਅਤੇ ਭਰਤ ਮੁਨੀ ਦੇ ਲਿਖੇ ਹੋਏ ਸੰਗੀਤ ਵੀ ਮਾਰਗ ਸੰਗੀਤ ਵਿਚ ਹੀ ਆਉਣਗੇ ਪਰ ਰਾਗ ਅੰਗ, ਭਾਸ਼ਾ ਅੰਗ, ਪ੍ਰੀਆ ਅੰਗ ਅਤੇ ਉਪਾਂਗ ਦੇਸੀ ਸੰਗੀਤ ਵਿਚ ਆਉਣਗੇ। ਅੱਜਕੱਲ੍ਹ ਦੇ ਸੰਗੀਤ ਸ਼ਾਸਤਰੀ ਸ਼੍ਰੀ ਚੰਦਰ ਸ਼ੇਖਰ ਪੰਤ ਦੇ ਵਿਚਾਰ ਅਨੁਸਾਰ ਸਮੇਂ ਦੇ ਨਾਲ ਨਾਲ ਮਾਰਗ ਅਤੇ ਦੇਸੀ ਸੰਗੀਤ ਦੀਆਂ ਹੱਦਾਂ ਵਿਚ ਫ਼ਰਕ ਪੈਂਦਾ ਰਿਹਾ ਹੈ ਤੇ ਉਹ ਕਈ ਥਾਵਾਂ ਤੇ ਮਿਲਦੀਆਂ ਤੇ ਵਿਛੜਦੀਆਂ ਰਹੀਆਂ ਹਨ। ਉਨ੍ਹਾਂ ਦੇ ਵਿਚਾਰ ਅਨੁਸਾਰ ਪੁਰਾਣੇ ਸੰਗੀਤ ਅਤੇ ਧਰੁਵਾ ਗਾਣ ਮਾਰਗ ਸੰਗਤ ਵਿਚ ਆਉਂਦੇ ਹਨ ਪਰ ਨਵੇਂ ਪ੍ਰਬੰਧ ਜਿਨ੍ਹਾਂ ਨੂੰ ਕਿ ਦੇਸੀ ਪ੍ਰਬੰਧ ਕਿਹਾ ਜਾਂਦਾ ਹੈ, ਦੇਸੀ ਸੰਗੀਤ ਵਿਚ ਆਉਂਦੇ ਹਨ। ਭਰਤ ਨੇ ਜਿਹੜੀਆਂ ਤਾਲਾਂ ਦਾ ਜ਼ਿਕਰ ਕੀਤਾ ਹੈ, ਉਹ ਤਾਲਾਂ ਮਾਰਗ ਤਾਲਾਂ ਗਿਣੀਆਂ ਜਾਂਦੀਆਂ ਹਨ ਤੇ ਮਗਰੋਂ ਦੀਆਂ ਤਾਲਾਂ ਨੂੰ ਦੇਸੀ ਤਾਲਾਂ ਕਿਹਾ ਜਾਂਦਾ ਹੈ। ਹਰ ਕਿਸਮ ਦੇ ਹਲਕੇ ਫੁਲਕੇ ਗਾਣੇ ਅਤੇ ਲੋਕ-ਗੀਤ ਦੇਸੀ ਸੰਗੀਤ ਵਿਚ ਆਉਂਦੇ ਹਨ।

ਪ੍ਰਸਿੱਧ ਸੰਗੀਤ ਸ਼ਾਸਤਰੀ ਪੰਡਤ ਓਂਕਾਰ ਨਾਥ ਠਾਕੁਰ ਦਾ ਵਿਚਾਰ ਹੈ ਕਿ ਪੇਂਡੂ ਸੰਗੀਤ ਜਾਂ ਲੋਕ-ਸੰਗੀਤ ਦੇ ਆਧਾਰ ਤੇ ਜਿਨ੍ਹਾਂ ਸ਼ਾਸਤਰੀ ਅਸੂਲਾਂ ਦਾ ਨਿਰਮਾਣ ਹੋਇਆ, ਉਨ੍ਹਾਂ ਅਸੂਲਾਂ ਅਧੀਨ ਜਿਸ ਰਾਗ ਦੀ ਰਚਨਾ ਕੀਤੀ ਗਈ ਹੈ, ਉਹੋ ਨਿਮਯਬੱਧ ਸੰਗੀਤ ਹੈ ਤੇ ਜਿਸ ਸੰਗੀਤ ਵਿਚ ਅਸੂਲਾਂ ਦੀ ਉਨੀ ਪਾਬੰਦੀ ਨਹੀਂ ਰੱਖੀ ਗਈ, ਉਹ ਦੇਸੀ ਹੈ। ਇਸ ਕਰ ਕੇ ਪੰਡਤ ਜੀ ਦਾ ਖ਼ਿਆਲ ਹੈ ਕਿ ਕਿਉਂਕਿ ਸਾਡੇ ਅੱਜ ਦੇ ਸ਼ਾਸਤਰੀ ਸੰਗੀਤ ਵਿਚ ਅਸੂਲਾਂ ਦੀ ਠੀਕ ਤਰ੍ਹਾਂ ਪਾਲਣਾ ਕੀਤੀ ਜਾਂਦੀ ਹੈ। ਇਸ ਕਰ ਕੇ ਸਾਡਾ ਸ਼ਾਸਤਰੀ ਸੰਗੀਤ ਮਾਰਗ ਸੰਗੀਤ ਹੀ ਹੈ ਅਤੇ ਵੱਖ ਵੱਖ ਇਲਾਕਿਆਂ ਤੇ ਪ੍ਰਾਂਤਾਂ ਵਿਚ ਜਿਸ ਸੰਗੀਤ ਦਾ ਪ੍ਰਚਾਰ ਹੈ, ਉਹ ਦੇਸੀ ਹੈ। ਇਹ ਮੰਨਣ ਲਈ ਵੀ ਕੋਈ ਅਧਾਰ ਨਹੀਂ ਕਿ ਮਾਰਗ ਸੰਗੀਤ ਤਾਂ ਬਿਲਕੁਲ ਹੀ ਖ਼ਤਮ ਹੋ ਗਿਆ ਹੈ ਅਤੇ ਬਚਿਆ ਖੁਚਿਆ ਦੇਸੀ ਸੰਗੀਤ ਹੀ ਅੱਜ ਦਾ ਸ਼ਾਸਤਰੀ ਸੰਗੀਤ ਹੈ।

ਸੰਗੀਤ ਦੇ ਸ਼ਾਸਤਰੀ ਗਿਆਨ ਲਈ ਅੱਜ ਸਾਨੂੰ ਜਿੰਨੇ ਵੀ ਗ੍ਰੰਥ ਮਿਲਦੇ ਹਨ, ਉਨ੍ਹਾਂ ਵਿਚ ਭਰਤ ਮੁਨੀ ਦੇ 'ਨਾਟਯ ਸ਼ਾਸਤਰ' ਦਾ ਨਾਂ ਸਭ ਤੋਂ ਪਹਿਲਾਂ ਆਉਂਦਾ ਹੈ, ਕਿਉਂਕਿ ਇਹ ਪੁਸਤਕ ਅੱਜ ਤਕ ਸਾਰੇ ਸੰਗੀਤ ਗ੍ਰੰਥਾਂ ਦਾ ਆਧਾਰ ਰਹੀ ਹੈ। ਅੱਜ ਵੀ ਸੰਗੀਤ ਦਾ ਕੋਈ ਅਜਿਹਾ ਮੂਲ ਸਵਾਲ ਨਹੀਂ ਜਿਸ ਦਾ ਭਰਤ ਮੁਨੀ ਤੋਂ ਸਾਨੂੰ ਠੀਕ ਜਵਾਬ ਨਾ ਮਿਲਦਾ ਹੋਵੇ।

ਭਰਤ ਦੇ ਨਾਟਯ-ਸ਼ਾਸਤਰ ਦੇ ਮਗਰੋਂ ਸੰਗੀਤ ਦਾ ਸੁਤੰਤਰ ਰੂਪ ਵਿਚ ਵਿਸਤਾਰ ਹੁੰਦਾ ਗਿਆ ਤੇ ਇਹੋ ਜਿਹੇ ਕਈ ਗ੍ਰੰਥ ਲਿਖੇ ਗਏ ਜਿਨ੍ਹਾਂ ਵਿਚ ਸੰਗੀਤ ਹੀ ਪ੍ਰਧਾਨ ਵਿਸ਼ਾ ਸੀ ਤੇ ਨਾਟਯ ਨੂੰ ਉਨ੍ਹਾਂ ਵਿਚ ਦੂਜਾ ਸਥਾਨ ਦਿੱਤਾ ਗਿਆ ਹੈ। ਦੂਜੇ ਸ਼ਬਦਾਂ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਨਾਟਯ ਨਾਲੋਂ ਸੰਗੀਤ ਦਾ ਸੁਤੰਤਰ ਵਿਕਾਸ ਹੁੰਦਾ ਗਿਆ। ਸਾਰੰਗ ਦੇਵ ਦੇ ਮਗਰੋਂ ਤਾਂ ਨਾਟਯ ਤੇ ਸੰਗੀਤ ਕਾਫ਼ੀ ਵੱਖ ਵੱਖ ਹੋ ਗਏ ਪਰ ਫਿਰ ਵੀ ਸਾਰੰਗ ਦੇਵ ਨੇ ਸੰਗੀਤ ਦੀ ਵਿਆਖਿਆ ਇਸ ਤਰ੍ਹਾਂ ਕੀਤੀ ਹੈ ਕਿ ਗੀਤ, ਵਾਦਯ ਅਤੇ ਨ੍ਰਿਤ ਤਿੰਨਾਂ ਨੂੰ ਸੰਗੀਤ ਆਖਦੇ ਹਨ।

ਮੋਟੇ ਤੌਰ ਤੇ ਅਸੀਂ ਸੰਗੀਤ ਦੇ ਇਤਿਹਾਸ ਨੂੰ ਚਾਰ ਕਾਲਾਂ ਵਿਚ ਵੰਡ ਸਕਦੇ ਹਾਂ (1) ਅਤਿ ਪ੍ਰਾਚੀਨ ਕਾਲ, (2) ਪ੍ਰਾਚੀਨ ਕਾਲ, (3) ਮੱਧ ਕਾਲ ਅਤੇ (4) ਆਧੁਨਿਕ ਕਾਲ। ਇਨ੍ਹਾਂ ਵਿਚ ਪ੍ਰਾਚੀਨ, ਮੱਧ ਤੇ ਆਧੁਨਿਕ ਕਾਲਾਂ ਦੇ ਦੋ ਦੋ ਉਪ-ਭਾਗ ਕੀਤੇ ਜਾ ਸਕਦੇ ਹਨ।

ਅਤਿ ਪ੍ਰਾਚੀਨ ਕਾਲ 2000 ਈ. ਪੂ. ਤੋਂ 1000 ਈ. ਪੂ. ਤਕ ਮੰਨਿਆ ਜਾਂਦਾ ਹੈ। ਇਸ ਨੂੰ ਅਸੀਂ ਵੈਦਿਕ ਕਾਲ ਵੀ ਆਖਦੇ ਹਾਂ। ਕਹਿੰਦੇ ਹਨ ਕਿ ਪਹਿਲੋਂ ਪਹਿਲ ਸਾਮਗਾਨ (ਸਾਮਦੇਵ ਦੇ ਮੰਤਰਾਂ ਦੇ ਗਾਉਣ ਦਾ ਢੰਗ) ਵਿਚ ਤਿੰਨ ਸੁਰਾਂ ਦੀ ਵਰਤੋਂ ਹੁੰਦੀ ਸੀ। ਇਨ੍ਹਾਂ ਤਿੰਨ ਸੁਰਾਂ ਦੇ ਨਾਂ ਹਨ — 1. ਉੱਦਾਤ, 2. ਅਨੁਦਾਤ ਤੇ 3. ਸੁਰਿਤ।

ਪ੍ਰਾਚੀਨ ਕਾਲ (1000 ਈ. ਪੂ. ਤੋਂ 1300 ਈ.) ਵਿਚ ਭਰਤ ਮੁਨੀ (300 ਈ.) ਦਾ 'ਨਾਟਯ ਸ਼ਾਸਤਰ' ਤੇ ਸਾਰੰਗ ਦੇਵ (ਤੇਰ੍ਹਵੀਂ ਸਦੀ) ਦਾ 'ਸੰਗੀਤ ਰਤਨਾਕਰ' ਪ੍ਰਮੁੱਖ ਗ੍ਰੰਥ ਲਿਖੇ ਗਏ। ਇਨ੍ਹਾਂ ਗ੍ਰੰਥਕਾਰਾਂ ਨੇ ਆਪਣੇ ਸ਼ੁੱਧ ਸੁਰਾਂ ਦੀ ਸਥਾਪਨਾ ਉਨ੍ਹਾਂ ਦੀ ਅੰਤਿਮ ਸ਼ੁਤੀ ਤੇ ਕੀਤੀ। ਭਰਤ ਮੁਨੀ ਨੇ ਸੱਤ ਸੁਰਾਂ ਤੋਂ ਇਲਾਵਾ ਅੰਤਰ ਗੰਧਾਰ ਅਤੇ ਕਾਕਲੀ ਨਿਸ਼ਾਦ ਇਨ੍ਹਾਂ ਦੋ ਵਿਕਰਿਤ ਸੁਰਾਂ ਦਾ ਜ਼ਿਕਰ ਵੀ ਕੀਤਾ ਹੈ।

ਮੱਧ ਕਾਲ ਚੌਦ੍ਹਵੀਂ ਸਦੀ ਤੋਂ ਲੈ ਕੇ 18ਵੀਂ ਸਦੀ ਤਕ ਮੰਨਿਆ ਜਾਂਦਾ ਹੈ। ਇਸ ਕਾਲ ਵਿਚ ਸਾਨੂੰ ਉੱਤਰੀ ਹਿੰਦੁਸਤਾਨੀ ਸੰਗੀਤ ਪੱਧਤੀ ਦੇ ਇਹ ਚਾਰ ਵੱਡੇ ਗ੍ਰੰਥ ਮਿਲਦੇ ਹਨ— ਕਵੀ ਲੋਚਨ ਦੀ ਲਿਖੀ ਰਾਗ ਤਰੰਗਣੀ ਜਿਹੜੀ ਲਗਭਗ 15ਵੀਂ ਸਦੀ ਦੇ ਸ਼ੁਰੂ ਵਿਚ ਲਿਖੀ ਗਈ ; ਪੰਡਤ ਆਹੋਵਲ ਦੀ ਸੰਗੀਤ ਪਾਰੀਜਾਤ (17ਵੀਂ ਸਦੀ), ਹਿਰਦਯ ਨਾਰਾਇਣ ਦੇਵ ਦਾ ਹਿਰਦਯ ਕੌਤਕ ਤੇ ਹਿਰਦਯ ਪ੍ਰਕਾਸ਼ (ਜਿਹੜੀਆਂ 17 ਵੀਂ ਸਦੀ ਦੇ ਅੰਤ ਵਿਚ ਲਿਖੀਆਂ ਗਈਆਂ), ਪੰਡਤ ਸ਼੍ਰੀ ਨਿਵਾਸ ਦਾ 'ਰਾਗ ਤੱਤਵ ਵਿਬੋਧ' ਜਿਹੜਾ 18ਵੀਂ ਸਦੀ ਵਿਚ ਲਿਖਿਆ ਗਿਆ।

ਆਧੁਨਿਕ ਕਾਲ 18ਵੀਂ ਸਦੀ ਤੋਂ ਸ਼ੁਰੂ ਹੁੰਦਾ ਹੈ। ਇਸ ਸਮੇਂ ਦੌਰਾਨ ਲਿਖੇ ਗਏ ਗ੍ਰੰਥਾਂ ਵਿਚ ਪੰਡਤ ਭਾਤਖੰਡੇ ਦੇ ਦੋ ਗ੍ਰੰਥ 'ਅਭਿਨਵ ਰਾਗ ਮੰਜਲੀ', 'ਹਿੰਦੁਸਤਾਨੀ ਸੰਗੀਤ ਪਧਤੀ ਤੇ ਲਕਸ਼ਣ ਸੰਗੀਤ' ਆਦਿ ਪ੍ਰਮੁੱਖ ਹਨ। ਪੰਡਤ ਭਾਤਖੰਡੇ ਨੇ ਸਪਤਕ ਦੇ ਸੱਤ ਸ਼ੁੱਧ ਸੁਰਾਂ ਦੀ ਸਥਾਪਨਾ 22 ਸ਼ੁਤੀਆਂ ਅਤੇ ਪ੍ਰਾਚੀਨ ਤੇ ਮੱਧਕਾਲ ਦੇ ਗ੍ਰੰਥਾਂ ਦੇ ਵਾਂਗ ਹੀ ਪ੍ਰਸਿੱਧ ਅਸੂਲ ਦੇ ਮੁਤਾਬਕ 'ਚਤੁਦ ਚਤੁਸ਼ ਚਤੁਸੇਚ' ਹੀ ਕੀਤੀ ਹੈ ਪਰ ਉਨ੍ਹਾਂ ਨੇ ਆਪਣੇ ਸ਼ੁੱਧ ਸੁਰਾਂ ਨੂੰ ਆਪਣੀ ਆਖ਼ਰੀ ਸ਼ਰੁਤੀ ਤੇ ਨਾ ਰੱਖ ਕੇ ਆਪਣੀ ਪਹਿਲੀ ਸ਼ਰੁਤੀ ਤੇ ਸਥਾਪਿਤ ਕੀਤਾ ਹੈ। ਆਧੁਨਿਕ ਗ੍ਰੰਥਕਾਰ ਆਪਣੇ ਸ਼ੁੱਧ ਸੁਰਾਂ ਨੂੰ ਬਿਲਾਵਲ ਥਾਟ ਦੇ ਸੁਰਾਂ ਦੇ ਬਰਾਬਰ ਮੰਨਦੇ ਹਨ ਅਰਥਾਤ ਉਨ੍ਹਾਂ ਦੇ ਸ਼ੁੱਧ ਸਪਤਕ ਵਿਚ ਗੰਧਾਰ ਅਤੇ ਨਿਸ਼ਾਦਸੁਰ, ਪ੍ਰਾਚੀਨ ਅਤੇ ਮੱਧਕਾਲ ਦੇ ਸੁਰਾਂ ਵਾਂਗ ਕੋਮਲ ਨਹੀਂ ਹਨ। ਆਧੁਨਿਕ ਕਾਲ ਵਿਚ ਸੰਗੀਤ ਦੇ ਵਿਕਾਸ ਦਾ ਸਿਹਰਾ ਦੋ ਮਹਾਨ ਸੰਗੀਤਕਾਰਾਂ ਦੇ ਸਿਰ ਤੇ ਹੈ। ਇਕ ਤਾਂ ਸਵਰਗਵਾਸੀ ਪੰਡਤ ਵਿਸ਼ਨੂੰ ਦਿਗੰਬਰ ਤੇ ਦੂਜੇ ਸਵਰਗਵਾਸੀ ਪੰਡਤ ਵਿਸ਼ਨੂੰ ਨਾਰਾਇਣ ਭਾਤਖੰਡੇ। ਪਹਿਲੇ ਨੇ ਕਿਰਿਆਤਮਕ ਸੰਗੀਤ ਦਾ ਤੇ ਦੂਜੇ ਨੇ ਸੰਗੀਤ ਸ਼ਾਸਤਰ ਦਾ ਪ੍ਰਚਾਰ ਕੀਤਾ।

ਅੱਜਕੱਲ੍ਹ ਭਾਰਤੀ ਸੰਗੀਤ ਦੀਆਂ ਤਿੰਨ ਕਿਸਮਾਂ ਗਾਉਣਾ, ਬਜਾਉਣਾ ਤੇ ਨਾਚ-ਇਕ ਨਵੇਂ ਮੋੜ ਤੇ ਖਲੋਤੀਆਂ ਹਨ ਅਤੇ ਇਨ੍ਹਾਂ ਵਿਚ ਨਵੇਂ ਨਵੇਂ ਪ੍ਰਯੋਗ ਕੀਤੇ ਜਾ ਰਹੇ ਹਨ। ਗਾਉਣ ਵਿਚ ਅੱਜਕੱਲ੍ਹ ਖਿਆਲ ਗਾਇਕੀ ਹੀ ਪ੍ਰਧਾਨ ਹੈ। ਧ੍ਰੁਪਦ ਤੇ ਧਮਾਰ ਦਾ ਪ੍ਰਚਾਰ ਘਟਦਾ ਜਾ ਰਿਹਾ ਹੈ। ਖਿਆਲ ਗਾਇਕੀ ਵਿਚ ਗੰਭੀਰਤਾ ਦਾ ਅੰਸ਼ ਦਿਨੋ ਦਿਨ ਬਦਲਦਾ ਜਾ ਰਿਹਾ ਹੈ ਜਿਸ ਦਾ ਨਤੀਜਾ ਇਹ ਹੈ ਕਿ ਹੁਣ ਸੰਗੀਤ ਦੇ ਸਾਰੇ ਘਰਾਣੇ ਅਲਾਪਚਾਰੀ ਨੂੰ ਇਕ ਵਿਸ਼ੇਸ਼ ਮਹੱਤਤਾ ਦੇ ਰਹੇ ਹਨ। ਗਾਉਣ ਦੇ ਨਾਲ ਤਬਲੇ ਦੀ ਲੈਅਕਾਰੀ ਦਾ ਸਬੰਧ ਵੀ ਬਦਲਦਾ ਜਾ ਰਿਹਾ ਹੈ। ਲੈਅਕਾਰੀ ਦੀਆਂ ਕਲਾਬਾਜ਼ੀਆਂ ਗਾਉਣ ਵਿਚ ਅੱਗੇ ਨੂੰ ਕਾਫ਼ੀ ਘੱਟ ਰਹੀਆਂ ਹਨ। ਵਜਾਉਣ ਵਾਲੇ ਕਲਾਕਾਰ ਸੁਹਣੇ ਅਲਾਪ ਦੇ ਨਾਲ ਦਰੁਤ ਵਿਚ ਜਾ ਕੇ ਤਬਲੇ ਨਾਲ ਸੰਗਤ ਕਰਕੇ ਲੈਅਕਾਰੀ ਦੇ ਚੰਗੇ ਚਮਤਕਾਰ ਵਿਖਾਉਂਦੇ ਹਨ।

ਸੰਗੀਤ ਨੂੰ ਫ਼ਾਰਸੀ ਵਾਲੇ ਮੋਸੀਕੀ ਕਹਿੰਦੇ ਹਨ। ਫਖ਼ਰੁਦੀਨ ਰਾਜ਼ੀ ਦੇ ਕਥਨ ਅਨੁਸਾਰ ਇਸ ਵਿਦਿਆ ਦੀ ਕਾਢ ਹਜ਼ਰਤ ਸੁਲੇਮਾਨ ਦੇ ਸ਼ਾਗਿਰਦ ਫ਼ੀਸਾਗੋਰਸ ਨੇ ਕੱਢੀ ਸੀ। ਕਈ ਕਹਿੰਦੇ ਹਨ ਕਿ ਸੰਗੀਤ ਦੀ ਕਾਢ ਦਾ ਸਬੰਧ ਹਜ਼ਰਤ ਦਾਊਦ ਨਾਲ ਹੈ। ਕੁਝ ਲੋਕ ਕਹਿੰਦੇ ਹਨ ਕਿ ਮਨੁੱਖ ਨੂੰ ਸੰਗੀਤ ਦਾ ਅਨੁਭਵ 'ਕੁਕਨੁਸ' ਨਾਂ ਦੇ ਪੰਛੀ ਦੀ ਆਵਾਜ਼ ਤੋਂ ਹੋਇਆ ਸੀ ਅਤੇ ਇਸ ਕਲਾ ਦੇ ਵਿਦਵਾਨਾਂ ਨੇ ਅਸਮਾਨ ਦੇ ਬਾਰਾਂ ਬੁਰਜਾਂ ਅਨੁਸਾਰ ਸੰਗੀਤ ਦੇ ਵੀ ਬਾਰਾਂ ਮੁਕਾਮ ਨਿਯਤ ਕੀਤੇ ਹਨ ਜਿਨ੍ਹਾਂ ਦੇ ਨਾਂ ਇਹ ਹਨ :

| | | | |
|---|---|---|---|
| 1. | ਰਹਾਵੀ (ਲਲਿਤ) | 2. | ਹੁਸੈਨੀ |
| 3. | ਰਾਸਤ (ਸ੍ਰੀਰਾਗ) | 4. | ਹਿਜਾਜ਼ |
| 5. | ਬੁਜ਼ੁਰਗ | 6. | ਕੋਚਕ |
| 7. | ਇਰਾਕ | 8. | ਸਿਫ਼ਾਹਾਨ |
| 9. | ਨਵਾ | 10. | ਉੱਸ਼ਾਕ |
| 11. | ਜ਼ੰਗੁਲਾ | 12. | ਬੂਸਲੀਕ (ਟੋਡੀ) |

ਅੱਗੋਂ ਇਨ੍ਹਾਂ ਮੁਕਾਮਾਂ ਦੀ ਵੰਡ, ਦਿਨ ਰਾਤ ਦੇ ਚਵ੍ਹੀ ਘੰਟਿਆਂ ਮੁਤਾਬਕ ਚਵ੍ਹੀ ਰਾਗਨੀਆਂ ਵਿਚ ਇਸ ਤਰ੍ਹਾਂ ਕੀਤੀ ਗਈ ਹੈ ਕਿ ਹਰੇਕ ਮੁਕਾਮ ਦੇ ਦੋ ਦੋ ਭਾਗ ਹਨ ਜਿਨ੍ਹਾਂ ਵਿਚੋਂ ਇਕ ਨੀਵੇਂ ਸੁਰ ਤੋਂ ਅਤੇ ਦੂਜਾ ਉੱਚੇ ਸੁਰ ਤੋਂ ਹੈ ਅਤੇ ਅਜਿਹੇ ਹਰੇਕ ਭਾਗ ਵਿਚ ਕਈ ਕਈ ਨਗ਼ਮੇ ਹੁੰਦੇ ਹਨ। ਇਨ੍ਹਾਂ ਭਾਗਾਂ ਅਤੇ ਨਗ਼ਮਿਆਂ ਦੀ ਵੰਡ ਹੇਠ ਲਿਖੇ ਅਨੁਸਾਰ ਹੈ :—

| | | | |
|---|---|---|---|
| 1. | ਰਹਾਵੀ | ੳ-ਨੌ ਰੂਜ਼ੇ ਅਰਬ : | 3 ਨਗ਼ਮੇ |
| | | ਅ-ਨੌ ਰੂਜ਼ੇ ਅਜ਼ਮ : | 6 " |
| 2. | ਹੁਸੈਨੀ | ੳ-ਦੋ ਗਾਹ | 2 " |
| | | ਅ-ਮੁਜੀਰ | 8 " |
| 3. | ਰਾਸਤ | ੳ-ਪੰਜਗਾਹ | 5 " |
| | | ਅ-ਮਬਰਕਹ | × |
| 4. | ਹਿਜਾਜ਼ | ੳ-ਸਿਹਗਾਹ | 3 " |
| | | ਅ-ਹਿਸਾਰ | 8 " |
| 5. | ਬੁਜ਼ੁਰਗ | ੳ-ਹੁਮਾਯੂੰ : | |
| | | ਅ-ਨਿਹੁਫਤ : | |
| 6. | ਕੋਚਟਕ | ੳ-ਰਕਬ : | 6 " |
| | | ਅ-ਬਯਾਤ : | 5 " |
| 7. | ਇਰਾਕ | ੳ-ਮੁਖਾਲਿਫ | 5 " |
| | | ਅ-ਮਕਲੂਬ | 8 " |
| 8. | ਸਿਫ਼ਾਹਾਨ | ੳ-ਤਬਰੇਜ਼ | 5 " |
| | | ਅ-ਨਿਸ਼ਾਪੁਰ | 6 " |
| 9. | ਨਵਾ | ੳ-ਨੌ ਰੂਜ਼ੇ ਖਾਰਾ | 5 " |
| | | ਅ-ਮਾਹੂਰ | 6 " |
| 10. | ਉੱਸ਼ਾਕ | ੳ-ਜਾਬੁਲ | 3 " |
| | | ਅ-ਔਜ | 8 " |
| 11. | ਜ਼ੰਗੁਲਾ | ੳ-ਚਹਾਰਗਾਹ | 4 " |
| | | ਅ-ਗਜ਼ਾਲ | 5 " |
| 12. | ਬੂਸਲੀਕ | ੳ-ਅਸ਼ੀਰਾਨ | 10 " |
| | | ਅ-ਸਬਾ | 5 " |

ਦੋ ਦੋ ਮੁਕਾਮਾਂ ਨੂੰ ਮਿਲਾ ਕੇ ਉਨ੍ਹਾਂ ਤੋਂ ਛੇ ਆਹੰਗ (ਅਲਾਪ) ਕੱਢੇ ਗਏ ਹਨ ਜਿਵੇਂ ਕਿ (1) ਸਲਮਕ ਜੋ ਸਿਫ਼ਾਹਾਨ ਦੇ ਨੀਵੇਂ ਸੁਰ ਅਤੇ ਜ਼ੰਗੁਲਾਂ ਦੇ ਉੱਚੇ ਸੁਰ ਤੋਂ ਪੈਦਾ ਹੁੰਦਾ ਹੈ, (2) ਗਰਦਾਨੀਆ ਜੋ ਉਸ਼ਾਕ ਦੇ ਨੀਵੇਂ ਸੁਰ ਅਤੇ ਰਾਸਤ ਦੇ ਉੱਚੇ ਸੁਰ ਤੋਂ ਪੈਦਾ ਹੁੰਦਾ ਹੈ, (3) ਨੌ ਰੂਜ਼ ਜੋ ਹੁਸੈਨੀ ਦੇ ਉੱਚੇ ਸੁਰ ਅਤੇ ਬੂਸਲੀਕ ਦੇ ਨੀਵੇਂ ਸੁਰ ਤੋਂ ਪੈਦਾ ਹੁੰਦਾ ਹੈ, (4) ਗਵਸ਼ਤ ਜੋ ਹਿਜਾਜ਼ ਦੇ ਨੀਵੇਂ ਸੁਰ ਅਤੇ ਨਵਾ ਦੇ ਉੱਚੇ ਸੁਰ ਤੋਂ ਪੈਦਾ ਹੁੰਦਾ ਹੈ, (5) ਮਾਰਾ ਜੋ ਕੋਚਕ ਦੇ ਨੀਵੇਂ ਸੁਰ ਅਤੇ ਇਰਾਕ ਦੇ ਉੱਚੇ ਸੁਰ ਤੋਂ ਪੈਦਾ ਹੁੰਦਾ ਹੈ, ਅਤੇ (6) ਸ਼ਹਿਨਾਜ਼ ਜੋ ਰਹਾਵੀ ਦੇ ਨੀਵੇਂ ਤੇ ਉੱਚੇ ਸੁਰਾਂ ਤੋਂ ਪੈਦਾ ਹੁੰਦਾ ਹੈ।

ਉਕਤ ਬਾਰਾਂ ਰਾਗਾਂ ਦੇ ਅਲਾਪ ਦੇ ਸਮੇਂ ਨਿਮਨ-ਲਿਖਤ ਹਨ :—

| | |
|---|---|
| ਰਹਾਵੀ (ਲਲਿਤ) | ਪਹੁ ਫੁਟਣ ਦੇ ਵਕਤ ਤੋਂ ਸੂਰਜ ਚੜ੍ਹਣ ਦੇ ਵਕਤ ਤਕ। |

| | |
|---|---|
| ਹੁਸੈਨੀ | ਸੂਰਜ ਚੜ੍ਹਣ ਦੇ ਵਕਤ ਤੋਂ ਇਕ ਪਹਿਰ ਦਿਨ ਚੜ੍ਹਣ ਤਕ। |
| ਇਰਾਕ | ਦਿਨ ਦਾ ਦੂਸਰਾ ਪਹਿਰ ਸ਼ੁਰੂ ਹੋਣ ਤੋਂ ਦੁਪਹਿਰ ਤਕ। |
| ਰਾਸਤ | ਦੁਪਹਿਰ ਦਾ ਵਕਤ |
| ਕੋਚਕ | ਦੁਪਹਿਰ ਦੇ ਕੁਝ ਚਿਰ ਪਿਛੋਂ ਤੋਂ ਇਕ ਪਹਿਰ ਦਿਨ ਰਹੇ ਤਕ। |
| ਬੂਸਲੀਕ | ਕੋਚਕ ਦੇ ਵਕਤ ਪਿੱਛੋਂ ਤੇ ਸ਼ਾਮ ਦੀ ਲਾਲੀ ਤੋਂ ਪਹਿਲਾਂ। |
| ਉੱਸ਼ਾਕ | ਸੂਰਜ ਛੁਪਣ ਦੇ ਕੁਝ ਚਿਰ ਪਹਿਲਾਂ ਤੋਂ ਸੰਝ ਤਕ। |
| ਜ਼ੰਗੁਲਾ | ਸੰਝ ਤੋਂ ਰਾਤ ਦਾ ਪਹਿਲਾ ਪਹਿਰ ਖ਼ਤਮ ਹੋਣ ਤਕ। |
| ਹਿਜਾਜ਼ | ਰਾਤ ਦਾ ਪਹਿਲਾ ਪਹਿਰ ਖ਼ਤਮ ਹੋਣ ਪਿੱਛੋਂ ਕੋਈ ਇਕ ਘੰਟਾ। |
| ਬੁਜ਼ੁਰਗ | ਹਿਜਾਜ਼ ਪਿੱਛੋਂ ਕੋਈ ਘੰਟਾ ਭਰ। |
| ਨਵਾ | ਅੱਧੀ ਰਾਤ ਦਾ ਵਕਤ। |
| ਸਿਫ਼ਾਹਾਨ | ਨਵਾ ਦੇ ਵਕਤ ਤੋਂ ਪਿਛੋਂ ਪਹੁ ਫੁਟਣ ਤਕ। |

ਈਰਾਨੀ ਕਲਾਕਾਰ ਸੰਗੀਤ ਦੇ ਸਤਾਰਾਂ ਤਾਲ ਮੰਨਦੇ ਹਨ, ਜਿਨ੍ਹਾਂ ਦੇ ਨਾਂ ਇਹ ਹਨ :—

| | |
|---|---|
| 1. ਮੁਖੱਮਸ | 2. ਤੁਰਕ ਤਰਬਾ |
| 3. ਦੋਯਕ | 4. ਦੌਰ |
| 5. ਸਕੀਲ | 6. ਖ਼ਫ਼ੀਫ਼ |
| 7. ਚਹਾਰਜ਼ਰਬ | 8. ਦਰਫ਼ਸ਼ਾਂ |
| 9. ਮਿਆਤੈਨ | 10. ਜ਼ੁਰੁਬੁਲਫ਼ਤਹ |
| 11. ਫ਼ਾਖਿਤਾ ਜ਼ਰਬ (ਉਸੂਨੇਫ਼ਾਖਤਾ) | 12. ਚੀਜ਼ |
| 13. ਨੀਮ ਸ਼ਕੀਲਾ | 14. ਅਜ਼ਫ਼ਰ |
| 15. ਅਰਸਦ | 16. ਰਮਲ |
| 17. ਹਜ਼ਜ | |

ਅਮੀਰ ਖੁਸਰੋ ਨੇ ਵੀ ਸੰਗੀਤ-ਕਲਾ ਵਿਚ ਮੁਹਾਰਤ ਹਾਸਲ ਕੀਤੀ ਸੀ। ਇਸ ਤੋਂ ਪਹਿਲਾਂ ਦੇ ਛੇ ਸੌ ਸਾਲ ਦੇ ਸਮੇਂ ਵਿਚ ਅਜਿਹਾ ਕੋਈ ਵੀ ਕਲਾਕਾਰ ਪੈਦਾ ਨਹੀਂ ਹੋਇਆ ਸੀ। ਸੰਗੀਤ-ਕਲਾ ਦਾ ਇਕ ਪ੍ਰਸਿੱਧ ਅਤੇ ਮਹਾਨ ਹਿੰਦੁਸਤਾਨੀ ਉਸਤਾਦ ਜਿਸ ਦਾ ਨਾਂ ਨਾਯਕ ਗੋਪਾਲ ਸੀ, ਅਮੀਰ ਖੁਸਰੋ ਦਾ ਸਮਕਾਲੀ ਸੀ।

ਅਮੀਰ ਖੁਸਰੋ ਜਿੱਥੇ ਫ਼ਾਰਸੀ ਰਾਗਾਂ ਦਾ ਮਾਹਿਰ ਸੀ, ਉਥੇ ਉਸ ਨੇ ਹਿੰਦੀ ਰਾਗਾਂ ਦੀ ਵੀ ਪੂਰੀ ਵਾਕਫ਼ੀ ਹਾਸਲ ਕੀਤੀ ਸੀ। ਇਸੇ ਦੁੱਵਲੀ ਮੁਹਾਰਤ ਹੋਣ ਕਰ ਕੇ ਉਸ ਨੇ ਦੋਵੇਂ ਸੰਗੀਤਾਂ ਦੇ ਮੇਲ ਤੋਂ ਹੇਠ ਲਿਖੇ ਨਵੇਂ ਰਾਗ ਕੱਢੇ :—

| ਲੜੀ ਨੰ. | ਰਾਗ ਦਾ ਨਾਂ | ਜਿਹੜੇ ਰਾਗਾਂ ਵਿਚੋਂ ਕੱਢਿਆ |
|---|---|---|
| 1. | ਮੁਜੀਰ | ਗਾਰ ਅਤੇ ਇਕ ਫ਼ਾਰਸੀ ਰਾਗ। |
| 2. | ਸਾਜਗਰੀ | ਪੂਰਬੀ, ਗੌੜ, ਕੰਗਲੀ ਅਤੇ ਇਕ ਫ਼ਾਰਸੀ ਰਾਗ। |
| 3. | ਏਮਨ | ਹੰਡੋਲ ਅਤੇ ਨੀਰੇਜ਼। |
| 4. | ਉੱਸ਼ਾਕ | ਸਾਰੰਗ, ਬਸੰਤ ਅਤੇ ਨਵਾ। |
| 5. | ਮੁਆਫ਼ਿਕ | ਟੋਡੀ, ਮਾਲਸ਼੍ਰੀ, ਦੋਗਾਹ ਤੇ ਹੁਸੈਨੀ। |
| 6. | ਗਨਮ | ਪੂਰਬੀ ਵਿਚ ਥੋੜ੍ਹਾ ਜਿਹਾ ਫ਼ਰਕ ਪਾ ਦਿੱਤਾ ਗਿਆ ਹੈ। |
| 7. | ਜ਼ੀਲਫ | ਖਟ ਰਾਗ ਵਿਚ ਸ਼ਹਿਨਾਜ਼ ਨੂੰ ਮਿਲਾ ਦਿੱਤਾ ਹੈ। |
| 8. | ਫ਼ਰਗਾਨਾ | ਕੰਗਲੀ ਅਤੇ ਗੌੜ ਵਿਚ ਫ਼ਰਗਾਨਾ ਨੂੰ ਮਿਲਾ ਦਿੱਤਾ ਹੈ। |
| 9. | ਸਰਪਰਦਾ | ਸਾਰੰਗ, ਬਲਾਵਲ ਅਤੇ ਰਾਸਤ ਦੇ ਮੇਲ ਤੋਂ ਬਣਾਇਆ ਹੈ। |
| 10. | ਬਾਖਰਰ | ਦੇਸ਼ਕਾਰ ਵਿਚ ਇਕ ਫ਼ਾਰਸੀ ਰਾਗ ਮਿਲਾ ਦਿੱਤਾ। |
| 11. | ਫ਼ਿਰਦੋਸਤ | ਕਾਨ੍ਹੜਾ, ਗੌੜੀ, ਪੂਰਬੀ ਅਤੇ ਇਕ ਫ਼ਾਰਸੀ ਰਾਗ ਦਾ ਮੇਲ ਹੈ। |
| 12. | ਮੁਨਿਮ | ਕਲਿਆਣ ਵਿਚ ਇਕ ਫ਼ਾਰਸੀ ਰਾਗ ਮਿਲਾਇਆ ਗਿਆ ਹੈ। |

'ਰਾਗ ਦਰਪਣ' ਨਾਂ ਦੀ ਕਿਤਾਬ ਵਿਚ ਦਰਜ ਹੈ ਕਿ ਇਨ੍ਹਾਂ ਰਾਗਾਂ ਵਿਚੋਂ 'ਸਾਜਗਰੀ', 'ਬਾਖਰਰ', 'ਉੱਸ਼ਾਕ' ਅਤੇ 'ਮੁਆਫ਼ਿਕ' ਵਿਚ ਤਾਂ ਸੰਗੀਤ ਦਾ ਕਮਾਲ ਦਿਖਾਇਆ ਗਿਆ ਹੈ, ਬਾਕੀ ਰਾਗਾਂ ਵਿਚ ਕੁਝ ਥੋੜ੍ਹਾ ਬਹੁਤ ਅਦਲ ਬਦਲ ਕਰ ਕੇ ਦੂਸਰਾ ਨਾਂ ਰੱਖ ਦਿੱਤਾ ਹੈ। ਕੌਲ, ਤਰਾਨਾ, ਖਿਆਲ, ਨਕਸ਼, ਨਿਗਾਰ, ਬੀਤ, ਤਲਾਨਾ ਤੇ ਸੋਹਲਾ-ਇਹ ਸਾਰੇ ਅਮੀਰ ਖੁਸਰੋ ਦੀ ਕਾਢ ਹਨ। ਇਨ੍ਹਾਂ ਵਿਚੋਂ ਕੁਝ ਤਾਂ ਵਿਸ਼ੇਸ਼ ਤੌਰ ਤੇ ਉਸ ਦੀ ਕਾਢ ਹਨ ਅਤੇ ਕੁਝ ਦੇ ਨਾਂ ਹਿੰਦੀ ਵਿਚ ਪਹਿਲਾਂ ਤੋਂ ਮੌਜੂਦ ਸਨ, ਉਸ ਨੇ ਇਨ੍ਹਾਂ ਵਿਚ ਕੁਝ ਅਦਲ ਬਦਲ ਕਰ ਕੇ ਨਾਂ ਬਦਲ ਦਿੱਤੇ ਹਨ।

ਸੰਗੀਤ ਅਨੁਸਾਰ ਸੁਰ ਉਸ ਧੁਨੀ ਨੂੰ ਆਖਦੇ ਹਨ ਜੋ ਰਾਗ ਦੀ ਸ਼ਕਲ ਬਣਾਉਣ ਦਾ ਕਾਰਨ ਹੋਵੇ। ਇਹ ਸੁਰ ਗਿਣਤੀ ਵਿਚ ਸੱਤ ਹਨ ਜਿਨ੍ਹਾਂ ਦੇ ਨਾਂ ਹੇਠ ਲਿਖੇ ਅਨੁਸਾਰ ਹਨ :—

1. ਖਰਜ (ਸੁਰ) 2. ਰਖਬ 3. ਗੰਧਾਰ 4. ਮੱਧਮ 5. ਪੰਚਮ 6. ਧੇਵਤ 7. ਨਿਖਾਦ

ਸ, ਰ, ਗ, ਮ, ਪ, ਦ, ਨ ਸੱਤੇ ਆਵਾਜ਼ਾਂ ਤੋਂ ਭਾਵ ਉਕਤ ਸੱਤੇ ਸੁਰ ਹਨ।

ਹਿੰਦੁਸਤਾਨੀ ਸੰਗੀਤ ਅਨੁਸਾਰ ਇਨ੍ਹਾਂ ਸੱਤੇ ਅੱਖਰਾਂ ਤੋਂ ਬਣਦੀ ਨਾਮਮਾਲਾ ਨੂੰ ਸਰਗਮ ਆਖਦੇ ਹਨ।

ਹਿੰਦੁਸਤਾਨੀ ਛੇ ਰਾਗ ਮੰਨਦੇ ਹਨ ਅਤੇ ਹਰੇਕ ਰਾਗ ਵਿਚ ਪੰਜ ਪੰਜ ਰਾਗਨੀਆਂ ਹਨ। ਛੇਆਂ ਰਾਗਾਂ ਦੇ ਨਾਂ ਇਹ ਹਨ :—

1. ਭੈਰੋਂ 2. ਮਾਲਕੌਂਸ 3. ਹਿੰਡੋਲ 4. ਸ੍ਰੀ ਰਾਗ 5. ਮੇਘ 6. ਦੀਪਕ

ਹਰੇਕ ਭਾਗ ਸਬੰਧੀ ਰਾਗਨੀਆਂ ਬਾਰੇ ਅਕਸਰ ਮੱਤਭੇਦ ਹੈ। ਗ਼ੁਲਾਮ ਰਿਜ਼ਾ ਜੋ 'ਉਸੂਲੁਲ ਨਿਗ਼ਮਾਤੁਲ-ਆਸਫੀ' ਨਾਂ ਦੇ ਰਸਾਲੇ ਦਾ ਕਰਤਾ ਹੈ ਅਤੇ ਹੋਰ ਮਤਾਖ਼ਰੀਨ ਦੀਆਂ ਰਾਵਾਂ ਅਨੁਸਾਰ ਉਕਤ ਰਾਗਾਂ ਦੀਆਂ ਰਾਗਨੀਆਂ ਦੀ ਵੰਡ ਇਸ ਤਰ੍ਹਾਂ ਹੈ :—

| | ਰਾਗ | ਰਾਗਨੀਆਂ |
|---|---|---|
| 1. | ਭੈਰੋ | 1. ਭੈਰਵੀ, 2. ਰਾਮਕਲੀ, 3. ਗੂਜਰੀ 4. ਖਟ, 5. ਗੰਧਾਰ (ਕੰਧਾਰ), 6. ਆਸਾਵਰੀ। |
| 2. | ਮਾਲਕੌਂਸ | 1. ਬਾਗੇਸਰੀ, 2. ਟੋਡੀ, 3. ਦੇਸੀ, 4. ਸੂਹੀ, 5. ਮੁਖਰੀ, 6. ਮੁਲਤਾਨੀ |
| 3. | ਹਿੰਡੋਲ | 1. ਪੂਰਬਾ, 2. ਬਸੰਤ, 3. ਲਲਿਤ, 4. ਪੰਚਮ, 5. ਧਨਾਸਰੀ, 6. ਮਾਰਵਾੜੀ |
| 4. | ਸ੍ਰੀਰਾਗ | 1. ਗੌੜੀ, 2. ਪੂਰਬੀ, 3. ਗੌਠਾ (ਕੂਜਾ), 4. ਤਰੋਨ, 5. ਮਾਲਸਰੀ, 6. ਜੈਤਸਰੀ |
| 5. | ਮੇਘਰਾਗ | 1. ਮਦਾਵਤ (ਬਦਮਾਤ), 2. ਗੌਂਡ, 3. ਸਦਸਾਰੰਗ, 4. ਵਡਹੰਸ, 5. ਸਾਵੰਤ, 6. ਸੋਰਠ |
| 6. | ਦੀਪਕ | 1. ਛਾਪਾਨਾਤ, 2. ਹਮੀਰ, 3. ਕਲਿਆਨ, 4. ਕਿਦਾਰਾ, 5. ਬਿਹਾਗ, 6. ਏਮਨ |

ਕੁਝ ਕੁ ਲੋਕਾਂ ਨੇ ਇਹ ਵੰਡ ਹੇਠ ਲਿਖੇ ਅਨੁਸਾਰ ਕੀਤੀ ਹੈ :—

| 1. ਲੜੀ ਨੰ. | 2. ਰਾਗ | 3. ਰਾਗਨੀਆਂ ਦੇ ਨਾਂ | 4. ਗਾਏ ਜਾਣ ਵਾਲੀ ਰੁੱਤ | 5. ਗਾਏ ਜਾਣ ਦਾ ਵੇਲਾ |
|---|---|---|---|---|
| 1. | ਭੈਰਉ | 1. ਭੈਰਵੀ | ਸਰਦ ਰੁੱਤ (ਅੱਸੂ-ਕੱਤਕ) | ਸਵੇਰ ਵੇਲਾ |
| | | 2. ਬੈਜ਼ਾਰੀ | (ਅੱਸੂ-ਕੱਤਕ) | ਦਿਨ ਖ਼ਤਮ ਹੋਣ ਦਾ ਵੇਲਾ। |
| | | 3. ਮਦਮਾਤ | (ਅੱਸੂ-ਕੱਤਕ) | ਦਿਨ ਦਾ ਪਿਛਲਾ ਪਹਿਰ ਦੁਪਹਿਰ ਵੇਲਾ ਵੀ |
| | | 4. ਸਿੱਧਵੀ | (ਅੱਸੂ-ਕੱਤਕ) | ਦਿਨ ਦਾ ਪਿਛਲਾ ਪਹਿਰ ਦੁਪਹਿਰ ਵੇਲਾ ਵੀ |
| | | 5. ਬੰਗਾਲ | (ਅੱਸੂ-ਕੱਤਕ) | ਦਿਨ ਦਾ ਪਿਛਲਾ ਪਹਿਰ |
| 2. | ਮਾਲਕੌਂਸ | 1. ਟੋਡੀ | (ਅੱਸੂ-ਕੱਤਕ) | ਇਕ ਪਹਿਰ ਦਿਨ ਚੜ੍ਹੇ ਪਿੱਛੋਂ |
| | | 2. ਗੌੜੀ | (ਅੱਸੂ-ਕੱਤਕ) | ਦਿਨ ਦਾ ਪਿਛਲਾ ਪਹਿਰ |
| | | 3. ਕੰਕਲੀ | (ਅੱਸੂ-ਕੱਤਕ) | ਸਵੇਰ ਵੇਲਾ |
| | | 4. ਖੰਪਾਵਤੀ | (ਅੱਸੂ-ਕੱਤਕ) | ਅੱਧੀ ਰਾਤ |
| | | 5. ਕੋਕਬ | (ਅੱਸੂ-ਕੱਤਕ) | ਪਿਛਲੀ ਰਾਤ |
| 3. | ਹਿੰਡੋਲ | 1. ਰਾਮਕਲੀ | ਬਸੰਤ (ਚੇਤ-ਵਿਸਾਖ) | ਸਵੇਰ ਵੇਲਾ |
| | | 2. ਵੇਸਾਖ | (ਚੇਤ-ਵਿਸਾਖ) | ਦਿਨ ਸ਼ੁਰੂ ਹੋਣ ਦਾ ਵੇਲਾ। |
| | | 3. ਲਲਿਤ | (ਚੇਤ-ਵਿਸਾਖ) | ਸਵੇਰ ਵੇਲਾ |
| | | 4. ਬਿਲਾਵਲ (ਬਰਾਦਰੀ) | (ਚੇਤ-ਵਿਸਾਖ) | ਦਿਨ ਸ਼ੁਰੂ ਹੋਣ ਦਾ ਵੇਲਾ |
| | | 5. ਪਟਮੰਜਰੀ | (ਚੇਤ-ਵਿਸਾਖ) | ਅੱਧੀ ਰਾਤ |
| 4. | ਦੀਪਕ | 1. ਦੇਸੀ | ਗਰੀਖਮ (ਜੇਠ-ਹਾੜ) | ਦਿਨ ਦਾ ਦੂਸਰਾ ਪਹਿਰ। |
| | | 2. ਕਾਮੋਦੀ | (ਜੇਠ-ਹਾੜ) | ਰਾਤ ਦਾ ਦੂਜਾ ਪਹਿਰ |
| | | 3. ਨਟ | (ਜੇਠ-ਹਾੜ) | ਦਿਨ ਛਿਪਣ ਵੇਲੇ |
| | | 4. ਕੇਦਾਰਾ | (ਜੇਠ-ਹਾੜ) | ਅੱਧੀ ਰਾਤ |
| | | 5. ਕਾਨੜਾ | (ਜੇਠ-ਹਾੜ) | ਰਾਤ ਦਾ ਪਹਿਲਾ ਪਹਿਰ |
| 5. | ਸ੍ਰੀ ਰਾਗ | 1. ਮਾਲਸਰੀ | ਹਿਮ (ਮੱਘਰ-ਪੋਹ) | ਦਿਨ ਦਾ ਤੀਜਾ ਪਹਿਰ |
| | | 2. ਮਾਰੂ | (ਮੱਘਰ-ਪੋਹ) | ਦਿਨ ਦਾ ਅੰਤਲਾ ਵੇਲਾ |
| | | 3. ਧਨਾਸਰੀ | (ਮੱਘਰ-ਪੋਹ) | ਦਿਨ ਦਾ ਅੰਤਲਾ ਵੇਲਾ |
| | | 4. ਬਸੰਤ | ਬਸੰਤ (ਚੇਤ-ਵਿਸਾਖ) | ਦੁਪਹਿਰ ਵੇਲਾ |
| | | 5. ਆਸਾਵਰੀ | (ਚੇਤ-ਵਿਸਾਖ) | ਇਕ ਪਹਿਰ ਦਿਨ ਚੜ੍ਹੇ |
| 6. | ਮੇਘਰਾਗ | 1. ਤਨਕ | ਬਰਸਾਤ (ਸੌਣ-ਭਾਦੋਂ) | ਅੱਧੀ ਰਾਤ |
| | | 2. ਮਲ੍ਹਾਰ | (ਸੌਣ-ਭਾਦੋਂ) | ਅੱਧੀ ਰਾਤ |
| | | 3. ਗੂਜਰੀ | (ਸੌਣ-ਭਾਦੋਂ) | ਦਿਨ ਦਾ ਪਹਿਲਾ ਪਹਿਰ |

4. ਭੂਪਾਲੀ (ਸੌਣ-ਭਾਦੋਂ) ਰਾਤ ਦਾ ਪਹਿਲਾ ਪਹਿਰ
5. ਦੇਸਕਾਰ ਦਿਨ ਚੜ੍ਹਣ ਦਾ ਵੇਲਾ

ਉਪਰੋਕਤ ਰਾਗਾਂ ਦੇ ਪੁੱਤਰਾਂ ਅਤੇ ਨੂਹਾਂ ਦਾ ਵੇਰਵਾ :—

1. ਭੈਰਉ ਰਾਗ ਦੇ ਪੁੱਤਰ : 1. ਦੇਵਸਾਖ, 2. ਲਲਿਤ, 3. ਹਰਖ, 4. ਮਾਧਵ, 5. ਬਿਲਾਵਲ, 6. ਬੰਗਾਲ, 7. ਬਬਹਾਸ, 8. ਪੰਚਮ

ਭੈਰਉ ਰਾਗ ਦੀਆਂ ਨੂਹਾਂ : 1. ਸੋਮਾ (ਸੋਹਾ), 2. ਬਿਲਾਵਲੀ, 3. ਸੋਰਠੀ, 4. ਕਨੀਹਾਰੀ (ਕੁੰਭਾਰੀ). 5. ਅੰਦਾਹੀ, 6. ਬਹਲਗੂਜਰੀ, 7. ਪਟਮੰਜਰੀ, 8. ਭੈਰਵੀ।

2. ਮਾਲਕੌਂਸ ਰਾਗ ਦੇ ਪੁੱਤਰ 1. ਗੰਧਾਰ, 2. ਸਿੰਧ, 3. ਮਕਰ, 4. ਤਰੰਝਨ (ਤਰੀਛਨ), 5. ਸ਼ਹਾਨਾ, 6. ਸੰਗੀਤ ਬਿਲਲਤਾ, 7. ਮਾਲੀਕੋਰਾ, 8. ਕਾਮੋਦਾ,

ਮਾਲਕੌਂਸ ਰਾਗ ਦੀਆਂ ਨੂਹਾਂ 1. ਧਨਾਸਰੀ, 2. ਮਾਲਸਰੀ, 3. ਸਖਰਾਈ, 4. ਦੁਰਗਾ, 5. ਗੰਧਾਰ 6. ਭੀਮ ਪਲਾਸੀ, 7. ਕਾਮੋਦੀ,

3. ਹਿੰਡੋਲ ਰਾਗ ਦੇ ਪੁੱਤਰ 1. ਬਸੰਤ, 2. ਮਾਲਵਾ, 3. ਮਾਹਵਾ, 4. ਕੁਸਲ, 5. ਬਖਾਰ, 6. ਲੰਗਾਧਨ, 7. ਢੋਲ,

ਹਿੰਡੋਲ ਰਾਗ ਦੀਆਂ ਨੂਹਾਂ 1. ਲੀਲਾਵੰਤੀ, 2. ਨੌਂਕੇਸਰ, 3. ਲੈਵੇਜੈਤੀ, 4. ਪੂਰਬੀ 5. ਵਾਪਰਾਨੀ, 6. ਤਰੋਨ, 7. ਦੇਵਗਰੀ, 8. ਸੁਰਸਤੀ,

4. ਦੀਪਕ ਰਾਗ ਦੇ ਪੁੱਤਰ 1. ਕੁਸਮ, 2. ਡਸਕਰ, 3. ਨਿਤ ਨਾਰਾਇਣ, 4. ਭੈਰੋਸਤ, 5. ਰਹਸ ਮੰਗਲਾ, 6. ਮੰਗਲਾਸਟਕ, 7. ਅੜਾਨਾ

ਦੀਪਕ ਰਾਗ ਦੀਆਂ ਨੂਹਾਂ 1. ਮੰਗਲ-ਗੂਜਰੀ, 2. ਮਜਾਵੰਦੀ, 3. ਮਾਲਗੂਜਰੀ, 4. ਭੂਪਾਲੀ, 5. ਮਨੋਹਰ, 6. ਅਹੀਰੀ, 7. ਐਮਨ, 8. ਹਮੀਰ

5. ਸ੍ਰੀਰਾਗ ਦੇ ਪੁੱਤਰ 1. ਸਰੀਰੂੰ, 2. ਕੋਲਾਹਲ, 3. ਸਨਾਵੰਤ, 4. ਸੰਕਰੂੰ, 5. ਰਾਕੇਗੀ, 6. ਖਟਰਾਗ, 7. ਵਡਹੰਸ, 8. ਦੇਸਕਾਰ

ਸ੍ਰੀਰਾਗ ਦੀਆਂ ਨੂਹਾਂ 1. ਬਜੀਆ, 2. ਧਾਨ ਜਨਨੀ, 3. ਕੁੰਭ, 4. ਸੁਹਣੀ, 5. ਸਰਵ, 6. ਖੇਮ, 7. ਸਰੇਖਾ, 8. ਸੁਰਸਤੀ,

6. ਮੇਘ ਰਾਗ ਦੇ ਪੁੱਤਰ 1. ਕਲਾਈ, 2. ਬਾਗੇਸਰੀ, 3. ਸਹਾਨਾ, 4. ਪੂਰਬਾ, 5. ਕਾਨ੍ਹੜਾ, 6. ਤਿਲੰਗ, 7. ਇਸਤਨਾ, 8. ਸੰਕਰਾ-ਭਰਨ

ਮੇਘ ਰਾਗ ਦੀਆਂ ਨੂਹਾਂ 1. ਕਰਨਾਟ, 2. ਕਾਦਵੀ, 3. ਕਦਮਨਾਤ, 4. ਬਿਹਦ, 5. ਮਾਂਝ, 6. ਪਰਚ, 7. ਪਟਮੰਜਰੀ, 8. ਸਿਪਨਾਥ

ਕੁਝ ਲੋਕਾਂ ਨੇ ਲਿਖਿਆ ਹੈ ਕਿ ਹਿੰਦੁਸਤਾਨੀਆਂ ਦੇ ਵਿਚਾਰ ਵਿਚ ਰਾਗਾਂ ਦੀਆਂ ਛੇ ਕਿਸਮਾਂ ਹਨ ਜਿਨ੍ਹਾਂ ਨੂੰ ਸ਼ੁੱਧ ਕਹਿੰਦੇ ਹਨ। ਤੀਹ ਰਾਗਨੀਆਂ ਹਨ ਜਿਨ੍ਹਾਂ ਨੂੰ ਸੰਕੀਰਨ ਕਿਹਾ ਜਾਂਦਾ ਹੈ। ਰਾਗਨੀਆਂ ਦੇ ਅਠਤਾਲੀ ਪੁੱਤਰ ਹਨ ਜਿਨ੍ਹਾਂ ਨੂੰ ਸਾਲੰਗ ਆਖਿਆ ਜਾਂਦਾ ਹੈ। ਬਾਕੀ ਸਭ ਰਾਗ ਦੀਆਂ ਨੂਹਾਂ ਹਨ ਜਿਨ੍ਹਾਂ ਨੂੰ ਸ਼ੁੱਧ ਸਾਲੰਗ ਕਿਹਾ ਜਾਂਦਾ ਹੈ। ਇਸ ਤਰ੍ਹਾਂ ਹਰੇਕ ਰਾਗ ਦੀਆ ਪੰਜ ਪੰਜ ਰਾਗਨੀਆਂ (ਸੰਕੀਰਨੀਆਂ) ਅਤੇ ਅੱਠ ਅੱਠ ਪੁੱਤਰ (ਸਾਲੰਗ) ਬਣਦੇ ਹਨ। ਸ਼ੁੱਧ ਸਾਲੰਗਾਂ ਦਾ ਤਾਂ ਕੋਈ ਅੰਤ ਹੀ ਨਹੀਂ। ਇਹ ਗੱਲ ਚੇਤੇ ਰਖਣੀ ਚਾਹੀਦੀ ਹੈ ਕਿ ਸੰਕੀਰਨ ਉਹ ਰਾਗਨੀਆਂ ਹੁੰਦੀਆਂ ਹਨ ਜੋ ਰਾਗਾਂ ਦੇ ਸਮੇਂ ਗਾਈਆਂ ਜਾਂਦੀਆਂ ਹਨ ਅਤੇ ਸਾਲੰਗ ਉਹ ਹਨ ਜਿਨ੍ਹਾਂ ਲਈ ਕੋਈ ਸਮਾਂ ਨਿਯਤ ਨਹੀਂ ਹੈ।

ਬਾਕੀ ਸ਼ੁਧ ਸਾਲੰਗ ਰਾਗਾਂ ਦੀਆਂ ਨੂਹਾਂ ਹਨ ਅਤੇ ਇਨ੍ਹਾਂ ਦਾ ਕੋਈ ਸ਼ੁਮਾਰ ਨਹੀਂ ਹੈ, ਇਨ੍ਹਾਂ ਵਿਚੋਂ ਕੁਝ ਕੁ ਦੇ ਨਾਂ ਇਉਂ ਹਨ :—

ਮਾਧਵ, ਬਿਆਕੀ, ਨੇਹਕੀ, ਮਾਧਵਲੀ, ਨਦਗਰੀ, ਸੂਹੀ, ਅਹੀਰੀ, ਤਿਲੰਗੀ, ਗੂਜਰੀ, ਮਰਹਟੀ, ਬਸੰਤੀ, ਕੋਖੜਲਾ, ਕਾਦਬਲੀ, ਲਛਮਾ, ਇੰਦਜਾਨੀ, ਸਾਖ ਅਰਵ, ਬਠੌੜ, ਚੰਦਹਾਸ, ਕਾਲੰਕਾ, ਕਰਨਾਟੀ, ਹਮਾਲ, ਸਾਵਨੀ, ਹਾਦਈ, ਬੰਕੀ, ਕਾਂਕਨੀ ਆਦਿ।

ਜਿਨ੍ਹਾਂ ਤਾਲਾਂ ਨੂੰ ਹਿੰਦੁਸਤਾਨੀ ਮੰਨਦੇ ਹਨ, ਉਨ੍ਹਾਂ ਦੇ ਨਾਂ ਹੇਠ ਲਿਖੇ ਹਨ :—

1. ਜਿਲਦ ਇਕ ਤਾਲਾ, 2. ਤਾਲਹੋਲੀ ਜਿਸ ਨੂੰ ਧੀਮਾ ਇਕ ਤਾਲਾ ਵੀ ਕਿਹਾ ਜਾਂਦਾ ਹੈ। 3. ਤਾਲ ਪਰਦਮਕ ਜਿਸ ਨੂੰ ਦੋ ਮਜ਼ਬਾ ਵੀ ਆਖਿਆ ਜਾਂਦਾ ਹੈ। 4. ਜਿਲਦ ਤਿਤਾਲਾ ਜਿਸ ਨੂੰ ਤ੍ਰਿਤੀਆ ਵੀ ਆਖਿਆ ਜਾਂਦਾ ਹੈ। 5. ਤਾਲ ਤਿੰਨ ਮਜ਼ਬਾ ਜੋ 'ਜਿਲਦ ਤਿਤਾਲਾ' ਅਤੇ 'ਧੀਮਾ ਤਿਤਾਲਾ' ਦੇ ਵਿਚਕਾਰ ਜਿਹੇ ਹੁੰਦਾ ਹੈ। 6. 'ਧੀਮਾ ਤਿਤਾਲਾ' 7. ਤਿਉਰਾਦ, 8. ਸੁਰਫਾਖਤਾ, 9. ਛਿਤਾਲਾ, 10. ਚੌਤਾਲਾ, 11. ਇੜਾ ਚੌਤਾਲਾ, 12. ਤਾਲਸਵਾਰੀ ਜਿਸ ਨੂੰ ਚਿਤਲਗਨ ਵੀ ਕਿਹਾ ਜਾਂਦਾ ਹੈ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ 31 ਰਾਗਾਂ ਦੇ ਨਾਂ ਇਹ ਹਨ :—

1. ਸ੍ਰੀ ਰਾਗ, 2. ਮਾਝ, 3. ਗਉੜੀ, 4 ਆਸਾ, 5. ਗੂਜਰੀ, 6. ਦੇਵਗੰਧਾਰੀ, 7. ਬਿਹਾਗੜਾ, 8. ਵਡਹੰਸ, 9. ਸੋਰਠ, 10. ਧਨਾਸਰੀ, 11. ਜੈਤਸਰੀ, 12. ਟੋਡੀ, 13. ਬੈਰਾੜੀ, 14. ਤਿਲੰਗ, 15. ਸੂਹੀ, 16. ਬਿਲਾਵਲ, 17. ਗੋਂਡ, 18. ਰਾਮਕਲੀ, 19. ਨਟ, 20. ਮਾਲੀਗੌੜਾ, 21. ਮਾਰੂ, 22. ਤੁਖਾਰੀ, 23. ਕੇਦਾਰਾ, 24. ਭੈਰਉ, 25. ਬਸੰਤ, 26. ਸਾਰੰਗ, 27. ਮਲਾਰ, 28. ਕਾਨੜਾ, 29. ਕਲਿਆਣ, 30. ਪ੍ਰਭਾਤੀ 31. ਜੈਜਾਵੰਤੀ।

| ਲੜੀ ਨੰ. | ਰਾਗ | ਗਾਉਣ ਦੇ ਮਹੀਨੇ | ਗਾਉਣ ਦਾ ਵਕਤ | ਰਾਗਨੀਆਂ (ਸੰਗੀਰਨੀਆਂ) ਜਿਨ੍ਹਾਂ ਦੇ ਗਾਏ ਜਾਣ ਦਾ ਇਹੋ ਸਮਾਂ ਹੈ। | ਰਾਗਨੀਆਂ (ਸਾਲੰਗ) ਜਿਨ੍ਹਾਂ ਦੇ ਗਾਏ ਜਾਣ ਦਾ ਸਮਾਂ ਅਡਰਾ ਹੈ। |
|---|---|---|---|---|---|
| 1 | 2 | 3 | 4 | 5 | 6 |
| 1. | ਭੈਰਉ | ਕਵਾਰ (ਅੱਸੂ) ਤੇ ਕੱਤਕ | ਦੋ ਘੜੀ ਰਾਤ ਰਹਿੰਦੀ ਤੋਂ ਸਵੇਰ ਤਕ। | 1. ਘਟ, 2. ਰਾਮਕਲੀ, 3. ਦੇਵਗੰਧਾਰ, 4. ਭਿਆਸ, 5. ਬਿਲਾਵਲ। | 1. ਮੋਹੂ, 2. ਖਟਸਾਰ, 3. ਚੌਰਾਸਤਕ, 4. ਵੈਸਾਖ, 5. ਸੰਕਰੀਨ, 6. ਸੋਧੀ, 7. ਹਮੀਰ, 8. ਭੈਰਵੀ। |
| 2. | ਮਾਲਕੌਸ | ਮੱਘਰ ਤੇ ਪੋਹ | ਸੂਰਜ ਚੜ੍ਹਨ ਤੋਂ ਖ਼ਤਮ ਹੋਣ ਤਕ | 1. ਗੂਜਰੀ, 2. ਬਿਲਾਵਲ, 3. ਟੋਡੀ, 4. ਮਾਲਸਰੀ, 5. ਅਸਾਵਰੀ | 1. ਅੱਲ੍ਹਿਆ, 2. ਬੰਗਾਲ, 3. ਗੰਧਾਰੀ, 4. ਕਲਿਆਣ, 5. ਏਮਨ, 6. ਬੰਗਾਲੀ, 7. ਪਟਮੰਜਰੀ, 8. ਬੈਰਾਨ। |
| 3. | ਹਿੰਡੋਲ | ਵੈਸਾਖ | ਇਕ ਪਹਿਰ ਦਿਨ ਚੜ੍ਹੇ ਤੋਂ ਦੁਪਹਿਰ ਦੇ ਨੇੜੇ ਤਕ। | 1. ਬਸੰਤ, 2. ਲੁਲਿਤ, 3. ਭੀਮ, 4. ਪਲਾਸੀ, 5. ਦੇਸ਼ਕਾਰ, 6. ਖੰਪਾਵਤੀ, | 1. ਪੰਚਮ, 2. ਧੋਲ, 3. ਵਡਹੰਸ, 4. ਭੁਪਾਲੀ, 5. ਮਿਘਮ, 6. ਜੈਤਸ਼੍ਰੀ, 7. ਪਰਚ, 8. ਫ਼ਤਿਆਰ |
| 4. | ਸ੍ਰੀਰਾਗ | ਚੇਤ ਤੇ ਵੈਸਾਖ | ਇਕ ਪਹਿਰ ਦਿਨ ਰਹਿਣ ਤੋਂ ਸ਼ਾਮ ਤਕ | 1. ਧਨਾਸਰੀ, 2. ਟੰਕ, 3. ਪੂਰਲੀ, 4. ਗੌੜੀ, 5. ਕੰਗਲੀ, | 1. ਸ਼ੀਰੋਨ, 2. ਮਾਲੀਕੋਰਾ, 3. ਤਰੋਨ, 4. ਰਾਜਹੰਸ, 5. ਮਰਵਾ, 6. ਬੱਛਤਰਾ, 7. ਮਾਲਵਾ, 8. ਗਰੰਟ, ਬਿਹਾਰੀ ਰਾਗ, |
| 5. | ਦੀਪਕ | ਜੇਠ ਤੇ ਹਾੜ | ਦੁਪਹਿਰ ਤੋਂ ਇਕ ਪਹਿਰ ਰਹਿੰਦੇ ਤਕ | 1. ਸਾਰੰਗ, 2. ਦੇਵਗਰੀ, 3. ਗੌੜ ਸਾਰੰਗ, 4. ਕਾਫੀ, 5. ਨਟ, | 1. ਕੇਦਾਰਾ, 2. ਮੰਗਲ, 3. ਕੋਕਬ, 4. ਮਦਮਾਧ, 5. ਪੂਰੀਆ, 6. ਬਿਰਵੀ, 7. ਖਮਾਚ, 8. ਕਲਾਹੰਗੀ, |
| 6. | ਮੇਘ ਮਲ੍ਹਾਰ | ਸਾਉਣ ਤੇ ਭਾਦੋਂ | ਅੱਧੀ ਰਾਤ ਤੋਂ ਸਵੇਰ ਪਹੁ ਫੁਟਣ ਤਕ। ਬਾਰਸ਼ ਪੈਂਦੇ ਸਮੇਂ ਇਕ ਪਹਿਰ ਦਿਨ ਚੜ੍ਹੇ ਤੋਂ ਬਾਕੀ ਸਾਰਾ ਦਿਨ ਤੇ ਸਾਰੀ ਰਾਤ। | 1. ਮਲ੍ਹਾਰ, 2. ਝੰਜੋਟੀ, 3. ਕਾਨ੍ਹੜਾ 4. ਸੋਰਠ, 5. ਸੰਗਰਾਬੂਨ | 1. ਕਮੋਦ, 2. ਉੜਾਨਾ, 3. ਗੋਂਡ, 4. ਬਿਹਾਗ, 5. ਝੰਜੋਟੀ, 6. ਕਲਾਪ੍ਰਬੀਨ, 7. ਸਾਵੰਤ, 8. ਬਲਹਾਰੀ |

**ਸੰਗੀਤ ਨਾਟਕ ਅਕੈਡਮੀ** : ਇਹ ਇਕ ਕੌਮੀ ਸੰਸਥਾ ਹੈ ਜਿਸ ਨੂੰ ਭਾਰਤ ਸਰਕਾਰ ਨੇ ਕਲਾ ਨੂੰ ਉੱਨਤ ਕਰਨ ਲਈ 1953 ਈ. ਵਿਚ ਸਥਾਪਿਤ ਕੀਤਾ ਸੀ। ਇਸ ਦਾ ਮੁੱਖ ਮੰਤਵ ਨਾਚ, ਨਾਟਕ ਅਤੇ ਸੰਗੀਤ ਦੀ ਸਰਪ੍ਰਸਤੀ ਕਰ ਕੇ ਲੋਕਾਂ ਵਿਚ ਹਰਮਨ ਪਿਆਰਾ ਬਣਾਉਣਾ ਹੈ।

ਅਕੈਡਮੀ ਦਾ ਪ੍ਰਬੰਧ ਜਨਰਲ ਕੌਂਸਲ ਕਰਦੀ ਹੈ। ਅਕੈਡਮੀ ਦੀ ਆਮ ਨਿਗਰਾਨੀ, ਪ੍ਰਬੰਧ ਅਤੇ ਦੇਖਭਾਲ ਕਾਰਜਕਾਰੀ-ਬੋਰਡ ਕਰਦਾ ਹੈ ਜੋ ਕਿ ਅਸਲ ਵਿਚ ਅਕੈਡਮੀ ਦੀ ਪ੍ਰਬੰਧਕ ਸੰਸਥਾ ਹੈ। ਅਕੈਡਮੀ ਦਾ ਚੇਅਰਮੈਨ ਇਸ ਦਾ ਪ੍ਰਬੰਧਕੀ ਮੁਖੀ ਹੁੰਦਾ ਹੈ ਅਤੇ ਸਕੱਤਰ ਇਸ ਦਾ ਪ੍ਰਮੁੱਖ ਕਾਰਜਕਾਰੀ ਅਫ਼ਸਰ ਹੁੰਦਾ ਹੈ।

ਅਕੈਡਮੀ ਹਰ ਸਾਲ ਨਾਚ, ਨਾਟਕ ਅਤੇ ਸੰਗੀਤ ਦੇ ਖੇਤਰ ਦੇ ਉੱਘੇ ਕਲਾਕਾਰਾਂ ਨੂੰ ਐਵਾਰਡ ਦਿੰਦੀ ਹੈ। ਅਕੈਡਮੀ ਪਹਿਲਾਂ ਹਰ ਸਾਲ 14 ਐਵਾਰਡ ਦਿੰਦੀ ਸੀ ਪਰ ਸਾਲ 1981 ਤੋਂ 17 ਐਵਾਰਡ ਦੇਣੇ ਆਰੰਭ ਕਰ ਦਿੱਤੇ ਹਨ ਜਿਨ੍ਹਾਂ ਵਿਚ ਤਿੰਨ ਐਵਾਰਡ ਲੋਕ ਨਾਚ, ਲੋਕ-ਸੰਗੀਤ ਅਤੇ ਕਠਪੁੱਤਲੀ ਥੀਏਟਰ ਲਈ ਹਨ। ਇਸ ਦੀ ਇਨਾਮਾਂ ਦੀ ਇਕ ਹੋਰ ਵਿਉਂਤ ਵਿਚ ਹਰ ਭਾਰਤੀ ਭਾਸ਼ਾ ਵਿਚ ਸੰਗੀਤ ਨਾਚ ਅਤੇ ਨਾਟਕਾਂ ਦੀਆਂ ਕਿਤਾਬਾਂ ਨੂੰ ਸ਼ਾਮਲ ਕੀਤਾ ਗਿਆ ਹੈ ਜਿਸ ਵਿਚ ਹਰ ਸਾਲ ਪੰਜ ਭਾਸ਼ਾਵਾਂ ਨੂੰ ਵਾਰੀ-ਵਾਰੀ ਚੁਣਿਆ ਜਾਂਦਾ ਹੈ। ਅਕੈਡਮੀ ਦੇ ਐਵਾਰਡ ਵਿਚ 5,000 ਰੁਪਏ ਦਾ ਨਕਦ ਇਨਾਮ, ਇਕ ਤਾਮਰ-ਪੱਤਰ ਅਤੇ ਇਕ ਸ਼ੋਭਾ ਪੱਤਰ ਸ਼ਾਮਲ ਹੈ।

ਅਕੈਡਮੀ ਨੇ ਕਈ ਅਲੱਗ-ਅਲੱਗ ਸਕੀਮਾਂ ਸ਼ੁਰੂ ਕੀਤੀਆਂ ਹੋਈਆਂ ਹਨ ਜਿਵੇਂ :—

1. **ਆਦਿਵਾਸੀ ਸਭਿਆਚਾਰ ਨੂੰ ਉੱਨਤ ਕਰਨਾ**—ਇਸ ਸਕੀਮ ਦਾ ਮੁੱਖ ਮੰਤਵ ਆਦਿਵਾਸੀ ਸੰਗੀਤ ਅਤੇ ਨਾਚ ਦੇ ਅਲੱਗ-ਅਲੱਗ ਰੂਪਾਂ ਦੇ ਲਿਖਤੀ ਪ੍ਰਮਾਣ ਇਕਠੇ ਕਰਨਾ ਹੈ। ਇਨ੍ਹਾਂ ਪ੍ਰਮਾਣਾਂ ਨੂੰ ਅਕੈਡਮੀ ਦੇ ਪੁਰਾਲੇਖ ਭਵਨ ਵਿਚ ਇਕਠਾ ਕੀਤਾ ਗਿਆ ਹੈ। ਅਕੈਡਮੀ ਚੁਣੇ ਹੋਏ ਆਦਿਵਾਸੀ ਖੇਤਰਾਂ ਵਿਚ ਜਲਸੇ ਕਰਦੀ ਹੈ ਜਿਨ੍ਹਾਂ ਵਿਚ ਕਬੀਲੇ ਦੀਆਂ ਹੋਰ ਕਲਾਵਾਂ ਅਤੇ ਸ਼ਿਲਪਕਾਰੀਆਂ ਸਮੇਤ ਅਲੱਗ-ਅਲੱਗ ਹੁਨਰਾਂ ਦਾ ਪ੍ਰਦਰਸ਼ਨ ਕੀਤਾ ਜਾਂਦਾ ਹੈ।

2. **ਕਠਪੁਤਲੀ ਨਾਚ ਨੂੰ ਸੁਰੱਖਿਅਤ ਰੱਖਣਾ ਅਤੇ ਉੱਨਤ ਕਰਨਾ।**

3. **ਸੰਗੀਤ ਉਤਸਵਾਂ ਦਾ ਪ੍ਰਬੰਧ**—ਅਕੈਡਮੀ ਰਾਜ ਅਕੈਡਮੀਆਂ ਅਤੇ ਕੁਝ ਸਭਿਆਚਾਰਕ ਸੰਸਥਾਵਾਂ ਦੀ ਸਹਾਇਤਾ ਨਾਲ ਅਲੱਗ-ਅਲੱਗ ਥਾਵਾਂ ਤੇ ਜਲਸੇ ਕਰਦੀ ਹੈ।

ਫੈਲੋਸ਼ਿਪ ਸਕੀਮ ਅਧੀਨ ਉੱਘੇ ਕਲਾਕਾਰਾਂ ਨੂੰ ਹਰ ਮਹੀਨੇ 500/- ਰੁਪਏ ਦਿੱਤੇ ਜਾਂਦੇ ਹਨ ਅਤੇ ਉਨ੍ਹਾਂ ਦੇ ਗੁਰੂਆਂ ਨੂੰ ਵੀ ਏਨੀ ਹੀ ਰਕਮ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ ਹਰ ਫੈਲੋ ਨੂੰ ਉਸ ਦੇ ਅਚੇਤ ਖਰਚਿਆਂ ਅਤੇ ਸਾਜ਼-ਸਮਾਨ ਆਦਿ ਖਰੀਦਣ ਲਈ ਵੱਧ ਤੋਂ ਵੱਧ 1,000 ਰੁਪਏ ਦੀ ਹੋਰ ਰਕਮ ਦਿੱਤੀ ਜਾਂਦੀ ਹੈ। ਅਕੈਡਮੀ ਦੇ ਵਿਧਾਨ ਅਨੁਸਾਰ ਕਿਸੇ ਸਮੇਂ ਵੀ 30 ਤੋਂ ਵੱਧ ਫੈਲੋ ਨਹੀਂ ਹੋਣੇ ਚਾਹੀਦੇ।

ਆਧੁਨਿਕ ਤਕਨੀਕ ਅਤੇ ਅਜੋਕੇ ਵਿਗਿਆਨ ਦਾ ਸੰਗੀਤ ਉੱਤੇ ਪ੍ਰਭਾਵ ਬਾਰੇ ਘੋਖ ਕਰਨ ਲਈ ਵੀ ਅਕੈਡਮੀ ਵਲੋਂ ਰਿਸਰਚ ਗ੍ਰਾਂਟਾਂ ਦਿੱਤੀਆਂ ਜਾਂਦੀਆਂ ਹਨ। ਇਹ ਫੈਲੋਸ਼ਿਪ ਦੋ ਸਾਲ ਦੀ ਹੁੰਦੀ ਹੈ ਜਿਸ ਵਿਚ ਫੈਲੋ ਨੂੰ 500/- ਰੁ. ਮਹੀਨਾ ਅਤੇ ਅਚੇਤ ਖ਼ਰਚਿਆਂ ਲਈ ਸਾਲ ਦਾ 1,000/- ਰੁ. ਦਿੱਤਾ ਜਾਂਦਾ ਹੈ।

ਅਕੈਡਮੀ ਦੇ ਸਭਿਆਚਾਰਕ ਵਿਭਾਗ ਵੱਲੋਂ ਇਕੱਲੇ ਇੱਕਲੇ ਕਲਾਕਾਰਾਂ ਅਤੇ ਸਮੂਹਾਂ ਨੂੰ ਇਕ ਰਾਜ ਤੋਂ ਦੂਜੇ ਰਾਜ ਵਿਚ ਲੈ ਜਾ ਕੇ ਆਪਣਾ ਪ੍ਰੋਗਰਾਮ ਪੇਸ਼ ਕਰਨ ਦੀਆਂ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ। ਇਸ ਨਾਲ ਦੇਸ਼ ਵਿਚ ਭਾਵੁਕ ਅਤੇ ਸਭਿਆਚਾਰਕ ਮੇਲ ਮਿਲਾਪ ਵਿਚ ਵਾਧਾ ਹੁੰਦਾ ਹੈ। ਹਰ ਰਾਜ ਸਰਕਾਰ ਦੀ ਸਲਾਹ ਨਾਲ ਉਸ ਦੇ ਪ੍ਰਤਿਨਿਧੀ ਨੂੰ ਇਸ ਸਕੀਮ ਅਧੀਨ ਚੁਣਿਆ ਜਾਂਦਾ ਹੈ।

ਅਕੈਡਮੀ ਦੇਸ਼ ਦੇ ਅਲੱਗ- ਅਲੱਗ ਰਾਜਾਂ ਵਿਚ ਭਗਤੀ ਸੰਗੀਤ ਮੇਲੇ ਵੀ ਆਯੋਜਿਤ ਕਰਦੀ ਹੈ।

ਅਕੈਡਮੀ ਕਈ ਚੁਣੀਆਂ ਹੋਈਆਂ ਸੰਸਥਾਵਾਂ ਨੂੰ ਵੀ ਜਿਹੜੀਆਂ ਕਿ ਸੰਗੀਤ, ਨਾਚ ਅਤੇ ਨਾਟਕ ਦੇ ਖੇਤਰ ਵਿਚ ਕੰਮ ਕਰਦੀਆਂ ਹਨ, ਵਿੱਤੀ ਸਹਾਇਤਾ ਦਿੰਦੀ ਹੈ।

ਅਕੈਡਮੀ ਦਾ ਇਕ ਮੁੱਖ ਰੁਝੇਵਾਂ ਸੰਗੀਤ, ਨਾਚ ਅਤੇ ਨਾਟਕ ਦੇ ਸਾਹਿਤ ਨੂੰ ਪ੍ਰਕਾਸ਼ਿਤ ਕਰਨਾ ਹੈ। ਆਪਣੀਆਂ ਪੁਸਤਕਾਂ ਛਪਵਾਉਣ ਤੋਂ ਇਲਾਵਾ ਇਹ ਹੋਰ ਸੰਸਥਾਵਾਂ ਅਤੇ ਵਿਅਕਤੀਆਂ ਨੂੰ ਵੀ ਉਚਿਤ ਪੁਸਤਕਾਂ ਛਪਵਾਉਣ ਲਈ ਕੁਝ ਨਿਯਮਾਂ ਦੇ ਆਧਾਰ ਤੇ ਮਾਲੀ ਸਹਾਇਤਾ ਦਿੰਦੀ ਹੈ।

ਅਕੈਡਮੀ ਇਕ ਤਿਮਾਹੀ ਰਸਾਲਾ, 'ਸੰਗੀਤ ਨਾਟਕ' ਕੱਢਦੀ ਹੈ ਜੋ 1955 ਈ. ਵਿਚ ਸ਼ੁਰੂ ਹੋਇਆ ਸੀ। ਇਸ ਤੋਂ ਇਲਾਵਾ ਇਹ ਤਿਮਾਹੀ 'ਨਿਊਜ਼ ਬੁਲੇਟਿਨ' ਵੀ ਛਪਵਾਉਦੀਂ ਹੈ।

ਅਕੈਡਮੀ ਹੋਰ ਦੇਸ਼ਾਂ ਅਤੇ ਬਦੇਸ਼ੀ ਸੰਸਥਾਵਾਂ ਅਤੇ ਏਜੰਸੀਆਂ ਵਲੋਂ ਆਯੋਜਿਤ ਕੀਤੇ ਗਏ ਸੰਮੇਲਨਾਂ/ਮੇਲਿਆਂ ਦੀ ਰਿਕਾਰਡਿੰਗ, ਫੋਟੋਗ੍ਰਾਫੀ, ਰੰਗੀਨ ਸਲਾਈਡਾਂ ਅਤੇ ਫਿਲਮਾਂ ਤਿਆਰ ਕਰਦੀ ਹੈ।

ਸੰਗੀਤ ਨਾਟਕ ਅਕੈਡਮੀ ਸਰਕਾਰ ਤੋਂ ਪੂਰੀ ਵਿੱਤੀ ਸਹਾਇਤਾ ਪ੍ਰਾਪਤ ਕਰ ਕੇ ਦੋ ਸੰਸਥਾਵਾਂ 'ਜਵਾਹਰ ਲਾਲ ਨਹਿਰੂ ਮਨੀਪੁਰ ਡਾਂਸ ਅਕੈਡਮੀ ਇੰਫਾਲ' ਅਤੇ 'ਕੱਥਕ ਕੇਂਦਰ, ਨਵੀਂ ਦਿੱਲੀ ਚਲਾਉਂਦੀ ਹੈ।

ਹ. ਪੁ.-ਸੰਗੀਤ ਨਾਟਕ ਅਕੈਡਮੀ ਦੀ ਸਾਲਾਨਾ ਰਿਪੋਟ ਸਾਲ 1980-81; ਐਨ. ਇੰਡੀਕਾ 2:1084.

**ਸੰਗੂ** : ਭਾਰਤ ਦੇ ਆਸਾਮ ਰਾਜ ਅਤੇ ਬੰਗਲਾ ਦੇਸ਼ ਦਾ ਇਹ ਇਕ ਉੱਘਾ ਦਰਿਆ ਹੈ ਜੋ ਅਰਾਕਾਨ ਅਤੇ ਚਿਟਾਗਾਂਗ ਪਹਾੜੀਆਂ ਨੂੰ ਵੱਖ ਕਰਨ ਵਾਲੀ ਪਰਬਤ-ਲੜੀ ਵਿਚੋਂ ਨਿਕਲਦਾ ਹੈ ਅਤੇ 270 ਕਿ. ਮੀ. ਦਾ ਪੈਂਡਾ ਤੈਅ ਕਰਦਾ ਹੋਇਆ ਬੰਗਾਲ ਦੀ ਖਾੜੀ ਵਿਚ ਜਾ ਡਿਗਦਾ ਹੈ। ਸੰਗੂ ਦਰਿਆ ਵਿਚ ਬੰਦਰਬਨ ਤੱਕ ਜਵਾਰਭਾਟਾ ਆਉਂਦਾ ਰਹਿੰਦਾ ਹੈ। ਆਮ ਤੌਰ ਤੇ ਇਸ ਵਿਚ ਪਾਣੀ ਘੱਟ ਹੁੰਦਾ ਹੈ ਪਰ ਵਰਖਾ ਦੇ ਮੌਸਮ ਵਿਚ ਬਹੁਤ ਆ ਜਾਂਦਾ ਹੈ ਅਤੇ ਇਸ ਦਾ ਵਹਿਣ ਤੇਜ਼ ਹੋ ਜਾਂਦਾ ਹੈ ਅਤੇ ਇਹ ਉਸ ਸਮੇਂ ਇਕ ਖ਼ਤਰਨਾਕ ਰੂਪ ਧਾਰਨ ਕਰ ਲੈਂਦਾ ਹੈ। ਇਸ ਦੇ ਉਪਰਲੇ ਹਿੱਸੇ ਨੂੰ ਪਹਾੜੀ ਲੋਕ ਰਿਗਰੇ ਖਿਉਂਗ ਅਤੇ ਹੇਠਲੇ ਹਿੱਸੇ ਨੂੰ ਸਾਬਕ ਖਿਉਂਗ ਕਹਿੰਦੇ ਹਨ। ਇਸ ਵਿਚ 48 ਕਿ. ਮੀ. ਦੀ ਦੂਰੀ ਤੱਕ ਭਾਰ ਢੋਣ ਵਾਲੀਆਂ ਵੱਡੀਆਂ ਵੱਡੀਆਂ ਕਿਸ਼ਤੀਆਂ ਸਾਰਾ ਸਾਲ ਚਲ ਸਕਦੀਆਂ ਹਨ। ਡੋਲੂ ਅਤੇ ਚਾਂਦਖਲੀ ਇਸ ਦੀਆਂ ਮੁੱਖ ਸਹਾਇਕ ਨਦੀਆਂ ਹਨ। ਇਸ ਦਰਿਆ ਦੇ ਕੰਢੇ ਉੱਤੇ ਸਭ ਤੋਂ ਵੱਡਾ ਤੇ ਉੱਘਾ ਸ਼ਹਿਰ ਬੰਦਰਬਨ ਹੈ।

21° 13′ ਉ. ਵਿਥ.; 92° 37′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22 : 56

**ਸੰਘ** : ਇਹ ਇਕ ਰਾਜਨੀਤਿਕ ਢਾਂਚਾ ਹੈ। ਇਸ ਵਿਚ ਵੱਖਰੇ ਰਾਜ, ਰਿਆਸਤਾਂ ਜਾਂ ਕਾਲੋਨੀਆਂ ਨਿਸ਼ਚਿਤ ਉਦੇਸ਼ਾਂ ਲਈ ਮਿਲ ਕੇ ਇਕ ਸਰਕਾਰ ਸਥਾਪਿਤ ਕਰਦੇ ਹਨ ਅਤੇ ਨਾਲ ਹੀ ਆਪਣੀ ਅਲੱਗ ਸੱਤਾ ਨੂੰ ਵੀ ਕਾਇਮ ਰੱਖਦੇ ਹਨ ਪਰ ਸਿੱਧਾਂਤਕ ਤੌਰ ਤੇ ਅਟੁੱਟ ਹੁੰਦੇ ਹਨ। ਦੂਜੇ ਸ਼ਬਦਾਂ ਵਿਚ ਸੰਘ ਇਕ ਰਾਜਨੀਤਕ ਬਣਤਰ ਹੈ ਜਿਹੜੀ ਛੋਟੀਆਂ ਛੋਟੀਆਂ ਸਰਕਾਰਾਂ ਦੇ ਕਿਸੇ ਖ਼ਾਸ ਸਮਝੌਤੇ ਅਧੀਨ ਹੋਂਦ ਵਿਚ ਆਇਆ ਇਕ ਸਮੂਹ ਹੈ। ਇਹ ਛੋਟੀਆਂ ਸਰਕਾਰਾਂ ਜਾਂ ਛੋਟੇ ਛੋਟੇ ਰਾਜ ਆਪਣੀ ਸੱਤਾ ਵੱਖਰੇ ਤੌਰ ਤੇ ਬਰਕਰਾਰ ਰੱਖਦਿਆਂ

ਹੋਇਆ ਸਾਂਝੇ ਉਦੇਸ਼ਾਂ ਅਤੇ ਹਿੱਤਾਂ ਦੀ ਪੂਰਤੀ ਲਈ ਇਕ ਪ੍ਰਭੂਸੱਤਾ ਕਾਇਮ ਕਰਦੇ ਹਨ। ਇਸ ਤਰ੍ਹਾਂ ਸ਼ਾਮਲ ਹੋਣ ਵਾਲੇ ਸਾਰੇ ਰਾਜ ਏਕਤਾ ਦੀ ਇਕ ਲੜੀ ਵਿਚ ਪਰੋਏ ਜਾਂਦੇ ਹਨ।

ਸੰਯੁਕਤ ਰਾਜ ਅਮਰੀਕਾ ਅਜਿਹੀ ਸਰਕਾਰ ਬਣਾਉਣ ਵਿਚ ਦੁਨੀਆ ਵਿਚੋਂ ਸਭ ਤੋਂ ਪਹਿਲੇ ਨੰਬਰ ਤੇ ਰਿਹਾ। ਇਸ ਰਾਜ ਵਿਚ ਸ਼ਾਮਲ ਹੋਣ ਵਾਲੇ ਕੁੱਲ 50 ਰਾਜ ਹਨ। ਇਹ ਸਾਰੇ ਦੇ ਸਾਰੇ ਆਪਣੇ ਆਪਣੇ ਰਾਜ-ਖੇਤਰਾਂ ਵਿਚ ਪ੍ਰਮੁੱਖ ਹਨ ਅਤੇ ਇਨ੍ਹਾਂ ਦਾ ਆਪਣਾ ਆਪਣਾ ਗਵਰਨਰ, ਪਾਰਲੀਮੈਂਟ ਅਤੇ ਕਾਨੂੰਨੀ ਵਿਭਾਗ ਹੈ। ਇਸੇ ਤਰ੍ਹਾਂ ਇਥੋਂ ਦੀ ਕੇਂਦਰੀ ਸਰਕਾਰ (ਸੰਘਾਤਮਕ ਸਰਕਾਰ) ਵੀ ਵਾਸ਼ਿੰਗਟਨ ਵਿਖੇ ਪ੍ਰਬੰਧਕੀ, ਵਿਧਾਨਕ ਅਤੇ ਨਿਆਂ-ਵਿਭਾਗਾਂ ਵਿਚ ਵੰਡੀ ਹੋਈ ਹੈ। ਭਾਰਤ ਦੀ ਸੰਘਾਤਮਕ ਸਰਕਾਰ ਵੀ ਇਸੇ ਤਰ੍ਹਾਂ ਰਾਜਾਂ ਅਤੇ ਕੇਂਦਰੀ ਸਰਕਾਰ ਵਿਚ ਵੰਡੀ ਹੋਈ ਹੈ। ਹਰੇਕ ਰਾਜ ਦਾ ਆਪਣਾ ਆਪਣਾ, ਗਵਰਨਰ, ਮੰਤਰੀ-ਮੰਡਲ, ਵਿਧਾਨ-ਸਭਾ ਅਤੇ ਕਾਨੂੰਨੀ ਅਦਾਲਤ ਹੈ। ਕੇਂਦਰੀ ਸਰਕਾਰ ਦਿੱਲੀ ਵਿਚ ਹੈ ਜਿਸ ਦਾ ਪ੍ਰਬੰਧ ਰਾਸ਼ਟਰਪਤੀ, ਮੰਤਰੀ-ਮੰਡਲ, ਲੋਕ-ਸਭਾ, ਰਾਜ-ਸਭਾ ਕਰਦੀ ਹੈ ਅਤੇ ਕਾਨੂੰਨ ਪੱਖੋਂ ਸੁਪਰੀਮ ਕੋਰਟ ਦੇਸ਼ ਦੀ ਸਭ ਤੋਂ ਵੱਡੀ ਅਦਾਲਤ ਹੈ। ਸਥਾਨਕ ਮਾਮਲਿਆਂ ਤੋਂ ਛੁੱਟ ਸੁਰੱਖਿਆ, ਬਦੇਸ਼ੀ ਮਾਮਲੇ ਅਤੇ ਕਈ ਹੋਰ ਸਾਂਝੇ ਕਾਰਜਾਂ ਦੀ ਜ਼ਿੰਮੇਵਾਰੀ ਕੇਂਦਰੀ ਸਰਕਾਰ ਨੂੰ ਸੌਂਪੀ ਜਾਂਦੀ ਹੈ।

ਸੰਘਾਤਮਕ ਸਰਕਾਰ ਦੀਆਂ ਹੇਠ ਲਿਖੀਆਂ ਵਿਸ਼ੇਸ਼ਤਾਵਾਂ ਹਨ :—

ਸੰਘ ਸਰਕਾਰ ਵਿਚ ਏਕਤਾ ਨਾਲੋਂ ਮੇਲ ਜਾਂ ਸਮਝੌਤੇ ਦੀ ਭਾਵਨਾ ਵਧੇਰੇ ਪ੍ਰਬਲ ਹੁੰਦੀ ਹੈ ਜਦ ਕਿ ਏਕਤਾ ਇਕਾਤਮਕ ਸਰਕਾਰ ਦੇ ਭਾਵ ਨੂੰ ਪ੍ਰਗਟ ਕਰਦੀ ਹੈ ਅਤੇ ਸੰਘ ਆਪਣੇ ਵਿਚ ਸ਼ਾਮਲ ਹੋਣ ਵਾਲੀਆਂ ਇਕਾਈਆਂ ਦੇ ਨਿਜੀ ਰੂਪ ਨੂੰ ਬਰਕਰਾਰ ਰੱਖਦਾ ਹੈ। ਰਾਸ਼ਟਰੀ ਵਿਸ਼ਿਆਂ ਤੋਂ ਬਗੈਰ ਬਾਕੀ ਦੇ ਮਾਮਲਿਆਂ ਨੂੰ ਨਜਿੱਠਣ ਵਿਚ ਇਹ ਇਕਾਈਆਂ ਆਜ਼ਾਦ ਹੁੰਦੀਆਂ ਹਨ।

ਸੰਘ ਸਰਕਾਰ ਦਾ ਅਧਿਕਾਰ-ਖੇਤਰ ਉਨ੍ਹਾਂ ਸਾਂਝੇ ਮਾਮਲਿਆਂ ਤੱਕ ਹੁੰਦਾ ਹੈ ਜਿਨ੍ਹਾਂ ਦੀ ਪ੍ਰੇਰਨਾ ਸਦਕਾ ਸੰਘ ਦਾ ਨਿਰਮਾਣ ਕੀਤਾ ਗਿਆ ਹੋਵੇ। ਜਿਵੇਂ ਰੱਖਿਆ, ਕਰੰਸੀ, ਬੈਂਕਿੰਗ, ਡਾਕ-ਘਰ ਅਤੇ ਆਵਾਜਾਈ ਆਦਿ । ਰਾਜਾਂ ਨੂੰ ਸਥਾਨਕ ਮਹੱਤਤਾ ਦੇ ਕਾਰਜ ਸੌਂਪੇ ਜਾਂਦੇ ਹਨ।

ਸੰਘ ਦੇ ਨਿਰਮਾਣ ਸਮੇਂ ਲਿਖਤੀ ਵਿਧਾਨ ਲਾਜ਼ਮੀ ਹੈ। ਇਹ ਵਿਧਾਨ ਨਿਸ਼ਚਿਤ ਰੂਪ ਵਿਚ ਕੇਂਦਰੀ ਸਰਕਾਰ ਅਤੇ ਰਾਜ ਸਰਕਾਰਾਂ ਵਿਚਕਾਰ ਜ਼ਿੰਮੇ-ਵਾਰੀਆਂ ਦੀ ਵੰਡ ਕਰਦਾ ਹੈ। ਦੋਹਾਂ ਵਿਚੋਂ ਕੋਈ ਵੀ ਇਕ ਦੂਜੇ ਦੇ ਹੱਕਾਂ ਤੇ ਛਾਪਾ ਨਹੀਂ ਮਾਰ ਸਕਦਾ। ਲੋੜੀਂਦੀ ਤਬਦੀਲੀ ਲਿਆਉਣ ਲਈ ਸੰਵਿਧਾਨ ਵਿਚ ਤਰਮੀਮ ਕਰਨੀ ਪੈਂਦੀ ਹੈ ਜਿਸ ਦਾ ਢੰਗ ਵੀ ਸੰਵਿਧਾਨ ਵਿਚ ਦਸਿਆ ਹੁੰਦਾ ਹੈ। ਇਸ ਤਰ੍ਹਾਂ 'ਸੰਵਿਧਾਨ' ਸਰਕਾਰ ਉਪਰ ਆਪਣੀ ਪ੍ਰਭੁਤਾ ਕਾਇਮ ਰੱਖਦਾ ਹੈ।

ਹ. ਪੁ.— ਰਾਜਨੀਤਕ ਵਿਗਿਆਨ ਦੇ ਸਿਧਾਂਤ : 303 —ਡਾ. ਅਨੂਪ ਚੰਦ ਕਪੂਰ; ਡਿਕ. ਪੋ. ਸਾ. : 182

**ਸੰਘ** : ਗੁਜਰਾਤ ਵਿਚ ਇਹ ਸ਼ਬਦ 'ਟੋਬਾ' ਜਾਤੀ ਲਈ ਵਰਤਿਆ ਜਾਂਦਾ ਹੈ। ਇਹ ਲੋਕ ਆਪਣੀ-ਆਪਣੀ ਸੁੰਘਣ-ਸ਼ਕਤੀ ਨਾਲ ਜ਼ਮੀਨ ਵਿਚੋਂ ਪਾਣੀ ਦੇ ਮਿੱਠਾ ਜਾਂ ਖਾਰਾ ਹੋਣ ਬਾਰੇ ਪਤਾ ਲਗਾ ਲੈਂਦੇ ਹਨ। ਇਸੇ ਲਈ ਇਨ੍ਹਾਂ ਨੂੰ 'ਸੌਂਘਾ' ਵੀ ਕਿਹਾ ਜਾਂਦਾ ਹੈ। 'ਸੰਘ' ਸ਼ਬਦ ਸਿੰਘਣ ਜਾਂ ਸੁੰਘਣ ਤੋਂ ਉਤਪੰਨ ਹੋਇਆ ਭਾਸਦਾ ਹੈ ਜਿਸ ਦਾ ਅਰਥ ਸਪਸ਼ਟ ਹੈ। ਕਈ ਥਾਈਂ ਸੰਘ ਜਾਤੀ ਨੂੰ ਸਿੰਘਾ' ਦਾ ਨਾਂ ਵੀ ਦਿੱਤਾ ਗਿਆ ਹੈ ਪਰੰਤੂ ਇਹ ਸ਼ਬਦ ਖ਼ਾਸ ਕਰਕੇ ਖੂਹ ਲੱਭਣ ਵਾਲਿਆਂ ਲਈ ਹੀ ਵਰਤਿਆ ਜਾਂਦਾ ਹੈ।

ਲੁਧਿਆਣੇ ਦੇ ਇਲਾਕੇ ਵਿਚ ਇਨ੍ਹਾਂ ਲਈ ਗੋਤਾਖੋਰ ਜਾਂ 'ਡਬੋਲੀਆ' ਨਾਂ ਪ੍ਰਚਲਿਤ ਹੈ।

ਹ. ਪੁ.- ਗਲਾ: ਟ੍ਰਾ. ਕਾ. ਪੰ. 3; ਮ. ਕੋ. ; ਪੰ. ਡਿ.

**ਸੰਘਤਾ** : ਇਸ ਦੇ ਅਰਥ ਹਨ ਮੇਲ, ਸਬੰਧ, ਸੰਧੀ। ਸ਼ਬਦਾਂ ਦੇ ਪ੍ਰਸੰਗ ਵਿਚ ਵਾਸਤਵਿਕ ਸੰਧੀ ਤੋਂ ਪਹਿਲਾਂ ਦੀ ਸਥਿਤੀ ਸੰਘਤਾ ਮੰਨੀ ਜਾਂਦੀ ਹੈ। ਕਿਸੇ ਗ੍ਰੰਥ ਦੇ ਸੰਧੀ ਨਿਯਮਾਂ ਅਨੁਸਾਰ ਤਿਆਰ ਕੀਤੇ ਗਏ ਪਾਠ ਨੂੰ ਸੰਘਤਾ ਕਿਹਾ ਜਾਂਦਾ ਹੈ। ਸਭ ਤੋਂ ਪੁਰਾਣੀ ਸੰਘਤਾ ਰਿਗਵੇਦ ਦੀ ਮਿਲਦੀ ਹੈ। ਵੇਦਾਂ ਵਿਚ ਸੰਘਤਾ-ਪਾਠ ਸਭ ਤੋਂ ਪਹਿਲਾਂ ਤਿਆਰ ਕੀਤਾ ਗਿਆ ਸੀ। ਸਮ੍ਰਿਤੀ ਜਾਂ ਧਰਮਸ਼ਾਸਤਰ ਸਬੰਧੀ 19 ਸੰਘਤਾਵਾਂ ਵਿਚੋਂ ਮਨੂੰ, ਵਿਸ਼ਣੂ, ਬ੍ਰਿਹਸਪਤੀ, ਨਾਰਦ ਪਰਾਸ਼ਰ, ਵਿਆਸ, ਗੌਤਮ ਆਦਿ ਪ੍ਰਸਿੱਧ ਹਨ। ਕਿਸੇ ਵਿਸ਼ੇ ਸੰਬਧੀ ਤਰਤੀਬਵਾਰ ਪਦ-ਸੰਗ੍ਰਹਿ ਵੀ ਸੰਘਤਾ ਅਖਵਾਉਂਦਾ ਹੈ ਜਿਵੇਂ ਰਾਮਾਇਣ-ਸੰਘਤਾ। ਅੱਜਕੱਲ੍ਹ ਇਸ ਸ਼ਬਦ ਦੀ ਵਰਤੋਂ ਐਕਟਾਂ, ਨਿਯਮਾਂ ਆਦਿ ਦੇ ਅਧਿਕਾਰਤ ਸੰਗ੍ਰਹਿ ਵਾਸਤੇ ਹੋਣ ਲਗ ਪਈ ਹੈ, ਜਿਵੇਂ ਭਾਰਤੀ ਦੰਡ ਸੰਘਤਾ ਆਦਿ।

**ਸੰਘਮਿਤਰਾ** : ਇਹ ਮਹਾਰਾਜਾ ਅਸ਼ੋਕ ਦੀ ਪੁੱਤਰੀ ਸੀ। ਇਸ ਦੀ ਮਾਂ ਦਾ ਨਾਂ ਦੇਵੀ ਸੀ। ਸੰਘਮਿਤਰਾ ਸ਼ਬਦ ਦਾ ਭਾਵ ਹੈ 'ਬੁੱਧ ਸੰਘ ਦੀ ਮਿੱਤਰ'। ਇਸ ਦਾ ਜਨਮ 282 ਈ. ਪੂ. ਵਿਚ ਹੋਇਆ। 14 ਸਾਲ ਦੀ ਉਮਰ ਵਿਚ ਇਸ ਦਾ ਵਿਆਹ ਅਗਨੀ ਬ੍ਰਹਮ ਨਾਲ ਹੋਇਆ। ਅਠਾਰ੍ਹਾਂ ਸਾਲ ਦੀ ਉਮਰ ਵਿਚ (264 ਈ. ਪੂ.) ਇਹ ਸੰਘ ਵਿਚ ਸ਼ਾਮਲ ਹੋ ਗਈ।

ਮਹਾਰਾਜਾ ਅਸ਼ੋਕ ਦੇ ਪੁੱਤਰ ਮਹਿੰਦਰ ਦੀ ਅਗਵਾਈ ਵਿਚ ਬੁੱਧ ਧਰਮ ਦਾ ਇਕ ਮਿਸ਼ਨ ਸ੍ਰੀ ਲੰਕਾ ਗਿਆ ਹੋਇਆ ਸੀ ਜਿਸ ਵਿਚ ਸੰਘਮਿਤਰਾ ਦਾ ਪੁੱਤਰ ਸੁਮਨ ਵੀ ਸ਼ਾਮਲ ਸੀ। ਸ੍ਰੀ ਲੰਕਾ ਦੀ ਰਾਜਕੁਮਾਰੀ ਅਨੁਲ ਤੇ ਹੋਰ ਕਾਫ਼ੀ ਇਸਤਰੀਆਂ ਨੇ ਬੁੱਧ ਧਰਮ ਵਿਚ ਆਉਣ ਦੀ ਇੱਛਾ ਪ੍ਰਗਟਾਈ। ਇਸ ਕਾਰਜ ਲਈ ਇਕ ਇਸਤਰੀ ਦੀ ਲੋੜ ਸੀ। ਸ੍ਰੀ ਲੰਕਾ ਦੇ ਰਾਜਾ ਤਿੱਸ ਦੀ ਬੇਨਤੀ ਤੇ 252 ਈ. ਪੂ. ਵਿਚ ਦੂਜੇ ਮਿਸ਼ਨ ਦੀ ਪ੍ਰਤੀਨਿਧ ਬਣਾ ਕੇ ਸੰਘਮਿਤਰਾ ਨੂੰ ਲੰਕਾ ਭੇਜਿਆ ਗਿਆ।

ਇਹ ਆਪਣੇ ਨਾਲ ਗਯਾ ਤੋਂ ਬੋਧੀ ਦਰਖ਼ਤ ਦੀ ਇਕ ਟਹਿਣੀ ਵੀ ਲੈ ਗਈ ਜੋ ਸ੍ਰੀ ਲੰਕਾ ਦੇ ਇਕ ਮਹਾਂ ਵਿਹਾਰ ਵਿਚ ਸਥਾਪਿਤ ਕੀਤੀ ਗਈ। ਇਹ ਵਿਹਾਰ ਹੁਣ "ਜੈ ਮਹਾਂ ਬੋਧੀ" ਦੇ ਨਾਂ ਨਾਲ ਮਸ਼ਹੂਰ ਹੈ। ਸੰਘਮਿਤਰਾ ਨੇ ਲੰਕਾ ਦੀ ਰਾਜਕੁਮਾਰੀ ਅਨੁਲ ਅਤੇ 500 ਇਸਤਰੀਆਂ ਨੂੰ ਬੁੱਧ ਧਰਮ ਵਿਚ ਸ਼ਾਮਲ ਕੀਤਾ। ਸੰਘ ਵਿਚ ਸ਼ਾਮਲ ਹੋਣ ਤੋਂ 59 ਸਾਲ ਮਗਰੋਂ ਇਸ ਦੀ 205 ਈ. ਪੂ. ਵਿਚ ਸ੍ਰੀ ਲੰਕਾ ਵਿਚ ਹੀ ਮੌਤ ਹੋਈ ਅਤੇ ਇਸ ਦੀਆਂ ਅਸਥੀਆਂ ਥੰਪਾਵਨ ਦੇ ਸਤੂਪ ਵਿਚ ਦੱਬੀਆਂ ਗਈਆਂ।

ਹ.ਪੁ. — ਅਸ਼ੋਕਾ-ਵਿਨਸੈਂਟ ਏ. ਸਮਿਥ; ਅਸ਼ੋਕਾ-ਆਰ. ਕੇ. ਮੁਕਰਜੀ; ਅ. ਹਿ. ਇੰਡ.—ਸਮਿਥ

**ਸੰਘਰ** : ਇਹ ਪਾਕਿਸਤਾਨ ਦੇ ਸਿੰਧ ਸੂਬੇ ਦਾ ਇਕ ਜ਼ਿਲ੍ਹਾ ਹੈ ਜਿਹੜਾ 10,728 ਵ. ਕਿ. ਮੀ. ਰਕਬੇ ਵਿਚ ਫੈਲਿਆ ਹੋਇਆ ਹੈ। ਇਸੇ ਹੀ ਨਾਂ ਦਾ ਸ਼ਹਿਰ ਇਸ ਦਾ ਸਦਰ ਮੁਕਾਮ ਹੈ।

ਜ਼ਿਲ੍ਹਾ ਸੰਘਰ ਦਾ ਅਜੋਕਾ ਖੇਤਰ ਪਹਿਲਾਂ ਥਾਰ ਪਾਰਕਰ ਜ਼ਿਲ੍ਹੇ ਦਾ ਉੱਤਰੀ ਹਿੱਸਾ ਬਣਾਉਂਦਾ ਸੀ। ਸੰਘਰ ਜ਼ਿਲ੍ਹੇ ਦਾ ਖੇਤਰ ਥਾਰ ਨਾਮੀ ਵਿਸ਼ਾਲ ਮਾਰੂਥਲ ਦਾ ਹਿੱਸਾ ਹੈ ਜਿਸ ਕਰਕੇ ਇਹ ਸਾਰੀ ਭੂਮੀ ਹੀ ਨੀਮ ਬੰਜਰ ਕਿਸਮ ਦੀ ਹੈ। ਇਸ ਖੇਤਰ ਦੀ ਵਾਹੀਯੋਗ ਭੋਂ ਨੂੰ ਨਹਿਰ ਮਿਥਰਾਓ ਦਾ ਪਾਣੀ ਲਗਦਾ ਹੈ। ਚੌਲ, ਕਣਕ ਤੇ ਕਪਾਹ ਇਸ ਜ਼ਿਲ੍ਹੇ ਦੀਆਂ ਮੁੱਖ ਉਪਜਾਂ ਹਨ।

ਹ. ਪੁ.— ਐਨ. ਬ੍ਰਿ. ਮਾ. 8 : 858

**ਸ਼ੰਘਾਈ** : ਇਹ ਚੀਨ ਦਾ ਸਭ ਤੋਂ ਵੱਡਾ ਵਪਾਰਕ ਕੇਂਦਰ ਹੈ। ਇਸ ਦੀ ਭੂਗੋਲਿਕ ਸਥਿਤੀ ਨੇ ਇਸ ਦਾ ਵਪਾਰ ਵਧਾਉਣ ਵਿਚ ਖ਼ਾਸ ਮਦਦ ਕੀਤੀ ਹੈ। ਸ਼ੰਘਾਈ ਇਸ ਵੇਲੇ ਸੰਸਾਰ ਦੀਆਂ ਸਭ ਤੋਂ ਵੱਡੀਆਂ ਬੰਦਰਗਾਹਾਂ ਵਿੱਚੋਂ ਇਕ ਹੈ। ਜਾਪਾਨ ਸਾਗਰ ਵਿਚ ਇਹ ਬੰਦਰਗਾਹ ਜਾਪਾਨ ਦੇ ਤੱਟ ਤੋਂ ਚੀਨ ਦਾ ਸਭ ਤੋਂ ਨੇੜੇ ਦਾ ਹਿੱਸਾ ਹੈ। ਸ਼ਾਂਤ ਮਹਾਸਾਗਰ ਵਿਚੋਂ ਲੰਘਣ ਵਾਲੇ ਸਾਰੇ ਵਪਾਰਕ ਸਮੁੰਦਰੀ ਰਸਤੇ ਇਥੋਂ ਲੰਘਦੇ ਹਨ। ਸੰਯੁਕਤ ਰਾਜ ਅਮਰੀਕਾ ਦੀ ਸਾਨ ਫ਼੍ਰਾਂਸਿਸਕੋ ਬੰਦਰਗਾਹ ਤੋਂ ਸਿੰਗਾਪੁਰ ਅਤੇ ਦੱਖਣ-ਪੂਰਬੀ ਏਸ਼ੀਆ ਵੱਲ ਜਾਂਣ ਵਾਲੇ ਸਾਰੇ ਸਮੁੰਦਰੀ ਜਹਾਜ਼ ਇਥੋਂ ਲੰਘ ਕੇ ਜਾਂਦੇ ਹਨ।

ਸ਼ੰਘਾਈ ਜਾਪਾਨ ਸਾਗਰ ਵਿਚ ਦਰਿਆ ਯੰਗਸੀ ਦੇ ਮੁਹਾਣੇ ਉੱਤੇ ਸਥਿਤ ਹੈ। ਦਰਿਆ ਰਾਹੀਂ ਬੇਸ਼ੁਮਾਰ ਕਿਸ਼ਤੀਆਂ ਚੀਨ ਦੀ ਸਥਾਨਕ ਉਪਜ ਇਥੋਂ ਤੱਕ ਲੈ ਕੇ ਆਉਂਦੀਆਂ ਹਨ। ਸ਼ੰਘਾਈ ਦਾ ਅੰਤਰ ਦੇਸ਼ ਬਹੁਤ ਉਪਜਾਊ ਹੈ ਜਿਸ ਕਰਕੇ ਭੋਂ ਦੀ ਉਪਜ-ਖ਼ਾਸ ਕਰ ਸਬਜ਼ੀਆਂ, ਅਨਾਜ, ਕਪਾਹ ਤੇ ਰੇਸ਼ਮ ਆਦਿ ਆਲੇ ਦੁਆਲੇ ਦੇ ਪਿੰਡਾਂ ਤੋਂ ਭਾਰੀ ਮਿਕਦਾਰ ਵਿਚ ਇਥੇ ਪੁਜਦਾ ਰਹਿੰਦਾ ਹੈ।

ਸੰਨ 1842 ਦੀ ਨਾਨਕਿੰਗ ਸੰਧੀ ਅਨੁਸਾਰ ਸ਼ੰਘਾਈ ਨੂੰ ਸੰਧੀ ਬੰਦਰਗਾਹ ਬਣਾ ਦਿੱਤਾ ਗਿਆ ਜਿਸ ਕਰਕੇ ਚੀਨ ਦਾ ਇਸ ਉਪਰ ਕੋਈ ਅਧਿਕਾਰ ਨਾ ਰਿਹਾ। ਬਦੇਸ਼ੀ ਲੋਕਾਂ ਦੀ ਗਿਣਤੀ ਇਥੇ ਬਹੁਤ ਵੱਧ ਗਈ ਅਤੇ ਵਪਾਰ ਸੱਨਅਤਾਂ ਵੀ ਵਧੇਰੇ ਬਦੇਸ਼ੀਆਂ ਦੇ ਹੱਥ ਵਿਚ ਹੀ ਰਹੀਆਂ। ਸੰਨ 1930 ਤੋਂ 1940 ਦੇ ਵਿਚਕਾਰ ਇਸ ਸ਼ਹਿਰ ਵਿਚ ਬਦੇਸ਼ੀਆਂ ਦੀ ਗਿਣਤੀ 30 ਹਜ਼ਾਰ ਤੋਂ 60 ਹਜ਼ਾਰ ਦੇ ਵਿਚਕਾਰ ਰਹੀ ਪਰ 1949 ਈ. ਵਿਚ ਕਮਿਊਨਿਸਟ ਨਜ਼ਾਮ ਕਰਕੇ ਹੌਲੀ ਹੌਲੀ ਇਹ ਸਾਰੇ ਲੋਕ ਇਥੋਂ ਚਲੇ ਗਏ ਹਨ ਅਤੇ ਹੁਣ ਕੋਈ ਟਾਵਾਂ ਟਾਵਾਂ ਹੀ ਬਦੇਸ਼ੀ ਵਸਨੀਕ ਇਥੇ ਦੇਖਣ ਵਿਚ ਆਉਂਦਾ ਹੈ।

ਕਿਸੇ ਵੇਲੇ ਸ਼ੰਘਾਈ ਘੋੜ-ਦੌੜ ਅਤੇ ਕੁੱਤਿਆਂ ਦੀ ਦੌੜ ਦੇ ਮੁਕਾਬਲਿਆਂ ਦਾ ਇਕ ਵੱਡਾ ਕੇਂਦਰ ਸੀ। ਕਮਿਊਨਿਸਟ ਸਰਕਾਰ ਨੇ ਇਹ ਦੋਵੇਂ ਚੀਜ਼ਾਂ ਬੰਦ ਕਰਕੇ ਇਨ੍ਹਾਂ ਥਾਵਾਂ ਉੱਤੇ ਪਾਰਕ ਅਤੇ ਅਜਾਇਬ ਘਰ ਬਣਾ ਦਿੱਤੇ ਹਨ। ਕਿਸੇ ਵੇਲੇ ਸ਼ੰਘਾਈ ਸੰਸਾਰ ਵਿਚ ਵੇਸ਼ਵਾਵਾਂ ਦਾ ਸਭ ਤੋਂ ਵੱਡਾ ਕੇਂਦਰ ਸੀ ਪਰ ਹੁਣ ਇਨ੍ਹਾਂ ਦੇ ਸਾਰੇ ਬਾਜ਼ਾਰ ਬੰਦ ਕਰ ਦਿੱਤੇ ਗਏ ਹਨ ਅਤੇ ਇਨ੍ਹਾਂ ਨੂੰ ਕੇਂਦਰੀ ਚੀਨ ਦੇ ਸੁਧਾਰ ਘਰਾਂ ਵਿਚ ਭੇਜ ਦਿੱਤਾ ਗਿਆ ਹੈ।

ਸ਼ੰਘਾਈ ਵਿਚ ਇਸ ਵੇਲੇ ਫੂ-ਤਾਨ ਅਤੇ ਤੁੰਗਚੀ ਦੋ ਯੂਨੀਵਰਸਿਟੀਆਂ ਹਨ। ਇਥੇ ਕਈ ਅਜਾਇਬ ਘਰ ਅਤੇ ਲਾਇਬ੍ਰੇਰੀਆਂ ਹਨ। ਇਸ ਥਾਂ ਤੇ ਕਈ ਮੈਡੀਕਲ ਕਾਲਜ, ਬਦੇਸ਼ੀ ਭਾਸ਼ਾਵਾਂ ਦਾ ਕਾਲਜ, ਟੈਕਨਾਲੋਜੀ, ਨਾਟਕ, ਕਾਨੂੰਨ, ਨਾਚ ਅਤੇ ਸੰਗੀਤ, ਵਿੱਤ ਅਤੇ ਅਰਥ-ਸ਼ਾਸਤਰ, ਸਮੁੰਦਰੀ ਉਪਜ ਦੀਆਂ ਵਿਦਿਅਕ ਸੰਸਥਾਵਾਂ ਵੀ ਹਨ।

ਸੰਨ 1948 ਵਿਚ ਸ਼ੰਘਾਈ ਦੀ ਕੁੱਲ ਆਬਾਦੀ 4,630, 385 ਸੀ। ਅੰਦਾਜ਼ਾ ਲਗਾਇਆ ਗਿਆ ਹੈ ਕਿ ਇਸ ਸ਼ਹਿਰ ਦੀ ਵਸੋਂ 2 ਲੱਖ ਪ੍ਰਤੀ ਸਾਲ ਦੇ ਹਿਸਾਬ ਨਾਲ ਵਧਦੀ ਹੈ। ਯੰਗਸੀ ਦੇ ਇਕ ਸਹਾਇਕ ਦਰਿਆ ਵਹਾਂਗਪੂ ਦੇ ਨਾਲ ਨਾਲ ਕਈ ਨਹਿਰਾਂ ਬਣਾਈਆਂ ਗਈਆਂ ਹਨ ਜਿਨ੍ਹਾਂ ਰਾਹੀਂ ਛੋਟੀਆਂ ਕਿਸ਼ਤੀਆਂ ਦੇਸ਼ ਦੇ ਅੰਦਰਲੇ ਹਿੱਸਿਆਂ ਤੋਂ ਮਾਲ ਇਸ ਬੰਦਰਗਾਹ ਤੱਕ ਢੋਂਦੀਆਂ ਰਹਿੰਦੀਆਂ ਹਨ। ਇਹ ਦਰਿਆ ਹੀ ਇਸ ਵੇਲੇ ਢੋਆ-ਢੁਆਈ ਦਾ ਵੱਡਾ ਸਾਧਨ ਹੈ। ਸ਼ੰਘਾਈ ਰੇਲਾਂ ਰਾਹੀਂ ਉੱਤਰ-ਪੂਰਬ ਵਿਚ ਨਾਨਕਿੰਗ ਅਤੇ ਦੱਖਣ ਵਿਚ ਹਾਂਗਚੋ ਨਾਲ ਜੁੜਿਆ ਹੋਇਆ ਹੈ। ਇਨ੍ਹਾਂ ਸ਼ਹਿਰਾਂ ਰਾਹੀਂ ਸ਼ੰਘਾਈ ਚੀਨ ਦੇ ਸਾਰੇ ਮਸ਼ਹੂਰ ਸਥਾਨਾਂ ਨਾਲ ਰੇਲਾਂ ਦੇ ਜਾਲ ਰਾਹੀਂ ਜੁੜ ਗਿਆ ਹੈ। ਰੇਲ ਦਾ ਕਿਰਾਇਆ ਕਿਸ਼ਤੀਆਂ ਦੇ ਕਿਰਾਏ ਤੋਂ ਵੱਧ ਹੈ। ਕੁਝ ਹੀ ਸਾਲਾਂ ਵਿਚ ਸ਼ੰਘਾਈ ਤੋਂ ਦੇਸ਼ ਦੇ ਅੰਦਰਲੇ ਇਲਾਕਿਆਂ ਤੱਕ ਪੱਕੀਆਂ ਸੜਕਾਂ ਕਾਫ਼ੀ ਬਣਾ-ਈਆਂ ਗਈਆਂ ਹਨ।

ਦੂਜੀ ਵੱਡੀ ਜੰਗ ਵੇਲੇ ਚੀਨ ਦਾ 75% ਬਦੇਸ਼ੀ ਵਪਾਰ ਸ਼ੰਘਾਈ ਰਾਹੀਂ ਹੁੰਦਾ ਸੀ। ਬਦੇਸ਼ੀ ਵਪਾਰ ਵਧੇਰੇ ਸੰਯੁਕਤ ਰਾਜ ਅਮਰੀਕਾ, ਬਰਤਾਨੀਆ, ਜਾਪਾਨ ਅਤੇ ਦੱਖਣ-ਪੂਰਬੀ ਏਸ਼ੀਆ ਦੇ ਦੇਸ਼ਾਂ ਨਾਲ ਸੀ ਪਰ 1949 ਈ. ਤੋਂ ਮਗਰੋਂ ਸਾਰੀ ਤਜਾਰਤ ਸੋਵੀਅਤ ਯੂਨੀਅਨ ਅਤੇ ਹੋਰ ਕਮਿਊਨਿਸਟ ਦੇਸ਼ਾਂ ਨਾਲ ਹੋ ਗਈ ਹੈ। ਇਸ ਵੇਲੇ ਸ਼ੰਘਾਈ ਦੀ ਬੰਦਰਗਾਹ ਤੋਂ ਜਾਣ ਵਾਲਾ ਵਧੇਰਾ ਮਾਲ ਘਰੇਲੂ ਤਜਾਰਤ ਦਾ ਹੀ ਹੁੰਦਾ ਹੈ ਜੋ ਦੇਸ਼ ਦੇ ਦੂਜੇ ਪੂਰਬੀ ਹਿੱਸੇ ਨੂੰ ਸਮੁੰਦਰ ਰਾਹੀਂ ਭੇਜਿਆ ਜਾਂਦਾ ਹੈ।

ਸ਼ੰਘਾਈ ਚੀਨ ਦਾ ਵੱਡਾ ਸੱਨਅਤੀ ਕੇਂਦਰ ਵੀ ਹੈ। ਸੰਨ 1937 ਤੋਂ ਪਹਿਲਾਂ ਚੀਨ ਦੇ 50% ਵੱਡੇ ਕਾਰਖ਼ਾਨੇ ਸ਼ੰਘਾਈ ਵਿਚ ਸਨ। ਇਨ੍ਹਾਂ ਕਾਰਖ਼ਾਨਿਆਂ ਵਿਚ ਰੇਸ਼ਮ ਦੇ ਧਾਗੇ ਦੀਆਂ ਗੀਲਾਂ ਬਣਾਉਣ, ਸੂਤ ਕੱਤਣ, ਕੱਪੜਾ ਬੁਣਨ, ਆਟਾ ਪੀਹਣ, ਚਮੜੇ ਤੇ ਰਬੜ ਦਾ ਸਾਮਾਨ ਬਣਾਉਣ, ਸਿਗਰਟ, ਕਾਗਜ਼ ਅਤੇ ਰਸਾਇਣ ਆਦਿ ਤਿਆਰ ਕਰਨ ਦਾ ਕੰਮ ਹੋ ਰਿਹਾ ਹੈ। ਕਈ ਵੰਨਗੀਆਂ ਦੇ ਕੱਪੜੇ ਤਿਆਰ ਕਰਨ ਲਈ ਕੱਚਾ ਮਾਲ ਤਾਂ ਆਲੇ ਦੁਆਲੇ ਦੇ ਇਲਾਕੇ ਵਿਚੋਂ ਹੀ ਮਿਲ ਜਾਂਦਾ ਹੈ ਪਰ ਕਣਕ ਬਾਹਰਲੇ ਮੁਲਕਾਂ ਤੋਂ ਮੰਗਵਾਈ ਜਾਂਦੀ ਹੈ ਅਤੇ ਤਮਾਕੂ ਉੱਤਰੀ ਚੀਨ ਤੋਂ ਮੰਗਵਾਇਆ ਜਾਂਦਾ ਹੈ।

ਸੰਨ 1949 ਤੋਂ ਮਗਰੋਂ ਕਮਿਊਨਿਸਟ ਹਕੂਮਤ ਨੇ ਸ਼ੰਘਾਈ ਵਿਚ ਫ਼ੌਲਾਦ ਤਿਆਰ ਕਰਨ ਉੱਤੇ ਜ਼ੋਰ ਦਿੱਤਾ ਹੈ ਅਤੇ ਅੱਠ ਸਟੀਲ ਰੋਲਿੰਗ ਕਾਰਖ਼ਾਨੇ ਕਾਇਮ ਕੀਤੇ ਗਏ ਹਨ। ਚੀਨ ਕੋਲ ਕੋਲੇ ਦੀ ਘਾਟ ਨਹੀਂ ਜਿਸ ਕਰਕੇ ਸ਼ੰਘਾਈ ਵਿਚ ਸਾਰੀ ਬਿਜਲੀ ਕੋਲੇ ਤੋਂ ਤਿਆਰ ਕਰਨ ਦੇ ਕਾਰਖ਼ਾਨੇ ਵੀ ਕਾਇਮ ਕੀਤੇ ਗਏ ਹਨ। ਪਿਛਲੇ ਕੁਝ ਸਾਲਾਂ ਵਿਚ ਸਮੁੰਦਰੀ ਜਹਾਜ਼ ਤਿਆਰ ਅਤੇ ਮੁਰੰਮਤ ਕਰਨ, ਬਾਇਲਰ ਬਣਾਉਣ ਅਤੇ ਖ਼ੁਰਾਕ ਦੇ ਕਾਰਖ਼ਾਨੇ ਵੀ ਲੱਗ ਗਏ ਹਨ।

ਆਬਾਦੀ— 89,37,175 (1999)

31° 14′ ਉ. ਵਿਥ.; 121° 28′ ਪੂ. ਲੰਬ।

ਹ. ਪੁ.— ਐਨ. ਬ੍ਰਿ. ਮਾ. 9 : 109

**ਸੰਘਾੜਾ** (**Trapa**) : ਇਸ ਦਾ ਬਨਸਪਤੀ ਵਿਗਿਆਨਕ ਨਾਂ ਟਰਾਪਾ ਬਾਈਸਪਾਈਨੋਜ਼ਾ ਹੈ। ਇਹ ਓਨੈਗਰੇਸੀ ਕੁਲ ਦਾ ਇਕ ਸਦਾਬਹਾਰ ਪੌਦਾ ਹੈ, ਜਿਹੜਾ ਪਾਣੀ ਉਪਰ ਤਰਦਾ ਰਹਿੰਦਾ ਹੈ। ਇਸ ਦੀਆਂ ਪਾਣੀ ਵਿਚ ਡੁੱਬੀਆਂ ਹੋਈਆਂ ਸ਼ਾਖ਼ਾਂ ਤੇ ਤਣਿਆਂ ਦੀਆਂ ਗੰਢਾਂ ਉਪਰੋਂ ਬਾਰੀਕ ਜੜ੍ਹਾਂ ਦੇ ਜੋੜੇ ਨਿਕਲੇ ਹੋਏ ਹੁੰਦੇ ਹਨ।

ਸੰਘਾੜੇ ਦੇ ਪੱਤੇ ਪਾਣੀ ਉਪਰ ਤਰਦੇ ਰਹਿੰਦੇ ਹਨ। ਇਨ੍ਹਾਂ ਦੇ ਕਿਨਾਰੇ ਕੁਝ ਕੁ ਦੰਦੇਦਾਰ ਹੁੰਦੇ ਹਨ। ਫੁੱਲ ਛੋਟੇ ਛੋਟੇ ਚਿੱਟੇ ਅਤੇ ਡੰਡੀਦਾਰ ਹੁੰਦੇ ਹਨ। ਫੁੱਲ ਵਿਚ ਹਰੀਆਂ ਪੱਤੀਆਂ, ਰੰਗਦਾਰ ਪੱਤੀਆਂ ਅਤੇ ਪੁੰਕੇਸਰ-ਪੁੰਜ ਦੀ ਗਿਣਤੀ ਚਾਰ-ਚਾਰ ਹੁੰਦੀ ਹੈ। ਪਰਾਗ-ਕਣ-ਵਹਿਣੀ ਆਰਾਨੁਮਾ ਅਤੇ ਪਰਾਗ-ਕਣ-ਗ੍ਰਾਹੀ ਗੋਲ ਹੁੰਦੀ ਹੈ।

ਸੰਘਾੜੇ ਦਾ ਫਲ ਖ਼ੁਸ਼ਕ, ਇਕ ਬੀਜ ਵਾਲਾ ਤੇ ਅਫੁੱਟਣਸ਼ੀਲ ਹੁੰਦਾ ਹੈ ਜਿਸ ਨੂੰ ਅੰਗਰੇਜ਼ੀ ਵਿਚ ਹਾਰਨ ਨਟ ਕਹਿੰਦੇ ਹਨ। ਇਸ ਦਾ ਫਲ ਪੱਕਣ ਉਪਰੰਤ ਕਾਲੇ ਰੰਗ ਦਾ ਹੋ ਜਾਂਦਾ ਹੈ, ਜਿਸ ਉਪਰ ਦੋ ਕੰਢੇ ਲਗੇ ਹੋਏ ਹੁੰਦੇ ਹਨ ਇਹ ਪਾਣੀ ਦੇ ਅੰਦਰ ਹੀ ਪੱਕਦਾ ਹੈ। ਕੱਚੇ ਸੰਘਾੜਿਆਂ ਤੋਂ ਛਿਲਕਾ ਬੜੀ ਆਸਾਨੀ ਨਾਲ ਉਤਰ ਜਾਂਦਾ ਹੈ। ਇਹ ਕੱਚੀ ਅਤੇ ਪੱਕੀ ਦੋਹਾਂ ਹਾਲਤਾਂ ਵਿਚ ਖਾਧੇ ਜਾਂਦੇ ਹਨ। ਸੰਘਾੜੇ

ਦੇ ਬਾਹਰਲੇ ਛਿਲਕੇ ਦਾ ਰੰਗ ਭੂਰਾ ਹੁੰਦਾ ਹੈ। ਇਸ ਅੰਦਰ ਦੋ ਬੀਜ-ਪੱਤਰ ਹੁੰਦੇ ਹਨ ਜਿਨ੍ਹਾਂ ਦੇ ਅਕਾਰ ਵਿਚ ਅੰਤਰ ਹੁੰਦਾ ਹੈ। ਵੱਡਾ ਬੀਜ-ਪੱਤਰ ਨਸ਼ਾਸਤੇ ਨਾਲ ਭਰਿਆ ਹੋਇਆ ਹੁੰਦਾ ਹੈ, ਜਿਸ ਨੇ ਬੀਜ ਦਾ ਬਹੁਤ ਸਾਰਾ ਹਿਸਾ ਮੱਲਿਆ ਹੁੰਦਾ ਹੈ। ਦੂਸਰਾ ਬੀਜ-ਪੱਤਰ ਨਿੱਕਾ ਅਤੇ ਛਿੱਲੜ ਜਿਹਾ ਹੁੰਦਾ ਹੈ। ਇਹ ਛੋਟਾ ਛਿੱਲੜ ਬੀਜ-ਪੱਤਰ, ਬੀਜ ਦੇ ਪੁੰਗਰਣ ਤੇ ਧਰਤੀ ਤੇ ਉਪਰ ਆ ਜਾਂਦਾ ਹੈ, ਜਦੋਂ ਕਿ ਖ਼ੁਰਾਕ ਨਾਲ ਭਰਿਆ ਹੋਇਆ ਵੱਡਾ ਬੀਜ-ਪੱਤਰ ਧਰਤੀ ਦੇ ਹੇਠਾਂ ਹੀ ਰਹਿੰਦਾ ਹੈ।

**ਸੰਘੇ** : ਇਹ ਜੱਟਾਂ ਦਾ ਕਬੀਲਾ ਹੈ ਜਿਹੜਾ ਫਿਰੋਜ਼ਪੁਰ ਇਲਾਕੇ ਦੇ ਢਿਲੋਂ ਗੋਤ ਨਾਲ ਸਬੰਧਤ ਹੈ। ਇਨ੍ਹਾਂ ਦੇ ਵਿਆਹ-ਸ਼ਾਦੀਆਂ ਦਾ ਰਿਵਾਜ ਬਾਕੀਆਂ ਨਾਲੋਂ ਕੁਝ ਵੱਖਰਾ ਹੈ। ਵਹੁਟੀ ਦੇ ਘਰ ਆਉਣ ਉਪਰੰਤ ਵਿਆਹੁਲਾ (ਮੁੰਡਾ) ਪੁਰੋਹਿਤ ਨਾਲ ਜਾ ਕੇ ਬਾਹਰੋਂ ਇਕ ਝਾੜੀ ਤੋਂ (ਜਿਸ ਦੇ ਝਾੜੂ ਬਣਦੇ ਹਨ) ਟਾਹਣੀ ਤੋੜ ਕੇ ਲਿਆਉਂਦਾ ਹੈ ਅਤੇ ਉਸ ਨੂੰ ਆਪਣੇ ਘਰ ਵਿਚ ਧਰਤੀ ਵਿਚ ਲਗਾ ਦਿੰਦਾ ਹੈ। ਸਾਲ ਭਰ ਜਾਂ ਛੇ ਮਹੀਨੇ ਤੱਕ ਉਹ ਰੋਜ਼ ਇਸ ਟਾਹਣੀ ਨੂੰ ਪਾਣੀ ਦਿੰਦਾ ਰਹਿੰਦਾ ਹੈ ਤਾਂ ਜੋ ਉਹ ਹਰੀ ਭਰੀ ਰਹੇ। ਇਸ ਰਿਵਾਜ ਦੇ ਪਿਛੋਕੜ ਬਾਰੇ ਕੁਝ ਪਤਾ ਨਹੀਂ ਪਰ ਇਸ ਤੋਂ ਇਹੋ ਮਤਲਬ ਕੱਢਿਆ ਜਾ ਸਕਦਾ ਹੈ ਕਿ ਟਾਹਣੀ ਵਾਂਗ ਨਵੇਂ ਵਿਆਹੇ ਜੋੜੇ ਦੀ ਜ਼ਿੰਦਗੀ ਖੁਸ਼ੀਆਂ-ਭਰਪੂਰ ਅਤੇ ਵਧਣ-ਫੁਲਣ ਵਾਲੀ ਹੋਵੇ।

'ਸੰਘੇ' ਹੁਸ਼ਿਆਰਪੁਰ ਜ਼ਿਲ੍ਹੇ ਵਿਚ ਵੀ ਜੱਟਾਂ ਦੇ ਮੁੱਖ ਗੋਤਾਂ ਵਿਚੋਂ ਗਿਣਿਆ ਜਾਂਦਾ ਹੈ।

ਹ. ਪੁ.—ਗਲਾ.ਟ੍ਰਾ.ਕਾ. 3 : 352

**ਸੰਘੇੜਾ** : ਇਹ ਲੁਧਿਆਣੇ ਜ਼ਿਲ੍ਹੇ ਵਿਚ ਜੱਟਾਂ ਦਾ ਇਕ ਗੋਤ ਹੈ। ਵਿਆਹ ਤੋਂ ਬਾਅਦ ਇਸ ਕਬੀਲੇ ਵਾਲੇ ਜੰਡੀ ਵੱਢਦੇ ਹਨ ਅਤੇ ਛਟੀਆਂ ਖੇਲਦੇ ਹਨ। ਆਪਣੇ ਜਠੇਰੇ ਨੂੰ ਗਊ ਜਾਂ ਮੱਝ ਦਾ ਦੁੱਧ ਚੜ੍ਹਾਉਂਦੇ ਹਨ। ਬ੍ਰਾਹਮਣ ਅਤੇ ਜੰਡੀ ਵੱਢਣ ਵਾਲਿਆਂ ਨੂੰ ਆਪਣੀ ਆਪਣੀ ਪਹੁੰਚ ਮੁਤਾਬਕ ਦਾਨ ਦਿੰਦੇ ਹਨ।

ਹ. ਪੁ.— ਗਲਾ. ਟ੍ਰ. ਕਾ. 3 : 352

**ਸੰਘੋਲ** : ਇਹ ਪੰਜਾਬ ਰਾਜ ਦੇ ਜ਼ਿਲ੍ਹਾ ਲੁਧਿਆਣਾ ਵਿਚ ਸਮੁੰਦਰੀ ਸਤ੍ਹਾ ਤੋਂ ਕੋਈ 45 ਮੀਟਰ ਉੱਚੇ ਪੁਰਾਣੇ ਖੰਡਰਾਂ ਤੇ ਵਸਿਆ ਹੋਇਆ ਇਕ ਪਿੰਡ ਹੈ ਜਿਹੜਾ ਲੁਧਿਆਣਾ-ਚੰਡੀਗੜ੍ਹ ਸੜਕ ਉੱਤੇ ਲੁਧਿਆਣੇ ਤੋਂ 48 ਕਿ. ਮੀ. ਪੂਰਬ ਵੱਲ ਅਤੇ ਚੰਡੀਗੜ੍ਹ ਤੋਂ 40 ਕਿ. ਮੀ. ਪੱਛਮ ਵੱਲ ਅੰਬਾਲਾ-ਨੰਗਲ ਰੇਲਵੇ ਲਾਈਨ ਉੱਤੇ ਮੋਰਿੰਡੇ ਤੋਂ 8 ਕਿ. ਮੀ. ਦੂਰ ਸਥਿਤ ਹੈ। ਇਹ ਪਿੰਡ ਆਮ ਕਰਕੇ 'ਉੱਚਾ ਪਿੰਡ' ਦੇ ਨਾਂ ਵਜੋਂ ਪ੍ਰਸਿੱਧ ਹੈ।

ਮੌਜੂਦਾ ਪਿੰਡ ਦੇ ਪੱਛਮ ਵੱਲ ਪੱਕੀਆਂ ਇੱਟਾਂ ਦੀ ਇਕ ਦੀਵਾਰ ਹੁਣ ਵੀ ਮੌਜੂਦ ਹੈ। ਇਸ ਦੀਵਾਰ ਦੇ ਸਹਾਰੇ ਲਈ ਇਸ ਦੇ ਨਾਲ ਨਾਲ ਮਿੱਟੀ ਦੀ ਇਕ ਦੀਵਾਰ ਹੋਰ ਵੀ ਹੈ। ਸੰਘੋਲ ਪਿੰਡ ਦੇ ਇਰਦ ਗਿਰਦ ਖੰਡਰ ਮੌਜੂਦ ਹਨ। ਇਥੋਂ ਦੇ ਵਸਨੀਕ ਪੁਰਾਣੀਆਂ ਕੰਧਾਂ ਵਿਚੋਂ ਪੁਰਾਣੀਆਂ ਪੱਕੀਆਂ ਇੱਟਾਂ ਨੂੰ ਕੱਢ ਕੇ ਨਿੱਜੀ ਵਰਤੋਂ ਵਿਚ ਲਿਆਉਂਦੇ ਰਹੇ ਹਨ। ਸੰਘੋਲ ਦੇ ਖੰਡਰਾਂ ਤੋਂ ਸਮੇਂ ਸਮੇਂ ਪੁਰਾਣੇ ਸਿੱਕੇ, ਮਿੱਟੀ ਦੀਆਂ ਮੁਹਰਾਂ ਆਦਿ ਪੁਰਾਣੀਆਂ ਚੀਜ਼ਾਂ ਨਿਕਲਦੀਆਂ ਰਹੀਆਂ ਹਨ। ਇਹ ਚੀਜ਼ਾਂ ਅਚਾਨਕ ਜ਼ਮੀਨ ਦੀ ਖੁਦਾਈ ਜਾਂ ਬਰਸਾਤ ਦੇ ਦਿਨਾਂ ਜਾਂ ਉਸ ਤੋਂ ਪਿਛੋਂ ਮਿਲਦੀਆਂ ਹਨ।

ਪੁਰਾਣੇ ਸਮੇਂ ਵਿਚ ਸੰਘੋਲ ਦੇ ਖੰਡਰਾਂ ਦੇ ਚਾਰੇ ਪਾਸੇ 20-25 ਕਿ. ਮੀ. ਦੇ ਘੇਰੇ ਵਿਚ ਕਈ ਪੁਰਾਣੇ ਸ਼ਹਿਰ ਆਬਾਦ ਸਨ।

ਕੁਝ ਸਮਾਂ ਹੋਇਆ ਸੰਘੋਲ ਦੇ ਖੰਡਰਾਂ ਵਿਚੋਂ ਹੂਨ ਰਾਜਿਆਂ ਤੁਰਮਾਨ ਤੇ ਮਿਹਰ ਗੁਲ ਦੇ ਤਾਂਬੇ ਦੇ ਸਿੱਕੇ ਮਿਲੇ ਹਨ। ਇਨ੍ਹਾਂ ਸਿੱਕਿਆਂ ਦੇ ਇਕ ਪਾਸੇ ਉਨ੍ਹਾਂ ਦੇ ਚਿਹਰਿਆਂ ਦੀ ਮੂਰਤ ਹੈ ਅਤੇ ਦੂਜੇ ਪਾਸੇ ਉਨ੍ਹਾਂ ਦੇ ਨਾਂ ਹਨ।

ਸੰਘੋਲ ਪਹਿਲਾਂ ਪਟਿਆਲਾ ਰਿਆਸਤ ਵਿਚ ਹੁੰਦਾ ਸੀ ਅਤੇ ਅੱਜਕੱਲ੍ਹ ਇਹ ਲੁਧਿਆਣਾ ਜ਼ਿਲ੍ਹੇ ਵਿਚ ਇਕ ਪ੍ਰਸਿੱਧ ਪਿੰਡ ਹੈ। ਇਥੋਂ ਲਗਭਗ ਦੋ ਕਿ. ਮੀ. ਦੀ ਦੂਰੀ ਤੇ ਦਸ਼ਮੇਸ਼ ਜੀ ਦਾ ਗੁਰਦੁਆਰਾ ਗੋਬਿੰਦਗੜ੍ਹ ਹੈ ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੁਰੂਕਸ਼ੇਤਰ ਨੂੰ ਜਾਂਦੇ ਹੋਏ ਬਿਰਾਜੇ ਸਨ। ਇਸ ਗੁਰਦੁਆਰੇ ਦਾ ਸੁੰਦਰ ਦਰਬਾਰ ਮਹਾਰਾਜਾ ਕਰਮ ਸਿੰਘ ਸਾਹਿਬ ਪਟਿਆਲਾ ਦਾ ਬਣਾਇਆ ਹੋਇਆ ਹੈ।

ਸੰਘੋਲ ਦੇ ਆਲੇ ਦੁਆਲੇ ਪਿੰਡਾਂ ਵਿਚ ਇਹ ਗੱਲ ਪ੍ਰਸਿੱਧ ਹੈ ਕਿ ਇਥੇ ਇਕ ਔਰਤ ਰਹਿੰਦੀ ਸੀ ਜਿਸ ਦਾ ਪਤੀ ਮਰ ਚੁੱਕਾ ਸੀ ਤੇ ਪਿੱਛੇ ਇਕ ਛੋਟਾ ਜਿਹਾ ਲੜਕਾ ਛਡ ਗਿਆ ਸੀ। ਇਹ ਔਰਤ ਆਪਣੀ ਸੱਸ ਤੇ ਨਨਾਣ ਦਾ ਪੀਹਣਾ ਕੁੱਟਣਾ ਕਰਕੇ ਆਪਣਾ ਤੇ ਆਪਣੇ ਬਾਲ ਦਾ ਪੇਟ ਪਾਲਣ ਲੱਗੀ। ਸੱਸ ਨੂੰ ਪਤਾ ਲੱਗਾ ਕਿ ਇਹ ਬੱਚੇ ਨੂੰ ਉਹ ਆਟਾ ਧੋ ਕੇ ਪਿਆ ਦਿੰਦੀ ਹੈ ਜੋ ਚੱਕੀ ਪੀਹਣ ਸਮੇਂ ਉਸ ਦੇ ਸਰੀਰ ਉੱਤੇ ਚਿਮਟ ਜਾਂਦਾ ਹੈ। ਸੱਸ ਨੇ ਅਗੋਂ ਤੋਂ ਉਸ ਔਰਤ ਨੂੰ ਮੂੰਹ ਹੱਥ ਧੋ ਕੇ ਜਾਣ ਲਈ ਕਿਹਾ। ਇਸ ਔਰਤ ਦੇ ਮੂੰਹੋਂ ਬਦਅਸੀਸ ਨਿਕਲੀ ਅਤੇ ਸੰਘੋਲ ਪਿੰਡ ਨਿੱਘਰ ਗਿਆ। ਹੁਣ ਇਹ ਅਖੌਤ ਬਣ ਗਈ ਹੈ ਕਿ "ਤੈਨੂੰ ਸੰਘੋਲ ਆਈ ਆ ਜਾਵੇ" ਅਰਥਾਤ ਤੂੰ ਸੰਘੋਲ ਦੀ ਤਰ੍ਹਾਂ ਬਰਬਾਦ ਹੋ ਜਾਵੇਂ।

30° 45′ ਉ. ਵਿਥ.; 76° 20′ ਪੂ. ਲੰਬ.

ਹ. ਪੁ.— ਮ. ਕੋ.

**ਸੰਘੋਵਾਲ** : ਇਸ ਕਬੀਲੇ ਦਾ ਮੂਲ ਰਾਜਪੂਤਾਂ ਵਿਚੋਂ ਮੰਨਿਆ ਜਾਂਦਾ ਹੈ। ਸੰਗਰ ਚੰਦ ਦਾ ਪੁੱਤਰ ਲੱਖਮੀ ਚੰਦ ਜਿਹੜਾ ਸੋਲ੍ਹਵੀਂ ਸਦੀ ਵਿਚ ਕਹਿਲੂਰ ਦਾ ਰਾਜਾ ਸੀ, ਨੂੰ ਇਸ ਕਬੀਲੇ ਦਾ ਮੋਹਰੀ ਮੰਨਿਆ ਜਾਂਦਾ ਹੈ।

ਹ. ਪੁ.— ਗਲਾ. ਟ੍ਰਾ. ਕਾ. 3 : 352

**ਸੱਚ** : 'ਸੱਚ' ਵਿਅਕਤੀ ਅਤੇ ਸਮਾਜ ਦਾ ਇਕ ਮੁਢਲਾ ਸਦਾਚਾਰਕ ਗੁਣ ਹੈ। ਇਕ ਝੂਠ ਨੂੰ ਛੁਪਾਉਣ ਲਈ ਸਾਨੂੰ ਸੌ ਹੋਰ ਝੂਠ ਬੋਲਣੇ ਪੈਂਦੇ ਹਨ ਪਰ ਸੱਚ ਸਦਾ ਸੱਚ ਰਹਿੰਦਾ ਹੈ। ਸ਼ੈਕਸਪੀਅਰ ਨੇ ਕਿਹਾ ਸੀ ਕਿ ਜੀਵ ਜਦੋਂ ਤਕ ਜੀਵੇ ਸੱਚ ਬੋਲੇ ਕਿਉਂਕਿ ਇਸ ਤਰ੍ਹਾਂ ਉਹ ਸ਼ੈਤਾਨ ਨੂੰ ਸ਼ਰਮਿੰਦਾ ਕਰ ਸਕਦਾ ਹੈ। ਝੂਠ ਦਾ ਸਬੰਧ ਸ਼ੈਤਾਨ ਨਾਲ ਹੈ ਅਤੇ ਸੱਚ ਦਾ ਰੱਬ ਨਾਲ। ਜਿਨ੍ਹਾਂ ਦਾ ਆਧਾਰ ਸੱਚ ਹੋ ਜਾਂਦਾ ਹੈ ਉਨ੍ਹਾਂ ਨੂੰ ਫਿਰ ਕਿਸੇ ਕਿਸਮ ਦਾ ਡਰ ਨਹੀਂ ਰਹਿੰਦਾ ਕਿਉਂਕਿ ਰੱਬ ਉਨ੍ਹਾਂ ਦੀ ਸਹਾਇਤਾ ਕਰਦਾ ਹੈ ਪਰ ਸੱਚ ਦੀ ਪੱਟੀ ਪੜ੍ਹਣੀ ਬੜੀ ਔਖੀ ਹੈ। ਅਫ਼ਲਾਤੂਨ ਦਾ ਕਹਿਣਾ ਹੈ ਕਿ ਸੱਚ ਦੀ ਸਿੱਖਿਆ ਲਈ ਸੱਤ ਸਾਲਾਂ ਦੀ ਚੁੱਪ ਚਾਪ ਖੋਜ ਦੀ ਲੋੜ ਹੈ ਪਰ ਦੂਜਿਆਂ ਨੂੰ ਸੱਚ ਦੀ ਸਿੱਖਿਆ ਦੇਣ ਅਤੇ ਇਸ ਨੂੰ ਦ੍ਰਿੜ੍ਹ ਕਰਾਉਣ ਲਈ ਚੌਦਾਂ ਸਾਲ ਚਾਹੀਦੇ ਹਨ।

ਸੱਚ ਕਿਸੇ ਹੱਦਬੰਦੀ ਵਿਚ ਨਹੀਂ ਆ ਸਕਦਾ। ਇਹ ਸਦਾ ਸਭ ਦਾ ਅਤੇ ਸਾਰੇ ਵਿਸ਼ਵ ਦਾ ਸਾਂਝਾ ਹੈ। ਵਾਲਟੇਅਰ ਦੇ ਵਿਚਾਰ ਅਨੁਸਾਰ ਸੱਚ ਦੀ ਭਾਲ ਕਰਨ ਵਾਲਾ ਸਾਰੇ ਸੰਸਾਰ ਨੂੰ ਆਪਣੀ ਗਲਵਕੜੀ ਵਿਚ ਲੈਣ ਵਾਲਾ ਹੁੰਦਾ ਹੈ। ਐਮਰਸਨ ਅਨੁਸਾਰ ਸਭ ਤੋਂ ਵਧੀਆ ਧਰਤੀ ਜਿੱਥੇ ਲੋਕ ਰਹਿ ਸਕਦੇ ਹਨ, ਸੱਚ ਦੀ ਧਰਤੀ ਹੈ।

ਜਰਮਨੀ ਦੇ ਮਸ਼ਹੂਰ ਲੇਖਕ ਗੇਟੇ ਨੇ ਕਿਹਾ ਹੈ ਕਿ ਸੱਚ ਦੀ ਖੋਜ ਨਾਲੋਂ ਭੁੱਲਾਂ ਨੂੰ ਲੱਭਣਾ ਬਹੁਤ ਸੌਖਾ ਹੈ ਕਿਉਂਕਿ ਭੁੱਲਾਂ ਤਾਂ ਸਤ੍ਹਾ ਉਤੇ ਖਿਲਰੀਆਂ ਹੁੰਦੀਆਂ ਹਨ ਅਤੇ ਛੇਤੀ ਦਿਸ ਪੈਂਦੀਆਂ ਹਨ ਪਰ ਸੱਚ ਡੂੰਘਾਈਆਂ ਵਿਚ ਵਸਦਾ ਹੈ ਜਿੱਥੇ ਇਸ ਦੀ ਖੋਜ ਲਈ ਕੋਈ ਵਿਰਲਾ ਹੀ ਪਹੁੰਚਦਾ ਹੈ। ਪ੍ਰਸਿੱਧ ਪ੍ਰਾਚੀਨ ਦਾਰਸ਼ਨਿਕ ਫ਼ੀਸਾਗੋਰਸ ਦਾ ਵਿਚਾਰ ਹੈ ਕਿ ਸੱਚ ਇੰਨੀ ਵੱਡੀ ਪੂਰਨਤਾ ਹੈ ਕਿ ਜੇ ਰੱਬ ਮਨੁੱਖਾਂ ਦੀ ਦ੍ਰਿਸ਼ਟੀ ਵਿਚ ਆਉਣਾ ਚਾਹੇ ਤਾਂ ਉਹ ਪ੍ਰਕਾਸ਼ਮਾਨ ਸਰੀਰ ਅਤੇ ਸੱਚ ਦੀ ਆਤਮਾ ਧਾਰਨ ਕਰੇਗਾ।

ਸੰਸਾਰ ਦੇ ਰਹੱਸਵਾਦੀ ਰੱਬ ਨੂੰ ਸੱਚ ਮੰਨਦੇ ਹਨ। ਰੱਬ ਹੀ ਸਤਿਅੰ, ਸ਼ਿਵੰ ਅਤੇ ਸੁੰਦਰੰ ਹੈ। ਗੁਰੂ ਨਾਨਕ ਦੇਵ ਜੀ ਨੇ ਵੀ ਕਿਹਾ ਹੈ :

1. ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ (ਜਪੁ ਜੀ)
2. ਸਤਿ ਸੁਹਾਣੁ ਸਦਾ ਮਨਿ ਚਾਉ॥ (ਜਪੁ ਜੀ)

ਧਾਰਮਿਕ ਸ਼ਬਦਾਵਲੀ ਵਿਚ ਸੱਚ ਦਾ ਭਾਵ 'ਸਦੀਵੀ ਹੋਂਦ' ਹੈ, ਇਸੇ ਲਈ ਪਰਮਾਤਮਾ ਨੂੰ 'ਸਤਿਪੁਰਖ' ਵੀ ਕਿਹਾ ਗਿਆ ਹੈ।

ਹਿਰਦੇ ਵਿਚ ਸੱਚ ਦੀ ਹੋਂਦ ਨੂੰ ਗੁਰੂ ਨਾਨਕ ਜੀ ਨੇ ਸਭ ਤੋਂ ਉਤਮ ਕਰਣੀ ਮੰਨਿਆ ਹੈ :—

ਹਿਰਦੇ ਸਚੁ ਏਹ ਕਰਣੀ ਸਾਰੁ॥
ਹੋਰੁ ਸਭੁ ਪਾਖੰਡੁ ਪੂਜ ਖੁਆਰ॥।

(ਪ੍ਰਭਾਤੀ ਮਹਲਾ ੧)

ਸਭ ਕੁਝ ਸੱਚ ਤੋਂ ਉਰੇ ਰਹਿ ਜਾਂਦਾ ਹੈ, ਸੱਚ ਤੋਂ ਉਪਰ ਕੇਵਲ ਸੱਚੀ ਰਹਿਣੀ ਹੈ :

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥

(ਸਿਰੀ ਰਾਗੁ ਮਹਲਾ ੧)

ਸੱਚ ਇਕ ਰੱਬੀ ਗੁਣ ਹੈ ਅਤੇ ਰੱਬ-ਰੂਪ ਹੋਣ ਲਈ ਜਗਿਆਸੂ ਨੂੰ ਜੀਵ ਦੇ ਹਰ ਪੱਖ ਵਿਚ ਸੱਚ ਦਾ ਧਾਰਨੀ ਹੋਣਾ ਪਵੇਗਾ। ਗੁਰੂ ਅਮਰ ਦਾਸ ਜੀ ਫ਼ਰਮਾਉਂਦੇ ਹਨ :

ਸਚੁ ਵੇਖਣੁ ਸਚੁ ਬੋਲਣਾ ਤਨੁ ਮਨੁ ਸਚਾ ਹੋਇ॥
ਸਚੀ ਸਾਖੀ ਉਪਦੇਸੁ ਸਚੁ ਸਚੇ ਸਚੀ ਸੋਇ॥
ਜਿੰਨੀ ਸਚੁ ਵਿਸਾਰਿਆ ਸੇ ਦੁਖੀਏ ਚਲੇ ਰੋਇ॥

(ਸਿਰੀ ਰਾਗੁ ਮਹਲਾ ੩)

ਸੱਚ ਅਤੇ ਨਾਮ ਦਾ ਆਪੋ ਵਿਚ ਗੂੜ੍ਹਾ ਸਬੰਧ ਦੱਸਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਕਿ ਸੱਚ ਇਕ ਪ੍ਰਕਾਰ ਦੀ ਸ਼ਰਾਬ ਹੈ ਜਿਸ ਵਿਚ ਗੁੜ ਦੀ ਥਾਂ ਨਾਮ ਦਾ ਰਸ ਹੈ :

ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ॥

(ਸਿਰੀ ਰਾਗੁ ਮਹਲਾ ੧)

'ਸੱਚ' ਸਾਰੇ ਔਗੁਣਾਂ ਅਤੇ ਪਾਪਾਂ ਦਾ ਦਾਰੂ ਹੈ :

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥
ਨਾਨਕੁ ਵਖਾਣੈ ਬੇਨਤੀ ਜਿਨੁ ਸਚੁ ਪਲੈ ਹੋਇ॥

(ਰਾਗ ਆਸਾ ਮਹਲਾ ੧)

ਸੱਚ ਦੇ ਮਾਰਗ ਤੇ ਚੱਲਣ ਵਾਲੇ ਨਾ ਕੇਵਲ ਇਸ ਸੰਸਾਰ ਵਿਚ ਮਾਣ ਪਾਉਂਦੇ ਹਨ ਸਗੋਂ ਰੱਬ ਦੇ ਦਰਬਾਰ ਵਿਚ ਵੀ ਉਨ੍ਹਾਂ ਨੂੰ ਮਾਣ ਮਿਲਦਾ ਹੈ।

ਮਹਾਭਾਰਤ ਦੇ ਸ਼ਾਂਤੀ ਪਰਵ ਵਿਚ ਸੱਚ ਨੂੰ ਅੰਤਿਮ ਮਾਰਗ, ਧਰਮ, ਤਪ ਅਨੰਤ, ਬ੍ਰਹਮ, ਸਭ ਤੋਂ ਉਤਮ ਜੱਗ ਆਦਿ ਕਿਹਾ ਗਿਆ ਹੈ।

—ਸੁਰਿੰਦਰ ਸਿੰਘ ਕੋਹਲੀ

**ਸੱਚਖੰਡ ਪੋਥੀ** : ਇਹ ਗੁਰੂ ਨਾਨਕ ਦੇਵ ਜੀ ਦੀ ਜਨਮਸਾਖੀ ਹੈ। ਜਿਸ ਨੂੰ ਪ੍ਰਿਥੀ ਚੰਦ ਦੇ ਪੁੱਤਰ ਅਤੇ ਗੁਰੂ ਰਾਮ ਦਾਸ ਦੇ ਪੋਤਰੇ ਮਨੋਹਰ ਦਾਸ ਮਿਹਰਬਾਨ ਨੇ ਆਪਣੀ ਨਿਗਰਾਨੀ ਹੇਠ ਲਿਖਵਾਇਆ। ਸੋਢੀ ਮਿਹਰਬਾਨ ਬੋਲੀ ਜਾਂਦਾ ਸੀ ਅਤੇ ਕੇਸ਼ੋ ਦਾਸ ਪੰਡਤ ਨਾਲੋਂ ਨਾਲ ਲਿਖੀ ਜਾਂਦਾ ਸੀ। ਇਸ ਪੋਥੀ ਵਿਚ 167 ਗੋਸ਼ਟੀਆਂ ਸਨ ਪਰ ਆਧੁਨਿਕ ਪ੍ਰਕਾਸ਼ਿਤ ਰੂਪ ਵਿਚ ਇਸ ਵਿਚ ਇਹ ਸਿਰਫ਼ 153 ਹਨ।

ਇਸ ਜਨਮਸਾਖੀ ਅਨੁਸਾਰ ਗੁਰੂ ਨਾਨਕ ਦੇਵ ਜੀ ਜਨਕ ਦੇ ਅਵਤਾਰ ਸਨ। ਗੁਰੂ ਜੀ ਦਾ ਜਨਮ ਵਿਸਾਖ ਦੀ ਤੀਜ ਨੂੰ ਉਨ੍ਹਾਂ ਦੇ ਨਾਨਕੇ ਪਿੰਡ ਵਿਚ ਹੋਇਆ ਦੱਸਿਆ ਹੈ। ਉਨ੍ਹਾਂ ਦੀ ਸ਼ਾਦੀ 16 ਸਾਲ ਦੀ ਉਮਰ ਵਿਚ, 35½ ਵਰ੍ਹੇ ਦੀ ਉਮਰ ਵਿਚ ਸੁਲਤਾਨਪੁਰ ਜਾਣਾ ਅਤੇ ਦੋ ਸਾਲ ਨੌਕਰੀ ਕਰਨ ਉਪਰੰਤ ਉਨ੍ਹਾਂ ਦਾ ਸੁਲਤਾਨਪੁਰੋਂ ਉਦਾਸੀ ਤੇ ਜਾਣਾ ਦੱਸਿਆ ਹੈ।

ਸੱਚਖੰਡ ਪੋਥੀ ਵਿਚ ਗੁਰੂ ਜੀ ਦੀਆਂ ਕੇਵਲ ਦੋ ਯਾਤਰਾਵਾਂ ਦਾ ਹੀ ਵਰਣਨ ਹੈ। ਪਹਿਲੀ ਯਾਤਰਾ ਸਮੇਂ ਪੂਰਬ ਵਿਚ ਪਟਨੇ ਤਕ ਤੇ ਦੱਖਣ ਵਿਚ ਰਾਮੇਸ਼੍ਵਰਮ ਤਕ ਅਤੇ ਦੂਜੀ ਉਦਾਸੀ ਸਮੇਂ ਉੱਤਰ ਵਿਚ ਸੁਮੇਰ ਤੇ ਪੱਛਮ ਵਿਚ ਮੱਕੇ ਤਕ ਜਾਣ ਦਾ ਵਰਣਨ ਹੈ। ਇਨ੍ਹਾਂ ਦੋਹਾਂ ਉਦਾਸੀਆਂ ਦਾ ਕੁੱਲ ਸਮਾਂ 12 ਵਰ੍ਹੇ ਦੱਸਿਆ ਹੈ। ਇਸ ਜਨਮਸਾਖੀ ਵਿਚ ਨਾ ਤਾਂ ਗੁਰੂ ਜੀ ਦੇ ਲੰਕਾ ਜਾਣਾ ਅਤੇ ਨਾ ਹੀ ਬਾਬਰ ਨਾਲ ਹੋਏ ਮਿਲਾਪ ਦਾ ਵਰਣਨ ਹੈ। ਸਾਰੀਆਂ ਯਾਤਰਾਵਾਂ ਵਿਚ ਬਾਲੇ ਦਾ ਕਿਤੇ ਜ਼ਿਕਰ ਨਹੀਂ ਆਇਆ। ਇਹ ਜਨਮਸਾਖੀ ਗੁਰੂ ਜੀ ਦੇ ਕਰਤਾਰਪੁਰ ਆ ਕੇ ਟਿਕ ਜਾਣ ਨਾਲ ਹੀ ਸਮਾਪਤ ਹੋ ਜਾਂਦੀ ਹੈ।

ਇਹ ਜਨਮਸਾਖੀ ਗੋਸ਼ਟੀਆਂ ਦੇ ਰੂਪ ਵਿਚ ਹੈ। ਇਸ ਪੋਥੀ ਵਿਚ ਵਧੇਰੇ ਜ਼ੋਰ ਬਾਣੀ ਦੇ ਪਰਮਾਰਥ ਲਿਖਣ ਉਤੇ ਦਿੱਤਾ ਗਿਆ ਹੈ। ਇਸ ਪੋਥੀ ਦੀ ਬੋਲੀ ਇਕਸਾਰ ਨਹੀਂ। ਇਲਾਕੇ ਜਾਂ ਪਾਤਰਾਂ ਅਨੁਸਾਰ ਬੋਲੀ ਪੰਜਾਬੀ, ਸਾਧ-ਭਾਸ਼ਾ ਜਾਂ ਲਹਿੰਦੀ ਪੰਜਾਬੀ ਵਰਤੀ ਗਈ ਹੈ।

ਇਹ ਪੁਸਤਕ 17ਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਲਿਖੀ ਗਈ ਸਿੱਧ ਹੁੰਦੀ ਹੈ ਅਤੇ ਪੰਜਾਬੀ ਵਾਰਤਕ ਦੇ ਇਤਿਹਾਸ ਵਿਚ ਇਸ ਦੀ ਥਾਂ ਮੁਢਲੀ ਵਾਰਤਕ ਦੀ ਹੈ। ਇਸ ਦੇ ਨਾਲ ਹੀ ਪੰਜਾਬੀ ਵਿਚ ਜੀਵਨੀ, ਟੀਕੇ, ਪਰਮਾਰਥ ਤੇ ਸਾਖੀ ਲਿਖਣ ਦਾ ਰਿਵਾਜ ਪੈ ਗਿਆ।

ਹ. ਪੁ— ਪੰ. ਸਾ. ਕੋ. 1:362.

**ਸੱਚਨ ਸੱਚ** : ਇਹ ਗੁਰੂ ਅਮਰ ਦਾਸ ਜੀ ਦਾ ਸੱਚਾ ਸਿੱਖ ਸੀ ਜਿਸ ਨੂੰ ਗੁਰੂ ਜੀ ਨੇ ਸਿੱਖੀ ਦੇ ਪ੍ਰਚਾਰ ਲਈ ਦੇਸ਼ ਭਰ ਵਿਚ 22 ਮੰਜੀਆਂ ਥਾਪਣ ਸਮੇਂ ਇਕ ਮੰਜੀ ਬਖ਼ਸ਼ੀ ਸੀ। ਇਹ ਪੱਛਮੀ ਪੰਜਾਬ ਦੇ ਜ਼ਿਲ੍ਹਾ ਲਾਹੌਰ ਦੀ ਤਹਿਸੀਲ ਸ਼ਰਕਪੁਰ ਦੇ ਪਿੰਡ ਮੰਦਰ ਦਾ ਰਹਿਣ ਵਾਲਾ ਬ੍ਰਾਹਮਣ ਸੀ। ਇਹ ਗੋਇੰਦਵਾਲ ਵਿਖੇ ਰਹਿ ਕੇ ਗੁਰੂ ਦੇ ਲੰਗਰ ਵਿਚ ਸੇਵਾ ਕਰਦਾ ਸੀ ਅਤੇ ਜੂਠੇ ਭਾਂਡੇ ਮਾਂਜਦਾ ਸੀ। ਇਹ ਹਮੇਸ਼ਾਂ ਸੱਚਨ ਸੱਚ ਦੀ ਰੱਟ ਲਗਾਈ ਰਖਦਾ ਸੀ।

ਪਹਾੜੀ ਰਿਆਸਤ ਹਰੀਪੁਰ ਦਾ ਰਾਜਾ ਇਕ ਵਾਰ ਆਪਣੀਆਂ ਰਾਣੀਆਂ ਸਮੇਤ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਨੂੰ

ਆਇਆ। ਇਸਤਰੀਆਂ ਨੂੰ ਖੁਲ੍ਹੇ ਮੂੰਹ ਦਰਸ਼ਨਾਂ ਨੂੰ ਆਉਣ ਦਾ ਆਦੇਸ਼ ਸੀ ਪਰ ਇਕ ਰਾਣੀ ਨੇ ਪਰਦਾ ਕਰ ਲਿਆ। ਗੁਰੂ ਜੀ ਦੇ ਮੂੰਹੋਂ ਸਹਿਜੇ ਹੀ 'ਝੱਲੀ' ਨਿਕਲਿਆ ਅਤੇ ਉਹ ਝੱਲੀ ਹੋ ਗਈ। ਸੱਚਨ ਸੱਚ ਉਸ ਨੂੰ ਜੰਗਲਾਂ ਵਿਚੋਂ ਫੜ ਕੇ ਲਿਆਇਆ। ਹੁਣ ਉਹ ਖੁਲ੍ਹੇ ਮੂੰਹ ਆਈ ਸੀ ਇਸ ਲਈ ਠੀਕ ਹੋ ਗਈ। ਗੁਰੂ ਜੀ ਨੇ ਇਹ ਵੇਖਦਿਆਂ ਕਿ ਸੱਚਨ ਸੱਚ ਨੇ ਉਸ ਇਸਤਰੀ ਨੂੰ ਅਰੋਗ ਕਰਨ ਵਿਚ ਕਾਫ਼ੀ ਹਿੱਸਾ ਪਾਇਆ ਹੈ ਸੋ ਇਸ ਦਾ ਵਿਆਹ ਉਸ ਇਸਤਰੀ ਨਾਲ ਹੀ ਕਰ ਦਿੱਤਾ। ਇਹ ਗੁਰੂ ਘਰ ਦਾ ਪ੍ਰੇਮੀ ਜੋੜਾ ਸਾਰੀ ਉਮਰ ਗੁਰੂ ਘਰ ਦੀ ਸੇਵਾ ਕਰਦਾ ਰਿਹਾ।

ਹ. ਪੁ.-ਮ. ਕੋ.

—ਪਿਆਰਾ ਸਿੰਘ ਪਦਮ

**ਸੱਚਰ ਫਾਰਮੂਲਾ** : ਆਜ਼ਾਦੀ ਤੋਂ ਬਾਅਦ ਪੰਜਾਬ ਵਿਚ ਹੋਰਾਂ ਪ੍ਰਾਂਤਾਂ ਵਾਂਗ 'ਖੇਤਰੀ-ਭਾਸ਼ਾ' ਲਾਗੂ ਕਰਨ ਸਬੰਧੀ ਇਹ ਇਕ ਵਿਸ਼ੇਸ਼ ਫਾਰਮੂਲਾ ਬਣਾਇਆ ਗਿਆ। ਇਸ ਫਾਰਮੂਲੇ ਸਬੰਧੀ ਪੰਜਾਬ ਯੂਨੀਵਰਸਿਟੀ ਵਿਚੋਂ ਓਰੀਐਂਟਲ ਆਰਟਸ, ਸਾਇੰਸ ਅਤੇ ਐਜੂ-ਕੇਸ਼ਨ ਵਿਭਾਗਾਂ ਦੇ ਵਿਦਵਾਨ ਅਤੇ ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰਾਂ ਦੀ ਇਕ ਖ਼ਾਸ ਮੀਟਿੰਗ ਬੁਲਾਈ ਗਈ ਜਿਸ ਵਿਚ ਪੰਜਾਬ ਨੂੰ ਦੋ-ਭਾਸ਼ਾਈ ਪ੍ਰਾਂਤ ਮੰਨ ਕੇ ਸਿੱਖਿਆ ਦੇ ਖੇਤਰ ਵਿਚ ਭਾਸ਼ਾ-ਫਾਰਮੂਲਾ ਲਾਗੂ ਕਰਨ ਲਈ ਵਿਸਤ੍ਰਿਤ ਰੂਪ ਵਿਚ ਫਾਰਮੂਲਾ ਤਿਆਰ ਕੀਤਾ ਗਿਆ। ਉਸ ਸਮੇਂ ਪੰਜਾਬ ਦਾ ਮੁੱਖ ਮੰਤਰੀ ਭੀਮ ਸੈਨ ਸੱਚਰ ਸੀ। ਉਸ ਨੇ ਅਕਤੂਬਰ, 1949 ਵਿਚ ਇਹ ਫਾਰਮੂਲਾ ਲਾਗੂ ਕਰਨ ਦਾ ਹੁਕਮ ਪਾਸ ਕੀਤਾ ਅਤੇ ਉਸੇ ਦੇ ਨਾਂ ਤੇ ਇਸ ਦਾ ਨਾਂ ਸੱਚਰ ਫਾਰਮੂਲਾ ਪੈ ਗਿਆ। ਇਸ ਫਾਰਮੂਲੇ ਦੀ ਰੂਪ ਰੇਖਾ ਹੇਠ ਅਨੁਸਾਰ ਹੈ :—

1. ਹਿੰਦੀ ਅਤੇ ਪੰਜਾਬੀ ਦੋਹਾਂ ਨੂੰ ਪੰਜਾਬ ਦੀਆਂ ਖੇਤਰੀ ਭਾਸ਼ਾਵਾਂ ਮੰਨਿਆ ਜਾਵੇਗਾ। ਪੰਜਾਬੀ 'ਗੁਰਮੁਖੀ ਲਿਪੀ' ਵਿਚ ਅਤੇ ਹਿੰਦੀ 'ਦੇਵਨਾਗਰੀ' ਲਿਪੀ ਵਿਚ ਲਿਖੀ ਜਾਵੇਗੀ।

2. ਪੰਜਾਬੀ ਬੋਲਣ ਵਾਲੇ ਇਲਾਕਿਆਂ ਵਿਚ ਦਸਵੀਂ ਦੀ ਪੱਧਰ ਤਕ ਸਿੱਖਿਆ ਦਾ ਮਾਧਿਅਮ ਪੰਜਾਬੀ ਹੋਵੇਗਾ ਅਤੇ ਪ੍ਰਾਇਮਰੀ ਦੀ ਅੰਤਲੀ ਜਮਾਤ ਤੋਂ ਲੈ ਕੇ ਮੈਟ੍ਰਿਕ ਤਕ ਹਿੰਦੀ ਜ਼ਰੂਰੀ ਭਾਸ਼ਾ ਦੇ ਤੌਰ ਤੇ ਪੜ੍ਹਾਈ ਜਾਵੇਗੀ। ਲੜਕੀਆਂ ਦੇ ਸਕੂਲਾਂ ਵਿਚ ਹਿੰਦੀ ਪੰਜਵੀਂ ਤੋਂ ਲੈ ਕੇ ਅੱਠਵੀਂ ਤਕ ਜ਼ਰੂਰੀ ਹੋਵੇਗੀ। ਦੂਜੇ ਪਾਸੇ ਹਿੰਦੀ ਬੋਲਣ ਵਾਲੇ ਇਲਾਕੇ ਵਿਚ ਸਿੱਖਿਆ ਦਾ ਮਾਧਿਅਮ ਹਿੰਦੀ ਹੋਵੇਗਾ ਤੇ ਉਸੇ ਤਰ੍ਹਾਂ ਲੜਕਿਆਂ ਦੇ ਸਕੂਲਾਂ ਵਿਚ ਪੰਜਵੀਂ ਤੋਂ ਦਸਵੀਂ ਜਮਾਤ ਤਕ ਪੰਜਾਬੀ ਜ਼ਰੂਰੀ ਭਾਸ਼ਾ ਦੇ ਤੌਰ ਤੇ ਪੜ੍ਹਾਈ ਜਾਵੇਗੀ ਤੇ ਲੜਕੀਆਂ ਲਈ ਇਹ ਭਾਸ਼ਾ ਪੰਜਵੀਂ ਤੋਂ ਅੱਠਵੀਂ ਜਮਾਤ ਤਕ ਪੜ੍ਹਨੀ ਲਾਜ਼ਮੀ ਹੋਵੇਗੀ।

3. ਕਈ ਅਜਿਹੇ ਕੇਸ ਵੀ ਹੋਣਗੇ ਕਿ ਜਿਨ੍ਹਾਂ ਵਿਚ ਵਿਦਿਆਰਥੀਆਂ ਦੇ ਮਾਪੇ ਹਿੰਦੀ ਬੋਲਣ ਵਾਲੇ ਇਲਾਕੇ ਦੇ ਵਾਸੀ ਹੁੰਦਿਆਂ ਹੋਇਆਂ ਪੰਜਾਬੀ ਬੋਲਣ ਵਾਲੇ ਖੇਤਰ ਵਿਚ ਰਹਿਣ ਕਰ ਕੇ ਆਪਣੇ ਬੱਚਿਆਂ ਨੂੰ ਮਾਤ-ਭਾਸ਼ਾ ਅਨੁਸਾਰ ਹਿੰਦੀ-ਮਾਧਿਅਮ ਵਿਚ ਸਿੱਖਿਆ ਦਿਵਾਉਣੀ ਚਾਹੁਣਗੇ ਜਾਂ ਇਸ ਤੋਂ ਉਲਟ ਪੰਜਾਬੀ ਮਾਤ-ਭਾਸ਼ਾ ਵਾਲੇ ਲੋਕ ਹਿੰਦੀ ਖੇਤਰ ਵਿਚ ਰਹਿਣ ਕਰ ਕੇ ਸਿੱਖਿਆ ਆਪਣੀ ਮਾਤ-ਭਾਸ਼ਾ ਵਿਚ ਦਿਵਾਉਣ ਦੀ ਮੰਗ ਕਰਨਗੇ। ਅਜਿਹੇ ਕੇਸਾਂ ਵਿਚ ਪ੍ਰਾਇਮਰੀ ਸਕੂਲ ਵਿਚ ਜੇ ਕਰ ਬੱਚਿਆਂ ਦੀ ਕੁੱਲ ਗਿਣਤੀ 40 ਹੋ ਜਾਂਦੀ ਹੈ ਤਾਂ ਸਕੂਲ ਨੂੰ ਬਿਨਾਂ ਕਿਸੇ ਹੀਲ-ਹੁੱਜਤ ਤੋਂ ਉਨ੍ਹਾਂ ਅਨੁਸਾਰ ਪੜ੍ਹਾਈ ਦਾ ਪ੍ਰਬੰਧ ਕਰਨਾ ਪਵੇਗਾ। ਇਸ ਦੇ ਨਾਲ ਨਾਲ ਲੜਕਿਆਂ ਲਈ ਚੌਥੀ ਅਤੇ ਲੜਕੀਆਂ ਲਈ ਛੇਵੀਂ ਜਮਾਤ ਤੋਂ ਖੇਤਰੀ ਭਾਸ਼ਾ ਪੜ੍ਹਨੀ ਲਾਜ਼ਮੀ ਹੋਵੇਗੀ।

4. ਉਪਰਲੇ ਪੈਰੇ ਅਨੁਸਾਰ ਖੇਤਰੀ ਭਾਸ਼ਾ ਤੋਂ ਉਲਟ ਦੂਜੀ ਭਾਸ਼ਾ ਵਿਚ ਵਿਦਿਆ ਦੇ ਮਾਧਿਅਮ ਦੀ ਮੰਗ ਕਰਨ ਸਮੇਂ ਕਈ ਅਣਜਾਣੀਆਂ ਤੇ ਅਣਕਿਆਸੀਆਂ ਸਮੱਸਿਆਵਾਂ ਪੈਦਾ ਹੋ ਸਕਦੀਆਂ ਹਨ। ਅਜਿਹੀਆਂ ਸਮੱਸਿਆਵਾਂ ਨੂੰ ਨਜਿੱਠਣ ਲਈ ਸਰਕਾਰ ਜ਼ਰੂਰੀ ਸੋਧਾਂ ਕਰਨ ਦੇ ਸਮਰੱਥ ਹੋਵੇਗੀ।

5. ਸਰਕਾਰ ਵੱਲੋਂ ਮਨਜ਼ੂਰ-ਸ਼ੁਦਾ ਸਕੂਲਾਂ ਵਿਚ ਜਿਨ੍ਹਾਂ ਨੂੰ ਸਰਕਾਰ ਵੱਲੋਂ ਮਾਲੀ ਸਹਾਇਤਾ ਨਹੀਂ ਮਿਲਦੀ, ਸਿੱਖਿਆ ਦੇ ਮਾਧਿਅਮ ਦਾ ਨਿਰਣਾ ਉਸ ਦੀ ਪ੍ਰਬੰਧਕ ਕਮੇਟੀ ਤੇ ਨਿਰਭਰ ਹੋਵੇਗਾ। ਆਪਣੇ ਨਿਸ਼ਚਿਤ ਕੀਤੇ ਮਾਧਿਅਮ ਤੋਂ ਬਗੈਰ ਦੂਜੀ ਕਿਸੇ ਭਾਸ਼ਾ ਵਿਚ ਸਿੱਖਿਆ ਦੇਣ ਦੀਆਂ ਸਹੂਲਤਾਂ ਮੁਹੱਈਆ ਕਰਨ ਲਈ ਅਜਿਹੀ ਸੰਸਥਾ ਦੀ ਕੋਈ ਜ਼ਿੰਮੇਵਾਰੀ ਨਹੀਂ ਹੋਵੇਗੀ ਪਰ ਪੰਜਾਬੀ/ਹਿੰਦੀ ਨੂੰ ਸੈਕੰਡ ਭਾਸ਼ਾ ਦੇ ਤੌਰ ਤੇ ਪੜ੍ਹਾਉਣਾ ਲਾਜ਼ਮੀ ਹੋਵੇਗਾ।

6. ਉਪਰੋਕਤ ਸਾਰੀਆਂ ਤਜਵੀਜ਼ਾਂ ਸਿਰਫ਼ ਹਿੰਦੀ ਜਾਂ ਪੰਜਾਬੀ ਮਾਂ-ਬੋਲੀ ਵਾਲੇ ਵਿਦਿਆਰਥੀਆਂ ਤੇ ਲਾਗੂ ਹੋਣਗੀਆਂ। ਬਾਹਰਲੇ ਪ੍ਰਾਂਤਾਂ ਦੇ ਵਿਦਿਆਰਥੀਆਂ ਨੂੰ ਉਨ੍ਹਾਂ ਦੀ ਮਾਤ-ਭਾਸ਼ਾ (ਖੇਤਰੀ-ਭਾਸ਼ਾ) ਵਿਚ ਸਿੱਖਿਆ ਦੇਣ ਦਾ ਪ੍ਰਬੰਧ ਇਸ ਸ਼ਰਤ ਤੇ ਹੀ ਕੀਤਾ ਜਾ ਸਕੇਗਾ ਜੇ ਕਰ ਮੰਗ ਕੀਤੀ ਗਈ ਭਾਸ਼ਾ ਵਿਚ ਸਿੱਖਿਆ ਪ੍ਰਾਪਤ ਕਰਨ ਵਾਲਿਆਂ ਦੀ ਗਿਣਤੀ ਪ੍ਰਬੰਧ ਕਰਨਯੋਗ ਹੋਵੇ।

ਇਹ ਫਾਰਮੂਲਾ ਲਾਗੂ ਕਰਨ ਦਾ ਹੁਕਮ ਤਾਂ ਭਾਵੇਂ ਸਰਕਾਰ ਨੇ ਦੇ ਦਿੱਤਾ ਪਰ ਅਮਲ ਵਿਚ ਕਦੇ ਵੀ ਨਾ ਲਿਆਂਦਾ ਗਿਆ।

ਹ. ਪੁ.— ਹਿ. ਸਿ. 2:265;ਪੰ. ਸੂ. 187: 294

**ਸੱਚਰ, ਭੀਮਸੈਨ** : ਪੰਜਾਬ ਦੇ ਇਸ ਸਿਰਕੱਢ ਸੁੰਤਤਰਤਾ ਸੰਗਰਾਮੀ ਅਤੇ ਮੁੱਖ ਮੰਤਰੀ (1952-56) ਦਾ ਜਨਮ 1 ਦਸੰਬਰ, 1893 ਨੂੰ ਪਿਸ਼ਾਵਰ ਵਿਖੇ ਹੋਇਆ। ਇਸ ਦੇ ਪਿਤਾ ਦਾ ਨਾਂ ਰਾਏ ਸਾਹਿਬ ਨਾਨਕ ਚੰਦ ਸੱਚਰ ਅਤੇ ਮਾਤਾ ਦਾ ਨਾਂ ਮਾਇਆ ਦੇਵੀ ਸੀ।

ਇਸ ਨੇ ਗੌਰਮਿੰਟ ਸਕੂਲ ਪਿਸ਼ਾਵਰ, ਡੀ. ਏ. ਵੀ. ਹਾਈ ਸਕੂਲ ਲਾਹੌਰ, ਸੰਡੇਮਾਨ ਹਾਈ ਸਕੂਲ ਕੋਇਟਾ, ਗੌਰਮਿੰਟ ਹਾਈ ਸਕੂਲ ਪਸਰੂਰ ਅਤੇ ਵੀ. ਡੀ. ਜੇ. ਹਾਈ ਸਕੂਲ ਵਜ਼ੀਰਾਬਾਦ ਤੋਂ ਮੁਢਲੀ ਵਿਦਿਆ ਪ੍ਰਾਪਤ ਕੀਤੀ। ਇਸ ਨੇ ਕਾਲਜ ਦੀ ਵਿਦਿਆ ਦਿਆਲ ਸਿੰਘ ਕਾਲਜ ਲਾਹੌਰ ਅਤੇ ਡੀ. ਏ. ਵੀ. ਕਾਲਜ ਲਾਹੌਰ ਤੋਂ ਪ੍ਰਾਪਤ ਕੀਤੀ। ਇਸ ਨੇ 1918 ਈ. ਵਿਚ ਕਾਨੂੰਨ ਦੀ ਡਿਗਰੀ ਪ੍ਰਾਪਤ ਕੀਤੀ ਅਤੇ ਇਸੇ ਸਾਲ ਵਕਾਲਤ ਕਰਨੀ ਸ਼ੁਰੂ ਕਰ ਦਿੱਤੀ।

ਸੰਨ 1918 ਵਿਚ ਵਿਦਿਆ ਮੁਕੰਮਲ ਕਰਦਿਆਂ ਸਾਰ ਹੀ ਇਹ ਇੰਡੀਅਨ ਨੈਸ਼ਨਲ ਕਾਂਗਰਸ ਵਿਚ ਸ਼ਾਮਲ ਹੋ ਗਿਆ। ਜਦੋਂ ਗਾਂਧੀ ਜੀ ਨੇ ਨਾ-ਮਿਲਵਰਤਣ ਅੰਦੋਲਨ ਚਲਾਇਆ ਤਾਂ ਇਸ ਨੇ 1928 ਈ. ਵਿਚ ਵਕਾਲਤ ਛੱਡ ਦਿੱਤੀ ਅਤੇ ਕਾਂਗਰਸ ਪਾਰਟੀ ਨੂੰ ਆਪਣੀਆਂ ਸੇਵਾਵਾਂ ਪੇਸ਼ ਕਰ ਦਿਤੀਆਂ। ਸੰਨ 1921 ਵਿਚ ਇਹ ਲਾਇਲਪੁਰ ਦੇ ਜ਼ਿਲ੍ਹੇ ਵਿਚ ਕਾਂਗਰਸ ਵੱਲੋਂ ਕੀਤੀਆਂ ਜਾ ਰਹੀਆਂ ਸਰਗਰਮੀਆਂ ਦਾ ਇੰਚਾਰਜ ਰਿਹਾ।

ਲਾਇਲਪੁਰ ਛੱਡ ਕੇ ਇਹ ਅਗਸਤ ਵਿਚ ਲਾਹੌਰ ਆ ਗਿਆ। ਨੈਸ਼ਨਲ ਯੂਨੀਵਰਸਿਟੀ ਦਾ ਰਜਿਸਟਰਾਰ ਵੀ ਰਿਹਾ। ਨਵੰਬਰ, 1921 ਵਿਚ ਇਸ ਨੂੰ ਪੰਜਾਬ ਰਾਜ ਕਾਂਗਰਸ ਕਮੇਟੀ ਦਾ ਡਿਕਟੇਟਰ ਅਤੇ ਸਕੱਤਰ ਨਿਯੁਕਤ ਕੀਤਾ ਗਿਆ ਅਤੇ ਨਾ-ਮਿਲਵਰਤਣ ਅੰਦੋਲਨ ਦੌਰਾਨ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਫ਼ਰਵਰੀ, 1922 ਵਿਚ ਜਦੋਂ ਇਸ ਅੰਦੋਲਨ ਨੂੰ ਵਾਪਸ ਲੈ ਲਿਆ ਗਿਆ ਤਾਂ ਇਹ ਗੁਜਰਾਂਵਾਲੇ ਵਾਪਸ ਆ ਗਿਆ ਅਤੇ ਮਈ, 1924 ਵਿਚ ਇਹ ਗੁਜਰਾਂਵਾਲੇ ਦੀ ਮਿਊਂਸਪਲ ਕਮੇਟੀ ਦਾ ਮੈਂਬਰ ਬਣਿਆ ਅਤੇ

1933 ਈ. ਤੱਕ ਇਸ ਅਹੁਦੇ ਉੱਤੇ ਸੇਵਾ ਕਰਦਾ ਰਿਹਾ। ਇਹ ਜ਼ਿਲ੍ਹਾ ਕਾਂਗਰਸ ਕਮੇਟੀ ਦੇ ਵੀ ਕਈ ਅਹੁਦਿਆਂ ਉੱਤੇ ਰਿਹਾ। ਸੰਨ 1930 ਦੇ ਨਮਕ-ਸਤਿਆਗ੍ਰਹਿ ਅੰਦੋਲਨ ਸਬੰਧੀ ਗ੍ਰਿਫ਼ਤਾਰੀ ਤੋਂ ਰਿਹਾਈ ਪਾ ਕੇ ਇਸ ਨੇ 'ਦੀ ਸਨਲਾਈਟ ਆਫ ਇੰਡੀਆ' ਬੀਮਾ ਕੰਪਨੀ ਸ਼ੁਰੂ ਕੀਤੀ। 'ਭਾਰਤ ਛੱਡੋ' ਲਹਿਰ ਸਮੇਂ ਇਹ 1942 ਈ. ਤੋਂ ਜਨਵਰੀ, 1944 ਤੀਕ ਨਜ਼ਰਬੰਦ ਰਿਹਾ।

ਸੰਨ 1936 ਤੋਂ 1947 ਈ. ਤੱਕ ਇਹ ਕਾਂਗਰਸ ਟਿਕਟ ਉੱਤੇ ਪੰਜਾਬ ਅਸੈਂਬਲੀ ਦਾ ਮੈਂਬਰ ਚੁਣਿਆ ਜਾਂਦਾ ਰਿਹਾ। ਸੰਨ 1940 ਤੋਂ 1947 ਤੱਕ ਇਹ ਪੰਜਾਬ ਅਸੈਂਬਲੀ ਤੇ ਕਾਂਗਰਸੀ ਮੈਂਬਰਾਂ ਦੀ ਪਾਰਟੀ ਦਾ ਲੀਡਰ ਰਿਹਾ। ਸੰਨ 1946-47 ਵਿੱਚ ਇਹ ਪੰਜਾਬ ਸਰਕਰ ਦਾ ਵਿੱਤ ਮੰਤਰੀ ਬਣਿਆ। ਸੰਨ 1947 ਵਿਚ ਜਦੋਂ ਅਜੇ ਸਿੱਖ ਅਤੇ ਹਿੰਦੂ ਪਾਕਿਸਤਾਨ ਤੋਂ ਨਹੀਂ ਆਏ ਹਨ, ਇਸ ਨੂੰ ਪਾਕਿਸਤਾਨ ਦੀ ਸੰਵਿਧਾਨ ਸਭਾ ਦਾ ਮੈਂਬਰ ਬਣਾਇਆ ਗਿਆ ਅਤੇ ਉਦੋਂ ਇਹ ਪੰਜਾਬ ਅਸੈਂਬਲੀ ਦੀ ਕਾਂਗਰਸ ਪਾਰਟੀ ਦਾ ਡਿਪਟੀ ਲੀਡਰ ਵੀ ਥਾਪਿਆ ਗਿਆ।

ਸਤੰਬਰ, 1947 ਵਿਚ ਇਹ ਪਾਕਿਸਤਾਨ ਛੱਡਣ ਤੋਂ ਬਾਅਦ ਅੰਮ੍ਰਿਤਸਰ ਰਹਿਣ ਲੱਗਾ। ਕੁਝ ਸਮੇਂ ਤੋਂ ਬਾਅਦ ਇਹ ਦਿੱਲੀ ਚਲਾ ਗਿਆ। ਦੇਸ਼ ਦੀ ਵੰਡ ਪਿੱਛੋਂ 1949 ਈ. ਵਿਚ ਅਤੇ ਫਿਰ 1952 ਤੋਂ 1956 ਈ. ਤੱਕ ਪੰਜਾਬ ਦਾ ਮੁੱਖ ਮੰਤਰੀ ਰਿਹਾ। ਸਤੰਬਰ 1956 ਤੋਂ ਅਗਸਤ, 1957 ਤੱਕ ਉੜੀਸਾ ਦਾ ਗਵਰਨਰ ਅਤੇ 1957 ਤੋਂ 1962 ਈ. ਤੱਕ ਆਂਧਰਾ ਪ੍ਰਦੇਸ਼ ਦਾ ਗਵਰਨਰ ਰਿਹਾ। ਅਪ੍ਰੈਲ, 1964 ਤੋਂ ਫ਼ਰਵਰੀ, 1966 ਤੱਕ ਇਹ ਸ੍ਰੀ ਲੰਕਾ ਵਿਚ ਭਾਰਤ ਸਰਕਾਰ ਦਾ ਹਾਈ ਕਮਿਸ਼ਨਰ ਵੀ ਰਿਹਾ।

18 ਜਨਵਰੀ, 1978 ਨੂੰ ਲਗਭਗ 84 ਸਾਲ ਦੀ ਉਮਰ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.– ਡਿ. ਨੈ. ਬਾ. 4 : 23

**ਸੱਚਲ** : ਇਸ ਸੂਫ਼ੀ ਕਵੀ ਦਾ ਉਪ-ਨਾਂ ਅਬਦੁਲ-ਵਹਾਬ ਸੀ ਜਿਸ ਨੂੰ ਸੱਚੂ ਵੀ ਕਹਿੰਦੇ ਹਨ। ਇਸ ਦਾ ਜਨਮ ਦਰਾਜ਼ਾ ਪਿੰਡ, ਰਿਆਸਤ ਖੈਰਪੁਰ (ਸਿੰਧ) ਵਿਚ ਹੋਇਆ। ਇਸ ਦੇ ਪਿਤਾ ਦਾ ਨਾਂ ਸਲਾਹੁਦੀਨ ਫ਼ਾਰੂਕੀ ਸੀ।

ਕਿਹਾ ਜਾਂਦਾ ਹੈ ਕਿ ਇਕ ਵਾਰੀ ਮੁਲਤਾਨ ਦਾ ਇਕ ਬਜ਼ੁਰਗ ਮੁਹਕਮੁੱਦੀਨ ਸੈਲਾਨੀ ਫਿਰਦਾ ਫਿਰਾਉਂਦਾ ਇਧਰ ਆਇਆ। ਸੱਚਲ ਨੇ ਉਸ ਦੀ ਖ਼ੂਬ ਟਹਿਲ ਸੇਵਾ ਕੀਤੀ ਜਿਸ ਉਤੇ ਬਜ਼ੁਰਗ ਨੇ ਆਪਣੀ ਸਾਰੰਗੀ ਵਿਚੋਂ ਇਕ ਤਾਰ ਕੱਢ ਕੇ ਸੱਚਲ ਦੇ ਸੀਨੇ ਤੇ ਫੇਰੀ। ਉਸ ਉਤੇ ਮਸਤੀ ਤਾਰੀ ਹੋ ਗਈ। ਇਹ ਜੋ ਸ਼ਬਦ ਮੂੰਹੋਂ ਕੱਢਦਾ ਉਹ ਕਵਿਤਾ ਹੁੰਦੇ। ਸ਼ਰਧਾਲੂ ਸੱਚਲ ਦੇ ਮੂੰਹੋਂ ਨਿਕਲੇ ਸ਼ਬਦ ਲਿਖ ਲੈਂਦੇ। ਸੱਚਲ ਨੇ ਪੰਜਾਬੀ ਸਰਾਇਕੀ (ਸਿੰਧ ਦੀ ਹਿੰਦੀ) ਵਿਚ ਬੁਲ੍ਹੇ ਸ਼ਾਹ ਦੇ ਪ੍ਰਭਾਵ ਅਧੀਨ ਕਾਫ਼ੀਆਂ ਲਿਖੀਆਂ ਹਨ। ਇਸ ਦਾ ਹੋਰ ਕਲਾਮ ਵੀ ਮਿਲਦਾ ਹੈ।

ਇਸ ਦੇ ਪੰਜਾਬੀ ਕਲਾਮ ਬਾਰੇ ਜਾਣਕਾਰੀ ਦੇਣ ਦਾ ਸਿਹਰਾ ਮੌਲਾ ਬਖ਼ਸ਼ ਕੁਸ਼ਤਾ ਦੇ ਸਿਰ ਹੈ। ਇਸ ਦਾ ਫ਼ਾਰਸੀ ਸੰਗ੍ਰਹਿ 'ਦੀਵਾਨਿ ਆਸ਼ਕਾਰਾ' ਮਿਲਦਾ ਹੈ।

ਇਹ 'ਵਹਿਦਤੁਲ ਵਜੂਦ' ਦੀ ਵਿਚਾਰਧਾਰਾ ਦਾ ਧਾਰਨੀ ਸੀ। ਸੱਚਲ ਦੀ ਗਿਣਤੀ ਉੱਘੇ ਸੂਫ਼ੀਆਂ ਵਿਚ ਕੀਤੀ ਜਾਂਦੀ ਹੈ।

—ਡਾ. ਗੁਰਚਰਨ ਸਿੰਘ

**ਸਚਵਾਨ** : ਇਹ ਦੱਖਣ-ਪੱਛਮੀ ਚੀਨ ਦਾ ਇਕ ਪ੍ਰਾਂਤ ਹੈ ਜਿਸ ਦਾ ਰਕਬਾ 5,69,000 ਵ. ਕਿ. ਮੀ. ਅਤੇ ਆਬਾਦੀ 106370000 (1990) ਹੈ। ਇਸ ਪ੍ਰਾਂਤ ਦੇ ਮੱਧ ਵਿਚ ਇਕ ਪਠਾਰ ਹੈ ਜਿਸ ਦੇ ਚੁਫੇਰੇ ਉੱਚੇ-ਉੱਚੇ ਪਹਾੜ ਹਨ। ਬਹੁਤ ਉੱਚੇ ਪਹਾੜ ਪੱਛਮ ਅਤੇ ਉੱਤਰ ਵਿਚ ਹਨ। ਉੱਤਰ-ਪੂਰਬ ਵਿਚ ਡਾ ਬਾ ਲਿੰਗ ਜਾਂ ਡਾ ਬਾ-ਸ਼ਾਨ ਪਰਬਤ ਹਨ। ਉੱਤਰ ਵਿਚ ਚਿਨ-ਲਿੰਗ ਪਰਬਤ ਅਤੇ ਉੱਤਰ-ਪੱਛਮ ਤੇ ਪੱਛਮ ਵਿਚ ਤਿੱਬਤ ਦੇ 3,962 ਮੀਟਰ ਤੋਂ ਵੱਧ ਉੱਚੇ ਪਹਾੜ ਹਨ।

ਇਨ੍ਹਾਂ ਪਰਬਤਾਂ ਵਿਚੋਂ ਨਿਕਲ ਕੇ ਕਈ ਦਰਿਆ ਪਠਾਰ ਵਿਚ ਵੀ ਵਹਿੰਦੇ ਹਨ। ਇਨ੍ਹਾਂ ਵਿਚੋਂ ਮਿਨ ਟੋ ਬੇ ਜਾਂ ਫੂੱ ਅਤੇ ਜ਼ਿਆਲਿੰਗ ਮਿਲ ਕੇ ਕਿਨਸ਼ਾਂ ਜਾਂ ਅਪਰ ਯੰਗਸੀ ਬਣਦਾ ਹੈ। ਜਲਵਾਯੂ ਗਰਮੀਆਂ ਵਿਚ ਗਰਮ ਅਤੇ ਸਰਦੀਆਂ ਵਿਚ ਘੱਟ ਠੰਢੀ ਹੁੰਦੀ ਹੈ। ਚੁੰਗਕਿੰਗ ਦਾ ਅਗਸਤ ਦਾ ਤਾਪਮਾਨ 30° ਸੈਂ. ਅਤੇ ਸਰਦੀ ਵਿਚ 8.8° ਸੈਂ. ਹੁੰਦਾ ਹੈ। ਇਹ ਪ੍ਰਾਂਤ ਭਾਵੇਂ ਸਮੁੰਦਰ ਤੋਂ ਦੂਰ ਅਤੇ ਉਚੇਰਾ ਵੀ ਹੈ ਪਰ ਸਰਦੀ ਵਿਚ ਚੀਨ ਦੇ ਬਾਕੀ ਸਾਰੇ ਸੂਬਿਆਂ ਨਾਲੋਂ ਘੱਟ ਠੰਢਾ ਹੁੰਦਾ ਹੈ। ਘੱਟ ਠੰਢਾ ਹੋਣ ਦਾ ਕਾਰਨ ਉੱਤਰ ਅਤੇ ਪੱਛਮ ਵਿਚ ਮੌਜੂਦ ਪਹਾੜ ਹਨ ਜਿਹੜੇ ਕਿ ਮੱਧ ਏਸ਼ੀਆ ਤੋਂ ਆਉਣ ਵਾਲੀਆਂ ਠੰਢੀਆਂ ਹਵਾਵਾਂ ਨੂੰ ਰੋਕ ਰੱਖਦੇ ਹਨ ਅਤੇ ਸਚਵਾਨ ਵਿਚ ਦਾਖ਼ਲ ਨਹੀਂ ਹੋਣ ਦਿੰਦੇ। ਚੁੰਗਕਿੰਗ ਸਰਦੀਆਂ ਵਿਚ ਸ਼ੰਘਾਈ ਨਾਲੋਂ 6° ਵਧੇਰੇ ਗਰਮ ਹੁੰਦਾ ਹੈ। ਵਰਖਾ ਅਪਰੈਲ ਤੋਂ ਅਕਤੂਬਰ ਤੱਕ ਮੌਨਸੂਨ ਹਵਾਵਾਂ ਨਾਲ ਹੁੰਦੀ ਹੈ ਅਤੇ ਵਰਖਾ ਦੀ ਔਸਤ 75 ਤੋਂ 100 ਸੈਂ. ਮੀ. ਸਾਲਾਨਾ ਹੈ। ਚੁੰਗਕਿੰਗ ਵਿਚ ਵਰਖਾ 106 ਸੈਂ. ਮੀ. ਹੁੰਦੀ ਹੈ। ਇਥੇ ਮੁੱਖ ਧੰਦਾ ਖੇਤੀ ਹੈ ਅਤੇ ਮੁੱਖ ਫਸਲਾਂ ਧਾਨ, ਗੰਨਾ, ਸਣ, ਤਿਲ, ਦਾਲਾਂ, ਕਣਕ, ਮੱਕੀ, ਤਮਾਕੂ ਅਤੇ ਚਾਹ ਹਨ। ਸ਼ਹਿਤੂਤਾਂ ਉੱਤੇ ਰੇਸ਼ਮ ਦੇ ਕੀੜੇ ਪਾਲੇ ਜਾਂਦੇ ਹਨ। ਇਸ ਪ੍ਰਾਂਤ ਵਿਚ ਲੋਹਾ, ਕੋਲਾ, ਤਾਂਬਾ, ਸੋਨਾ, ਚਾਂਦੀ, ਸਿੱਕਾ ਅਤੇ ਸੁਰਮਾ ਪਾਏ ਜਾਂਦੇ ਹਨ। ਸੰਨ 1937-45 ਦੀ ਚੀਨ ਅਤੇ ਜਾਪਾਨ ਦੀ ਜੰਗ ਸਮੇਂ ਬਹੁਤ ਧਨ ਖਰਚ ਕਰ ਕੇ ਇਥੇ ਸੱਨਅਤਾਂ ਚਾਲੂ ਕੀਤੀਆਂ ਗਈਆਂ ਜਿਨ੍ਹਾਂ ਵਿਚੋਂ ਮੁੱਖ ਲੋਹਾ ਇਸਪਾਤ, ਚੀਨੀ, ਸ਼ਰਾਬ, ਕੱਪੜਾ, ਦਵਾਈਆਂ, ਰੰਗ, ਬਿਜਲੀ ਦਾ ਸਾਮਾਨ ਆਦਿ ਬਣਾਉਣਾ ਹੈ। ਈਸਵੀ-ਸੰਨ ਦੇ ਆਰੰਭ ਵਿਚ ਇਹ ਖੇਤਰ ਭਾਰਤੀ ਸੰਸਕ੍ਰਿਤੀ ਦੇ ਪ੍ਰਭਾਵ ਹੇਠਾਂ ਸੀ ਪਰ 220-589 ਈ. ਦੌਰਾਨ ਇਥੇ ਚੀਨੀ ਸੰਸਕ੍ਰਿਤੀ ਹੀ ਪ੍ਰਬਲ ਰਹੀ।

ਹ. ਪੁ. —ਐਨ. ਬ੍ਰਿ. ਮਾ. 9 : 750; ਕੋਲ. ਐਨ. 8 : 142

—ਮਨਜੀਤ ਸਿੰਘ

**ਸੱਚਾ ਸੌਦਾ** : 'ਸੱਚਾ ਸੌਦਾ' ਸਿੱਖਾਂ ਦੇ ਪਹਿਲੇ ਗੁਰੂ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਬਣਿਆ ਇਕ ਗੁਰਦੁਆਰਾ ਹੈ ਜਿਹੜਾ ਗੁਰੂ ਜੀ ਦੇ ਜਨਮ ਅਸਥਾਨ ਨਨਕਾਣਾ ਸਾਹਿਬ (ਪਾਕਿਸਤਾਨ) ਤੋਂ ਲਗਭਗ 20 ਕਿਲੋਮੀਟਰ ਦੇ ਫ਼ਾਸਲੇ ਤੇ ਸਥਿਤ ਹੈ। ਗੁਰੂ ਨਾਨਕ ਦੇਵ ਜੀ ਦਾ ਦਿਲ ਦੁਨੀਆਦਾਰੀ ਤੋਂ ਦੂਰ ਜਾਂਦਾ ਵੇਖ ਕੇ ਇਕ ਦਿਨ ਉਨ੍ਹਾਂ ਦੇ ਪਿਤਾ ਮਹਿਤਾ ਕਾਲੂ ਨੇ ਵੀਹ ਰੁਪਏ ਦੇ ਕੇ ਭਾਈ ਬਾਲੇ ਨਾਲ ਵਪਾਰ ਕਰਨ ਲਈ ਭੇਜਿਆ। ਅਜੇ ਉਹ ਲਗਭਗ 20 ਕਿਲੋ ਮੀਟਰ ਦਾ ਸਫ਼ਰ ਕਰ ਕੇ ਚੂਹੜਕਾਣੇ ਪਿੰਡ ਕੋਲ ਪਹੁੰਚੇ ਸਨ ਕਿ ਉਨ੍ਹਾਂ ਨੂੰ ਫ਼ਕੀਰਾਂ ਦੀ ਇਕ ਮੰਡਲੀ ਵਿਖਾਈ ਦਿੱਤੀ। ਗੁਰੂ ਨਾਨਕ ਦੇਵ ਜੀ ਨੇ ਘੋੜੀ ਤੋਂ ਉਤਰ ਕੇ ਫ਼ਕੀਰਾਂ ਦਾ ਹਾਲ ਚਾਲ ਪੁਛਿਆ। ਇਹ ਪਤਾ ਲਗਣ ਤੇ ਕਿ ਫ਼ਕੀਰਾਂ ਨੇ ਭੋਜਨ ਨਹੀਂ ਛਕਿਆ ਹੋਇਆ, ਗੁਰੂ ਨਾਨਕ ਦੇਵ ਜੀ ਨੇ ਇਹ ਸੋਚ ਕੇ ਕਿ ਇਸ ਨਾਲੋਂ 'ਸੱਚਾ ਸੌਦਾ' ਹੋਰ ਕਿਹੜਾ ਹੋਵੇਗਾ, ਉਨ੍ਹਾਂ ਵੀਹ ਰੁਪਇਆਂ ਦਾ

ਭੋਜਨ ਮੰਗਵਾ ਕੇ ਫ਼ਕੀਰਾਂ ਨੂੰ ਛਕਾ ਦਿੱਤਾ। ਇਵੇਂ ਸੱਚਾ ਸੌਦਾ ਕਰ ਕੇ ਗੁਰੂ ਨਾਨਕ ਦੇਵ ਜੀ ਬਾਲੇ ਨਾਲ ਘਰ ਪਰਤ ਆਏ। ਘਰ ਪਰਤਣ ਤੇ ਪਿਤਾ ਜੀ ਨੂੰ ਗੁੱਸੇ ਵਿਚ ਵੇਖ ਕੇ ਗੁਰੂ ਨਾਨਕ ਦੇਵ ਜੀ ਬੋਲੇ ਮੈਂ ਤਾਂ ਆਪਦੇ ਹੁਕਮ ਦੀ ਪਾਲਣਾ ਕਰਦੇ ਹੋਏ 'ਸੱਚਾ ਸੌਦਾ' ਕੀਤਾ ਹੈ। ਪਿਤਾ ਸਹਿਤ ਕਾਲੂ ਬਹੁਤ ਗੁੱਸੇ ਹੋਏ ਅਤੇ ਗੁਰੂ ਨਾਨਕ ਦੇਵ ਜੀ ਨੂੰ ਦੋ ਤਿੰਨ ਚਪੇੜਾਂ ਮਾਰੀਆਂ।

ਜਦੋਂ ਇਹ ਖ਼ਬਰ ਉਥੋਂ ਦੇ ਹਾਕਮ ਰਾਇ ਬੁਲਾਰ ਨੇ ਸੁਣੀ ਤਾਂ ਉਸ ਨੇ ਮਹਿਤਾ ਕਾਲੂ ਨੂੰ ਬੁਲਾ ਭੇਜਿਆ ਅਤੇ ਕਿਹਾ ਕਿ ਜਿੰਨੇ ਪੈਸੇ ਨਾਨਕ ਦੇਵ ਜੀ ਨੇ ਖ਼ਰਚ ਕੀਤੇ ਹਨ, ਖ਼ਜ਼ਾਨੇ ਵਿਚੋਂ ਲੈ ਲਉ ਪਰ ਨਾਨਕ ਨੂੰ ਕੁਝ ਨਹੀਂ ਕਹਿਣਾ।

ਇਸ ਘਟਨਾ ਨੂੰ 'ਸੱਚਾ ਸੌਦਾ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਜਿਸ ਥਾਂ ਤੇ ਫ਼ਕੀਰਾਂ ਨੂੰ ਭੋਜਨ ਵੰਡਿਆ ਗਿਆ ਸੀ ਉਥੇ ਇਕ ਸੁੰਦਰ ਗੁਰਦੁਆਰਾ ਬਣਾ ਦਿੱਤਾ ਗਿਆ ਹੈ ਜੋ 'ਸੱਚਾ ਸੌਦਾ' ਦੇ ਨਾਂ ਨਾਲ ਪ੍ਰਸਿੱਧ ਹੈ।

ਹ. ਪੁ.— ਸਿ. ਸ਼ਾ. ਵੈ. ਪਾਕਿ.; ਤਵਾ. ਗੁ. ਖਾ. ਭਾਗ—1

**ਸਚੀਨ** : ਸੂਰਤ ਪੁਲਿਟੀਕਲ ਏਜੰਸੀ ਬੰਬਈ (ਭਾਰਤ) ਵਿਚ ਇਹ ਇਕ ਦੇਸੀ ਰਿਆਸਤ ਸੀ ਜਿਸ ਦਾ ਰਕਬਾ ਕੇਵਲ 107 ਵ. ਕਿ. ਮੀ. ਸੀ। ਇਸ ਵਿਚ 21 ਪਿੰਡ ਸਨ। ਇਹ ਪਿੰਡ ਅੰਗਰੇਜ਼ੀ ਇਲਾਕੇ ਅਤੇ ਬੜੌਦਾ ਰਿਆਸਤ ਵਿਚ ਬਿਖਰੇ ਹੋਏ ਸਨ। ਰਿਆਸਤ ਦਾ ਇਲਾਕਾ ਪੱਧਰਾ ਸੀ ਜਿਸ ਵਿਚੋਂ 87 ਵ. ਕਿ. ਮੀ. ਵਾਹੀਯੋਗ ਭੋਂ ਸੀ। ਮੁੱਖ ਫ਼ਸਲਾਂ ਚੌਲ, ਬਾਜਰਾ, ਮੱਕੀ, ਕਪਾਹ ਅਤੇ ਗੰਨਾ ਸਨ। ਤਲਾਬਾਂ ਅਤੇ ਖੂਹਾਂ ਨਾਲ ਸਿੰਜਾਈ ਹੁੰਦੀ ਸੀ।

ਸਚੀਨ ਦਾ ਨਵਾਬ ਹਬਸ਼ੀ ਜਾਂ ਐਬੇਸੀਨੀ ਨਸਲਾਂ ਵਿਚੋਂ ਸੀ। ਇਸ ਦੇ ਵੱਡੇ ਵਡੇਰਿਆਂ ਦੇ ਹਿੰਦ ਵਿਚ ਆਉਣ ਦੇ ਸਮੇਂ ਬਾਰੇ ਕੁਝ ਪਤਾ ਨਹੀਂ। ਇਹ ਲੋਕ ਡੰਡ ਰਾਜਪੁਰੀ ਅਤੇ ਜੰਜੀਰਾ ਦੇ ਸੀਦੀ ਕਹਾਉਂਦੇ ਸਨ ਅਤੇ ਅਹਿਮਦਨਗਰ ਤੇ ਬੀਜਾਪੁਰ ਰਾਜਾਂ ਦੇ ਸਮੁੰਦਰੀ ਬੇੜੇ ਦੇ ਮੁਖੀ ਹੁੰਦੇ ਸਨ। ਉਨ੍ਹਾਂ ਰਿਆਸਤਾਂ ਨੂੰ ਜਿੱਤ ਲੈਣ ਪਿੱਛੋਂ ਔਰੰਗਜ਼ੇਬ ਨੇ ਵੀ ਇਨ੍ਹਾਂ ਘਰਾਣਿਆਂ ਨੂੰ ਇਨ੍ਹਾਂ ਦੀ ਪਦਵੀ ਉੱਤੇ ਕਾਇਮ ਰੱਖਿਆ। ਮੁਗ਼ਲ ਰਾਜ ਦੇ ਕਮਜ਼ੋਰ ਹੋਣ ਉੱਤੇ ਸੀਦੀ ਲੋਕ ਸਮੁੰਦਰੀ ਡਾਕੂ ਬਣ ਗਏ। ਸੀਦੀ ਡਾਕੂ ਕੇਵਲ ਅੰਗਰੇਜ਼ੀ ਜਹਾਜ਼ਾਂ ਨੂੰ ਛੱਡ ਕੇ ਬਾਕੀ ਸਭ ਕੌਮਾਂ ਦੇ ਜਹਾਜ਼ ਲੁੱਟ ਲੈਂਦੇ ਸਨ। ਸੀਦੀਆਂ ਦੀ ਜਿਹੜੀ ਸ਼ਾਖ ਜੰਜੀਰਾ ਵਿਖੇ ਰਹਿੰਦੀ ਸੀ ਉਸ ਨੇ ਜੰਜੀਰਾ ਉਪਰ ਆਪਣਾ ਰਾਜ ਕਾਇਮ ਕਰੀ ਰੱਖਿਆ। ਅਠਾਰ੍ਹਵੀਂ ਸਦੀ ਦੇ ਅੰਤਲੇ ਸਾਲਾਂ ਵਿਚ ਜੰਜੀਰਾ ਦੇ ਵਾਰਸ ਬਾਲੂ ਮੀਆਂ ਨੂੰ ਉਸ ਦੇ ਸ਼ਰੀਕਾਂ ਨੇ ਕੱਢ ਦਿੱਤਾ। ਉਹ ਅੰਗਰੇਜ਼ਾਂ ਅਤੇ ਮਰਹੱਟਿਆਂ ਕੋਲ ਮਦਦ ਲਈ ਪਹੁੰਚਿਆ। ਪੇਸ਼ਵਾ ਜੰਜੀਰਾ ਨੂੰ ਆਪਣੇ ਕਬਜ਼ੇ ਵਿਚ ਕਰਨਾ ਚਾਹੁੰਦਾ ਸੀ। ਇਸ ਲਈ ਉਸ ਨੇ 1991 ਈ. ਵਿਚ ਬਲੂ ਮੀਆਂ ਦੀ ਮਦਦ ਇਸ ਸ਼ਰਤ ਤੇ ਕਰਨੀ ਮਨਜ਼ੂਰ ਕੀਤੀ ਕਿ ਉਹ ਪੇਸ਼ਵਾ ਨੂੰ ਜੰਜੀਰਾ ਦੇ ਦੇਵੇਗਾ ਅਤੇ ਉਸ ਦੀ ਥਾਂ ਸਚੀਨ ਦਾ ਇਲਾਕਾ ਲੈ ਲਵੇਗਾ। ਸੀਦੀਆਂ ਦੇ ਬਾਲੂ ਮੀਆਂ ਨੇ ਇਹ ਸ਼ਰਤ ਮੰਨ ਲਈ। ਸਚੀਨ ਬਾਲੂ ਮੀਆਂ ਨੂੰ ਮਿਲ ਗਿਆ ਅਤੇ ਉਹ ਇਥੋਂ ਦਾ ਨਵਾਬ ਬਣ ਗਿਆ। ਉਧਰ ਸੀਦੀਆਂ ਨੇ ਪੇਸ਼ਵਾ ਨੂੰ ਜੰਜੀਰਾ ਦੇਣ ਤੋਂ ਨਾਂਹ ਕਰ ਦਿੱਤੀ ਤੇ ਉਹ ਵੀ ਸੀਦੀਆਂ ਦੀ ਰਿਆਸਤ ਹੀ ਰਹੀ। ਦੇਸ਼ ਦੀ ਆਜ਼ਾਦੀ ਤੋਂ ਪਿੱਛੋਂ ਸਚੀਨ ਦਾ ਇਲਾਕਾ ਸੂਰਤ ਜ਼ਿਲ੍ਹੇ ਵਿਚ ਮਿਲਾ ਦਿੱਤਾ ਗਿਆ।

ਹ. ਪੁ.—ਇੰਪ. ਗ. ਇੰਡ. 21 : 344

—ਮਨਜੀਤ ਸਿੰਘ

**ਸਚੈੱਤ-ਸੀਨ** : ਉੱਤਰ-ਪੱਛਮੀ ਪੋਲੈਂਡ ਵਿਚ ਇਸੇ ਨਾਂ ਦੇ ਪ੍ਰਾਂਤ ਦੀ ਹੀ ਰਾਜਧਾਨੀ ਅਤੇ ਇਕ ਪ੍ਰਸਿੱਧ ਬੰਦਰਗਾਹ ਹੈ। ਇਹ ਬਾਲਟਿਕ ਸਾਗਰ ਦੇ 48 ਕਿ. ਮੀ. ਉੱਤਰ ਵਿਚ ਵਾਰਸਾ ਤੋਂ 330 ਕਿ. ਮੀ. ਉੱਤਰ-ਪੱਛਮ ਵੱਲ ਅਤੇ ਬਰਲਿਨ ਤੋਂ 128 ਕਿ. ਮੀ. ਉੱਤਰ-ਪੂਰਬ ਵੱਲ ਓਡਰ ਦਰਿਆ ਦੇ ਦੋਵੇਂ ਕੰਢਿਆ ਉੱਤੇ ਵਸਿਆ ਹੋਇਆ ਹੈ। ਇਸ ਸ਼ਹਿਰ ਦੀ ਬਹੁਤੀ ਆਮਦਨੀ ਇਸ ਬੰਦਰਗਾਹ ਤੋਂ ਪ੍ਰਾਪਤ ਹੁੰਦੀ ਹੈ ਕਿਉਂਕਿ ਪੋਲੈਂਡ ਤੋਂ ਇਲਾਵਾ ਜਰਮਨੀ, ਚੈਕ ਸਲੋਵਾਕ ਅਤੇ ਹੰਗਰੀ ਦੇਸ਼ਾਂ ਦਾ ਮਾਲ ਵੀ ਇਥੇ ਉਤਰਦਾ ਤੇ ਚੜ੍ਹਦਾ ਹੈ। ਇਥੇ ਸਮੁੰਦਰੀ ਜਹਾਜ਼, ਧਾਤੂ ਵਸਤਾਂ, ਰਸਾਇਣ ਅਤੇ ਖਾਧ-ਖੁਰਾਕ ਦੀਆਂ ਵਸਤਾਂ ਬਣਦੀਆਂ ਹਨ। ਇਥੋਂ ਬਾਹਰ ਜਾਣ ਵਾਲੀ ਮੁੱਖ ਚੀਜ਼ ਕੋਲਾ ਅਤੇ ਅੰਦਰ ਆਉਣ ਵਾਲੀ ਚੀਜ਼ ਕੱਚਾ ਲੋਹਾ ਹੈ। ਇਸ ਸ਼ਹਿਰ ਵਿਚ ਤਿੰਨ ਯੂਨੀਵਰਸਿਟੀਆਂ ਹਨ।

ਸਭ ਤੋਂ ਪਹਿਲਾਂ ਇਹ ਥਾਂ ਸਲਾਵ ਲੋਕਾਂ ਨੇ ਵਸਾਇਆ ਸੀ। ਸੰਨ 1637 ਵਿਚ ਪਾਮਰੇਨੀਆ ਦੇ ਡਿਊਕ ਇਥੇ ਰਹਿੰਦੇ ਸਨ। ਤੀਹ ਸਾਲਾ ਲੜਾਈ ਪਿੱਛੋਂ 1648 ਈ. ਇਹ ਸ਼ਹਿਰ ਸਵੀਡਨ ਦੇ ਕਬਜ਼ੇ ਵਿਚ ਚਲਾ ਗਿਆ। ਸੰਨ 1720 ਵਿਚ ਲੜਾਈ ਖ਼ਤਮ ਹੋਣ ਉਪਰੰਤ ਇਹ ਸ਼ਹਿਰ ਪ੍ਰਸ਼ਾਅ ਨੂੰ ਦੇ ਦਿੱਤਾ ਗਿਆ। ਸੰਨ 1945 ਤੱਕ ਇਹ ਜਰਮਨੀ ਕੋਲ ਰਿਹਾ। ਇਸ ਦੀ ਬੰਦਰਗਾਹ ਅਤੇ ਜਹਾਜ਼ ਨਿਰਮਾਣ ਨਾਲ ਸਬੰਧਤ ਥਾਵਾਂ ਦੂਜੇ ਵਿਸ਼ਵ ਯੁੱਧ ਵਿਚ ਤਬਾਹ ਕਰ ਦਿੱਤੀਆਂ ਗਈਆਂ ਸਨ। ਰੂਸੀ ਫ਼ੌਜਾਂ ਨੇ 1945 ਈ. ਵਿਚ ਇਸ ਤੇ ਕਬਜ਼ਾ ਕੀਤਾ ਅਤੇ ਪਸਟਡਮ ਕਾਨਫ਼ਰੰਸ ਪਿੱਛੋਂ ਇਹ ਪੋਲੈਂਡ ਨੂੰ ਦੇ ਦਿੱਤਾ ਗਿਆ।

ਆਬਾਦੀ - 413, 600 (1992)

53° 24′ ਉ. ਵਿਥ.; 14° 32′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 750

—ਮਨਜੀਤ ਸਿੰਘ

**ਸੰਚੋ ਪੰਜਾ** : ਵੇਖੋ, ਸਾਂਚੋ ਪੰਜਾ

**ਸੱਜਣ ਸਿੰਘ (ਮਹਾਰਾਣਾ ਮੇਵਾੜ)** : ਇਹ ਮੇਵਾੜ ਦਾ ਮਹਾਰਾਣਾ ਸੀ ਜਿਹੜਾ 1874 ਈ. ਵਿਚ ਆਪਣੇ ਭਰਾ ਸ਼ੰਭੂ ਸਿੰਘ ਦੇ ਚਲਾਣੇ ਮਗਰੋਂ 15 ਸਾਲ ਦੀ ਉਮਰ ਵਿਚ ਮੇਵਾੜ ਦੀ ਗੱਦੀ ਤੇ ਬੈਠਾ। ਅੰਗਰੇਜ਼ੀ ਸਰਕਾਰ ਨੇ ਇਸ ਨੂੰ 1876 ਈ. ਵਿਚ ਮੇਵਾੜ ਦਾ ਮਹਾਰਾਣਾ ਬਣਾ ਦਿੱਤਾ ਅਤੇ ਇਸ ਦੀ ਸਹਾਇਤਾ ਲਈ ਇਕ ਕੌਂਸਲ ਨਿਯੁਕਤ ਕੀਤੀ ਜਿਸ ਨੂੰ ਬ੍ਰਤਾਨਵੀ ਰਾਜਨੀਤਿਕ ਏਜੰਟ ਪ੍ਰਬੰਧਕੀ ਕੰਮਾਂ ਵਿਚ ਸਲਾਹ ਮਸ਼ਵਰਾ ਦਿੰਦਾ ਸੀ। ਇਸ ਨੂੰ ਆਰੰਭ ਵਿਚ ਆਪਣੇ ਚਾਚੇ ਠਾਕੁਰ ਸੋਹਣ ਸਿੰਘ ਵੱਲੋਂ ਬਹੁਤ ਵਿਰੋਧ ਦਾ ਸਾਹਮਣਾ ਕਰਨਾ ਪਿਆ ਪਰ ਉਸ ਦੀ ਕੋਈ ਪੇਸ਼ ਨਾ ਚੱਲੀ।

ਇਹ ਪਹਿਲੀ ਜਨਵਰੀ, 1877 ਨੂੰ ਦਿੱਲੀ ਵਿਚ ਮਲਕਾ ਵਿਕਟੋਰੀਆ ਦੇ ਸਿਲਵਰ ਜੁਬਲੀ ਦਰਬਾਰ ਵਿਚ ਮੇਵਾੜ ਦੀਆਂ ਪੁਰਾਤਨ ਰਵਾਇਤਾਂ ਦੇ ਉਲਟ ਹਾਜ਼ਰ ਹੋਇਆ। ਇਸ ਨੂੰ 21 ਤੋਪਾਂ ਦੀ ਸਲਾਮੀ ਦਾ ਹੱਕ ਪ੍ਰਦਾਨ ਕੀਤਾ ਗਿਆ। ਇਸ ਨੇ ਸਿਲਵਰ ਜੁਬਲੀ ਦੇ ਮੌਕੇ ਤੇ ਆਪਣੀ ਜਨਤਾ ਦੇ ਕਈ ਕਰ ਵੀ ਮੁਆਫ਼ ਕਰ ਦਿੱਤੇ। ਸੰਨ 1881 ਵਿਚ ਇਸ ਨੂੰ ਅੰਗਰੇਜ਼ੀ ਸਰਕਾਰ ਨੇ ਜੀ. ਸੀ. ਐਸ. ਆਈ. ਦਾ ਖ਼ਿਤਾਬ ਦਿੱਤਾ।

23 ਦਸੰਬਰ, 1884 ਨੂੰ 26 ਸਾਲ ਦੀ ਉਮਰ ਵਿਚ ਹੀ ਇਸ ਦੀ ਮੌਤ ਹੋ ਗਈ ਸੀ।

—ਉੱਤਮ ਸਿੰਘ ਰਾਓ

**ਸੱਜਣ ਸਿੰਘ** : ਇਹ ਗ਼ਦਰ ਪਾਰਟੀ ਦਾ ਸਰਗਰਮ ਮੈਂਬਰ ਸੀ। ਇਸ ਦਾ ਜਨਮ ਪੰਜਾਬ ਦੇ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਪਿੰਡ ਖ਼ਾਕਨੇੜਾ ਵਿਚ ਸ. ਕੌਰਾ ਸਿੰਘ ਦੇ ਘਰ ਹੋਇਆ। ਇਹ ਜਾਪਾਨੀਆਂ ਦੇ 'ਤੋਸਾ ਮਾਰੂ' ਨਾਮੀ ਸਮੁੰਦਰੀ ਜਹਾਜ਼ ਰਾਹੀਂ ਕੈਲਿਫ਼ੋਰਨੀਆ ਪਹੁੰਚਿਆ ਪਰ ਉਥੋਂ ਦੇ ਅਧਿਕਾਰੀਆਂ ਨੇ ਇਸ ਜਹਾਜ਼ ਦੇ ਯਾਤਰੀਆਂ ਨੂੰ ਉਤਰਨ ਦੀ ਇਜਾਜ਼ਤ ਨਾ ਦਿੱਤੀ ਅਤੇ ਇਹ ਜਹਾਜ਼ 1914 ਈ. ਵਿਚ ਕਲਕੱਤੇ ਵਾਪਸ ਆ ਗਿਆ। ਇਸ ਵਿਚਲੇ ਸਾਰੇ ਯਾਤਰੀਆਂ ਨੂੰ ਉਥੇ ਹੀ ਗ੍ਰਿਫ਼ਤਾਰ ਕਰ ਲਿਆ ਗਿਆ। ਸੱਜਣ ਸਿੰਘ ਵੀ ਉਨ੍ਹਾਂ ਦੇ ਵਿਚ ਹੀ ਸ਼ਾਮਲ ਸੀ। ਰਿਹਾਈ ਉਪਰੰਤ ਇਹ ਬਾਗ਼ੀ ਸਰਗਰਮੀਆਂ ਵਿਚ ਰੁੱਝ ਗਿਆ ਅਤੇ 1915 ਈ. ਵਿਚ ਦੁਬਾਰਾ ਫੜਿਆ ਗਿਆ। ਇਸ ਵਾਰ ਬਰਤਾਨਵੀ ਸਾਮਰਾਜ ਨੂੰ ਜੜੋਂ ਉਖਾੜਨ ਦੀ ਸਾਜ਼ਸ਼ ਬਦਲੇ ਇਸ ਨੂੰ ਮੌਤ ਦੀ ਸਜ਼ਾ ਦਾ ਹੁਕਮ ਹੋਇਆ ਅਤੇ 1915 ਈ. ਵਿਚ ਇਸ ਨੂੰ ਫ਼ਾਂਸੀ ਦੇ ਦਿੱਤੀ ਗਈ।

**ਸੱਜਣ ਸਿੰਘ** : ਭਾਈ ਫੇਰੂ ਦੇ ਮੋਰਚੇ ਵਿਚ ਹੋਣ ਵਾਲਾ ਇਕ ਪੰਜਾਬੀ ਸ਼ਹੀਦ ਹੈ। ਇਸ ਨੇ ਪੰਜਾਬ ਦੇ ਜ਼ਿਲ੍ਹਾ ਅੰਬਾਲਾ (ਜੋ ਅੱਜਕੱਲ੍ਹ ਹਰਿਆਣਾ ਵਿਚ ਹੈ) ਦੇ ਪਿੰਡ ਸਾਹੋਸਾ ਵਿਖੇ ਜਨਮ ਲਿਆ। ਇਸ ਦੇ ਪਿਤਾ ਦਾ ਨਾਂ ਸ. ਠੁਲੀਆ ਸਿੰਘ ਸੀ। ਸੰਨ 1924 ਵਿਚ ਮੋਰਚੇ ਉਪਰ ਪੁਲਿਸ ਵੱਲੋਂ ਚਲਾਈਆਂ ਗੋਲੀਆਂ ਨਾਲ ਇਹ ਸ਼ਹੀਦੀ ਪਾ ਗਿਆ।

**ਸੱਜਣ ਸਿੰਘ** : ਇਸ ਉੱਘੇ ਆਜ਼ਾਦੀ ਸੰਗਰਾਮੀਏ ਦਾ ਜਨਮ 1928 ਈ. ਵਿਚ ਪੰਜਾਬ ਦੇ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਵਲਟੋਹਾ ਵਿਖੇ ਮੋਤਾ ਸਿੰਘ ਦੇ ਘਰ ਹੋਇਆ। ਇਸ ਨੇ ਸਿਵਲ ਨਾ-ਫ਼ੁਰਮਾਨੀ ਲਹਿਰ ਵਿਚ ਸਰਗਰਮ ਹਿੱਸਾ ਲਿਆ ਅਤੇ ਪੁਲਿਸ ਰਾਹੀਂ ਗ੍ਰਿਫ਼ਤਾਰ ਕੀਤਾ ਗਿਆ। ਇਸ ਨੇ ਮਹੀਨੇ ਦੀ ਬਾਮੁਸ਼ੱਕਤ ਸਜ਼ਾ ਵੀ ਕੱਟੀ। ਸੰਨ 1931 ਵਿਚ ਇਸ ਨੇ ਇਕ ਬਰਤਾਨਵੀ ਅਫ਼ਸਰ ਨੂੰ ਮੌਤ ਦੇ ਘਾਟ ਉਤਾਰਿਆ ਜਿਸ ਦੇ ਦੋਸ਼ ਵਿਚ ਸੱਜਣ ਸਿੰਘ ਨੂੰ ਮੌਤ ਦੀ ਸਜ਼ਾ ਹੋਈ। ਅਪ੍ਰੈਲ, 1932 ਵਿਚ ਇਸ ਨੂੰ ਫਾਂਸੀ ਚਾੜ੍ਹ ਦਿੱਤਾ ਗਿਆ।

**ਸੱਜਣ ਠੱਗ** : ਇਹ ਗੁਰੂ ਨਾਨਕ ਸਾਹਿਬ ਦਾ ਇਕ ਮੋਹਰੀ ਸਿੱਖ ਹੋਇਆ ਹੈ। ਇਹ ਜ਼ਿਲ੍ਹਾ ਮੁਲਤਾਨ (ਪਾਕਿਸਤਾਨ) ਦੇ ਪਿੰਡ ਮਖਦੂਮਪੁਰ ਦਾ ਰਹਿਣ ਵਾਲਾ ਸੀ। ਉਸ ਸਮੇਂ ਇਸ ਪਿੰਡ ਦਾ ਨਾਂ ਤੁਲੰਭਾ ਸੀ। ਇਹ ਦੰਭੀ ਵਿਅਕਤੀ ਸੀ। ਇਸ ਨੇ ਆਉਂਦੇ ਜਾਂਦੇ ਮੁਸਾਫ਼ਰਾਂ ਨੂੰ ਫਸਾਉਣ ਲਈ ਸਰਾਂ ਦਾ ਅਡੰਬਰ ਰਚਾਇਆ ਹੋਇਆ ਸੀ। ਇਹ ਇਥੇ ਠਹਿਰਨ ਵਾਲੇ ਮੁਸਾਫ਼ਰਾਂ ਨੂੰ ਅੰਦਰੇ ਅੰਦਰ ਮਾਰ ਮੁਕਾ ਕੇ ਉਨ੍ਹਾਂ ਦਾ ਧਨ ਮਾਲ ਲੁੱਟ ਲੈਂਦਾ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਵੀ ਪ੍ਰਚਾਰ ਕਰਦੇ ਹੋਏ ਤੁਲੰਭੇ ਪਹੁੰਚੇ। ਮਰਦਾਨਾ ਗੁਰੂ ਸਾਹਿਬ ਦੇ ਨਾਲ ਸੀ। ਇਹ ਵੀ ਸਰਾਂ ਵਿਚ ਠਹਿਰੇ। ਸੱਜਣ ਅਤੇ ਉਸ ਦੇ ਸਾਥੀ ਗੁਰੂ ਜੀ ਅਤੇ ਮਰਦਾਨੇ ਨੂੰ ਖ਼ਤਮ ਕਰ ਕੇ ਉਨ੍ਹਾਂ ਦਾ ਧਨ ਲੁਟਣਾ ਚਾਹੁੰਦੇ ਸਨ ਪਰ ਰਾਤ ਨੂੰ ਅੱਖ ਨਾ ਖੁੱਲ੍ਹੀ। ਅੰਮ੍ਰਿਤ ਵੇਲੇ ਉਠ ਕੇ ਗੁਰੂ ਸਾਹਿਬ ਕੀਰਤਨ ਕਰਨ ਲੱਗੇ ਅਤੇ ਸੂਹੀ ਰਾਗ ਵਿਚ "ਸਜਣ ਸੇਈ ਨਾਲਿ ਮੈ ਚਲਦਿਆ ਨਾਲ ਚਲੰਨਿ" ਵਾਲਾ ਸ਼ਬਦ ਪੜ੍ਹਿਆ। ਸੱਜਣ ਦੀ ਅੱਖ ਖੁਲ੍ਹ ਗਈ। ਇਹ ਸ਼ਬਦ ਸੱਜਣ ਠੱਗ ਦੇ ਜੀਵਨ ਨੂੰ ਚਿਤ੍ਰਿਤ ਕਰਦਾ ਸੀ। ਇਹ ਆਪਣੇ ਪਾਪਾਂ ਕਾਰਨ ਕੰਬ ਗਿਆ। ਇਹ ਗੁਰੂ ਨਾਨਕ ਜੀ ਦੇ ਚਰਨਾਂ ਤੇ ਡਿਗ ਪਿਆ ਅਤੇ ਅੱਗੇ ਤੋਂ ਧਰਮ ਦੇ ਨਾਂ ਤੇ ਲੋਕਾਂ ਨੂੰ ਲੁੱਟਣ ਤੋਂ ਤੋਬਾ ਕਰ ਲਈ।

ਸਤਿਗੁਰੂ ਨੇ ਇਸ ਨੂੰ ਲੁੱਟ ਦਾ ਮਾਲ ਗਰੀਬਾਂ ਵਿਚ ਵੰਡ ਦੇਣ ਲਈ ਕਿਹਾ। ਸੱਜਣ ਨੇ ਅਜਿਹਾ ਹੀ ਕੀਤਾ। ਗੁਰੂ ਸਾਹਿਬ ਸੱਜਣ ਕੋਲ ਕੁਝ ਦਿਨ ਰਹੇ ਅਤੇ ਇਸ ਨੂੰ ਸੱਚ ਮੁੱਚ ਦਾ ਸੱਜਣ ਪੁਰਸ਼ ਬਣਾ ਦਿੱਤਾ। ਅਖ਼ੀਰ ਗੁਰੂ ਸਾਹਿਬ ਨੇ ਉਥੇ ਧਰਮਸ਼ਾਲਾ ਥਾਪ ਕੇ ਸੱਜਣ ਨੂੰ ਉਸ ਇਲਾਕੇ ਦਾ ਪ੍ਰਚਾਰਕ ਬਣਾ ਦਿੱਤਾ।

—ਪਿਆਰਾ ਸਿੰਘ ਪਦਮ

**ਸੰਜਨ** : ਮਹਾਰਾਸ਼ਟਰ ਦੇ ਥਾਨਾ ਜ਼ਿਲ੍ਹੇ ਵਿਚ ਦਹਾਨੂ ਤਅੱਲੁਕੇ ਵਿਚ ਇਕ ਪੁਰਾਣਾ ਪਿੰਡ ਹੈ। ਖ਼ਿਆਲ ਹੈ ਕਿ ਇਸ ਨੂੰ ਰਾਜਾ ਗਾਧੇ ਸਿੰਘ ਨੇ ਵਸਾਇਆ ਹੈ। ਲਗਭਗ 725 ਵ. ਕਿ. ਮੀ. ਵਿਚ ਫੈਲਿਆ ਹੋਣ ਕਰ ਕੇ ਇਸ ਨੂੰ ਨਵਤੇਰੀ ਵੀ ਕਿਹਾ ਜਾਂਦਾ ਸੀ। ਇਤਿਹਾਸਕਾਰਾਂ ਅਨੁਸਾਰ 720 ਈ. ਵਿਚ ਈਰਾਨ ਤੋਂ ਆਏ ਪਾਰਸੀ ਇਥੇ ਆਬਾਦ ਹੋਏ ਸਨ। ਉਨ੍ਹਾਂ ਦੇ ਖ਼ਿਆਲ ਅਨੁਸਾਰ ਇਸ ਦਾ ਨਾਂ ਸਮੇਂ ਸਮੇਂ ਤੇ ਬਦਲਦਾ ਰਿਹਾ ਹੈ। ਦਸਵੀਂ ਤੇ ਗਿਆਰ੍ਹਵੀਂ ਸਦੀ ਦੀਆਂ ਸਿਲਹਾਰਾਂ ਜਮੀਰਾਂ ਦੇ ਪ੍ਰਸੰਗ ਵਿਚ ਆਇਆ ਹਮਜਾਮਨ ਨਾਂ ਦਾ ਸ਼ਹਿਰ ਵੀ ਇਹੋ ਸੀ ਜਿਸ ਦਾ ਬਾਅਦ ਵਿਚ ਅਰਬੀ-ਭੂਗੋਲ ਵਿਗਿਆਨੀਆਂ ਨੇ ਸ਼ਿੰਡਨ ਦੀ ਬੰਦਰਗਾਹ ਦੇ ਤੌਰ ਤੇ ਜ਼ਿਕਰ ਕੀਤਾ ਹੈ। ਇਸ ਸਮੇਂ ਇਹ ਬਹੁਤ ਅਮੀਰ ਸ਼ਹਿਰ ਸੀ ਜਿਥੋਂ ਜ਼ਮੁੱਰਦ ਬਾਹਰ ਭੇਜਿਆ ਜਾਦਾ ਸੀ। ਚੌਦਵੀਂ ਸਦੀ ਵਿਚ ਅਲਾਉਦੀਨ ਖ਼ਿਲਜੀ ਦੇ ਜਰਨੈਲ ਅਲਫ਼ ਖਾਨ ਨੇ ਇਸ ਉੱਤੇ ਹਮਲਾ ਕਰ ਕੇ ਕਬਜ਼ਾ ਕਰ ਲਿਆ ਅਤੇ ਇਥੋਂ ਕੁਝ ਪਾਰਸੀਆਂ ਨੂੰ ਮਾਰ ਦਿੱਤਾ ਅਤੇ ਬਾਕੀਆਂ ਨੂੰ ਗ਼ੁਲਾਮ ਬਣਾ ਲਿਆ। ਸੰਨ 1534 ਤੋਂ ਸਤਾਰ੍ਹਵੀਂ ਸਦੀ ਦੇ ਆਰੰਭ ਤੱਕ ਇਸ ਉੱਤੇ ਪੁਰਤਗਾਲੀਆਂ ਦਾ ਕਬਜ਼ਾ ਰਿਹਾ ਜਿਨ੍ਹਾਂ ਨੇ ਇਥੇ ਕਿਲਾ ਬਣਵਾਇਆ।

ਸੰਜਨ ਵਿਚ ਪੁਰਾਣੀਆਂ ਝੀਲਾਂ ਅਤੇ ਤਲਾਬਾਂ ਦੀਆਂ ਨਿਸ਼ਾਨੀਆਂ ਅਤੇ ਪੁਰਾਣੀਆਂ ਇਮਾਰਤਾਂ ਦੇ ਖੰਡਰ ਮਿਲਦੇ ਹਨ। ਇਸ ਤੋਂ ਇਲਾਵਾ ਪੁਰਾਣੇ ਸਮੇਂ ਦੀਆਂ ਉੱਕਰੀਆਂ ਹੋਈਆਂ ਸਿਲਾਂ ਵੀ ਮਿਲਦੀਆਂ ਹਨ।

20° 12' ਉ. ਵਿਥ.; 72° 15' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 22 : 56

**ਸੰਜਨ ਪਲੇਟਾਂ** : ਇਹ ਪਲੇਟਾਂ ਰਾਸ਼ਟਰਕੂਟ ਬੰਸ ਦੇ ਰਾਜੇ ਅਮੋਘਵਰਸ਼ ਪਹਿਲੇ ਨੇ (814-878 ਈ.) ਲਗਵਾਈਆਂ ਸਨ। ਇਸ ਦੀ ਰਾਜਧਾਨੀ ਮਾਨੀਆ ਖੇਟਾ ਸੀ ਜਿਸ ਨੂੰ ਅੱਜਕੱਲ੍ਹ ਮਾਲਖੇਦ ਕਹਿੰਦੇ ਹਨ। ਇਨ੍ਹਾਂ ਪਲੇਟਾਂ ਤੋਂ ਨਿਮਨ ਗੱਲਾਂ ਦਾ ਪਤਾ ਲਗਦਾ ਹੈ—

(ੳ) ਸੰਨ 871 ਵਿਚ ਲਗਾਈਆਂ ਗਈਆਂ ਪਲੇਟਾਂ ਤੋਂ ਇਹ ਜਾਣਕਾਰੀ ਮਿਲਦੀ ਹੈ ਕਿ ਚੰਦਰ ਗੁਪਤ ਵਿਕਰਮਾਦਿਤ ਨੇ ਇਕ ਇਸਤਰੀ ਦੇ ਲਿਬਾਸ ਵਿਚ ਹਮਲਾਵਰ ਸ਼ਕ ਰਾਜੇ ਨੂੰ ਮਾਰ ਦਿੱਤਾ। ਫਿਰ ਆਪਣੇ ਭਰਾ ਰਾਮ ਗੁਪਤ ਨੂੰ ਮਾਰ ਕੇ ਉਸ ਦੀ ਪਤਨੀ ਧ੍ਰਵਾ ਦੇਵੀ ਨਾਲ ਵਿਆਹ ਕਰ ਲਿਆ ਅਤੇ ਗੱਦੀ ਉੱਤੇ ਬੈਠ ਗਿਆ। ਇਸ ਘਟਨਾ ਦੀ ਪੁਸ਼ਟੀ ਬਾਣ, ਭੋਜ ਆਦਿ ਨੇ ਵੀ ਕੀਤੀ ਹੈ। ਅਮੋਘਵਰਸ਼ ਨੇ ਇਹ ਪਲੇਟ ਇਸ ਲਈ ਲਗਵਾਈ ਸੀ ਕਿ ਉਹ ਗੁਪਤ ਬੰਸ ਦੀ ਨਸਲ ਵਿਚੋਂ ਹੋਣ ਦਾ ਦਾਅਵਾ ਕਰ ਸਕੇ।

(ਅ) ਇਕ ਪਲੇਟ ਤੋਂ ਇਹ ਪਤਾ ਲਗਦਾ ਹੈ ਕਿ ਉਜੈਨ ਪਹਿਲਾਂ ਗੁੱਜਰਾਂ ਦੇ ਕਬਜ਼ੇ ਵਿਚ ਸੀ। ਰਾਸ਼ਟਰਕੂਟ ਬੰਸ ਦੇ ਰਾਜੇ ਦੰਤੀ ਦੁਰਗਾ ਨੇ ਇਸ ਨੂੰ ਜਿੱਤ ਲਿਆ। ਕੁਝ ਸਮੇਂ ਪਿੱਛੋਂ ਨਾਗ ਭੱਟ ਦੂਜੇ (805-33ਈ.) ਨੇ 806 ਈ. ਤੋਂ 808 ਈ. ਦੇ ਵਿਚਕਾਰ ਇਸ ਨੂੰ ਦੁਬਾਰਾ ਜਿੱਤਣ ਦੀ ਕੋਸ਼ਿਸ਼ ਕੀਤੀ ਪਰ ਰਾਸ਼ਟਰਕੂਟ ਬੰਸ ਦੇ ਰਾਜੇ ਗੋਵਿੰਦ ਤੀਜੇ ਦੇ ਸਾਹਮਣੇ ਇਸ ਦੀ ਇਕ ਨਾ ਚੱਲੀ। ਇਸ ਨੇ ਕੰਨਿਆ ਕੁਬਜ (ਕਨੌਜ) ਦੇ ਰਾਜੇ ਚੰਦਰਾ ਯੁੱਧ ਅਤੇ ਗੌਂਡਾਂ ਦੇ ਰਾਜੇ ਧਰਮ ਪਾਲ ਨੂੰ ਵੀ ਹਰਾ ਦਿੱਤਾ।

(ੲ) ਇਕ ਪਲੇਟ ਤੋਂ ਅਮੋਘਵਰਸ਼ ਦੇ ਧਰਮਾਤਮਾ, ਦਾਨੀ, ਵਿਦਵਾਨ ਅਤੇ ਸਾਹਿਤ ਪ੍ਰੇਮੀ ਹੋਣ ਦਾ ਵੀ ਪਤਾ ਲਗਦਾ ਹੈ। ਇਹ ਵੀ ਪਤਾ ਲਗਦਾ ਹੈ ਕਿ ਉਹ ਦੇਵੀ ਮਾਤਾ ਲਕਸ਼ਮੀ ਦੀ ਪੂਜਾ ਕਰਦਾ ਸੀ।

ਹ. ਪੁ.– ਹਿ. ਏ. ਇੰਡ.; ਹਿ. ਗੁ. –ਆਰ. ਐਨ. ਡੰਡੇਕਾ.; ਗ. ਅੰ.– ਆਰ. ਕੇ. ਮੁਕਰਜੀ।

**ਸੰਜਨਾ** : ਪੁਰਾਣਾਂ ਦੇ ਅਨੁਸਾਰ ਇਹ ਵਿਸ਼ਵਕਰਮਾ ਦੀ ਲੜਕੀ ਅਤੇ ਸੂਰਜ ਦੇਵਤਾ ਦੀ ਪਤਨੀ ਸੀ। ਇਸ ਦੇ ਤਿੰਨ ਬੱਚੇ- ਮਨੂੰ ਵੈਵਸਵਤ, ਯਮ ਅਤੇ ਯਮੀ ਸਨ। ਯਮੀ ਨੂੰ ਜਮਨਾ ਨਦੀ ਦੀ ਦੇਵੀ ਮੰਨਿਆ ਗਿਆ ਹੈ। ਸੰਜਨਾ ਆਪਣੇ ਪਤੀ ਸੂਰਜ ਦਾ ਤੇਜ ਨਾ ਸਹਿ ਸਕੀ ਜਿਸ ਕਰ ਕੇ ਇਹ ਸੂਰਜ ਨੂੰ ਛੱਡ ਕੇ ਘੋੜੀ ਦਾ ਰੂਪ ਧਾਰਨ ਕਰ ਕੇ ਜੰਗਲਾਂ ਵਿਚ ਚਲੀ ਗਈ। ਇਸ ਦੇ ਬ੍ਰਿਹਾ ਵਿਚ ਵਿਆਕੁਲ ਸੂਰਜ ਨੇ ਵੀ ਇਸ ਨੂੰ ਪ੍ਰਾਪਤ ਕਰਨ ਲਈ ਘੋੜੇ ਦਾ ਰੂਪ ਧਾਰਨ ਕਰ ਲਿਆ ਅਤੇ ਇਸ ਨੂੰ ਜੰਗਲ ਵਿਚ ਜਾ ਮਿਲਿਆ। ਇਸ ਤਰ੍ਹਾਂ ਦੇ ਮੇਲ ਤੋਂ ਸੰਜਨਾ ਦੀ ਕੁੱਖੋਂ ਅਸ਼ਵਿਨੀ ਕੁਮਾਰ ਅਤੇ ਰੇਵੰਤ ਨੇ ਜਨਮ ਲਿਆ। ਹੁਣ ਸੂਰਜ ਸੰਜਨਾ ਨੂੰ ਵਾਪਸ ਲੈ ਆਇਆ। ਸੂਰਜ ਦਾ ਤੇਜ ਅਜੇ ਵੀ ਇੰਨਾ ਜ਼ਿਆਦਾ ਸੀ ਕਿ ਸੰਜਨਾ ਉਸ ਨੂੰ ਸਹਾਰ ਨਹੀਂ ਸਕਦੀ ਸੀ। ਅਖ਼ੀਰ ਸੰਜਨਾ ਦੇ ਪਿਤਾ ਵਿਸ਼ਵਕਰਮਾ ਨੇ ਸੂਰਜ ਨੂੰ ਆਪਣੇ ਖਰਾਦ ਤੇ ਚਾੜ੍ਹ ਕੇ ਉਸ ਦੇ ਤੇਜ ਦਾ ਅੱਠਵਾਂ ਹਿੱਸਾ ਘਟਾ ਦਿੱਤਾ। ਸੰਜਨਾ ਨੂੰ ਵਯੂਮਯੀ (ਚਮਕੀਲੀ) ਅਤੇ ਮਹਾਵੀਰਯ (ਬਹੁਤ ਬਹਾਦਰ) ਵੀ ਕਿਹਾ ਜਾਂਦਾ ਹੈ।

ਹ. ਪੁ.– ਹਿੰ. ਮਿ. ਕੋ.

–ਕੇ. ਕੇ. ਮਧੋਕ

**ਸੰਜਯ** : ਵੇਖੋ, ਸੰਜੈ

**ਸਜ਼ਰ** (1081-1151 ਈ.) : ਫ਼ਰਾਂਸ ਦੇ ਇਸ ਪ੍ਰਸਿੱਧ ਇਤਿਹਾਸਕਾਰ ਅਤੇ ਸਿਆਸਤਦਾਨ ਦੇ ਜਨਮ ਸਥਾਨ ਬਾਰੇ ਨਿਸ਼ਚਿਤ ਜਾਣਕਾਰੀ ਉਪਲੱਬਧ ਨਹੀਂ। ਖ਼ਿਆਲ ਕੀਤਾ ਜਾਂਦਾ ਹੈ ਕਿ ਇਸ ਦਾ ਜਨਮ ਪੈਰਿਸ ਦੇ ਨੇੜੇ ਫਲੈਂਡਰਜ਼ ਵਿਚ ਸੇਂਟ ਡੈਨਿਸ ਜਾਂ ਬੋਸ ਵਿਚ ਟਰੀ ਦੇ ਸਥਾਨ ਤੇ ਹੋਇਆ। ਜਦੋਂ ਇਹ ਵਿਦਿਆ ਪ੍ਰਾਪਤ ਕਰ ਰਿਹਾ ਸੀ ਤਾਂ ਇਸ ਦੀ ਮੁਲਾਕਾਤ ਬਾਦਸ਼ਾਹ ਲੂਈ ਛੇਵੇਂ ਨਾਲ ਹੋਈ। ਪੜ੍ਹਾਈ ਖ਼ਤਮ ਕਰਨ ਉਪਰੰਤ ਕਈ ਥਾਵਾਂ ਤੇ ਕੰਮ ਕਰਨ ਤੋਂ ਬਾਅਦ ਇਹ ਲੂਈ ਛੇਵੇਂ ਦਾ ਸਲਾਹਕਾਰ ਬਣ ਗਿਆ। ਉਸ ਨੇ ਇਸ ਨੂੰ ਪੋਪ ਗਲੈਸੀਅਸ ਦੂਜੇ ਦੇ ਦਰਬਾਰ ਵਿਚ ਭੇਜ ਦਿੱਤਾ। ਇਹ ਉਥੇ ਕਲਿਕਸਟਸ ਦੂਜੇ, ਗਲੈਸੀਅਸ ਦੂਜੇ ਦੇ ਉਤਰਧਿਕਾਰੀ ਦੇ ਸਮੇਂ ਵੀ ਰਿਹਾ। ਇਟਲੀ ਤੋਂ ਵਾਪਸ ਪਰਤਣ ਤੋਂ ਬਾਅਦ ਸਜ਼ਰ ਨੂੰ ਸੇਂਟ ਡੈਨਿਸ ਦਾ ਐਬਟ ਬਣਾ ਦਿੱਤਾ ਗਿਆ। ਸੰਨ 1137 ਵਿਚ ਇਹ ਹੋਣ ਵਾਲੇ ਬਾਦਸ਼ਾਹ ਲੂਈ ਸੱਤਵੇਂ ਨਾਲ ਐਕਵੀਟੇਨ ਗਿਆ ਅਤੇ ਦੂਜੀ ਸਲੀਬੀ ਜੰਗ ਦੌਰਾਨ (1147 ਈ. ਤੋਂ 1149 ਈ. ਤੱਕ) ਇਹ ਰੀਜੈਂਟ ਦੀ ਪਦਵੀ ਤੇ ਰਿਹਾ। ਇਸ ਨੇ ਹਮੇਸ਼ਾ ਜਾਗੀਰਦਾਰਾਂ ਦੀ ਲੁੱਟ ਖਸੁੱਟ ਦਾ ਵਿਰੋਧ ਕੀਤਾ ਅਤੇ ਸੁਧਾਰਾਂ ਦੀ ਹਮਾਇਤੀ ਕੀਤੀ।

ਇਹ ਆਪਣੇ ਸਮੇਂ ਦਾ ਪ੍ਰਸਿੱਧ ਇਤਿਹਾਸਕਾਰ ਵੀ ਸੀ। ਇਸ ਨੇ ਲੂਈ ਛੇਵੇਂ ਕਾਲ ਦੀ ਬਹੁਤ ਪ੍ਰਸੰਸਾ ਕੀਤੀ ਹੈ। ਇਸ ਨੇ ਲੂਈ ਸੱਤਵੇਂ ਦੇ ਸਮੇਂ ਦੇ ਇਤਿਹਾਸ ਲਿਖੇ ਜਾਣ ਵਿਚ ਵੀ ਸਹਾਇਤਾ ਕੀਤੀ। ਸੇਂਟ ਡੈਨਿਸ ਵਿਚ ਕੀਤੇ ਸੁਧਾਰਾਂ ਸਬੰਧੀ ਵੀ ਇਸ ਨੇ ਇਕ ਪੁਸਤਕ 'Libellus de consecartion ecclesiale, S, Dionysu' ਲਿਖੀ।

–ਕਾਸਿਮ

**ਸੰਜਰ** : ਵੇਖੋ, ਸਲਜੂਕ

**ਸਜ਼ਾ** : ਜਦੋਂ ਕੋਈ ਵਿਅਕਤੀ ਦੇਸ਼ ਦੇ ਕਾਨੂੰਨ ਦੀ ਉਲੰਘਣਾ ਕਰਦਾ ਹੈ ਜਾਂ ਦੂਜੇ ਵਿਅਕਤੀਆਂ ਦੇ ਅਧਿਕਾਰਾਂ ਸਬੰਧੀ ਕੋਈ ਕਾਰਵਾਈ ਜਾਂ ਉਕਾਈ ਕਰਦਾ ਹੈ ਤਾਂ ਉਸ ਨੂੰ ਦੁੱਖ, ਹਾਨੀ ਅਤੇ ਨੁਕਸਾਨ ਪਹੁੰਚਾਉਣ ਨੂੰ ਸਜ਼ਾ ਆਖਿਆ ਜਾਂਦਾ ਹੈ।

ਸਜ਼ਾ ਦਾ ਸੰਕਲਪ ਉਤਨਾ ਹੀ ਪੁਰਾਣਾ ਹੈ ਜਿੰਨੀ ਮਨੁੱਖ ਦੀ ਹੋਂਦ। ਪੁਰਾਤਨ ਮਨੁੱਖੀ ਸਮਾਜ ਵਿਚ ਕਬੀਲਿਆਂ ਦਾ ਰਾਜ ਹੁੰਦਾ ਸੀ। ਕਬੀਲੇ ਦੇ ਇਕ ਮੈਂਬਰ ਵੱਲੋਂ ਜਦੋਂ ਕਬੀਲੇ ਦੇ ਕਿਸੇ ਹੋਰ ਮੈਂਬਰ ਤੇ ਕੋਈ ਵਧੀਕੀ ਜਾਂ ਅਪਰਾਧ ਕੀਤਾ ਜਾਂਦਾ ਸੀ ਤਾਂ ਉਸ ਨੂੰ ਬਦਲਾ ਲਊ ਸਜ਼ਾ ਦਿੱਤੀ ਜਾਂਦੀ ਸੀ। ਅਜੋਕੇ ਯੁੱਗ ਦੇ ਮਨੋਵਿਗਿਆਨੀਆਂ ਦਾ ਵਿਚਾਰ ਹੈ ਕਿ ਮਨੋਰੋਗਾਂ ਕਾਰਨ ਹੀ ਅਪਰਾਧ ਹੁੰਦੇ ਹਨ ਅਤੇ ਇਨ੍ਹਾਂ ਮਨੋਰੋਗਾਂ ਦੀ ਵਿਗਿਆਨਕ ਢੰਗ ਨਾਲ ਤਸ਼ਖ਼ੀਸ਼ ਕੀਤੀ ਜਾਣੀ ਚਾਹੀਦੀ ਹੈ।

ਫ਼ੌਜਦਾਰੀ ਨਿਆਂ ਅਧੀਨ ਸਜ਼ਾ ਹੇਠ ਲਿਖੇ ਉਦੇਸ਼ਾਂ ਨੂੰ ਮੁੱਖ ਰੱਖ ਕੇ ਦਿੱਤੀ ਜਾਂਦੀ ਹੈ :–

1. **ਅਪਰਾਧੀਆਂ ਨੂੰ ਭੈ-ਦਾਇਕ ਸਜ਼ਾ ਦੇਣਾ**–ਫ਼ੌਜਦਾਰੀ ਨਿਆਂ ਦਾ ਪਹਿਲਾ ਉਦੇਸ਼ ਇਹ ਹੈ ਕਿ ਅਪਰਾਧੀ ਨੂੰ ਹਰ ਅਪਰਾਧ ਕਰਨ ਅਤੇ ਪਹਿਲੇ ਅਪਰਾਧ ਨੂੰ ਦੁਹਰਾਉਣ ਤੋਂ ਰੋਕਣ ਲਈ ਭੈ- ਦਾਇਕ ਸਜ਼ਾ ਦਿੱਤੀ ਜਾਵੇ। ਅਜਿਹੀ ਸਜ਼ਾ ਨਾਲ ਦੂਜੇ ਲੋਕਾਂ ਦੇ ਮਨਾਂ ਅੰਦਰ ਭੈਅ ਪੈਦਾ ਕੀਤਾ ਜਾਵੇ ਤਾਂ ਜੋ ਉਹ ਅਜਿਹਾ ਅਪਰਾਧ ਕਰਨ ਦਾ ਹੀਆ ਨਾ ਕਰਨ। ਪੁਰਾਤਨ ਸਜ਼ਾ ਪ੍ਰਣਾਲੀਆਂ ਅਧੀਨ ਆਮ ਕਰ ਕੇ ਅਪਰਾਧੀਆਂ ਨੂੰ ਕਠੋਰ ਸਜ਼ਾਵਾਂ ਦਿੱਤੀਆਂ ਜਾਂਦੀਆਂ ਸਨ। ਮੌਤ ਦੀ ਸਜ਼ਾ ਲਗਭਗ ਸਾਰੇ ਵਿਸ਼ਵ ਵਿਚ ਹੀ ਦਿੱਤੀ ਜਾਂਦੀ ਸੀ। ਮੌਤ ਦੀ ਸਜ਼ਾ ਤੋਂ ਇਲਾਵਾ ਅਪਰਾਧੀਆਂ ਨੂੰ ਸਰੀਰਕ ਤੌਰ ਤੇ ਅੰਗਹੀਣ ਕਰਨਾ ਵੀ ਆਮ ਸੀ। ਭਾਰਤ ਵਿਚ ਅਸ਼ੋਕ ਦੇ ਸਮੇਂ ਵਿਚ ਘੋਰ ਅਪਰਾਧਾਂ ਲਈ ਮੌਤ ਦੀ ਸਜ਼ਾ ਦਿੱਤੀ ਜਾਂਦੀ ਰਹੀ ਹੈ। ਅੰਗਰੇਜ਼ਾਂ ਦੇ ਰਾਜ-ਕਾਲ ਸਮੇਂ ਵੀ ਅਪਰਾਧੀਆਂ ਨੂੰ ਮੌਤ, ਅੰਗਹੀਣ ਕਰਨ, ਕੈਦ, ਜਲਾਵਤਨੀ ਦੀ ਸਜ਼ਾ ਦਿੱਤੀ ਜਾਂਦੀ ਸੀ।

2. **ਅਪਰਾਧ ਦੀ ਰੋਕਥਾਮ ਕਰਨਾ**–ਫ਼ੌਜਦਾਰੀ ਨਿਆਂ ਦਾ ਦੂਜਾ ਉਦੇਸ਼ ਇਹ ਹੈ ਕਿ ਰਾਜ ਵਿਚ ਅਪਰਾਧ ਹੋਣ ਤੋਂ ਰੋਕਿਆ ਜਾਵੇ, ਜਿਵੇਂ ਕਿ ਅਪਰਾਧੀਆਂ ਨੂੰ ਸਮਾਜ ਤੋਂ ਵੱਖ ਰਖਿਆ ਜਾਵੇ ਤਾਂ ਜੋ ਉਹ ਦੁਬਾਰਾ ਜੁਰਮ ਨਾ ਕਰਨ ਅਤੇ ਨਾ ਹੀ ਆਪਣੇ ਨਾਲ ਹੋਰ ਸਹਿਯੋਗੀ ਬਣਾ ਸਕਣ। ਕਾਤਲ ਨੂੰ ਫਾਂਸੀ ਦੀ ਸਜ਼ਾ ਕੇਵਲ ਇਸ ਕਰ ਕੇ ਹੀ ਨਹੀਂ ਦਿੱਤੀ ਜਾਂਦੀ ਕਿ ਦੂਸਰੇ ਵਿਅਕਤੀ ਅਜਿਹਾ ਅਪਰਾਧ ਕਰਨ ਤੋਂ ਝਿਜਕਣ ਸਗੋਂ ਇਸ ਲਈ ਵੀ ਕਿ ਅਪਰਾਧੀ ਅਜਿਹਾ ਅਪਰਾਧ ਦੁਬਾਰਾ ਨਾ ਕਰ ਸਕੇ।

3. **ਬਦਲਾ-ਲਊ ਸਜ਼ਾ ਦੇਣਾ**–ਫ਼ੌਜਦਾਰੀ ਨਿਆਂ ਦਾ ਤੀਜਾ ਉਦੇਸ਼ ਇਹ ਹੈ ਕਿ ਦੋਸ਼ੀ ਨੂੰ ਬਦਲਾ-ਲਊ ਸਜ਼ਾ ਦਿੱਤੀ ਜਾਵੇ। ਕਾਂਤ ਵਰਗੇ ਮਹਾਨ ਦਾਰਸ਼ਨਿਕ ਨੇ ਵੀ ਅਜਿਹੇ ਵਿਚਾਰ ਦਾ ਸਮਰਥਨ ਕੀਤਾ ਹੈ । ਇਸ ਸਿਧਾਂਤ ਅਨੁਸਾਰ ਅਪਰਾਧੀ ਨੇ ਜੋ ਹਾਨੀ (ਚੋਟ) ਦੂਜੀ ਧਿਰ ਨੂੰ ਪਹੁੰਚਾਈ ਹੈ ਉਸ ਦੇ ਅਨੁਪਾਤ ਅਨੁਸਾਰ ਹੀ ਉਸ ਅਪਰਾਧੀ ਨੂੰ ਸਜ਼ਾ ਭੁਗਤਣੀ ਚਾਹੀਦੀ ਹੈ। ਇਸ ਸਿਧਾਂਤ ਅਨੁਸਾਰ 'ਜਾਨ ਬਦਲੇ ਜਾਨ', 'ਅੱਖ ਬਦਲੇ ਅੱਖ', 'ਦੰਦ ਬਦਲੇ ਦੰਦ', 'ਹੱਥ ਬਦਲੇ ਹੱਥ', 'ਪੈਰ ਬਦਲੇ ਪੈਰ' ਫ਼ੌਜਦਾਰੀ ਨਿਆਂ ਦਾ ਮੁੱਖ ਨਿਯਮ ਹੋਣਾ ਚਾਹੀਦਾ ਹੈ। ਇਸ ਸਿਧਾਂਤ ਨੂੰ ਵਹਿਸ਼ੀ ਮੰਨਿਆ ਜਾਂਦਾ ਹੈ।

4. **ਅਪਰਾਧੀਆਂ ਨੂੰ ਸੁਧਾਰਨਾ**–ਫ਼ੌਜੀਦਾਰੀ ਨਿਆਂ ਦਾ ਚੌਥਾ ਉਦੇਸ਼ ਇਹ ਹੈ ਕਿ ਅਪਰਾਧੀਆਂ ਦਾ ਅਜਿਹਾ ਸੁਧਾਰ ਕੀਤਾ ਜਾਵੇ ਕਿ ਉਹ ਰਾਜ ਦੇ ਚੰਗੇ ਸ਼ਹਿਰੀ ਬਣਨ ਅਤੇ ਦੇਸ਼ ਦੇ ਉਸਾਰੂ ਕਾਰਜਾਂ

ਵਿਚ ਮੱਹਤਵਪੂਰਨ ਯੋਗਦਾਨ ਪਾਉਣ। ਜੇਲ੍ਹਾਂ ਅੰਦਰ ਬੰਦ ਕੀਤੇ ਕੈਦੀਆਂ ਲਈ ਜੇਲ੍ਹਾਂ ਦੇ ਅੰਦਰ ਹੀ ਸੁਧਾਰ ਸਕੂਲਾਂ ਦਾ ਪ੍ਰਬੰਧ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਸਿੱਖਿਆ ਦਿੱਤੀ ਜਾਵੇ, ਦੋਸ਼ੀਆਂ ਨੂੰ ਜੇਲ੍ਹ ਅੰਦਰ ਹੀ ਛੋਟੇ ਉਦਯੋਗਾਂ ਅਤੇ ਖੇਤੀਬਾੜੀ ਵਿਚ ਲਾਇਆ ਜਾਵੇ ਤਾਂ ਕਿ ਉਹ ਜੇਲ੍ਹ ਵਿਚੋਂ ਬਾਹਰ ਨਿਕਲਣ ਪਿਛੋਂ ਸੁਖਾਵਾਂ ਅਤੇ ਸੁਲਝਿਆ ਹੋਇਆ ਜੀਵਨ ਬਿਤਾ ਸਕਣ।

ਭਾਰਤ ਵਿਚ ਪੁਰਾਤਨ ਕਾਲ ਤੋਂ ਲੈ ਕੇ ਅੰਗਰੇਜ਼ੀ ਕਾਲ ਤਕ ਮੌਤ, ਅੰਗ ਕੱਟਣ, ਜਲਾਵਤਨ ਕਰਨ, ਜਾਇਦਾਦ ਜ਼ਬਤ ਕਰਨ, ਕੈਦ ਕਰਨ ਅਤੇ ਜੁਰਮਾਨਾ ਕਰਨ ਦੀਆਂ ਸਜ਼ਾਵਾਂ ਅਪਰਾਧੀਆਂ ਨੂੰ ਦਿੱਤੀਆਂ ਜਾਂਦੀਆਂ ਸਨ। ਮੁੱਖ ਤੌਰ ਤੇ ਦੋਸ਼ੀਆਂ ਨੂੰ ਦਿੱਤੀਆਂ ਜਾਣ ਵਾਲੀਆਂ ਸਜ਼ਾਵਾਂ ਭਾਰਤੀ ਦੰਡ ਸੰਘਤਾ—1860 ਅਧੀਨ ਹੀ ਅਧਿਆਇ ਵਿਚ ਸਜ਼ਾਵਾਂ ਸਬੰਧੀ ਉਪਬੰਧ ਦਰਜ ਕੀਤੇ ਗਏ ਹਨ। ਧਾਰਾ— 53 ਅਨੁਸਾਰ ਇਸ ਸੰਘਤਾ ਦੇ ਵੱਖ ਵੱਖ ਉਪਬੰਧਾਂ ਅਧੀਨ ਅਪਰਾਧੀਆਂ ਨੂੰ ਮੌਤ, ਉਮਰ ਕੈਦ, ਸਖ਼ਤ ਕੈਦ, ਸਾਧਾਰਨ ਕੈਦ, ਜਾਇਦਾਦਾ ਜ਼ਬਤ ਕਰਨ ਅਤੇ ਜੁਰਮਾਨੇ ਦੀਆਂ ਸਜ਼ਾਵਾਂ ਦਿੱਤੀਆਂ ਜਾ ਸਕਦੀਆਂ ਹਨ।

ਧਾਰਾ 303 ਅਧੀਨ ਜਦੋਂ ਅਪਰਾਧੀ ਉਮਰ ਕੈਦ ਕਟ ਰਿਹਾ ਹੁੰਦਾ ਹੈ ਅਤੇ ਜੇ ਉਹ ਜੇਲ੍ਹ ਵਿਚ ਕੋਈ ਕਤਲ ਕਰ ਦਿੰਦਾ ਹੈ ਤਾਂ ਉਸ ਨੂੰ ਮੌਤ ਦੀ ਸਜ਼ੀ ਦਿੱਤੀ ਜਾਣੀ ਲਾਜ਼ਮੀ ਹੈ।

ਭਾਰਤ ਸਰਕਾਰ ਵਿਰੁੱਧ ਯੁੱਧ ਕਰਨਾ (ਧਾਰਾ 121); ਵਾਸਤਵ ਵਿਚ ਵਾਪਰੇ ਗਦਰ ਲਈ ਸ਼ਹਿ ਦੇਣ (ਧਾਰਾ 132); ਉਸ ਤਰ੍ਹਾਂ ਦੀ ਝੂਠੀ ਗਵਾਹੀ ਦੇਣੀ ਜਾਂ ਬਣਾਉਣ ਜਿਸ ਦੇ ਸਿਟੇ ਵਜੋਂ ਕਿਸੇ ਬੇਗੁਨਾਹ ਵਿਅਕਤੀ ਦੀ ਮੌਤ ਹੋ ਜਾਵੇ (ਧਾਰਾ 194); ਕਤਲ (ਧਾਰਾ 302); ਕਿਸੇ ਨਾਬਾਲਗ ਜਾਂ ਪਾਗਲ ਜਾਂ ਨਸ਼ਈ ਵਿਅਕਤੀ ਨੂੰ ਸ਼ਹਿ ਦੇ ਕੇ ਆਤਮ-ਹੱਤਿਆ ਕਰਵਾ ਦੇਣ (ਧਾਰਾ 305); ਡਕੈਤੀ ਜਿਸ ਦੌਰਾਨ ਕਤਲ ਹੋ ਜਾਵੇ( ਧਾਰਾ 396); ਅਤੇ ਜਦੋਂ ਕਿਸੇ ਉਮਰ ਕੈਦੀ ਕੋਲੋਂ ਕਿਸੇ ਵਿਅਕਤੀ ਨੂੰ ਕਤਲ ਕਰਨ ਦੀ ਕੋਸ਼ਿਸ਼ ਨਾਲ ਸੱਟ ਲਗ ਜਾਂਦੀ ਹੈ (ਧਾਰਾ 307); ਤਾਂ ਇਨ੍ਹਾਂ ਸਾਰਿਆਂ ਅਪਰਾਧਾਂ ਲਈ ਦੋਸ਼ੀ ਨੂੰ ਮੌਤ ਦੀ ਸਜ਼ਾ ਦਿੱਤੀ ਜਾ ਸਕਦੀ ਹੈ।

ਜਲਾਵਤਨੀ ਦੀ ਸਜ਼ਾ ਦੀ ਥਾਂ ਤੇ ਅੱਜਕੱਲ੍ਹ ਉਮਰ ਕੈਦ ਕਰ ਦਿੱਤੀ ਗਈ ਹੈ। ਭਾਰਤੀ ਦੰਡ ਸੰਘਤਾ ਅਧੀਨ ਉਮਰ ਕੈਦ ਤੋਂ ਭਾਵ ਸਖ਼ਤ ਉਮਰ ਕੈਦ ਹੈ। ਸਾਧਾਰਨ ਕੈਦ ਦੀ ਸੂਰਤ ਵਿਚ ਅਪਰਾਧੀ ਨੂੰ ਕੇਵਲ ਜੇਲ੍ਹ ਵਿਚ ਬੰਦ ਹੀ ਰਖਿਆ ਜਾਂਦਾ ਹੈ ਪਰ ਉਸ ਕੋਲੋਂ ਕੋਈ ਕੰਮ ਨਹੀਂ ਲਿਆ ਜਾਂਦਾ। ਭਾਰਤੀ ਦੰਡ ਸੰਘਤਾ ਵਿਚ ਦਰਜ ਕੀਤੇ ਅਪਰਾਧ ਲਈ ਸਭ ਤੋਂ ਥੋੜ੍ਹੀ ਸਜ਼ਾ 24 ਘੰਟਿਆਂ ਦੀ ਹੈ (ਧਾਰਾ 510); ਕਿਸੇ ਅਪਰਾਧ ਲਈ ਘੱਟ ਤੋਂ ਘੱਟ ਸਜ਼ਾ ਨਿਸ਼ਚਿਤ ਕਰਨ ਤੇ ਵੀ ਕੋਈ ਪਾਬੰਦੀ ਨਹੀਂ ਹੈ।

ਪੱਕੇ ਮੁਜਰਮਾਂ ਨੂੰ ਸਖ਼ਤ ਸਜ਼ਾ ਦੇਣੀ ਹੀ ਉਚਿਤ ਸਮਝੀ ਜਾਂਦੀ ਹੈ। ਪਹਿਲਾ ਅਪਰਾਧ ਕਰਨ ਵਾਲੇ ਦੋਸ਼ੀਆਂ ਪ੍ਰਤੀ ਨਰਮੀ ਵਰਤੀ ਜਾਣੀ ਚਾਹੀਦੀ ਹੈ। ਬੱਚਿਆਂ ਵਲੋਂ ਕੀਤੇ ਗਏ ਅਪਰਾਧਾਂ ਲਈ ਭਾਰਤ ਵਿਚ 'ਬਾਲ ਐਕਟ-1964' ਬਣਾਇਆ ਗਿਆ ਹੈ ਅਤੇ ਉਨ੍ਹਾਂ ਵਿਰੁੱਧ ਦਰਜ ਕੀਤੇ ਗਏ ਮੁਕੱਦਮਿਆਂ ਦਾ ਨਿਪਟਾਰਾ ਵੀ ਵਿਸ਼ੇਸ਼ ਅਦਾਲਤਾਂ ਹੀ ਕਰਦੀਆਂ ਹਨ।

ਹ. ਪੁ.—ਐਨ. ਬ੍ਰਿ. ਮੈ. 15; ਇੰਡੀਅਨ ਪੈਨਲ ਕੋਡ-ਰਤਨ ਲਾਲ, ਧੀਰਜ ਲਾਲ

**ਸੱਜਾਦ ਅਲੀ ਜ਼ੈਨੁਲ-ਆਬਦੀਨ** : ਇਮਾਮ ਹੁਸੈਨ ਅਤੇ ਸ਼ਹਿਰ ਬਾਨੋ (ਨੌਸ਼ੇਰਵਾਂ ਦੇ ਪੜਪੋਤੇ ਤੇ ਯਜ਼ਦ ਗਿਰਦ ਦੀ ਧੀ) ਦੇ ਇਸ ਲੜਕੇ ਦਾ ਪੂਰਾ ਨਾਂ ਅਲੀ ਬਿਨ ਹੁਸੈਨ ਜ਼ੈਨੁਲ ਆਬਦੀਨ ਅਤੇ ਲਕਬ ਸੱਜਾਦ ਸੀ। ਇਹ ਸ਼ੀਆ ਦੇ ਬਾਰ੍ਹਾਂ ਇਮਾਮਾਂ ਵਿਚੋਂ ਚੌਥਾ ਇਮਾਮ ਸੀ। ਇਹ ਰਾਤ ਨੂੰ ਆਟਾ ਅਤੇ ਰੋਟੀਆਂ ਪਿੱਠ ਤੇ ਰੱਖ ਕੇ ਖ਼ੈਰਾਤ ਕਰਦਾ ਰਹਿੰਦਾ ਸੀ। ਸੱਜਾਦ ਕਰਬਲਾ ਦੀ ਸ਼ਹਾਦਤ ਸਮੇਂ ਕਮਜ਼ੋਰੀ ਅਤੇ ਬੀਮਾਰੀ ਕਾਰਨ ਜਹਾਦ ਵਿਚ ਸ਼ਾਮਲ ਨਹੀਂ ਹੋ ਸਕਿਆ ਸੀ।

ਜੰਗ ਦੇ ਖ਼ਾਤਮੇ ਮਗਰੋਂ ਇਸ ਨੂੰ ਇਸ ਦੀ ਮਾਂ ਤੇ ਭੂਆ ਜ਼ੈਨਬ ਸਮੇਤ ਕੈਦੀ ਬਣਾ ਕੇ ਰੱਸੀਆਂ ਨਾਲ ਜਕੜ ਕੇ ਪਹਿਲਾਂ ਇਬਨ ਜ਼ਿਆਦ ਅਤੇ ਮਗਰੋਂ ਯਜ਼ੀਦ ਦੇ ਦਰਬਾਰ ਵਿਚ ਪਹੁੰਚਾਇਆ ਗਿਆ। ਫਿਰ ਇਥੋਂ ਵਿਹਲਾ ਹੋ ਕੇ ਜਦੋਂ ਕਾਫ਼ਲਾ ਮਦੀਨੇ ਵੱਲ ਰਵਾਨਾ ਹੋਇਆ ਤਾਂ ਇਹ ਪਹਿਲਾਂ ਕਰਬਲਾ ਦੇ ਮੈਦਾਨ ਵਿਚ ਆਇਆ। ਇਥੋਂ ਦੇ ਸ਼ਹੀਦਾਂ ਦੀਆਂ ਹੱਡੀਆਂ ਨੂੰ ਦਫ਼ਨ ਕੀਤਾ। ਬਾਅਦ ਵਿਚ ਮਦੀਨੇ ਪੁੱਜ ਕੇ ਹਜ਼ਰਤ ਮੁਹੰਮਦ ਸਾਹਿਬ ਦੇ ਰੋਜ਼ੇ ਤੇ ਹਾਜ਼ਰੀ ਦੇਣ ਉਪਰੰਤ ਆਪਣੇ ਘਰ ਚਲਾ ਗਿਆ। ਇਸ ਨੂੰ ਬਕੀਅ ਦੇ ਕਬਰਸਤਾਨ ਵਿਚ ਹੀ ਦਫ਼ਨ ਕੀਤਾ ਗਿਆ ਸੀ।

**ਸੱਜਾਦ ਹੁਸੈਨ** : ਇਸ ਦੀ ਗਿਣਤੀ ਉਰਦੂ ਅਦਬ ਦੇ ਮਸ਼ਹੂਰ ਲਿਖਾਰੀਆਂ ਵਿਚ ਕੀਤੀ ਜਾਂਦੀ ਹੈ। ਇਸ ਦਾ ਜਨਮ ਡਿਪਟੀ ਕੁਲੈਕਟਰ ਮਨਸੂਰ ਅਲੀ ਦੇ ਘਰ ਕਾਕੋਰੀ ਵਿਖੇ ਹੋਇਆ। ਪੜ੍ਹਾਈ ਖ਼ਤਮ ਕਰਨ ਉਪਰੰਤ 1877 ਈ. ਵਿਚ ਇਸ ਨੇ 'ਅਵਧ ਪੰਚ' ਨਾਮੀ ਪ੍ਰਸਿੱਧ ਅਖ਼ਬਾਰ ਲਖਨਊ ਤੋਂ ਜਾਰੀ ਕੀਤਾ ਜਿਸ ਵਿਚ ਰਤਨ ਨਾਥ ਸਰਸ਼ਾਰ ਵਰਗੇ ਚੋਟੀ ਦੇ ਵਿਦਵਾਨਾਂ ਦੇ ਲੇਖ ਛਪਦੇ ਸਨ।

ਸੱਜਾਦ ਹੁਸੈਨ ਨੇ ਉਰਦੂ ਅਦਬ ਵਿਚ ਹਾਸ ਰਸ ਦੀ ਨੀਂਹ ਰਖੀ। ਇਸ ਦੀਆਂ ਪੁਸਤਕਾਂ ਵਿਚੋਂ ਹਾਜੀ ਬਗ਼ਲੋਲ, ਅਹਿਮਕ-ਉਲ-ਦੀਨ, ਕਾਇਆ ਪਲਟ, ਤਰਹਦਾਰ ਲੌਂਡੀ. ਪਿਆਰੀ ਦੁਨੀਆ, ਮੀਠੀ ਛੁਰੀ, ਹਯਾਤੇ ਸ਼ੇਖ ਚਿੱਲੀ ਆਦਿ ਬਹੁਤ ਪ੍ਰਸਿੱਧ ਹਨ।

ਹ. ਪੁ.— ਤਾ. ਅ. ਉਰ.

—ਮੁਫ਼ਤੀ ਮਕਬੂਲੁਰਹਿਮਾਨ

**ਸੱਜਾਦ ਹੈਦਰ ਰੈਲਦਰਮ** : ਇਹ ਉਰਦੂ ਜ਼ੁਬਾਨ ਦਾ ਪ੍ਰਸਿੱਧ ਉਲਥਾਕਾਰ ਹੈ। ਇਹ ਪਹਿਲਾ ਵਿਅਕਤੀ ਹੈ ਜਿਸ ਨੇ ਤੁਰਕੀ ਅਫ਼ਸਾਨਿਆਂ ਦਾ ਉਰਦੂ ਭਾਸ਼ਾ ਵਿਚ ਤਰਜਮਾ ਕਰਨਾ ਸ਼ੁਰੂ ਕੀਤਾ। ਇਸ ਦਾ ਅਨੁਵਾਦ ਏਨਾ ਵਧੀਆ ਹੁੰਦਾ ਹੈ ਕਿ ਇਹ ਮੌਲਿਕ ਰਚਨਾਵਾਂ ਹੀ ਪ੍ਰਤੀਤ ਹੁੰਦੀਆਂ ਹਨ।

ਸੱਜਾਦ ਹੈਦਰ ਦੀਆਂ ਕਹਾਣੀਆਂ ਦਾ ਸੰਗ੍ਰਹਿ 'ਖ਼ਿਆਲਸ-ਤਾਨ' ਉਰਦੂ ਸਾਹਿਤ ਵਿਚ ਕਾਫ਼ੀ ਹਰਮਨ ਪਿਆਰਾ ਹੈ। ਇਸ ਵਿਚ ਕੁਝ ਕਹਾਣੀਆਂ ਤੁਰਕੀ ਸਾਹਿਤ ਵਿਚੋਂ ਅਤੇ ਕੁਝ ਅੰਗਰੇਜ਼ੀ ਸਾਹਿਤ ਵਿਚੋਂ ਲਈਆਂ ਗਈਆਂ ਹਨ। ਇਸ ਦਾ ਇਕ ਪ੍ਰਸਿੱਧ ਨਾਵਲ 'ਜ਼ਹਿਰਾ' (زہرا) ਵੀ ਤੁਰਕੀ ਦੇ ਇਕ ਕਿੱਸੇ ਦਾ ਖੁਲ੍ਹਾ ਅਨੁਵਾਦ ਹੈ।

ਹ. ਪੁ.—ਤਾ. ਅ. ਉਰ. ਇ. - ਹੁਸੈਨ।

**ਸਜ਼ਾਨਫ਼, ਸਰਜੀ ਦਮਿਤਰੀਵਿਚ** : ਇਸ ਉੱਘੇ ਰੂਸੀ ਰਾਜਨੀਤੀਵੇਤਾ ਦਾ ਜਨਮ 29 ਜੁਲਾਈ, 1866 ਨੂੰ ਇਕ ਜ਼ਿਮੀਦਾਰ ਦੇ ਘਰ ਰੀਆਜ਼ਾਨ ਦੇ ਪ੍ਰਾਂਤ ਵਿਚ ਹੋਇਆ। ਇਸ ਨੇ ਆਪਣੀ ਵਿਦਿਆ ਲੈਨਿਨਗ੍ਰਾਡ ਵਿਚ ਇਕ ਅਜਿਹੇ ਸਕੂਲ ਤੋਂ ਪ੍ਰਾਪਤ ਕੀਤੀ ਜਿਸ ਵਿਚ ਅਮੀਰਾਂ ਦੇ ਬੱਚੇ ਪੜ੍ਹਦੇ ਸਨ। ਇਹ ਰੋਮ ਅਤੇ ਲੰਡਨ ਵਿਚ ਕਈ ਸਾਲ ਤਕ ਰਾਜਦੂਤ ਰਿਹਾ। ਸੰਨ 1909 ਵਿਚ ਇਹ ਬਦੇਸ਼ ਮੰਤਰਾਲੇ ਵਿਚ ਕੋ-ਐਡਜੂਟਰ ਲਗ ਗਿਆ। ਸੰਨ

1900 ਵਿਚ ਇਹ ਵਜ਼ੀਰ ਬਣ ਗਿਆ। ਰੂਸ ਨੂੰ ਪਹਿਲੀ ਵੱਡੀ ਲੜਾਈ ਵਿਚ ਬੁਰੀ ਤਰ੍ਹਾਂ ਹਾਰ ਹੋਈ। ਸਜ਼ਾਨਫ਼ ਨੇ ਸ਼ਾਂਤੀ ਲਈ ਯਤਨ ਕੀਤੇ ਤਾਂ ਜੋ ਰੂਸ ਆਪਣੇ ਅੰਦਰੂਨੀ ਤੇ ਫ਼ੌਜੀ ਮਾਮਲਿਆਂ ਨੂੰ ਠੀਕ ਕਰ ਸਕੇ। ਜ਼ਾਰ ਦੇ ਪੋਟਸਡਮ ਅਤੇ ਕੈਸਰ ਦੇ ਵੋਲਫਸ ਗਾਰਟਨ ਜਾਣ ਨਾਲ ਹਾਲਾਤ ਤਾਂ ਕੁਝ ਸੁਧਰ ਗਏ ਪਰ ਗ਼ਲਤ-ਫ਼ਹਿਮੀ ਦੂਰ ਨਾ ਹੋਈ। ਕੈਸਰ ਨੇ ਸਜ਼ਾਨਫ਼ ਦੀ ਸਾਫ਼ ਦਿਲੀ ਤੇ ਸ਼ੱਕ ਕੀਤਾ। ਸੰਨ 1912 ਦੇ ਬਲਕਾਨ ਦੇ ਮੁਆਹਿਦੇ ਮਗਰੋਂ ਸਜ਼ਾਨਫ਼ ਨੇ ਬਲਕਾਨ ਦੀਆਂ ਰਿਆਸਤਾਂ ਨੂੰ ਦਬਾਉਣ ਲਈ ਜਰਮਨੀ ਦੀ ਸਹਾਇਤਾ ਲੈਣ ਦਾ ਫ਼ੈਸਲਾ ਕੀਤਾ ਤੇ ਜ਼ਾਰ ਅਤੇ ਕੈਸਰ ਦੀ ਮੀਟਿੰਗ ਦਾ ਪ੍ਰਬੰਧ ਕੀਤਾ ਪਰ ਇਸ ਨੇ ਜਰਮਨੀ-ਬਲਕਾਨ ਮੁਆਹਿਦੇ ਦਾ ਭੇਦ ਨਾ ਦਿਤਾ। ਇਸ ਨੇ ਲੰਡਨ, ਪੈਰਿਸ ਅਤੇ ਬਰਲਿਨ ਦੀ ਮਦਦ ਵੀ ਲਈ। ਯੂਰਪ ਵਿਚ ਹਾਲਾਤ ਵਿਗੜ ਗਏ। ਸਜ਼ਾਨਫ਼ ਨੇ ਉਸ ਵੇਲੇ ਨਿਮਰਤਾ ਤੋਂ ਕੰਮ ਲਿਆ ਅਤੇ ਸਰਬੀਆ ਨੂੰ ਆਪਣੇ ਕੰਟਰੋਲ ਵਿਚ ਰਖਿਆ।

ਸਜ਼ਾਨਫ਼ ਫਿਰ ਆਰਮੀਨੀਆ ਵਿਚ ਸੁਧਾਰਾਂ ਦੀ ਸਕੀਮ ਬਣਾਉਣ ਲਈ ਬੈਥਮਾਨ ਹਾਲਵਿਗ ਨਾਲ ਲਗਾਇਆ ਗਿਆ। ਸਜ਼ਾਨਫ਼ ਨੇ ਜ਼ਾਰ ਲਈ ਖਾਕਨਾਇਆਂ ਦੀ ਆਜ਼ਾਦੀ ਉਤੇ ਰੂਸ ਦੇ ਹੱਕ ਬਾਰੇ ਇਕ ਮੈਮੋਰੈਂਡਮ ਵੀ ਤਿਆਰ ਕੀਤਾ ਤੇ ਤਿੰਨ ਮਹੀਨਿਆਂ ਮਗਰੋਂ ਇਸ ਸਕੀਮ ਨੂੰ ਨੇਪਰੇ ਚੜ੍ਹਾਉਣ ਲਈ ਰਾਜਨੀਤਿਕ ਅਤੇ ਫ਼ੌਜੀ ਮਾਹਿਰਾਂ ਦੀ ਇਕ ਮੀਟਿੰਗ ਵੀ ਬੁਲਾਈ।

ਆਸਟਰੀਆ-ਹੰਗਰੀ ਵੱਲੋਂ ਸਰਬੀਆ ਨੂੰ ਮਿਲਣ ਤੇ ਸਜ਼ਾਨਫ਼ ਨੇ ਆਸਟਰੀਆ ਨੂੰ ਮਿਆਦ ਵਧਾਉਣ ਲਈ ਅਸਫ਼ਲ ਅਪੀਲ ਕੀਤੀ ਅਤੇ ਸਰਬੀਆ ਨੂੰ ਸਾਰੀਆਂ ਮੰਗਾਂ ਸਿਵਾਏ ਸਰਬੀਆ ਦੀ ਪ੍ਰਭੁਤਾ ਦੇ ਮੰਨਣ ਦੀ ਸਲਾਹ ਦਿੱਤੀ। ਆਸਟਰੀਆ-ਹੰਗਰੀ ਦੇ ਬਦੇਸ਼ ਮੰਤਰੀ ਬਰਚਟੋਲਡ ਨੇ ਸਰਬੀਆ ਦੇ ਵਿਰੁੱਧ ਜੰਗ ਦਾ ਐਲਾਨ ਕਰ ਦਿੱਤਾ। ਸਜ਼ਾਨਫ ਨੇ ਜ਼ਾਰ ਨੂੰ ਆਮ ਭਰਤੀ ਲਈ ਹੁਕਮ ਤੇ ਹਸਤਾਖ਼ਰ ਕਰਨ ਦੀ ਸਲਾਹ ਦਿਤੀ। ਲੜਾਈ ਦੇ ਦੌਰਾਨ ਸਜ਼ਾਨਫ਼ ਨੇ ਜੰਗ ਛੱਡਣ ਲਈ ਰੂਸ ਤੇ ਪਾਏ ਗਏ ਸਭ ਦਬਾਵਾਂ ਦਾ ਮੁਕਾਬਲਾ ਕੀਤਾ ਤੇ ਜ਼ਾਰ ਦੀ ਇਸ ਮੰਗ ਦੀ ਪ੍ਰੋੜਤਾ ਕੀਤੀ ਕਿ ਪਹਿਲੇ ਖ਼ਾਕਨਾਇਆਂ ਨੂੰ ਖੋਲ੍ਹਿਆ ਜਾਵੇ ਤੇ ਤੁਰਕੀ ਦੀ ਰਾਜਧਾਨੀ ਦੇ ਅੰਤਰ ਰਾਸ਼ਟਰੀ ਸਥਾਨ ਹੋਣ ਦਾ ਐਲਾਨ ਕੀਤਾ ਜਾਵੇ ਤੇ ਮਗਰੋਂ ਇਸ ਨੂੰ ਨਾਲ ਮਿਲਾ ਲਿਆ ਜਾਵੇ। ਤੁਰਕੀ ਅਤੇ ਬੁਲਗਾਰੀਆ ਵਲੋਂ ਵਿਰੋਧ ਹੋਣ ਕਰਕੇ ਰੂਸ ਨੂੰ ਇਤਹਾਦੀ ਤਾਕਤਾਂ ਦੀ ਸਹਾਇਤਾ ਨਾ ਮਿਲ ਸਕੀ ਜਿਸ ਤੇ ਸਜ਼ਾਨਫ਼ ਨੇ ਪੋਲਾਂ ਦੀ ਸਹਾਇਤਾ ਹੋਮਰੂਲ ਸਕੀਮ ਦੀ ਸ਼ਕਲ ਵਿਚ ਮੰਗੀ ਪਰ ਇਹ ਸਕੀਮ ਸਿਰੇ ਨਾ ਚੜ੍ਹ ਸਕੀ ਤੇ ਇਸ ਨੂੰ ਅਹੁਦੇ ਤੋਂ ਬਰਖ਼ਾਸਤ ਕਰ ਦਿੱਤਾ ਗਿਆ। ਮਗਰੋਂ ਇਸ ਨੂੰ ਇੰਗਲੈਂਡ ਵਿਚ ਰਾਜਦੂਤ ਬਣਾ ਦਿੱਤਾ ਗਿਆ ਪਰ ਇਸ ਦੇ ਉਥੇ ਪਹੁੰਚਣ ਤੋਂ ਪਹਿਲਾਂ ਹੀ ਜ਼ਾਰ ਦੀ ਹਕੂਮਤ ਦਾ ਤਖ਼ਤਾ ਮਾਰਚ, 1917 ਦੇ ਇਨਕਲਾਬ ਨੇ ਉਲਟਾਅ ਦਿੱਤਾ। ਐਡਮਿਰਲ ਕੋਲਚਾਕ ਨੇ ਇਸ ਨੂੰ ਬਦੇਸ਼ ਮੰਤਰੀ ਬਣਾ ਲਿਆ ਪਰ 1920 ਈ. ਤੋਂ ਮਗਰੋਂ ਇਹ ਰਿਟਾਇਰ ਹੋ ਕੇ ਵਰਸਾਈਵਰ ਵਿਚ ਰਹਿਣ ਲਗ ਪਿਆ ਜਿੱਥੇ ਬੈਠ ਕੇ ਇਸ ਨੇ ਆਪਣੀ ਜੀਵਨੀ ਲਿਖੀ। ਇਸ ਦੀ ਪੁਸਤਕ ਅੰਗਰੇਜ਼ੀ ਵਿਚ 'Fateful Years' ਦੇ ਨਾਂ ਹੇਠਾਂ 1928 ਈ. ਵਿਚ ਛਪੀ।

ਸੰਨ 1927 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.-ਐਨ. ਬ੍ਰਿ. 20 : 38

—ਨਿਰਮਲ ਸਿੰਘ

**ਸੱਜੀ** : ਸੱਜੀ ਇਕ ਮਿਟਿਆਲੇ ਰੰਗ ਦੀ ਖਾਰ ਹੈ, ਜੋ ਉਸ਼ਨਾਨ ਅਰਥਾਤ ਲਾਣੀ ਬੂਟੀ ਦੀ ਸੁਆਹ ਤੋਂ ਬਣਦੀ ਹੈ। ਇਹ ਹੋਰ ਵੀ ਕਈ ਕਿਸਮ ਦੇ ਬੂਟਿਆਂ ਨੂੰ ਸਾੜ ਕੇ ਬਣਾਈ ਜਾਂਦੀ ਹੈ। ਇਹ ਬੂਟੇ ਆਮ ਤੌਰ ਤੇ ਕੱਲਰ ਵਾਲੀ ਥਾਂ ਵਿਚ ਉਗਦੇ ਹਨ ਅਤੇ ਇਨ੍ਹਾਂ ਵਿਚ ਪੋਟਾਸ਼ੀਅਮ ਦੇ ਤੱਤ ਬਹੁਤ ਮਾਤਰਾ ਵਿਚ ਹੁੰਦੇ ਹਨ। ਇਨ੍ਹਾਂ ਬੂਟਿਆਂ ਵਿਚੋਂ ਸਲੂਣਕ ਬੂਟੀ ਜਾਂ ਸੁਈਡਾ ਫੁਟੀਕੋਜ਼ਾ, 'ਲਾਣਾ' ਜਾਂ ਸਾਲਸੋਲਾ ਫੀਟੀਡਾ ਆਦਿ ਦੇ ਨਾਂ ਖ਼ਾਸ ਤੌਰ ਤੇ ਵਰਣਨਯੋਗ ਹਨ। ਜਦ ਇਹ ਬੂਟੇ ਸਾੜੇ ਜਾਂਦੇ ਹਨ ਤਾਂ ਇਨ੍ਹਾਂ ਦੇ ਪੋਟਾਸ਼ੀਅਮ ਦਾ ਪੋਟਾਸ਼ੀਅਮ ਕਾਰਬੋਨੇਟ ਬਣ ਜਾਂਦਾ ਹੈ। ਇਸ ਤੋਂ ਇਲਾਵਾ ਸੱਜੀ ਵਿਚ ਸੋਡੀਅਮ ਕਾਰਬੋਨੇਟ, ਸੋਡੀਅਮ ਸਲਫ਼ੇਟ, ਸੋਡੀਅਮ ਸਲਫ਼ਾਈਡ, ਕੈਲਸ਼ੀਅਮ ਕਾਰਬੋਨੇਟ ਆਦਿ ਵੀ ਹੁੰਦੇ ਹਨ।

ਸੱਜੀ ਬਣਾਉਣ ਲਈ ਇਨ੍ਹਾਂ ਬੂਟਿਆਂ ਨੂੰ ਸੁਕਾਉਣ ਮਗਰੋਂ ਇਕ ਟੋਏ ਵਿਚ ਪਾ ਕੇ ਅੱਗ ਲਗਾ ਦਿੱਤੀ ਜਾਂਦੀ ਹੈ ਅਤੇ ਜਿਵੇਂ ਜਿਵੇਂ ਬੂਟੇ ਸੜਦੇ ਜਾਂਦੇ ਹਨ, ਤਿਵੇਂ ਤਿਵੇਂ ਹੋਰ ਬੂਟੇ ਅੱਗ ਵਿਚ ਸੁੱਟੇ ਜਾਂਦੇ ਹਨ। ਇਸ ਤਰ੍ਹਾਂ ਜੋ ਰਾਖ ਬਣਦੀ ਹੈ ਉਹ ਪਿਘਲ ਕੇ ਇੱਕਠੀ ਹੋ ਜਾਂਦੀ ਹੈ ਅਤੇ ਠੰਡੀ ਹੋਣ ਤੇ ਉਸ ਦੇ ਟੁਕੜੇ ਕਰ ਲਏ ਜਾਂਦੇ ਹਨ, ਇਹ ਸੱਜੀ ਹੈ।

ਕਦੇ ਕਦੇ ਸੱਜੀ ਨੂੰ ਮਟਕਿਆਂ ਵਿਚ ਵੀ ਬਣਾਇਆ ਜਾਂਦਾ ਹੈ। ਇਨ੍ਹਾਂ ਮਟਕਿਆਂ ਦੇ ਪੇਂਦੇਂ ਵਿਚ ਮੋਰੀ ਹੁੰਦੀ ਹੈ। ਇਸ ਤਰੀਕੇ ਨਾਲ ਸੱਜੀ ਪਿਘਲ ਕੇ ਮੋਰੀ ਵਿਚ ਦੀ ਬਾਹਰ ਵਗ ਨਿਕਲਦੀ ਹੈ। ਇਸ ਤਰ੍ਹਾਂ ਨਾਲ ਬਣਾਈ ਹੋਈ ਸੱਜੀ ਚਿੱਟੇ ਰੰਗ ਦੀ ਅਤੇ ਸਾਫ਼ ਹੁੰਦੀ ਹੈ।

ਸੂਰਜਮੁਖੀ ਦੇ ਬੂਟਿਆਂ, ਮੱਕੀ ਦੇ ਟਾਂਡਿਆਂ ਅਤੇ ਪਰਾਲੀ ਆਦਿ ਨੂੰ ਸਾੜ ਕੇ ਵੀ ਸੱਜੀ ਬਣਾਈ ਜਾਂਦੀ ਹੈ।

ਇਸ ਨੂੰ 'ਪਾਟ ਐਸ਼' ਵੀ ਆਖਿਆ ਜਾਂਦਾ ਸੀ, ਜਿਸ ਦਾ ਅਰਥ ਹੈ ਮਟਕੇ ਦੀ ਸੁਆਹ।

ਸੱਜੀ ਹਰਿਆਣੇ ਵਿਚ ਸਰਸਾ ਤੇ ਗੁਰੇੜਾ ਅਤੇ ਝੰਗ (ਪਾਕਿ-ਸਤਾਨ) ਵਿਚ ਬਣਾਈ ਜਾਂਦੀ ਹੈ। ਇਸ ਨੂੰ ਕੱਪੜੇ ਧੋਣ ਅਤੇ ਸਾਬਣ ਬਣਾਉਣ ਲਈ ਵਰਤਿਆ ਜਾਂਦਾ ਹੈ।

—ਸੋਹਨ ਸਿੰਘ

**ਸੰਜੀਵਨੀ ਵਿਦਿਆ** : ਸੰਜੀਵਨੀ ਜਾਂ ਮ੍ਰਿਤਸੰਜੀਵਨੀ ਵਿਦਿਆ ਜਾ ਜ਼ਿਕਰ ਆਯੁਰਵੇਦ ਅਤੇ ਪੁਰਾਣਾਂ ਵਿਚ ਮਿਲਦਾ ਹੈ। ਕਿਹਾ ਜਾਂਦਾ ਹੈ ਕਿ ਅਸੁਰ ਪੁਰੋਹਿਤ ਸ਼ੁਕਰਾਚਾਰਯ ਇਸ ਵਿਦਿਆ ਦੀ ਸ਼ਕਤੀ ਨਾਲ ਮਰੇ ਹੋਏ ਦੈਂਤਾਂ ਨੂੰ ਜ਼ਿੰਦਾ ਕਰ ਦਿੰਦੇ ਸਨ (ਆਦਿ ਪਰਵ 76/8)। ਬ੍ਰਹਿਮੰਡ ਪੁਰਾਣ ਵਿਚ 'ਮ੍ਰਿਤਸੰਜੀਵਨੀ ਵਿਦਿਆਯੋ ਵੇਦ ਮੁਨਿਦੁਰਲਭਆਮ' ਕਹਿ ਕੇ ਇਸ ਤੱਥ ਦੀ ਪੁਸ਼ਟੀ ਕੀਤੀ ਗਈ ਹੈ। ਆਯੁਰਵੇਦ ਵਿਚ 'ਮ੍ਰਿਤਸੰਜੀਵਨੀ ਰਸ' ਪ੍ਰਸਿੱਧ ਹੈ। ਮਤੱਸਯ ਪੁਰਾਣ (249/6) ਤੋਂ ਪਤਾ ਲਗਦਾ ਹੈ ਕਿ ਉਸ਼ਨਾ (ਸ਼ੁਕਰ) ਨੇ ਇਹ ਵਿਦਿਆ ਮਹੇਸ਼ਵਰ ਤੋਂ ਸਿੱਖੀ ਸੀ। ਅਸਲ ਵਿਚ ਭਾਰਤ ਦੀ ਇਹ ਵਿਦਿਆ (ਜੋ ਮੁਰਦੇ ਨੂੰ ਮੁੜ ਜ਼ਿੰਦਾ ਕਰ ਸਕਦੀ ਹੈ) ਬਹੁਤ ਹੀ ਪੁਰਾਣੀ ਹੈ।

ਹ. ਪੁ.-ਹਿੰ. ਵਿ. ਕੋ. 11:367

**ਸੰਜੈ (ਸੰਜਯ)** : ਇਹ ਮਹਾਭਾਰਤ ਦੇ ਸਮੇਂ ਮਹਾਰਾਜਾ ਧ੍ਰਿਤਰਾਸ਼ਟਰ ਦਾ ਰਥਵਾਨ ਅਤੇ ਮੰਤਰੀ ਸੀ। ਇਸ ਦੇ ਪਿਤਾ ਦਾ ਨਾਂ ਗਾਵਲਗਣ ਸੀ। ਇਸ ਨੂੰ ਯੁੱਧ ਛਿੜਨ ਤੋਂ ਪਹਿਲਾਂ ਕੌਰਵਾਂ ਵੱਲੋਂ ਰਾਜਦੂਤ ਬਣਾ ਕੇ ਪਾਂਡਵਾਂ ਕੋਲ ਭੇਜਿਆ ਗਿਆ ਸੀ। ਯੁੱਧ ਦੇ ਦੌਰਾਨ ਇਹ ਅੰਨ੍ਹੇ ਧ੍ਰਿਤਰਾਸ਼ਟਰ ਨੂੰ ਯੁੱਧ ਦੀਆਂ ਘਟਨਾਵਾਂ ਅਤੇ ਭਗਵਤ ਗੀਤਾ ਸੁਣਾਉਂਦਾ ਹੁੰਦਾ ਸੀ।

— ਕੇ. ਕੇ. ਮਧੋਕ

**ਸੰਜੋਗਤਾ** : ਇਹ ਜਗਤ ਪ੍ਰਸਿੱਧ ਸੁੰਦਰ ਰਾਜਕੁਮਾਰੀ ਕਨੌਜ ਦੇ ਰਾਠੌਰ ਰਾਜੇ ਜੈ ਚੰਦ ਦੀ ਇਕਲੌਤੀ ਲੜਕੀ ਸੀ। ਇਸ ਦੀ ਮਾਂ ਦੇ ਬਚਪਨ ਵਿਚ ਸੁਰਗਵਾਸ ਹੋ ਜਾਣ ਤੇ ਇਸ ਦੇ ਪਿਤਾ ਨੇ ਇਸ ਨੂੰ ਪਾਲਿਆ। ਜਦੋਂ ਇਹ ਜਵਾਨ ਹੋਈ ਤਾਂ ਰਾਜਾ ਜੈ ਚੰਦ ਨੇ ਇਸ ਦਾ ਸਵੰਬਰ ਰਚਾਉਣ ਦਾ ਫ਼ੈਸਲਾ ਕੀਤਾ। ਸੰਜੋਗਤਾ ਨੂੰ ਪ੍ਰਿਥਵੀ ਰਾਜ ਦੀ ਬੀਰਤਾ ਅਤੇ ਸੁੰਦਰਤਾਂ ਬਾਰੇ ਪਹਿਲਾਂ ਹੀ ਜਾਣਕਾਰੀ ਸੀ ਅਤੇ ਉਸ ਤੋਂ ਬਹੁਤ ਪ੍ਰਭਾਵਿਤ ਸੀ। ਪ੍ਰਿਥਵੀ ਰਾਜ ਖੁਦ ਸੰਜੋਗਤਾ ਨੂੰ ਵੇਖ ਚੁੱਕਾ ਸੀ ਅਤੇ ਇਸ ਉੱਤੇ ਮੋਹਿਤ ਸੀ।

ਪ੍ਰਿਥਵੀ ਰਾਜ ਅਤੇ ਰਾਜਾ ਜੈ ਚੰਦ ਦੀ ਆਪਸੀ ਦੁਸ਼ਮਣੀ ਕਾਰਨ ਪ੍ਰਿਥਵੀ ਰਾਜ ਨੂੰ ਸਵੰਬਰ ਵਿਚ ਨਾ ਬੁਲਾਇਆ ਗਿਆ ਜਿਸ ਸਮੇਂ ਸੰਜੋਗਤਾ ਸਵੰਬਰ ਵਿਚ ਆਏ ਯੋਧਿਆਂ ਵਿਚੋਂ ਆਪਣਾ ਜੀਵਨ ਸਾਥੀ ਚੁਣਨ ਲਈ ਨਿਕਲੀ ਤਾਂ ਪ੍ਰਿਥਵੀ ਰਾਜ ਉਥੇ ਵਿਖਾਈ ਨਾ ਦਿੱਤਾ। ਰਾਜਾ ਜੈ ਚੰਦ ਨੇ ਦਰਵਾਜ਼ੇ ਤੇ ਪ੍ਰਿਥਵੀ ਰਾਜ ਦਾ ਬੁੱਤ ਉਸ ਦੇ ਅਪਮਾਨ ਲਈ ਰਖਵਾਇਆ ਸੀ। ਸੰਜੋਗਤਾ ਨੇ ਉਸ ਬੁੱਤ ਦੇ ਗੱਲ ਵਿਚ ਹਾਰ ਪਾ ਦਿਤਾ ਪ੍ਰਿਥਵੀ ਰਾਜ ਜੋ ਇਕ ਪਾਸੇ ਭੇਸ ਬਦਲ ਕੇ ਛੁਪ ਕੇ ਖੜਾ ਸੀ, ਨੇ ਸੰਜੋਗਤਾ ਨੂੰ ਚੁੱਕ ਕੇ ਆਪਣੇ ਘੋੜੇ ਤੇ ਬਿਠਾ ਲਿਆ ਅਤੇ ਲੈ ਕੇ ਦੌੜ ਗਿਆ। ਰਾਜਾ ਜੈ ਚੰਦ ਦੀ ਫ਼ੌਜ ਨੇ ਉਸ ਦਾ ਪਿੱਛਾ ਕੀਤਾ ਪਰ ਉਹ ਹੱਥ ਨਾ ਆਇਆ। ਇਹ ਘਟਨਾ 1175 ਈ. ਦੀ ਹੈ।

ਸੰਜੋਗਤਾ ਬਾਅਦ ਵਿਚ ਆਪਣੇ ਪਤੀ ਪ੍ਰਿਥਵੀ ਰਾਜ ਨਾਲ ਰਹੀ ਅਤੇ ਜਦੋਂ ਪ੍ਰਿਥਵੀ ਰਾਜ ਮੁਹੰਮਦ ਗ਼ੌਰੀ ਤੋਂ 1193 ਈ. ਵਿਚ ਹਾਰ ਗਿਆ ਤਾਂ ਸੰਜੋਗਤਾ ਆਪਣੇ ਪਤੀ ਦੀ ਲਾਸ਼ ਨਾਲ ਹੀ ਸਤੀ ਹੋ ਗਈ।

—ਉਤਮ ਸਿੰਘ ਰਾਓ

**ਸਟਕਾ ਰੋਗ (ਅਨੀਮੀਆ)** : ਇਹ ਇਕ ਰੋਗ ਹੈ ਜਿਸ ਵਿਚ ਜਾਂ ਤਾਂ ਖ਼ੂਨ ਵਿਚਲੇ ਲਾਲ ਰਕਤਾਣੂਆਂ ਦੀ ਗਿਣਤੀ ਘੱਟ ਜਾਂਦੀ ਹੈ ਜਾਂ ਸੁਰਖੀ ਦੇਣ ਵਾਲਾ ਹੀਮੋਗਲੋਬਿਨ ਘੱਟ ਹੋ ਜਾਂਦਾ ਹੈ। ਪੂਰੀ ਸਿਹਤ ਦੀ ਗਲਤ ਵਿਚ ਲਾਲ ਰਕਤਾਣੂ ਇਕ ਘਣ ਮਿ. ਮੀ. ਲਹੂ ਵਿਚ ਪੰਜਾਹ ਲੱਖ ਹੁੰਦੇ ਹਨ। ਹੀਮੋਗਲੋਬਿਨ ਮਰਦਾਂ ਦੇ ਖ਼ੂਨ ਵਿਚ 14.5-16.0 ਗ੍ਰਾ. ਪ੍ਰਤਿ ਸੌ ਸੀ. ਸੀ. ਅਤੇ ਇਸਤਰੀਆਂ ਦੇ ਖ਼ੂਨ ਵਿਚ 11.7-14.0 ਗ੍ਰਾ. ਪ੍ਰਤਿ ਸੌ ਸੀ. ਸੀ. ਹੁੰਦਾ ਹੈ। ਇਹ ਰੋਗ ਕਈ ਕਾਰਨਾਂ ਕਰਕੇ ਹੁੰਦਾ ਹੈ। ਜਦੋਂ ਇਸ ਰੋਗ ਦੇ ਕਾਰਨ ਦਾ ਪਤਾ ਹੋਵੇ ਤੇ ਨਾਲ ਹੀ ਇਸ ਦੇ ਇਲਾਜ ਦਾ ਵੀ ਪਤਾ ਹੋਵੇ, ਉਦੋਂ ਕਿਹਾ ਜਾਂਦਾ ਹੈ ਕਿ ਰੋਗੀ ਨੂੰ ਸੈਕੰਡਰੀ ਅਨੀਮੀਆ ਹੋਇਆ ਹੈ। ਪ੍ਰਾਇਮਰੀ ਅਨੀਮੀਆ ਉਹ ਹੁੰਦਾ ਹੈ ਜਿਸ ਦੇ ਹੋਣ ਦੇ ਕਾਰਨਾਂ ਦਾ ਅਜੇ ਤਕ ਪਤਾ ਨਾ ਲੱਗਾ ਹੋਵੇ। ਸ਼ਹਿਰਾਂ ਤੇ ਪਿੰਡਾਂ ਵਿਚ ਸਟਕੇ ਦੇ ਰੋਗੀ ਸੈਕੰਡਰੀ ਕਿਸਮ ਦੇ ਹੁੰਦੇ ਹਨ। ਕਿਸੇ ਹਾਦਸੇ ਰਾਹੀਂ, ਬੀਮਾਰੀ ਜਾਂ ਅੱਪਰੇਸ਼ਨ ਹੋਣ ਨਾਲ ਜ਼ਿਆਦਾ ਖ਼ੂਨ ਨਿਕਲ ਜਾਣ ਕਰਕੇ ਸਟਕੇ ਦਾ ਰੋਗ ਹੁੰਦਾ ਹੈ। ਇਸ ਤੋਂ ਇਲਾਵਾ ਕਿਸੇ ਜ਼ਹਿਰ ਦਾ ਅਸਰ ਵੀ ਸਟਕੇ ਦਾ ਕਾਰਨ ਹੋ ਸਕਦਾ.ਹੈ, ਭਾਵੇਂ ਇਹ ਜ਼ਹਿਰੀਲਾ ਅਸਰ ਕਿਸੇ ਧਾਤ ਰਾਹੀਂ ਹੋਵੇ ਜਾਂ ਕਿਸੇ ਬੀਮਾਰੀ ਦੇ ਕੀਟਾਣੂਆਂ ਕਾਰਨ। ਪੰਜਾਬ ਵਿਚ ਅੱਜ ਤੋਂ ਕੁਝ ਸਾਲ ਪਹਿਲਾਂ ਇਸ ਰੋਗ ਦਾ ਵੱਡਾ ਕਾਰਨ ਮਲੇਰੀਏ ਦਾ ਬੁਖ਼ਾਰ ਸੀ। ਹੋਰ ਕਾਰਨ ਖ਼ੁਰਾਕ ਦਾ ਠੀਕ ਤੇ ਪੂਰੀ ਮਿਕਦਾਰ ਵਿਚ ਨਾ ਮਿਲਣਾ ਵੀ ਹੁੰਦਾ ਹੈ। ਬਦਹਜ਼ਮੀ ਕਾਰਨ ਖ਼ੁਰਾਕ ਦਾ ਹਜ਼ਮ ਨਾ ਹੋਣਾ, ਆਤਸ਼ਕ ਤੇ ਟੀ. ਬੀ. ਦੀਆਂ ਬੀਮਾਰੀਆਂ ਵੀ ਇਸ ਦੇ ਕਾਰਨ ਹਨ। ਰੰਗ ਦਾ ਪੀਲਾ ਹੋ ਜਾਣਾ, ਚਿਹਰਾ ਬੇਰੌਣਕ ਹੋ ਜਾਣਾ, ਗਲ੍ਹਾਂ ਅਤੇ ਨਹੁੰ ਸਫ਼ੈਦ ਹੋ ਜਾਣੇ ਅਤੇ ਦਿਲ ਦੀ ਹਰਕਤ ਤੇਜ਼ ਹੋ ਜਾਣੀ ਇਸ ਰੋਗ ਦੀਆਂ ਅਲਾਮਤਾਂ ਹਨ। ਰੋਗੀ ਨੂੰ ਆਪਣਾ ਦਿਲ ਧੜਕਦਾ ਮਹਿਸੂਸ ਹੁੰਦਾ ਹੈ। ਥੋੜ੍ਹਾ ਜਿਹਾ ਕੰਮ ਕਰਨ ਨਾਲ ਸਾਹ ਚੜ੍ਹ ਜਾਂਦਾ ਹੈ ਅਤੇ ਕੰਮ ਕਰਨ ਨੂੰ ਉੱਕਾ ਰੂਹ ਨਹੀਂ ਕਰਦੀ। ਠੀਕ ਇਲਾਜ ਲਈ ਜ਼ਰੂਰੀ ਹੈ ਕਿ ਇਸ ਦਾ ਕਾਰਨ ਲੱਭਿਆ ਜਾਵੇ ਅਤੇ ਇਸ ਦਾ ਇਲਾਜ ਕੀਤਾ ਜਾਵੇ। ਇਸ ਲਈ ਚੰਗੀ ਖ਼ੁਰਾਕ, ਸੈਰ ਤੇ ਵਰਜਿਸ਼ ਦੇ ਨਾਲ-ਨਾਲ ਲੋਹ-ਤੱਤ ਯੁਕਤ ਸਿਹਤ ਵਰਧਕ ਦਵਾਈਆਂ ਦੀ ਵਰਤੋਂ ਕੀਤੀ ਜਾਵੇ ਤੇ ਇਸ ਤਰ੍ਹਾਂ ਖ਼ੂਨ ਵਿਚ ਲਾਲ ਰਕਤਾਣੂਆਂ ਜਾਂ ਹੀਮੋਗਲੋਬਿਨ ਦੀ ਘਾਟ ਪੂਰੀ ਕੀਤੀ ਜਾਵੇ।

**ਸੱਟਟਗਾਰਟ** : ਇਹ ਜਰਮਨੀ ਦੇ ਬਾਦਨ-ਵਰਤਮਬਰਗ ਨਾਂ ਦੇ ਪ੍ਰਾਂਤ ਦਾ ਸਦਰ ਮੁਕਾਮ, ਵਪਾਰਕ ਅਤੇ ਸੱਨਅਤੀ ਕੇਂਦਰ ਹੈ ਜਿਹੜਾ ਦਰਿਆ ਰ੍ਹਾਈਨ ਦੀ ਸਹਾਇਕ ਨਦੀ ਨੇਕਰ ਦੇ ਪੱਛਮੀ ਕੰਢੇ ਉੱਤੇ ਮਿਊਨਿਕ ਤੋਂ 192 ਕਿ. ਮੀ. ਉੱਤਰ-ਪੱਛਮ ਵੱਲ ਪਹਾੜੀਆਂ ਉਤੇ ਵਸਿਆ ਹੋਇਆ ਹੈ। ਇਹ ਰੇਲਾਂ ਦਾ ਜੰਕਸ਼ਨ, ਹਵਾਈ ਅੱਡਾ ਅਤੇ ਦਰਿਆਈ ਬੰਦਰਗਾਹ ਹੈ। ਦਰਿਆ ਦੇ ਦੂਜੇ ਕੰਢੇ ਉੱਤੇ ਵਸੇ ਹੋਏ ਸ਼ਹਿਰ ਦਾ ਨਾਂ ਬਾਦ-ਕੈਨਸਤਾਤ ਹੈ। ਮੋਟਰਕਾਰ ਦੀ ਕਾਢ ਦਾ ਬਹੁਤਾ ਕੰਮ ਇਥੇ ਹੀ ਹੋਇਆ ਅਤੇ ਮੋਟਰਕਾਰ ਬਣਾਉਣ ਦੀ ਸਭ ਤੋਂ ਪੁਰਾਣੀ ਫ਼ੈਕਟਰੀ ਇਥੇ ਹੀ ਹੈ। ਇਸ ਸ਼ਹਿਰ ਵਿਚ ਬਿਜਲੀ ਦਾ ਸਾਮਾਨ, ਮਸ਼ੀਨਾਂ, ਕਪੜੇ, ਲੋਹਾ, ਮੋਟਰਕਾਰਾਂ, ਮੋਟਰ ਗੱਡੀਆਂ, ਰਸਾਇਣਾਂ, ਫ਼ਰਨੀਚਰ, ਪਿਆਨੋ, ਸ਼ੀਸ਼ੇ ਦੇ ਲੈਨਜ਼, ਰੰਗ, ਸਿਗਾਰ, ਚਮੜੇ ਦੀਆਂ ਜੁੱਤੀਆਂ, ਦਵਾਈਆਂ, ਬੀਅਰ ਅਤੇ ਹੋਰ ਧਾਤਾਂ ਦੀਆ ਚੀਜ਼ਾਂ ਬਣਦੀਆਂ ਹਨ। ਇਥੇ ਕਿਤਾਬਾਂ ਦੀ ਛਪਾਈ ਅਤੇ ਪ੍ਰਕਾਸ਼ਨ ਦਾ ਕੰਮ ਵੀ ਹੁੰਦਾ ਹੈ। ਸ਼ਹਿਰ ਵਿਚ ਬਹੁਤ ਸਾਰੇ ਪਾਰਕ, ਬਾਗ਼, ਬੁੱਤ ਅਜਾਇਬ-ਘਰ , ਸਕੂਲ ਅਤੇ ਲਿਊਨਾਰਡ ਚਰਚ ਅਤੇ ਚਾਰਟ ਅਜਾਇਬ-ਘਰ ਵੇਖਣਯੋਗ ਹਨ। ਇਥੇ ਟੈਕਨੀਕਲ, ਖੇਤੀਬਾੜੀ ਕਲਾ, ਉਸਾਰੀ ਕਲਾ ਅਤੇ ਸੰਗੀਤ ਦੇ ਕਾਲਜ ਹਨ। ਸ਼ਹਿਰ ਦੇ ਦੁਆਲੇ ਦੀਆਂ ਪਹਾੜੀਆਂ ਆਮ ਤੌਰ ਤੇ ਜੰਗਲਾਂ ਨਾਲ ਢੱਕੀਆਂ ਹੋਈਆਂ ਹਨ। ਜਿੱਥੇ ਜੰਗਲ ਸਾਫ਼ ਕੀਤੇ ਗਏ ਹਨ, ਉਥੇ ਅੰਗੂਰਾਂ ਦੇ ਬਾਗ਼ ਹਨ।

ਇਸ ਸ਼ਹਿਰ ਦਾ ਪਹਿਲਾ ਜ਼ਿਕਰ 1229 ਈ. ਵਿਚ ਮਿਲਦਾ ਹੈ। ਸੰਨ 1265 ਤੋਂ ਇਹ ਵਰਤਮਬਰਗ ਦੇ ਕਾਉਂਟਾਂ ਦਾ ਨਿਵਾਸ ਸਥਾਨ ਰਿਹਾ ਅਤੇ 1482 ਈ. ਤੋਂ ਉਨ੍ਹਾਂ ਦੀ ਰਾਜਧਾਨੀ ਬਣ ਗਿਆ। ਪਿੱਛੋਂ ਇਹ ਸੱਨਅਤੀ ਕੇਂਦਰ ਬਣ ਗਿਆ ਅਤੇ ਇਸ ਦੀ ਵਸੋਂ ਅਤੇ ਰਕਬਾ ਵੱਧ ਗਿਆ। ਦੂਜੇ ਵਿਸ਼ਵ ਯੁੱਧ ਵਿਚ ਬੰਬਾਰੀ ਨਾਲ ਇਸ ਸ਼ਹਿਰ ਦੀ ਬਹੁਤ ਤਬਾਹੀ ਹੋਈ। ਬੰਬਾਰੀ ਦਾ ਮਤਲਬ ਇੱਥੋਂ ਦੀ ਸੱਨਅਤ ਨੂੰ ਤਬਾਹ ਕਰਨਾ ਸੀ। ਅਪ੍ਰੈਲ, 1945 ਈ. ਨੂੰ ਫ਼ਰਾਂਸੀਸੀ ਫ਼ੌਜਾਂ ਨੇ ਇਸ ਸ਼ਹਿਰ ਉਤੇ ਕਬਜ਼ਾ ਕਰ ਲਿਆ। ਜਰਮਨੀ ਦੇ ਹਥਿਆਰ ਸੁੱਟਣ ਪਿੱਛੋਂ ਇਹ ਅਮਰੀਕੀ ਅਧਿਕਾਰ ਖੇਤਰ ਵਿਚ ਸ਼ਾਮਲ ਕੀਤਾ ਗਿਆ।

ਆਬਾਦੀ—ਲ. 570,699 (1991)

48° 47′ ਉ. ਵਿਥ.; 9° 10′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:629.

—ਮਨਜੀਤ ਸਿੰਘ

**ਸਟੱਬਜ਼ ਜਾਰਜ** : ਇੰਗਲੈਂਡ ਦੇ ਇਸ ਚਿੱਤਰਕਾਰ ਦਾ ਜਨਮ 1724 ਈ. ਵਿਚ ਲਿਵਰਪੂਲ ਦੇ ਇਕ ਖ਼ੁਸ਼ਹਾਲ ਪਰਿਵਾਰ ਵਿਚ ਹੋਇਆ। ਇਹ ਪਸ਼ੂਆਂ ਦੇ ਚਿੱਤਰ ਬਣਾਉਣ ਵਿਚ ਬਹੁਤ ਮਾਹਿਰ ਸੀ। ਸੋਲ੍ਹਾਂ ਸਾਲ ਦੀ ਉਮਰ ਵਿਚ ਇਹ ਇਕ ਪ੍ਰਸਿੱਧ ਖੁਣਨਕਾਰ ਹੈਮਲਟ ਵਿਨਸਟੈਨਲੇ ਦੇ ਸੰਪਰਕ ਵਿਚ ਆਇਆ। ਸਟੱਬਜ਼ ਜਾਰਜ ਨੇ ਕਿਸੇ ਕਿਸਮ ਦੀ ਸਿਖਲਾਈ ਪ੍ਰਾਪਤ ਨਹੀਂ ਕੀਤੀ

ਸੀ ਅਤੇ ਸਵੈ-ਸਿਖਿਅਤ ਕਲਾਕਾਰ ਸੀ। ਇਸ ਨੇ ਲੀਡਜ਼ ਵਿਖੇ ਪੋਰਟ੍ਰੇਟ ਬਣਾਉਣ ਦਾ ਕੰਮ ਸ਼ੁਰੂ ਕੀਤਾ। ਯਾਰਕ ਵਿਖੇ ਇਸ ਨੇ ਮਨੁੱਖੀ ਅਤੇ ਪਸ਼ੂ ਸਰੀਰ-ਰਚਨਾ ਵਿਗਿਆਨ ਸਬੰਧੀ ਵਿਦਿਆ ਪ੍ਰਾਪਤ ਕੀਤੀ। ਇਟਲੀ ਅਤੇ ਮਰਾਕੋ ਦਾ ਸਫ਼ਰ ਕਰਨ ਮਗਰੋਂ 1759 ਈ. ਵਿਚ ਇਸ ਨੇ ਲੰਡਨ ਵਿਚ ਰਹਿਣਾ ਸ਼ੁਰੂ ਕਰ ਦਿੱਤਾ। ਇਸ ਦੀ ਪੁਸਤਕ 'ਅਨਾਟਮੀ ਆਫ਼ ਦੀ ਹਾਰਸ' 1766 ਈ. ਵਿਚ ਪ੍ਰਕਾਸ਼ਿਤ ਹੋਈ। ਇਸ ਪੁਸਤਕ ਲਈ ਇਸ ਨੇ ਖ਼ੁਦ ਪਲੇਟਾਂ ਤਿਆਰ ਕੀਤੀਆਂ। ਇਸ ਦੇ ਘੋੜਿਆਂ ਵਾਲੇ ਚਿੱਤਰਾਂ ਦੀ ਮੰਗ ਬਹੁਤ ਵੱਧ ਗਈ। ਇਸ ਪੁਸਤਕ ਦੇ ਪ੍ਰਕਾਸ਼ਿਤ ਹੋਣ ਨਾਲ ਇਹ ਸੰਸਾਰ ਭਰ ਵਿਚ ਇਕ ਮਾਹਿਰ ਚਿੱਤਰਕਾਰ ਗਿਣਿਆ ਜਾਣ ਲੱਗਾ। ਇਸ ਦੀ ਚੜ੍ਹਤ ਦੇ ਦਿਨਾਂ ਵਿਚ ਇਸ ਦੇ ਚਿੱਤਰਾਂ ਦਾ ਮੁੱਲ ਰੇਨਾਲਡਜ਼ ਦੇ ਚਿੱਤਰਾਂ ਨਾਲੋਂ ਵੀ ਵਧੇਰੇ ਪੈਂਦਾ ਸੀ। ਫੀਟਨ ਅਤੇ ਲਿਅਰ, 'ਜੈਂਟਲਮੈਨ ਹੋਲਡਿੰਗ ਹਿਜ਼ ਹਾਰਸ' ਅਤੇ 'ਹਾਰਸ ਫ਼ਰਾਈਟੰਡ ਬਾਈ ਲਾਇਨ' ਆਦਿ ਇਸ ਦੇ ਪ੍ਰਸਿੱਧ ਚਿੱਤਰ ਹਨ। ਇਸ ਨੇ ਮਿੱਟੀ ਦੇ ਭਾਂਡਿਆਂ ਉਤੇ ਵੀ ਇਨੈਮਲ ਨਾਲ ਚਿੱਤਰਕਾਰੀ ਕੀਤੀ।

ਹ. ਪੁ.— ਆੱਕ. ਕੰ. ਆ.

**ਸਟੱਬਜ਼, ਵਿਲੀਅਮ** : ਇਹ ਇੰਗਲੈਂਡ ਦਾ ਇਤਿਹਾਸ-ਕਾਰ ਅਤੇ ਆੱਕਸਫੋਰਡ ਦਾ ਬਿਸ਼ਪ ਸੀ। ਇਸ ਨੇ 1848 ਈ. ਵਿਚ ਬੀ. ਏ. ਕੀਤੀ। ਪਹਿਲਾਂ ਇਹ ਪਾਦਰੀ ਬਣਿਆ, ਫਿਰ ਲਾਇਬ੍ਰੇਰੀ-ਅਨ ਨਿਯੁਕਤ ਹੋਇਆ ਅਤੇ 1866 ਈ. ਤੋਂ 1884 ਈ. ਤਕ ਆੱਕਸਫੋਰਡ ਯੂਨੀਵਰਸਿਟੀ ਵਿਚ ਬਾਦਸ਼ਾਹ ਵੱਲੋਂ ਕਾਇਮ ਕੀਤੀ ਹੋਈ ਇਤਿਹਾਸ ਦੀ ਚੇਅਰ ਦਾ ਪ੍ਰੋਫ਼ੈਸਰ ਰਿਹਾ। ਇਸ ਦੇ ਬਹੁਤ ਸਾਰੇ ਲੈਕਚਰ ਪੁਸਤਕਾਂ ਦੇ ਰੂਪ ਵਿਚ ਛਾਪੇ ਗਏ ਜਿਨ੍ਹਾਂ ਵਿਚ 'ਸੈਵਨਟੀਨ ਲੈੱਕਚਰਜ਼ ਆਨ ਦੀ ਸੱਟਡੀ ਆਫ਼ ਮਿਡੀਵਲ ਐਂਡ ਮਾਡਰਨ ਹਿਸਟਰੀ' (1886) 'ਲੈਕਚਰਜ਼ ਆਨ ਯੂਰਪੀਅਨ ਹਿਸਟਰੀ' (1906) ਅਤੇ 'ਜਰਮਨੀ ਇਨ ਦੀ ਮਿਡਲ ਏਜਿਜ਼' (1908) ਸ਼ਾਮਲ ਹਨ।

ਸਟੱਬਜ਼ ਜਰਮਨ ਢੰਗ ਅਨੁਸਾਰ ਆੱਕਸਫੋਰਡ ਵਿਚ ਇਤਿਹਾਸ ਦਾ ਇਕ ਸਕੂਲ ਸਥਾਪਿਤ ਕਰਨਾ ਚਾਹੁੰਦਾ ਸੀ ਪਰ ਇਹ ਇਸ ਵਿਚ ਸਫਲ ਨਾ ਹੋਇਆ।

ਇਸ ਨੇ ਹੋਰ ਵੀ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ ਪਰ ਇਨ੍ਹਾਂ ਵਿਚੋਂ ਵਧੇਰੇ ਪ੍ਰਸਿੱਧ 'ਕਾਂਸਟੀਟਿਊਸ਼ਨਲ ਸਟੋਰੀ ਆਫ਼ ਇੰਗਲੈਂਡ' (1873, 1875) ਹੈ ਜੋ ਤਿੰਨ ਜਿਲਦਾਂ ਵਿਚ ਛਪੀ। ਇਸ ਦਾ ਅਨੁਵਾਦ ਫ਼ਰਾਂਸੀਸੀ ਵਿਚ 1907 ਈ. ਵਿਚ ਹੋਇਆ। ਇਹ ਇਕ ਸੁਘੜ ਸੰਪਾਦਕ ਵੀ ਸੀ। ਇਸ ਦੀ ਮੌਤ 1901 ਈ. ਵਿਚ ਹੋਈ।

ਹ. ਪੁ.— ਐਨ. ਬ੍ਰਿ. ਮਾ. 9: 623.

—ਮੁਹੰਮਦ ਕਾਸਿਮ ਸਦੀਕੀ

**ਸਟਰਜਸ, ਰਸਲ** : ਇਹ ਅਮਰੀਕਨ ਉਸਾਰੀ-ਕਲਾ ਮਾਹਿਰ ਬਾਲਟੀਮੋਰ ਕਾਊਂਟੀ ਵਿਚ ਪੈਦਾ ਹੋਇਆ। ਸੰਨ 1850 ਵਿਚ ਇਸ ਨੇ ਫ਼ਰੀ ਅਕੈਡਮੀ, ਨਿਊਯਾਰਕ ਤੋਂ ਬੀ. ਏ. ਪਾਸ ਕਰਕੇ ਲੀਓਪੋਲਡ ਇਡਲੀਟਸ ਦੀ ਉਸਾਰੀ ਕਲਾ ਸਿਖੀ। ਸੰਨ 1889-1893 ਤਕ ਨਿਊਯਾਰਕ ਦੀ ਆਰਕੀਟੈਕਚਰਲ ਲੀਗ ਦਾ ਪ੍ਰਧਾਨ ਰਹਿਣ ਤੋਂ ਬਾਅਦ 1895 ਈ. ਵਿਚ ਇਸ ਨੂੰ ਫ਼ਾਈਨ ਆਰਟਸ ਫ਼ੈਡਰੇਸ਼ਨ ਦਾ ਪਹਿਲਾ ਪ੍ਰਧਾਨ ਚੁਣਿਆ ਗਿਆ ਜਿਸ ਅਹੁਦੇ ਤੇ ਇਹ 1897 ਈ. ਤਕ ਟਿਕਿਆ ਰਿਹਾ।

ਇਸ ਨੇ ਕੋਲੰਬੀਆ ਯੂਨੀਵਰਸਿਟੀ ਆਰਟਸ ਇੰਸਟੀਚਿਊਟ ਸ਼ਿਕਾਗੋ ਵਿਚ ਕਲਾ ਸਬੰਧੀ ਲੈਕਚਰ ਦਿੱਤੇ। ਇਸ ਤੋਂ ਬਿਨਾਂ ਯੇਲ ਯੂਨੀਵਰਸਿਟੀ ਦੇ ਗਿਰਜਾਘਰ, ਨਿਊਯਾਰਕ ਫ਼ਲਾਵਰ-ਹਸਪਤਾਲ ਆਦਿ ਦੇ ਡਿਜ਼ਾਈਨ ਵੀ ਇਸ ਨੇ ਤਿਆਰ ਕੀਤੇ।

ਇਸ ਦੀਆਂ ਆਰਕੀਟੈਕਚਰ ਸਬੰਧੀ ਲਿਖੀਆਂ ਮਸ਼ਹੂਰ ਕਿਤਾਬਾਂ ਵਿਚੋਂ ਇਕ ਪੁਸਤਕ 'ਏ ਸਟੱਡੀ ਆਫ਼ ਆਰਟਿਸਟਸ ਵੇ ਆਫ਼ ਵਰਕਿੰਗ ਇਨ ਦੀ ਵੇਰੀਅਸ ਹੈਂਡੀਕ੍ਰਾਫ਼ਟਸ ਐਂਡ ਆਰਟਸ ਡਿਜ਼ਾਈਨ' 1905 ਵੀ ਹੈ।

ਹ. ਪੁ.— ਐਨ. ਬ੍ਰਿ. 21 : 486

**ਸਟਰਜਨ** : ਇਹ ਪਾਈਸੀਜ਼ ਸ਼੍ਰੇਣੀ ਕੌਂਡ੍ਰੋਸਟੀਆਈ ਵਰਗ, ਐਸੀਪੈਂਸੈਰਿਡੀ ਕੁਲ ਅਤੇ ਐਸੀਪੈਂਸਰ ਪ੍ਰਜਾਤੀ ਦੀਆਂ ਮੱਛੀਆਂ ਹਨ। ਇਹ ਮੱਛੀਆਂ ਉਨ੍ਹਾਂ ਪੁਰਾਣੀ ਕਿਸਮ ਦੀਆਂ ਮੱਛੀਆਂ ਦੀ ਸੰਤਾਨ ਹਨ, ਜੋ ਪੇਲੀਓਜ਼ੋਇਕ ਯੁੱਗ ਵਿਚ ਆਮ ਮਿਲਦੀਆਂ ਸਨ। ਇਸ ਮੱਛੀ ਦਾ ਪਿੰਜਰ ਤਾਂ ਸਾਰੇ ਦਾ ਸਾਰਾ ਕਾਰਟੀਲੇਜ ਦਾ ਬਣਿਆ ਹੁੰਦਾ ਹੈ ਪਰ ਜਬਾੜ੍ਹੇ ਦੀਆਂ ਹੱਡੀਆਂ ਕੁਝ ਸਖ਼ਤ ਹੁੰਦੀਆਂ ਹਨ।

ਇਸ ਮੱਛੀ ਦੀ ਬੂਥੀ ਨੋਕੀਲੀ ਹੁੰਦੀ ਹੈ ਜਿਸ ਦੇ ਸਿਰੇ ਉੱਤੇ ਹੇਠਲੇ ਪਾਸੇ ਨਿੱਕਾ ਜਿਹਾ ਲੰਬੂਤਰਾ ਚੂਸਣੀਦਾਰ ਮੂੰਹ ਹੁੰਦਾ ਹੈ। ਮੂੰਹ ਵਿਚ ਦੰਦ ਨਹੀਂ ਹੁੰਦੇ। ਮੂੰਹ ਦੇ ਅਗਲੇ ਪਾਸੇ ਚਾਰ ਮੁੱਛਾਂ ਜਿਹੀਆਂ ਹੁੰਦੀਆਂ ਹਨ। ਸਿਰ ਉੱਤੇ ਇਕ ਸਪਾਇਰੇਕਲ ਹੁੰਦਾ ਹੈ ਜਿਸ ਰਾਹੀਂ ਗਲਫੜਿਆਂ ਵਿਚ ਪਾਣੀ ਦਾਖ਼ਲ ਹੁੰਦਾ ਹੈ। ਮੱਛੀ ਦੀ ਪੂਛ ਦੀ ਉਪਰਲੀ ਨੋਕ ਲੰਬੀ ਤੇ ਹੇਠਲੀ ਛੋਟੀ ਹੁੰਦੀ ਹੈ ਅਰਥਾਤ ਪੂਛ ਹੈਟਰੋਸਰਕਲ ਹੁੰਦੀ ਹੈ। ਇਸ ਦੇ ਸਰੀਰ ਦਾ ਇਕ ਮੁੱਖ ਲੱਛਣ ਇਹ ਹੈ ਕਿ ਬਹੁਤ ਸਾਰੀਆਂ ਹੱਡੀਆਂ ਦੀਆਂ ਬਣੀਆਂ ਹੋਈਆਂ ਕਿੰਗਰੇਦਾਰ ਪਲੇਟਾਂ ਪਿੱਠ ਅਤੇ ਪਾਸਿਆਂ ਉੱਤੇ ਲਾਈਨਾਂ ਵਿਚ ਪਈਆਂ ਹੁੰਦੀਆਂ ਹਨ।




**(ੳ) ਅਮਰੀਕਨ ਸਟਰਜਨ (ਐਸੀਪੈਂਸਰ ਐੱਕਸੀਰਿਕਸ (ਅ) ਛੋਟੇ ਨੱਕ ਵਾਲੀ ਸਟਰਜਨ (ਐਸੀਪੈਂਸਰ ਬਰੈਵੀਰੌਸਟਰਮ)**

ਸਟਰਜਨ ਦੀ ਲੰਬਾਈ ਆਮ ਕਰਕੇ 2.5 ਤੋਂ 3.4 ਮੀ. ਤਕ ਹੁੰਦੀ ਹੈ ਅਤੇ ਰੰਗ ਭੂਰਾ ਜਿਹਾ ਹੁੰਦਾ ਹੈ। 1361 ਕਿ. ਗ੍ਰਾ. ਭਾਰ ਵਾਲੀ ਵੱਡੀ ਤੋਂ ਵੱਡੀ ਸਟਰਜਨ ਸਾਇਬੇਰੀਆ ਦੇ ਤਾਜ਼ੇ ਪਾਣੀਆਂ ਵਿਚੋਂ ਫੜੀ ਗਈ ਸੀ। ਐਸੀਪੈਂਸਰ ਟ੍ਰਾਂਸਮੌਨਟੇਨਸ ਨਾਂ ਦੀ ਇਕ ਮੱਛੀ ਕੋਲੰਬੀਆ ਦਰਿਆ ਵਿਚੋਂ ਫੜੀ ਗਈ ਸੀ ਜਿਸ ਦਾ ਭਾਰ ਲਗਭਗ 907.2 ਕਿ. ਗ੍ਰਾ. ਸੀ।

ਸਟਰਜਨ ਮੱਛੀਆਂ ਸਾਰੇ ਉੱਤਰੀ ਅਰਧ-ਗੋਲੇ ਵਿਚ ਮਿਲ-ਦੀਆਂ ਹਨ। ਅਜੋਕੀਆਂ ਸਟਰਜਨ ਮੱਛੀਆਂ ਯੂਰਪ ਅਤੇ ਏਸ਼ੀਆ ਵਿਚ ਆਮ ਮਿਲਦੀਆਂ ਹਨ।

ਸਟਰਜਨ ਦੀਆਂ ਲਗਭਗ 20 ਜਾਤੀਆਂ ਹਨ। ਇਨ੍ਹਾਂ ਵਿਚੋਂ ਕੁਝ-ਕੁ ਨਿਰੋਲ ਸਮੁੰਦਰੀ ਹਨ, ਕੁਝ ਅੰਡੇ ਦੇਣ ਲਈ ਤਾਜ਼ੇ ਪਾਣੀਆਂ

ਵਿਚ ਚਲੀਆਂ ਜਾਂਦੀਆਂ ਹਨ ਅਤੇ ਕੁਝ ਦਰਿਆਵਾਂ ਵਿਚ ਹੀ ਰਹਿੰਦੀਆਂ ਹਨ।

ਇਸ ਮੱਛੀ ਦੀ ਉਮਰ ਕਾਫ਼ੀ ਲੰਬੀ ਹੁੰਦੀ ਹੈ ਅਤੇ ਇਹ ਬਹੁਤ ਦੇਰ ਵਿਚ ਜਵਾਨ ਹੁੰਦੀ ਹੈ। ਕੁਝ ਜਾਤੀਆਂ ਤਾਂ 20 ਸਾਲ ਜਾਂ ਉਸ ਤੋਂ ਵੀ ਵੱਧ ਉਮਰ ਵਿਚ ਅੰਡੇ ਦੇਣੇ ਸ਼ੁਰੂ ਕਰਦੀਆਂ ਹਨ।

ਇਸ ਮੱਛੀ ਦੇ ਅੰਡਿਆਂ ਦੀ ਗਿਣਤੀ ਬਹੁਤ ਜ਼ਿਆਦਾ ਹੁੰਦੀ ਹੈ। ਮਦੀਨ ਮੱਛੀ ਦੇ ਇਕ ਅੰਡਕੋਸ਼ ਵਿਚ 15 ਤੋਂ 30 ਲੱਖ ਤਕ ਅੰਡੇ ਹੁੰਦੇ ਹਨ। ਇਕ ਬਾਲਗ ਮੱਛੀ ਦੇ ਅੰਡਕੋਸ਼ ਦਾ ਭਾਰ ਇਸ ਦੇ ਕੁਲ ਭਾਰ ਦਾ ਲਗਭਗ ਤੀਜਾ ਹਿੱਸਾ ਹੋ ਸਕਦਾ ਹੈ।

ਮਦੀਨ ਮੱਛੀ ਆਪਣੇ ਢਿੱਡ ਨੂੰ ਚਟਾਨਾਂ ਜਾਂ ਹੋਰ ਸਖ਼ਤ ਚੀਜ਼ਾਂ ਨਾਲ ਰਗੜ ਕੇ ਅੰਡੇ ਦਿੰਦੀ ਹੈ। ਅੰਡੇ ਕਰੜ ਬਰੜੇ ਅਤੇ ਕੁਝ ਕਲੱਤਣ ਉੱਤੇ ਹੁੰਦੇ ਹਨ। ਅੰਡੇ ਦਾ ਵਿਆਸ ਲਗਭਗ 2.9 ਮਿ. ਮੀ. ਹੁੰਦਾ ਹੈ।

ਕੱਚੇ ਅੰਡਿਆਂ ਨੂੰ ਮੱਛੀ ਦੇ ਪੇਟ ਵਿਚੋਂ ਕੱਢ ਕੇ ਅਤੇ ਲੂਣ ਮਿਰਚ ਲਾ ਕੇ ਇਕ ਕਿਸਮ ਦਾ ਅਚਾਰ (ਕੇਵੀਅਰ) ਤਿਆਰ ਕੀਤਾ ਜਾਂਦਾ ਹੈ ਜੋ ਖ਼ਾਸ ਕਰਕੇ ਕਾਲਾ ਸਾਗਰ ਦੇ ਰੂਸੀ ਮੱਛੀ ਪਾਲਣ ਕੇਂਦਰ ਤੋਂ ਪ੍ਰਾਪਤ ਹੁੰਦਾ ਹੈ। ਵੱਡੀ ਮਾਤਰਾ ਵਿਚ ਇਸ ਮੱਛੀ ਦੇ ਵਾਯੂ ਬਲੈਡਰ ਦੀਆਂ ਅੰਦਰਲੀਆਂ ਤਹਿਆਂ ਤੋਂ ਆਇਜ਼ਿਨਗਲਾਸ ਬਣਾਇਆ ਜਾਂਦਾ ਹੈ। ਇਸ ਮੱਛੀ ਦਾ ਮਾਸ ਖਾਣ ਵਿਚ ਬੜਾ ਸੁਆਦਲਾ ਹੁੰਦਾ ਹੈ।

ਹ. ਪੁ.— ਮੈਕ. ਐਨ. ਸ. ਟ. 13:207; ਵਾ. ਨਾ. ਸ. ਐਨ : 1760; ਐਨ. ਬ੍ਰਿ. 21 : 485

**ਸਟਰਜਨ ਫਾਲਜ਼** : ਪੂਰਬੀ ਆਂਟੇਰੀਓ ਰਾਜ (ਕੈਨੇਡਾ) ਦੇ ਨਿਪਸਿੰਗ ਡਿਸਟ੍ਰਿਕਟ ਦਾ ਸ਼ਹਿਰ ਹੈ ਜਿਹੜਾ ਨਿਪਸਿੰਗ ਝੀਲ ਦੇ ਉੱਤਰ ਵੱਲ ਦੇ ਮੁਹਾਣੇ ਉਤੇ ਸਟਰਜਨ ਦਰਿਆ ਦੇ ਕੰਢੇ ਤੇ ਸਥਿਤ ਹੈ। ਨਾਰਥ ਖਾੜੀ ਤੋਂ 35 ਕਿ. ਮੀ. ਪੱਛਮ ਵੱਲ ਇਸੇ ਨਾਂ ਦੇ ਆਬਸ਼ਾਰ ਹਨ ਜਿਥੇ ਸਟਰਜਨ ਅਤੇ ਕੇਵੀਆਰ ਮੱਛੀਆਂ ਬਹੁਤ ਪਾਈਆਂ ਜਾਂਦੀਆਂ ਹਨ। ਜਾਪਦਾ ਹੈ ਕਿ ਸ਼ਹਿਰ ਦਾ ਇਹ ਨਾਂ ਇਨ੍ਹਾਂ ਝਰਨਿਆਂ ਦੇ ਨਾਂ ਤੇ ਹੀ ਪਿਆ ਹੋਵੇਗਾ। 19ਵੀਂ ਸਦੀ ਵਿਚ ਇਹ ਮੱਛੀ ਫੜ੍ਹਨ ਵਾਲੇ ਕੇਂਦਰ ਤੋਂ ਹੀ ਉੱਨਤ ਹੋਇਆ ਸੀ। ਅੱਜਕੱਲ੍ਹ ਇਸ ਖੇਤਰ ਵਿਚ ਖੇਤੀਬਾੜੀ, ਲੱਕੜੀ ਚਿਰਾਈ, ਡੇਅਰੀ ਉਤਪਾਦਨ ਅਤੇ ਸ਼ਿਕਾਰ ਆਦਿ ਦੇ ਕਿੱਤੇ ਪ੍ਰਚੱਲਿਤ ਹਨ। ਸ਼ਹਿਰ ਦੇ ਨੇੜੇ ਝਰਨਿਆਂ ਵਾਲੀ ਥਾਂ ਇਕ ਸੈਰਗਾਹ ਵੀ ਹੈ। ਇਥੋਂ ਦੀਆਂ ਵਰਣਨਯੋਗ ਸੱਨਅਤਾਂ ਕਾਗਜ਼ ਬਣਾਉਣ, ਲੱਕੜੀ ਦਾ ਕੰਮ ਅਤੇ ਗਾਰਨੈੱਟ ਪੱਥਰ ਤਰਾਸ਼ਣਾ ਹੈ।

46° 22' ਉ. ਵਿਥ.; 79° 55' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:627; ਵੈ. ਜਗ. ਡਿ.

**ਸਟਰਜਨ ਬੇ** : ਸੰਯੁਕਤ ਰਾਜ ਅਮਰੀਕਾ ਦੇ ਵਿਸਕਾਨਸਨ ਰਾਜ ਵਿਚ ਡੋਰ ਕਾਂਉਟੀ ਦਾ ਸਦਰ ਮੁਕਾਮ ਹੈ ਜੋ ਡੋਰ ਪ੍ਰਾਇਦੀਪ ਦੇ ਪੱਛਮ ਵੱਲ, ਮਿਲਵਾਕੀ ਤੋਂ 208 ਕਿ. ਮੀ. ਉੱਤਰ ਵੱਲ ਗ੍ਰੀਨ ਖਾੜੀ ਦੀ ਛੋਟੀ ਖਾੜੀ ਸਟਰਜਨ ਉਤੇ ਵਾਕਿਆ ਹੈ। ਸੰਨ 1878 ਵਿਚ ਸਟਰਜਨ ਖਾੜੀ ਨੂੰ ਮਿਸ਼ੀਗਨ ਝੀਲ ਨਾਲ ਮਿਲਾਉਣ ਲਈ ਇਕ ਨਹਿਰ ਬਣਾਈ ਗਈ ਸੀ ਜਿਸ ਰਾਹੀਂ ਇਥੋਂ ਮਿਸ਼ੀਗਨ ਝੀਲ ਵੱਲ ਜਹਾਜ਼ਾਂ ਰਾਹੀਂ ਆਵਾਜਾਈ ਹੋਣ ਲਗ ਪਈ। ਇਸ ਸ਼ਹਿਰ ਦੀ ਸਥਾਪਨਾ 1850 ਈ. ਵਿਚ ਲੱਕੜੀ-ਚਿਰਾਈ ਕੇਂਦਰ ਦੇ ਤੌਰ ਤੇ ਕੀਤੀ ਗਈ ਸੀ ਅਤੇ ਪਿੱਛੋਂ 1873 ਈ. ਵਿਚ ਇਹ ਕਾਰਪੋਰੇਸ਼ਨ ਬਣ ਗਿਆ। ਇਹ ਆਲੇ ਦੁਆਲੇ ਦੇ ਚੈਰੀ ਉਗਾਉਣ ਵਾਲੇ ਖੇਤਰ ਵਿਚ ਵਾਕਿਆ ਹੋਣ ਕਾਰਨ ਚੈਰੀ ਪ੍ਰਾਸੈਸਿੰਗ ਦਾ ਵੱਡਾ ਕੇਂਦਰ ਹੈ। ਇਸ ਤੋਂ ਇਲਾਵਾ ਇਥੇ ਸਮੁੰਦਰੀ ਜਹਾਜ਼ ਬਣਾਉਣ, ਕਿਸ਼ਤੀਆਂ ਦੀ ਮੁਰੰਮਤ ਕਰਨ, ਹਲਕੀਆਂ ਇੰਜਨੀਅਰਿੰਗ ਵਸਤਾਂ ਬਣਾਉਣ ਦੀਆਂ ਉੱਨਤ ਸੱਨਅਤਾਂ ਹਨ। ਇਹ ਸ਼ਹਿਰ ਝੀਲ ਦੇ ਕੰਢੇ ਤੇ ਸਥਿਤ ਹੋਣ ਕਰਕੇ ਸੈਲਾਨੀਆਂ ਲਈ ਰਮਣੀਕ ਜਗ੍ਹਾ ਵੀ ਹੈ। ਇਸ ਸ਼ਹਿਰ ਦੇ ਨੇੜੇ ਵਿਸਕਾਨਸਨ ਯੂਨੀਵਰਸਿਟੀ ਦਾ ਖੇਤੀਬਾੜੀ ਖੋਜ ਕੇਂਦਰ ਹੈ।

44° 50' ਉ. ਵਿਥ.; 87° 23' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:627; ਕੋਲ. ਐਨ. 17:722.

**ਸੱਟਰ, ਜਾਨ ਅਗਸਟਸ** : ਇਹ ਅਮਰੀਕਾ ਦੇ ਪਹਿਲੇ ਆਬਾਦਕਾਰਾਂ ਵਿਚੋਂ ਸੀ ਜਿਸ ਦਾ ਜਨਮ ਸਵਿਸ ਘਰਾਣੇ ਵਿਚ 15 ਫ਼ਰਵਰੀ, 1803 ਨੂੰ ਕੇਂਡਰਨ ਵਿਖੇ ਹੋਇਆ। ਸੰਨ 1834 ਈ. ਵਿਚ ਇਹ ਅਮਰੀਕਾ ਆਇਆ ਅਤੇ ਇਥੋਂ ਦੇ ਮਿਜ਼ੂਰੀ ਰਾਜ ਵਿਚ ਜ਼ਮੀਨ ਖਰੀਦੀ। ਚਾਰ ਸਾਲ ਮਗਰੋਂ ਇਹ ਕੈਲਿਫੋਰਨੀਆ ਚਲਾ ਗਿਆ ਜਿਥੇ ਮੈਕਸੀਕਨ ਗਵਰਨਰ ਨੇ ਇਸ ਨੂੰ 19,830 ਹੈਕਟੇਅਰ ਜ਼ਮੀਨ ਇਸ ਸ਼ਰਤ ਤੇ ਜਗੀਰ ਦੇ ਰੂਪ ਵਿਚ ਬਖ਼ਸ਼ ਦਿੱਤੀ ਕਿ ਉਹ ਇਸ ਨੂੰ ਮੈਕਸੀਕੋ ਦੀ ਇਕ ਮਜ਼ਬੂਤ ਚੌਕੀ ਬਣਾਵੇਗਾ। ਸੱਟਰ ਮੈਕਸੀਕੋ ਦਾ ਨਾਗਰਿਕ ਬਣ ਗਿਆ ਅਤੇ ਇਸ ਨੂੰ ਰਾਇਓ ਡੇਲ ਸੈਕਰਾਮੈਂਟੋ ਦੀ ਸਰਹੱਦ ਉੱਤੇ ਨਿਆਂ ਕਮਿਸ਼ਨਰ ਤੇ ਸਰਕਾਰ ਦਾ ਪ੍ਰਤੀਨਿਧ ਥਾਪ ਦਿੱਤਾ ਗਿਆ। ਇਸ ਸਰਹੱਦ ਤੇ ਇਸ ਨੇ ਇਕ ਮਜ਼ਬੂਤ ਕਿਲੇ ਤੇ ਕਈ ਇਮਾਰਤਾਂ ਤੋਂ ਇਲਾਵਾ, ਚਮੜਾ ਰੰਗਣ ਦਾ ਇਕ ਕਾਰਖ਼ਾਨਾ, ਸ਼ਰਾਬ ਕੱਢਣ ਤੇ ਕੰਬਲ ਬਣਾਉਣ ਦੀਆਂ ਫ਼ੈਕਟਰੀਆਂ ਵੀ ਲਗਵਾਈਆਂ। ਲੁਹਾਰੇ ਕੰਮ ਦੀ ਅਤੇ ਹੋਰ ਕਈ ਪ੍ਰਕਾਰ ਦੀਆਂ ਦੁਕਾਨਾਂ ਵੀ ਬਣਾਈਆਂ। ਇਸ ਨੇ ਜ਼ਮੀਨ ਦੀ ਕਾਸ਼ਤ ਕਰਵਾਈ। ਸਥਾਨਕ ਲੋਕਾਂ ਨਾਲ ਖੱਲਾਂ ਦਾ ਵਪਾਰ ਕੀਤਾ ਤੇ ਕਈ ਕਿਸ਼ਤੀਆਂ ਮੁੱਲ ਲਈਆਂ ਜਿਨ੍ਹਾਂ ਨੂੰ ਸੈਕਰਾਮੈਂਟੋ ਦਰਿਆ ਵਿਚ ਚਲਾਇਆ। ਇਸ ਨੇ ਹੋਰ ਜ਼ਮੀਨ ਵੀ ਖ਼ਰੀਦੀ ਅਤੇ ਛੇਤੀ ਹੀ ਕਾਫ਼ੀ ਮਾਲਦਾਰ ਹੋ ਗਿਆ ਤੇ ਇਸ ਦੀ ਬਸਤੀ 'ਨਿਊ ਹਲਵੀਸ਼ੀਆ' ਅਮਰੀਕਨ ਜਹਾਜ਼ਰਾਨਾਂ, ਸ਼ਿਕਾਰੀਆਂ ਤੇ ਸੰਗਰਾਮੀਆਂ ਦਾ ਗੜ੍ਹ ਬਣ ਗਈ। ਇਸ ਦੀ ਤਾਕਤ ਤੇ ਸੁਤੰਤਰਤਾ ਨੂੰ ਅਤੇ ਅਮਰੀਕਨਾਂ ਪ੍ਰਤਿ ਮਹਿਮਾਨ-ਨਿਵਾਜ਼ੀ ਨੂੰ ਮੈਕਸੀਕੋ ਦੇ ਅਧਿਕਾਰੀ ਸਹਾਰ ਨਾ ਸਕੇ ਤੇ 1846 ਈ. ਵਿਚ ਇਕ ਬਗ਼ਾਵਤ ਹੋਈ ਪਰ ਫ਼ਰੀਮਾਂਟ ਦੀ ਅਗਵਾਈ ਹੇਠਾਂ ਅਮਰੀਕਨ ਫ਼ੌਜਾਂ ਨੇ ਕਿਲੇ ਉੱਤੇ ਕਬਜ਼ਾ ਕਰ ਲਿਆ। ਸੱਟਰ ਨੇ ਇਕ ਹੋਰ ਕਾਰਖ਼ਾਨਾ ਲਗਾਉਣਾ ਯੋਗ ਸਮਝਿਆ। ਇਸ ਕਾਰਖ਼ਾਨੇ ਦੀ ਸਥਾਪਨਾ ਵੇਲੇ ਹੀ ਕੈਲਿਫੋਰਨੀਆ ਵਿਚ ਸੋਨੇ ਦੀ ਹੋਂਦ ਦਾ ਪਤਾ ਲੱਗਾ ਤੇ ਸੋਨੇ ਦੀ ਭਾਲ ਕਰਨ ਵਾਲਿਆਂ ਨੇ ਇਸ ਦੀ ਸੰਪਤੀ ਨੂੰ ਬਰਬਾਦ ਕਰ ਦਿੱਤਾ। ਇਸ ਦਾ ਦਿਵਾਲਾ ਨਿਕਲ ਗਿਆ ਤੇ 1871 ਈ. ਤੋਂ ਲੈ ਕੇ 1880 ਈ. ਤਕ ਇਸ ਨੇ ਅਮਰੀਕਨ ਕਾਂਗਰਸ ਦੀ ਸੇਵਾ ਵਿਚ ਕਈ ਵਾਰ ਅਰਜ਼ੀਆਂ ਘੱਲੀਆਂ ਕਿ ਇਸ ਦੇ ਨੁਕਸਾਨ ਦੀ ਤਲਾਫ਼ੀ ਕੀਤੀ ਜਾਵੇ ਪਰ ਕੋਈ ਕਾਮਯਾਬੀ ਨਾ ਹੋਈ। 18 ਜੂਨ, 1880 ਨੂੰ ਵਾਸ਼ਿੰਗਟਨ ਵਿਖੇ ਤੇ ਇਸ ਦਾ ਦਿਹਾਂਤ ਹੋ ਗਿਆ।

ਹ. ਪੁ.—ਐਨ. ਬ੍ਰਿ. 21:623

—ਹਰਮੰਦਰ ਸਿੰਘ

**ਸਟਰਜਿਸ** : ਸੰਯੁਕਤ ਰਾਜ ਅਮਰੀਕਾ ਦੇ ਮਿਸ਼ੀਗਨ ਰਾਜ ਦੀ ਦੱਖਣ-ਪੱਛਮੀ ਕਾਊਂਟੀ ਸੇਂਟ ਜੋਜ਼ਫ ਵਿਚ ਇਕ ਸ਼ਹਿਰ ਅਤੇ

ਝੀਲ ਵਾਲੀ ਆਰਾਮਗਾਹ ਹੈ ਜਿਹੜੀ ਇੰਡੀਆਨਾ ਸਰਹੱਦ ਦੇ ਨੇੜੇ, ਕੈਲਾਮਾਜ਼ੂ ਤੋਂ 55 ਕਿ. ਮੀ. (34 ਮੀਲ) ਦੱਖਣ ਵੱਲ ਸਥਿਤ ਹੈ। ਇਸ ਦੇ ਆਲੇ-ਦੁਆਲੇ ਦਾ ਇਲਾਕਾ ਬਹੁਤ ਉਪਜਾਊ ਅਤੇ ਵੰਨ-ਸਵੰਨੀ ਖੇਤੀ ਵਾਲਾ ਹੈ। ਇਸ ਦੀ ਨੀਂਹ 1827 ਈ. ਵਿਚ ਰੱਖੀ ਗਈ ਸੀ ਅਤੇ 1896 ਈ. ਵਿਚ ਇਸ ਨੂੰ ਸ਼ਹਿਰ ਵਜੋਂ ਨਿਗਮਿਤ ਕੀਤਾ ਗਿਆ। ਇਹ ਸ਼ਹਿਰ ਅਜਿਹੇ ਇਲਾਕੇ ਵਿਚ ਸਥਿਤ ਹੈ ਜਿਹੜਾ ਪੋਟਾਵਟੋਮੀ ਇੰਡੀਅਨਾਂ ਦੇ ਗੜ੍ਹ ਵਜੋਂ ਪ੍ਰਸਿੱਧ ਹੁੰਦਾ ਸੀ। ਇਸ ਦੇ ਨੇੜੇ ਹੀ ਗ੍ਰੇਟ ਸਾੱਕ ਅਤੇ ਨਾੱਟਾਵਾਸੀਪ ਦਾ ਜੰਕਸ਼ਨ ਹੈ। ਇਕ ਕਮਿਸ਼ਨ ਅਤੇ ਸਿਟੀ ਮੈਨੇਜਰ ਇਸ ਸ਼ਹਿਰ ਦਾ ਪ੍ਰਬੰਧ ਚਲਾਉਂਦੇ ਹਨ। ਨਿਊਯਾਰਕ ਸੈਂਟਰਲ ਅਤੇ ਪੈਨਸਿਲਵੇਨੀਆ ਰੇਲ ਮਾਰਗ ਇਥੋਂ ਦੀ ਆਵਾਜਾਈ ਲਈ ਸਹੂਲਤਾਂ ਮੁਹੱਈਆ ਕਰਦੀਆਂ ਹਨ। ਧਾਤ ਦੀਆਂ ਨਲਕੀਆਂ ਤਿਆਰ ਕਰਨਾ ਇਥੋਂ ਦੀ ਮੁੱਖ ਸੱਨਅਤ ਹੈ। ਇਸ ਤੋਂ ਇਲਾਵਾ ਧਾਤ ਦੀਆਂ ਬਣੀਆਂ ਦਫ਼ਤਰੀ ਕੁਰਸੀਆਂ, ਖੇਡਾਂ ਅਤੇ ਖਿਡੌਣੇ, ਕਾਗਜ਼ ਦੀਆਂ ਵਿਸ਼ੇਸ਼ ਵਸਤਾਂ, ਆਟੋਮੋਬੀਲ, ਲੋਹੇ ਦੀ ਢਲਾਈ, ਦੁੱਧ ਤੋਂ ਵਸਤਾਂ ਬਣਾਉਣ ਵਾਲਾ ਸਾਮਾਨ, ਧਾਤ ਦਾ ਸਾਮਾਨ ਅਤੇ ਵਨੀਸ਼ੀਆਈ ਸਕ੍ਰੀਨਾਂ ਤਿਆਰ ਕੀਤੀਆਂ ਜਾਂਦੀਆਂ ਹਨ।

41°45′ ਉ. ਵਿਥ.; 85°25′ ਪੱ. ਲੰਬ.

ਹ. ਪੁ.—ਕੋਲ. ਐਨ. 17:772

**ਸਟਰੱਟ ਜੀਡੀਡੀਆ** : ਇਹ ਇਕ ਅੰਗਰੇਜ਼ ਉਦਯੋਗ-ਪਤੀ ਅਤੇ ਡਰਬੀ ਹੌਜ਼ਰੀਫਰੇਮ ਦੀ ਕਾਢ ਕੱਢਣ ਵਾਲਾ ਵਿਅਕਤੀ ਸੀ। ਇਸ ਦਾ ਜਨਮ 28 ਜੁਲਾਈ, 1726 ਨੂੰ ਡਰਬੀਸ਼ਿਰ ਵਿਚ ਬਲੈਕਵੈਲ ਵਿਖੇ ਹੋਇਆ। ਇਸ ਦਾ ਰੁਝਾਣ ਸ਼ੁਰੂ ਤੋਂ ਹੀ ਮਕੈਨਿਕਸ ਵੱਲ ਸੀ। ਇਸ ਨੇ ਪਹਿਲਾਂ ਮੋਟਰਾਂ ਦੀ ਵਰਕਸ਼ਾਪ ਵਿਚ ਕੰਮ ਸਿਖਿਆ ਅਤੇ ਫਿਰ ਵਿਲੀਅਮ ਵੂਲਟ ਨਾਲ ਮਿਲ ਕੇ ਇਕ ਮਸ਼ੀਨ ਤਿਆਰ ਕੀਤੀ ਜਿਸ ਨਾਲ ਹੌਜ਼ਰੀ ਦਾ ਵੱਟਦਾਰ ਮਾਲ ਤਿਆਰ ਕੀਤਾ ਜਾ ਸਕਦਾ ਸੀ। ਸੰਨ 1760 ਵਿਚ ਇਸ ਨੇ ਰੂੰ ਕੱਤਣ ਦੀ ਮਸ਼ੀਨ ਵੀ ਤਿਆਰ ਕੀਤੀ। ਆਰਕਰਾਈਟ ਅਤੇ ਸਮਆਲ ਨਾਲ ਮਿਲ ਕੇ ਇਸ ਨੇ ਰੂੰ ਦਾ ਪਹਿਲਾ ਕਾਰਖ਼ਾਨਾ ਨੋਟਿੰਘਮ ਵਿਚ ਲਗਾਇਆ ਮਗਰੋਂ ਇਸ ਨੇ ਕਰਾਮਫੋਰਡ ਅਤੇ ਬੈਲਮਰ ਵਿਖੇ ਵੀ ਕਾਰਖ਼ਾਨੇ ਲਗਾਏ।

ਇਸ ਦਾ ਦਿਹਾਂਤ 1797 ਈ. ਵਿਚ ਡਰਬੀ ਵਿਖੇ ਹੋਇਆ।

ਹ. ਪੁ.—ਐਨ. ਬ੍ਰਿ. 21:480

**ਸਟਰਟੀਵੈਂਟ, ਐਡਗਰ ਹਾਵਰਡ** : ਇਹ ਸੰਯੁਕਤ ਰਾਜ ਦਾ ਭਾਸ਼ਾ-ਵਿਗਿਆਨੀ ਅਤੇ ਭਾਸ਼ਾਵਾਂ ਦੇ ਇੰਡੋ-ਹਿੱਤੀ ਸਿੱਧਾਂਤ ਦਾ ਜਨਮਦਾਤਾ ਸੀ। ਇਸ ਸਿੱਧਾਂਤ ਅਨੁਸਾਰ ਅਨਾਤੋਲੀ-ਆਈ ਭਾਸ਼ਾਵਾਂ ਜਿਨ੍ਹਾਂ ਵਿਚ ਹਿੱਤੀ ਵੀ ਸ਼ਾਮਲ ਹੈ ਅਤੇ ਇੰਡੋ ਯੂਰਪੀਨ ਭਾਸ਼ਾਵਾਂ ਇਕੋ ਹੀ ਸੋਮੇ, ਇੰਡੋ-ਹਿੱਤੀ ਤੋਂ ਉਪਜੀਆਂ ਵੱਖ ਵੱਖ ਸ਼ਾਖਾਵਾਂ ਹਨ।

ਇਸ ਦਾ ਜਨਮ 7 ਮਾਰਚ, 1875 ਈ. ਨੂੰ ਜੈਕਸਨਵਿਲ ਵਿਖੇ ਹੋਇਆ। ਇਸ ਨੇ ਇੰਡੀਆਨਾ ਤੇ ਸ਼ਿਕਾਗੋ ਯੂਨੀਵਰਸਿਟੀਆਂ ਵਿਚ ਵਿਦਿਆ ਪ੍ਰਾਪਤ ਕੀਤੀ। ਇਸ ਮਗਰੋਂ ਇਹ ਇੰਡੀਆਨਾ ਅਤੇ ਕੋਲੰਬੀਆ ਵਿਚ ਅਤੇ 1923 ਈ. ਤੋਂ 1943 ਈ. ਤਕ ਯੇਲ ਵਿਖੇ ਪੜ੍ਹਾਉਂਦਾ ਰਿਹਾ।

'ਦੀ ਇੰਡੋ-ਹਿੱਤੀ ਲੈਰਿੰਜੀਅਲਜ਼' ਅਤੇ 'ਪ੍ਰੋਨੱਨਸੀਏਸ਼ਨ ਆਫ਼ ਗ੍ਰੀਕ ਐਂਡ ਲੈਟਿਨ' ਇਸ ਦੀਆਂ ਦੋ ਮਸ਼ਹੂਰ ਪੁਸਤਕਾਂ ਹਨ।

ਇਸ ਦੀ ਮੌਤ ਪਹਿਲੀ ਜੁਲਾਈ 1952 ਈ. ਨੂੰ ਬਰੈਨਫੋਰਡ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 21; 487

**ਸਟੱਰਡੀ ਸਰ (ਫ੍ਰੈਡਰਿਕ ਚਾਰਲਸ) ਡਵਟਨ** : ਇਸ ਅੰਗਰੇਜ਼ ਜਲ-ਸੈਨਾ ਦੇ ਕਮਾਂਡਰ ਦਾ ਜਨਮ 9 ਜੂਨ, 1859 ਨੂੰ ਚਾਰਲਟਨ ਕੈਂਟ ਵਿਖੇ ਹੋਇਆ। ਸੰਨ 1871 ਵਿਚ ਇਹ ਸਮੁੰਦਰੀ ਫ਼ੌਜ ਵਿਚ ਭਰਤੀ ਹੋ ਗਿਆ। ਸੰਨ 1882 ਵਿਚ ਮਿਸਰ ਵਿਚ ਅਤੇ 1899 ਈ. ਵਿਚ ਸਮੋਆ ਵਿਚ ਇਹ ਐਂਗਲੋ-ਅਮਰੀਕਨ ਫ਼ੌਜਾਂ ਦਾ ਕਮਾਂਡਰ ਸੀ। ਇਹ ਨਵੰਬਰ, 1914 ਵਿਚ ਪਹਿਲੇ ਸੰਸਾਰ ਯੁੱਧ ਵਿਚ ਚੀਫ਼ ਆਫ਼ ਦੀ ਵਾਰ ਸਟਾਫ਼ ਨਿਯੁਕਤ ਹੋਇਆ। ਇਸੇ ਸਾਲ ਇਸ ਨੇ 8 ਦਸੰਬਰ ਨੂੰ ਸ਼ਾਂਤ ਮਹਾਂਸਾਗਰ ਤੇ ਦੱਖਣੀ ਅੰਧ ਮਹਾਂਸਾਗਰ ਦੀਆਂ ਫ਼ੌਜਾਂ ਦੇ ਕਮਾਂਡਰ ਦੀ ਹੈਸੀਅਤ ਵਿਚ ਫ਼ਾਕਲੈਂਡ ਟਾਪੂਆਂ ਦੇ ਨੇੜੇ ਜਰਮਨ ਫ਼ੌਜਾਂ ਨੂੰ ਹਾਰ ਦਿੱਤੀ ਅਤੇ ਜਟਲੈਂਡ ਦੀ ਲੜਾਈ ਵਿਚ ਇਹ ਚੌਥੇ ਜੰਗੀ ਸੁਕੈਡਰਨ ਦਾ ਕਮਾਂਡਰ ਸੀ।

ਇਸ ਨੂੰ 1913 ਈ. ਵਿਚ ਕੇ. ਸੀ. ਬੀ ਅਤੇ 1916 ਵਿਚ ਕੇ. ਸੀ. ਐਮ. ਜੀ. ਦਾ ਖਿਤਾਬ ਮਿਲਿਆ। ਸੰਨ 1916 ਵਿਚ ਇਸ ਨੂੰ ਬੈਰਨ ਬਣਾਇਆ ਗਿਆ। ਸੰਨ 1918 ਤੋਂ 1921 ਤਕ ਨੋਰ ਵਿਚ ਕਮਾਂਡਰ-ਇਨ-ਚੀਫ਼ ਰਿਹਾ। ਇਸ ਦੀ ਮੌਤ 7 ਮਈ, 1925 ਨੂੰ ਹੋਈ।

ਹ. ਪੁ.—ਐਨ. ਬ੍ਰਿ. 21:485; ਨਿ.ਕ.ਯੂ.ਬਾ.

**ਸਟਰਨ ਆਟੋ** : ਸਟਰਨ ਸਿੱਧਾਂਤਕ ਭੌਤਿਕ-ਵਿਗਿਆਨ ਦਾ ਮਾਹਿਰ ਅਤੇ ਨੋਬਲ ਪੁਰਸਕਾਰ ਜੇਤੂ ਸੀ। ਇਸ ਦਾ ਜਨਮ 17 ਫਰਵਰੀ, 1888 ਨੂੰ ਸੋਰਾਓ, ਅਪਰ ਸਿਲੀਸ਼ਿਆ ਵਿਖੇ ਹੋਇਆ। ਸੰਨ 1912 ਵਿਚ ਇਸ ਨੇ ਭੌਤਿਕ ਰਸਾਇਣ-ਵਿਗਿਆਨ ਵਿਚ ਡਾਕਟਰ ਆਫ਼ ਫ਼ਿਲਾਸਫ਼ੀ ਦੀ ਡਿਗਰੀ ਬਰੇਸਲਾ ਯੂਨੀਵਰਸਿਟੀ ਤੋਂ ਪ੍ਰਾਪਤ ਕੀਤੀ। ਇਸ ਨੇ ਐਲਬਰਟ ਆਈਨਸਟਾਈਨ ਨਾਲ ਪਰਾਗ ਅਤੇ ਜ਼ਿਊਰਿਕ ਯੂਨੀਵਰਸਿਟੀਆਂ ਵਿਚ ਕੰਮ ਕੀਤਾ। ਜ਼ਿਊਰਿਕ ਵਿਚ ਇਸ ਨੂੰ ਭੌਤਿਕ ਰਸਾਇਣ-ਵਿਗਿਆਨ ਵਿਚ ਵੀਨੀਆ ਲਿਜੈਂਡਾਈ ਦਾ ਖ਼ਿਤਾਬ ਮਿਲਿਆ। ਸੰਨ 1914 ਦੇ ਸ਼ੁਰੂ ਵਿਚ ਇਹ ਸਟਰਨ ਫਰੈਂਕਫਰਟ ਯੂਨੀਵਰਸਿਟੀ ਵਿਚ ਜਾ ਲੱਗਾ, ਜਿਥੇ ਇਹ 1921 ਈ. ਤਕ ਰਿਹਾ। ਇਸ ਦੌਰਾਨ ਇਸ ਨੇ ਪਹਿਲੇ ਸੰਸਾਰ ਯੁੱਧ ਦੇ ਦੌਰਾਨ ਕੁਝ ਸਮੇਂ ਲਈ ਫ਼ੌਜ ਵਿਚ ਨੌਕਰੀ ਵੀ ਕੀਤੀ।



ਸਟਰਨ, ਆਟੋ

ਕੁਝ ਦੇਰ ਲਈ ਇਹ ਰੋਸਤੋਕ ਯੂਨੀਵਰਸਿਟੀ ਵਿਚ ਸਿੱਧਾਂਤਕ ਭੌਤਿਕ-ਵਿਗਿਆਨ ਦਾ ਪ੍ਰੋਫ਼ੈਸਰ ਰਿਹਾ। ਸੰਨ 1923 ਵਿਚ ਇਸ ਨੂੰ ਹੈਮਬਰਗ ਯੂਨੀਵਰਸਿਟੀ ਵਿਚ ਭੌਤਿਕ-ਰਸਾਇਣ ਵਿਗਿਆਨ ਦੀ ਚੇਅਰ ਦਾ ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ। ਸੰਨ 1945 ਵਿਚ ਇਹ ਬਰਕਲੇ, ਕੈਲਿਫੋਰਨੀਆ ਤੋਂ ਇਮਿਰੇਤ ਪ੍ਰੋਫ਼ੈਸਰ ਦੇ ਤੌਰ ਤੇ ਰਿਟਾਇਰ ਹੋਇਆ।

ਉਸ ਦੀ ਸਭ ਤੋਂ ਉੱਘੀ ਖੋਜ ਅੰਕੜਈ ਤਾਪ-ਗਤੀ ਵਿਗਿਆਨ ਨਾਲ ਸਬੰਧਤ ਸੀ। ਸੰਨ 1919 ਮਗਰੋਂ ਉਸ ਦੀਆਂ ਖੋਜਾਂ ਪ੍ਰਯੋਗਾਤਮਕ ਸਨ। ਉਸ ਨੇ ਕਿਰਣ-ਪੁੰਜ ਵਿਧੀ ਦੀ ਖੋਜ ਕੀਤੀ, ਜਿਸ ਤੋਂ ਪਰਮਾਣੂ, ਅਣੂ ਅਤੇ ਨਿਊਕਲੀਅਸ ਦੇ ਗੁਣਾਂ ਦੀ ਖੋਜ ਵਿਚ ਬਹੁਤ ਸਹਾਇਤਾ ਮਿਲੀ। ਉਸ ਦੇ ਕੁਝ ਸ਼ਾਨਦਾਰ ਤਜਰਬੇ ਫਿਜ਼ੀਕਲ ਥਿਊਰੀ ਦੇ ਔਖੇ ਸਵਾਲਾਂ ਨੂੰ ਹੱਲ ਕਰਦੇ ਸਨ। ਇਨ੍ਹਾਂ ਕਰਕੇ ਉਹ ਦੁਨੀਆ ਭਰ ਵਿਚ ਪ੍ਰਸਿੱਧ ਹੋ ਗਿਆ।

ਸਟਰਨ ਨੂੰ 1943 ਈ. ਵਿਚ ਭੌਤਿਕ-ਵਿਗਿਆਨ ਲਈ ਨੋਬਲ ਪੁਰਸਕਾਰ ਦਿੱਤਾ ਗਿਆ। ਇਹ ਇਨਾਮ ਉਸ ਨੂੰ ਪ੍ਰੋਟਾੱਨ ਦੇ ਚੁੰਬਕੀ-ਮੋਮੈਂਟ ਦੇ ਮਾਪਣ ਲਈ ਮਿਲਿਆ।

ਹ. ਪੁ.—ਐਨ. ਬ੍ਰਿ. 21:398

**ਸਟਰਨਬਰਗ, ਲੀਵ ਯਾਕੋਵਲੀਵਿਚ** : ਇਹ ਇਕ ਰੂਸੀ ਨਸਲ-ਵਿਗਿਆਨੀ ਸੀ ਜਿਸ ਨੂੰ ਸਖਾਲੀਨ ਟਾਪੂ ਅਤੇ ਸਾਇਬੇਰੀਆ ਦੇ ਵਸਨੀਕ ਗਿਲਯਾਕ ਲੋਕਾਂ ਸਬੰਧੀ ਖੋਜ ਕਰਨ ਲਈ ਪ੍ਰਸਿੱਧੀ ਹਾਸਲ ਹੋਈ।

ਇਸ ਦਾ ਜਨਮ ਜ਼ੀਟੋਮੀਰ, ਯੂਕਰੇਨ ਵਿਖੇ 3 ਮਈ, 1861 ਈ. ਨੂੰ ਹੋਇਆ। ਇਸ ਨੇ ਸੇਂਟ ਪੀਟਰਜ਼ਬਰਗ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਕਰਨ ਉਪਰੰਤ ਵਕਾਲਤ ਪਾਸ ਕੀਤੀ। ਇਸ ਨੂੰ ਜਨਤਾ ਪਾਰਟੀ ਵਿਚ ਹਿੱਸਾ ਲੈਣ ਕਾਰਨ, ਸਖਾਲੀਨ ਟਾਪੂ ਵਿਚ ਦੇਸ਼ ਨਿਕਾਲਾ ਦੇ ਦਿੱਤਾ ਗਿਆ ਜਿੱਥੇ ਇਸ ਨੇ ਉਥੋਂ ਦੇ ਗਿਲਯਾਕ ਅਤੇ ਓਰੋਕੀ ਲੋਕਾਂ ਬਾਰੇ ਖੋਜ ਕੀਤੀ। ਵਾਪਸ ਆਉਣ ਤੇ ਇਸ ਨੇ ਨਸਲ-ਵਿਗਿਆਨ ਦਾ ਅਧਿਐਨ ਕੀਤਾ ਅਤੇ ਐਨੂ ਅਤੇ ਟੁੰਗਸ ਲੋਕਾਂ ਬਾਰੇ ਵੀ ਖੋਜ ਕੀਤੀ। ਸੰਨ 1917 ਦੇ ਇਨਕਲਾਬ ਤੋਂ ਬਾਅਦ ਇਹ ਲੈਨਿਨਗਰਾਡ ਯੂਨੀਵਰਸਿਟੀ ਵਿਚ ਨਸਲ-ਵਿਗਿਆਨ ਦਾ ਪ੍ਰੋਫ਼ੈਸਰ ਵੀ ਰਿਹਾ।

ਇਸ ਦੀ ਮੌਤ ਲੈਨਿਨਗਰਾਡ ਦੇ ਨੇੜੇ ਡਡੱਰਗਾਫ਼ ਵਿਖੇ 14 ਅਗਸਤ, 1927 ਈ. ਨੂੰ ਹੋਈ।

ਹ. ਪੁ.—ਐਨ. ਬ੍ਰਿ. 21

**ਸਟਰਨ, ਲਾਰੈਂਸ** : ਇਸ ਅੰਗਰੇਜ਼ ਲੇਖਕ ਦਾ ਜਨਮ 1713 ਈ. ਵਿਚ ਆਇਰਲੈਂਡ ਦੇ ਨਗਰ ਕਲਾਨਮੇਲ ਵਿਖੇ ਇਕ ਫ਼ੌਜੀ ਅਫ਼ਸਰ ਰੋਜਰ ਸਟਰਨ ਦੇ ਘਰ ਹੋਇਆ। ਇਸ ਨੇ ਜੀਸਸ ਕਾਲਜ, ਕੈਂਬਰਿਜ ਤੋਂ 1736 ਈ. ਵਿਚ ਬੀ. ਏ. ਪਾਸ ਕੀਤੀ ਤੇ ਸੱਟਨ ਵਿਖੇ ਪਾਦਰੀ ਲਗ ਗਿਆ।

ਸੰਨ 1759 ਵਿਚ ਇਸ ਦੀ ਪਹਿਲੀ ਮਹਾਨ ਰਚਨਾ 'ਟ੍ਰਿਸਟ੍ਰੈਮ ਸ਼ੈਂਡੀ' ਦੇ ਪਹਿਲੇ ਦੋ ਭਾਗ ਪ੍ਰਕਾਸ਼ਿਤ ਹੋਏ ਜਿਸ ਨਾਲ ਇਹ ਝਟ ਪਟ ਹੀ ਮਸ਼ਹੂਰ ਹੋ ਗਿਆ। ਸੰਨ 1765 ਵਿਚ ਇਹ ਇੰਗਲੈਂਡ ਛੱਡ ਕੇ ਇਟਲੀ ਚਲਾ ਗਿਆ। ਇਸ ਦੀ ਉਪਰੋਕਤ ਪੁਸਤਕ ਦਾ ਨੌਵਾਂ ਤੇ ਅੰਤਿਮ ਭਾਗ 1767 ਈ. ਵਿਚ ਪ੍ਰਕਾਸ਼ਿਤ ਹੋਇਆ।

ਇਨ੍ਹਾਂ ਪੁਸਤਕਾਂ ਦਾ ਇਕ ਨਾਇਕ 'ਚਾਚਾ ਟੋਬੀ' ਅੰਗਰੇਜ਼ੀ ਸਾਹਿਤ ਦਾ ਇਕ ਅਮਰ ਪਾਤਰ ਬਣ ਗਿਆ ਹੈ। ਇਸ ਦੀਆਂ ਇਹ ਸਭ ਪੁਸਤਕਾਂ ਹਾਸ ਰਸ ਦੇ ਸ਼ਾਹਕਾਰ ਹਨ।

ਇਸ ਦੀ ਰਚਨਾ 'ਸਰਮਨਜ਼ ਆਫ਼ ਮਿਸਟਰ ਯਾਰਿਕ' ਬੜੀ ਹਸਾਉਣੀ ਹੈ। ਇਹ ਚਿੱਠੀਆਂ ਦੇ ਰੂਪ ਵਿਚ ਹੈ ਜੋ ਇਸ ਨੇ ਆਪਣੀ ਪੁੱਤਰੀ ਨੂੰ ਲਿਖੀਆਂ ਸਨ। ਇਸ ਦੀ ਅੰਤਿਮ ਰਚਨਾ 'ਏ ਸੈਂਟੀਮੈਂਟਲ ਜਰਨੀ ਥ੍ਰੂ ਫ਼ਰਾਂਸ ਐਂਡ ਇਟਲੀ' ਸੀ। ਸੰਨ 1768 ਈ. ਵਿਚ ਇਸ ਦੀ ਮੌਤ ਹੋ ਗਈ।

—ਸੰਤ ਸਿੰਘ ਸੇਖੋਂ

**ਸਟਰਲਿੰਗ (ਸਕਾਟਲੈਂਡ)** : ਇਹ ਸਕਾਟਲੈਂਡ ਦੇ ਕੇਂਦਰੀ ਖੇਤਰ ਦਾ ਇਕ ਡਿਸਟ੍ਰਿਕਟ ਹੈ ਜੋ 1975 ਈ. ਦੇ ਪੁਨਰਗਠਨ ਸਮੇਂ ਹੋਂਦ ਵਿਚ ਆਇਆ। ਇਸ ਵਿਚ ਬਹੁਤਾ ਹਿੱਸਾ ਸਾਬਕਾ ਸਟਰ-ਲਿੰਗਸ਼ਿਰ ਕਾਊਂਟੀ ਦਾ ਅਤੇ ਕੁੱਝ ਹਿੱਸਾ ਪਰਥ ਕਾਊਂਟੀ ਦਾ ਸ਼ਾਮਲ ਹੈ। ਡਿਸਟ੍ਰਿਕਟ ਦਾ ਕੁੱਲ ਖੇਤਰਫਲ 2,173 ਵ. ਕਿ. ਮੀ. (839 ਵ. ਮੀਲ) ਅਤੇ ਆਬਾਦੀ ਅੰਦਾਜ਼ਨ 84,700 (1999) ਹੈ। ਇਸ ਦੇ ਪੱਛਮ ਵਿਚ ਲੋਮਾਂਡ ਝੀਲ ਇਸ ਦੀ ਸਰਹੱਦ ਬਣਾਉਂਦੀ ਹੈ ਅਤੇ ਹਾਈਲੈਂਡ ਬਾਂਡਰੀ ਫਾਲਟ (ਦਰਾੜ ਘਾਟੀ) ਇਸ ਨੂੰ ਦੋਫਾੜ ਕਰਦੀ ਹੈ ਜਿਸ ਦੇ ਉੱਤਰ ਵਿਚ ਉੱਚ ਭੂਮੀ ਅਤੇ ਪੱਛਮ ਵਿਚ ਨਿਵਾਣ ਹੈ। ਪੱਛਮੀ ਹਿੱਸੇ ਵਿਚ 300 ਮੀ. ਦੀ ਉੱਚਾਈ ਅਤੇ ਸਿੱਧੀ ਢਲਾਣ ਵਾਲੀਆਂ ਲੈਨੱਅਕਸ ਜਵਾਲਾਮੁਖੀ ਪਹਾੜੀਆਂ ਹਨ। ਮੈਦਾਨਾਂ ਦੇ ਸਿਰਿਆਂ ਤੇ ਸੰਘਣੇ ਗਲੇਸ਼ੀਅਰਾਂ ਦੇ ਭੰਡਾਰ ਅਤੇ ਫੋਰਥ ਦਰਿਆ ਦੇ ਨਾਲ ਨਾਲ ਉੱਚੇ ਉਠਵੇਂ ਰੇਤੀਲੇ ਮੈਦਾਨ ਹਨ। ਇਥੇ ਵਰਖਾ ਦੀ ਸਾਲਾਨਾ ਔਸਤ 2500 ਮਿ. ਮੀ. ਹੈ ਜੋ ਉੱਤਰ-ਪੱਛਮੀ ਪਹਾੜੀ ਖੇਤਰ ਵਿਚ ਫੋਰਥ ਦਰਿਆ ਦੇ ਨਾਲ ਨਾਲ 75 ਮਿ. ਮੀ. ਰਹਿ ਜਾਂਦੀ ਹੈ।

ਇਥੇ ਗਊਆਂ ਪਾਲਣ, ਡੇਰੀ ਉਦਯੋਗ, ਖਾਣਾਂ ਵਿਚੋਂ ਕੋਲਾ ਕੱਢਣ, ਤੇਲ ਸਾਫ਼ ਕਰਨ ਦੇ ਉਦਯੋਗ ਦੇ ਨਾਲ ਨਾਲ ਪਲਾਸਟਿਕ ਅਤੇ ਰਸਾਇਣਕ ਪਦਾਰਥ ਵੀ ਤਿਆਰ ਕੀਤੇ ਜਾਂਦੇ ਹਨ। ਸਟਰਲਿੰਗ ਸ਼ਹਿਰ ਡਿਸਟ੍ਰਿਕਟ ਦਾ ਸਦਰ ਮੁਕਾਮ ਹੈ।

ਹ. ਪੁ.—ਐਨ. ਬ੍ਰਿ. ਮਾ. 11:274

**ਸਟਰਲਿੰਗ (ਸਕਾਟਲੈਂਡ)** : ਇਹ ਸਕਾਟਲੈਂਡ ਦੀ ਸਟਰਲਿੰਗਸ਼ਿਰ ਕਾਊਂਟੀ ਦਾ ਸਦਰ ਮੁਕਾਮ ਹੈ ਜੋ ਦਰਿਆ ਫੋਰਥ ਦੇ ਕੰਢੇ ਉਤੇ ਸਥਿਤ ਹੈ। ਪਹਿਲਾਂ ਪਹਿਲ ਰੋਮਨਾਂ ਨੇ ਇਥੇ ਇਕ ਕਿਲਾ ਬਣਾਇਆ ਜਿਸ ਦਾ ਹੁਣ ਕੋਈ ਵੀ ਨਿਸ਼ਾਨ ਬਾਕੀ ਨਹੀ ਹੈ। ਇਸ ਤੋਂ ਪਿੱਛੋਂ ਇਕ ਹੋਰ ਨਵਾਂ ਕਿਲਾ ਬਣਾਇਆ ਗਿਆ ਜੋ ਪੁਰਾਣੇ ਸ਼ਹਿਰ ਦੇ ਨਾਲ ਇਕ ਛੋਟੀ ਪਹਾੜੀ ਉੱਤੇ ਸਥਿਤ ਹੈ। ਇਹ ਚਾਰ ਸੌ ਸਾਲ ਤੋਂ ਵੱਧ ਸਕਾਟਲੈਂਡ ਦੇ ਬਾਦਸ਼ਾਹਾਂ ਦਾ ਨਿਵਾਸ-ਸਥਾਨ ਅਤੇ ਰਾਜਧਾਨੀ ਰਿਹਾ। ਇਸੇ ਸ਼ਹਿਰ ਦੇ ਗਿਰਜੇ ਵਿਚ ਮੇਰੀ (ਕੁਈਨ ਆਫ਼ ਸਕਾਟਸ) ਅਤੇ ਉਸ ਦੇ ਲੜਕੇ ਜਾਰਜ ਛੇਵੇਂ ਦੀ ਤਾਜਪੋਸ਼ੀ ਹੋਈ ਸੀ। ਆਧੁਨਿਕ ਸ਼ਹਿਰ ਦੀ ਨੀਂਹ ਪੱਧਰੀ ਥਾਂ ਉੱਤੇ ਰੱਖੀ ਗਈ। ਸੰਨ 1967 ਵਿਚ ਇਥੇ ਯੂਨੀਵਰਸਿਟੀ ਦੀ ਸਥਾਪਨਾ ਕੀਤੀ ਗਈ।

56° 7′: ਉ. ਵਿਥ.; 3°57′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 274

**ਸਟਰਲਿੰਗ (ਸਯੁਕਤ ਰਾਜ)** : ਸਯੁਕਤ ਰਾਜ ਅਮ-ਰੀਕਾ ਵਿਚ ਉੱਤਰ-ਪੂਰਬੀ ਕਾਲੋਰਾਡੋ ਦੀ ਲੋਗਾਨ ਕਾਉਂਟੀ ਦਾ ਸਦਰ ਮੁਕਾਮ ਹੈ ਜੋ ਸਾਊਥ ਪਲੈਟ ਦਰਿਆ ਦੇ ਕੰਡੇ ਉਤੇ ਸਥਿਤ ਹੈ। ਸੰਨ 1884 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿੱਤਾ ਗਿਆ। ਸੰਨ 1950 ਵਿਚ ਬਹੁਤ ਸਾਰਾ ਤੇਲ ਮਿਲਣ ਕਾਰਨ ਇਹ ਕਈ ਤੇਲ ਕੰਪਨੀਆਂ ਦਾ ਕੇਂਦਰ ਬਣ ਗਿਆ।

40°37′ ਉ. ਵਿਥ.; 103°13′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:561

**ਸਟਰਲਿੰਗ** : ਪਹਿਲਾਂ ਪਹਿਲਾਂ ਸਟਰਲਿੰਗ ਸ਼ਬਦ ਕੇਵਲ ਬਰਤਾਨਵੀ ਸਿੱਕੇ ਦੇ ਮਿਆਰੀ ਵਜ਼ਨ ਜਾਂ ਕੁਆਲਟੀ ਨੂੰ ਹੀ ਦਰਸਾਉਂਦਾ ਸੀ। ਅਜੋਕੇ ਸਮੇਂ ਵਿਚ ਇਸ ਸ਼ਬਦ ਤੋਂ ਭਾਵ ਚਾਂਦੀ ਜਾਂ ਸੋਨੇ ਦੀ ਸ਼ੁੱਧਤਾ ਦੇ ਮਿਆਰ ਤੋਂ ਲਿਆ ਜਾਂਦਾ ਹੈ। ਇਸ ਸ਼ਬਦ ਦੇ ਨਿਕਾਸ ਬਾਰੇ ਕਈ ਸਿਧਾਂਤ ਹਨ। ਇਕ ਸਿਧਾਂਤ ਅਨੁਸਾਰ ਇਹ ਸ਼ਬਦ ਐਸਟਰ-ਲਿੰਗਜ਼ ਜਰਮਨੀ ਦੇ ਸਿੱਕੇਬਾਜ਼ ਦਾ ਨਾਂ ਤੋਂ ਲਿਆ ਗਿਆ ਹੈ। ਇਨ੍ਹਾਂ ਸਿੱਕੇਬਾਜ਼ਾਂ ਨੂੰ ਹੈਨਰੀ ਦੂਜੇ (1154-89) ਦੇ ਰਾਜ ਸਮੇਂ ਇੰਗਲੈਂਡ ਵਿਚ ਸਿੱਕਾ-ਢਲਾਈ ਦੀ ਕੁਆਲਟੀ ਵਿਚ ਸ਼ੁੱਧਤਾ ਲਿਆਉਣ ਲਈ ਲਿਆਂਦਾ ਗਿਆ। ਇਕ ਹੋਰ ਤਰੱਕੀਸ਼ੀਲ ਵਿਚਾਰ ਅਨੁਸਾਰ ਇਹ ਸ਼ਬਦ ਪੁਰਾਣੇ ਅੰਗਰੇਜ਼ੀ ਸ਼ਬਦ 'ਸਟੀਓਰਲਿੰਗ' (ਤਾਰੇ ਵਾਲਾ ਸਿੱਕਾ) ਤੋਂ ਨਿਕਲਿਆ ਹੈ ਕਿਉਂਕਿ ਨਾਰਮਨ ਪੈਨੀਆਂ ਉਤੇ ਕਈ ਨਿੱਕੇ ਨਿੱਕੇ ਤਾਰੇ ਬਣੇ ਹੋਏ ਨਜ਼ਰ ਆਏ ਹਨ।

ਸੰਨ 1544 ਤੋਂ ਬਾਅਦ ਬਰਤਾਨਵੀ ਚਾਂਦੀ ਉਤੇ ਸਟਰਲਿੰਗ ਕੁਆਲਟੀ ਦਾ ਸੰਕੇਤ ਕੀਤਾ ਗਿਆ। ਇਸ ਉਤੇ ਇਕ ਤੁਰ ਰਹੇ ਸ਼ੇਰ ਦੀ ਤਸਵੀਰ ਵਿਖਾਈ ਗਈ ਹੈ ਜੋ ਸਿੱਧੇ ਹੱਥ ਵੱਲ ਵੇਖ ਰਿਹਾ ਹੈ। ਇਹ 92.5 ਪ੍ਰਤੀਸ਼ਤ ਸ਼ੁੱਧ ਹੁੰਦਾ ਹੈ।

ਹ. ਪੁ.–ਐਨ. ਬ੍ਰਿ. ਮਾ. 9:56

**ਸਟੱਰਲਿੰਗ ਸੰਖਿਆਵਾਂ** : ਜੇਮਜ਼ ਸਟੱਰਲਿੰਗ ਨੇ ਆਪਣੀ ਪੁਸਤਕ ਮੈਥੋਡਸ ਡਿਫ਼ਰੈਂਸ਼ੀਏਲਿਸ ਵਿਚ ਵਿਸ਼ਲੇਸ਼ਣ ਵਿਚ ਦੋ ਤਰ੍ਹਾਂ ਦੀਆਂ ਸੰਖਿਆਵਾਂ ਦੇ ਸੈੱਟ ਸ਼ਾਮਲ ਕੀਤੇ, ਜਿਨ੍ਹਾਂ ਦੇ ਗੁਣਾਂ ਨੇ ਸਾਰੇ ਹਿਸਾਬਦਾਨਾਂ ਦੇ ਧਿਆਨ ਨੂੰ ਆਪਣੇ ਵਲ ਕੇਂਦਰਿਤ ਕੀਤਾ। ਇਸ ਤਰ੍ਹਾਂ ਜੇਮਜ਼ ਸਟੱਰਲਿੰਗ ਦੇ ਨਾਂ ਤੇ ਇਨ੍ਹਾਂ ਸੰਖਿਆਵਾਂ ਦਾ ਨਾਂ ਪਹਿਲੀ ਅਤੇ ਦੂਜੀ ਕਿਸਮ ਦੀਆਂ ਸਟੱਰਲਿੰਗ ਸੰਖਿਆਵਾਂ ਰਖਿਆ ਗਿਆ।

ਇਨ੍ਹਾਂ ਦੀਆਂ ਪਰਿਭਾਸ਼ਾਵਾਂ ਹੇਠ ਲਿਖੇ ਅਨੁਸਾਰ ਦਿੱਤੀਆਂ ਜਾਂਦੀਆਂ ਹਨ।

(ੳ) x ਦੀ ਵਧਦੀ ਘਾਤ ਵਿਚ

$$(1 + x)(1 + 2x)(1 + 3x).......(1+nx) = 1 + nS_1x + nS_2x^2 + nS_3x^3+.............$$

ਦੇ ਪਸਾਰ ਵਿਚ ਗੁਣਾਂਕਾਂ ਨੂੰ n ਦਰਜੇ ਦੀਆਂ ਪਹਿਲੀ ਕਿਸਮ ਦੀਆਂ ਸਟੱਰਲਿੰਗ ਸੰਖਿਆਵਾਂ ਆਖਿਆ ਜਾਂਦਾ ਹੈ।

(ਅ) x ਦੀ ਵਧਦੀ ਘਾਤ ਵਿਚ

$$\{(1+x)(1+2x)(1+3x)..........(1+nx)\}^{-1} = 1 - nT_1x + nT_2x^2 - nT_3x^3+........$$

ਦੇ ਪਸਾਰ ਵਿਚ ਗੁਣਾਂਕਾ ਨੂੰ n ਦਰਜੇ ਦੀਆਂ ਦੂਜੀ ਕਿਸਮ ਦੀਆਂ ਸਟੱਰਲਿੰਗ ਸੰਖਿਆਵਾਂ ਆਖਿਆ ਜਾਂਦਾ ਹੈ।

ਇਨ੍ਹਾਂ ਪਰਿਭਾਸ਼ਾਵਾਂ ਅਨੁਸਾਰ :—

(1) n ਦਰਜੇ ਦੀ ਪਹਿਲੀ ਕਿਸਮ ਦੀ p–ਵੀਂ ਸਟੱਰਲਿੰਗ ਸੰਖਿਆ ਪਹਿਲੇ n ਪੂਰਨ-ਅੰਕਾਂ ਵਿਚੋਂ ਬਿਨ੍ਹਾਂ ਦੁਹਰਾਏ ਗਏ p ਅੰਕਾਂ ਦੇ ਵੱਖ-ਵੱਖ ਸਮੂਹਾਂ ਦੇ ਗੁਣਨਫਲਾਂ ਦੇ ਜੋੜ ਦੇ ਸਮਾਨ ਹੈ।

(2) n ਦਰਜੇ ਦੀ ਦੂਜੀ ਕਿਸਮ ਦੀ p–ਵੀਂ ਸਟੱਰਲਿੰਗ ਸੰਖਿਆ ਪਹਿਲੇ ਪੂਰਨ-ਅੰਕਾਂ ਵਿਚੋਂ p ਅੰਕਾਂ ਦੇ ਵੱਖ-ਵੱਖ ਸਮੂਹਾਂ ਦੇ ਗੁਣਨਫਲਾਂ ਦੇ ਜੋੜ ਦੇ ਸਮਾਨ ਹੈ, ਇਹ ਅੰਕ ਦੁਹਰਾਏ ਵੀ ਜਾ ਸਕਦੇ ਹਨ।

ਸਟੱਰਲਿੰਗ ਨੇ $x^n$ ਨੂੰ ਕ੍ਰਮ-ਗਣਿਤ (factorial) ਦੀ ਲੜੀ ਵਿਚ ਵਰਣਨ ਕਰਨ ਲਈ ਇਨ੍ਹਾਂ ਸੰਖਿਆਵਾਂ ਦੀ ਵਰਤੋਂ ਕੀਤੀ :—

$$x^2 = x(x-1) + x$$

$$x^3 = x(x-1)(x-2) + 3x(x-1) + x$$

$$x^4 = x(x-1(x-2)(x-3) + 6x(x-1)(x-2) + 7x(x-1) + x$$

$$x^5 = x(x-1(x-2)(x-3)(x-4) + 10x(x-1)(x-2)(x-3) + 25x(x-1)(x-2) + 15x(x-1) + x$$

ਵੱਖ-ਵੱਖ ਕ੍ਰਮ-ਗਣਿਤਾਂ ਦੇ ਗੁਣਾਂਕ (1.1; 1.3.1; 1.6.7.1; 1.10.2.5.15.1) ਦੂਜੀ ਕਿਸਮ ਦੀਆਂ ਸਟੱਰਲਿੰਗ ਸੰਖਿਆਵਾਂ ਹਨ। ਸਟੱਰਲਿੰਗ ਦੁਆਰਾ ਪਾਏ ਪੂਰਨਿਆਂ ਤੇ 150 ਸਾਲ ਤਕ ਹਿਸਾਬਦਾਨ ਕੰਮ ਕਰਦੇ ਰਹੇ ਜਿਸ ਵਿਚ ਅਲਜਬਰੇਈ ਵਿਅੰਜਨਾਂ ਨੂੰ ਕ੍ਰਮ-ਗਣਿਤ ਅਨੁਕ੍ਰਮਾਂ ਦੀ ਸ਼ਕਲ ਵਿਚ ਲਿਖ ਸਕਣਾ ਮਹੱਤਵਪੂਰਨ ਸਮਝਿਆ ਜਾਂਦਾ ਸੀ। ਸੰਨ 1846 ਵਿਚ ਵਾਇਰਸਟ੍ਰਾਸ ਨੇ ਇਸ ਪ੍ਰਕਾਰ ਦਾ ਕੰਮ ਅਯੋਗ ਸਿੱਧ ਕੀਤਾ ਅਤੇ ਉਦੋਂ ਤੋਂ ਇਨ੍ਹਾਂ ਸੰਖਿਆਵਾਂ ਦਾ ਘੇਰਾ ਬਹੁਤ ਸੀਮਿਤ ਹੋ ਗਿਆ ਹੈ। ਆਧੁਨਿਕ ਕਾਲ ਵਿਚ ਇਹ ਸੰਖਿਆਵਾਂ ਸਿਰਫ਼ ਨਿਸ਼ਚਿਤ ਯੋਗਫਲ ਦੀਆਂ ਕੁਝ-ਕੁ ਸਮੱਸਿਆਵਾਂ ਅਤੇ ਅੰਤਰਵੇਸ਼ਨ ਦੇ ਸਿਧਾਂਤਾਂ ਵਿਚ ਵਰਤੀਆਂ ਜਾਂਦੀਆਂ ਹਨ।

ਦੂਜੀ ਕਿਸਮ ਦੀਆਂ ਸਟੱਰਲਿੰਗ ਸੰਖਿਆਵਾਂ ਦੀ ਗਣਨਾ ਕਰਨ ਲਈ $\Delta^n O^m$ ਵਾਸਤੇ ਜਾਰਜ ਬੂਲੀ ਦਾ ਫ਼ਾਰਮੂਲਾ ਵਰਤਿਆ ਜਾ ਸਕਦਾ ਹੈ ਜਿਵੇਂ :—

$$\frac{1}{n!}\,{}^{n}T_{m-n} = n^m - \binom{n}{1}(n-1)^m + \binom{n}{2}(n-2)^m - \binom{n}{3}(n-3)^m + ..........$$

ਦੂਜੀ ਕਿਸਮ ਦੀਆਂ ਸਟੱਰਲਿੰਗ ਸੰਖਿਆਵਾਂ $(e^x - 1)^p$ ਦੇ ਪਸਾਰ ਵਿਚ ਵੀ ਵਰਤੀਆਂ ਜਾਂਦੀਆਂ ਹਨ।

ਜਿਵੇਂ :—

$$\frac{1}{2!}\left(e^x - 1\right)^2 = \frac{x^2}{2!} + \frac{{}^2T_1\,x^3}{3!} + \frac{{}^2T_2\,x^4}{4!} + ..........$$

$$\frac{1}{3!}\left(e^x - 1\right)^3 = \frac{x^3}{3!} + \frac{{}^3T_1\,x^4}{4!} + \frac{{}^3T_2\,x^5}{5!} + ..........$$

$$\ldots \quad \ldots \quad \ldots \quad \ldots \quad \ldots \quad \ldots \quad \ldots$$

$$\frac{1}{p!}\left(e^x - 1\right)^p = \frac{x^p}{p!} + \frac{{}^pT_1\,x^{P+1}}{(p+1)!} + \frac{{}^pT_2\,x^{P+2}}{(p+2)!} + ....$$

ਸਟੱਰਲਿੰਗ ਸੰਖਿਆਵਾਂ ਨਾਲ ਸਬੰਧਤ ਆਵਰਤੀ ਫ਼ਾਰ-ਮੂਲਿਆਂ ਵਿਚੋਂ ਸਭ ਤੋਂ ਪ੍ਰਸਿੱਧ ਫ਼ਾਰਮੂਲੇ ਇਹ ਹਨ :—

(1) $^{n+1}S_p = {}^nS_p + n.\,{}^nS_{p-1}$

$^{n+1}Tp = {}^nT_p + n.\,{}^{n+1}T_{p-1}$

ਕਈ ਹਿਸਾਬਦਾਨਾਂ ਨੇ ਸਟੱਰਲਿੰਗ ਸੰਖਿਆਵਾਂ ਨਾਲ ਸਬੰਧਤ ਫ਼ਾਰਮੂਲੇ ਬਣਾਏ ਜੋ ਕਿ ਅਮਲੀ ਤੌਰ ਤੇ ਸਫ਼ਲ ਨਹੀਂ ਸਨ ਹੋ ਸਕੇ।

ਇਨ੍ਹਾਂ ਵਿਚੋਂ ਇਟਿੰਘਸਨ ਦਾ ਫ਼ਾਰਮੂਲਾ ਸਿੱਧਾਂਤਕ ਤੌਰ ਤੇ ਪ੍ਰਸਿੱਧ ਹੈ :—

$$ {}^nS_p = \sum \frac{(n+1)!}{a!b!c!........1^a\,2^b\,3^c.........} $$

ਜਦੋਂ ਕਿ a, b, c,................. ਦੀਆਂ ਪੂਰਨ-ਅੰਕ ਕੀਮਤਾਂ ਲਈ ਹੇਠ ਲਿਖੀਆਂ ਸਮੀਕਰਨਾਂ ਸਹੀ ਹਨ :

a + b + c + ------------- = p + 1

a + 2b + 3c + ----------- = n + 1

ਅਤੇ $$ {}^nT_p = \sum \frac{(n+p)!}{a!b!c!........1^a\,(2!)^b\,(3!)^c.........} $$

ਜਦੋਂ ਕਿ ਹਰ ਇਕ ਪੂਰਨ-ਅੰਕ ਲਈ ਹੇਠ ਲਿਖੀਆਂ ਸਮੀਕਰਨਾਂ ਸਹੀ ਹਨ :

a + b + c + ------------- = p

a + 2b + 3c + ------------- = n + p

ਪਹਿਲੀ ਅਤੇ ਦੂਜੀ ਕਿਸਮ ਦੀਆਂ ਸਟੱਰਲਿੰਗ ਸੰਖਿਆਵਾਂ ਵਿਚਕਾਰ ਹੇਠ ਲਿਖਿਆ ਸਬੰਧ ਹੁੰਦਾ ਹੈ :—

$$ nT_b = \begin{vmatrix} {}^nS_1 & 1 & \cdots & 0 \\ {}^nS_2 & {}^nS_1 & 1 \cdots & 0 \\ \cdots & \cdots & \cdots & \cdots \\ \cdots & \cdots & \cdots & \cdots \\ \cdots & \cdots & \cdots & \cdots \\ {}^nS_p & {}^nS_{p-1} & \cdots & {}^nS_1 \end{vmatrix} $$

$$ \text{ਅਤੇ } nS_p = \begin{vmatrix} {}^nT_1 & 1 & \cdots & 0 \\ {}^nT_2 & {}^nT_1 & 1 \cdots & 0 \\ \cdots & \cdots & \cdots & \cdots \\ \cdots & \cdots & \cdots & \cdots \\ \cdots & \cdots & \cdots & \cdots \\ \cdots & \cdots & \cdots & 1 \\ {}^nT_p & {}^nT_{p-1} & \cdots & {}^nT_1 \end{vmatrix} $$

ਸਟੱਰਲਿੰਗ ਸੰਖਿਆਵਾਂ ਦਾ ਕਈ ਹੋਰ ਕਿਸਮ ਦੀਆਂ ਸੰਖਿਆਵਾਂ ਨਾਲ ਸਬੰਧ ਜੋੜਦੇ ਹੋਏ ਕਈ ਫ਼ਾਰਮੂਲੇ ਕੱਢੇ ਜਾ ਚੁੱਕੇ ਹਨ, ਜਿਨ੍ਹਾਂ ਵਿਚ ਬਰਨੌਲੀ ਸੰਖਿਆਵਾਂ ਅਤੇ ਆਇਲਰ ਸੰਖਿਆਵਾਂ ਨਾਲ ਸਟੱਰਲਿੰਗ ਸੰਖਿਆਵਾਂ ਦੇ ਸਬੰਧ ਕਾਫ਼ੀ ਪ੍ਰਸਿੱਧ ਹਨ। ਬਰਨੌਲੀ ਸੰਖਿਆਵਾਂ ਵੀ ਸਟੱਰਲਿੰਗ ਸੰਖਿਆਵਾਂ ਤੋਂ ਹਾਸਲ ਕੀਤੀਆਂ ਜਾ ਸਕਦੀਆਂ ਹਨ ਕਿਉਂਕਿ $(e^x-1)^n$ ਦੇ ਪਸਾਰ ਤੋਂ ਸਟੱਰਲਿੰਗ ਸੰਖਿਆਵਾਂ ਨਿਕਲਦੀਆਂ ਹਨ ਅਤੇ ਜੇ ਇਸ ਵਿਚ n = –1 ਮੰਨ ਲਿਆ ਜਾਵੇ ਤਾਂ ਅਸੀਂ ਬਰਨੌਲੀ ਸੰਖਿਆਵਾਂ ਦਾ ਪ੍ਰਚੱਲਿਤ ਪਸਾਰ ਪ੍ਰਾਪਤ ਕਰਦੇ ਹਾਂ।

ਹ. ਪੁ.—ਐਨ. ਬ੍ਰਿ. 21:413

**ਸਟਰਲਿੰਗ ਖੇਤਰ** : ਇਸ ਖੇਤਰ ਤੋਂ ਭਾਵ ਸੰਸਾਰ ਦੇ ਉਨ੍ਹਾਂ ਦੇਸ਼ਾਂ ਤੋਂ ਹੈ ਜਿਹੜੇ ਆਪਣੇ ਵਟਾਂਦਰਾ-ਰੀਜ਼ਰਵ ਦਾ ਵਧੇਰੇ ਹਿੱਸਾ ਬੈਂਕ ਆਫ਼ ਇੰਗਲੈਂਡ ਵਿਚ ਰੱਖਦੇ ਹਨ ਅਤੇ ਉਸ ਦੇ ਬਦਲੇ ਉਹ ਲੰਡਨ ਦੀ ਪੂੰਜੀ ਅਤੇ ਮੁਦਰਾ ਬਾਜ਼ਾਰ ਵਿਚ ਪ੍ਰਵੇਸ਼ ਕਰਦੇ ਹਨ। ਸਤੰਬਰ, 1931 ਵਿਚ ਪਾਉਂਡ-ਸਟਰਲਿੰਗ ਦਾ ਅਵਮੂਲਣ ਕੀਤਾ ਗਿਆ। ਬਰਤਾਨੀਆ ਅਤੇ ਉਹ ਦੇਸ਼ ਜਿਨ੍ਹਾਂ ਨੇ ਸਟਰਲਿੰਗ ਨਾਲ ਸਮਾਨਤਾ ਨੂੰ ਕਾਇਮ ਰੱਖਦਿਆਂ ਲੰਡਨ ਵਿਚ ਆਪਣੇ ਰੀਜ਼ਰਵ ਨੂੰ ਸੰਭਾਲੀ ਰਖਿਆ ਸੀ, ਸਟਰਲਿੰਗ ਬਲਾਕ ਦੇ ਨਾਂ ਨਾਲ ਜਾਣੇ ਜਾਣ ਲਗੇ।

ਇਕ ਸਮਾਂ ਸੀ ਜਦੋਂ ਲੰਡਨ ਸਾਰੇ ਸੰਸਾਰ ਦੀ ਆਰਥਿਕ ਰਾਜਧਾਨੀ ਸੀ ਅਤੇ ਬਰਤਾਨਵੀ ਸਿੱਕੇ ਦੀ ਬੜੀ ਮਾਨਤਾ ਸੀ। ਪਹਿਲੇ ਮਹਾਂ ਯੁੱਧ ਤੋਂ ਬਾਅਦ ਅਮਰੀਕਾ ਨੇ ਮਾਲੀ ਦ੍ਰਿਸ਼ਟੀਕੋਣ ਤੋਂ ਬਰਤਾਨੀਆ ਨੂੰ ਵੀ ਪਛਾੜ ਦਿੱਤਾ। ਦੂਜੇ ਮਹਾਂ ਯੁੱਧ ਵਿਚ ਤਾਂ ਸੰਸਾਰ ਦੇ ਸਾਰੇ ਦੇਸ਼ ਅਮਰੀਕਾ ਦੇ ਕਰਜ਼ਾਈ ਹੋ ਗਏ ਅਤੇ ਅਮਰੀਕੀ ਡਾਲਰ ਸੰਸਾਰ ਦੇ ਸਾਰਿਆਂ ਸਿੱਕਿਆਂ ਵਿਚੋਂ ਚੋਟੀ ਤੇ ਆ ਪਹੁੰਚਿਆ। ਇਸ ਦੀ ਮੰਗ ਤੇਜ਼ੀ ਨਾਲ ਵਧੀ। ਜਦੋਂ ਸੰਸਾਰ ਦੇ ਹੋਰ ਸਾਰੇ ਸਿੱਕਿਆਂ ਦਾ ਮੁੱਲ ਡਾਵਾਂ ਡੋਲ ਸੀ, ਡਾਲਰ ਨੂੰ ਪੱਕੇ ਤੌਰ ਤੇ ਸਥਿਰ ਮੰਨਿਆ ਜਾਣ ਲਗਾ। ਦੂਜੇ ਮਹਾਂ ਯੁੱਧ ਨਾਲ ਵਟਾਂਦਰਾ ਕੰਟਰੋਲ ਕੀਤਾ ਗਿਆ ਅਤੇ ਨਾਲ ਡਾਲਰ ਦੀ ਵਿਸ਼ੇਸ਼ ਕਰਕੇ ਸੰਭਾਵੀ ਵਟਾਂਦਰਾ ਕਮੀ ਆਈ। ਲੰਡਨ ਨਾਲ ਵਧੇਰੇ ਮੇਲ-ਜੋਲ ਰਖਣ ਵਾਲੇ ਦੇਸ਼ਾਂ ਨੇ ਮੁਦਰਾ ਸਹਿਯੋਗ ਦੀਆਂ ਸਮਾਂਤਰ ਨੀਤੀਆਂ ਨੂੰ ਅਪਣਾਇਆ। ਸੰਨ 1950 ਦੇ ਅਖ਼ੀਰ ਵਿਚ ਸਟਰਲਿੰਗ ਦੀ ਪਰਿਵਰਤਨ ਯੋਗਤਾ ਨੂੰ ਹੌਲੀ-ਹੌਲੀ ਮੁੜ ਸਥਾਪਿਤ ਕੀਤਾ ਗਿਆ ਪਰੰਤੂ ਬਰਤਾਨੀਆ ਨੇ ਸਟਰਲਿੰਗ ਖੇਤਰ ਤੋਂ ਬਾਹਰ ਦੇ ਦੇਸ਼ਾਂ ਤੋਂ ਇਲਾਵਾ ਸਾਰੇ ਚਿਰਕਾਲੀ ਵਿਦੇਸ਼ੀ ਨਿਵੇਸ਼ ਤੇ ਲਾਈਆਂ ਬੰਦਸ਼ਾਂ ਨੂੰ ਕਾਇਮ ਰਖਿਆ। ਸੰਨ 1960 ਵਿਚ ਆਵਰਤੀ ਵਿੱਤੀ ਸੰਕਟਾਂ ਨੇ ਇਨ੍ਹਾਂ ਬੰਦਸ਼ਾਂ ਨੂੰ ਹੋਰ ਸਖ਼ਤ ਕਰ ਦਿੱਤਾ। ਸਮੁੰਦਰੋਂ ਪਾਰ ਦੇ ਸਟਰਲਿੰਗ ਖੇਤਰ ਵਾਲੇ ਦੇਸ਼ਾਂ ਨੂੰ ਅਜੇ ਵੀ ਵਧੇਰੇ ਤਰਜੀਹ ਮਿਲਦੀ ਰਹੀ।

ਸੰਨ 1960 ਦੇ ਅਖ਼ੀਰ ਵਿਚ ਬਰਤਾਨੀਆ ਅਤੇ ਇਸ ਦੇ ਕੁਝ ਪ੍ਰਾਧੀਨ ਦੇਸ਼ਾਂ ਅਤੇ ਪ੍ਰੋਟੈਕਟੋਰੇਟਾਂ ਤੋਂ ਇਲਾਵਾ, ਸਟਰਲਿੰਗ ਖੇਤਰ ਵਿਚ ਉਸ ਵੇਲੇ ਦੇ ਦੇਸ਼ ਜਾਂ ਉਹ ਦੇਸ਼ ਜੋ ਕਾਮਨਵੈਲਥ ਦੇ ਪਹਿਲਾਂ ਭਾਗ ਸਨ, ਸ਼ਾਮਲ ਸਨ। ਕੈਨੇਡਾ ਇਸ ਖੇਤਰ ਦਾ ਮੈਂਬਰ ਨਹੀਂ ਸੀ। ਆਸਟ੍ਰੇਲੀਆ, ਨਿਊਜ਼ੀਲੈਂਡ ਤੋਂ ਇਲਾਵਾ ਭਾਰਤ, ਪਾਕਿਸਤਾਨ ਅਤੇ ਸ੍ਰੀ ਲੰਕਾ ਵੀ ਇਸ ਖੇਤਰ ਦੇ ਸਰਕਰਦਾ ਮੈਂਬਰ ਸਨ। ਮਲੇਸ਼ੀਆ, ਸਿੰਗਾਪੁਰ, ਹਾਂਗਕਾਂਗ, ਬਰੂਨੀ, ਪੂਰਬੀ, ਕੇਂਦਰੀ ਅਤੇ ਪੱਛਮੀ ਅਫ਼ਰੀਕਾ ਵਿਚਲੀਆਂ ਕੁਝ ਪਹਿਲੀਆਂ ਨੌਂ-ਆਬਾਦੀਆਂ ਬਹਾਮਾਸ, ਬਰਮੂਡਾ, ਬਰਤਾਨਵੀ ਹਾਂਡੂਰਾਸ ਅਤੇ ਗੀਆਨਾ, ਸਾਈਪ੍ਰਸ ਅਤੇ ਮਾਟਾ ਕਾਮਨਵੈਲਥ ਦੇ ਹੋਰ ਮੈਂਬਰ ਸਨ। ਇਸ ਤੋਂ ਇਲਾਵਾ ਮੱਧ-ਪੂਰਬ ਦੇ ਪਹਿਲੇ ਪ੍ਰੋਟੈਕਟੋਰੇਟ ਕੁਵੈਤ, ਜਾਰਡਨ, ਖਾੜੀ ਫ਼ਾਰਸ ਵਿਚ ਸ਼ੇਖਾਂ ਦੇ ਰਾਜ ਅਤੇ ਅਦਨ, ਇਸ ਖੇਤਰ ਵਿਚ ਸ਼ਾਮਲ ਹਨ। ਇਸ ਦੇ ਨਾਲ ਨਾਲ ਲਿਬੀਆ, ਆਇਰਲੈਂਡ, ਆਈਸਲੈਂਡ ਅਤੇ ਬਰਮਾ ਵੀ ਸਟਰਲਿੰਗ ਖੇਤਰ ਵਿਚ ਵੀ ਰਹੇ। ਦੱਖਣੀ ਅਫ਼ਰੀਕਾ ਭਾਵੇਂ ਹੁਣ ਕਾਮਵੈਲਥ ਵਿਚ ਨਹੀਂ ਹੈ, ਨੇ ਆਪਣੇ ਸੋਨੇ ਦੇ ਉਤਪਾਦਨ ਦਾ ਵਧੇਰੇ ਹਿੱਸਾ ਬੈਂਕ ਆਫ਼ ਇੰਗਲੈਂਡ ਨੂੰ ਵੇਚ ਦਿੱਤਾ।

ਨਵੰਬਰ, 1967 ਨੂੰ ਸਟਰਲਿੰਗ ਦਾ ਅਵਮੂਲਣ ਕੀਤਾ ਗਿਆ। ਇਸ ਨਾਲ ਸਟਰਲਿੰਗ ਖੇਤਰ ਤੇ ਕਾਫ਼ੀ ਦਬਾਅ ਪਿਆ। ਬਰਤਾਨਵੀ ਭੁਗਤਾਨ ਬਾਕੀ ਵਿਚ ਸਟਰਲਿੰਗ ਖੇਤਰ ਵਿਚਲੀਆਂ ਚਿਰਕਾਲੀ ਨਿਵੇਸ਼ਾਂ ਵਿਚ ਕਟੌਤੀ ਕਰਨੀ ਜ਼ਰੂਰੀ ਸਮਝੀ ਗਈ। ਹਰੇਕ ਸਰਕਾਰ ਇਥੋਂ ਤਕ ਕਿ ਕਾਮਨਵੈਲਥ ਵਿਚਲੀ ਸਰਕਾਰ ਨੇ ਵੀ ਆਪਣੀ ਮੁਦਰਾ-ਨੀਤੀ ਤੇ ਕੰਟਰੋਲ ਹੀ ਰਖਿਆ। ਬਹੁਤ ਸਾਰੇ ਛੋਟੇ ਦੇਸ਼ਾਂ ਨੂੰ ਆਜ਼ਾਦੀ ਪ੍ਰਾਪਤ ਹੋ ਗਈ। ਹਰੇਕ ਦੇਸ਼ ਵਿਚ ਆਪਣੇ

ਰੀਜ਼ਰਵਾਂ ਨੂੰ ਸਥਾਪਿਤ ਕਰਨ ਅਤੇ ਅੰਤਰਰਾਸ਼ਟਰੀ ਮੁਦਰਾ ਫੰਡ ਨਾਲ ਆਪਣਾ ਮੇਲ ਜੋਲ ਪੈਦਾ ਕਰਨ ਦੀ ਰੁਚੀ ਪੈਦਾ ਹੋਈ। ਇਸੇ ਸਮੇਂ ਬਰਤਾਨੀਆ ਵਿਚ ਇਹ ਵੀ ਇਕ ਵਿਚਾਰ ਉਤਪੰਨ ਹੋਇਆ ਕਿ ਸਟਰਲਿੰਗ ਖੇਤਰ ਸਬੰਧੀ ਕੀਤੇ ਸਮਝੌਤੇ ਸੰਪਤੀ ਬਣਨ ਦੀ ਬਜਾਏ ਭਾਰ ਬਣ ਰਹੇ ਹਨ।

ਹ. ਪੁ.—ਐਨ. ਬ੍ਰਿ. ਮਾ. 9 : 561

—ਕੇ.ਕੇ. ਡੇਵਿਟ

**ਸਟਰਲਿੰਗ, ਵਿਲੀਅਮ ਅਲੈਗਜ਼ੈਂਡਰ** : ਇਸ ਸਕਾਟ ਕਵੀ ਤੇ ਨੀਤੀਵੇਤਾ ਦਾ ਜਨਮ ਸਟਰਲਿੰਗ ਨਗਰ ਦੇ ਨੇਜੜੇ ਮੈਨਸਟਰੀ ਹਾਊਸ ਵਿਚ ਲਗਭਗ 1567 ਈ. ਵਿਚ ਹੋਇਆ। ਇਸ ਨੇ ਸਟਰਲਿੰਗ ਗ੍ਰਾਮਰ ਸਕੂਲ ਵਿਚ ਵਿਦਿਆ ਪ੍ਰਾਪਤ ਕੀਤੀ। ਜੇਮਜ਼ ਛੇਵੇਂ ਨਾਲ ਇਹ ਇੰਗਲੈਂਡ ਗਿਆ ਜਿਥੇ ਇਹ ਸ਼ਹਿਜ਼ਾਦਾ ਹੈਨਰੀ ਦਾ ਨਿਕਟੀ ਮੁਸਾਹਿਬ ਬਣ ਗਿਆ। ਸੰਨ 1604 ਵਿਚ ਇਸ ਨੇ ਹੈਨਰੀ ਲਈ ਇਕ ਕਵਿਤਾ ਲਿਖੀ ਜਿਸ ਵਿਚ ਰਾਜ ਕਾਜ ਦੇ ਫ਼ਰਜ਼ਾਂ ਬਾਰੇ ਸਿੱਖਿਆ ਦਿੱਤੀ ਗਈ ਹੈ। ਸੰਨ 1609 ਵਿਚ ਇਸ ਨੂੰ ਨਾਈਟ ਦੀ ਪਦਵੀ ਮਿਲੀ ਅਤੇ ਜੁਲਾਈ, 1615 ਵਿਚ ਇਸ ਨੂੰ ਸਕਾਟਲੈਂਡ ਦੀ ਪ੍ਰੀਵੀ ਕੌਂਸਲ ਦਾ ਮੈਂਬਰ ਥਾਪਿਆ ਗਿਆ। ਸੰਨ 1621 ਵਿਚ ਇਸ ਨੂੰ ਸਾਂਝੇ ਬਰਤਾਨਵੀ ਰਾਜ ਦੇ ਜੇਮਜ਼ ਪਹਿਲੇ ਨੇ ਅਮਰੀਕਾ, ਨੋਵਾ ਸਕੋਸ਼ਾ ਤੇ ਨਿਊ ਬ੍ਰਨਜ਼ਵਿਕ ਵਿਚ ਜ਼ਮੀਨ ਦੇ ਰੂਪ ਵਿਚ ਵੱਡੀਆਂ-ਵੱਡੀਆਂ ਜਾਗੀਰਾਂ ਬਖਸ਼ੀਆਂ ਤੇ ਨਵੀਂ ਬਸਤੀ ਦਾ ਲੈਫਟੀਨੈਂਟ ਗਵਰਨਰ ਥਾਪਿਆ ਜਿਹੜੀ 1632 ਈ. ਵਿਚ ਫ਼ਰਾਂਸ ਨੂੰ ਦੇ ਦਿੱਤੀ ਗਈ। ਸੰਨ 1625 ਤੋਂ ਲੈ ਕੇ ਆਪਣੇ ਜੀਵਨ ਦੇ ਅੰਤ ਤਕ ਇਹ ਸਕਾਟਲੈਂਡ ਖ਼ਾਤਰ ਸ਼ਾਹੀ ਸਕੱਤਰ ਰਿਹਾ ਤੇ 1630 ਈ. ਵਿਚ ਇਸ ਨੂੰ ਸਟਰਲਿੰਗ ਦਾ ਵਾਈਕਾਊਂਟ ਤੇ ਟੱਲੀਬਾਡੀ ਦਾ ਲਾਰਡ ਅਲੈਗਜ਼ੈਂਡਰ ਬਣਾ ਦਿੱਤਾ ਗਿਆ। ਸੰਨ 1639 ਵਿਚ ਇਹ ਡੋਨੋਵਾਨ ਦਾ ਅਰਲ ਬਣਿਆ ਤੇ 12 ਫ਼ਰਵਰੀ, 1640 ਨੂੰ ਲੰਡਨ ਵਿਖੇ ਇਸ ਦਾ ਦਿਹਾਂਤ ਹੋ ਗਿਆ।

ਇਸ ਨੇ ਚੋਖੀ ਫੁਟਕਲ ਕਵਿਤਾ ਲਿਖੀ ਹੈ ਜਿਸ ਵਿਚ ਸ਼ਹਿਜ਼ਾਦਾ ਹੈਨਰੀ ਦੀ ਮੌਤ ਉਤੇ ਲਿਖਿਆ ਗਿਆ ਪ੍ਰਸਿੱਧ ਮਰਸੀਆ ਵੀ ਸ਼ਾਮਲ ਹੈ। ਇਸ ਨੇ ਚਾਰ ਦੁਖਾਂਤ ਨਾਟਕ, ਡੇਰੀਅਸ, (1603) ਕਰੀਸਸ, (1604), ਦੀ ਅਲੈਗਜ਼ੈਂਡਰੀਅਨ (1605) ਤੇ ਜੂਲੀਅਸ ਸੀਜ਼ਰ, (1607) ਵੀ ਲਿਖੇ ਪਰ ਇਹ ਬਹੁਤੇ ਸਫਲ ਨਹੀਂ ਹੋਏ।

—ਸੰਤ ਸਿੰਘ ਸੇਖੋਂ

**ਸਟਰਾਊਸ, ਜੋਜ਼ਫ ਬੋਰਮਨ** : ਇਹ ਇਕ ਅਮਰੀਕਨ ਇੰਜੀਨੀਅਰ ਸੀ। ਇਸ ਦਾ ਜਨਮ ਸਿਨਸਿਨਾਟੀ ਵਿਖੇ 9 ਜਨਵਰੀ, 1870 ਨੂੰ ਹੋਇਆ। ਸੰਨ 1892 ਵਿਚ ਇਸ ਨੇ ਸਿਨਸਿਨਾਟੀ ਯੂਨੀਵਰਸਿਟੀ ਵਿਚੋਂ ਸਿਵਲ ਇੰਜਨੀਅਰਿੰਗ ਦੀ ਡਿਗਰੀ ਪ੍ਰਾਪਤ ਕੀਤੀ। ਸੰਨ 1897 ਵਿਚ ਇਹ ਸ਼ਿਕਾਗੋ ਵਿਚ ਡਿਜ਼ਾਇਨਰ ਲਗ ਗਿਆ। ਇਸ ਨੇ 1904 ਈ. ਵਿਚ ਸਟਰਾਊਸ ਇੰਜੀਨੀਅਰਿੰਗ ਕਾਰਪੋਰੇਸ਼ਨ ਕਾਇਮ ਕੀਤੀ ਜਿਸ ਦਾ ਇਹ ਆਪਣੀ ਮੌਤ ਤਕ ਪ੍ਰਧਾਨ ਰਿਹਾ। ਇਸ ਨੇ ਪੰਜ ਪ੍ਰਕਾਰ ਦੇ ਟਰੂਨੀਅਨ ਬੈਸਕਿਊਲ ਪੁਲ ਅਤੇ ਦੋ ਕਿਸਮ ਦੇ ਲਿਫਟ ਪੁਲ ਈਜਾਦ ਕੀਤੇ ਜਿਹੜੇ ਕਿ ਇਸੇ ਦੇ ਨਾਂ ਨਾਲ ਮਸ਼ਹੂਰ ਹਨ।

ਇਸ ਨੇ ਆਪਣੇ ਜੀਵਨ ਵਿਚ ਕੈਨੇਡਾ, ਸੰਯੁਕਤ ਰਾਜ ਅਮਰੀਕਾ, ਯੂਰਪ ਅਤੇ ਏਸ਼ੀਆ ਵਿਚ 500 ਤੋਂ ਵੱਧ ਪੁਲਾਂ ਦੇ ਡਿਜ਼ਾਈਨ ਤਿਆਰ ਕੀਤੇ, ਜਿਨ੍ਹਾਂ ਵਿਚੋਂ ਕੈਲਿਫ਼ੋਰਨੀਆ ਦਾ ਗੋਲਡਨ ਗੇਟ ਪੁਲ ਅਤੇ ਕੋਲੰਬੀਆ ਦਰਿਆ ਦਾ ਪੁਲ ਮਸ਼ਹੂਰ ਹਨ। ਜਾਰਜ ਵਾਸ਼ਿੰਗਟਨ ਮੈਮੋਰੀਅਲ ਪੁਲ ਜਿਹੜਾ ਕਿ ਨਿਊ ਜਰਸੀ ਅਤੇ ਨਿਊਯਾਰਕ ਸ਼ਹਿਰ ਨੂੰ ਮਿਲਾਉਂਦਾ ਹੈ, ਬਣਾਉਣ ਸਮੇਂ ਇਹ ਸਲਾਹਕਾਰ ਇੰਜੀਨੀਅਰ ਸੀ।

16 ਮਈ, 1938 ਨੂੰ ਲਾਸ ਐਂਜਲਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 21:465

**ਸਟਰਾਊਸ, ਡੇਵਿਡ ਫ਼ੈਡਰਿਕ** : ਇਸ ਜਰਮਨ ਧਰਮ-ਵਿਗਿਆਨੀ ਅਤੇ ਵਿਦਵਾਨ ਦਾ ਜਨਮ ਸਟੱਟਗਾਰਟ ਦੇ ਨੇੜੇ ਲੁਡਵਿਗਜ਼ਬਰਗ ਵਿਚ 27 ਜਨਵਰੀ, 1808 ਨੂੰ ਹੋਇਆ। ਸੰਨ 1825 ਵਿਚ ਇਹ ਟੂਬਿੰਗਨ ਯੂਨੀਵਰਸਿਟੀ ਵਿਚ ਦਾਖਲ ਹੋ ਗਿਆ ਅਤੇ ਹੀਗਲ ਅਤੇ ਸ਼ਲਾਈਅਰ ਮੇਕਰ ਤੋਂ ਪ੍ਰਭਾਵਿਤ ਹੋਇਆ। ਸੰਨ 1831 ਵਿਚ ਇਹ ਬਰਲਿਨ ਗਿਆ ਜਿਥੇ ਇਸ ਦਾ ਮੇਲ ਹੀਗਲ ਦੇ ਚੇਲਿਆਂ ਨਾਲ ਹੋਇਆ। ਟੂਬਿੰਗਨ ਵਾਪਸ ਆ ਕੇ ਇਸ ਨੇ 1835 ਵਿਚ 'ਲੈਬਨ ਜੈਸੂ' ਨਾਂ ਦੀ ਪੁਸਤਕ ਲਿਖੀ ਜਿਸ ਨੇ ਯੂਰਪ ਵਿਚ ਹਲਚਲ ਮਚਾ ਦਿੱਤੀ ਅਤੇ ਇਹ ਟੂਬਿੰਗਨ ਨੂੰ ਛੱਡਣ ਤੇ ਮਜਬੂਰ ਹੋ ਗਿਆ। ਜ਼ਿਊਰਿਕ ਯੂਨੀਵਰਸਿਟੀ ਨੇ ਇਸ ਨੂੰ ਧਰਮ-ਵਿਗਿਆਨ ਦਾ ਪ੍ਰੋਫ਼ੈਸਰ ਨਿਯੁਕਤ ਕਰਨ ਲਈ ਬੁਲਾਵਾ ਭੇਜਿਆ ਪਰ ਇਸ ਨਿਯੁਕਤੀ ਦਾ ਇੰਨਾ ਵਿਰੋਧ ਹੋਇਆ ਕਿ ਇਸ ਦੇ ਲਗਣ ਤੋਂ ਪਹਿਲਾਂ ਹੀ ਇਸ ਨੂੰ ਪੈਨਸ਼ਨ ਦੇ ਦਿੱਤੀ ਗਈ।

ਇਸ ਨੇ ਕੁਝ ਹੋਰ ਪੁਸਤਕਾਂ ਵੀ ਲਿਖੀਆਂ ਹਨ। ਇਹ ਈਸਾਈ ਧਰਮ ਨੂੰ ਯੂਨਾਨੀ ਤੇ ਯਹੂਦੀ ਮਿਥਿਹਾਸ ਦਾ ਮਿਲਗੋਭਾ ਦਸਦਾ ਹੈ। ਇਸ ਦੀ ਮੌਤ 8 ਫ਼ਰਵਰੀ, 1874 ਨੂੰ ਹੋਈ।

ਹ. ਪੁ.—ਕੋਲ. ਐਨ. 17; ਐਨ. ਬ੍ਰਿ. 21.

**ਸ਼ਟਰਾਊਸ, ਯੋਹਾਨ** (1804-1849) : ਇਹ ਆਸਟਰੀਆ ਦਾ ਉੱਘਾ ਸੰਗੀਤਕਾਰ, ਵਾਇਲਨ ਮਾਸਟਰ ਤੇ ਨਾਚ-ਸੰਗੀਤ ਦਾ ਕੰਪੋਜ਼ਰ ਸੀ। ਬਚਪਨ ਤੋਂ ਹੀ ਇਸ ਦੀ ਰੁਚੀ ਸੰਗੀਤ ਵੱਲ ਸੀ। ਇਸ ਨੂੰ ਸ਼ੁਰੂ ਤੋਂ ਹੀ ਵਾਇਲਨ ਬੜੀ ਚੰਗੀ ਲਗਦੀ ਸੀ। ਇਕ ਵਾਰ ਜਦੋਂ ਇਸ ਨੂੰ ਜਿਲਦਾਂ ਬੰਨ੍ਹਣ ਦਾ ਕੰਮ ਸਿੱਖਣ ਲਈ ਭੇਜਿਆ ਗਿਆ ਤਾਂ ਇਹ ਘਰੋਂ ਭੱਜ ਗਿਆ। ਬਾਅਦ ਵਿਚ ਇਸ ਦੇ ਮਾਪਿਆਂ ਨੇ ਇਸ ਦੀ ਰੁਚੀ ਸੰਗੀਤ ਵੱਲ ਵੇਖ ਕੇ ਇਸ ਨੂੰ ਸੰਗੀਤ-ਕਾਰ ਬਣਨ ਦੀ ਆਗਿਆ ਦੇ ਦਿੱਤੀ। ਇਹ ਇਕ ਆਰਕੈਸਟਰਾ ਵਿਚ ਕੰਮ ਕਰਨ ਲਗ ਪਿਆ ਤੇ ਉਥੇ ਹੀ ਇਸ ਨੂੰ ਜੋਜ਼ਫ਼ ਲੈਨਰ ਨਾਲ ਮਿਲਣ ਦਾ ਮੌਕਾ ਮਿਲਿਆ। ਇੱਕੀ ਸਾਲ ਦੀ ਉਮਰ ਵਿਚ ਇਸ ਨੇ ਲੈਨਰ ਦਾ ਆਰਕੈਸਟਰਾ ਛੱਡ ਕੇ ਆਪਣਾ ਕੰਮ ਸ਼ੁਰੂ ਕਰ ਲਿਆ।

ਸੰਨ 1826 ਵਿਚ ਇਸ ਨੇ ਪਹਿਲੀ ਵਾਰ ਵੀਆਨਾ ਵਿਖੇ ਵਾਲਜ਼-ਸੰਗੀਤ ਪੇਸ਼ ਕੀਤਾ ਜਿਸ ਨਾਲ ਇਸ ਦੀ ਚੋਖੀ ਪ੍ਰਸਿੱਧੀ ਹੋਈ। ਕਈ ਸਾਲ ਵੀਆਨਾ ਦੇ ਲੋਕਾਂ ਦੀ ਤ੍ਰਿਪਤੀ ਕਰ ਕੇ 1833 ਵਿਚ ਇਹ ਆਪਣੇ ਆਰਕੈਸਟਰਾ ਨਾਲ ਉੱਤਰੀ ਯੂਰਪ ਦੇ ਦੌਰੇ ਤੇ ਗਿਆ।

ਇਸ ਦੀ ਮੌਤ 24 ਸਤੰਬਰ, 1849 ਨੂੰ ਵੀਆਨਾ ਵਿਖੇ ਹੋਈ। ਇਸ ਪਿੱਛੋਂ ਇਸ ਦੇ ਤਿੰਨ ਪੁੱਤਰ ਵੀ ਇਸ ਵਾਂਗ ਹੀ ਸੰਗੀਤ ਦੇ ਪ੍ਰਸਿੱਧ ਕੰਪੋਜ਼ਰ ਹੋਏ।

ਇਹ ਆਪਣੇ ਪਿਛੇ ਕੋਈ 250 ਕੰਪੋਜ਼ੀਸ਼ਨਾਂ ਛੱਡ ਗਿਆ। ਇਕ ਕੰਪੋਜ਼ਰ ਦੇ ਤੌਰ ਤੇ ਸ਼ਟਰਾਊਸ ਦਾ ਸਿੱਕਾ ਸੰਗੀਤਕਾਰ ਤੇ ਸਰੋਤੇ ਦੋਵੇਂ ਹੀ ਮੰਨਦੇ ਹਨ।

—ਐਨ. ਕੇ. ਸ਼ਰਮਾ

**ਸ਼ਟਰਾਊਸ ਯੋਹਾਨ, ਦੀ ਯੰਗਰ** : ਇਹ ਆਸਟਰੀਆ ਦਾ ਇਕ ਸੰਗੀਤਕਾਰ ਅਤੇ ਯੋਹਾਨ ਸ਼ਟਰਾਊਸ ਦਾ ਪੁੱਤਰ ਸੀ। ਇਸ ਦਾ ਪਿਤਾ ਪ੍ਰਸਿੱਧ ਸੰਗੀਤਕਾਰ ਹੋਣ ਤੇ ਵੀ ਇਸ ਦੇ ਸੰਗੀਤਕਾਰ ਬਣਨ ਦੇ ਵਿਰੁੱਧ ਸੀ। ਇਸ ਨੇ ਫਿਰ ਵੀ ਵਾਇਲਨ ਸਿੱਖ ਲਈ ਅਤੇ 1844 ਈ. ਵਿਚ ਨ੍ਰਿਤਕਾਰਾਂ ਦੀ ਇਕ ਟੋਲੀ ਤਿਆਰ ਕਰ ਕੇ ਆਪਣੇ ਆਰਕੈਸਟਰਾ ਨਾਲ ਲਗਭਗ ਸਾਰੇ ਯੂਰਪ ਦਾ ਦੌਰਾ ਕੀਤਾ। ਇਹ ਆਰੰਭ ਤੋਂ ਘੁੰਮਰ ਨਾਚ ਗੀਤ ਲਿਖਣ ਦਾ ਸ਼ੌਕੀਨ ਸੀ ਪਰ ਬਾਅਦ ਵਿਚ ਇਸ ਨੇ ਓਪਰੇਟੇ ਵੀ ਲਿਖੇ।



ਯੋਹਾਨ ਸ਼ਟਰਾਊਸ ਦੀ ਯੰਗਰ

ਤਰਾਨੇ ਕੰਪੋਜ਼ ਕਰਨ ਵਿਚ ਇਹ ਬਹੁਤ ਨਿਪੁੰਨ ਸੀ। ਇਹ ਬਹੁਤ ਲੋਕ-ਪ੍ਰਿਯ ਹੋ ਗਿਆ ਅਤੇ ਇਸ ਨੂੰ ਵਾਲਜ਼ ਕਿੰਗ ਦਾ ਖ਼ਿਤਾਬ ਦਿੱਤਾ ਗਿਆ। ਇਸ ਦੇ ਵਾਲਜ਼ਾਂ (Waltzes) ਵਿਚੋਂ 'ਦੀ ਬਲੂ ਡੈਨਿਊਬ' ਸ਼ਾਇਦ ਸਭ ਤੋਂ ਵੱਧ ਪ੍ਰਸਿੱਧ ਹੈ।

ਇਸ ਦੀ ਮੌਤ ਵੀਆਨਾ ਵਿਚ 3 ਜੂਨ, 1899 ਈ. ਨੂੰ ਹੋਈ।

—ਐਨ. ਕੇ. ਸ਼ਰਮਾ

**ਸ਼ਟਰਾਊਸ, ਰਿਚਰਡ** : ਇਸ ਜਰਮਨ ਸੰਗੀਤਕਾਰ ਦਾ ਜਨਮ 11 ਜੂਨ, 1864 ਈ. ਨੂੰ ਮਿਊਨਿਖ ਵਿਖੇ ਹੋਇਆ। ਇਸ ਦਾ ਪਿਤਾ ਫ਼੍ਰਾਂਟਸ ਸ਼ਟਰਾਊਸ ਉੱਘਾ ਨਰਸਿੰਘਾਵਾਦਕ ਸੀ। ਸੰਗੀਤ ਸਿੱਖਣ ਉਪਰੰਤ 1885-86 ਈ. ਵਿਚ ਇਹ ਮੀਨਿਨਜਨ ਵਿਖੇ ਓਪੇਰਾ-ਕੰਡਕਟਰ ਨਿਯੁਕਤ ਹੋਇਆ। ਇਸ ਉਪਰੰਤ ਇਹ ਬਰਲਿਨ, ਮਿਊਨਿਖ ਆਦਿ ਵਿਖੇ ਵੀ ਓਪੇਰਾ ਕੰਡਕਟਰ ਰਿਹਾ। ਇਸ ਨੇ ਸੌ ਤੋਂ ਵੱਧ ਓਪੇਰੇ ਲਿਖੇ। ਇਸ ਦੇ ਲਿਖੇ ਓਪੇਰਿਆਂ ਵਿਚੋਂ 'ਇਲੈਕਤ੍ਰਾ' (1909), 'ਅਰਬੇਲਾ' (1933) ਆਦਿ ਪ੍ਰਸਿੱਧ ਹਨ। ਇਸ ਨੇ ਬਹੁਤ ਸਾਰੇ ਗੀਤ ਵੀ ਲਿਖੇ। 'ਡਾਨ ਕੁਇਕਜ਼ਾਟ' (1898) ਇਸ ਦਾ ਇਕ ਮਸ਼ਹੂਰ ਗੀਤ ਹੈ।

ਇਸ ਦੀ ਮੌਤ 8 ਸਤੰਬਰ, 1949 ਈ. ਨੂੰ ਗਾਰਮਿਸ਼ ਪਾਰਟੈਕਰਕਨ ਵਿਖੇ ਹੋਈ।

ਹ. ਪੁ.—ਐਨ. ਐਮ. 25; ਕੋਲ. ਐਨ. 17; ਐਨ. ਬ੍ਰਿ. 21

**ਸਟਰਾਈ, ਜਾਨ** : ਇਹ ਇੰਗਲੈਂਡ ਦਾ ਪ੍ਰਸਿੱਧ ਇਤਿਹਾਸਕਾਰ ਅਤੇ ਜੀਵਨੀ ਲੇਖਕ ਸੀ। ਇਸ ਦਾ ਜਨਮ 1643 ਈ. ਵਿਚ ਹਾਊਡ ਸਡਿਚਓ, ਲੰਡਨ ਵਿਖੇ ਹੋਇਆ। ਇਸ ਦਾ ਪਿਤਾ ਵਾਨ ਸਰਈਪ ਰੇਸ਼ਮ ਦਾ ਵਪਾਰੀ ਸੀ। ਇਸ ਨੇ ਜੇਮਜ਼ ਕਾਲਜ ਅਤੇ ਕੈਥਾਰਾਈਨ ਹਾਲ ਕੈਂਬਰਿਜ ਵਿਖੇ ਸਿੱਖਿਆ ਪ੍ਰਾਪਤ ਕੀਤੀ। ਪਹਿਲਾਂ ਇਹ ਪਾਦਰੀ ਰਿਹਾ ਬਾਅਦ ਵਿਚ ਇਹ ਹੈਕਨੇ ਵਿਚ 1689 ਤੋਂ 1724 ਈ. ਤਕ ਲੈਕਚੇਰਾਰ ਲੱਗਾ ਰਿਹਾ। ਇਸ ਸਮੇਂ ਦੌਰਾਨ ਇਸ ਨੇ ਬਹੁਤ ਸਾਰੀਆਂ ਮਹੱਤਵਪੂਰਨ ਰਚਨਾਵਾਂ ਕੀਤੀਆਂ। ਇਸ ਸਬੰਧ ਵਿਚ ਮੈਮੋਰੀਅਲਜ਼ ਆਫ਼ ਟਾਮਸ ਕਰੈਨਮਰ (1694 ਈ.), ਲਾਈਫ਼ ਆਫ਼ ਦੀ ਲਰਨਿਡ ਸਰ ਟਾਮਸ ਸਮਿਥ (1698 ਈ.), ਲਾਈਫ਼ ਐਂਡ ਐਕਟਸ ਆਫ਼ ਜਾਨ ਐਲਮਰ, ਲਾਰਡ ਬਿਸ਼ਪ ਆਫ਼ ਲੰਡਨ ਆਦਿ ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਇਤਿਹਾਸ ਅਤੇ ਜੀਵਨ ਸਬੰਧੀ ਇਸ ਦੀਆਂ ਰਚਨਾਵਾਂ ਨੂੰ 1812 ਅਤੇ 1824 ਈ. ਵਿਚਕਾਰ ਕਲੇਰੈਂਡਨ ਪ੍ਰੈੱਸ, ਆਕਸਫ਼ੋਰਡ ਵਿਚ 19 ਜਿਲਦਾਂ ਵਿਚ ਪ੍ਰਕਾਸ਼ਿਤ ਕਰਾਇਆ ਗਿਆ।

ਇਸ ਦਾ ਦਿਹਾਂਤ 11 ਦਸੰਬਰ, 1737 ਨੂੰ ਹੈਕਨੇ ਵਿਖੇ ਹੋਇਆ।

ਹ. ਪੁ.—ਐਨ. ਬ੍ਰਿ. 21:481

—ਮੁਹੰਮਦ ਕਾਸਮ ਸਿੱਦੀਕ

**ਸਟ੍ਰਾਈਜੀਫ਼ਾੱਰਮੀਜ਼** : ਇਹ ਪੰਛੀਆਂ ਦਾ ਇਕ ਵਰਗ ਹੈ ਜਿਸ ਵਿਚ ਉੱਲੂ ਆਉਂਦੇ ਹਨ। ਇਸ ਵਰਗ ਨੂੰ ਦੋ ਕੁਲਾਂ, ਸਟ੍ਰਿਜਿਡੀ ਅਤੇ ਟਾਈਟਾੱਨਿਡੀ ਵਿਚ ਵੰਡਿਆ ਹੋਇਆ ਹੈ, ਜਿਨ੍ਹਾਂ ਵਿਚ ਕ੍ਰਮਵਾਰ ਆਮ ਉੱਲੂ ਅਤੇ ਬਾਰਨ ਉੱਲੂ ਆਉਂਦੇ ਹਨ। ਉੱਲੂ ਵਾੜਿਆਂ ਭਾਵ ਘਾਹ ਫੂਸ ਆਦਿ ਰੱਖਣ ਵਾਲੀਆਂ ਥਾਵਾਂ ਅਤੇ ਸੁੰਨਸਾਨ ਇਮਾਰਤਾਂ ਵਿਚ ਰਹਿੰਦੇ ਹਨ। ਇਨ੍ਹਾਂ ਦੀ ਪਿਠ ਭੂਰੀ ਤੇ ਚਿਤਕਬਰੀ ਅਤੇ ਛਾਤੀ ਚਿੱਟੀ ਹੁੰਦੀ ਹੈ। ਆਮ ਬਾਰਨ ਉੱਲੂ ਟਾਈਟੋ ਐਲਬਾ ਦੁਨੀਆ ਦੀਆਂ ਸਭ ਤੋਂ ਵਿਸਤ੍ਰਿਤ ਪੰਛੀ ਜਾਤੀਆਂ ਵਿਚੋਂ ਇਕ ਹੈ। ਦੋਹਾਂ ਕੁਲਾਂ ਵਿਚ ਦਿਨ ਨੂੰ ਬਾਹਰ ਨਿਕਲਣ ਵਾਲੇ ਅਤੇ ਰਾਤ ਨੂੰ ਬਾਹਰ ਨਿਕਲਣ ਵਾਲੇ ਉੱਲੂ ਸ਼ਾਮਲ ਹਨ। ਰਾਤ ਵੇਲੇ ਬਾਹਰ ਨਿਕਲਣ ਵਾਲੇ ਉੱਲੂ ਘੁੱਪ ਹਨੇਰੇ ਵਿਚ ਵੀ ਸ਼ਿਕਾਰ ਨੂੰ ਲੱਭ ਲੈਂਦੇ ਹਨ। ਇਸ ਕੰਮ ਵਿਚ ਉਹ ਕੇਵਲ ਸੁਣਨ-ਸ਼ਕਤੀ ਤੋਂ ਹੀ ਕੰਮ ਲੈਂਦੇ ਹਨ।

ਸਾਰੇ ਉੱਲੂ ਚਿੱਟੇ ਰੰਗ ਦੇ ਅੰਡੇ ਦਿੰਦੇ ਹਨ, ਜੋ ਕਿ ਖੁੱਡਾਂ ਵਿਚ ਆਲ੍ਹਣੇ ਬਣਾਉਣ ਵਾਲੇ ਪੰਛੀਆਂ ਦੀ ਇਕ ਖ਼ਾਸੀਅਤ ਹੈ। ਉੱਲੂ ਦੀਆਂ ਕੁਝ ਜਾਤੀਆਂ ਜ਼ਮੀਨ ਉੱਤੇ ਵੀ ਆਲ੍ਹਣੇ ਬਣਾ ਲੈਂਦੀਆਂ ਹਨ ਤੇ ਕੁਝ ਬਾਜ਼, ਸ਼ਿਕਰੇ, ਕਾਂ ਆਦਿ ਪੰਛੀਆਂ ਦੇ ਪੁਰਾਣੇ ਆਲ੍ਹਣਿਆਂ ਵਿਚ ਹੀ ਅੰਡੇ ਦੇ ਦਿੰਦੀਆਂ ਹਨ। ਮਦੀਨ, ਨਰ ਨਾਲੋਂ ਵੱਡੀ ਹੁੰਦੀ ਹੈ ਅਤੇ ਅੰਡੇ ਸੇਣ ਕਿਰਿਆ ਵੀ ਆਮ ਕਰਕੇ ਮਦੀਨ ਹੀ ਕਰਦੀ ਹੈ।

ਪੁਰਾਤਨ ਵਿਗਿਆਨਕ ਵੰਡ ਅਨੁਸਾਰ ਉੱਲੂਆਂ ਨੂੰ ਬਾਜ਼ਾਂ ਤੇ ਸ਼ਿਕਰਿਆਂ ਆਦਿ ਦੇ ਨੇੜੇ ਤੇੜੇ ਰਖਿਆ ਗਿਆ ਸੀ ਕਿਉਂਕਿ ਦੋਵੇਂ ਗਰੁੱਪ ਨਿਰੋਲ ਮਾਸਾਹਾਰੀ ਜਾਂ ਕੀੜੇ-ਖੋਰ ਹਨ। ਪਰ ਬਾਜ਼, ਸ਼ਿਕਰੇ ਅਤੇ ਹੋਰ ਅਜਿਹੇ ਜੀਵਾਂ ਤੋਂ ਉੱਲੂਆਂ ਨੂੰ ਸਹਿਜੇ ਹੀ ਨਿਖੇੜਿਆ ਜਾ ਸਕਦਾ ਹੈ, ਕਿਉਂਕਿ ਉੱਲੂਆਂ ਵਿਚ ਅੱਖਾਂ ਸਿੱਧੀਆਂ ਤੇ ਸਿਰ ਦੇ ਅਗਲੇ ਪਾਸੇ ਵਲ ਲਗੀਆਂ ਹੁੰਦੀਆਂ ਹਨ ਅਤੇ ਇਹ ਕੇਵਲ ਰਾਤ ਨੂੰ ਹੀ ਬਾਹਰ ਨਿਕਲਦੇ ਹਨ। ਇਸੇ ਕਰਕੇ ਬਹੁਤ ਸਾਰੀਆਂ ਜਾਤੀਆਂ, ਖ਼ਾਸ ਕਰਕੇ ਜੋ ਊਸ਼ਣੀ ਖੰਡਾਂ ਵਿਚ ਮਿਲਦੀਆਂ ਹਨ, ਆਮ ਤੌਰ ਤੇ ਬਹੁਤ ਘੱਟ ਵਿਖਾਈ ਦਿੰਦੀਆਂ ਹਨ ਤੇ ਕੇਵਲ ਅਜਾਇਬ ਘਰਾਂ ਦਾ ਹੀ ਸ਼ਿੰਗਾਰ ਹਨ।

**ਸਟਰਾਸਬਰਗ ਯੂਨੀਵਰਸਿਟੀ** : ਫ਼ਰਾਂਸ ਦੀ ਇਕ ਪ੍ਰਸਿੱਧ ਯੂਨੀਵਰਸਿਟੀ ਹੈ ਜਿਹੜੀ ਸਟਰਾਸਬਰਗ ਵਿਖੇ ਸਥਾਪਿਤ ਹੈ। ਇਸ ਦਾ ਇਤਿਹਾਸ 1538 ਈ. ਤੋਂ ਸ਼ੁਰੂ ਹੁੰਦਾ ਹੈ ਜਦੋਂ ਜੋਹਾਨਜ਼ ਸਟੁਰਮ ਨਾਂ ਦੇ ਪ੍ਰਸਿੱਧ ਮਾਨਵਵਾਦੀ ਨੂੰ ਸਟਰਾਸਬਰਗ ਵੱਲੋਂ ਉਸ ਸਮੇਂ ਦੇ ਮੌਜੂਦਾ ਤਿੰਨ ਹਾਇਰ ਸੈਕੰਡਰੀ ਸਕੂਲਾਂ ਨੂੰ ਇਕੱਠਿਆਂ ਕਰਨ ਲਈ ਕਿਹਾ ਗਿਆ ਸੀ। ਪਹਿਲਾਂ ਇਥੇ ਕਾਨੂੰਨ, ਡਾਕਟਰੀ, ਵਿਗਿਆਨ ਅਤੇ ਸਾਹਿਤ ਪੜ੍ਹਾਏ ਜਾਂਦੇ ਸਨ। ਸੰਨ 1566 ਤਕ ਸ਼ਹਿਨਸ਼ਾਹ ਮੈਕਸਮਿਲੀਅਨ ਦੂਜੇ ਨੇ ਇਸ ਸੰਸਥਾ ਨੂੰ ਇਕ ਅਕੈਡਮੀ ਵਜੋਂ ਮਾਨਤਾ ਦੇ ਦਿੱਤੀ ਅਤੇ 1621 ਈ. ਵਿਚ ਇਹ ਸੰਸਥਾ ਇਕ ਯੂਨੀਵਰਸਿਟੀ ਬਣ ਗਈ ਅਤੇ ਇਥੇ ਡਾਕਟਰੀ, ਵਿਗਿਆਨ, ਸਾਹਿਤ ਅਤੇ ਧਰਮ-ਵਿਦਿਆ ਫੈਕਲਟੀਆਂ ਚਾਲੂ ਹੋ ਗਈਆਂ। ਸੰਨ 1697 ਵਿਚ ਲੂਈ ਚੌਦਵੇਂ ਨੇ ਯੂਨੀਵਰਸਿਟੀ ਦਾ ਦਰਜਾ ਪੱਕਾ ਕਰ ਦਿੱਤਾ। ਫਰਾਂਸੀਸੀ ਇਨਕਲਾਬ ਦੌਰਾਨ ਇਹ ਯੂਨੀਵਰਸਿਟੀ ਬੰਦ ਕਰ ਦਿੱਤੀ ਗਈ ਅਤੇ 1808 ਈ. ਵਿਚ ਇਹ ਫਿਰ ਖੋਲ੍ਹ ਦਿੱਤੀ ਗਈ। ਫਰਾਂਸੀਸੀ-ਪ੍ਰਸ਼ਆ ਯੁੱਧ ਦੇ ਅੰਤ ਵਿਚ ਸਟਰਾਸਬਰਗ ਦੇ ਜਰਮਨਾਂ ਦੇ ਹੱਥ ਵਿਚ ਚਲੇ ਜਾਣ ਪਿੱਛੋਂ ਇਸ ਯੂਨੀਵਰਸਿਟੀ ਦਾ 1 ਮਈ, 1872 ਨੂੰ ਕਾਈਜ਼ਰ ਵਿਲਹੈਲਮ ਯੂਨੀਵਰਸਿਟੀ ਵਜੋਂ ਉਦਘਾਟਨ ਕੀਤਾ ਗਿਆ। ਫ਼ਰਾਂਸੀਸੀਆਂ ਦੇ ਹੱਥਾਂ ਵਿਚ ਫਿਰ ਆ ਜਾਣ ਤੇ ਇਸ ਯੂਨੀਵਰਸਿਟੀ ਨੂੰ ਫਿਰ ਸੰਗਠਿਤ ਕਰ ਕੇ 22 ਨਵੰਬਰ, 1919 ਨੂੰ ਮੁੜ ਖੋਲ੍ਹ ਦਿੱਤਾ ਗਿਆ। ਦੂਜੇ ਵਿਸ਼ਵ ਯੁੱਧ ਦੇ ਸ਼ੁਰੂ ਹੋਣ ਵੇਲੇ 1939 ਈ. ਵਿਚ ਇਹ ਯੂਨੀਵਰਸਿਟੀ ਕਲੈਰਮੋਨ-ਫਰਾਨ ਵਿਖੇ ਬਦਲ ਦਿੱਤੀ ਗਈ ਅਤੇ 1945 ਈ. ਨੂੰ ਸਟਰਾਸ-ਬਰਗ ਵਿਖੇ ਮੁੜ ਸਥਾਪਿਤ ਕੀਤੀ ਗਈ।

ਇਸ ਵੇਲੇ ਇਸ ਯੂਨੀਵਰਸਿਟੀ ਦੇ ਡਿਪਾਰਟਮੈਂਟਾਂ ਵਿਚ ਕੈਥੋਲਿਕ ਤੇ ਪ੍ਰੋਟੈਸਟੈਂਟ ਧਰਮ-ਵਿਦਿਆ, ਕਾਨੂੰਨ, ਡਾਕਟਰੀ, ਵਿਗਿਆਨ, ਫਾਰਮੇਸੀ, ਸਾਹਿਤ ਅਤੇ ਰਾਜਨੀਤਿਕ ਅਧਿਐਨ ਕਰਵਾਏ ਜਾਂਦੇ ਹਨ। ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ 2,500,000 ਦੇ ਲਗਭਗ ਪੁਸਤਕਾਂ ਹਨ।

ਹ. ਪੁ.–ਕੋਲ. ਐਨ. 17:698

**ਸਟਰਾਸਮੇਅਰ, ਜੋਜ਼ੇਫ ਜਾਰਜ** : ਇਹ ਇਕ ਕਰੋਸ਼ੀਅਨ ਰੋਮਨ ਕੈਥੋਲਿਕ ਪਾਦਰੀ ਅਤੇ ਪਾਨ-ਸਲਾਵ ਲਹਿਰ ਦਾ ਆਗੂ ਸੀ। ਇਸ ਦਾ ਜਨਮ 4 ਫ਼ਰਵਰੀ, 1815 ਨੂੰ ਕਰੋਸ਼ੀਆ-ਸਲਾਵੋਨੀਆ ਵਿਚ ਅਸੈਗ ਵਿਖੇ ਹੋਇਆ। ਇਸ ਦੇ ਮਾਂ ਬਾਪ ਜਰਮਨ ਸਨ। ਇਹ ਕੁਝ ਸਮਾਂ ਵੀਆਨਾ ਵਿਚ ਧਰਮ-ਵਿਗਿਆਨ ਦਾ ਪ੍ਰੋਫ਼ੈਸਰ ਰਿਹਾ। ਇਹ ਆਸਟਰੀਆ ਦੇ ਬਾਦਸ਼ਾਹ ਦਾ ਪਾਦਰੀ ਅਤੇ ਰੋਮ ਦੀ ਆੱਗਸਟੀਨੀਅਨ ਸੰਸਥਾ ਦਾ ਡਾਇਰੈਕਟਰ ਵੀ ਰਿਹਾ। ਸੰਨ 1850 ਵਿਚ ਇਸ ਨੂੰ ਜਾਕੋਵੋ ਦਾ ਪਾਦਰੀ ਬਣਾਇਆ ਗਿਆ ਅਤੇ ਇਸ ਨੂੰ ਬੋਸਨੀਆ ਤੇ ਸਿਰਮੀਅਮ ਦੇ ਬਿਸ਼ਪ ਦਾ ਖ਼ਿਤਾਬ ਮਿਲਿਆ। ਇਹ 1867 ਈ. ਵਿਚ ਸਾਊਥ ਸਲਾਵਾਨਿਕ ਅਕੈਡਮੀ ਅਤੇ 1875 ਈ. ਵਿਚ ਅਗਰਾਮ ਯੂਨੀਵਰਸਿਟੀ ਦੀ ਸਥਾਪਨਾ ਦੇ ਮੋਢੀਆਂ ਵਿਚੋਂ ਸੀ। ਇਸ ਨੇ ਡਾਲਮੇਸ਼ੀਆ ਤੇ ਕਰੋਸ਼ੀਆ-ਸਲਾਵੋਨੀਆ ਦੇ ਵਿਦਿਅਕ ਪ੍ਰਬੰਧ ਨੂੰ ਨਵੇਂ ਸਿਰਿਉਂ ਸੰਗਠਿਤ ਕੀਤਾ। ਇਸ ਨੇ ਜਾਕੋਵੋ ਵਿਚ ਇਕ ਗਿਰਜਾ ਘਰ ਅਤੇ ਮਹਿਲ ਬਣਵਾਇਆ।

ਇਸ ਦੀ ਮੌਤ 8 ਅਪ੍ਰੈਲ, 1905 ਨੂੰ ਹੋਈ।

ਹ. ਪੁ.–ਐਨ. ਬ੍ਰਿ. 21:479

**ਸਟ੍ਰਾਂਸ਼ੀਅਮ** : ਇਹ ਇਕ ਮਿਟਿਆਲੇ ਚਿੱਟੇ ਰੰਗ ਦੀ ਧਾਤ ਹੈ ਜਿਸ ਨੂੰ ਪਹਿਲੀ ਵਾਰ ਸਰ ਹੰਫਰੀ ਡੇਵੀ ਨੇ 1808 ਈ. ਵਿਚ ਪਿਘਲਾਏ ਹੋਏ ਸਟ੍ਰਾਂਸ਼ੀਅਮ ਕਲੋਰਾਇਡ ਤੋਂ ਬਿਜਲੀ ਅਪਘਟਨ ਰਾਹੀਂ ਪ੍ਰਾਪਤ ਕੀਤਾ ਸੀ।

ਇਹ ਧਾਤ ਚਟਾਨਾਂ ਵਿਚ 0.00019% ਅਤੇ ਧਰਤੀ ਦੀ ਉਪਰਲੀ ਤਹਿ ਵਿਚ 0.02% ਦੀ ਮਿਕਦਾਰ ਵਿਚ ਮਿਲਦੀ ਹੈ।

ਸਟ੍ਰਾਂਸ਼ੀਅਮ ਆਮ ਤੌਰ ਤੇ ਸੈਲਿਸ਼ਟਾਈਟ ($Sr\ So_4$) ਅਤੇ ਸਟ੍ਰਾਂਸ਼ੀਏਨਾਈਟ ($Sr\ CO_3$) ਦੇ ਰੂਪ ਵਿਚ ਮਿਲਦੀ ਹੈ। ਵਿਲੀਅਮ ਕਰੁਕਸ਼ੈਂਕ ਨੇ 1787 ਈ. ਵਿਚ ਆਰਗਿਲਸ਼ਿਰ ਵਿਚ ਸਟ੍ਰਾਂਸ਼ੀਅਨ ਵਿਖੇ ਸਟ੍ਰਾਂਸ਼ੀਏਨਾਈਟ ਵਿਚ ਇਸ ਤੱਤ ਦਾ ਪਤਾ ਲਗਾਇਆ।

ਸਟ੍ਰਾਂਸ਼ੀਅਮ ਆਮ ਤੌਰ ਤੇ ਵਪਾਰ ਲਈ ਵਡੇ ਪੈਮਾਨੇ ਤੇ ਨਹੀਂ ਬਣਾਇਆ ਜਾਂਦਾ। ਪ੍ਰਯੋਗਸ਼ਾਲਾ ਵਿਚ ਇਸ ਨੂੰ ਪਿਘਲੇ ਹੋਏ ਸਟ੍ਰਾਂਸ਼ੀਅਮ ਕਲੋਰਾਈਡ ਦੇ ਬਿਜਲਈ ਅਪਘਟਨ ਰਾਹੀਂ ਪ੍ਰਾਪਤ ਕੀਤਾ ਜਾਂਦਾ ਹੈ।

ਇਸ ਕੰਮ ਲਈ ਸਟ੍ਰਾਂਸ਼ੀਅਮ ਕਲੋਰਾਈਡ ਨੂੰ ਲੋਹੇ ਦੀ ਇਕ ਪਿਆਲੀ ਵਿਚ ਪਿਘਲਾਇਆ ਜਾਂਦਾ ਹੈ ਅਤੇ ਉਸ ਪਿਆਲੀ ਨਾਲ ਬਿਜਲੀ ਦੀ ਨੈਗੇਟਿਵ ਤਾਰ ਜੋੜ ਦਿੱਤੀ ਜਾਂਦੀ ਹੈ। ਪਿਘਲੇ ਹੋਏ ਸਟ੍ਰਾਂਸ਼ੀਅਮ ਕਲੋਰਾਈਡ ਵਿਚ ਇਕ ਕਾਰਬਨ ਦੀ ਛੜ ਲਟਕਾਈ ਜਾਂਦੀ ਹੈ ਜਿਸ ਨਾਲ ਬਿਜਲੀ ਦੀ ਪਾਜ਼ਿਟਿਵ ਤਾਰ ਜੋੜ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਬਿਜਲੀ ਗੁਜ਼ਾਰਨ ਤੇ ਸਟ੍ਰਾਂਸ਼ੀਅਮ ਪਿਆਲੀ ਦੇ ਪੇਂਦੇ ਤੇ ਇਕੱਠਾ ਹੁੰਦਾ ਰਹਿੰਦਾ ਹੈ ਅਤੇ ਉੱਥੋਂ ਬਾਹਰ ਕੱਢ ਲਿਆ ਜਾਂਦਾ ਹੈ।

ਕਦੇ ਕਦੇ ਸਟ੍ਰਾਂਸ਼ੀਅਮ ਛੜ ਦੀ ਸ਼ਕਲ ਵਿਚ ਵੀ ਪ੍ਰਾਪਤ ਕੀਤੀ ਜਾਂਦੀ ਹੈ। ਇਸ ਲਈ ਇਕ ਲੋਹੇ ਦੀ ਨਾਲੀ ਨੂੰ, ਜੋ ਪਾਣੀ ਨਾਲ ਠੰਢੀ ਰਖੀ ਜਾਂਦੀ ਹੈ, ਪਿਘਲੇ ਹੋਏ ਸਟ੍ਰਾਂਸ਼ੀਅਮ ਕਲੋਰਾਈਡ ਅਤੇ ਪੋਟਾਸ਼ੀਅਮ ਕਲੋਰਾਈਡ ਵਿਚ ਲਟਕਾਇਆ ਜਾਂਦਾ ਹੈ ਅਤੇ ਲੋਹੇ ਦੀ ਨਾਲੀ ਨੂੰ ਨੈਗੇਟਿਵ ਟਰਮੀਨਲ ਬਣਾ ਤੇ ਬਿਜੱਲਈ ਅਪਘਟਨ ਕੀਤਾ ਜਾਂਦਾ ਹੈ। ਜਿਉਂ ਜਿਉਂ ਸਟ੍ਰਾਂਸ਼ੀਅਮ ਬਣਦਾ ਹੈ ਤਿਉਂ ਤਿਉਂ ਨਾਲੀ ਨੂੰ ਉਤਾਂਹ ਨੂੰ ਖਿਸਕਾਇਆ ਜਾਂਦਾ ਹੈ, ਇਸ ਤਰ੍ਹਾਂ ਸਟ੍ਰਾਂਸ਼ੀਅਮ ਦੀ ਇਕ ਛੜ ਬਣਦੀ ਚਲੀ ਜਾਂਦੀ ਹੈ।

ਇਸ ਦੇ ਕੁਝ ਭੌਤਿਕ ਗੁਣ ਹੇਠ ਦਿੱਤੇ ਜਾਂਦੇ ਹਨ :—

| | |
|---|---|
| ਪਰਮਾਣੂ-ਕ੍ਰਮ-ਅੰਕ | 38 |
| ਪਰਮਾਣਵੀ ਪੁੰਜ | 87.63 |
| ਆਈਸੋਟੋਪ (ਸਮਸਥਾਨਕ) | 84, 86, 87, 88 |
| ਘਣਤਾ | 2.58 |
| ਪਿਘਲਾਉ ਦਰਜਾ | 757.1° ਸੈਂ. |
| ਉਬਾਲ ਦਰਜਾ | 1366° ਸੈਂ. |
| ਬਿਜਲੱਈ ਪ੍ਰਤਿਰੋਧਕਤਾ | 24.8 ਮਾਈਕ੍ਰੋ ਓਹਮ ਸਮ. |
| ਕਠੋਰਤਾ | 1.8 |

ਸਟ੍ਰਾਂਸ਼ੀਅਮ ਦਾ ਇਕ ਰੇਡੀਓ-ਐੱਕਟਿਵ ਆਈਸੋਟੋਪ Sr-90 ਹੈ। ਇਹ ਐਟਮਬੰਬ ਫਟਣ ਵੇਲੇ ਪੈਦਾ ਹੁੰਦਾ ਹੈ ਅਤੇ ਐਟਮਬੰਬ ਦੇ ਧਮਾਕੇ ਦੀ ਧੂੜ ਵਿਚ ਹੁੰਦਾ ਹੈ ਜੋ ਸਾਰੇ ਵਾਯੂਮੰਡਲ ਵਿਚ ਫੈਲ ਕੇ ਥਲੇ ਡਿੱਗਦਾ ਰਹਿੰਦਾ ਹੈ। ਇਸ ਨੂੰ ਰੇਡੀਓ-ਐੱਕਟਿਵ ਫਾਲ-ਆਊਟ ਕਹਿੰਦੇ ਹਨ। ਇਸ ਧੂੜ ਰਾਹੀਂ $Sr^{-90}$ ਬੂਟਿਆਂ ਵਿਚ ਅਤੇ ਬੂਟਿਆਂ ਤੋਂ ਸਾਡੀ ਭੋਜਨ ਪ੍ਰਣਾਲੀ ਵਿਚ ਦਾਖ਼ਲ ਹੋ ਜਾਂਦਾ ਹੈ ਅਤੇ ਕੈਲਸੀਅਮ ਦੇ ਨਾਲ-ਨਾਲ ਹੀ ਹੱਡੀਆਂ ਵਿਚ ਜਾ ਵੜਦਾ ਹੈ ਅਤੇ ਇਉਂ ਆਪਣੀ ਰੇਡੀਓ-ਐਕਟਿਵ ਸ਼ਕਤੀ ਕਾਰਨ ਹੱਡੀਆਂ ਵਿਚ

ਮਾਦੇ ਨੂੰ ਨਾਸ਼ ਕਰਕੇ ਕੈਂਸਰ ਪੈਦਾ ਕਰਦਾ ਹੈ। ਇਸ ਰੇਡੀਓ-ਐੱਕਟਿਵ ਆਈਸੋਟੋਪ ਦੀ ਸ਼ਕਤੀ ਬਹੁਤ ਚਿਰ ਤਕ ਕਾਇਮ ਰਹਿੰਦੀ ਹੈ। ਇਸ ਦੀ ਰੇਡਿਓ-ਐੱਕਟਿਵ ਸ਼ਕਤੀ ਹਰ 28 ਸਾਲਾਂ ਵਿਚੋਂ ਸਿਰਫ ਅੱਧੀ ਘਟਦੀ ਹੈ। ਇਸ ਲਈ ਜਿਸ ਜਾਨਵਰ ਦੇ ਅੰਦਰ $Sr^{-90}$ ਚਲਾ ਜਾਂਦਾ ਹੈ ਉਸ ਦੀ ਜਾਨ ਲੈ ਕੇ ਹੀ ਹਟਦਾ ਹੈ ਅਤੇ ਫਿਰ ਵੀ ਮਿੱਟੀ ਵਿਚ ਮਿਲਣ ਮਗਰੋਂ ਬੂਟਿਆਂ ਰਾਹੀਂ ਹੋਰਨਾਂ ਜੀਵਾਂ ਦੀ ਜਾਨ ਲੈਂਦਾ ਰਹਿੰਦਾ ਹੈ।

ਸਟ੍ਰਾਂਸ਼ੀਅਮ ਦੇ ਯੋਗਿਕਾਂ ਵਿਚੋਂ ਇਸ ਦੇ ਕਲੋਰਾਈਡ-$Srcl_2$; ਬ੍ਰੋਮਾਈਡ-$SrBr_2.6H_2O$; ਕਾਰਬੋਨੇਟ-$Sr\ CO_3$; ਕਲੋਰੇਟ-$Sr\ (ClO_3)_2$; ਨਾਈਟ੍ਰੇਟ-$Sr\ (NO_3)_2$ ਅਤੇ ਹਾਈਡ੍ਰਾੱਕਸਾਈਡ $Sr\ (OH)_2$ ਪ੍ਰਸਿੱਧ ਹਨ।

ਸਟ੍ਰਾਂਸ਼ੀਅਮ ਬ੍ਰੋਮਾਈਡ ਮਿਰਗੀ, ਹਿਸਟੀਰੀਆ ਅਤੇ ਨੀਂਦ ਨਾ ਆਉਣ ਦੀਆਂ ਬੀਮਾਰੀਆਂ ਵਿਚ ਦਵਾਈ ਦੇ ਤੌਰ ਤੇ ਵਰਤਿਆ ਜਾਂਦਾ ਹੈ। ਇਸ ਦੇ ਕਾਰਬੋਨੇਟ, ਕਲੋਰੇਟ ਅਤੇ ਨਾਈਟ੍ਰੇਟ ਨੂੰ ਆਤਸ਼ਬਾਜ਼ੀ ਅਤੇ ਸੂਹੇ ਰੰਗ ਦੀ ਰੌਸ਼ਨੀ ਪੈਦਾ ਕਰਨ ਲਈ ਵਰਤਿਆ ਜਾਂਦਾ ਹੈ। ਇਸ ਦੇ ਕਾਰਬੋਨੇਟ ਅਤੇ ਹਾਈਡ੍ਰਾੱਕਸਾਈਡ ਨੂੰ ਖੰਡ ਸਾਫ ਕਰਨ ਲਈ ਵਰਤਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 21:478

—ਸੋਹਨ ਸਿੰਘ

**ਸਟ੍ਰਾਂਸ਼ੀਏਨਾਈਟ** : ਇਹ ਇਕ ਖਣਿਜ ਪਦਾਰਥ ਹੈ ਜਿਸ ਦੀ ਰਸਾਇਣਿਕ ਬਣਤਰ $SrCO_3$ ਹੈ। ਇਸ ਦਾ ਇਹ ਨਾਂ ਆਰ-ਗਿਲਸ਼ਿਰ ਦੇ ਸਟ੍ਰਾਂਸ਼ੀਅਨ ਕਸਬੇ ਤੋਂ ਲਿਆ ਗਿਆ ਹੈ, ਜਿਥੇ ਇਸ ਦੇ ਮਿਲਣ ਦਾ ਪਤਾ 1764 ਈ. ਤੋਂ ਲਗਿਆ ਜਾਪਦਾ ਹੈ ਪਰ ਇਸ ਦੀ ਅਸਲ ਪਛਾਣ ਬਹੁਤ ਚਿਰ ਮਗਰੋਂ ਹੋਈ ਅਤੇ ਨਤੀਜੇ ਵਜੋਂ ਇਕ ਨਵੀਂ ਧਾਤ ਸਟ੍ਰਾਂਸ਼ੀਅਮ ਦੀ ਕਾਢ ਕਢੀ ਗਈ। ਇਹ ਵੈਸਟਫਾਲੀਆ ਅਤੇ ਕੈਲਿਫ਼ੋਰਨੀਆ ਆਦਿ ਵਿਚ ਵੀ ਮਿਲਦਾ ਹੈ। ਇਸ ਖਣਿਜ ਦੇ ਰਵੇ ਅਰੈਗੋਨਾਈਟ ਅਤੇ ਵਿਦੇਰਾਈਟ ਦੇ ਰਵਿਆਂ ਦੀ ਸ਼ਕਲ ਦੇ ਹੁੰਦੇ ਹਨ ਅਤੇ ਇਨ੍ਹਾਂ ਨਾਲ ਜੁੜਵੇਂ ਰਵੇ ਬਣਾਉਂਦੇ ਹਨ। ਇਹ ਸਾਰੇ ਰਵੇ ਸਮਚਤੁਰਭੁਜੀ ਆਰਥੋਰ੍ਹਾਂਬਿਕ ਬਣਤਰ ਦੇ ਹੁੰਦੇ ਹਨ। ਸਟ੍ਰਾਂਸ਼ੀਏਨਾਈਟ ਦੇ ਰਵਿਆਂ ਵਿਚ ਆਮ ਤੌਰ ਤੇ ਬਾਹਰ ਨੂੰ ਫੈਲਦੇ ਹੋਏ ਰੇਸ਼ੇ ਵਿਖਾਈ ਦਿੰਦੇ ਹਨ।

ਇਨ੍ਹਾਂ ਰਵਿਆਂ ਦਾ ਰੰਗ ਚਿੱਟਾ, ਪੀਲੀ ਭਾਹ ਵਾਲਾ ਹਰਾ ਅਤੇ ਪੀਲੀ ਭਾਹ ਵਾਲਾ ਖਾਕੀ ਹੁੰਦਾ ਹੈ। ਇਨ੍ਹਾਂ ਦੀ ਘਣਤਾ 3.7 ਅਤੇ ਕਠੋਰਤਾ 3.5 ਹੁੰਦੀ ਹੈ।

ਇਸ ਨੂੰ ਆਮ ਤੌਰ ਤੇ ਆਤਸ਼ਬਾਜ਼ੀ ਵਿਚ ਲਾਲ ਰੰਗ ਦੀ ਰੌਸ਼ਨੀ ਪੈਦਾ ਕਰਨ ਲਈ ਵਰਤਿਆ ਜਾਂਦਾ ਹੈ। ਕਦੇ ਕਦੇ ਇਸ ਨੂੰ ਖੰਡ ਸਾਫ਼ ਕਰਨ ਲਈ ਵਰਤਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 31: 478 ਬੀ

**ਸਟ੍ਰਾਂਗ, ਜੇਮਜ਼** : ਅਮਰੀਕਾ ਦੇ ਇਸ ਵਿਦਵਾਨ ਜੋ ਬਾਈਬਲ-ਅਧਿਐਨ ਦਾ ਮਾਹਿਰ ਸੀ, ਦਾ ਜਨਮ ਨਿਊਯਾਰਕ ਵਿਚ 14 ਅਗਸਤ, 1822 ਈ. ਨੂੰ ਹੋਇਆ। ਸੰਨ 1844 ਵਿਚ ਇਸ ਨੇ ਵੈਸਲੀਯਾਨ ਯੂਨੀਵਰਸਿਟੀ ਤੋਂ ਬੀ. ਏ. ਦੀ ਡਿਗਰੀ ਪ੍ਰਾਪਤ ਕੀਤੀ। ਇਸ ਪਿੱਛੋਂ ਇਹ ਟਰਾਏ ਕਾਨਫ਼ਰੰਸ ਅਕੈਡਮੀ ਪੋਲਟਨੀ ਵਿਚ ਪੁਰਾਤਨ ਭਾਸ਼ਾਵਾਂ ਪੜ੍ਹਾਉਂਦਾ ਰਿਹਾ। ਸੰਨ 1847 ਵਿਚ ਇਹ ਫਲਸ਼ਿੰਗ (ਨਿਊਯਾਰਕ) ਪੁੱਜ ਗਿਆ ਜਿਥੇ ਇਹ ਬਾਈਬਲ ਦਾ ਅਧਿਐਨ ਕਰਦਾ ਰਿਹਾ। ਸੰਨ 1859 ਤੋਂ 1863 ਤਕ ਇਹ ਬਾਈਬਲ ਸਾਹਿਤ ਦਾ ਪ੍ਰੋਫ਼ੈਸਰ ਰਿਹਾ। ਇਸ ਨੇ ਜਾਨ ਮੈਕਲਿੰਟਾਕ ਨਾਲ ਮਿਲ ਕੇ 'ਸਾਈਕਲੋਪੀਡੀਆ ਆਫ਼ ਬਿਬਲੀਕਲ ਥੀਆਲੋਜੀ' ਅਤੇ 'ਐਕਲੇਸੀਆਸਟੀਕਲ ਲਿਟਰੇਚਰ' ਸੰਪਾਦਿਤ ਕੀਤਾ। ਇਹ ਕੰਮ 1867 ਤੋਂ 1886 ਈ. ਤਕ ਦਸ ਜਿਲਦਾਂ ਵਿਚ ਪ੍ਰਕਾਸ਼ਿਤ ਹੋਇਆ। ਇਸ ਨੇ 1890 ਈ. ਵਿਚ ਬਾਈਬਲ ਦਾ ਵਿਸਥਾਰ ਪੂਰਬਕ ਤਤਕਰਾ ਵੀ ਤਿਆਰ ਕੀਤਾ।

ਇਸ ਦੀ ਮੌਤ 7 ਅਗਸਤ, 1894 ਈ. ਨੂੰ ਨਿਊਲੈਕ, ਨਿਊਯਾਰਕ ਵਿਖੇ ਹੋਈ।

ਹ. ਪੁ.—ਐਨ. ਅਮੈ. 25:739

—ਹਰਮੰਦਰ ਸਿੰਘ

**ਸਟ੍ਰਾਂਗ, ਵਿਲੀਅਮ ਡੰਕਨ** : ਉੱਤਰੀ ਅਤੇ ਦੱਖਣੀ ਅਮਰੀਕਾ ਮਹਾਂਦੀਪਾਂ ਦੀ ਸੰਸਕ੍ਰਿਤੀ ਅਤੇ ਸਭਿਆਚਾਰ ਸਬੰਧੀ ਖੋਜ ਕਰਨ ਵਾਲੇ ਇਸ ਮਾਨਵ-ਵਿਗਿਆਨੀ ਦਾ ਜਨਮ 20 ਜੂਨ, 1899 ਨੂੰ ਆਰੇਗਾਨ ਦੇ ਪੋਰਟਲੈਂਡ ਸ਼ਹਿਰ ਵਿਚ ਹੋਇਆ। ਇਸ ਨੇ ਵੱਖ ਵੱਖ ਕਬੀਲਿਆਂ ਦੀਆਂ ਨਸਲਾਂ ਬਾਰੇ ਅਧਿਐਨ ਕੀਤਾ ਅਤੇ ਅਧਿਐਨ ਕਰਨ ਦਾ ਢੰਗ ਪੁਰਾ-ਖੋਜਾਂ ਅਤੇ ਇਤਿਹਾਸਕ ਪਿਛੋਕੜ ਉੱਤੇ ਆਧਾਰਿਤ ਰੱਖਿਆ। ਇਸ ਦਾ ਪਿਤਾ 'ਪੈਸਿਫ਼ਿਕ ਕੋਸਟ' ਅਤੇ 'ਅਲਾਸਕਨ ਇੰਡੀਅਨ' ਕਬੀਲਿਆਂ ਦਾ ਅਟਾਰਨੀ ਸੀ ਜਿਸ ਕਰਕੇ ਸਟ੍ਰਾਂਗ ਮੁੱਢ ਤੋਂ ਹੀ ਇਨ੍ਹਾਂ ਕਬੀਲਿਆਂ ਤੋਂ ਵਾਕਫ਼ ਸੀ। ਕੈਲਿ-ਫ਼ੋਰਨੀਆ ਯੂਨੀਵਰਸਿਟੀ, ਬਰਕਲੇ ਵਿਚ ਪੜ੍ਹਾਈ ਕਰਦੇ ਸਮੇਂ ਇਹ ਐਲਫ੍ਰੈਡ ਲਈ ਕ੍ਰਾਅਬਰ ਨਾਂ ਦੇ ਮਾਨਵ-ਵਿਗਿਆਨ ਦੇ ਪ੍ਰੋਫ਼ੈਸਰ ਤੋਂ ਬੜਾ ਪ੍ਰਭਾਵਿਤ ਹੋਇਆ। ਪੜ੍ਹਾਈ ਮੁਕੰਮਲ ਕਰਨ ਉਪਰੰਤ ਇਹ 'ਫ਼ੀਲਡ ਮਿਊਜ਼ੀਅਮ ਆਫ਼ ਨੈਚੁਰਲ ਹਿਸਟਰੀ' ਸ਼ਿਕਾਗੋ, ਉੱਤਰੀ ਅਮਰੀਕੀ ਨਸਲ ਵਿਗਿਆਨ ਅਤੇ ਪੁਰਾ-ਖੋਜਾਂ ਲਈ ਸਰਵੇਖਣ ਸੰਸਥਾ ਵਿਚ ਕਿਊਰੇਟਰ ਲਗ ਗਿਆ। ਇਸ ਅਹੁਦੇ ਤੇ ਹੁੰਦੇ ਹੋਏ ਇਸ ਨੇ ਦੱਖਣੀ ਕੈਲਿਫ਼ੋਰਨੀਆ ਵਿਚ ਪੁਰਾ-ਖੋਜਾਂ ਸਬੰਧੀ ਸਰਵੇਖਣ ਕੀਤਾ। ਇਥੋਂ ਹੀ ਇਸ ਦੀ ਪੁਰਾ-ਖੋਜਾਂ ਦੇ ਅਧਿਐਨ ਵਿਚ ਰੁਚੀ ਵਧੀ ਅਤੇ ਇਸ ਨੇ ਕਈ ਮਹੱਤਵਪੂਰਨ ਤੱਥ ਇਕੱਠੇ ਕੀਤੇ। ਇਸ ਪਿਛੋਂ 1929 ਤੋਂ 1931 ਈ. ਦੌਰਾਨ ਇਹ ਨੈਬਰਾਸਕਾ ਯੂਨੀ-ਵਰਸਿਟੀ, ਲਿੰਕਨ ਵਿਖੇ ਪੁਰਾ—ਖੋਜ ਸੰਸਥਾ ਦਾ ਡਾਇਰੈਕਟਰ ਅਤੇ ਨਸਲ-ਵਿਗਿਆਨ ਵਿਸ਼ੇ ਦਾ ਪ੍ਰੋਫ਼ੈਸਰ ਰਿਹਾ। ਇਸ ਨੇ ਸਰਵੇਖਣ ਤੋਂ ਜੋ ਵੀ ਜਾਣਕਾਰੀ ਹਾਸਲ ਕੀਤੀ ਸੀ ਉਸ ਨੂੰ ਐਨ ਇੰਟ੍ਰੋਡਕਸ਼ਨ ਟੂ ਨੈਬਰਾਸਕ ਆਰਕੀਆਲੋਜੀ-1935 ਨਾਂ ਦੀ ਪੁਸਤਕ ਵਿਚ ਪ੍ਰਕਾਸ਼ਿਤ ਕਰਵਾਇਆ। ਇਹ ਸਾਰੀ ਖੋਜ ਅਮਰੀਕਾ ਦੇ ਮੈਦਾਨਾਂ ਵਿਚ ਰਹਿਣ ਵਾਲੇ ਟੱਪਰੀਵਾਸ ਇੰਡੀਅਨਾਂ ਬਾਬਤ ਸੀ।

ਸੰਨ 1937 ਵਿਚ ਇਹ ਕੋਲੰਬੀਆ ਯੂਨੀਵਰਸਿਟੀ ਵਿਚ ਸਹਾਇਕ ਪ੍ਰੋਫ਼ੈਸਰ ਨਿਯੁਕਤ ਹੋਇਆ ਤੇ ਫਿਰ 1942 ਈ. ਤੋਂ 1962 ਈ. ਤਕ ਮੁੜ ਇਥੇ ਹੀ ਪ੍ਰੋਫ਼ੈਸਰ ਲਗਾ ਰਿਹਾ। ਗ੍ਰੇਟ ਪਲੇਨਜ਼ (ਸੰ. ਰ. ਅ.) ਅਤੇ ਹਾਂਡੂਰਾਸ ਦੇ ਪੁਰਾ-ਖੋਜੀ ਸਰਵੇਖਣਾਂ ਪਿੱਛੋਂ ਇਸ ਨੇ ਪੀਰੂ ਵਿਚ ਆਪਣਾ ਕੰਮ ਜਾਰੀ ਰੱਖਿਆ।

'ਵਰਲਡ ਪ੍ਰੀ ਹਿਸਟਰੀ' ਨਾਂ ਦੀ ਪੁਸਤਕ ਵਿਚ ਇਸ ਨੇ ਦੱਖਣੀ ਅਮਰੀਕਾ ਦੇ ਪੁਰਾ-ਖੋਜਾਂ ਦੀ ਖੋਜ-ਭਰਪੂਰ ਜਾਣਕਾਰੀ ਦਿੱਤੀ। ਇਸ ਦੀ ਸਭ ਤੋਂ ਮਸ਼ਹੂਰ ਅਤੇ ਵਰਣਨਯੋਗ ਖੋਜ ਤੱਟੀ ਪੀਰੂ ਦੀ ਵੀਰੂ ਘਾਟੀ ਦੇ ਯੁੱਧ ਦੇ ਦੇਵਤਾ (ਆਈ ਅਪੇਕ) ਦੀ ਦਸਵੀਂ ਸਦੀ ਦੇ ਬਣੇ ਮਕਬਰੇ ਬਾਰੇ ਹੈ। ਸੰਨ 1952 ਵਿਚ ਇਹ ਪੀਰੂ ਤੱਟ ਦੀ ਆਖ਼ਰੀ ਖੋਜ ਲਈ ਗਿਆ ਜਿਸ ਬਾਰੇ ਇਸ ਨੇ ਕਲਿਫ਼ਰਡ ਈਵਾਨਜ਼ ਨਾਲ ਮਿਲ ਕੇ ਵੀਰੂ ਘਾਟੀ ਬਾਰੇ ਪੁਸਤਕ ਛਾਪੀ। ਆਪਣੇ ਕੈਰੀਅਰ ਦੇ ਆਖ਼ਰੀ ਸਾਲਾਂ ਵਿਚ ਵੀ ਇਹ ਪੁਰਾ-ਖੋਜਾਂ ਅਤੇ ਨਸਲ-ਵਿਗਿਆਨ ਦੇ ਅਧਿਐਨ ਵਿਚ ਜੁਟਿਆ ਰਿਹਾ। 29

ਜਨਵਰੀ, 1962 ਨੂੰ ਨਿਊਯਾਰਕ ਵਿਚ ਇਸ ਦਾ ਦਿਹਾਂਤ ਹੋ ਗਿਆ।

ਹ. ਪੁ.—ਐਨ. ਬ੍ਰਿ. ਮਾ. 9:618.

**ਸਟਰਾਟਟਸੀ ਜਾਂ ਸਟਰਾਜ਼ੀ** : ਸ਼ਟਰਾਟਟਸੀ ਇਕ ਉੱਘੇ ਪੁਰਾਤਨ ਅਤੇ ਸਾਊ ਫਲੌਰੈਂਟੀਨ ਖ਼ਾਨਦਾਨ ਦਾ ਨਾਂ ਹੈ। ਇਹ ਬੰਸ ਚੌਦਵੀਂ ਸਦੀ ਵਿਚ ਚੜ੍ਹਦੀਆਂ ਕਲਾਂ ਵਿਚ ਸੀ। ਪਾਲਾ ਸਟਰਾਜ਼ੀ (1372-1462 ਈ.) ਨੇ ਸਾਂਟਾ ਟਰਿਨੀਟਾ ਦੇ ਮੱਠ ਵਿਚ ਫਲੌਰੈਂਸ ਦੀ ਸਭ ਤੋਂ ਪਹਿਲੀ ਪਬਲਿਕ ਲਾਇਬ੍ਰੇਰੀ ਬਣਾਈ। ਇਸੇ ਪ੍ਰਕਾਰ ਫਿਲਿਪੋ ਸਟਰਾਜ਼ੀ ਇਲ ਵੈਚਿਉ (1426-1491 ਈ.) ਨੇ ਇਸੇ ਸਥਾਨ ਤੇ ਇਕ ਖ਼ੂਬਸੂਰਤ ਸਟਰਾਜ਼ੀ ਮਹਿਲ ਬਣਵਾਇਆ। ਇਕ ਹੋਰ ਫਿਲਿਪੋ ਸਟਰਾਜ਼ੀ (1488-1538 ਈ.) ਨੇ ਇਸ ਖ਼ਾਨਦਾਨ ਦੇ ਨਿੱਜੀ ਅਧਿਕਾਰਾਂ ਨੂੰ ਜਾਰੀ ਰੱਖਣ ਦਾ ਵਿਰੋਧ ਕੀਤਾ। ਇਹ 1527 ਈ. ਦੀ ਬਗ਼ਾਵਤ ਦਾ ਲੀਡਰ ਸੀ। 1530 ਈ. ਵਿਚ ਰੀਪਬਲਿਕ ਦੇ ਖਾਤਮੇਂ ਮਗਰੋਂ ਐਲਸਾਂਦਰੋ ਦਾ ਮੈਡੀਸੀ ਨੇ ਫਿਲਿਪੋ ਸਟਰਾਜ਼ੀ ਨੂੰ ਆਪਣੇ ਵੱਲ ਪ੍ਰੇਰਨ ਦੀ ਅਸਫਲ ਕੋਸ਼ਿਸ਼ ਕੀਤੀ। ਐਲਸਾਂਦਰੋ ਦੇ ਕਤਲ ਮਗਰੋਂ ਸਟਰਾਜ਼ੀ ਨੇ ਰੀਪਬਲਿਕਨ ਜਲਾਵਤਨਾਂ ਦੀ ਲੀਡਰੀ ਸਾਂਭੀ ਤਾਂ ਜੋ ਸ਼ਹਿਰ ਵਿਚ ਦਾਖਲ ਹੋ ਸਕੇ ਪਰ ਇਹ ਹਾਰ ਗਿਆ ਅਤੇ ਫੜ ਲਿਆ ਗਿਆ। ਇਸ ਨੂੰ ਬਹੁਤ ਤਸੀਹੇ ਦਿੱਤੇ ਗਏ, ਜਿਸ ਕਰ ਕੇ ਇਸ ਨੇ ਆਤਮਘਾਤ ਕਰ ਲਿਆ। ਇਸ ਤੋਂ ਮਗਰੋਂ ਇਸ ਦਾ ਪੁੱਤਰ ਲਿਉਨ (1515-1554 ਈ.) ਮੈਡੀਸੀ ਵਿਰੁੱਧ ਲੜਿਆ ਅਤੇ ਸਾਰਲੀਨੋ ਤੇ ਹਮਲਾ ਕਰਨ ਸਮੇਂ ਜ਼ਖ਼ਮੀ ਹੋ ਕੇ ਮਰ ਗਿਆ। ਸਟਰਾਜ਼ੀ ਮਹਿਲ ਤੇ 1907 ਈ. ਤਕ ਇਸ ਖ਼ਾਨਦਾਨ ਦਾ ਅਧਿਕਾਰ ਰਿਹਾ। ਮਗਰੋਂ ਇਹ ਇਤਾਲਵੀ ਕੌਮ ਨੂੰ ਭੇਂਟ ਕਰ ਦਿੱਤਾ ਗਿਆ।

ਹ. ਪ.—ਐਨ. ਬ੍ਰਿ. 21:479.

**ਸਟਰਾਡੈਲਾ, ਐਲਸੰਡਰੋ** : ਵੇਖੋ, ਸਤਰਾਫੈਲਾਂ ਆਲਸਾਂਦਰੋ

**ਸਟਰਾਬਲ ਦਾ ਕਿਸਫਾਲਡ, ਸਜਿਸਮੇਂਡ** : ਹੰਗਰੀ ਦੇ ਇਸ ਪ੍ਰਸਿੱਧ ਬੁੱਤਘਾੜੇ ਦਾ ਜਨਮ 1884 ਈ. ਵਿਚ ਐਲਸੋਰਾਜਕ ਵਿਖੇ ਹੋਇਆ। ਇਸ ਨੇ ਹੰਗਰੀ ਤੋਂ ਇਲਾਵਾ ਪੈਰਿਸ ਅਤੇ ਇਟਲੀ ਵਿਚ ਵੀ ਸਿੱਖਿਆ ਪ੍ਰਾਪਤ ਕੀਤੀ। ਐਮਸਟਰਡਮ ਵਿਚ 'ਬੇਦਰ' ਅਤੇ ਬੂਡਾਪੈਸਟ ਵਿਚ 'ਵੋਮੈਨ ਵਿਦ ਲਿਜ਼ਰਡ' ਇਸ ਦੇ ਬਣਾਏ ਸੰਗਮਰਮਰ ਦੇ ਕਲਾਸਕੀ ਬੁੱਤ ਹਨ। ਇਸ ਦੇ ਬਣਾਏ ਅਣਗਿਣਤ ਬੁੱਤਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਮਰਦਾਂ ਦੇ ਸਾਰੇ ਬੁੱਤ ਕਾਂਸੀ ਦੇ ਅਤੇ ਬੱਚਿਆਂ ਤੇ ਇਸਤਰੀਆਂ ਦੇ ਬੁੱਤ ਸੰਗਮਰਮਰ ਦੇ ਹਨ। ਇਸ ਨੇ ਇੰਗਲੈਂਡ ਵਿਚ ਰਹਿੰਦਿਆਂ ਸ਼ਹਿਜ਼ਾਦੀ ਐਲਿਜ਼ਾਬੈੱਥ, ਜਾਰਜ ਬਰਨਾਰਡ ਸ਼ਾ, ਸਰ ਆਸਟਿਨ ਚੈਂਬਰਲੇਨ ਆਦਿ ਦੇ ਬੁੱਤ ਵੀ ਬਣਾਏ ਸਨ। ਹੰਗਰੀ ਵਿਚ ਇਸ ਦੇ ਬਣਾਏ ਬੁੱਤਾਂ ਵਿਚ ਕਾਊਂਟ ਐਲਬਰਟ ਐਪੋਨੀ ਦਾ ਬੁੱਤ ਮਸ਼ਹੂਰ ਹੈ। ਸੰਨ 1924 ਵਿਚ ਇਹ ਬੂਡਾਪੈਸਟ ਵਿਖੇ ਰਾਇਲ ਅਕੈਡਮੀ ਆਫ਼ ਆਰਟ ਦਾ ਪ੍ਰੋਫ਼ੈਸਰ ਨਿਯੁਕਤ ਹੋਇਆ। ਇਹ ਲੰਡਨ ਦੀ ਰਾਇਲ ਅਕੈਡਮੀ ਵਿਚ ਕਈ ਪ੍ਰਦਰਸ਼ਨੀਆਂ ਵੀ ਕਰ ਚੁੱਕਾ ਹੈ।

ਹ. ਪੁ.—ਐਨ. ਬ੍ਰਿ.

**ਸਟ੍ਰਾਬੇਰੀ** : ਇਹ ਰੋਜ਼ੇਸੀ ਕੁਲ ਦਾ ਇਕ ਸਦਾਬਹਾਰ ਬੂਟਾ ਹੈ। ਇਸ ਦਾ ਤਣਾ ਮੋਟਾ ਪਰ ਕਮਜ਼ੋਰ ਹੁੰਦਾ ਹੈ, ਜਿਸ ਤੋਂ ਬਹੁਤ ਸਾਰੀਆਂ ਪਤਲੀਆਂ ਤੇ ਜ਼ਮੀਨ ਦੇ ਨਾਲ ਨਾਲ ਫੈਲਣ ਵਾਲੀਆਂ ਟਾਹਣੀਆਂ ਜਾਂ ਰਨਰ ਨਿਕਲਦੇ ਹਨ। ਇਨ੍ਹਾਂ ਦੇ ਸਿਰਿਆਂ ਉੱਪਰ ਜੜ੍ਹਾਂ ਨਿਕਲ ਆਉਂਦੀਆਂ ਹਨ ਤੇ ਇਸ ਤਰ੍ਹਾਂ ਪੌਦਿਆਂ ਦੀ ਗਿਣਤੀ ਵਿਚ ਵਾਧਾ ਹੁੰਦਾ ਰਹਿੰਦਾ ਹੈ। ਇਸ ਦੇ ਫੁੱਲ ਚਿੱਟੇ ਰੰਗ ਦੇ ਹੁੰਦੇ ਹਨ। ਇਹ ਮੋਤਦਿਲ ਖੰਡ ਦੇ ਦੇਸ਼ਾਂ ਦੇ ਛੋਟੇ ਫ਼ਲਦਾਰ ਬੂਟਿਆਂ ਵਿਚੋਂ ਸਭ ਤੋਂ ਵੱਧ ਮਹੱਤਵਪੂਰਨ ਅਤੇ ਮਨ ਭਾਉਂਦਾ ਫ਼ਲਦਾਰ ਬੂਟਾ ਹੈ। ਇਸ ਦੇ ਫ਼ਲਾਂ ਦਾ ਛੇਤੀ ਖ਼ਰਾਬ ਹੋ ਜਾਣਾ ਇਕ ਔਗੁਣ ਹੈ।

ਸਟ੍ਰਾਬੇਰੀ ਦੀ ਕਾਸ਼ਤ ਵਾਸਤੇ ਚੰਗੀ ਜ਼ਮੀਨ, ਜ਼ਿਆਦਾ ਧੁੱਪ ਅਤੇ ਮੋਤਦਿਲ ਜਲਵਾਯੂ ਦੀ ਲੋੜ ਹੈ। ਅਮਰੀਕਾ ਵਿਚ ਸਟ੍ਰਾਬੇਰੀ ਦੀ ਵਪਾਰਕ ਪੱਖ ਤੋਂ ਕਾਸ਼ਤ 1860 ਈਂ. ਤੋਂ ਕੀਤੀ ਜਾ ਰਹੀ ਹੈ। ਦੱਖਣੀ ਅਮਰੀਕਾ ਵਿਚ ਇਸ ਦਾ ਫ਼ਲ ਗਰਮੀ ਦੀ ਰੁੱਤ ਵਿਚ ਅਤੇ ਉੱਤਰੀ ਅਮਰੀਕਾ ਵਿਚ ਸਰਦੀ ਦੀ ਰੁੱਤ ਵਿਚ ਤਿਆਰ ਹੋਣਾ ਸ਼ੁਰੂ ਹੁੰਦਾ ਹੈ।



ਸਟ੍ਰਾਬੇਰੀ

ਸਟ੍ਰਾਬੇਰੀ ਯੂਰਪ ਵਿਚ ਚੌਦ੍ਹਵੀਂ ਸਦੀ ਤੋਂ ਉਗਾਈ ਜਾ ਰਹੀ ਹੈ। ਇਸ ਨੂੰ ਡੱਬਿਆਂ ਵਿਚ ਬੰਦ ਕਰਕੇ ਅਤੇ ਮੁਰੱਬਾ ਆਦਿ ਬਣਾ ਕੇ ਵਰਤਿਆ ਜਾਂਦਾ ਹੈ। ਦੇਸੀ ਬੋਲੀ ਵਿਚ ਇਸ ਨੂੰ ਬਣ ਫ਼ਲ ਆਖਦੇ ਹਨ ਤੇ ਭਾਰਤ ਵਿਚ ਇਹ ਕਸ਼ਮੀਰ, ਹਿਮਾਲੀਆ ਦੇ ਪਹਾੜਾਂ ਅਤੇ ਸ਼ਿਮਲੇ ਦੇ ਲਾਗੇ ਪੈਦਾ ਹੁੰਦੀ ਹੈ।

**ਸਟ੍ਰਾਬੋਸਕੋਪ** : ਇਹ ਯੰਤਰ ਕਿਸੇ ਯੰਤਰਿਕ ਚੀਜ਼ ਜਾਂ ਯੰਤਰਿਕ ਸਿਸਟਮ ਦੇ ਘੁੰਮਣ ਦੀ ਰਫ਼ਤਾਰ ਜਾਂ ਕੰਪਨ ਦੀ ਆਵ੍ਰਿੱਤੀ ਮਾਪਣ ਦੇ ਕੰਮ ਆਉਂਦਾ ਹੈ। ਮਸ਼ੀਨਾਂ ਦੀਆਂ ਪੈਰਾਸਿਟਿਕ ਆੱਸੀਲੇਸ਼ਨਾਂ (Parasitic Oscillations) ਅਤੇ ਤੇਜ਼ ਚਾਲ ਕਾਰਨ ਪੈਦਾ ਹੋਏ ਨੁਕਸ ਸਟ੍ਰਾਬੋਸਕੋਪ ਰਾਹੀਂ ਸੌਖੇ ਹੀ ਪਤਾ ਕੀਤਾ ਜਾ ਸਕਦੇ ਹਨ। ਇਸ ਜਾਣਕਾਰੀ ਲਈ ਸਟ੍ਰਾਬੋਸਕੋਪ ਤੇਜ਼ ਰਫ਼ਤਾਰ ਚੱਲ-ਚਿੱਤਰ ਨਾਲੋਂ ਸਸਤਾ ਪੈਂਦਾ ਹੈ ਅਤੇ ਨਤੀਜੇ ਵੀ ਸਹਿਜੇ ਹੀ ਪ੍ਰਾਪਤ ਹੋ ਜਾਂਦੇ ਹਨ। ਹਲਕੇ ਫੁਲਕੇ ਘੁੰਮਣ ਵਾਲੇ ਮਸ਼ੀਨੀ ਸਮਾਨ ਵਿਚ ਜੋ ਸੰਤੁਲਨ ਕਾਇਮ ਨਹੀਂ ਰਹਿੰਦਾ, ਉਹ ਸਟ੍ਰਾਬੋਸਕੋਪ ਨੂੰ ਸੰਤੋਲਕ ਮਸ਼ੀਨਾਂ ਦੇ ਨਾਲ ਲਗਾ ਕੇ ਪਤਾ ਕੀਤਾ ਜਾਂਦਾ ਹੈ।

ਜਦੋਂ ਪ੍ਰਕਾਸ਼ ਦੇ ਰੁਕ ਰੁਕ ਕੇ ਆਉਣ ਦੀ ਰਫ਼ਤਾਰ ਘੁੰਮਣ ਵਾਲੀ ਵਸਤੂ ਦੀ ਅਵ੍ਰਿੱਤੀ ਦੇ ਬਰਾਬਰ ਹੋ ਜਾਂਦੀ ਹੈ ਤਾਂ ਇੰਞ ਲਗਦਾ ਹੈ ਜਿਵੇਂ ਘੁੰਮਣ ਵਾਲੀ ਵਸਤੂ ਖੜੀ ਹੋਵੇ। ਪ੍ਰਕਾਸ਼ ਦੀ

ਜਗਣ ਬੁਝਣ ਦੀ ਇਹ ਰਫ਼ਤਾਰ ਉਸ ਘੁੰਮਣ ਵਾਲੀ ਵਸਤੂ ਦੀ ਆਵਿੱਤੀ ਹੁੰਦੀ ਹੈ। ਉਸ ਵੇਲੇ ਵਸਤੂ ਉਸੇ ਹੀ ਫੇਜ਼ ਵਿਚ ਹੁੰਦੀ ਹੈ ਜਦੋਂ ਇਹ ਪ੍ਰਕਾਸ਼ਮਾਨ ਕਰਦੀ ਹੈ ਅਤੇ ਇੰਝ ਜਾਪੇਗਾ ਜਿਵੇਂ ਇਹ ਸਥਿਰ ਹੋਵੇ। ਜਦੋਂ ਰੌਸ਼ਨੀ ਦੀ ਰੁਕ ਰੁਕ ਕੇ ਆਉਣ ਦੀ ਰਫ਼ਤਾਰ ਅਤੇ ਵਸਤੂ ਦੇ ਘੁੰਮਣ ਦੀ ਰਫ਼ਤਾਰ ਵਿਚ ਥੋੜ੍ਹਾ ਜਿਹਾ ਅੰਤਰ ਹੋਵੇ ਤਾਂ ਵਸਤੂ ਮਾਮੂਲੀ ਜਿਹੀ ਹਰਕਤ ਕਰਦੀ ਦਿਖਾਈ ਦਿੰਦੀ ਹੈ। ਜਦੋਂ ਫਲੈਸ਼ ਦੀ ਰਫ਼ਤਾਰ ਘੁੰਮਣ ਦੀ ਰਫ਼ਤਾਰ ਤੋਂ ਥੋੜ੍ਹੀ ਜਿਹੀ ਘੱਟ ਹੁੰਦੀ ਹੈ ਤਾਂ ਵਸਤੂ ਅੱਗੇ ਵਧਦੀ ਦਿਖਾਈ ਦਿੰਦੀ ਹੈ ਅਤੇ ਜੇ ਥੋੜ੍ਹੀ ਜਿਹੀ ਵੱਧ ਹੋਵੇ ਤਾਂ ਵਸਤੂ ਦੀ ਚਾਲ ਪਿਛੇ ਹਟਦੀ ਦਿਖਾਈ ਦਿੰਦੀ ਹੈ। ਇਸ ਤਰ੍ਹਾਂ ਸਟ੍ਰਾਬੋਸਕੋਪ ਨੂੰ ਖ਼ਾਸ ਕਿਸਮ ਦਾ ਟੈਕੋਮੀਟਰ ਜਾਂ ਰਫ਼ਤਾਰ ਮਾਪਕ ਕਿਹਾ ਜਾ ਸਕਦਾ ਹੈ।

ਆਧੁਨਿਕ ਸਟ੍ਰਾਬੋਸਕੋਪ ਦਾ ਮੁੱਢਲਾ ਸਿੱਧਾਂਤ ਜੋਜ਼ਫ ਪਲੈਟਿਊ ਨੇ 1836 ਈ. ਵਿਚ ਕੱਢਿਆ। ਮਾਈਕਲ ਫ਼ੈਰਾਡੇ ਨੇ ਇਹ ਸਿੱਧਾਂਤ ਪਹਿਲਾਂ ਵਰਤਿਆ ਸੀ, ਭਾਵੇਂ ਇਹ ਢੰਗ ਇਨਾ ਸਹੀ ਨਹੀਂ ਸੀ। ਅੱਗਸਟ ਟਾਪਲਰ (ਸੰਨ 1866) ਨੇ ਸਭ ਤੋਂ ਪਹਿਲਾਂ ਇਸ ਤਰੀਕੇ ਨੂੰ ਸਹੀ ਵਿਗਿਆਨਕ ਪੱਧਰ ਤੇ ਲਿਆਂਦਾ। ਮੁਢਲੀਆਂ ਖੋਜਾਂ ਵਿਚ ਧੁਨੀ ਕੰਪਨ ਦੀ ਪੜਤਾਲ ਲਈ ਦੋ ਤਰੀਕੇ ਵਰਤੇ ਜਾਂਦੇ ਸਨ। ਪਹਿਲੇ ਵਿਚ ਟੁਟਵੀਂ ਦ੍ਰਿਸ਼ਟੀ ਅਤੇ ਦੂਜੇ ਵਿਚ ਪ੍ਰਤਿਰੋਧਿਤ ਰੌਸ਼ਨੀ ਦੀ ਵਰਤੋਂ ਕੀਤੀ ਗਈ।

ਯੰਤਰਿਕ ਸ਼ਟਰ ਵਾਲੇ ਸਟ੍ਰਾਬੋਸਕੋਪ ਖੁੱਲੀ ਸੂਰਜ ਦੀ ਰੌਸ਼ਨੀ ਵਿਚ ਕੰਮ ਕਰਨ ਲਈ ਖ਼ਾਸ ਤੌਰ ਤੇ ਲਾਹੇਵੰਦ ਹਨ ਅਤੇ ਅੱਜਕੱਲ੍ਹ ਵੀ ਵਰਤੇ ਜਾਂਦੇ ਹਨ। ਕਮਰਿਆਂ ਦੇ ਅੰਦਰ ਵਰਤੇ ਜਾਣ ਵਾਲੇ ਸਟ੍ਰਾਬੋਸਕੋਪਾਂ ਵਿਚ ਇਲੈੱਕਟ੍ਰਾਨਿਕ ਫ਼ਲੈਸ਼ ਵਰਤੀ ਜਾਂਦੀ ਹੈ।

ਆਧੁਨਿਕ ਇਲੈਕਟ੍ਰਾਨਿਕ ਸਟ੍ਰਾਬੋਸਕੋਪ ਵਿਚ ਇਕ ਥੋੜ੍ਹੀ ਵੋਲਟੇਜ ਵਾਲੀ ਗੈਸ ਦੀ ਭਰੀ ਟਿਊਬ, ਲੈਂਪ ਦੇ ਤੌਰ ਤੇ ਵਰਤੀ ਜਾਂਦੀ ਹੈ, ਕਿਉਂਕਿ ਇਸ ਤਰ੍ਹਾਂ ਦਾ ਲੈਂਪ ਇਕ ਬਹੁਤ ਹੀ ਤੇਜ਼ ਅਤੇ



ਸਟ੍ਰਾਬੋਸਕੋਪਿਕ ਟੈਕੋਮੀਟਰ

ਥੋੜ-ਚਿਰਾ ਫਲੈਸ਼ ਪੈਦਾ ਕਰ ਸਕਦਾ ਹੈ। ਲੈਂਪ ਵਾਰ ਵਾਰ ਕੰਡੈਂਸਰ ਦੇ ਡਿਸਚਾਰਜ ਹੋਣ ਨਾਲ ਜਗਦਾ-ਬੁਝਦਾ ਹੈ। ਦੋ ਫਲੈਸ਼ਾਂ ਦੇ ਵਿਚਲੇ ਸਮੇਂ ਅੰਦਰ ਕੰਡੈਂਸਰ ਹੌਲੀ-ਹੌਲੀ ਆਪਣੀ ਜਮ੍ਹਾਂ ਕੀਤੀ ਸ਼ਕਤੀ ਨੂੰ ਵਧਾਉਂਦਾ ਹੈ। ਉਸ ਮੌਕੇ ਨੂੰ ਜਦੋਂ ਫਲੈਸ਼ ਪੈਦਾ ਹੁੰਦੀ ਹੈ, ਫਲੈਸ਼ ਨੂੰ ਟਿਊਬ ਵਿਚ ਲੱਗੀ ਹੋਈ ਗ੍ਰਿਡ ਨਾਲ ਕੰਟਰੋਲ ਕੀਤਾ ਜਾਂਦਾ ਹੈ। ਇਕ ਅਨੁਕੂਲਣਯੋਗ ਇਲੈਕਟ੍ਰਾਨੀ ਅੱਸੀਲੇਟਰ ਗ੍ਰਿਡ ਵੋਲਟੇਜ ਨੂੰ ਕੰਮ ਦੇਣ ਦੇ ਯੋਗ ਬਣਾਉਂਦਾ ਹੈ। ਆਮ ਵਰਤੋਂ ਵਿਚ ਆਉਣ ਵਾਲੀ ਗੈਸ ਦੀ ਭਰੀ ਆਰਕ-ਡਿਸਚਾਰਜ ਸਟ੍ਰਾਬੋਸਕੋਪ ਟਿਊਬ ਇਕ ਖ਼ਾਸ ਕਿਸਮ ਦਾ ਨੀਆੱਨ ਲੈਂਪ ਹੁੰਦਾ ਹੈ, ਜਿਸ ਨੂੰ ਸਟ੍ਰਾਬੋਟ੍ਰਾਨ ਕਹਿੰਦੇ ਹਨ। ਲੈਂਪ ਦੇ ਇਲੈੱਕਟ੍ਰੋਡਾਂ (a ਅਤੇ k) ਅਤੇ ਡਿਸਚਾਰਜ ਕੰਡੈਂਸਰ ਤੇ ਇਕ ਮਾਰਗੀ ਕਰੰਟ ਦੇ 350 ਵੋਲਟ ਦਾ ਪੁਟੈਂਸ਼ਲ ਲਗਾਇਆ ਜਾਂਦਾ ਹੈ। ਕੰਪਨ ਦੇ ਸਮੇਂ ਤੋਂ ਛੁੱਟ ਇਕ ਸਪਰੈਸਰ ਗ੍ਰਿਡ (g) ਕੰਡੈਂਸਰ ਨੂੰ ਗੈਸ ਵਲੋਂ ਡਿਸਚਾਰਜ ਹੋਣ ਤੋਂ ਰੋਕਦਾ ਹੈ। ਫਿਰ ਇਕ ਅੱਸੀਲੇਟਰ ਸਟਾਰਟਿੰਗ ਗ੍ਰਿਡ (g) ਨੂੰ ਵੋਲਟੇਜ ਆਵੇਗ ਦਿੰਦਾ ਹੈ। ਹਰ ਇਕ ਕੰਪਨ ਸਮੇਂ ਲੈਂਪ ਰੌਸ਼ਨੀ ਦੀ ਪਲਸ ਪੈਦਾ ਕਰਦਾ ਹੈ, ਜਿਹੜੀ ਸਿਰਫ਼ 40 ਮਾਈਕ੍ਰੋਸੈਕੰਡਾਂ ਲਈ ਰਹਿੰਦੀ ਹੈ ਅਤੇ ਇਸ ਦੀ ਵੱਧ ਤੋਂ ਵੱਧ ਰੌਸ਼ਨੀ ਲਗਭਗ 50,000 ਕੈਂਡਲ ਪਾਵਰ ਹੁੰਦੀ ਹੈ।

ਹਰਕਤ ਕਰਦੀਆਂ ਚੀਜ਼ਾਂ ਦੀ ਆਵ੍ਰਿੱਤੀ ਲੱਭਣ ਲਈ ਸਟ੍ਰਾਬੋਸਕੋਪ ਨੂੰ ਵੱਖ ਵੱਖ ਢੰਗਾਂ ਨਾਲ ਵਰਤਿਆ ਜਾਂਦਾ ਹੈ। ਇਸ ਨੂੰ ਇਕ ਕੰਪਨ ਤਾਰ ਦੇ ਨੋਡ ਅਤੇ ਲੂਪਾਂ ਦੀ ਗਿਣਤੀ ਕਰਨ ਲਈ ਅਤੇ ਉਨ੍ਹਾਂ ਦੇ ਉਤਪੰਨ ਹੋਣ ਦੀ ਥਾਂ ਲਭਣ ਲਈ ਵੀ ਵਰਤਿਆ ਜਾਂਦਾ ਹੈ। ਸਟ੍ਰਾਬੋਟੈਕ ਨੂੰ ਦੂਜੇ ਯੰਤਰਾਂ ਦੀ ਚਾਲ ਨੂੰ ਕੰਟਰੋਲ ਕਰਨ ਲਈ ਕੰਟਰੋਲ ਯੂਨਿਟ ਦੇ ਤੌਰ ਤੇ ਲਗਾਇਆ ਜਾਂਦਾ ਹੈ। ਤਕਨੀਕੀ ਕੰਮਾਂ ਵਿਚ ਜਿਥੇ ਨੀਆੱਨ ਲੈਂਪ ਦੀ ਰੌਸ਼ਨੀ ਦੀ ਜ਼ਰੂਰਤ ਪੈਂਦੀ ਹੈ, ਉੱਥੇ ਦੋ ਤਰ੍ਹਾਂ ਦੇ ਯੂਨਿਟ ਵਰਤੇ ਜਾਂਦੇ ਹਨ। ਇਕ ਵਿਚ ਆਰਗਾੱਨ ਗੈਸ ਭਰਿਆ ਫਲੈਸ਼ ਲੈਂਪ ਵਰਤਿਆ ਜਾਂਦਾ ਹੈ ਜਿਸ ਨੂੰ ਸਟ੍ਰਾਬੋਲਕਸ ਕਹਿੰਦੇ ਹਨ; ਦੂਜੇ ਯੂਨਿਟ ਵਿਚ ਜ਼ੀਨਾੱਨ ਡਿਸਚਾਰਜ ਵਰਤਿਆ ਜਾਂਦਾ ਹੈ, ਜਿਸ ਨੂੰ ਸਟ੍ਰਾਬੋਲਿਊਮ ਕਹਿੰਦੇ ਹਨ। ਸਟ੍ਰਾਬੋਸਕੋਪਾਂ ਨੂੰ ਹਾਈ-ਸਪੀਡ ਮੋਸ਼ਨ ਪਿਕਚਰ ਲੈਣ ਲਈ ਵਰਤਿਆ ਜਾਂਦਾ ਹੈ ਅਤੇ ਇਸੇ ਨੂੰ ਸਟ੍ਰਾਬੋਸਕੋਪਿਕ ਫ਼ੋਟੋਗ੍ਰਾਫ਼ੀ ਕਹਿੰਦੇ ਹਨ।

ਹ.ਪੁ. — ਐਨ. ਬ੍ਰਿ. 21 : 476; ਮੈਕ. ਐਨ. ਸ. ਟ. 13

—ਵਿਜੈ ਕੁਮਾਰ ਗੋਇਲ

**ਸਟ੍ਰਾਬੋਸਕੋਪਿਕ ਫ਼ੋਟੋਗ੍ਰਾਫ਼ੀ** : ਬਿਜਲੀ ਦੀ ਰੌਸ਼ਨੀ ਦੇ ਫਲੈਸ਼ ਨਾਲ ਇਕ ਜਾਂ ਇਕ ਤੋਂ ਵੱਧ ਐੱਕਸਪੋਜ਼ਰ ਦੇ ਕੇ ਫ਼ੋਟੋ ਖਿਚਣ ਨੂੰ ਆਮ ਤੌਰ ਤੇ ਸਟ੍ਰਾਬੋਸਕੋਪਿਕ ਜਾਂ "ਸਟ੍ਰਾਬ" ਫ਼ੋਟੋਗ੍ਰਾਫ਼ੀ ਕਿਹਾ ਜਾਂਦਾ ਹੈ। ਸਟੂਡੀਓ ਕੈਂਡਿਡ ਅਤੇ ਪ੍ਰੈੱਸ ਫ਼ੋਟੋਗ੍ਰਾਫ਼ੀ ਵਿਚ ਜ਼ੀਨਾੱਨ ਗੈਸ ਦੀ ਭਰੀ ਟਿਊਬ ਰੌਸ਼ਨੀ ਦੇ ਲਿਸ਼ਕਾਰੇ ਪਾਉਣ ਲਈ ਬਿਜਲੀ ਦੀ ਮਦਦ ਨਾਲ ਵਰਤੀ ਜਾਂਦੀ ਹੈ। ਇਲੈੱਕਟ੍ਰੋਲਿਟੀ-ਕਪੈਸੀਟਰ 500 ਵੋਲਟ ਤਕ ਅਤੇ ਪੇਪਰ ਕਪੈਸੀਟਰ ਥੋੜ੍ਹ-ਚਿਰੇ ਲਿਸ਼ਕਾਰੇ ਪਾਉਣ ਲਈ ਜਿਥੇ ਉੱਚ ਵੋਲਟੇਜ ਦੀ ਲੋੜ ਹੁੰਦੀ ਹੈ, ਵਰਤੇ ਜਾਂਦੇ ਹਨ।

ਕਪੈਸੀਟਰ ਦੀ ਜਮ੍ਹਾਂ ਹੋਈ ਸ਼ਕਤੀ ਨੂੰ ਪ੍ਰਕਾਸ਼ ਵਿਚ ਬਦਲਣ ਲਈ ਗੈਸ ਡਿਸਚਾਰਜ ਲੈਂਪ ਜਾਂ ਸਪਾਰਕ ਗੈਪ ਵਰਤਿਆ ਜਾਂਦਾ ਹੈ। ਜ਼ੀਨਾੱਨ ਗੈਸ ਨਾਲ ਭਰੇ ਹੋਏ ਫਲੈਸ਼ ਲੈਂਪ ਆਮ ਕਰਕੇ ਹਰ ਥਾਂ ਵਰਤੇ ਜਾਂਦੇ ਹਨ, ਕਿਉਂਕਿ ਇਨ੍ਹਾਂ ਦੀ ਤਾਕਤ ਨੰਗੀ ਚਿੰਗਾਰੀ ਨਾਲੋਂ ਪੰਜ ਗੁਣਾ ਵੱਧ ਹੁੰਦੀ ਹੈ। ਜ਼ੀਨਾੱਨ ਗੈਸ ਦੀ ਸੂਰਤ ਵਿਚ ਲਗਭਗ 10 ਮਾਈਕ੍ਰੋਸੈਕੰਡ ਤਕ ਪਿੱਛੋਂ ਰੌਸ਼ਨੀ ਰਹਿੰਦੀ ਹੈ। ਜਦੋਂ ਤੇਜ਼ ਰਫ਼ਤਾਰ ਵਾਲੀਆਂ ਚੀਜ਼ਾਂ ਜਿਵੇਂ ਕਿ ਬੰਦੂਕ ਦੀਆਂ ਗੋਲੀਆਂ ਆਦਿ ਦੀਆਂ ਫ਼ੋਟੋਆਂ ਲੈਣੀਆਂ ਹੋਣ ਤਾਂ ਇਹ ਪਿੱਛੋਂ ਵਾਲੀ ਰੌਸ਼ਨੀ ਨੁਕਸ ਵਾਲੀ ਗੱਲ ਹੈ।

ਜ਼ੀਨਾੱਨ ਲੈਂਪ ਜਾਂ ਸਪਾਰਕ ਗੈਪ ਤੋਂ ਨਿਕਲੇ ਹੋਏ ਲਿਸ਼ਕਾਰੇ ਕਿੰਨੇ ਸਮੇਂ ਲਈ ਰਹਿੰਦੇ ਹਨ, ਇਹ ਚੀਜ਼ ਕਈ ਗੱਲਾਂ ਅਰਥਾਤ ਕਪੈਸੀਟਰ ਦੇ ਬਿਜਲੱਈ ਗੁਣ ਅਤੇ ਉਸ ਦੇ ਸੀਰੀਜ਼ ਇੰਡਕਟੈਂਸ ਉੱਤੇ ਨਿਰਭਰ ਹੈ।




**ਫ਼ਲੈਸ਼ ਲੈਂਪ ਦਾ ਸਰਕਟ**

ਚਿੱਤਰ ਵਿਚ ਵਿਖਾਏ ਜ਼ੀਨਾੱਨ ਗੈਸ ਦੇ ਭਰੇ ਇਲੈੱਕਟ੍ਰਾੱਨੀ ਫਲੈਸ਼ ਲੈਂਪ (L) ਵਿਚ ਇਕ ਬਾਹਰਲਾ ਅਤੇ ਦੋ ਅੰਦਰਲੇ ਇਲੈੱਕਟ੍ਰੋਡ ਹੁੰਦੇ ਹਨ। ਲੈਂਪ ਸਿੱਧਾ ਮੁੱਖ ਫਲੈਸ਼ ਕਪੈਸੀਟਰ (C) ਦੇ ਆਰ ਪਾਰ ਲਗਾ ਹੁੰਦਾ ਹੈ। ਟ੍ਰਾਂਸਫ਼ਾਰਮਰ ਵਿਚੋਂ ਆ ਰਹੀ ਕਰੰਟ ਕਪੈਸੀਟਰ ਨੂੰ ਟ੍ਰਾਂਸਫ਼ਾਰਮਰ T ਦੇ ਸੈਕੰਡਰੀ ਕੱਾਇਲ ਦੀ ਸਿਖਰਲੀ ਵੋਲਟੇਜ ਦੇ ਬਰਾਬਰ ਤੀਕ ਚਾਰਜ ਕਰ ਦਿੰਦੀ ਹੈ। ਸਵਿੱਚ S ਜਦੋਂ ਬੰਦ ਹੁੰਦਾ ਹੈ ਤਾਂ ਫਲੈਸ਼ ਲੈਂਪ ਵਿਚ ਇਕ ਇਲੈੱਕਟ੍ਰੀਕਲ ਡਿਸਚਾਰਜ ਪੈਦਾ ਹੁੰਦਾ ਹੈ। ਸਿੰਕ੍ਰੋਨਾਈਜ਼ਡ ਕੈਮਰੇ ਦੇ ਸ਼ਟਰ ਵਿਚਲਾ X ਬਟਨ ਸਵਿੱਚ S ਦਾ ਕੰਮ ਦੇ ਸਕਦਾ ਹੈ। ਸਟੈੱਪ ਅਪ ਟ੍ਰਾਂਸਫ਼ਾਰਮਰ $T_2$ ਦੀ ਸੈਕੰਡਰੀ ਕੱਾਇਲ ਵਿਚ ਦੀ ਪਲਸ ਵੋਲਟੇਜ ਲੈਂਪ ਦੇ ਬਾਹਰਲੇ ਇਲੈੱਕਟ੍ਰੋਡ ਨਾਲ ਜੁੜੀ ਹੁੰਦੀ ਹੈ ਅਤੇ ਕੰਡੈਂਸਰ ਕਿਰਿਆ ਨਾਲ ਟਿਊਬ ਵਿਚ ਕਰੰਟ ਪੈਦਾ ਕਰਦੀ ਹੈ। ਜਦੋਂ ਟਿਊਬ ਜਗ ਪੈਂਦੀ ਹੈ ਤਾਂ ਕੰਡੈਂਸਰ ਡਿਸਚਾਰਜ ਨਾਲ ਲੈਂਪ ਥੋੜ੍ਹੀ ਦੇਰ ਲਈ ਟਿਮਟਮਾ ਉਠਦਾ ਹੈ।

ਮੁਢਲੀ ਐਨੋਡ ਵੋਲਟੇਜ ਦਾ ਪੀਕ ਕਰੰਟ ਨਾਲ ਜੋ ਅਨੁਪਾਤ ਹੁੰਦਾ ਹੈ ਉਸ ਨੂੰ ਲੈਂਪ ਪ੍ਰਤਿਰੋਧ R ਕਹਿੰਦੇ ਹਨ। ਇਸ ਤਰ੍ਹਾਂ ਕਰੰਟ ਦੇ ਘਟਦੇ ਜਾਣ ਦਾ ਸਮਾਂ ਸਥਿਰ ਅੰਕ R.C ਸੈਕੰਡ ਹਨ ਅਤੇ ਲਿਸ਼ਕਾਰੇ ਦੇ ਸਮੇਂ ਦਾ ਸਮਾਂ ਸਥਿਰ $R.C/_2$ ਹੁੰਦਾ ਹੈ।

**ਲਿਸ਼ਕਾਰੇ ਦੇ ਸਮੇਂ ਦਾ ਫਾਰਮੂਲਾ**

$$\text{ਫ਼ਲੈਸ਼ ਦਾ ਸਮਾਂ} = \frac{RC}{2} = 2.\ \frac{\ell}{6} \cdot \frac{4^2}{d^2} \cdot \frac{c}{2}\ \text{ਸੈਕੰਡ}$$

ਜਿੱਥੇ $l$ = ਇੰਚਾਂ ਵਿਚ ਟਿਊਬ ਦੀ ਲੰਬਾਈ

d = ਮਿ. ਮੀ. ਵਿਚ ਟਿਊਬ ਦਾ ਅੰਦਰਲਾ ਵਿਆਸ।

ਇਹ ਫ਼ਾਰਮੂਲਾ 20 ਸੈਂ.ਮੀ. ਲੰਮੀ ਜ਼ੀਨਾੱਨ ਦੀ ਭਰੀ ਹੋਈ ਟਿਊਬ, ਜਿਸ ਦੀ ਊਰਜਾ ਘਣਤਾ ਘੱਟ ਤੋਂ ਘੱਟ 40 ਵਾਟ-ਸੈਕੰਡ/ਸੈਂ. ਮੀ. ਹੋਵੇ, ਲਈ ਵਰਤਿਆ ਜਾ ਸਕਦਾ ਹੈ।

ਜਿਸ ਤਰ੍ਹਾਂ ਉੱਪਰ ਦਿੱਤੇ ਚਿੱਤਰ ਵਿਚ ਦਿਖਾਇਆ ਗਿਆ ਹੈ ਸਰਕਟ ਵਿਚ ਫਲੈਸ਼ ਲੈਂਪ ਰੌਸ਼ਨੀ ਦਾ ਦੂਜਾ ਲਿਸ਼ਕਾਰਾ ਉਦੋਂ ਤਕ ਨਹੀਂ ਮਾਰ ਸਕਦਾ ਜਦੋਂ ਤਕ ਕਪੈਸੀਟਰ ਨੂੰ ਮੁੜ ਚਾਰਜ ਨਹੀਂ ਕੀਤਾ ਜਾਂਦਾ। ਅਜਿਹਾ ਕਰਨ ਲਈ ਰੈਕਟੀਫ਼ਾਇਰ ਟ੍ਰਾਂਸਫ਼ਾਰਮਰ ਦੀ ਥਾਂ ਤੇ ਬੈਟਰੀ ਜਾਂ ਇਕ ਮਾਰਗੀ ਸਪਲਾਈ ਵਰਤੀ ਜਾਂਦੀ ਹੈ। ਜਦੋਂ ਸੀਰੀਜ਼ ਚਾਰਜਿੰਗ ਪ੍ਰਤਿਰੋਧ ਨੂੰ ਤੇਜ਼ ਚਾਰਜਿੰਗ ਲਈ ਘਟਾਇਆ ਜਾਂਦਾ ਹੈ ਤਾਂ ਇਕ ਨਵੀਂ ਹਾਲਤ, ਜਿਸ ਨੂੰ ਹੋਲਡ ਓਵਰ ਕਹਿੰਦੇ ਹਨ, ਪੈਦਾ ਹੋ ਜਾਂਦੀ ਹੈ। ਇਸ ਵਿਚ ਲੈਂਪ ਬੁਝਦਾ ਨਹੀਂ ਬਲਕਿ ਲਗਾਤਾਰ ਜਲਦਾ ਰਹਿੰਦਾ ਹੈ।

ਸਟ੍ਰਾਬੋਸਕੋਪਿਕ ਫ਼ੋਟੋਗ੍ਰਾਫ਼ੀ ਕਰਨ ਲਈ ਤਿੰਨ ਚੀਜ਼ਾਂ ਦੀ ਲੋੜ ਪੈਂਦੀ ਹੈ :—

1. ਕਿਰਿਆ ਨੂੰ ਠਹਿਰਾਉਣ ਲਈ ਫਲੈਸ਼ ਸਮੇਂ ਦੀ।
2. ਫਿਲਮ ਉੱਤੇ ਅੰਕੜੇ ਰਿਕਾਰਡ ਕਰਨ ਲਈ ਰੌਸ਼ਨੀ ਦੀ ਮਾਤਰਾ ਦੀ।
3. ਲਿਸ਼ਕਾਰਿਆਂ ਵਿਚ ਸਮੇਂ ਦੇ ਵਕਫ਼ੇ ਦੀ।

ਪਹਿਲੀ ਸੂਰਤ ਵਿਚ

$$t = \frac{d}{v}$$

ਜਿਥੇ ਕਿ t = ਸਮਾਂ (ਸੈਕੰਡਾਂ ਵਿਚ)

d = ਫ਼ਾਸਲਾ ਜਾਂ ਡੈਫਿਨਿਟ ਆਫ਼ ਦੀ ਬਲੱਰ (Definite of the blur)

v = ਵੇਗ

ਦੂਜੀ ਲੋੜ ਦੀ ਪੂਰਤੀ ਲਈ ਰੌਸ਼ਨੀ ਦੀ ਮਿਕਦਾਰ ਦਾ ਹਿਸਾਬ ਗਾਈਡ ਫ਼ੈਕਟਰ ਢੰਗ ਨਾਲ ਲਗਾਇਆ ਜਾ ਸਕਦਾ ਹੈ। ਗਾਈਡ ਫ਼ੈਕਟਰ ਸਮੀਕਰਨ ਇਕੱਲੇ ਲੈਂਪ ਵਾਲੀ ਸੂਰਤ ਵਿਚ ਹੀ ਲਾਗੂ ਹੁੰਦਾ ਹੈ, ਜਿੱਥੇ ਕੈਮਰੇ ਦਾ ਲੈੱਨਜ਼ ਵਸਤੂ ਤੋਂ ਕੁਝ ਵਿੱਥ ਤੇ ਹੁੰਦਾ ਹੈ :—

$$DA = \sqrt{(BCPS)\frac{S}{C}}$$

ਜਿਥੇ DA = ਗਾਈਡ ਫ਼ੈਕਟਰ

D = ਲੈਂਪ ਦਾ ਵਸਤੂ ਤੋਂ ਫ਼ਾਸਲਾ (ਘੱਟ ਤੋਂ ਘੱਟ) 10 ਪਰਾਵਰਤਕ ਵਿਆਸਾਂ ਦੇ ਬਰਾਬਰ ਹੋਣਾ ਚਾਹੀਦਾ ਹੈ।

A = ਲੈਂਪ ਦਾ ਸੰਖਿਆਤਮਕ ਛੇਦ

BCPS = ਲੈਂਪ ਅਤੇ ਪਰਾਵਰਤਕ ਦੀ ਬੀਮ-ਕੈਂਡਲ-ਪਾਵਰ-ਸੈਕੰਡ ਆਊਟਪੁਟ,

S = ਫਿਲਮ ਦਾ ASA ਐੱਕਸਪੋਜ਼ਰ ਇੰਡੈਕਸ

C = ਸਥਿਰ ਅੰਕ (ਜਿਹੜਾ ਕਿ 15-25 ਹੁੰਦਾ ਹੈ ਜੇਕਰ ਫ਼ਾਸਲਾ D ਫੁੱਟਾਂ ਵਿਚ ਹੋਵੇ)

ਤੀਸਰੀ ਗੱਲ, ਭਾਵ ਲਿਸ਼ਕਾਰਿਆਂ ਵਿਚਕਾਰ ਸਮਾਂ, ਲੋੜੀਂਦੀ ਕਿਰਿਆ ਤੇ ਨਿਰਭਰ ਹੁੰਦਾ ਹੈ।

**ਉੱਚ ਆਵ੍ਰਿੱਤੀ ਦੇ ਲਿਸ਼ਕਾਰੇ**—ਆਵ੍ਰਿੱਤੀ ਦੀਆਂ ਕਮੀਆਂ ਨੂੰ ਹੇਠ ਦੱਸੇ ਕਈ ਅਜਿਹੇ ਬਿੱਜਲਈ ਸਰਕਟ ਵਰਤ ਕੇ ਦੂਰ ਕੀਤਾ ਜਾ ਸਕਦਾ ਹੈ, ਜਿਹੜੇ ਫਲੈਸ਼ ਲੈਂਪ ਦੇ ਹੋਲਡ ਓਵਰ ਲੱਛਣਾਂ ਤੇ ਨਿਰਭਰ ਨਹੀਂ ਹੁੰਦੇ :—

1. ਕਿਸੇ ਕੰਟਰੋਲ ਟਿਊਬ ਜਿਵੇਂ ਕਿ ਹਾਈਡ੍ਰੋਜਨ ਥਾਇਰੇਟ੍ਰਾੱਨ ਹਾਈਡ੍ਰੋਜਨ ਗੈਸ ਜਾਂ ਪਾਰਾ ਪੂਲ ਟਿਊਬ ਦੀ ਵਰਤੋਂ ਕਰੰਟ ਨੂੰ ਫਲੈਸ਼ ਲੈਂਪ ਵਿਚ ਦਾਖ਼ਲ ਕਰਨ ਲਈ ਕੀਤੀ ਜਾ ਸਕਦੀ ਹੈ।

2. ਵੱਖ ਵੱਖ ਕਪੈਸੀਟਰਾਂ ਦੀ ਲੜੀ (ਜਿਹੜੇ ਕਿ ਸਵਿਚਿੰਗ ਟਿਊਬਾਂ ਰਾਹੀਂ ਫਲੈਸ਼ ਵਿਚ ਵਰਤੇ ਜਾਂਦੇ ਹਨ) 1.5 ਵਾਟ ਸੈਕੰਡ/ਪਲਸ ਨਾਲ 10 ਮਾਈਕ੍ਰੋ-ਸੈਕੰਡ ਦੇ ਵਕਫ਼ਿਆਂ ਤੇ ਕੰਮ ਕਰਨ ਦੇ ਯੋਗ ਹੁੰਦੀ ਹੈ।

3. ਵੱਖ ਵੱਖ ਫਲੈਸ਼ ਲੈਂਪ ਵੀ ਜਿਨ੍ਹਾਂ ਵਿਚ ਹਰ ਇਕ ਦਾ ਆਪਣਾ ਆਪਣਾ ਫਲੈਸ਼ਿੰਗ ਸਰਕਟ ਹੁੰਦਾ ਹੈ, ਲਿਸ਼ਕਾਰੇ ਪਾਉਣ ਲਈ ਵਰਤੇ ਜਾਂਦੇ ਹਨ।







ਕਪੈਸੀਟਰ ਪੀ ਲੜੀ ਨੂੰ ਫਲੈਸ਼ ਕਰਨ ਦਾ ਸਰਕਟ




ਡਬਲ ਫਲੈਸ਼ ਯੂਨਿਟ ਦਾ ਸਰਕਟ

ਹ. ਪੁ.– ਮੈਕ. ਐਨ. ਸ. ਟ. 13 : 187; ਐਨ. ਬ੍ਰਿ. 21:478

—ਵਿਜੈ ਕੁਮਾਰ ਗੋਇਲ

**ਸਟਰਾਲਸੁੰਡ** : ਜਰਮਨੀ ਦੇ ਰਾਸਟਾਕ ਡਿਸਟ੍ਰਿਕਟ ਦਾ ਉਦਯੋਗਿਕ ਸ਼ਹਿਰ ਹੈ ਜਿਹੜਾ ਰੂਗਨ ਦੀਪ ਦੇ ਸਾਹਮਣੇ ਸਟਰਾਲਸੁੰਡ ਜਲਡਮਰੂ ਉਪਰ ਬਾਲਟਿਕ ਸਾਗਰ ਦੇ ਕੰਢੇ ਸਥਿਤ ਇਕ ਬੰਦਰਗਾਹ ਹੈ। ਇਸ ਦੀਪ ਨਾਲ ਇਹ ਸ਼ਹਿਰ ਰੂਗੈਂਡੱਮ ਨਾਮੀ ਇਕ ਰੇਲ ਅਤੇ ਸੜਕ ਰਾਹੀਂ ਜੁੜਿਆ ਹੋਇਆ ਹੈ। ਸੰਨ 1209 ਵਿਚ ਇਸ ਸ਼ਹਿਰ ਦੀ ਬੁਨਿਆਦ ਰੱਖੀ ਗਈ ਸੀ ਅਤੇ 1234 ਵਿਚ ਇਸ ਨੂੰ ਸਨਦਬੱਧ ਕੀਤਾ ਗਿਆ। ਸੰਨ 1278 ਦੌਰਾਨ ਇਹ ਸ਼ਹਿਰ ਹੈਨਸੀਐਟਿਕ ਲੀਗ ਵਿਚ ਸ਼ਾਮਲ ਹੋਇਆ। 30 ਸਾਲਾ ਯੁੱਧ ਦੌਰਾਨ 1628 ਈ. ਵਿਚ ਇਹ ਸ਼ਹਿਰ ਸਿਲਬਰੇਚ ਵਾਨ ਵਾਲੈਂਸਤੀਨ ਅਧੀਨ ਲੜ ਰਹੀਆਂ ਸਾਮਰਾਜੀ ਫ਼ੌਜਾਂ ਦੇ ਕਬਜ਼ੇ ਵਿਚ ਆ ਗਿਆ ਅਤੇ 1648 ਵਿਚ ਸ਼ਹਿਰ ਸਵੀਡਨ ਵਿਚ ਸ਼ਾਮਲ ਕੀਤਾ ਗਿਆ। ਇਸ ਪਿਛੋਂ 1807 ਈ. ਵਿਚ ਇਸ ਉਪਰ ਫਰਾਂਸੀਸੀਆਂ ਦਾ ਕਬਜ਼ਾ ਹੋ ਗਿਆ ਅਤੇ 1814 ਈ. ਵਿਚ ਇਹ ਡੇਨੀਆਂ ਨੇ ਖੋਹ ਲਿਆ। ਸੰਨ 1815 ਵਿਚ ਇਹ ਸ਼ਹਿਰ ਪ੍ਰਸ਼ਾਅ ਦੇ ਕਬਜ਼ੇ ਵਿਚ ਚਲਾ ਗਿਆ।

ਦੂਜੇ ਸੰਸਾਰ ਯੁੱਧ ਦੌਰਾਨ ਬੁਰੀ ਤਰ੍ਹਾਂ ਤਬਾਹ ਹੋਣ ਦੇ ਬਾਵਜੂਦ ਤੇਰ੍ਹਵੀਂ ਸਦੀ ਦੇ ਬਣੇ ਹੋਏ ਗਿਰਜੇ ਅਤੇ ਟਾਊਨ ਹਾਲ ਹੁਣ ਵੀ ਇਥੇ ਮੌਜੂਦ ਹਨ। ਇਸ ਯੁੱਧ ਤੋਂ ਪਿੱਛੋਂ ਇਥੋਂ ਦੀਆਂ ਬੰਦਰਗਾਹੀ ਸਹੂਲਤਾਂ ਅਤੇ ਜਹਾਜ਼ਾਂ ਦੀ ਲਦਾਈ ਉਤਰਾਈ ਦਾ ਬਹੁਤ ਵਿਸਥਾਰ ਕੀਤਾ ਗਿਆ ਹੈ। ਮੱਛੀ ਦੀ ਡੱਬਾ-ਬੰਦੀ, ਜਹਾਜ਼ ਬਣਾਉਣ, ਬੀਅਰ, ਪਾਈਪ ਤੇ ਫ਼ਰਨੀਚਰ ਤਿਆਰ ਕਰਨ ਆਦਿ ਇਥੋਂ ਦੇ ਮੁੱਖ ਉਦਯੋਗ ਹਨ।

ਆਬਾਦੀ–248800 (1990)

54° 18′ ਉ. ਵਿਥ.; 13° 05′ ਪੂ. ਲੰਬ.

ਹ. ਪੁ.– ਐਨ. ਬ੍ਰਿ. ਮਾ. 9: 599

**ਸਟਰਾਵਿੰਸਕੀ, ਈਗੋਰ ਫੀਓਦੋਰੋਵਿਚ** : ਇਸ ਰੂਸੀ ਸੰਗੀਤਕਾਰ ਦਾ ਜਨਮ ਜੂਨ, 1882 ਈ. ਵਿਚ ਔਰਾਨੀਨ ਬਾਮ ਵਿਖੇ ਹੋਇਆ। ਕਾਨੂੰਨ ਦੀ ਪੜ੍ਹਾਈ ਛੱਡ ਕੇ ਇਸ ਨੇ ਸੰਗੀਤ ਨੂੰ ਅਪਣਾ ਲਿਆ ਅਤੇ 1910 ਈ. ਵਿਚ ਪਹਿਲਾ ਸੰਗੀਤਨਾਟ 'ਦੀ ਫ਼ਾਇਰਬਰਡ' ਲਿਖਿਆ। ਸੰਨ 1911 ਵਿਚ 'ਪੈਟਰੁਸ਼ਕਾ' ਲਿਖਿਆ ਗਿਆ ਜੋ ਇਸ ਦੀ ਸਭ ਤੋਂ ਵਧੀਆ ਕਿਰਤ ਮੰਨੀ ਜਾਂਦੀ ਹੈ। ਸੰਨ 1913 ਈ. ਵਿਚ 'Sacre du Pruitamp' ਪੇਸ਼ ਕੀਤਾ ਗਿਆ।



ਈਗੋਰ ਫੀਓਦੋਰੋਵਿਚ, ਸਟਰਾਵਿੰਸਕੀ

ਇਸ ਦੇ ਹੋਰ ਪ੍ਰਸਿੱਧ ਬੈਲੇ 'Apollo Musagetes' (1917), 'Persephone (1933),' 'geu de Cartes (1933)', ਅਤੇ ਆਰਫੀਅਸ (1948) ਹਨ। 'ਦੀ ਰੇਕਸ ਪ੍ਰਾਗਰੈਸ' ਇਸ ਦਾ ਜਗਤ-ਪ੍ਰਸਿੱਧ ਓਪੇਰਾ 1951 ਈ. ਵਿਚ ਵੈਨਿਸ (ਇਟਲੀ) ਵਿਖੇ ਖੇਡਿਆ ਗਿਆ।

ਸੰਨ 1940 ਵਿਚ ਇਹ ਅਮਰੀਕਾ ਦੀ ਹਾਰਵਰਡ ਯੂਨੀਵਰਸਿਟੀ ਵਿਚ ਅਧਿਆਪਕ ਲਗ ਗਿਆ ਅਤੇ ਉਥੋਂ ਦਾ ਨਾਗਰਿਕ ਬਣ ਗਿਆ। 'ਪੋਇਟੀਕਸ ਆਫ਼ ਮਿਊਜ਼ਿਕ' ਅਤੇ 'ਦੀ ਕਰਾਨੀਕਲ ਆਫ਼ ਮਾਈ ਲਾਈਫ਼' ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ।

ਇਸ ਦਾ ਦੇਹਾਂਤ ਨਿਊਯਾਰਕ ਵਿਖੇ 6 ਅਪ੍ਰੈਲ, 1971 ਨੂੰ ਹੋਇਆ।

**ਸਟ੍ਰਿਕਨੀਨ** : ਇਹ ਇਕ ਐਲਕੇਲਾੱਇਡ ਹੈ ਜਿਹੜਾ ਭਾਰਤ ਵਿਚ ਇਕ ਦੇਸੀ ਦਰਖ਼ਤ ਸਟਰਿਕਨਸ ਨਕਸ-ਵੋਮਿਕਾ (S.

nux-vomica) ਦੇ ਬੀਜਾਂ ਵਿਚ ਹੁੰਦਾ ਹੈ। ਇਹ ਐੱਲਕੇਲਾੱਇਡ ਆਮ ਤੌਰ ਤੇ ਬ੍ਰਸੀਨ (ਬ੍ਰਸੀਨ-ਡਾਈਮੀਥਾਕਸੀ ਸਟ੍ਰਿਕਨੀਨ) ਨਾਲ ਸੰਮਿਲਤ ਹਾਲਤ ਵਿਚ ਮਿਲਦਾ ਹੈ। ਸੰਨ 1818 ਵਿਚ ਪੀ. ਪੈੱਲਟੀਏ ਅਤੇ ਜੇ. ਕਾਵਾਨਟੂ ਨੇ ਇਸ ਐੱਲਕੇਲਾੱਇਡ ਨੂੰ ਸ਼ੁੱਧ ਹਾਲਤ ਵਿਚ ਵਖਰਾ ਕੀਤਾ ਪਰ ਇਸ ਦੀ ਗੁੰਝਲਦਾਰ ਬਣਤਰ ਦੀ ਸਮੱਸਿਆ 1947 ਈ. ਵਿਚ ਹੱਲ ਹੋਈ ਅਤੇ 1954 ਈ. ਵਿਚ ਆਰ. ਵੁੱਡਵਰਡ ਅਤੇ ਉਸ ਦੇ ਸਾਥੀਆਂ ਨੇ ਸਟ੍ਰਿਕਨੀਨ ਦਾ ਸੰਸ਼ਲੇਸ਼ਣ ਕਰਕੇ ਇਸ ਦੀ ਬਣਤਰ ਦੀ ਪੁਸ਼ਟੀ ਕਰ ਦਿੱਤੀ।




ਇਹ ਰੰਗਹੀਣ ਪ੍ਰਿਜ਼ਮਾਂ ਵਿਚ ਅਲਕੋਹਲ ਤੋਂ ਕ੍ਰਿਸਟਲੀਕ੍ਰਿਤ ਹੁੰਦੀ ਹੈ। ਇਹ ਕ੍ਰਿਸਟਲ ਪਾਣੀ ਵਿਚ ਅਘੁਲਣਸੀਲ ਹੁੰਦੇ ਹਨ ਪਰ ਸਾਧਾਰਨ ਕਾਰਬਨੀ ਘੋਲਕਾਂ ਵਿਚ ਥੋੜ੍ਹੀ ਜਿਹੀ ਕਠਿਨਾਈ ਨਾਲ ਘੁਲ ਜਾਂਦੇ ਹਨ। ਸਟ੍ਰਿਕਨੀਨ ਦਾ ਸੁਆਦ ਬਹੁਤ ਹੀ ਕੌੜਾ ਹੁੰਦਾ ਹੈ।

ਸਟ੍ਰਿਕਨੀਨ ਦਵਾਈਆਂ ਵਿਚ ਸਭ ਤੋਂ ਪਹਿਲਾਂ 1540 ਈ. ਵਿਚ ਵਰਤੀ ਗਈ ਸੀ ਪਰ ਉਸ ਤੋਂ ਦੋ ਸੌ ਸਾਲ ਬਾਅਦ ਤਕ ਵੀ ਇਸ ਦੀ ਵਰਤੋਂ ਜ਼ਿਆਦਾ ਨਾ ਹੋ ਸਕੀ। ਸਟ੍ਰਿਕਨੀਨ ਭਾਵੇਂ ਖਾਧੀ ਜਾਵੇ ਜਾਂ ਟੀਕੇ ਰਾਹੀਂ ਦਿੱਤੀ ਜਾਵੇ, ਇਹ ਬਹੁਤ ਜਲਦੀ ਖ਼ੂਨ ਵਿਚ ਦਾਖ਼ਲ ਹੋ ਜਾਂਦੀ ਹੈ। ਥੋੜ੍ਹੀ ਮਾਤਰਾ ਵਿਚ ਖਾਣ ਨਾਲ ਇਹ ਮਿਹਦਾ-ਰਸ ਦੇ ਰਿਸਾਓ ਨੂੰ ਵਧਾਉਂਦੀ ਹੈ ਪਰ ਇਸ ਦਾ ਖ਼ਾਸ ਅਸਰ ਕੇਂਦਰੀ ਨਾੜੀ ਸਿਸਟਮ ਉੱਤੇ ਹੁੰਦਾ ਹੈ। ਥੋੜ੍ਹੀ ਮਾਤਰਾ ਛੂਹਣ, ਦੇਖਣ ਅਤੇ ਸੁਣਨ ਦੀ ਸੰਵੇਦਨਸ਼ੀਲਤਾ ਨੂੰ ਵਧਾਉਂਦੀ ਹੈ ਪਰ ਜ਼ਿਆਦਾ ਮਾਤਰਾ ਪੱਠਿਆਂ ਵਿਚ ਖਿਚਾਉ ਤੇ ਖਾਣ (ਨਿਗਲਣ) ਵਿਚ ਤਕਲੀਫ਼ ਪੈਦਾ ਕਰਦੀ ਹੈ। ਬਹੁਤ ਹੀ ਜ਼ਿਆਦਾ ਮਾਤਰਾ ਖਾਣ ਨਾਲ ਸਰੀਰ ਜ਼ੋਰ ਨਾਲ ਝੰਝੋੜਿਆ ਜਾਂਦਾ ਹੈ। ਕੇਂਦਰੀ ਨਾੜੀ ਸਿਸਟਮ ਦੇ ਸਾਰੇ ਹਿੱਸੇ ਇਸ ਨਾਲ ਉਤੇਜਿਤ ਹੁੰਦੇ ਹਨ ਪਰ ਜ਼ਿਆਦਾ ਅਸਰ ਸੁਖਮਨਾ ਨਾੜੀ ਉੱਤੇ ਹੁੰਦਾ ਹੈ। ਸਾਧਾਰਨ ਮਾਤਰਾ ਤਾਂ ਸਰੀਰ ਦੇ ਤਾਪਮਾਨ ਤੇ ਕੋਈ ਅਸਰ ਨਹੀਂ ਕਰਦੀ ਪਰ ਲੋੜ ਤੋਂ ਵੱਧ ਮਾਤਰਾ ਰਾਹੀਂ ਤਾਪਮਾਨ ਵੱਧ ਜਾਂਦਾ ਹੈ। ਜਿਗਰ ਵਿਚੋਂ ਲੰਘਣ ਲਗਿਆਂ ਇਸ ਦਾ ਜ਼ਹਿਰ ਕੁਝ ਘੱਟ ਜਾਂਦਾ ਹੈ ਅਤੇ ਕੁਝ ਗੁਰਦਿਆਂ ਰਾਹੀਂ ਇਸੇ ਤਰ੍ਹਾਂ ਬਾਹਰ ਨਿਕਲ ਜਾਂਦੀ ਹੈ। ਕਾਰਡੀਓ-ਵੈਸਕੂਲਰ ਸਿਸਟਮ ਅਤੇ ਗੈਸਟ੍ਰੋ ਇੰਟੈੱਸਟਾਈਨਲ ਟਰੈਕਟ ਉੱਤੇ ਇਸ ਦਾ ਕੋਈ ਖ਼ਾਸ ਫ਼ਾਇਦੇਮੰਦ ਅਸਰ ਨਹੀਂ ਹੁੰਦਾ।

**ਜ਼ਹਿਰੀਲਾਪਣ**—ਸਟ੍ਰਿਕਨੀਨ ਦੀ ਘਾਤਕ ਮਾਤਰਾ ਖਾਣ ਤੋਂ 20 ਮਿੰਟ ਦੇ ਵਿਚ ਇਸ ਦੇ ਜ਼ਹਿਰੀਲੇਪਣ ਦੇ ਚਿੰਨ੍ਹ ਨਜ਼ਰ ਆਉਣ ਲਗ ਪੈਂਦੇ ਹਨ। ਇਸ ਨਾਲ ਗਰਦਨ ਦਾ ਪਿਛਲਾ ਹਿੱਸਾ ਆਕੜ ਜਾਂਦਾ ਹੈ, ਪੱਠਿਆਂ ਵਿਚ ਖਿੱਚ ਪੈਂਦੀ ਹੈ ਤੇ ਸਾਹ ਘੁਟਣ ਜਿਹਾ ਲਗ ਪੈਂਦਾ ਹੈ। ਰੋਗੀ ਫਿਰ ਓਪਿਸਥਾਟੋਨਸ ਦੇ ਜ਼ੋਰਦਾਰ ਦੌਰੇ ਦੀ ਜਕੜ ਵਿਚ ਆ ਜਾਂਦਾ ਹੈ, ਜਿਸ ਨਾਲ ਸਰੀਰ ਟੇਢਾ ਹੋਣ ਲਗਦਾ ਹੈ ਅਤੇ ਸਿਰ ਪਿਛਾਂਹ ਨੂੰ ਮੁੜਨ ਲਗਦਾ ਹੈ। ਇਕ ਮਿੰਟ ਬਾਅਦ ਪੱਠੇ ਢਿੱਲੇ ਹੋ ਜਾਂਦੇ ਹਨ ਅਤੇ ਰੋਗੀ ਨਿਢਾਲ ਹੋ ਕੇ ਗਿਰ ਜਾਂਦਾ ਹੈ ਪਰ ਇਸ ਸਮੇਂ ਦੌਰਾਨ ਰੋਗੀ ਦੀ ਸੂਝ ਸ਼ਕਤੀ ਠੀਕ ਕੰਮ ਕਰ ਰਹੀ ਹੁੰਦੀ ਹੈ।

ਸਟ੍ਰਿਕਨੀਨ ਦੀ ਵਰਤੋਂ ਕੁਤਰਨ ਵਾਲੇ ਪ੍ਰਾਣੀਆਂ ਲਈ ਜ਼ਹਿਰ ਅਤੇ ਦਸਤਾਵਰ ਦਵਾਈ ਬਣਾਉਣ ਲਈ ਕੀਤੀ ਜਾਂਦੀ ਰਹੀ ਹੈ। ਸਟ੍ਰਿਕਨੀਨ ਦੇ ਜ਼ਹਿਰ ਨੂੰ ਉਤਾਰਨ ਲਈ ਚਾਰਕੋਲ ਜਾਂ ਅੰਡੇ ਦੀ ਸਫ਼ੈਦੀ ਇਕ ਦਮ ਦੇਣੀ ਚਾਹੀਦੀ ਹੈ। ਉਲਟੀ ਲਿਆਉਣ ਵਾਲੀ ਦਵਾਈ ਨਹੀਂ ਵਰਤਣੀ ਚਾਹੀਦੀ। ਰੋਗੀ ਨੂੰ ਚੁਪਚਾਪ ਅਤੇ ਬਾਹਰ ਦੀਆਂ ਸੰਵੇਦਨਾਵਾਂ ਤੋਂ ਬਚਾ ਕੇ ਰਖਣਾ ਚਾਹੀਦਾ ਹੈ। ਨਾੜੀ ਵਿਚ ਬੇਹੋਸ਼ੀ ਦੀ ਦਵਾਈ ਦੇ ਟੀਕੇ ਲਗਾਉਣ ਜਾਂ ਉਂਜ ਬੇਹੋਸ਼ ਕਰ ਦੇਣ ਨਾਲ ਇਸ ਦੇ ਦੌਰੇ ਤੇ ਚੰਗੀ ਤਰ੍ਹਾਂ ਕਾਬੂ ਪਾਇਆ ਜਾ ਸਕਦਾ ਹੈ।

ਹ. ਪੁ.—ਐਨ. ਬ੍ਰਿ. 21:480; ਮੈਕ. ਐਨ. ਸ. ਟ. 13:307

**ਸਟਰਿਲੈਂਡ ਐਗਨਿਸ** : ਇਸ ਅੰਗਰੇਜ਼ ਲੇਖਕ ਦਾ ਜਨਮ 19 ਅਗਸਤ, 1796 ਈ. ਨੂੰ ਲੰਡਨ ਵਿਖੇ ਹੋਇਆ। ਇਸ ਨੇ 1818 ਈ. ਵਿਚ ਲਿਖਣਾ ਸ਼ੁਰੂ ਕੀਤਾ ਅਤੇ 'ਵਾਰਮੈਸਟਰ ਫੀਲਡ' ਅਤੇ 'ਡਿਮੈਟਰੀਅਸ ਐਂਡ ਅਦਰ ਪੋਇਮਜ਼' ਨਾਂ ਦੇ ਕਾਵਿ-ਸੰਗ੍ਰਹਿ ਪ੍ਰਕਾਸ਼ਿਤ ਕੀਤੇ। ਇਸ ਤੋਂ ਬਾਅਦ ਇਸ ਨੇ ਗੱਦ ਵਿਚ ਇਤਿਹਾਸਕ ਪੁਸਤਕਾਂ ਲਿਖੀਆਂ ਜਿਨ੍ਹਾਂ ਵਿਚੋਂ 'ਟੇਲਜ਼ ਐਂਡ ਸਟੋਰੀਜ਼-ਫ੍ਰਾਮ ਹਿਸਟਰੀ' (1836),' 'ਦੀ ਲਾਈਨਜ਼ ਆਫ਼ ਦੀ ਕੁਈਨਜ਼ ਆਫ਼ ਇੰਗਲੈਂਡ' 12 ਜਿਲਦਾਂ ਵਿਚ ਆਪਣੀ ਭੈਣ ਦੀ ਸਹਾਇਤਾ ਨਾਲ (1840-1849 ਈ.) 'ਬੈਚੂਲਰ ਕਿੰਗਜ਼ ਆਫ਼ ਇੰਗਲੈਂਡ' (1861 ਈ.) 'ਦੀ ਲਾਈਵਜ਼ ਆਫ਼ ਦੀ ਸੈਵਨ ਬਿਸ਼ਪਸ' (1866 ਈ.) ਅਤੇ 'ਦੀ ਲਾਈਵਜ਼ ਆਫ਼ ਦੀ ਕੁਈਨਜ਼ ਆਫ਼ ਸਕਾਟਲੈਂਡ' ਪ੍ਰਸਿੱਧ ਹਨ।

ਇਸ ਦਾ ਨਾਵਲ 'ਹਾਓ ਵਿਲ ਇੱਟ ਐਂਡ' 1865 ਈ. ਵਿਚ ਛਪਿਆ।

ਇਸ ਦੀ ਮੌਤ 8 ਜੁਲਾਈ, 1874 ਨੂੰ ਸਾਊਥ ਵੇਲਜ਼ ਦੇ ਸਥਾਨ ਤੇ ਹੋਈ। ਇਸ ਦੀ ਜੀਵਨੀ ਇਸ ਦੀ ਭੈਣ ਜੇਨ ਨੇ 1887 ਈ. ਵਿਚ ਪ੍ਰਕਾਸ਼ਿਤ ਕੀਤੀ।

ਹ. ਪੁ.—ਐਨ. ਬ੍ਰਿ. 21; ਨਿ.ਯੂ. ਐਨ.

**ਸਟਰਿਕਲੈਂਡ, ਵਿਲੀਅਮ** : ਸੰਯੁਕਤ ਰਾਜ ਅਮਰੀਕਾ ਦੇ ਇਸ ਇੰਜੀਨੀਅਰ ਅਤੇ ਆਰਕੀਟੈੱਕਟ ਦਾ ਜਨਮ 1787 ਈ. ਵਿਚ ਫਿਲਾਡੈੱਲਫੀਆ ਵਿਖੇ ਹੋਇਆ। ਸੰਨ 1810 ਵਿਚ ਇਸ ਨੇ ਫਿਲਾਡੈੱਲਫੀਆ ਦੇ ਮੈਸੋਨਿਕ ਹਾਲ ਦਾ ਡਿਜ਼ਾਈਨ ਤਿਆਰ ਕੀਤਾ। ਪਹਿਲਾਂ ਇਹ ਗਾਥਿਕ ਉਸਾਰੀ ਕਲਾ ਤੋਂ ਪ੍ਰਭਾਵਿਤ ਸੀ ਪਰ ਮਗਰੋਂ ਇਸ ਨੇ ਯੂਨਾਨੀ ਕਲਾਸਕੀ ਸ਼ੈਲੀ ਅਪਨਾ ਲਈ। ਸੰਯੁਕਤ ਰਾਜ ਦੀ ਟਕਸਲ, ਮਰਚੈਂਟਸ ਐਕਸਚੇਂਜ ਬਿਲਡਿੰਗ ਅਤੇ ਮਾਊਂਟ ਵਰਨਾਨ



ਵਿਲੀਅਮ ਸਟਰਿਕਲੈਂਡ

ਵਿਚ ਵਾਸ਼ਿੰਗਟਨ ਦੇ ਸੰਗਮਰਮਰ ਦੇ ਤਾਬੂਤ ਦੇ ਡਿਜ਼ਾਈਨ ਇਸ ਦੇ ਕੀਤੇ ਹੋਏ ਹਨ।

ਇਸ ਨੇ ਉਸਾਰੀ ਕਲਾ ਦੇ ਨਾਲ ਨਾਲ ਇੰਜੀਨੀਅਰਿੰਗ ਵਿਚ ਵੀ ਪ੍ਰਸਿੱਧੀ ਪ੍ਰਾਪਤ ਕੀਤੀ। ਸੰਨ 1854 ਵਿਚ ਨੈਸ਼ਵਿਲ ਵਿਖੇ ਰਾਜ ਭਵਨ ਦੀ ਉਸਾਰੀ ਕਰਾਉਂਦਿਆਂ 7 ਅਪ੍ਰੈਲ ਨੂੰ ਇਸ ਦੀ ਮੌਤ ਹੋ ਗਈ ਅਤੇ ਵਿਧਾਨ ਸਭਾ ਦੁਆਰਾ ਪਾਸ ਕੀਤੇ ਵਿਸ਼ੇਸ਼ ਐਕਟ ਅਨੁਸਾਰ ਇਸ ਨੂੰ ਇਥੇ ਹੀ ਦਫ਼ਨਾਇਆ ਗਿਆ।

**ਸਟਰਿੰਡਬਰਗ, ਯੋਹਾਨ ਆਗਸਟ** : ਸਵੀਡਨ ਦੇ ਇਸ ਪ੍ਰਸਿੱਧ ਨਾਟਕਕਾਰ ਦਾ ਜਨਮ 22 ਜਨਵਰੀ, 1849 ਈ. ਨੂੰ ਸਟਾਕਹੋਮ ਵਿਖੇ ਕਾਰਲ ਆਸਕਰ ਸਟਰਿੰਡਬਰਗ, ਜਹਾਜ਼ੀ ਏਜੰਟ ਦੇ ਘਰ ਹੋਇਆ। ਇਹ ਗ਼ਰੀਬੀ ਵਿਚ ਪਲਿਆ। ਇਸ ਦਾ ਪਿਤਾ ਇਸ ਨੂੰ ਪੜ੍ਹਾਈ ਦਾ ਖ਼ਰਚਾ ਵੀ ਨਹੀਂ ਦਿੰਦਾ ਸੀ। ਇਸ ਦੀ ਮਾਤਾ ਦਾ ਪਿਆਰ ਇਸ ਤੋਂ ਤੇਰ੍ਹਾਂ ਸਾਲ ਦੀ ਉਮਰ ਵਿਚ ਖੁੱਸ ਗਿਆ। ਇਹ ਅਪਸਾਲਾ ਯੂਨੀਵਰਸਿਟੀ ਵਿਚ ਮੈਡੀਕਲ ਕੋਰਸ ਲਈ ਦਾਖ਼ਲ ਹੋਇਆ ਪਰੰਤੂ ਫੇਲ੍ਹ ਹੋ ਜਾਣ ਕਾਰਨ ਪੜ੍ਹਾਈ ਛੱਡ ਦਿੱਤੀ। ਸੰਨ 1869 ਵਿਚ ਇਸ ਨੇ ਅਦਾਕਾਰੀ ਦਾ ਕੋਰਸ ਪਾਸ ਕਰ ਲਿਆ ਪਰ ਫਿਰ ਵੀ ਅਦਾਕਾਰੀ ਦਾ ਮੌਕਾ ਨਾ ਮਿਲਿਆ। ਗੁੱਸੇ ਵਿਚ ਆ ਕੇ ਖ਼ੁਦਕਸ਼ੀ ਕਰਨ ਲੱਗਾ ਪਰ ਬਚ ਗਿਆ। ਜਦੋਂ ਹੋਸ਼ ਪਰਤੀ ਤਾਂ ਚੇਤਨਾ ਵਿਚ ਆਪ ਮੁਹਾਰੇ ਕਈ ਪਾਤਰ ਉਭਰ ਆਏ ਅਤੇ ਇਹ ਨਾਟਕਕਾਰ ਬਣ ਗਿਆ। ਜ਼ਿੰਦਗੀ ਵਿਚ ਇਸ ਨੂੰ ਬਹੁਤ ਸਾਰੇ ਕੰਮ ਕਰਨੇ ਪਏ। ਇਹ ਸਕੂਲ ਮਾਸਟਰ (1868 ਈ.), ਪੱਤਰ ਪ੍ਰੇਰਕ (1872 ਈ.) ਅਤੇ ਲਾਇਬ੍ਰੇਰੀ ਅਸਿਸਟੈਂਟ ਵੀ ਰਿਹਾ। ਇਸ ਤਰ੍ਹਾਂ ਇਸ ਦਾ ਤਜਰਬਾ ਕਾਫ਼ੀ ਵਿਸ਼ਾਲ ਹੋ ਗਿਆ।



ਯੋਹਾਨ ਆਗਸਟ, ਸਟਰਿੰਡਬਰਗ

ਇਸ ਦੀਆਂ ਤਿੰਨ ਸ਼ਾਦੀਆਂ ਹੋਈਆਂ ਪਰ ਤਿੰਨੋ ਹੀ ਨਾਕਾਮਯਾਬ ਰਹੀਆਂ। ਨਤੀਜੇ ਵਜੋਂ ਇਹ ਇਸਤਰੀਆਂ ਨੂੰ ਘ੍ਰਿਣਾ ਕਰਨ ਲਗ ਪਿਆ ਅਤੇ ਆਪਣੀਆਂ ਰਚਨਾਵਾਂ ਵਿਚ ਵੀ ਇਸ ਨੇ ਇਸਤਰੀਆਂ ਵਿਰੁੱਧ ਲਿਖਿਆ। ਅਸ਼ਲੀਲ ਲਿਖਣ ਕਾਰਨ ਇਸ ਉੱਤੇ ਮੁਕੱਦਮੇ ਚੱਲੇ ਪਰ ਇਸ ਦੇ ਬਾਵਜੂਦ ਇਹ ਮਸ਼ਹੂਰ ਹੋਇਆ। ਇਸ ਦਾ ਸੰਕਲਪ ਪ੍ਰਵਾਨਿਤ ਧਾਰਨਾਵਾਂ ਨਾਲੋਂ ਵੱਖਰਾ ਸੀ। ਇਹ ਚਾਹੁੰਦਾ ਸੀ ਕਿ ਇਕ ਨਿੱਕਾ ਜਿਹਾ ਥੀਏਟਰ ਹੋਵੇ ਤਾਂ ਕਿ ਦਰਸ਼ਕ ਅਦਾਕਾਰਾਂ ਦੇ ਨੇੜੇ ਹੋ ਕੇ ਅਦਾਕਾਰੀ ਦਾ ਸੁਆਦ ਮਾਣ ਸਕਣ। ਸੰਨ 1907 ਵਿਚ ਇਸ ਨੇ ਐਕਟਰ-ਮੈਨੇਜਰ ਆਗਸਟ ਫਾਕ ਨਾਲ ਮਿਲ ਕੇ ਸਟਾਕਹੋਮ ਵਿਚ ਇਕ ਨਿਕਾ ਥੀਏਟਰ ਆਪਣੇ ਨਾਟਕ 'ਦੀ ਪੈਲੀਕਨ' ਦੀ ਪੇਸ਼ਕਸ਼ ਨਾਲ ਖੋਲ੍ਹਿਆ। ਇਸ ਥੀਏਟਰ ਵਿਚ ਕੇਵਲ 161 ਸੀਟਾਂ ਸਨ। ਤਿੰਨ ਸਾਲਾਂ ਵਿਚ ਸਟਰਿੰਡਬਰਗ ਦੇ 24 ਨਾਟਕਾਂ ਦੇ 1147 ਸ਼ੋਅ ਹੋਏ। ਸਭ ਤੋਂ ਵੱਧ ਸਫਲਤਾ 'ਈਸਟਰ' ਨਾਟਕ ਨੂੰ ਮਿਲੀ ਜੋ 182 ਵਾਰ ਖੇਡਿਆ ਗਿਆ। ਸਟਰਿੰਡਬਰਗ ਨਾ ਕੇਵਲ ਨਾਟਕਕਾਰ ਸੀ ਸਗੋਂ ਨਾਵਲਕਾਰ, ਕਹਾਣੀਕਾਰ, ਕਵੀ ਅਤੇ ਆਲੋਚਕ ਵੀ ਸੀ। ਇਹ ਬਹੁਤ ਸਾਰੀਆਂ ਭਾਸ਼ਾਵਾਂ-ਅੰਗਰੇਜ਼ੀ, ਫ਼ਰਾਂਸੀਸੀ, ਜਰਮਨ, ਇਤਾਲਵੀ, ਲਾਤੀਨੀ, ਚੀਨੀ, ਜਾਪਾਨੀ ਆਦਿ ਦਾ ਮਾਹਿਰ ਸੀ।

ਸਟਰਿੰਡਬਰਗ ਦੀਆਂ ਰਚਨਾਵਾਂ ਦੀ ਗਿਣਤੀ 88 ਹੈ। ਨਾਟਕਾਂ ਵਿਚੋਂ 'ਮਾਸਟਰ ਓਲਫ', 'ਦੀ ਫ਼ਾਦਰ ਈਸਟਰ', 'ਲੇਡੀ ਜੂਲੀਆ', 'ਦੀ ਡਾਂਸ ਆਫ਼ ਡੈਥ, 'ਏ ਡ੍ਰੀਮ ਪਲੇ' ਅਤੇ 'ਦੀ ਗ੍ਰੇਟ ਹਾਈਵੇ' ਪ੍ਰਸਿੱਧ ਹਨ। ਨਾਵਲਾਂ ਵਿਚ 'ਦੀ ਰੈੱਡ ਰੂਮ', 'ਦੀ ਪੀਪਲ ਆਫ਼ ਹੇਮਸੂ' ਅਤੇ 'ਬਲੈਕ ਬੈਨਰਜ਼' ਦੇ ਨਾਂ ਵਰਣਨਯੋਗ ਹਨ। ਸਵੈ-ਜੀਵਨੀਆਂ ਵਿਚੋਂ 'ਦੀ ਸਨ ਆਫ਼ ਮੇਡ ਸਰਵੈਂਟ, 'ਏ ਮੈਡ ਮੈਨਜ਼ ਡੀਫੈਂਸ', 'ਇਨਫਰਨੋ' ਅਤੇ 'ਐਲੋਨ'; ਕਹਾਣੀਆਂ ਵਿਚੋਂ 'ਮੈਰਿਡ', 'ਦੀ ਸਕੇਪ-ਗੋਟ', 'ਦੀ ਪੈਂਗਜ਼ ਆਫ਼ ਕਾਨਸੈਂਸ' ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਹੈ। 'ਏ ਬਲੂ ਬੁਕ' ਵਿਚ ਧਰਮ, ਫ਼ਲਸਫ਼ੇ, ਜਾਦੂ, ਭਾਸ਼ਾ-ਵਿਗਿਆਨ, ਸਾਹਿਤ ਆਦਿ ਬਾਰੇ ਸਟਰਿੰਡਬਰਗ ਦੇ ਵਿਚਾਰ ਸੰਕਲਿਤ ਹਨ। ਨਾਟਕ, ਰੰਗਮੰਚ ਅਤੇ ਥੀਏਟਰਜ਼ ਬਾਰੇ ਵੀ 'ਮਾਡਰਨ ਡ੍ਰਾਮਾ ਐਂਡ ਦੀ ਮਾਡਰਨ ਸਟੇਜ' ਅਤੇ 'ਓਪਨ ਲੈਟਰਜ਼ ਟੂ ਦੀ ਇਨਟੀਮੇਟ ਥੀਏਟਰ' ਆਦਿ ਜੋ ਕੁਝ ਸਟਰਿੰਡਬਰਗ ਨੇ ਲਿਖਿਆ, ਮਹੱਤਵਪੂਰਨ ਹੈ। ਭਾਸ਼ਾ-ਵਿਗਿਆਨ ਸਬੰਧੀ ਇਸ ਦੀ ਰਚਨਾ 'ਦੀ ਰੂਟਸ ਆਫ਼ ਵਰਲਡ ਲੈਂਗੁਏਜਿਜ਼' ਵਰਣਨਯੋਗ ਹੈ।

ਸਟਰਿੰਡਬਰਗ ਦਾ ਦੇਹਾਂਤ ਸੰਨ 1912 ਵਿਚ ਕੈਂਸਰ ਨਾਲ ਹੋਇਆ।

ਹ.ਪੁ.—'ਦੀ ਸਟਰੇਂਡ ਲਾਈਫ਼ ਆਫ਼ ਆਗਸਟ ਸਟਰਿੰਡਬਰਗ—ਐਲਿਜ਼ਬਥ ਸਾਰਿੰਗ; ਸਟਰਿੰਡਬਰਗ ਬਿਟਾ ਮਾਰਟਨ ਸੈਨ ਅਤੇ ਬਰਿਆਨ ਡਾਉਨਜ਼, ਮੈਰਿਜ ਐਂਡ ਜੀਨੀਅਸ—ਕ੍ਰਿਤ ਸਟੀਉਆਰਟ ਕੋਲਿਸ; ਸਟਰਿੰਡਬਰਗ—ਕ੍ਰਿਤ ਜੀ. ਏ. ਕੈਪਲ

—ਕਪੂਰ ਸਿੰਘ ਘੁੰਮਣ

**ਸਟਰੀ** : ਇਹ ਯੂਕਰੇਨ ਗਣਰਾਜ ਦੇ ਲਵਾਫ਼ ਆਬਲਸਤ ਦਾ ਸ਼ਹਿਰ ਹੈ ਜਿਹੜਾ ਇਵਾਨੋ-ਫਰਾਂਨਕਾਫਸਕ ਦੇ 70 ਕਿ.ਮੀ. (44 ਮੀਲ) ਉੱਤਰ-ਪੱਛਮ ਵੱਲ ਸਟਰੀ ਦਰਿਆ ਦੇ ਕੰਢੇ ਵਾਕਿਆ ਹੈ। ਇਹ ਲੱਕੜੀ ਚਿਰਾਈ ਦਾ ਕੇਂਦਰ ਹੈ। ਇਹ ਤੇਲ ਅਤੇ ਜ਼ਰਾਇਤੀ ਉਤਪਾਦਨਾਂ ਵਿਚ ਵੀ ਅੱਗੇ ਹੈ। ਇਹ ਰੇਲਾਂ ਅਤੇ ਸੜਕਾਂ ਦਾ ਜੰਕਸ਼ਨ ਹੈ। ਅੱਜਕੱਲ੍ਹ ਇਥੇ ਮਸ਼ੀਨਰੀ ਅਤੇ ਹਲਕੀਆਂ ਇੰਜਨੀਅਰਿੰਗ ਵਸਤਾਂ ਬਣਦੀਆਂ ਹਨ। ਪਹਿਲੋਂ ਇਹ ਸ਼ਹਿਰ ਪੋਲੈਂਡ ਵਿਚ ਹੁੰਦਾ ਸੀ ਤੇ ਪਹਿਲੇ ਮਹਾਂਯੁੱਧ ਦੌਰਾਨ 1915 ਈ. ਵਿਚ ਜਰਮਨੀ ਨੇ ਰੂਸੀਆਂ ਨੂੰ ਇਥੋਂ ਕੱਢ ਦਿੱਤਾ। ਇਥੋਂ ਦੀਆਂ ਵਰਣਨਯੋਗ ਸੰਸਥਾਵਾਂ ਵਿਚ ਐਗਰੀਕਲਚਲ ਮਕੈਨਿਕਸ ਸੰਸਥਾ ਅਤੇ ਮੈਡੀਕਲ ਕਾਲਜ ਹਨ।

ਆਬਾਦੀ—58,000 (1983 ਅੰਦਾ.)

49°15′ ਉ. ਵਿਥ.; 23° 15′ ਪੂ. ਲੰਬ.

ਹ.ਪੁ.—ਐਨ.ਬ੍ਰਿ.ਮਾ. 9:651, ਵੈ.ਜਗ.ਡਿ. 1155; ਐਨ ਅਮੇ. 25 : 743

**ਸਟਰੀਟ, ਐਲਫਰਡ ਬਿਲਿੰਗਜ਼** : ਸੰਯੁਕਤ ਰਾਜ ਦੇ ਇਸ ਸਾਹਿਤਕਾਰ ਦਾ ਜਨਮ 18 ਦਸੰਬਰ, 1811 ਨੂੰ ਪਫਕੀਪਸੀ ਵਿਖੇ ਹੋਇਆ। ਸੰਨ 1825 ਤਕ ਇਸ ਨੇ ਡੱਚੈਸ ਕਾਉਂਟੀ ਅਕੈਡਮੀ ਵਿਚ ਵਿਦਿਆ ਪ੍ਰਾਪਤ ਕੀਤੀ। ਇਸ ਮਗਰੋਂ ਇਸ ਦਾ ਪਰਿਵਾਰ ਮਾਂਟੀਸੈਲੋ ਚਲਾ ਗਿਆ ਜਿੱਥੇ ਇਸ ਨੇ ਆਪਣੇ ਪਿਤਾ ਪਾਸੋਂ ਵਕਾਲਤ ਸਿੱਖੀ ਜੋ ਉਥੇ ਸਰਕਾਰੀ ਵਕੀਲ ਸੀ। ਇਸ ਨੇ ਮਾਂਟੀਸੈਲੋ ਅਤੇ ਅਲਬਾਨੀ ਵਿਖੇ ਵਕਾਲਤ ਕੀਤੀ। ਸੰਨ 1848 ਵਿਚ ਇਹ ਵਕਾਲਤ ਛਡ ਕੇ ਸਟੇਟ ਲਾਇਬ੍ਰੇਰੀ ਵਿਚ ਲਾਇਬ੍ਰੇਰੀਅਨ ਲਗ ਗਿਆ। ਇਸ ਨੇ ਗਦ ਅਤੇ ਪਦ ਦੋਹਾਂ ਵਿਚ ਸਾਹਿਤ ਰਚਿਆ ਪਰ ਇਹ ਕਵਿਤਾ ਕਰ ਕੇ ਹੀ ਵਧੇਰੇ ਮਸ਼ਹੂਰ ਹੈ। ਇਸ ਨੇ ਆਪਣੀਆਂ ਕਵਿਤਾਵਾਂ ਵਿਚ ਨਿਊਯਾਰਕ ਸਟੇਟ ਦੇ ਇਤਿਹਾਸ ਅਤੇ ਕੁਦਰਤੀ ਨਜ਼ਾਰੇ ਮੂਰਤੀਮਾਨ ਕਰਕੇ ਪ੍ਰਸਿੱਧੀ ਪ੍ਰਾਪਤ ਕੀਤੀ। ਇਸ ਨੇ 'ਦੀ ਬਰਨਿੰਗ ਆਫ਼ ਸ਼ਨੈਕਟੈਡੀ ਐਂਡ ਅਦਰ ਪੋਇਮਜ਼' (1842), 'ਡਰਾਇੰਗਜ਼ ਐਂਡ ਟਿੰਟਿੰਗਜ਼, (1844), ਅਤੇ 'ਵੁਡਜ਼ ਐਂਡ ਵਾਟਰਜ਼' (1860) ਆਦਿ ਪੁਸਤਕਾਂ ਦੀ ਰਚਨਾ ਕੀਤੀ। 'ਦੀ ਸੈਟਲਰ', 'ਦੀ ਗ੍ਰੇ ਫਾਰੈਸਟ ਈਗਲ' ਅਤੇ 'ਲੱਸਟ ਹੰਟਰ' ਇਸ ਦੀਆਂ ਸਭ ਤੋਂ ਚੰਗੀਆਂ ਕਵਿਤਾਵਾਂ ਹਨ। 2 ਜੂਨ, 1881 ਈ. ਨੂੰ ਅਲਬਾਨੀ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.– ਐਨ. ਬ੍ਰਿ. 21

**ਸਟਰੀਟ, ਜਾਰਜ ਐਡਮੰਡ** : ਇਹ ਇਕ ਬਰਤਾਨਵੀ ਉਸਾਰੀ-ਮਾਹਿਰ ਆਰਕੀਟੈਕੱਟ ਸੀ। ਇਸ ਦਾ ਜਨਮ 20 ਜੂਨ, 1824 ਨੂੰ ਐਸੈਕਸ ਵਿਚ ਵੁਡਫੋਰਡ ਦੇ ਸਥਾਨ ਤੇ ਹੋਇਆ। ਇਸ ਨੇ ਮਿਚੈਮ ਅਤੇ ਕੈਂਬਰਵੈੱਲ ਵਿਖੇ ਵਿਦਿਆ ਪ੍ਰਾਪਤ ਕੀਤੀ। ਸੰਨ 1841 ਵਿਚ ਵਿਨਚੈਸਟਰ ਵਿਚ ਇਸ ਨੇ ਓਵਲ ਕਾਰਟਰ ਪਾਸੋਂ ਕੰਮ ਸਿਖਿਆ। ਸੰਨ 1849 ਵਿਚ ਇਸ ਨੇ ਆਪਣਾ ਕੰਮ ਆਰੰਭ ਕੀਤਾ। ਇਸ ਦਾ ਸਭ ਤੋਂ ਪਹਿਲਾ ਕੰਮ ਕਾਰਨਵਾਲ ਦੇ ਬਿਸਕੋਰੇ ਗਿਰਜਾ ਘਰ ਦਾ ਡਿਜ਼ਾਈਨ ਤਿਆਰ ਕਰਨਾ ਸੀ। ਇਸ ਨੇ ਹੋਰ ਬਹੁਤ ਸਾਰੇ ਗਿਰਜਾ ਘਰਾਂ ਦੇ ਡਿਜ਼ਾਈਨ ਤਿਆਰ ਕੀਤੇ। ਸੰਨ 1868 ਵਿਚ ਲੰਡਨ ਦੀਆਂ ਨਵੀਆਂ ਕਚਹਿਰੀਆਂ ਦੇ ਡਿਜ਼ਾਈਨ ਦਾ ਮੁਕਾਬਲਾ ਵੀ ਇਸੇ ਨੇ ਜਿਤਿਆ। ਆਪਣੇ ਡਿਜ਼ਾਈਨਾਂ ਵਿਚ ਇਸ ਨੇ ਗਾਥਿਕ ਉਸਾਰੀ ਕਲਾ ਨੂੰ ਮੁੜ ਸੁਰਜੀਤ ਕੀਤਾ।

ਸੰਨ 1871 ਵਿਚ ਇਹ ਰੱਾਇਲ ਅਕੈਡਮੀ ਦਾ ਮੈਂਬਰ ਬਣਿਆ। ਇਹ ਰੱਾਇਲ ਇੰਸਟੀਚਿਊਟ ਆਫ਼ ਬ੍ਰਿਟਿਸ਼ ਆਰਕੀ-ਟੈੱਕਟਸ ਦਾ ਪ੍ਰਧਾਨ ਵੀ ਰਿਹਾ। ਸੰਨ 1878 ਵਿਚ ਪੈਰਿਸ ਦੀ ਨੁਮਾਇਸ਼ ਵਿਚ ਡਿਜ਼ਾਈਨ ਭੇਜਣ ਤੇ ਇਸ ਨੂੰ ਨਾਈਟ ਦਾ ਖ਼ਿਤਾਬ ਦਿੱਤਾ ਗਿਆ।

ਇਸ ਨੇ 1835 ਈ. ਵਿਚ "ਦੀ ਬ੍ਰਿਕ ਐਂਡ ਮਾਰਬਲ ਆਰਕੀਟੈੱਕਚਰ ਆਫ਼ ਨਾਰਦਰਨ ਇਟਲੀ " ਅਤੇ 1865 ਈ. ਵਿਚ 'ਦੀ ਗਾਥਿਕ ਆਰਕੀਟੈੱਕਚਰ ਆਫ਼ ਸਪੇਨ " ਨਾਂ ਦੀਆਂ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ। ਇਸ ਦੀ ਮੌਤ 18 ਦਸੰਬਰ, 1881 ਨੂੰ ਹੋਈ ਅਤੇ ਇਸ ਨੂੰ ਵੈੱਸਟਮਿਨਸਟਰ ਆਫ਼ ਐਬੇ ਵਿਚ ਦਫ਼ਨਾਇਆ ਗਿਆ। ਇਹ ਉਸ ਸਮੇਂ ਰੱਾਇਲ ਅਕੈਡਮੀ ਵਿਚ ਆਰਕੀਟੈੱਕਚਰ ਦੇ ਪ੍ਰੋਫ਼ੈਸਰ ਵਜੋਂ ਕੰਮ ਕਰ ਰਿਹਾ ਸੀ।

ਹ. ਪੁ.– ਐਨ. ਬ੍ਰਿ. 21:466

**ਸਟਰੀਟਰ, ਬਰਨੈੱਟ ਹਿਲਮੈਨ** : ਇਹ ਇਕ ਅੰਗਰੇਜ਼ ਅਧਿਆਤਮਵਾਦੀ ਵਿਦਵਾਨ ਸੀ ਜੋ ਅੰਜੀਲ ਦਾ ਮਾਹਿਰ ਸੀ। ਇਸ ਦਾ ਜਨਮ 17 ਨਵੰਬਰ, 1874 ਈ. ਨੂੰ ਕਰੌਏਡਾਨ ਵਿਖੇ ਹੋਇਆ। ਇਸ ਨੂੰ ਅੰਜੀਲ ਦੇ ਮੂਲ ਆਦਰਸ਼ਾਂ ਸਬੰਧੀ ਮੁਢਲੀ ਜਾਣਕਾਰੀ ਦੇਣ ਬਾਰੇ ਬਹੁਤ ਯਾਦ ਕੀਤਾ ਜਾਂਦਾ ਹੈ। ਇਸ ਦੀ ਉਮਰ ਦਾ ਬਹੁਤਾ ਹਿੱਸਾ ਕੁਈਨਜ਼ ਕਾਲਜ, ਆਕਸਫ਼ੋਰਡ ਵਿਚ ਬੀਤਿਆ। ਇਸ ਨੇ ਧਰਮ ਦੀ ਫ਼ਿਲਾਸਫ਼ੀ, ਤੁਲਨਾਤਮਕ ਧਰਮ ਅਤੇ ਨਿਊ ਟੈਸਟਾਮੈਂਟ ਦੇ ਅਧਿਐਨ ਬਾਰੇ ਇਕ ਦਰਜਨ ਤੋਂ ਵੱਧ ਕਿਤਾਬਾਂ ਲਿਖੀਆਂ ਜਾਂ ਉਨ੍ਹਾਂ ਵਿਚ ਆਪਣਾ ਯੋਗਦਾਨ ਪਾਇਆ।

ਭਾਵੇਂ ਸਟਰੀਟਰ ਨੇ ਆਪਣੇ ਕੰਮ ਨੂੰ ਮੂਲ ਰੂਪ ਵਿਚ ਦਾਰਸ਼ਨਿਕ ਮੰਨਿਆ ਹੈ ਜਿਹੜਾ ਕਿ ਧਰਮ ਦੀ ਸਮਕਾਲੀਨ ਵਿਆਖਿਆ ਹੈ ਪਰ ਵਧੇਰੇ ਕਰਕੇ ਇਹ ਨਿਊ ਟੈਸਟਾਮੈਂਟ ਦਾ ਸ਼ਾਗਿਰਦ ਹੋਣ ਦੇ ਨਾਤੇ ਹੀ ਜਾਣਿਆ ਜਾਂਦਾ ਹੈ। ਇਸ ਨੇ 'ਆਕਸਫ਼ੋਰਡ ਸਟੱਡੀਜ਼ ਇਨ ਦੀ ਸਿਨਾਪਟਿਕ ਪ੍ਰਾਬਲਮ' ਲਈ ਇਹ ਮੱਹਤਵਪੂਰਨ ਲੇਖ ਲਿਖਿਆ ਪਰ 'ਦੀ ਫੋਰ ਗਾੱਸਪਲਜ਼ : ਏ ਸਟੱਡੀ ਆਫ਼ ਔਰਿਜਿਨਜ਼' ਇਸ ਦਾ ਸਭ ਤੋਂ ਮਹੱਤਵਪੂਰਨ ਕੰਮ ਸੀ। ਸੰਨ 1929 ਵਿਚ ਇਸ ਨੇ 'ਪ੍ਰਿਮਿਟਿਵ ਚਰਚ' ਨਾਂ ਦੀ ਕਿਰਤ ਰਚੀ। ਇਸ ਵਿਚ ਇਸ ਨੇ ਇਹ ਦਲੀਲ ਦਿੱਤੀ ਕਿ ਪਹਿਲੇ ਈਸਾਈ ਚਰਚਾਂ ਵਿਚ ਇਕ ਦੀ ਬਜਾਏ ਤਿੰਨ ਤਰ੍ਹਾਂ ਦੀ ਧਰਮ ਪ੍ਰਣਾਲੀ ਸੀ। ਸਟਰੀਟਰ ਦੀਆਂ ਹੋਰ ਉਘੀਆਂ ਕਿਰਤਾਂ ਵਿਚ 'Foundations, A Statement of Christian Belief in Terms of Modern Thought' by Seven Oxford Men (1912), 'The chained Library (1931), 'Reality : A new Correlation of Science and Religion' (1926) ਅਤੇ 'The Budha and Christ' (1932) ਸ਼ਾਮਲ ਹਨ।

10 ਸਤੰਬਰ, 1937 ਨੂੰ ਸਟਰੀਟਰ ਅਤੇ ਇਸ ਦੀ ਪਤਨੀ ਇਕ ਹਵਾਈ ਹਾਦਸੇ ਵਿਚ ਸਵਿਟਜ਼ਰਲੈਂਡ ਵਿਖੇ ਮਾਰੇ ਗਏ।

ਹ. ਪੁ.– ਐਨ. ਬ੍ਰਿ. 21.

**ਸਟਰੀਡਮ, ਜੋਹੈਨੀਜ਼ ਜਿਹਾਰਡਸ** : ਦੱਖਣੀ ਅਫ਼ਰੀਕਾ ਸੰਘ ਦੇ ਇਸ ਪ੍ਰਧਾਨ ਮੰਤਰੀ ਦਾ ਜਨਮ 14 ਜੁਲਾਈ, 1893 ਨੂੰ ਕੇਪ ਕਲੋਨੀ ਦੇ ਵਿਲਾਅਮੋਰ ਸ਼ਹਿਰ ਵਿਖੇ ਹੋਇਆ। ਇਹ 1954 ਤੋਂ 1958 ਈ. ਤਕ ਦੇਸ਼ ਦਾ ਪ੍ਰਧਾਨ ਮੰਤਰੀ ਰਿਹਾ। ਇਸ ਦਾ ਕਾਲਿਆਂ ਜਾਂ ਗ਼ੈਰ-ਯੂਰਪੀਆਂ ਨਾਲ ਕੋਈ ਸਦਭਾਵਨਾ ਜਾਂ ਸਮਝੌਤਾ ਨਾ ਹੋਣ ਕਰਕੇ ਇਸ ਨੂੰ 'ਵਾਟਰਬਰਗ ਦਾ ਸ਼ੇਰ' ਕਿਹਾ ਜਾਂਦਾ ਸੀ।

ਜੋਹੈਨੀਜ਼ ਜਿਹਾਰਡਸ ਸਟਰੀਡਮ

ਸਟੈਲਨਬੁਸ਼ ਦੇ ਵਿਕਟੋਰੀਆ ਕਾਲਜ ਤੋਂ ਗ੍ਰੈਜੂਏਸ਼ਨ ਕਰਨ ਪਿਛੋਂ ਇਹ ਆਪਣੇ ਪਿਤਾ ਦੇ ਸ਼ੁਤਰਮੁਰਗ ਪਾਲਣ ਦੇ ਫਾਰਮ ਉਤੇ ਚਲਾ ਗਿਆ। ਇਥੋਂ 1914 ਈ. ਵਿਚ ਪ੍ਰੀਤੋਰੀਆ ਚਲਾ ਗਿਆ ਜਿਥੇ ਇਹ ਸਿਵਲ ਸਰਵਿਸਿਜ਼ ਵਿਚ ਆ ਗਿਆ। ਇਸ ਤੋਂ ਤਿੰਨ ਸਾਲ ਮਗਰੋਂ ਇਹ ਪ੍ਰੀਤੋਰੀਆ ਯੂਨੀਵਰਸਿਟੀ ਵਿਚੋਂ ਕਾਨੂੰਨ ਦੀ ਪੜ੍ਹਾਈ ਪੂਰੀ ਕਰਕੇ ਟ੍ਰਾਂਸਵਾਲ ਦੇ ਨਿਲਸਟਰੂਮ ਵਿਚ ਵਕਾਲਤ ਕਰਨ ਲਗ ਪਿਆ। ਹੌਲੀ-ਹੌਲੀ ਇਹ ਸਿਆਸਤ ਵੱਲ ਖਿੱਚਿਆ ਗਿਆ। ਸੰਨ 1929 ਵਿਚ ਇਹ ਨੈਸ਼ਨਲਿਸਟ ਵਾਟਰਬਰਗ ਚੋਣ ਖੇਤਰ ਵਿਚੋਂ ਪਾਰਲੀਮੈਂਟ ਦਾ ਮੈਂਬਰ ਚੁਣਿਆ ਗਿਆ। ਆਪਣੀ ਮੌਤ ਤਕ ਇਹ ਇਸੇ ਚੋਣ-ਖੇਤਰ ਤੋਂ ਹੀ ਚੁਣਿਆ ਜਾਂਦਾ ਰਿਹਾ। ਸੰਨ 1934 ਤਕ ਇਹ ਪ੍ਰਧਾਨ ਮੰਤਰੀ ਅਤੇ ਨੈਸ਼ਨਲਿਸਟ ਪਾਰਟੀ ਦਾ ਸਮਰਥਕ ਰਿਹਾ ਅਤੇ ਪਾਰਟੀ ਲਈ ਬਹੁਤ ਮਿਹਨਤ ਕਰਦਾ ਰਿਹਾ। ਇਸੇ ਮਿਹਨਤ ਸਦਕਾ ਇਸ ਦੀ ਪਾਰਟੀ 1948 ਈ. ਦੀਆਂ ਆਮ ਚੋਣਾਂ ਵਿਚ ਜਿੱਤ ਗਈ। ਮਲਾਨ ਦੀ ਵਜ਼ਾਰਤ ਵਿਚ ਇਸ ਨੂੰ ਭੂਮੀ ਅਤੇ ਸਿੰਜਾਈ ਮੰਤਰੀ ਬਣਾਇਆ ਗਿਆ। ਇਸ ਅਹੁਦੇ ਉਤੇ ਇਹ 6 ਸਾਲ ਰਿਹਾ ਅਤੇ ਦੱਖਣੀ ਅਫ਼ਰੀਕਾ ਵਿਚ ਗੋਰਿਆਂ ਦੀ ਸਰਵ-ਉੱਚਤਾ ਦਾ ਜ਼ੋਰਦਾਰ ਹਾਮੀ ਰਿਹਾ। ਮਲਾਨ ਪਿਛੋਂ ਇਹ ਪਾਰਟੀ ਦਾ ਆਗੂ ਬਣਿਆ ਅਤੇ 3 ਦਸੰਬਰ, 1954 ਨੂੰ ਪ੍ਰਧਾਨ ਮੰਤਰੀ ਬਣ ਗਿਆ। ਇਸ ਦੀ ਇਹ ਜਿੱਤ ਨਾ ਸਿਰਫ਼ ਪਾਰਟੀ ਦੀ ਬਲਕਿ ਟ੍ਰਾਂਸਵਾਲ ਦੇ ਅਤਿਵਾਦੀ ਧੜੇ ਦੀ ਕੇਪ ਪ੍ਰਾਂਤ ਦੇ ਨਰਮ-ਖਿਆਲੀਏ ਧੜੇ ਉਤੇ ਵੀ ਜਿੱਤ ਸੀ। ਨਤੀਜੇ ਵਜੋਂ ਯੂਰਪੀਆਂ ਤੇ ਅਫ਼ਰੀਕੀਆਂ ਦਾ ਇਹ ਪਾੜਾ ਹੋਰ ਵੀ ਵੱਧ ਗਿਆ। ਇਥੋਂ ਤਕ ਕਿ ਕੇਪ ਦੇ ਕਾਲੇ ਲੋਕਾਂ ਨੂੰ ਇਕ ਵੱਖਰੀ ਵੋਟ ਸੂਚੀ ਵਿਚ ਹੀ ਦਰਜ ਕਰ ਦਿੱਤਾ ਗਿਆ। ਦਸੰਬਰ, 1957 ਵਿਚ ਇਹ ਬਿਮਾਰ ਹੋ ਗਿਆ ਤੇ 24 ਅਗਸਤ, 1958 ਕੇਪ ਟਾਊਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.-ਐਨ. ਬ੍ਰਿ. ਮਾ. 9 : 613

**ਸਟਰੂਮਾ ਦਰਿਆ** : ਪੱਛਮੀ ਬੁਲਗਾਰੀਆ ਅਤੇ ਉੱਤਰ-ਪੂਰਬੀ ਯੂਨਾਨ ਦਾ ਦਰਿਆ ਹੈ ਜਿਹੜਾ ਸੋਫ਼ੀਆ ਦੇ ਦੱਖਣ-ਪੱਛਮ ਵਲੋਂ ਬੁਲਗਾਰੀਆ ਦੇ ਵੀਤਾਸ਼ਾ ਪਰਬਤਾਂ ਉਤੋਂ ਨਿਕਲਦਾ ਹੈ। 408 ਕਿ. ਮੀ. ਲੰਬਾ ਇਹ ਦਰਿਆ ਪਹਿਲੋਂ ਦੱਖਣ ਵੱਲ ਅਤੇ ਫਿਰ ਦੱਖਣ-ਪੂਰਬ ਵੱਲ ਦਿਮਿਤਰੋਵੋ ਰਾਹੀਂ ਵਹਿੰਦਾ ਹੋਇਆ ਕਵਾਲ ਤੋਂ ਕੋਈ 50 ਕਿ.ਮੀ. ਪੱਛਮ-ਦੱਖਣ-ਪੱਛਮ ਵੱਲ ਏਜੀਅਨ ਸਾਗਰ ਵਿਚ ਜਾ ਡਿਗਦਾ ਹੈ। ਇਸ ਦੀ ਘਾਟੀ ਪਤਝੜੀ ਅਤੇ ਹਰੇ-ਭਰੇ ਜੰਗਲਾਂ ਨਾਲ ਢਕੀ ਰਹਿੰਦੀ ਹੈ। ਪੂਰੇ ਦਰਿਆਈ ਵਹਿਣ ਵਿਚ ਇਸ ਨਾਲ ਕਈ ਸਹਾਇਕ ਨਦੀਆਂ ਆ ਕੇ ਮਿਲਦੀਆਂ ਹਨ। ਇਸ ਦੀ ਦਰਿਆਈ ਘਾਟੀ ਬੁਲਗਾਰੀਆ ਦਾ ਭੂਰੇ ਕੋਲੇ ਦਾ ਮੁੱਖ ਭੰਡਾਰ ਹੈ। ਇਸ ਦੀ ਸਾਰੀ ਵਾਦੀ ਵਿਚ ਹੀ ਸਦਾਬਹਾਰ ਅਤੇ ਚੌੜੇ ਪੱਤਿਆਂ ਵਾਲੇ ਜੰਗਲ ਪਾਏ ਜਾਂਦੇ ਹਨ। ਦਰਿਆ ਦੇ ਹੇਠਲੇ ਵਹਿਣ ਵਿਚ 1930 ਈ. ਵਿਚ ਰੂਪੇਲੇ ਦੱਰੇ ਕੋਲ ਇਸ ਨੂੰ ਨਹਿਰੀ ਰੂਪ ਦਿੱਤਾ ਗਿਆ। ਹੜ੍ਹਾਂ ਨੂੰ ਕੰਟਰੋਲ ਕਰਨ ਲਈ ਆਕੀਨਿਉ ਝੀਲ ਦਾ ਪਾਣੀ ਕੱਢ ਕੇ ਕਰਕਰਨਾਈਟਸ ਵਿਚ ਇਕੱਠਾ ਕਰ ਦਿੱਤਾ ਗਿਆ ਜਿਸ ਨਾਲ ਇਸ ਦੇ ਹੇਠਲੇ ਵਹਿਣ ਵਾਲਾ ਖੇਤਰ ਬਹੁਤ ਉਪਜਾਊ ਬਣ ਗਿਆ।

40° 47' ਉ. ਵਿਥ.; 23° 51' ਪੂ. ਲੰਬ.

ਹ. ਪੁ. - ਐਨ. ਬ੍ਰਿ. ਮਾ. 9: 621; ਵੈ. ਜਗ. ਡਿ. : 1155

**ਸਟਰੂਵੇ, ਆਟੋ** : ਇਹ ਸੰਯੁਕਤ ਰਾਜ ਅਮਰੀਕਾ ਦਾ 20ਵੀਂ ਸਦੀ ਦਾ ਇਕ ਪ੍ਰਸਿੱਧ ਤਾਰਾ-ਵਿਗਿਆਨੀ ਸੀ। ਇਹ ਕਾਰਲ ਹਰਮੈਨ ਦਾ ਭਤੀਜਾ ਸੀ। ਇਸ ਦਾ ਜਨਮ 12 ਅਗਸਤ, 1897 ਨੂੰ ਯੂਕਰੇਨ ਵਿਚ ਖਾਰਕੋਵ ਵਿਖੇ ਹੋਇਆ। ਇਥੇ ਹੀ ਇਸ ਨੇ ਵਿਦਿਆ ਪ੍ਰਾਪਤ ਕੀਤੀ। ਸੰਨ 1920 ਵਿਚ ਇਹ ਸੰਯੁਕਤ ਰਾਜ ਚਲਾ ਗਿਆ ਅਤੇ 1927 ਈ. ਵਿਚ ਉਥੋਂ ਦਾ ਸ਼ਹਿਰੀ ਬਣ ਗਿਆ। ਇਹ 1921 ਈ. ਵਿਚ ਸ਼ਿਕਾਗੋ ਯੂਨੀਵਰਸਿਟੀ ਦੀ ਯਾਰਕਜ਼ ਪ੍ਰੇਖਣਸ਼ਾਲਾ ਵਿਚ ਲਗ ਗਿਆ। ਸੰਨ 1932 ਤੋਂ 1947 ਤਕ ਇਹ ਇਥੋਂ ਦਾ ਡਾਇਰੈਕਟਰ ਰਿਹਾ। ਸੰਨ 1950 ਵਿਚ ਇਹ ਕੈਲਿਫੋਰ-ਨੀਆ ਯੂਨੀਵਰਸਿਟੀ ਦਾ ਲਿਊਸ਼ਨਰ ਪ੍ਰੇਖਣਸ਼ਾਲਾ ਦਾ ਡਾਇਰੈਕਟਰ ਬਣ ਗਿਆ।

ਇਸ ਨੇ ਤਜ਼ਰਬੇ ਰਾਹੀਂ ਸਿੱਧ ਕੀਤਾ ਕਿ ਬਹੁਤ ਸਾਰੇ ਉੱਚ ਤਾਪਮਾਨ ਵਾਲੇ ਤਾਰੇ ਆਪਣੇ ਧੁਰਿਆਂ ਦੁਆਲੇ ਬਹੁਤ ਤੇਜ਼ੀ ਨਾਲ ਘੁੰਮਦੇ ਹਨ ਅਤੇ ਕਈ ਨੀਲੇ ਤਾਰਿਆਂ ਦਾ ਆਪਣੇ ਧੁਰੇ ਗਿਰਦ ਘੁੰਮਣ ਦਾ ਸਮਾਂ ਇਕ ਦਿਨ ਜਾਂ ਇਸ ਤੋਂ ਵੀ ਘੱਟ ਹੈ। ਤਾਰਾ-ਵਿਗਿਆਨ ਵਿਚ ਇਸ ਦਾ ਸਭ ਤੋਂ ਮਹੱਤਵਪੂਰਨ ਕੰਮ ਅੰਤਰ-ਤਾਰਾ ਗੈਸ ਦੀ ਬਣਤਰ ਅਤੇ ਵੰਡ ਉੱਪਰ ਹੈ। ਇਸ ਨੇ ਅੰਤਰ-ਤਾਰਾ ਗੈਸ ਵਿਚ ਹਾਈਡ੍ਰੋਜਨ ਦੀ ਖੋਜ ਕੀਤੀ ਜੋ ਰੇਡੀਓ ਵਾਂਗ ਵਿਗਿਆਨ ਅਤੇ ਆਕਾਸ਼ ਗੰਗਾਈ ਬਣਤਰ ਦੇ ਅਧਿਐਨ ਵਿਚ ਬਹੁਤ ਹੀ ਲਾਭਦਾਇਕ ਸਿੱਧ ਹੋਈ ਹੈ। ਇਸ ਨੂੰ 1944 ਈ. ਵਿਚ ਰੌਇਲ ਐਸਟ੍ਰੋਨੋਮੀਕਲ ਸੁਸਾਇਟੀ ਵਲੋਂ ਸੋਨੇ ਦਾ ਤਮਗਾ ਇਨਾਮ ਵਜੋਂ ਦਿੱਤਾ ਗਿਆ।

6 ਅਪ੍ਰੈਲ, 1963 ਨੂੰ ਇਸ ਦੀ ਮੌਤ ਬਰਕਲੇ, ਕੈਲਿਫ਼ੋਰਨੀਆ ਵਿਚ ਹੋਈ।

ਹ. ਪੁ. —ਐਨ. ਬ੍ਰਿ. 21 : 480

**ਸ਼ਟਰੂਵੇ, ਫ੍ਰੀਡਰਿਕ ਜਾਰਜ ਵਿਲਹੈਲਮ ਫ਼ਾਨ** : ਉਨ੍ਹੀਵੀਂ ਸਦੀ ਦੇ ਮਹਾਨ ਖਗੋਲ-ਵਿਗਿਆਨੀਆਂ ਵਿਚੋਂ ਇਹ ਇਕ ਹੋਇਆ ਹੈ। ਇਸ ਦਾ ਜਨਮ 15 ਅਪ੍ਰੈਲ, 1793 ਨੂੰ ਅਲਟੋਨਾ (ਜਰਮਨੀ) ਵਿਖੇ ਹੋਇਆ। ਮੰਨੇ ਪਰਮੰਨੇ ਖਗੋਲ ਵਿਗਿਆਨੀਆਂ ਦੀਆਂ ਚਾਰ ਪੀੜ੍ਹੀਆਂ ਵਿਚੋਂ ਇਹ ਪਹਿਲਾ ਸੀ, ਜਿਸ ਨੇ ਯੁਗਮ ਤਾਰਿਆਂ ਦੇ ਅਜੋਕੇ ਅਧਿਐਨ ਦੀ ਨੀਂਹ ਰੱਖੀ। ਨੈਪੋਲੀਅਨ ਫ਼ੌਜਾਂ ਦੁਆਰਾ ਜ਼ਬਰੀ ਭਰਤੀ ਤੋਂ ਬਚਣ ਲਈ ਇਹ 1808 ਈ. ਵਿਚ ਜਰਮਨੀ ਛੱਡ ਕੇ ਪਹਿਲਾਂ ਡੈਨਮਾਰਕ ਅਤੇ ਮਗਰੋਂ ਰੂਸ ਚਲਾ ਗਿਆ। ਸੰਨ 1813 ਵਿਚ ਇਹ ਡਾਰਪੈਟ ਯੂਨੀਵਰਸਿਟੀ (ਹੁਣ ਟਾਰਟੂ, ਐਸਟੋਨੀਅਨ ਐੱਸ. ਐੱਸ. ਆਰ.) ਵਿਖੇ ਖਗੋਲ-



ਫ੍ਰੀਡਰਿਕ ਜਾਰਜ, ਸ਼ਟਰੂਵੇ

ਵਿਗਿਆਨ ਅਤੇ ਗਣਿਤ ਦਾ ਪ੍ਰੋਫ਼ੈਸਰ ਲਗ ਗਿਆ। ਇਸ ਤੋਂ ਚਾਰ ਸਾਲ ਬਾਅਦ ਡਾਰਪੈਟ ਪ੍ਰੇਖਣਸ਼ਾਲਾ ਦਾ ਡਾਇਰੈੱਕਟਰ ਬਣ ਗਿਆ। ਸੰਨ 1824 ਵਿਚ ਉਸ ਸਮੇਂ ਬਣੀ ਸਭ ਤੋਂ ਵਧੀਆ ਪਰਾਵਰਤੀ ਦੂਰਬੀਨ ਇਸ ਨੇ ਪ੍ਰਾਪਤ ਕੀਤੀ ਜਿਸ ਦੀ ਲੰਬਾਈ 24 ਸੈਂ. ਮੀ. ਸੀ। ਇਸ ਨੇ ਇਸ ਦੂਰਬੀਨ ਦੀ ਵਰਤੋਂ ਅਜਿਹੇ ਯੁਗਮ ਤਾਰਿਆਂ ਦੇ ਸਰਵੇਖਣ ਵਿਚ ਕੀਤੀ ਜਿਹੜੇ ਪਹਿਲਾਂ ਕਦੇ ਵੀ ਨਹੀਂ ਸਨ ਵੇਖੇ ਗਏ। ਇਸ ਨੇ ਆਪਣੇ ਸਰਵੇਖਣ ਵਿਚ ਉੱਤਰੀ ਆਕਾਸ਼ੀ ਯੁਗਮ ਤੋਂ 15° ਦੱਖਣੀ ਵਿਚੱਲਣ ਵਿਚ 120,000 ਤਾਰਿਆਂ ਦਾ ਸਰਵੇਖਣ ਕੀਤਾ ਅਤੇ 3, 112 ਯੁਗਮ ਗਿਣੇ। ਇਨ੍ਹਾਂ ਵਿਚੋਂ 75% ਦਾ ਪਹਿਲਾਂ ਕੋਈ ਪਤਾ ਨਹੀਂ ਸੀ। ਇਸ ਨੇ ਆਪਣੀ ਖੋਜ ਨੂੰ Stellarum duplication mensurae micrometricae (1837; "ਮਾਈਕ੍ਰੋਮੀਟ੍ਰਿਕ ਮਯੀਅਰਮੈਂਟ ਆਫ਼ ਡਬਲ ਸਟਾਰਜ਼") ਕੈਟਾਲਾਗ ਵਿਚ ਛਾਪਿਆ।

ਸੰਨ 1835 ਵਿਚ ਰੂਸ ਦੇ ਜ਼ਾਰ ਨਿਕੋਲਾਸ 1 ਦੀ ਬੇਨਤੀ ਤੇ ਸ਼ਟਰੂਵੇ, ਪੁਲਕੋਵੋ ਵਿਖੇ ਆਪਣੀ ਦੇਖ ਰੇਖ ਹੇਠ ਨਵੀਂ ਪ੍ਰੇਖਣਸ਼ਾਲਾ ਬਣਾਉਣ ਲਈ ਚਲਾ ਗਿਆ। ਇਹ 1839 ਈ. ਵਿਚ ਪੁਲਕੋਵੋ ਪ੍ਰੇਖਣਸ਼ਾਲਾ ਦਾ ਡਾਇਰੈੱਕਟਰ ਬਣ ਗਿਆ ਤੇ ਇਸ ਨੇ ਯੁਗਮ ਤਾਰਿਆਂ ਸਬੰਧੀ ਆਪਣਾ ਅਧਿਐਨ ਜਾਰੀ ਰਖਿਆ। ਸੰਨ 1838 ਵਿਚ ਇਸ ਨੇ ਵੇਗਾ (= ਅਲਾਇਰੀ) ਦਾ ਲੰਬਨ (ਦੋ ਦੁਰਾਡੇ ਬਿੰਦੂਆਂ ਤੋਂ ਵੇਖਣ ਨਾਲ ਸਥਿਤੀ ਵਿਚ ਆਭਾਸੀ ਤਬਦੀਲੀ) ਮਾਪਿਆ। ਇਹ ਆਪਣੀ ਕਿਸਮ ਦੀ ਸਭ ਤੋਂ ਪਹਿਲੀ ਮਿਣਤੀ ਸੀ।

ਹ. ਪੁ.– ਐਨ. ਬ੍ਰਿ. 9 : 621; ਐਨ. ਬ੍ਰਿ. 21: 480

**ਸਟਰੇਚੀ, ਗਾਇਲਜ਼ ਲਿਟਨ** : ਇਹ ਇਕ ਉੱਘਾ ਅੰਗਰੇਜ਼ ਲੇਖਕ ਅਤੇ ਆਲੋਚਕ ਸੀ ਜਿਹੜਾ ਸਰ ਰਿਚਰਡ ਸਟਰੈਚੀ ਜੋ ਹਿੰਦੁਸਤਾਨ ਵਿਚ ਐਡਮਨਿਸਟ੍ਰੇਟਰ ਰਿਹਾ ਸੀ, ਦਾ ਪੁੱਤਰ ਸੀ। ਇਹ ਪਹਿਲੀ ਮਾਰਚ, 1881 ਈ. ਨੂੰ ਪੈਦਾ ਹੋਇਆ ਤੇ ਟ੍ਰਿਨਿਟੀ ਕਾਲਜ, ਕੈਂਬਰਿਜ ਵਿਚ ਪੜ੍ਹਿਆ। ਇਹ ਇਕ ਆਲੋਚਕ ਤੇ ਜੀਵਨੀ ਲੇਖਕ ਦੇ ਰੂਪ ਵਿਚ ਵਧੇਰੇ ਪ੍ਰਸਿੱਧ ਹੋਇਆ। ਇਹ ਵਚਿੱਤਰ ਬਲੂਮਜ਼ਬਰੀ ਮੰਡਲ ਦਾ ਇਕ ਸਿਰਕੱਢ ਮੈਂਬਰ ਸੀ। ਇਸ ਮੰਡਲ ਵਿਚ ਪ੍ਰਸਿੱਧ ਅਰਥਵੇਤਾ ਜੇ. ਐਮ. ਕੇਨਜ਼,ਪ੍ਰਸਿੱਧ ਕਲਾ ਆਲੋਚਕ ਕਲਾਈਵ ਬੈੱਲ, ਡੈਸਮੰਡ ਮੈਕਾਰਥੀ, ਲਿਓਨਾਰਡ ਵੂਲਫ਼ ਤੇ ਉਸ ਦੀ ਪਤਨੀ ਵਰਜੀਨੀਆ ਵੂਲਫ਼ ਤੇ ਬੈੱਲ ਦੀ ਪਤਨੀ ਵੈਨੈਸਾ ਸ਼ਾਮਲ ਸਨ। ਇਹ ਦੋਵੇਂ ਔਰਤਾਂ ਸਰ ਲੈਸਲੀ ਸਟੀਫ਼ਨ ਦੀਆਂ ਧੀਆਂ ਸਨ।

ਸੰਨ 1921 ਵਿਚ ਇਸ ਦੀ ਪੁਸਤਕ 'ਲੈਂਡ-ਮਾਰਕਸ ਇਨ ਫਰੈਂਚ ਲਿਟਰੇਚਰ' ਪ੍ਰਕਾਸ਼ਿਤ ਹੋਈ। ਇਸ ਨੇ ਫ਼ਰਾਂਸਿਸੀ ਪਦ ਤੇ ਗਦ ਦੀ ਸੂਖਮਤਾ ਨੂੰ ਅੰਗਰੇਜ਼ ਪਾਠਕਾਂ ਤਕ ਪਹੁੰਚਾਉਣ ਵਿਚ ਆਪਣੀਆਂ ਲਿਖਤਾਂ ਰਾਹੀਂ ਚੋਖਾ ਕੰਮ ਕੀਤਾ ਪਰ ਇਸ ਨੂੰ ਸਭ ਤੋਂ ਵੱਡੀ ਸਫਲਤਾ ਜੀਵਨੀ-ਰਚਨਾ ਵਿੱਚ ਪ੍ਰਾਪਤ ਹੋਈ ਇਨ੍ਹਾ ਦੀਆਂ ਪ੍ਰਸਿੱਧ ਜੀਵਨੀ ਰਚਨਾਵਾਂ ਹਨ : 'ਐਮੀਨੈਂਟ ਵਿਕਟੋਰੀਅਨਜ਼' (1918), ਕੁਈਨ ਵਿਕਟੋਰੀਆ (1921), 'ਐਲਿਜ਼ਬੈਥ ਐਂਡ ਐਸੈਕਸ' (1938) ਤੇ 'ਪੋਰਟ੍ਰੇਟਸ ਇਨ ਮਿਨੀਏਚਰ' (1931)। ਇਸ ਦੇ ਨਿਬੰਧਾਂ ਦੇ ਦੋ ਸੰਗ੍ਰਹਿ ਵੀ ਹਨ: 'ਬੁਕਸ ਐਂਡ ਕੈਰੈਕਟਰਜ਼' (1922), ਅਤੇ 'ਕੈਰੈਕਟਰਜ਼ ਐਂਡ ਕਾਮੈਂਟਰੀਜ਼' ਜੋ 1933 ਵਿਚ ਸਟਰੇਚੀ ਦੀ ਮੌਤ ਤੋਂ ਪਿੱਛੋਂ ਪ੍ਰਕਾਸ਼ਿਤ ਹੋਈ। ਸਟਰੇਚੀ ਦੀ ਮੌਤ 21 ਜਨਵਰੀ, 1932 ਨੂੰ ਹੋਈ।

ਇਸ ਨੇ ਜੀਵਨੀ-ਰਚਨਾ ਦੀ ਕਲਾ ਵਿਚ ਇਕ ਕ੍ਰਾਂਤੀ ਲਿਆ ਦਿੱਤੀ। ਇਸਨੇ ਘਟਨਾ ਤੇ ਕਾਰਜ ਨੂੰ ਅੰਕਿਤ ਕਰਨ ਉੱਤੇ ਜ਼ੋਰ ਦੇਣ ਦੀ ਥਾਂ ਆਪਣੇ ਪਾਤਰਾਂ ਦੇ ਵਿਅਕਤਿਤਵ ਨੂੰ ਸਾਕਾਰ ਕਰਨ ਦਾ ਯਤਨ ਕੀਤਾ ਹੈ। ਇਸਨੇ ਵਿਅਕਤਿਤਵ ਦੀ ਸਾਧਾਰਨਤਾ ਦੇ ਨਾਲ-ਨਾਲ ਇਸ ਦੀ ਵਿਚਿਤ੍ਰਤਾ ਨੂੰ ਵੀ ਦਰਸਾਇਆ ਹੈ। ਭਾਵੇਂ ਆਪਣੀ ਸਮੱਗਰੀ ਚੁਣਨ ਵਿਚ ਕਈ ਵਾਰੀ ਇਹ ਇਕ-ਪਾਸੜ ਹੋ ਜਾਂਦਾ ਸੀ ਪਰ ਤਾਂ ਵੀ ਸਮੁੱਚੇ ਢੰਗ ਨਾਲ ਇਹ ਜੀਵਨ ਬ੍ਰਿਤਾਂਤ ਨੂੰ ਇਕ ਕਲਾ-ਰੂਪ ਪ੍ਰਦਾਨ ਕਰਦਾ ਹੈ। ਹੋਰ ਲੋਕਾਂ ਨੇ ਵੀ ਇਸ ਦੀ ਸ਼ੈਲੀ ਦੀ ਨਕਲ ਕੀਤੀ ਹੈ ਪਰ ਉਹ ਇਸ ਨਾਲੋਂ ਬਹੁਤ ਪਿੱਛੇ ਰਹਿ ਗਏ ਹਨ।

—ਸੰਤ ਸਿੰਘ ਸੇਖੋਂ

**ਸਟਰੇਜ਼ੇਮਾਨ, ਗੁਸਤਾਫ਼** : ਇਹ ਇਕ ਪ੍ਰਸਿੱਧ ਜਰਮਨ ਰਾਜਨੀਤੀਵਾਨ ਸੀ ਜਿਸ ਦਾ ਜਨਮ 10 ਮਈ, 1878 ਨੂੰ ਬਰਲਿਨ ਵਿਖੇ ਹੋਇਆ। ਬਰਲਿਨ ਅਤੇ ਲਿਪਜ਼ਿਗ ਯੂਨੀਵਰ-ਸਿਟੀਆਂ ਵਿਚ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਸ ਨੇ ਉਦ-ਯੋਗਿਕ ਖੇਤਰ ਵਿਚ ਆਪਣਾ ਮਹੱਤਵਪੂਰਨ ਸਥਾਨ ਬਣਾ ਲਿਆ।

ਇਹ 1906 ਈ. ਵਿਚ ਲਿਬਰਲ ਪਾਰਟੀ ਵੱਲੋਂ ਸੰਸਦ ਦਾ ਮੈਂਬਰ ਬਣ ਗਿਆ। ਸੰਨ 1917 ਵਿਚ ਇਹ ਪਾਰਟੀ ਦਾ ਮੁਖੀ ਬਣ ਗਿਆ। ਸੰਨ 1918 ਵਿਚ ਇਨਕਲਾਬ ਤੋਂ ਬਾਅਦ ਇਸ ਨੂੰ ਨਵੀਂ ਬਣੀ ਜਰਮਨ ਪੀਪਲਜ਼ ਪਾਰਟੀ ਦਾ ਮੁਖੀ ਥਾਪ ਦਿੱਤਾ ਗਿਆ।

ਸੰਨ 1923 ਵਿਚ ਇਹ ਦੇਸ਼ ਦਾ ਚਾਂਸਲਰ ਅਤੇ ਬਦੇਸ਼ ਮੰਤਰੀ ਬਣਿਆ। ਇਸ ਨੇ ਆਪਣੀ ਚੰਗੀ ਬਦੇਸ਼ੀ ਨੀਤੀ ਰਾਹੀਂ ਦੇਸ਼ ਨੂੰ ਮਜ਼ਬੂਤ ਕੀਤਾ। ਇਸ ਨੇ ਕਮਿਊਨਿਸਟਾਂ ਨੂੰ ਦਬਾਉਣ ਦਾ ਯਤਨ ਕੀਤਾ ਪਰ ਮਗਰੋਂ ਇਸ ਨੂੰ ਖੁਦ ਹੀ ਅਸਤੀਫ਼ਾ ਦੇਣਾ ਪੈ ਗਿਆ।

ਇਹ ਬਾਅਦ ਵਿਚ ਆਉਣ ਵਾਲੇ ਕਈ ਮੰਤਰੀ ਮੰਡਲਾਂ ਵਿਚ ਬਦੇਸ਼ ਮੰਤਰੀ ਰਿਹਾ। ਇਸ ਨੇ ਡਾਅਜ਼ ਯੋਜਨਾ ਉਪਰ ਹਸਤਾਖਰ ਕੀਤੇ ਅਤੇ ਰੂਹਰ ਨੂੰ ਖਾਲੀ ਕਰਵਾਇਆ।

ਅਮਨ ਦੀ ਨੀਤੀ ਉਤੇ ਚੱਲਣ ਕਰ ਕੇ ਇਸ ਨੂੰ 1926 ਈ. ਵਿਚ ਨੋਬਲ ਪ੍ਰਾਈਜ਼ ਪ੍ਰਾਪਤ ਹੋਇਆ। ਲੋਕਾਰਨੋ ਸਮਝੌਤਾ ਕਰਾਉਣ ਵਿਚ ਇਸ ਦਾ ਕਾਫੀ ਹੱਥ ਸੀ। ਇਸ ਨੇ ਜਰਮਨੀ ਦੇ ਲੀਗ ਦਾ ਮੈਂਬਰ ਬਣਨ ਵਿਚ ਕਾਫ਼ੀ ਹਿੱਸਾ ਪਾਇਆ।

ਹਾਲੀ ਇਹ ਸਿਆਸਤ ਵਿਚ ਸਰਗਰਮ ਹਿੱਸਾ ਲੈ ਰਿਹਾ ਸੀ ਕਿ ਮਿਤੀ 3 ਅਕਤੂਬਰ, 1929 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.– ਨਿ. ਕ ਯੂ. ਬਾ. 3

**ਸਟਰੇਟੋ (ਪਹਿਲਾ ਤੇ ਦੂਜਾ)** : ਇੰਡੋ-ਗ੍ਰੀਕ ਰਾਜੇ ਮਾਨਿੰਦਰ ਨੂੰ ਭਾਰਤੀ ਸਾਹਿਤ ਅਤੇ ਇਤਿਹਾਸ ਵਿਚ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਬੋਧੀ ਵਿਦਵਾਨ ਨਾਗਸੈਨ ਨੇ ਇਸ ਨੂੰ ਬੁੱਧ ਮੱਤ ਦਾ ਪੈਰੋਕਾਰ ਬਣਾ ਲਿਆ ਸੀ। ਉਸ ਦੀ ਰਾਜਧਾਨੀ ਸਾਕਲਾ ਜਾਂ ਵਰਤਮਾਨ ਸਿਆਲਕੋਟ ਸੀ। ਲਗਭਗ 130 ਈ. ਪੂ. ਮਾਨਿੰਦਰ ਤੋਂ ਬਾਅਦ ਉਸ ਦਾ ਨਾਬਾਲਗ਼ ਪੁੱਤਰ ਸਟਰੇਟੋ ਪਹਿਲਾ ਗੱਦੀ ਤੇ ਬੈਠਾ। ਇਸ ਦੀ ਮਾਂ ਐਗਾਥੋਕਲੀਆ ਇਸ ਦੀ ਸਰਪ੍ਰਸਤ ਬਣੀ। ਅਪਾਲੋਡੋਟਸ ਸਟਰੇਟੋ ਪਹਿਲੇ ਦੀ ਰਾਜ -ਕਾਜ ਵਿਚ ਸਹਾਇਤਾ ਕਰਦਾ ਰਿਹਾ। ਪਿੱਛੋਂ ਲਗਭਗ 115 ਈ. ਪੂ. ਸਟਰੇਟੋ ਪਹਿਲੇ ਨੂੰ ਅਯੋਗ ਸ਼ਾਸਕ ਹੋਣ ਕਾਰਨ ਹਟਾ ਦਿੱਤਾ ਗਿਆ। ਅਪਾਲੋਡੋਟਸ ਨੇ ਲਗਭਗ 95 ਈ. ਪੂ. ਤਕ ਰਾਜ ਕੀਤਾ। ਉਸ ਪਿੱਛੋਂ ਜੋਇਲਸ ਅਤੇ ਉਸ ਦੇ ਘਰਾਣੇ ਦੇ ਕਈ ਵਿਅਕਤੀ ਸਿਆਲਕੋਟ ਦੀ ਗੱਦੀ ਤੇ ਬੈਠੇ ਪਰ ਆਖਿਰਕਾਰ ਮੁੜ ਰਾਜ ਸਟਰੇਟੋ ਪਹਿਲੇ ਦੇ ਹੱਥ ਵਿਚ ਆ ਗਿਆ ਤੇ ਉਸ ਨੇ ਆਪਣੇ ਪੁੱਤਰ ਸਟਰੇਟੋ ਦੂਜੇ ਦੀ ਸਹਾਇਤਾ ਨਾਲ 80 ਈ. ਤੋਂ 75 ਈ. ਪੂ. ਤਕ ਰਾਜ ਕੀਤਾ। ਦੋਹਾਂ ਦੇ ਸਾਂਝੇ ਰਾਜ ਸਮੇਂ ਹਕੂਮਤ ਕਾਫ਼ੀ ਕਮਜ਼ੋਰ ਰਹੀ।

ਪਹਿਲਾਂ ਇਨ੍ਹਾਂ ਦਾ ਰਾਜ, ਕਾਬਲ ਤੇ ਪੰਜਾਬ ਤੋਂ ਯੂ. ਪੀ. ਦੇ ਪੱਛਮੀ ਜ਼ਿਲ੍ਹਿਆਂ ਤਕ ਫੈਲਿਆ ਹੋਇਆ ਸੀ। ਇਨ੍ਹਾਂ ਦੀ ਰਾਜਧਾਨੀ ਸਿਆਲਕੋਟ ਉਸ ਸਮੇਂ ਇਕ ਬਹੁਤ ਸੁੰਦਰ ਨਗਰੀ ਸੀ ਅਤੇ ਵਪਾਰ ਤੇ ਵਿਦਿਆ ਦਾ ਇਕ ਬੜਾ ਵੱਡਾ ਕੇਂਦਰ ਸੀ। ਇਨ੍ਹਾਂ ਦੇ ਸ਼ਾਸਨਕਾਲ ਦੌਰਾਨ ਇੰਡੋ-ਗ੍ਰੀਕ ਦੇ ਰਾਜਪੂਤਾਨੇ ਅਤੇ ਪੱਛਮੀ ਭਾਰਤ ਵਿਚਲੇ ਇਲਾਕੇ ਖੁੱਸ ਗਏ। ਹੈਲੀਉਕਲੀਜ਼ ਨੇ ਪਹਿਲਾਂ ਹੀ ਸਟਰੇਟੋ ਦਾ ਬਹੁਤ ਸਾਰਾ ਇਲਾਕਾ ਕਬਜ਼ੇ ਵਿਚ ਕਰ ਲਿਆ ਸੀ। ਇਸ ਤਰ੍ਹਾਂ ਇਨ੍ਹਾਂ ਦੇ ਰਾਜ-ਕਾਲ ਦੇ ਅੰਤ ਵਿਚ ਇਨ੍ਹਾਂ ਦੀ ਹਕੂਮਤ ਕਾਫ਼ੀ ਕਮਜ਼ੋਰ ਸੀ।

ਹ. ਪੁ.– ਹਿ. ਏ. ਇੰਡ– ਮੁਕਰਜੀ; ਇੰ. ਗ੍ਰੀ. ਕਿੰ.– ਏ. ਕੇ. ਨਾਰਾਇਣ; ਗ੍ਰੀ. ਬੈ. ਪ.–ਟਾਰਨ

**ਸਟਰੇਟੋ, ਲੈਂਪਸਕਸ** : (ਮੌਤ ਲ. 270 ਈ. ਪੂ.) ਇਹ ਇਕ ਯੂਨਾਨੀ ਫ਼ਿਲਾਸਫਰ ਸੀ। ਇਸ ਦੀਆਂ ਰਚਨਾਵਾਂ ਦਾ ਵਿਸ਼ਾ ਤਰਕ ਸ਼ਾਸਤਰ ਤੋਂ ਇਲਾਵਾ ਪ੍ਰਕਿਰਤੀ-ਵਿਗਿਆਨ ਵੀ ਸੀ। ਇਸ ਦੇ ਸਿੱਧਾਂਤ ਵਿਚ ਅਰਸਤੂ ਦਾ ਸਿਧਾਂਤ ਅਤੇ ਐਟਮ ਦਾ ਸਿਧਾਂਤ ਮਿਲਿਆ ਹੋਇਆ ਸੀ। ਅਰਸਤੂ ਵਾਂਗ ਇਸ ਨੇ ਵੀ ਸੰਸਾਰ ਨੂੰ ਇਕ ਮੰਨਿਆ। ਇਹ ਐਟਮ ਵਾਦੀਆਂ ਦੇ ਪਦਾਰਥਵਾਦ ਨੂੰ ਮੰਨਦਾ ਸੀ। ਇਸ ਨੇ ਮਨੁੱਖੀ ਆਤਮਾ ਦੇ ਅਮਰ ਹੋਣ ਤੋਂ ਇਨਕਾਰ ਕਰ ਦਿੱਤਾ। ਇਸ ਨੇ ਇਸ ਗੱਲ ਤੇ ਵੀ ਜ਼ੋਰ ਦਿੱਤਾ ਕਿ ਸਾਰੀਆਂ ਵਸਤਾਂ ਵਿਚ ਇਕ ਖਲਾਅ ਹੁੰਦਾ ਹੈ ਅਤੇ ਵਸਤਾਂ ਵਿਚ ਭਾਰ ਦਾ ਅੰਤਰ ਇਸ ਖਲਾਅ ਦੇ ਵਿਸਤਾਰ ਵਿਚ ਫ਼ਰਕ ਦੇ ਮੁਤਾਬਕ ਹੁੰਦਾ ਹੈ। ਇਸ ਸਿਧਾਂਤ ਦੇ ਅਧਾਰ ਤੇ ਹੈਲਨਿਸਟਿਕ ਯੁੱਗ ਦੇ ਹਵਾ ਅਤੇ ਭਾਫ ਦੇ ਇੰਜਨ ਬਣਾਏ ਜਾਂਦੇ ਸਨ।

—ਹਰੀ ਚੰਦ ਪ੍ਰਾਸ਼ਰ

**ਸਟ੍ਰੇਨ ਗੇਜ (ਵਿਕਾਰ ਮਾਪਕ)** : ਜਦੋਂ ਕਿਸੇ ਵਸਤੂ ਨੂੰ ਵਿਰੂਪ ਕੀਤਾ ਜਾਂਦਾ ਹੈ ਤਾਂ ਉਸ ਦੇ ਕਣਾਂ ਵਿਚਕਾਰ ਪੈਦਾ ਹੋਈ ਵਿੱਥ ਦੇ ਕਾਰਨ ਬਣੇ ਤਣਾਅ ਨੂੰ ਵਿਕਾਰ ਕਿਹਾ ਜਾਂਦਾ ਹੈ ਅਤੇ ਵਿਕਾਰ ਨੂੰ ਮਾਪਣ ਵਾਲੇ ਯੰਤਰ ਨੂੰ ਵਿਕਾਰ ਮਾਪਕ ਜਾਂ ਸਟ੍ਰੇਨ ਗੇਜ ਕਹਿੰਦੇ ਹਨ। ਇਸ ਦੀ ਵਰਤੋਂ ਬਲ, ਐਂਠਣ ਪ੍ਰਵੇਗ, ਦਬਾਉ ਅਤੇ ਹੋਰ ਭੌਤਿਕ ਰਾਸ਼ੀਆਂ ਦਾ ਮਾਨ ਪਤਾ ਕਰਨ ਲਈ ਵੀ ਕੀਤੀ ਜਾਂਦੀ ਹੈ। ਜੇਕਰ ਯੰਤਰਾਂ ਦੇ ਪੁਰਜਿਆਂ ਜਾਂ ਵੱਡੀਆਂ ਵੱਡੀਆਂ ਸੰਰਚਨਾਵਾਂ ਵਿਚ ਪੈਦਾ ਹੋਇਆ ਵਿਕਾਰ ਪਤਾ ਹੋਵੇ ਤਾਂ ਵਸਤੂ ਜਾਂ ਧਾਤੂ ਦੇ ਗੁਣਾਂ ਦੀ ਸਹਾਇਤਾ ਨਾਲ ਪ੍ਰਤਿਬਲ ਆਸਾਨੀ ਨਾਲ ਕੱਢਿਆ ਜਾ ਸਕਦਾ ਹੈ। ਜਿਨ੍ਹਾਂ ਪੁਰਜਿਆਂ ਜਾਂ ਸੰਰਚਨਾਵਾਂ ਦਾ ਵਿਕਾਰ ਸੂਤਰਾਂ ਦੀ ਸਹਾਇਤਾ ਨਾਲ ਸਿੱਧੇ ਰੂਪ ਵਿਚ ਹੀ ਜਾਣਿਆ ਜਾ ਸਕਦਾ ਅਤੇ ਜਿਹੜੇ ਪੁਰਜੇ ਅਲੱਗ ਅਲੱਗ ਨਹੀਂ ਕੀਤੇ ਜਾ ਸਕਦੇ, ਉਨ੍ਹਾਂ ਦਾ ਵਿਕਾਰ ਬਿਜਲੱਈ ਸਟ੍ਰੇਨ ਗੇਜ ਨਾਲ ਮਾਪਿਆ ਜਾ ਸਕਦਾ ਹੈ।

ਸੰਨ 1930 ਤੋਂ ਪਹਿਲਾਂ ਸੰਯੁਕਤ ਯੰਤਰਿਕ ਲੀਵਰ ਸਿਸਟਮ ਜਾਂ ਦਰਪਣ ਅਤੇ ਪ੍ਰਕਾਸ਼ੀ ਲੀਵਰਾਂ ਵਾਲੀਆਂ ਸਟ੍ਰੇਨ ਗੇਜਾਂ ਜਾਂ ਵਿਕਾਰ ਮਾਪਕ ਵਰਤੇ ਜਾਂਦੇ ਸਨ। ਇਨ੍ਹਾਂ ਦੀ ਮਦਦ ਨਾਲ 1 ਤੋਂ 1200 ਤਕ ਵਡਦਰਸ਼ਨ ਅਤੇ ਇਕ ਮਾਈਕ੍ਰਾੱਨ ਤਕ ਛੋਟੇ ਵਿਰੂਪਣ ਦੀ ਮਿਣਤੀ ਕੀਤੀ ਜਾ ਸਕਦੀ ਸੀ। ਇਨ੍ਹਾਂ ਯੰਤਰਾਂ ਦੀ ਗੇਜ ਲੰਬਾਈ 1.25 ਸੈਂ. ਮੀ. ਤੋਂ 2.50 ਸੈਂ. ਮੀ.ਹੀ ਹੁੰਦੀ ਸੀ ਪਰ ਇਨ੍ਹਾਂ ਦਾ ਆਪਣਾ ਆਕਾਰ ਅਤੇ ਭਾਰ ਬਹੁਤ ਜ਼ਿਆਦਾ ਹੁੰਦਾ ਸੀ, ਜਿਸ ਕਰਕੇ ਇਹ ਇਕ ਦਮ ਬਦਲਣ ਵਾਲੀ ਸਟ੍ਰੇਨ ਜਿਹੜੀ ਕਿ ਗਤੀਸ਼ੀਲ ਭਾਰ ਕਰ ਕੇ ਪੈਦਾ ਹੁੰਦੀ ਸੀ ਨੂੰ ਮਾਪਣ ਲਈ ਅਸਮਰੱਥ ਰਹਿੰਦੇ ਸਨ।

**ਬਿਜਲੱਈ ਸਟ੍ਰੇਨ ਗੇਜ**—ਸੰਨ 1865 ਵਿਚ ਵਿਲੀਅਮ ਟਾਮਸਨ ਜਾਂ ਲਾਰਡ ਕੈਲਵਿਨ ਨੇ ਇਕ ਨਿਯਮ ਬਣਾਇਆ ਜਿਸ ਅਨੁਸਾਰ ਤਾਂਬੇ ਜਾਂ ਲੋਹੇ ਦੀ ਤਾਰ ਦਾ ਬਿਜਲੱਈ ਪ੍ਰਤਿਰੋਧ ਉਦੋਂ ਬਦਲ ਜਾਂਦਾ ਹੈ ਜਦੋਂ ਉਸ ਤਾਰ ਨੂੰ ਖਿੱਚਿਆ ਜਾਂ ਦਬਾਇਆ ਜਾਵੇ। ਇਸੇ ਨਿਯਮ ਦੇ ਅਧਾਰ ਤੇ ਬਿਜਲੱਈ ਸਟ੍ਰੇਨ ਗੇਜ ਬਣਾਈ ਗਈ ਹੈ। ਇਸ ਦਾ ਦੂਜਾ ਨਾਂ ਬਿਜਲੱਈ ਪ੍ਰਤਿਰੋਧ (ਰਜਿਸਟੈਂਸ) ਸਟ੍ਰੇਨ ਗੇਜ ਜਾਂ ਬੰਧਿਤ ਸਟ੍ਰੇਨ ਗੇਜ ਵੀ ਹੈ। ਇਸ ਵਿਚ ਤਾਂਬੇ ਜਾਂ ਲੋਹੇ ਦੀ ਬਰੀਕ ਤਾਰ ਨੂੰ ਲੂਪ ਦੀ ਸ਼ਕਲ ਵਿਚ ਬਣਾ ਲਿਆ ਜਾਂਦਾ ਹੈ ਫਿਰ ਇਸ ਨੂੰ ਦੋ ਪਤਲੇ ਕਾਗਜ਼ਾਂ ਦੀ ਤਹਿ ਦੇ ਅੰਦਰ ਚੰਗੀ ਤਰ੍ਹਾਂ ਜੋੜ ਦਿੱਤਾ ਜਾਂਦਾ ਹੈ। ਜਿਸ ਪੁਰਜ਼ੇ ਜਾਂ ਸੰਰਚਨਾ ਦਾ ਵਿਕਾਰ ਪਤਾ ਕਰਨਾ ਹੋਵੇ ਉਸ ਉੱਤੇ ਚੰਗੀ ਤਰ੍ਹਾਂ ਨਾਲ ਜੋੜ ਦਿੱਤਾ ਜਾਂਦਾ ਹੈ ਅਤੇ ਬਿਜਲੀ ਦੀ ਧਾਰਾ ਲੰਘਾਈ ਜਾਂਦੀ ਹੈ ਜਿਉਂ ਹੀ ਵਿਕਾਰ ਦੇ ਕਾਰਨ ਪੁਰਜੇ ਜਾਂ ਸੰਰਚਨਾ ਦੇ ਆਕਾਰ ਵਿਚ ਵਿਰੂਪਣ ਆਉਂਦਾ ਹੈ ਤਾਂ ਤਾਰ ਖਿੱਚੀ ਜਾ ਦਬਾਈ ਜਾਂਦੀ ਹੈ ਜਿਸ ਕਰਕੇ ਤਾਰ ਦਾ ਬਿਜਲੱਈ ਪ੍ਰਤਿਰੋਧ ਬਦਲ ਜਾਂਦਾ ਹੈ। ਇਸ ਬਦਲੇ ਹੋਏ ਪ੍ਰਤਿਰੋਧ ਤੋਂ ਪੁਰਜੇ ਜਾਂ ਸੰਰਚਨਾ ਉੱਤੇ ਕਿਰਿਆ ਕਰ ਰਹੇ ਵਿਕਾਰ ਦੇ ਮਾਨ ਦਾ ਪਤਾ ਲਗ ਜਾਂਦਾ ਹੈ। ਵਿਕਾਰ ਅਤੇ ਪ੍ਰਤਿਰੋਧ ਦੀ ਇਕਾਈ ਦੇ ਆਪਸੀ ਸਬੰਧ ਨੂੰ ਗੇਜ ਫ਼ੈਕਟਰ ਕਹਿੰਦੇ ਹਨ।

ਗੇਜ ਫ਼ੈਕਟਰ = $\Delta R/R$

$\Delta R$ = ਵਿਕਾਰ ਕਰਕੇ ਪ੍ਰਤਿਰੋਧ ਵਿਚ ਆਈ ਤਬਦੀਲੀ

$R$ = ਤਾਰ ਦਾ ਮੁਢਲਾ ਪ੍ਰਤਿਰੋਧ

ਇਹ ਦੋ ਤਰ੍ਹਾਂ ਦੀਆਂ ਹੁੰਦੀਆਂ ਹਨ ਦੇਖੋ ਚਿੱਤਰ ਨੂੰ. 1 ਵਿਚ ਬੰਧਿਤ




**ਚਿੱਤਰ ਨੰ. 1 : ਬੰਧਿਤ ਸਟ੍ਰੇਨ ਗੇਜ**




**ਚਿੱਤਰ ਨੰ. 2 : ਅਣ-ਬੰਧਿਤ ਸਟ੍ਰੇਨ ਗੇਜ**

ਸਟ੍ਰੇਨ ਗੇਜ ਅਤੇ ਚਿੱਤਰ ਨੂੰ. 2 ਵਿਚ ਅਣ-ਬੰਧਿਤ ਸਟ੍ਰੇਨ ਗੇਜ ਬਣਾਉਣ ਵਾਲੇ, ਹਰ ਗੇਜ ਉੱਤੇ ਦਰਜ ਕਰ ਦਿੰਦੇ ਹਨ ਕਿ ਉਸ ਦਾ ਗੇਜ ਫ਼ੈਕਟਰ ਅਤੇ ਮੁਢਲਾ ਪ੍ਰਤਿਰੋਧ ਕਿੰਨਾ ਹੈ। ਇਹ ਗੇਜ ਇੰਨੇ ਸੰਵੇਦੀ ਬਣਨ ਲਗ ਪਏ ਹਨ ਕਿ 0.000001 ਪ੍ਰਤਿ ਇੰਚ ਤੋਂ ਮੀ. 0.03 ਪ੍ਰਤਿ ਇੰਚ ਜਾਂ ਇਸ ਤੋਂ ਤਿਗੁਣੇ ਉੱਚੇ ਵਿਕਾਰ ਨੂੰ ਵੀ ਮਾਪ ਸਕਦੇ ਹਨ। ਇਨ੍ਹਾਂ ਗੇਜਾਂ ਦਾ ਖ਼ਾਸ ਲਾਭ ਇਹ ਹੈ ਕਿ ਇਨ੍ਹਾਂ ਦੀ ਸਹਾਇਤਾ ਨਾਲ ਉਨ੍ਹਾਂ ਪੁਰਜ਼ਿਆਂ ਜਾਂ ਸੰਰਚਨਾਵਾਂ ਦਾ ਵਿਕਾਰ ਬਹੁਤ ਠੀਕ ਕੱਢਿਆ ਜਾ ਸਕਦਾ ਹੈ ਜਿਨ੍ਹਾਂ ਉੱਤੇ ਗਤੀਸ਼ੀਲ ਬਲ ਜਾਂ ਭਾਰ ਕਿਰਿਆ ਕਰਦੇ ਹਨ ਜਿਵੇਂ ਕਿ ਕਾਰਾਂ ਦਾ ਕਪਲਿੰਗ,

ਰੱਕਿਟ ਫ਼ਾਈਰਿੰਗ ਆਦਿ। ਕਈ ਵਾਰੀ ਇਸ ਨਾਲ ਡੋਲਨਦਰਸ਼ੀ ਵੀ ਵਰਤਿਆ ਜਾਂਦਾ ਹੈ।

**ਯੰਤਰਿਕ ਸਟ੍ਰੇਨ ਗੇਜ**— ਸੰਨ 1902 ਵਿਚ ਲੰਡਨ ਦੇ ਡਾਕਟਰ ਟਾਮਸ ਯੰਗ ਨੇ ਵਿਕਾਰ ਅਤੇ ਪ੍ਰਤਿਬਲ ਦੇ ਅਨੁਪਾਤ ਨੂੰ ਧਾਤਾਂ ਦਾ ਇਕ ਖ਼ਾਸ ਗੁਣ ਸਿੱਧ ਕੀਤਾ। ਇਸੇ ਨਿਯਮ ਅਨੁਸਾਰ ਗੇਜ ਫ਼ੈਕਟਰ = $\Delta L/L$.

$\Delta L$ = ਲੰਬਾਈ ਵਿਚ ਆਈ ਤਬਦੀਲੀ

L = ਗੇਜ ਲੰਬਾਈ।

ਪੀਟਰ ਬਾਰਲੋ ਨੇ 1850 ਈ. ਵਿਚ ਅਜਿਹਾ ਲੰਬਾਈ ਵਾਧਾ-ਮਾਪਕ (Extensometer) ਬਣਾਇਆ ਜਿਹੜਾ ਕਿ ਇਕ ਯੰਤਰਿਕ ਲੀਵਰ ਸੀ। ਆਧੁਨਿਕ ਯੰਤਰਿਕ ਸਟ੍ਰੇਨ ਗੇਜਾਂ ਵਿਚੋਂ ਹਗਨਬਰਜਰ ਟੈਨਸੋਮੀਟਰ ਲੀਵਰ ਸਿਸਟਮ ਇਕ ਪ੍ਰਸਿੱਧ ਗੇਜ ਹੈ।




**ਚਿੱਤਰ ਨੰ. 3 : ਹਗਨਬਰਜਰ ਟੈਨਸੋਮੀਟਰ ਲੀਵਰ ਸਿਸਟਮ**

ਹਰ ਇਕ ਗੇਜ ਦੀ ਲੰਬਾਈ ਨਿਯਤ ਹੁੰਦੀ ਹੈ। ਇਸ ਲੰਬਾਈ ਵਿਚ ਆਏ ਵਾਧੇ ਜਾਂ ਘਾਟੇ ਨੂੰ ਵਡਦਰਸ਼ਨ ਲੀਵਰਾਂ ਦੀ ਸਹਾਇਤਾ ਨਾਲ ਗੇਜ ਦੇ ਨਾਲ ਲਗੀ ਸਕੇਲ ਉੱਤੇ ਪੜ੍ਹ ਲਿਆ ਜਾਂਦਾ ਹੈ। ਇਸ ਗੇਜ ਦਾ ਵਰਧਨ 1 ਤੋਂ 2000 ਹੈ।

ਜੇਕਰ $\Delta S$ ਸਕੇਲ ਉੱਤੇ ਸੂਈ ਦੀ ਚਾਲ ਹੋਵੇ ਅਤੇ $\Delta L$ ਗੇਜ ਲੰਬਾਈ ਵਿਚ ਵਾਧਾ ਜਾਂ ਘਾਟਾ ਹੋਵੇ ਤਾਂ

ਵਰਧਨ ਅੰਕ $\frac{\Delta S}{\Delta L}$

ਇਹ ਯੰਤਰ 0.000025 ਮਿ. ਮੀ. ਤੋਂ 0.0127 ਮਿ. ਮੀ. ਤਕ ਦੇ ਗੇਜ ਲੰਬਾਈ ਦੇ ਵਾਧੇ ਜਾਂ ਘਾਟੇ ਨੂੰ ਮਾਪ ਸਕਦਾ ਹੈ, ਜਿਹੜਾ ਕਿ ਸਿੱਧੇ ਰੂਪ ਵਿਚ ਪੁਰਜੇ ਜਾਂ ਸੰਰਚਨਾਵਾਂ ਵਿਚ ਪੈਦਾ ਹੋਏ ਵਿਕਾਰ ਕਰਕੇ ਹੁੰਦਾ ਹੈ। ਇਹ ਆਕਾਰ ਵਿਚ ਵੱਡੇ ਹੋਣ ਕਰਕੇ ਘੱਟ ਵਰਤੇ ਜਾਂਦੇ ਹਨ।

**ਪ੍ਰਕਾਸ਼ੀ ਸਟ੍ਰੇਨ ਗੇਜ**—ਇਸ ਵਿਚ ਪ੍ਰਕਾਸ਼ੀ ਕਿਰਨ ਨੂੰ ਪ੍ਰਕਾਸ਼ੀ ਲੀਵਰ ਦੇ ਤੌਰ ਤੇ ਵਰਤ ਕੇ ਵਿਕਾਰ ਦੇ ਘਾਟੇ ਨੂੰ ਵਡਦਰਸ਼ਨ ਕਰਨ ਲਈ ਵਰਤਿਆ ਜਾਂਦਾ ਹੈ। ਇਸ ਯੰਤਰ ਨੂੰ ਟੱਕਰ ਮੈਨ ਆੱਪਟੀਕਲ ਸਟ੍ਰੇਨ ਗੇਜ ਕਹਿੰਦੇ ਹਨ।




**ਚਿੱਤਰ ਨੰ. 4 : ਟੱਕਰ ਮੈਨ ਆੱਪਟੀਕਲ ਸਟ੍ਰੇਨ ਗੇਜ**

ਇਸ ਦੇ ਦੋ ਮੁੱਖ ਭਾਗ ਹਨ ਇਹ ਵਾਧਾ ਮਾਪਕ ਅਤੇ ਦੂਜਾ ਆੱਟੋ ਕੱਲੀਮੀਟਰ। ਐਕੱਸਟੈਂਸੋਮੀਟਰ ਵਿਚ ਨਾਈਫ਼ ਐੱਜ ਅਤੇ ਲੋਜ਼ੈਂਜੀ ਲੱਗੇ ਹੁੰਦੇ ਹਨ, ਜਿਨ੍ਹਾਂ ਨੂੰ ਉਸ ਪੁਰਜੇ ਦੇ ਨਾਲ ਮਿਲਾਇਆ ਜਾਂਦਾ ਹੈ, ਜਿਸ ਦੀ ਵਿਕਾਰ ਮਾਪਣੀ ਹੁੰਦੀ ਹੈ। ਲੋਜ਼ੈਂਜੀ ਦੀ ਇਕ ਭੁਜਾ ਨੂੰ ਰਗੜ ਕੇ ਪ੍ਰਕਾਸ਼ੀ ਸਮਤਲ ਦਰਪਣ ਕਸਿਆ ਜਾਂਦਾ ਹੈ। ਆਟੋਕੱਲੀਮੀਟਰ ਦਾ ਆਕਾਰ ਅਜਿਹਾ ਰਖਿਆ ਜਾਂਦਾ ਹੈ ਤਾਂ ਜੋ ਇਹ ਗੇਜ ਦੇ ਉੱਪਰ ਚੰਗੀ ਤਰਾਂ ਬੈਠ ਸਕੇ ਅਤੇ ਐੱਕਸਟੈਂਸੋਮੀਟਰ ਦੀ ਦੂਰੀ ਠੀਕ ਰਹੇ। ਪ੍ਰਕਾਸ਼ੀ ਲੈਂਪ ਤੋਂ ਆਈ ਪ੍ਰਕਾਸ਼ ਦੀ ਕਿਰਨ ਨੂੰ ਪਰਿਵਰਤਨ ਤੋਂ ਬਾਅਦ ਅਪਵਰਤਨ ਲਈ ਪ੍ਰਿਜ਼ਮ ਉੱਤੇ ਸੁਟਿਆ ਜਾਂਦਾ ਹੈ, ਜਿਹੜੀ ਮੁੜ ਕੇ ਲੋਜ਼ੈਂਜੀ ਵਿਚ ਅੱਗੇ ਦਰਪਣ ਦੀ ਸਹਾਇਤਾ ਨਾਲ ਪਰਿਵਰਤਨ ਤੋਂ ਬਾਅਦ ਸਕੇਲ ਉੱਤੇ ਸੁਟੀ ਜਾਂਦੀ ਹੈ, ਜਿਸ ਨੂੰ ਨੇਤਰਿਕਾ (ਆਈ ਪੀਸ) ਦੀ ਸਹਾਇਤਾ ਨਾਲ ਜਿਹੜਾ ਕਿ ਆਟੋਕੱਲੀਮੀਟਰ ਦੇ ਉੱਪਰ ਲੱਗਾ ਹੁੰਦਾ ਹੈ ਪੜ੍ਹ ਲਿਆ ਜਾਂਦਾ ਹੈ। ਇਸ ਗੇਜ ਦੀ ਸ਼ੁੱਧਤਾ ਬਹੁਤ ਜ਼ਿਆਦਾ ਹੈ। ਇਸ ਕਰਕੇ ਇਸ ਨੂੰ ਵਿਕਾਰ ਮਾਪਕ ਯੰਤਰਾਂ ਵਿਚੋਂ ਆਧਾਰ ਯੰਤਰ ਕਿਹਾ ਜਾਂਦਾ ਹੈ।

**ਧੁਨੀ ਸਟ੍ਰੇਨ ਗੇਜ (Acoustical Strain Gauge)**—ਸਭ ਤੋਂ ਪਹਿਲਾਂ ਇਸ ਤਰ੍ਹਾਂ ਦੀ ਗੇਜ 1920 ਈ. ਵਿਚ ਬਣਾਈ ਗਈ। ਇਸ ਤਰ੍ਹਾਂ ਦੀ ਗੇਜ ਵਿਚ ਡਰਿਫ਼ਟ ਨਹੀਂ ਹੁੰਦੀ ਸਗੋਂ ਸਥਿਰ ਹੁੰਦੀ ਹੈ। ਸੰਨ 1944 ਵਿਚ ਜੇ. ਐੱਸ. ਜੈਰਟ ਨੇ ਇਕ ਹੋਰ ਅਜਿਹੀ ਗੇਜ ਬਣਾਈ।

**ਗੈਸਿਕ ਸਟ੍ਰੇਨ ਗੇਜ (Pneumatic Strain Guage)**—ਅੱਜਕੱਲ੍ਹ ਇਸ ਗੇਜ ਦੀ ਵਰਤੋਂ ਨਹੀਂ ਕੀਤੀ ਜਾਂਦੀ। ਇਹ ਗੇਜ ਧਾਤਾਂ ਦੀ ਲਚਕ ਗੁਣਾਂਕ (Modulus of Elasticity) ਅਤੇ ਪਵਾਸੋਂ ਅਨੁਪਾਤ (Poission Ratio) ਦੇ ਅਨੁਪਾਤ ਤੇ ਬਣਾਈ ਗਈ ਸੀ। ਇਸ ਨੂੰ 1930 ਈ. ਵਿਚ ਐੱਚ. ਡੀਲੀਗੇਸ ਨੇ ਬਣਾਇਆ ਸੀ।

ਹ.ਪੁ.—ਐਨ. ਬ੍ਰਿ. 21 : 448; ਐਨ. ਬ੍ਰਿ. ਮਾ. 9:589; ਮੈਕ. ਐਨ. ਸ.ਟ. 13 : 167

**ਸਟਰੈਸੱਨਰ, ਅਲਫ੍ਰੇਡੋ** : ਪੈਰਾਗਵੇ (ਦੱ. ਅਮ.) ਦੇ ਇਸ ਫ਼ੌਜੀ ਜਰਨੈਲ ਦਾ ਜਨਮ 1912 ਈ. ਵਿਚ ਪੈਰਾਗਵੇ ਦੇ ਅਸੂਨਸਯਾਨ ਵਿਖੇ ਹੋਇਆ। ਜਰਮਨੀ ਤੋਂ ਆਏ ਆਵਾਸੀ ਦਾ ਇਹ ਲੜਕਾ ਮਿਲਟਰੀ ਕਾਲਜ ਵਿਚੋਂ ਸਿਖਲਾਈ ਹਾਸਲ ਕਰਨ ਉਪਰੰਤ

1932 ਈ. ਵਿਚ ਫ਼ੌਜ ਵਿਚ ਭਰਤੀ ਹੋ ਗਿਆ। ਇਕ ਛੋਟੇ ਜਿਹੇ ਅਹੁਦੇ ਤੋਂ ਇਹ ਫ਼ੌਜ ਦਾ ਜਰਨੈਲ ਬਣਨ ਵਿਚ ਕਾਮਯਾਬ ਹੋ ਗਿਆ। ਸੰਨ 1951 ਵਿਚ ਇਹ ਹਥਿਆਰਬੰਦ ਫ਼ੌਜਾਂ ਦਾ ਕਮਾਂਡਰ ਬਣ ਗਿਆ। ਸੰਨ 1954 ਵਿਚ ਪ੍ਰੈਜ਼ੀਡੈਂਟ ਫੈਡਿਰਿਕੋ ਚਾਵੇਜ਼ ਨੂੰ ਗੱਦੀਉਂ ਲਾਹੁਣ ਵਾਲੀ ਫ਼ੌਜੀ ਬਗ਼ਾਵਤ ਦੀ ਇਸ ਨੇ ਅਗਵਾਈ ਕੀਤੀ ਤੇ ਇਸ ਵਿਚ ਇਹ ਸਫ਼ਲ ਵੀ ਹੋ ਗਿਆ। ਇਸ ਪਿੱਛੋਂ ਇਹ ਸਿਆਸਤ ਵਿਚ ਸਰਗਰਮ ਰਿਹਾ। ਇਸ ਨੇ ਆਪਣੇ ਵਿਰੋਧੀਆਂ ਨੂੰ ਜਾਂ ਤਾਂ ਜਾਨੋਂ ਮਾਰ ਮੁਕਾਇਆ ਜਾਂ ਕੈਦ ਕਰ ਲਿਆ। ਇੰਜ ਇਹ ਖ਼ੁਦ ਦੇਸ਼ ਦਾ ਰਾਸ਼ਟਰਪਤੀ ਬਣ ਗਿਆ। ਇਸ ਅਹੁਦੇ ਤੇ ਹੁੰਦੇ ਹੋਏ ਇਸ ਨੇ ਪ੍ਰਸ਼ਾਸਕੀ ਯੋਗਤਾ ਦਾ ਬਹੁਤ ਵਧੀਆ ਸਬੂਤ ਦਿਤਾ। ਇਸ ਨੇ ਸ਼ਹਿਰੀ ਮਜ਼ਦੂਰਾਂ ਅਤੇ ਪਿੰਡਾਂ ਦੇ ਗ਼ਰੀਬ ਲੋਕਾਂ ਦਾ ਦਿਲ ਜਿੱਤਣ ਦੀ ਕੋਸ਼ਿਸ਼ ਕੀਤੀ। ਇਸ ਦੇ ਨਾਲ ਹੀ ਵੱਡੇ ਵੱਡੇ ਵਪਾਰੀਆਂ ਅਤੇ ਜ਼ਮੀਨਾਂ ਵਾਲਿਆਂ ਨਾਲ ਵੀ ਹਮਦਰਦੀ ਵਿਖਾਈ। ਇਸ ਦੇ ਚੰਗੇ ਪ੍ਰਸ਼ਾਸਨ ਕਾਰਨ ਦੇਸ਼ ਦੀ ਆਰਥਿਕਤਾ ਉਤੇ ਸਰਕਾਰ ਦਾ ਪੂਰਾ ਕੰਟਰੋਲ ਰਿਹਾ ਅਤੇ ਕੀਮਤਾਂ ਉਤੇ ਕਾਬੂ ਰਿਹਾ। ਦੇਸ਼ ਦੇ ਬਜਟ ਵਿਚ ਬਹੁਤਾ ਪੈਸਾ ਫ਼ੌਜ ਉਤੇ ਹੀ ਖਰਚਿਆ ਗਿਆ ਤਾਂ ਕਿ ਪ੍ਰਸ਼ਾਸਨ ਦੀ ਸਹੀ ਵਿਵਸਥਾ ਬਣੀ ਰਹੇ।

ਹ. ਪੁ.—ਐਨ. ਬ੍ਰਿ. ਮਾ. 9:616

**ਸਟਰੈਸਬਰਗ** : ਇਸ ਨੂੰ ਫ਼ਰਾਂਸੀਸੀ ਸਟਰਾਜ਼ਬੂਰ ਕਹਿੰਦੇ ਹਨ। ਇਹ ਉੱਤਰ-ਪੂਰਬੀ ਫ਼ਰਾਂਸ ਦੇ ਅਲਸੇਸ-ਲੋਰੇਨ ਇਲਾਕੇ ਦੇ ਬਾਰਿਨ ਡਿਪਾਰਟਮੈਂਟ ਦਾ ਸਦਰ ਮੁਕਾਮ, ਇਕ ਦਰਿਆਈ ਬੰਦਰਗਾਹ, ਸੱਨਅਤੀ ਕੇਂਦਰ ਅਤੇ ਸਰਹੱਦੀ ਫ਼ੌਜੀ ਕਿਲਾ ਹੈ। ਇਹ ਪੈਰਿਸ ਦੇ 400 ਕਿ. ਮੀ. ਪੂਰਬ ਵੱਲ ਦਰਿਆ ਈਲ ਅਤੇ ਦਰਿਆ ਰ਼ਾਈਨ ਦੇ ਸੰਗਮ ਉਤੇ ਈਲ ਦੇ ਦੋਵੇਂ ਪਾਸੇ ਵਸਿਆ ਹੋਇਆ ਹੈ। ਰ਼ਾਈਨ ਮਾਰਨ ਅਤੇ ਰੋਨ ਨੂੰ ਮਿਲਾਉਣ ਵਾਲੀ ਜਹਾਜ਼ਰਾਨੀ ਨਹਿਰ ਇਥੇ ਖ਼ਤਮ ਹੁੰਦੀ ਹੈ। ਇਸ ਦੇ ਆਸ ਪਾਸ ਕੋਲਾ ਮਿਲਣ ਕਰਕੇ ਇਹ ਇਕ ਸੱਨਅਤੀ ਸ਼ਹਿਰ ਬਣ ਗਿਆ ਹੈ। ਇਸ ਸ਼ਹਿਰ ਵਿਚ ਬੀਅਰ, ਕਪੜਾ, ਫ਼ਰਨੀਚਰ, ਗ਼ਲੀਚੇ, ਦਸਤਾਨੇ, ਚਮੜਾ ਰੰਗਣ ਅਤੇ ਚਮੜੇ ਦੀਆਂ ਚੀਜ਼ਾਂ, ਸੰਗੀਤ ਦੇ ਸਾਜ਼, ਸਿਗਰਟਾਂ, ਮਸ਼ੀਨਾਂ, ਰੇਲ ਦੇ ਇੰਜਨ, ਮੋਟਰਾਂ ਅਤੇ ਕਾਗਜ਼ ਤਿਆਰ ਕਰਨ ਦੀਆਂ ਸੱਨਅਤਾਂ ਹਨ।

ਇਥੇ 13ਵੀਂ 14ਵੀਂ ਸਦੀ ਦਾ ਬਣਿਆ ਹੋਇਆ ਗਾੱਥਿਕ ਗਿਰਜਾ ਹੈ ਜੋ ਮੁਸੱਵਰੀ ਦੇ ਪੱਖ ਤੋਂ ਸਭ ਤੋਂ ਸੁੰਦਰ ਹੈ। ਇਸੇ ਗਿਰਜੇ ਵਿਚ ਇਕ ਖਗੋਲਿਕ-ਘੜੀ ਵੀ ਹੈ। ਇਥੇ ਇਕ ਯੂਨੀਵਰਸਿਟੀ ਵੀ ਹੈ ਜਿਸ ਦੀ ਨੀਂਹ 1538 ਈ. ਵਿਚ ਰੱਖੀ ਗਈ ਸੀ। ਇਸ ਵਿਚ ਕੈਥੋਲਿਕ ਧਰਮ, ਪ੍ਰੋਟੈਸਟੈਂਟ ਧਰਮ, ਕਾਨੂੰਨ, ਡਾਕਟਰੀ, ਵਿਗਿਆਨ, ਔਸ਼ਧੀ-ਵਿਗਿਆਨ, ਰਾਜਨੀਤੀ-ਵਿਗਿਆਨ ਅਤੇ ਸਾਹਿਤ ਦੀ ਪੜ੍ਹਾਈ ਹੁੰਦੀ ਹੈ। ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਲਗਭਗ 30,00,000 ਪੁਸਤਕਾਂ ਹਨ। ਸ਼ਹਿਰ ਵਿਚ ਬਹੁਤ ਸਾਰੇ ਗਿਰਜੇ ਹਨ ਜਿਨ੍ਹਾਂ ਵਿਚ ਵੱਡੇ ਵੱਡੇ ਟੱਲ ਲਗੇ ਹੋਏ ਹਨ। ਇਸੇ ਲਈ ਇਸ ਸ਼ਹਿਰ ਨੂੰ 'ਸਿਟੀ ਆਫ਼ ਬੈੱਲਜ਼' (ਟੱਲੀਆਂ ਦਾ ਸ਼ਹਿਰ) ਵੀ ਕਿਹਾ ਜਾਂਦਾ ਹੈ। ਇਸ ਦੀ ਬੰਦਰਗਾਹ ਨੂੰ ਜਰਮਨਾਂ ਨੇ 1901 ਈ. ਵਿਚ ਬਣਾਇਆ ਸੀ। ਫ਼ਰਾਂਸੀਸੀਆਂ ਨੇ 1918 ਈ. ਵਿਚ ਨਵੇਂ ਡਾਕਘਰ ਅਤੇ ਮਾਲਗੁਦਾਮ ਬਣਾ ਕੇ ਇਸ ਨੂੰ ਉੱਨਤ ਕੀਤਾ ਸੀ। ਅੱਜਕੱਲ੍ਹ ਇਹ ਫ਼ਰਾਂਸ ਦੀਆਂ ਵੱਡੀਆਂ-ਵੱਡੀਆਂ ਬੰਦਰਗਾਹਾਂ ਵਿਚੋਂ ਇਕ ਹੈ।

ਇਹ ਸ਼ਹਿਰ ਇਤਿਹਾਸਿਕ ਪੱਖ ਤੋਂ ਕੈਲਟਿਕ ਲੋਕਾਂ ਨੇ ਵਸਾਇਆ ਸੀ ਅਤੇ ਰੋਮਨਾਂ ਨੇ ਇਸ ਨੂੰ ਉੱਨਤ ਕੀਤਾ। ਇਹ ਸਮੇਂ ਸਮੇਂ ਤੇ ਰੋਮਨਾਂ, ਜਰਮਨਾਂ ਅਤੇ ਫ਼ਰਾਂਸੀਸੀਆਂ ਦੇ ਕਬਜ਼ੇ ਵਿਚ ਰਿਹਾ ਹੈ। ਸੰਨ 1944 ਵਿਚ ਇਹ ਜਰਮਨੀ ਤੋਂ ਆਜ਼ਾਦ ਹੋ ਕੇ ਫ਼ਰਾਂਸ ਕੋਲ ਆਇਆ ਹੈ।

ਆਬਾਦੀ-255,937 (1990)

48°37′ ਉ. ਵਿਥ.; 7° 42′ ਪੂ. ਲੰਬ

ਹ. ਪੁ.—ਐਨ. ਬ੍ਰਿ. 21:451

**ਸਟਰੈਸਬਰਗਰ, ਐਡੂਅਰਡ** : ਇਸ ਬਨਸਪਤੀ-ਵਿਗਿਆਨੀ ਦਾ ਜਨਮ 1 ਫ਼ਰਵਰੀ, 1844 ਨੂੰ ਵਾਰਸਾ ਵਿਚ ਹੋਇਆ। ਇਸ ਵਿਗਿਆਨੀ ਨੇ ਆਪਣੀ ਵਿਦਿਆ ਬਾਨ ਅਤੇ ਜੀਨਾ ਵਿਚ ਪ੍ਰਾਪਤ ਕੀਤੀ। ਸੰਨ 1869 ਤੋਂ 1880 ਤਕ ਇਸ ਨੇ ਜੀਨਾ ਵਿਚ ਬਨਸਪਤੀ-ਵਿਗਿਆਨ ਦੇ ਪ੍ਰੋਫ਼ੈਸਰ ਵਜੋਂ ਕੰਮ ਕੀਤਾ ਅਤੇ ਉਸ ਤੋਂ ਪਿੱਛੋਂ ਆਪਣੇ ਅੰਤਲੇ ਸਮੇਂ ਤਕ ਬਾਨ ਵਿਖੇ ਲੱਗਾ ਰਿਹਾ।

ਸਟਰੈਸਬਰਗਰ ਨੇ ਬਨਸਪਤੀ-ਵਿਗਿਆਨ ਦੀਆਂ ਬਹੁਤ ਸਾਰੀਆਂ ਸ਼ਾਖਾਵਾਂ ਦੀ ਉੱਨਤੀ ਲਈ ਮਹਾਨ ਖੋਜਾਂ ਕੀਤੀਆਂ। ਜਿਮਨੋਸਪਰਮਜ਼ ਦੇ ਭਰੂਣ-ਵਿਗਿਆਨ ਸਬੰਧੀ ਖੋਜਾਂ ਖ਼ਤਮ ਕਰਨ ਉਪਰੰਤ ਇਸ ਨੇ ਸੈੱਲਾਂ ਅਤੇ ਗੁਣਸੂਤਰਾਂ (ਕ੍ਰੋਮੋਸੋਮਾਂ) ਬਾਰੇ ਵੀ ਬਹੁਤ ਮਹੱਤਵਪੂਰਨ ਖੋਜਾਂ ਕੀਤੀਆਂ ਹਨ। ਪੌਦਿਆਂ ਅੰਦਰ ਪਾਣੀ ਦੇ ਪਹੁੰਚਣ ਦੇ ਕਾਰਨਾਂ ਅਤੇ ਵਿਧੀਆਂ ਉੱਪਰ ਵੀ ਸਟਰੈਸਬਰਗਰ ਦੀਆਂ ਖੋਜਾਂ ਬਹੁਤ ਦਿਲਚਸਪ ਅਤੇ ਉੱਘੀਆਂ ਹਨ। ਆਪਣੀ ਉਮਰ ਦੇ ਆਖਰੀ ਸਾਲਾਂ ਵਿਚ ਇਸ ਦੀਆਂ ਖੋਜਾਂ ਗਰਭ ਅੰਦਰ ਬੱਚੇ ਦੇ ਨਰ ਜਾਂ ਮਦੀਨ ਦੀ ਜਾਂਚ ਕਰਨ ਬਾਰੇ ਸਨ। ਇਸ ਦੀਆਂ ਲਿਖੀਆਂ ਹੋਈਆਂ ਪੁਸਤਕਾਂ ਦਾ ਅਨੁਵਾਦ ਬਹੁਤ ਸਾਰੀਆਂ ਭਾਸ਼ਾਵਾਂ ਵਿਚ ਹੋ ਚੁੱਕਾ ਹੈ।



ਸਟਰੈਸਬਰਗ ਦੀ ਯੂਨੀਵਰਸਿਟੀ

ਇਸ ਦੀ ਮੌਤ ਬਾਨ ਵਿਚ 18 ਮਈ, 1912 ਨੂੰ ਹੋਈ।

—ਰਾਜਿੰਦਰ ਸਿੰਘ ਰਤਨ

**ਸਟਰੈਚਨ, ਜਾਨ** : ਇਹ ਟੋਰਾਂਟੋ ਦਾ ਪਹਿਲਾ ਐਂਗਲੀਕਨ ਪਾਦਰੀ ਸੀ। ਇਸ ਦਾ ਜਨਮ 12 ਅਪ੍ਰੈਲ, 1778 ਨੂੰ ਐਬਰਡੀਨ ਵਿਖੇ ਹੋਇਆ। ਕਿੰਗਜ਼ ਕਾਲਜ, ਐਬਰਡੀਨ ਵਿਖੇ ਵਿਦਿਆ ਪ੍ਰਾਪਤੀ ਉਪਰੰਤ ਇਹ 1799 ਈ. ਵਿਚ ਕੈਨੇਡਾ ਚਲਾ ਗਿਆ। ਸੰਨ 1803 ਵਿਚ ਇਹ ਉਥੇ ਪਾਦਰੀ ਨਿਯੁਕਤ ਹੋਇਆ ਪਰੰਤੂ ਤਰੱਕੀ ਕਰਦੇ ਕਰਦੇ 1827 ਈ. ਵਿਚ ਯਾਰਕ ਦ ਆਰਕਡੀਕਨ ਅਤੇ 1839 ਈ. ਵਿਚ ਟੋਰਾਂਟੋ ਦਾ ਬਿਸ਼ਪ ਬਣ ਗਿਆ।

ਸੰਨ 1827 ਵਿਚ ਇਸ ਨੇ ਕਿੰਗਜ਼ ਕਾਲਜ ਨੂੰ ਯੂਨੀਵਰਸਿਟੀ ਬਣਵਾਇਆ ਅਤੇ ਇਸ ਦਾ ਪਹਿਲਾ ਪ੍ਰਧਾਨ ਨਿਯੁਕਤ ਹੋਇਆ। ਸੰਨ 1852 ਵਿਚ ਇਸ ਨੇ ਇਕ ਚਰਚ ਸੰਸਥਾ ਦੇ ਰੂਪ ਵਿਚ ਟ੍ਰਿਨਿਟੀ ਕਾਲਜ ਦੀ ਯੂਨੀਵਰਸਿਟੀ ਸਥਾਪਿਤ ਕੀਤੀ। ਇਸ ਨੇ ਲਗਭਗ 30 ਪੁਸਤਕਾਂ ਲਿਖੀਆਂ।

ਇਸ ਦੀ ਮੌਤ ਪਹਿਲੀ ਨਵੰਬਰ, 1867 ਨੂੰ ਹੋਈ।

ਹ. ਪੁ.—ਐਨ. ਬ੍ਰਿ. 21:446

**ਸਟਰੈਚਨ, ਜਾਨ** : ਇਹ ਸਕਾਟਲੈਂਡ ਦਾ ਇਕ ਭਾਸ਼ਾ ਵਿਗਿਆਨੀ ਸੀ। ਇਸ ਦਾ ਜਨਮ ਕੀਥ ਦੇ ਨੇੜੇ ਬੈਨਫਸ਼ਿਰ ਵਿਚ 31 ਜਨਵਰੀ, 1862 ਨੂੰ ਹੋਇਆ। ਇਸ ਨੇ ਐਬਰਡੀਨ, ਕੈਂਬਰਿਜ, ਗਾਟਿੰਗਨ ਅਤੇ ਜੀਨਾ ਯੂਨੀਵਰਸਿਟੀਆਂ ਵਿਚ ਵਿਦਿਆ ਪ੍ਰਾਪਤ ਕੀਤੀ। ਇਸ ਮਗਰੋਂ ਮਾਨਚੈੱਸਟਰ ਯੂਨੀਵਰਸਿਟੀ ਵਿਚ ਯੂਨਾਨੀ ਭਾਸ਼ਾ ਅਤੇ ਤੁਲਨਾਤਮਕ ਭਾਸ਼ਾ-ਵਿਗਿਆਨ ਦਾ ਪ੍ਰੋਫ਼ੈਸਰ ਲਗ ਗਿਆ। ਇਸ ਤੋਂ ਮਗਰੋਂ ਇਹ ਕੈਲਟਿਕ ਦਾ ਪ੍ਰੋਫ਼ੈਸਰ ਬਣ ਗਿਆ। ਡਬਲਿਊ ਸਟੋਕਸ ਨਾਲ ਮਿਲ ਕੇ ਇਸ ਨੇ 'ਥੀਸਾਰਸ ਪੇਲਿਉਹਿ-



ਜਾਨ, ਸਟਰੈਚਨ

ਬਰਨੀਕਸ' ਨਾਮਕ ਪੁਸਤਕ ਲਿਖ ਕੇ ਬਹੁਤ ਨਾਮਣਾ ਖੱਟਿਆ। ਇਸ ਤੋਂ ਛੁੱਟ ਬਰਤਾਨਵੀ ਰਸਾਲਿਆਂ ਵਿਚ ਵੀ ਇਸ ਨੇ ਬਹੁਤ ਸਾਰੇ ਲੇਖ ਲਿਖੇ। ਇਸ ਦੀ ਇਕ ਹੋਰ ਉੱਘੀ ਰਚਨਾ 'ਇੰਟਰੋਡਕਸ਼ਨ ਟੂ ਅਰਲੀ ਵੈਲਸ਼' (1909) ਹੈ ਜੋ ਇਸ ਦੇ ਮਰਨ ਮਗਰੋਂ ਪ੍ਰਕਾਸ਼ਿਤ ਹੋਈ।

ਇਸ ਦੀ ਮੌਤ ਪ੍ਰੈਸਟਵਿਚ ਵਿਖੇ 25 ਸਤੰਬਰ, 1907 ਨੂੰ ਹੋਈ।

ਹ.ਪੁ.—ਐਨ. ਬ੍ਰਿ. 21:446.

**ਸ਼ਟਰੈੱਟਫਰਡ** : ਇੰਗਲੈਂਡ ਦੀ ਲੰਕਾਸ਼ਿਰ ਕਾਉਂਟੀ ਵਿਚ ਇਕ ਮਿਉਂਸਪਲ ਬਰੋਅ ਹੈ। ਇਹ ਮਾਨਚੈੱਸਟਰ ਤੋਂ ਦੱਖਣ-ਪੱਛਮ ਵੱਲ 6 ਕਿ. ਮੀ. ਦੇ ਫ਼ਾਸਲੇ ਤੇ ਵਾਕਿਆ ਹੈ। ਸੰਨ 1933 ਤਕ ਇਹ ਗ੍ਰੇਟਰ ਮਾਨਚੈੱਸਟਰ ਨਾਮੀ ਕਾਉਂਟੀ ਦਾ ਹੀ ਹਿੱਸਾ ਸੀ ਪਰ 1974 ਈ. ਵਿਚ ਇਹ ਲੰਕਾਸ਼ਿਰ ਕਾਉਂਟੀ ਵਿਚ ਸ਼ਾਮਲ ਕਰ ਦਿੱਤੀ ਗਈ। ਸੈਲਫਰਡ ਅਤੇ ਮਾਨਚੈੱਸਟਰ ਬਰੋਆਂ ਦੀਆਂ ਸ਼ਹਿਰੀ ਆਬਾਦੀਆਂ ਇਸ ਦੇ ਦੱਖਣ-ਪੱਛਮ ਵਿਚ ਬਿਲਕੁਲ ਨਾਲ ਲਗਦੀਆਂ ਹਨ ਕਿਉਂਕਿ ਚੈੱਸਟਰ ਤੋਂ ਮਾਨਚੈੱਸਟਰ ਤਕ ਜਾਣ ਵਾਲੀ ਸੜਕ ਸਟਰੈੱਟਫਰਡ ਦੇ ਨਜ਼ਦੀਕ ਇਕ ਫ਼ਰਡ (ਲਾਂਘਾ) ਨੂੰ ਪਾਰ ਕਰਦੀ ਹੈ, ਇਸੇ ਲਈ ਇਸ ਬਰੋਅ ਦਾ ਨਾਂ ਸ਼ਟਰੈੱਟਫਰਡ ਪਿਆ। 'ਟਰੈਫ਼ਰਡ ਪਾਰਕ ਇੰਡਸਟ੍ਰੀਅਲ ਅਸਟੇਟ' ਦਾ ਚੋਖਾ ਭਾਗ ਇਸੇ ਬਰੋਅ ਵਿਚ ਆਉਂਦਾ ਹੈ। ਇਸ ਤੋਂ ਬਿਨਾਂ ਪੁਰਾਣਾ ਟਰੈਫ਼ਰਡ, ਦੀ ਲੰਕਾਸ਼ਿਰ ਕ੍ਰਿਕਿਟ ਕਲੱਬ (ਜਿਹੜਾ ਅੰਤਰਰਾਸ਼ਟਰੀ ਪੱਧਰ ਤੇ ਮਸ਼ਹੂਰ ਹੈ) ਦਾ ਗਰਾਉਂਡ ਇਸ ਨਗਰ ਦੀ ਸ਼ੋਭਾ ਵਧਾਉਂਦੇ ਹਨ।

ਆਬਾਦੀ—105,586 (1991)

53° 27′ ਉ. ਵਿਥ.; 2° 19′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:612

**ਸਟਰੈਟਫ਼ਰਡ** : ਸੰਯੁਕਤ ਰਾਜ ਅਮਰੀਕਾ ਦੇ ਦੱਖਣ-ਪੂਰਬ ਕਨੈਕਟੀਕਟ ਰਾਜ ਦੀ ਫੇਅਰ ਫੀਅਰ ਕਾਉਂਟੀ ਦਾ ਇਕ ਨਵਾਂ-ਨਗਰ ਹੈ ਜਿਹੜਾ ਬ੍ਰਿਜਪੋਰਟ ਸ਼ਹਿਰ ਦੇ ਧੁਰ ਪੂਰਬ ਵਿਚ ਦਰਿਆ ਹੂਸਟਾਨਿਕ ਅਤੇ ਲਾਂਗ ਆਈਲੈਂਡ ਸਾਊਂਡ ਦੇ ਕੰਢਿਆਂ ਉਪਰ ਵਾਕਿਆ ਹੈ। ਇਹ ਨਗਰ ਵਸਾਇਆ ਤਾਂ ਭਾਵੇਂ 1643 ਈ. ਵਿਚ ਗਿਆ ਪਰ ਇਸ ਦਾ ਅਜੋਕਾ ਨਾਂ 'ਸਟਰੈਟਫ਼ਰਡ', 'ਸਟਰੈਟਫ਼ਰਡ-ਲਿ-ਬੋ' ਨਾਮੀ ਬਰੋਅ ਦੇ ਨਾਂ ਪਿਛੇ ਪਿਆ। ਸੰਨ 1685 ਵਿਚ ਭੋਂ-ਮਾਲਕੀ ਅਤੇ ਹਦਬੰਦੀਆਂ ਕੀਤੀਆਂ ਗਈਆਂ। ਇਥੇ ਕ੍ਰਾਂਤੀ ਤੋਂ ਪਹਿਲਾਂ ਦੀਆਂ ਕਈ ਇਮਾਰਤਾਂ ਹਾਲੇ ਵੀ ਮੌਜੂਦ ਹਨ। 'ਡੇਵਿਡ ਜਡਸਨ ਹਾਊਸ' ਅਤੇ 'ਮਿਊਜ਼ੀਅਮ' ਇਨ੍ਹਾਂ ਵਿਚੋਂ ਮਸ਼ਹੂਰ ਹਨ। ਸਟਰੈਟਫ਼ਰਡ ਵਿਖੇ ਇਕ 'ਅਮੈਰਿਕਨ ਫੈਸਟੀਵਲ ਥੀਏਟਰ' ਬਣਾਇਆ ਗਿਆ। ਇਹ ਪੁਰਾਣੇ 'ਗਲੋਬ ਥੀਏਟਰ' ਦੇ ਮਾਡਲ ਦਾ ਬਣਿਆ ਹੋਇਆ ਹੈ ਅਤੇ 1955 ਈ. ਤੋਂ ਇਥੇ ਹਰ ਸਾਲ ਗਰਮੀ ਰੁੱਤ ਦਾ ਸਾਲਾਨਾ ਨਾਟਕ-ਸਮਾਗਮ ਹੁੰਦਾ ਹੈ।

ਪਹਿਲਾਂ-ਪਹਿਲ ਇਥੋਂ ਦੀ ਅਰਥ-ਵਿਵਸਥਾ-ਸਮੁੰਦਰੀ ਜਹਾਜ਼ ਬਣਾਉਣ, ਸਿੱਪ ਅਤੇ ਮੱਛੀਆਂ ਫੜਨ ਦੇ ਕੰਮਾਂ ਉੱਤੇ ਨਿਰਭਰ ਸੀ ਪਰ ਹੁਣ ਇਨ੍ਹਾਂ ਧੰਦਿਆਂ ਦੇ ਨਾਲ ਨਾਲ ਹਵਾਈ ਜਹਾਜ਼ਾਂ ਦੇ ਇੰਜਣ, ਹੈਲੀਕਾਪਟਰ ਆਦਿ ਤਿਆਰ ਕਰਨ ਦੇ ਉਦਯੋਗ ਅਤੇ ਉਦਯੋਗਿਕ ਮਸ਼ੀਨਰੀ ਤੇ ਮਸ਼ੀਨੀ ਸੰਦ ਤਿਆਰ ਕਰਨ ਦੇ ਉਦਯੋਗ ਵੀ ਪ੍ਰਫੁਲਿਤ ਹੋ ਗਏ ਹਨ।

ਆਬਾਦੀ—108,056 (1990).

41° 14′ ਉ. ਵਿਥ.; 73° 07′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:603

**ਸਟਰੈਟਫ਼ਰਡ** : ਕੈਨੇਡਾ ਦੇ ਆਂਟੇਰੀਓ ਰਾਜ ਵਿਚ ਪਰਥ ਕਾਉਂਟੀ ਦਾ ਇਕ ਸ਼ਹਿਰ ਅਤੇ ਸਦਰ ਮੁਕਾਮ ਹੈ। ਇਹ ਸ਼ਹਿਰ

ਦਰਿਆ ਏਵਨ ਦੇ ਦੋਹੀਂ ਪਾਸੀਂ ਕੈਨੇਡਾ ਦੇ ਮਾਂਟਰੀਅਲ-ਸ਼ਿਕਾਗੋ 'ਕੌਮੀ ਰੇਲ-ਮਾਰਗ' ਉਪਰ ਵਾਕਿਆ ਹੈ। ਇਥੋਂ ਤੋਂ ਆਲੇ-ਦੁਆਲੇ ਦੇ ਸ਼ਹਿਰਾਂ—ਥਾਵਾਂ ਨੂੰ ਬਹੁਤ ਸਾਰੀਆਂ ਰੇਲ-ਲਾਈਨਾਂ ਜਾਂਦੀਆਂ ਹਨ। ਇਸ ਤੋਂ ਬਿਨਾਂ ਆਵਾਜਾਈ ਤੇ ਢੋਅ-ਢੁਆਈ ਲਈ ਇਥੇ ਕਾਫ਼ੀ ਸਾਰੀਆਂ ਟ੍ਰਾਂਸਪੋਰਟ ਕੰਪਨੀਆਂ ਹਨ ਅਤੇ ਹਵਾਈ ਸੇਵਾ ਵੀ ਸਥਾਪਿਤ ਹੈ। ਸਟਰੈਟਫ਼ਰਡ ਸ਼ਹਿਰ ਦੀ ਨੀਂਹ ਪਰਥ ਅਤੇ ਹਿਊਰਨ ਕਾਉਂਟੀਆਂ ਦੀ ਮੂਲ ਆਬਾਦਕਾਰ ਕੈਨੇਡਾ ਲੈਂਡ ਕੰਪਨੀ ਨੇ ਰਖੀ। ਉਸ ਸਮੇਂ ਇਸ ਬਸਤੀ ਦਾ ਨਾਂ ਦਰਿਆ ਟੇਮਜ਼ (ਥੇਮਜ) ਦੇ ਨਾਂ ਪਿਛੇ ਟੇਮਜ਼ ਰੱਖਿਆ ਗਿਆ। ਬਾਅਦ ਵਿਚ ਇਸੇ ਦਰਿਆ ਦਾ ਨਾਂ 'ਕੈਨੇਡਾ ਕੰਪਨੀ' ਨੇ ਬਦਲ ਕੇ ਏਵਨ ਰੱਖਿਆ। ਸੰਨ 1835 ਵਿਚ ਵਿਲੀਅਮ ਡਨਲਪ ਨੇ ਇਸ ਦਾ ਨਾਂ ਸ਼ੇਕਸਪੀਅਰ ਦੇ ਮਾਣ ਵਿਚ ਉਸ ਦੀ ਜਨਮ-ਭੂਮੀ 'ਸਟਰੈਟਫਰਡ-ਅਪਾਨ-ਏਵਨ' ਦੇ ਨਾਂ ਤੇ 'ਸਟਰੈਟਫ਼ਰਡ' ਰੱਖ ਦਿੱਤਾ। ਸੰਨ 1853 ਵਿਚ ਇਸ ਬਸਤੀ ਨੂੰ ਇਕ ਪਿੰਡ ਅਤੇ ਕਾਉਂਟੀ-ਸੀਟ ਦਾ ਦਰਜਾ ਪ੍ਰਾਪਤ ਹੋਇਆ। ਸੰਨ 1850 ਵਿਚ ਇਸ ਨੂੰ ਨਿਗਮਿਤ ਕੀਤਾ ਗਿਆ ਅਤੇ 1885 ਈ. ਵਿਚ ਇਸ ਨੂੰ ਨਗਰ ਦਾ ਦਰਜਾ ਮਿਲਿਆ। ਸੰਨ 1966 ਵਿਚ ਨਾਲ ਲਗਦੀਆਂ ਚਾਰ ਨਵ-ਬਸਤੀਆਂ ਦੀ ਜ਼ਮੀਨ ਇਸ ਨਗਰ ਵਿਚ ਰਲਾ ਦਿੱਤੀ ਗਈ ਅਤੇ ਇਥੋਂ ਦਾ ਰਕਬਾ ਦੁੱਗਣਾ ਹੋ ਗਿਆ।

ਸਟਰੈਟਫ਼ਰਡ ਦੀ ਸਭ ਤੋਂ ਵੱਧ ਪ੍ਰਸਿੱਧੀ ਇਥੋਂ ਦੇ 'ਸ਼ੈਕਸ-ਪੀਰੀਅਨ ਫੈਸਟੀਵਲ' ਕਰਕੇ ਹੈ। ਇਹ ਮੇਲਾ 50 ਹੈਕਟੇਅਰ ਦੇ ਰਕਬੇ ਵਿਚ ਬੜੇ ਨਫੀਸ ਪਾਰਕ-ਸਿਸਟਮ ਅਨੁਸਾਰ ਸੈੱਟ ਕੀਤਾ ਜਾਂਦਾ ਹੈ ਅਤੇ ਇਹ ਸਾਰਾ ਸਿਸਟਮ ਹੀ 'ਫੈਸਟੀਵਲ', ਏਵਨ ਥੀਏਟਰ ਅਤੇ ਐਕਜ਼ੀਬੀਸ਼ਨ ਹਾਲ ਦੇ ਗਿਰਦ ਘੁੰਮਦਾ ਹੈ। ਸੰਨ 1953 ਤੋਂ ਹਰ ਗਰਮੀ ਦੀ ਰੁੱਤ ਵਿਚ ਇਹ ਸਮਾਗਮ ਹੁੰਦਾ ਹੈ। ਰੱਥਮਨਜ਼ ਆਰਟ ਗੈਲਰੀ ਅਤੇ ਸਟਰੈਟਫ਼ਰਡ ਟੀਚਰਜ਼ ਕਾਲਜ ਇਥੋਂ ਦੀਆਂ ਮੁੱਖ ਸੰਸਥਾਵਾਂ ਹਨ।

ਰੇਲਾਂ ਦੀ ਮੁਰੰਮਤ ਅਤੇ ਇੰਜਨੀਅਰਿੰਗ ਦੇ ਵੱਡੇ ਉਦਯੋਗਾਂ ਤੋਂ ਇਲਾਵਾ ਹਲਕੇ ਨਿਰਮਾਣ ਉਦਯੋਗ, ਆਰਟਸ ਅਤੇ ਟੂਰਿਜ਼ਮ ਵੀ ਇਸ ਸ਼ਹਿਰ ਦੇ ਆਰਥਿਕ ਆਧਾਰ ਹਨ।

43° 22′ ਉ. ਵਿਥ.; 80° 57′ ਪੂ. ਲੰਬ.

ਹ.ਪੁ.—ਐਨ. ਅਮੈ. 25:717; ਐਨ. ਬ੍ਰਿ. ਮਾ. 9:603.

**ਸਟਰੈਟਫ਼ਰਡ** : ਨਿਊਜ਼ੀਲੈਂਡ ਦੇ ਉੱਤਰੀ ਦੀਪ ਵਿਚ ਸਟਰੈਟਫ਼ਰਡ ਕਾਉਂਟੀ ਦਾ ਇਕ ਨਗਰ ਹੈ ਜਿਹੜਾ ਦਰਿਆ ਪਾਟੀ ਦੇ ਕੰਢੇ ਵਾਕਿਆ ਹੈ। ਨਗਰ ਸਥਾਪਿਤ ਕਰਨ ਤੋਂ 5 ਸਾਲ ਪਹਿਲਾਂ ਸੰਨ 1877 ਵਿਚ ਇਹ ਨਗਰ ਵਸਾਉਣ ਦੀ ਨਿਸ਼ਾਨ ਦੇਹੀ ਲਈ ਸਥਾਨ ਨਿਸ਼ਚਿਤ ਕੀਤਾ ਗਿਆ। ਸੰਨ 1898 ਵਿਚ ਇਸ ਨੂੰ ਬਰੋਅ ਕਰਾਰ ਦਿੱਤਾ ਗਿਆ। ਆਰੰਭ ਵਿਚ ਅੰਗਰੇਜ਼ੀ ਨਾਟਕਕਾਰ ਵਿਲੀਅਮ ਸ਼ੈਕਸਪੀਅਰ ਦੇ ਸਤਿਕਾਰ ਵਜੋਂ ਇਸ ਦਾ ਨਾਂ 'ਸਟਰੈਟਫ਼ਰਡ-ਆਨ-ਪਾਟੀ' ਪੈ ਗਿਆ ਅਤੇ ਇਸੇ ਭਾਵਨਾ ਕਾਰਨ ਇਸ ਸ਼ਹਿਰ ਦੀਆਂ ਬਹੁਤ ਸਾਰੀਆਂ ਗਲੀਆਂ ਦੇ ਨਾਂ ਵੀ ਉਸ ਦੇ ਨਾਟਕਾਂ ਵਿਚ ਆਏ ਪਾਤਰਾਂ ਦੇ ਨਾਵਾਂ ਉਤੇ ਰੱਖ ਦਿੱਤੇ ਗਏ।

ਇਹ ਸ਼ਹਿਰ ਨਿਊ ਪਲਿਮਾਥ-ਵਾਂਗਨੂਈ ਮਹਾਂ-ਮਾਰਗ ਅਤੇ ਰੇਲ-ਮਾਰਗ ਉਤੇ ਵਾਕਿਆ ਹੈ। ਇਹ ਨਗਰ ਉੱਚ-ਭੂਮੀਆਂ ਤੋਂ ਹੀ ਆਉਣ ਵਾਲੇ ਪਸ਼ੂਆਂ ਅਤੇ ਚਰਬੀਲੇ ਲੇਲਿਆਂ ਦੀ ਪ੍ਰਸਿੱਧ ਮੰਡੀ ਹੈ ਅਤੇ ਸੈਲਾਨੀਆਂ ਲਈ ਸੈਰਗਾਹ ਹੈ। ਬਹੁਤ ਸਾਰੇ ਛੋਟੇ ਉਦਯੋਗ ਇਥੇ ਪ੍ਰਫੁੱਲਿਤ ਹਨ।

39° 21′ ਉ. ਵਿਥ.; 174° 18′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9:603

**ਸਟਰੈਟਫ਼ਰਡ ਦ ਰੈੱਡਕਲਿਫ** : ਇਹ ਇਕ ਬਰਤਾਨਵੀ ਰਾਜਨੀਤੀਵਾਨ ਸੀ। ਇਸ ਦਾ ਪੂਰਾ ਨਾਂ ਸਟਰੈਟਫ਼ਰਡ ਕੈਨਿੰਗ ਸੀ। ਇਸ ਦਾ ਜਨਮ 4 ਨਵੰਬਰ, 1786 ਨੂੰ ਲੰਡਨ ਵਿਖੇ ਹੋਇਆ। ਇਹ ਜਾਰਜ ਕੈਨਿੰਗ ਦਾ ਚਚੇਰਾ ਭਰਾ ਸੀ। ਇਸ ਨੇ ਈਟਨ ਅਤੇ ਕੈਂਬਰਿਜ ਵਿਖੇ ਸਿੱਖਿਆ ਪ੍ਰਾਪਤ ਕੀਤੀ। ਇਹ 1810 ਈ. ਵਿਚ ਕੁਸਤੁਨ-ਤੁਨੀਆ ਵਿਖੇ ਚਾਰਜ ਡੀ ਅਫੇਅਰਜ਼ ਲਗ ਗਿਆ। ਸੰਨ 1812 ਵਿਚ ਇਸ ਨੇ ਰੂਸ ਉਤੇ ਨੈਪੋਲੀਅਨ ਦਾ ਹਮਲਾ ਹੋਣ ਤੇ ਆਪਣੀ ਮਰਜ਼ੀ ਨਾਲ ਬੁਖ਼ਾਰੈਸਟ ਦੀ ਅਮਨ ਸੰਧੀ ਤੇ ਹਸਤਾਖ਼ਰ ਕਰ ਦਿੱਤੇ। ਇਹ 1815 ਈ. ਵਿਚ ਵੀਅਨਾ ਵਿਖੇ, 1819 ਈ. ਵਿਚ ਵਾਸ਼ਿੰਗ-ਟਨ ਵਿਖੇ, 1824 ਈ. ਵਿਚ ਸੇਂਟ ਪੀਟਰਜ਼ਬਰਗ ਵਿਖੇ ਅਤੇ 1825 ਤੋਂ 1828 ਈ. ਤਕ ਕੁਸਤੁਨਤੁਨੀਆ ਵਿਖੇ ਮਹੱਤਵਪੂਰਨ ਸਫ਼ਾਰਤੀ ਅਸਾਮੀਆਂ ਉਤੇ ਕੰਮ ਕਰਦਾ ਰਿਹਾ। ਅਗਲੇ 14 ਸਾਲਾਂ ਦੌਰਾਨ ਇਹ ਤਿੰਨ ਵਾਰੀ ਟੋਰੀ ਪਾਰਟੀ ਵੱਲੋਂ ਸੰਸਦ ਦਾ ਮੈਂਬਰ ਰਿਹਾ।

ਤੁਰਕ ਸਮੱਸਿਆਵਾਂ ਦਾ ਮਾਹਿਰ ਹੋਣ ਕਰਕੇ ਇਹ 1842 ਤੋਂ 1858 ਤਕ ਤੁਰਕੀ ਵਿਖੇ ਰਾਜਦੂਤ ਰਿਹਾ। ਸੰਨ 1852 ਵਿਚ ਇਹ ਵਾਈਕਾਉਂਟ ਬਣਾ ਦਿੱਤਾ ਗਿਆ। ਇਸ ਨੇ ਤੁਰਕ ਰਾਜਨੀਤੀ ਉਤੇ ਭਾਰੀ ਪ੍ਰਭਾਵ ਪਾਇਆ। ਸੰਨ 1856 ਵਿਚ ਇਸ ਨੇ ਸੁਲਤਾਨ ਪਾਸੋਂ ਕੁਝ ਸੁਧਾਰ ਲਾਗੂ ਕਰਵਾਏ ਅਤੇ ਈਸਾਈਆਂ ਨੂੰ ਬਹੁਤ ਸਾਰੇ ਅਧਿਕਾਰ ਦਿਵਾਏ।

ਇਹ 1858 ਈ. ਵਿਚ ਰੀਟਾਇਰ ਹੋ ਗਿਆ ਅਤੇ ਇਸ ਦੀ ਮੌਤ 14 ਅਗਸਤ, 1880 ਈ. ਨੂੰ ਹੋਈ।

ਹ. ਪੁ.—ਨਿ. ਕ. ਯੂ. ਬਾ. 3

**ਸਟ੍ਰੈਟਿਗ੍ਰਾਫ਼ੀ (ਪਰਤ-ਤਰਤੀਬ)** : ਇਹ ਭੂ-ਵਿਗਿ-ਆਨ ਦੀ ਇਕ ਸ਼ਾਖਾ ਹੈ ਜੋ ਕਿ ਪਾਣੀ, ਹਵਾ, ਬਰਫ਼, ਜਵਾਲਾਮੁਖੀ ਅਤੇ ਮਨੁੱਖੀ-ਕਿਰਿਆਸ਼ੀਲਤਾ ਦੇ ਤਲਛੱਟਣ ਤੋਂ ਬਣੀਆਂ ਤਹਿਆਂ ਦੀ ਤਰਤੀਬ ਨਾਲ ਸਬੰਧਤ ਹੈ। ਇਨ੍ਹਾਂ ਤਹਿਆਂ ਤੋਂ ਕਈ ਘਟਨਾਵਾਂ ਦਾ ਪਤਾ ਲਾਇਆ ਜਾ ਸਕਦਾ ਹੈ। ਚਟਾਨ-ਵਿਗਿਆਨ ਅਤੇ ਫ਼ਾੱਸਿਲ-ਵਿਗਿਆਨ ਨਾਲ ਰਲ ਕੇ ਸਟ੍ਰੈਟਿਗ੍ਰਾਫ਼ੀ ਇਤਿਹਾਸਿਕ ਭੂ-ਵਿਗਿਆਨ ਜਾਂ ਧਰਤੀ ਦੀ ਸਤ੍ਹਾ ਦੇ ਇਤਿਹਾਸ ਦਾ ਆਧਾਰ ਪ੍ਰਦਾਨ ਕਰਦੀ ਹੈ।

ਸਭ ਤੋਂ ਪਹਿਲਾਂ ਸਟ੍ਰੈਟਿਗ੍ਰਾਫ਼ੀ ਸੰਕਲਪ ਦੀ ਸਲਾਹਣਾ ਲੀਓਨਾਰਡੋ ਡਾ ਵਿੰਗਜ ਨੇ ਕੀਤੀ ਪਰ 19ਵੀਂ ਸਦੀ ਦੇ ਦੌਰਾਨ ਇੰਗਲੈਂਡ ਵਿਚ ਸਰ ਰਾਡਰਿਕ ਮਰਚਿਸਨ ਆਦਮ ਸੈਡਵਿਕ ਅਤੇ ਵਿਲੀਅਮ ਸਮਿੱਥ ਨੇ, ਜਰਮਨੀ ਵਿਚ ਏ. ਜੀ. ਵਰਨਰ ਅਤੇ ਐਫ. ਏ-ਵਾਨ ਕੁਐਨਸਟੈਟ ਨੇ, ਬੋਹੀਮਿਆ ਵਿਚ ਜੇ. ਬਾਰਾਂਡੇ ਨੇ ਅਤੇ ਉੱਤਰੀ ਅਮਰੀਕਾ ਵਿਚ ਚਾਰਲਸ ਸੂਹੈਰਟ ਨੇ ਇਸ ਸਬੰਧੀ ਵਿਗਿਆਨਕ ਬੁਨਿਆਦਾਂ ਰਖੀਆਂ। ਉਪਰਥਾਪਨ ਨਿਯਮ ਦੁਆਰਾ ਦੋ ਤਹਿਆਂ ਵਿਚੋਂ ਉਪਰਲੀ ਤਹਿ ਹੇਠਲੀ ਤਹਿ ਦੇ ਉੱਪਰ ਜੰਮੀ ਹੁੰਦੀ ਹੈ, ਇਸ ਲਈ ਇਹ ਉਮਰ ਅਨੁਸਾਰ ਛੋਟੀ ਹੁੰਦੀ ਹੈ। ਜਿਥੇ ਕਿਧਰੇ ਟੈੱਕਟਾਨੀ ਹਿਲਜੁੱਲ (Tectonic movement) ਕਾਰਨ ਕੋਈ ਸਮੱਸਿਆਵਾਂ ਜਿਵੇਂ ਭੱਜਨ (faulting), ਵਲ (folding) ਅਤੇ ਧਸਣ (thrusting) ਵਰਗੀਆਂ ਭੂ-ਉਥਾੱਨਾ, ਜਿਨ੍ਹਾਂ ਨਾਲ ਪਰਤਾਂ ਉੱਪਰ ਥੱਲੇ ਹੋ ਜਾਂਦੀਆਂ ਹਨ, ਪੈਦਾ ਨਾ ਹੋਣ, ਉੱਥੇ ਉਮਰ ਦਾ ਅਨੁਮਾਨ ਲਾਇਆ ਜਾ ਸਕਦਾ ਹੈ। ਅਜਿਹੀਆਂ ਉਲਝਣ ਵਾਲੀਆਂ ਹਾਲਤਾਂ ਦੇ ਵਿਸ਼ਲੇਸ਼ਣ ਲਈ ਪ੍ਰਾਪਤ ਫਾੱਸਿਲ ਵੱਡੀ ਮਹੱਤਤਾ ਰਖਦੇ ਹਨ।

ਪਰਤਦਾਰ ਚਟਾਨ-ਵਿਗਿਆਨ ਤਰਤੀਬ ਦਾ ਵਿਕਾਸ 500,000,000 ਸਾਲ ਪਹਿਲਾਂ ਸ਼ੁਰੂ ਹੋਇਆ, ਜਦੋਂ ਕਿ ਇਸ ਸਮੇਂ

ਦੌਰਾਨ ਕਾਫ਼ੀ ਗਿਣਤੀ ਵਿਚ ਜੀਵ ਸਨ ਅਤੇ ਕਈ ਪੌਦੇ ਅਤੇ ਜੀਵ ਅਜਿਹੀ ਸਖ਼ਤ ਬਣਤਰ ਵਾਲੇ ਸਨ ਜਿਸ ਨੂੰ ਤੁਰੰਤ ਫਾੱਸਿਲ ਦੇ ਰੂਪ ਵਿਚ ਬਦਲਿਆ ਜਾ ਸਕਦਾ ਸੀ।

ਇਸ ਤਰਤੀਬ ਨੂੰ ਤਿੰਨ ਮੁੱਖ ਮਹਾਕਲਪਾਂ ਜਾਂ ਗਰੁੱਪਾਂ ਵਿਚ ਵੰਡਿਆ ਜਾ ਸਕਦਾ ਹੈ ਜਿਵੇਂ ਪੁਰਾਜੀਵੀ, ਮੀਜ਼ੋਜ਼ੋਇਕ ਅਤੇ ਨਵ-ਜੀਵ। ਇਹ ਗਰੁੱਪ ਅੱਗੇ ਪੀਰੀਅਡਾਂ ਜਾਂ ਸਿਸਟਮਾਂ ਵਿਚ ਵੰਡੇ ਹੋਏ ਹਨ। ਪੁਰਾਜੀਵੀ ਮਹਾਕਲਪ ਦਾ ਪਤਾ ਰੇਡੀਉ ਐਕੱਟਿਵਤਾ ਦੇ ਸਬੂਤ ਤੋਂ ਲਗਦਾ ਹੈ ਕਿ ਇਹ ਤਕਰੀਬਨ 500,000,000 ਤੋਂ 190,000,000 ਸਾਲ ਪਹਿਲਾਂ ਤੋਂ ਚਲਿਆ ਆਇਆ ਹੈ। ਇਹ ਉਪਰਲੀ ਕਾਰਬਨੀਫ਼ੈਰਸ ਕੋਲਾਯੁਕਤ ਪਰਤ ਦਾ ਸਮਾਂ ਸੀ ਜਦੋਂ ਜਿਲ੍ਹਣ ਜੰਗਲਾਂ ਤੋਂ ਕੋਲਾ ਬਣਿਆ ਸੀ। ਮੀਜ਼ੋਜ਼ੋਇਕ ਮਹਾਕਲਪ 190,000,000 ਤੋਂ 70,000,000 ਸਾਲ ਪਹਿਲਾਂ ਡਾਈਨੋਸਾੱਰਾਂ ਦਾ ਸਮਾਂ ਸੀ। ਉਪਰਲੇ ਕ੍ਰਿਟੇਸ਼ਸ਼ ਵਿਚ ਬਰਤਾਨੀਆ ਦੇ ਚਾਕ ਨੂੰ ਸਮੁੰਦਰ ਵਿਚ ਇਕ ਆਰਗੈਨਿਕ ਕੈਲਸੀਅਮੀ ਚਿੱਕੜ ਦੇ ਤੌਰ ਤੇ ਪਾਇਆ ਗਿਆ ਸੀ। ਨਵ-ਜੀਵ ਮਹਾਂਕਲਪ ਵਿਚ ਅਖ਼ੀਰਲੇ 70,000,000 ਸਾਲ ਆ ਜਾਂਦੇ ਹਨ। ਇਸ ਵਿਚ ਟਰਸ਼ਰੀ ਸਮਾਂ ਥਣਧਾਰੀ ਪ੍ਰਾਣੀਆਂ ਦਾ ਅਤੇ ਕੁਆਟਰਨਰੀ ਮਨੁੱਖ ਦਾ ਸਮਾਂ ਸੀ।

ਇਹ ਪੀਰੀਅਡ ਅੱਗੇ ਇੰਨੇ ਜ਼ਿਆਦਾ ਮਹਾਯੁਗਾਂ ਵਿਚ ਵੰਡੇ ਗਏ ਹਨ ਕਿ ਵਿਆਖਿਆ ਨਹੀਂ ਕੀਤੀ ਜਾ ਸਕਦੀ। ਕਈਆਂ ਨੂੰ ਜ਼ੋਨ ਫ਼ਾੱਸਿਲਾਂ ਦੇ ਤੌਰ ਤੇ ਦਰਸਾਇਆ ਜਾਂਦਾ ਸੀ, ਜਿਹੜੇ ਕਿ ਦੁਨੀਆ ਦੇ ਕਈ ਹਿੱਸਿਆਂ ਵਿਚ ਬਹੁਤ ਘੱਟ ਸਮੇਂ ਲਈ ਰਹਿੰਦੇ ਸਨ। ਇਨ੍ਹਾਂ ਨੇ ਜ਼ਿਆਦਾ-ਫ਼ਾਸਲਾ ਅਤੇ ਅੰਤਰ-ਮਹਾਦੀਪ ਸਹਿ ਸਬੰਧ ਬਣਾ ਦਿੱਤਾ।

ਧਰਤੀ ਦੇ ਇਤਿਹਾਸ ਵਿਚ ਕੈਂਬਰੀਅਨ ਕਲਪ ਤੋਂ ਪਹਿਲਾਂ ਵਾਲੇ ਹਿੱਸੇ ਵਿਚ ਵਿਸਤਾਰ ਕਰਨ ਦਾ ਮੰਤਵ ਮਗਰਲੇ 3,000,000,000 ਤੋਂ 500,000,000 ਸਾਲਾਂ ਵਿਚ ਧਰਤੀ ਦੀ ਪੇਪੜੀ ਦੇ ਅਰੰਭ ਦੀ ਲੜੀ ਦਾ ਪਤਾ ਲਾਉਣਾ ਹੈ। ਤਿੰਨ ਵੱਖੋ ਵਖਰੇ ਮਹਾਂਕਲਪ ਹਨ ਜਿਵੇਂ ਪ੍ਰੋਟੈਰੋਜ਼ੋਇਕ, ਆਰਕੀਅਨ ਅਤੇ ਐਜ਼ੋਇਕ। ਪ੍ਰੋਟੈਰੋਜ਼ੋਇਕ ਤੋਂ ਜੀਵਨ ਦੇ ਸੰਗਠਿਤ ਰੂਪਾਂ ਦੇ ਫ਼ਾੱਸਿਲ ਮਿਲੇ ਹਨ; ਆਰਕੀਅਨ ਜੀਵਨ ਦਾ ਅਸਿੱਧਾ ਪ੍ਰਮਾਣ ਦਿੰਦਾ ਹੈ ਅਤੇ ਐਜ਼ੋਇਕ ਉਹ ਸਮਾਂ ਹੈ ਜਦੋਂ ਕਿ ਜੀਵਨ ਹੈ ਹੀ ਨਹੀਂ ਸੀ।

ਆਧੁਨਿਕ ਵਿਕਾਸ ਅਨੁਸਾਰ ਸਟ੍ਰੈਟਿਗ੍ਰਾਫ਼ੀ ਦੀ ਵਰਤੋਂ ਪ੍ਰਾਚੀਨ ਵਸਤੂਆਂ ਦੇ ਅਧਿਐਨ ਲਈ ਬਹੁਤ ਲਾਹੇਵੰਦ ਹੈ। ਜਦੋਂ ਕਿਸੇ ਥਾਂ ਨੂੰ ਪੁੱਟਿਆ ਜਾਂਦਾ ਹੈ ਤਾਂ ਸਤੱਰੀਕਰਨ ਦੇ ਵਿਸਤਾਰ ਨੂੰ ਧਿਆਨ ਨਾਲ ਵੇਖਿਆ ਜਾਂਦਾ ਹੈ ਅਤੇ ਉਨ੍ਹਾਂ ਦੇ ਜਲਵਾਯੂ ਸਬੰਧੀ ਤਰਤੀਬਾਂ ਦਾ ਪਤਾ ਲਾਇਆ ਜਾਂਦਾ ਹੈ, ਜਿਨ੍ਹਾਂ ਵਿਚ ਪੂਰਵ-ਇਤਿਹਾਸਕ ਉਦਯੋਗ ਲੱਗ ਸਕਦੇ ਹੋਣ। ਪਲੀਸਟੋਸੀਨ ਯੁੱਗ ਤੋਂ ਮਗਰੋਂ ਵੀ ਪਰਤਦਾਰ ਚਟਾਨ-ਵਿਗਿਆਨ ਦਾ ਪ੍ਰਯੋਗ ਪੂਰਵ-ਇਤਿਹਾਸਕ ਅਤੇ ਮੁਢਲੀ ਪੁਰਾਤਤਵ ਖੋਜ ਲਈ ਬਹੁਤ ਜ਼ਰੂਰੀ ਹੈ। ਸਾਰੀਆਂ ਥਾਵਾਂ ਜਿੱਥੋਂ ਕਿੱਤੋਂ ਵੀ ਮੁਢਲੇ ਮਨੁੱਖ ਦੀਆਂ ਉਪਜਾਂ ਪ੍ਰਾਪਤ ਹੁੰਦੀਆਂ ਹਨ, ਉਨ੍ਹਾਂ ਨੂੰ ਬੜੇ ਗਹੁ ਨਾਲ ਤਹਿਆਂ ਅਨੁਸਾਰ ਸਿਖਰ ਤੋਂ ਸ਼ੁਰੂ ਕਰਕੇ ਪੁੱਟਿਆ ਜਾਂਦਾ ਹੈ। ਜਿਵੇਂ ਭੂ-ਵਿਗਿਆਨਕ ਪਰਤਦਾਰ ਚਟਾਨ-ਵਿਗਿਆਨ ਵਿਚ ਤਹਿਆਂ ਦੀ ਰਚਨਾ ਦਾ ਪੂਰਾ ਪਤਾ ਕਰਨ ਲਈ ਅਧਿਐਨ ਪੈਟ੍ਰੋਲੋਜੀਕਲ ਢੰਗਾਂ ਨਾਲ ਕੀਤਾ ਜਾਂਦਾ ਹੈ ਅਤੇ ਵਿਚਲੇ ਫ਼ਾੱਸਿਲਾਂ ਨੂੰ ਪਛਾਣ ਕੇ ਉਨ੍ਹਾਂ ਦੀ ਵਿਆਖਿਆ ਕੀਤੀ ਜਾਂਦੀ ਹੈ।

ਪੁਰਾਤਤਵ ਪਰਤ-ਤਰਤੀਬ ਭੂ-ਵਿਗਿਆਨ ਪਰਤ-ਤਰਤੀਬ ਨਾਲੋਂ ਲਾਹੇਵੰਦ ਹੈ, ਕਿਉਂਕਿ ਇਸ ਵਿਚ ਟੈੱਕਟਾਨੀ ਹਲਚਲ ਕਦੇ ਕਦੇ ਹੁੰਦੀ ਹੈ ਪਰ ਵੱਡੀਆਂ ਤਹਿਆਂ ਦੀ ਛੋਟੀਆਂ ਤਹਿਆਂ ਵਿਚ ਤਬਦੀਲ ਹੋਣ ਦੀ ਸੰਭਾਵਨਾ ਹੋ ਜਾਂਦੀ ਹੈ ਅਤੇ ਤਹਿਆਂ ਦੀ ਰਚਨਾ ਸਾਰੀ ਲੜੀ ਵਿਚ ਹੀ ਇਕੋ ਜਿਹੀ ਹੋ ਜਾਂਦੀ ਹੈ। ਇਸ ਦੇ ਸਿੱਟੇ ਵਜੋਂ ਪੈਟ੍ਰੋਲੋਜੀਕਲ ਢੰਗਾਂ ਦੀ ਵਰਤੋਂ ਕੀਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. 21:462

**ਸਟ੍ਰੈਟੋਸਫ਼ੀਅਰ ਜਾਂ ਸਮਤਾਪ ਮੰਡਲ** : ਤਾਪਮਾਨ ਦੇ ਆਧਾਰ ਉੱਤੇ ਧਰਤੀ ਦੇ ਵਾਯੂਮੰਡਲ ਦੀਆਂ ਕਈ ਤਹਿਆਂ ਬਣਦੀਆਂ ਹਨ। ਧਰਤੀ ਦੇ ਸਭ ਤੋਂ ਨੇੜੇ ਦੀ ਤਹਿ ਨੂੰ ਪਰਿਵਰਤੀ ਮੰਡਲ (ਟ੍ਰਾੱਪੋਸਫ਼ੀਅਰ) ਕਹਿੰਦੇ ਹਨ। ਇਸ ਦੀ ਉਚਾਈ 10-18 ਕਿ. ਮੀ. ਤਕ ਹੈ। ਪਰਿਵਰਤੀ ਮੰਡਲ ਵਿਚ ਤਾਪਮਾਨ 6 ਸੈਂ. ਪ੍ਰਤਿ ਕਿ. ਮੀ. ਦੀ ਦਰ ਨਾਲ ਘਟਦਾ ਜਾਂਦਾ ਹੈ। ਪਰਿਵਰਤੀ ਮੰਡਲ ਦੇ ਉੱਪਰ ਉਚਾਈ ਦੇ ਵਧਣ ਨਾਲ ਤਾਪਮਾਨ ਕਾਫ਼ੀ ਹੱਦ ਤਕ ਸਥਿਰ ਰਹਿੰਦਾ ਹੈ ਜਾਂ ਮਾਮੂਲੀ ਜਿਹਾ ਵਧਣ ਲੱਗ ਪੈਂਦਾ ਹੈ। ਇਸ ਮੰਡਲ ਨੂੰ ਹੀ ਸਟ੍ਰੈਟੋਸਫ਼ੀਅਰ ਜਾਂ ਸਮਤਾਪ ਮੰਡਲ ਕਹਿੰਦੇ ਹਨ। ਇਸ ਦੀ ਉਪਰਲੀ ਹੱਦ 40-50 ਕਿ. ਮੀ. ਤਕ ਹੈ। ਇਹ ਖ਼ੁਸ਼ਕ ਖੰਡ ਹੈ ਅਤੇ ਇੱਥੇ ਬਹੁਤ ਤੇਜ਼ ਪੌਣਾਂ ਚਲਦੀਆਂ ਹਨ। ਜਿਥੇ ਪਰਿਵਰਤੀ-ਮੰਡਲ ਖ਼ਤਮ ਅਤੇ ਸਮਤਾਪ ਮੰਡਲ ਸ਼ੁਰੂ ਹੁੰਦਾ ਹੈ, ਉਸ ਤਹਿ ਨੂੰ ਪਰਿਵਰਤੀ-ਠਹਿਰਾਓ (Tropause) ਕਹਿੰਦੇ ਹਨ। ਪਰਿਵਰਤੀ ਠਹਿਰਾਓ ਦਾ ਤਾਪਮਾਨ ਵਿਥਕਾਰ ਅਤੇ ਸਮੇਂ ਨਾਲ ਬਦਲਦਾ ਰਹਿੰਦਾ ਹੈ, ਜਿਵੇਂ ਕਿ

| ਵਿਥਕਾਰ | 90° ਉੱਤਰ | 60° ਉੱਤਰ | 30° ਉੱਤਰ | 0° |
|---|---|---|---|---|
| ਜਨਵਰੀ | 8.5 ਕਿ.ਮੀ. ਉੱਪਰ −60 ਸੈਂ. | 9 ਕਿ. ਮੀ. ਉੱਪਰ −55° | 12ਕਿ.ਮੀ. ਉੱਪਰ−55° ਸੈਂ.. 17 ਕਿ.ਮੀ. ਉੱਪਰ 70−ਸੈਂ | 18 ਕਿ.ਮੀ. ਉੱਪਰ −80° ਸੈਂ. |
| ਜੁਲਾਈ | 9 ਕਿ.ਮੀ. ਉੱਪਰ −45° ਸੈਂ. | 10 ਕਿ.ਮੀ. ਉੱਪਰ−50° ਸੈਂ. | 16 ਕਿ.ਮੀ. ਉੱਪਰ −70 ਸੈਂ. | 16 ਕਿ.ਮੀ. −73° ਸੈਂ. |

ਇਸ ਸਾਰਨੀ ਤੋਂ ਪਤਾ ਲਗਦਾ ਹੈ ਕਿ ਧ੍ਰੁਵਾਂ ਉੱਪਰ ਪਰਿਵਰਤੀ ਠਹਿਰਾਓ ਦੀ ਉਚਾਈ ਘੱਟ ਹੁੰਦੀ ਹੈ ਅਤੇ ਇਹ ਭੂ-ਮੱਧ ਰੇਖਾ ਦੀ ਦਿਸ਼ਾ ਵੱਲ ਵਧਦੀ ਜਾਂਦੀ ਹੈ। ਧ੍ਰੁਵਾਂ ਤੋਂ ਲੈ ਕੇ ਭੂ-ਮੱਧ ਰੇਖਾ ਤਕ ਪਰਿਵਰਤੀ-ਠਹਿਰਾਓ ਦੀ ਇਕ ਨਿਰੰਤਰ ਤਹਿ ਨਹੀਂ ਹੁੰਦੀ। ਧ੍ਰੁਵਾਂ ਉੱਪਰ ਇਸ ਤਹਿ ਦਾ ਫੈਲਾਅ ਸਰਦੀਆਂ ਵਿਚ 35° ਵਿਥਕਾਰ ਤਕ ਜਾਂਦਾ ਹੈ। ਇਸੇ ਤਰ੍ਹਾਂ ਭੂ-ਮੱਧ ਰੇਖਾ ਦੇ ਪਰਿਵਰਤੀ-ਠਹਿਰਾਓ ਦਾ ਫੈਲਾਅ 45° ਵਿਥਕਾਰ ਤਕ ਚਲਾ ਜਾਂਦਾ ਹੈ। ਇਸੇ ਲਈ 30° ਵਿਥਕਾਰ ਦੇ ਨੇੜੇ ਤੇੜੇ ਪਰਿਵਰਤੀ ਠਹਿਰਾਓ ਦੀਆਂ ਦੋ ਦੋ ਤਹਿਆਂ ਹਨ ਇਕ ਧ੍ਰੁਵ ਤੋਂ ਫੈਲ ਕੇ ਆਈ ਅਤੇ ਦੂਜੀ ਭੂ-ਮੱਧ ਰੇਖਾ ਤੋਂ ਫੈਲ ਕੇ ਆਈ ਹੋਈ ਹੈ।

ਸਮਤਾਪ ਮੰਡਲ ਦਾ ਤਾਪਮਾਨ ਆਮ ਤੌਰ ਤੇ ਗਰਮੀਆਂ ਵਿਚ ਸਰਦੀਆਂ ਨਾਲੋਂ ਵੱਧ ਹੁੰਦਾ ਹੈ ਪਰ 45° ਵਿਥਕਾਰ ਉੱਪਰ 14 ਕਿ. ਮੀ. ਤੋਂ 18 ਕਿ. ਮੀ. ਦੀ ਉਚਾਈ ਤੇ ਸਰਦੀਆਂ ਵਿਚ ਇਸ

ਮੰਡਲ ਦਾ ਤਾਪਮਾਨ ਗਰਮੀਆਂ ਨਾਲੋਂ 2° ਸੈਂ. ਵੱਧ ਹੁੰਦਾ ਹੈ। ਵੱਖ-ਵੱਖ ਵਿਥਕਾਰਾਂ ਤੇ ਪਰਿਵਰਤੀ ਮੰਡਲ ਨਾਲੋਂ ਸਮਤਾਪ ਮੰਡਲ ਦੇ ਤਾਪਮਾਨ ਵਿਚ ਘੱਟ ਤਬਦੀਲੀ ਆਉਂਦੀ ਹੈ। ਉਦਾਹਰਣ ਲਈ ਜਨਵਰੀ ਵਿਚ 20 ਕਿ. ਮੀ. ਉਚਾਈ ਤੇ ਸਮਤਾਪ ਮੰਡਲ ਦਾ ਤਾਪਮਾਨ ਭੂ-ਮੱਧ ਰੇਖਾ ਦੇ ਨੇੜੇ ਤਾਂ −70° ਸੈਂ. ਹੈ ਪਰ 55° ਵਿਥਕਾਰ ਤੇ ਫਿਰ−55° ਸੈਂ. ਅਤੇ ਉੱਤਰੀ ਧ੍ਰੁਵ ਦੇ ਨੇੜੇ ਇਹ ਤਾਪਮਾਨ ਫੇਰ ਘੱਟ ਕੇ −75° ਸੈਂ. ਰਹਿ ਜਾਂਦਾ ਹੈ। ਜੁਲਾਈ ਦੇ ਮਹੀਨੇ ਇਸੇ ਖੰਡ ਦਾ ਤਾਪਮਾਨ ਭੂ-ਮੱਧ ਰੇਖਾ ਦੇ ਨੇੜੇ −60° ਸੈਂ. ਹੈ ਜੋ ਵਧੇਰੇ ਵਿਥਕਾਰਾਂ ਦੀ ਦਿਸ਼ਾ ਵਿਚ ਲਗਾਤਾਰ ਵਧਦਾ ਜਾਂਦਾ ਹੈ ਅਤੇ ਧ੍ਰੁਵ ਉੱਪਰ-40° ਸੈਂ. ਹੋ ਜਾਂਦਾ ਹੈ। ਜਿੱਥੇ ਸਮਤਾਪ ਮੰਡਲ ਖ਼ਤਮ ਹੁੰਦਾ ਹੈ ਉਸ ਤਹਿ ਨੂੰ ਸਮਤਾਪ-ਠਹਿਰਾਓ (Stratopause) ਕਹਿੰਦੇ ਹਨ ਅਤੇ ਇਸ ਤੋਂ ਉੱਪਰਲਾ ਖੰਡ ਮੀਜ਼ੋਸਫ਼ੀਅਰ ਹੈ ਜਿੱਥੇ ਤਾਪਮਾਨ ਉਚਾਈ ਦੇ ਨਾਲ ਘਟਣਾ ਸ਼ੁਰੂ ਹੋ ਜਾਂਦਾ ਹੈ। ਮੌਸਮ ਅਤੇ ਵਿਥਕਾਰ ਦੇ ਆਧਾਰ ਤੇ ਸਮਤਾਪ ਠਹਿਰਾਓ ਦੀ ਉਚਾਈ ਅਤੇ ਫੈਲਾਅ ਬਾਰੇ ਅੰਕੜੇ ਅਜੇ ਚੰਗੀ ਤਰ੍ਹਾਂ ਪਤਾ ਨਹੀਂ ਲੱਗੇ। ਕੋਈ 30 ਕਿ. ਮੀ. ਉਚਾਈ ਤਕ ਤਾਪਮਾਨ ਸਥਿਰ ਰਹਿੰਦਾ ਹੈ ਅਤੇ ਫਿਰ 50 ਕਿ. ਮੀ. ਤਕ ਵਧਦਾ ਰਹਿੰਦਾ ਹੈ। ਇਸ ਖੰਡ ਵਿਚ ਤਾਪਮਾਨ ਦੇ ਵਧਣ ਦਾ ਕਾਰਨ ਓਜ਼ੋਨ ਦੀ ਹੋਂਦ ਹੈ ਜੋ ਸੂਰਜ ਦੀਆਂ ਪਾਰ-ਵੈਂਗਣੀ ਕਿਰਨਾਂ ਨੂੰ ਆਪਣੇ ਵਿਚ ਸੋਖ ਲੈਂਦੀ ਹੈ।

ਸਮਤਾਪ ਮੰਡਲ ਵਿਚ ਪਾਣੀ ਵਿਚ ਰੌਆਂ ਦੇ ਚਲਣ ਵਾਂਗ ਬਹੁਤ ਤੇਜ਼ ਪੌਣਾਂ ਚਲਦੀਆਂ ਹਨ। ਉੱਤਰੀ ਅਰਧ-ਗੋਲੇ ਦੇ 80° ਪੱਛਮ ਵਿਚ ਜਨਵਰੀ ਦੇ ਮਹੀਨੇ ਪੱਛਮ ਦਿਸ਼ਾ ਵਲ ਤੇਜ਼ ਪੌਣ ਚਲਦੀ ਹੈ, ਜਿਸ ਦਾ ਕੇਂਦਰ ਪਰਿਵਰਤੀ-ਠਹਿਰਾਓ ਵਿਚ 40° ਵਿਥਕਾਰ ਉੱਪਰ ਹੁੰਦਾ ਹੈ। ਇਸ ਪੌਣ ਦੀ ਰਫ਼ਤਾਰ 100 ਨਾਟ ਹੁੰਦੀ ਹੈ। 1 ਨਾਟ = ਨਾਟੀਕਲ ਮੀਲ ਪ੍ਰਤਿ ਘੰਟਾ, 1 ਨਾਟੀਕਲ ਮੀਲ = 6080 ਫੁੱਟ (1853 ਮੀ.)।

ਇਨ੍ਹਾਂ ਤੇਜ਼ ਪੌਣਾਂ ਨੂੰ ਜੈੱਟ ਆਖਦੇ ਹਨ। ਸਮਤਾਪ ਮੰਡਲ ਦੀ ਬਣੱਤਰ : 10 ਕਿ. ਮੀ. ਉਚਾਈ ਉੱਪਰ ਸਮਤਾਪ ਮੰਡਲ ਦੀ ਘਣਤਾ ਸਮੁੰਦਰੀ ਸਤ੍ਹਾ ਦੀ ਹਵਾ ਦੀ ਘਣਤਾ ਦਾ 30% ਅਤੇ 30 ਕਿ. ਮੀ. ਉੱਚਾਈ ਉੱਪਰ 1% ਹੈ। ਇਹ ਮੰਡਲ ਵਧੇਰੇ ਕਰਕੇ ਆੱਕਸੀਜਨ ਅਤੇ ਨਾਈਟ੍ਰੋਜਨ ਦੇ ਅਣੂਆਂ ਦਾ ਬਣਿਆ ਹੈ, ਬੱਦਲ ਬਹੁਤ ਹੀ ਘੱਟ ਹਨ। ਆੱਕਸੀਜਨ ਅਤੇ ਨਾਈਟ੍ਰੋਜਨ ਦੇ ਅਣੂਆਂ ਦਾ ਅਨੁਪਾਤ ਸਮਤਾਪ ਮੰਡਲ ਵਿਚ ਉਹੀ ਹੈ ਜੋ ਪਰਿਵਰਤੀ ਮੰਡਲ ਵਿਚ ਹੈ। ਸਮਤਾਪ ਮੰਡਲ, ਪਰਿਵਰਤੀ ਮੰਡਲ ਨਾਲੋਂ ਵਧੇਰੇ ਵਿਕੀਰਨ ਨਿਯੰਤਰਨ ਅਧੀਨ ਹੈ।

ਹ. ਪੁ.–ਐਨ. ਬ੍ਰਿ. 21:463; ਚੈਂਬ. ਐਨ. 1:754

**ਸਟਰੈਡਬਰੋਕ ਟਾਪੂ** : ਇਹ ਆਸਟ੍ਰੇਲੀਆ ਦੇ ਕਵੀਨ-ਜ਼ਲੈਂਡ ਰਾਜ ਦੇ ਦੱਖਣ-ਪੂਰਬ ਵਿਚ 'ਮੋਰਟਨ' ਖਾੜੀ ਤੋਂ ਹਟਵਾਂ ਇਕ ਟਾਪੂ ਹੈ। ਸੰਨ 1823 ਵਿਚ ਸਟਰੈਡਬਰੋਕ ਦੇ ਅਰਲ ਨੇ ਇਸ ਟਾਪੂ ਨੂੰ ਲਭਿਆ ਅਤੇ ਉਸ ਦੇ ਨਾਂ ਤੇ ਇਸ ਦਾ ਨਾਂ ਸਟੈਰਡਬਰੋਕ ਟਾਪੂ ਪਿਆ। ਉਸ ਸਮੇਂ ਇਹ ਇਕੋ ਹੀ ਸਾਬਤ ਸਬੂਤ ਟਾਪੂ ਸੀ ਪਰ ਸੰਨ 1896 ਵਿਚ ਇਕ ਤੁਫ਼ਾਨ ਨੇ ਇਸ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ ਤੇ ਇਨ੍ਹਾਂ ਵਿਚਕਾਰ ਇਕ ਜਲ-ਮਾਰਗ ਬਣ ਗਿਆ। ਇਨ੍ਹਾਂ ਵਿਚੋਂ ਦੱਖਣੀ 'ਸਟੈਰਡਬਰੋਕ' 21 ਕਿ. ਮੀ. ਲੰਬਾ ਅਤੇ 1.5 ਕਿ. ਮੀ. ਦੇ ਕਰੀਬ ਚੌੜਾ ਹੈ ਅਤੇ ਉੱਤਰੀ ਹਿੱਸਾ ਜਿਸ ਨੂੰ ਸਾਧਾਰਨ ਤੌਰ ਤੇ ਸਿਰਫ਼ 'ਸਟੈਰਡਬਰੋਕ' ਹੀ ਕਿਹਾ ਜਾਂਦਾ ਹੈ ਤਕਰੀਬਨ 40 ਕਿ. ਮੀ. ਲੰਬਾ ਤੇ 5 ਤੋਂ 10 ਕਿ. ਮੀ. ਤਕ ਚੌੜਾ ਹੈ। ਇਸ ਹਿੱਸੇ ਦਾ ਰੁਖ ਖਾੜੀ ਦੇ ਪਾਰ ਬ੍ਰਿਜ਼ਬੇਨ ਸ਼ਹਿਰ ਵੱਲ ਹੈ। ਹਾਰਡ ਗ੍ਰੇਵ ਪਰਬਤ ਦੀ ਚੋਟੀ ਤੇ ਸਮੁੰਦਰੀ ਸਤ੍ਹਾ ਤੋਂ ਇਸ ਦੀ ਉਚਾਈ 219 ਮੀ. ਹੈ।

ਸਟੈਰਡਬਰੋਕ ਟਾਪੂ ਵਿਖੇ ਪ੍ਰਾਚੀਨ ਪੈਨਲ ਕਲੋਨੀ ਅਤੇ ਡਨਵਿਚ ਐਮਿਟੀ ਪੁਆਇੰਟ ਅਤੇ ਪੁਆਇੰਟ ਲੁਕ-ਆਊਟ ਵਰਗੀਆਂ ਬਹੁਤ ਸਾਰੀਆਂ ਸੈਰਗਾਹਾਂ ਹਨ। ਆਵਾਜਾਈ ਬੇੜੀਆਂ ਦੁਆਰਾ ਹੁੰਦੀ ਹੈ। ਇਥੋਂ ਕਾਫ਼ੀ ਲਕੜੀ ਕੱਟੀ ਜਾਂਦੀ ਹੈ ਅਤੇ ਸਮੁੰਦਰ ਦੇ ਕੰਢੇ ਦੀ ਰੇਤ ਵਿਚੋਂ ਰੁਟਾਈਲ ਜ਼ਿਰਕੋਨ ਅਤੇ ਟਾਈਟੇਨੀਅਮ ਕਢਿਆ ਜਾਂਦਾ ਹੈ।

27° 51′ ਦੱ. ਵਿਥ.; 153° 25′ ਪੂ. ਲੰਬ.

ਹ. ਪੁ.–ਐਨ ਬ੍ਰਿ. ਮਾ. 9:596

**ਸਟਰੈਥਕਲਾਈਡ** : ਇਕ ਇਕ ਬਰਤਾਨਵੀ ਬਾਦਸ਼ਾਹਤ ਸੀ ਜਿਸ ਦਾ ਨਾਂ ਨੌਵੀਂ-ਦਸਵੀਂ ਸਦੀ ਦੌਰਾਨ ਸਟਰੈਥਕਲਾਈਡ ਰੱਖਿਆ ਗਿਆ ਤਾਂ ਕਿ ਇਸ ਨੂੰ ਪੁਰਾਤਨ-ਅੰਗਰੇਜ਼, ਸਕਾਚੀ ਜਾਂ ਪਿਕਟਿਸ਼ ਆਦਿ ਤੋਂ ਵੱਖਰਾ ਕੀਤਾ ਜਾ ਸਕੇ। ਸਟਰੈਥਕਲਾਈਡ ਬਾਦਸ਼ਾਹਤ ਤਕਰੀਬਨ ਛੇਵੀਂ ਸਦੀ ਤੋਂ ਆਰੰਭ ਹੋਈ ਅਤੇ ਇਹ ਦਰਿਆ ਕਲਾਈਡ ਦੇ ਬੇਟ ਅਤੇ ਪੱਛਮੀ ਤੱਟ ਦੇ ਨਾਲ ਨਾਲ ਲਗਦੇ ਡਿਸਟ੍ਰਿਕਟਾਂ ਅਤੇ ਏਅਰ ਦੀ ਪੂਰਵਲੀ ਕਾਊਂਟੀ ਤਕ ਫੈਲੀ ਹੋਈ ਸੀ। ਇਸ ਦੀ ਰਾਜਧਾਨੀ ਡਮਬਾਰਟਨ ਸੀ, ਉਸ ਸਮੇਂ ਇਸ ਨੂੰ ਅਲਕਲੂਤ ਕਿਹਾ ਜਾਂਦਾ ਸੀ।

ਛੇਵੀਂ ਸਦੀ ਦੇ ਮੁੱਢ ਵਿਚ 'ਸਟਰੈਥਕਲਾਈਡ' ਸਲਤਨਤ ਨੇ ਕਮਬ੍ਰੀਆਈਆਂ ਨਾਲ ਰਲ ਕੇ ਈਸਾਈ ਮਤ ਧਾਰਨ ਕੀਤਾ ਅਤੇ ਇਸੇ ਸਦੀ ਦੇ ਪਿਛਲੇ ਸਮੇਂ ਦੌਰਾਨ ਇਨ੍ਹਾਂ ਨੇ ਬਰਨੀਸ਼ੀਆ ਦੀ ਮੂਰਤੀ-ਪੂਜਾ, ਐਂਗਲੋ-ਸੈਕਸਨ ਸਲਤਨਤ ਵਿਰੁੱਧ ਜੰਗ ਛੇੜ ਦਿੱਤੀ। ਸੱਤਵੀਂ ਸਦੀ ਵਿਚ ਨਾਰਥੰਬਰੀਆ ਤੇ ਫੇਰ ਸਾਰੇ ਦੇ ਸਾਰੇ ਕੰਬਰੀਆ ਉਪਰ ਹਾਵੀ ਹੋ ਗਿਆ ਪਰ 756 ਤਕ ਸਟਰੈਥਕਲਾਈਡ ਰਾਜ ਅੰਤਮ ਤੌਰ ਤੇ ਨਹੀਂ ਸੀ ਹਾਰਿਆ। ਸੰਨ 870 ਵਿਚ ਡਮਬਾਰਟਨ ਨੂੰ ਸਮੁੰਦਰੀ ਡਾਕੂਆਂ ਨੇ ਤਬਾਹ ਕਰ ਦਿੱਤਾ, ਫਿਰ ਦਸਵੀਂ ਸਦੀ ਦੇ ਆਰੰਭ ਵਿਚ ਸਟਰੈਥਕਲਾਈਡ ਇੰਗਲੈਂਡ ਤੇ ਐਂਗਲੋ-ਸੈਕਸਨ ਰਾਜਿਆਂ ਅਧੀਨ ਰਿਹਾ ਜਿਨ੍ਹਾਂ ਵਿਚੋਂ ਐਡਮੰਡ ਪਹਿਲੇ ਨੇ ਸਕਾਟਲੈਂਡ ਦੇ ਰਾਜੇ ਮਾਲਕਾਮਾ ਪਹਿਲੇ ਨੂੰ ਇਹ ਇਲਾਕਾ ਪਟੇ ਤੇ ਦੇ ਦਿੱਤਾ। ਉਦੋਂ ਤੋਂ ਸਟਰੈਥਕਲਾਈਡ ਬਾਦਸ਼ਾਹਤ ਦੀ ਕਿਸਮਤ ਸਕਾਟਲੈਂਡੀਆਂ ਦੇ ਹੱਥ ਆ ਗਈ ਅਤੇ 1016 ਜਾਂ 1018 ਈ. ਦੌਰਾਨ ਮਾਲਕਾਮ ਦੂਜੇ ਦੀ ਮੌਤ ਉਪਰੰਤ ਸਟਰੈਥਕਲਾਈਡ ਸਕਾਟਲੈਂਡ ਦਾ ਕਾਰਜ-ਖੇਤਰ ਬਣ ਗਿਆ।

ਹ. ਪੁ.–ਐਨ. ਬ੍ਰਿ. ਮਾ. 9:604.

**ਸਟਰੈਥਨੇਰਨ, ਹਿਊ ਹੈਨਰੀ ਰੋਜ਼** : ਇਹ ਇਕ ਬਰਤਾਨਵੀ ਫ਼ੀਲਡ ਮਾਰਸਲ ਸੀ ਜਿਸ ਦਾ ਜਨਮ 16 ਅਪ੍ਰੈਲ, 1801 ਨੂੰ ਬਰਲਿਨ ਵਿਖੇ ਹੋਇਆ। ਸਿੱਖਿਆ ਪ੍ਰਾਪਤੀ ਉਪਰੰਤ ਇਹ 1820 ਈ. ਵਿਚ ਫ਼ੌਜ ਵਿਚ ਭਰਤੀ ਹੋ ਗਿਆ। ਇਸ ਨੂੰ ਤੁਰਕੀ ਵਿਚ ਲੜਨ ਦਾ ਮੌਕਾ ਮਿਲਿਆ। ਇਸ ਨੇ ਕ੍ਰੀਮੀਆ ਦੇ ਯੁੱਧ ਵਿਚ ਵੀ ਭਾਗ ਲਿਆ।

ਭਾਰਤ ਦੀ ਸੁਤੰਤਰਤਾ ਦੀ ਪਹਿਲੀ ਲੜਾਈ (1857 ਈ.) ਸਮੇਂ ਇਹ ਕੇਂਦਰੀ ਭਾਰਤ ਦੀ ਅੰਗਰੇਜ਼ੀ ਫ਼ੌਜ ਦਾ ਕਮਾਂਡਰ ਸੀ। ਇਸ ਨੇ ਤਾਂਤੀਆ ਟੋਪੇ ਨੂੰ ਹਾਰ ਦਿੱਤੀ ਅਤੇ 1858 ਈ. ਵਿਚ ਝਾਂਸੀ, ਕਾਲਪੀ ਅਤੇ ਗਵਾਲੀਅਰ ਉਪਰ ਕਬਜ਼ਾ ਕਰ ਲਿਆ। ਇਸ ਨੂੰ

1860 ਈ. ਵਿਚ ਹਿੰਦੁਸਤਾਨ ਦਾ ਅਤੇ 1865 ਈ. ਵਿਚ ਆਇਰਲੈਂਡ ਦਾ ਮੁੱਖ ਸੈਨਾਪਤੀ ਥਾਪਿਆ ਗਿਆ। ਸੰਨ 1866 ਵਿਚ ਇਸ ਨੂੰ ਪੀਅਰ ਅਤੇ 1877 ਈ. ਵਿਚ ਫ਼ੀਲਡ ਮਾਰਸ਼ਲ ਬਣਾ ਦਿਤਾ ਗਿਆ।

16 ਅਕਤੂਬਰ, 1885 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਕਨਸਾਈਜ਼ ਯੂਨੀਵਰਸਲ ਬਾਇਉਗ੍ਰਾਫ਼ੀ 3

**ਸਟ੍ਰੈਪਟੋਕੱਕਸ** : ਇਹ ਲੈੱਕਟੋਬੈਸਿਲੇਸੀ ਕੁਲ ਦੀ ਇਕ ਪ੍ਰਜਾਤੀ ਹੈ ਜਿਸ ਵਿਚ ਲਗਭਗ ਹਰ ਥਾਂ ਮਿਲਣ ਵਾਲੇ ਸੂਖ਼ਮ, ਗੋਲਾਕਾਰ, ਗ੍ਰਾਮ ਪੱਜ਼ਿਟਿਵ ਜੀਵਾਣੂ ਸ਼ਾਮਲ ਹਨ। ਇਸ ਪ੍ਰਜਾਤੀ ਦੇ ਕਈ ਵਿਭੇਦ ਹਨ, ਜੋ ਮਨੁੱਖ ਤੋਂ ਛੁੱਟ ਕਈ ਹੋਰ ਥਣਧਾਰੀ ਪ੍ਰਾਣੀਆਂ, ਪੰਛੀਆਂ, ਕੀੜਿਆਂ ਆਦਿ ਵਿਚ ਵੀ ਕਈ ਪ੍ਰਕਾਰ ਦੇ ਰੋਗ ਪੈਦਾ ਕਰਦੇ ਹਨ, ਪਰ ਕਈ ਵਿਭੇਦ ਕੋਈ ਨੁਕਸਾਨ ਨਹੀਂ ਪਹੁੰਚਾਉਂਦੇ ਸਗੋਂ ਕੁਝ ਤਾਂ ਸਾਡੇ ਲਈ ਲਾਭਦਾਇਕ ਵੀ ਹਨ।

ਇਨ੍ਹਾਂ ਜੀਵਾਣੂਆਂ ਦੀ ਵਿਸ਼ੇਸ਼ਤਾ ਇਹ ਹੈ ਕਿ ਜਣਨ ਸਮੇਂ ਇਨ੍ਹਾਂ ਦਾ ਵਿਭਾਜਨ ਕੇਵਲ ਇਕ ਹੀ ਤਲ ਵਿਚ ਹੁੰਦਾ ਹੈ। ਇਸ ਲਈ ਇਨ੍ਹਾਂ ਦੀ ਤਿਆਰ ਕੀਤੀ ਸਲਾਈਡ ਨੂੰ ਖ਼ੁਰਦਬੀਨ ਹੇਠਾਂ ਵੇਖਣ ਤੇ ਇਹ ਗੋਲ ਜੀਵਾਣੂ ਮੋਤੀਆਂ ਦੀਆਂ ਲੜੀਆਂ ਵਾਂਗ ਪ੍ਰੋਏ ਦਿਸਦੇ ਹਨ। ਵੰਡ ਤੋਂ ਬਾਅਦ ਵੀ ਨਵ-ਜਨਮੇ ਸੈੱਲ ਇਕ ਦੂਜੇ ਨਾਲ ਜੁੜੇ ਰਹਿੰਦੇ ਹਨ।

ਸਟ੍ਰੈਪਟੋਕੱਕਈ ਛੂਤ ਰਾਹੀਂ ਇਕ ਮਨੁੱਖ ਤੋਂ ਦੂਜੇ ਮਨੁੱਖ ਤਕ ਫੈਲਦੇ ਹਨ। ਸਰੀਰ ਵਿਚ ਇਨ੍ਹਾਂ ਦਾ ਮੁੱਖ ਪ੍ਰਭਾਵ ਲਾਲ ਰਕਤਾਣੂਆਂ ਤੇ ਹੁੰਦਾ ਹੈ। ਰਕਤਾਣੂਆਂ ਨੂੰ ਤੋੜਨ-ਭੰਨਣ ਦੀ ਸਮਰੱਥਾ ਤੇ ਹੀ ਇਨ੍ਹਾਂ ਦਾ ਵਰਗੀਕਰਨ ਅਧਾਰਿਤ ਹੈ ਜੋ ਕੱਕਾਈ ਇਸ ਸਮਰੱਥਾ ਕਾਰਨ ਹੀਮੋਲਿਟਿਕ ਜ਼ਹਿਰਾਂ ਪੈਦਾ ਕਰ ਸਕਦੇ ਹਨ, ਉਨ੍ਹਾਂ ਨੂੰ ਹੀਮੋਲਿਟਿਕ ਸਟ੍ਰੈਪਟੋਕੱਕਾਈ ਤੇ ਦੂਜਿਆਂ ਨੂੰ ਜੋ ਬੀਮਾਰੀਆਂ ਨਹੀਂ ਫੈਲਾਉਂਦੇ ਨਾੱਨ-ਹੀਮੋਲਿਟਿਕ ਸਟ੍ਰੈਪਟੋਕੱਕਈ ਆਖਦੇ ਹਨ।

ਹੀਮੋਲਿਟਿਕ ਸਟ੍ਰੈਪਟੋਕੱਕਈ ਕਈ ਬੀਮਾਰੀਆਂ ਦੇ ਕਾਰਨ ਬਣਦੇ ਹਨ। ਇਨ੍ਹਾਂ ਵਿਚੋ ਸਟ੍ਰੈਪਟੋਕੱਕਸ ਹੀਮੋਲਿਟਿਕਸ, ਲਾਲ ਰਕਤਾਣੂਆਂ ਨੂੰ ਬਿਲਕੁਲ ਨਸ਼ਟ ਕਰ ਦਿੰਦਾ ਹੈ ਤੇ ਸਕਾਰਲੈੱਟ ਫੀਵਰ, ਐਰਿਸਪੈਲਿਸ, ਗਲਿਆਂ ਦੀ ਸੋਜ ਆਦਿ ਕਈ ਬੀਮਾਰੀਆਂ ਫੈਲਾਉਂਦਾ ਹੈ। ਇਸੇ ਲਈ ਕਈ ਵਾਰ ਇਸ ਨੂੰ ਸਟਰੈਪਟੋਕੱਕਸ ਦੀ ਸਭ ਤੋਂ ਮਹੱਤਵਪੂਰਨ ਜਾਤੀ ਮੰਨਿਆ ਜਾਂਦਾ ਹੈ।

ਹੀਮੋਲਿਟਿਕ ਸਟ੍ਰੈਪਟੋਕੱਕਈ ਉੱਤੇ ਸਲਫ਼ਾਨੋਮਾਈਡ ਤੇ ਪੈੱਨਸਲੀਨ ਅਸਰ ਕਰਦੀਆਂ ਹਨ ਤੇ ਇਨ੍ਹਾਂ ਦੀ ਵਰਤੋਂ ਰਾਹੀਂ ਇਸ ਦੀ ਲਾਗ ਤੋਂ ਉਪਜੀਆਂ ਕਈ ਘਾਤਕ ਬੀਮਾਰੀਆਂ ਉਤੇ ਕਾਬੂ ਪਾਇਆ ਗਿਆ ਹੈ। ਸਕਾਰਲੈੱਟ ਫ਼ੀਵਰ ਦੇ ਇਲਾਜ ਲਈ ਸਟ੍ਰੈਪਟੋਕੱਕਈ ਦੁਆਰਾ ਜ਼ਹਿਰ ਕੱਟਣ ਵਾਲਾ ਇਕ ਸੀਰਮ ਬਣਾਇਆ ਗਿਆ ਹੈ। ਕਈ ਸਟ੍ਰੈਪਟੋਕੱਕਈ ਇਕ ਸਕਿਨ ਟਾਕਸਿਕ ਵੀ ਪੈਦਾ ਕਰਦੇ ਹਨ ਜੋ ਚਮੜੀ ਤੇ ਖ਼ਾਰਸ਼ ਤੇ ਧੱਫੜ ਪੈਦਾ ਕਰਨ ਵਾਲੀਆਂ ਜ਼ਹਿਰਾਂ ਨੂੰ ਕੱਟ ਦਿੰਦਾ ਹੈ।

ਹ. ਪੁ.—ਮੈਕ. ਐਨ. ਸ. ਟ. 13: 198

**ਸਟ੍ਰੈਪਟੋਮਾਈਸੀਨ** : ਇਹ ਇਕ ਰੰਗਹੀਣ ਰੋਗਾਣੂ ਨਾਸ਼ਕ ਦਵਾਈ ਹੈ, ਜਿਹੜੀ ਸਟ੍ਰੈਪਟੋਮਾਈਸਿਜ਼ ਦੀਆਂ ਕਈ ਕਿਸਮਾਂ, ਖ਼ਾਸ ਤੌਰ ਤੇ ਸਟ੍ਰੈਪਟੋਮਾਈਸਿਜ਼ ਗ੍ਰੀਸੀਅਸ ਤੋਂ ਤਿਆਰ ਕੀਤੀ ਜਾਂਦੀ ਹੈ। ਇਸ ਦਾ ਰਸਾਇਣਿਕ ਫ਼ਾਰਮੂਲਾ $C_2\ H_{39}\ N_7\ O_{12}$ ਹੈ ਅਤੇ ਇਹ ਇਕ ਅਣੂ ਸਟ੍ਰੈਪਟੀਡੀਨ, ਸਟ੍ਰੈਪਟੋਜ਼ ਅਤੇ ਐੱਨ-ਮੀਥਾਈਲ-ਐੱਲ-ਗਲੂਕੋਸੇਮੀਨ ਦਾ ਬਣਿਆ ਹੁੰਦਾ ਹੈ। ਇਹ ਅੰਗ ਇਕ ਦੂਜੇ ਨਾਲ ਗਲੂਕੋਸਾਈਡ ਢੰਗ ਨਾਲ ਜੁੜੇ ਹੋਏ ਹੁੰਦੇ ਹਨ :—




ਸਟ੍ਰੈਪਟੋਮਾਈਸੀਨ

ਇਹ ਦਵਾਈ ਪਾਊਡਰ ਦੀ ਸ਼ਕਲ ਵਿਚ ਜੋ ਸਟ੍ਰੈਪਟੋਮਾਈਸੀਨ ਸਲਫ਼ੇਟ ਹੁੰਦਾ ਹੈ, ਮਿਲਦੀ ਹੈ ਅਤੇ ਇਸ ਦਾ ਰੰਗ ਬਿਲਕੁਲ ਸਫ਼ੈਦ ਤੇ ਸੁਆਦ ਬਹੁਤ ਕੌੜਾ ਹੁੰਦਾ ਹੈ। ਇਹ ਪਾਣੀ ਵਿਚ ਆਸਾਨੀ ਨਾਲ ਘੁਲ ਜਾਂਦੀ ਹੈ। ਸਟ੍ਰੈਪਟੋਮਾਈਸੀਨ ਅਤੇ ਡਾਈਹਾਈਡ੍ਰੋਸਟ੍ਰੈਪਟੋਮਾਈਸੀਨ ਤਪਦਿਕ ਦੀਆਂ ਵੱਖ ਵੱਖ ਕਿਸਮਾਂ ਦੇ ਇਲਾਜ ਲਈ ਬਹੁਤ ਗੁਣਕਾਰੀ ਹਨ। ਬਹੁਤਾ ਕਰਕੇ ਇਨ੍ਹਾਂ ਦੋਹਾਂ ਨੂੰ ਇਕੱਠਾ ਮਿਲਾ ਕੇ ਵਰਤਿਆ ਜਾਂਦਾ ਹੈ। ਆਮ ਤੌਰ ਤੇ ਇਸ ਦੀ ਵਰਤੋਂ ਟੀਕੇ ਰਾਹੀਂ ਹੁੰਦੀ ਹੈ ਪਰ ਆਂਦਰਾਂ ਦੀ ਬੀਮਾਰੀ ਵਿਚ ਇਸ ਦੀ ਵਰਤੋਂ ਮੂੰਹ ਦੇ ਰਸਤੇ ਵੀ ਕੀਤੀ ਜਾਂਦੀ ਹੈ। ਸਟ੍ਰੈਪਟੋਮਾਈਸੀਨ ਜੀਵਾਣੂਆਂ ਨੂੰ ਵਧਣ ਤੋਂ ਰੋਕਦੀ ਹੈ ਅਤੇ ਉਨ੍ਹਾਂ ਨੂੰ ਮਾਰ ਦਿੰਦੀ ਹੈ। ਇਸ ਦੀ ਬਹੁਤ ਦੇਰ ਤੀਕ ਲਗਾਤਾਰ ਵਰਤੋਂ ਨਾਲ ਸਿਰ ਨੂੰ ਘੇਰਨੀਆਂ ਆਉਣ ਲੱਗ ਪੈਂਦੀਆਂ ਹਨ ਅਤੇ ਸੁਣਾਈ ਵੀ ਘੱਟ ਦੇਣ ਲਗ ਪੈਂਦਾ ਹੈ। ਬਿਨ੍ਹਾਂ ਜ਼ਰੂਰਤ ਜਾਂ ਟੀ. ਬੀ. ਦੀ ਮੁਢਲੀ ਸਟੇਜ ਤੇ ਇਸ ਦਵਾਈ ਦੀ ਵਰਤੋਂ ਦਾ ਇਹ ਨੁਕਸਾਨ ਹੁੰਦਾ ਹੈ ਕਿ ਜਦੋਂ ਫਿਰ ਅਤਿ ਲੋੜ ਸਮੇਂ ਇਹ ਵਰਤੀ ਜਾਂਦੀ ਹੈ ਤਾਂ ਇਸ ਦਾ ਅਸਰ ਨਹੀਂ ਹੁੰਦਾ। ਅਜਿਹੀ ਸੂਰਤ ਵਿਚ ਇਸ ਦੇ ਨਾਲ ਨਾਲ ਹੋਰ ਦਵਾਈਆਂ ਵਰਤੀਆਂ ਜਾਂਦੀਆਂ ਹਨ, ਜਿਹੜੀਆਂ ਇਸ ਦੇ ਅਸਰ ਵਿਚ ਰੁਕਾਵਟ ਪਾਉਣ ਵਾਲੇ ਜੀਵਾਣੂਆਂ ਨੂੰ ਨਸ਼ਟ ਕਰ ਦਿੰਦੀਆਂ ਹਨ।

—ਡਾ. ਸੀ. ਐਲ. ਸ਼ਰਮਾ

**ਸਟਰੈਫਰਡ, ਟਾਮਸ ਵੈਂਟਵਰਥ** : ਇਹ ਅੰਗਰੇਜ਼ ਸਿਆਸਤਦਾਨ ਸੀ, ਜਿਸ ਨੇ 'ਸੰਪੰਨਤਾ' ਦੀ ਨੀਤੀ ਚਲਾਈ। ਇਸ ਦਾ ਜਨਮ 13 ਅਪ੍ਰੈਲ, 1593 ਨੂੰ ਹੋਇਆ। ਇਸ ਦੇ ਪਿਤਾ ਦਾ ਨਾਂ ਸਰ ਵਿਲੀਅਮ ਵੈਂਟਵਰਥ ਸੀ। ਇਸ ਨੇ ਸੇਂਟ ਜਾਨਜ਼ ਕਾਲਜ, ਕੈਂਬਰਿਜ ਵਿਚ ਵਿਦਿਆ ਪ੍ਰਾਪਤ ਕੀਤੀ ਤੇ 1607 ਈ. ਵਿਚ 'ਇਨਰ ਟੈਂਪਲ' ਵਿਚ ਦਾਖਲਾ ਲਿਆ। ਇਸ ਦਾ ਵਿਆਹ 1611 ਈ. ਵਿਚ ਕੰਬਰਲੈਂਡ ਦੀ ਅਰਲ ਫ਼ਰਾਂਸਿਸ ਨਾਲ ਹੋਇਆ। ਇਹ ਸਬੰਧ ਵੈਂਟਵਰਥ ਦੇ ਪ੍ਰਾਰੰਭਿਕ ਜੀਵਨ ਲਈ ਬੜਾ ਲਾਭਦਾਇਕ ਸੀ। ਸੰਨ 1614 ਵਿਚ ਇਹ ਯਾਰਕਸ਼ਿਰ ਵਿਚੋਂ ਪਾਰਲੀਮੈਂਟ ਦਾ ਮੈਂਬਰ ਚੁਣਿਆ ਗਿਆ ਤੇ 1615 ਈ. ਵਿਚ ਇਸ ਨੂੰ ਸਰ ਜਾਨ ਸੈਵਾਈਲ ਦੀ ਥਾਂ ਵੈੱਸਟ ਰਾਈਡਿੰਗ ਦਾ ਰੋਟੋਲੂਰਮ ਥਾਪਿਆ ਗਿਆ। ਸੰਨ 1617 ਵਿਚ ਸੇਵਾਈਲ ਨੇ ਇਸ ਪਦਵੀ ਉੱਤੇ ਵਾਪਸ ਆਉਣ ਦਾ ਦਾਅਵਾ ਕੀਤਾ ਪਰ ਵੈਂਟਵਰਥ ਨੇ ਤਿਆਗ-ਪੱਤਰ ਦੇਣ ਤੋਂ ਇਨਕਾਰ ਕਰ ਦਿਤਾ ਜਿਸ ਦਾ ਸਿੱਟਾ ਉਨ੍ਹਾਂ ਵਿਚਕਾਰ ਆਪਸੀ ਵਿਰੋਧ ਦੀ ਸੂਰਤ ਵਿਚ ਨਿਕਲਿਆ। ਇਸ ਦਾ ਅਸਰ ਯਾਰਕਸ਼ਿਰ ਦੀ ਰਾਜਨੀਤੀ ਉੱਤੇ ਕਈ ਵਰ੍ਹੇ ਤਕ ਰਿਹਾ।

ਸੰਨ 1621 ਵਿਚ ਇਹ ਪਾਰਲੀਮੈਂਟ ਵਿਚ ਯਾਰਕਸ਼ਿਰ ਦਾ ਪ੍ਰਤਿਨਿਧ ਸੀ। ਇਸ ਨੇ ਸਰ ਜਾਰਜ ਕੈਲਵਰਟ ਦੇ ਹੱਕ ਵਿਚ ਆਪਣਾ ਸਾਰਾ ਰਸੂਖ ਵਰਤਿਆ ਤਾਂ ਜੋ ਸੇਵਾਈਲ ਹਾਰ ਜਾਵੇ। ਇਸ ਸੰਸਦ ਵਿਚ ਇਸ ਨੇ ਕਈ ਵਾਰ ਭਾਸ਼ਣ ਦਿਤੇ, ਭਾਵੇਂ ਇਹ ਲੋਕ-ਸਭਾ ਦਾ ਨੇਤਾ ਨਹੀਂ ਸੀ। ਇਸ ਦੇ ਰਾਜ ਘਰਾਣੇ ਨਾਲ ਸੰਪਰਕ ਤੋਂ ਇਲਾਵਾ ਇਸ ਦੇ ਕੈਲਵਰਟ ਨਾਲ ਸਬੰਧ ਇਸ ਗੱਲ ਦਾ ਪ੍ਰਤੀਕ ਸਨ ਕਿ ਇਹ ਬਦੇਸ਼ ਨੀਤੀ ਪੱਖੋਂ ਸਪੇਨ ਦੇ ਹੱਕ ਵਿਚ ਸੀ। ਇਹ ਸੰਸਦ ਦਾ ਇਕ ਜ਼ਰੂਰੀ ਕੰਮ ਇਹ ਸਮਝਦਾ ਸੀ ਕਿ ਉਹ ਬਾਦਸ਼ਾਹ ਨਾਲ ਰਲ ਕੇ ਸ਼ਿਕਾਇਤਾਂ ਦੂਰ ਕਰੇ। ਸੰਨ 1621 ਵਿਚ ਇਸ ਨੇ ਕਾਨੂੰਨ ਸੁਧਾਰ ਤੇ ਕਪੜਾ ਵਪਾਰ ਦੀ ਉੱਨਤੀ ਵਿਚ ਕਾਫ਼ੀ ਦਿਲਚਸਪੀ ਲਈ ਪਰ ਬਦੇਸ਼ ਨੀਤੀ ਦੇ ਸਬੰਧ ਵਿਚ ਬਾਦਸ਼ਾਹ ਤੇ ਲੋਕ-ਸਭਾ ਵਿਚ ਮੱਤ-ਭੇਦ ਹੋ ਗਿਆ ਜਿਸ ਦਾ ਨਤੀਜਾ ਸੰਸਦੀ ਵਿਸ਼ੇਸ਼ ਅਧਿਕਾਰਾਂ ਬਾਰੇ ਮੱਤ-ਵਿਰੋਧ ਵਿਚ ਨਿਕਲਿਆ। ਸੰਨ 1621 ਵਿਚ ਇਹ ਸੰਸਦੀ ਵਿਸ਼ੇਸ਼ ਅਧਿਕਾਰਾਂ ਦਾ ਹਮਾਇਤੀ ਬਣ ਗਿਆ।

ਸੰਨ 1624 ਵਿਚ ਸੰਸਦ ਦੀ ਬੈਠਕ ਹੋਈ। ਡਿਊਕ ਆਫ਼ ਬਕਿੰਘਮ ਦੀ ਇਹ ਕੋਸ਼ਿਸ਼ ਸੀ ਕਿ ਸਪੇਨ ਤੋਂ ਬਦਲਾ ਲਿਆ ਜਾਵੇ। ਵੈਂਟਵਰਥ ਨੇ ਇਸ ਦਾ ਲੋਕ-ਸਭਾ ਵਿਚ ਤਾਂ ਨਹੀਂ ਪਰ ਨਿੱਜੀ ਤੌਰ ਤੇ ਵਿਰੋਧ ਕੀਤਾ। ਇਹ ਵਿਰੋਧ ਹੌਲੀ ਹੌਲੀ ਵਧਦਾ ਗਿਆ ਤੇ ਇਸ ਨੇ ਬਕਿੰਘਮ ਦੇ ਰਾਹ ਵਿਚ ਅੜਿੱਕੇ ਪਾਉਣੇ ਸ਼ੁਰੂ ਕਰ ਦਿੱਤੇ ਜਿਸ ਕਰਕੇ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ।

ਸੰਨ 1628 ਵਿਚ ਵੈਂਟਵਰਥ ਲੋਕ-ਸਭਾ ਦਾ ਪ੍ਰਮਾਣਿਕ ਨੇਤਾ ਸੀ। ਇਹ ਤੇ ਹੋਰ ਨੇਤਾ ਇਸ ਗੱਲ ਤੇ ਸਹਿਮਤ ਸਨ ਕਿ ਸਾਡਾ ਪਹਿਲਾ ਉਦੇਸ਼ ਅਜਿਹਾ ਅਧਿਕਾਰ-ਪੱਤਰ ਪ੍ਰਾਪਤ ਕਰਨਾ ਹੈ ਜਿਸ ਨਾਲ ਜਨਤਾ ਸੁੰਤਤਰ ਹੋ ਸਕੇ। ਚਾਰਲਸ ਨੇ ਇਹ ਸਵੀਕਾਰ ਨਾ ਕੀਤਾ ਤੇ ਵੈਂਟਵਰਥ ਨੇ ਬਾਦਸ਼ਾਹ ਤੋਂ ਲੋਕ-ਸਭਾ ਵਿਚ ਹੋਰ ਮਾਮਲਿਆਂ ਬਾਰੇ ਸੁਲਾਹ ਕਰਵਾਉਣ ਦਾ ਯਤਨ ਕੀਤਾ। ਇਸ ਨੂੰ 1628 ਈ. ਵਿਚ ਬੈਰਨ ਬਣਾ ਦਿੱਤਾ ਗਿਆ। ਬਕਿੰਘਮ ਦੇ ਦਿਹਾਂਤ ਮਗਰੋਂ ਰਿਚਰਡ ਵੈਟਸਨ ਦੀ ਨੀਤੀ 'ਘਰ ਸੁਲਾਹ ਤੇ ਬਾਹਰ ਅਮਨ' ਦੀ ਸੀ। ਦਸੰਬਰ, 1628 ਵਿਚ ਵੈਂਟਵਰਥ ਉੱਤਰੀ ਕੌਂਸਲ ਦਾ ਪ੍ਰਧਾਨ ਥਾਪਿਆ ਗਿਆ ਤੇ ਨਵੰਬਰ, 1629 ਵਿਚ ਪ੍ਰੀਵੀ ਕੌਂਸਲਰ ਬਣਿਆ।

ਇਹ ਆਇਰਿਸ਼ ਸੰਸਦ ਨੂੰ ਸੰਭਾਲਣ ਵਿਚ ਬਹੁਤ ਕਾਮਯਾਬ ਰਿਹਾ। ਇਸ ਦਾ ਮੰਤਵ ਆਇਰਿਸ਼ ਸਮਾਜ ਨੂੰ ਅੰਗਰੇਜ਼ੀ ਕਾਨੂੰਨ ਤੇ ਸ਼ਾਸਨ ਦੇ ਅਨੁਕੂਲ ਬਣਾਉਣਾ ਸੀ। ਇਸ ਨਾਲ ਕੁਝ ਸਥਾਨਕ ਵਿਰੋਧ ਹੋਇਆ। ਭਾਵੇਂ ਵੈਂਟਵਰਥ ਪ੍ਰਸ਼ਾਸਨੀ ਸੁਯੋਗਤਾ ਲਈ ਪ੍ਰਸਿੱਧ ਸੀ ਤਾਂ ਵੀ 1635 ਈ. ਵਿਚ ਇਸ ਨੂੰ ਆਇਰਿਸ਼ ਸੰਸਦ ਸਮਾਪਤ ਕਰਨੀ ਪਈ ਤੇ ਚਾਰਲਸ ਨੇ ਇਸ ਦੀ ਰਾਏ ਦੀ ਪਰਵਾਹ ਨਾ ਕੀਤੀ।

ਸਕਾਟਲੈਂਡ ਵਿਚ ਬਿਸ਼ਪਾਂ ਦੀ ਪਹਿਲੀ ਜੰਗ ਨਿਸਫ਼ਲ ਰਹਿਣ ਤੇ ਵੈਂਟਵਰਥ ਦੀ ਰਾਏ ਦੀ ਲੋੜ ਪਈ। ਇਹ 1639 ਈ. ਵਿਚ ਇੰਗਲੈਂਡ ਪਰਤਿਆ ਤੇ ਚਾਰਲਸ ਦੀ ਕੇਂਦਰੀ ਕੌਂਸਲ ਦਾ ਮੈਂਬਰ ਬਣ ਗਿਆ। ਕਾਫ਼ੀ ਔਖ ਨਾਲ ਵੈਂਟਰਥ ਨੇ ਚਾਰਲਸ ਨੂੰ ਇੰਗਲੈਂਡ ਤੇ ਆਇਰਲੈਂਡ ਦੀਆਂ ਸੰਸਦਾਂ ਬੁਲਾਉਣ ਲਈ ਪ੍ਰੇਰਿਆ ਤਾਂ ਜੋ ਸਕਾਟ ਵਿਦਰੋਹ ਨੂੰ ਕੁਚਲਿਆ ਜਾ ਸਕੇ। ਜਨਵਰੀ, 1640 ਵਿਚ ਵੈਂਟਵਰਥ ਨੂੰ ਸਟਰੈਫ਼ਰਡ ਦਾ ਅਰਲ ਬਣਾ ਦਿੱਤਾ ਗਿਆ।

ਇਸ ਨੇ ਮਾਰਚ ਵਿਚ ਆਇਰਲੈਂਡ ਦੀ ਫ਼ੌਜੀ ਤਾਕਤ ਨੂੰ ਵਧਾਉਣਾ ਸ਼ੁਰੂ ਕਰ ਦਿੱਤਾ। ਇਸ ਦਾ ਵਿਸ਼ਵਾਸ ਸੀ ਕਿ ਸੰਕਟ ਕਾਲ ਵਿਚ ਬਾਦਸ਼ਾਹ ਨੂੰ ਫ਼ੌਜ ਵਧਾਉਣ ਦਾ ਅਖ਼ਤਿਆਰ ਹੈ।

11 ਨਵੰਬਰ, 1640 ਨੂੰ ਇਸ ਵਿਰੁੱਧ ਵਿਸ਼ੇਸ਼ ਮਤਾ ਪਾਸ ਕੀਤਾ ਗਿਆ ਕਿ ਇਹ ਫ਼ੌਜੀ ਰਾਜ ਦਾ ਹਾਮੀ ਹੈ। ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਚਾਰਲਸ ਦੀ ਇੱਛਾ ਅਨੁਸਾਰ ਇਸ ਦੀਆਂ ਦਲੀਲਾਂ ਦੇ ਬਾਵਜੂਦ ਇਸ ਨੂੰ ਮੌਤ ਦੀ ਸਜ਼ਾ ਹੋਈ 12 ਮਈ, 1641 ਵਿਚ ਇਸ ਨੂੰ ਫਾਂਸੀ ਦੇ ਦਿੱਤੀ ਗਈ।

—ਹਰਮੰਦਰ ਸਿੰਘ

**ਸਟਰੈਬੋ** : ਇਹ ਇਕ ਪ੍ਰਸਿੱਧ ਯੂਨਾਨੀ ਭੂਗੋਲ-ਵਿਗਿਆਨੀ ਅਤੇ ਇਤਿਹਾਸਕਾਰ ਸੀ। ਇਸ ਦਾ ਜਨਮ ਪੋਂਟਸ ਦੇ ਅਮਾਸਿਆ ਸ਼ਹਿਰ ਵਿਚ 63 ਈ. ਪੂ. ਵਿਚ ਹੋਇਆ। ਇਸ ਨੂੰ ਬਚਪਨ ਤੋਂ ਹੀ ਨਿਸਾ ਰੋਮ ਅਤੇ ਹੋਰ ਕਈ ਥਾਵਾਂ ਉਤੇ ਉੱਘੇ ਉਸਤਾਦਾਂ ਪਾਸ ਵਿਦਿਆ ਪ੍ਰਾਪਤ ਕਰਨ ਲਈ ਭੇਜਿਆ ਗਿਆ। ਇਸ ਪਿਛੋਂ ਇਹ ਕਾਫੀ ਸਮੇਂ ਲਈ ਸਕੰਦਰੀਆ ਅਤੇ ਰੋਮ ਵਿਚ ਰਿਹਾ ਪਰ ਇਸ ਬਾਰੇ ਇਹ ਕੋਈ ਪਤਾ ਨਹੀਂ ਚਲਦਾ ਕਿ ਅਖ਼ੀਰ ਵਿਚ ਇਹ ਕਿੱਥੇ ਰਿਹਾ। ਇਹ ਲਿਖਦਾ ਹੈ ਕਿ ਇਸ ਨੇ ਆਪਣੇਂ ਤੋਂ ਪਹਿਲੇ ਸਭ ਵਿਅਕਤੀਆਂ ਨਾਲੋਂ ਵੱਧ ਸਫਰ ਕੀਤਾ ਹੈ। ਇਸ ਦੇ ਕਹਿਣ ਅਨੁਸਾਰ ਇਸ ਨੇ ਪੂਰਬ ਤੋਂ ਪੱਛਮ ਨੂੰ ਆਰਮੀਨੀਆ ਤੋਂ ਲੈ ਕੇ ਸਾਰਡੀਨੀਆ ਦੇ ਸਾਹਮਣੇ ਟਕਸਨ ਖੰਡ ਤਕ ਅਤੇ ਉੱਤਰ ਤੋਂ ਦੱਖਣ ਵੱਲ ਕਾਲਾ ਸਾਗਰ ਤੋਂ ਲੈ ਕੇ ਇਥੋਪੀਆ ਦੀ ਹੱਦ ਤਕ ਯਾਤਰਾ ਕੀਤੀ ਹੈ। 25 ਈ. ਪੂ. ਵਿਚ ਮਿਸਰ ਦੇ ਗਵਰਨਰ ਏਲੀਅਸ ਗੈਲਸ ਨਾਲ ਦਰਿਆ ਨੀਲ ਦੀ ਯਾਤਰਾ ਤੋਂ ਛੁੱਟ ਇਸ ਦੇ ਕਿਸੇ ਹੋਰ ਸਫ਼ਰ ਦਾ ਕੋਈ ਵੇਰਵਾ ਨਹੀਂ ਮਿਲਦਾ। ਇੰਜ ਜਾਪਦਾ ਹੈ ਕਿ ਸਟਰੈਬੋ ਕੇਵਲ ਸ਼ਾਹਰਾਹਾਂ ਵਿਚੋਂ ਹੀ ਲੰਘਿਆ ਹੈ। ਇਸ ਨੇ ਇਟਲੀ ਨੂੰ ਨਹੀਂ ਵੇਖਿਆ ਅਤੇ ਯੂਨਾਨ ਵਿਚ ਇਸ ਨੇ ਕੋਰਿੰਥ ਅਤੇ ਸ਼ਾਇਦ ਅਦਨ ਦੀ ਯਾਤਰਾ ਕੀਤੀ ਹੈ ਪਰ ਇਹ ਡੈਲਫੀ ਜਾਂ ਮਾਈਸੀਨੀ ਨਹੀਂ ਗਿਆ।

ਇਸ ਸਭ ਕੁਝ ਦਾ ਵਿਸਥਾਰ ਵੀ ਉਸ ਨੇ ਸਿਆਸਤਦਾਨਾਂ ਅਤੇ ਪੜ੍ਹੇ ਲਿਖੇ ਵਿਅਕਤੀਆਂ ਲਈ ਪੁਸਤਕ ਰੂਪ ਵਿਚ ਦਿੱਤਾ ਹੈ। ਕੁਝ ਹਿੱਸਿਆਂ ਨੂੰ ਛੱਡ ਕੇ ਹੁਣ ਇਸ ਪੁਸਤਕ ਦਾ ਕੁਝ ਬਹੁਤਾ ਪਤਾ ਨਹੀਂ ਲਗਦਾ। ਇਸ ਦੀਆਂ ਪਹਿਲੀਆਂ ਦੋ ਜਿਲਦਾਂ ਵਿਚ ਮੁਖਬੰਦ ਅਤੇ ਅਗਲੇ ਅੱਠਾਂ ਵਿਚ ਯੂਰਪ, ਉਸ ਤੋਂ ਅਗਲੇ ਛੇ ਵਿਚ ਏਸ਼ੀਆ ਅਤੇ ਅਖ਼ੀਰਲੇ ਵਿਚ ਅਫ਼ਰੀਕਾ ਦੇ ਹਾਲ ਦਾ ਵਿਸਥਾਰ ਮਿਲਦਾ ਹੈ। ਇਸ ਪੁਸਤਕ ਵਿਚ 7 ਈ. ਪੂ. ਤੋਂ ਮਗਰੋਂ ਦੀ ਕਿਸੇ ਘਟਨਾ ਦਾ ਜ਼ਿਕਰ ਨਹੀਂ ਹੈ। ਇਸ ਲਈ ਖਿਆਲ ਕੀਤਾ ਜਾਂਦਾ ਹੈ ਕਿ ਇਹ ਇਸੇ ਸਾਲ ਮੁਕੰਮਲ ਹੋਈ ਹੋਵੇਗੀ।

ਸੰਨ 18 ਤੇ 19 ਦੀਆਂ ਕੁਝ ਟੂਕਾਂ ਅਤੇ 23 ਈ. ਦੀ ਇਕ ਘਟਨਾ ਇਸ ਵਿਚ ਮਗਰੋਂ ਦਰਜ ਕਰ ਦਿੱਤੀ ਗਈ ਹੈ ਪਰ ਇਸ ਪੁਸਤਕ ਦੀ ਅਜੇ ਕਦੇ ਵੀ ਬਾਕਾਇਦਾ ਸੋਧ ਨਹੀਂ ਕੀਤੀ ਗਈ।

ਸਟਰੈਬੋ ਇਸ ਪੁਰਾਤਨ ਵਿਚਾਰ ਦਾ ਹਾਮੀ ਸੀ ਕਿ ਗੋਲਾਕਾਰ ਬ੍ਰਹਿਮੰਡ, ਗੋਲਾਕਾਰ ਧਰਤੀ ਦੁਆਲੇ ਕੇਂਦਰਿਤ ਹੈ ਅਤੇ ਦੋਵੇਂ ਪੰਜ ਪੰਜ ਹਿੱਸਿਆਂ ਵਿਚ ਵੰਡੇ ਹੋਏ ਹਨ। ਆਪਣੇ ਤੋਂ ਪਹਿਲਾਂ ਦੇ ਲਿਖਾਰੀਆਂ ਦੇ ਸਿਧਾਂਤਾਂ ਤੋਂ ਵਿਚਾਰ ਪ੍ਰਗਟ ਕਰਦਿਆ ਇਸ ਨੇ ਬੜੀਆਂ ਦਾਰਸ਼ਨਿਕ ਦਲੀਲਾਂ ਦਿਤੀਆਂ ਹਨ ਪਰ ਉਹ ਇਨ੍ਹਾਂ ਸਿਧਾਂਤਾਂ ਨੂੰ ਬਹੁਤੀ ਮਹੱਤਤਾ ਨਹੀਂ ਦਿੰਦਾ। ਇਸ ਦਾ ਵਿਚਾਰ ਹੈ ਕਿ ਭੂਗੋਲ ਵਿਗਿਆਨੀ ਦਾ ਕੰਮ ਧਰਤੀ ਦੇ ਵਸੋਂ ਵਾਲੇ ਭਾਗਾਂ ਦਾ ਵਰਣਨ ਕਰਨਾ ਹੈ। ਉਸ ਨੂੰ ਗਣਿਤ ਅਤੇ ਵਿਗਿਆਨ ਦੀ ਵੀ ਪੂਰੀ ਪੂਰੀ ਜਾਣਕਾਰੀ ਹੋਣੀ ਚਾਹੀਦੀ ਹੈ। ਸਟਰੈਬੋ ਦੀ ਆਪਣੀ ਰੁਚੀ ਵੀ ਸਪੱਸ਼ਟ ਤੌਰ ਤੇ ਵਰਣਨਾਤਮਕ ਅਤੇ ਇਤਿਹਾਸਕ ਭੂਗੋਲ ਵੱਲ ਹੈ। ਇਸ ਦਾ ਗਿਆਨ ਯੂਨਾਨੀ ਅਤੇ ਲਾਤੀਨੀ ਪੁਸਤਕਾਂ ਉੱਤੇ ਆਧਾਰਿਤ ਹੈ। ਇਸ ਨੇ ਹੋਮਰ ਦੀ ਬੜੀ ਸ਼ਲਾਘਾ ਕੀਤੀ ਹੈ। ਇਸ ਦੀਆਂ ਤਿੰਨ ਪੁਸਤਕਾਂ ਹੋਮਰ ਦੀ ਜਹਾਜ਼ਾਂ ਦੀ ਸੂਚੀ ਬਾਰੇ

ਅਪਾਲੋਡੋਰਸ ਦੀ ਵਿਆਖਿਆ ਉੱਤੇ ਅਧਾਰਿਤ ਹਨ। ਭਾਵੇਂ ਇਸ ਦੀ ਭੂਗੋਲਿਕ ਰਚਨਾ ਦਾ ਪਹਿਲੀ ਸਦੀ ਦੇ ਲਿਖਾਰੀਆਂ ਉੱਤੇ ਕੋਈ ਪ੍ਰਭਾਵ ਨਹੀਂ ਪਿਆ ਪਰ ਛੇਵੀਂ ਸਦੀ ਈ. ਤਕ ਇਸ ਨੂੰ ਇਕ ਕਲਾਸਕੀ ਰਚਨਾ ਪਰਵਾਨ ਕਰ ਲਿਆ ਗਿਆ ਸੀ ਅਤੇ ਇਸ ਦੀ ਮਹਾਨਤਾ ਸਦੀਆਂ ਤਕ ਬਣੀ ਰਹੀ। ਸਾਡੇ ਲਈ ਇਸ ਦੀ ਮਹਾਨਤਾ ਇਸ ਗੱਲ ਵਿਚ ਹੈ ਕਿ ਇਸ ਵਿਚੋਂ ਅਰੈਟੋਸਥਨੀਜ਼ ਪਾਲੀਬੀਅਸ, ਪੋਸੀਡੋਨੀਅਸ ਅਤੇ ਹੋਰ ਵਿਦਵਾਨਾਂ ਦੀ ਕੀਮਤੀ ਸਮੱਗਰੀ ਮਿਲਦੀ ਹੈ। ਸਟਰੈਬੋ ਤੋਂ ਬਿਨਾਂ ਪ੍ਰਾਚੀਨ ਭੂਗੋਲਕ ਵਿਕਾਸ ਦੀ ਜਾਣਕਾਰੀ ਪ੍ਰਾਪਤ ਕਰਨਾ ਅਸੰਭਵ ਸੀ।

ਹ. ਪੁ.–ਐਨ. ਬ੍ਰਿ. 21 : 446

**ਸਟਰੋਮਬੋਲੀ** : ਸਿਸਲੀ ਦੇ ਉੱਤਰ-ਪੂਰਬੀ ਸਾਹਿਲ ਤੋਂ ਕਾਫ਼ੀ ਪਰ੍ਹਾਂ ਦੇ ਲਿਪਾਰੀ ਜਾਂ ਈਓਲੀਅਨ ਜਵਾਲਾ ਮੁਖੀ ਦੀਪ-ਸਮੂਹ ਦਾ ਇਕ ਦੀਪ ਹੈ। ਯੂਨਾਨੀ ਇਸ ਦੀਪ ਨੂੰ ਸਟ੍ਰਾਊਗਾਈਲ ਕਹਿੰਦੇ ਸਨ ਜਿਸ ਤੋਂ ਭਾਵ ਸੀ 'ਗੋਲ ਆਕਾਰ'। ਇਸ ਦੀਪ ਦਾ ਰਕਬਾ 13ਵ. ਕਿ. ਮੀ. (5ਵ. ਮੀਲ) ਹੈ। ਇਸ ਦੀਪ ਦੀ ਕੋਨਾਕਾਰ ਨੁਹਾਰ ਇਸ ਦੇ ਜਵਾਲਾਮੁਖੀ ਹੋਣ ਦਾ ਪ੍ਰਤੱਖ ਤੌਰ ਤੇ ਸੰਕੇਤ ਕਰਦੀ ਹੈ। ਸੈਰਾ ਵੈਨਕੂਰਾ ਅਤੇ ਲਾ ਲੀਮਾ ਜਿਹੜੀਆਂ ਲ. 900 ਮੀ. ਤੋਂ ਵੀ ਵੱਧ ਉੱਚੀਆਂ ਹਨ, ਇਸ ਦੀਪ ਦੀਆਂ ਸਭ ਤੋਂ ਉੱਚੀਆਂ ਚੋਟੀਆਂ ਹਨ। ਇਹ ਚੋਟੀਆਂ ਪ੍ਰਾਚੀਨ ਜਵਾਲਾ-ਮੁਖੀ ਦਾ ਬਚਿਆ-ਖੁਚਿਆ ਹਿੱਸਾ ਹਨ ਅਤੇ ਇਸ ਵੇਲੇ ਅਕਿਰਿਆਸ਼ੀਲ ਹਨ। ਨਿਰੰਤਰ ਕਿਰਿਆਸ਼ੀਲ ਜਵਾਲਾਮੁਖੀ ਦਾ ਇਲਾਕਾ ਇਨ੍ਹਾਂ ਚੋਟੀਆਂ ਦੇ ਬਿਲਕੁਲ ਉੱਤਰ-ਪੱਛਮ ਵੱਲ ਪੈਂਦਾ ਹੈ। ਸ਼ਰਾਬ ਇਥੋਂ ਦਾ ਮੁੱਖ ਉਤਪਾਦਨ ਹੈ। ਇਸ ਤੋਂ ਇਲਾਵਾ ਇਥੋਂ ਦੇ ਲੋਕਾਂ ਦਾ ਪੇਸ਼ਾ ਮੱਛੀ ਫੜਨਾ ਅਤੇ ਜਹਾਜ਼ਰਾਨੀ ਕਰਨਾ ਹੈ। ਆਵਾਜਾਈ ਪੱਖੋਂ ਸਟੀਮਸ਼ਿਪ ਸਰਵਿਸ ਇਸ ਦੀਪ ਨੂੰ ਸਿਸਲੀ ਅਤੇ ਇਤਾਲਵੀ ਮੁੱਖ ਭੂਮੀ ਨਾਲ ਜੋੜਦੀ ਹੈ। ਦੀਪ ਦੀ ਬਹੁਤੀ ਵਸੋਂ ਸਟਰੋਮਬੋਲੀ, ਸੈਨ ਬਾਰਟੋਲੋਮੀਓ ਅਤੇ ਜਿਨੋਸਤਰਾ ਨਾਂ ਦੇ ਪਿੰਡਾਂ ਵਿਚ ਵਸੀ ਹੋਈ ਹੈ।

ਹ. ਪੁ.–ਕੋਲ. ਐਨ. 7.711

**ਸ਼ਟਲ ਰੀਲੇ** : ਇਹ ਇਕ ਖੇਡ ਹੈ, ਜਿਸ ਸਮੇਂ ਖੇਡਣ ਲਈ ਮੈਦਾਨ ਛੋਟਾ ਹੋਵੇ ਅਤੇ ਖੇਡਣ ਵਾਲੇ ਬਹੁਤੇ ਹੋਣ ਤਾਂ ਉਸ ਖ਼ਾਸ ਮੌਕੇ ਲਈ ਇਹ ਖੇਡ ਠੀਕ ਹੈ। ਇਸ ਵਿਚ ਹਰਕਤ ਬਹੁਤ ਤੇਜ਼ੀ ਨਾਲ ਹੁੰਦੀ ਹੈ ਅਤੇ ਹਰ ਖਿਡਾਰੀ ਨੂੰ ਥੋੜ੍ਹਾ ਜਿਹਾ ਦੌੜਨ ਦਾ ਮੌਕਾ ਮਿਲਦਾ ਹੈ। ਖੇਡਣ ਵਾਲਿਆਂ ਨੂੰ ਇਕੋ ਜਿਹੀ ਗਿਣਤੀ ਦੀਆਂ ਦੋ ਜਾਂ ਬਹੁਤੀਆਂ ਟੀਮਾਂ ਵਿਚ ਵੰਡ ਦਿਤਾ ਜਾਂਦਾ ਹੈ। ਫਿਰ ਹਰ ਟੀਮ ਦੇ ਦੋ ਹਿੱਸੇ ਕਰ ਲਏ ਜਾਂਦੇ ਹਨ ਅਤੇ ਉਹ ਦੋ ਲੰਮੀਆਂ ਕਤਾਰਾਂ ਵਿਚ ਇਕ ਦੂਜੇ ਵੱਲ ਮੂੰਹ ਕਰਕੇ ਖੜ੍ਹੀਆਂ ਹੋ ਜਾਂਦੀਆਂ ਹਨ। ਲੀਡਰ ਦੌੜ ਸ਼ੁਰੂ ਕਰਨ ਵਾਲੀ ਲਕੀਰ ਉੱਤੇ ਪੈਰ ਰੱਖ ਕੇ ਖੜ੍ਹੇ ਹੁੰਦੇ ਹਨ। ਦੋਵੇਂ ਆਹਮੋ-ਸਾਹਮਣੇ ਦੀਆਂ ਲੀਕਾਂ ਵਿਚ ਪੰਜਾਹ ਗਜ਼ ਤੋਂ ਇਕ ਸੌ ਪੰਜਾਹ ਗਜ਼ ਦਾ ਫ਼ਰਕ ਹੁੰਦਾ ਹੈ। ਪਹਿਲੇ ਹਰ ਟੀਮ ਦਾ ਨੰਬਰ ਇਕ ਖਿਡਾਰੀ ਖੇਡ ਸ਼ੁਰੂ ਹੋਣ ਤੇ ਦੌੜਦਾ ਹੈ ਅਤੇ ਦੌੜ ਕੇ ਆਪਣੀ ਟੀਮ ਦੇ ਨੰਬਰ ਦੋ ਖਿਡਾਰੀ ਦੇ ਹੱਥ ਤੇ ਹੱਥ ਮਾਰਦਾ ਹੈ ਜੋ ਉਸ ਦੇ ਸਾਹਮਣੀ ਲਾਈਨ ਉਤੇ ਖੜ੍ਹਾ ਹੁੰਦਾ ਹੈ ਅਤੇ ਆਪ ਪਿੱਛੇ ਜਾ ਕੇ ਖੜ੍ਹਾ ਹੋ ਜਾਂਦਾ ਹੈ। ਇਸੇ ਤ੍ਰਾਂ ਨੰਬਰ 2 ਦੌੜ ਕੇ ਆਪਣੀ ਟੀਮ ਦੇ ਨੰਬਰ 3 ਖਿਡਾਰੀ ਦੇ ਹੱਥ ਤੇ ਹੱਥ ਮਾਰਦਾ ਹੈ। ਆਖ਼ਰੀ ਨੰਬਰ ਤਕ ਖੇਡ ਇਸੇ ਤਰ੍ਹਾਂ ਚਲਦੀ ਰਹਿੰਦੀ ਹੈ। ਜਿਹੜੀ ਟੀਮ ਦੇ ਖਿਡਾਰੀ ਪਹਿਲਾਂ ਦੌੜ ਲੈਂਦੇ ਹਨ ਉਸ ਦਾ ਆਖ਼ਰੀ ਖਿਡਾਰੀ ਖੇਡ ਖਤਮ ਹੋਣ ਵਾਲੀ ਲੀਕ ਤੇ ਆ ਕੇ ਹੱਥ ਖੜ੍ਹਾ ਕਰ ਦਿੰਦਾ ਹੈ ਅਤੇ ਉਹ ਟੀਮ ਜਿੱਤ ਜਾਂਦੀ ਹੈ। ਇਸ ਤਰ੍ਹਾਂ ਨੰਬਰ 2 ਤੇ 3 ਉੱਤੇ ਆਉਣ ਵਾਲੀਆਂ ਟੀਮਾਂ ਦਾ ਪਤਾ ਲੱਗ ਜਾਂਦਾ ਹੈ। ਕੋਈ ਖਿਡਾਰੀ ਲਕੀਰ ਨੂੰ ਪਾਰ ਕਰਕੇ ਨਹੀਂ ਖੜ੍ਹਾ ਹੋ ਸਕਦਾ ਅਤੇ ਨਾ ਹੀ ਆਪਣੇ ਸਾਥੀ ਦੇ ਹੱਥ ਲਗਾਉਣ ਤੋਂ ਪਹਿਲਾਂ ਦੌੜ ਸਕਦਾ ਹੈ।

—ਬਲਬੀਰ ਸੇਖੋਂ

**ਸੱਟਾ** : ਵਣਜ ਵਿਚ ਸੱਟਾ ਸ਼ਬਦ ਤੋਂ ਭਾਵ ਕੀਮਤ ਵਿਚ ਉਤਾਰ-ਚੜ੍ਹਾਅ ਦੀ ਆਸ ਤੇ ਕਿਸੇ ਵਸਤੂ ਦੀ ਖ਼ਰੀਦ ਜਾਂ ਵਿੱਕਰੀ ਤੋਂ ਲਾਭ ਕਮਾਉਣ ਤੋਂ ਲਿਆ ਜਾਂਦਾ ਹੈ। ਭਾਰਤ ਵਿਚ ਪ੍ਰਚੱਲਿਤ ਸੱਟੇ ਦੀਆਂ ਤਿੰਨ ਕਿਸਮਾਂ ਹਨ ।

1. **ਖੜ੍ਹੀ ਫ਼ਸਲ ਉੱਤੇ ਸੱਟਾ**—ਉੱਤਰ ਪ੍ਰਦੇਸ਼ ਦੇ ਕਿਸੇ ਕਿਸੇ ਜ਼ਿਲ੍ਹੇ ਵਿਚ ਅਤੇ ਵਿਸ਼ੇਸ਼ ਤੌਰ ਤੇ ਜ਼ਿਲ੍ਹਾ ਬਿਜਨੌਰ ਵਿਚ ਖੰਡ ਕਿਆਰ ਕਰਨ ਦਾ ਕੰਮ ਬਹੁਤ ਜ਼ਿਆਦਾ ਹੁੰਦਾ ਹੈ ਪਰ ਕਾਰੋਬਾਰੀ ਤੇ ਧਨੀ ਲੋਕ ਖਾਉਂਚੀਆਂ ਪਾਉਂਦੇ ਹਨ, ਭਾਵ ਖੰਡ ਤਿਆਰ ਕਰਨ ਦਾ ਕਾਰੋਬਾਰ ਕਰਦੇ ਹਨ। ਉਨ੍ਹਾਂ ਵਿਚ ਇਹ ਰਿਵਾਜ ਹੈ ਕਿ ਉਹ ਖੰਡ ਤਿਆਰ ਕਰਨ ਤੋਂ ਛੇ ਮਹੀਨੇ ਪਹਿਲਾਂ ਕਾਸ਼ਤਕਾਰਾਂ ਪਾਸੋਂ ਗੰਨਾ ਖ਼ਰੀਦ ਲੈਂਦੇ ਹਨ ਅਤੇ ਪੇਸ਼ਗੀ ਰਕਮ ਦੇ ਦਿੰਦੇਂ ਹਨ। ਬਾਕੀ ਰਕਮ ਦੀ ਅਦਾਇਗੀ ਮਾਲ ਆਉਣ ਉਤੇ ਅਤੇ ਲਏ ਹੋਏ ਮਾਲ ਦੇ ਖ਼ਤਮ ਹੋ ਜਾਣ ਤੇ ਕੀਤੀ ਜਾਂਦੀ ਹੈ। ਇਸ ਸਬੰਧ ਵਿਚ ਕਮਾਦ ਦੀ ਖਰੀਦ ਦੇ ਕੰਮ ਨੂੰ ਸੱਟਾ ਅਤੇ ਇਸ ਸਬੰਧੀ ਜਿਹੜਾ ਮੁਆਇਦੇ ਦਾ ਕਾਗਜ਼ ਲਿਖਿਆ ਜਾਂਦਾ ਹੈ ਉਸ ਨੂੰ ਪਟਾ ਕਿਹਾ ਜਾਂਦਾ ਹੈ। ਇਸ ਤਰ੍ਹਾਂ ਸੱਟਾ-ਪੱਟਾ ਦੋਵੇਂ ਸ਼ਬਦ ਇਕੱਠੇ ਮਿਲਾ ਕੇ ਵਰਤੇ ਜਾਂਦੇ ਹਨ।

2. **ਰੇਟਾਂ ਉੱਤੇ ਸੱਟਾ**—ਕੁਝ ਵੱਡੇ ਸ਼ਹਿਰਾਂ ਵਿਚ ਜਿਵੇਂ ਕਿ ਦਿੱਲੀ, ਬੰਬਈ, ਲੁਧਿਆਣਾ, ਸਹਾਰਨਪੁਰ ਆਦਿ ਵਿਚ ਗੁੜ, ਗੁਆਰਾ, ਕਪਾਹ, ਸੋਨਾ, ਚਾਂਦੀ ਉੱਤੇ ਸੱਟਾ ਲਾਇਆ ਜਾਂਦਾ ਹੈ। ਹਰ ਅਜਿਹੀ ਥਾਂ ਤੇ ਜਿੱਥੇ ਇਹ ਕਾਰੋਬਾਰ ਹੁੰਦਾ ਹੈ, ਸੱਟਾ ਮੰਡੀ ਦੇ ਨਾਂ ਦੀ ਇਕ ਵੱਡੀ ਤੇ ਵਿਸ਼ਾਲ ਇਮਾਰਤ ਹੁੰਦੀ ਹੈ। ਹਰ ਪੰਜ ਮਿੰਟਾਂ ਪਿੱਛੋਂ ਦੂਸਰੇ ਸ਼ਹਿਰਾਂ ਤੋਂ ਅਰਥਾਤ ਵੱਡੀਆਂ ਵੱਡੀਆਂ ਮੰਡੀਆਂ ਜਿਵੇਂ ਕਿ ਹਾਪੜ, ਦਿੱਲੀ, ਬੰਬਈ, ਆਦਿ ਤੋਂ ਟੈਲੀਫ਼ੂਨ ਰਾਹੀਂ ਉਨ੍ਹਾਂ ਚੀਜ਼ਾਂ ਦੇ ਰੇਟ ਆਉਂਦੇ ਰਹਿੰਦੇ ਹਨ ਜਿਨ੍ਹਾਂ ਦਾ ਉਥੇ ਕਾਰੋਬਾਰ ਹੁੰਦਾ ਹੈ। ਉਸ ਰੇਟ ਦੇ ਵਾਧੇ-ਘਾਟੇ ਉੱਤੇ ਰਕਮ ਲਾਈ ਜਾਂਦੀ ਹੈ ਅਤੇ ਇਹ ਸੱਟਾ ਵੀ ਧਨੀ ਲੋਕ ਵਪਾਰ ਦੇ ਅਸੂਲ ਤੇ ਖੇਡਦੇ ਹਨ। ਇਸ ਵਿਚ ਗਰੀਬਾਂ ਨੂੰ ਹਿੱਸੇਦਾਰ ਨਹੀਂ ਬਣਾਇਆ ਜਾਂਦਾ ਕਿਉਂਕਿ ਲਾਈ ਰਕਮ ਪੱਚੀ ਰੁਪਏ ਤੋਂ ਘੱਟ ਨਹੀਂ ਹੁੰਦੀ।

3. **ਨੰਬਰੀ ਸੱਟਾ**—ਤੀਸਰੀ ਕਿਸਮ ਦਾ ਸੱਟਾ ਨੰਬਰਾਂ ਦਾ ਹੁੰਦਾ ਹੈ ਅਰਥਾਤ ਇਕ ਤੋਂ ਲੈ ਕੇ ਸੌ ਤਕ ਹਿੰਦਸੇ ਅੱਡੋ ਅੱਡ ਛੋਟੀਆਂ ਛੋਟੀਆਂ ਪਰਚੀਆਂ ਉਤੇ ਲਿਖ ਕੇ ਕਿਸੇ ਭਾਂਡੇ ਵਿਚ ਜਾਂ ਕਿਸੇ ਕੱਪੜੇ ਦੀ ਥੈਲੀ ਵਿਚ ਪਾ ਦਿਤੇ ਜਾਂਦੇ ਹਨ ਅਤੇ ਪਰਚੀਆਂ ਕੱਢਣ ਦਾ ਇਕ ਵਕਤ ਨਿਯਤ ਕਰ ਲਿਆ ਜਾਂਦਾ ਹੈ। ਨਿਯਤ ਸਮੇਂ ਤੇ ਕੁਝ ਆਦਮੀ ਕਿਸੇ ਥਾਂ ਉਤੇ ਇਕੱਠੇ ਹੋ ਜਾਂਦੇ ਹਨ। ਉਨ੍ਹਾਂ ਵਿੱਚੋਂ ਇਕ ਵਿਅਕਤੀ ਆਗੂ ਹੁੰਦਾ ਹੈ ਜਿਹੜਾ ਪਰਚੀਆਂ ਕੱਢਣ ਦਾ ਕੰਮ ਕਰਦਾ ਹੈ। ਉਹ ਭਾਂਡਾ ਜਾਂ ਥੈਲੀ ਲਿਆ ਕੇ ਸਾਰਿਆਂ ਵਿਚਾਲੇ ਰੱਖ ਦਿੰਦਾ ਹੈ। ਉਹ ਲੋਕ ਆਪਣੀ ਤਸੱਲੀ ਲਈ ਸੌ ਸੌ ਦੀਆਂ ਪਰਚੀਆਂ ਗਿਣਦੇ ਹਨ, ਦੇਖਦੇ ਹਨ ਅਤੇ ਤਸੱਲੀ ਕਰਦੇ ਹਨ ਕਿ ਕੀ ਇਕ ਪਰਚੀ ਉੱਤੇ ਇਕ ਹਿੰਦਸਾ ਲਿਖਿਆ ਹੋਇਆ ਹੈ ਅਤੇ ਕੀ ਪਰਚੀਆਂ ਉਤੇ ਹਿੰਦਸੇ ਲਗਾਤਾਰ ਸੌ ਤਕ ਲਿਖੇ ਹੋਏ ਹਨ? ਜਦੋਂ ਸਾਰੇ ਆਦਮੀ ਆਪਣੀ ਆਪਣੀ ਤਸੱਲੀ ਕਰ ਚੁਕਦੇ ਹਨ, ਤਦ ਇਕ ਬੱਚੇ ਦੇ ਹੱਥੀਂ ਇਕ ਇਕ ਕਰਕੇ ਤਿੰਨ ਪਰਚੀਆਂ ਉਸ ਭਾਂਡੇ ਜਾਂ ਥੈਲੀ ਵਿੱਚੋਂ ਕਢਵਾਉਂਦੇ ਹਨ ਅਤੇ ਤਿੰਨਾਂ ਪਰਚੀਆਂ ਉਤੇ ਲਿਖੇ ਅੰਕਾਂ ਦਾ ਜੋੜ ਲਗਾਕੇ ਜੋ ਹਿੰਦਸਾ ਬਣਦਾ ਹੈ ਉਸ ਨੂੰ ਅੰਤਿਮ ਨੰਬਰ ਸਮਝਦੇ ਹਨ। ਭੁਗਤਾਨ ਇਸੇ ਨੰਬਰ ਅਨੁਸਾਰ ਹੁੰਦਾ ਹੈ।

ਲੈਣ ਦੇਣ ਦਾ ਹਿਸਾਬ ਇਸ ਤਰ੍ਹਾਂ ਹੁੰਦਾ ਹੈ ਕਿ ਹਰਫ਼ (ਇਕਾਈ ਦਾ ਹਿੰਦਸਾ) ਉਤੇ ਲਾਏ ਇਕ ਪੈਸੇ ਬਦਲੇ (ਜੇ ਉਹ ਹਰਫਡ ਨਿਕਲ ਆਵੇ) ਨੌਂ ਪੈਸੇ ਅਤੇ ਦੜੇ (ਇਕ ਤੋਂ ਸੌ ਤਕ ਕੋਈ ਰਕਮ) ਉਤੇ ਲਾਏ ਇਕ ਪੈਸੇ ਬਦਲੇ (ਜੇ ਉਹ ਦੜਾਂ ਨਿਕਲ ਆਵੇ) ਇਕ ਰੁਪਿਆ ਮਿਲਦਾ ਹੈ। ਇਸ ਕਾਰੋਬਾਰ ਵਿਚ ਕਿਉਂਕਿ ਹਾਸਲ ਵਧੇਰੇ ਹੋਣ ਦੀ ਸੰਭਾਵਨਾ ਹੁੰਦੀ ਹੈ ਅਤੇ ਇਸ ਲਈ ਇਸ ਵਿਚ ਇਕ ਪੈਸਾ ਤਕ ਵੀ ਲਾਇਆ ਜਾ ਸਕਦਾ ਹੈ। ਇਹ ਕਾਰੋਬਾਰ ਗ਼ਰੀਬ ਤੋਂ ਗ਼ਰੀਬ ਆਦਮੀ ਵੀ ਕਰ ਸਕਦਾ ਹੈ ਕਿਉਂਕਿ ਆਮ ਲੋਕਾਂ ਦਾ ਇਸ ਵੱਲ ਵਧੇਰੇ ਝੁਕਾਉ ਰਹਿੰਦਾ ਹੈ।

ਇਸੇ ਕਿਸਮ ਦਾ ਇਕ ਹੋਰ ਸੱਟਾ ਹੁੰਦਾ ਹੈ ਪਰ ਉਸ ਦਾ ਅਸਲੀ ਨਾਂ 'ਸੱਟਾ' ਨਹੀਂ ਹੁੰਦਾ, ਉਸ ਨੂੰ ਰੇਸ ਕਿਹਾ ਜਾਂਦਾ ਹੈ ਜਿਸ ਦਾ ਅਰਥ ਘੋੜ-ਦੌੜ ਹੈ। ਇਸ ਰੇਸ ਵਿਚ ਬੜੇ ਬੜੇ ਅਮੀਰ ਅਤੇ ਅਫ਼ਸਰ ਹੀ ਹਿੱਸਾ ਲੈਂਦੇ ਹਨ।

ਇਸ ਰੇਸ ਵਿਚ ਭਾਗ ਲੈਣ ਵਾਲੇ ਹਰੇਕ ਘੋੜੇ ਦੀਆਂ ਦੋਵੇਂ ਵੱਖੀਆਂ ਉਤੇ ਘੋੜੇ ਦਾ ਨੰਬਰ, ਕੱਪੜਿਆਂ ਦੇ ਟੁਕੜਿਆਂ ਉਤੇ ਲਿਖ ਕੇ ਲਾਇਆ ਹੁੰਦਾ ਹੈ। ਇਨ੍ਹਾਂ ਨੰਬਰਾਂ ਤੇ ਹੀ ਦਾਅ ਲਾਏ ਜਾਂਦੇ ਹਨ। ਘੜੇ ਜਾਂ ਥੈਲੀ ਵਾਲੇ ਸੱਟੇ ਅਤੇ ਇਸ ਵਿਚ ਫ਼ਰਕ ਕੇਵਲ ਇੰਨਾ ਹੈ ਕਿ ਘੜੇ ਵਿਚ ਇਕ ਤੋਂ ਸੌ ਤਕ ਦੇ ਅੰਕ, ਪਰਚੀਆਂ ਉੱਤੇ ਅੱਡ ਅੱਡ ਲਿਖ ਕੇ ਪਾਏ ਜਾਂਦੇ ਹਨ ਅਤੇ ਉਨ੍ਹਾਂ ਵਿੱਚੋਂ ਤਿੰਨ ਪਰਚੀਆਂ ਕੱਢ ਕੇ ਅਤੇ ਤਿੰਨਾਂ ਦੇ ਅੰਕਾਂ ਦੇ ਜੋੜ ਤੇ ਭੁਗਤਾਨ ਕੀਤਾ ਜਾਂਦਾ ਹੈ ਪਰ ਘੋੜ-ਦੌੜ ਵਾਲੇ ਸੱਟੇ ਵਿਚ ਦੌੜਣ ਵਾਲੇ ਘੋੜਿਆਂ ਦੀ ਗਿਣਤੀ ਦਸ, ਬਾਰਾਂ ਜਾਂ ਪੰਦਰਾਂ ਤਕ ਹੁੰਦੀ ਹੈ ਅਤੇ ਉਨ੍ਹਾਂ ਉਤੇ ਗਿਣਤੀ ਅਨੁਸਾਰ ਨੰਬਰ ਲੱਗੇ ਹੁੰਦੇ ਹਨ। ਘੋੜ-ਦੌੜ ਵਿਚ ਜਿਹੜਾ ਘੋੜਾ ਪਹਿਲੇ ਨੰਬਰ ਤੇ ਆਉਂਦਾ ਹੈ ਉਹ ਜਿੱਤਿਆ ਅਰਥਾਤ 'ਵਿਨਜ਼' ਅਖਵਾਉਂਦਾ ਹੈ। ਉਸ ਦੇ ਨੰਬਰ ਤੇ ਪਹਿਲੇ ਇਨਾਮ ਦਾ ਭੁਗਤਾਨ ਹੁੰਦਾ ਹੈ। ਜਿਹੜਾ ਘੋੜਾ ਦੂਜੇ ਨੰਬਰ ਤੇ ਆਉਂਦਾ ਹੈ ਉਹ 'ਪਲੇਸ' ਕਹਾਉਂਦਾ ਹੈ ਅਤੇ ਉਸ ਦੇ ਨੰਬਰ ਤੇ ਦੂਜੇ ਇਨਾਮ ਦਾ ਭੁਗਤਾਨ ਹੁੰਦਾ ਹੈ। ਬਾਕੀ ਸਭ ਹਾਰੇ ਹੋਏ ਸਮਝੇ ਜਾਂਦੇ ਹਨ।

ਸੱਟਾ ਪਹਿਲਾਂ ਖੁੱਲ੍ਹੇ ਤੌਰ ਤੇ ਲਾਇਆ ਜਾਂਦਾ ਸੀ। ਬੜੀ ਈਮਾਨਦਾਰੀ ਨਾਲ ਘੜੇ ਵਿੱਚੋਂ ਤਿੰਨ ਪਰਚੀਆਂ ਕੱਢ ਕੇ ਜੋੜ ਕੀਤਾ ਜਾਂਦਾ ਸੀ ਅਤੇ ਲੱਖਾਂ ਦਾ ਭੁਗਤਾਨ ਵੀ ਬੜੀ ਈਮਾਨਦਾਰੀ ਨਾਲ ਕੀਤਾ ਜਾਂਦਾ ਸੀ। ਫਿਰ ਕੁਝ ਲੋਕਾਂ ਨੇ ਇਸ ਨੂੰ ਹਾਰ-ਜਿੱਤ ਦਾ ਸਾਧਨ ਜ਼ਾਹਰ ਕਰਕੇ ਅਤੇ ਕੇਸ ਅਸੈਂਬਲੀ ਵਿਚ ਲੈ ਜਾ ਕੇ ਇਸ ਨੂੰ ਜੂਆਬਾਜ਼ੀ ਅਧੀਨ ਲੈ ਆਂਦਾ। ਉਦੋਂ ਤੋਂ ਇਸ ਦਾ ਨਾਂ ਜੂਆ ਹੋ ਗਿਆ ਅਤੇ ਹੁਣ ਸੱਟਾ ਐਲਾਨੀਆ ਨਹੀਂ ਸਗੋਂ ਚੋਰੀ ਛਿੱਪੇ ਲਾਇਆ ਜਾਂਦਾ ਹੈ। ਜਦ ਸੱਟਾ ਐਲਾਨੀਆ ਲਗਦਾ ਸੀ ਉਸ ਵੇਲੇ ਹਕੂਮਤ ਨੂੰ ਵੀ ਹਜ਼ਾਰਾਂ ਰੁਪਏ ਦਾ ਲਾਭ ਹੁੰਦਾ ਸੀ। ਮਲੇਰਕੋਟਲੇ ਵਿਚ ਸ਼ਾਮ ਦੇ ਪੰਜ ਵਜੇ ਤਿੰਨ ਪਰਚੀਆਂ ਕੱਢ ਕੇ ਉਨ੍ਹਾਂ ਦੇ ਅੰਕਾਂ ਦਾ ਜੋੜ ਕੀਤਾ ਜਾਂਦਾ ਸੀ ਅਤੇ ਉਹ ਜੋੜ 'ਨੰਬਰ' ਜੇਤੂ ਨੰਬਰ ਹੁੰਦਾ ਸੀ। ਇਸ ਦੀ ਖਬਰ ਸੈਂਕੜੇ ਸ਼ਹਿਰਾਂ ਵਿਚ ਤਾਰਾਂ ਦੁਆਰਾ ਉਸੇ ਵੇਲੇ ਭੇਜ ਦਿੱਤੀ ਜਾਂਦੀ ਸੀ। ਹਫਤੇ ਵਿਚ ਇਕ ਦਿਨ ਇਸ ਕੰਮ ਲਈ ਨਿਯਤ ਸੀ ਅਰਥਾਤ ਮੰਗਲਵਾਰ ਦੀ ਸ਼ਾਮ ਨੂੰ ਪੰਜ ਵਜੇ ਇਕ ਬਾਗ਼ ਵਿਚ ਤਸੀਲਦਾਰ ਦੇ ਸਾਹਮਣੇ ਬੜੇ ਇੰਤਜ਼ਾਮ ਨਾਲ ਘੜੇ ਵਿੱਚੋਂ ਨੰਬਰ ਕੱਢੇ ਜਾਂਦੇ ਸਨ। ਉਸ ਵੇਲੇ ਉਥੇ ਦਸ-ਦਸ, ਪੰਦਰਾਂ-ਪੰਦਰਾਂ, ਹਜ਼ਾਰ ਆਦਮੀਆਂ ਦਾ ਇੱਕਠ ਹੁੰਦਾ ਸੀ। ਸੁਣਿਆ ਗਿਆ ਹੈ ਕਿ ਬੰਬਈ, ਕਲਕੱਤਾ, ਪੂਨਾ ਆਦਿ ਤੋਂ ਵੀ ਬਹੁਤ ਸਾਰੇ ਲੋਕ ਉਸ ਦਿਨ ਉਥੇ ਆਉਂਦੇ ਸਨ। ਇਸ ਨਾਲ ਰੇਲ ਵਿਭਾਗ ਨੂੰ ਬੜੀ ਆਮਦਨੀ ਹੁੰਦੀ ਸੀ। ਜਦੋਂ ਤੋਂ ਇਸ ਕਾਰੋਬਾਰ ਨੂੰ ਜੂਆਬਾਜ਼ੀ ਐਕਟ ਅਧੀਨ ਲੈ ਆਂਦਾ ਗਿਆ ਹੈ, ਉਦੋਂ ਤੋਂ ਲੋਕ ਅਤੇ ਸਰਕਾਰ, ਦੋਵੇਂ ਹੀ ਇਸ ਤੋਂ ਹੋਣ ਵਾਲੀ ਆਮਦਨ ਤੋਂ ਵਾਂਝੇ ਰਹਿ ਗਏ ਹਨ।

ਘੋੜ-ਦੌੜ ਵਾਲਾ ਸੱਟਾ ਵੀ ਕੁਝ ਇਸੇ ਤਰ੍ਹਾਂ ਦਾ ਹੈ ਪਰ ਉਹ ਆਜ਼ਾਦ ਹੈ। ਉਸ ਨੂੰ ਸੱਟੇ ਦੀ ਥਾਂ, ਸ਼ਰੀਫਾਂ ਦਾ ਮਨ-ਪਰਚਾਵਾ ਮੰਨਿਆ ਜਾਂਦਾ ਹੈ।

ਰਿਆਸਤ ਮਲੇਰਕੋਟਲਾ ਵਿਚ ਸੱਟੇ ਦਾ ਨਾਂ 'ਇੰਡੀਅਨ ਲੋਕਲ ਲਾਟਰੀ' ਰੱਖਿਆ ਹੋਇਆ ਸੀ। ਮਲੇਰਕੋਟਲੇ ਵਿਚ ਇਸ ਕੰਮ ਲਈ ਇਕ ਬਾਜ਼ਾਰ ਨਿਸਚਿਤ ਕਰ ਦਿੱਤਾ ਗਿਆ ਸੀ। ਜਿਥੇ ਕੇਵਲ ਉਹੋ ਦੁਕਾਨਾਂ ਸਨ ਜਿਨ੍ਹਾਂ ਤੇ ਸੱਟੇ ਦਾ ਹੀ ਕਾਰੋਬਾਰ ਹੁੰਦਾ ਸੀ। ਹਰੇਕ ਦੁਕਾਨਦਾਰ ਨੇ ਆਪਣੀਆਂ ਰਸੀਦ ਬੁੱਕਾਂ ਤੇ ਵੀ ਆਪਣਾ ਅਤੇ ਆਪਣੀ ਦੁਕਾਨ ਦਾ ਨਾਂ ਛਪਵਾਇਆ ਹੋਇਆ ਸੀ। ਸੱਟਾ ਲਾਉਣ ਵਾਲੇ ਨੂੰ ਰਸੀਦ ਦੀ ਇਕ ਪਰਤ ਉੱਤੇ ਉਸ ਦਾ ਨਾਂ, ਉਸ ਦਾ ਨੰਬਰ ਜਿਹੜਾ ਲਾਇਆ ਹੋਵੇ ਅਤੇ ਉਹ ਰਕਮ ਜੋ ਦੁਕਾਨਦਾਰ ਨੇ ਖਾਧੀ ਹੋਵੇ ਅਤੇ ਉਹ ਰਕਮ ਜਿਸ ਦਾ ਨੰਬਰ ਨਿਕਲਣ ਤੇ ਦੁਕਾਨਦਾਰ ਨੇ ਭੁਗਤਾਨ ਕਰਨਾ ਹੋਵੇ, ਲਿਖਕੇ ਦਿੱਤਾ ਜਾਂਦਾ ਸੀ ਅਤੇ ਇਸ ਦੀ ਨਕਲ ਦੂਸਰੀ ਪਰਤ ਤੇ ਦੁਕਾਨਦਾਰ ਆਪਣੇ ਪਾਸ ਰੱਖਦਾ ਸੀ। ਮਲੇਰਕੋਟਲਾ ਸਰਕਾਰ ਨੇ ਇਹ ਪ੍ਰਬੰਧ ਵੀ ਕੀਤਾ ਹੋਇਆ ਸੀ ਕਿ ਜੇ ਕਿਸੇ ਪਰਦੇਸੀ ਦੀ ਇੰਨੀ ਰਕਮ ਨਿਕਲ ਆਵੇ ਜਿਸ ਦਾ ਭੁਗਤਾਨ ਦੁਕਾਨਦਾਰ ਉਸੇ ਵਕਤ ਨਾ ਕਰ ਸਕਦਾ ਹੋਵੇ ਅਤੇ ਇਹ ਭੁਗਤਾਨ ਦੂਸਰੇ ਦਿਨ ਕਰਨਾ ਚਾਹੁੰਦਾ ਹੋਵੇ ਅਤੇ ਦੂਸਰੇ ਪਾਸੇ ਉਹ ਪਰਦੇਸੀ ਉਥੇ ਨਾ ਠਹਿਰ ਸਕਦਾ ਹੋਵੇ ਤੇ ਆਪਣੀ ਰਕਮ ਦਾ ਹਿਸਾਬ ਤੁਰੰਤ ਸਾਫ਼ ਕਰਾਉਣਾ ਚਾਹੁੰਦਾ ਹੋਵੇ ਤਾਂ ਤਸੀਲਦਾਰ ਉਸ ਦੀ ਪਰਚੀ ਵੇਖ ਕੇ ਉਸ ਦੀ ਰਕਮ ਦਾ ਭੁਗਤਾਨ ਸਰਕਾਰੀ ਖਜ਼ਾਨੇ ਵਿਚੋਂ ਕਰ ਦਿੰਦਾ ਸੀ ਅਤੇ ਰੁਪਿਆ ਵਸੂਲ ਕਰਨ ਵਾਲੇ ਪਾਸੋਂ ਪਰਚੀ ਲੈ ਲੈਂਦਾ ਸੀ ਜਿਸ ਦੇ ਆਧਾਰ ਤੇ ਦੂਸਰੇ ਦਿਨ ਦੁਕਾਨਦਾਰ ਤੋਂ ਰਕਮ ਵਸੂਲ ਕਰਕੇ ਖਜ਼ਾਨੇ ਵਿਚ ਜਮ੍ਹਾਂ ਕਰਵਾ ਦਿੱਤੀ ਜਾਂਦੀ ਸੀ।

ਭੁਗਤਾਨ ਸਬੰਧੀ ਇਕ ਹੋਰ ਪ੍ਰਬੰਧ ਰਿਆਸਤ ਵਲੋਂ ਇਹ ਸੀ ਕਿ ਜੇ ਕਿਸੇ ਦੀ ਇੰਨੀ ਰਕਮ ਨਿਕਲ ਆਉਂਦੀ ਜਿਸ ਨੂੰ ਲੈ ਕੇ ਇੱਕਲਿਆਂ ਸਫ਼ਰ ਕਰਨ ਵਿਚ ਉਸ ਨੂੰ ਖਤਰਾ ਜਾਪਦਾ ਹੋਵੇ ਤਾਂ ਲੋੜ ਅਨੁਸਾਰ ਉਸ ਨੂੰ ਪੁਲਿਸ ਦੀ ਸਹਾਇਤਾ ਦਿੱਤੀ ਜਾਂਦੀ ਸੀ।

ਮਲੇਰਕੋਟਲਾ ਵਿਚ ਸੱਟਾ ਬੰਦ ਹੋ ਜਾਣ ਪਿੱਛੋਂ ਅਜਿਹਾ ਵਧੀਆ ਪ੍ਰਬੰਧ ਹੋਰ ਕਿਤੇ ਨਾ ਹੋ ਸਕਿਆ। ਲਾਟਰੀ ਅਤੇ ਘੋੜ-ਦੌੜ (ਰੇਸ) ਨੂੰ ਇਸ ਕਾਨੂੰਨ ਤੋਂ ਛੋਟ ਦੇ ਦਿੱਤੀ ਗਈ, ਹਾਲਾਂ ਕਿ ਹਰ ਉਹ ਕੰਮ ਜਿਸ ਵਿਚ ਹਾਰ ਜਿੱਤ ਹੋਵੇ ਸੱਟਾ ਹੀ ਹੁੰਦਾ ਹੈ ਭਾਵੇਂ ਉਸ ਦਾ ਨਾਂ ਕੁਝ ਵੀ ਕਿਉਂ ਨਾ ਰੱਖ ਲਿਆ ਜਾਵੇ। ਸੁਣਿਆ ਗਿਆ ਹੈ ਕਿ ਹੁਣ ਜਿਹੜਾ ਸੱਟਾ ਸ਼ਹਿਰਾਂ ਵਿਚ ਵਿਸ਼ੇਸ਼ ਕਰਕੇ ਪੰਜਾਬ ਵਿਚ ਚੱਲ ਰਿਹਾ ਹੈ ਉਹ ਮੰਡੀਆਂ ਵਿਚ ਕਿਸੇ ਚੀਜ਼ ਦੇ ਰੇਟ ਦੇ ਉਤਾਰ-ਚੜ੍ਹਾਅ ਤੇ ਚਲਦਾ ਹੈ।

—ਐਚ. ਐਮ. ਮਕਬੂਲ ਰਹਿਮਾਨ

**ਸਟਾਊਟ, ਸਰ ਰਾਬਰਟ** : ਨਿਊਜ਼ੀਲੈਂਡ ਦਾ ਇਕ ਪ੍ਰਸਿੱਧ ਸਿਆਸਤਦਾਨ ਸੀ। ਇਸ ਦਾ ਜਨਮ 28 ਸਤੰਬਰ, 1844 ਨੂੰ ਲੇਰਵਿਕ ਦੇ ਸ਼ੈਟਲੈਂਡ ਟਾਪੂ ਵਿਚ ਹੋਇਆ। ਇਹ 1863 ਈ. ਵਿਚ ਨਿਊਜ਼ੀਲੈਂਡ ਚਲਾ ਗਿਆ। ਇਥੇ ਕਾਨੂੰਨ ਦੀ ਪੜ੍ਹਾਈ ਖ਼ਤਮ ਕਰਨ ਉਪਰੰਤ ਇਹ ਸੁਪਰੀਮ ਕੋਰਟ ਦਾ ਬੈਰਿਸਟਰ ਅਤੇ ਮੁਖ਼ਤਾਰ ਬਣਿਆ। ਕੁਝ ਚਿਰ ਪਿੱਛੋਂ ਇਹ ਕੈਂਵਰਸ਼ਮ ਸੰਸਦ ਦਾ ਲਿਬਰਲ ਮੈਂਬਰ ਚੁਣਿਆ ਗਿਆ। ਇਸ ਨੇ ਲਿਬਰਲ ਪਾਰਟੀ ਨੂੰ ਪੱਕੇ ਪੈਰਾਂ ਤੇ ਕਰਨ ਵਿਚ ਉੱਘਾ ਹਿੱਸਾ ਪਾਇਆ। ਸੰਨ 1878 ਵਿਚ ਸਰ ਜਾਰਜ ਗ੍ਰੇ ਦੇ ਮੰਤਰੀ-ਮੰਡਲ ਵਿਚ ਇਹ ਮੰਤਰੀ ਰਿਹਾ। ਸੰਨ 1884 ਵਿਚ ਇਸ ਦੀ ਪ੍ਰਧਾਨਗੀ ਹੇਠ ਮੰਤਰੀ-ਮੰਡਲ ਬਣਿਆ। ਇਹ ਕੁਝ ਚਿਰ ਚੀਫ਼

ਜਸਟਿਸ ਵੀ ਰਿਹਾ, ਫਿਰ 1926 ਤੋਂ 1930 ਈ. ਤਕ ਇਹ ਵਿਧਾਨ ਕੌਂਸਲ ਦਾ ਮੈਂਬਰ ਰਿਹਾ ਅਤੇ ਇਸ ਨੇ ਕਈ ਪ੍ਰਕਾਰ ਦੇ ਸੁਧਾਰਾਂ ਵਿਚ ਹਿੱਸਾ ਪਾਇਆ। ਇਹ ਨਿਊਜ਼ੀਲੈਂਡ ਯੂਨੀਵਰਸਿਟੀ ਦਾ ਚਾਂਸਲਰ ਵੀ ਰਿਹਾ।

ਇਸ ਦੀ ਮੌਤ ਵਲਿੰਗਟਨ ਵਿਖੇ 19 ਜੁਲਾਈ, 1930 ਨੂੰ ਹੋਈ।

ਹ. ਪੁ.–ਐਨ. ਬ੍ਰਿ. 21:444

—ਹਰਮੰਦਰ ਸਿੰਘ

**ਸਟਾਊਟ, ਜਾਰਜ ਫਰੈਡੀਕ** : ਇਹ ਇਕ ਬਰਤਾਨਵੀ ਮਨੋਵਿਗਿਆਨੀ ਅਤੇ ਦਰਸ਼ਨਵੇਤਾ ਸੀ ਜਿਸ ਨੇ ਬਰਤਾਨਵੀ ਮਨੋਵਿਗਿਆਨ ਨੂੰ ਪੁਰਾਣੇ ਪਦਾਰਥਵਾਦੀ ਵਿਚਾਰਾਂ ਦੀ ਥਾਂ ਤੇ ਨਵਾਂ ਦਾਰਸ਼ਨਿਕ ਆਧਾਰ ਦਿੱਤਾ। ਇਹ 6 ਜਨਵਰੀ, 1860 ਨੂੰ ਸਾਊਥ ਸ਼ੀਲਡ (ਇੰਗਲੈਂਡ) ਵਿਚ ਪੈਦਾ ਹੋਇਆ। ਕੈਂਬਰਿਜ ਯੂਨੀਵਰਸਿਟੀ ਤੋਂ ਵਿਦਿਆ ਪ੍ਰਾਪਤ ਕਰਨ ਉਪਰੰਤ ਇਹ 1898 ਈ. ਵਿਚ ਆੱਕਸਫੋਰਡ ਵਿਚ ਮਾਨਸਿਕ ਦਰਸ਼ਨ ਦਾ ਰੀਡਰ, 1903 ਵਿਚ ਸੇਂਟ ਐਂਡਰਿਊਜ਼ ਵਿਚ ਤਰਕ ਵਿਗਿਆਨ ਤੇ ਪ੍ਰਾਭੌਤਿਕ ਦਾ ਪ੍ਰੋਫ਼ੈਸਰ ਰਿਹਾ।

ਸਟਾਊਟ ਨੇ ਮਨ ਦੀ ਸਮੱਸਿਆ ਨੂੰ ਦਾਰਸ਼ਨਿਕ ਪੱਖ ਤੋਂ ਜਾਂਚਿਆ। ਇਸ ਦੇ ਤਿੰਨ ਮਸ਼ਹੂਰ ਕੰਮਾਂ–ਐਨਾਲਿਟੀਕਲ ਸਾਈ-ਕਾਲੋਜੀ (1896), ਏ ਮੈਨੁਅਲ ਆਫ਼ ਸਾਈਕਾਲੋਜੀ (1898) ਅਤੇ ਮਾਈਂਡ ਐਂਡ ਮੈਟਰ (1931) ਤੋਂ ਮਾਈਂਡ ਦੇ ਵਿਉਂਤਬੱਧ ਸਿਧਾਂਤ ਅਤੇ ਸੁਭਾਉ ਦਾ ਪਤਾ ਲਗਦਾ ਹੈ। ਇਨ੍ਹਾਂ ਸਿਧਾਤਾਂ ਨੇ ਉੱਨੀਵੀਂ ਸਦੀ ਦੇ ਪੁਰਾਣੇ ਸਹਿਚਾਰਵਾਦੀ ਸਿਧਾਂਤ ਨੂੰ ਬਿਲਕੁਲ ਬਦਲ ਦਿੱਤਾ। ਸਟਾਊਟ ਦੇ ਕੁਝ ਸਿਧਾਂਤ ਜਿਨ੍ਹਾਂ ਦਾ ਉਸ ਨੇ ਪੂਰਵ ਅਨੁਮਾਨ ਲਗਾਇਆ ਸੀ, ਬਾਅਦ ਵਿਚ 'ਗੈਸਟਾਲਟ ਸਕੂਲ ਅਤੇ ਫ਼ਾਇਡ ਜਿਹੇ ਲੇਖਕਾਂ ਦੁਆਰਾ ਵਿਕਸਿਤ ਕੀਤਾ ਗਿਆ। ਇਸ ਦੇ ਸਬੰਧ ਸੂਚਕ-ਸੁਝਾਉ, ਦੇ ਵਿਚਾਰ ਤੇ ਹੀ ਬਾਅਦ ਵਿਚ ਚਾਰਲਸ ਸਪੀਅਰਮੈਨ ਨੇ 'ਨੇਗੇਟਿਵ ਲਾਅ ਆਫ਼ ਐਜੂਕੇਸ਼ਨ ਆਫ਼ ਕੋਰੀਲੇਸ਼ਨ' ਲੱਭਿਆ।

ਜ਼ਿੰਦਗੀ ਦੇ ਆਖ਼ਰੀ ਅੱਠ ਸਾਲ ਆਸਟ੍ਰੇਲੀਆ ਵਿਚ ਬਿਤਾ ਕੇ ਅਖ਼ੀਰ 18 ਅਗਸਤ, 1944 ਨੂੰ ਆਸਟ੍ਰੇਲੀਆ ਦੇ ਸਿਡਨੀ ਸ਼ਹਿਰ ਵਿਚ ਇਸ ਦੀ ਮੌਤ ਹੋ ਗਈ।

ਹ.ਪੁ.–ਐਨ. ਬ੍ਰਿ. ਮਾ. 8 : 594; ਐਨ. ਬ੍ਰਿ. 21 : 444

**ਸਟਾਇਰੀਨ** : ਇਸ ਨੂੰ ਵਿਨਾਈਲ-ਬੈਂਨਜ਼ੀਨ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਸ ਦਾ ਫ਼ਾਰਮੂਲਾ ($C_6H_5$–$CH{=}CH_2$) ਹੈ। ਇਹ ਥੋੜ੍ਹੀ ਮਿਕਦਾਰ ਵਿਚ ਜ਼ਾਇਲੀਨ ਵਿਚ ਵੀ ਮਿਲਦੀ ਹੈ। ਜ਼ਾਇਲੀਨ ਕੋਲਤਾਰ ਤੋਂ ਪ੍ਰਾਪਤ ਕੀਤੀ ਜਾਂਦੀ ਹੈ । ਇਹ ਸਟੋਰੈਕਸ ਬਾਲਸਮ ਵਿਚ ਵੀ ਹੁੰਦੀ ਹੈ।

ਸਟਾਇਰੀਨ ਇਕ ਬੜੀ ਕੀਮਤੀ ਚੀਜ਼ ਹੈ ਕਿਉਂਕਿ ਇਸ ਤੋਂ ਪਾੱਲੀਸਟਾਇਰੀਨ ਪਲਾਸਟਿਕ ਅਤੇ ਰਬੜ ਵਰਗੀਆਂ ਕੰਮ ਦੀਆਂ ਚੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਹਨ।

ਅੱਜ-ਕੱਲ੍ਹ ਅਮਰੀਕਾ ਵਿਚ ਇਹ ਐਥੀਲੀਨ (ਜੋ ਅਸ਼ੁੱਧ ਤੇਲ ਤੋਂ ਪ੍ਰਾਪਤ ਕੀਤੀ ਜਾਂਦੀ ਹੈ) ਅਤੇ ਬੈਂਨਜ਼ੀਨ (ਜੋ ਕੋਲਤਾਰ ਤੋਂ ਪ੍ਰਾਪਤ ਕੀਤੀ ਜਾਂਦੀ ਹੈ) ਨੂੰ ਮਿਲਾ ਕੇ ਬਣਾਈ ਜਾਂਦੀ ਹੈ। ਇਨ੍ਹਾਂ ਦੋਹਾਂ ਦੀ ਆਪਸੀ ਕਿਰਿਆ ਨਾਲ ਪਹਿਲਾਂ ਈਥਾਈਲ-ਬੈਂਨਜ਼ੀਨ ਬਣਦੀ ਹੈ, ਜੋ ਵਿਹਾਈਡ੍ਰੋਜਨੀਕਰਨ ਨਾਲ ਸਟਾਇਰੀਨ ਵਿਚ ਬਦਲ ਜਾਂਦੀ ਹੈ :-



$$C_6H_6 + C_2H_4 \xrightarrow[0.2\%]{AlCl_3} C_6H_5 - C_2H_5$$

(ਬੈਂਨਜ਼ੀਨ) (ਐਥੀਲੀਨ) (ਈਥਾਈਲ ਬੈਂਨਜ਼ੀਨ)

$$\downarrow$$

$$C_6H_5{-}CH{=}CH_2$$

(ਸਟਾਇਰੀਨ)

ਇਸ ਤਰੀਕੇ ਨਾਲ ਅਮਰੀਕਾ ਨੇ 1955 ਈ. ਵਿਚ ਕੋਈ 45 ਕਰੋੜ ਕਿ. ਗ੍ਰਾ. ਤੋਂ ਵੱਧ ਸਟਾਇਰੀਨ ਤਿਆਰ ਕੀਤੀ ਸੀ।

ਸਟਾਇਰੀਨ ਪਾਣੀ ਵਰਗੀ ਸਾਫ਼ ਤਰਲ ਵਸਤੂ ਹੈ, ਜਿਸ ਦੀ ਵਿਸ਼ਿਸ਼ਟ ਘਣਤਾ 0.904 (25° ਸੈਂ. ਤੇ), ਉਬਾਲ ਦਰਜਾ 145° ਸੈਂ. ਅਤੇ ਜਮਾਉ ਦਰਜਾ 30.6° ਸੈਂ. ਹੈ। ਇਸ ਦੀ ਗੰਧ ਬੜੀ ਭਿੰਨੀ-ਭਿੰਨੀ ਹੁੰਦੀ ਹੈ ਅਤੇ ਇਸੇ ਕਾਰਨ ਇਸ ਨੂੰ ਕੁਝ ਕੁ ਇਤਰਾਂ ਵਿਚ ਵਰਤਣਾ ਜ਼ਰੂਰੀ ਸਮਝਿਆ ਜਾਂਦਾ ਹੈ। ਸਟਾਇਰੀਨ ਦੇ ਐਲੀਫੈਟਿਕ ਭਾਗ ਵਿਚ ਇਕ ਡਬਲ ਬਾਂਡ ਹੁੰਦਾ ਹੈ ਜਿਸ ਕਾਰਨ ਇਹ ਬਹੁਲਕ ਬਣਾਉਣ ਦੇ ਯੋਗ ਹੁੰਦੀ ਹੈ। ਇਸ ਕਿਰਿਆ ਵਿਚ ਇਸ ਦੇ ਹਜ਼ਾਰਾਂ ਹੀ ਅਣੂ ਜੁੜ ਕੇ ਇੱਕ ਵੱਡਾ ਅਣੂ ਬਣਾਉਂਦੇ ਹਨ। ਅਜਿਹੇ ਬਹੁੱਲਕ ਨੂੰ ਪਾੱਲੀਸਟਾਇਰੀਨ ਆਖਦੇ ਹਨ। ਪਾੱਲੀਸਟਾ-ਇਰੀਨ ਇਕ ਪਲਾਸਟਿਕ ਹੈ । ਇਸ ਨੂੰ ਪਿਘਲਾ ਕੇ ਅਤੇ ਸੰਚਿਆਂ ਵਿਚ ਪਾ ਕੇ ਤਰ੍ਹਾਂ ਤਰ੍ਹਾਂ ਦੇ ਖਿਡਾਉਣੇ, ਦਸਤਾਨੇ, ਨਾਲੀਆਂ ਅਤੇ ਵਰਤੋਂ ਦੀਆਂ ਹੋਰ ਚੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਹਨ, ਜਿਨ੍ਹਾਂ ਉੱਤੇ ਪਾਣੀ ਅਤੇ ਤੇਜ਼ਾਬ ਆਦਿ ਦਾ ਕੋਈ ਅਸਰ ਨਹੀਂ ਹੁੰਦਾ।

ਸਟਾਇਰੀਨ ਇਕ ਅਸੰਤ੍ਰਿਪਤ ਯੋਗਿਕ ਹੋਣ ਕਾਰਨ ਕਲੋਰੀਨ, ਬ੍ਰੋਮੀਨ ਅਤੇ ਹਾਈਡ੍ਰੋਕਲੋਰਿਕ, ਹਾਈਡ੍ਰੋਮਿਕ ਤੇ ਹਾਈ-ਡ੍ਰੋਆਇਓਡਿਕ ਐਸਿਡਾਂ ਨਾਲ ਜੋੜਾਤਮਕ ਯੋਗਿਕ ਬਣਾਉਂਦੀ ਹੈ। ਜੀ. ਆਰ. ਐਸ. ਰਬੜ ਪਾੱਲੀਸਟਾਇਰੀਨ ਅਤੇ ਬਿਊਟਾਡਾਈਨ ਤੋਂ ਤਿਆਰ ਕੀਤੀ ਜਾਂਦੀ ਹੈ।

—ਸੋਹਨ ਸਿੰਘ

**ਸਟਾਈਗੈਂਡ** : ਇਹ ਕੈਂਟਰਬਰੀ ਦਾ ਆਰਕਬਿਸ਼ਪ ਸੀ। ਇਸ ਸਬੰਧੀ ਸੰਨ 1020 ਤੋਂ ਪਹਿਲਾਂ ਦਾ ਕੁੱਝ ਪਤਾ ਨਹੀਂ ਚਲਦਾ। ਉਦੋਂ ਇਹ ਕੈਨਿਊਟ ਦਾ ਤੇ ਉਸ ਤੋਂ ਮਗਰੋਂ ਇਹ ਉਸ ਦੇ ਪੁੱਤਰ ਹੈਰੋਲਡ ਹੇਅਰਫੁੱਟ ਦਾ ਪਾਦਰੀ ਸੀ। ਕੈਨਿਊਟ ਦੀ ਮੌਤ ਮਗਰੋਂ ਇਹ ਉਸ ਦੀ ਵਿਧਵਾ ਐਮਾ ਦਾ ਮੁੱਖ ਸਲਾਹਕਾਰ ਵੀ ਰਿਹਾ। ਇਹ ਸੰਨ 1043 ਵਿਚ ਐਲਮਹਮ ਦਾ ਅਤੇ 1047 ਈ. ਵਿਚ ਵਿਨਚੈਸਟਰ ਦਾ ਬਿਸ਼ਪ ਬਣਿਆ। ਫਿਰ ਸੰਨ 1052 ਵਿਚ ਕੈਂਟਰਬਰੀ ਦਾ ਆਰਕਬਿਸ਼ਪ ਬਣ ਗਿਆ ਪਰ ਪੋਪ ਨੇ ਇਸ ਨੂੰ ਪਰਵਾਨਗੀ ਨਾ ਦਿਤੀ ਅਖ਼ੀਰ 1058 ਵਿਚ ਪੋਪ ਬੈਨਿਡਿਕਟ ਦਸਵੇਂ ਨੇ ਇਸ ਨੂੰ ਪਰਵਾਨਗੀ ਦੇ ਦਿੱਤੀ। ਕਈ ਨਾਰਮਨ ਲਿਖਾਰੀਆਂ ਦਾ ਵਿਚਾਰ ਹੈ ਕਿ ਹੈਰੋਲਡ ਦੀ ਤਾਜਪੋਸ਼ੀ ਦੀ ਰਸਮ ਜਨਵਰੀ, 1066 ਵਿਚ ਇਸੇ ਨੇ ਕੀਤੀ ਸੀ। ਸੰਨ 1070 ਵਿਚ ਪੋਪ ਨੇ ਇਸ ਨੂੰ ਹਟਾ ਦਿੱਤਾ ਅਤੇ ਇਸ ਨੂੰ ਵਿਨਚੈਸਟਰ ਵਿਚ ਕੈਦ ਕਰ ਦਿੱਤਾ ਗਿਆ ਜਿੱਥੇ ਸ਼ਾਇਦ 22 ਫ਼ਰਵਰੀ, 1072 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. 21 : 406

**ਸਟਾਈਨ, ਸਰ ਮਾਰਕ ਆਰਲ** : ਇਹ ਇਕ ਬਰਤਾਨਵੀ ਪੁਰਾਤੱਤਵ-ਵਿਗਿਆਨੀ ਸੀ। ਇਸ ਦਾ ਜਨਮ 26 ਨਵੰਬਰ, 1862 ਨੂੰ ਬੁਡਾਪੈਸਟ ਵਿਖੇ ਹੋਇਆ। ਇਹ ਇਗਲੈਂਡ ਵਿਚ ਪੜ੍ਹਾਈ ਖ਼ਤਮ ਕਰਨ ਉਪਰੰਤ ਹਿੰਦੁਸਤਾਨ ਆ ਗਿਆ। ਇਥੇ ਇਹ

1888 ਤੋਂ 1899 ਈ. ਤਕ ਓਰੀਐਂਟਲ ਕਾਲਜ, ਲਾਹੌਰ ਦਾ ਪ੍ਰਿੰਸੀਪਲ ਰਿਹਾ। ਇਹ ਪੰਜਾਬ ਯੂਨੀਵਰਸਿਟੀ ਦਾ ਰਜਿਸਟਰਾਰ ਵੀ ਰਿਹਾ।



ਸਰ ਮਾਰਕ ਆਰਲ ਸਟਾਈਨ

ਇਹ ਹਿੰਦ ਸਰਕਾਰ ਵਲੋਂ 1900-01, 1906-08 ਅਤੇ 1913-16 ਈ. ਦੌਰਾਨ ਚੀਨੀ-ਤੁਰਕਿਸਤਾਨ ਗਿਆ। ਇਸ ਨੇ ਆਪਣੀਆਂ ਕੀਮਤੀ ਲੱਭਤਾਂ ਨਾਲ ਬਰਤਾਨਵੀ ਅਜਾਇਬ-ਘਰ ਅਤੇ ਦਿੱਲੀ ਸੈਂਟਰਲ ਇੰਡੀਅਨ ਮਿਊਜ਼ੀਅਮ ਵਿਚ ਵਾਧਾ ਕੀਤਾ।

ਇਸ ਨੂੰ 1912 ਈ. ਵਿਚ ਨਾਈਟ ਬਣਾ ਦਿੱਤਾ ਗਿਆ। ਸੰਨ 1926-28 ਦੌਰਾਨ ਇਹ ਬਲੋਚਿਸਤਾਨ ਅਤੇ 1932-33 ਈ. ਦੌਰਾਨ ਦੱਖਣੀ ਈਰਾਨ ਵਿਖੇ ਖੋਜ ਕਰਦਾ ਰਿਹਾ। ਇਸ ਨੇ ਹੋਰ ਵੀ ਖੋਜਾਂ ਕੀਤੀਆਂ ਅਤੇ ਇਸ ਸਬੰਧ ਵਿਚ ਕਈ ਪੁਸਤਕਾਂ ਵੀ ਲਿਖੀਆਂ। ਇਸ ਦੀ ਕਸ਼ਮੀਰ ਦੇ ਸਬੰਧ ਵਿਚ ਇਕ ਪੁਸਤਕ 'ਕਰਾਨੀਕਲ ਆਫ਼ ਕਿੰਗਜ਼ ਆਫ਼ ਕਸ਼ਮੀਰ' ਹੈ।

28 ਅਕਤੂਬਰ, 1943 ਨੂੰ ਇਸ ਦੀ ਮੌਤ ਹੋ ਗਈ।

ਹ.ਪ.—ਐਨ. ਬ੍ਰਿ. ਮਾ. 9 : 447

**ਸਟਾਈਨ, ਸ਼ਾਰਲੱਟ ਫ਼ੌਨ** : ਇਹ ਇਕ ਜਰਮਨ ਸਾਹਿਤਕਾਰ ਸੀ। ਇਸ ਦਾ ਜਨਮ 25 ਦਸੰਬਰ, 1742 ਨੂੰ ਈਜ਼ਨਾਕ ਵਿਖੇ ਹੋਇਆ। 16ਵੇਂ ਸਾਲ ਵਿਚ ਇਹ ਐਨਾ ਅਮਾਲੀਆ ਡੱਚਸ ਪਾਸ ਨੌਕਰ ਹੋ ਗਈ। ਸੰਨ 1764 ਵਿਚ ਇਸ ਦੀ ਸ਼ਾਦੀ ਬੈਰਨ ਫ਼ੀਡ੍ਰਿਕ ਫ਼ੌਨ ਸਟਾਈਨ ਨਾਲ ਹੋਈ। ਸੰਨ 1775 ਵਿਚ ਇਸ ਦੀ ਦੋਸਤੀ ਪ੍ਰਸਿੱਧ ਸਾਹਿਤਕਾਰ ਗੇਟੇ ਨਾਲ ਹੋ ਗਈ। ਸੰਨ 1794 ਵਿਚ ਇਸ ਨੇ 'ਡੀਡੋ' ਨਾਂ ਦਾ ਦੁਖਾਂਤ ਲਿਖਿਆ ਜਿਸ ਵਿਚ ਇਸ ਨੇ ਗੇਟੇ ਨਾਲੋਂ ਦੋਸਤੀ ਟੁੱਟ ਜਾਣ ਵੱਲ ਇਸ਼ਾਰਾ ਕੀਤਾ ਹੈ।

ਇਸ ਦੀ ਮੌਤ 6 ਜਨਵਰੀ, 1827 ਨੂੰ ਵਾਈਮਾਰ ਵਿਖੇ ਹੋਈ।

ਹ. ਪੁ.-ਐਨ. ਅਮੈ. 25 : 611 ; ਨਿ. ਯੂ. ਐਨ. 14 : 7777

**ਸਟਾਈਨ, ਹਾਈਨਰਿਕ ਫਰੀਡਰਿਕ ਕਾਰਲ** : ਇਹ ਇਕ ਪ੍ਰਸਿੱਧ ਜਰਮਨ ਸਿਆਸਤਦਾਨ ਸੀ ਜਿਸ ਦਾ ਜਨਮ ਨਸਾਉ ਵਿਖੇ 26 ਅਕਤੂਬਰ, 1757 ਨੂੰ ਹੋਇਆ। ਗਾਟਿੰਗਨ ਵਿਖੇ ਕਾਨੂੰਨ ਦੀ ਪੜ੍ਹਾਈ ਉਪਰੰਤ ਇਹ ਪ੍ਰਸ਼ਾਅ ਰਾਜ ਦੀ ਸੇਵਾ ਵਿਚ ਆ ਗਿਆ। ਪਹਿਲਾਂ ਇਹ 1796 ਈ. ਵਿਚ ਵੈਸਟਫਾਲੀਆ ਦੇ ਸਦਨ ਦਾ ਪ੍ਰਧਾਨ ਅਤੇ ਬਾਅਦ ਵਿਚ 1804 ਤੋਂ 1807 ਈ. ਤਕ ਵਪਾਰ ਦਾ ਰਾਜ-ਮੰਤਰੀ ਰਿਹਾ।

ਇਸ ਦੇ ਸੁਧਾਰਾਂ ਕਾਰਨ ਬਹੁਤ ਸਾਰੇ ਜਰਮਨ ਸ਼ਹਿਰਾਂ ਵਿਚ ਸਵੈ-ਸਰਕਾਰ ਦੀ ਸਥਾਪਨਾ ਹੋਈ। ਨੈਪੋਲੀਅਨ ਨੇ ਇਸ ਗੱਲ ਨੂੰ ਫਰਾਂਸੀਸੀ ਹਿੱਤਾਂ ਦੇ ਵਿਰੁੱਧ ਸਮਝਦੇ ਹੋਏ ਇਸ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਦਿੱਤਾ। ਇਹ ਉਥੋਂ ਨੱਠ ਕੇ ਪਹਿਲਾਂ ਬੋਹੀਮੀਆ ਅਤੇ ਫਿਰ ਰੂਸ ਚਲਾ ਗਿਆ। ਇਥੇ ਇਸ ਨੇ ਜ਼ਾਰ ਅਲੈਗਜ਼ਾਂਦਰ ਪਹਿਲੇ ਦੀ ਨੌਕਰੀ ਕਰ ਲਈ। ਲਾਈਪਜ਼ਿਗ ਦੇ ਯੁੱਧ (1813 ਈ.) ਤੋਂ ਬਾਅਦ ਇਸ ਨੂੰ ਕਬਜ਼ਾ ਕੀਤੇ ਇਲਾਕੇ ਦੇ ਨਿਯੰਤਰਣ ਲਈ ਬਣੇ ਕਮਿਸ਼ਨ ਦਾ ਪ੍ਰਧਾਨ ਨਿਯੁਕਤ ਕਰ ਦਿੱਤਾ ਗਿਆ। ਇਸ ਨੇ ਵੀਆਨਾ ਦੀ ਕਾਂਗਰਸ ਸਮੇਂ ਜਰਮਨੀ ਦੇ ਏਕੀਕਰਣ ਦੇ ਯਤਨ ਕੀਤੇ ਪਰ ਇਸ ਦੀਆਂ ਸਕੀਮਾਂ ਨੂੰ ਮੈਟਰਨਿਕ ਨੇ ਕਾਫ਼ੀ ਹੱਦ ਤਕ ਰਦ ਕਰ ਦਿੱਤਾ।

ਇਸ ਦੀ ਮੌਤ 29 ਜੂਨ, 1831 ਨੂੰ ਹੋਈ।

ਹ. ਪੁ.- ਨਿ. ਕੰ. ਯੂ. ਬ. 3

**ਸਟਾਈਨ, ਗਰਟਰੂਡ** : ਇਹ ਇਕ ਅਮਰੀਕੀ ਲੇਖਕਾ ਸੀ। ਇਸ ਦਾ ਜਨਮ ਅਲੈਗਨੀ (ਪੈੱਨਸਿਵੇਨੀਆ) ਵਿਖੇ 3 ਫ਼ਰਵਰੀ, 1874 ਈ. ਨੂੰ ਹੋਇਆ। ਇਸ ਨੇ 1897 ਤੋਂ 1902 ਤਕ ਡਾਕਟਰੀ ਦੀ ਸਿੱਖਿਆ ਪ੍ਰਾਪਤ ਕੀਤੀ। ਬਾਅਦ ਵਿਚ ਇਹ ਪੈਰਿਸ ਚਲੀ ਗਈ। ਉਥੇ ਇਸ ਦਾ ਘਰ ਸਾਹਿਤਕਾਰਾਂ ਅਤੇ ਕਲਾਕਾਰਾਂ ਦਾ ਕੇਂਦਰ ਬਣ ਗਿਆ।

ਇਸ ਨੇ ਕਈ ਪੁਸਤਕਾਂ ਲਿਖੀਆਂ ਜਿਨ੍ਹਾਂ ਵਿਚੋਂ ਵਧੇਰੇ ਪ੍ਰਸਿੱਧ ਥ੍ਰੀ ਲਾਈਵਜ਼ (1908), ਟੈਂਡਰ ਬਟਨਜ਼ (1915), ਦੀ ਮੇਕਿੰਗ ਆਫ਼ ਅਮੈਰਿਕਨਜ਼ (1932), ਪਿਕਾਸੋ (1938), ਵਾਰਜ਼ ਆਈ ਹੈਵ ਸੀਨ (1945) ਆਦਿ ਹਨ।

ਇਸ ਦੀ ਮੌਤ 27 ਜੁਲਾਈ, 1946 ਈ. ਨੂੰ ਪੈਰਿਸ ਵਿਖੇ ਹੋਈ।

ਹ. ਪੁ.-ਕਨ. ਯੂ. ਬਾ.

—ਸੰਤ ਸਿੰਘ ਸੇਖੋਂ

**ਸਟਾਈਨਬੈੱਕ, ਜਾਨ ਅਰਨਸਟ** : ਇਸ ਸੰਯੁਕਤ ਰਾਜ ਅਮਰੀਕਾ ਦਾ ਪ੍ਰਸਿੱਧ ਨਾਵਲਕਾਰ ਸੀ। ਇਸ ਦਾ ਜਨਮ ਕੈਲੀਫੋਰਨੀਆ ਰਾਜ ਦੇ ਸਾਲੀਨਾਸ ਨਗਰ ਵਿਖੇ 1902 ਵਿਚ ਹੋਇਆ। ਪੜ੍ਹਾਈ ਖ਼ਤਮ ਕਰਨ ਉਪਰੰਤ ਇਹ 1926 ਈ. ਵਿਚ ਨਿਊਯਾਰਕ ਅਤੇ ਕੁਝ ਚਿਰ ਪਿੱਛੋਂ ਕੈਲੀਫੋਰਨੀਆ ਚਲਾ ਗਿਆ। ਉਥੇ ਇਸ ਨੇ ਕਹਾਣੀਆਂ ਲਿਖਣੀਆਂ ਸ਼ੁਰੂ ਕਰ ਦਿਤੀਆਂ। ਇਸ ਦੇ ਪਹਿਲੇ ਕਹਾਣੀ-ਸੰਗ੍ਰਹਿ 'ਕਪ ਆਫ਼ ਗੋਲਡ' (1929) ਨੇ ਲੋਕਾਂ ਉਪਰ ਕੋਈ ਖਾਸ ਪ੍ਰਭਾਵ ਨਾ ਪਾਇਆ ਪਰ ਬਾਅਦ ਦੇ ਕਹਾਣੀ-ਸੰਗ੍ਰਹਿ ਕਾਫ਼ੀ ਪਸੰਦ ਕੀਤੇ ਗਏ।

ਸੰਨ 1935 ਵਿਚ ਇਸ ਨੇ 'ਟਾਰਟਿਲਾ ਫਟਲੈਟ' ਨਾਵਲ ਲਿਖਿਆ। 1937 ਵਿਚ ਇਸ ਦਾ ਇਕ ਨਾਟਕ 'ਆੱਫ਼ ਮਾਈਸ ਐਂਡ ਮੈੱਨ' ਪ੍ਰਕਾਸ਼ਿਤ ਹੋਇਆ। ਸੰਨ 1937 ਵਿਚ ਬਦੇਸ਼ ਯਾਤਰਾ ਤੋਂ ਵਾਪਸੀ ਉਪਰੰਤ ਇਹ ਓਕਲਾਹੋਮਾ ਦੇ ਕਿਰਤੀਆਂ ਨਾਲ ਕੁਝ ਚਿਰ ਘੁੰਮਦਾ ਰਿਹਾ। ਇਸ ਤਜਰਬੇ ਦੇ ਆਧਾਰ ਤੇ ਲਿਖੇ ਨਾਵਲ 'ਦੀ ਗ੍ਰੇਪਸ ਆਫ਼ ਰਾਥ' (1939 ਈ.) ਤੇ ਇਸ ਨੂੰ 1940 ਵਿਚ 'ਪੁਲਿਟਜ਼ਰ ਪ੍ਰਾਈਜ਼' ਮਿਲਿਆ। ਇਹ ਨਾਵਲ ਓਕਲਾਹੋਮਾ ਦੇ ਇਕ ਫ਼ਾਰਮ ਤੋਂ ਉਜੜੇ ਹੋਏ ਇਕ ਕਿਸਾਨ ਪਰਿਵਾਰ ਬਾਰੇ ਹੈ। ਫਿਰ ਇਸ 'ਦੀ ਮੂਨ ਇਜ਼ ਡਾਊਨ' (1942 ਈ.) ਅਤੇ ਕਈ ਹੋਰ ਨਾਵਲ

ਪ੍ਰਕਾਸ਼ਿਤ ਹੋਏ। ਸੰਨ 1950 ਤੋਂ ਇਸ ਦੀਆਂ ਰਚਨਾਵਾਂ ਤੇ ਹਰ ਸਾਲ ਨੋਬਲ ਪ੍ਰਾਈਜ਼ ਕਮੇਟੀ ਇਨਾਮ ਦੇਣ ਲਈ ਵਿਚਾਰ ਕਰਦੀ ਰਹੀ। ਅੰਤ ਵਿਚ 1962 ਵਿਚ ਇਸ ਨੂੰ ਸਾਹਿਤ ਦੇ ਨੋਬਲ ਪ੍ਰਾਈਜ਼ ਨਾਲ ਸਨਮਾਨਿਆ ਗਿਆ।

ਇਸ ਦੀ ਮੌਤ 1968 ਈ. ਵਿਚ ਹੋਈ।

ਹ. ਪੁ.–ਨੋਬਲ ਪੁਰਸਕਾਰ ਸਾਹਿਤਕਾਰ ਠਾਕੁਰ ਰਾਜ ਬਹਾਦਰ ਸਿੰਘ

**ਸਟਾਈਨਮੈਟਸ, ਚਾਰਲਸ ਪ੍ਰੋਟੀਅਸ** : ਇਸ ਅਮਰੀਕਨ ਬਿਜਲੱਈ ਇੰਜੀਨੀਅਰ ਦਾ ਜਨਮ 9 ਅਪ੍ਰੈਲ, 1865 ਨੂੰ ਜਰਮਨੀ ਵਿਚ ਬ੍ਰੈਸਲਾ ਦੇ ਸਥਾਨ ਤੇ ਹੋਇਆ। ਸਿੱਖਿਆ ਪ੍ਰਾਪਤ ਕਰਨ ਉਪਰੰਤ ਇਹ ਸਮਾਜਵਾਦੀ ਵਿਚਾਰਾਂ ਦੇ ਪ੍ਰਭਾਵ ਅਧੀਨ ਆ ਗਿਆ। ਇਸੇ ਕਾਰਨ ਇਸ ਨੂੰ ਜਰਮਨੀ ਛੱਡ ਕੇ ਸੰਯੁਕਤ ਰਾਜ ਅਮਰੀਕਾ ਜਾਣਾ ਪਿਆ। ਉਥੇ ਇਹ ਬਿਜਲੀ ਦੇ ਇਕ ਕਾਰਖ਼ਾਨੇ ਵਿਚ ਕੰਮ ਕਰਨ ਲੱਗਾ। ਤਰੱਕੀ ਕਰਦੇ ਕਰਦੇ ਇਹ ਇਕ ਬਿਜਲੱਈ ਕੰਪਨੀ ਦਾ ਸਲਾਹਕਾਰ ਇੰਜੀਨੀਅਰ ਨਿਯੁਕਤ ਹੋ ਗਿਆ। ਬਾਅਦ ਵਿਚ ਇਹ ਇੰਜੀਨੀਅਰਿੰਗ ਦਾ ਪ੍ਰੋਫ਼ੈਸਰ ਵੀ ਰਿਹਾ।

ਹਿਸਟੈਰੀਮਿਜ਼ ਦਾ ਨਿਯਮ, ਪਰਤਵੇਂ ਕਰੰਟ ਅਤੇ ਅਗ੍ਰਗਾਮੀ ਤਰੰਗਾਂ ਸਬੰਧੀ ਸਿੱਧਾਂਤ ਬਿਜਲੱਈ ਵਿਗਿਆਨ ਨੂੰ ਇਸਦੀਆਂ ਤਿੰਨ ਮਹਾਨ ਦੇਣਾਂ ਹਨ। ਇਸ ਨੇ ਲਗਭਗ 200 ਕਾਢਾਂ ਆਪਣੇ ਨਾਂ ਤੇ ਪੇਟੈਂਟ ਕਰਵਾਈਆਂ।

ਇਸ ਦੀ ਮੌਤ 26 ਅਕਤੂਬਰ, 1923 ਨੂੰ ਹੋਈ।

—ਨਿਸ਼ਾਨ ਸਿੰਘ ਢਿਲੋਂ

**ਸ਼ਟਾਈਨਰ, ਜੈਕਬ** : ਇਸ ਸਵਿਟਜ਼ਰਲੈਂਡ ਦੇ ਗਣਿਤ-ਵੇਤਾ ਦਾ ਜਨਮ ਉਤਜਨਸਟਾਰਡ ਵਿਖੇ 18 ਮਾਰਚ, 1796 ਨੂੰ ਹੋਇਆ। ਇਹ ਆਧੁਨਿਕ ਸੰਸ਼ਲੇਸ਼ਾਤਮਕ ਰੇਖਾ-ਗਣਿਤ ਦੇ ਮੋਢੀਆਂ ਵਿਚੋਂ ਇਕ ਸੀ। ਬਿਨ੍ਹਾਂ ਕਿਸੇ ਸਕੂਲ ਗਿਆਂ ਚੌਦਵੇਂ ਸਾਲ ਵਿਚ ਇਸ ਨੇ ਸਿਰਫ਼ ਲਿਖਣਾ ਹੀ ਸਿੱਖਿਆ। ਅਠਾਰਾਂ ਸਾਲਾਂ ਦੀ ਉਮਰ ਵਿਚ ਇਹ ਆਪਣੇ ਮਾਪਿਆਂ ਵੀ ਇੱਛਾ ਦੇ ਵਿਰੁੱਧ ਪੈਸਟਾਲੌਜ਼ੀ ਸਕੂਲ ਵਿਚ ਗਿਆ, ਜਿੱਥੇ ਇਸ ਨੇ ਰੇਖਾ-ਗਣਿਤ ਸਬੰਧੀ ਕਈ ਅਸਾਧਾਰਨ ਖੋਜਾਂ ਕੀਤੀਆਂ। ਬਾਅਦ ਵਿਚ ਇਹ ਪੜ੍ਹਨ ਵਾਸਤੇ ਹਾਈਡਲਬਰਗ ਅਤੇ ਬਰਲਿਨ ਗਿਆ। ਇੱਥੇ ਇਸ ਨੇ ਟਿਊਸ਼ਨ ਪੜ੍ਹਾ ਕੇ ਬੜੀ ਮੁਸ਼ਕਿਲ ਨਾਲ ਗੁਜ਼ਾਰਾ ਕੀਤਾ। ਸੰਨ 1826 ਵਿਚ ਕਰੇਲ ਦੇ ਜਰਨਲ ਦੀ ਸਥਾਪਨਾ ਹੋਣ ਨਾਲ ਇਸਨੂੰ ਆਪਣੀਆਂ ਰੇਖਾ-



ਸਟਾਈਨਰ, ਜੈਕਬ

ਗਣਿਤ ਦੀਆਂ ਖੋਜਾਂ ਨੂੰ ਪ੍ਰਕਾਸ਼ਿਤ ਕਰਨ ਦਾ ਮੌਕਾ ਮਿਲ ਗਿਆ। ਸੰਨ 1832 ਵਿਚ ਕੋਨਿਗਸਬਰਗ ਯੂਨੀਵਰਸਿਟੀ ਤੋਂ ਇਸ ਨੂੰ ਆਨਰੇਰੀ ਡਾਕਟਰੇਟ ਦੀ ਡਿਗਰੀ ਪ੍ਰਾਪਤ ਹੋਈ ਅਤੇ 1934 ਈ. ਵਿਚ ਇਸ ਨੂੰ ਬਰਲਿਨ ਵਿਖੇ ਯੂਨੀਵਰਸਿਟੀ ਦਾ ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ। ਆਖ਼ਰੀ ਸਮੇਂ ਤਕ ਇਹ ਇਸੇ ਹੀ ਆਸਾਮੀ ਤੇ ਰਿਹਾ।

ਸਟਾਈਨਰ ਸੰਸ਼ਲੇਸ਼ਾਤਮਕ ਰੇਖਾ-ਗਣਿਤ ਦੇ ਮਹਾਨ ਉਸਰੱਈਆਂ ਵਿਚੋਂ ਇਕ ਸੀ। ਇਸ ਖੇਤਰ ਵਿਚ ਬਹੁਤ ਸਾਰੀਆਂ ਮੌਲਿਕ ਧਾਰਨਾਵਾਂ ਅਤੇ ਫ਼ਾਰਮੂਲੇ ਇਸ ਨੇ ਸਥਾਪਿਤ ਕੀਤੇ। ਇਸ ਦੀਆਂ ਲਿਖਤਾਂ ਦਾ ਸੰਗ੍ਰਹਿ ਦੋ ਜਿਲਦਾਂ ਵਿਚ ਸੰਨ 1881-82 ਵਿਚ ਛਪਿਆ।

1 ਅਪ੍ਰੈਲ, 1863 ਨੂੰ ਬਰਨ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. ਮਾ. 9 : 549

**ਸਟਾਈਨਰ, ਰੂਡਾਲਫ** : ਇਹ ਇਕ ਜਰਮਨ ਦਾਰਸ਼ਨਿਕ ਸੀ, ਜਿਸ ਦਾ ਜਨਮ 27 ਫ਼ਰਵਰੀ, 1861 ਨੂੰ ਕਰਾਲਜੇਵਿਕ ਵਿਖੇ ਹੋਇਆ। ਇਹ 1902 ਵਿਚ ਥੀਉਸਾਫੀਕਲ ਸਭਾ ਦੀ ਜਰਮਨ ਸ਼ਾਖਾ ਦਾ ਲੀਡਰ ਬਣ ਗਿਆ। ਇਸ ਨੇ ਐਂਥਰੋਪੋਸਾਫਿਸਟਾਂ ਦੀ ਇਕ ਵਿਚਾਰਧਾਰਾ ਦੀ ਨੀਂਹ ਰਖੀ ਜਿਸ ਦਾ ਉਦੇਸ਼ ਮਨੁੱਖ ਦੀਆਂ



ਰੂਡਾਲਫ, ਸਟਾਈਨਰ

ਸਰਗਰਮੀਆਂ ਦੇ ਅਧਿਐਨ ਰਾਹੀਂ ਸ੍ਰਿਸ਼ਟੀ ਦੀ ਜਾਂਚ ਕਰਨਾ ਸੀ। 1913 ਵਿਚ ਇਸ ਦੇ ਵਿਚਾਰਾਂ ਨੂੰ ਪ੍ਰਚਾਰਨ ਲਈ ਇਕ ਸੋਸਾਇਟੀ ਵੀ ਸਥਾਪਿਤ ਹੋਈ।

ਇਸ ਦੀਆਂ ਰਚਨਾਵਾਂ ਵਿਚ 'ਥੀਉਸਾਫ਼ੀ' (1904), 'ਦੀ ਫ਼ਿਲਾਸਫ਼ੀ ਆਫ਼ ਫ਼੍ਰੀਡਮ' (1916) ਆਦਿ ਪ੍ਰਸਿੱਧ ਹਨ।

ਹ. ਪੁ.–ਕ.ਯੂ. ਬਾ.– 3

**ਸਟਾਈਵੈਸੰਟ, ਪੀਟਰ** : ਇਹ ਨਿਊ ਐਮਸਟਰਡਮ ਦਾ ਅੰਤਿਮ ਗਵਰਨਰ ਸੀ। ਇਸ ਦਾ ਜਨਮ 1592 ਈ. ਨੂੰ ਨੀਦਰ-ਲੈਂਡਜ਼ ਵਿਚ ਹੋਇਆ। ਸੰਨ 1625 ਵਿਚ ਇਹ ਵੈੱਸਟ ਇੰਡੀਜ਼ ਦੀ ਫ਼ੌਜ ਵਿਚ ਭਰਤੀ ਹੋ ਗਿਆ। ਉਥੋਂ ਮੁੜਨ ਉਪਰੰਤ ਇਹ 1635 ਈ. ਵਿਚ ਕੰਪਨੀ ਦੀ ਕੁਰਾਸੋ ਨੌਆਬਾਦੀ ਦਾ ਗਵਰਨਰ ਬਣ ਗਿਆ। ਸੰਨ 1646 ਵਿਚ ਇਸ ਨੂੰ ਨਿਊ ਨੀਦਰਲੈਂਡਜ਼ ਦਾ ਡਾਇਰੈਕਟਰ ਜਨਰਲ ਬਣਾ ਦਿੱਤਾ ਗਿਆ। ਸੰਨ 1647 ਨੂੰ ਇਹ ਨਿਊ

ਐਮਸਟਰਡਮ, ਜਿਸ ਨੂੰ ਪਿੱਛੋਂ ਨਿਊਯਾਰਕ ਦਾ ਨਾਂ ਦਿੱਤਾ ਗਿਆ, ਪੁੱਜਿਆ, ਜਿੱਥੇ ਇਸ ਦਾ ਪੁਰਜੋਸ਼ ਸਵਾਗਤ ਕੀਤਾ ਗਿਆ। ਸੰਨ 1650 ਵਿਚ ਨਿਊ ਇੰਗਲੈਂਡ ਦੀਆਂ ਸੰਯੁਕਤ ਨੌਆਬਾਦੀਆਂ ਦੇ ਕਸ਼ਿਨਰਾਂ ਨਾਲ ਨਿਊ ਨੀਦਰਲੈਂਡਜ਼ ਅਤੇ ਕਨੈਕਟੀਕਟ ਵਿਚਕਾਰ ਸੀਮਾਂ ਸਬੰਧੀ ਸਮਝੌਤੇ ਕਾਰਨ ਇਸ ਨੂੰ ਕਾਫ਼ੀ ਇਲਾਕਾ ਛੱਡਣਾ ਪਿਆ। ਕੁਝ ਇਲਾਕਾ ਇਸ ਨੂੰ ਚਾਰਲਸ ਦੂਜੇ ਦੇ ਭਰਾ ਨੂੰ ਛੱਡਣਾ ਪਿਆ। ਸੰਨ 1665 ਵਿਚ ਹਾਲੈਂਡ ਪਰਤਣ ਤੇ ਕੰਪਨੀ ਦੀ ਅਸਫ਼ਲਤਾ ਲਈ ਇਸ ਨੂੰ ਜ਼ਿੰਮੇਵਾਰ ਠਹਿਰਾਇਆ ਗਿਆ।

ਇਸ ਦੀ ਮੌਤ 1672 ਈ. ਵਿਚ ਹੋਈ।

—ਹਰਮੰਦਰ ਸਿੰਘ

**ਸਟਾਸ, ਜੀਨ ਸਰਵੇ** : ਇਸ ਰਸਾਇਣ ਵਿਗਿਆਨ ਦੇ ਮਾਹਿਰ ਦਾ ਜਨਮ ਲੂਵੇਨ (ਬੈਲਜੀਅਮ) ਵਿਚ 21 ਅਗਸਤ,1813 ਨੂੰ ਹੋਇਆ। ਇਸ ਨੇ ਡਾਕਟਰੀ ਦੀ ਵਿਦਿਆ ਪ੍ਰਾਪਤ ਕਰਨ ਮਗਰੋਂ ਰਸਾਇਣ ਵਿਗਿਆਨ ਵਲ ਰੁਖ਼ ਕੀਤਾ ਅਤੇ 1835 ਵਿਚ ਪੈਰਿਸ ਵਿਚ "ਡੂਮਾ, ਜੇ. ਬੀ: ਏ." ਦੀ ਪ੍ਰਯੋਗਸ਼ਾਲਾ ਵਿਚ ਦਾਖ਼ਲ ਹੋ ਗਿਆ। ਇਸ ਨੇ ਡੂਮਾ ਨਾਲ ਮਿਲ ਕੇ ਖੋਜ ਦਾ ਕੰਮ ਕੀਤਾ। ਇਸ ਖੋਜ ਵਿਚ ਕਾਰਬਨ ਤੱਤ ਦੇ ਪਰਮਾਣਵੀ ਭਾਰ ਦਾ ਠੀਕ-ਠੀਕ ਪਤਾ ਕਰ ਲੈਣ ਦਾ ਕੰਮ ਬੜੀ ਮਹੱਤਤਾ ਵਾਲਾ ਸੀ। ਸੰਨ 1840 ਵਿਚ ਇਹ ਐਕੋਲ ਰੱਾਇਲ ਮਿਲੀਟਿਐਰੇ, ਬ੍ਰਸਲਜ਼ ਵਿਚ ਰਸਾਇਣ ਵਿਗਿਆਨ ਦੀ ਚੇਅਰ ਉੱਤੇ ਨਿਯੁਕਤ ਹੋਇਆ। ਇਥੇ ਇਸ ਨੇ ਕੋਈ 25 ਸਾਲ ਤਕ ਲਗਾਤਾਰ ਕੰਮ ਕੀਤਾ ਪਰ ਇਥੇ ਇਸ ਨੂੰ ਇਕ ਅਜਿਹੀ ਬੀਮਾਰੀ ਲਗ ਗਈ ਜਿਸ ਨੇ ਇਸ ਦੀ ਬੋਲਣ ਦੀ ਸ਼ਕਤੀ ਖ਼ਤਮ ਕਰ ਦਿੱਤੀ ਅਤੇ ਇਸ ਨੂੰ ਇਹ ਨੌਕਰੀ ਛੱਡਣੀ ਪਈ। ਇਸ ਪਿੱਛੋਂ ਇਸ ਨੂੰ ਟਕਸਾਲ ਵਿਚ ਨੌਕਰੀ ਦਿੱਤੀ ਗਈ ਪਰ ਇਹ ਵੀ ਇਸ ਨੇ 1872 ਵਿਚ ਛੱਡ ਦਿੱਤੀ। ਇਸ ਮਗਰੋਂ ਇਸ ਨੇ ਆਪਣੇ ਜੀਵਨ ਦਾ ਬਾਕੀ ਸਮਾਂ ਬ੍ਰਸਲਜ਼ ਵਿਚ ਗੁਜਾਰਿਆ। ਇਸ ਦੀ ਮੌਤ 13 ਦਸੰਬਰ, 1891 ਨੂੰ ਹੋ ਗਈ।

—ਸੋਹਨ ਸਿੰਘ

**ਸਟਾਸਨ ਹਾਰੋਲਡ, ਐਡਵਰਡ** : ਅਮਰੀਕਾ ਦੇ ਇਸ ਉੱਘੇ ਸਿਆਸਤਾਨ ਅਤੇ ਸਿੱਖਿਆ-ਸ਼ਾਸ਼ਤਰੀ ਦਾ ਜਨਮ 13 ਅਪ੍ਰੈਲ, 1907 ਨੂੰ ਮਿਨਿਸੋਟਾ ਰਾਜ ਵਿਚ ਵੈਸਟ ਸੇਂਟ ਪਾਲ ਵਿਖੇ ਹੋਇਆ। ਆਰੰਭਿਕ ਵਿਦਿਆ ਇਸ ਨੇ ਸਥਾਨਕ ਦੇਹਾਤੀ ਸਕੂਲਾਂ ਤੋਂ ਅਤੇ ਸੇਂਟ ਪਾਲ ਵਿਚ ਪ੍ਰਾਪਤ ਕੀਤੀ। ਸੰਨ 1929 ਵਿਚ ਮਿਨਿਸੋਟਾ ਯੂਨੀਵਰਸਿਟੀ ਤੋਂ ਲਾਅ ਕਰਨ ਪਿੱਛੋਂ ਇਸ ਨੇ ਸਾਊਥ ਸੈਂਟ ਪਾਲ ਵਿਖੇ ਵਕਾਲਤ ਸ਼ੁਰੂ ਕੀਤੀ ਤੇ ਫਿਰ 1930 ਤੋਂ 1938 ਈ. ਤਕ ਡਾਕੋਟਾ ਕਾਊਂਟੀ ਦਾ ਕਾਊਂਟੀ ਅਟਾਰਨੀ ਰਿਹਾ। ਸੰਨ 1938, 1940 ਅਤੇ 1942 ਵਿਚ ਇਹ ਮਿਨਿਸੋਟਾ ਦਾ ਗਵਰਨਰ ਰਿਹਾ। ਸੰਨ 1943 ਵਿਚ ਇਸ ਨੇ ਗਵਰਨਰੀ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਸੰਯੁਕਤ ਰਾਜ ਦੀ ਜਲ ਸੈਨਾ ਵਿਚ ਭਰਤੀ ਹੋ ਗਿਆ ਅਤੇ ਇਸ ਨੂੰ ਸ਼ਾਂਤ ਮਹਾਂਸਾਗਰ ਦੇ ਖੇਤਰ ਵਿਚ ਡਿਊਟੀ ਸੌਂਪੀ ਗਈ ਜਿਥੇ ਇਸ ਨੇ ਐਡਮਿਰਲ ਵਿਲੀਅਮ ਐਫ਼ ਹਾਲਸੇ ਦੇ ਸਟਾਫ ਵਿਚ ਫਲੀਟ ਫਲੈਗ ਅਫ਼ਸਰ ਵਜੋਂ ਸੇਵਾ ਕੀਤੀ। ਸੰਨ 1944 ਵਿਚ ਇਸ ਨੂੰ ਐਸਿਸਟੈਂਟ ਚੀਫ ਆਫ਼ ਸਟਾਫ ਨਿਯੁਕਤ ਕੀਤਾ ਗਿਆ। ਸੰਨ 1945 ਵਿਚ ਪ੍ਰੈਜ਼ੀਡੈਂਟ ਰੂਜ਼ਵੈਲਟ ਨੇ ਇਸ ਨੂੰ ਸ਼ਾਂਤ ਮਹਾਂ ਸਾਗਰ 'ਚੋਂ ਵਾਪਸ ਬੁਲਾ ਲਿਆ ਅਤੇ ਸਾਨ ਫ਼੍ਰਾਂਸਿਸਕੋ ਮੀਟਿੰਗ (ਜਿਸ ਨੇ ਸੰਯੁਕਤ ਰਾਸ਼ਟਰ ਦਾ ਚਾਰਟਰ ਲਿਖਿਆ ਸੀ) ਲਈ ਸੰਯੁਕਤ ਰਾਜ ਦਾ ਡੈਲੀਗੇਟ ਨਿਯੁਕਤ ਕੀਤਾ। ਮੁੜ ਵਕਾਲਤ ਸ਼ੁਰੂ ਕਰ ਲੈਣ ਤੋਂ ਇਸ ਨੇ ਸਿਆਸਤ ਵਿਚ ਬਹੁਤ ਸਰਗਰਮ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਸੰਨ 1948 ਅਤੇ 1952 ਵਿਚ ਇਹ ਰਿਪਬਲਿਕਨ ਪਾਰਟੀ ਵਲੋਂ ਪ੍ਰਧਾਨਗੀ ਲਈ ਇਕ ਤਕੜਾ ਉਮੀਦਵਾਰ ਸੀ। ਸੰਨ 1948 ਤੋਂ 1953 ਤਕ ਅਸਤੀਫਾ ਦੇਣ ਤਕ ਇਹ ਪੈਨਸਿਲਵੇਨੀਆ ਯੂਨੀਵਰਸਿਟੀ ਦਾ ਪ੍ਰੈਜ਼ੀਡੈਂਟ ਰਿਹਾ। ਸੰਨ 1952 ਵਿਚ ਇਸ ਨੇ ਆਈਜ਼ਨਹਾਵਰ ਨੂੰ ਪ੍ਰੈਜ਼ੀਡੈਂਟ ਵਜੋਂ ਜਿਤਾਉਣ ਵਿਚ ਇਕ ਸੂਝਵਾਨ ਸਿਆਸਤਦਾਨ ਵਜੋਂ ਰੋਲ ਅਦਾ ਕੀਤਾ, ਇਸ ਦੀਆਂ ਸੇਵਾਵਾਂ ਦੀ ਕਦਰ ਕਰਦਿਆਂ ਆਈਜ਼ਨਹਾਵਰ ਨੇ ਇਸ ਨੂੰ ਨਵੇਂ ਰਾਜ-ਪ੍ਰਬੰਧ ਵਿਚ ਮਿਊਚਲ ਸਿਕਿਓਰਿਟੀ ਡਾਇਰੈਕਟਰ ਨਿਯੁਕਤ ਕਰ ਦਿੱਤਾ। ਮਾਰਚ, 1955 ਵਿਚ ਇਸ ਨੂੰ ਨਿਸ਼ਸਤਰੀਕਰਨ ਸਬੰਧੀ ਪ੍ਰੈਜ਼ੀਡੈਂਟ ਦਾ ਸਪੈਸ਼ਲ (ਕੈਬਨਿਟ ਪੱਧਰ ਦਾ ਅਹੁਦਾ) ਅਫ਼ਸਰ ਨਿਯੁਕਤ ਕੀਤਾ ਗਿਆ। ਸੰਨ 1957 ਵਿਚ ਇਸ ਨੇ ਲੰਡਨ ਨਿਸ਼ਸਤਰੀਕਰਨ ਵਾਰਤਾਲਾਪ ਸਮੇਂ ਸੰਯੁਕਤ ਰਾਜ ਦੇ ਵਫ਼ਦ ਦੀ ਅਗਵਾਈ ਕੀਤੀ।

ਹ.ਪੁ.–ਕੋਲ.ਐਨ. 17 : 643

**ਸਟਾਕ ਅਤੇ ਸ਼ੇਅਰਜ਼** : ਕਿਸੇ ਸਾਂਝੀ ਪੂੰਜੀ ਵਾਲੀ ਕੰਪਨੀ ਦੀ ਪੂੰਜੀ ਨੂੰ ਛੋਟੇ-ਛੋਟੇ ਹਿੱਸਿਆਂ ਵਿਚ ਵੰਡ ਲਿਆ ਜਾਂਦਾ ਹੈ ਤਾਂ ਜੋ ਬਹੁਤ ਸਾਰੇ ਥੋੜ੍ਹੇ ਵਸੀਲਿਆਂ ਵਾਲੇ ਲੋਕ ਵੀ ਇਸ ਵਿਚ ਭਾਗ ਲੈ ਸਕਣ। ਪੂੰਜੀ ਸਾਂਝੀ ਕਰਕੇ ਵਪਾਰ ਆਦਿ ਕਰਨ ਦਾ ਰਿਵਾਜ ਮੱਧ-ਕਾਲ ਤੋਂ ਹੀ ਚਲਿਆ ਆਇਆ ਹੈ। ਇਸ ਤਰ੍ਹਾਂ ਕਾਰੋਬਾਰ ਚਲਾਉਣ ਦੇ ਦੋ ਢੰਗ ਹਨ: ਇਕ ਤਾਂ ਸਾਂਝ ਪਾ ਕੇ ਅਤੇ ਦੂਜਾ ਸਾਂਝੀ ਪੂੰਜੀ ਕੰਪਨੀ ਬਣਾ ਕੇ। ਇਨ੍ਹਾਂ ਦੋ ਢੰਗਾਂ ਵਿਚ ਵੱਡਾ ਫ਼ਰਕ ਇਹ ਹੈ ਕਿ ਸਾਂਝ ਵਿਚ ਤਾਂ ਸਾਂਝੀਆਂ ਦੀ ਫਰਮ ਦਾ ਕਰਜਾ ਆਦਿ ਦੇਣ ਦੀ ਦੇਣਦਾਰੀ ਅਸੀਮਤ ਹੁੰਦੀ ਹੈ ਪਰ ਲਿਮਿਟਿਡ ਕੰਪਨੀ ਵਿਚ ਇਹ ਦੇਣਦਾਰੀ ਸੀਮਿਤ ਹੁੰਦੀ ਹੈ। ਸੀਮਿਤ ਅਤੇ ਅਸੀਮਿਤ ਦੇਣਦਾਰੀ ਦੇ ਕੀ ਅਰਥ ਹਨ? ਫ਼ਰਜ਼ ਕਰੋ ਪੰਜ ਆਦਮੀ ਸਾਂਝ ਪਾ ਕੇ ਕੋਈ ਕਾਰੋਬਾਰ ਕਰਦੇ ਹਨ ਅਤੇ ਉਨ੍ਹਾਂ ਨੂੰ ਘਾਟਾ ਪੈ ਜਾਂਦਾ ਹੈ ਅਤੇ ਫਰਮ ਦੇ ਸਿਰ ਦਸ ਹਜ਼ਾਰ ਕਰਜ਼ਾ ਚੜ੍ਹ ਜਾਂਦਾ ਹੈ ਤਾਂ ਲਹਿਣੇਦਾਰ ਇਹ ਦਸ ਦਾ ਦਸ ਹਜਾਰ ਰੁਪਿਆ ਉਨ੍ਹਾਂ ਵਿਚੋਂ ਕਿਸੇ ਇਕ ਉੱਤੇ ਮੁਕੱਦਮਾ ਕਰਕੇ ਉਗਰਾਹ ਸਕਦੇ ਹਨ। ਉਨ੍ਹਾਂ ਵਿਚੋਂ ਕੋਈ ਇਹ ਨਹੀਂ ਕਹਿ ਸਕਦਾ ਕਿ ਉਹ ਤਾਂ ਪੰਜਾਂ ਵਿਚੋਂ ਇਕ ਸਾਂਝੀ ਹੈ ਤੇ ਆਪਣਾ ਪੰਜਵਾਂ ਹਿੱਸਾ ਦੇਣ ਲਈ ਤਿਆਰ ਹੈ। ਜੋ ਉਸ ਉੱਤੇ ਡਿਗਰੀ ਹੋ ਜਾਵੇ ਤਾਂ ਉਸ ਇਕੱਲੇ ਨੂੰ ਹੀ ਇਹ ਸਾਰਾ ਕਰਜ਼ਾ ਦੇਣਾ ਪਵੇਗਾ ਕਿਉਂਕਿ ਕਾਨੂੰਨੀ ਤੌਰ ਤੇ ਸਾਂਝੇ ਵਪਾਰ ਵਿਚ ਦੇਣਦਾਰੀ ਅਸੀਮਤ ਹੁੰਦੀ ਹੈ। ਆਪਣੇ ਹਿੱਸੇ ਤੇ ਸੀਮਤ ਨਹੀਂ ਕੀਤੀ ਜਾ ਸਕਦੀ। ਦੂਜੇ ਪਾਸੇ ਮਿਸ਼ਰਤ ਪੂੰਜੀ ਕੰਪਨੀ ਵਿਚ ਸੈਂਕੜੇ ਹੀ ਹਿੱਸੇਦਾਰ ਜਾਂ ਸ਼ੇਅਰ ਹੋਲਡਰਜ਼ ਹੁੰਦੇ ਹਨ। ਉਨ੍ਹਾਂ ਉਤੇ ਕੰਪਨੀ ਦਾ ਸਾਰਾ ਕਰਜ਼ਾ ਦੇਣ ਦੀ ਕੋਈ ਦੇਣਦਾਰੀ ਨਹੀਂ ਹੁੰਦੀ। ਉਹ ਕੇਵਲ ਆਪਣੇ ਹਿੱਸੇ ਲਈ ਦੇਣਦਾਰ ਹੁੰਦੇ ਹਨ। ਅਰਥਾਤ ਜੇ ਕਿਸੇ ਨੇ ਉਸ ਕੰਪਨੀ ਵਿਚ ਸੌ-ਸੌ ਰੁਪਏ ਦੇ ਪੰਜ ਹਿੱਸੇ ਲਏ ਹੋਏ ਹਨ ਅਤੇ ਉਸ ਨੇ 500 ਰੁਪਏ ਵਿਚੋਂ ਕੇਵਲ 300 ਦਿੱਤਾ ਹੋਇਆ ਹੈ ਅਤੇ 200 ਰੁਪਿਆ ਹਾਲੀ ਦੇਣਾ ਹੈ ਤਾਂ ਉਸ ਤੋਂ 200 ਰੁਪਿਆ ਹੀ ਮੰਗਿਆ ਜਾ ਸਕਦਾ ਹੈ। ਇਹ ਸੀਮਿਤ ਦੇਣਦਾਰੀ ਦਾ ਕਾਨੂੰਨ ਹੈ। ਇਸ ਤਰ੍ਹਾਂ ਕੰਪਨੀ ਬਣਾ ਕੇ ਕਾਰੋਬਾਰ ਕਰਨ ਵਿਚ ਜੋਖਮ ਜਾਂ ਘਾਟਾ ਵੰਡਿਆ ਜਾ ਸਕਦਾ ਹੈ।

ਕੰਪਨੀ-ਕਾਰੋਬਾਰ ਬੜਾ ਲਾਭਦਾਇਕ ਧੰਦਾ ਹੈ। ਇਸ ਢੰਗ ਨਾਲ ਬਹੁਤ ਸਾਰੀ ਪੂੰਜੀ ਸਹਿਜੇ ਹੀ ਇਕੱਠੀ ਕੀਤੀ ਜਾ ਸਕਦੀ ਹੈ। ਇਕ ਤਾਂ ਪੂੰਜੀ ਦੇ ਹਿੱਸੇ ਛੋਟੇ-ਛੋਟੇ ਆਮ ਤੌਰ ਤੇ ਸੌ ਰੁਪਏ ਦੇ ਅਤੇ ਕਈ ਵਾਰ ਦਸ-ਦਸ ਰੁਪਏ ਦੇ ਹੁੰਦੇ ਹਨ, ਜਿਸ ਕਰਕੇ ਰੁਪਿਆ ਇਕੱਠਾ ਕਰਨ ਲਈ ਕੰਪਨੀ ਬਣਾਉਣ ਵਾਲੇ ਆਪਣਾ ਜਾਲ ਦੂਰ-ਦੂਰ ਤਕ ਵਿਛਾ ਸਕਦੇ ਹਨ। ਜਿਵੇਂ ਪਹਿਲਾਂ ਦਸਿਆ ਗਿਆ ਹੈ,

ਥੋੜ੍ਹੇ ਵਸੀਲੇ ਵਾਲੇ ਲੋਕ ਵੀ ਹਿੱਸੇ ਖਰੀਦ ਸਕਦੇ ਹਨ ਤੇ ਵਪਾਰ ਵਿਚ ਭਾਗ ਲੈ ਸਕਦੇ ਹਨ। ਦੂਜੇ ਕਿਉਂਕਿ ਘਾਟਾ ਵੀ ਵੰਡਿਆ ਜਾਂਦਾ ਹੈ ਇਸ ਲਈ ਇਸ ਵਿਚ ਕੋਈ ਅਸੀਮਤ ਜੋਖਮ ਨਹੀਂ, ਵੱਧ ਤੋਂ ਵੱਧ ਕਿਸੇ ਹਿੱਸੇਦਾਰ ਦਾ ਨੁਕਸਾਨ ਉਸ ਦੇ ਲਏ ਹੋਏ ਹਿੱਸਿਆਂ ਦੀ ਰਕਮ ਹੀ ਹੋ ਸਕਦੀ ਹੈ। ਇਸ ਲਈ ਨੁਕਸਾਨ ਦਾ ਡਰ ਨਾ ਹੋਣ ਕਰਕੇ ਬਹੁਤ ਸਾਰੇ ਲੋਕ ਕੰਪਨੀ ਵਿਚ ਸ਼ਾਮਲ ਹੋ ਜਾਂਦੇ ਹਨ। ਫਿਰ ਇਹ ਗੱਲ ਹੈ ਕਿ ਹਿੱਸੇਦਾਰ ਕਿਸੇ ਕੰਪਨੀ ਨਾਲ ਸਾਰੀ ਉਮਰ ਲਈ ਨਹੀਂ ਬੰਨ੍ਹਿਆ ਜਾਂਦਾ। ਉਹ ਜਦੋਂ ਚਾਹੇ ਆਪਣਾ ਹਿੱਸਾ ਵੇਚ ਕੇ ਆਪਣਾ ਰੁਪਿਆ ਉਗਰਾਹ ਸਕਦਾ ਹੈ। ਇਸ ਕਰਕੇ ਵੀ ਕਈ ਲੋਕ ਕੰਪਨੀ ਵਿਚ ਹਿੱਸੇ ਖਰੀਦਣ ਲਈ ਉਤਸ਼ਾਹਿਤ ਹੋ ਜਾਂਦੇ ਹਨ।ਕਿਸੇ ਹਿੱਸੇਦਾਰ ਉੱਤੇ ਕੋਈ ਕੰਪਨੀ ਬਾਰੇ ਮੁਕੱਦਮਾ ਨਹੀਂ ਕਰ ਸਕਦਾ। ਮੁਕੱਦਮਾ ਕੰਪਨੀ ਉੱਤੇ ਹੋ ਸਕਦਾ ਹੈ ਅਤੇ ਕੰਪਨੀ ਖ਼ੁਦ ਆਪ ਵਿਅਕਤੀ ਦੇ ਰੂਪ ਵਿਚ ਕਿਸੇ ਉੱਤੇ ਮੁਕੱਦਮਾ ਕਰ ਸਕਦੀ ਹੈ, ਕਿਉਂਕਿ ਕਾਨੂੰਨ ਦੀ ਨਜ਼ਰ ਵਿਚ ਕੰਪਨੀ ਇਕ ਸ਼ਖ਼ਸ ਹੀ ਮੰਨੀ ਜਾਂਦੀ ਹੈ, ਨਾਲੇ ਹਿੱਸੇਦਾਰਾਂ ਨੂੰ ਕੰਪਨੀ ਵਿਚ ਕੰਮ ਕਰਨ ਦੀ ਲੋੜ ਨਹੀਂ। ਕੰਮ ਚਲਾਉਣ ਲਈ ਉਹ ਆਪਣੇ ਵਿਚੋਂ ਹੀ ਡਾਇਰੈਕਟਰ ਚੁਣ ਸਕਦੇ ਹਨ ਅਤੇ ਜੇ ਉਹ ਕੰਮ ਠੀਕ ਨਾ ਕਰਨ ਤਾਂ ਉਨ੍ਹਾਂ ਨੂੰ ਹਟਾ ਵੀ ਸਕਦੇ ਹਨ। ਸਾਂਝ ਵਿਚ ਤਾਂ ਆਦਮੀ ਸਾਂਝੀਆਂ ਨਾਲ ਬੰਨ੍ਹਿਆ ਜਾਂਦਾ ਹੈ, ਉਨ੍ਹਾਂ ਦੀ ਮਰਜ਼ੀ ਤੋਂ ਬਿਨਾਂ ਕੋਈ ਸਾਂਝੀ ਸਾਂਝ ਛੱਡ ਕੇ ਨਹੀਂ ਜਾ ਸਕਦਾ। ਇਸ ਤਰ੍ਹਾਂ ਕੰਪਨੀ ਵਾਲਾ ਕਾਰੋਬਾਰ ਸਾਂਝ ਨਾਲੋਂ ਬਹੁਤ ਵਧੀਆ ਹੈ। ਬਹੁਤ ਵੱਡੇ ਵੱਡੇ ਕਾਰੋਬਾਰ ਜੋ ਅੱਜਕੱਲ੍ਹ ਚਲ ਰਹੇ ਹਨ, ਉਹ ਸਾਂਝੀਆਂ ਦੇ ਵਸ ਦੀ ਗੱਲ ਨਹੀਂ। ਉਨਾਂ ਲਈ ਇਤਨੀ ਪੂੰਜੀ ਚਾਹੀਦੀ ਹੈ ਜੋ ਸਾਂਝੀ ਇਕੱਠੀ ਨਹੀਂ ਕਰ ਸਕਦੇ, ਨਾ ਹੀ ਸਾਂਝੀਆਂ ਵਿਚ ਡਾਇਰੈਕਟਰਾਂ ਵਰਗੀ ਯੋਗਤਾ ਹੁੰਦੀ ਹੈ। ਇਸ ਲਈ ਅੱਜਕੱਲ੍ਹ ਤਾਂ ਵੱਡੇ-ਵੱਡੇ ਵਪਾਰ ਕੰਪਨੀਆਂ ਰਾਹੀਂ ਹੀ ਚਲਦੇ ਹਨ ਅਤੇ ਕੰਪਨੀਆਂ ਦਾ ਸ਼ਟਾਕ, ਸੰਪਤੀ ਜਾਂ ਪੂੰਜੀ ਹਿੱਸੇ ਵੇਚ ਕੇ ਇਕੱਠੀ ਕੀਤੀ ਜਾਂਦੀ ਹੈ। ਪਹਿਲਾਂ ਪਹਿਲ ਹਿੱਸੇ ਖਰੀਦਣ ਵਾਲੇ ਨੂੰ ਸਰਟੀਫਿਕੇਟ ਆਦਿ ਕੁਝ ਨਹੀਂ ਸੀ ਦਿੱਤਾ ਜਾਂਦਾ, ਕੇਵਲ ਕੰਪਨੀ ਦੇ ਆਪਣੇ ਰਿਕਾਰਡ ਵਿਚ ਉਨ੍ਹਾਂ ਹਿੱਸਿਆਂ ਦੀ ਮਲਕੀਅਤ ਸਬੰਧੀ ਗੱਲਾਂ ਦਰਜ ਹੁੰਦੀਆਂ ਸਨ। ਸਤਾਰ੍ਹਵੀਂ ਸਦੀਂ ਵਿਚ ਸਰਟੀਫਿਕੇਟ ਜਾਰੀ ਕਰਨ ਦਾ ਰਿਵਾਜ ਚੱਲਿਆ। ਸਰਟੀਫਿਕੇਟ ਉੱਤੇ ਹਿੱਸੇਦਾਰ ਦਾ ਨਾਂ ਅਤੇ ਹਿੱਸੇ ਦਾ ਮੁੱਲ ਅਤੇ ਹਿੱਸੇਦਾਰ ਦੇ ਹੱਕ ਆਦਿ ਦਰਜ ਹੋਣ ਲੱਗ ਪਏ।

ਕੰਪਨੀਆਂ ਦੋ ਪ੍ਰਕਾਰ ਦੀਆਂ ਹੁੰਦੀਆਂ ਹਨ : ਪ੍ਰਾਈਵੇਟ ਅਰਥਾਤ ਨਿੱਜੀ ਅਤੇ ਪਬਲਿਕ ਅਰਥਾਤ ਜਨਤਕ। ਕਰਜ਼ਾ ਆਦਿ ਦੇਣ ਦੀ ਦੇਣਦਾਰੀ ਦੋਹਾਂ ਵਿਚ ਸੀਮਿਤ ਹੁੰਦੀ ਹੈ ਪਰ ਇਨ੍ਹਾਂ ਵਿਚ ਕੁਝ ਫ਼ਰਕ ਵੀ ਹਨ। ਨਿੱਜੀ ਕੰਪਨੀਆਂ ਵਿਚ 50 ਤੋਂ ਵੱਧ ਹਿੱਸੇਦਾਰ ਨਹੀਂ ਹੋ ਸਕਦੇ ਅਤੇ ਨਾ ਹੀ ਉਹ ਪ੍ਰਾਸਪੈਕਟਸ ਛਾਪ ਕੇ ਅਤੇ ਅਖ਼ਬਾਰਾਂ ਵਿਚ ਇਸ਼ਤਿਹਾਰ ਦੇ ਕੇ ਹਿੱਸੇ ਵੇਚ ਸਕਦੇ ਹਨ। ਉਨ੍ਹਾਂ ਉੱਤੇ ਕਾਨੂੰਨ ਦਾ ਘੱਟ ਨਿਯੰਤ੍ਰਣ ਹੁੰਦਾ ਹੈ। ਜਨਤਕ ਜਾਂ ਪਬਲਿਕ ਲਿਮਿਟਿਡ ਕੰਪਨੀਆਂ ਦੇ ਹਿੱਸੇਦਾਰਾਂ ਦੀ ਗਿਣਤੀ ਉੱਤੇ ਕੋਈ ਰੋਕ ਨਹੀਂ। ਉਨ੍ਹਾਂ ਦੀ ਗਿਣਤੀ ਜਿੰਨੀ ਚਾਹੇ ਹੋ ਸਕਦੀ ਹੈ। ਉਨ੍ਹਾਂ ਨੂੰ ਕਈ ਪ੍ਰਕਾਰ ਦੇ ਕਾਗਜ਼, ਸੂਚਨਾ ਆਦਿ ਕੰਪਨੀਆਂ ਦੇ ਰਜਿਸਟਰਾਰ ਦੇ ਦਫ਼ਤਰ ਵਿਚ ਭੇਜਣੀ ਪੈਂਦੀ ਹੈ।

ਕੰਪਨੀ ਦੇ ਹਿੱਸੇ ਕਈ ਪ੍ਰਕਾਰ ਦੇ ਹੁੰਦੇ ਹਨ ਜੋ ਹਿੱਸੇਦਾਰਾਂ ਦੇ ਵੱਖਰੇ-ਵੱਖਰੇ ਹੱਕ ਦਰਸਾਉਂਦੇ ਹਨ। ਹਿੱਸਿਆਂ ਦੀਆਂ ਮੋਟੀਆਂ-ਮੋਟੀਆਂ ਤਿੰਨ ਕਿਸਮਾਂ ਹਨ : ਸਾਧਾਰਨ, ਤਰਜੀਹ ਵਾਲੇ ਅਤੇ ਸਭ ਤੋਂ ਪਿੱਛੋਂ ਲਾਭ ਲੈਣ ਵਾਲੇ ਪਰ ਇਨ੍ਹਾਂ ਦੀਆਂ ਅੱਗੇ ਜਾ ਕੇ ਕਈ ਕਿਸਮਾਂ ਹੋ ਜਾਂਦੀਆਂ ਹਨ, ਜਿਸ ਕਰਕੇ ਹੋਰ ਕਈ ਪ੍ਰਕਾਰ ਦੇ ਹਿੱਸੇ ਬਣ ਜਾਂਦੇ ਹਨ। ਹਰ ਪ੍ਰਕਾਰ ਦੇ ਹਿੱਸੇਦਾਰਾਂ ਦੇ ਹੱਕ ਆਦਿ ਕੰਪਨੀਆਂ ਦੇ ਮੈਮੋਰੈਂਡਮ ਆਫ਼ ਐਸੋਸੀਏਸ਼ਨ ਅਤੇ ਆਰਟੀਕਲਜ਼ ਆਫ਼ ਐਸੋਸੀਏਸ਼ਨ ਵਿਚ ਲਿਖੇ ਹੋਏ ਹੁੰਦੇ ਹਨ। ਵੱਖੋ-ਵੱਖਰੀ ਪ੍ਰਕਾਰ ਦੇ ਹਿੱਸਿਆਂ ਦਾ ਕੁਝ ਵੇਰਵਾ ਇਸ ਪ੍ਰਕਾਰ ਹੈ :—

**ਸਾਧਾਰਨ ਹਿੱਸੇ**—ਜੋ ਲੋਕ ਇਹ ਹਿੱਸੇ ਖਰੀਦਦੇ ਹਨ, ਉਨ੍ਹਾਂ ਨੂੰ ਕੰਪਨੀ ਦੇ ਸਾਧਾਰਨ ਲਾਭ ਪ੍ਰਾਪਤ ਹੁੰਦੇ ਹਨ ਅਤੇ ਉਨ੍ਹਾਂ ਨੂੰ ਸਾਧਾਰਨ ਹਾਨੀ ਵੀ ਸਹਿਣੀ ਪੈਂਦੀ ਹੈ। ਇਨ੍ਹਾਂ ਹਿੱਸੇਦਾਰਾਂ ਦੀ ਕਿਸਮਤ ਕੰਪਨੀ ਦੀ ਕਿਸਮਤ ਨਾਲ ਜੁੜੀ ਹੋਈ ਹੁੰਦੀ ਹੈ। ਜੇ ਕੰਪਨੀ ਨੇ ਬਹੁਤ ਲਾਭ ਕਮਾਇਆ ਹੋਵੇ ਤਾਂ ਇਨ੍ਹਾਂ ਹਿੱਸੇਦਾਰਾਂ ਦੀਆਂ ਵੀ ਝੋਲੀਆਂ ਭਰ ਜਾਂਦੀਆਂ ਹਨ ਅਤੇ ਜੇ ਕੰਪਨੀ ਨੇ ਥੋੜ੍ਹਾ ਲਾਭ ਪ੍ਰਾਪਤ ਕੀਤਾ ਹੋਵੇ ਤਾਂ ਇਨ੍ਹਾਂ ਦੀ ਪ੍ਰਾਪਤੀ ਵੀ ਥੋੜ੍ਹੀ ਹੀ ਹੁੰਦੀ ਹੈ ਅਤੇ ਜੇ ਕੰਪਨੀ ਘਾਟੇ ਵਿਚ ਜਾਂਦੀ ਹੈ ਤਾਂ ਇਨ੍ਹਾਂ ਹਿੱਸੇਦਾਰਾ ਨੂੰ ਵੀ ਨੁਕਸਾਨ ਸਹਿਣ ਕਰਨਾ ਪੈਂਦਾ ਹੈ। ਇਨ੍ਹਾਂ ਹਿੱਸੇਦਾਰਾਂ ਦੇ ਕੋਈ ਵਿਸ਼ੇਸ਼ ਹੱਕ ਨਹੀਂ ਹੁੰਦੇ ਅਤੇ ਨਾ ਹੀ ਇਨ੍ਹਾਂ ਉੱਤੇ ਕੋਈ ਵਿਸ਼ੇਸ਼ ਪਾਬੰਦੀਆਂ ਲੱਗੀਆਂ ਹੁੰਦੀਆਂ ਹਨ, ਨਾ ਇਨ੍ਹਾਂ ਨੂੰ ਲਾਭ ਦੇ ਵੰਡ ਵੇਲੇ ਕੋਈ ਪਹਿਲ ਪ੍ਰਾਪਤ ਹੁੰਦੀ ਹੈ ਅਤੇ ਨਾ ਹੀ ਇਨ੍ਹਾਂ ਨੂੰ ਕਿਸੇ ਕਾਰਨ ਪਿੱਛੇ ਰੱਖਿਆ ਜਾ ਸਕਦਾ ਹੈ। ਤਰਜੀਹ ਵਾਲੇ ਹਿੱਸੇਦਾਰਾਂ ਨੂੰ ਇਕ ਨਿਸਚਿਤ ਲਾਭ-ਅੰਸ਼ ਦੇ ਕੇ ਬਾਕੀ ਜੋ ਲਾਭ ਬਚ ਜਾਵੇ ਉਹ ਸਾਧਾਰਨ ਹਿੱਸੇਦਾਰਾਂ ਵਿਚ ਵੰਡ ਦਿੱਤਾ ਜਾਂਦਾ ਹੈ। ਇਨ੍ਹਾਂ ਹਿੱਸਿਆਂ ਨੂੰ ਇਕੇਵਟੀ ਸ਼ੇਅਰ ਵੀ ਆਖਦੇ ਹਨ।

**ਤਰਜੀਹੀ ਹਿੱਸੇ**—ਲਾਭ ਵੰਡਣ ਵੇਲੇ ਇਨ੍ਹਾਂ ਹਿੱਸੇਦਾਰਾਂ ਨੂੰ ਤਰਜੀਹ ਦਿੱਤੀ ਜਾਂਦੀ ਹੈ ਅਰਥਾਤ ਪਹਿਲਾਂ ਇਨ੍ਹਾਂ ਨੂੰ ਦੇ ਕੇ ਫਿਰ ਦੂਜੇ ਹਿੱਸੇਦਾਰਾਂ ਨੂੰ ਲਾਭ ਵੰਡਿਆ ਜਾਂਦਾ ਹੈ। ਅਜਿਹੇ ਹਿੱਸੇਦਾਰਾਂ ਲਈ ਇਕ ਵਿਸ਼ੇਸ਼ ਪ੍ਰਤਿਸ਼ਤ ਨਿਸਚਤ ਹੁੰਦੀ ਹੈ। ਫ਼ਰਜ਼ ਕਰੋ ਕਿ ਕਿਸੇ ਨੇ ਸੌ ਸੌ ਰੁਪਏ ਦੇ ਪੰਜ 10 ਪ੍ਰਤੀਸ਼ਤ ਵਾਲੇ ਹਿੱਸੇ ਖਰੀਦੇ ਹੋਏ ਹਨ। ਉਸ ਦਾ ਕੁੱਲ 500 ਰੁਪਿਆ ਲੱਗਾ ਹੋਇਆ ਹੈ। ਇਸ ਰਕਮ ਉੱਤੇ ਉਸ ਨੂੰ 10 ਪ੍ਰਤਿਸ਼ਤ ਅਰਥਾਤ 50 ਰੁਪਏ ਕੰਪਨੀ ਦੇ ਲਾਭ ਵਿਚੋਂ ਪ੍ਰਾਪਤ ਹੋਣਗੇ। ਅਜਿਹੇ ਹਿੱਸੇਦਾਰਾਂ ਨੂੰ ਇਸ ਪ੍ਰਕਾਰ ਲਾਭ ਵਿਚੋਂ ਉਨ੍ਹਾਂ ਦੇ ਹਿੱਸਿਆਂ ਦੀ ਰਕਮ ਦਾ 10 ਪ੍ਰਤੀਸ਼ਤ ਜਦੋਂ ਦੇ ਦਿੱਤਾ ਜਾਵੇ ਤਾਂ ਫਿਰ ਸਾਧਾਰਨ ਹਿੱਸੇਦਾਰਾਂ ਦੀ ਵਾਰੀ ਆਉਂਦੀ ਹੈ, ਪਹਿਲ ਤਰਜੀਹੀ ਹਿੱਸੇ ਵਾਲਿਆਂ ਦੀ ਹੁੰਦੀ ਹੈ। ਜੇ ਕੰਪਨੀ ਦੇ ਨਿਯਮ ਵਿਚ ਇਸ ਤੋਂ ਉਲਟ ਨਾ ਲਿਖਿਆ ਹੋਵੇ ਤਾਂ ਤਰਜੀਹੀ ਹਿੱਸੇਦਾਰਾਂ ਨੂੰ ਲਾਭ ਅੰਸ਼ ਟੈਕਸ ਕੱਟ ਕੇ ਦਿੱਤਾ ਜਾਂਦਾ ਹੈ, ਕਿਉਂਕਿ ਜੇ ਇਨ੍ਹਾਂ ਤੋਂ ਟੈਕਸ ਨਾ ਲਿਆ ਜਾਵੇ ਤਾਂ ਸਾਧਾਰਨ ਹਿੱਸੇਦਾਰਾਂ ਦਾ ਲਾਭ ਘੱਟ ਜਾਵੇਗਾ। ਇਨ੍ਹਾਂ ਨੂੰ ਲਾਭ ਸਾਲ ਪਿੱਛੋਂ ਜਾਂ ਛੇ ਮਹੀਨਿਆਂ ਪਿੱਛੋਂ ਦਿੱਤਾ ਜਾਂਦਾ ਹੈ। ਜੇ ਕੰਪਨੀ ਨੂੰ ਇੰਨਾ ਲਾਭ ਹੋ ਜਾਵੇ ਜੋ ਇਨ੍ਹਾਂ ਨੂੰ ਉਨ੍ਹਾਂ ਦੀ ਨਿਸ਼ਚਿਤ ਪ੍ਰਤੀਸ਼ਤ ਦੇਣ ਲਈ ਕਾਫ਼ੀ ਹੋਵੇ ਤਾਂ ਇਨ੍ਹਾਂ ਹਿੱਸੇਦਾਰਾਂ ਦਾ ਆਪਣਾ ਲਾਭ-ਅੰਸ਼ ਲੈਣ ਦਾ ਹੱਕ ਹੋ ਜਾਂਦਾ ਹੈ ਪਰ ਇਹ ਜ਼ਰੂਰੀ ਹੈ ਕਿ ਡਾਇਰੈਕਟਰ ਲਾਭ ਵਿਚੋਂ ਰੀਜ਼ਰਵ ਫੰਡ ਲਈ ਜ਼ਰੂਰੀ ਰਕਮ ਕੱਢ ਲੈਣ। ਡਾਇਰੈਕਟਰਾਂ ਲਈ ਇਹ ਜ਼ਰੂਰੀ ਹੈ ਕਿ ਉਹ ਕੰਪਨੀ ਦੇ ਹਿੱਤਾਂ ਦਾ ਧਿਆਨ ਰੱਖਣ। ਜੇ ਤਰਜੀਹੀ ਹਿੱਸੇਦਾਰਾਂ ਨੂੰ ਇਹ ਖਿਆਲ ਹੋ ਜਾਵੇ ਕਿ ਡਾਇਰੈਕਟਰ ਉਨ੍ਹਾਂ ਨੂੰ ਲਾਭ ਦੇਣ ਤੋਂ ਕੰਨੀ ਕਤਰਾਉਂਦੇ ਹਨ ਅਤੇ ਐਵੇਂ ਲਾਭ ਨੂੰ ਦੂਜੇ ਕੰਮਾਂ ਉੱਤੇ ਲਗਾਈ ਜਾਂਦੇ ਹਨ ਤਾਂ ਉਹ ਅਦਾਲਤ ਤੋਂ ਡਾਇਰੈਕਟਰਾਂ ਦੇ ਨਾਂ ਹੁਕਮ ਜਾਰੀ ਕਰਵਾ ਸਕਦੇ ਹਨ ਕਿ ਉਨ੍ਹਾਂ ਨੂੰ ਨਿਸ਼ਚਿਤ ਲਾਭ-ਅੰਸ਼ ਦਿੱਤਾ ਜਾਵੇ।

ਜੋ ਤਰਜੀਹੀ ਹਿੱਸੇਦਾਰ ਨੂੰ ਲਾਭ-ਅੰਸ਼ ਪ੍ਰਾਪਤ ਹੋਣਾ ਹੈ, ਉਹ ਸੰਚਵੀ ਜਾਂ ਅਸੰਚਵੀ ਹੋ ਸਕਦਾ ਹੈ ਜਾਂ ਸੰਚਵੀ ਅਤੇ ਕੁਝ ਅਸੰਚਵੀ। ਜੇ ਸੰਚਵੀ ਹੋਵੇ ਤਾਂ ਹਰ ਸਾਲ ਉਨ੍ਹਾਂ ਨੂੰ ਜੋ ਰਕਮ ਮਿਲਦੀ ਹੈ, ਜਮ੍ਹਾਂ

ਹੁੰਦੀ ਜਾਂਦੀ ਹੈ ਅਤੇ ਜਿਸ ਸਾਲ ਵੀ ਕੰਪਨੀ ਨੂੰ ਕਾਫੀ ਲਾਭ ਹੋ ਜਾਂਦਾ ਹੈ, ਉਹ ਸਾਰੀ ਸੰਚਵੀ ਰਕਮ ਇਨ੍ਹਾਂ ਹਿੱਸੇਦਾਰਾਂ ਨੂੰ ਦੇ ਦਿੱਤੀ ਜਾਂਦੀ ਹੈ ਅਤੇ ਜੇ ਇਹ ਹਿੱਸੇ ਲਾਭ ਸੰਚਵੀ ਨਾ ਹੋਣ ਤਾਂ ਫਿਰ ਉਨ੍ਹਾਂ ਨੂੰ ਜਿਸ ਸਾਲ ਲਾਭ ਹੋਵੇਗਾ, ਲਾਭ ਦਿੱਤਾ ਜਾਵੇਗਾ ਪਰ ਕੇਵਲ ਉਸ ਸਾਲ ਦਾ, ਪਹਿਲੇ ਸਾਲਾਂ ਦਾ ਨਹੀਂ।

ਜੇ ਕੰਪਨੀ ਟੁੱਟ ਜਾਵੇ ਤਾਂ ਤਰਜੀਹੀ ਹਿੱਸੇਦਾਰਾਂ ਨੂੰ ਪੂੰਜੀ ਵੀ ਦੂਜੇ ਹਿੱਸੇਦਾਰਾਂ ਨਾਲੋਂ ਪਹਿਲਾਂ ਵਾਪਸ ਕੀਤੀ ਜਾਂਦੀ ਹੈ ਪਰ ਸ਼ਰਤ ਇਹ ਹੈ ਕਿ ਅਜਿਹਾ ਕੰਪਨੀ ਦੇ ਨਿਯਮ ਵਿਚ ਲਿਖਿਆ ਹੋਵੇ। ਜੇ ਲਿਖਿਆ ਨਾ ਹੋਵੇ ਤਾਂ ਉਨ੍ਹਾਂ ਨੂੰ ਦੂਜੇ ਹਿੱਸੇਦਾਰਾਂ ਦੇ ਨਾਲ ਹੀ ਪੂੰਜੀ ਮੋੜੀ ਜਾਵੇਗੀ।

ਕਈ ਵਾਰ ਇਨ੍ਹਾਂ ਹਿੱਸੇਦਾਰਾਂ ਨੂੰ ਇਹ ਵੀ ਹੱਕ ਹੁੰਦਾ ਹੈ ਕਿ ਜੇ ਕੰਪਨੀ ਨੂੰ ਵਾਧੂ ਲਾਭ ਹੋ ਜਾਵੇ ਤਾ ਸਾਧਾਰਨ ਹਿੱਸੇਦਾਰਾਂ ਨੂੰ ਨਿਸ਼ਚਿਤ ਲਾਭ ਦੇ ਕੇ ਬਾਕੀ ਲਾਭ ਵਿਚੋਂ ਤਰਜੀਹੀ ਹਿੱਸੇਦਾਰਾਂ ਨੂੰ ਹੋਰ ਲਾਭ ਵੰਡ ਦਿੱਤਾ ਜਾਵੇ। ਅਜਿਹੇ ਤਰਜੀਹੀ ਹਿੱਸੇਦਾਰਾਂ ਨੂੰ 'ਕਿਊਮੂਲੇਟਿਵ ਪਾਰਟੀਸੀਪੇਟਿੰਗ ਪ੍ਰੈਫ਼ਰੈਂਸ ਸ਼ੇਅਰਜ਼' ਆਖਦੇ ਹਨ। ਕਈ ਕੰਪਨੀਆਂ ਵਿਚ ਤਰਜੀਹੀ ਹਿੱਸੇਦਾਰਾਂ ਨੂੰ ਆਪਣੇ ਇਨ੍ਹਾਂ ਹਿੱਸਿਆਂ ਨੂੰ ਦੂਜੀ ਪ੍ਰਕਾਰ ਦੇ ਹਿੱਸਿਆਂ ਵਿਚ ਬਦਲ ਲੈਣ ਦਾ ਹੱਕ ਵੀ ਦਿੱਤਾ ਜਾਂਦਾ ਹੈ। ਕਈ ਕੰਪਨੀਆਂ ਇਨ੍ਹਾਂ ਹਿੱਸੇਦਾਰਾਂ ਦੀ ਪੂੰਜੀ ਮੋੜ ਦੇਣ ਦਾ ਹੱਕ ਆਪਣੇ ਕੋਲ ਰੱਖ ਲੈਂਦੀਆਂ ਹਨ। ਅਜਿਹੇ ਹਿੱਸਿਆਂ ਨੂੰ 'ਰੀਡੀਮੇਬਲ ਪ੍ਰੈਫਰੈਂਸ ਸ਼ੇਅਰਜ਼' ਆਖਦੇ ਹਨ।

ਕੁਝ ਹਿੱਸੇ ਕੰਪਨੀ ਸਥਾਪਿਤ ਕਰਨ ਵਾਲੇ ਜਾਂ ਪ੍ਰਬੰਧਕ ਆਪਣੇ ਕੋਲ ਰੱਖ ਲੈਂਦੇ ਹਨ। ਇਨ੍ਹਾਂ ਨੂੰ ਫਾਊਂਡਰਜ਼ ਸ਼ੇਅਰਜ਼ ਜਾਂ, ਮੈਨੇਜਮੈਂਟ ਸ਼ੇਅਰਜ਼ ਜਾਂ ਡੈਫਰਡ ਸ਼ੇਅਰਜ਼ ਆਖਦੇ ਹਨ। ਇਹ ਹਿੱਸੇਦਾਰ ਸਾਧਾਰਨ ਹਿੱਸੇਦਾਰਾਂ ਨੂੰ ਤੇ ਤਰਜੀਹੀ ਹਿੱਸੇਦਾਰਾਂ ਨੂੰ ਨਿਸ਼ਚਿਤ ਲਾਭ ਦੇ ਕੇ ਬਾਕੀ ਸਾਰਾ ਲਾਭ ਆਪ ਹੜੱਪ ਕਰ ਜਾਂਦੇ ਹਨ। ਇਸ ਤਰ੍ਹਾਂ ਕੰਪਨੀ ਚਲਾਉਣ ਵਾਲੇ ਆਪਣਾ ਘਰ ਪੂਰਾ ਕਰ ਲੈਂਦੇ ਹਨ। ਭਾਵੇਂ ਇਨ੍ਹਾਂ ਹਿੱਸਿਆਂ ਦੀ ਗਿਣਤੀ ਬੜੀ ਥੋੜ੍ਹੀ ਹੁੰਦੀ ਹੈ ਅਤੇ ਇਨ੍ਹਾਂ ਦੀ ਕੀਮਤ ਵੀ ਥੋੜ੍ਹੀ ਹੀ ਬਣਦੀ ਹੈ ਪਰ ਇਨ੍ਹਾਂ ਨੂੰ ਮਤ ਦੇਣ ਦੇ ਹੱਕ ਅਤੇ ਇਨ੍ਹਾਂ ਦਾ ਪ੍ਰਾਪਤ ਲਾਭ ਬਹੁਤ ਸਾਰਾ ਹੁੰਦਾ ਹੈ।

ਕੰਪਨੀ ਦੀ ਸੰਪਤੀ ਜਾਂ ਪੂੰਜੀ ਦਾ ਇਕ ਹੋਰ ਸੋਮਾ ਵੀ ਹੈ। ਉਹ ਹੈ ਲੋਕਾਂ ਤੋਂ ਕਰਜ਼ਾ ਲੈਣਾ। ਕਈ ਲੋਕ ਤਾਂ ਅਜਿਹੇ ਹੁੰਦੇ ਹਨ ਕਿ ਉਹ ਕੰਪਨੀ ਦੇ ਹਿੱਸੇ ਖ਼ਰੀਦਣ ਲਈ ਤਿਆਰ ਹੋ ਜਾਂਦੇ ਹਨ। ਉਨ੍ਹਾਂ ਨੂੰ ਵਧੇਰੇ ਲਾਭ ਪ੍ਰਾਪਤ ਕਰਨ ਦਾ ਕੁਝ ਲਾਲਚ ਹੁੰਦਾ ਹੈ, ਉਹ ਜੋਖਮ ਸਹਿਣ ਲਈ ਹੌਸਲਾ ਕਰ ਲੈਂਦੇ ਹਨ। ਅਜਿਹੇ ਲੋਕ ਕੰਪਨੀ ਦੇ ਹਿੱਸੇ ਸਾਧਾਰਨ ਜਾਂ ਤਰਜੀਹੀ ਖਰੀਦ ਲੈਂਦੇ ਹਨ ਪਰ ਕਈ ਲੋਕ ਅਜਿਹੇ ਹੁੰਦੇ ਹਨ ਕਿ ਉਨ੍ਹਾਂ ਨੂੰ ਆਪਣੇ ਰੁਪਏ ਨਾਲ ਕੁਝ ਵਧੇਰੇ ਪਿਆਰ ਹੁੰਦਾ ਹੈ, ਉਨ੍ਹਾਂ ਵਿਚ ਜੋਖਮ ਵਿਚ ਪੈਣ ਦਾ ਹੌਸਲਾ ਨਹੀਂ ਹੁੰਦਾ ਪਰ ਉਹ ਕੰਪਨੀ ਨੂੰ ਕਰਜ਼ੇ ਦੇ ਤੌਰ ਤੇ ਰੁਪਿਆ ਦੇਣ ਲਈ ਤਿਆਰ ਹੋ ਜਾਂਦੇ ਹਨ। ਅਜਿਹੀ ਸੰਮਤੀ ਨੂੰ 'ਕ੍ਰੈਡੀਟਰਸ਼ਿਪ ਸਿਕਿਉਰਟੀ' ਆਖਦੇ ਹਨ। ਇਹ ਦੋ ਪ੍ਰਕਾਰ ਦੀਆਂ ਹੁੰਦੀਆਂ ਹਨ। ਇਕ ਬਾਂਡ ਅਤੇ ਦੂਜੀ ਡੀਬੈਂਚਰਜ਼। ਡੀਬੈਂਚਰਜ਼ ਅਜਿਹੀ ਲਿਖਤ ਹੈ ਜਿਸ ਵਿਚ ਕੰਪਨੀ ਇਹ ਪ੍ਰਵਾਨ ਕਰਦੀ ਹੈ ਕਿ ਉਸ ਨੇ ਅਮੁੱਕੇ ਵਿਅਕਤੀ ਤੋਂ ਕਿੰਨਾ ਕਰਜ਼ਾ ਲਿਆ ਹੈ ਅਤੇ ਉਸ ਉੱਤੇ ਇਸ ਦਰ ਨਾਲ ਵਿਆਜ ਦਿੱਤਾ ਜਾਵੇਗਾ ਅਤੇ ਇਕ ਨਿਸ਼ਚਿਤ ਸਮੇਂ ਪਿੱਛੋਂ ਜਾਂ ਨਿਸ਼ਚਿਤ ਮਿਤੀ ਉੱਤੇ ਇਹ ਰਕਮ ਮੋੜ ਦਿੱਤੀ ਜਾਵੇਗੀ ਅਤੇ ਜਦ ਤਕ ਮੋੜੀ ਨਹੀਂ ਜਾਂਦੀ ਉਦੋਂ ਤਕ ਇਸ ਉੱਤੇ ਵਿਆਜ (ਆਮ ਤੌਰ ਤੇ ਛਿਮਾਹੀ) ਦਿੱਤਾ ਜਾਵੇਗਾ। ਜੇ ਇਸ ਕਰਜ਼ੇ ਸਬੰਧੀ ਕੰਪਨੀ ਦੀ ਕੋਈ ਖਾਸ ਸੰਮਤੀ ਰਹਿਣ ਕੀਤੀ ਹੋਵੇ ਤਾਂ ਇਸ ਨੂੰ ਬਾਂਡ ਆਖਦੇ ਹਨ।

ਹਿੱਸੇਦਾਰ ਅਤੇ ਡਿਬੈਂਚਰ ਹੋਲਰਡ ਵਿਚ ਵੱਡਾ ਫਰਕ ਇਹ ਹੈ ਕਿ ਹਿੱਸੇਦਾਰ ਕੰਪਨੀ ਦੇ ਮਾਲਕਾਂ ਵਿਚੋਂ ਹੁੰਦਾ ਹੈ ਪਰ ਡੀਬੈਂਚਰ ਹੋਲਡਰ ਕੰਪਨੀ ਦੇ ਲਹਿਣੇਦਾਰਾਂ ਵਿਚੋਂ ਹੈ। ਇਸ ਲਈ ਭਾਵੇਂ ਕੰਪਨੀ ਚੱਲੇ ਜਾਂ ਨਾ ਚੱਲੇ, ਭਾਵੇਂ ਲਾਭ ਹੋਵੇ ਜਾਂ ਨਾ ਹੋਵੇ, ਕਰਜ਼ੇ ਵਾਲਿਆਂ ਨੇ ਤਾਂ ਆਪਣੀ ਰਕਮ ਵਸੂਲ ਕਰ ਲੈਣੀ ਹੈ ਅਤੇ ਇਸ ਉੱਤੇ ਵਿਆਜ ਵੀ ਲੈ ਲੈਣਾ ਹੈ। ਹਿੱਸੇਦਾਰ ਨੂੰ ਤਾਂ ਲਾਭ ਹੋਣ ਉੱਤੇ ਲਾਭ ਮਿਲੇਗਾ ਅਤੇ ਜੇ ਕੰਪਨੀ ਘਾਟੇ ਵਿਚ ਜਾ ਰਹੀ ਹੋਵੇ ਤਾਂ ਉਸ ਨੂੰ ਕੁਝ ਪ੍ਰਾਪਤੀ ਨਹੀਂ ਹੋਵੇਗੀ। ਉਸ ਦੇ ਹਿੱਸੇ ਦੀ ਰਕਮ ਉਸ ਨੂੰ ਕਦੇ ਨਹੀਂ ਮੁੜਦੀ ਜਿੰਨਾ ਸਮਾਂ ਕੰਪਨੀ ਕਾਰਜ ਕਰਦੀ ਹੈ। ਹਾਂ ਜੇ ਕੰਪਨੀ ਟੁੱਟ ਜਾਵੇ ਤਾਂ ਉਸ ਨੂੰ ਇਹ ਪੂੰਜੀ ਦੀ ਰਕਮ ਮੁੜ ਸਕਦੀ ਹੈ ਪਰ ਪਹਿਲਾਂ ਕਰਜ਼ੇ ਵਾਲਿਆਂ ਦੀ ਪੂਰੀ ਰਕਮ ਤੇ ਵਿਆਜ ਮੋੜਨਾ ਪਵੇਗਾ। ਹੋ ਸਕਦਾ ਹੈ ਕਿ ਕਰਜ਼ੇ ਵਾਲਿਆਂ ਦੀ ਅਦਾਇਗੀ ਕਰਨ ਪਿੱਛੋਂ ਹਿੱਸੇਦਾਰਾਂ ਲਈ ਕੁਝ ਵੀ ਨਾ ਬਚੇ। ਹੋ ਸਕਦਾ ਹੈ ਕਿ ਉਨ੍ਹਾਂ ਨੂੰ ਪੂੰਜੀ ਤੋਂ ਵੀ ਵਧੇਰੇ ਰਕਮ ਪ੍ਰਾਪਤ ਹੋ ਜਾਵੇ ਪਰ ਵਾਰੀ ਉਨ੍ਹਾਂ ਦੀ ਸਭ ਤੋਂ ਪਿੱਛੋਂ ਆਵੇਗੀ। ਭਾਰਤ ਵਿਚ ਡੀਬੈਂਚਰਜ਼ ਆਮ ਨਹੀਂ ਹਨ। ਇਹ ਚੀਜ਼ ਲੋਕਾਂ ਦੇ ਮਨ ਪਸੰਦ ਨਹੀਂ, ਕਾਰਨ ਇਹ ਹੈ ਕਿ ਭਾਰਤ ਵਿਚ ਡੀਬੈਂਚਰਜ਼ ਦੀ ਮੰਡੀ ਬੜੀ ਸੀਮਿਤ ਹੈ। ਇਸ ਲਈ ਇਨ੍ਹਾਂ ਦੀ ਰਕਮ ਫਸ ਹੀ ਜਾਂਦੀ ਹੈ ਅਤੇ ਨਾ ਹੀ ਇਨ੍ਹਾਂ ਦੇ ਮੁੱਲ ਵਧਣ ਦੀ ਕੋਈ ਬਹੁਤ ਆਸ ਹੁੰਦੀ ਹੈ। ਇਨ੍ਹਾਂ ਵਿਚੋਂ ਹਿੱਸਿਆਂ ਦੇ ਮੁਕਾਬਲੇ ਉੱਤੇ ਆਮਦਨੀ ਵੀ ਥੋੜ੍ਹੀ ਹੁੰਦੀ ਹੈ।

—ਕੇ.ਕੇ. ਡੇਵਿਟ

**ਸਟਾਕ ਐਕਸਚੇਂਜ** : ਵਰਤਮਾਨ ਸਮੇਂ ਵਿਚ ਬਹੁਤ ਵੱਡੇ ਵੱਡੇ ਕਾਰੋਬਾਰ ਸਾਂਝੀਆਂ ਪੂੰਜੀ-ਕੰਪਨੀਆਂ ਬਣਾ ਕੇ ਕੀਤੇ ਜਾਂਦੇ ਹਨ। ਵਿਕੋਲਿਤਰੇ ਕੰਮ-ਧੰਦਾ ਕਰਨ ਵਾਲੇ ਜਾਂ ਦੋ ਚਾਰ ਸਾਂਝੀ ਮਿਲ ਕੇ ਆਧੁਨਿਕ ਕਾਰਖ਼ਾਨੇ ਆਦਿ ਨੂੰ ਨਹੀਂ ਚਲਾ ਸਕਦੇ, ਕਿਉਂ ਜੋ ਅਜਿਹੇ ਕੰਮ-ਧੰਦਿਆਂ ਲਈ ਬਹੁਤ ਸਾਰੀ ਪੂੰਜੀ ਦੀ ਲੋੜ ਹੁੰਦੀ ਹੈ। ਇੰਨੀ ਪੂੰਜੀ ਇਕੱਠੀ ਕਰਨੀ ਹੁਣ ਇਸ ਲਈ ਵੀ ਸੌਖੀ ਹੋ ਗਈ ਹੈ ਕਿ ਬਹੁਤੇ ਸਾਰੇ ਲੋਕਾਂ ਨੂੰ ਕੰਪਨੀਆਂ ਦੇ ਹਿੱਸੇ ਖਰੀਦਣ ਲਈ ਪ੍ਰੇਰਿਆ ਜਾ ਸਕਦਾ ਹੈ। ਸਾਰੇ ਅਤੇ ਬਹੁਤੇ ਸਾਰੇ ਅਮੀਰ ਲੋਕ ਅਤੇ ਘੱਟ ਵਸੀਲਿਆਂ ਵਾਲੇ ਇਹ ਹਿੱਸੇ ਖਰੀਦ ਲੈਂਦੇ ਹਨ। ਜੇ ਕਿਸੇ ਵੇਲੇ ਉਨ੍ਹਾਂ ਦਾ ਦਿਲ ਹਿੱਸੇਂ ਖਰੀਦਣ ਨੂੰ ਨਾ ਵੀ ਕਰਦਾ ਹੋਵੇ ਤਾਂ ਵੀ ਮਿੱਤਰਾਂ ਤੇ ਸਬੰਧੀਆਂ ਦੇ ਕਹਿਣ_ਤੇ ਇਹ ਹਿੱਸੇ ਖਰੀਦ ਲਏ ਜਾਂਦੇ ਹਨ। ਉਹ ਸੋਚਦੇ ਹਨ ਕਿ "ਚਲੋ ਹਿੱਸੇ ਖਰੀਦ ਲੈਂਦੇ ਹਾਂ, ਫਿਰ ਜਦੋਂ ਰੁਪਏ ਦੀ ਲੋੜ ਪਏਗੀ ਜਾਂ ਰੁਪਿਆ ਕਿਸੇ ਹੋਰ ਲਾਭਦਾਇਕ ਕੰਮ ਧੰਦੇ ਵਿਚ ਲਾਉਣਾ ਹੋਵੇਗਾ ਤਾਂ ਇਹ ਹਿੱਸੇ ਵੇਚ ਦੇਵਾਂਗੇ।" ਅੱਜਕੱਲ੍ਹ ਹਿੱਸੇ ਵੇਚਣਾ ਕੋਈ ਕਠਿਨ ਕੰਮ ਨਹੀਂ ਹੈ, ਕਿਉਂ ਜੋ ਇਹ ਕੰਮ ਸਟਾਕ ਐਕਸਚੈਂਜ ਵਾਲੇ ਝਟ-ਪੱਟ ਤੇ ਸਸਤਾ ਹੀ ਕਰ ਦਿੰਦੇ ਹਨ। ਸਟਾਕ ਐਕਸਚੈਂਜ ਉਹ ਬਾਜ਼ਾਰ, ਮੰਡੀ ਜਾਂ ਸੰਸਥਾ ਹੈ ਜਿਸ ਵਿਚ ਹਿੱਸੇ, ਸਟਾਕ ਅਤੇ ਬਾਂਡ ਵਰਗੀਆਂ ਸਿਕਿਉਰਟੀਆਂ ਨੂੰ ਵੇਚਿਆ ਅਤੇ ਖਰਦਿਆ ਜਾਂਦਾ ਹੈ।

ਆਧੁਨਿਕ ਸਟਾਕ ਐਕਸਚੇਂਜ ਭਾਵੇਂ ਇਕ ਬੜੀ ਗੁੰਝਲਦਾਰ ਕਾਰਜ ਕੁਸ਼ਲਤਾ ਵਾਲੀ ਸੰਸਥਾ ਹੈ ਪਰ ਮੁੱਢ ਵਿਚ ਤਾਂ ਵੱਡੇ ਵੱਡੇ ਕਾਰਖਾਨੇਦਾਰ ਜਾਂ ਕੰਪਨੀਆਂ ਦੇ ਮਾਲਕ ਜਾਂ ਉਨ੍ਹਾਂ ਦੇ ਦਲਾਲ ਜਦ ਕਿਸੇ ਚਾਹ-ਘਰ ਜਾਂ ਕਾਫੀ ਹਾਊਸ ਵਿਚ ਮਿਲਦੇ ਸਨ ਤਾਂ ਸੁਭਾਵਕ ਹੀ ਗੱਲਾਂ-ਗੱਲਾਂ ਵਿਚ ਕੰਪਨੀਆਂ ਦੇ ਹਿੱਸੇ ਖਰੀਦਣ ਤੇ ਵੇਚਣ ਦੇ ਸੌਦੇ ਕਰ ਲੈਂਦੇ ਸਨ। ਜਦੋਂ ਲੋਕਾਂ ਨੇ ਵੇਖਿਆ ਫਲਾਣੇ ਫਲਾਣੇ ਚਾਹ-ਘਰ ਜਾਂ ਕਾਫੀ-ਹਾਊਸ ਵਿਚ ਅਜਿਹੇ ਲੋਕ ਆਮ ਆਉਂਦੇ ਹਨ ਅਤੇ ਉਥੇ ਅਜਿਹੇ ਸੌਦੇ ਹੋ ਜਾਂਦੇ ਹਨ ਤਾਂ ਹੋਰ ਅਜਿਹੇ ਲੋਕ ਜਿਨ੍ਹਾਂ ਨੂੰ ਹਿੱਸੇ ਖਰੀਦਣ ਦੀ ਇੱਛਾ ਜਾਂ ਵੇਚਣ ਦੀ ਲੋੜ ਹੁੰਦੀ, ਉਹ ਵੀ ਉਥੇ ਆ

ਜਾਂਦੇ। ਹੌਲੀ-ਹੌਲੀ ਚਾਹ ਪੀਣ ਦਾ ਕੰਮ ਤਾਂ ਪਿੱਛੇ ਪੈਂਦਾ ਗਿਆ ਅਤੇ ਉਨ੍ਹਾਂ ਥਾਵਾਂ ਵਿਚ ਅਜਿਹੇ ਸੌਦੇ ਕਰਨ ਦਾ ਕੰਮ ਵਧੇਰੇ ਪ੍ਰਫੁਲਤ ਹੁੰਦਾ ਗਿਆ। ਹੌਲੀ ਹੌਲੀ ਇਨ੍ਹਾਂ ਚਾਹ-ਘਰਾਂ ਨੇ ਕਲੱਬਾਂ ਦਾ ਰੂਪ ਧਾਰਨ ਕਰ ਲਿਆ ਤੇ ਅਜਿਹੇ ਲੋਕ ਇਨ੍ਹਾਂ ਕਲੱਬਾਂ ਦੇ ਮੈਂਬਰ ਬਣ ਗਏ। ਪਹਿਲਾ ਇਕ ਅੱਧਾ ਕਮਰਾ ਕਿਰਾਏ ਉੱਤੇ ਲੈ ਕੇ ਕੰਮ ਚਲਾਇਆ ਗਿਆ ਅਤੇ ਫਿਰ ਸਮਾਂ ਪਾ ਕੇ ਇਹ ਵੱਡੀਆਂ ਵੱਡੀਆਂ ਇਮਾਰਤਾਂ ਬਣ ਗਈਆਂ ਅਤੇ ਧਨੀ ਐਕਸਚੇਂਜਾਂ ਦੀਆਂ ਤਾਂ ਆਪਣੀਆਂ ਹੀ ਇਮਾਰਤਾਂ ਹਨ।

ਸਟਾਕ ਐਕਸਚੇਂਜਾ ਦੇ ਮੁੱਢ ਤੇ ਉਨ੍ਹਾਂ ਦੇ ਪ੍ਰਫੁਲਤ ਹੋਣ ਦੀ ਹਰ ਦੇਸ਼ ਵਿਚ ਇਹੋ ਹੀ ਕਹਾਣੀ ਹੈ। ਲੰਡਨ ਐਕਸਚੇਂਜ ਜੋ ਸੰਸਾਰ ਵਿਚ ਸਭ ਤੋਂ ਵੱਡੀ ਐਕਸਚੇਂਜ ਹੈ, ਇਸੇ ਤਰ੍ਹਾਂ ਬਣੀ ਤੇ ਵਧੀ ਫੁੱਲੀ। ਪਹਿਲਾਂ ਪਹਿਲ ਹਿੱਸੇ ਖਰੀਦਣ ਜਾਂ ਵੇਚਣ ਵਾਲੇ ਜਾਂ ਇਸ ਕੰਮ ਦੀ ਦਲਾਲੀ ਕਰਨ ਵਾਲੇ ਲੋਕ 'ਜੋਨਾਥਨਜ਼, ਕਾਫੀ ਹਾਊਸ ਚੈਂਜ ਐਲੀ' ਵਿਚ ਮਿਲਦੇ ਰਹੇ ਅਤੇ 1773 ਈ. ਵਿਚ ਇਹ ਸਵੀਟਿੰਗਜ਼ ਐਲੀ ਵਿਚ ਇਕ ਕਮਰੇ ਵਿਚ ਚਲੇ ਗਏ। ਸੰਨ 1801 ਵਿਚ ਇਨ੍ਹਾਂ ਨੇ 20,000 ਪੌਂਡ ਇਕੱਠੇ ਕੀਤੇ ਅਤੇ ਕੈਪਲ ਕੋਰਟ, ਬਾਰਥੋਲੋਮਿਓ ਲੇਨ ਵਿਚ ਜਾਇਦਾਦ ਖਰੀਦ ਲਈ। ਇਸ ਸਮੇਂ ਇਸ ਦੇ 500 ਮੈਂਬਰ ਸਨ। ਇਨ੍ਹਾਂ ਨੇ ਆਪਣਾ ਵਿਧਾਨ ਤਿਆਰ ਕੀਤਾ, ਮੈਂਬਰੀ ਦੀ ਫੀਸ 10 ਗਿੰਨੀ ਰਖੀ। ਇਨ੍ਹਾਂ ਦੇ ਕਲਰਕਾਂ ਦੀ ਫੀਸ 5 ਗਿੰਨੀ ਸੀ। ਸੰਨ 1953 ਵਿਚ ਇਸ ਦੇ ਮੈਂਬਰਾਂ ਦੇ ਚੰਦੇ ਅਤੇ ਸੰਪਤੀ ਤੋਂ 560, 643 ਪੌਂਡ ਸਾਲਾਨਾ ਆਮਦਨੀ ਸੀ। ਵਰਤਮਾਨ ਸਦੀ ਦੇ ਛੇਵੇਂ ਦਹਾਕੇ ਵਿਚ ਮੈਂਬਰ ਬਣਨ ਦੀ ਫੀਸ 1,000 ਗਿੰਨੀ ਕਰ ਦਿੱਤੀ ਗਈ। ਇਸ ਸਮੇਂ ਇਸ ਦੇ ਕੋਈ 3,577 ਮੈਂਬਰ ਸਨ ਅਤੇ ਕੰਪਨੀ ਵਿਚ 1,445 ਕਲਰਕ ਕੰਮ ਕਰਦੇ ਸਨ। ਹੁਣ ਨਵੇਂ ਮੈਂਬਰ ਨਹੀਂ ਬਣਾਏ ਜਾਂਦੇ, ਜੇ ਕਿਸੇ ਨੇ ਮੈਂਬਰ ਬਣਨਾ ਹੋਵੇ, ਤਾਂ ਪਹਾੜ੍ਹੀ ਦੇ ਕਿਸੇ ਪੁਰਾਣੇ ਮੈਂਬਰ ਤੋਂ ਮੈਂਬਰੀ ਖਰੀਦ ਸਕਦਾ ਹੈ ਅਤੇ ਮੈਂਬਰੀ ਵੇਚਣ ਵਾਲਾ ਕੰਪਨੀ ਤੋਂ ਵੱਖ ਹੋ ਜਾਂਦਾ ਹੈ। ਇਸੇ ਤਰ੍ਹਾਂ ਨਿਊਯਾਰਕ ਵਿਚ ਅਮਰੀਕਾ ਦੀ ਐਕਸਚੇਂਜ 1792 ਈ. ਵਿਚ ਸਥਾਪਿਤ ਹੋਈ। ਪੈਰਿਸ ਵਿਚ 1138 ਈ. ਵਿਚ ਸਿੱਕਾ-ਤਬਾਦਲੇ ਦੀ ਮੰਡੀ ਬਣੀ ਜੋ ਬਾਅਦ ਵਿਚ ਸਟਾਕ ਐਕਸਚੇਂਜ ਬਣ ਗਈ। ਐਮਸਟਰਡਮ ਜੋ ਹਾਲੈਂਡ ਦੀ ਐਕਸਚੇਂਜ ਹੈ, 1611 ਈ. ਵਿਚ ਸਥਾਪਿਤ ਹੋਈ ਅਤੇ ਮੀਲਾਨ ਵਿਚ ਇਟਲੀ ਦੀ ਸਟਾਕ ਐਕਸਚੇਂਜ 1808 ਈ. ਵਿਚ ਸਥਾਪਿਤ ਹੋਈ। ਯੂਰਪ ਵਿਚ ਕੋਈ ਸੌ ਸਾਲਾਂ ਦੇ ਸਮੇਂ ਵਿਚ ਹਰ ਦੇਸ਼ ਵਿਚ ਸਟਾਕ ਐਕਸਚੇਂਜਾਂ ਸਥਾਪਿਤ ਹੋ ਗਈਆਂ।

ਭਾਰਤ ਇਸ ਕੰਮ ਵਿਚ ਪੱਛੜਿਆ ਰਿਹਾ। ਇਥੇ ਤਾਂ ਉਨ੍ਹੀਵੀਂ ਸਦੀ ਦੇ ਸੱਤਵੇਂ ਦਹਾਕੇ ਵਿਚ ਜਾ ਕੇ ਸਟਾਕ ਐਕਸਚੇਂਜ ਦਾ ਮੁੱਢ ਬੱਝਾ। ਮੁੰਬਈ ਦੀ ਸਟਾਕ ਐਕਸਚੇਂਜ,ਜਿਸ ਨੂੰ ਸ਼ੇਅਰ ਬਾਜ਼ਾਰ ਆਖਦੇ ਹਨ, ਭਾਰਤ ਵਿਚ ਸਭ ਤੋਂ ਪੁਰਾਣੀ ਸਟਾਕ ਐਕਸਚੇਂਜ ਹੈ। 'ਦੀ ਨੈਟਿਵ ਸ਼ੇਅਰ ਐਂਡ ਸਟਾਕ ਬਰੋਕਰਜ਼ ਐਸੋਸੀਏਸ਼ਨ 1877 ਈ. ਵਿਚ ਸਥਾਪਿਤ ਹੋਈ। ਬਕਾਇਦਾ ਐਕਸਚੇਂਜ ਬਣਨ ਤੋਂ ਬਹੁਤ ਸਮਾਂ ਪਹਿਲਾਂ ਹਿੱਸਿਆਂ ਦੇ ਸੌਦੇ ਕਾਟਨ ਗਰੀਨ ਵਿਚ ਜਿੱਥੇ ਹੁਣ ਐਲ-ਫਿਨਸਟਨ ਸਰਕਲ ਹੈ, ਇਕ ਰੁੱਖ ਹੇਠਾਂ ਹੁੰਦੇ ਸਨ। ਸੰਨ 1840-50 ਦੇ ਦਸਾਂ ਸਾਲਾਂ ਵਿਚ ਕੇਵਲ 6 ਵਪਾਰੀਆਂ ਨੂੰ ਮਾਨਤਾ ਪ੍ਰਾਪਤ ਸੀ। ਸੌਦੇ ਕਰਨ ਦੇ ਨਾ ਕੋਈ ਨਿਯਮ ਸਨ ਅਤੇ ਨਾ ਹੀ ਇਸ ਕੰਮ ਲਈ ਕੋਈ ਸਮਾਂ ਨਿਸ਼ਚਿਤ ਸੀ। ਮੈਂਬਰਾਂ ਦੇ ਕੰਮ ਦੀ ਨਿਗਰਾਨੀ ਲਈ ਕੋਈ ਕਮੇਟੀ ਵੀ ਨਹੀਂ ਸੀ। ਸੰਨ 1860-65 ਦੇ ਅਮਰੀਕਾ ਦੀ ਖ਼ਾਨਾਜੰਗੀ ਨੇ ਇਸ ਕੰਮ ਨੂੰ ਬੜਾ ਉਤਸਾਹਿਤ ਕੀਤਾ ਅਤੇ ਮੈਂਬਰਾਂ ਦੀ ਗਿਣਤੀ 60 ਹੋ ਗਈ। ਇਨ੍ਹਾਂ ਦਾ ਆਗੂ ਸੇਠ ਪ੍ਰੇਮ ਚੰਦ ਰਾਏ ਚੰਦ ਸੀ ਜਿਸ ਨੇ ਇਸ ਐਕਸਚੇਂਜ ਦੀ ਮਹੱਤਤਾ ਵਧਾਈ। ਅਮਰੀ-ਕਨ ਖ਼ਾਨਾਜੰਗੀ ਸਮੇਂ ਤਾਂ ਸੌਦੇ-ਬਾਜ਼ੀ ਅਤੇ ਸੱਟੇਬਾਜ਼ੀ ਬੜੀ ਤੇਜ਼ ਹੋ ਗਈ, ਨਿੱਕੇ ਵੱਡੇ ਨੌਕਰਾਂ-ਚਾਕਰਾਂ ਨੇ ਵੀ ਭਾਗ ਲਿਆ। ਹਰ ਕੋਈ ਸੱਟੇਬਾਜ਼ੀ ਰਾਹੀਂ ਇਕੋ ਦਿਨ ਵਿਚ ਧਨੀ ਬਣਨਾ ਚਾਹੁੰਦਾ ਸੀ ਪਰ ਜਦੋਂ ਇਹ ਯੁੱਧ ਮੁੱਕ ਗਿਆ ਅਤੇ ਕੀਮਤਾਂ ਝੱਟ ਥੱਲੇ ਆ ਗਈਆਂ ਤਾਂ ਹਜ਼ਾਰਾਂ ਹੀ ਸੱਟੇਬਾਜ਼ ਤਬਾਹ ਹੋ ਗਏ। ਇਸ ਲਈ ਇਹ ਜ਼ਰੂਰੀ ਸਮਝਿਆ ਗਿਆ ਕਿ ਬਕਾਇਦਾ ਸੰਸਥਾ ਹੋਵੇ, ਜੋ ਨਿਯਮਾਂ ਅਨੁਸਾਰ ਕੰਮ ਕਰੇ। ਇਸ ਪ੍ਰਕਾਰ 1875 ਈ. ਵਿਚ 300 ਮੈਂਬਰਾਂ ਨਾਲ ਬਰੋ-ਕਰਜ਼ ਐਸੋਸੀਏਸ਼ਨ ਸਥਾਪਿਤ ਕੀਤੀ ਗਈ ਅਤੇ ਦਲਾਲ ਸਟਰੀਟ ਵਿਚ ਇਸ ਕੰਮ ਲਈ ਇਕ ਇਮਾਰਤ 130 ਰੁਪਏ ਮਹੀਨਾ ਕਿਰਾਏ ਉੱਤੇ ਲਈ ਗਈ। ਹੌਲੀ-ਹੌਲੀ ਮੈਂਬਰਾਂ ਦੀ ਗਿਣਤੀ ਵਧਦੀ ਗਈ। ਸੰਨ 1920 ਵਿਚ ਇਹ ਮਤਾ ਪਾਸ ਕੀਤਾ ਗਿਆ ਕਿ 101 ਨਵੇਂ ਮੈਂਬਰ ਬਣਾਏ ਜਾਣ ਅਤੇ ਹਰ ਮੈਂਬਰ 30,000 ਰੁਪਏ ਦੇਵੇ ਪਰ ਬੋਰਡ ਨੂੰ ਪਹਿਲਾਂ ਕੇਵਲ 51 ਮੈਂਬਰੀ ਕਾਰਡ ਜਾਰੀ ਕਰਨ ਦਾ ਆਦੇਸ਼ ਹੋਇਆ। ਇਨ੍ਹਾਂ ਵਿਚੋਂ ਕੁੱਲ 32 ਕਾਰਡ ਵੇਚੇ ਗਏ। ਜਿਨ੍ਹਾਂ ਵਿਚੋਂ 18 ਕਾਰਡ 40-40 ਹਜ਼ਾਰ ਨੂੰ ਅਤੇ 14 ਕਾਰਡ 41,000 ਤੋਂ 48,000 ਤਕ ਪ੍ਰਤਿ ਕਾਰਡ ਦੇ ਹਿਸਾਬ ਨਾਲ ਵਿਕੇ। ਪਹਿਲਾਂ ਪਹਿਲ ਮੈਂਬਰ ਬਣਨ ਦੀ ਫੀਸ 20 ਰੁਪਏ ਸੀ ਅਤੇ ਸਾਲਾਨਾ ਚੰਦਾ 4 ਰੁਪਏ, 1896 ਈ. ਵਿਚ ਦਾਖਲਾ ਫੀਸ 1,000 ਰੁਪਏ ਹੋ ਗਈ। ਦਾਖਲੇ ਦਾ ਕਾਰਡ ਬਾਜ਼ਾਰ ਵਿਚ ਵਿਕਣ ਲਗ ਪਿਆ ਅਤੇ ਇਸ ਦੀ ਕੀਮਤ ਬਾਜ਼ਾਰ ਦੀ ਤੇਜ਼ੀ ਤੇ ਮੰਦੇ ਅਨੁਸਾਰ ਬਦਲਦੀ ਰਹੀ। ਸੰਨ 1800 ਤੋਂ 1910 ਤਕ ਇਸ ਦੀ ਵੱਧ ਤੋਂ ਵੱਧ ਕੀਮਤ 48,111 ਰੁਪਏ ਪਈ ਜੋ 1926 ਈ. ਵਿਚ ਘੱਟ ਕੇ 8,000 ਰੁਪਏ ਹੋ ਗਈ। ਇਸ ਦੀ ਵਰਤਮਾਨ ਕੀਮਤ ਲਗਭਗ ਕਰੋੜ ਰੁਪਏ ਹੈ। ਸੰਨ 1914 ਦੇ ਮਹਾਂ ਯੁੱਧ ਤੋਂ ਪਹਿਲਾਂ ਇਸ ਸਟਾਕ ਐਕਸਚੇਂਜ ਦਾ ਕੰਮ ਨਿਯਮਬੱਧ ਨਹੀਂ ਸੀ। ਕਈ ਲੋਕ ਬਿਨਾਂ ਅਧਿਕਾਰ ਤੋਂ ਅੰਦਰ ਆ ਕੇ ਸੌਦੇ ਕਰ ਜਾਂਦੇ ਸਨ। ਬੜਾ ਭੀੜ-ਭੱੜਕਾ ਰਹਿੰਦਾ ਸੀ, ਸੌਦੇ ਨਕਦ ਰੁਪਏ ਨਾਲ ਹੁੰਦੇ ਸਨ ਅਤੇ ਜੇਬਕਤਰੇ ਵੀ ਅੰਦਰ ਘੁਸ ਆਉਂਦੇ ਸਨ। ਕੋਈ ਨਿਯਮ ਨਾ ਹੋਣ ਕਰਕੇ ਹਰ ਪ੍ਰਕਾਰ ਦੀ ਗੜਬੜ ਰਹਿੰਦੀ ਸੀ ਪਰ ਹੁਣ ਹਰ ਇਕ ਚੀਜ਼ ਬਕਾਇਦਾ ਹੈ।

ਫ਼ਰਵਰੀ, 1938 ਵਿਚ ਮੁੰਬਈ ਦੀ ਨਵੀਂ ਸਟਾਕ ਐਕਸਚੇਂਜ ਜਿਸ ਦਾ ਨਾਂ ਇੰਡੀਅਨ ਸਟਾਕ ਐਕਸਚੇਂਜ ਲਿਮਿਟਿਡ ਸੀ, ਸਥਾਪਿਤ ਹੋਈ। ਇਸ ਦੇ 75 ਮੈਂਬਰ ਹਨ।

ਕਲਕੱਤੇ ਵਿਚ ਵਰਤਮਾਨ ਸਟਾਕ ਐਕਸਚੇਂਜ ਸਥਾਪਿਤ ਹੋਣ ਤੋਂ ਪਹਿਲਾਂ ਅਠਾਰ੍ਹਵੀਂ ਸਦੀ ਦੇ ਅੰਤ ਵਿਚ ਸਰਕਾਰੀ ਸਿਕਿ-ਉਰਟੀਆਂ ਵਿਚ ਸੌਦੇ ਹੁੰਦੇ ਸਨ। ਕਈ ਅਖ਼ਬਾਰਾਂ ਵਿਚ ਬੈਂਕਾਂ ਅਤੇ ਮਿਸ਼ਰਿਤ ਪੂੰਜੀ ਕੰਪਨੀਆਂ ਦੇ ਹਿੱਸਿਆਂ ਦੀਆਂ ਕੀਮਤਾਂ ਨਿਕਲ-ਦੀਆਂ ਰਹਿੰਦੀਆਂ ਸਨ। ਇਨ੍ਹਾਂ ਵਿਚੋਂ ਬਹੁਤ ਸਾਰੇ ਚਾਹ ਕੰਪਨੀਆਂ ਅਤੇ ਪਟਸਨ ਦੀਆਂ ਮਿੱਲਾਂ ਦੇ ਹਿੱਸੇ ਸਨ ਪਰ ਦਲਾਲਾਂ ਦੇ ਕਾਰੋਬਾਰ ਕਰਨ ਸਬੰਧੀ ਕੋਈ ਨਿਯਮ ਨਹੀਂ ਸਨ ਬਣੇ ਹੋਏ ਅਤੇ ਬਹੁਤ ਸਾਰੇ ਸੌਦੇ ਬਿਨਾ ਕਿਸੇ ਨਿਯਮ ਤੋਂ ਹੀ ਹੁੰਦੇ ਸਨ। ਖਰੀਦਣ ਤੇ ਵੇਚਣ ਦਾ ਬਹੁਤਾ ਕੰਮ ਇਕ ਨਿੰਮ ਦੇ ਦਰਖ਼ਤ ਹੇਠਾਂ ਹੁੰਦਾ ਸੀ, ਜਿੱਥੇ ਇਸ ਸਮੇਂ ਚਾਰਟਰਡ ਬੈਂਕ ਆਫ਼ ਇੰਡੀਆ ਅਤੇ ਮੈਸਰਜ਼ ਜੇਮਜ਼ ਫਿਨਲੇ ਐਂਡ ਕੰਪਨੀ ਦਾ ਦਫ਼ਤਰ ਹੈ। ਸਾਰਾ ਕਾਰੋਬਾਰ ਨਕਦ ਰੁਪਏ ਨਾਲ ਹੁੰਦਾ ਸੀ। ਜਦੋਂ ਚਾਰਟਰਡ ਬੈਂਕ ਨੇ ਇਥੇ ਆਪਣੀ ਇਮਾਰਤ ਬਣਾ ਲਈ, ਤਾਂ ਫਿਰ ਇਨ੍ਹਾਂ ਦਲਾਲਾਂ ਨੇ ਆਪਣਾ ਕਾਰੋਬਾਰ ਅਲਾਹਾਬਾਦ ਬੈਂਕ ਦੇ ਨੇੜੇ ਆਰੰਭ ਕਰ ਦਿੱਤਾ ਪਰ ਉਦੋਂ ਤਕ ਵੀ ਇਨ੍ਹਾਂ ਦੇ ਬੈਠਣ ਲਈ ਕੋਈ ਮਕਾਨ ਨਹੀਂ ਸੀ। ਸੰਨ 1908 ਵਿਚ ਕਲਕੱਤਾ ਸਟਾਕ ਐਕਸਚੇਂਜ ਐਸੋਸੀਏਸ਼ਨ ਦੀ ਸਥਾਪਨਾ ਹੋਈ ਅਤੇ ਇਸ ਦਾ ਦਫਤਰ ਨੰ. 2 ਨਿਊ-ਚਾਈਨਾ ਬਾਜ਼ਾਰ ਸਟਰੀਟ ਜਿਸ ਨੂੰ ਹੁਣ ਰਾਇਲ

ਐਕਸਚੇਂਜ ਪਲੇਸ ਆਖਦੇ ਹਨ, ਵਿਚ ਬਣਾਇਆ ਗਿਆ। ਇਸ ਕਾਰਜ ਵਿਚ ਮੈਸਰਜ਼ ਪਲੇਸ ਸਿਡਨਜ਼ ਐਂਡ ਗੱਫ ਦੇ ਮਿਸਟਰ ਓਵਰ ਰੈਂਡ ਅਤੇ ਬਾਬੂ (ਪਿੱਛੋਂ ਰਾਏ ਬਹਾਦਰ ਬਲਦਿਓ ਦਾਸ ਨਥਾਨੀ (ਢਢੂਵਾਲਾ) ਦਾ ਹੱਥ ਸੀ। ਆਰੰਭ ਵਿਚ 150 ਮੈਂਬਰ ਬਣੇ ਅਤੇ 3,525 ਰੁਪਏ ਦਾ ਫਰਨੀਚਰ ਅਤੇ ਬਿਜਲੀ ਦੇ ਸਾਜ਼-ਸਾਮਾਨ ਆਦਿ ਲਈ ਇਕੱਠੇ ਹੋਏ। ਐਸੋਸੀਏਸ਼ਨ ਦੀ ਪਹਿਲੀ ਕਮੇਟੀ ਵਿਚ 5 ਯੂਰਪੀਅਨ ਤੇ 4 ਭਾਰਤੀ ਸਨ। ਪ੍ਰਧਾਨ ਤੇ ਸਕੱਤਰ ਕਈ ਸਾਲ ਤਕ ਪਲੇਸ ਸਿਡਨਜ਼ ਅਤੇ ਗੱਫ ਦੀ ਫਰਮ ਦੇ ਹੀ ਰਹੇ ਅਤੇ ਬਾਬੂ ਬਾਲੀਦਿਓ ਦਾਸ ਇਸ ਦੇ ਖਜ਼ਾਨਚੀ ਬਣੇ ਜੋ ਇਸ ਪਦਵੀ ਉੱਤੇ 12 ਸਾਲ ਆਪਣੀ ਮੌਤ ਤਕ ਟਿਕੇ ਰਹੇ। 7 ਜੂਨ, 1923 ਨੂੰ ਸੰਸਥਾ ਰਜਿਸਟਰਡ ਕਰਾਈ ਗਈ,ਜਦੋਂ ਕਿ ਇਸ ਦੇ ਮੈਂਬਰ 210 ਫਰਮਾਂ ਦੇ 442 ਵਿਕੋਲਿਤਰੇ ਪੁਰਸ਼ ਸਨ। ਇਸ ਦੀ ਪੂੰਜੀ ਤਿੰਨ ਲੱਖ ਰੁਪਏ ਜੋ ਇਕ-ਇਕ ਹਜ਼ਾਰ ਰੁਪਏ ਦੇ ਤਿੰਨ ਸੌ ਹਿੱਸਿਆਂ ਵਿਚ ਵੰਡੀ ਗਈ ਸੀ, ਰੱਖੀ ਗਈ। ਸੰਨ 1939 ਵਿਚ ਇਸ ਦੀ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦੀ ਗਿਣਤੀ 1632 ਤਕ ਪਹੁੰਚ ਗਈ।ਇਨ੍ਹਾਂ ਦੀ ਚੋਣ ਹਰ ਸਾਲ ਦਸੰਬਰ ਵਿਚ ਹੁੰਦੀ ਹੈ ਅਤੇ ਇਸ ਦੇ ਅਹੁਦੇਦਾਰ ਵੀ ਚੁਣੇ ਜਾਂਦੇ ਹਨ।

ਮਦਰਾਸ ਦੀ ਪਹਿਲੀ ਸਟਾਕ-ਐਕਸਚੇਂਜ 9 ਅਪ੍ਰੈਲ, 1920 ਨੂੰ ਸਥਾਪਿਤ ਹੋਈ। ਇਸ ਦੇ ਸੌ ਮੈਂਬਰ ਹਨ, ਮੈਂਬਰੀ ਕਾਰਡ ਦਾ ਮੁੱਲ ਇਕ ਹਜ਼ਾਰ ਰੁਪਿਆ ਸੀ ਅਤੇ ਇਸ ਤੋਂ ਛੁੱਟ ਇਕ ਸੌ ਰੁਪਿਆ ਸਾਲਾਨਾ ਚੰਦਾ ਸੀ। ਕਾਰਜ ਸਾਧਕ ਅਰਥਾਤ ਐਗਜ਼ੈਕਟਿਵ ਮੈਂਬਰ ਨੂੰ 3,000 ਰੁਪਏ ਦੀ ਜ਼ਮਾਨਤ ਦੇਣੀ ਪੈਂਦੀ ਸੀ ਪਰ ਕੰਮ-ਕਾਰ ਦਾ ਮੰਦਾ ਰਹਿਣ ਕਾਰਨ ਇਸ ਨੂੰ 1922 ਈ. ਵਿਚ ਬੰਦ ਕਰ ਦਿੱਤਾ ਗਿਆ ਪਰ 1937 ਈ. ਵਿਚ ਇਹ ਫਿਰ ਸ਼ੁਰੂ ਕਰ ਦਿੱਤੀ ਗਈ। ਹੁਣ ਇਸ ਦੇ ਦੋ ਪ੍ਰਕਾਰ ਦੇ ਮੈਂਬਰ ਹਨ—ਮੋਢੀ ਮੈਂਬਰ ਅਤੇ ਸਾਧਾਰਨ ਮੈਂਬਰ। ਮੋਢੀ ਮੈਂਬਰਾਂ ਦੀ ਦਾਖਲਾ ਫੀਸ 500 ਰੁਪਏ ਪ੍ਰਤੀ ਮੈਂਬਰ ਹੈ ਅਤੇ ਸਾਧਾਰਨ ਮੈਂਬਰ ਦੀ ਇਕ ਹਜ਼ਾਰ ਰੁਪਏ। ਇਸ ਨਾਲ ਹੀ ਇਨ੍ਹਾਂ ਨੂੰ 5,000 ਰੁਪਏ ਜਮ੍ਹਾਂ ਕਰਵਾਉਣੇ ਪੈਂਦੇ ਹਨ ਅਤੇ 25 ਰੁਪਏ ਸਾਲਾਨਾ ਚੰਦਾ ਵੀ ਦੇਣਾ ਪੈਂਦਾ ਹੈ। ਮਹੱਤਤਾ ਅਨੁਸਾਰ ਇਸ ਦਾ ਨੰਬਰ ਮੁੰਬਈ ਤੇ ਕਲਕੱਤਾ ਤੋਂ ਪਿੱਛੋਂ ਆਉਂਦਾ ਹੈ।

ਭਾਰਤ ਦੇ ਦੂਜੇ ਵੱਡੇ ਸ਼ਹਿਰਾਂ ਵਿਚ ਵੀ ਸਮਾਂ ਪਾ ਕੇ ਸਟਾਕ ਐਕਸਚੇਂਜਾਂ ਸਥਾਪਿਤ ਹੋਈਆਂ। ਅਹਿਮਦਾਬਾਦ ਸ਼ੇਅਰ ਐਂਡ ਸਟਾਕ ਬਰੋਕਰਜ਼ ਐਸੋਸੀਏਸ਼ਨ ਨੂੰ ਸਰਕਾਰ ਨੇ 1939 ਈ. ਵਿਚ ਮਾਨਤਾ ਦਿੱਤੀ। ਨਵੇਂ ਮੈਂਬਰ ਨੂੰ ਮੈਂਬਰੀ ਫੀਸ ਅਦਾ ਕਰਨੀ ਪੈਂਦੀ ਹੈ ਅਤੇ 5,000 ਰੁਪਏ ਵੀ ਜਮ੍ਹਾਂ ਕਰਵਾਉਣੇ ਪੈਂਦੇ ਹਨ। ਇਸ ਦਾ ਕੰਮ-ਕਾਰ ਵਧੇਰੇ ਕਰਕੇ ਉਥੋਂ ਦੀਆਂ ਕੱਪੜੇ ਦੀਆਂ ਮਿੱਲਾਂ ਦੇ ਹਿੱਸੇ ਖਰੀਦਣਾ ਤੇ ਵੇਚਣਾ ਹੈ। ਲਾਹੌਰ ਵਿਚ 1934 ਈ. ਵਿਚ ਛੇ ਮੈਂਬਰਾਂ ਨੇ 'ਲਾਹੌਰ ਸਟਾਕ ਐਕਸਚੇਂਜ' ਸਥਾਪਿਤ ਕੀਤੀ। ਸੰਨ 1939 ਵਿਚ ਸਰਦਾਰ ਬਲਵੰਤ ਸਿੰਘ ਦੇ ਯਤਨਾਂ ਨਾਲ ਇਕ ਹੋਰ ਐਕਸਚੇਂਜ, ਪੰਜਾਬ ਸਟਾਕ ਐਕਸਚੇਂਜ ਲਿਮਿਟਿਡ ਸਥਾਪਿਤ ਹੋਈ। ਇਸ ਨੇ ਪਹਿਲੀ ਐਕਸਚੇਂਜ ਦਾ ਵੀ ਕੰਮ ਸੰਭਾਲ ਲਿਆ। ਇਸ ਦੀ ਦਾਖਲਾ ਫੀਸ 500 ਰੁਪਏ ਮਾਸਕ, ਚੰਦਾ ਸ਼ਹਿਰ ਵਾਲਿਆਂ ਲਈ 15 ਰੁਪਏ ਅਤੇ ਬਾਹਰ ਵਾਲਿਆਂ ਲਈ ਪੰਜ ਰੁਪਏ ਸੀ। ਲਾਹੌਰ ਤਾਂ ਹੁਣ ਪਾਕਿਸਤਾਨ ਵਿਚ ਹੈ। ਭਾਰਤੀ ਪੰਜਾਬ ਵਿਖੇ ਹੁਣ ਲੁਧਿਆਣਾ ਵਿਖੇ ਸਟਾਕ ਐਕਸਚੇਂਜ ਕਾਇਮ ਕੀਤੀ ਗਈ ਹੈ। ਯੂ. ਪੀ. ਸਟਾਕ ਐਕਸਚੇਂਜ ਐਸੋਸੀਏਸ਼ਨ ਦਾ ਉਦਘਾਟਨ 2 ਮਾਰਚ, 1940 ਵਿਚ ਹੋਇਆ। ਸੰਨ 1943 ਵਿਚ ਇਕ ਸਟਾਕ ਐਕਸਚੇਂਜ ਹੈਦਰਾਬਾਦ ਵਿਚ ਸਥਾਪਿਤ ਹੋਈ।

ਭਾਰਤ ਦੇ ਸਾਰੇ ਸਟਾਕ ਐਕਸਚੇਂਜ ਰਜਿਸਟਰਡ ਹਨ ਅਤੇ ਹਿੱਸਿਆਂ ਜਾਂ ਗਰੰਟੀ ਦੇ ਆਧਾਰ ਉੱਤੇ ਇਸ ਦੇ ਕਰਜ਼ੇ ਭੁਗਤਾਨ ਸਬੰਧੀ ਮੈਂਬਰਾਂ ਦੀ ਦੇਣਦਾਰੀ ਸੀਮਿਤ ਹੈ। ਸਟਾਕ ਐਕਸਚੇਂਜਾਂ ਦੇ ਮੈਂਬਰਾਂ ਨੂੰ ਕੁਝ ਕਲਰਕ ਜਾਂ ਸਹਾਇਕ ਮੈਂਬਰ ਰੱਖਣ ਦਾ ਅਧਿਕਾਰ ਹੈ। ਮੁੰਬਈ ਸਟਾਕ ਐਕਸਚੇਂਜ ਵਿਚ ਪੰਜ ਕਲਰਕ ਰੱਖੇ ਜਾ ਸਕਦੇ ਹਨ। ਇਹ ਕਲਰਕ ਤੇ ਸਹਾਇਕ ਮੈਂਬਰ ਆਪਣੇ ਮਾਲਕਾਂ ਵੱਲੋਂ ਸੌਦੇ ਕਰ ਸਕਦੇ ਹਨ, ਆਪਣੇ ਨਾਂ ਉੱਤੇ ਉਹ ਕੋਈ ਹਿੱਸੇ ਵੇਚ ਜਾਂ ਖਰੀਦ ਨਹੀਂ ਸਕਦੇ। ਉਹ ਤਾਂ ਮੈਂਬਰਾਂ ਦੇ ਕੇਵਲ ਏਜੰਟ ਹੀ ਹੁੰਦੇ ਹਨ। ਨਿਯਮ ਨੂੰ ਤੋੜਨ ਤੇ ਮੈਂਬਰਾਂ ਨੂੰ ਜੁਰਮਾਨਾ ਕੀਤਾ ਜਾਂਦਾ ਹੈ ਜਾਂ ਉਨ੍ਹਾਂ ਨੂੰ ਮੁੱਅਤਲ ਜਾਂ ਬਰਖਾਸਤ ਕੀਤਾ ਜਾਂਦਾ ਹੈ। ਸਟਾਕ ਐਕਸਚੇਂਜਾਂ ਦਾ ਪ੍ਰਬੰਧ ਉਨ੍ਹਾਂ ਦੀਆਂ ਪ੍ਰਬੰਧਕ ਕਮੇਟੀਆਂ ਦੇ ਹੱਥਾਂ ਵਿਚ ਹੁੰਦਾ ਹੈ। ਪੂੰਜੀ ਲਾਉਣ ਵਾਲੇ ਲੋਕਾਂ ਅਤੇ ਕੰਪਨੀਆਂ ਦੇ ਹਿੱਸੇਦਾਰਾਂ ਦੇ ਹਿੱਤਾਂ ਦੀ ਰੱਖਿਆ ਲਈ ਕਈ ਪ੍ਰਕਾਰ ਦੇ ਨਿਯਮ ਬਣਾਏ ਹੋਏ ਹਨ, ਅਰਥਾਤ ਉਨ੍ਹਾਂ ਦਾ ਕਿੰਨਾ ਕਮਿਸ਼ਨ ਹੋਵੇਗਾ, ਬੋਲੀ ਕਿਸ ਤਰ੍ਹਾਂ ਹੋਵੇਗੀ ਅਤੇ ਸੌਦਾ ਕਿਵੇਂ ਸਿਰੇ ਚੜ੍ਹਾਇਆ ਜਾਵੇਗਾ। ਹਿੱਸੇ ਸਪੁਰਦ ਕਰਨ ਤੇ ਉਨ੍ਹਾਂ ਦੀ ਕੀਮਤ ਦਾ ਭੁਗਤਾਨ ਕਿਵੇਂ ਹੋਵੇਗਾ ਅਤੇ ਵੇਚੇ ਹੋਏ ਹਿੱਸੇ ਰਜਿਸਟਰਡ ਕਿਵੇਂ ਹੋਣਗੇ ਆਦਿ। ਸਟਾਕ ਐਕਸਚੇਂਜਾਂ ਦਾ ਮਨੋਰਥ ਅਜਿਹੇ ਵਪਾਰ ਨੂੰ ਇਕ ਉੱਚੀ ਅਖ਼ਲਾਕੀ ਤੇ ਸਭਿਆਚਾਰਕ ਪੱਧਰ ਉੱਤੇ ਨਿਆਂ-ਪੂਰਬਕ ਢੰਗ ਨਾਲ ਚਲਾਉਣਾ ਹੈ ਅਤੇ ਹਰ ਪ੍ਰਕਾਰ ਦੇ ਧੋਖੇ ਅਤੇ ਅਨੁਚਿਤ ਕੰਮਾਂ ਨੂੰ ਰੋਕਣਾ ਹੈ। ਕੰਪਨੀਆਂ ਦੇ ਹਿੱਸੇ ਲੋਕ ਸਿੱਧਿਆਂ ਹੀ ਨਹੀਂ ਖਰੀਦ ਸਕਦੇ। ਜਿਸ ਨੇ ਹਿੱਸੇ ਖਰੀਦਣੇ ਹੋਣ ਉਸ ਨੂੰ ਸਟਾਕ ਬਰੋਕਰ ਜੋ ਸਟਾਕ ਐਕਸਚੇਂਜ ਦਾ ਮੈਂਬਰ ਹੁੰਦਾ ਹੈ, ਦੇ ਰਾਹੀਂ ਹੀ ਸੌਦਾ ਕਰਨਾ ਪੈਂਦਾ ਹੈ। ਕੀਮਤ ਨਕਦ ਦੇਣੀ ਪੈਂਦੀ ਹੈ। ਜਿਸ ਦਿਨ ਸੌਦਾ ਹੋਵੇ, ਮੁੰਬਈ ਸਟਾਕ ਐਕਸਚੇਂਜ ਦੇ ਨਿਯਮ ਅਨੁਸਾਰ, ਦੂਜੇ ਦਿਨ ਤਿੰਨ ਵਜੇ ਤਕ ਹਿੱਸੇ ਦੇਣੇ ਪੈਂਦੇ ਹਨ ਅਤੇ ਉਨ੍ਹਾਂ ਦੀ ਕੀਮਤ ਦਾ ਭੁਗਤਾਨ ਕਰਨਾ ਪੈਂਦਾ ਹੈ। ਜੇ ਹਿੱਸੇ ਖਰੀਦਣ ਵਾਲੇ ਕਿਸੇ ਬਰੋਕਰ ਨੂੰ ਨਾ ਮਿਲ ਸਕੇ ਤਾਂ ਉਹ ਆਪਣੇ ਬੈਂਕ ਨੂੰ ਕਹਿ ਦੇਵੇ ਤਾਂ ਬੈਂਕ ਆਪਣੇ ਬਰੋਕਰ ਰਾਹੀਂ ਸੌਦਾ ਕਰਵਾ ਦੇਵੇਗਾ। ਇਸ ਤਰ੍ਹਾਂ ਸੌਦਾ ਕਰਨਾ ਸੌਖਾ ਤੇ ਸੁਰੱਖਿਅਤ ਵੀ ਹੈ। ਬੈਂਕ ਗਾਹਕ ਦੇ ਹਿਸਾਬ ਵਿਚੋਂ ਰੁਪਿਆ ਦੇ ਦੇਵੇਗਾ ਅਤੇ ਹਿੱਸੇ ਸੰਭਾਲ ਕੇ ਆਪਣੇ ਖਜ਼ਾਨੇ ਵਿਚ ਰੱਖ ਲਏਗਾ। ਇਸ ਵਿਚ ਇਕੋ ਇਕ ਘਾਟਾ ਇਹ ਹੈ ਕਿ ਸਮਾਂ ਵਧੇਰੇ ਲੱਗ ਜਾਂਦਾ ਹੈ ਕਿਉਂ ਜੋ ਸੌਦੇ ਵਿਚ ਇਕ ਹੋਰ ਏਜੰਸੀ ਅਰਥਾਤ ਬੈਂਕ ਆ ਪੈਂਦੀ ਹੈ। ਨਾਲੇ ਬੈਂਕ ਮੈਨੇਜਰ ਇਸ ਕੰਮ ਵਿਚ ਮਾਹਿਰ ਨਹੀਂ ਹੁੰਦਾ। ਅਜਿਹੇ ਸੌਦੇ ਵਿਚ ਉਸ ਨੂੰ ਕੋਈ ਨਿੱਜੀ ਖਿੱਚ ਵੀ ਨਹੀਂ ਹੁੰਦੀ। ਬਰੋਕਰ ਕਿਸੇ ਨਵੇਂ ਗਾਹਕ ਲਈ ਸੌਦਾ ਕਰਨ ਤੋਂ ਪਹਿਲਾਂ ਕਿਸੇ ਬੈਂਕ ਦਾ ਹਵਾਲਾ ਜ਼ਰੂਰ ਮੰਗਦਾ ਹੈ ਤਾਂ ਜੋ ਉਸ ਨੂੰ ਗਾਹਕ ਦੀ ਅਸਲੀ ਮਾਲੀ ਹਾਲਤ ਸਬੰਧੀ ਸੰਤੁਸ਼ਟਤਾ ਹੋ ਜਾਵੇ। ਸਟਾਕ ਐਕਸਚੇਂਜ ਵਿਚ ਆਮ ਤੌਰ ਤੇ ਬਰੋਕਰ ਦਾ ਸਾਰਾ ਕੰਮ, ਐਕਸਚੇਂਜ ਕਲਰਕ ਕਰਦਾ ਹੈ। ਸਟਾਕ ਐਕਸਚੇਂਜ ਵਿਚ ਵੱਖਰੇ ਵੱਖਰੇ ਹਿੱਸਿਆਂ ਦੇ ਖਰੀਦਣ ਤੇ ਵੇਚਣ ਲਈ ਵੱਖੋ-ਵੱਖਰੀ ਥਾਂ ਹੁੰਦੀ ਹੈ ਅਤੇ ਕਲਰਕ ਠੀਕ ਥਾਂ ਉੱਤੇ ਜਾ ਕੇ ਸੌਦਾ ਕਰਵਾ ਦਿੰਦਾ ਹੈ। ਸੌਦਾ ਪਹਿਲਾਂ ਕਲਰਕ ਦੇ ਪੈਡ ਜਾਂ ਕਾਪੀ ਵਿਚ ਲਿਖਿਆ ਜਾਂਦਾ ਹੈ। ਫਿਰ ਕੱਚੇ ਸੌਦੇ ਦੇ ਰਜਿਸਟਰ ਵਿਚ ਅਤੇ ਉਸ ਪਿੱਛੋਂ ਪੱਕੇ ਸੌਦੇ ਦੇ ਰਜਿਸਟਰ ਵਿਚ ਖਰੀਦਣ ਵੇਚਣ ਵਾਲੀਆਂ ਪਾਰਟੀਆਂ ਦੇ ਨਾਂ ਅਤੇ ਕਮਿਸ਼ਨ ਵੀ ਦਰਜ ਕਰ ਲਿਆ ਜਾਂਦਾ ਹੈ। ਕਲਰਕ ਮੁਆਇਦੇ ਦਾ ਨੋਟ ਤਿਆਰ ਕਰਕੇ ਪਾਰਟੀਆਂ ਨੂੰ ਦੇ ਦਿੰਦਾ ਹੈ। ਇਹ ਨੋਟ ਛਪੇ ਹੋਏ ਰੂਪ ਵਿਚ ਹੁੰਦਾ ਹੈ। ਇਸ ਉੱਤੇ ਬਰੋਕਰ ਦੇ ਆਪਣੇ ਦਸਖ਼ਤ ਹੁੰਦੇ ਹਨ ਅਤੇ ਇਸ ਉੱਤੇ ਟਿਕਟ ਵੀ ਲਗਦਾ ਹੈ। ਇਸ ਵਿਚ ਦਲਾਲੀ ਤੇ ਹੋਰ ਰਕਮ ਜੋ ਲੈਣੀ ਦੇਣੀ ਹੁੰਦੀ ਹੈ, ਤੇ

ਹਿੱਸਿਆਂ ਦੇ ਤਬਾਦਲੇ ਦੀ ਫ਼ੀਸ ਆਦਿ ਦਰਜ ਹੁੰਦੀ ਹੈ। ਦੂਜੇ ਦਿਨ 12 ਅਤੇ ਤਿੰਨ ਵਜੇ ਦੇ ਦਰਮਿਆਨ ਦੋਹਾਂ ਧਿਰਾਂ ਦੇ ਕਲਰਕ ਇਨ੍ਹਾਂ ਮੁਆਇਦਿਆਂ ਦਾ ਮਿਲਾਨ ਕਰਕੇ ਚੈੱਕ ਕਰਦੇ ਹਨ ਅਤੇ ਆਪਣੀ ਤਸੱਲੀ ਕਰਕੇ ਇਕ ਦੂਜੇ ਦੀ ਵਹੀ ਵਿਚ ਦਸਖ਼ਤ ਕਰ ਦਿੰਦੇ ਹਨ ਜੋ ਇਨ੍ਹਾਂ ਦੇ ਠੀਕ ਹੋਣ ਦਾ ਪ੍ਰਮਾਣ ਹੁੰਦਾ ਹੈ। ਸੌਦੇ ਦੋ ਪ੍ਰਕਾਰ ਦੇ ਹੁੰਦੇ ਹਨ—ਹਿੱਸੇ ਨੂੰ ਤਿਆਰ-ਬਰਤਿਆਰ ਦੇਣ ਦੀ ਹਾਲਤ ਵਿਚ ਅਤੇ ਹਿੱਸੇ ਦਾ ਅੱਗੇ ਫਿਰ ਕਿਸੇ ਵੇਲੇ ਭੁਗਤਾਉਣ ਅਤੇ ਇਨ੍ਹਾਂ ਦੋ ਪ੍ਰਕਾਰ ਦੇ ਸੌਦਿਆਂ ਦਾ ਭੁਗਤਾਨ ਵੀ ਵੱਖਰਾ-ਵੱਖਰਾ ਹੁੰਦਾ ਹੈ। ਜੇ ਖਰੀਦਣ ਵਾਲਾ ਹਿੱਸੇ ਖਰੀਦ ਲਵੇ ਪਰ ਉਸ ਪਾਸ ਪੈਸੇ ਤਿਆਰ ਨਾ ਹੋਣ ਤਾਂ ਉਸ ਨੂੰ ਵੇਚਣ ਵਾਲੇ ਨੂੰ ਇਸ ਰਕਮ ਉੱਤੇ ਵਿਆਜ ਦੇਣਾ ਪਏਗਾ ਅਤੇ ਜੇ ਵੇਚਣ ਵਾਲਾ ਹਿੱਸੇ ਤੁਰੰਤ ਮੁਹੱਈਆ ਨਹੀਂ ਕਰ ਸਕਦਾ ਅਤੇ ਮੁਹਲਤ ਮੰਗਦਾ ਹੈ ਤਾਂ ਉਸ ਨੂੰ ਕੁਝ ਰਕਮ ਦੇਣੀ ਪੈਂਦੀ ਹੈ ਤਾਂ ਜੋ ਹਿੱਸੇ ਖਰੀਦਣ ਵਾਲੇ ਨੂੰ ਲਾਭ-ਅੰਸ਼ (ਡਿਵੀਡੈਂਡ) ਆਦਿ ਦਾ ਘਾਟਾ ਨਾ ਪਵੇ।

ਹੁਣ ਭਾਰਤ ਦੇ ਲਗਭਗ ਸਾਰੇ ਵੱਡੇ ਸ਼ਹਿਰਾਂ ਵਿਚ ਸਟਾਕ ਐਕਸਚੇਂਜਾਂ ਸਥਾਪਿਤ ਹੋ ਚੁਕੀਆਂ ਹਨ। ਨੈਸ਼ਨਲ ਸਟਾਕ ਐਕਸਚੇਂਜ ਨੇ ਤਾਂ ਕੰਪਿਊਟਰ ਦੀ ਸਹਾਇਤਾ ਨਾਲ ਸ਼ੇਅਰਾਂ ਦੀ ਖਰੀਦੋ-ਫਿਰੋਖ਼ਤ ਨੂੰ ਬਹੁਤ ਸੌਖਾ ਅਤੇ ਹੇਰਾ-ਫੇਰੀ ਮੁਕਤ ਬਣਾ ਦਿੱਤਾ ਹੈ।

—ਕੇ. ਕੇ. ਡੇਵਿਟ

**ਸਟਾਕਹੋਮ ਜਾਂ ਸਟਾਕਹੋਲਮ** : ਇਹ ਸਵੀਡਨ (ਯੂਰਪ) ਦੀ ਰਾਜਧਾਨੀ ਹੈ। ਇਹ ਸ਼ਹਿਰ ਝੀਲ ਮੇਲੈਰ ਦੇ ਕੰਢੇ ਅਗਨੀ ਚਟਾਨਾਂ ਦੇ ਟਿੱਲਿਆਂ ਉੱਤੇ ਵਸਿਆ ਹੋਇਆ ਹੈ। ਸਰਦੀਆਂ ਵਿਚ ਇਥੇ ਅਤਿ ਦੀ ਸਰਦੀ ਪੈਂਦੀ ਹੈ ਅਤੇ ਜਨਵਰੀ ਦਾ ਔਸਤ ਤਾਪਮਾਨ 1.6° ਸੈਂ. ਹੈ।

ਇਹ ਸ਼ਹਿਰ ਆਪਣੇ ਪੁਰਾਣੇ ਤੇ ਬਹੁਤ ਖ਼ੂਬਸੂਰਤ ਗਿਰਜਿਆਂ ਅਤੇ ਹੋਰ ਸਰਕਾਰੀ ਇਮਾਰਤਾਂ ਲਈ ਪ੍ਰਸਿੱਧ ਹੈ। ਗਿਰਜਿਆਂ ਵਿਚੋਂ ਰਿਡਰਹਮ ਗਿਰਜਾ ਜੋ 1500 ਈ. ਤੋਂ ਸ਼ਾਹੀ ਕਬਰਿਸਤਾਨ ਹੈ ਅਤੇ ਸਟਾਰ ਕੀਰਕਨ ਜੋ 1720 ਈ. ਤਕ ਸਾਰੇ ਬਾਦਸ਼ਾਹਾਂ ਦੀ ਤਾਜਪੋਸ਼ੀ ਦਾ ਸਥਾਨ ਰਿਹਾ ਹੈ, ਬਹੁਤ ਪ੍ਰਸਿੱਧ ਹਨ। ਸਟਾਕਹੋਮ ਦੇ ਲਾਗਲੇ ਟਾਪੂ ਉੱਤੇ ਰਿਕਸਦਾਗ, ਪਾਰਲੀਮੈਂਟ ਦੀ ਇਮਾਰਤ ਹੈ। ਇਥੇ ਹੀ ਰਿਕਸਬੈਂਕ ਨਾਂ ਦਾ ਸੰਸਾਰ ਦਾ ਸਭ ਤੋਂ ਪੁਰਾਣਾ ਸਰਕਾਰੀ ਬੈਂਕ ਹੈ। ਇਨ੍ਹਾਂ ਤੋਂ ਇਲਾਵਾ 1912 ਈ.ਦਾ ਉਲਿੰਪਿਕ ਖੇਡਾਂ ਦਾ ਸਟੇਡੀਅਮ, ਘੋੜ-ਸਵਾਰੀ ਦਾ ਮੈਦਾਨ,ਚਿੜੀਆ-ਘਰ ਵੀ ਵੇਖਣਯੋਗ ਥਾਵਾਂ ਹਨ। ਸੰਸਾਰ ਪ੍ਰਸਿੱਧ ਨੋਬਲ ਇੰਸਟੀਚਿਊਟ ਵੀ ਇਸੇ ਸ਼ਹਿਰ ਵਿਚ ਹੈ ਅਤੇ ਇਥੋਂ ਦੇ ਕਸੰਰਟ ਹਾਲ ਵਿਚ ਹੀ ਨੋਬਲ-ਪ੍ਰਾਈਜ਼ ਦਿੱਤੇ ਜਾਂਦੇ ਹਨ।

ਸਟਾਕਹੋਮ, ਸਵੀਡਨ ਦਾ ਆਬਾਦੀ ਅਤੇ ਸੱਨਅਤ ਦੇ ਪੱਖੋਂ ਸਭ ਤੋਂ ਵੱਡਾ ਸ਼ਹਿਰ ਹੈ ਅਤੇ ਦੂਜੇ ਨੰਬਰ ਦੀ ਬੰਦਰਗਾਹ ਵੀ ਹੈ। ਇਥੇ ਧਾਤਾਂ, ਮਸ਼ੀਨਾਂ, ਛਾਪੇਖਾਨੇ, ਲੱਕੜੀ ਦਾ ਗੁੱਦਾ ਤੇ ਕਾਗਜ਼, ਰਸਾਇਣਕ ਪਦਾਰਥ ਤੇ ਕੱਪੜਾ ਤਿਆਰ ਕਰਨ ਦੀਆਂ ਸੱਨਅਤਾਂ ਹਨ। ਸਟਾਕਹੋਮ ਦੇਸ਼ ਦੇ ਸਾਰੇ ਭਾਗਾਂ ਅਤੇ ਕਈ ਬਦੇਸ਼ੀ ਮੁਲਕਾਂ ਨਾਲ ਰੇਲ, ਹਵਾਈ ਅਤੇ ਸਮੁੰਦਰੀ ਮਾਰਗਾਂ ਰਾਹੀਂ ਜੁੜਿਆ ਹੋਇਆ ਹੈ।

ਅਜੋਕਾ ਸਟਾਕਹੋਮ 1250 ਈ. ਦੇ ਲਗਭਗ ਮਾਹੀਗੀਰਾਂ ਦੇ ਇਕ ਪਿੰਡ ਦੀ ਥਾਂ ਉੱਤੇ ਬਰਜਰ-ਜਾਰਲ ਦੇ ਇਕ ਕਿਲਾ ਉਸਾਰਨ ਪਿੱਛੋਂ ਹੋਂਦ ਵਿਚ ਆਇਆ। ਸੰਨ 1200 ਤੋਂ 1500 ਤੀਕ ਡੈਨਮਾਰਕ ਵਾਸੀਆਂ ਅਤੇ ਸਵੀਡਨ ਵਾਲਿਆਂ ਵਿਚਕਾਰ ਇਸ ਦੇ ਸਬੰਧ ਵਿਚ ਬਹੁਤ ਸਾਰੀਆਂ ਜੰਗਾਂ ਹੋਈਆਂ। ਸੰਨ 1520 ਵਿਚ ਇਥੇ ਸਟਾਕਹੋਮ ਦਾ ਘੱਲੂਘਾਰਾ ਹੋਇਆ ਜਿਸ ਵਿਚ ਇਥੋਂ ਦੇ ਬਾਦਸ਼ਾਹ ਕਰਿਸਚਿਅਨ-ਦੂਜੇ ਨੇ ਸਵੀਡਨ ਦੇ ਬਹੁਤ ਸਾਰੇ ਅਮੀਰਾਂ ਨੂੰ ਕਤਲ ਕਰਵਾ ਦਿੱਤਾ।

ਆਬਾਦੀ—ਸ਼ਹਿਰ 743, 703 (2000)

59° 19′ ਉ. ਵਿਥ. ; 18° 03′ ਪੂ. ਲੰਬ.

ਹ. ਪੁ.— ਐਨ. ਬ੍ਰਿ. 21 : 424

**ਸਟਾਕਟਨ** : ਇਹ ਸੰਯੁਕਤ ਰਾਜ ਅਮਰੀਕਾ ਦੇ ਕੈਲਿਫ਼ੋਰਨੀਆ ਰਾਜ ਵਿਚੋਂ ਖਾੜੀ ਸਾਨ ਫ਼ਰਾਂਸਿਸਕੋ ਉੱਤੇ ਸਾਨ ਫ਼ਰਾਂਸਿਸਕੋ ਸ਼ਹਿਰ ਤੋਂ ਲ. 30 ਕਿ. ਮੀ. ਪੂਰਬ ਵੱਲ ਦਰਿਆ ਸਾਨ ਜੋਆਕਿਨ ਦੇ ਕੰਢੇ ਉੱਤੇ ਸਮੁੰਦਰੀ ਤੱਟ ਤੋਂ 7 ਮੀ. ਉੱਚੀ ਥਾਂ ਉੱਤੇ ਸਥਿਤ ਇਕ ਪ੍ਰਸਿੱਧ ਸ਼ਹਿਰ ਤੇ ਅੰਦਰੂਨੀ ਬੰਦਰਗਾਹ ਹੈ। ਸ਼ਹਿਰ ਦੇ ਦੁਆਲੇ ਦਾ ਇਲਾਕਾ ਬਹੁਤ ਉਪਜਾਊ ਹੋਣ ਕਰਕੇ ਇਥੇ ਸਾਰੀਆਂ ਅਨਾਜੀ ਫਸਲਾਂ ਅਤੇ ਬੇ-ਸ਼ੁਮਾਰ ਫਲ ਪੈਦਾ ਹੁੰਦੇ ਹਨ। ਜਿਨ੍ਹਾਂ ਦੀ ਸਾਰੀ ਆਮਦ-ਦਰਾਮਦ ਇਸੇ ਬੰਦਰਗਾਹ ਰਾਹੀਂ ਹੀ ਹੁੰਦੀ ਹੈ। ਸ਼ਹਿਰ ਵਿਚ ਇਕ ਹਵਾਈ ਅੱਡਾ ਹੈ ਇਹ ਰੇਲ ਦਾ ਵੀ ਵੱਡਾ ਕੇਂਦਰ ਹੈ।

ਇਥੇ ਕਈ ਸਥਾਨ ਜਿਵੇਂ ਕਿ ਮੈਮੋਰੀਅਲ ਆਡੀਟੋਰੀਅਮ, ਕਚਹਿਰੀਆਂ,ਹੈਮਨ ਮੈਮੋਰੀਅਲ ਗੈਲਰੀ, ਅਜਾਇਬ-ਘਰ ਅਤੇ ਸਿੱਖ ਗੁਰਦੁਆਰਾ ਵੇਖਣਯੋਗ ਹਨ।

ਇਸ ਸ਼ਹਿਰ ਦਾ ਪਹਿਲਾ ਨਾਂ ਤੇਲੀ ਬਰਗ ਸੀ, ਜਿਹੜਾ ਇਸ ਦੇ ਨੇੜੇ ਸੋਨਾ ਲੱਭ ਜਾਣ ਕਰਕੇ ਉੱਨਤ ਹੋਇਆ ਸੀ। ਸੰਨ 1843 ਵਿਚ ਕੈਪਟਨ ਵੈਬਰ ਨੇ ਰਾਬਰਟ ਸਟਾਕਟਨ ਦੇ ਨਾਂ ਉੱਤੇ, ਜਿਸ ਨੇ ਕੈਲਿਫ਼ੋਰਨੀਆ ਉੱਤੇ ਸਯੁੰਕਤ ਰਾਜ ਅਮਰੀਕਾ ਦਾ ਕਬਜ਼ਾ ਕਰਵਾਉਣ ਵਿਚ ਕਾਫ਼ੀ ਹਿੱਸਾ ਲਿਆ ਸੀ, ਸਟਾਕਟਨ ਰੱਖ ਦਿੱਤਾ। ਸੰਨ 1850 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿੱਤਾ ਗਿਆ ਅਤੇ ਸਾਨ ਜੋਆਕਿਨ ਕਾਊਂਟੀ ਦਾ ਸਦਰ-ਮੁਕਾਮ ਬਣਾ ਦਿੱਤਾ ਗਿਆ।

ਆਬਾਦੀ–243, 771 (2000)

37°59′ ਉ. ਵਿਥ; 121°16′ ਪੱ. ਲੰਬ.

ਹ. ਪੁ.— ਐਨ. ਬ੍ਰਿ. ਮਾ. 9 : 579

—ਮਨਜੀਤ ਸਿੰਘ

**ਸਟਾਕਟਨ, ਫ਼ਰਾਂਸਿਸ ਰਿਚਰਡ** : ਇਸ ਸਾਹਿਤਕਾਰ ਤੇ ਪੱਤਰਕਾਰ ਦਾ ਜਨਮ ਸੰਯੁਕਤ ਰਾਜ ਅਮਰੀਕਾ ਦੇ ਫਿਲਾਡਲਫੀਆ ਸ਼ਹਿਰ ਵਿਚ 5 ਅਪ੍ਰੈਲ, 1834 ਨੂੰ ਹੋਇਆ। ਹਾਈ ਸਕੂਲ ਵਿਚ ਵਿਦਿਆ ਪ੍ਰਾਪਤ ਕਰਕੇ ਇਸ ਨੇ ਪੱਤਰਕਾਰੀ ਵੱਲ ਧਿਆਨ ਦਿੱਤਾ। ਇਹ ਹਰਥ ਐਂਡ ਹੋਮ, ਸੈਂਚੁਰੀ ਮੈਗਜ਼ੀਨ ਅਤੇ ਸੇਂਟ ਨਿਕੋਲਸ ਮੈਗਜ਼ੀਨ ਆਦਿ ਪੱਤਰਾਂ ਦੇ ਅਮਲੇ ਵਿਚ ਕੰਮ ਕਰਦਾ ਰਿਹਾ।

ਇਸ ਨੇ ਪਿਛਲੀ ਉਮਰ ਵਿਚ ਸਾਹਿਤਕਾਰੀ ਵੱਲ ਧਿਆਨ ਦਿੱਤਾ। ਇਸ ਦੀਆਂ ਮੁੱਖ ਰਚਨਾਵਾਂ ਇਹ ਹਨ :—

'ਟਿੰਗ-ਆਲਿੰਗ' (1870); 'ਰਡਰ ਗ੍ਰੇਂਜ਼' (1879); 'ਦੀ ਫਲੋਟਿੰਗ ਪ੍ਰਿੰਸ ਐਂਡ ਅਦਰ ਫੇਅਰੀ ਟੇਲਜ਼' (1881) 'ਦੀ ਲੇਡੀ ਆੱਰ ਦੀ ਟਾਈਗਰ' (1882); 'ਦੀ ਰਡਰ ਗ੍ਰੇਂਜਰਜ਼ ਐਬਰਾਡ' (1884); 'ਦੀ ਕਾਸਟਿੰਗ ਅਵੇ ਆਫ਼ ਮਿਸਜ਼ ਲੈਕਸ ਐਂਡ ਮਿਸਜ਼ ਐਲੀਸ਼ਾਈਨ' (1886); 'ਦੀ ਬੀ ਮੈਨ ਆਫ ਔਰਨ ਐਂਡ ਅਦਰ ਫੈਨਸੀਫੁਲ ਟੇਲਜ਼' (1887); 'ਦੀ ਡੀਉਸੈਟੀਜ਼' (1888); 'ਦੀ ਗ੍ਰੇਟ

ਵਾਰ ਸਿੰਡੀਕੇਟ' (1889) ; 'ਆਰਡਿਸ ਕਲੇਵਰਡਨ' (1890); 'ਟਰੈਵਲਜ਼' (1894); 'ਦੀ ਐਡਵੈਂਚਰਜ਼ ਆਫ਼ ਕੈਪਟਨ ਹਾਰਨ' (1895); 'ਦੀ ਗ੍ਰੇਟ ਸਟੋਨਜ਼ ਆਫ਼ ਸਾਰਡਿਸ' (1898); 'ਕੇਟ ਬੋਨਟ' (1902)। ਬਾਅਦ ਵਿਚ ਇਹ ਕਿਰਤਾਂ ਹੀ ਇਸ ਦੀ ਪ੍ਰਸਿੱਧੀ ਦਾ ਆਧਾਰ ਬਣੀਆਂ।

—ਸੰਤ ਸਿੰਘ ਸੇਖੋਂ

**ਸਟਾਕ ਪੋਰਟ** : ਇਹ ਇੰਗਲੈਂਡ ਦਾ ਇਕ ਪੁਰਾਣਾ ਸ਼ਹਿਰ ਅਤੇ ਪਾਰਲੀਮੈਂਟਰੀ ਬਰੋਅ ਹੈ ਜਿਸ ਦਾ ਕੁਝ ਹਿੱਸਾ ਲੰਕਾਸ਼ਿਰ ਅਤੇ ਕੁਝ ਚੈਸ਼ਿਰ ਵਿਚ ਹੈ। ਇਸ ਸ਼ਹਿਰ ਮਾਨਚੈਸਟਰ ਤੋਂ 11 ਕਿ. ਮੀ. ਦੱਖਣ-ਪੂਰਬ ਵੱਲ ਅਤੇ ਲੰਡਨ ਤੋਂ 257 ਕਿ. ਮੀ. ਉੱਤਰ-ਪੱਛਮ ਵੱਲ, ਟੈਮ ਅਤੇ ਗੋਇਤ ਦਰਿਆਵਾਂ ਦੇ ਸੰਗਮ ਉੱਤੇ ਜਿੱਥੇ ਮਰਸੀ ਦਰਿਆ ਬਣਦਾ ਹੈ, ਇਕ ਤੰਗ ਘਾਟੀ ਉੱਤੇ ਵਸਿਆ ਹੋਇਆ ਹੈ ਪਰ ਆਧੁਨਿਕ ਸ਼ਹਿਰ ਇਕ ਪੱਧਰੇ ਮੈਦਾਨ ਉੱਤੇ 32 ਵ. ਕਿ. ਮੀ. ਵਿਚ ਫੈਲਿਆ ਹੋਇਆ ਹੈ। ਇਹ ਇਕ ਵੱਡਾ ਸੱਨਅਤੀ ਕੇਂਦਰ ਹੈ ਅਤੇ ਟੋਪ ਬਣਾਉਣੇ ਇਥੋਂ ਦੀ ਸਭ ਤੋਂ ਪੁਰਾਣੀ ਦਸਤਕਾਰੀ ਹੈ। ਇਸ ਤੋਂ ਇਲਾਵਾ ਮੋਟਰਾਂ ਅਤੇ ਬਿਜਲੀ ਦਾ ਸਾਮਾਨ ਤਿਆਰ ਕਰਨ ਦੇ ਕਾਰਖ਼ਾਨੇ ਹਨ। ਸਟਾਕਪੋਰਟ ਕਾਲਜ ਅਤੇ ਵਾਰ ਮੈਮੋਰੀਅਲ ਇਥੋਂ ਦੀਆਂ ਵੇਖਣਯੋਗ ਇਮਾਰਤਾਂ ਹਨ। ਇਸ ਸ਼ਹਿਰ ਵਿਚ 48 ਪਾਰਕ ਅਤੇ ਬਹੁਤ ਸਾਰੀਆਂ ਖੁਲ੍ਹੀਆਂ ਥਾਵਾਂ ਹਨ। ਇਥੇ ਪੰਦਰ੍ਹਵੀਂ ਸਦੀ ਦਾ ਬਣਿਆ ਇਕ ਗ੍ਰਾਮਰ ਸਕੂਲ ਵੀ ਹੈ।

ਆਬਾਦੀ–284, 395 (1999)

53°25′ ਉ. ਵਿਥ.; 2° 10′ ਪੱ. ਲੰਬ.

ਹ. ਪੁ.—ਕੋਲ. ਐਨ. 686; ਐਨ. ਬ੍ਰਿ. 21 : 426

**ਸਟਾਕਰ, ਹੈਲਨ** : ਇਹ ਜਰਮਨੀ ਦੀ ਲੇਖਿਕਾ ਅਤੇ ਸ਼ਾਂਤਵਾਦੀ ਅੰਦੋਲਨ ਦੀ ਆਗੂ ਸੀ। ਇਸ ਦਾ ਜਨਮ ਐਲਬਰਫ਼ੈਲਡ ਵਿਚ ਸੰਨ 1869 ਵਿਚ ਹੋਇਆ। ਪਰਿਵਾਰਕ ਵਿਰੋਧਤਾ ਦੇ ਬਾਵਜੂਦ ਇਸ ਨੇ ਬਰਲਿਨ, ਗਲਾਸਗੋ ਅਤੇ ਬਰਨ ਦੀਆਂ ਯੂਨੀਵਰਸਿਟੀਆਂ ਵਿਚ ਅਧਿਐਨ ਕੀਤਾ। ਸੰਨ 1901 ਵਿਚ ਬਰਨ ਯੂਨੀਵਰਸਿਟੀ ਤੋਂ ਪੀ. ਐਚ. ਡੀ. ਦੀ ਡਿਗਰੀ ਹਾਸਲ ਕੀਤੀ। ਸੰਨ 1905 ਵਿਚ ਇਸਤਰੀ ਸੁਧਾਰ ਦੀ ਇਕ ਲੀਗ ਦੀ ਨੀਂਹ ਰੱਖ ਕੇ ਉਸ ਦੇ ਪ੍ਰਕਾਸ਼ਨ 'ਨਿਊ ਜੈਨਰੇਸ਼ਨ' ਦਾ ਸੰਪਾਦਨ ਕੀਤਾ। ਬਰੈਸਟ-ਲਿਟੋਵਸਕ ਮੁਆਇਦੇ ਦੀ ਆਲੋਚਨਾ ਕਰਨ ਤੇ ਇਸ ਉੱਤੇ ਫ਼ੌਜੀ ਅਧਿਕਾਰੀਆਂ ਵਲੋਂ ਪਾਬੰਦੀ ਲਾ ਦਿੱਤੀ ਗਈ। ਇਸ ਦੀਆਂ ਕੋਸ਼ਿਸ਼ਾਂ ਕਾਰਨ ਹੀ ਜਰਮਨੀ ਸੰਵਿਧਾਨ ਵਿਚ ਕੁਆਰੀਆਂ ਲੜਕੀਆਂ ਦੇ ਨਾਜਾਇਜ਼ ਬੱਚਿਆਂ ਲਈ ਕਾਨੂੰਨੀ ਹੱਕਾਂ ਦਾ ਉਪਬੰਧ ਕੀਤਾ ਗਿਆ। ਆਪਣੇ ਨਾਵਲ 'ਲਿਬੀ' (1922) ਵਿਚ ਇਸ ਨੇ ਪਿਆਰ ਸਬੰਧੀ ਆਪਣੇ ਵਿਚਾਰ ਦੱਸੇ। ਬਾਅਦ ਵਿਚ ਇਸ ਦੇ ਕੁਝ ਲੇਖ ਸੰਗ੍ਰਹਿ ਵੀ ਪ੍ਰਕਾਸ਼ਤ ਹੋਏ। ਇਹ ਹਿਟਲਰ ਦੇ ਤਾਕਤ ਫੜਨ ਮਗਰੋਂ ਕਈ ਦੇਸ਼ਾਂ ਵਿਚੋਂ ਹੁੰਦੀ ਹੋਈ ਅਖ਼ੀਰ ਅਮਰੀਕਾ ਜਾ ਪੁੱਜੀ। ਇਸ ਦੀ ਜਾਇਦਾਦ ਆਦਿ ਨਾਜ਼ੀ ਸਰਕਾਰ ਵਲੋਂ ਜ਼ਬਤ ਕਰ ਲਈ ਗਈ। 24 ਫ਼ਰਵਰੀ, 1943 ਨੂੰ ਇਸ ਦੀ ਨਿਊਯਾਰਕ ਵਿਚ ਮੌਤ ਹੋ ਗਈ।

**ਸਟਾਡਿੰਜਰ, ਹਰਮਨ** : ਇਸ ਰਸਾਇਣ ਵਿਗਿਆਨੀ ਦਾ ਜਨਮ 23 ਮਾਰਚ, 1881 ਨੂੰ ਜਰਮਨੀ ਵਿਚ ਵਰਮਜ਼ ਵਿਖੇ ਹੋਇਆ। ਇਸਨੇ 1953 ਵਿਚ ਰਸਾਇਣ ਵਿਗਿਆਨ ਵਿਚ ਮੈਕ੍ਰੋਮਾਲੀਕਿਊਲ ਉੱਤੇ ਕੰਮ ਕਰਨ ਲਈ ਨੋਬਲ ਪੁਰਸਕਾਰ ਪ੍ਰਾਪਤ ਕੀਤਾ।

ਇਸ ਨੇ ਹਾਲ, ਮਿਊਨਿਕ ਅਤੇ ਡਾਰਮਸਟੈਟ ਦੀਆਂ ਯੂਨੀ-ਵਰਸਿਟੀਆਂ ਤੋਂ ਵਿਦਿਆ ਪ੍ਰਾਪਤ ਕੀਤੀ। ਸੰਨ 1903 ਈ. ਵਿਚ ਇਸ ਨੂੰ ਹਾਲ ਯੂਨੀਵਰਸਟੀ ਤੋਂ ਡਾਕਟਰ ਆਫ਼ ਫਿਲਾਸਫ਼ੀ ਦੀ ਡਿਗਰੀ ਮਿਲੀ। ਇਸਨੇ ਸਟਰਾਸਬਰਗ ਵਿੱਚ ਪੜ੍ਹਾਉਣ ਦਾ ਕੰਮ ਕੀਤਾ, ਕਾਰਲਸਰੂਹ ਦੀ ਟੈਕਨੀਸ਼ੇ ਹਾਮਿਉਲ (Technische Hoch-schule) ਵਿਚ ਆੱਰਗੈਨਿਕ ਕੈਮਿਸਟਰੀ ਦਾ ਪ੍ਰੋਫ਼ੈਸਰ ਰਿਹਾ ਅਤੇ ਜ਼ਿਊਰਿਕ ਵਿਚ (1912–26) ਤੱਕ ਜਰਨਲ ਕੈਮਿਸਟਰੀ ਦਾ ਪ੍ਰੋਫ਼ੈਸਰ ਰਿਹਾ। ਸੰਨ 1926 ਵਿਚ ਫਰਾਈਬਰਗ ਯੂਨੀਵਰਸਿਟੀ ਵਿਚ ਇਸ ਨੂੰ ਕੈਮਿਸਟਰੀ ਦੀ ਚੇਅਰ ਲਈ ਚੁਣ ਲਿਆ ਗਿਆ ਅਤੇ 1940 ਤੋਂ 1951 ਤਕ ਇਸ ਨੇ ਬਤੌਰ ਰਿਸਰਚ ਡਾਇਰੈਕਟਰ ਦੇ ਕੰਮ ਕੀਤਾ।

ਇਸ ਦਾ ਮੁੱਖ ਕੰਮ ਪਲਾਸਟਿਕ ਚੀਜ਼ਾਂ ਨਾਲ ਸਬੰਧਤ ਸੀ। ਇਸ ਨੇ ਇਹ ਸਪੱਸ਼ਟ ਕੀਤਾ ਕਿ ਛੋਟੇ ਅਣੂ ਇਕ ਦੂਜੇ ਨਾਲ ਜੁੜ ਕੇ ਵੱਡੇ ਵੱਡੇ ਅਣੂਆਂ ਵਿਚ ਤਬਦੀਲ ਹੋ ਜਾਂਦੇ ਹਨ ਅਤੇ ਇਸ ਕੰਮ ਲਈ ਕਈ ਤਰੀਕੇ ਅਖਤਿਆਰ ਕੀਤੇ ਜਾ ਸਕਦੇ ਹਨ, ਪਰੰਤੂ ਇਸ ਤਰ੍ਹਾਂ ਪਾੱਲੀਮਰਾਈਜ਼ ਬਣਾਉਣ ਮਗਰੋਂ ਇਹ ਛੋਟੇ-ਛੋਟੇ ਅਣੂ ਆਪਣੀ ਅਸਲੀਅਤ ਬਰਕਰਾਰ ਰਖਦੇ ਹਨ।

ਇਸ ਨੇ ਇਹ ਵੀ ਸਿੱਧ ਕੀਤਾ ਕਿ ਬਹੁਲਕੀਕਰਨ ਦੇ ਦੌਰਾਨ ਅਣੂਆਂ ਦੇ ਜੁੜਨ ਦੀ ਸਟੇਜ ਉਸ ਦ੍ਰਵ ਤੇ ਨਿਰਭਰ ਹੁੰਦੀ ਹੈ, ਜੋ ਅਣੂਆਂ ਨੂੰ ਹੱਲ ਕਰਨ ਲਈ ਵਰਤਿਆ ਜਾਂਦਾ ਹੈ। ਇਸ ਨੇ ਉੱਚ-ਬਹੁਲਕ ਦੇ ਅਣੂਆਂ ਦੇ ਵਜ਼ਨ ਅਤੇ ਉਨ੍ਹਾਂ ਦੇ ਘੋਲ ਦੇ ਗਾੜ੍ਹੇਪਨ ਵਿਚ ਵੀ ਸਬੰਧ ਲੱਭਿਆ।

8 ਸਤੰਬਰ, 1965 ਨੂੰ ਫਰਾਈਬਰਡ-ਇਮ-ਬ੍ਰੀਜ਼ਰਾਊ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. —ਐਨ. ਬ੍ਰਿ. ਮਾ. 9 : 537

—ਸੋਹਨ ਸਿੰਘ

**ਸਟਾਨਟਨ** : ਸੰਯੁਕਤ ਰਾਜ ਦੇ ਉੱਤਰ-ਪੱਛਮੀ ਵਰਜੀਨੀਆ ਰਾਜ ਵਿਚ ਇਕ ਆਜ਼ਾਦ ਸ਼ਹਿਰ ਅਤੇ ਆਗਸਟਾ ਕਾਊਂਟੀ ਦਾ ਸਦਰ-ਮੁਕਾਮ ਹੈ ਜੋ ਸ਼ੈਨਨੈਂਦੋਆ ਦਰਿਆ ਦੇ ਕੰਢੇ ਉੱਤੇ ਸ਼ੈਨਨੈਂਦੋਆ ਨੈਸ਼ਨਲ ਪਾਰਕ (ਪੂਰਬ) ਅਤੇ ਜਾਰਜ ਵਾਸ਼ਿੰਗਟਨ ਨੈਸ਼ਨਲ ਫ਼ਾਰੈਸਟ (ਪੱਛਮ) ਵਿਚਕਾਰ ਸਥਿਤ ਹੈ। ਇਹ ਸ਼ਹਿਰ ਆਗਸਟਾ ਕਾਊਂਟੀ ਦਾ ਹਿੱਸਾ ਨਹੀਂ ਹੈ ਪਰ ਪ੍ਰਬੰਧ ਪੱਖੋਂ ਇਸੇ ਕਾਊਂਟੀ ਦੇ ਅਧਿਕਾਰ-ਖੇਤਰ ਵਿਚ ਆਉਂਦਾ ਹੈ। ਇਸ ਸ਼ਹਿਰ ਦੀ ਨੀਂਹ 1736 ਈ. ਵਿਚ ਜਾਨ੍ਹ ਲਿਊਸ ਨੇ ਰੱਖੀ। ਇਸ ਸ਼ਹਿਰ ਦਾ ਨਾਂ ਸਰ ਵਿਲੀਅਮ ਗੂਚ ਨਾਂ ਦੇ ਇਕ ਬਸਤੀਵਾਦੀ ਗਵਰਨਰ ਦੀ ਪਤਨੀ ਲੇਡੀ ਰੈਬੈਕਾ ਸਟਾਨਟਨ ਦੇ ਨਾਂ ਤੇ ਰੱਖਿਆ ਗਿਆ। ਸੰਨ 1784 ਤੋਂ ਪਹਿਲਾਂ ਇਹ ਨਾਰਥ ਵੈੱਸਟ ਟੈਰੀਟਰੀ ਦੀ ਰਾਜਧਾਨੀ ਹੁੰਦਾ ਸੀ। ਅਮਰੀਕਨ ਇਨਕਲਾਬ ਦੌਰਾਨ ਵਰਜੀਨੀਆ ਵਿਧਾਨ-ਮੰਡਲ ਦੀ ਥੋੜ੍ਹੇ ਜਿਹੇ ਸਮੇਂ ਲਈ ਪੁਰਾਣੇ ਟ੍ਰਿਨਟੀ ਗਿਰਜਾ-ਘਰ ਵਿਚ ਮੀਟਿੰਗ ਹੋਈ ਸੀ। ਖ਼ਾਨਾਜੰਗੀ ਦੌਰਾਨ ਇਹ ਰਸਦ ਪਹੁੰਚਾਉਣ ਦਾ ਇਕ ਮਹੱਤਵਪੂਰਨ ਕੇਂਦਰ ਸੀ। ਫ਼ੈਡਰਲ ਫ਼ੌਜਾਂ ਨੇ ਇਸ ਨੂੰ ਦੋ ਵਾਰ ਆਪਣੇ ਕਬਜ਼ੇ ਵਿਚ ਲੈ ਲਿਆ ਸੀ। ਸਟਾਨਟਨ ਸੰਯੁਕਤ ਰਾਜ ਦੇ ਉਹ ਪਹਿਲਾ ਸ਼ਹਿਰੀ ਖੇਤਰ ਸੀ ਜਿਸ ਨੇ ਨਗਰਪਾਲਿਕਾ ਸਰਕਾਰ ਦੇ ਸਿਟੀ-ਮੈਨੇਜਰ ਪਲਾਨ ਨੂੰ ਅੰਗੀਕਾਰ ਕੀਤਾ।

ਇਹ ਸ਼ਹਿਰ ਸੰਯੁਕਤ ਰਾਜ ਦੇ ਪ੍ਰੈਜ਼ੀਡੈਂਟ ਵੁਡਰੋ ਵਿਲਸਨ ਦਾ ਜਨਮ-ਸਥਾਨ ਹੈ ਜਿਸ ਦੇ ਘਰ ਨੂੰ 1941 ਈ. ਵਿਚ ਰਾਸ਼ਟਰੀ ਯਾਦਗਾਰ ਬਣਾ ਦਿੱਤਾ ਗਿਆ। ਇਸ ਦੇ ਨੇੜੇ ਹੀ ਨੈਸ਼ਨਲ ਤੇ ਕਨਫ਼ੈਡਰੇਟ ਕਬਰਿਸਤਾਨ ਹਨ। ਇਥੇ ਸਟਾਨਟਨ ਮਿਲਟਰੀ ਅਕਾਦਮੀ, ਮੇਰੀ ਬਾਲਡਵਿਨ ਕਾਲਜ, ਬੋਲਿਆਂ ਅਤੇ ਅੰਨ੍ਹਿਆਂ ਦਾ ਵਰਜੀਨੀਆ ਸਕੂਲ ਹਨ। ਇਹ ਫਲਾਂ, ਪਸ਼ੂਆਂ, ਅਨਾਜ ਅਤੇ

ਸਬਜ਼ੀਆਂ ਦੀ ਭਾਰੀ ਮੰਡੀ ਹੈ ਅਤੇ ਇਥੋਂ ਹੀ ਸਾਰੀਆਂ ਉਪਜਾਂ ਜਹਾਜ਼ਾਂ ਰਾਹੀਂ ਬਾਹਰ ਭੇਜੀਆਂ ਜਾਂਦੀਆਂ ਹਨ। ਇਥੋਂ ਦੇ ਕਾਰਖ਼ਾਨਿਆਂ ਵਿਚ ਮਰਦਾਵੇਂ ਬਸਤਰ, ਫਰਨੀਚਰ ਅਤੇ ਏਅਰ-ਕੰਡੀਸ਼ਨਰ ਤਿਆਰ ਕੀਤੇ ਜਾਂਦੇ ਹਨ।

ਆਬਾਦੀ-21,857 (1980)

38°09′ ਉ. ਵਿਥ.; 79° 04′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 538; ਕੋਲ. ਐਨ. 17 : 658

**ਸਟਾਪ-ਵਾਚ** : ਇਹ ਇਕ ਖ਼ਾਸ ਕਿਸਮ ਦੀ ਇਕ ਘੜੀ ਹੈ ਜੋ ਬਤੀਤ ਹੋ ਚੁੱਕੇ ਕਾਲ-ਅੰਤਰ ਮਾਪਣ ਦੇ ਕੰਮ ਆਉਂਦੀ ਹੈ। ਆਮ ਕਰਕੇ ਖੇਡ ਮੁਕਾਬਲਿਆਂ ਵਿਚ ਇਸ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਵਿਚ ਇਕ ਸੈਕੰਡਾਂ ਵਾਲੀ ਸੂਈ ਹੁੰਦੀ ਹੈ, ਜੋ ਇਕ ਗੋਲ ਡਾਇਲ ਉੱਤੇ ਘੁੰਮਦੀ ਹੈ, ਜਿਸ ਨੂੰ 60 ਬਰਾਬਰ ਹਿੱਸਿਆਂ ਵਿਚ ਵੰਡਿਆ ਹੁੰਦਾ ਹੈ। ਇਕ ਹਿੱਸਾ ਇਕ ਸੈਂਕਡ ਨੂੰ ਦਰਸਾਉਂਦਾ ਹੈ। ਫਿਰ ਅੱਗੋਂ ਹਰ ਇਕ ਭਾਗ 5 ਜਾਂ 10 ਹਿੱਸਿਆਂ ਵਿਚ ਵੰਡਿਆ ਹੁੰਦਾ ਹੈ। ਇਸ ਤਰ੍ਹਾਂ ਸੈਕੰਡ ਦੇ ਪੰਜਵੇਂ ਜਾਂ ਦਸਵੇਂ ਹਿੱਸੇ ਤੀਕ ਸਮੇਂ ਨੂੰ ਠੀਕ ਤਰ੍ਹਾਂ ਨਾਲ ਮਾਪਿਆ ਜਾ ਸਕਦਾ ਹੈ। ਇਸ ਡਾਇਲ ਉੱਤੇ ਇਕ ਛੋਟਾ ਜਿਹਾ ਹੋਰ ਗੋਲ ਡਾਇਲ ਹੁੰਦਾ ਹੈ, ਜਿਹੜਾ 60 ਬਰਾਬਰ ਹਿੱਸਿਆਂ ਵਿਚ ਵੰਡਿਆ ਹੁੰਦਾ ਹੈ, ਜਿਸ ਦਾ ਇਕ ਹਿੱਸਾ ਇਕ ਮਿੰਟ ਨੂੰ ਦਰਸਾਉਂਦਾ ਹੈ। ਜੇਕਰ ਸੈਕੰਡਾਂ ਵਾਲੀ ਸੂਈ ਇਕ ਚੱਕਰ ਲਗਾਏ ਤਾਂ ਛੋਟੇ ਡਾਇਲ ਤੇ ਲੱਗੀ ਮਿੰਟਾਂ ਵਾਲੀ ਸੂਈ ਆਪਣੇ ਡਾਇਲ ਤੇ ਇਕ ਹਿੱਸਾ ਅਗਾਂਹ ਨੂੰ ਚੱਲੇਗੀ। ਇਸ ਤਰ੍ਹਾਂ ਮਿੰਟਾਂ ਵਾਲੀ ਸੂਈ 60 ਮਿੰਟਾਂ ਵਿਚ ਇਕ ਚੱਕਰ ਲਗਾਏਗੀ।




ਸਟਾਪ-ਵਾਚ

ਸ਼ੁਰੂ ਵਿਚ ਦੋਵੇਂ ਸੂਈਆਂ ਜ਼ੀਰੋ ਤੇ ਹੁੰਦੀਆਂ ਹਨ। ਜਦੋਂ ਕੋਈ ਘਟਨਾ ਜਾਂ ਕਿਰਿਆ ਸ਼ੁਰੂ ਹੁੰਦੀ ਹੈ ਤਾਂ ਇਸ ਦੇ ਸਿਖ਼ਰ ਉੱਤੇ ਲੱਗੀ ਨੱਬ ਨੂੰ ਦਬਾਇਆ ਜਾਂਦਾ ਹੈ। ਕਿਰਿਆ ਦੇ ਮੁਕੰਮਲ ਹੋਣ ਉਪਰੰਤ ਤੁਰੰਤ ਫਿਰ ਨੱਬ ਨੂੰ ਇਕ ਦਮ ਦਬਾ ਦਿੱਤਾ ਜਾਂਦਾ ਹੈ, ਜਿਸ ਨਾਲ ਦੋਵੇਂ ਸੂਈਆਂ ਜਿੱਥੇ ਵੀ ਹੁੰਦੀਆਂ ਹਨ ਉੱਥੇ ਹੀ ਠਹਿਰ ਜਾਂਦੀਆਂ ਹਨ। ਇਸ ਤਰ੍ਹਾਂ ਕਿਰਿਆ ਜਿੰਨੀ ਦੇਰ ਜਾਰੀ ਰਹੀ ਉਸਦਾ ਠੀਕ ਸਮਾਂ ਪਤਾ ਕੀਤਾ ਜਾ ਸਕਦਾ ਹੈ। ਨੱਬ ਨੂੰ ਫਿਰ ਦਬਾਉਣ ਨਾਲ ਦੋਵੇਂ ਸੂਈਆਂ ਵਾਪਸ ਜ਼ੀਰੋ ਤੇ ਆ ਜਾਂਦੀਆਂ ਹਨ।

ਸਟਾਪ-ਕਲਾਕ ਵੀ ਇਸੇ ਸਿੱਧਾਂਤ ਉੱਤੇ ਨਿਰਧਾਰਿਤ ਹੈ, ਪਰ ਇਸਦਾ ਆਕਾਰ ਸਟਾਪ-ਵਾਚ ਨਾਲੋਂ ਵੱਡਾ ਹੁੰਦਾ ਹੈ। ਇਸ ਨਾਲ




ਸਟਾਪ-ਕਲਾਕ

ਇਕ ਸੈਕੰਡ ਦਾ ਕਾਲ-ਅੰਤਰ ਠੀਕ ਤਰ੍ਹਾਂ ਪੜ੍ਹਿਆ ਜਾ ਸਕਦਾ ਹੈ। ਇਸ ਨੂੰ ਸ਼ੁਰੂ ਅਤੇ ਬੰਦ ਕਰਨ ਲਈ ਨੱਬ ਦੀ ਥਾਂ ਡੰਡੀ ਲੱਗੀ ਹੁੰਦੀ ਹੈ। ਜੇਕਰ ਇਸ ਡੰਡੀ ਨੂੰ ਸੱਜੇ ਪਾਸੇ ਵਲ ਧੱਕਿਆ ਜਾਵੇ ਤਾਂ ਇਹ ਚੱਲ ਪੈਂਦਾ ਹੈ, ਜੇਕਰ ਖੱਬੇ ਪਾਸੇ ਵਲ ਧਕੇਲਿਆ ਜਾਵੇ ਤਾਂ ਬੰਦ ਹੋ ਜਾਂਦਾ ਹੈ। ਇਸ ਵਿਚ ਸੂਈਆਂ ਨੂੰ ਵਾਪਸ ਜ਼ੀਰੋ ਤੇ ਨਹੀਂ ਲਿਜਾਇਆ ਜਾਂਦਾ ਸਗੋਂ ਇਸ ਵਿਚ ਤੀਜੀ ਸੂਈ ਹੁੰਦੀ ਹੈ ਜਿਸਨੂੰ ਸੂਚਕ (ਇੰਡੈਕਸ) ਆਖਦੇ ਹਨ। ਸੂਚਕ ਨੂੰ ਬਾਹਰੋਂ ਹੀ ਘੁਮਾ ਕੇ ਸੈਕੰਡਾਂ ਵਾਲੀ ਸੂਈ ਉੱਪਰ ਸੈੱਟ ਕਰ ਦਿੰਦੇ ਹਨ ਅਤੇ ਫਿਰ ਸਟਾਪ-ਕਲਾਕ ਨੂੰ ਚਲਾ ਦਿੰਦੇ ਹਨ। ਚੱਲਣ ਸਮੇਂ ਸੈਕੰਡਾਂ ਅਤੇ ਮਿੰਟਾਂ ਵਾਲੀਆਂ ਸੂਈਆਂ ਘੁੰਮਣ ਲਗ ਪੈਂਦੀਆਂ ਹਨ ਪਰ ਸੂਚਕ ਸਥਿਰ ਰਹਿੰਦਾ ਹੈ। ਇਸ ਤਰ੍ਹਾਂ ਬਤੀਤ ਹੋ ਰਹੇ ਕਾਲ-ਅੰਤਰ ਦਾ ਪਤਾ ਕੀਤਾ ਜਾ ਸਕਦਾ ਹੈ।

**ਸ਼ਟਾਪੂ** : ਇਹ ਇਕ ਆਮ ਪ੍ਰਚੱਲਿਤ ਖੇਡ ਹੈ। ਪੰਜਾਬ ਦੇ ਵੱਖ-ਵੱਖ ਇਲਾਕਿਆਂ ਵਿਚ ਜਿੱਥੇ ਪੀਚੋ, ਸਮੁੰਦਰ ਟਾਪੂ, ਸ਼ਟਾਪੂ ਆਦਿ ਵੱਖ ਵੱਖ ਨਾਂ ਹਨ, ਉਥੇ ਇਸ ਦੇ ਖੇਡਣ ਦੇ ਢੰਗ ਵੀ ਵੱਖਰੇ-ਵੱਖਰੇ ਹਨ। ਇਹ ਖੇਡ ਖੇਡਣ ਲਈ ਬੱਚੇ ਸਾਫ ਪੱਧਰੀ ਜ਼ਮੀਨ ਉੱਤੇ ਸਿੱਧੀਆਂ ਲੀਕਾਂ ਮਾਰ ਕੇ ਚਿੱਤਰ ਵਿਚ ਦੱਸੇ ਅਨੁਸਾਰ ਖ਼ਾਨੇ ਬਣਾਉਂਦੇ ਹਨ ਤੇ ਇਸ ਤਰ੍ਹਾਂ ਖੇਡ ਦਾ ਮੈਦਾਨ ਤਿਆਰ ਹੋ ਜਾਂਦਾ ਹੈ।

| | |
|---|---|
| 7 | 8 |
| 6 | |
| 4 | 5 |
| 3 | |
| 2 | |
| 1 | |

(ੳ-1)

| | | |
|---|---|---|
| 7 | 8 | 7 |
| 6 | | |
| 4 | 5 | 4 |
| 3 | | |
| 2 | | |
| 1 | | |

(ੳ-2)

| | |
|---|---|
| | |
| 5 | 4 |
| 6 | 3 |
| 7 | 2 |
| 8 | 1 |

(ਅ)

(ਸ਼ਟਾਪੂ ਦੇ ਵੱਖ-ਵੱਖ ਖੇਡ-ਮੈਦਾਨ)

ਸ਼ਟਾਪੂ ਖੇਡਣ ਲਈ ਘਸਾ ਕੇ ਗੋਲ ਕੀਤੀ ਹੋਈ ਇਕ ਠੀਕਰੀ ਲੈ ਲਈ ਜਾਂਦੀ ਹੈ ਜਿਸ ਨੂੰ ਗੀਟੀ ਕਹਿੰਦੇ ਹਨ। ਵਾਰੀ ਅਨੁਸਾਰ

ਪਹਿਲਾ ਖਿਡਾਰੀ ਉਸ ਨੂੰ ਪਹਿਲੇ ਖ਼ਾਨੇ ਵਿਚ ਸੁੱਟਦਾ ਹੈ। ਫਿਰ ਇਕ ਪੈਰ ਦੇ ਸਹਾਰੇ ਪਹਿਲੇ ਖ਼ਾਨੇ ਵਿਚ (ਜਿਸ ਵਿਚ ਗੀਟੀ ਸੁੱਟੀ ਹੁੰਦੀ ਹੈ) ਪੈਰ ਰੱਖੇ ਬਗ਼ੈਰ ਟੱਪ ਕੇ ਦੂਸਰੇ ਖ਼ਾਨੇ ਵਿਚ ਚਲਾ ਜਾਂਦਾ ਹੈ ਅਤੇ ਫਿਰ ਤੀਸਰੇ ਵਿਚ। ਚੌਥੇ, ਪੰਜਵੇਂ ਅਤੇ ਸੱਤਵੇਂ, ਅੱਠਵੇਂ ਖ਼ਾਨਿਆਂ ਵਿਚ ਦੋਵੇਂ ਪੈਰ ਇਕੱਠੇ ਰੱਖਦਾ ਹੈ। ਛੇਵੇਂ ਖ਼ਾਨੇ ਵਿਚ ਇਕ ਪੈਰ ਹੀ ਰੱਖਿਆ ਜਾਂਦਾ ਹੈ। ਸਾਰੇ ਖ਼ਾਨਿਆਂ ਵਿਚ ਉਪਰ ਦੱਸੇ ਅਨੁਸਾਰ ਜਾ ਕੇ ਉਸੇ ਕ੍ਰਮ ਵਿਚ ਵਾਪਸ ਆਉਂਦੇ ਵਕਤ ਗੀਟੀ ਚੁੱਕ ਕੇ ਸ਼ਟਾਪੂ ਤੋਂ ਬਾਹਰ ਆ ਜਾਂਦਾ ਹੈ। ਇਸੇ ਤਰ੍ਹਾਂ ਖ਼ਾਨਿਆਂ ਦੇ ਨੰਬਰਾਂ ਅਨੁਸਾਰ ਵਾਰੀ-ਵਾਰੀ ਸਾਰੇ ਖ਼ਾਨਿਆਂ ਵਿਚ ਗੀਟੀ ਸੁੱਟਣੀ ਤੇ ਚੁੱਕਣੀ ਹੁੰਦੀ ਹੈ। ਇਸ ਸਾਰੀ ਕਾਰਵਾਈ ਦੇ ਦੌਰਾਨ ਉਸ ਖ਼ਾਨੇ ਵਿਚ ਪੈਰ ਰੱਖਣਾ ਮਨ੍ਹਾ ਹੁੰਦਾ ਹੈ ਜਿਸ ਵਿਚ ਸ਼ਟਾਪੂ ਦੀ ਗੀਟੀ ਪਾਈ ਹੁੰਦੀ ਹੈ। ਜਿਹੜਾ ਖਿਡਾਰੀ ਸਾਰੇ ਖ਼ਾਨਿਆਂ ਵਿਚ ਗੀਟੀ ਸੁੱਟ ਕੇ ਠੀਕ ਤਰ੍ਹਾਂ ਚੁੱਕ ਲਵੇ, ਉਹ ਆਖ਼ਰੀ ਖ਼ਾਨੇ ਦੇ ਬਾਹਰ ਜਾ ਕੇ ਸ਼ਟਾਪੂ ਵੱਲ ਪਿੱਠ ਕਰਕੇ ਆਪਣੇ ਸਿਰ ਉਪਰੋਂ ਦੀ ਗੀਟੀ ਸ਼ਟਾਪੂ ਵਿਚ ਸੁੱਟਦਾ ਹੈ। ਜਿਸ ਖ਼ਾਨੇ ਵਿਚ ਉਸ ਦੀ ਗੀਟੀ ਡਿੱਗ ਪੈਂਦੀ ਹੈ, ਉਹ ਉਸ ਦਾ ਘਰ ਗਿਣਿਆ ਜਾਂਦਾ ਹੈ ਤੇ ਉਹ ਉਸ ਵਿਚ ਦੋ ਪੈਰ ਰੱਖ ਸਕਦਾ ਹੈ। ਜੇਕਰ ਇਸ ਕਾਰਵਾਈ ਦੌਰਾਨ ਕਿਸੇ ਦੂਸਰੇ ਖਿਡਾਰੀ ਦੀ ਗੀਟੀ ਵੀ ਉਸੇ ਖ਼ਾਨੇ ਵਿਚ ਡਿੱਗ ਪਵੇ ਤਾਂ ਪਹਿਲੇ ਦੀ ਮਲਕੀਅਤ ਖ਼ਤਮ ਹੋ ਕੇ ਉਹ ਖ਼ਾਨਾ ਖੁਲ੍ਹ ਜਾਂਦਾ ਹੈ। ਇਸੇ ਤਰ੍ਹਾਂ ਖੇਡ ਚਲਦੀ ਰਹਿੰਦੀ ਹੈ ਅਤੇ ਸਭ ਤੋਂ ਬਹੁਤੇ ਖ਼ਾਨੇ ਜਿੱਤਣ ਵਾਲੇ ਨੂੰ ਜੇਤੂ ਮੰਨਿਆ ਜਾਂਦਾ ਹੈ। ਕਈ ਵਾਰੀ ਖੇਡ ਨੂੰ ਹੋਰ ਔਖਾ ਕਰਨ ਲਈ ਅੱਖਾਂ ਬੰਦ ਕਰਕੇ ਟੱਪਣਾ, ਸਿਰ ਤੇ ਗੀਟੀ ਰੱਖਕੇ ਟੱਪਣਾ, ਗੀਟੀ ਚੁੱਕਦੇ ਵਕਤ ਸਿਰਫ਼ ਇਕ ਹੱਥ ਹੀ ਵਰਤਣਾ ਅਤੇ ਧਰਤੀ ਨੂੰ ਕੱਪੜਾ ਨਾ ਲੱਗਣ ਦੇਣਾ ਆਦਿ ਦੀ ਸ਼ਰਤ ਵੀ ਰੱਖ ਲਈ ਜਾਂਦੀ ਹੈ।

ਦੋ ਖਿਡਾਰੀਆਂ ਦੀ ਇਕੱਠੀ ਖੇਡ ਲਈ ਸ਼ਟਾਪੂ ਦੇ ਖ਼ਾਨਿਆਂ ਨੂੰ ੳ-2 ਵਰਗਾ ਬਣਾਇਆ ਜਾਂਦਾ ਹੈ ਅਤੇ ਖੇਡਣ ਦਾ ਤਰੀਕਾ ੳ-1 ਵਾਂਗ ਹੀ ਹੁੰਦਾ ਹੈ।

ਸ਼ਟਾਪੂ ਨੂੰ ਖੇਡਣ ਲਈ ਇਕ ਹੋਰ ਤਰੀਕਾ ਵੀ ਹੁੰਦਾ ਹੈ। ਇਸ ਵਿਚ ਸ਼ਟਾਪੂ ਦੇ ਖਾਨੇ (ਅ) ਵਾਂਗ ਵਾਹੇ ਜਾਂਦੇ ਹਨ। ਇਸ ਵਿਚ ਹਰ ਖਿਡਾਰੀ ਨੂੰ ਪੰਜਵੇਂ ਖ਼ਾਨੇ ਵਿਚ ਦੋਵੇਂ ਪੈਰ ਰੱਖਣ ਦੀ ਖੁਲ੍ਹ ਹੁੰਦੀ ਹੈ। ਪਰ ਪਹਿਲੇ ਖ਼ਾਨੇ ਤੋਂ ਸ਼ੁਰੂ ਕਰਕੇ ਵਾਰੀਵਾਰੀ ਹਰ ਖ਼ਾਨੇ ਵਿਚ ਸ਼ਟਾਪੂ ਦੇ ਬਾਹਰ ਖੜ੍ਹੇ ਹੋ ਕੇ ਗੀਟੀ ਪਾਈ ਜਾਂਦੀ ਹੈ। ਇਕ ਪੈਰ ਦੇ ਸਹਾਰੇ ਉਸੇ ਪੈਰ ਨਾਲ ਗੀਟੀ ਨੂੰ ਠੁੱਡਾ ਮਾਰ ਕੇ ਵਾਰੀਵਾਰੀ ਅਗਲੇ ਖ਼ਾਨਿਆਂ ਵਿਚੋਂ ਲੰਘਾ ਕੇ ਅੱਠਵੇਂ ਖ਼ਾਨੇ ਵਿਚੋਂ ਦੀ ਬਾਹਰ ਕੱਢ ਦਿੱਤਾ ਜਾਂਦਾ ਹੈ। ਠੁੱਡਾ ਮਾਰਨ ਵੇਲੇ ਲਾਈਨ ਤੇ ਪੈਰ ਆ ਜਾਣ, ਗ਼ਲਤ ਖ਼ਾਨੇ ਵਿਚ ਗੀਟੀ ਪੈ ਜਾਣ, ਗੀਟੀ ਦੇ ਲਾਈਨ ਤੇ ਆ ਜਾਣ ਜਾਂ ਗ਼ਲਤ ਰਸਤਿਓਂ ਬਾਹਰ ਨਿਕਲ ਜਾਣ ਨਾਲ ਖਿਡਾਰੀ ਆਊਟ ਹੋ ਜਾਂਦਾ ਹੈ ਤੇ ਫਿਰ ਦੂਸਰਾ ਖਿਡਾਰੀ ਖੇਡਦਾ ਹੈ। ਇਸ ਵਿਚ ਵੀ ਸਾਰੇ ਖ਼ਾਨੇ ਪੁਗਾਉਣ ਤੋਂ ਬਾਅਦ ਘਰ ਮੱਲੇ ਜਾਂਦੇ ਹਨ। ਇਹ ਖੇਡ ਖੇਡਦੇ ਸਮੇਂ ਦੂਸਰੇ ਖਿਡਾਰੀ ਦੇ ਘਰ ਵਿਚ ਪੈਰ ਰੱਖਣ ਦੀ ਮਨਾਹੀ ਹੁੰਦੀ ਹੈ। ਜੇਕਰ ਇਕ ਖਿਡਾਰੀ ਦੇ ਲਗਾਤਾਰ ਦੋ ਜਾਂ ਵੱਧ ਘਰ ਹੋਣ ਤਾਂ ਉਹ ਦੂਸਰੇ ਖਿਡਾਰੀ ਨੂੰ ਆਪਣੀ ਮਰਜ਼ੀ ਅਨੁਸਾਰ ਕਿਸੇ ਇਕ ਘਰ ਵਿਚੋਂ ਦੀ ਥੋੜ੍ਹਾ ਜਿਹਾ ਰਸਤਾ ਦੇ ਦਿੰਦਾ ਹੈ। ਜ਼ਿਆਦਾ ਘਰ ਮੱਲਣ ਵਾਲੇ ਨੂੰ ਜੇਤੂ ਮੰਨਿਆ ਜਾਂਦਾ ਹੈ।

**ਸਟਾਫ਼, ਜਲ ਸੈਨਾ** : ਜਲ ਸੈਨਾ ਸਟਾਫ਼ ਅਫ਼ਸਰਾਂ ਦਾ ਇਕ ਅਜਿਹਾ ਸਮੂਹ ਹੁੰਦਾ ਹੈ, ਜੋ ਰਾਇਲ ਨੇਵੀ ਲਈ ਜੰਗ ਵਿਚ ਉਤਪੰਨ ਹੋਣ ਵਾਲੀਆਂ ਸਮੱਸਿਆਵਾਂ ਦਾ ਅਧਿਐਨ ਕਰਦਾ ਹੈ ਅਤੇ ਇਨ੍ਹਾਂ ਦੇ ਹੱਲ ਲਈ ਆਪ ਯੋਜਨਾਵਾਂ ਬਣਾਉਂਦਾ, ਤਿਆਰੀਆਂ ਕਰਦਾ ਅਤੇ ਜੰਗ ਦੇ ਸਮੇਂ ਵਿਚ ਜੰਗੀ-ਖੇਤਰ ਲਈ ਸਕੀਮਾਂ ਤਿਆਰ ਕਰਦਾ ਹੈ। ਇਸ ਤੋਂ ਉਪਰੰਤ ਅਫ਼ਸਰਾਂ ਦੇ ਇਸ ਸਮੂਹ ਦੀ ਇਹ ਵੀ ਜ਼ਿੰਮੇਵਾਰੀ ਹੁੰਦੀ ਹੈ ਕਿ ਇਹ ਫ਼ੌਜੀ ਅਫ਼ਸਰਾਂ ਨੂੰ ਜੰਗ ਦੀ ਨੀਤੀ ਤੋਂ ਜਾਣੂੰ ਕਰਾਵੇ ਅਤੇ ਉਨ੍ਹਾਂ ਦੀ ਸਿਖਲਾਈ ਦਾ ਪ੍ਰਬੰਧ ਕਰੇ।

ਸੰਨ 1910 ਤੇ 1911 ਵਿਚ ਬਰਤਾਨੀਆ ਦੀ ਕੈਬਨਿਟ ਜਾਂਚ-ਪੜਤਾਲ ਕਮੇਟੀ ਨੇ ਜਲ ਸੈਨਾ ਸਟਾਫ਼ ਦੀ ਸਥਾਪਤੀ ਦੀਆਂ ਸਿਫ਼ਾਰਸ਼ਾਂ ਕੀਤੀਆਂ ਸਨ, ਜਿਸ ਦੇ ਨਤੀਜੇ ਵਜੋਂ 8 ਜਨਵਰੀ, 1912 ਨੂੰ ਜਲ ਸੈਨਾ ਜੰਗੀ ਸਟਾਫ਼ ਦੀ ਸਥਾਪਤੀ ਦਾ ਐਲਾਨ ਕੀਤਾ ਗਿਆ। ਇਸ ਵਿਚ ਕਈ ਵਾਰ ਵਾਧੇ ਅਤੇ ਤਬਦੀਲੀਆਂ ਕੀਤੀਆਂ ਗਈਆਂ। ਵਿਸ਼ੇਸ਼ ਤੌਰ ਤੇ 1916-18 ਅਤੇ ਦੂਜੇ ਵਿਸ਼ਵ ਯੁੱਧ ਪਿੱਛੋਂ ਇਸ ਵਿਚ ਬਹੁਤ ਤਬਦੀਲੀਆਂ ਹੋਈਆਂ।

ਫ਼ਸਟ ਸੀ ਲਾਰਡ ਬਰਤਾਨੀਆ ਦੇ ਜਲ ਸੈਨਾ ਸਟਾਫ਼ ਦਾ ਮੁਖੀ (ਚੀਫ਼) ਹੁੰਦਾ ਹੈ। ਇਸ ਦੀ ਸਹਾਇਤਾ ਲਈ ਵਾਈਸ ਚੀਫ਼ ਆਫ਼ ਸਟਾਫ਼ ਅਤੇ ਦੋ ਡਿਪਟੀ ਚੀਫ਼ ਆਫ਼ ਸਟਾਫ ਹੁੰਦੇ ਹਨ। ਇਨ੍ਹਾਂ ਸਾਰਿਆਂ ਨੂੰ ਫ਼ਲੈਗ ਅਫ਼ਸਰ ਕਿਹਾ ਜਾਂਦਾ ਹੈ।

ਜਲ ਸੈਨਾ ਸਟਾਫ਼ ਐਡਮਿਰਲਟੀ ਦਫ਼ਤਰ ਵਿਚ ਹੁੰਦਾ ਹੈ ਅਤੇ ਸਿੱਧੇ ਤੌਰ ਤੇ ਚੌਕਸੀ, ਯੋਜਨਾਵਾਂ ਬਣਾਉਣ, ਲੜਾਈਆਂ ਅਤੇ ਯੁੱਧ-ਨੀਤੀਆਂ ਲਈ ਜ਼ਿੰਮੇਵਾਰ ਹੁੰਦਾ ਹੈ। ਇਸ ਤੋਂ ਇਲਾਵਾ ਸਟਾਫ਼ ਡਵੀਜ਼ਨ ਵੀ ਹੁੰਦੇ ਹਨ ਜਿਹੜੇ ਨਵੇਂ ਸਮੁੰਦਰੀ ਜਹਾਜ਼ਾਂ,ਹਵਾਈ ਜਹਾਜ਼ਾਂ ਅਤੇ ਹਥਿਆਰਾਂ ਦੀਆਂ ਲੋੜਾਂ ਅਤੇ ਸਰਬ-ਪੱਖੀ ਸਿਖਲਾਈ ਸਬੰਧੀ ਨੀਤੀ ਬਾਰੇ ਸਲਾਹ-ਮਸ਼ਵਰਾ ਦਿੰਦੇ ਹਨ।

ਸੰਯੁਕਤ ਰਾਜ ਅਮਰੀਕਾ ਵਿਚ ਚੀਫ਼ ਆਫ਼ ਦੀ ਨੇਵਲ ਓਪਰੇਸ਼ਨਜ਼, ਜੁਆਇੰਟ ਚੀਫ਼ਸ ਆਫ਼ ਦੀ ਸਟਾਫ ਆਰਗੇਨਾਈਜੇਸ਼ਨ ਦਾ ਨੇਵਲ ਮੈਂਬਰ ਹੁੰਦਾ ਹੈ। 'ਨੇਵਲ ਓਪਰੇਸ਼ਨਜ਼ ਆਰਗੇਨਾਈਜ਼ੇਸ਼ਨ' ਕੇਵਲ ਸਟਾਫ਼ ਦੇ ਫ਼ਰਜਾਂ ਦੀ ਅਦਾਇਗੀ ਕਰਦੀ ਹੈ। ਇਸ ਦੇ ਨਾਲ-ਨਾਲ ਇਹ ਲੰਡਨ ਦੀ ਐਡਮਿਰਲਟੀ ਵਾਂਗ ਦਿਨ ਪ੍ਰਤਿ ਦਿਨ ਪ੍ਰਬੰਧਕੀ ਕੰਮਾਂ ਦੀ ਵੀ ਜ਼ਿੰਮੇਵਾਰੀ ਨਿਭਾਉਂਦੀ ਹੈ। ਇਕ ਐਡਮਿਰਲ, ਵਾਈਸ ਚੀਫ਼ ਦੇ ਤੌਰ ਤੇ ਕੰਮ ਕਰਦਾ ਹੈ ਅਤੇ ਇਸ ਅਧੀਨ ਛੇ ਡਿਪਟੀ ਹੁੰਦੇ ਹਨ, ਜਿਨ੍ਹਾਂ ਵਿਚੋਂ ਪੰਜਾਂ ਦੀ ਪਦਵੀ ਵਾਈਸ ਐਡਮਿਰਲ ਦੀ ਹੁੰਦੀ ਹੈ। ਇਨ੍ਹਾਂ ਡਿਪਟੀਆਂ ਅਧੀਨ ਡਵੀਜ਼ਨਾਂ ਦੇ ਮੁਖੀ ਰੀਅਰ ਐਡਮਿਰਲਜ਼ ਜਾਂ ਕੈਪਟਨ ਹੁੰਦੇ ਹਨ।

ਹੋਰ ਵੱਖ-ਵੱਖ ਫ਼ੌਜਾਂ ਦੀਆਂ ਜਨਰਲ ਸਟਾਫ਼ ਕੋਰਾਂ ਵਾਂਗ ਰਾਇਲ ਨੇਵੀ ਅਤੇ ਅਮਰੀਕਾ ਦੀ ਨੇਵੀ ਵਿਚ ਜਨਰਲ ਸਟਾਫ਼ ਕੋਰਾਂ ਨਹੀਂ ਹੁੰਦੀਆਂ ਪਰ ਇਨ੍ਹਾਂ ਦੋਹਾਂ ਨੇਵੀਆਂ ਨੇ ਆਪਣੇ ਅਫ਼ਸਰਾਂ ਨੂੰ ਸਟਾਫ਼ ਡਿਊਟੀਆਂ ਵਿਚ ਸਿਖਲਾਈ ਦੇ ਕੇ ਨਿਪੁੰਨ ਕਰਨ ਲਈ ਅਮਰੀਕਾ ਵਿਚ ਨਿਊਪੋਰਟ ਆਰ. ਆਈ. ਦੇ ਸਥਾਨ ਤੇ ਨੇਵਲ ਵਾਰ ਕਾਲਜ ਅਤੇ ਬਰਤਾਨੀਆ ਵਿਚ ਗ੍ਰੀਨਿਚ ਦੇ ਸਥਾਨ ਤੇ ਰਾਇਲ ਨੇਵਲ ਕਾਲਜ ਸਥਾਪਿਤ ਕੀਤਾ ਹੋਇਆ ਹੈ।

ਅਮਰੀਕਾ ਦੇ ਨੇਵਲ ਯੁੱਧ ਕਾਲਜ ਦੀ ਨੀਂਹ ਐਡਮਿਰਲ ਸਟੀਫ਼ਨ ਬੀ. ਲਿਊਸ ਨੇ ਰੱਖੀ ਸੀ। ਇਸ ਪਿੱਛੋਂ ਇਸ ਕਾਲਜ ਦਾ ਮੁਖੀ ਐਡਮਿਰਲ ਐਲਫ਼ਰੈੱਡ ਥਾਇਰ ਮੇਹਨ ਬਣਿਆ। ਇਨ੍ਹਾਂ ਦੋਹਾਂ ਮਹਾਨ ਹਸਤੀਆਂ, ਐਡਮਿਰਲ ਰਿਚਮੰਡ ਅਤੇ ਅਮਰੀਕਾ ਤੇ ਬਰਤਾਨੀਆ ਦੇ ਹੋਰ ਉੱਘੇ ਅਫ਼ਸਰਾਂ ਨੇ ਆਪਣੀਆਂ ਲਿਖਤਾਂ ਅਤੇ ਸਿੱਖਿਆ ਰਾਹੀਂ ਦੋਹਾਂ ਦੇਸ਼ਾਂ ਦੇ ਨੇਵਲ ਸਟਾਫ਼ ਦੇ ਕੰਮ ਨੂੰ ਉੱਚੇ ਮਿਆਰ ਦਾ ਬਣਾ ਦਿੱਤਾ।

ਅਮਰੀਕਾ ਦੀ ਜਲ ਸੈਨਾ ਵਿਚ ਜਨਰਲ ਸਟਾਫ਼ ਕੋਰਾਂ ਦੀ ਥਾਂ, ਵੱਖ-ਵੱਖ ਵਿਭਾਗਾਂ ਦੀਆਂ ਸਟਾਫ਼ ਕੋਰਾਂ ਸਨ,ਜਿਵੇਂ ਕਿ ਸਪਲਾਈ, ਚੈਪਲੇਨ, ਸਿਵਲ ਇੰਜੀਨੀਅਰ, ਦੰਦਾਨਸਾਜ਼ੀ, ਮੈਡੀਕਲ ਸਰਵਿਸ ਅਤੇ ਨਰਸ ਕੋਰਾਂ ਆਦਿ। ਉਪਰੋਕਤ ਵੱਖ-ਵੱਖ ਕੋਰਾਂ ਫ਼ੌਜ

ਕਮਾਨ ਕਰਨ ਵਾਲੇ ਲਾਈਨ ਅਫ਼ਸਰਾਂ ਤੋਂ ਵੱਖ ਹੁੰਦੀਆਂ ਸਨ। ਸੰਨ 1900 ਤੋਂ ਪਹਿਲਾਂ ਸੰਯੁਕਤ ਰਾਜ ਅਮਰੀਕਾ ਵਿਚ ਇਕ ਇੰਜੀਨੀਅਰ ਕੋਰ ਸੀ ਅਤੇ ਨੇਵਲ ਅਕਾਦਮੀ ਦੀ ਸਥਾਪਤੀ ਤੋਂ ਪਹਿਲਾਂ ਗਣਿਤ ਦੇ ਪ੍ਰੋਫ਼ੈਸਰਾਂ ਦੀ ਇਕ ਕੋਰ ਹੁੰਦੀ ਸੀ। ਸੰਨ 1940 ਵਿਚ ਨੇਵਲ ਉਸਾਰੀ ਕੋਰਾਂ ਨੂੰ ਸਟਾਫ਼ ਕੋਰਾਂ ਨਾਲ ਮਿਲਾ ਦਿੱਤਾ ਗਿਆ।

ਕਮਾਂਡਰ-ਇਨ-ਚੀਫ਼ ਜਾਂ ਉਸ ਤੋਂ ਹੇਠਲੀ ਕਮਾਨ ਵਿਚ ਕਿਸੇ ਅਫ਼ਸਰ ਦੀ ਸਹਾਇਤਾ ਲਈ ਨਿਯੁਕਤ ਕੀਤੇ ਗਏ, ਕਮਾਨ ਕਰਨ ਦੇ ਅਧਿਕਾਰ ਨਾ ਰੱਖਦੇ ਹੋਏ ਅਫ਼ਸਰਾਂ ਦੇ ਇਕ ਗਰੁੱਪ ਨੂੰ ਐਡਮਿਰਲ ਦਾ ਸਟਾਫ਼ ਕਿਹਾ ਜਾਂਦਾ ਹੈ। ਇਹ ਆਪਣੇ ਫ਼ਰਜ਼ਾਂ ਦੀ ਅਦਾਇਗੀ ਫ਼ੌਜ ਦੇ ਸਟਾਫ਼ ਵਾਂਗ ਹੀ ਕਰਦਾ ਹੈ। ਰਾਇਲ ਨੇਵੀ ਵਿਚ ਰੀਅਰ ਐਡਮਿਰਲ ਦੀ ਸਹਾਇਤਾ ਲਈ ਹੇਠ ਲਿਖੇ ਤਿੰਨ ਅਫ਼ਸਰ ਨਿਯੁਕਤ ਕੀਤੇ ਜਾਂਦੇ ਹਨ :—

1. ਫ਼ਲੈਗ ਲੈਫ਼ਟੀਨੈਂਟ, ਜੋ ਕਿਸੇ ਖ਼ਾਸ ਰਸਮ ਸਮੇਂ ਐਡਮਿਰਲ ਨਾਲ ਜਾਂਦਾ ਹੈ ਅਤੇ ਜੋ ਸਿਗਨਲ ਕਰਨ ਅਤੇ ਸੁਨੇਹੇ ਭਿਜਵਾਉਣ ਦੇ ਕੰਮਾਂ ਨੂੰ ਨਿਭਾਉਂਦਾ ਹੈ।
2. ਐਡਮਿਰਲ ਦਾ ਸੈਕਟਰੀ, ਜੋ ਰਪੋਟਾਂ ਅਤੇ ਪੱਤਰ-ਵਿਹਾਰ ਦੇ ਫ਼ਰਜਾਂ ਦੀ ਅਦਾਇਗੀ ਕਰਦਾ ਹੈ।
3. ਐਡਮਿਰਲ ਦਾ ਸਟਾਫ਼ ਅਫ਼ਸਰ, ਯੁੱਧ ਬਾਰੇ ਸਕੀਮਾਂ ਅਤੇ ਉਸ ਦੇ ਪ੍ਰਬੰਧ ਬਾਰੇ ਵੇਰਵਾ ਤਿਆਰ ਕਰਨ ਵਿਚ ਸਹਾਇਤਾ ਕਰਦਾ ਹੈ। ਅਮਰੀਕਨ ਨੇਵੀ ਵਿਚ ਅਜਿਹਾ ਹੀ ਪ੍ਰਬੰਧ ਹੈ, ਛੁੱਟ ਇਸ ਗੱਲ ਦੇ ਕਿ ਐਡਮਿਰਲ ਦੇ ਸੈਕਟਰੀ ਨੂੰ ਫ਼ਲੈਗ ਸੈਕਰੇਟਰੀ ਆਖਿਆ ਜਾਂਦਾ ਹੈ।

ਨਾਟੋ (N.A T. O.) ਅਧੀਨ ਸੰਯੁਕਤ ਰਾਜ ਦੇ ਐਟਲਾਂਟਿਕ ਫਲੀਟ ਦਾ ਕਮਾਂਡਰ-ਇਨ-ਚੀਫ਼, ਸੁਪਰੀਮ ਅਲਾਈਡ ਕਮਾਂਡਰ ਐਟਲਾਂਟਿਕ ਵੀ ਸੀ। ਇਸ ਦਾ ਹੈੱਡਕੁਆਰਟਰ ਨਾਰਫਾਕ ਦੇ ਸਮੁੰਦਰੀ ਅੱਡੇ ਦੇ ਸੀ। ਇਸ ਪਾਸ ਫ਼ਲੀਟ ਕਮਾਂਡਰ ਦੇ ਤੌਰ ਤੇ ਵੀ ਸਟਾਫ਼ ਸੀ ਅਤੇ ਇਸ ਦੀ ਐਟਲਾਂਟਿਕ ਕਮਾਨ ਲਈ ਅਲਾਈਡ ਅਫ਼ਸਰਾਂ ਦਾ ਬਣਿਆ ਹੋਇਆ ਨਾਟੋ ਸਟਾਫ਼ ਵੀ ਸੀ। ਕਮਾਂਡਰ-ਇਨ-ਚੀਫ਼ ਐਡਮਿਰਲ ਹੁੰਦਾ ਸੀ ਅਤੇ ਇਸ ਪਾਸ ਅਮਰੀਕਨ ਨੇਵੀ ਦਾ ਇਕ ਵਾਈਸ ਐਡਮਿਰਲ ਹੁੰਦਾ ਸੀ ਜਿਹੜਾ ਸੁਪਰੀਮ ਅਲਾਈਡ ਕਮਾਂਡ ਐਟਲਾਂਟਿਕ ਦੇ ਨਾਤੇ ਆਪਣੀ ਆਸਾਮੀ ਤੇ ਉਸ ਦੇ ਚੀਫ਼ ਆਫ਼ ਸਟਾਫ਼ ਦੇ ਤੌਰ ਤੇ ਕੰਮ ਕਰਦਾ ਸੀ। ਦੋ ਰੀਅਰ ਐਡਮਿਰਲ (ਇਕ ਅਮਰੀਕਾ ਦਾ ਤੇ ਇਕ ਬਰਤਾਨੀਆ ਦਾ) ਇਸ ਸਟਾਫ਼ ਦੇ ਡਿਪਟੀ ਚੀਫ਼ਾਂ ਦੇ ਤੌਰ ਤੇ ਕੰਮ ਕਰਦੇ ਸਨ। ਇਸ ਰੀਅਰ ਐਡਮਿਰਲ ਡਿਪਟੀ ਫ਼ਲੀਟ ਕਮਾਂਡਰ ਅਤੇ ਚੀਫ਼ ਆਫ਼ ਦਾ ਫਲੀਟ ਸਟਾਫ਼ ਹੁੰਦਾ ਸੀ। ਹਰੇਕ ਸਟਾਫ਼ ਅਧੀਨ ਯੋਜਨਾਵਾਂ ਦਾ ਨਿਰਮਾਣ ਓਪਰੇਸ਼ਨ, ਚੌਕਸੀ, ਸਪਲਾਈ, ਟਰਾਂਸਪੋਰਟ, ਸੰਚਾਰ ਅਤੇ ਪ੍ਰਬੰਧ ਛੇ ਡਵੀਜ਼ਨ ਹੁੰਦੇ ਸਨ।

ਨਾਟੋ ਸਟਾਫ਼ ਨੇ ਜੰਗੀ ਚਾਲਾਂ ਅਤੇ ਸੰਚਾਰ ਸਾਧਨਾਂ ਵਿਚ ਹੈਰਾਨੀ ਭਰਪੂਰ ਵਿਕਾਸ ਲਿਆਂਦਾ ਹੈ। ਸੰਸਾਰ ਦੀਆਂ ਲਗਭਗ ਸਾਰੀਆਂ ਨੇਵੀਆਂ ਨੇ ਇਨ੍ਹਾਂ ਵਿਕਾਸਾਂ ਨੂੰ ਛੇਤੀ ਹੀ ਪਰਵਾਨ ਕਰ ਲਿਆ ਤਾਂ ਜੋ ਸਾਂਝੀਆਂ ਤਾਕਤਾਂ ਦੀ ਕਮਾਨ ਨੂੰ ਸਮੁੰਦਰ ਵਿਚ ਬੜੀ ਸੁਚੱਜਤਾ ਅਤੇ ਯੋਗਤਾ ਨਾਲ ਲਾਗੂ ਕੀਤਾ ਜਾ ਸਕੇ।

ਬਰਤਾਨੀਆ ਦੇ ਘਰੇਲੂ ਅਤੇ ਮੱਧ-ਸਾਗਰੀ-ਬੇੜਿਆਂ ਦੇ ਕਮਾਂਡਰ-ਇਨ-ਚੀਫ਼ ਅਤੇ ਅਮਰੀਕੀ ਸ਼ਾਂਤ ਮਹਾਂ-ਸਾਗਰੀ-ਬੇੜਿਆਂ ਦੇ ਕਮਾਂਡਰ- ਇਨ-ਚੀਫ਼ ਪਾਸ, ਐਟਲਾਂਟਿਕ ਬੇੜਿਆਂ ਵਾਂਗ ਹੀ ਕਾਫ਼ੀ ਸਟਾਫ਼ ਹੁੰਦਾ ਸੀ, ਭਾਵੇਂ ਇਨ੍ਹਾਂ ਦੀਆਂ ਡਿਊਟੀਆਂ ਵੱਖ-ਵੱਖ ਹੁੰਦੀਆਂ ਸਨ। ਅਮਰੀਕਨ ਨੇਵੀ ਦੇ ਨੇਵਲ ਡਿਸਟ੍ਰਿਕਟਾਂ ਦੇ ਕਮਾਂਡਰਾਂ ਪਾਸ ਸਟਾਫ਼ ਦੇ ਪੰਜ ਡਵੀਜ਼ਨ ਅਰਥਾਤ ਅਮਲਾ ਡਵੀਜ਼ਨ, ਓਪਰੇਸ਼ਨ ਡਵੀਜ਼ਨ, ਨੇਵਲ ਰਿਜ਼ਰਵ ਟ੍ਰੇਨਿੰਗ ਡਵੀਜ਼ਨ, ਸਪਲਾਈ ਟਰਾਂਸਪੋਰਟ ਡਵੀਜ਼ਨ ਅਤੇ ਪ੍ਰਬੰਧਕੀ ਡਵੀਜ਼ਨ ਸਨ। ਨੀਲ ਦੀ ਲੜਾਈ ਵਿਚ ਨੇਵਲ ਸਟਾਫ਼ ਵਲੋਂ ਨਿਭਾਏ ਕੰਮ ਨੂੰ ਇਕ ਆਦਰਸ਼ਕ ਕੰਮ ਕਿਹਾ ਜਾਂਦਾ ਹੈ। ਇਸ ਤਰ੍ਹਾਂ ਟ੍ਰੈਫ਼ਾਲਗਰ ਦੀ ਲੜਾਈ ਨੂੰ ਜਾਣ ਤੋਂ ਪਹਿਲਾਂ ਨੈੱਲਸਨ ਨੇ ਫਰਾਂਸ ਅਤੇ ਸਪੇਨ ਦੇ ਸਾਂਝੇ ਬੇੜਿਆਂ ਦਾ ਮੁਕਾਬਲਾ ਕਰਨ ਲਈ ਆਪਣੀਆਂ ਤਜਵੀਜ਼ ਕੀਤੀਆਂ ਹੋਈਆਂ ਸਕੀਮਾਂ ਆਪਣੇ ਮਿੱਤਰ ਦੇਸ਼ਾਂ ਦੇ ਸਾਹਮਣੇ ਪੇਸ਼ ਕੀਤੀਆਂ ਸਨ। ਨੈੱਲਸਨ ਨੇ ਲੜਾਈ ਵਿਚ ਵਾਪਰਨ ਵਾਲੇ ਹਾਲਾਤ ਨੂੰ ਪਹਿਲਾਂ ਹੀ ਚੰਗੀ ਤਰ੍ਹਾਂ ਭਾਂਪ ਲਿਆ ਸੀ। ਇਨ੍ਹਾਂ ਹਾਲਾਤ ਉੱਤੇ ਕਾਬੂ ਪਾਉਣ ਲਈ ਉਸ ਨੇ ਪਹਿਲਾਂ ਹੀ ਨਿਸ਼ਚਿਤ ਅਤੇ ਖ਼ਾਸ ਸਕੀਮਾਂ ਤਿਆਰ ਕਰ ਲਈਆਂ ਸਨ। ਨੈੱਲਸਨ ਆਪਣੇ ਸਾਰੇ ਜੀਵਨ ਵਿਚ ਸਮੁੰਦਰੀ ਜੰਗੀ ਚਾਲਾਂ ਦਾ ਵਿਦਿਆਰਥੀ ਰਿਹਾ ਅਤੇ ਉਸ ਨੂੰ ਪਹਿਲੀਆਂ ਲੜਾਈਆਂ ਵਿਚ ਜੰਗੀ ਕਮਾਂਡਰਾਂ ਦੇ ਪੂਰੇ-ਪੂਰੇ ਤਜ਼ਰਬੇ ਹਾਸਲ ਸਨ। ਸਤੰਬਰ, 1805 ਵਿਚ ਜਦੋਂ ਇਹ ਸਮੁੰਦਰੀ ਬੇੜੇ ਵਿਚ ਸ਼ਾਮਲ ਹੋਇਆ, ਇਸ ਨੇ ਆਪਣੇ ਸੈਕਿੰਡ ਇਨ-ਕਮਾਂਡ ਐਡਮਿਰਲ ਕਥਬਰਟ ਕੋਲਿੰਗਵੁਡ ਅਤੇ ਆਪਣੇ ਕੁਝ ਕੈਪਟਨਾਂ ਨੂੰ ਆਪਣੇ ਖਿਆਲਾਂ ਤੋਂ ਜਾਣੂੰ ਕਰਾਇਆ। ਇਹ ਕੇਵਲ ਸਟਾਫ਼ ਦੇ ਸ਼ਾਨਦਾਰ ਜੰਗੀ ਕੰਮ ਦਾ ਹੀ ਨਤੀਜਾ ਹੈ ਕਿ ਨੈੱਲਸਨ ਨੂੰ ਨੀਲ ਅਤੇ ਟ੍ਰੈਫ਼ਾਲਗਰ ਦੀਆਂ ਲੜਾਈਆਂ ਵਿਚ ਫ਼ੈਸਲਾਕੁਨ ਜਿੱਤਾਂ ਪ੍ਰਾਪਤ ਹੋਈਆਂ।

ਇਸ ਤੋਂ ਸਾਫ਼ ਜ਼ਾਹਿਰ ਹੁੰਦਾ ਹੈ ਕਿ ਕਿਸੇ ਦੇਸ਼ ਦੀ ਜਲ-ਸੈਨਾ ਦੀ ਬਹਾਦਰੀ ਅਤੇ ਜਿੱਤ ਉਸ ਦੇਸ਼ ਦੇ ਜਲ-ਸੈਨਿਕ ਸਟਾਫ਼ ਉੱਤੇ ਨਿਰਭਰ ਹੁੰਦੀ ਹੈ।

ਹ. ਪੁ—ਐਨ. ਬ੍ਰਿ. 21 : 278

**ਸਟਾਫ਼ , ਮਿਲਟਰੀ** : ਇਹ ਸ਼ਬਦ ਆਮ ਤੌਰ ਤੇ ਫ਼ੌਜ ਦੇ ਉਨ੍ਹਾਂ ਅਫ਼ਸਰਾਂ ਲਈ ਵਰਤੇ ਜਾਂਦੇ ਹਨ ਜਿਹੜੇ ਫ਼ੌਜੀ ਕੰਮਾਂ ਨੂੰ ਨਿਭਾਉਣ ਲਈ ਫ਼ੌਜੀ ਕਮਾਂਡਰਾਂ ਦੀ ਸਹਾਇਤਾ ਕਰਦੇ ਹਨ। ਇਨ੍ਹਾਂ ਸ਼ਬਦਾਂ ਦੇ ਮੂਲ ਅਰਥ ਸਾਰੀਆਂ ਫ਼ੌਜਾਂ ਦੇ ਕੰਮਾਂ ਵਿਚ ਸਮਾਨ ਹਨ ਪਰ ਅਮਲਾਂ, ਸੰਗਠਨਾਂ ਅਤੇ ਇਨ੍ਹਾਂ ਸ਼ਬਦਾਂ ਦੇ ਮੂਲ ਅਰਥ ਸਾਰੀਆਂ ਫ਼ੌਜਾਂ ਵਿਚ ਬਹੁਤ ਫ਼ਰਕ ਹੈ। ਸਟਾਫ਼ ਆਮ ਤੌਰ ਤੇ ਫ਼ੌਜ ਦੇ ਲੜਾਕਾ ਹਿੱਸੇ ਨਾਲੋਂ ਵੱਖ ਹੀ ਸਮਝਿਆ ਜਾਂਦਾ ਹੈ। ਸਟਾਫ਼ ਫ਼ੌਜੀ ਕਮਾਂਡਰਾਂ ਦੀ ਪ੍ਰਬੰਧ, ਯੋਜਨਾਬੰਦੀ, ਸਪਲਾਈ ਅਤੇ ਤਾਲ-ਮੇਲ ਨਾਲ ਸਬੰਧਤ ਅਜਿਹੇ ਫ਼ਰਜ਼ ਨਿਭਾਉਣ ਵਿਚ ਸਹਾਇਤਾ ਕਰਦਾ ਹੈ, ਜਿਹੜੇ ਫੌਜਾਂ ਦੀ ਸੰਭਾਲ ਅਤੇ ਉਸ ਦੇ ਨਿਯੰਤਰਨ ਲਈ ਅਤਿ ਜ਼ਰੂਰੀ ਹੁੰਦੇ ਹਨ। ਸਟਾਫ਼ ਫ਼ੌਜਾਂ ਦੀਆਂ ਅਧੀਨ ਯੂਨਿਟਾਂ ਨਾਲ ਕਮਾਂਡਰਾਂ ਦਾ ਸੰਪਰਕ ਕਾਇਮ ਰੱਖਣ ਲਈ, ਲੋੜੀਂਦੀ ਸੂਚਨਾ ਅਤੇ ਸਲਾਹ ਪ੍ਰਾਪਤ ਕਰਨ ਲਈ ਇਕ ਵਿਸ਼ੇਸ਼ ਸਾਧਨ ਹੈ। ਇਸ ਸੰਗਠਨ ਦਾ ਹੈੱਡ ਇਕ ਚੀਫ਼ ਆਫ਼ ਸਟਾਫ਼ ਹੁੰਦਾ ਹੈ ਅਤੇ ਇਹ ਸੰਗਠਨ ਸਰਗਰਮੀਆਂ ਦੇ ਵਿਸ਼ੇਸ਼ ਖੇਤਰਾਂ ਲਈ ਜ਼ਿੰਮੇਵਾਰ ਸ਼੍ਰੇਣੀਆਂ ਜਿਵੇਂ ਕਿ ਜਵਾਨਾਂ, ਚੌਕਸੀ ਸਕੀਮਾਂ, ਲੜਾਈਆਂ, ਸਿਖਲਾਈ ਅਤੇ ਸਪਲਾਈ ਵਿਚ ਵੰਡਿਆਂ ਹੋਇਆ ਹੁੰਦਾ ਹੈ। ਸਟਾਫ਼ ਅਫ਼ਸਰਾਂ ਨੂੰ ਕਮਾਨ ਕਰਨ ਦਾ ਖ਼ੁਦ ਕੋਈ ਅਧਿਕਾਰ ਨਹੀਂ ਹੁੰਦਾ। ਇਹ ਸਦਾ ਕਮਾਂਡਰਾਂ ਦੇ ਏਜੰਟ ਦੇ ਤੌਰ ਤੇ ਕੰਮ ਕਰਦੇ ਹਨ ਅਤੇ ਇਨ੍ਹਾਂ ਵਲੋਂ ਜਿੰਨੇ ਵੀ ਹੁਕਮ ਜਾਰੀ ਕੀਤੇ ਜਾਂਦੇ ਹਨ, ਉਹ ਕੇਵਲ ਕਮਾਂਡਰਾਂ ਦੇ ਨਾਂ ਹੇਠ ਹੀ ਜਾਰੀ ਕੀਤੇ ਜਾਂਦੇ ਹਨ।

ਉਨ੍ਹੀਂਵੀਂ ਸਦੀ ਵਿਚ ਵਿਕਸਿਤ ਹੋਈ ਪ੍ਰਥਾ ਅਨੁਸਾਰ,

ਸਾਰੀਆਂ ਆਧੁਨਿਕ ਫ਼ੌਜਾਂ ਵਿਚ ਕਿਸੇ ਨਾ ਕਿਸੇ ਰੂਪ ਵਿਚ ਜਨਰਲ ਸਟਾਫ਼ ਜ਼ਰੂਰ ਰੱਖਿਆ ਜਾਂਦਾ ਹੈ। ਕਈ ਹਾਲਤਾਂ ਵਿਚ ਇਹ ਸਟਾਫ਼ ਇਕ ਡਵੀਜ਼ਨ ਜਾਂ ਇਸ ਤੋਂ ਕਿਸੇ ਵੱਡੀ ਯੂਨਿਟ ਕਰ ਰਹੇ ਜਨਰਲ ਦੀ ਸਹਾਇਤਾ ਵੀ ਕਰਦਾ ਹੈ ਪਰ ਵਿਸ਼ੇਸ਼ ਕਰਕੇ ਇਹ ਸਟਾਫ਼ ਸੈਂਟਰਲ ਹੈੱਡਕੁਆਟਰਜ਼ ਵਿਚ ਹੀ ਹੁੰਦਾ ਹੈ, ਜਿਹੜਾ ਦੇਸ਼ ਦੇ ਸਮੁੱਚੇ ਫ਼ੌਜੀ ਸੰਗਠਨਾਂ ਦੀ ਸਹਾਇਤਾ ਕਰਦਾ ਹੈ। ਇਹ ਅਫ਼ਸਰ ਲੜਾਈ ਲਈ ਫੌਜਾਂ ਨੂੰ ਤਿਆਰ ਕਰਨ ਅਤੇ ਲੜਾਈ ਛਿੜਨ ਤੇ ਫ਼ੌਜੀ ਕਾਰਵਾਈ ਕਰਨ ਦੀਆਂ ਹਦਾਇਤਾਂ ਦੇ ਸਾਰੇ ਪੱਖਾਂ ਲਈ ਜ਼ਿੰਮੇਵਾਰ ਹੁੰਦਾ ਹੈ।

ਪੁਰਾਤਨ ਸਮੇਂ ਵਿਚ ਲੜਾਈਆਂ ਕੇਵਲ ਕਬੀਲਿਆਂ ਤਕ ਹੀ ਸੀਮਿਤ ਰਹਿੰਦੀਆਂ ਸਨ। ਉਸ ਸਮੇਂ ਕਬੀਲਿਆਂ ਦੇ ਸਰਦਾਰ ਹੀ ਯੁੱਧ ਵਿਚ ਆਪਣੇ ਆਪਣੇ ਕਬੀਲੇ ਦੀ ਅਗਵਾਈ ਕਰਦੇ ਸਨ। ਇਹ ਲੜਾਈਆਂ ਲੁੱਟ-ਮਾਰ ਤੇ ਹੀ ਆਧਾਰਿਤ ਹੁੰਦੀਆਂ ਸਨ ਅਤੇ ਬਿਨਾਂ ਕਿਸੇ ਸਕੀਮ ਜਾਂ ਸਪਲਾਈ ਦੇ ਲੜੀਆਂ ਜਾਂਦੀਆਂ ਸਨ। ਇਸ ਲਈ ਇਨ੍ਹਾਂ ਲੜਾਈਆਂ ਲਈ ਹੋਰ ਕਿਸੇ ਸਹਾਇਕ ਅਮਲੇ ਦੀ ਲੋੜ ਨਹੀਂ ਹੁੰਦੀ ਸੀ। ਇਸ ਲੋੜ ਨੂੰ ਕੇਵਲ ਤੀਹ ਸਾਲਾ ਜੰਗ (1618-48 ਈ.) ਦੇ ਦੌਰਾਨ ਹੀ ਅਨੁਭਵ ਕੀਤਾ ਗਿਆ, ਜਦੋਂ ਕਿ ਫੌਜਾਂ ਨੂੰ ਆਧੁਨਿਕ ਲਾਈਨਾਂ ਉੱਤੇ ਸੰਗਠਿਤ ਕੀਤਾ ਗਿਆ ਸੀ। ਅਠਾਰ੍ਹਵੀਂ ਸਦੀ ਵਿਚ ਬਹੁਤ ਸਾਰੀਆਂ ਯੂਰਪੀਅਨ ਫੌਜਾਂ ਦੇ ਕੁਆਰਟਰ ਮਾਸਟਰਾਂ ਦੇ ਫ਼ਰਜ਼ਾਂ ਵਿਚ ਵਾਧਾ ਹੋਣਾ ਸ਼ੁਰੂ ਹੋਇਆ। ਸਪਲਾਈ ਅਤੇ ਫ਼ੌਜੀ ਸਾਜ਼-ਸਮਾਨ ਮੁਹੱਈਆ ਕਰਨ ਤੋਂ ਇਲਾਵਾ ਇਸ ਨੂੰ ਪਹਿਲਾਂ ਵਿਸ਼ੇਸ਼ ਸਕੀਮਾਂ ਤਿਆਰ ਕਰਨ ਦੀ ਵੀ ਲੋੜ ਪਈ ਕਿ ਦੂਜੇ ਦਿਨ ਦੇ ਕੂਚ ਲਈ ਕਿਹੜਾ ਰਸਤਾ ਇਖਤਿਆਰ ਕਰਨਾ ਚਾਹੀਦਾ ਹੈ, ਦੂਜੇ ਕੈਂਪ ਸਥਾਨ ਨੂੰ ਕਿਵੇਂ ਮਜ਼ਬੂਤ ਬਣਾਉਣਾ ਚਾਹੀਦਾ ਹੈ ਅਤੇ ਨਿਤਾਪ੍ਰਤੀ ਦੀ ਸਪਲਾਈ ਨੂੰ ਕਿਵੇਂ ਜਾਰੀ ਰੱਖਣਾ ਚਾਹੀਦਾ ਹੈ। ਇਸ ਅਫ਼ਸਰ ਨੂੰ ਆਪਣੇ ਮੂਲ ਸਪਲਾਈ ਦੇ ਕੰਮਾਂ ਦੇ ਨਾਲ ਨਾਲ ਹੁਣ ਦੇਖ-ਭਾਲ ਕਰਨ, ਕੂਚ ਦੀਆਂ ਹਦਾਇਤਾਂ ਅਤੇ ਲੜਾਈ ਦੇ ਹੁਕਮ ਆਦਿ ਦੀ ਜ਼ਿੰਮੇਵਾਰੀ ਵੀ ਨਿਭਾਉਣੀ ਪੈਂਦੀ ਸੀ।

ਫ਼ਰਾਂਸ ਵਿਚ ਲੂਈ ਚੌਦਵੇਂ ਦੇ ਸਮੇਂ ਚੀਫ਼ ਆਫ਼ ਸਟਾਫ਼ ਦੀ ਪਦਵੀ ਬਣ ਗਈ ਸੀ। ਇਸ ਸਮੇਂ ਫ਼ੌਜ ਵਿਚ ਬਹੁਤ ਸਾਰੇ ਅਜਿਹੇ ਅਫ਼ਸਰ ਹੁੰਦੇ ਸਨ। ਜਿਨ੍ਹਾਂ ਨੂੰ ਕੁਆਰਟਰ ਮਾਸਟਰਾਂ ਦੀਆਂ ਡਿਊਟੀਆਂ ਨਿਭਾਉਣੀਆਂ ਪੈਂਦੀਆਂ ਸਨ। ਇਨ੍ਹਾਂ ਨੂੰ ਉਸ ਸਮੇਂ ਮਾਰਸ਼ਲ ਡੀ ਕੈਂਪ ਕਿਹਾ ਜਾਂਦਾ ਸੀ। ਇਨ੍ਹਾਂ ਵਿਚੋਂ ਇਕ ਨੂੰ ਜੋ ਚੀਫ਼ ਆਫ ਸਟਾਫ ਦੇ ਫਰਜ਼ਾਂ ਦੀ ਅਦਾਇਗੀ ਕਰਦਾ ਹੁੰਦਾ ਸੀ, ਮਾਰਸ਼ਲ ਜਨਰਲ ਡੀ ਕੈਂਪ ਕਿਹਾ ਜਾਂਦਾ ਸੀ। ਇਸ ਦੇ ਨਾਲ ਹੀ ਉਸ ਸਮੇਂ ਇਕ 'ਮਾਰਸ਼ਲ ਦੀ ਬੈਟਲ' ਵੀ ਹੁੰਦਾ ਸੀ, ਜਿਹੜਾ ਲੜਾਈ ਸਮੇਂ ਫੌਜਾਂ ਨੂੰ ਇਕ ਥਾਂ ਤੋਂ ਦੂਜੀ ਥਾਂ ਭੇਜਣ ਬਾਰੇ ਹਦਾਇਤਾਂ ਦਿੰਦਾ ਹੁੰਦਾ ਸੀ। ਕੁਝ ਚਿਰ ਪਿੱਛੋਂ ਇਸ ਪਿਛਲੇ ਅਫ਼ਸਰ ਦੀ ਪਦਵੀ ਖ਼ਤਮ ਕਰ ਦਿੱਤੀ ਗਈ ਅਤੇ ਸਤਾਰ੍ਹਵੀਂ ਸਦੀ ਤੇ ਅੰਤ ਤੇ ਇਸ ਦੀਆਂ ਸਾਰੀਆਂ ਡਿਊਟੀਆਂ ਚੀਫ਼ ਆਫ਼ ਸਟਾਫ਼ ਨੇ ਸੰਭਾਲ ਲਈਆਂ ਸਨ। ਅਠਾਰ੍ਹਵੀਂ ਸਦੀ ਦੇ ਮੱਧ ਵਿਚ ਪ੍ਰਸ਼ੀਆਂ ਫ਼ੌਜ ਵਿਚ ਫ੍ਰੈਡਰਿਕ ਮਹਾਨ ਨੇ ਫੌਜਾਂ ਦੇ ਕਮਾਂਡਰ ਅਤੇ ਚੀਫ਼ ਸਟਾਫ਼ ਦੇ ਤੌਰ ਤੇ ਆਪਣੇ ਕੱਰਤਵਾਂ ਨੂੰ ਬੜੀ ਸਫ਼ਲਤਾ ਨਾਲ ਨਿਭਾਇਆ। ਭਾਵੇਂ ਉਸ ਨੇ ਉਸ ਸਮੇਂ ਕੁਝ ਸਹਾਇਕਾਂ ਤੋਂ ਵੀ ਕੰਮ ਲਿਆ ਪਰ ਇਨ੍ਹਾਂ ਦੀ ਸਿਖਲਾਈ ਦਾ ਕੰਮ ਵੀ ਫ੍ਰੈਡਰਿਕ ਨੇ ਆਪਣੇ ਜ਼ਿੰਮੇ ਹੀ ਲਿਆ। ਸੰਨ 1765 ਵਿਚ ਇਸ ਨੇ ਉੱਚੇਰੇ ਅਫ਼ਸਰਾਂ ਦੇ ਫ਼ਰਜ਼ਾਂ ਦੀ ਸਿਖਲਾਈ ਲਈ ਇਕ ਅਕਾਦਮੀ ਸਥਾਪਿਤ ਕੀਤੀ, ਜਿੱਥੇ ਨੌਜਵਾਨ ਕੁਲੀਨ ਵਿਅਕਤੀਆਂ ਨੂੰ ਫੌਜੀ ਕਲਾ ਅਤੇ ਰਾਜਨੀਤੀ ਦੀ ਸਿਖਲਾਈ ਦਿੱਤੀ ਜਾਂਦੀ ਸੀ। ਇਸੇ ਆਧਾਰ ਉੱਤੇ 19ਵੀਂ ਸਦੀ ਵਿਚ ਜਰਮਨ ਜਨਰਲ ਸਟਾਫ਼ ਦੀ ਵਿਦਿਆ ਪ੍ਰਣਾਲੀ ਕਾਇਮ ਹੋਈ। ਇਸ ਪਿੱਛੋਂ ਨੈਪੋਲੀਅਨ ਬੋਨਾਪਾਰਟ ਨੇ ਵੀ ਆਪਣੀਆਂ ਫ਼ੌਜਾਂ ਦੀ ਸਹਾਇਤਾ ਲਈ ਮਾਰਸ਼ਲ ਲੂਈ ਅਲੈੱਗਜ਼ੈਂਡਰ ਬਰਥੀਅਰ ਨੂੰ ਚੀਫ ਆਫ ਸਟਾਫ਼ ਮੁੱਕਰਰ ਕੀਤਾ। ਮਾਰਸ਼ਲ ਲੂਈ ਨੇ ਆਦਰਸ਼ਕ ਸਟਾਫ਼ ਸੰਗਠਨ ਸਬੰਧੀ ਵਿਚਾਰਾਂ ਨੂੰ 1796 ਈ. ਵਿਚ ਲਿਖਤੀ ਰੂਪ ਵਿਚ ਪੇਸ਼ ਕੀਤਾ। ਇਸ ਪਿੱਛੋਂ 1800 ਈ. ਵਿਚ ਦੂਜੇ ਫ਼ਰਾਂਸੀਸੀ ਸਟਾਫ਼ ਅਫ਼ਸਰ ਪਾਲ ਥੀਬਾਲਟ ਨੇ ਆਪਣੇ ਵਿਚਾਰਾਂ ਅਤੇ ਅਧਿਐਨ ਤੇ ਆਧਾਰਿਤ ਇਸ ਵਿਸ਼ੇ ਨੂੰ "ਮੈਨੂਅਲ ਆਫ਼ ਸਟਾਫ਼ ਡਾਕਟਰਾਈਨ ਅਤੇ ਪ੍ਰੋਸੀਜ਼ਰ' ਦੇ ਰੂਪ ਵਿਚ ਪ੍ਰਕਾਸ਼ਿਤ ਕੀਤਾ। ਇਸ ਪਿੱਛੋਂ ਛੇਤੀ ਹੀ ਇਸ ਨੂੰ ਅੰਗ੍ਰੇਜ਼ੀ, ਜਰਮਨ, ਰੂਸੀ ਅਤੇ ਸਪੇਨੀ ਭਾਸ਼ਾਵਾਂ ਵਿਚ ਛਪਵਾਇਆ ਗਿਆ।

19ਵੀਂ ਸਦੀ ਵਿਚ ਜਨਰਲ ਸਟਾਫ਼ ਦਾ ਵਿਚਾਰ ਇਕ ਨਿੱਗਰ ਜਥੇਬੰਦੀ ਦੇ ਰੂਪ ਵਿਚ ਹੋਂਦ ਵਿਚ ਆਇਆ। ਇਸ ਦੀਆਂ ਤਿੰਨ ਸ਼ਾਖਾਵਾਂ ਜਾਂ ਵਿਭਾਗ ਸਨ। ਬਰਤਾਨੀਆ ਸਰਕਾਰ ਨੇ ਇਨ੍ਹਾਂ ਤਿੰਨਾਂ ਵਿਭਾਗਾਂ ਨੂੰ 1923 ਈ. ਤੋਂ ਚੀਫ਼ਸ ਆਫ਼ ਦੀ ਸਟਾਫ਼ ਕਮੇਟੀ ਦੇ ਰੂਪ ਵਿਚ ਇਕ ਕਰ ਦਿੱਤਾ ਹੈ। ਸੰਯੁਕਤ ਰਾਜ ਅਮਰੀਕਾ ਵਿਚ ਜੁਆਇੰਟ ਚੀਫ਼ਸ ਆਫ਼ ਸਟਾਫ਼ ਦੀ ਇਕ ਨਵੀਂ ਏਜੰਸੀ ਹੋਂਦ ਵਿਚ ਆਈ। ਇਸ ਨਵੀਂ ਏਜੰਸੀ ਦੇ ਮੂਲ ਮੈਂਬਰ ਆਰਮੀ ਚੀਫ਼ ਆਫ਼ ਸਟਾਫ਼, ਜਲ-ਸੈਨਾ ਅਫ਼ਸਰ, ਅਮਰੀਕਨ ਫ਼ਲੀਟ ਅਤੇ ਚੀਫ਼ ਆਫ਼ ਨੇਵਲ ਉਪਰੇਸ਼ਨਲ ਅਤੇ ਹਵਾਈ ਸੈਨਾਂ ਦੇ ਕਮਾਂਡਿੰਗ ਜਨਰਲ ਸਨ। ਪਿੱਛੋਂ ਜਾ ਕੇ 1942 ਈ. ਵਿਚ ਪ੍ਰੈਜ਼ੀਡੈਂਟ ਨਾਲ ਚੀਫ਼ ਆਫ਼ ਸਟਾਫ਼ ਦੇ ਤੌਰ ਤੇ ਸੇਵਾ ਕਰ ਰਿਹਾ ਇਕ ਅਫ਼ਸਰ ਇਸ ਦਾ ਚੌਥਾ ਮੈਂਬਰ ਨਿਯੁਕਤ ਕਰ ਦਿੱਤਾ ਗਿਆ। ਦੂਜੇ ਮਹਾਂ ਯੁੱਧ ਦੌਰਾਨ, ਲੋੜ ਨੂੰ ਵੇਖਦੇ ਹੋਏ, ਸੰਯੁਕਤ ਰਾਜ ਅਮਰੀਕਾ ਨੂੰ ਅਤੇ ਬਰਤਾਨੀਆ ਨੇ 1942 ਈ. ਦੇ ਆਰੰਭ ਵਿਚ ਮਿਲਵੇਂ ਚੀਫ਼ਸ ਆਫ਼ ਸਟਾਫ਼ ਨਿਯੁਕਤ ਕਰ ਦਿੱਤੇ। ਸਟਾਫ਼ ਸੰਗਠਨ ਦੇ ਇਹ ਮਿਲਵੇਂ ਚੀਫ਼ ਸਿੱਧੇ ਤੌਰ ਤੇ ਸੰਯੁਕਤ ਰਾਜ ਅਮਰੀਕਾ ਦੇ ਰਾਸ਼ਟਰਪਤੀ ਅਤੇ ਬਰਤਾਨਵੀ ਪ੍ਰਧਾਨ ਮੰਤਰੀ ਦੇ ਮਿਲਵੇਂ ਕਾਰਜਕਾਰੀ ਅੱਗੇ ਜ਼ਿੰਮੇਵਾਰੀ ਸਨ। ਸੰਯੁਕਤ ਰਾਜ ਅਮਰੀਕਾ ਨੂੰ ਮਿਲਵੇਂ ਚੀਫ਼ਸ ਆਫ਼ ਸਟਾਫ਼ ਵਿਚ ਮੈਂਬਰਸ਼ਿਪ ਲੈਣ ਲਈ ਇਕ ਨਵੀਂ ਏਜੰਸੀ ਸਥਾਪਿਤ ਕਰਨੀ ਪਈ, ਜਿਸ ਦਾ ਨਾਂ 'ਸੰਯੁਕਤ ਚੀਫ਼ਸ ਆਫ਼ ਸਟਾਫ਼' ਸੀ।

ਦੂਜੇ ਮਹਾਂ-ਯੁੱਧ ਤੋਂ ਬਾਅਦ ਇਨ੍ਹਾਂ ਦੇਸ਼ਾਂ ਦੇ ਸਬੰਧ ਵਿਚ ਕਾਫ਼ੀ ਮੁਸ਼ਕਲਾਂ ਆਈਆਂ। ਸੰਯੁਕਤ ਰਾਜ ਅਮਰੀਕਾ ਵਿਚ 1947 ਈ. ਦੇ ਰਾਸ਼ਟਰੀ ਸੁਰੱਖਿਆ ਐਕਟ ਨੇ ਹਵਾਈ ਸੈਨਾ ਨੂੰ ਇਕ ਵੱਖਰੀ ਸੇਵਾ ਬਣਾ ਦਿੱਤਾ ਪਰ ਇਸ ਨੂੰ ਥਲ-ਸੈਨਾ ਅਤੇ ਜਲ-ਸੈਨਾ ਦੇ ਨਾਲ ਇਕ ਵੱਖਰੇ ਰੱਖਿਆ ਵਿਭਾਗ ਅਧੀਨ ਰੱਖਿਆ। ਇਸ ਐਕਟ ਨੇ ਯੁੱਧ ਦੇ ਸੰਯੁਕਤ ਚੀਫ਼ਸ ਆਫ਼ ਸਟਾਫ਼ ਨੂੰ ਕਾਨੂੰਨੀ ਮਾਨਤਾ ਵੀ ਦਿੱਤੀ ਅਤੇ ਉਨ੍ਹਾਂ ਨੂੰ ਪੂਰਨ-ਕਾਲੀ ਸੰਯੁਕਤ ਸਟਾਫ਼ ਵੀ ਦੇ ਦਿੱਤਾ ਅਤੇ ਸੰਯੁਕਤ ਚੀਫ਼ਸ ਆਫ਼ ਸਟਾਫ਼ ਨੂੰ ਰਾਸ਼ਟਰਪਤੀ ਅਤੇ ਰੱਖਿਆ ਸਕੱਤਰ ਦੇ ਫੌਜੀ ਸਲਾਹਕਾਰ ਦਾ ਨਾਂ ਦਿੱਤਾ। ਸੰਨ 1949 ਵਿਚ ਹੋਈਆਂ ਸੋਧਾਂ ਨੇ ਉਨ੍ਹਾਂ ਨੂੰ ਰਾਸ਼ਟਰੀ ਸੁਰੱਖਿਆ ਕੌਂਸਲ ਦੇ ਫੌਜੀ ਸਲਾਹਕਾਰ ਵੀ ਬਣਾ ਦਿੱਤਾ। ਸੰਨ 1949 ਤੋਂ ਬਾਅਦ ਸੰਯੁਕਤ ਚੀਫ਼ਸ ਆਫ਼ ਸਟਾਫ਼ ਜਿਸ ਵਿਚ ਪਹਿਲਾਂ ਥਲ-ਸੈਨਾ ਚੀਫ਼ਸ ਆਫ਼ ਸਟਾਫ਼, ਜਲ-ਸੈਨਾ ਓਪਰੇਸ਼ਨ ਚੀਫ ਅਤੇ ਹਵਾਈ-ਸੈਨਾ ਚੀਫ਼ ਆਫ਼ ਸਟਾਫ਼ ਸ਼ਾਮਲ ਸਨ, ਵਿਚ ਇਕ ਚੌਥਾ ਅਤੇ ਸੀਨੀਅਰ ਮੈਂਬਰ ਚੇਅਰਮੈਨ ਸ਼ਾਮਲ ਕਰ ਲਿਆ ਗਿਆ। ਵਧੇਰੇ ਖੇਤਰਾਂ ਵਿਚ, ਜਿੱਥੇ ਸੰਯੁਕਤ ਰਾਜ ਅਮਰੀਕਾ ਦੀਆਂ ਫ਼ੌਜਾਂ ਮੌਜੂਦ ਸਨ, ਸੰਯੁਕਤ ਚੀਫਸ ਆਫ਼ ਸਟਾਫ ਨੇ ਏਕੀਕ੍ਰਿਤ ਕਮਾਨ ਸਥਾਪਿਤ ਕੀਤੀ, ਜਿਸ ਵਿਚ ਇਕੋ ਕਮਾਂਡਰ, ਸਮੇਤ ਸੰਯੁਕਤ ਸਟਾਫ਼ ਦੇ ਤਿੰਨ ਸੇਵਾਵਾਂ ਦੀਆਂ ਇਕਾਈਆਂ ਨੂੰ ਨਿਯੰਤਰਿਤ ਕਰਦਾ ਸੀ।

ਸੰਨ 1946 ਵਿਚ ਬਰਤਾਨੀਆ ਨੇ ਵੀ ਯੁੱਧ ਦੇ ਤਜਰਬੇ ਤੋਂ ਲਾਭ ਉਠਾਉਂਦਿਆਂ ਰੱਖਿਆ ਮੰਤਰਾਲੇ ਨੂੰ ਇਕ ਸਥਾਈ ਦਫ਼ਤਰ ਦੇ ਤੌਰ ਤੇ ਸਥਾਪਿਤ ਕਰ ਦਿੱਤਾ। ਇਸੇ ਵਿਭਾਗ ਨੂੰ ਤਿੰਨਾਂ ਸੇਵਾਵਾਂ ਉਪਰ ਨਿੰਯਤਰਣ ਪ੍ਰਾਪਤ ਸੀ। ਸੰਨ 1956 ਦੇ ਆਰੰਭ ਵਿਚ ਬ੍ਰਿਟਿਸ਼ ਚੀਫ਼ਸ ਆਫ਼ ਸਟਾਫ਼ ਕਮੇਟੀ ਵਿਚ ਵੀ ਚੌਥਾ ਮੈਂਬਰ ਚੇਅਰਮੈਨ ਵਜੋਂ ਲੈ ਲਿਆ ਗਿਆ।

ਬਰਤਾਨੀਆ ਅਤੇ ਸੰਯੁਕਤ ਰਾਜ ਅਮਰੀਕਾ ਦੀ ਪੈਰਵੀ ਕਰਦੇ ਹੋਏ ਉੱਤਰੀ ਐਟਲਾਂਟਿਕ ਸੰਧੀ ਤੇ ਹਸਤਾਖਰ ਕਰਨ ਵਾਲੇ, ਬਾਰਾਂ ਰਾਸ਼ਟਰਾਂ ਨੇ 1949 ਈ. ਵਿਚ ਇਲਾਕਾਈ ਫ਼ੌਜੀ ਕਮੇਟੀਆਂ ਸਥਾਪਤ ਕੀਤੀਆਂ ਜਿਨ੍ਹਾਂ ਵਿਚ 5 ਦੇਸ਼ਾਂ ਨੂੰ ਪ੍ਰਤਿਨਿਧਤਾ ਦਿੱਤੀ ਜਾਣੀ ਸੀ। ਸੰਧੀ ਅਧੀਨ ਇਕ ਵਿਸ਼ਾਲ 'ਅੰਤਰ ਰਾਸ਼ਟਰੀ ਸਟਾਫ਼ ਸੰਗਠਨ' ਸਥਾਪਿਤ ਕੀਤਾ ਗਿਆ।

ਦੂਜੇ ਮਹਾਂ ਯੁੱਧ ਤੋਂ ਬਾਅਦ ਸਾਰੀਆਂ ਵੱਡੀਆਂ ਸ਼ਕਤੀਆਂ ਐਟਮੀ ਯੁੱਧ ਦੀਆਂ ਲੋੜਾਂ ਨੂੰ ਮੁੱਖ ਰੱਖਦਿਆਂ ਹੋਇਆਂ ਆਪਣੀ ਫ਼ੌਜ ਦੇ ਪੁਨਰਗਠਨ ਬਾਰੇ ਵਿਚਾਰ ਕਰ ਰਹੀਆਂ ਸਨ। ਕਮਾਨ ਅਤੇ ਸਟਾਫ਼ ਸੰਗਠਨ ਦੇ ਨਵੇਂ ਰੂਪਾਂ ਦੇ ਵਿਕਸਤ ਹੋਣ ਦੀ ਸੰਭਾਵਨਾ ਮੌਜੂਦ ਹੈ।

ਹ.ਪੁ.—ਐਨ. ਬ੍ਰਿ. 21 : 274

**ਸਟਾਰਕ ਜੋਹੈਨੀਜ਼** : ਸਟਾਰਕ ਜੋਹੈਨੀਜ਼ ਜਰਮਨ ਦਾ ਪ੍ਰਸਿੱਧ ਭੌਤਿਕ-ਵਿਗਿਆਨੀ ਸੀ ਜਿਸ ਨੇ 1919 ਵਿਚ ਭੌਤਿਕ-ਵਿਗਿਆਨ ਨੋਬਲ ਪੁਰਸਕਾਰ ਪ੍ਰਾਪਤ ਕੀਤਾ। ਇਸ ਨੇ ਸਟਾਰਕ ਪ੍ਰਭਾਵ ਦੀ ਖੋਜ ਕੀਤੀ। ਇਸ ਦਾ ਜਨਮ 15 ਅਪ੍ਰੈਲ, 1874 ਨੂੰ ਸ਼ਿਕਨਹਾਫ਼, ਬਾਵੇਰੀਆ ਵਿਚ ਹੋਇਆ। ਸੰਨ 1900 ਵਿਚ ਗੋਟਿੰਜਨ ਯੂਨੀਵਰਸਿਟੀ ਵਿਚ ਅਸਿਸਟੈਂਟ ਅਤੇ 1909 ਈ. ਵਿਚ ਆਕੈੱਨ ਵਿਖੇ ਤਕਨੀਕੀ ਕਾਲਜ ਵਿਚ ਪ੍ਰੋਫ਼ੈਸਰ ਲਗ ਗਿਆ। ਸਟਾਰਕ ਨੇ ਵਿਕੀਰਨ ਦੇ ਆਧੁਨਿਕ ਸਿੱਧਾਂਤ ਅਤੇ ਆਧੁਨਿਕ ਪਰਮਾਣੂ ਸਿੱਧਾਂਤ ਦਾ ਕਾਫ਼ੀ ਅਧਿਐਨ ਕੀਤਾ। ਇਸ ਨੇ ਸਮਾਂਤਰ ਕਿਰਨਾਂ ਵਿਚ ਡੌਪਲਰ ਪ੍ਰਭਾਵ ਦੀ ਖੋਜ ਕੀਤੀ, ਜਿਸ ਕਰਕੇ ਵੀਐਨਾ ਅਕਾਦਮੀ ਨੇ 1909 ਵਿਚ ਇਸ ਨੂੰ ਬੌਮਗਾਰਟਨਰ ਇਨਾਮ ਦਿੱਤਾ। ਇਹ ਸੰਨ 1933 ਤੋਂ 1939 ਤਕ ਰੱਚ ਫ਼ਿਜ਼ੀਕਲ-ਟੈੱਕਨੀਕਲ ਇੰਸਟੀਚਿਊਟ ਦਾ ਪ੍ਰੈਜ਼ੀਡੈਂਟ ਰਿਹਾ। ਇਹ ਹਿਟਲਰ ਪੱਖੀ ਸੀ ਅਤੇ ਸੈਮਿਟਿਕ ਮੱਤ ਦਾ ਵਿਰੋਧੀ ਸੀ। 21 ਜੂਨ, 1957 ਨੂੰ ਟਰੌਨਸ਼ਟੀਨ, ਬਾਵੇਰੀਆ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. —ਐਨ. ਬ੍ਰਿ. 21 : 335; ਐਨ. ਬ੍ਰਿ. ਮਾ. 9 : 530

**ਸਟਾਰਕ ਪ੍ਰਭਾਵ** : ਜਦੋਂ ਵਿਕੀਰਨਿਤ ਪਰਮਾਣੂਆਂ, ਆਇਨਾਂ ਜਾਂ ਅਣੂਆਂ ਨੂੰ ਪ੍ਰਬਲ ਬਿਜਲਈ ਖੇਤਰ ਵਿਚੋਂ ਦੀ ਲੰਘਾਇਆ ਜਾਂਦਾ ਹੈ ਤਾਂ ਸਪੈੱਕਟ੍ਰਮੀ ਰੇਖਾਵਾਂ ਦਾ ਵਿਭੇਦਨ ਹੋ ਜਾਂਦਾ ਹੈ। ਇਸ ਨੂੰ ਸਟਾਰਕ ਪ੍ਰਭਾਵ ਕਿਹਾ ਜਾਂਦਾ ਹੈ। ਇਹ ਜ਼ੀਮਨ ਪ੍ਰਭਾਵ ਦਾ ਬਿਜਲਈ ਸਮਰੂਪ ਹੈ, ਜਿਸ ਵਿਚ ਸਪੈੱਕਟ੍ਰਮੀ ਰੇਖਾਵਾਂ ਦਾ ਚੁੰਬਕੀ ਵਿਭੇਦਨ ਹੁੰਦਾ ਹੈ। ਸਟਾਰਕ ਪ੍ਰਭਾਵ ਦੀ ਖੋਜ ਜਰਮਨੀ ਦੇ ਭੌਤਿਕ-ਵਿਗਿਆਨੀ ਜੋਹੈਨੀਜ਼ ਸਟਾਰਕ ਨੇ 1913 ਵਿੱਚ ਕੀਤੀ ਸੀ। ਦੀਪਤ ਗੈਸਾਂ ਜਾਂ ਵਾਸ਼ਪਾਂ ਦੀ ਉਚੇਰੀ ਬਿਜਲਈ ਚਾਲਕਤਾ ਕਾਰਨ ਮੁਢਲੇ ਖੋਜੀ ਪ੍ਰਚਲਿਤ ਸਪੈੱਕਟ੍ਰੋਸਕੋਪੀ ਪ੍ਰਕਾਸ਼ੀ ਸੋਮਿਆਂ ਨਾਲ ਪ੍ਰਬਲ ਬਿਜਲਈ ਖੇਤਰ ਦੀ ਸਥਾਪਨਾ ਕਰਨ ਵਿਚ ਸਫ਼ਲ ਨਾ ਹੋ ਸਕੇ। ਸਟਾਰਕ ਨੇ ਧਨਾਤਮਕ ਕਿਰਣ ਟਿਊਬ ਵਿਚ ਛਿਦਰਿਤ ਕੈਥੋਡ ਦੇ ਇਕ ਦਮ ਪਿਛਲੇ ਪਾਸਿਉਂ ਉਤਸਰਜਿਤ ਹਾਈਡ੍ਰੋਜਨ ਸਪੈੱਕਟ੍ਰਮ ਵੇਖਿਆ। ਇਕ ਹੋਰ ਚਾਰਜ ਕੀਤੀ ਹੋਈ ਸਮਾਂਤਰ ਇਲੈੱਕਟ੍ਰੋਡ ਨੂੰ ਇਸ ਕੈਥੋਡ ਦੇ ਨੇੜੇ ਰਖਣ ਨਾਲ ਇਹ ਕੁਝ-ਕੁ ਮਿ.ਮੀ. ਤਕ ਪ੍ਰਬਲ ਬਿਜਲਈ ਖੇਤਰ ਸਥਾਪਿਤ ਕਰਨ ਵਿਚ ਸਫ਼ਲ ਹੋ ਗਿਆ। ਸਟਾਰਕ ਨੇ 1,00,000 ਵੋਲਟ ਪ੍ਰਤਿ ਸੈਂ. ਮੀ. ਤੀਬਰਤਾ ਵਾਲੇ ਬਿਜਲਈ ਖੇਤਰ ਦੇ ਅੰਦਰ ਇਕ ਸਪੈੱਕਟ੍ਰੋਸਕੋਪ ਦੀ ਸਹਾਇਤਾ ਨਾਲ ਸਿੱਧ ਕੀਤਾ ਕਿ ਵਿਸ਼ੇਸ਼ ਪ੍ਰਕਾਰ ਦੀਆਂ ਹਾਈਡ੍ਰੋਜਨ ਦੀਆਂ ਸਪੈੱਕਟ੍ਰਮੀ ਰੇਖਾਵਾਂ, ਜਿਨ੍ਹਾਂ ਨੂੰ ਬਾਮਰ ਰੇਖਾਵਾਂ ਕਹਿੰਦੇ ਹਨ, ਇਕੋ ਜਿਹੀਆਂ ਅਤੇ ਇਕੋ ਜਿੰਨੀ ਦੂਰੀ ਉੱਤੇ ਸਮਾਨ ਭਾਗਾਂ ਵਿਚ ਵਿਭੇਦਿਤ ਹੋ ਗਈਆਂ ਹਨ। ਇਨ੍ਹਾਂ ਵਿਚੋਂ ਕੁਝ-ਕੁ ਰੇਖੀ ਧ੍ਰੁਵਿਤ ਸਨ (ਭਾਵ ਇਕੋ ਤਲ ਵਿਚ ਕੰਪਨ ਕਰ ਰਹੀਆਂ ਸਨ), ਇਨ੍ਹਾਂ ਦਾ ਬਿਜਲਈ ਵੈਕਟਰ ਬਲ ਦੀ ਦਿਸ਼ਾ ਸੀ। ਜਦੋਂ ਇਸ ਨੂੰ ਖੇਤਰ ਦੀ ਦਿਸ਼ਾ ਵਿਚ ਵੇਖਿਆ ਜਾਵੇ ਤਾਂ ਬਾਕੀ ਹਿੱਸਾ ਇਸ ਦੇ ਸਮਕੋਣ ਤੇ ਧ੍ਰੁਵਿਤ ਹੁੰਦਾ ਹੈ। ਇਹ ਟ੍ਰਾਂਸਵਰਸ ਸਟਾਰਕ ਪ੍ਰਭਾਵ ਕੁਝ ਗੱਲਾਂ ਵਿਚ ਟ੍ਰਾਂਸਵਰਸ ਜ਼ੀਮਨ ਪ੍ਰਭਾਵ ਨਾਲ ਰਲਦਾ ਮਿਲਦਾ ਹੈ ਪਰੰਤੂ ਆਪਣੀ ਪੇਚੀਦਗੀ ਕਾਰਨ ਸਟਾਰਕ ਪ੍ਰਭਾਵ ਦੀਆਂ ਗੁੰਝਲਦਾਰ ਸਪੈਕੱਟ੍ਰਮਾਂ ਸਰੰਚਨਾਵਾਂ ਦੇ ਵਿਸ਼ਲੇਸ਼ਣ ਲਈ ਇਸ ਦੀ ਬਹੁਤੀ ਮਹੱਤਤਾ ਨਹੀਂ ਹੈ। ਇਤਿਹਾਸਕ ਪੱਖ ਤੋਂ ਸਟਾਰਕ ਪ੍ਰਭਾਵ ਦੀ ਤਲਸੀਬਖ਼ਸ਼ ਵਿਆਖਿਆ (1916) ਮੁਢਲੀ ਕੁਆਂਟਮ ਮਕੈਨਿਕਸ ਦੀ ਇਕ ਮਹਾਨ ਜਿੱਤ ਸੀ।

**ਸਟਾਰ ਚੈਂਬਰ** : ਇੰਗਲੈਂਡ ਦੇ ਬਾਦਸ਼ਾਹ ਦੇ ਵੈਸਟਮਿਨਸਟਰ ਵਾਲੇ ਮਹਿਲ ਦੇ ਇਕ ਸ਼ਾਨਦਾਰ ਕਮਰੇ ਨੂੰ ਸਟਾਰ ਚੈਂਬਰ ਕਿਹਾ ਜਾਂਦਾ ਸੀ ਕਿਉਂਕਿ ਇਸ ਕਮਰੇ ਦੀ ਛੱਤ ਨਕਲੀ ਸਤਾਰਿਆਂ ਨਾਲ ਸਜਾਈ ਹੋਈ ਸੀ। ਇਹ ਚੈਂਬਰ ਐਡਵਰਡ ਤੀਜੇ ਦੇ ਸਮੇਂ ਬਣਿਆ ਸੀ ਅਤੇ ਇਸ ਵਿਚ ਸ਼ਾਹੀ ਕੌਂਸਲ ਦੇ ਇਜਲਾਸ ਹੋਇਆ ਕਰਦੇ ਸਨ।

ਅੰਤਿਮ ਅਪੀਲ ਦੇ ਅਧਿਕਾਰ ਬਾਦਸ਼ਾਹ ਕੋਲ ਹੁੰਦੇ ਸਨ। ਬਾਦਸ਼ਾਹ ਨਾਲ ਸਬੰਧਤ ਮਹੱਤਵਪੂਰਨ ਮੁਕੱਦਮੇ ਹੌਲੀ ਹੌਲੀ ਇਸ ਕਮਰੇ ਵਿਚ ਸੁਣੇ ਜਾਣ ਲੱਗ ਪਏ। ਪੰਦਰ੍ਹਵੀਂ ਸਦੀ ਵਿਚ ਚਾਂਸਲਰ ਇਕੱਲਾ ਹੀ ਇਸ ਕਮਰੇ ਵਿਚ ਬੈਠਦਾ ਹੁੰਦਾ ਸੀ ਤੇ ਫ਼ੈਸਲੇ ਕਰਦਾ ਸੀ। ਟਿਊਡਰ ਕਾਲ ਵਿਚ ਸ਼ਾਹੀ ਕੌਂਸਲ ਨੇ ਬਾਕਾਇਦਾ ਇਕ ਅਦਾਲਤ ਦਾ ਕੰਮ ਸੰਭਾਲ ਲਿਆ। ਹੈਨਰੀ ਸੱਤਵੇਂ ਨੇ ਇਸ ਕੌਂਸਲ ਤੋਂ ਆਪਣੇ ਵਿਰੋਧੀ ਸਰਦਾਰਾਂ ਨੂੰ ਕੁਚਲਣ ਦਾ ਕੰਮ ਲਿਆ। ਕੋਰਟ ਆਫ਼ ਸਟਾਰ ਚੈਂਬਰ ਵਿਚ ਬਹੁਤ ਸਖਤ ਜੱਜ ਲਗਾਏ ਗਏ। ਟਾਮਸ ਵੂਲਜ਼ੇ ਨੇ ਇਸ ਦੀ ਵਰਤੋਂ ਦੇਸ਼ ਧ੍ਰੋਹੀਆਂ ਨੂੰ ਕੁਚਲਣ ਲਈ ਕੀਤੀ। ਸਟੂਅਰਟ ਕਾਲ ਵਿਚ ਇਹ ਅਦਾਲਤ ਆਪਣੀ ਅਤਿਆਚਾਰੀ ਕਾਰਜ-ਵਿਧੀ ਅਤੇ ਭਾਰੀ ਸਜ਼ਾਵਾਂ ਕਾਰਨ ਹੋਰ ਬਦਨਾਮ ਹੋ ਗਈ। ਸੰਨ 1641 ਦੇ ਸੰਸਦੀ ਐਕਟ ਦੁਆਰਾ ਇਸ ਅਦਾਲਤ ਨੂੰ ਖ਼ਤਮ ਕਰ ਦਿੱਤਾ ਗਿਆ।

—ਕਾਸਿਮ

**ਸਟਾਰ ਫ਼ਿਸ਼** : ਇਹ ਜੀਵ ਪ੍ਰਾਣੀ ਜਗਤ ਦੇ ਇਕਾਈਨੋਡਰਮੇਟਾ ਫਾਈਲਮ ਦੀ ਐਸਟੈੱਰਾੱਇਡੀਆ ਸ਼੍ਰੇਣੀ ਦਾ ਮੈਂਬਰ ਹੈ। ਸਟਾਰ ਫ਼ਿਸ਼ ਦੀਆਂ ਸਮੁੰਦਰ ਵਿਚ ਲਗਭਗ 200 ਜਾਤੀਆਂ ਹਨ। ਇਨ੍ਹਾਂ ਦੇ ਸਰੀਰ ਦਾ ਢਾਂਚਾ ਚੂਨੇ ਵਰਗੇ ਪਦਾਰਥ ਦਾ ਬਣਿਆ ਹੁੰਦਾ ਹੈ। ਵਿਸ਼ੇਸ਼ ਤੌਰ ਤੇ ਇਹ ਪੰਜ ਬਾਹਾਂ ਵਾਲੀ ਹੁੰਦੀ ਹੈ ਪਰ ਕਈ ਜੀਵਾਂ ਵਿਚ ਇਹ ਸਿਰਫ਼ ਇਕ ਡਿਸਕ ਹੀ ਹੁੰਦੀ ਹੈ ਜਿਸ ਦੀਆਂ 5 ਭੁਜਾਵਾਂ ਜਿਹੀਆਂ ਹੁੰਦੀਆਂ ਹਨ। ਕਈ ਸਟਾਰ ਫ਼ਿਸ਼ਾਂ ਵਿਚ ਤਾਂ ਇਹ ਭੁਜਾਵਾਂ 4 ਤੋਂ 50 ਤਕ ਵੀ ਹੁੰਦੀਆਂ ਹਨ।

ਸਟਾਰ ਫ਼ਿਸ਼ ਵਿਚ ਜਲ ਵਹਿਣੀ ਸਿਸਟਮ ਹੁੰਦਾ ਹੈ, ਜਿਸ ਦੁਆਰਾ ਇਹ ਚਲਦੀ ਹੈ, ਖ਼ੁਰਾਕ ਖਾ ਸਕਦੀ ਹੈ ਅਤੇ ਸਾਹ ਲੈਂਦੀ ਹੈ।




ਸਟਾਰ ਫਿਸ਼

ਇਸ ਸਿਸਟਮ ਰਾਹੀਂ ਇਹ ਪਾਣੀ ਨੂੰ ਨਾੜੀਆਂ ਰਾਹੀਂ, ਡਿਸਕ ਅਤੇ ਬਾਹਾਂ ਤਕ ਭਰ ਲੈਂਦੀ ਹੈ। ਇਹ ਨਾੜੀਆਂ, ਸਕਸ਼ਨ-ਕਪ ਸਟਰਕਚਰਜ਼ (ਚੂਸਣੀਆਂ), ਜੋ ਕਿ ਪੈਰਾਂ ਦੇ ਸਿਰਿਆਂ ਤੇ ਹੁੰਦੀਆਂ ਹਨ, ਨਾਲ ਜੁੜੀਆਂ ਹੁੰਦੀਆਂ ਹਨ। ਇਸ ਸਿਸਟਮ ਰਾਹੀਂ ਸਟਾਰ ਫਿਸ਼ ਆਪਣਾ ਘੱਟ ਤੋਂ ਘੱਟ ਜ਼ੋਰ ਲਾ ਕੇ ਪੂਰੀ ਤਾਕਤ ਦੀ ਵਰਤੋਂ ਕਰ ਸਕਦੀ ਹੈ। ਇਹ ਸਿਸਟਮ ਡਿਸਕ ਦੇ ਪਿੱਠ ਵਾਲੇ ਪਾਸੇ ਇਕ ਮੋਰੀ ਵਿਚ ਖੁੱਲ੍ਹਦਾ ਹੈ, ਜਿਸ ਨੂੰ ਮੈਡ੍ਰੇਪੋਰਾਈਟ ਕਹਿੰਦੇ ਹਨ।

ਸਟਾਰ ਫ਼ਿਸ਼ ਦੀ ਚਮੜੀ ਵਿਚ ਨਿੱਕੇ ਨਿੱਕੇ ਸੁਰਾਖ਼ ਹੁੰਦੇ ਹਨ, ਜਿਨ੍ਹਾਂ ਦੁਆਰਾ ਇਹ ਸਾਹ ਲੈਂਦੀ ਹੈ। ਇਸ ਦੀ ਪਾਚਨ-ਪ੍ਰਣਾਲੀ ਭੁਜਾਵਾਂ ਤਕ ਜਾਂਦੀ ਹੈ। ਇਸ ਦਾ ਮੂੰਹ ਹੇਠਲੇ ਪਾਸੇ ਹੁੰਦਾ ਹੈ ਅਤੇ ਇਹ ਡਿਸਕ ਦੇ ਵਿਚਕਾਰ ਮਿਹਦੇ ਨਾਲ ਜੁੜਿਆ ਹੁੰਦਾ ਹੈ। ਲਹੂ-ਗੇੜ ਸਿਸਟਮ ਬਹੁਤ ਛੋਟਾ ਹੁੰਦਾ ਹੈ ਜੋ ਮੂੰਹ ਦੇ ਲਾਗੇ ਇਕ ਚੱਕਰ ਅਤੇ ਹਰੇਕ ਭੁਜਾ ਵਿਚ ਇਕ ਵਹਿਣੀ ਤਕ ਹੀ ਸੀਮਿਤ ਰਹਿੰਦਾ ਹੈ। ਇਸ ਤਰ੍ਹਾਂ ਹੀ ਤੰਤੂ-ਪ੍ਰਬੰਧ ਵੀ ਛੋਟਾ ਤੇ ਮੂੰਹ ਤੇ ਭੁਜਾਵਾਂ ਤਕ ਹੀ ਰਹਿੰਦਾ ਹੈ।

ਸਟਾਰ ਫ਼ਿਸ਼ ਵਿਚ ਨਰ ਅਤੇ ਮਾਦਾ ਅੱਡ ਅੱਡ ਹੁੰਦੇ ਸਨ। ਮਾਦਾ ਸਮੁੰਦਰ ਦੇ ਪਾਣੀ ਵਿਚ ਹੀ ਬਹੁਤ ਜ਼ਿਆਦਾ ਗਿਣਤੀ ਵਿਚ ਅੰਡੇ ਦਿੰਦੀ ਹੈ ਅਤੇ ਉਨ੍ਹਾਂ ਦਾ ਮੁਢਲਾ ਵਿਕਾਸ ਵੀ ਇਥੇ ਹੀ ਹੁੰਦਾ ਹੈ। ਲਾਰਵਾ ਪਹਿਲਾਂ ਦੁਪਾਸੜ ਹੁੰਦਾ ਹੈ ਜੋ ਵਿਕਾਸ ਨਾਲ ਤਾਰੇ ਦੀ ਸ਼ਕਲ ਵਾਂਗ ਵਧਦਾ ਜਾਂਦਾ ਹੈ। ਵੱਧ ਰਹੇ ਲਾਰਵੇ ਦਾ ਢਾਂਚਾ ਭਾਰਾ ਹੋ ਜਾਂਦਾ ਹੈ। ਅੰਤ ਵਿਚ ਇਹ ਸਮੁੰਦਰ ਦੀ ਤਹਿ ਤੇ ਟਿਕ ਜਾਂਦੀ ਹੈ।

ਸਟਾਰ ਫ਼ਿਸ਼ ਆਮ ਤੌਰ ਤੇ ਘੱਟ ਡੂੰਘੇ ਪਾਣੀਆਂ ਵਿਚ ਰਹਿੰਦੀ ਹੈ। ਇਸ ਦੀ ਖ਼ੁਰਾਕ ਸਿੱਪੀਆਂ ਅਤੇ ਘੋਗੇ ਹਨ। ਜਦ ਸਟਾਰ ਫ਼ਿਸ਼ ਤੇ ਕੋਈ ਦੂਸਰਾ ਜੀਵ ਹਮਲਾ ਕਰੇ ਤਾਂ ਇਹ ਆਪਣੀ ਬਾਂਹ ਝਟਕਾਅ ਕੇ ਲਾਹ ਦਿੰਦੀ ਹੈ। ਇਸ ਕਿਰਿਆ ਨੂੰ ਸਵੈ-ਅੰਗ ਵਿਛੇਦਨ ਕਹਿੰਦੇ ਹਨ। ਜੇਕਰ ਬਾਂਹ ਕੱਟੀ ਜਾਵੇ ਤਾਂ ਨਵੀਂ ਪੈਦਾ ਹੋ ਜਾਂਦੀ ਹੈ। ਪਰ ਕਈ ਹਾਲਤਾਂ ਵਿਚ ਜੇਕਰ ਡਿਸਕ ਤੇ ਬਾਂਹ ਅਲੱਗ ਹੋ ਜਾਵੇ ਤਾਂ ਇਕ ਨਵਾਂ ਜੀਵ ਵੀ ਪੈਦਾ ਹੋ ਸਕਦਾ ਹੈ। ਇਸ ਦੀ ਇਕ ਜਾਤੀ ਵਿਚ ਤਾਂ ਇਕ ਬਾਂਹ ਤੋਂ ਵੀ ਨਵਾਂ ਜੀਵ ਪੈਦਾ ਹੋ ਸਕਦਾ ਹੈ। ਉਨ੍ਹਾਂ ਨਮੂਨਿਆਂ ਦੀ ਜਿਨ੍ਹਾਂ ਵਿਚ ਬਾਹਾਂ ਨਵੀਂਆਂ ਪੈਦਾ ਹੋ ਜਾਂਦੀਆਂ ਹਨ, ਜਲਦੀ ਪਛਾਣ ਕੀਤੀ ਜਾ ਸਕਦੀ ਹੈ।

ਓਫ਼ੀਉਰਾੱਇਡੀਆ ਸ਼੍ਰੇਣੀ ਦੀ ਬ੍ਰਿਟਲ ਸਟਾਰ ਵੀ ਸਟਾਰ ਫ਼ਿਸ਼ ਨਾਲ ਕਾਫ਼ੀ ਮਿਲਦੀ ਜੁਲਦੀ ਹੈ ਪਰ ਇਸ ਵਿਚ ਡਿਸਕ ਬਹੁਤ ਛੋਟੀ ਹੁੰਦੀ ਹੈ। ਸਰਪੈਂਟ ਸਟਾਰ ਵਿਚ ਬਾਹਾਂ ਬਹੁਤ ਹੀ ਲੰਮੀਆਂ ਤੇ ਪਤਲੀਆਂ ਹੁੰਦੀਆਂ ਹਨ।

**ਸਟਾਰਮਰ, ਫ਼੍ਰੈਡਰਿਕ** : ਨਾਰਵੇ ਦੇ ਇਸ ਗਣਿਤ ਵਿਗਿਆਨੀ ਅਤੇ ਭੂ-ਭੌਤਿਕ ਵਿਗਿਆਨੀ ਦਾ ਜਨਮ 3 ਸਤੰਬਰ, 1874 ਨੂੰ ਨਾਰਵੇ ਦੇ ਸੀਨ ਸ਼ਹਿਰ ਵਿਚ ਹੋਇਆ। ਇਹ ਓਸਲੋ ਯੂਨੀਵਰਸਿਟੀ ਵਿਚ 1903-46 ਤਕ ਗਣਿਤ ਦਾ ਪ੍ਰੋਫ਼ੈਸਰ ਰਿਹਾ ਅਤੇ ਇਸ ਨੇ ਵਿਗਿਆਨਕ ਖੋਜ ਦਾ ਕੰਮ ਸ਼ੁੱਧ ਗਣਿਤ (ਪਿਊਰ ਮੈਥੇਮੈਟਿਕਸ) ਦੇ ਸੰਖਿਆ ਸਿੱਧਾਂਤ ਦੇ ਅਧਿਐਨ ਨਾਲ ਸ਼ੁਰੂ ਕੀਤਾ ਅਤੇ ਸੰਨ 1895 ਵਿਚ ਇਹ ਸਿੱਧ ਕੀਤਾ ਕਿ ਸਮੀਕਰਨ



ਸਟਾਰਮਰ ਫ੍ਰੈਡਰਿਕ

$m \tan^{-}\left(\frac{1}{x}\right) + \tan^{-}\left(\frac{1}{y}\right) = K\pi \tfrac{1}{4}$ ਜਿਥੇ m, K, x ਅਤੇ y ਪੂਰਨ-ਸੰਖਿਆਵਾਂ ਹਨ, ਦੇ ਕੇਵਲ ਚਾਰ ਨਿਅਰਥਕ ਹੱਲ ਹਨ। ਪਰੰਤੂ 1904 ਈ. ਵਿਚ ਇਸ ਨੇ ਇਕ ਭੌਤਿਕ-ਵਿਗਿਆਨੀ ਕ੍ਰਿਸ਼ਟੀਅਨ ਬਰਕਲੈਂਡ ਦੇ ਕੀਤੇ ਪ੍ਰਯੋਗਾਂ ਵਿਚ ਦਿਲਚਸਪੀ ਲੈਣੀ ਸ਼ੁਰੂ ਕੀਤੀ। ਇਨ੍ਹਾਂ ਪ੍ਰਯੋਗਾਂ ਵਿਚ ਖ਼ਲਾਅ ਵਿਚ ਧਰਤੀ ਦੇ ਚੁੰਬਕੀ ਗੁਣਾਂ ਵਾਲੇ ਇਕ ਚੁੰਬਕੀ ਗੋਲੇ ਦੀ ਇਲੈੱਕਟ੍ਰਾਨੀ ਬੰਬਾਰੀ ਕਰਕੇ ਧ੍ਰੁਵੀ ਜੋਤੀ ਦਾ ਅਸਰ ਪੈਦਾ ਕੀਤਾ ਜਾਂਦਾ ਸੀ। ਇਸ ਨੇ ਚੁੰਬਕੀ ਦੋ ਧ੍ਰੁਵੀ ਦੇ ਖੇਤਰ ਵਿਚ ਬਿਜੱਲਈ ਕਣਾਂ ਦੇ ਪ੍ਰਖੇਪ-ਪੱਥਾਂ ਦਾ ਹਿਸਾਬ ਲਗਾ ਕੇ ਉੱਤਰ ਧ੍ਰੁਵੀ ਜੋਤੀ ਦੀਆਂ ਕਈ ਵਿਸ਼ੇਸ਼ਤਾਈਆਂ ਦੀ ਵਿਆਖਿਆ ਕੀਤੀ। ਇਹ ਨਤੀਜੇ ਪੁਲਾੜੀ ਕਿਰਨਾਂ ਉੱਪਰ ਵੀ ਲਾਗੂ ਹੁੰਦੇ ਹਨ।

ਇਸ ਨੇ ਸੰਨ 1910 ਵਿਚ ਸਰਦੀਆਂ ਦਾ ਮੌਸਮ ਉੱਤਰੀ ਫਿਨਮਾਰਕ ਦੇ ਸ਼ਹਿਰ ਬੋਸਕੋਪ ਵਿਚ ਬਿਤਾਇਆ ਅਤੇ ਧ੍ਰੁਵੀ ਜੋਤੀ ਦਾ ਨਿਰੀਖਣ ਕੀਤਾ। ਇਸ ਤੋਂ ਬਾਅਦ ਇਸ ਨੇ ਨਾਰਵੇ ਵਿਚ ਥਾਂ-ਥਾਂ ਤੇ ਅਜਿਹੇ ਸਟੇਸ਼ਨ ਬਣਵਾਏ ਜਿਥੋਂ ਧ੍ਰੁਵੀ ਜੋਤੀ ਅਤੇ ਕੁਝ ਖ਼ਾਸ ਕਿਸਮ ਦੇ ਬੱਦਲਾਂ ਦੀਆਂ ਤਸਵੀਰਾਂ ਖਿੱਚੀਆਂ ਜਾਂਦੀਆਂ ਸਨ ਅਤੇ ਇਨ੍ਹਾਂ ਦੀ ਉਚਾਈ ਨਾਪੀ ਜਾਂਦੀ ਸੀ। ਇਸ ਦੀ 'ਦੀ ਪੋਲਰ ਆਰੋਰਾ'

(1955) ਨਾਮੀ ਪੁਸਤਕ ਇਸ ਦੇ ਸਿੱਧਾਂਤਕ ਅਧਿਐਨ ਅਤੇ ਪ੍ਰੇਖਣਾਂ ਦੀ ਵਡਮੁੱਲੀ ਵਿਆਖਿਆ ਹੈ। ਇਹ ਕਈ ਭੂ-ਭੌਤਿਕ ਕਮਿਸ਼ਨਾਂ ਦਾ ਮੈਂਬਰ ਸੀ ਅਤੇ ਇਸ ਨੂੰ ਵਿਗਿਆਨਕ ਖੇਤਰ ਵਿਚ ਕਈ ਖ਼ਿਤਾਬ ਮਿਲੇ। 13 ਅਗਸਤ, 1957 ਨੂੰ ਅਸਲੋ ਵਿਚ ਇਸ ਦੀ ਮੌਤ ਹੋ ਗਈ।

ਹ.ਪੁ.—ਐਨ.ਬ੍ਰਿ. 21 : 442; ਐਨ. ਬ੍ਰਿ. ਮਾ 9 : 591

**ਸਟਾਰਲਿੰਗ, ਅਰਨੈਸਟ ਹੈਨਰੀ** : ਇਸ ਉੱਘੇ ਅੰਗ੍ਰੇਜ਼ ਸਰੀਰ-ਕਿਰਿਆ-ਵਿਗਿਆਨੀ ਦਾ ਜਨਮ 17 ਅਪ੍ਰੈਲ, 1866 ਨੂੰ ਲੰਡਨ ਵਿਖੇ ਹੋਇਆ। ਇਸ ਨੇ ਕਿੰਗਜ਼ ਕਾਲਜ ਸਕੂਲ ਵਿਚੋਂ ਮੁਢਲੀ ਵਿਦਿਆ ਪ੍ਰਾਪਤ ਕੀਤੀ ਅਤੇ ਗਾਇਜ਼ ਹਸਪਤਾਲ ਤੋਂ 1890 ਵਿਚ ਐਮ. ਡੀ. ਦੀ ਡਿਗਰੀ ਪ੍ਰਾਪਤ ਕੀਤੀ। ਇਸ ਹੀ ਸਾਲ ਇਸ ਹਸਪਤਾਲ ਵਿਚ ਹੀ ਸਰੀਰ-ਕਿਰਿਆ-ਵਿਗਿਆਨ ਦਾ ਲੈਕਚਰਾਰ ਲਗ ਗਿਆ। ਸੰਨ 1899 ਤੋਂ 1923 ਤਕ ਇਹ ਯੂਨੀਵਰਸਿਟੀ ਕਾਲਜ, ਲੰਡਨ ਵਿਚ ਸਰੀਰ-ਕਿਰਿਆ-ਵਿਗਿਆਨ ਦਾ ਪ੍ਰੋਫ਼ੈਸਰ ਨਿਯੁਕਤ ਹੋਇਆ ਅਤੇ ਇਥੋਂ ਰਿਟਾਇਰ ਹੋ ਕੇ ਰੱਾਇਲ ਸੁਸਾਇਟੀ ਦਾ ਫ਼ੂਲਰਟਨ (Fouleston) ਖੋਜ ਪ੍ਰੋਫ਼ੈਸਰ ਲੱਗਿਆ। ਇਸ ਤੋਂ ਇਲਾਵਾ ਵੱਖ-ਵੱਖ ਸਮਿਆਂ ਤੇ ਇਸ ਨੇ ਆਰ. ਏ. ਐਮ. ਸੀ. ਕਾਲਜ ਵਿਚ ਡਾਇਰੈਕਟਰ, ਰੱਾਇਲ ਸੁਸਾਇਟੀ ਖ਼ੁਰਾਕ ਕਮੇਟੀ ਦਾ ਪ੍ਰਧਾਨ, ਖ਼ੁਰਾਕ ਮੰਤਰਾਲੇ ਦਾ ਵਿਗਿਆਨਕ ਸਲਾਹਕਾਰ ਅਤੇ ਅੰਤਰ-ਐਲਾਈਡ ਖ਼ੁਰਾਕ ਕਮਿਸ਼ਨ ਤੇ ਬਰਤਾਨਵੀ ਵਿਗਿਆਨਿਕ ਡੈਲੀਗੇਟ ਦੇ ਅਹੁਦਿਆਂ ਤੇ ਵੀ ਕੰਮ ਕੀਤਾ।

ਇਸ ਨੇ ਲਹੂ ਨਾਲੀਆਂ ਤੋਂ ਟ੍ਰਾਂਸਊਡੇਸ਼ਨ ਅਤੇ ਲਸੀਕਾ ਵਹਾਉ ਵਿਚ ਸਹਾਇਕ ਹਾਲਤਾਂ ਦੀ ਖੋਜ ਉੱਤੇ ਕੁਝ ਵਰ੍ਹੇ ਕੰਮ ਕੀਤਾ ਅਤੇ ਸਿੱਧ ਕੀਤਾ ਕਿ ਲਹੂ ਨਾਲੀਆਂ ਦੇ ਅੰਦਰਲੇ ਦ੍ਰਵ ਸਥਿਤਿਕ ਅਤੇ ਪਰਾਸਰਨੀ ਦਬਾਉ ਹੀ ਉਨ੍ਹਾਂ ਪ੍ਰਯੋਗਿਕ ਤੱਥਾਂ ਦੀ ਪ੍ਰੋੜ੍ਹਤਾ ਕਰਦੇ ਹਨ, ਜੋ ਹੁਣ ਤਕ ਗੁੰਝਲਦਾਰ ਸਮਝੇ ਜਾਂਦੇ ਸਨ। ਬੈਲਿਸ ਨਾਲ ਮਿਲਕੇ ਇਸ ਨੇ ਆਂਦਰਾਂ ਦੀਆਂ ਹਰਕਤਾਂ ਉੱਤੇ ਵੀ ਕੰਮ ਕੀਤਾ। ਪ੍ਰਯੋਗਾਂ ਦੁਆਰਾ ਇਸ ਨੇ ਥਣਧਾਰੀ ਜੀਵਾਂ ਦੇ ਗੁਰਦੇ ਨੂੰ ਸਰੀਰ ਵਿਚੋਂ ਵੱਖ ਕਰਕੇ ਕਿਰਿਆਸ਼ੀਲ ਹਾਲਤ ਵਿਚ ਰਖ ਕੇ ਗੁਰਦੇ ਤੋਂ ਨਿਕਲਣ ਵਾਲੇ ਹਾਰਮੋਨ ਬਾਰੇ ਨਵੇਂ ਅਤੇ ਬੁਨਿਆਦੀ ਤੱਥ ਉੱਤੇ ਚਾਨਣਾ ਪਾਇਆ। ਇਸ ਦੀਆਂ ਸਭ ਤੋਂ ਮਹੱਤਵਪੂਰਨ ਖੋਜਾਂ ਦਿਲ ਅਤੇ ਲਹੂ ਚੱਕਰ ਸਬੰਧੀ ਸਨ। ਇਸ ਨੇ ਦੱਸਿਆ ਕਿ ਦਿਲ, ਲੋੜ ਪੈਣ ਤੇ ਕਿਵੇਂ ਆਪਣੇ ਆਪ ਹੀ ਸੁੰਗੜਣ ਦੀ ਸ਼ਕਤੀ ਨੂੰ ਵਧਾ ਸਕਦਾ ਹੈ ਅਤੇ ਨਾੜੀ ਤੰਤਰ ਤੋਂ ਨਵੇਕਲੇ ਹੀ ਇਹ ਸਰੀਰ ਦੀਆਂ ਲੋੜਾਂ ਅਨੁਸਾਰ ਆਪਣੇ ਆਪ ਨੂੰ ਢਾਲ ਸਕਦਾ ਹੈ। ਇਸ ਦੀ 'ਪ੍ਰਿੰਸੀਪਲਜ਼ ਆਫ਼ ਹਿਊਮਨ ਫ਼ਿਜ਼ਿਆਲੋਜੀ-1912 ਨਾਮੀ ਪੁਸਤਕ ਦੇ ਸੋਧ ਕੀਤੇ ਐਡੀਸ਼ਨ ਲਗਾਤਾਰ ਛਪ ਰਹੇ ਹਨ, ਜਿਹੜੇ ਕਿ ਹੁਣ ਵੀ ਸਟੈਂਡਰਡ ਅੰਤਰਰਾਸ਼ਟਰੀ ਪਾਠ-ਪੁਸਤਕਾਂ ਮੰਨੇ ਜਾਂਦੇ ਹਨ।

2 ਮਈ, 1927 ਨੂੰ ਕਿੰਗਸਟਨ ਹਾਰਬਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 531

**ਸਟਾਰੋਲਾਈਟ** : ਇਹ ਐਲੂਮਿਨੀਅਮ ਅਤੇ ਲੋਹੇ ਦੇ ਸਿਲੀਕੇਟਾਂ ਦਾ ਬਣਿਆ ਹੋਇਆ ਇਕ ਰਸਾਇਣਕ ਖਣਿਜ ਹੈ। ਇਸ ਦੀ ਰਸਾਇਣਕ ਬਣਤਰ $FeAl_4(SiO_4)(OH)O$ ਹੈ, ਪਰ ਆਮ ਤੌਰ ਤੇ ਇਸ ਦੇ ਰਵੇ ਰੇਤ ਅਤੇ ਹੋਰ ਖਣਿਜਾਂ ਖ਼ਾਸ ਤੌਰ ਤੇ ਕਾਰਬੋਨੇਟਾਂ ਨਾਲ ਮਿਲੇ ਹੋਏ ਮਿਲਦੇ ਹਨ। ਇਸ ਦੇ ਰਵੇ ਸਮਚਤਰਭੁਜੀ ਸਿਸਟਮ ਨਾਲ ਸਬੰਧਤ ਹਨ ਅਤੇ ਆਮ ਤੌਰ ਤੇ ਇਹ ਰਵੇ ਨੋਕੀਲੇ ਪਾਸਿਉਂ ਇਸ ਤਰ੍ਹਾਂ ਜੁੜੇ ਹੋਏ ਹੁੰਦੇ ਹਨ ਕਿ ਇਸ ਦੀ ਇਕ ਸਲੀਬ (ਕ੍ਰਾੱਸ) ਦੀ ਸ਼ਕਲ ਬਣ ਜਾਂਦੀ ਹੈ, ਇਸ ਲਈ ਇਸ ਦਾ ਨਾਂ ਲੈਪਿਸ ਕਰੂਸੀਫਰ ਪੈ ਗਿਆ। ਇਸ ਦੇ ਪਿਛੋਂ ਇਸ ਨੂੰ ਸਟਾਰੋਲਾਈਟ ਦਾ ਨਾਂ ਦਿੱਤਾ ਗਿਆ ਜਿਸ ਦਾ ਅਰਥ ਹੈ 'ਸਲੀਬ ਅਤੇ ਪੱਥਰ'।

ਇਹ ਖਣਿਜ ਆਮ ਤੌਰ ਤੇ ਅਪਾਰਦਰਸ਼ੀ ਹੁੰਦਾ ਹੈ ਅਤੇ ਇਸ ਹਾਲਤ ਵਿਚ ਇਸ ਦਾ ਰੰਗ ਨਸਵਾਰੀ ਹੁੰਦਾ ਹੈ ਪਰੰਤੂ ਕਦੇ ਕਦੇ ਇਸ ਦਾ ਰੰਗ ਪਾਰਦੀਪਤ ਹੁੰਦਾ ਹੈ, ਜਿਸ ਵਿਚੋਂ ਦੀ ਰੌਸ਼ਨੀ ਕੁਝ ਹੱਦ ਤਕ ਪਾਰ ਨਿਕਲ ਸਕਦੀ ਹੈ।






ਸਟਾਰੋਲਾਈਟ ਦੇ ਜੌੜੇ ਰਵੇ

ਸਟਾਰੋਲਾਈਟ ਦੇ ਵੱਡੇ ਟੁਕੜੇ ਬ੍ਰਾਜ਼ੀਲ ਦੀ ਉਸ ਰੇਤ ਵਿਚ ਮਿਲਦੇ ਹਨ, ਜਿਸ ਵਿਚ ਹੀਰੇ ਹੁੰਦੇ ਹਨ। ਇਨ੍ਹਾਂ ਨੂੰ ਹੀਰਿਆਂ ਵਾਂਗ ਤਰਾਸ਼ ਕੇ ਜਵਾਹਰਾਤ ਦੇ ਤੌਰ ਤੇ ਵਰਤਿਆ ਜਾਂਦਾ ਹੈ।

ਇਸ ਦੀ ਵਿਸ਼ਿਸ਼ਟ ਘਣਤਾ 3.75 ਅਤੇ ਕਠੋਰਤਾ 7.5 ਹੁੰਦੀ ਹੈ। ਸਟਾਰੋਲਾਈਟ ਆਮ ਤੌਰ ਤੇ ਸ਼ਿਸ਼ਟ ਖਣਿਜ ਦੇ ਰਵਿਆਂ ਦੀ ਟੁੱਟ-ਭੱਜ ਮਗਰੋਂ ਨਵਾਂ ਰੂਪ ਧਾਰਨ ਕਰਨ ਤੇ ਬਣਦਾ ਹੈ। ਇਹ ਵਰਜੀਨੀਆ ਉੱਤਰੀ ਕੈਰੋਲੀਨਾ ਤੇ ਜਾਰਜੀਆ ਥਾਵਾਂ ਤੇ ਸ਼ਿਸ਼ਟ ਵਿਚ ਦਬਿਆ ਹੋਇਆ ਜਾਂ ਉਸ ਪੋਲੀ ਮਿੱਟੀ ਵਿਚ, ਜੋ ਚਟਾਨਾਂ ਤੋਂ ਜਲਵਾਯੂ ਦੇ ਅਸਰ ਨਾਲ ਬਣਦੀ ਹੈ, ਮਿਲਦਾ ਹੈ।

ਆਮ ਤੌਰ ਤੇ ਸਲੀਬ ਵਰਗੇ ਜੁੜੇ ਹੋਏ ਸਟਾਰੋਲਾਈਟ ਨੂੰ 'ਫੇਅਰੀ ਸਟੋਨ' ਅਰਥਾਤ ਪਰੀਆਂ ਦਾ ਰਤਨ ਕਿਹਾ ਜਾਂਦਾ ਹੈ ਅਤੇ ਇਸ ਨੂੰ ਖ਼ੁਸ਼ ਕਿਸਮਤੀ ਦਾ ਨਿਸ਼ਾਨ ਸਮਝਦੇ ਹੋਏ ਗਹਿਣਿਆਂ ਲਈ ਆਮ ਵਰਤਿਆ ਜਾਂਦਾ ਹੈ।

**ਸ਼ਟ੍ਹਾਲ, ਜਾਰਜ ਅਰਟਸਨ** : ਇਸ ਜਰਮਨ ਰਸਾਇਣ ਵਿਗਿਆਨੀ ਅਤੇ ਡਾਕਟਰ ਦਾ ਜਨਮ 21 ਅਕਤੂਬਰ, 1660 ਨੂੰ ਆਨਸਬਾਕ ਵਿਖੇ ਹੋਇਆ। ਇਸ ਨੇ 1684 ਵਿਚ ਜੇਨਾ ਤੋਂ ਡਾਕਟਰੀ ਦੀ ਡਿਗਰੀ ਪ੍ਰਾਪਤ ਕੀਤੀ ਅਤੇ 1687 ਵਿਚ ਡਿਊਕ ਆਫ਼ ਸੈਕਸੇ ਵੀਮਰ ਦਾ ਸ਼ਾਹੀ ਡਾਕਟਰ ਬਣ ਗਿਆ।

ਸੰਨ 1694 ਵਿਚ ਇਹ ਡਾਕਟਰੀ ਦੇ ਵੱਡੇ ਪ੍ਰੋਫ਼ੈਸਰ ਦੀ ਕੁਰਸੀ ਤੇ ਸੁਸ਼ੋਭਤ ਹੋਇਆ। ਸੰਨ 1716 ਵਿਚ ਬਰਲਿਨ ਵਿਚ ਪ੍ਰਸ਼ੀਆ ਦੇ ਬਾਦਸ਼ਾਹ ਦਾ ਡਾਕਟਰ ਬਣਿਆ, ਜਿਥੇ ਇਸ ਦੀ ਮੌਤ 14 ਮਈ, 1734 ਨੂੰ ਹੋਈ।

ਰਸਾਇਣ-ਵਿਗਿਆਨ ਵਿਚ ਇਸ ਦਾ ਨਾਂ ਅੱਗ ਬਲਣ ਦੀ ਫ਼ਲੋਜਿਸਟਨ ਥਿਊਰੀ ਕਰਕੇ ਮਸ਼ਹੂਰ ਹੈ, ਜੋ ਕੁਝ ਚਿਰ ਮਗਰੋਂ ਗ਼ਲਤ ਸਾਬਤ ਹੋਈ। ਇਸ ਨੇ ਸ਼ਰਾਬ ਬਣਨ ਸਮੇਂ ਆਉਣ ਵਾਲੀਆਂ ਤਬਦੀਲੀਆਂ ਨੂੰ ਵੀ ਪ੍ਰਗਟ ਕਰਨ ਦਾ ਯਤਨ ਕੀਤਾ।

ਪਹਿਲਾਂ ਪਹਿਲ ਇਹ ਰਸਾਇਣ ਵਿਗਿਆਨ ਵਿਚ ਯਕੀਨ ਰਖਦਾ ਸੀ, ਪਰ ਕੁਝ ਚਿਰ ਮਗਰੋਂ ਇਹ ਕਹਿਣ ਲਗ ਪਿਆ ਕਿ ਇਹ ਧੋਖਾ ਹੀ ਹੈ। ਇਹ ਪਹਿਲਾ ਆਦਮੀ ਸੀ ਜਿਸ ਨੇ ਇਹ ਦਿਖਾਇਆ ਕਿ ਤੇਜ਼ਾਬ ਵੱਖ ਵੱਖ ਤਾਕਤਾਂ ਵਾਲੇ ਹੁੰਦੇ ਹਨ ਅਤੇ ਲੂਣ ਦਾ ਖਾਰਾ

ਅੰਸ਼ ਪੋਟਾਸ਼ੀਅਮ ਕਲੋਰੇਟ ਦੇ ਖਾਰੇ ਅੰਸ਼ ਤੋਂ ਵੱਖ ਹੁੰਦਾ ਹੈ। ਭਾਵ ਲੂਣ ਵਿਚ ਸੋਡੀਅਮ ਅਤੇ ਪੋਟਾਸ਼ ਵਿਚ ਪੋਟਾਸ਼ੀਅਮ ਹੁੰਦਾ ਹੈ। ਇਸਨੇ ਫਟਕੜੀ ਵਿਚਲੇ ਤੱਤਾਂ ਦਾ ਨਾਂ ਵੀ ਨਿਸ਼ਚਿਤ ਕੀਤਾ।

ਇਸ ਨੂੰ ਪੁਸਤਕਾਂ ਲਿਖਣ ਦਾ ਬੜਾ ਸ਼ੌਕ ਸੀ ਅਤੇ ਇਸ ਨੇ ਡਾਕਟਰੀ ਅਤੇ ਕੈਮਿਸਟਰੀ ਸਬੰਧੀ ਕਈ ਪੁਸਤਕਾਂ ਲਿਖੀਆਂ। 'ਥਿਊਰੀਆ ਮੈਡਿਕਾ ਵੇਰਾ' (1707) ਇਸ ਦਾ ਡਾਕਟਰੀ ਨਿਬੰਧ ਬੜਾ ਪ੍ਰਸਿੱਧ ਹੈ। ਇਸ ਦੀ ਪ੍ਰਮੁੱਖ ਰਸਾਇਣਿਕ ਰਚਨਾ ਦਾ ਨਾਂ 'ਫੰਡਾਮੈਂਟਾ ਕੀਮਿਆਈ' (1723) ਸੀ।

—ਸੋਹਨ ਸਿੰਘ

**ਸਟ੍ਹਾਲਬਰਗ, ਕਾਰਲੋ ਜੂਹੋ** : ਇਹ ਫਿਨਲੈਂਡ ਦਾ ਇਕ ਪ੍ਰਸਿੱਧ ਸਿਆਸਤਦਾਨ ਸੀ। ਇਸ ਦਾ ਜਨਮ 28 ਜਨਵਰੀ, 1865 ਨੂੰ ਹੋਇਆ। ਪਹਿਲਾਂ ਇਹ ਯੂਨੀਵਰਸਿਟੀ ਵਿਚ ਨੌਕਰ ਰਿਹਾ ਪਰ ਬਾਅਦ ਵਿਚ 1904 ਈ. ਵਿਚ ਇਹ ਸੰਸਦ ਦਾ ਮੈਂਬਰ ਚੁਣਿਆ ਗਿਆ। ਪਹਿਲੇ ਸੰਸਾਰ ਯੁੱਧ ਦੌਰਾਨ ਇਹ ਸੰਸਦ ਦਾ ਪ੍ਰਧਾਨ ਸੀ। ਉਸ ਸਮੇਂ ਦੇਸ਼ ਉਪਰ ਰੂਸੀਆਂ ਦਾ ਕੰਟਰੋਲ ਸੀ। ਸੰਨ 1917 ਦੇ ਰੂਸੀ ਇਨਕਲਾਬ ਤੋਂ ਬਾਅਦ ਫਿਨਲੈਂਡ ਇਕ ਸੁਤੰਤਰ ਗਣਰਾਜ ਬਣ ਗਿਆ। ਸੰਨ 1919 ਵਿਚ ਇਹ ਫਿਨਲੈਂਡ ਦਾ ਪ੍ਰਧਾਨ ਚੁਣਿਆ ਗਿਆ ਪਰ ਇਹ ਦੂਜੀ ਵਾਰ ਚੋਣ ਲਈ ਖੜ੍ਹਾ ਨਾ ਹੋਇਆ। ਇਸ ਨੇ 1931 ਅਤੇ 1937 ਈ. ਵਿਚ ਦੇਸ਼ ਦਾ ਦੁਬਾਰਾ ਪ੍ਰਧਾਨ ਬਣਨ ਦੇ ਫਿਰ ਅਸਫਲ ਯਤਨ ਕੀਤੇ।

ਇਹ ਪ੍ਰਸ਼ਾਸਕੀ ਕਾਨੂੰਨ ਦਾ ਬਹੁਤ ਵੱਡਾ ਮਾਹਿਰ ਸੀ। 20 ਸਤੰਬਰ, 1952 ਈ. ਨੂੰ ਹੈਲਸਿੰਕੀ (ਫਿਨਲੈਂਡ) ਵਿਖੇ ਇਸ ਦੀ ਮੌਤ ਹੋ ਗਈ।

—ਹਰਮੰਦਰ ਸਿੰਘ

**ਸਟਾਲਿਨ** : ਵੇਖੋ, ਡਾਨਿਐਟਸਕ

**ਸਟਾਲਿਨਸਕ** : ਰੂਸ ਗਣਰਾਜ ਦੇ ਕੈਮੈਰੋਵੋ ਆੱਬਲਸਤ ਵਿਚ ਨੋਵੋਸੀਬਿਰਸਕ ਤੋਂ 300 ਕਿ. ਮੀ. (120 ਮੀਲ) ਦੱਖਣ-ਪੂਰਬ ਵੱਲ ਇਕ ਉਦਯੋਗਿਕ ਕੇਂਦਰ ਹੈ। ਇਹ ਸ਼ਹਿਰ ਪਹਾੜੀ ਕੁਜ਼ਨੈਟਸਕ ਕੋਲ ਖੇਤਰ ਟਾਮ ਅਤੇ ਕਾਨਡਾਮਾ ਦਰਿਆਵਾਂ ਦੇ ਸੰਗਮ ਉੱਤੇ ਇਕ ਵਿਸ਼ਾਲ ਵਾਦੀ ਵਿਚ ਸਥਿਤ ਹੈ। ਸੰਨ 1618 ਵਿਚ ਕੁਜ਼ਨੈਟਸਕ ਦਾ ਕਿਲਾ ਸਥਾਪਤ ਕੀਤਾ ਗਿਆ ਪਰ ਦੋ ਸਦੀਆਂ ਮਗਰੋਂ ਕੋਲੇ ਦੀ ਖਾਣ-ਖੁਦਾਈ ਪਿੱਛੋਂ ਵੀ ਇਹ ਸ਼ਹਿਰ ਇਕ ਛੋਟਾ ਜਿਹਾ ਪਿੰਡ ਹੀ ਬਣਿਆ ਰਿਹਾ। ਕੋਲੇ ਦੇ ਵਿਸ਼ਾਲ ਭੰਡਾਰਾਂ ਕਾਰਨ, ਪੰਜ-ਸਾਲਾ ਯੋਜਨਾਵਾਂ ਦੌਰਾਨ ਇਥੇ ਫੌਲਾਦ ਦਾ ਇਕ ਵੱਡਾ ਕਾਰਖ਼ਾਨਾ ਲਾਇਆ ਗਿਆ ਅਤੇ ਇਲਾਕੇ ਵਿਚ ਕੋਲੇ ਅਤੇ ਕੱਚੇ-ਲੋਹੇ ਦੀ ਕਾਫੀ ਡੂੰਘੀ ਖਾਣ-ਖੁਦਾਈ ਹੁੰਦੀ ਰਹੀ। ਸੰਨ 1926 ਤੋਂ 1939 ਤਕ ਇਥੋਂ ਦੀ ਆਬਾਦੀ ਵਿਚ 4,000 ਪ੍ਰਤੀਸ਼ਤ ਨਾਲ ਵਾਧਾ ਹੋਇਆ। ਇਕ ਬ੍ਰਾਂਚ ਰੇਲਵੇ ਸਟਾਲਿਨਸਕ ਨੂੰ ਟ੍ਰਾਂਸ ਸਾਇਬੇਰੀਅਨ ਨਾਲ ਜੋੜਦੀ ਹੈ। ਇਥੋਂ ਦਾ ਫੌਲਾਦ ਦਾ ਕਾਰਖ਼ਾਨਾ ਦੁਨੀਆਂ ਦੇ ਸਭ ਤੋਂ ਵੱਡੇ ਅਤੇ ਆਧੁਨਿਕ ਕਾਰਖਾਨਿਆਂ ਵਿਚੋਂ ਇਕ ਹੈ। ਇਸ ਦੇ ਨਾਲ ਹੀ ਇਹ ਇਥੋਂ ਦਾ ਮੁੱਖ ਉਦਯੋਗ ਹੈ।

ਆਬਾਦੀ — 5,62,800 (1999)

53°45′ ਉ. ਵਿਥ.; 87°06′ ਪੂ. ਲੰਬ.

ਹ. ਪ.— ਐਨ. ਬ੍ਰਿ. ਮਾ. ਕੋਲ. ਐਨ. 17 : 629

**ਸਟਾਲਿਨਗ੍ਰਾਦ (ਵਾਲਗੋਗ੍ਰਾਦ)** : ਆੱਬਲਸਤ-ਸਟਾਲਿਨਗ੍ਰਾਦ ਦਾ ਵਰਤਮਾਨ ਨਾਂ ਵਾਲਗੋਗ੍ਰਾਦ ਹੈ। ਇਹ ਦੱਖਣ ਪੱਛਮੀ ਰੂਸੀ ਗਣਰਾਜ ਦਾ ਇਕ ਆੱਬਲਸਤ (ਪ੍ਰਬੰਧਕੀ ਖੇਤਰ) ਹੈ ਜੋ ਹੇਠਲੇ ਵਾਲਗੋ ਖੰਡ ਵਿਚ ਸਥਿਤ ਹੈ। ਇਸ ਦਾ ਕੁੱਲ ਖੇਤਰਫਲ 113,900 ਵ.ਕਿ.ਮੀ. (44,000 ਵ. ਮੀ) ਅਤੇ ਕੁੱਲ ਆਬਾਦੀ 2,678,000 (2000) ਹੈ। ਵਾਲਗੋ ਅਤੇ ਡਾਨ ਦੋਵੇਂ ਦਰਿਆ ਇਸ ਖੇਤਰ ਵਿਚੋਂ ਦੀ ਲੰਘਦੇ ਹਨ। ਇਸ ਦਾ ਕੇਂਦਰੀ ਭਾਗ ਉੱਚ-ਭੂਮੀ ਦਾ ਹੈ ਅਤੇ ਵਾਲਗੋ ਦੇ ਪੂਰਬ ਵਿਚ ਪੱਧਰਾ ਮੈਦਾਨ ਹੈ। ਇਥੋਂ ਦਾ ਜਲਵਾਯੂ ਖ਼ੁਸ਼ਕ ਮਹਾਂਦੀਪੀ ਹੈ। ਔਸਤ ਸਾਲਾਨਾ ਵਰਖਾ 30.5 ਤੋਂ 35.6 ਸੈਂ. ਮੀ ਹੈ।

ਇਥੋਂ ਦੀ ਅੱਧੀ ਤੋਂ ਜ਼ਿਆਦਾ ਵਸੋਂ ਸ਼ਹਿਰੀ ਹੈ ਜੋ 13 ਵੱਡੇ ਸ਼ਹਿਰਾਂ ਅਤੇ 24 ਸ਼ਹਿਰੀ ਖੇਤਰਾਂ ਵਿਚ ਵਸੀ ਹੋਈ ਹੈ। ਕਣਕ, ਜਵਾਰ, ਬਾਜਰਾ, ਮੱਕੀ, ਸੂਰਜਮੁਖੀ ਅਤੇ ਸਰ੍ਹੋਂ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਖੇਤੀ ਬਾੜੀ ਤੋਂ ਇਲਾਵਾ ਪਸ਼ੂ ਪਾਲਣ ਦਾ ਕਿੱਤਾ ਵੀ ਮਹੱਤਵਪੂਰਨ ਹੈ। ਵਾਲਗੋਗ੍ਰਾਦ ਫਲਾਂ ਤੇ ਸਬਜ਼ੀਆਂ ਦੀ ਵੱਡੀ ਮੰਡੀ ਹੈ। ਇਥੋਂ ਦਾ ਉਦਯੋਗ ਵਾਲਗੋਗ੍ਰਾਦ ਸ਼ਹਿਰ ਦੇ ਦੁਆਲੇ ਕੇਂਦਰਿਤ ਹੈ। ਆੱਬਲਸਤ ਦੇ ਉੱਤਰੀ ਹਿੱਸੇ ਵਿਚ ਪੈਟ੍ਰੋਲ ਅਤੇ ਕੁਦਰਤੀ ਗੈਸਾਂ ਕੱਢੀਆਂ ਜਾਂਦੀਆਂ ਹਨ। ਝੀਲ ਐਲਟਨ ਵਿਚੋਂ ਨਮਕ ਪ੍ਰਾਪਤ ਕੀਤਾ ਜਾਂਦਾ ਹੈ।

ਹ.ਪੁ.—ਐਨ. ਬ੍ਰਿ.ਮਾ 10 : 486

**ਸਟਾਲਿਨਗ੍ਰਾਦ (ਵਾਲਗੋਗ੍ਰਾਦ)** : ਸ਼ਹਿਰ-ਇਹ ਦੱਖਣ ਪੱਛਮੀ ਰੂਸੀ ਗਣਰਾਜ ਦੀ ਇਸੇ ਹੀ ਨਾਂ ਦੀ ਆੱਬਲਸਤ ਦਾ ਸਦਰ ਮੁਕਾਮ ਹੈ ਜੋ ਦਰਿਆ ਵਾਲਗੋ ਦੇ ਕੰਢੇ ਉੱਤੇ ਸਥਿਤ ਹੈ। ਵਾਲਗੋਗ੍ਰਾਦ ਸ਼ਹਿਰ ਦਾ ਪਹਿਲਾਂ ਨਾਂ ਸਟਾਲਿਨਗ੍ਰਾਦ ਸੀ ਪਰ 1961 ਈ. ਵਿਚ ਰੂਸੀ ਕਮਿਊਨਿਸਟ ਕਾਂਗਰਸ ਨੇ ਬਦਲ ਕੇ ਇਸ ਦਾ ਵਰਤਮਾਨ ਨਾਂ ਰੱਖ ਦਿੱਤਾ। ਦਰਿਆ ਵਾਲਗੋ ਦੇ ਨਾਲ ਨਾਲ ਕਬਜ਼ੇ ਵਿਚ ਲਏ ਨਵੇਂ ਰੂਸੀ ਇਲਾਕਿਆਂ ਦੀ ਰੱਖਿਆ ਲਈ 1589 ਈ. ਵਿਚ ਜਾਰਿਤਸਿਨ ਨਾਂ ਦੇ ਇਕ ਛੋਟੇ ਕਿਲੇ ਵਜੋਂ ਇਸ ਸ਼ਹਿਰ



ਸਟਾਲਿਨਗ੍ਰਾਦ ਸ਼ਹਿਰ ਵਿਚ ਵੋਲਗਾ ਦਰਿਆ ਦੇ ਸਟਾਇਨ ਬੰਨ੍ਹ ਦੀਆਂ ਦਿਖਾਈ ਦੇ ਰਹੀਆਂ ਪੌੜੀਆਂ

ਦੀ ਬੁਨਿਆਦ ਰੱਖੀ ਗਈ। ਸੰਨ 1917 ਤੋਂ 1920 ਦੀ ਖ਼ਾਨਾ-ਜੰਗੀ ਦੌਰਾਨ ਇਸ ਸ਼ਹਿਰ ਨੂੰ ਜਨਰਲ ਕਰਾਸਨੋਵ ਦੀਆਂ ਸਰਕਾਰੀ ਫ਼ੌਜਾਂ ਦੇ ਹਮਲੇ ਤੋਂ ਬਚਾਉਣ ਲਈ ਸਟਾਲਿਨ ਨੇ ਆਪ ਫ਼ੌਜ ਦੀ ਕਮਾਨ ਕੀਤੀ ਸੀ ਅਤੇ ਸਟਾਲਿਨ ਦੀ ਇਸ ਸੇਵਾ ਬਦਲੇ ਇਸ ਸ਼ਹਿਰ ਦਾ ਨਾਂ ਹੀ 'ਸਟਾਲਿਨਗ੍ਰਾਦ' ਰੱਖ ਦਿੱਤਾ ਗਿਆ। ਸੰਨ 1942 ਵਿਚ ਜਰਮਨ ਫ਼ੌਜਾਂ ਨੇ ਹਵਾਈ ਹਮਲੇ ਵਿਚ ਇਹ ਸ਼ਹਿਰ ਤਬਾਹ ਕਰ ਦਿੱਤਾ ਅਤੇ ਇਸ ਤੇ ਆਪਣਾ ਕਬਜ਼ਾ ਕਰ ਲਿਆ ਪਰ 1943 ਈ. ਵਿਚ ਰੂਸੀ ਫ਼ੌਜ ਨੇ ਜਰਮਨ ਫ਼ੌਜਾਂ ਤੋਂ ਇਸ ਨੂੰ ਫਿਰ ਵਾਪਸ ਲੈ ਲਿਆ। ਸੰਨ 1942 ਵੇਲੇ ਦੀ ਤਬਾਹੀ ਦੀਆਂ ਕਈ ਯਾਦਗਾਰਾਂ ਇਥੇ ਕਾਇਮ ਹਨ। ਅਜੋਕਾ ਸ਼ਹਿਰ ਨਵੇਂ ਸਿਰੇ ਤੋਂ ਵਸਾਇਆ ਗਿਆ ਹੈ।

ਇਹ ਸ਼ਹਿਰ ਰੂਸ ਦੇ ਵੱਡੇ ਵੱਡੇ ਸੱਨਅਤੀ ਸ਼ਹਿਰਾਂ ਵਿਚੋਂ ਇਕ ਹੈ। ਇਥੇ ਲੋਹੇ, ਇਸਪਾਤ ਅਤੇ ਧਾਤਾਂ ਦੇ ਕਾਰਖ਼ਾਨੇ ਹਨ ਅਤੇ ਟ੍ਰੈਕਟਰ, ਸਮੁੰਦਰੀ ਜਹਾਜ਼, ਖੇਤੀਬਾੜੀ ਦੇ ਸੰਦ ਤੇ ਇੰਜੀਨੀਅਰਿੰਗ ਦਾ ਸਾਮਾਨ ਤਿਆਰ ਹੁੰਦਾ ਹੈ।

ਆਬਾਦੀ —1,000,000 (1999)

48° 00′ ਉ. ਵਿਥ.; 44° 30′ ਪੂ. ਲੰਬ.

ਹ.ਪੁ.— ਐਨ. ਬ੍ਰਿ. ਮਾ. 10:486

**ਸਟਾਲਿਨ ਗਾਰਸਕ** : ਗਣਰਾਜ ਦੀ ਮਾਸਕੋ ਔਬਲਸਤ ਵਿਚ ਇਹ ਇਕ ਉਦਯੋਗਿਕ ਸ਼ਹਿਰ ਹੈ ਜਿਹੜਾ ਮਾਸਕੋ ਦੇ 216 ਕਿ.ਮੀ. (128 ਮੀਲ) ਦੱਖਣ ਵੱਲ ਯੂੱਪਾ ਦਰਿਆ ਦੇ ਇਕ ਛੋਟੇ ਜਿਹੇ ਸਹਾਇਕ ਦਰਿਆ ਸਖੋਤ ਉਪਰਲੀ ਇਕ ਢਲਾਨ ਉੱਤੇ ਸਥਿਤ ਹੈ। ਪਹਿਲਾਂ ਇਸ ਸ਼ਹਿਰ ਦਾ ਨਾਂ ਬਾਬਰਿਕੀ ਹੁੰਦਾ ਸੀ। ਸੰਨ 1928 ਤੋਂ ਸੋਵੀਅਤ ਪੰਜ-ਸਾਲਾ ਯੋਜਨਾਵਾਂ ਅਧੀਨ ਉਦਯੋਗਿਕ ਸ਼ਹਿਰ ਨੇ ਵਿਕਸਿਤ ਹੋਣਾ ਸ਼ੁਰੂ ਕੀਤਾ। 26 ਨਵੰਬਰ, 1941 ਨੂੰ ਇਸ ਉੱਤੇ ਜਰਮਨਾਂ ਨੇ ਕਬਜ਼ਾ ਕਰ ਲਿਆ ਪਰ ਛੇਤੀ ਹੀ ਬਾਅਦ ਸੋਵੀਅਤ ਫ਼ੌਜਾਂ ਨੇ ਇਸ ਸ਼ਹਿਰ ਨੂੰ ਫਿਰ ਆਪਣੇ ਅਧੀਨ ਕਰ ਲਿਆ। ਇਹ ਮਾਸਕੋ ਤੋਂ ਆਉਂਦੀ ਰੇਲ ਲਾਈਨ ਉੱਤੇ ਪੈਂਦਾ ਹੈ। ਇਥੇ ਕਈ ਰਸਾਇਣਿਕ ਕਾਰਖ਼ਾਨੇ ਹਨ ਜਿਨ੍ਹਾਂ ਵਿਚ ਇਥੋਂ ਦੇ ਸਥਾਨਿਕ ਭੂਰੇ ਕੋਲੇ ਅਤੇ ਫਾਸਫੇਟਾਂ ਦੇ ਭੰਡਾਰਾਂ ਨੂੰ ਵਰਤੋਂ ਵਿਚ ਲਿਆ ਕੇ ਨਾਈਟ੍ਰੋਜਨੀ ਅਤੇ ਫਾਸਫੇਟ ਖਾਦਾਂ ਤਿਆਰ ਕੀਤੀਆਂ ਜਾਂਦੀਆਂ ਹਨ। ਇਥੇ ਇਕ ਮਹੱਤਵਪੂਰਨ ਤਾਪ-ਬਿਜਲੀ-ਘਰ ਹੈ ਅਤੇ ਉਹ ਵੀ ਇਥੋਂ ਦੇ ਸਥਾਨਿਕ ਭੂਰੇ ਕੋਲੇ ਦੀ ਵਰਤੋਂ ਕਰਦਾ ਹੈ।

ਆਬਾਦੀ—139,600 (1999)

48° 37′ ਉ. ਵਿਥ.; 35° 12′ ਪੂ. ਲੰਬ.

ਹ.ਪੁ.—ਕੋਲ.ਐਨ. 17 : 629

**ਸਟਾਲਿਨ, ਜੋਜ਼ਫ ਵਿਸਾਰੀਊਨੋਵਿਚ** : ਇਹ ਸੋਵੀਅਤ ਰੂਸ ਦਾ ਪ੍ਰਧਾਨ ਮੰਤਰੀ, ਪ੍ਰਧਾਨ ਸੈਨਾਪਤੀ, ਡਿਕਟੇਟਰ ਅਤੇ ਉਥੋਂ ਦੀ ਕਮਿਊਨਿਸਟ ਪਾਰਟੀ ਦੀ ਕੇਂਦਰੀ ਕਮੇਟੀ ਦਾ ਜਨਰਲ ਸੱਕਤਰ ਸੀ। ਇਸ ਦਾ ਜਨਮ 21 ਦਸੰਬਰ, 1879 ਨੂੰ ਗੋਰੀ (ਜਾਰਜੀਆ) ਵਿਖੇ ਹੋਇਆ। ਇਸ ਦਾ ਪਿਤਾ ਮੋਚੀ ਤੇ ਮਾਂ ਧੋਬਣ ਸੀ। ਇਹ ਮਾਂ ਪਿਉ ਦਾ ਇਕਲੌਤਾ ਪੁੱਤਰ ਸੀ। ਇਸ ਦੀ ਮਾਂ ਇਸ ਨੂੰ ਚਰਚ ਦੀ ਕਿਸੇ ਪਦਵੀ ਤੇ ਲਗਾਉਣ ਦੀ ਇੱਛੁਕ ਸੀ।

ਇਸ ਨੇ ਮੁੱਢਲੀ ਵਿਦਿਆ ਗੋਰੀ ਵਿਖੇ ਹੀ ਪ੍ਰਾਪਤ ਕੀਤੀ ਅਤੇ 1894 ਈ. ਵਿਚ ਤਿਫਲਿਸ ਤੋਂ ਮੈਟ੍ਰਿਕ ਦੀ ਪ੍ਰੀਖਿਆ ਪਾਸ ਕੀਤੀ। ਸੰਨ 1898 ਵਿਚ ਇਹ ਮੈਸੇਮ ਡਾਸੀ ਦੇ ਧੜੇ ਵਿਚ ਸ਼ਾਮਲ ਹੋ ਗਿਆ ਜੋ ਦੇਸ਼-ਭਗਤੀ ਅਤੇ ਸਮਾਜਵਾਦ ਦੀ ਹਿਮਾਇਤ ਕਰਨ ਵਾਲੀ ਜਥੇਬੰਦੀ ਸੀ। ਸਿਆਸੀ ਸਰਗਰਮੀਆਂ ਕਾਰਨ ਇਹ ਬੀ. ਏ ਮੁਕੰਮਲ ਨਾ ਕਰ ਸਕਿਆ।

ਇਸ ਨੇ ਜੀ. ਵੀ. ਪੈਲੇਖਨੋਫ ਅਤੇ ਲੈਨਿਨ ਵੱਲੋਂ ਪ੍ਰਚਾਰੇ ਜਾ ਰਹੇ ਮਾਰਕਸਵਾਦੀ ਸਮਾਜਿਕ-ਲੋਕਤੰਤਰਵਾਦੀ ਪ੍ਰੋਗਰਾਮ ਨੂੰ ਅਪਣਾ ਲਿਆ ਤੇ ਛੇਤੀ ਹੀ ਇਹ ਤਿਫਲਿਸ ਦੀ ਲੋਕਤੰਤਰਵਾਦੀ ਕਮੇਟੀ ਦਾ ਮੈਂਬਰ ਚੁਣ ਲਿਆ ਗਿਆ। ਸਿਆਸੀ ਸਰਗਰਮੀਆਂ ਕਾਰਨ ਅਪ੍ਰੈਲ, 1902 ਵਿਚ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ 1903 ਈ. ਦੇ ਅੰਤ ਤਕ ਇਹ ਜੇਲ੍ਹ ਵਿਚ ਰਿਹਾ। ਇਸ ਤੋਂ ਕੁਝ ਸਮੇਂ ਬਾਅਦ ਇਸ ਨੂੰ ਸਾਇਬੇਰੀਆ ਵਿਖੇ ਜਲਾਵਤਨ ਕਰ ਦਿੱਤਾ ਗਿਆ। ਸੋਸ਼ਲ ਡੈਮੋਕ੍ਰੈਟਿਕ ਪਾਰਟੀ ਦੇ ਬਾਲਸ਼ਵਿਕ ਅਤੇ ਮੈਨਸ਼ਵਿਕ ਨਾਂ ਦੇ ਦੋ ਧੜਿਆਂ ਵਿਚ ਵੰਡ ਜਾਣ ਤੋਂ ਥੋੜ੍ਹਾ ਚਿਰ ਪਿੱਛੋਂ 1904 ਈ. ਦੇ ਸ਼ੁਰੂ ਵਿਚ ਇਹ ਸਾਇਬੇਰੀਆ ਤੋਂ ਭੱਜ ਕੇ ਤਿਫਲਿਸ ਵਾਪਸ ਆ ਗਿਆ ਅਤੇ ਬਾਲਸ਼ਵਿਕ ਧੜੇ ਵਿਚ ਸ਼ਾਮਲ ਹੋ ਗਿਆ। ਇਸ ਨੇ ਆਪਣੀਆਂ ਸਿਆਸੀ ਸਰਗਰਮੀਆਂ ਹੋਰ ਤੇਜ਼ ਕਰ ਦਿੱਤੀਆਂ ਅਤੇ 1905 ਈ. ਦੀ ਕ੍ਰਾਂਤੀ ਦੇ ਫੇਲ੍ਹ ਹੋ ਜਾਣ ਪਿਛੋਂ ਇਹ ਬਾਕੂ ਦੇ ਇਕ ਪ੍ਰਸਿੱਧ ਨੇਤਾ ਦੇ ਤੌਰ ਤੇ ਸਥਾਪਿਤ ਹੋ ਗਿਆ। ਇਸ ਦੌਰਾਨ ਇਹ ਕਈ ਵਾਰ ਜੇਲ੍ਹ ਗਿਆ।



ਜੋਜ਼ਫ ਸਟਾਲਿਨ

ਸੰਨ 1912 ਵਿਚ ਬਾਲਸ਼ਵਿਕ ਧੜੇ ਨੇ ਮੈਨਸ਼ਵਿਕ ਧੜੇ ਨਾਲੋਂ ਇਕ ਵਖਰੀ ਪਾਰਟੀ ਬਣਾ ਲਈ ਅਤੇ ਲੈਨਿਨ ਨੇ ਇਸ ਨੂੰ ਨਵੀਂ ਕੇਂਦਰੀ ਕਮੇਟੀ ਦੇ ਮੈਂਬਰ ਵਜੋਂ ਨਾਮਜ਼ਦ ਕਰ ਲਿਆ। ਇਸ ਨੂੰ 1912 ਈ. ਵਿਚ ਨਵੇਂ ਸ਼ੁਰੂ ਹੋਏ 'ਪ੍ਰਾਵਦਾ' ਅਖ਼ਬਾਰ ਦਾ ਸੰਪਾਦਕ ਨਿਯੁਕਤ ਕੀਤਾ ਗਿਆ। ਇਸ ਨੇ ਇਕ ਪੁਸਤਕ 'ਮਾਰਕਸਿਜ਼ਮ ਐਂਡ ਦੀ ਨੈਸ਼ਨਲ ਪ੍ਰਾਬਲਮ' ਵੀ ਲਿਖੀ। ਇਸ ਨੇ ਇਕ ਵਾਰ ਲੈਨਿਨ ਨੂੰ ਵੀ ਜੇਲ੍ਹ ਵਿਚੋਂ ਕੱਢਿਆ। ਸਾਰੇ ਉੱਘੇ ਨੇਤਾ ਨਜ਼ਰਬੰਦ ਹੋਣ ਕਾਰਨ ਇਸ ਦੀ ਧਾਕ ਜੰਮ ਗਈ। ਇਹ ਲੈਨਿਨ ਦੇ ਹਥਿਆਰਬੰਦ ਅੰਦੋਲਨ ਦਾ ਹਾਮੀ ਸੀ। ਇਸ ਨੇ ਇਸ ਵਿਚ ਮਹੱਤਵਪੂਰਨ ਹਿੱਸਾ ਲਿਆ।

ਸੰਨ 1917 ਤੋਂ ਬਾਅਦ ਇਹ ਵੱਖ-ਵੱਖ ਮਹੱਤਵਪੂਰਨ ਅਹੁਦਿਆਂ ਤੇ ਲੱਗਾ ਰਿਹਾ। ਇਹ ਸਿਆਸੀ ਮਹਿਕਮੇ ਦਾ ਮੁੱਖ ਅਧਿਕਾਰੀ ਅਤੇ ਸੀਮਾਵਾਂ ਦਾ ਨਿਰੀਖਕ ਵੀ ਰਿਹਾ। ਟ੍ਰਾਟਸਕੀ ਨਾਲ ਇਸ ਦਾ ਮੱਤਭੇਦ ਸੀ। ਇਸ ਨੇ ਟ੍ਰਾਟਸਕੀ ਦੇ ਪਿੱਠੂ ਜੋ ਵਾਏਟੀਜ਼ ਨੂੰ ਮੁੱਖ ਸੈਨਾਪਤੀ ਦੀ ਪਦਵੀ ਤੋਂ ਲਾਹ ਦਿੱਤਾ। ਸੰਨ 1922 ਵਿਚ ਗਿਆਰ੍ਹਵੀਂ ਪਾਰਟੀ ਕਾਂਗਰਸ ਮਗਰੋਂ ਸਟਾਲਿਨ ਆਪਣੀ ਪਾਰਟੀ ਦਾ

ਸੱਕਤਰ-ਜਨਰਲ ਬਣ ਗਿਆ ਅਤੇ ਲੈਨਿਨ ਦੀ ਮੌਤ (1924 ਈ.) ਪਿੱਛੋਂ ਇਸ ਨੇ ਪਹਿਲਾਂ ਟ੍ਰਾਟਸਕੀ ਅਤੇ ਮਗਰੋਂ ਹੋਰ ਨੇਤਾਵਾਂ ਨੂੰ ਇਕ-ਇਕ ਕਰਕੇ ਮੈਦਾਨ ਵਿਚੋਂ ਕੱਢ ਦਿੱਤਾ ਅਤੇ ਸੋਵੀਅਤ ਯੂਨੀਅਨ ਦੀ ਵਾਗਡੋਰ ਆਪਣੇ ਹੱਥ ਵਿਚ ਲੈ ਲਈ।

ਇਸ ਨੇ ਉਦਯੋਗਿਕ ਉੱਨਤੀ ਵੱਲ ਵਿਸ਼ੇਸ਼ ਧਿਆਨ ਦਿੱਤਾ ਅਤੇ ਇਸ ਦੇ ਸਮੇਂ 1929 ਈ.ਵਿਚ ਪ੍ਰਸਿੱਧ, ਪੰਜ-ਸਾਲਾ ਯੋਜਨਾ ਆਰੰਭ ਕੀਤੀ ਗਈ। ਇਸ ਨੇ 1931 ਈ. ਵਿਚ ਇਸ ਯੋਜਨਾ ਅਧੀਨ ਇਕ ਨਵੀਂ ਆਰਥਿਕ ਨੀਤੀ ਲਾਗੂ ਕੀਤੀ। ਇਸ ਨੇ ਵਿਰੋਧੀਆਂ ਨੂੰ ਸਖ਼ਤੀ ਨਾਲ ਕੁਚਲ ਦਿੱਤਾ। ਸੰਨ 1936 ਵਿਚ ਇਸ ਨੇ ਲੋਕਾਂ ਨੂੰ ਨਵਾਂ ਸੰਵਿਧਾਨ ਦਿੱਤਾ ਜੋ ਸਟਾਲਿਨ ਸੰਵਿਧਾਨ ਦੇ ਨਾਂ ਨਾਲ ਪ੍ਰਸਿੱਧ ਹੈ। ਦੂਜੇ ਮਹਾਂ ਯੁੱਧ ਦੌਰਾਨ ਪਹਿਲਾਂ ਇਹ ਜਰਮਨੀ ਵਿਰੁੱਧ ਫਰੰਟ ਵਿਚ ਪੱਛਮੀ ਦੇਸ਼ਾਂ ਨਾਲ ਸ਼ਾਮਲ ਹੋਣਾ ਚਾਹੁੰਦਾ ਸੀ ਪਰ ਉਨ੍ਹਾਂ ਵੱਲੋਂ ਉਤਸ਼ਾਹ ਨਾ ਵਿਖਾਈ ਦੇਣ ਕਰਕੇ ਇਸ ਨੇ ਹਿਟਲਰ ਨਾਲ ਸੰਧੀ ਕਰ ਲਈ। 22 ਜੂਨ, 1941 ਨੂੰ ਜਰਮਨੀ ਨੇ ਰੂਸ ਤੇ ਅਚਾਨਕ ਹਮਲਾ ਕਰ ਦਿੱਤਾ। ਇਸ ਦੀ ਅਗਵਾਈ ਹੇਠ ਹਮਲਾਵਰਾਂ ਨੂੰ ਕਰਾਰੀ ਹਾਰ ਦਾ ਮੂੰਹ ਵੇਖਣਾ ਪਿਆ।

ਇਹ ਆਪਣੀ ਸਖ਼ਤੀ ਅਤੇ ਅਤਿਆਚਾਰ ਕਾਰਨ ਬਦਨਾਮ ਹੋ ਗਿਆ ਅਤੇ ਲੋਕ ਇਸ ਦੀ ਤਾਨਾਸ਼ਾਹੀ ਤੋਂ ਤਰਾਹ ਤਰਾਹ ਕਰਨ ਲੱਗ ਪਏ। ਇਸ ਦੀ ਮੌਤ 5 ਮਾਰਚ, 1953 ਨੂੰ 73 ਸਾਲ ਦੀ ਉਮਰ ਵਿਚ ਕ੍ਰੈਮਲਿਨ ਵਿਖੇ ਦਿਮਾਗ ਦੀ ਨਾੜੀ ਫਟ ਜਾਣ ਕਰਕੇ ਹੋਈ।

ਹ.ਪੁ.—ਐਨ.ਬ੍ਰਿ. 21 : 301

**ਸਟਾਵਾਂਗਰ** : ਇਹ ਦੱਖਣ-ਪੱਛਮੀ ਨਾਰਵੇ ਦੀ ਇਕ ਬੰਦਰਗਾਹ ਅਤੇ ਰੋਗਾਲੈਂਡ ਕਾਉਂਟੀ ਦਾ ਸਦਰ ਮੁਕਾਮ ਹੈ ਜੋ ਨਾਰਵੇ ਦੇ ਦੱਖਣ-ਪੱਛਮ ਵਿਚ ਓਸਲੋ ਤੋਂ ਲਗਭਗ 300 ਕਿ.ਮੀ. ਦੂਰ ਸਥਿਤ ਹੈ। ਇਹ ਨਾਰਵੇ ਦਾ ਚੌਥਾ ਵੱਡਾ ਸ਼ਹਿਰ ਹੈ। ਇਹ ਸ਼ਹਿਰ ਅੱਠਵੀਂ ਸਦੀ ਵਿਚ ਵਸਾਇਆ ਗਿਆ ਸੀ ਅਤੇ 1425 ਈ. ਵਿਚ ਇਸ ਨੂੰ ਇਕ ਵਪਾਰਕ ਕਸਬੇ ਵਜੋਂ ਸ਼ਾਹੀ ਚਾਰਟਰ ਦਿੱਤਾ ਗਿਆ। ਵਰਤਮਾਨ ਸ਼ਹਿਰ ਦਾ ਵਧੇਰੇ ਹਿੱਸਾ ਆਧੁਨਿਕ ਹੈ ਅਤੇ ਪੱਥਰ ਦਾ ਬਣਿਆ ਹੋਇਆ ਹੈ। ਮੱਛੀਆਂ ਫੜਨਾ ਅਤੇ ਉਨ੍ਹਾਂ ਨੂੰ ਸੁਰੱਖਿਅਤ ਰੱਖਣਾ ਤੇ ਡੱਬਿਆਂ ਵਿਚ ਬੰਦ ਕਰਨਾ ਇਥੋਂ ਦਾ ਖਾਸ ਧੰਦਾ ਹੈ। ਸਟਾਵਾਂਗਰ ਦੇ ਦੱਖਣ-ਪੱਛਮ ਵਿਚ 'ਸੋਲਾ' ਦਾ ਹਵਾਈ ਅੱਡਾ ਹੈ, ਜਿਸ ਨੂੰ ਦੂਜੇ ਸੰਸਾਰ ਯੁੱਧ ਤੋਂ ਪਹਿਲਾਂ ਨਾਰਵੇ ਨੇ ਬਣਾਉਣਾ ਸ਼ੁਰੂ ਕੀਤਾ ਸੀ ਅਤੇ ਨਾਰਵੇ ਉੱਤੇ ਜਰਮਨੀ ਦੇ ਅਧਿਕਾਰ ਸਮੇਂ (ਸੰਨ 1940-45) ਜਰਮਨੀ ਨੇ ਇਸ ਅੱਡੇ ਦਾ ਬਹੁਤ ਵਿਸਥਾਰ ਕੀਤਾ। ਅੱਜਕੱਲ੍ਹ ਇਹ ਪੱਛਮੀ ਯੂਰਪ ਵਿਚ ਫ਼ੌਜੀ ਅਹਿਮੀਅਤ ਵਾਲਾ ਬਹੁਤ ਵੱਡਾ ਹਵਾਈ ਅੱਡਾ ਹੈ।

ਆਬਾਦੀ — 108,818 (2000)

ਹ.ਪੁ.—ਐਨ. ਬ੍ਰਿ. ਮਾ. 9 : 538

**ਸਟਿਊਬਨਵਿਲ** : ਇਹ ਸੰਯੁਕਤ ਰਾਜ ਅਮਰੀਕਾ ਵਿਚ ਪੂਰਬੀ ਓਹਾਈਓ ਰਾਜ ਦੀ ਜੈਫ਼ਰਸਨ ਕਾਉਂਟੀ ਦਾ ਸਦਰ ਮੁਕਾਮ ਹੈ ਜੋ ਕੈਨਟਨ ਤੋਂ 80 ਕਿ.ਮੀ ਦੱਖਣ-ਪੂਰਬ ਅਤੇ ਵੀਲਿੰਗ ਤੋਂ 37 ਕਿ.ਮੀ. ਉੱਤਰ ਵੱਲ ਦਰਿਆ ਓਹਾਈਓ ਦੇ ਕਿਨਾਰੇ, ਓਹਾਈਓ-ਪੱਛਮੀ ਵਰਜੀਨੀਆ ਸੀਮਾ ਉੱਤੇ ਵਸਿਆ ਹੋਇਆ ਹੈ।

ਇਹ ਪਹਾੜੀਆਂ ਨਾਲ ਘਿਰਿਆ ਹੋਇਆ ਹੈ, ਜਿਨ੍ਹਾਂ ਵਿਚ ਤੇਲ, ਗੈਸ ਤੇ ਚੀਕਣੀ ਮਿੱਟੀ ਦੇ ਭੰਡਾਰ ਮਿਲਦੇ ਹਨ। ਇਸ ਸ਼ਹਿਰ ਨੂੰ ਜੈਕਬ ਵਾਕਰ ਨੇ ਆਬਾਦ ਕੀਤਾ ਸੀ ਪਰ 1790 ਈ. ਵਿਚ ਆਦਿ ਵਾਸੀਆਂ ਨਾਲ ਹੋਈਆਂ ਲੜਾਈਆਂ ਵਿਚ ਇਹ ਬਰਬਾਦ ਹੋ ਗਿਆ ਸੀ ਅਤੇ 1797 ਈ. ਵਿਚ ਬੇਜ਼ਲੀਲ ਵੈਲਜ਼ ਤੇ ਜੇਮਜ਼ ਰਾਸ ਨੇ ਇਸ ਨੂੰ ਮੁੜ ਸਥਾਈ ਤੌਰ ਤੇ ਆਬਾਦ ਕਰਕੇ ਇਸ ਦਾ ਮੌਜੂਦਾ ਨਾਂ ਰੱਖ ਦਿੱਤਾ। ਸੰਨ 1805 ਵਿਚ ਇਸ ਨੂੰ ਪਿੰਡ ਦਾ ਅਤੇ 1851 ਈ. ਵਿਚ ਸ਼ਹਿਰ ਦਾ ਦਰਜਾ ਦਿੱਤਾ ਗਿਆ। ਉਨ੍ਹੀਵੀਂ ਸਦੀ ਤਕ ਇਥੋਂ ਦੀ ਮੁੱਖ ਸੱਨਅਤ ਕੇਵਲ ਸੂਤੀ ਕਪੜਾ ਤਿਆਰ ਕਰਨਾ ਸੀ। ਅੱਜਕੱਲ੍ਹ ਇਥੇ ਦਵਾਈਆਂ, ਬਰਤਨ, ਬਿਜਲੀ ਦਾ ਸਾਮਾਨ, ਇੱਟਾਂ, ਟਾਈਲਾਂ ਤੇ ਲੋਹੇ ਦਾ ਸਾਮਾਨ ਤਿਆਰ ਕਰਨ ਦੇ ਕਾਰਖ਼ਾਨੇ ਹਨ।

ਆਬਾਦੀ—ਸ਼ਹਿਰ-30,771, ਮੈਂ. ਖੇ. 85, 442 (1980)

40° 22′ ਉ. ਵਿਥ.; 80° 37′ ਪੂ. ਲੰਬ.

ਹ. ਪੁ.—ਕੋਲ. ਐਨ. 17:628; ਐਨ. ਬ੍ਰਿ. 21: 401

**ਸਟਿਕਈਨ ਦਰਿਆ** : ਉੱਤਰ-ਪੱਛਮੀ ਬ੍ਰਿਟਿਸ਼ ਕੋਲੰਬੀਆ ਰਾਜ (ਕੈਨੇਡਾ) ਅਤੇ ਦੱਖਣ-ਪੂਰਬੀ ਅਲਾਸਕਾ ਰਾਜ (ਸ. ਰ. ਅ.) ਵਿਚ ਵਹਿਣ ਵਾਲਾ ਦਰਿਆ ਹੈ। ਸਟਿਕਈਨ ਦਰਿਆ ਦੇ ਮੁੱਖ ਸੋਮੇ ਉੱਤਰੀ ਬ੍ਰਿਟਿਸ਼ ਕੋਲੰਬੀਆ ਦੇ ਸਟਿਕਈਨ ਪਰਬਤਾਂ ਵਿਚੋਂ ਬਹੁਤ ਸਾਰੇ ਚਸ਼ਮੇ ਤੇ ਨਾਲੇ ਹਨ। ਇਥੋਂ ਨਿਕਲਦਿਆਂ ਹੀ ਇਹ ਆਪਣਾ ਰੁਖ ਦੱਖਣ-ਪੱਛਮ ਵੱਲ ਕਰਦਾ ਹੈ ਅਤੇ ਤੰਗ ਵਾਦੀਆਂ ਰਾਹੀਂ ਵਗਦਾ ਹੋਇਆ ਇਕ ਗੋਲਾਈ ਦਾ ਮਾਰਗ ਅਖ਼ਤਿਆਰ ਕਰਦਾ ਹੈ। ਇਸ ਦਰਿਆ ਦੇ ਪਿੱਛੇ ਅਕਸਰ ਬਰਫ਼ ਨਾਲ ਢਕੇ ਪਹਾੜ ਦਿਖਾਈ ਦਿੰਦੇ ਹਨ। ਸ਼ਾਂਤ ਮਹਾਂਸਾਗਰ ਤਕ ਪਹੁੰਚਣ ਤੋਂ ਕੁਝ ਫਾਸਲਾ ਪਹਿਲਾਂ 'ਇਸਕੁਤ' ਨਾਂ ਦੀ ਸਭ ਤੋਂ ਵੱਡੀ ਸਹਾਇਕ ਨਦੀ ਇਸ ਨਾਲ ਆ ਕੇ ਮਿਲਦੀ ਹੈ। ਕੁੱਲ 540 ਕਿ. ਮੀ. ਦਾ ਫਾਸਲਾ ਤੈਅ ਕਰਨ ਉਪਰੰਤ ਸਟਿਕਈਨ, ਰੈਂਗਲ ਦੀਪ (ਅਲਾਸਕਾ) ਦੇ ਉੱਤਰ ਵਿਚ ਸ਼ਾਤ ਮਹਾਂਸਾਗਰ ਵਿਚ ਜਾ ਡਿਗਦਾ ਹੈ।

ਦਰਿਆ ਸਟਿਕਈਨ ਦੀ ਖੋਜ 1834 ਈ. ਵਿਚ ਹਡਸਨਜ਼ ਬੇ ਕੰਪਨੀ ਦੇ ਇਕ ਮੈਂਬਰ ਜਾਨ ਮੈਕਲਾਇਡ ਨੇ ਕੀਤੀ ਸੀ। ਸੰਨ 1896 ਵਿਚ ਸੋਨਾ ਪ੍ਰਾਪਤ ਕਰਨ ਸਬੰਧੀ ਯੂਨਾਨ ਦੇ ਕਲਾਨਡਾਈਕ ਖੇਤਰ ਵਿਚ ਕੀਤੇ ਗਏ ਯਤਨਾਂ ਦੌਰਾਨ ਇਸ ਦਰਿਆ ਨੂੰ ਹੀ ਆਵਾਜਾਈ ਦੇ ਮੁੱਖ ਮਾਰਗ ਦੇ ਤੌਰ ਤੇ ਵਰਤਿਆ ਗਿਆ ਸੀ। ਸਟਿਕਈਨ ਇੰਡੀਅਨ ਸ਼ਬਦ ਹੈ ਅਤੇ ਇਸ ਦਾ ਮਤਲਬ 'ਮਹਾਨ ਨਦੀ' ਹੈ ਅਤੇ ਇਹ ਅੱਜ ਵੀ ਕੇਸੀਅਰ ਪਰਬਤਾਂ ਦੇ ਖਾਣ-ਖੇਤਰ ਤਕ ਮੁੱਖ ਰੂਟ ਦਾ ਕੰਮ ਦਿੰਦਿਆਂ ਹੋਇਆਂ ਆਪਣੇ ਨਾਂ ਮੁਤਾਬਕ ਪੂਰਾ ਉਤਰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 9:570

**ਸਟਿਕਸ** : ਇਹ ਕਲਾਸਿਕੀ ਮਿਥਿਹਾਸ ਦੀ ਇਕ ਜਲਪਰੀ ਹੈ ਜੋ ਓਕੀਨਸ (Okeanos = Ocean) ਦੀ ਪੁੱਤਰੀ ਹੈ। ਕਹਿੰਦੇ ਹਨ ਕਿ ਇਹ ਪਾਤਾਲ ਦੇ ਦੇਵਤੇ ਹੇਡਜ਼ ਦੇ ਦਰਵਾਜ਼ੇ ਉੱਤੇ ਬੈਠੀ ਰਹਿੰਦੀ ਸੀ। ਇਸ ਦੇ ਚਾਰ ਪੁੱਤਰਾਂ ਜ਼ੇਲੋਜ਼ (Zelos = Zeal), ਨਾਈਕ (Nike=Victory), ਬਿਆ (Bia=Strength) ਅਤੇ ਕਰਾਟੋਸ (Kratos=Power) ਨੇ ਜ਼ੀਊਸ ਦੀ ਟਾਈਟਨਾਂ ਵਿਰੁੱਧ ਲੜਾਈ ਵਿਚ ਸਹਾਇਤਾ ਕੀਤੀ।

(ii) ਸਟਿਕਸ ਹੇਡਜ਼ ਦਾ ਮੁੱਖ ਦਰਿਆ ਵੀ ਹੈ ਜਿਹੜਾ ਹੇਡਜ਼ ਦੇ ਇਰਦ ਗਿਰਦ ਸੱਤ ਚੱਕਰ ਲਾਉਂਦਾ ਹੈ। ਇਸ ਦਰਿਆ ਦਾ ਪਾਣੀ ਜ਼ਹਿਰੀਲਾ ਮੰਨਿਆ ਜਾਂਦਾ ਹੈ।

(iii) ਆਧੁਨਿਕ ਭੂਗੋਲ ਅਨੁਸਾਰ ਸਟਿਕਸ ਯੂਨਾਨ ਦੇ ਪੈਲਾਪੋਨੀਸਸ ਰਾਜ ਦੇ ਆਰਕੇਡੀਆ ਡਿਪਾਰਟਮੈਂਟ ਵਿਚ

ਇਕ ਦਰਿਆ ਹੈ। ਇਹ ਐਰੋਆਨੀਆ ਪਹਾੜ ਦੇ ਇਕ ਬਰਫ਼ਾਨੀ ਚਸ਼ਮੇ ਤੋਂ ਨਿਕਲਦਾ ਹੈ। ਇਸ ਦੇ ਪਾਣੀ ਨੂੰ ਬਹੁਤ ਜ਼ਹਿਰੀਲਾ ਖ਼ਿਆਲ ਕੀਤਾ ਜਾਂਦਾ ਹੈ। ਇਸ ਵਿਚ ਹਰੇਕ ਕਿਸਮ ਦਾ ਜਹਾਜ਼ ਖੁਰ ਜਾਂਦਾ ਸੀ ਤੇ ਕੇਵਲ ਘੋੜੇ ਦੇ ਸੁੰਮਾਂ ਦਾ ਬਣਿਆ ਜਹਾਜ਼ ਹੀ ਬਚਦਾ ਸੀ।

ਹ.ਪੁ.—ਐਨ.ਅਮੈ. 25:76; ਐਨ.ਬ੍ਰਿ. 21:490

**ਸਟਿਕਲਬੈਕ** : ਪਾਈਸੀਜ਼ ਸ਼੍ਰੇਣੀ ਅਤੇ ਗੈਸਟਰੋਸਟਾਈਡੀ ਕੁਲ ਦੀਆਂ ਨਿੱਕੀਆਂ ਨਿੱਕੀਆਂ ਮੱਛੀਆਂ ਦੀਆਂ ਲਗਭਗ 12 ਜਾਤੀਆਂ ਲਈ ਇਹ ਨਾਂ ਵਰਤਿਆ ਜਾਂਦਾ ਹੈ। ਇਨ੍ਹਾਂ ਵਿਚੋਂ ਤਿੰਨ ਕੰਡਿਆਂ ਵਾਲੀ ਸਟਿਕਲਬੈਕ ਮੱਛੀ ਦਾ ਪ੍ਰਾਣੀ-ਵਿਗਿਆਨਕ ਨਾਂ ਗੈਸਟਰੋਸਟੀਅਸ ਐਕਿਊਲੀਏਟਸ ਹੈ। ਇਹ ਮੱਛੀਆਂ ਉੱਤਰੀ ਅਰਧ-ਗੋਲੇ ਦੇ ਲੂਣੇ ਅਤੇ ਅਲੂਣੇ ਦੋਹਾਂ ਪਾਣੀਆਂ ਵਿਚ ਅਤੇ ਸੀਤ ਊਸ਼ਣ ਜ਼ੋਨ ਦੇ ਸਮੁੰਦਰੀ ਤਟਾਂ ਤੇ ਮਿਲਦੀਆਂ ਹਨ।

ਇਸ ਮੱਛੀ ਦਾ ਸਰੀਰ ਦੱਬਿਆ ਹੋਇਆ ਤੇ ਮੂੰਹ ਦਰਮਿਆਨੇ ਆਕਾਰ ਦਾ ਹੁੰਦਾ ਹੈ ਜਿਸ ਵਿਚ ਛੋਟੇ ਛੋਟੇ ਦੰਦ ਹੁੰਦੇ ਹਨ। ਸਿਰ ਉੱਤੇ ਸਖ਼ਤ ਹੱਡੀ ਹੁੰਦੀ ਹੈ। ਪਿੱਠ ਉੱਤੇ ਸਖ਼ਤ ਕੰਡਿਆਂ ਦੀ ਇਕ ਲੜੀ, ਹਰੇਕ ਕੰਡੇ ਨਾਲ ਨਿੱਕੀ ਜਿਹੀ ਖੰਭੜਾ-ਝਿੱਲੀ ਅਤੇ ਪਤਲੇ ਪੂਛ-ਪੀਡੰਕਲ ਦਾ ਹੋਣਾ ਇਸ ਦੀ ਖ਼ਾਸ ਪਛਾਣ ਹੈ।



ਸਟਿਕਲਬੈਕ

ਸਟਿਕਲਬੈਕ ਦੀ ਆਲ੍ਹਣੇ ਬਣਾਉਣ ਦੀ ਆਦਤ ਬੜੀ ਪ੍ਰਸਿੱਧ ਹੈ। ਨਰ ਸਟਿਕਲਬੈਕ, ਪਾਣੀ ਵਿਚਲੀ ਬਨਸਪਤੀ ਤੋਂ ਇਕ ਸੁੰਦਰ ਆਲ੍ਹਣਾ ਬਣਾਉਂਦਾ ਹੈ ਜਿਸ ਨੂੰ ਇਹ ਚਿਪਚਿਪੇ ਰੇਸ਼ਿਆਂ ਨਾਲ ਜੋੜਦਾ ਹੈ। ਨਰ ਹੀ ਆਲ੍ਹਣੇ ਦੀ ਰੱਖਿਆ ਕਰਦਾ ਹੈ ਅਤੇ ਬਸੰਤ ਰੁੱਤ ਵਿਚ ਉਹ ਸਾਰੀਆਂ ਮਾਦਾ ਮੱਛੀਆਂ ਨੂੰ ਉਦੋਂ ਤਕ ਬੁਲਾਉਂਦਾ ਹੈ ਜਦੋਂ ਤਕ ਆਲ੍ਹਣਾ ਆਂਡਿਆਂ ਨਾਲ ਭਰ ਨਹੀਂ ਜਾਂਦਾ। ਜਿੰਨਾ ਚਿਰ ਆਂਡਿਆਂ ਵਿਚੋਂ ਬੱਚੇ ਨਹੀਂ ਨਿਕਲਦੇ, ਨਰ ਪਹਿਰਾ ਦਿੰਦਾ ਰਹਿੰਦਾ ਹੈ। ਇਸ ਦੇ ਅੰਡੇ ਖਸਖਸ ਦੇ ਦਾਣੇ ਦੇ ਆਕਾਰ ਦੇ ਹੁੰਦੇ ਹਨ ਅਤੇ ਇਨ੍ਹਾਂ ਦਾ ਰੰਗ ਪੀਲਾ ਹੁੰਦਾ ਹੈ। ਇਸ ਮੱਛੀ ਦੀ ਉਮਰ ਸਿਰਫ਼ ਤਿੰਨ-ਚਾਰ ਸਾਲ ਦੀ ਹੁੰਦੀ ਹੈ।

ਸਟਿਕਲਬੈਕ ਮੱਛੀ ਘੱਟ ਡੂੰਘੇ ਪਾਣੀ ਵਿਚ ਰਹਿੰਦੀ ਹੈ। ਇਸ ਦੀ ਮਨਭਾਉਂਦੀ ਖ਼ੁਰਾਕ ਪਾਣੀ ਦੇ ਨਿੱਕੇ ਮੋਟੇ ਜੀਵ, ਜਾਲੇ ਤੇ ਘਾਹ ਫੂਸ, ਜ਼ੂਓਪਲੈਂਕਟਨ ਅਤੇ ਜਲੀ ਕੀੜੇ ਹਨ। ਕਈ ਥਾਵਾਂ ਤੇ ਇਨ੍ਹਾਂ ਮੱਛੀਆਂ ਦੀ ਮਹੱਤਤਾ ਇਸ ਲਈ ਵੀ ਹੈ ਕਿ ਇਹ ਮੱਛਰਾਂ ਆਦਿ ਦੀ ਰੋਕਥਾਮ ਲਈ ਪਾਲੀਆਂ ਜਾਂਦੀਆਂ ਹਨ।

—ਤਾਰਾ ਸਿੰਘ ਸੇਠੀ

**ਸਟਿੰਗ-ਰੇ** : ਇਹ ਡੈਸਿਐਟਿਡੀ ਕੁਲ ਦੀ ਇਕ ਮੱਛੀ ਹੈ ਜਿਹੜੀ ਪਿੱਠ ਤੋਂ ਹੇਠਲੇ ਪਾਸੇ ਵੱਲ ਨੂੰ ਚਪਟੀ ਹੁੰਦੀ ਹੈ ਅਤੇ ਇਸ ਦੀਆਂ ਦੋਵੇਂ ਅੱਖਾਂ ਪਿੱਠ ਵਾਲੇ ਪਾਸੇ ਹੁੰਦੀਆਂ ਹਨ। ਇਸ ਦੀ ਚਾਬੁਕ ਵਰਗੀ ਪੂਛ ਦੀ ਜੜ੍ਹ ਵਿਚ ਆਰੀ ਵਰਗਾ ਨੋਕਦਾਰ ਕੰਢਾ ਹੁੰਦਾ ਹੈ। ਵੱਡੀਆਂ ਮੱਛੀਆਂ ਦੇ ਕੰਡੇ 40 ਸੈਂ. ਮੀ. ਤਕ ਲੰਬੇ ਹੋ ਜਾਂਦੇ ਹਨ। ਕਈ ਵੱਡੀਆਂ ਮੱਛੀਆਂ ਦੇ ਗੋਲ ਚਪਟੇ ਭਾਗ ਦਾ ਫੈਲਾਉ 2 ਮੀ. ਅਤੇ ਵਜ਼ਨ 30 ਕਿ.ਗ੍ਰਾ. ਤਕ ਵੀ ਹੋ ਜਾਂਦਾ ਹੈ। ਇਹ ਮੱਛੀ ਆਪਣੇ ਸ਼ਿਕਾਰ ਦੇ ਦੁਆਲੇ ਚੱਕਰ ਲਗਾਉਂਦੀ ਰਹਿੰਦੀ ਹੈ ਅਤੇ ਪੂਛ ਦੀ ਚਾਬੁਕ ਮਾਰਦੀ ਹੋਈ ਕੰਡੇ ਨਾਲ ਉਸ ਦੇ ਟੁਕੜੇ ਟੁਕੜੇ ਕਰ ਦਿੰਦੀ ਹੈ। ਇਹ ਮੱਛੀ ਮਨੁੱਖਾਂ ਉੱਤੇ ਵੀ ਵਾਰ ਕਰਦੀ ਹੈ ਜਿਸ ਨਾਲ ਕਈ ਵਾਰੀ ਜ਼ਖ਼ਮੀ ਦੀ ਮੌਤ ਵੀ ਹੋ ਜਾਂਦੀ ਹੈ। ਇਹ ਮੱਛੀ ਬਹੁਤਾ ਕਰ ਕੇ ਗਰਮ ਸਮੁੰਦਰਾਂ ਵਿਚ ਮਿਲਦੀ ਹੈ। ਹੁਣ ਤਕ ਇਸ ਦੀਆਂ ਕੋਈ 25 ਜਾਤੀਆਂ ਦਾ ਪਤਾ ਲਗ ਚੁੱਕਾ ਹੈ।



ਸਟਿੰਗ-ਰੇ

**ਸਟਿਬਨਾਈਟ** : ਇਹ ਐਂਟੀਮਨੀ ਦੀ ਕੱਚੀ-ਧਾਤ ਹੈ ਜਿਸ ਦਾ ਫ਼ਾਰਮੂਲਾ $Sb_2S_3$ (ਐਂਟੀਮਨੀ ਸਲਫ਼ਾਈਡ) ਹੈ। ਦੇਸੀ ਬੋਲੀ ਵਿਚ ਇਸ ਨੂੰ ਸੁਰਮਾ ਆਖਦੇ ਹਨ।

ਇਸ ਖਣਿਜ ਦੇ ਰਵੇ 50 ਸੈਂ. ਮੀ. ਤਕ ਲੰਮੇ ਚਮਕਦਾਰ ਅਤੇ ਸੁਰਮਈ ਰੰਗ ਦੇ ਹੁੰਦੇ ਹਨ। ਸਟਿਬਨਾਈਟ ਦੀ ਵਿਸ਼ਿਸ਼ਟ ਘਣਤਾ 4.6 ਅਤੇ ਕਠੋਰਤਾ 2 ਹੁੰਦੀ ਹੈ। ਦੇਰ ਤਕ ਹਵਾ ਵਿਚ ਪਏ ਰਹਿਣ ਨਾਲ ਇਸ ਦੇ ਰਵਿਆਂ ਦੀ ਚਮਕ ਘਟ ਜਾਂਦੀ ਹੈ।

ਸਟਿਬਨਾਈਟ ਆਮ ਤੌਰ ਤੇ ਕੁਆਰਟਜ਼ ਦੀਆਂ ਤਹਿਆਂ ਅਤੇ ਸ਼ਿਸਟ ਦੀਆਂ ਧਾਰੀਆਂ ਵਿਚ ਮਿਲਦਾ ਹੈ। ਇਹ ਖ਼ਾਸ ਕਰ ਕੇ ਜਾਪਾਨ ਦੇ ਸ਼ਕੋਕੂ ਟਾਪੂ ਵਿਚ ਮਿਲਦਾ ਹੈ। ਘਟੀਆ ਦਰਜੇ ਦਾ ਸਟਿਬਨਾਈਟ ਫ਼ਰਾਂਸ ਅਤੇ ਰੁਮਾਨੀਆ ਵਿਚ ਵੀ ਹੁੰਦਾ ਹੈ।

—ਸੋਹਨ ਸਿੰਘ

**ਸਟਿਮਸਨ, ਹੈਨਰੀ ਲਿਊਇਸ** : ਇਹ ਸੰਯੁਕਤ ਰਾਜ ਅਮਰੀਕਾ ਦਾ ਇਕ ਪ੍ਰਸਿੱਧ ਨੀਤੀਵਾਨ ਸੀ। ਇਸ ਦਾ ਜਨਮ 21 ਸਤੰਬਰ, 1867 ਨੂੰ ਨਿਊਯਾਰਕ ਸ਼ਹਿਰ ਵਿਖੇ ਹੋਇਆ। ਇਸ ਨੂੰ 1898 ਈ. ਵਿਚ ਨਿਊਯਾਰਕ ਦੇ ਦੱਖਣੀ ਡਿਸਟ੍ਰਿਕਟ ਦਾ ਅਟਾਰਨੀ ਬਣਾ ਦਿੱਤਾ ਗਿਆ। ਸੰਨ 1911-13 ਦੌਰਾਨ ਇਹ ਰਾਸ਼ਟਰਪਤੀ ਟਫਟ ਅਧੀਨ ਯੁੱਧ-ਸਕੱਤਰ ਰਿਹਾ। ਸੰਨ 1927-29 ਦੌਰਾਨ ਇਹ ਫ਼ਿਲਪੀਨ ਟਾਪੂਆਂ ਦਾ ਗਵਰਨਰ ਜਨਰਲ ਰਿਹਾ। ਸੰਨ 1929 ਵਿਚ ਇਹ ਰਾਸ਼ਟਰਪਤੀ ਹੂਵਰ ਅਧੀਨ ਰਾਜ ਸਕੱਤਰ ਵੀ ਰਿਹਾ ਅਤੇ ਇਸ ਅਹੁਦੇ ਉਪਰ 1933 ਈ. ਤਕ ਕੰਮ ਕਰਦਾ ਰਿਹਾ। ਭਾਵੇਂ ਇਹ ਰੀਪਬਲੀਕਨ ਸੀ ਫਿਰ ਵੀ ਇਹ 1940-45 ਦੌਰਾਨ

ਰਾਜ ਸਕੱਤਰ ਰਿਹਾ। ਇਸ ਨੇ 1930 ਅਤੇ 1940 ਈ. ਵਾਲੇ ਦਹਾਕਿਆਂ ਵਿਚ ਸੰਯੁਕਤ ਰਾਜ ਅਮਰੀਕਾ ਦੀ ਬਦੇਸ਼ੀ ਨੀਤੀ ਉਪਰ ਕਾਫ਼ੀ ਪ੍ਰਭਾਵ ਪਾਇਆ।

ਇਸ ਦੀ ਮੌਤ 20 ਅਕਤੂਬਰ, 1950 ਨੂੰ ਨਿਊਯਾਰਕ ਵਿਖੇ ਹੋਈ।

ਹ. ਪੁ.—ਨਿ.ਕ.ਯੁ.ਬਾ.; ਕੋਲ.ਐਨ. 17

**ਸਟਿਰੀਆ** : ਇਹ ਆਸਟ੍ਰੀਆ ਦਾ ਇਕ ਪ੍ਰਾਂਤ ਹੈ ਜਿਸ ਦਾ ਕੁੱਲ ਰਕਬਾ ਵ.ਕਿ.ਮੀ. ਅਤੇ ਆਬਾਦੀ 1,185,911 (2001) ਹੈ। ਗ੍ਰਾਤਸ ਇਸ ਦੀ ਰਾਜਧਾਨੀ ਹੈ। ਇਸ ਪ੍ਰਾਂਤ ਦਾ ਦੂਜਾ ਨਾਂ ਸ਼ਟਾਈ-ਰਮਾਰਕ ਹੈ।

ਸਟਿਰੀਆ ਦੇ ਉੱਤਰੀ ਹਿੱਸੇ ਵਿਚ ਪਹਾੜੀਆਂ ਅਤੇ ਝੀਲਾਂ ਹਨ। ਇਨ੍ਹਾਂ ਪਹਾੜੀਆਂ ਵਿਚੋਂ ਕੱਚਾ ਲੋਹਾ ਕੱਢਿਆ ਜਾਂਦਾ ਹੈ। ਬੈਡ ਆਸੀ ਵਾਦੀ ਵਿਚ ਲੂਣ ਦੀਆਂ ਖਾਣਾਂ ਹਨ। ਇਨ੍ਹਾਂ ਵਾਦੀਆਂ ਵਿਚ ਵੱਡੀਆਂ ਵੱਡੀਆਂ ਦਸਤਕਾਰੀਆਂ ਹਨ। ਇਸ ਪ੍ਰਾਂਤ ਦੇ ਦੱਖਣੀ ਹਿੱਸੇ ਵਿਚ ਵੱਡੀ ਮਾਤਰਾ ਵਿਚ ਫ਼ਲ ਪੈਦਾ ਕੀਤੇ ਜਾਂਦੇ ਹਨ।

ਖਣਿਜ ਪਦਾਰਥਾਂ ਕਰਕੇ ਇਹ ਇਲਾਕਾ ਪੂਰਵ-ਇਤਿਹਾਸਕ ਕਾਲ ਤੋਂ ਹੀ ਪ੍ਰਸਿੱਧ ਹੈ। ਰੋਮਨ ਸਮੇਂ ਵਿਚ ਤੌਰਿਸਕੀ ਤੇ ਨੌਰੀਕੀ ਅਤੇ ਛੇਵੀਂ ਤੋਂ ਨੌਵੀਂ ਸਦੀ ਵਿਚ ਸਲਾਵਾ ਅਤੇ ਬਵੇਰੀਅਨ ਲੋਕ ਇਥੇ ਵਸਦੇ ਸਨ। ਵੱਖ ਵੱਖ ਸਮੇਂ ਸਟਿਰੀਆ ਦਾ ਇਲਾਕਾ ਵੱਖ ਵੱਖ ਹਕੂਮਤਾਂ ਅਧੀਨ ਰਿਹਾ ਹੈ। ਸੰਨ 1918 ਵਿਚ ਇਹ ਆਸਟ੍ਰੀਆ ਦਾ ਇਕ ਪ੍ਰਾਂਤ ਬਣ ਗਿਆ। ਦੂਜੇ ਸੰਸਾਰ ਯੁੱਧ ਵਿਚ ਇਹ ਬਰਤਾਨੀਆ ਅਧੀਨ ਚਲਾ ਗਿਆ ਪਰ 15 ਮਈ, 1956 ਦੀ ਸੰਧੀ ਅਨੁਸਾਰ ਇਹ ਮੁੜ ਆਸਟ੍ਰੀਆ ਵਿਚ ਮਿਲਾ ਦਿੱਤਾ ਗਿਆ।

ਹ. ਪੁ.—ਕੋਲ. ਐਨ. 18 : 1; ਐਨ. ਬ੍ਰਿ. 21 : 489

**ਸਟਿਲ, ਐਂਡਰੀਓ ਟੇਲਰ** : ਹੱਡੀ-ਚਿਕਿਤਸਾ (Osteopathy) ਦੇ ਇਸ ਮੋਢੀ ਦਾ ਜਨਮ 6 ਅਗਸਤ, 1828 ਨੂੰ ਜੋਨਜ਼ਵਿਲ ਵਿਖੇ ਹੋਇਆ। ਕੈਨਜਾਸ ਵਿਚ ਗੁਲਾਮਾਂ ਸਬੰਧੀ ਪ੍ਰਸ਼ਨ ਬਾਰੇ ਇਸ ਨੇ ਵਧ ਚੜ੍ਹ ਕੇ ਹਿੱਸਾ ਲਿਆ ਜਿਸ ਕਾਰਨ ਇਹ ਸੰਨ 1857 ਵਿਚ ਕੈਨਜਾਸ ਦੀ ਇਲਾਕਾਈ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ। ਲਗਭਗ 1849 ਈ. ਵਿਚ ਇਸ ਨੇ ਬਿਨਾ ਕਿਸੇ ਦਵਾਈ ਤੋਂ ਹੋਰ ਸਾਧਨਾਂ ਨਾਲ ਬੀਮਾਰੀਆਂ ਦਾ ਇਲਾਜ ਕਰਨ ਦੀ ਖੋਜ ਸ਼ੁਰੂ ਕੀਤੀ।

12 ਦਸੰਬਰ, 1917 ਨੂੰ ਕਿਰਕਸਵਿਲ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9:571

**ਸਟਿਲਬਾਈਟ** : ਇਹ ਖਣਿਜ, ਕੈਲਸੀਅਮ ਅਤੇ ਐਲੂਮਿਨੀਅਮ ਦੇ ਸਿਲੀਕੇਟ ਦਾ ਬਣਿਆ ਹੁੰਦਾ ਹੈ, ਇਸ ਦਾ ਫ਼ਾਰਮੂਲਾ $CaAl_2 Si_7 O_{18}.7H_2O$ ਹੈ। ਆਮ ਤੌਰ ਤੇ ਇਸ ਵਿਚ ਕੈਲਸੀਅਮ ਦਾ ਥੋੜ੍ਹਾ ਜਿਹਾ ਭਾਗ ਸੋਡੀਅਮ ਲੈ ਲੈਂਦਾ ਹੈ। ਇਸ ਦੇ ਰਵੇ ਸੂਈਆਂ ਵਰਗੇ ਹੁੰਦੇ ਹਨ ਜਿਹੜੇ ਇਕ ਦੂਜੇ ਵਿਚ ਫਸੇ ਹੋਏ ਹੁੰਦੇ ਹਨ। ਇਸ ਲਈ ਇਨ੍ਹਾਂ ਰਵਿਆਂ ਦੀ ਬਨਾਵਟ ਪੂਲਿਆਂ ਵਰਗੀ ਹੁੰਦੀ ਹੈ।

ਇਸ ਦਾ ਰੰਗ ਸਫੈਦ ਭਾਹ ਮਾਰਦਾ ਹੈ ਪਰ ਕਦੇ ਕਦੇ ਲਾਲ ਵੀ ਹੁੰਦਾ ਹੈ। ਇਸੇ ਲਈ ਇਸ ਦਾ ਨਾਂ ਸਟਿਲਬਾਈਟ ਅਰਥਾਤ 'ਚਮਕਣਾ' ਪੈ ਗਿਆ ਹੈ। ਯੂਨਾਨੀ ਭਾਸ਼ਾ ਵਿਚ ਨੂੰ Stilbein ਕਹਿੰਦੇ ਹਨ ਜਿਸ ਦਾ ਅਰਥ ਵੀ ਚਮਕਣਾ ਹੈ । ਇਸ ਦਾ ਨਾਂ ਆਰ. ਜੇ. ਹੌਈ ਨੇ ਸੰਨ 1796 ਵਿਚ ਰੱਖਿਆ।

ਸਟਿਲਬਾਈਟ ਜੋ ਜਰਮਨੀ ਵਿਚ ਮਿਲਦਾ ਹੈ, ਉਸ ਵਿਚੋਂ ਹੀਊ-ਲੈਂਡਾਈਟ ਨੂੰ ਵਖਰਾ ਕਰ ਕੇ ਜੋ ਕੁਝ ਬਾਕੀ ਬਚਦਾ ਹੈ ਉਸ ਨੂੰ ਡੈਸਮਾਈਨ ਕਹਿੰਦੇ ਹਨ। ਇਸ ਦੀ ਸਾਪੇਖ ਘਣਤਾ 2.2 ਅਤੇ ਕਠੋਰਤਾ 3.5 ਹੁੰਦੀ ਹੈ। ਇਹ ਆਮ ਤੌਰ ਤੇ ਗ੍ਰੇਨਾਈਟ ਦੀਆਂ ਤਹਿਆਂ ਵਿਚ ਮਿਲਦਾ ਹੈ। ਬੰਬਈ ਅਤੇ ਪੂਨੇ ਦੇ ਲਾਗੇ ਪੀਲੀ ਭਾਹ ਵਾਲੇ ਸਾਵੇ ਐਪੋਫ਼ਾਈਲਾਈਟ ਦੇ ਨਾਲ ਨਾਲ ਗੁਲਾਬੀ ਰੰਗ ਦਾ ਸਟਿਲਬਾਈਟ ਵੀ ਮਿਲਦਾ ਹੈ। ਕਦੇ ਕਦੇ ਇਸ ਦੇ ਰਵੇ ਆਈਸ-ਲੈਂਡਸਪਾਰ ਉੱਤੇ ਬਣੇ ਹੋਏ ਮਿਲਦੇ ਹਨ। ਇੱਟ ਰੰਗੇ ਲਾਲ ਰਵੇ ਸਕਾਟਲੈਂਡ, ਡਮਬਾਰਟਨਸ਼ਿਰ ਅਤੇ ਓਲਡ ਕਿਲਪਾਟਰਿਕ ਦੇ ਸਥਾਨਾਂ ਤੇ ਪਾਏ ਜਾਂਦੇ ਹਨ।

—ਸੋਹਨ ਸਿੰਘ

**ਸਟਿਲਿੰਗਫਲੀਟ, ਐਡਵਰਡ** : ਇਹ ਇਕ ਅੰਗਰੇਜ਼ ਧਰਮਵੇਤਾ ਸੀ ਜਿਸ ਦਾ ਜਨਮ ਕਰੈਨਬੋਰਨ (ਡਾਰਸੈੱਟ) ਵਿਖੇ 17 ਅਪ੍ਰੈਲ, 1635 ਨੂੰ ਹੋਇਆ। ਗ੍ਰੈਜੂਏਸ਼ਨ ਉਪਰੰਤ ਇਹ ਸਟਨ ਵਿਖੇ ਪਾਦਰੀ ਨਿਯੁਕਤ ਹੋਇਆ। ਇਸ ਪ੍ਰਕਾਰ ਕਈ ਥਾਈਂ ਕੰਮ ਕਰਨ ਉਪਰੰਤ ਇਸ ਨੂੰ 1678 ਈ. ਵਿਚ ਸੇਂਟ ਪਾਲ ਦਾ ਡੀਨ ਅਤੇ 1689 ਈ. ਵਿਚ ਵਾਰਸੈਸਟਰ ਦਾ ਡੀਨ ਬਣਾ ਦਿੱਤਾ ਗਿਆ।

ਇਸ ਦੀਆਂ ਮੁੱਖ ਰਚਨਾਵਾਂ ਵਿਚ 'Irenicum' ਅਤੇ 'Origines Sacrac' ਆਦਿ ਸ਼ਾਮਲ ਹਨ।

ਇਸ ਦੀ ਮੌਤ 28 ਮਾਰਚ, 1699 ਨੂੰ ਹੋਈ।

ਹ.ਪੁ.— ਨਿ. ਕ. ਯੂ. ਬਾ. 3; ਐਨ. ਬ੍ਰਿ. 21:407

**ਸਟਿਲੀਕੋ, ਫ਼ਲੇਵੀਅਸ** : ਇਹ ਇਕ ਰੋਮਨ ਸਿਪਾਹੀ ਸੀ। ਜਨਮ ਤੋਂ ਇਹ ਇਕ ਜਰਮਨ ਜਾਤੀ ਵੰਡਾਲ ਨਾਲ ਸਬੰਧ ਰੱਖਦਾ ਸੀ। ਇਹ ਤਰੱਕੀ ਕਰਦੇ ਕਰਦੇ ਕਮਾਂਡਰ ਬਣ ਗਿਆ ਅਤੇ ਫਿਰ ਪੱਛਮ ਦੀਆਂ ਫ਼ੌਜਾਂ ਦਾ ਮੁਖੀ ਰਿਹਾ। ਇਸ ਨੂੰ ਸ਼ਹਿਨਸ਼ਾਹ ਥੀਉਡੋਸੀਅਸ (379-395 ਈ.) ਨੇ ਈਰਾਨ ਦੇ ਬਾਦਸ਼ਾਹ ਸਾਪੂਰ ਤੀਜੇ (385-390 ਈ.) ਕੋਲ ਰਾਜਦੂਤ ਬਣਾ ਕੇ ਭੇਜਿਆ।

ਥੀਉਡੋਸੀਅਸ ਪਹਿਲੇ ਦੀ ਮੌਤ ਤੋਂ ਬਾਅਦ ਇਹ ਵਾਸਤਵ ਵਿਚ ਪੱਛਮੀ ਸਾਮਰਾਜ ਦਾ ਹੁਕਮਰਾਨ ਸੀ। ਇਸ ਨੂੰ ਨੌਜਵਾਨ ਹੋਨੋਰੀਅਸ ਦਾ ਸਰਪ੍ਰਸਤ ਨਿਯੁਕਤ ਕੀਤਾ ਗਿਆ। ਸੰਨ 403 ਵਿਚ ਜਰਮਨ ਬਾਦਸ਼ਾਹਾਂ ਵਿਚ ਐਲਾਰਿਕ ਦੀ ਵਿਜ਼ੀਗਾਥ ਵੱਲੋਂ ਇਟਲੀ ਉਪਰ ਅਚਾਨਕ ਹਮਲਾ ਹੋਇਆ ਪਰ ਇਸ ਨੇ ਉਨ੍ਹਾਂ ਦਾ ਡਟ ਕੇ ਮੁਕਾਬਲਾ ਕੀਤਾ ਅਤੇ ਉਨ੍ਹਾਂ ਉਪਰ ਜਿੱਤ ਪ੍ਰਾਪਤ ਕੀਤੀ। ਇਸ ਨੇ 405 ਈ. ਵਿਚ ਰਾਡਾਗੇਸਸ ਦੀ ਫ਼ੌਜ ਨੂੰ ਵੀ ਹਰਾ ਦਿੱਤਾ।

ਇਸ ਦੇ ਦੁਸ਼ਮਣਾਂ ਨੇ ਇਸ ਵਿਰੁੱਧ ਕਈ ਸਾਜ਼ਸ਼ਾਂ ਕੀਤੀਆਂ ਅਤੇ ਅੰਤ 23 ਅਗਸਤ, 408 ਨੂੰ ਇਸ ਨੂੰ ਕਤਲ ਕਰ ਦਿੱਤਾ ਗਿਆ।

ਹ. ਪੁ.—ਨਿ. ਕ. ਯੂ. ਬਾ.; ਐਨ. ਬ੍ਰਿ. 21 : 407

**ਸਟੀਅਰ, ਫ਼ਿਲਿਪ ਵਿਲਸਨ** : ਇੰਗਲੈਂਡ ਦੇ ਇਸ ਪ੍ਰਸਿੱਧ ਚਿੱਤਰਕਾਰ ਦਾ ਜਨਮ 1860 ਈ. ਵਿਚ ਇਕ ਪ੍ਰਸਿੱਧ ਚਿੱਤਰਕਾਰ ਫ਼ਿਲਿਪ ਸਟੀਅਰ ਦੇ ਘਰ ਹੋਇਆ। ਇਸ ਨੇ ਪਹਿਲਾਂ ਗਲੱਸਟਰ ਸਕੂਲ ਆਫ਼ ਆਰਟਸ ਅਤੇ ਮਗਰੋਂ ਪੈਰਿਸ ਵਿਖੇ 'Academic Julien' ਅਤੇ 'Ecolades Beaux Arts' ਵਿਚੋਂ ਸਿਖਲਾਈ ਪ੍ਰਾਪਤ ਕੀਤੀ। ਆਪਣੇ ਸਾਰੇ ਜੀਵਨ ਵਿਚ ਇਹ ਜੋਜ਼ਫ਼ ਮਲਾਰਡ ਟਰਨਰ ਦਾ ਪ੍ਰਸ਼ੰਸਕ ਰਿਹਾ। ਸੰਨ 1893 ਤੋਂ 1930 ਤਕ ਇਹ ਸਲੇਡ

ਸਕੂਲ ਵਿਚ ਚਿੱਤਰਕਾਰੀ ਦਾ ਸਹਾਇਕ ਅਧਿਆਪਕ ਲੱਗਿਆ ਰਿਹਾ। ਇਹ ਨਿਊ ਇੰਗਲਿਸ਼ ਆਰਟ ਕਲੱਬ ਦਾ ਮੋਢੀ ਮੈਂਬਰ ਸੀ। ਸੰਨ 1929 ਵਿਚ ਟੇਟ ਗੈਲਰੀ ਵਿਚ ਇਸ ਦੀ ਕਲਾ ਦੀ ਇਕ ਪ੍ਰਦਰਸ਼ਨੀ ਕੀਤੀ ਗਈ। ਨਜ਼ਰ ਕਮਜ਼ੋਰ ਹੋ ਜਾਣ ਕਰ ਕੇ 1935 ਈ. ਵਿਚ ਇਸ ਨੇ ਚਿੱਤਰਕਾਰੀ ਦਾ ਕੰਮ ਛੱਡ ਦਿੱਤਾ।

ਭੂ-ਦ੍ਰਿਸ਼ ਚਿੱਤਰਕਾਰੀ ਵਿਚ ਸਟੀਅਰ ਨੂੰ ਆਪਣੇ ਸਮੇਂ ਦੇ ਅੰਗਰੇਜ਼ ਚਿੱਤਰਕਾਰਾਂ ਵਿਚੋਂ ਸਭ ਤੋਂ ਮਹਾਨ ਗਿਣਿਆ ਗਿਆ ਹੈ। ਇਹ ਅਜਿਹਾ ਚਿੱਤਰਕਾਰ ਸੀ ਜਿਸ ਦੀ ਕਲਾ ਬਾਰੇ ਕਿਸੇ ਵੀ ਖੇਤਰ ਵਿਚ ਕੋਈ ਟੀਕਾ ਟਿੱਪਣੀ ਨਹੀਂ ਹੋਈ। ਟੇਟ ਗੈਲਰੀ ਵਿਚ ਇਸ ਦੇ ਕਈ ਚਿੱਤਰ ਲਗੇ ਹੋਏ ਹਨ। ਇਸ ਦੀ ਕਲਾ ਰੌਸ਼ਨੀ ਅਤੇ ਰੰਗਾਂ ਦੀ ਸੁੰਦਰਤਾ ਦੀ ਇਕ ਅਦੁੱਤੀ ਮਿਸਾਲ ਹੈ।

ਹ. ਪੁ.—ਅੱਕ. ਕੰ. ਆ.

**ਸਟੀਅਰ, ਰੈਸਲਿੰਗ** : ਇਸ ਦਾਉ-ਭਰਪੂਰ ਖੇਡ ਨੂੰ 'ਬੁੱਲ ਡਾਗਿੰਗ' ਵੀ ਕਿਹਾ ਜਾਂਦਾ ਹੈ। ਇਹ 'ਸੰਯੁਕਤ ਰਾਜ' ਦੀ ਖੇਡ ਹੈ ਜਿਸ ਵਿਚ ਹਿੱਸਾ ਲੈਣ ਵਾਲਾ ਪਾਲੀ ਘੋੜੇ ਤੇ ਸਵਾਰ ਹੋ ਕੇ ਪੂਰੇ ਕੱਦਾਵਰ ਵਹਿੜਕੇ ਦਾ ਪਿੱਛਾ ਕਰਦਾ ਹੈ ਅਤੇ ਮੌਕਾ ਪਾ ਕੇ ਉਹ ਦੌੜਦੇ ਹੋਏ ਘੋੜੇ ਤੋਂ ਝਪਟ ਕੇ ਵਹਿੜਕੇ ਨੂੰ ਸਿੰਗਾਂ ਤੋਂ ਫੜਦਾ ਹੈ ਤੇ ਆਪਣੀਆਂ ਅੱਡੀਆਂ ਜ਼ਮੀਨ ਵਿਚ ਪੂਰੇ ਜ਼ੋਰ ਨਾਲ ਧਸਾਉਂਦਾ ਹੈ ਤਾਂ ਕਿ ਦੌੜ ਰਿਹਾ ਵਹਿੜਕਾ ਰੁਕ ਜਾਵੇ। ਇਸ ਦੇ ਨਾਲ ਹੀ ਉਹ ਸਿੰਗਾਂ ਨੂੰ ਝਟਕੇ ਨਾਲ ਘੁਮਾ ਕੇ ਉਸ ਨੂੰ ਜ਼ਮੀਨ ਤੇ ਚਾਰੇ ਲੱਤਾਂ ਤੋਂ ਚੌਫਾਲ, ਪਾਸੇ ਪਰਨੇ ਸੁਟਦਾ ਹੈ। ਡਿਗੇ ਹੋਏ ਪਸ਼ੂ ਦਾ ਮੂੰਹ ਵੀ ਸਰੀਰ ਦੇ ਨਾਲ ਹੀ ਪਾਸੇ ਪਰਨੇ ਹੋਣਾ ਜ਼ਰੂਰੀ ਹੈ ਅਤੇ ਇਸ ਤਰ੍ਹਾਂ ਡਿਗਣ ਤਕ ਪਾਲੀ ਦੇ ਹੱਥ ਸਿੰਗਾਂ ਤੇ ਹੀ ਹੋਣੇ ਚਾਹੀਦੇ ਹਨ।

ਖੇਡ ਦਾ ਸਮਾਂ ਖਿਡਾਰੀ ਜਿਸ ਨੂੰ ਬੁੱਲਡਾੱਗਰ' ਵੀ ਕਿਹਾ ਜਾਂਦਾ ਹੈ, ਦੇ ਅੱਗੇ ਪਏ ਬੈਰੀਅਰ ਨੂੰ ਚੁੱਕਣ ਤੋਂ ਸ਼ੁਰੂ ਹੋ ਕੇ ਵਹਿੜਕੇ ਦੇ ਚੌਫਾਲ ਡਿਗਣ ਤਕ ਨਿਸ਼ਚਿਤ ਹੁੰਦਾ ਹੈ। ਜਿਹੜਾ ਬੁੱਲਡਾੱਗਰ ਇਹ ਸਭ ਕੁਝ ਘੱਟ ਤੋਂ ਘੱਟ ਸਮੇਂ ਵਿਚ ਕਰਦਾ ਹੈ ਉਹੋ ਜੇਤੂ ਸਮਝਿਆ ਜਾਂਦਾ ਹੈ। ਹਰ ਇਕ ਪਾਲੀ ਦੇ ਨਾਲ ਇਕ ਸਾਥੀ ਜ਼ਰੂਰ ਹੁੰਦਾ ਹੈ ਜਿਹੜਾ ਵਹਿੜਕੇ ਦੇ ਨਾਲ ਨਾਲ ਘੋੜੇ ਤੇ ਦੌੜਦਾ ਹੈ ਅਤੇ ਬੁੱਲਡਾੱਗਰ ਜਦੋਂ ਇਸ ਵੱਲ ਦਾਉ ਲਾਉਣ ਲਈ ਵੱਧ ਰਿਹਾ ਹੁੰਦਾ ਹੈ ਤਾਂ ਉਹ ਇਸ ਨੂੰ ਠੀਕ ਰਾਹ ਤੇ ਰੱਖਦਾ ਹੈ। ਖਿਡਾਰੀ ਦੇ ਨਾਲ ਦੇ ਇਸ ਸਾਥੀ ਨੂੰ ਹੇਜ਼ਰ ਕਿਹਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 9:544

**ਸਟੀਅਰ, ਰੋਪਿੰਗ** : ਪਾਲੀਆਂ ਦੀ ਇਕ ਬੜੀ ਹੀ ਕਰਤੱਵ ਭਰਪੂਰ ਖੇਡ ਹੈ, ਜਿਸ ਵਿਚ ਪਾਲੀ (ਵਾਗੀ) ਘੋੜੇ ਤੇ ਸਵਾਰ ਹੋ ਕੇ ਦੌੜ ਰਹੇ ਵਹਿੜਕੇ ਦਾ ਪਿੱਛਾ ਕਰਦਾ ਹੈ ਜਿਹੜਾ ਪੂਰੇ ਕੱਦ ਦਾ ਤੇ ਚੰਗਾ ਪਾਲਿਆ ਹੋਇਆ ਹੁੰਦਾ ਹੈ। ਘੋੜ-ਸਵਾਰ ਇਸ ਦੌੜੇ ਜਾਂਦੇ ਵਹਿੜਕੇ ਵੱਲ ਰੱਸਾ ਸੁੱਟ ਕੇ ਉਸ ਨੂੰ ਸਿੰਗਾਂ ਤੋਂ ਫੜਦਾ ਹੈ ਅਤੇ ਰੱਸੇ ਦਾ ਸਿਰਾ ਘੋੜੇ ਦੀ ਕਾਠੀ ਨਾਲ ਬੰਨ੍ਹ ਕੇ ਘੋੜੇ ਨੂੰ ਇਕ ਦਮ ਰੋਕ ਲੈਂਦਾ ਹੈ ਤੇ ਨਾਲ ਹੀ ਵਹਿੜਕੇ ਨੂੰ ਜ਼ਮੀਨ ਤੇ ਸੁੱਟ ਲੈਂਦਾ ਹੈ। ਫਿਰ ਇਹ ਪਾਲੀ ਫੁਰਤੀ ਨਾਲ ਘੋੜੇ ਤੋਂ ਉਤਰ ਕੇ ਡਿੱਗੇ ਪਏ ਵਹਿੜੇ ਦੇ ਤਿੰਨ ਪੈਰ ਬੰਨ੍ਹਣ ਉਪਰੰਤ ਆਪਣਾ ਕੰਮ ਪੂਰਾ ਹੋਣ ਦੇ ਸੰਕੇਤ ਵਿਚ ਦੋਵੇਂ ਹੱਥ ਖੜ੍ਹੇ ਕਰ ਦਿੰਦਾ ਹੈ। ਇਸ ਵਿਚ ਸਮੇਂ ਦਾ ਬਹੁਤ ਧਿਆਨ ਰੱਖਿਆ ਜਾਂਦਾ ਹੈ ਅਤੇ ਖਿਡਾਰੀ ਨੇ ਆਪਣਾ ਕਰਤੱਵ ਬਹੁਤ ਹੀ ਫੁਰਤੀਲੇ ਢੰਗ ਨਾਲ ਦਿਖਾਉਣਾ ਹੁੰਦਾ ਹੈ। ਘੱਟ ਤੋਂ ਘੱਟ ਸਮਾਂ ਲੈਣ ਵਾਲਾ ਵਿਅਕਤੀ ਜੇਤੂ ਕਰਾਰ ਦਿੱਤਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 9:544

**ਸਟੀਐਰਿਕ ਐਸਿਡ** : ਇਹ ਬਹੁਤ ਮਸ਼ਹੂਰ ਦੀਰਘ ਚੇਨ ਫੈਟੀ ਐਸਿਡਾਂ ਵਿਚੋਂ ਇਕ ਹੈ। ਇਹ ਪੌਦਿਆਂ ਅਤੇ ਪਸ਼ੂਆਂ ਦੀ ਚਰਬੀ ਤੋਂ ਵਖਰੇ ਕੀਤੇ ਜਾਂਦੇ ਹਨ। ਸਰੀਰਕ ਚਰਬੀ ਅਤੇ ਸੂਰ ਦੀ ਚਰਬੀ ਵਿਚ ਇਹ ਤਕਰੀਬਨ 30% ਹੁੰਦਾ ਹੈ। ਦੂਸਰੇ ਫੈਟੀ ਐਸਿਡਾਂ ਦੀ ਤਰ੍ਹਾਂ ਇਹ ਮੁਕਤ ਹਾਲਤ ਵਿਚ ਨਹੀਂ ਮਿਲਦਾ, ਸਗੋਂ ਗਲਿਸਰਾਈਡ ਜੋ ਗਲਿਸਰਾੱਲ ਦਾ ਐਸਟਰ ਹੁੰਦਾ ਹੈ ਜਾਂ ਦੀਰਘ ਚੇਨ ਅਲਕੋਹਲ ਦੇ ਐਸਟਰ ਵਿਚੋਂ ਪ੍ਰਾਪਤ ਹੁੰਦਾ ਹੈ।

ਸਟੀਐਰਿਕ ਐਸਿਡ ਦਾ ਫ਼ਾਰਮੂਲਾ $CH_2 (CH_2)_{16}CO_2H$ ਹੁੰਦਾ ਹੈ। ਇਹ ਬੇਰੰਗਾ ਠੋਸ ਹੈ ਜੋ ਕਿ ਵਖ ਵਖ ਕਿਸਮ ਦੇ ਰਵਿਆਂ ਦੀ ਸ਼ਕਲ ਵਿਚ ਮਿਲਦਾ ਹੈ। ਜਿਹੜੇ ਰਵੇ 69.6° ਸੈਂ. ਤੇ ਪਿਘਲਦੇ ਹਨ, ਉਹ ਸਟੀਐਰਿਕ ਐਸਿਡ ਦੀ ਸਭ ਤੋਂ ਸਥਿਰ ਕਿਸਮ ਹੈ। ਇਸ ਦਾ ਉਬਾਲ-ਦਰਜਾ 383° ਸੈਂ. ਹੈ। ਇਹ ਪਾਣੀ ਵਿਚ ਨਹੀਂ ਘੁਲਦਾ, ਪਰ ਅਲਕੋਹਲ ਵਿਚ ਥੋੜ੍ਹੀ ਮਾਤਰਾ ਵਿਚ ਅਤੇ ਈਥਰ ਵਿਚ ਪੂਰੀ ਤਰ੍ਹਾਂ ਘੁਲ ਜਾਂਦਾ ਹੈ। ਜ਼ਿਆਦਾਤਰ ਸਾਬਣ ਸੋਡੀਅਮ ਸਟੀਐਰੇਟ, ਪਾਮਿਟੇਟ ਅਤੇ ਓਲੀਏਟ ਦੇ ਮਿਸ਼ਰਣ ਹੁੰਦੇ ਹਨ।

ਇਹ ਐਸਿਡ ਧਾਤਾਂ ਦੇ ਸਟੀਐਰੇਟ ਬਣਾਉਣ ਦੇ ਕੰਮ ਆਉਂਦਾ ਹੈ ਜਿਵੇਂ ਕਿ ਐਲੂਮੀਨੀਅਮ ਸਟੀਐਰੇਟ ਜੋ ਕਿ ਵਾਂਗਣ ਤੇਲ ਜਾਂ ਲੁਬਰੀਕੈਂਟਾਂ ਨੂੰ ਗਾੜ੍ਹਾ ਕਰਨ ਲਈ ਵਰਤਿਆ ਜਾਂਦਾ ਹੈ। ਇਸ ਨੂੰ ਸਟੀਐਰੀਨ ਅਤੇ ਪੈਰਾਫ਼ਿਨ ਮੋਮਬੱਤੀਆਂ ਵਿਚ ਵੀ ਵਰਤਿਆ ਜਾਂਦਾ ਹੈ।

**ਸਟੀਸੀਕੋਰਸ** : ਇਹ ਯੂਨਾਨੀ ਸਰੋਦੀ ਕਵੀ ਸੀ ਜਿਹੜਾ ਸਿਸਲੀ ਵਿਚ ਹਿਮੇਰਾ ਨਗਰ ਜਾਂ ਇਟਲੀ ਦੇ ਦੱਖਣੀ ਭਾਗ ਦਾ ਰਹਿਣ ਵਾਲਾ ਸੀ। ਅਫ਼ਲਾਤੂਨ ਨੇ ਇਸ ਦਾ ਜ਼ਿਕਰ ਕੀਤਾ ਹੈ ਅਤੇ ਕਿਹਾ ਹੈ ਕਿ ਇਹ ਸੁੰਦਰੀ ਹੈਲਨ ਦੀ ਨਿੰਦਾ ਕਰਨ ਕਾਰਨ ਅੰਨ੍ਹਾ ਹੋ ਗਿਆ ਸੀ। ਇਸ ਦੇ ਦੋਰਿਕ ਉਪ-ਭਾਖਾ ਵਿਚ 30 ਕਾਵਿ-ਟੋਟੇ ਮਿਲਦੇ ਹਨ। ਇਸ ਦੀਆਂ ਬਹੁਤੀਆਂ ਕਵਿਤਾਵਾਂ ਹੇਰਾਕਲੀਜ਼ ਦੀਆਂ ਮੁਹਿੰਮਾਂ ਬਾਰੇ ਹਨ। ਇਸ ਨੇ ਸਭ ਤੋਂ ਪਹਿਲਾਂ ਗਡ਼ਰੀਏ ਦਾਫ਼ਨਿਸ ਨੂੰ ਕਵਿਤਾ ਵਿਚ ਪੇਸ਼ ਕੀਤਾ। ਇਸ ਨੇ ਯੂਨਾਨੀ ਓਡ ਨੂੰ ਸਟ੍ਰੌਫੀ ਅਤੇ ਐਂਟੀ-ਸਟ੍ਰੌਫ਼ੀ ਵਿਚ ਈਪੋਡ ਵਧਾ ਕੇ ਸੰਪੂਰਨ ਕੀਤਾ।

—ਐੱਸ.ਐੱਸ. ਸੇਖੋਂ

**ਸਟੀਗਲਿਟਸ, ਜੂਲੀਅਸ** : ਇਹ ਇਕ ਅਮਰੀਕੀ ਰਸਾਇਣ-ਵਿਗਿਆਨੀ ਸੀ, ਜਿਸ ਨੇ ਥਿਊਰੀ ਆਫ਼ ਵੇਲੈਂਸੀ, ਨੂੰ ਕਾਰਬਨੀ ਯੋਗਿਕਾਂ ਦੀ ਬਣਤਰ ਦੇ ਸੁਲਝਾਉਣ ਲਈ ਵਰਤਿਆ ਅਤੇ ਭੌਤਿਕ-ਵਿਗਿਆਨ ਦੇ ਅਸੂਲਾਂ ਨੂੰ ਕਾਰਬਨੀ ਯੋਗਿਕਾਂ ਉੱਤੇ ਲਾਗੂ ਕੀਤਾ।

ਇਹ 26 ਮਈ, 1867 ਨੂੰ ਹੋਬੋਕੈਨ, ਨਿਊ ਜਰਸੀ ਵਿਚ ਪੈਦਾ ਹੋਇਆ। ਇਸ ਨੇ ਮੁਢਲੀ ਵਿਦਿਆ ਨਿਊਯਾਰਕ ਵਿਚ ਪ੍ਰਾਪਤ ਕੀਤੀ। ਉਚੇਰੀ ਵਿਦਿਆ ਪ੍ਰਾਪਤ ਕਰਨ ਲਈ ਇਹ ਜਰਮਨੀ ਚਲਾ ਗਿਆ। ਇਸ ਨੇ ਬਰਲਿਨ ਯੂਨੀਵਰਸਿਟੀ ਤੋਂ 1889 ਈ. ਵਿਚ ਕਾਰਬਨੀ ਰਸਾਇਣ—ਵਿਗਿਆਨ, ਦੀ ਪੀ. ਐੱਚ. ਡੀ. ਕੀਤੀ। ਬਰਲਿਨ ਵਿਚ ਇਸ ਨੇ ਫਰਡੀਨੈਂਡ ਟਾਈਮੈਨ ਦੀ ਅਗਵਾਈ ਹੇਠ ਕੰਮ ਕੀਤਾ। ਇਸ ਦੇ ਪਿੱਛੋਂ ਇਸ ਨੇ ਬਹੁਤ ਸਮਾਂ ਸ਼ਿਕਾਗੋ ਵਿਚ ਬਿਤਾਇਆ ਜਿਥੇ ਇਹ ਸੰਨ 1915 ਤੋਂ 1933 ਤਕ ਰਸਾਇਣ-ਵਿਗਿਆਨ ਵਿਭਾਗ ਦਾ ਚੇਅਰਮੈਨ ਰਿਹਾ। ਇਹ ਸੰਨ 1917 ਵਿਚ ਅਮਰੀਕਨ ਕੈਮੀਕਲ ਸੋਸਾਇਟੀ ਦਾ ਪ੍ਰੈਜ਼ੀਡੈਂਟ ਸੀ। ਸੰਨ 1923 ਵਿਚ ਰਸਾਇਣਿਕ ਖੋਜਾਂ ਕਾਰਨ ਇਸ ਨੂੰ ਗਿਬਜ਼ ਮੈਡਲ ਮਿਲਿਆ। 10 ਜਨਵਰੀ, 1937 ਨੂੰ ਸ਼ਿਕਾਗੋ ਵਿਚ ਹੀ ਇਸ ਦਾ ਦੇਹਾਂਤ ਹੋ ਗਿਆ।

—ਸੋਹਨ ਸਿੰਘ

**ਸਟੀਨਕਰਕ** : ਇਹ ਬੈਲਜੀਅਮ ਦੇ ਐਨੋ ਨਾਮੀ ਪ੍ਰਾਂਤ ਦਾ ਇਕ ਇਤਿਹਾਸਕ ਪਿੰਡ ਹੈ ਜੋ ਸੈਂਨ ਦਰਿਆ ਦੇ ਕੰਢੇ ਤੇ ਸਥਿਤ ਹੈ। ਸੰਨ 1692 ਵਿਚ ਸਾਥੀ ਦੇਸ਼ਾਂ ਅਤੇ ਫ਼ਰਾਂਸੀਸੀਆਂ ਵਿਚਕਾਰ ਇਸ ਸਥਾਨ ਤੇ ਲੜਾਈ ਹੋਈ ਸੀ।

ਹ.ਪੁ.—ਐਨ. ਬ੍ਰਿ. 21:374

**ਸਟੀਨ, ਜਾਨ** (1626-1679) : ਇਹ ਇਕ ਵਲੰਦੇਜ਼ੀ ਚਿੱਤਰਕਾਰ ਸੀ ਜਿਸ ਦਾ ਜਨਮ ਲੀਡਨ ਵਿਖੇ ਹੋਇਆ। ਇਸ ਨੇ ਯੂਟਰੈਕਟ ਵਿਚ ਵਿਦਿਆ ਪ੍ਰਾਪਤ ਕੀਤੀ ਅਤੇ ਮਗਰੋਂ ਹੇਗ ਵਿਚ ਜਾਨਵਾਨ ਗੋਇਨ ਪਾਸੋਂ ਕੰਮ ਸਿੱਖਿਆ। ਸੰਨ 1649 ਵਿਚ ਆਪਣੇ ਉਸਤਾਦ ਦੀ ਲੜਕੀ ਮਾਰਗਪਰੇਟਾ ਵਾਨ ਗੋਇਨ ਨਾਲ ਸ਼ਾਦੀ ਕਰ ਲਈ।

ਸੰਨ 1654 ਵਿਚ ਇਸ ਨੇ ਡੈਲਫਟ ਵਿਚ ਜਾ ਕੇ ਸ਼ਰਾਬ ਕੱਢਣ ਦਾ ਕਿੱਤਾ ਇਖ਼ਤਿਆਰ ਕੀਤਾ। ਸੰਨ 1661 ਤੋਂ 1669 ਦੌਰਾਨ ਇਹ ਹਾਰਲੇਮ ਵਿਖੇ ਰਿਹਾ ਅਤੇ ਇਸ ਮਗਰੋਂ ਮੁੜ ਲੀਡਨ ਵਿਖੇ ਆ ਗਿਆ ਜਿਥੇ ਇਸ ਨੇ ਸ਼ਰਾਬਖ਼ਾਨਾ ਖੋਲ੍ਹਿਆ। ਇਸ ਦਾ ਚਿੱਤਰਾਂ ਵਿਚ ਰੰਗ ਭਰਨ ਦਾ ਢੰਗ ਬੜਾ ਦਿਲ ਖਿਚਵਾਂ ਸੀ। ਭਾਵੇਂ ਇਸ ਦੇ ਬਣਾਏ ਬੱਚਿਆਂ ਦੇ ਚਿੱਤਰ ਕਾਫ਼ੀ ਪ੍ਰਸ਼ੰਸਾਜਨਕ ਹਨ ਪਰ ਵਲੰਦੇਜ਼ੀ ਜੀਵਨ ਬਾਰੇ ਇਸ ਦੇ ਚਿੱਤਰ ਵੀ ਕਿਸੇ ਪੱਖੋਂ ਘੱਟ ਨਹੀਂ।

ਇਸ ਦੇ ਮਸ਼ਹੂਰ ਚਿੱਤਰ 'ਦੀ ਡਾਕਟਰਜ਼ ਵਿਜ਼ਿਟ', 'ਦੀ ਪੋਂਟਰਜ਼ ਫੈਮਿਲੀ', 'ਟੈਵਰਨ ਸੀਨ' ਅਤੇ 'ਦੀ ਮਿਊਜ਼ਿਕ ਮਾਸਟਰ' ਹਨ। ਇਸ ਦੇ ਬਹੁਤ ਸਾਰੇ ਚਿੱਤਰ ਨੈਸ਼ਨਲ ਗੈਲਰੀ, ਲੰਡਨ ਵਿਚ ਰੱਖੇ ਹੋਏ ਹਨ।

ਇਸ ਦੀ ਮੌਤ 3 ਫ਼ਰਵਰੀ, 1679 ਨੂੰ ਹੋਈ ਅਤੇ ਇਸ ਨੂੰ ਲੀਡਨ ਵਿਖੇ ਹੀ ਦਫ਼ਨਾਇਆ ਗਿਆ।

ਹ.ਪੁ.—ਐਨ. ਬ੍ਰਿ. 21:374

**ਸਟੀਫ਼ਨ** : ਇਸ ਨਾਂ ਦੇ ਦਸ ਪੋਪ ਹੋਏ ਹਨ। ਕਦੇ ਕਦੇ ਇਨ੍ਹਾਂ ਦੀ ਗਿਣਤੀ ਨੌਂ ਵੀ ਕੀਤੀ ਜਾਂਦੀ ਹੈ ਜਿਸ ਦਾ ਕਾਰਨ ਸਟੀਫ਼ਨ ਦੂਜਾ ਅਧੀਨ ਦੱਸਿਆ ਗਿਆ ਹੈ :—

**ਸਟੀਫ਼ਨ ਪਹਿਲਾ**—ਇਹ ਜਨਮ ਤੋਂ ਰੋਮਨ ਸੀ ਅਤੇ 254 ਤੋਂ 257 ਈ. ਤਕ ਪੋਪ ਰਿਹਾ। ਇਹ ਲੂਈ ਪਹਿਲੇ ਦਾ ਉਤਰਾਧਿਕਾਰੀ ਸੀ। ਇਸ ਦੀ ਮੌਤ 2 ਅਗਸਤ 257 ਈ. ਨੂੰ ਹੋਈ।

**ਸਟੀਫ਼ਨ ਦੂਜਾ**—ਇਹ ਵੀ ਰੋਮਨ ਸੀ ਅਤੇ 24 ਮਾਰਚ, 752 ਨੂੰ ਪੋਪ ਚੁਣਿਆ ਗਿਆ। ਚੁਣੇ ਜਾਣ ਤੋਂ ਦੋ ਦਿਨਾਂ ਬਾਅਦ ਹੀ ਇਸ ਦੀ ਮੌਤ ਹੋ ਗਈ। ਇਹ ਕਿਉਂਕਿ ਪਵਿੱਤਰ ਨਹੀਂ ਸੀ ਹੋਇਆ, ਇਸ ਲਈ ਇਸ ਨੂੰ ਪੋਪਾਂ ਵਿਚ ਨਹੀਂ ਗਿਣਿਆ ਜਾਂਦਾ। ਇਸ ਦੇ ਉਤਰਾਧਿਕਾਰੀ ਜਿਸ ਦਾ ਨਾਂ ਸਟੀਫ਼ਨ ਸੀ, ਨੂੰ ਸਟੀਫ਼ਨ ਦੂਜਾ ਅਤੇ ਸਟੀਫ਼ਨ ਤੀਜਾ ਦੋਹਾਂ ਨਾਵਾਂ ਨਾਲ ਸਦਿਆ ਜਾਂਦਾ ਹੈ।

**ਸਟੀਫ਼ਨ ਤੀਜਾ** (**ਦੂਜਾ**)—ਇਹ 752 ਤੋਂ 757 ਈ. ਤਕ ਪੋਪ ਬਣਿਆ ਰਿਹਾ। ਮਾਰਚ, 752 ਈ. ਵਿਚ ਪੋਪ ਚੁਣੇ ਜਾਣ ਤੋਂ ਪਹਿਲਾਂ ਇਹ ਪਾਦਰੀ ਸੀ। ਲੰਬਾਰਡ ਬਾਦਸ਼ਾਹ ਆਇਸਟਲ ਜੋ ਸਾਰੀ ਇਟਲੀ ਤੇ ਆਪਣਾ ਅਧਿਕਾਰ ਜਮਾਉਣ ਦਾ ਯਤਨ ਕਰ ਰਿਹਾ ਸੀ, ਵਿਰੁੱਧ ਇਸ ਨੇ ਫ਼ਰੈਂਕਸ ਬਾਦਸ਼ਾਹ ਪਿਪਿਨ ਤੀਜੇ ਨੂੰ ਸਹਾਇਤਾ ਲਈ ਦੋ ਵਾਰ ਅਪੀਲ ਕੀਤੀ। ਸੇਂਟ ਡੇਨੀਸ ਵਿਖੇ ਪਿਪਿਨ ਦੇ ਰਾਜ ਗੱਦੀ ਉੱਤੇ ਬੈਠਣ ਦੀ ਰਸਮ ਸਮੇਂ ਇਸ ਨੇ ਉਸ ਦੇ ਤੇਲ ਝੱਸਿਆ ਅਤੇ ਇਸ ਬਦਲੇ ਉਸ ਤੋਂ ਕੁਆਇਰਸੀ ਦਾ ਦਾਨ ਲਿਆ। ਇਹ ਅਪ੍ਰੈਲ, 757 ਵਿਚ ਮਰ ਗਿਆ।

**ਸਟੀਫ਼ਨ ਚੌਥਾ** (**ਤੀਜਾ**)—ਇਹ 768 ਤੋਂ 772 ਈ. ਤਕ ਪੋਪ ਰਿਹਾ। ਇਹ ਸਿਸਲੀ ਦਾ ਸੀ ਅਤੇ ਪਾਲ ਪਹਿਲੇ ਦਾ ਉਤਰਾਧਿਕਾਰੀ ਸੀ। ਇਹ 7 ਅਗਸਤ, 768 ਨੂੰ ਪੋਪ ਬਣਿਆ। ਉਸ ਸਮੇਂ ਲੰਬਾਰਡ ਬਾਦਸ਼ਾਹ ਡੇਸੀਡੇਰੀਅਸ ਸੀ ਜਿਸ ਨੇ ਸਟੀਫ਼ਨ ਵਿਰੁੱਧ ਫ਼ਰੈਂਕਾਂ ਨਾਲ ਸੰਧੀ ਕਰਨ ਦੀ ਕੋਸ਼ਿਸ਼ ਕੀਤੀ। ਫ਼ਰਵਰੀ, 772 ਵਿਚ ਇਸ ਦੀ ਮੌਤ ਹੋ ਗਈ।

**ਸਟੀਫ਼ਨ ਪੰਜਵਾਂ** (**ਚੌਥਾ**)—ਇਹ ਲੀਓ ਤੀਜੇ ਦਾ ਉਤਰਾਧਿਕਾਰੀ ਸੀ। ਇਹ ਜੂਨ, 816 ਤੋਂ 817 ਤਕ ਪੋਪ ਬਣਿਆ ਰਿਹਾ। ਇਸ ਦੇ ਪੋਪ ਬਣਨ ਪਿੱਛੋਂ ਛੇਤੀ ਹੀ ਇਸ ਨੇ ਰੋਮਨਾਂ ਨੂੰ ਬਾਦਸ਼ਾਹ ਲੂਈ ਦੀ ਵਫ਼ਾਦਾਰੀ ਦੀ ਸਹੁੰ ਚੁੱਕਣ ਦਾ ਹੁਕਮ ਦਿੱਤਾ। ਰੀਮਜ਼ ਵਿਖੇ ਲੂਈ ਨੂੰ ਤਾਜ ਦੇਣ ਨੇ ਪੋਪ ਅਤੇ ਫ਼ਰੈਂਕਾਂ ਵਿਚਕਾਰ ਸੰਧੀ ਨੂੰ ਹੋਰ ਪੱਕਾ ਕੀਤਾ। ਜਨਵਰੀ, 817 ਵਿਚ ਇਸ ਦੀ ਮੌਤ ਹੋ ਗਈ।

**ਸਟੀਫ਼ਨ ਛੇਵਾਂ** (**ਪੰਜਵਾਂ**)—ਇਹ ਐਡਰਿਐਨ ਤੀਜੇ ਦਾ ਉਤਰਾਧਿਕਾਰੀ ਸੀ ਅਤੇ 885 ਤੋਂ 891 ਈ. ਤਕ ਪੋਪ ਰਿਹਾ। ਪੂਰਬ ਅਤੇ ਪੱਛਮ ਦੇ ਨਾਲ ਇਸ ਦਾ ਵਰਤਾਰਾ ਆਜ਼ਾਦੀ ਵਾਲਾ ਅਤੇ ਸ਼ਕਤੀਸ਼ਾਲੀ ਸੀ।

**ਸਟੀਫ਼ਨ ਸਤਵਾਂ** (**ਛੇਵਾਂ**)—ਇਹ ਬੋਨੀਫ਼ੇਸ ਦਾ ਉਤਰਾਧਿਕਾਰੀ ਸੀ ਅਤੇ 896 ਤੋਂ 897 ਈ. ਤਕ ਪੋਪ ਬਣਿਆ ਰਿਹਾ। ਪੋਪ ਫ਼ਾਰਮੋਸਸ ਦੀਆਂ ਅਸਥੀਆਂ ਇਸ ਨੇ ਕਬਰ ਵਿਚੋਂ ਕਢਵਾ ਲਈਆਂ ਅਤੇ ਉਨ੍ਹਾਂ ਉੱਤੇ ਮੁਕਦਮਾ ਚਲਾਇਆ ਗਿਆ। ਉਨ੍ਹਾਂ ਦਾ ਅਪਮਾਨ ਅਤੇ ਬੇਅਦਬੀ ਕੀਤੀ ਗਈ ਅਤੇ ਅਗਸਤ, 897 ਵਿਚ ਫਾਂਸੀ ਲਾਇਆ ਗਿਆ। ਸੰਭਵ ਹੈ ਕਿ ਫ਼ਾਰਮੋਸਸ ਨਾਲ ਅਜਿਹਾ ਸਲੂਕ ਇਸ ਨੇ ਬਾਦਸ਼ਾਹ ਲੰਬਾਰਡ ਦੇ ਪ੍ਰਭਾਵ ਅਧੀਨ ਕੀਤਾ ਹੋਵੇ।

**ਸਟੀਫ਼ਨ ਅਠਵਾਂ** (**ਸਤਵਾਂ**)—ਇਹ ਰੋਮਨ ਪਰਿਵਾਰ ਵਿਚ ਪੈਦਾ ਹੋਇਆ ਅਤੇ 928 ਤੋਂ 931 ਈ. ਤਕ ਪੋਪ ਬਣਿਆ ਰਿਹਾ। ਦਸੰਬਰ, 928 ਈ. ਵਿਚ ਇਸ ਦੀ ਪੋਪ ਪਦ ਦੀ ਚੋਣ ਤੋਂ ਪਹਿਲਾਂ ਇਹ ਅਨਾਸਤਾਸੀਆ ਦਾ ਕਾਰਡੀਨਲ ਸੀ ਅਤੇ ਰੋਮਨ ਚਰਚ ਦੇ ਪ੍ਰਬੰਧ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦਾ ਸੀ। ਫ਼ਰਵਰੀ, 931 ਈ. ਵਿਚ ਇਸ ਦੀ ਮੌਤ ਹੋ ਗਈ।

**ਸਟੀਫ਼ਨ ਨੌਵਾਂ** (**ਅਠਵਾਂ**)—ਇਹ 939 ਤੋਂ 942 ਈ. ਤਕ ਪੋਪ ਬਣਿਆ ਰਿਹਾ। ਇਹ ਰੋਮਨ ਸੀ। ਇਸ ਦੀ ਚੋਣ 14 ਜੁਲਾਈ, 939 ਨੂੰ ਹੋਈ ਅਤੇ ਇਹ ਲੀਓ ਸੱਤਵੇਂ ਦਾ ਉਤਰਾਧਿਕਾਰੀ ਸੀ। ਇਸ ਨੂੰ ਆਜ਼ਾਦੀ ਨਾਲ ਕੰਮ ਕਰਨ ਦਾ ਘੱਟ ਅਵਸਰ ਮਿਲਿਆ। ਇਹ ਅਕਤੂਬਰ, 942 ਈ. ਵਿਚ ਮਰ ਗਿਆ।

**ਸਟੀਫ਼ਨ ਦਸਵਾਂ** (**ਨੌਵਾਂ**)—ਇਹ 1057 ਤੋਂ 1058 ਈ. ਤਕ ਪੋਪ ਰਿਹਾ। ਇਹ ਵਿਕਟਰ ਦੂਜੇ ਦਾ ਉਤਰਾਧਿਕਾਰੀ ਸੀ ਅਤੇ ਉਸ ਦੀ ਮੌਤ ਤੋਂ ਪੰਜ ਦਿਨ ਪਿੱਛੋਂ ਪੋਪ ਬਣਿਆ। ਇਸ ਨੂੰ ਲੀਓ ਨੌਵੇਂ ਨੇ ਕਾਰਡੀਨਲ ਦੇ ਪਦ ਤਕ ਪਹੁੰਚਾ ਦਿੱਤਾ। ਪਾਦਰੀਆਂ ਵਿਚ ਜਤ ਸਤ ਦੇ ਕਾਨੂੰਨ ਨੂੰ ਲਾਗੂ ਕਰਨ ਵਿਚ ਇਸ ਨੇ ਬਹੁਤ ਜੋਸ਼ ਤੋਂ ਕੰਮ ਲਿਆ। ਇਸ ਦੇ ਪਾਦਰੀ ਪਦ ਸਮੇਂ ਸੁਧਾਰ ਪ੍ਰੋਗਰਾਮ ਵਧੇਰੇ ਸਾਫ਼, ਨਰੋਆ ਅਤੇ ਕੇਂਦਰਿਤ ਹੋ ਗਿਆ ਸੀ।

ਇਸ ਦੀ ਮੌਤ 29 ਮਾਰਚ, 1058 ਨੂੰ ਫ਼ਲੋਰੈਂਸ ਵਿਖੇ ਹੋਈ।

ਹ.ਪੁ.—ਐਨ. ਬ੍ਰਿ.21:384

**ਸਟੀਫ਼ਨ** (**ਪਹਿਲਾ-ਹੰਗਰੀ**) : ਇਹ ਹੰਗਰੀ ਦਾ ਮਸ਼ਹੂਰ ਬਾਦਸ਼ਾਹ ਸੀ ਜੋ ਹੰਗਰੀ ਦੇ ਡਿਊਕ ਗੇਜ਼ਾ ਦਾ ਪੁੱਤਰ ਸੀ। ਇਸ ਨੂੰ ਸਟੀਫ਼ਨ ਸੇਂਟ ਵੀ ਕਿਹਾ ਜਾਂਦਾ ਸੀ।

ਸਟੀਫ਼ਨ ਦੀ ਸ਼ੁਰੂ ਤੋਂ ਹੀ ਵਿੱਦਿਆ ਵੱਲ ਕਾਫੀ ਰੁਚੀ ਸੀ, ਇਸ ਲਈ ਇਸ ਦੇ ਪਿਤਾ ਨੇ ਇਸ ਦੀ ਵਿੱਦਿਆ ਦਾ ਖ਼ਾਸ ਪ੍ਰਬੰਧ ਕੀਤਾ। ਇਹ ਛੋਟੀ ਉਮਰ ਵਿਚ ਹੀ ਬਹੁਤ ਕੁਝ ਪੜ੍ਹ ਲਿਖ ਗਿਆ ਅਤੇ ਜਰਮਨ ਪਾਦਰੀ ਬਰੂਨੋ ਅਤੇ ਚੈਕੋਸਲੋਵਾਕੀਆ ਦੇ ਪਾਦਰੀ ਰਾਡਲਾ ਨੇ ਇਸ ਨੂੰ ਈਸਾਈ ਮੱਤ ਦੀ ਸਿੱਖਿਆ ਦਿੱਤੀ। ਸਟੀਫਨ ਦੀ ਮਾਂ ਸਰੋਲਟਾ ਈਸਾਈ ਸੀ। ਇਸ ਤੋਂ ਇਲਾਵਾ ਇਸ ਨੇ ਫ਼ੌਜੀ ਸਿੱਖਿਆ ਇਕ ਇਤਾਵਲੀ ਸਰਦਾਰ ਥਿਉਡੇਟ ਆਫ਼ ਸਾਨ ਸੈਵਰਿਨੋ ਤੋਂ ਪ੍ਰਾਪਤ ਕੀਤੀ।

ਸੰਨ 996 ਵਿਚ ਸਟੀਫ਼ਨ ਦੀ ਸ਼ਾਦੀ ਬਵੇਰੀਆ ਦੇ ਡਿਊਕ ਹੈਨਰੀ ਦੂਜੇ ਦੀ ਲੜਕੀ ਗਾਇਜ਼ਲਾ ਨਾਲ ਹੋਈ। ਸ਼ਾਦੀ ਦੇ ਅਗਲੇ ਸਾਲ ਹੀ ਇਸ ਦੇ ਪਿਤਾ ਦੀ ਮੌਤ ਹੋ ਗਈ। ਪਿਤਾ ਦੀ ਮੌਤ ਪਿੱਛੋਂ ਇਸ ਨੂੰ ਬਹੁਤ ਸਾਰੀਆਂ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ। ਸੰਨ 998 ਵਿਚ ਇਸ ਨੇ ਬਾਗ਼ੀ ਮੂਰਤੀ ਪੂਜਕਾਂ ਨੂੰ ਕਰੜੀ ਹਾਰ ਦਿੱਤੀ ਅਤੇ ਆਪ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਬਾਕਾਇਦਾ ਤੌਰ ਤੇ ਤਖ਼ਤ-ਨਸ਼ੀਨੀ ਦੀ ਰਸਮ 1000 ਈ. ਵਿਚ ਕ੍ਰਿਸਮਿਸ ਦੇ ਦਿਹਾੜੇ ਹੋਈ। ਇਸ ਦਾ ਸਾਰਾ ਜੀਵਨ, ਕਾਫ਼ਰ ਸਰਦਾਰਾਂ ਨਾਲ ਲੜਦਿਆਂ ਗੁਜ਼ਰਿਆ।

ਸੰਨ 1038 ਵਿਚ ਸ਼ਹਿਨਸ਼ਾਹ ਕਨਰਾਡ ਨੇ ਇਸ ਉੱਤੇ ਹਮਲਾ ਕੀਤਾ ਜਿਸ ਦਾ ਇਸ ਨੇ ਕਾਮਯਾਬੀ ਨਾਲ ਟਾਕਰਾ ਕੀਤਾ। ਇਸ ਦੀ ਮੌਤ 1038 ਈ. ਵਿਚ ਐਸਚਰਗੋਮ ਵਿਖੇ ਹੋਈ।

—ਕਾਸਿਮ

**ਸਟੀਫ਼ਨ** : ਇਹ ਇੰਗਲੈਂਡ ਦਾ ਬਾਦਸ਼ਾਹ ਸੀ। ਇਸ ਦਾ ਜਨਮ ਲਗਭਗ 1097 ਈ. ਵਿਚ ਨਾਰਮੰਡੀ ਵਿਖੇ ਬਲਵਾ ਤੇ ਸ਼ਾਰਟਰ ਦੇ ਕਾਉਂਟ ਸਟੀਫਨ ਹੈਨਰੀ ਅਤੇ ਵਿਲੀਅਮ ਜੇਤੂ ਦੀ ਪੋਤੀ ਐਡੇਲਾ ਦੇ ਘਰ ਹੋਇਆ। ਇਸ ਦਾ ਪਾਲਣ-ਪੋਸ਼ਣ ਅਤੇ ਪੜ੍ਹਾਈ ਇੰਗਲੈਂਡ ਦੇ ਬਾਦਸ਼ਾਹ ਹੈਨਰੀ ਪਹਿਲੇ ਦੇ ਪਾਸ ਹੋਈ। ਸੰਨ 1118 ਵਿਚ ਇਸ ਨੇ ਬਲਵਾ ਤੇ ਸ਼ਾਰਟਰ ਦੀਆਂ ਕਾਉਂਟੀਆਂ ਆਪਣੇ ਵੱਡੇ ਭਰਾ ਥੀਓਬਾਲਡ ਨੂੰ ਸੰਭਾਲ ਦਿੱਤੀਆਂ। ਸੰਨ 1125 ਤਕ ਸਟੀਫ਼ਨ ਨੂੰ ਇੰਗਲੈਂਡ ਦੇ ਤਖ਼ਤ ਦਾ ਵਾਰਿਸ ਸਮਝਿਆ ਜਾਂਦਾ ਰਿਹਾ ਪਰ ਮਲਕਾ ਮਟਿਲਡਾ ਦੇ ਪਤੀ ਦੀ ਮੌਤ ਪਿੱਛੋਂ ਉਸ ਦੇ ਆਪਣੇ ਪਿਤਾ ਹੈਨਰੀ ਦੇ ਦਰਬਾਰ ਵਿਚ ਆ ਜਾਣ ਤੇ ਹੈਨਰੀ ਨੇ ਪਹਿਲੀ ਜਨਵਰੀ, 1127 ਨੂੰ ਸਟੀਫ਼ਨ ਅਤੇ ਬੈਰਨਾਂ ਨੂੰ ਮਜ਼ਬੂਰ ਕੀਤਾ ਕਿ ਉਹ ਮਟਿਲਡਾ ਨੂੰ ਉਸ ਦੀ ਉਤਰਾਧਿਕਾਰੀ ਪਰਵਾਨ ਕਰਨ। ਸੰਨ 1133 ਵਿਚ ਇਸ ਨੇ ਮਟਿਲਡਾ ਦੇ ਨਾਬਾਲਗ਼ ਪੁੱਤਰ ਹੈਨਰੀ ਆਫ਼ ਆਂਜੂ ਨੂੰ ਵੀ ਤਖ਼ਤ ਦਾ ਵਾਰਿਸ ਪਰਵਾਨ ਕਰ ਲਿਆ। ਸਟੀਫ਼ਨ ਇੰਗਲੈਂਡ ਪੁੱਜਾ ਅਤੇ ਲੰਡਨ ਵਾਸੀਆਂ, ਪਾਦਰੀਆਂ ਅਤੇ ਬੈਰਨਾ ਨੇ ਰਲ ਕੇ ਇਸ ਨੂੰ ਤਖ਼ਤ ਤੇ ਬਿਠਾ ਦਿੱਤਾ। ਇਸ ਨੇ ਜਨਤਾ ਨੂੰ ਵਿਅਕ-ਤੀਗਤ ਖੁਲ੍ਹ ਦੇਣ ਲਈ ਦੋ ਚਾਰਟਰ ਜਾਰੀ ਕੀਤੇ। ਇਸ ਨੇ ਸਕਾਟਲੈਂਡ ਦੇ ਬਾਦਸ਼ਾਹ ਡੇਵਿਡ ਪਹਿਲੇ ਨੂੰ ਜਿਸ ਨੇ ਨਾਰਥੰਬਰਲੈਂਡ ਤੇ ਹਮਲਾ ਕੀਤਾ ਸੀ, ਕੁਝ ਰਕਮ ਦੇ ਕੇ ਮੋੜ ਦਿੱਤਾ।

ਸੰਨ 1138 ਵਿਚ ਸਟੀਫ਼ਨ ਦੀ ਫ਼ਜ਼ੂਲ ਖਰਚੀ ਅਤੇ ਬਦੇਸ਼ੀ ਫ਼ੌਜ ਰੱਖਣ ਕਾਰਨ ਜਾਗੀਰਦਾਰ ਇਸ ਦੇ ਵਿਰੁੱਧ ਹੋ ਗਏ। ਇਸੇ ਸਾਲ ਇਸ ਨੇ ਸਾਲਜ਼ਬਰੀ ਲਿੰਕਨ ਅਤੇ ਈਲੀ ਦੇ ਪਾਦਰੀਆਂ ਨੂੰ ਗ੍ਰਿਫ਼ਤਾਰ ਕਰਕੇ ਉਨ੍ਹਾਂ ਨਾਲ ਭੈੜਾ ਸਲੂਕ ਕੀਤਾ ਜਿਸ ਕਰਕੇ ਪਾਦਰੀ ਵੀ ਇਸ ਦੇ ਵਿਰੁੱਧ ਹੋ ਗਏ। ਨਤੀਜੇ ਵਜੋਂ ਥਾਂ ਥਾਂ ਤੇ ਬਗ਼ਾਵਤ ਤੇ ਖ਼ਾਨਾ-ਜੰਗੀ ਸ਼ੁਰੂ ਹੋ ਗਈ। ਸੰਨ 1139 ਵਿਚ ਇਸ ਨੇ ਇਕ ਹੋਰ ਰਾਜਸੀ ਗ਼ਲਤੀ ਇਹ ਕੀਤੀ ਕਿ ਮਲਕਾ ਮਟਿਲਡਾ ਨੂੰ ਆਪਣੇ ਮਤਰੇਏ-ਭਰਾ ਰਾਬਰਟ, ਅਰਲ ਆਫ਼ ਗਲੂਸੈਸਟਰ ਨਾਲ ਮਿਲਣ ਦੀ ਆਗਿਆ ਦੇ ਦਿੱਤੀ। ਸੰਨ 1141 ਵਿਚ ਲਿੰਕਨ ਦੀ ਲੜਾਈ ਵਿਚ ਇਹ ਹਾਰ ਗਿਆ ਅਤੇ ਫੜਿਆ ਗਿਆ, ਜਿਸਦੇ ਸਿੱਟੇ ਵਜੋਂ 6 ਮਹੀਨੇ ਤਕ ਮਲਕਾ ਮਟਿਲਡਾ ਨੇ ਰਾਜ ਕੀਤਾ। ਸੰਨ 1141 ਈ. ਵਿਚ ਸਟੀਫਨ ਮੁੜ ਬਾਦਸ਼ਾਹ ਬਣ ਗਿਆ। ਸੰਨ 1152 ਵਿਚ ਚਰਚ ਫਿਰ ਸਟੀਫ਼ਨ ਦੇ ਖ਼ਿਲਾਫ਼ ਹੋ ਗਿਆ ਅਤੇ ਚਰਚ ਨੇ ਇਸ ਦੇ ਪੁੱਤਰ ਇਊਸਟੇਸ ਨੂੰ ਇਸ ਦਾ ਉਤਰਾਧਿਕਾਰੀ ਬਣਾਉਣ ਦੀ ਮਨਜ਼ੂਰੀ ਨਾ ਦਿੱਤੀ। ਸੰਨ 1153 ਵਿਚ ਜਦ ਮਲਕਾ ਮਟਿਲਡਾ ਦੇ ਪੁੱਤਰ ਹੈਨਰੀ ਡਿਊਕ ਆਫ਼ ਨਾਰਮੰਡੀ (ਜਿਹੜਾ ਕਿ ਮਗਰੋਂ ਹੈਨਰੀ ਦੂਜਾ ਬਣਿਆ) ਨੇ ਇੰਗਲੈਂਡ ਤੇ ਹਮਲਾ ਕੀਤਾ ਤਾਂ ਉਦੋਂ ਸਟੀਫ਼ਨ ਆਪਣੀ ਪਤਨੀ ਦੀ ਮੌਤ ਕਾਰਨ ਅਤੇ ਲੰਬੇ ਅਰਸੇ ਦੀ ਲੜਾਈ ਕਰਕੇ ਹੌਸਲਾ ਹਾਰ ਚੁੱਕਾ ਸੀ ਜਿਸ ਕਰ ਕੇ ਇਸ ਨੇ ਵਾਲਿੰਗਫੋਰਡ ਦੀ ਸੰਧੀ ਕਰ ਲਈ ਅਤੇ ਹੈਨਰੀ ਨੂੰ ਇੰਗਲੈਂਡ ਦੇ ਤਖ਼ਤ ਦਾ ਵਾਰਿਸ ਮੰਨ ਲਿਆ।

ਇਸ ਦੀ ਮੌਤ 25 ਅਕਤੂਬਰ, 1154 ਨੂੰ ਡੋਵਰ ਵਿਖੇ ਹੋਈ।

ਹ. ਪੁ.—ਕੋਲ. ਐਨ. 17: 673; ਐਨ. ਬ੍ਰਿ. 21 : 384; ਨਿ. ਕ. ਯੂ. ਬ.

**ਸਟੀਫ਼ਨ (ਪੰਜਵਾਂ-ਹੰਗਰੀ)** : ਇਹ ਹੰਗਰੀ ਦਾ ਬਾਦਸ਼ਾਹ ਸੀ ਜੋ ਬੇਲਾ ਚੌਥੇ ਦਾ ਸਭ ਤੋਂ ਵੱਡਾ ਪੁੱਤਰ ਸੀ। ਇਸ ਦੀ ਸ਼ਾਦੀ ਇਸ ਲਈ ਬਹੁਤ ਚੰਗੀ ਸਾਬਤ ਹੋਈ। ਇਸ ਸ਼ਾਦੀ ਰਾਹੀਂ ਇਸ ਨੇ ਆਂਜੂ ਬੰਸ ਦੇ ਨੇਪਲਜ਼ ਦੇ ਮੰਨੇ-ਪ੍ਰਮੰਨੇ ਸ਼ਹਿਜ਼ਾਦਿਆਂ ਨਾਲ ਰਿਸ਼ਤਾ ਕਾਇਮ ਕਰ ਲਿਆ। ਸੰਨ 1262 ਵਿਚ ਜਦੋਂ ਇਹ ਅਜੇ ਗੱਦੀ ਤੇ ਨਹੀਂ ਬੈਠਾ ਸੀ, ਇਸ ਨੇ ਬੋਹੀਮੀਆ ਦੀ ਲੜਾਈ ਵਿਚ ਆਪਣੇ ਪਿਤਾ ਦੀ ਸਹਾਇਤਾ ਕੀਤੀ। ਇਸ ਸਹਾਇਤਾ ਬਦਲੇ ਇਸ ਨੇ ਆਪਣੇ ਲਈ ਪਿਤਾ ਪਾਸੋਂ 29 ਕਾਉਂਟੀਆਂ ਦੀ ਮੰਗ ਕੀਤੀ ਜਿਸ ਤੋਂ ਬਾਦਸ਼ਾਹ ਇਨ੍ਹਾਂ ਇਲਾਕਿਆਂ ਨੂੰ ਛੱਡਣ ਲਈ ਮਜਬੂਰ ਹੋ ਗਿਆ। ਇਸ ਤਰ੍ਹਾਂ ਹੰਗਰੀ ਦੋ ਹਿੱਸਿਆਂ ਵਿਚ ਵੰਡਿਆ ਗਿਆ। ਥੋੜ੍ਹੇ ਹੀ ਚਿਰ ਮਗਰੋਂ ਇਸ ਨੇ ਮੈਕਸੋ ਦੇ ਦੱਖਣੀ ਹਿੱਸੇ ਤੇ ਕਬਜ਼ਾ ਕਰ ਲਿਆ। ਇਸ ਕਾਰਨ ਪਿਉ ਪੁੱਤਰ ਵਿਚ ਝਗੜਾ ਵਧ ਗਿਆ ਅਤੇ ਜੰਗ ਤਕ ਨੌਬਤ ਆ ਗਈ। ਅਖ਼ੀਰ ਪਿਤਾ ਹਾਰ ਗਿਆ ਅਤੇ ਸਟੀਫਨ ਦੀ ਜਿੱਤ ਹੋਈ। ਸੰਨ 1268 ਵਿਚ ਇਸ ਨੇ ਬੁਲਗਾਰੀਆ ਉੱਤੇ ਹਮਲਾ ਕਰਕੇ ਇਸ ਨੂੰ ਜਿੱਤ ਲਿਆ। ਉਦੋਂ ਤੋਂ ਇਸ ਨੂੰ ਬੁਲਗਾਰੀਆ ਦੇ ਬਾਦਸ਼ਾਹ ਦਾ ਖ਼ਿਤਾਬ ਮਿਲਿਆ।

ਸੰਨ 1255 ਵਿਚ ਇਸ ਦੇ ਪਿਤਾ ਨੇ ਇਸ ਦਾ ਵਿਆਹ ਕੂਮਨ ਕੌਮ ਦੀ ਇਕ ਲੜਕੀ ਇਲਿਜ਼ਾਬਥ ਨਾਲ ਕਰ ਦਿੱਤਾ। ਇਸ ਸ਼ਾਦੀ ਕਾਰਨ ਇਸ ਨੂੰ ਕਾਫ਼ੀ ਵਿਰੋਧ ਦਾ ਟਾਕਰਾ ਕਰਨਾ ਪਿਆ। ਸੰਨ 1270 ਵਿਚ ਇਸ ਨੂੰ ਆਪਣੇ ਪਿਤਾ ਦਾ ਰਾਜ ਵੀ ਮਿਲ ਗਿਆ ਤੇ ਇਹ ਹੰਗਰੀ ਦਾ ਬਾਦਸ਼ਾਹ ਵੀ ਬਣ ਗਿਆ। ਸੰਨ 1271 ਵਿਚ ਬੋਹੀਮੀਆ ਦੇ ਓਟਾਕਾਰ ਦੂਜੇ ਨੇ ਪੱਛਮੀ ਹੰਗਰੀ ਉੱਤੇ ਹਮਲਾ ਕੀਤਾ ਪਰ ਸਟੀਫ਼ਨ ਨੇ ਓਟਾਕਾਰ ਨੂੰ ਹਾਰ ਦਿੱਤੀ। ਇਸੇ ਸਮੇਂ ਬਾਗ਼ੀਆਂ ਨੇ ਇਸ ਦੇ ਪੁੱਤਰ ਲੈਡਿਸਲਾਸ ਨੂੰ ਜੋ ਅਜੇ ਬੱਚਾ ਹੀ ਸੀ, ਅਗ਼ਵਾ ਕਰ ਲਿਆ। ਅਜੇ ਇਹ ਬਾਗ਼ੀਆਂ ਤੋਂ ਆਪਣਾ ਪੁੱਤਰ ਛੁਡਾਉਣ ਦੀਆਂ ਤਿਆਰੀਆਂ ਹੀ ਕਰ ਰਿਹਾ ਸੀ ਕਿ 6 ਅਗਸਤ, 1272 ਨੂੰ ਇਸ ਦੀ ਅਚਾਨਕ ਮੌਤ ਹੋ ਗਈ।

ਹ. ਪੁ.— ਐਨ. ਬ੍ਰਿ. ਮਾ. 6

—ਕਾਸਿਮ

**ਸਟੀਫ਼ਨ, ਸਰ ਜੇਮਜ਼ ਫ਼ਿਟਸਜੇਮਜ਼** : ਇਸ ਅੰਗ੍ਰੇਜ਼ ਜੱਜ ਅਤੇ ਕਾਨੂੰਨ ਸੁਧਾਰਕ ਦਾ ਜਨਮ ਲੰਡਨ ਵਿਖੇ 3 ਮਾਰਚ, 1829 ਨੂੰ ਹੋਇਆ। ਇਸ ਨੇ ਫ਼ੌਜਦਾਰੀ ਕਾਨੂੰਨ ਨੂੰ ਸੰਘਤ੍ਰਾਬੱਧ

ਕਰਨ ਦਾ ਮਹਾਨ ਕੰਮ ਕੀਤਾ। ਇਸ ਦਾ ਪਿਤਾ ਜੇਮਜ਼ ਸਟੀਫ਼ਨ ਕਈ ਸਾਲ ਬਸਤੀਆਂ ਦਾ ਉਪ-ਸਕੱਤਰ ਰਿਹਾ। ਫ਼ਿਟਸਜੇਮਜ਼ ਨੇ ਈਟਨ, ਲੰਡਨ ਯੂਨੀਵਰਸਿਟੀ ਅਤੇ ਟ੍ਰਿਨਿਟੀ ਕਾਲਜ ਕੈਂਬਰਿਜ ਵਿਖੇ ਵਿਦਿਆ ਪ੍ਰਾਪਤ ਕੀਤੀ। ਸੰਨ 1854 ਵਿਚ ਬਰਿਸਟਰ ਬਣਨ ਪਿੱਛੋਂ 1859 ਈ. ਵਿਚ ਨਿਵਾਰਕ ਵਿਖੇ ਰਿਕਾਰਡਰ ਅਤੇ 1868 ਈ. ਵਿਚ ਸਰਾਕਰੀ ਵਕੀਲ ਬਣਿਆ। ਵਕਾਲਤ ਦੇ ਮੁਢਲੇ ਸਾਲਾਂ ਵਿਚ ਹੀ ਇਸ ਦੀਆਂ ਲਿਖਤਾਂ ਦੀ ਚਰਚਾ ਹੋਣ ਲਗ ਪਈ। 'ਪਾਲ ਮਾਲ ਗਜ਼ਟ' (Pall Mall Gazelte) ਅਤੇ 'ਸੈਟਰਡੇ ਰਿਵਿਊ' (Saturday Review) ਵਰਗੀਆਂ ਪਤ੍ਰਿਕਾਵਾਂ ਵਿਚ ਅਨੇਕ ਵਿਸ਼ਿਆਂ ਤੇ ਇਸ ਦੇ ਲੇਖ ਪ੍ਰਕਾਸ਼ਿਤ ਹੋਏ। ਸੰਨ 1863 ਵਿਚ ਇਸ ਦੀ ਪ੍ਰਸਿੱਧ ਪੁਸਤਕ 'ਜਨਰਲ ਵਿਊ ਆਫ਼ ਦੀ ਕ੍ਰਿਮੀਨਲ ਲਾਅ ਆਫ਼ ਇੰਗਲੈਂਡ' ਛਪੀ ਜਿਸ ਵਿਚ ਪਹਿਲੀ ਵਾਰੀ ਅੰਗਰੇਜ਼ੀ ਜਿਊਰਿਸਪਰੂਡੈਂਸ ਦੇ ਸਿੱਧਾਂਤਾਂ ਦਾ ਬਾਕਾਇਦਾ ਵਰਣਨ ਕੀਤਾ ਗਿਆ। ਦਸ ਸਾਲ ਪਿਛੋਂ ਜੇ. ਐੱਸ. ਮਿੱਲ ਦੀ ਕਿਤਾਬ 'ਆਨ ਲਿਬਰਟੀ' ਦੇ ਜਵਾਬ ਵਿਚ ਇਸ ਨੇ 'ਲਿਬਰਟੀ, ਇਕੁਐਲਿਟੀ, ਫ੍ਰੈਟਰਨਿਟੀ' ਦੇ ਨਾਂ ਹੇਠ ਇਕ ਪੁਸਤਕ ਪ੍ਰਕਾਸ਼ਿਤ ਕੀਤੀ ਜਿਹੜੀ ਰੂੜ੍ਹਵਾਦੀ ਰਾਜਨੀਤਿਕ ਵਿਚਾਰਧਾਰਾ ਦੀ ਪ੍ਰੋੜ੍ਹਤਾ ਕਰਨ ਵਾਲੀ ਮਹੱਤਵਪੂਰਨ ਪੁਸਤਕ ਮੰਨੀ ਜਾਂਦੀ ਹੈ।

ਸੰਨ 1869 ਵਿਚ ਸਟੀਫ਼ਨ ਨੇ ਹਿੰਦੁਸਤਾਨ ਦੀ ਕੌਂਸਲ ਦੇ ਕਾਨੂੰਨੀ ਮੈਂਬਰ ਦਾ ਅਹੁਦਾ ਪਰਵਾਨ ਕਰ ਲਿਆ। ਮੈਕਾਲੇ ਅਤੇ ਸਰ ਹੈਨਰੀ ਮੇਨ ਤੋਂ ਪਿੱਛੋਂ ਇਸ ਨੇ ਭਾਰਤੀ ਕਾਨੂੰਨ ਦੀ ਸੋਧ ਅਤੇ ਇਸ ਨੂੰ ਸੰਘਤਾਬੱਧ ਕਰਨ ਦਾ ਕੰਮ ਮਿਹਨਤ ਤੇ ਲਿਆਕਤ ਨਾਲ ਕੀਤਾ।

ਸੰਨ 1872 ਵਿਚ ਇਹ ਇੰਗਲੈਂਡ ਪਰਤ ਕੇ ਫ਼ੌਜਦਾਰੀ ਕਾਨੂੰਨ ਨੂੰ ਸੰਘਤਾਬੱਧ ਕਰਨ ਦੀ ਲਹਿਰ ਵਿਚ ਭਾਗ ਲੈਣ ਲਗ ਪਿਆ। ਸੰਨ 1877 ਵਿਚ ਇਸ ਨੇ ਫ਼ੌਜਦਾਰੀ ਕਾਨੂੰਨ ਦਾ ਖ਼ੁਲਾਸਾ ਲਿਖਿਆ। ਬਰਤਾਨਵੀ ਕਾਮਨਵੈਲਥ ਦੇ ਕੇਸਾਂ ਵਿਚ ਸੰਵਿਧਾਨ ਦੇ ਖਰੜੇ ਤਿਆਰ ਕਰਨ ਉੱਤੇ ਇਸ ਦੇ ਯਤਨਾਂ ਦਾ ਅਮਿੱਟ ਪ੍ਰਭਾਵ ਪਿਆ। ਸੰਨ 1883 ਵਿਚ ਇਸ ਨੇ ਆਪਣੀ ਮਹਾਨ ਕਿਰਤ 'ਹਿਸਟਰੀ ਆਫ਼ ਦੀ ਕ੍ਰਿਮੀਨਲ ਲਾਅ ਆਫ਼ ਇੰਗਲੈਂਡ' ਪ੍ਰਕਾਸ਼ਿਤ ਕੀਤੀ। ਸੰਨ 1879 ਵਿਚ ਇਹ ਹਾਈ ਕੋਰਟ ਦਾ ਜੱਜ ਨਿਯੁਕਤ ਹੋਇਆ। ਸੰਨ 1891 ਵਿਚ ਰੀਟਾਇਰ ਹੋਣ ਪਿੱਛੋਂ ਇਸ ਨੂੰ ਇਸ ਦੁਆਰਾ ਕੀਤੀਆਂ ਸੇਵਾਵਾਂ ਨੂੰ ਮੁੱਖ ਰਖਕੇ ਬੈਰਨ ਬਣਾਇਆ ਗਿਆ। ਇਸ ਦੀ ਇਪਸਵਿਚ ਵਿਖੇ 11 ਮਾਰਚ, 1894 ਨੂੰ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 21:385

—ਬਲਵੰਤ ਸਿੰਘ

**ਸਟੀਫ਼ਨ, ਸਰ ਲੈਜ਼ਲੀ** : ਇਹ ਇਕ ਬਰਤਾਨਵੀ ਵਿਦਵਾਨ ਤੇ ਆਲੋਚਕ ਸੀ ਜਿਸ ਦਾ ਜਨਮ 28 ਨਵੰਬਰ, 1832 ਈ. ਨੂੰ ਲੰਡਨ ਦੇ ਇਕ ਵਿਦਵਾਨ ਖ਼ਾਨਦਾਨ ਵਿਚ ਹੋਇਆ। ਇਸ ਨੇ ਈਟਨ ਕਿੰਗਜ਼ ਕਾਲਜ ਲੰਡਨ ਅਤੇ ਟ੍ਰਿਨਿਟੀ ਹਾਲ, ਕੈਂਬਰਿਜ ਤੋਂ ਵਿਦਿਆ ਪ੍ਰਾਪਤ ਕੀਤੀ। ਸੰਨ 1856 ਵਿਚ ਇਹ ਜੂਨੀਅਰ ਟਿਊਟਰ ਬਣ ਗਿਆ। ਆੱਕਸਫ਼ੋਰਡ ਅਤੇ ਕੈਂਬਰਿਜ ਦੇ ਐਥਲੀਟਾਂ ਦੇ ਮੁਕਾਬਲਿਆਂ ਦਾ ਇਸ ਨੇ ਉਦਘਾਟਨ ਕੀਤਾ। ਇਸ ਤੋਂ ਉਪਰੰਤ ਇਸ ਨੇ ਯੂਨੀਵਰਸਿਟੀ ਦੀ ਪੁਰਾਤਨ ਸਿੱਖਿਆ ਪ੍ਰਣਾਲੀ ਵਿਚ ਸੋਧ ਕਰਨ ਦੀ ਵੀ ਅਸਫ਼ਲ ਕੋਸ਼ਿਸ਼ ਕੀਤੀ। ਸੰਨ 1862 ਵਿਚ ਇਸ ਨੇ ਯੂਨੀਵਰਸਿਟੀ ਨੂੰ ਛੱਡ ਦਿੱਤਾ ਅਤੇ 1864 ਵਿਚ ਲੰਡਨ ਚਲਾ ਗਿਆ। ਸੰਨ 1855 ਵਿਚ ਇਸ ਨੂੰ ਪਾਦਰੀ ਬਣਾਇਆ ਗਿਆ ਪਰ ਦਾਰਸ਼ਨਿਕ ਅਧਿਐਨ ਕਰ ਕੇ ਅਤੇ ਡਾਰਵਿਨ ਦੀ 'ਉਰਿਜਨ ਆਫ ਸਪੀਸੀਜ਼' ਦੇ 1859 ਵਿਚ ਛਪ ਜਾਣ ਨਾਲ ਈਸਾਈ ਮੱਤ ਤੋਂ ਇਸ ਦਾ ਵਿਸ਼ਵਾਸ ਉਠ ਗਿਆ ਅਤੇ 1875 ਵਿਚ ਇਸ ਨੇ ਪਾਦਰੀ ਪਦ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਆਪਣੀ ਪੁਸਤਕ 'ਐਨ ਐਗਨਾ-ਸਟਿਕਸ ਐਪਾਲੋਜੀ' (1893) ਰਾਹੀਂ ਇਸ ਕੰਮ ਨੂੰ ਜਾਇਜ਼ ਸਿੱਧ ਕੀਤਾ।

ਇਸ ਦੇ ਲੇਖ ਜਿਹੜੇ ਕਿ ਇਸ ਨੇ ਵੱਖ ਵੱਖ ਰਸਾਲਿਆਂ ਲਈ ਲਿਖੇ ਸਨ 'ਆਵਰਜ਼ ਇਨ ਏ ਲਾਇਬ੍ਰੇਰੀ' (1874-79), ਅਤੇ 'ਸਟੱਡੀਜ਼ ਆਫ ਏ ਬਾਇਓਗ੍ਰਾਫ਼ਰ' (1899-1902) ਪੁਸਤਕਾਂ ਦੇ ਨਾਂ ਹੇਠ ਪ੍ਰਕਾਸ਼ਿਤ ਹੋਏ।

ਡਿਕਸ਼ਨਰੀ ਆਫ਼ ਨੈਸ਼ਨਲ ਬਾਇਓਗ੍ਰਾਫ਼ੀ ਦੀਆਂ 26 ਜਿਲਦਾਂ ਦਾ ਇਸ ਨੇ ਸੰਪਾਦਨ ਕੀਤਾ ਅਤੇ ਇਸ ਵਿਚਲੀਆਂ ਬਹੁਤ ਸਾਰੀਆਂ ਜੀਵਨੀਆਂ ਇਸ ਨੇ ਆਪ ਵੀ ਲਿਖੀਆਂ। ਇਸ ਮਹਾਨ ਸਾਹਿਤ ਸੇਵਾ ਦੇ ਬਦਲੇ 1902 ਵਿਚ ਇਸ ਨੂੰ ਨਾਈਟ ਦੀ ਉਪਾਧੀ ਨਾਲ ਸਨਮਾਨਿਆ ਗਿਆ। ਇਹ 1868 ਤੋਂ 1871 ਈ. ਤਕ 'ਐਲਪਾਈਨ ਜਰਨਲ' ਅਤੇ 'ਕਾਰਨਹਿਲ' ਰਸਾਲੇ ਦਾ ਸੰਪਾਦਕ ਰਿਹਾ। ਅੰਗਰੇਜ਼ੀ ਦੀ ਮਸ਼ਹੂਰ ਨਾਵਲਕਾਰ ਵਿਰਜੀਨੀਆ ਵੂਲਫ਼ ਇਸ ਦੀ ਹੀ ਪੁੱਤਰੀ ਸੀ। ਇਸ ਦੀ ਮੌਤ ਲੰਡਨ ਵਿਚ 22 ਫ਼ਰਵਰੀ, 1904 ਈ. ਨੂੰ ਹੋਈ।

ਹ. ਪ.—ਐਨ. ਬ੍ਰਿ. 21:386; ਕੋਲ. ਐਨ. 17:674

**ਸਟੀਫਨਜ਼, ਐਲੈੱਗਜ਼ੈਂਡਰ ਹੈਮਿਲਟਨ** : ਇਹ ਅਮਰੀਕਾ ਦਾ ਇਕ ਪ੍ਰਸਿੱਧ ਰਾਜਨੀਤੀਵਾਨ ਸੀ ਜਿਹੜਾ ਘਰੇਲੂ-ਯੁੱਧ ਦੌਰਾਨ ਅਮਰੀਕੀ ਰਾਜਾਂ ਦੇ ਸੰਘ ਦਾ ਉਪ-ਪ੍ਰਧਾਨ ਵੀ ਰਿਹਾ।

ਇਸ ਦਾ ਜਨਮ 11 ਫਰਵਰੀ, 1812 ਨੂੰ ਜਾਰਜੀਆ ਰਾਜ ਦੀ ਵਿਲਕਸ ਕਾਊਂਟੀ ਵਿਚ ਹੋਇਆ। ਬਚਪਨ ਵਿਚ ਇਹ ਬੜਾ ਗ਼ਰੀਬ ਸੀ। ਗ਼ਰੀਬੀ ਦੀ ਹਾਲਤ ਵਿਚ ਹੀ ਇਸ ਨੇ ਫ੍ਰੈਂਕਲਿਨ ਕਾਲਜ ਵਿਚੋਂ 1832 ਈ. ਵਿਚ ਡਿਗਰੀ ਪ੍ਰਾਪਤ ਕੀਤੀ। ਸੰਨ 1842 ਵਿਚ ਇਹ ਰਾਜ ਦੀ ਸੈਨੇਟ ਦਾ ਅਤੇ 1843 ਈ. ਵਿਚ ਰਾਸ਼ਟਰੀ ਪ੍ਰਤਿਨਿਧ ਸਦਨ ਦਾ ਮੈਂਬਰ ਬਣਿਆ। ਇਹ ਅਕਸਰ ਬੀਮਾਰ ਰਹਿੰਦਾ ਸੀ। ਇਸ ਦਾ ਵਜ਼ਨ ਲਗਭਗ 100 ਪੌਂਡ ਸੀ। ਇਸ ਨੂੰ ਇਸੇ ਕਰਕੇ ਇਸ ਦੇ ਸਾਥੀ ਛੋਟਾ ਐਲਿਕ ਕਹਿੰਦੇ ਸਨ। ਸੰਨ 1854 ਵਿਚ ਇਸ ਨੇ ਕਨਸਾਸ ਨਬਰਾਸਕਾ ਬਿਲ ਪਾਸ ਕਰਵਾਉਣ ਵਿਚ ਸਹਾਇਤਾ ਕੀਤੀ। ਇਸ ਨੇ ਪ੍ਰਧਾਨ ਜੈਫ਼ਰਸਨ ਡੇਵਿਸ ਦੁਆਰਾ ਮਨ ਮਰਜ਼ੀ ਦੀਆਂ ਸ਼ਕਤੀਆਂ ਦੀ ਵਰਤੋਂ ਦਾ ਵਿਰੋਧ ਕੀਤਾ ਤੇ ਦੱਖਣ ਵਿਚ ਸੰਵਿਧਾਨਿਕ ਸਰਕਾਰ ਦੀ ਸਥਾਪਨਾ ਦੀ ਪ੍ਰੋੜ੍ਹਤਾ ਕੀਤੀ। ਕਾਨਫ਼ੈਡਰੇਸੀ ਦੇ ਹਾਰ ਜਾਣ ਮਗਰੋਂ ਇਹ ਅਮਰੀਕਾ ਦੀ ਸੈਨੇਟ ਦਾ ਮੈਂਬਰ ਚੁਣਿਆ ਗਿਆ। ਘਰੇਲੂ ਯੁੱਧ (1868-70 ਈ.) ਦੇ ਸੰਵਿਧਾਨਿਕ ਪੱਖ ਬਾਰੇ ਇਸ ਨੇ ਇਕ ਪੁਸਤਕ ਪ੍ਰਕਾਸ਼ਿਤ ਕੀਤੀ। ਸੰਨ 1871 ਤੋਂ 1873 ਤਕ ਇਹ 'ਅਟਲਾਂਟਾ ਡੇਲੀ ਸਨ' ਦਾ ਸੰਪਾਦਕ ਰਿਹਾ। ਸੰਨ 1882 ਅਤੇ 1883 ਦੌਰਾਨ ਜਾਰਜੀਆ ਰਾਜ ਦਾ ਗਵਰਨਰ ਵੀ ਰਿਹਾ। 4 ਮਾਰਚ, 1883 ਨੂੰ ਇਸੇ ਪਦਵੀ ਦੇ ਫ਼ਰਜ਼ ਨਿਭਾਉਂਦਿਆਂ ਹੋਇਆਂ ਐਟਲਾਂਟਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 21:386

—ਹਰਮੰਦਰ ਸਿੰਘ

**ਸਟੀਫ਼ਨਜ਼ਸਨ, ਵਿਲ੍ਹਜ਼ਲਮਰ** : ਇਸ ਨੇ ਉੱਤਰੀ ਧ੍ਰੁਵ ਖੇਤਰ ਦੀ ਖੋਜ ਕੀਤੀ। ਇਸ ਦਾ ਜਨਮ 3 ਨਵੰਬਰ, 1879 ਨੂੰ ਆਰਨਸ, ਮੈਨੀਟੋਬਾ ਪ੍ਰਾਂਤ, ਕੈਨੇਡਾ ਵਿਖੇ ਹੋਇਆ। ਇਸ ਨੇ

ਆਇਓਵਾ ਤੇ ਹਾਰਵਰਡ ਯੂਨੀਵਰਸਿਟੀ ਵਿਚ ਵਿਦਿਆ ਪ੍ਰਾਪਤ ਕੀਤੀ। ਸੰਨ 1904 ਅਤੇ 1905 ਵਿਚ ਇਹ ਦੋ ਵਾਰ ਪੁਰਾਤੱਤਵ ਖੋਜ ਲਈ ਆਈਸਲੈਂਡ ਗਿਆ। ਇਸ ਤੋਂ ਪਿੱਛੋਂ ਇਹ ਉੱਤਰੀ ਧ੍ਰੁਵ ਦੀ ਖੋਜ ਵੱਲ ਲਗ ਗਿਆ। ਸੰਨ 1906 ਵਿਚ ਇਹ ਐਸਕੀਮੋ ਲੋਕਾਂ ਦੀ ਨਸਲੀ ਖੋਜ ਲਈ ਉੱਤਰੀ ਅਲਾਸਕਾ ਗਿਆ ਫਿਰ ਇਹ 1908 ਤੋਂ 1912 ਈ. ਤਕ ਇਸੇ ਤਰ੍ਹਾਂ ਦੀ ਇਕ ਹੋਰ ਖੋਜ ਲਈ ਅਲਾਸਕਾ ਤੇ ਉੱਤਰੀ ਕੈਨੇਡਾ ਵਿਚ ਰਿਹਾ। ਇਥੇ ਇਸ ਨੇ ਐਸਕੀਮੋ ਲੋਕਾਂ ਬਾਰੇ ਅਤੇ ਭੂਗੋਲਕ ਆਲੇ ਦੁਆਲੇ ਸਬੰਧੀ ਉੱਘੀਆਂ ਖੋਜਾਂ ਕੀਤੀਆਂ। ਇਸ ਨੇ ਕੈਨੇਡਾ ਸਰਕਾਰ ਵੱਲੋਂ ਭੇਜੀ ਉੱਤਰੀ ਧ੍ਰੁਵ ਮੁਹਿੰਮ ਦੀ ਅਗਵਾਈ ਕੀਤੀ ਅਤੇ ਬੋਰਡਨ, ਬ੍ਰਾਕ, ਮੀਘਨ ਅਤੇ ਲੱਫ ਹੀਡ ਟਾਪੂ ਲੱਭੇ। ਸੰਨ 1932–45 ਤਕ ਇਹ ਪੈਨ ਅਮੈਰੀਕਨ ਏਅਰਵੇਜ਼ ਦਾ ਸਲਾਹਕਾਰ ਰਿਹਾ।

ਸੰਨ 1952 ਵਿਚ ਕੈਨੇਡਾ ਦੀ ਸਰਕਾਰ ਨੇ ਇਸ ਦੇ ਨਾਂ ਤੇ ਉੱਤਰੀ ਧ੍ਰੁਵ ਦੇ ਇਕ ਟਾਪੂ ਦਾ ਨਾਂ ਸਟੀਫ਼ਨਸਨ ਟਾਪੂ ਰਖਿਆ। ਇਸ ਨੇ ਬਹੁਤ ਸਾਰੀਆਂ ਪੁਸਤਕਾਂ ਵੀ ਲਿਖੀਆਂ ਹਨ ਜਿਨ੍ਹਾਂ ਵਿਚੋਂ ਮਾਈ ਲਾਈਫ ਵਿਦ ਦੀ ਐਸਕੀਮੋ (1913); ਦੀ ਫ੍ਰੈਂਡਲੀ ਆਰਕਟਿਕ (1921); ਆਰਕਟਿਕ ਮੈਨੁਅਲ (1945) ਅਤੇ ਯੂ. ਐੱਸ ਨੇਵੀਜ਼ ਐਨਸਾਈਕਲੋਪੀਡੀਆ ਆਰਕਟਿਕ ਕਾਫੀ ਪ੍ਰਸਿੱਧ ਹੋਈਆਂ। ਇਸ ਦੀ ਮੌਤ 26 ਅਗਸਤ, 1962 ਨੂੰ ਹੈਨੋਵਰ ਵਿਖੇ ਹੋਈ।

ਹ. ਪੁ.—ਕੋਲ. ਐਨ. 17:668; ਐਨ. ਬ੍ਰਿ. 21:374

**ਸਟੀਫ਼ਨਜ਼, ਜੇਮਜ਼** : ਇਹ ਆਇਰਲੈਂਡ ਦਾ ਇਕ ਚੰਗਾ ਕਵੀ ਅਤੇ ਕਹਾਣੀਕਾਰ ਸੀ ਜਿਸ ਦਾ ਜਨਮ 2 ਫ਼ਰਵਰੀ, 1882 ਨੂੰ ਡਬਲਿਨ ਵਿਖੇ ਹੋਇਆ। ਇਸ ਦਾ ਬਚਪਨ ਤੇ ਚੜ੍ਹਦੀ ਜਵਾਨੀ ਦਾ ਸਮਾਂ ਗ਼ਰੀਬੀ ਵਿਚ ਬੀਤਿਆ। ਇਸ ਦੀ ਕਵਿਤਾ ਦੀ ਸਭ ਤੋਂ ਪਹਿਲੀ ਪੁਸਤਕ 'ਇਨਸਰੈਕਸ਼ਨ' 1909 ਵਿਚ ਪ੍ਰਕਾਸ਼ਿਤ ਹੋਈ। ਸੰਨ 1911 ਵਿਚ ਇਸ ਨੇ ਕਿਸੇ ਨਾਲ ਮਿਲ ਕੇ ਆਇਰਸ਼ ਰਿਵਿਊ ਨਾਮੀ ਇਕ ਪੱਤ੍ਰਕਾ ਜਾਰੀ ਕੀਤੀ ਜਿਸ ਵਿਚ ਇਸ ਨੇ ਡਬਲਿਨ ਦੀਆਂ ਗੰਦੀਆਂ ਬਸਤੀਆਂ ਦੇ ਜੀਵਨ ਸਬੰਧੀ ਇਕ ਨਾਵਲ ਪ੍ਰਕਾਸ਼ਿਤ ਕੀਤਾ। ਸੰਨ 1912 ਵਿਚ ਇਹ ਨਾਵਲ 'ਦੀ ਚਾਰਵੂਮਨਜ਼ ਡਾਟਰ' ਦੇ ਨਾਂ ਅਧੀਨ ਕਿਤਾਬੀ ਰੂਪ ਵਿਚ ਛਾਪਿਆ ਗਿਆ।



ਜੇਮਜ਼ ਸਟੀਫ਼ਨਜ਼

ਸੰਨ 1912 ਵਿਚ ਇਸ ਨੂੰ 'ਦੀ ਕਰਾਕ ਆਫ਼ ਗੋਲਡ' ਨਾਮੀ ਪੁਸਤਕ ਲਿਖਣ ਤੇ ਪੋਲੀਨੀਅਕ ਇਨਾਮ ਮਿਲਿਆ ਅਤੇ 'ਡੀਰਡ੍ਰੀ' ਨਾਂ ਦਾ ਨਾਵਲ ਲਿਖਣ ਤੇ 1923 ਵਿਚ ਟੇਲਟੀਅਨ ਗੋਲਡ ਮੈਡਲ ਮਿਲਿਆ। ਸੰਨ 1912 ਤੋਂ 1916 ਤਕ ਇਹ ਪੈਰਿਸ ਵਿਚ ਰਿਹਾ ਅਤੇ ਫਿਰ ਸੰਨ 1916 ਤੋਂ 1925 ਤਕ ਇਸ ਨੇ ਆਇਰਲੈਂਡ ਦੀ ਨੈਸ਼ਨਲ ਗੈਲਰੀ ਦੇ ਰਜਿਸਟਰਾਰ ਦੇ ਤੌਰ ਤੇ ਕੰਮ ਕੀਤਾ।

ਆਇਰਲੈਂਡ ਦੀ ਕੌਮੀ ਤਹਿਰੀਕ ਨਾਲ ਇਸ ਦਾ ਗੂੜ੍ਹਾ ਸਬੰਧ ਸੀ। 26 ਦਸੰਬਰ, 1950 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 21:387; ਕੋਲ. ਐਨ. 17:674

**ਸਟੀਫਨ, ਜੋਜ਼ਫ** : ਆਸਟ੍ਰੀਆ ਦੇ ਇਸ ਭੌਤਿਕ-ਵਿਗਿਆਨੀ ਦਾ ਜਨਮ 24 ਮਾਰਚ, 1835 ਨੂੰ ਸੇਂਟ ਪੀਟਰ ਵਿਖੇ ਹੋਇਆ। ਇਸ ਨੇ ਗੈਸਾਂ ਦੇ ਗਤੀ ਸਿਧਾਂਤ, ਹਾਈਡ੍ਰੋਡਾਇਨੈਮਿਕਸ ਅਤੇ ਵਿਸ਼ੇਸ਼ ਤੌਰ ਤੇ ਵਿਕੀਰਨਾਂ ਦੇ ਖੇਤਰ ਵਿਚ ਮਹੱਤਵਪੂਰਨ ਕੰਮ ਕੀਤਾ।

ਇਸ ਨੇ ਵੀਐਨਾ ਯੂਨੀਵਰਸਿਟੀ ਤੋਂ ਵਿਦਿਆ ਪ੍ਰਾਪਤ ਕੀਤੀ ਅਤੇ ਸੰਨ 1858 ਵਿਚ ਇਥੋਂ ਹੀ ਪੀ ਐਚ. ਡੀ. ਦੀ ਡਿਗਰੀ ਲਈ। ਇਹ 1863 ਵਿਚ ਭੌਤਿਕ-ਵਿਗਿਆਨ ਦਾ ਪ੍ਰੋਫ਼ੈਸਰ ਅਤੇ ਸੰਨ 1866 ਵਿਚ ਫ਼ਿਜ਼ੀਕਲ ਇੰਸਟੀਚਿਊਟ ਦਾ ਡਾਇਰੈਕਟਰ ਬਣ ਗਿਆ।

ਇਹ ਵੀਐਨਾ ਅਕੈਡਮੀ ਆਫ਼ ਸਾਇੰਸਿਜ਼ ਦਾ ਉੱਘਾ ਮੈਂਬਰ ਸੀ ਅਤੇ ਸੰਨ 1875 ਵਿਚ ਇਸੇ ਸੰਸਥਾ ਦਾ ਸਕੱਤਰ ਨਿਯੁਕਤ ਹੋਇਆ। ਸਟੀਫਨ ਦੀਆਂ ਕਾਢਾਂ ਤੋਂ ਪਹਿਲਾਂ ਜੀ. ਆਰ. ਕਿਰਕਹੋਫ਼ ਨੇ ਦੱਸ ਦਿੱਤਾ ਸੀ ਕਿ ਪੂਰਨ ਵਿਕੀਰਕ ਇਕ 'ਪੂਰਨ ਕਾਲਾ ਪਿੰਡ' ਹੁੰਦਾ ਹੈ ਅਰਥਾਤ ਉਹ ਆਪਣੇ ਉੱਤੇ ਪੈਣ ਵਾਲੀਆਂ ਸਾਰੀ ਵਿਕੀਰਨਾਂ ਨੂੰ ਜਜ਼ਬ ਕਰ ਲੈਂਦਾ ਹੈ ਅਤੇ ਕਿਸੇ ਨੂੰ ਵੀ ਪਰਾਵਰਤ ਨਹੀਂ ਕਰਦਾ ਪਰ ਉਹ ਸਾਰੀਆਂ ਤਰੰਗ-ਲੰਬਾਈਆਂ ਦੇ ਵਿਕੀਰਨ ਉਤਪੰਨ ਕਰਦਾ ਹੈ। ਸੰਨ 1879 ਵਿਚ ਸਟੀਫਨ ਨੇ ਤਜਰਬੇ ਰਾਹੀਂ ਸਿੱਧ ਕੀਤਾ ਹੈ ਕਿ ਅਜਿਹੇ ਪਿੰਡ ਦੀ ਵਿਕੀਰਨ ਉਸ ਦੇ ਪਰਮ-ਤਾਪਮਾਨ ਦੀ ਚੌਥੀ ਤਾਕਤ ਦੇ ਅਨੁਪਾਤ ਵਿਚ ਹੁੰਦੀ ਹੈ। ਇਸ ਸਿਧਾਂਤ ਨੂੰ ਸਟੀਫਨਜ਼ ਨਿਯਮ ਕਹਿੰਦੇ ਹਨ। ਪਰ 1884 ਈ. ਵਿਚ ਐਲ. ਬੋਲਟਸਮਾਨ ਦੀ ਇਸ ਸਬੰਧੀ ਹੋਰ ਖੋਜ ਕਾਰਨ ਇਸ ਦਾ ਨਾਂ ਸਟੀਫਨ ਬੋਲਟਸਮਾਨ ਪੈ ਗਿਆ। ਸਟੀਫਨਜ਼ ਦਾ ਇਹ ਸਿਧਾਂਤ ਕਾਲੇ ਪਿੰਡ ਦੀ ਵਿਕੀਰਨ ਨੂੰ ਸਮਝਣ ਲਈ ਇਕ ਮਹੱਤਵਪੂਰਨ ਉੱਦਮ ਸੀ। ਵਿਕੀਰਨ ਦਾ ਕੁਆਂਟਮ ਸਿਧਾਂਤ ਇਸੇ ਨਿਯਮ ਉੱਤੇ ਆਧਾਰਤ ਹੈ।

7 ਜਨਵਰੀ, 1893 ਨੂੰ ਵੀਐਨਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 21:374

**ਸਟੀਰੀਓ-ਕੈਮਿਸਟਰੀ** : ਸਟੀਰੀਓ-ਕੈਮਿਸਟਰੀ (ਤ੍ਰੈਵਿਮਈ ਰਸਾਇਣ-ਵਿਗਿਆਨ), ਰਸਾਇਣ-ਵਿਗਿਆਨ ਦੀ ਉਹ ਸ਼ਾਖਾ ਹੈ ਜੋ ਅਣੂਆਂ ਉੱਤੇ ਉਨ੍ਹਾਂ ਦੇ ਪਰਮਾਣੂਆਂ ਅਤੇ ਗਰੁੱਪਾਂ ਦੀ ਸਥਿਤੀ ਕਾਰਨ ਪਿਆ ਪ੍ਰਭਾਵ ਪ੍ਰਗਟ ਕਰਦੀ ਹੈ।

ਇਹ ਪੁਰਾਤਨ ਸਮੇਂ ਤੋਂ ਹੀ ਪਤਾ ਸੀ ਕਿ ਕੁਆਰਟਜ਼ ਦੇ ਰਵੇ ਦੋ ਕਿਸਮ ਦੇ ਹੁੰਦੇ ਹਨ। ਦੋਹਾਂ ਕਿਸਮਾਂ ਦੇ ਰਵਿਆਂ ਦੀ ਸ਼ਕਲ ਇਕੋ ਜਿਹੀ ਹੁੰਦੀ ਹੈ, ਫ਼ਰਕ ਸਿਰਫ਼ ਇਹ ਹੁੰਦਾ ਹੈ ਕਿ ਇਕ ਦਾ ਸੱਜਾ ਪਾਸਾ ਦੂਜੇ ਦੇ ਖੱਬੇ ਪਾਸੇ ਦੇ ਅਨੁਕੂਲ ਹੁੰਦਾ ਹੈ। ਇਨ੍ਹਾਂ ਦੋਹਾਂ ਕਿਸਮਾਂ ਦੇ ਰਵਿਆਂ ਵਿਚ ਉਹੀ ਸਬੰਧ ਹੁੰਦਾ ਹੈ ਜੋ ਕਿ ਵਸਤੂ ਦਾ ਸ਼ੀਸ਼ੇ ਵਿਚ

ਬਣੇ ਉਸ ਦੇ ਪ੍ਰਤੀਬਿੰਬ ਨਾਲ ਹੁੰਦਾ ਹੈ। ਇਹ ਫ਼ਰਕ ਅਣੂਆਂ ਵਿਚਲੇ ਪਰਮਾਣੂਆਂ ਦੀ ਵਖਰੀ ਵਖਰੀ ਸਥਿਤੀ ਕਾਰਨ ਪੈਦਾ ਹੁੰਦਾ ਹੈ। ਸੱਜੇ ਪੱਖ ਵਾਲੇ ਅਣੂਆਂ ਵਿਚ ਜੋ ਪਰਮਾਣੂ ਅਤੇ ਗਰੁੱਪ ਸੱਜੇ ਪਾਸੇ ਵਲ ਜੁੜੇ ਹੁੰਦੇ ਹਨ, ਉਹ ਖੱਬੇ ਪੱਖ ਵਾਲੇ ਅਣੂਆਂ ਵਿਚ ਖੱਬੇ ਪਾਸੇ ਉਸੇ ਤਰਤੀਬ ਨਾਲ ਜੁੜੇ ਹੋਏ ਹੁੰਦੇ ਹਨ। ਇਨ੍ਹਾਂ ਨੂੰ ਇਕ ਦੂਜੇ ਉੱਤੇ ਉਤਾਰਿਆ ਨਹੀਂ ਜਾ ਸਕਦਾ।

ਇਨ੍ਹਾਂ ਦੋ ਕਿਸਮ ਦੇ ਰਵਿਆਂ ਦਾ ਧ੍ਰੁਵਿਤ (ਪੋਲੈਰਿਤ) ਰੌਸ਼ਨੀ ਉੱਤੇ ਵੱਖ ਵੱਖ ਅਸਰ ਪੈਂਦਾ ਹੈ। ਇਹ ਵੇਖਣ ਵਿਚ ਆਇਆ ਹੈ ਕਿ ਸੱਜੇ ਪੱਖ ਵਾਲੇ ਰਵੇ ਧ੍ਰੁਵਿਤ ਰੌਸ਼ਨੀ ਦੇ ਤਲ ਨੂੰ ਜਿੰਨਾ ਸੱਜੇ ਪਾਸੇ ਵਲ ਨੂੰ ਘੁਮਾਉਂਦੇ ਹਨ, ਖੱਬੇ ਪੱਖ ਵਾਲੇ ਰਵੇ ਧ੍ਰੁਵਿਤ ਰੌਸ਼ਨੀ ਦੇ ਤਲ ਨੂੰ ਉੱਨਾ ਹੀ ਖੱਬੇ ਪਾਸੇ ਵਲ ਨੂੰ ਘੁਮਾਉਂਦੇ ਹਨ।

ਧ੍ਰੁਵਿਤ ਰੌਸ਼ਨੀ ਦੇ ਤਲ ਨੂੰ ਸੱਜੇ ਪਾਸੇ ਵਲ ਘੁਮਾਉਣ ਵਾਲੀਆਂ ਵਸਤਾਂ ਨੂੰ ਸੱਜੇ-ਆਵਰਤੀ ਅਤੇ ਖੱਬੇ ਪਾਸੇ ਵਲ ਘੁਮਾਉਣ ਵਾਲੀਆਂ ਨੂੰ ਖੱਬੇ-ਆਵਰਤੀ ਕਹਿੰਦੇ ਹਨ। ਆਮ ਤੌਰ ਤੇ ਇਨ੍ਹਾਂ ਨੂੰ ਡੀ-ਅਤੇ ਐੱਲ-ਕਰ ਕੇ ਲਿਖਿਆ ਜਾਂਦਾ ਹੈ।

ਐੱਲ-ਕੁਆਰਟਜ਼ ਵਾਂਗ ਸੋਡੀਅਮ ਅਮੋਨੀਅਮ ਟਾਰਟੇਟ ਵੀ ਦੋ ਕਿਸਮ ਦੇ ਰਵੇ ਬਣਾਉਂਦਾ ਹੈ, ਜੋ ਸੱਜੇ-ਆਵਰਤੀ ਅਤੇ ਖੱਬੇ-ਆਵਰਤੀ ਹੁੰਦੇ ਹਨ।

ਸੰਨ 1874 ਵਿਚ ਲਾ-ਬੈੱਲ ਅਤੇ ਵਾਂਟ ਹਾੱਫ ਨੇ ਸਟੀਰਿਉ-ਕੈਮਿਸਟਰੀ ਦੇ ਵਿਸ਼ੇ ਬਾਰੇ ਇਕ ਸਿੱਧਾਂਤ ਪੇਸ਼ ਕੀਤਾ। ਇਹ ਸਿਧਾਂਤ ਕਾਰਬਨ ਦੇ ਯੋਗਿਕਾਂ ਨਾਲ ਸਬੰਧਤ ਸੀ। ਇਸ ਸਿਧਾਂਤ ਅਨੁਸਾਰ ਉਹ ਅਣੂ ਹੀ ਧ੍ਰੁਵਿਤ ਰੌਸ਼ਨੀ ਉੱਤੇ ਅਸਰ ਪਾ ਸਕਦੇ ਹਨ ਜਿਨ੍ਹਾਂ ਵਿਚ ਘੱਟ ਤੋਂ ਘੱਟ ਇਕ ਅਸਮਮਿਤ ਕਾਰਬਨ ਪਰਮਾਣੂ ਜ਼ਰੂਰ ਹੋਵੇ। ਇਸ ਨਾਲ ਚਾਰ ਵੱਖ ਵੱਖ ਪਰਮਾਣੂ ਜਾਂ ਗਰੁੱਪ ਜੁੜੇ ਹੋਏ ਹੁੰਦੇ ਹਨ।

ਉਦਾਹਰਣ ਵਜੋਂ ਲੈੱਕਟਿਕ ਐਸਿਡ ਦੇ ਅਣੂ ਵਿਚ ਇਕ ਅਸਮਮਿਤ ਕਾਰਬਨ ਪਰਮਾਣੂ ਹੁੰਦਾ ਹੈ :




ਅਤੇ ਇਸ ਦੇ ਅਣੂਆਂ ਵਿਚ ਪਰਮਾਣੂਆਂ ਅਤੇ ਗਰੁੱਪਾਂ ਦੀ ਸਥਿਤੀ ਦੋ ਕਿਸਮ ਦੀ ਹੁੰਦੀ ਹੈ :




(ਡੀ-ਲੈੱਕਟ੍ਰਿਕ ਐਸਿਡ)




(ਐੱਲ-ਲੈੱਕਟ੍ਰਿਕ ਐਸਿਡ)

ਕਾਰਬਨ ਨਾਲ ਜੁੜੇ ਹੋਏ ਪਰਮਾਣੂ ਅਤੇ ਗਰੁੱਪ ਇਕੋ ਤਲ ਵਿਚ ਨਹੀਂ ਹੁੰਦੇ, ਸਗੋਂ ਕਾਰਬਨ ਦੇ ਆਲੇ ਦੁਆਲੇ ਖ਼ਲਾ ਵਿਚ ਚੌਹੀਂ ਪਾਸੀਂ ਇਕ ਦੂਜੇ ਨਾਲ ਸਮਕੋਣ ਬਣਾਉਂਦੇ ਜੁੜੇ ਹੁੰਦੇ ਹਨ। ਇਸ ਤਰ੍ਹਾਂ ਸਿਰਫ਼ ਦੋ ਕਿਸਮ ਦੇ ਹੀ ਅਣੂ ਬਣ ਸਕਦੇ ਹਨ। ਜੋ ਡੀ- ਅਤੇ ਐੱਲ-ਕਿਸਮ ਦੇ ਹੁੰਦੇ ਹਨ।

ਇਸ ਤਰ੍ਹਾਂ ਲੈੱਕਟਿਕ ਐਸਿਡ ਦੋ ਕਿਸਮ ਦਾ ਹੁੰਦਾ ਹੈ : ਇਕ ਡੀ-ਲੈੱਕਟਿਕ ਐਸਿਡ ਅਤੇ ਦੂਜਾ ਐੱਲ-ਲੈੱਕਟਿਕ ਐਸਿਡ। ਲੈੱਕਟਿਕ ਐਸਿਡ ਦੀ ਇਕ ਤੀਜੀ ਕਿਸਮ ਵੀ ਹੁੰਦੀ ਹੈ ਜੋ ਡੀ ਅਤੇ ਐੱਲ ਕਿਸਮਾਂ ਦੇ ਮਿਸ਼ਰਣ ਤੋਂ ਬਣਦੀ ਹੈ। ਇਹ ਰੌਸ਼ਨੀ ਦੇ ਪੱਧਰ ਤੇ ਕੋਈ ਅਸਰ ਨਹੀਂ ਪਾ ਸਕਦੀ, ਕਿਉਂਕਿ ਇਸ ਵਿਚਲੇ ਦੋ ਭਾਗ ਇਕ ਦੂਜੇ ਦਾ ਅਸਰ ਨਸ਼ਟ ਕਰ ਦਿੰਦੇ ਹਨ। ਇਸ ਕਿਸਮ ਨੂੰ ਰੈਸੀਮਿਕ ਲੈੱਕਟਿਕ ਐਸਿਡ ਆਖਦੇ ਹਨ ਅਤੇ ਇਸ ਨੂੰ ਡੀ-ਐੱਲ ਕਰ ਕੇ ਲਿਖਿਆ ਜਾਂਦਾ ਹੈ। ਮਿਸ਼ਰਣ ਵਿਚ ਡੀ ਅਤੇ ਐੱਲ ਕਿਸਮਾਂ ਵੱਖ-ਵੱਖ ਕੀਤੀਆਂ ਜਾ ਸਕਦੀਆਂ ਹਨ।

ਇਸੇ ਤਰ੍ਹਾਂ ਟਾਰਟ੍ਰਿਕ ਐਸਿਡ ਵਿਚ ਜੋ ਅਸਮਮਿਤ ਕਾਰਬਨ ਪਰਮਾਣੂ ਹੁੰਦੇ ਹਨ ਅਤੇ ਇਹ ਚਾਰ ਕਿਸਮ ਦੇ ਅਣੂ ਬਣਾਉਂਦਾ ਹੈ :




(ਡੀ-ਟਾਰਟ੍ਰਿਕ ਐਸਿਡ) (ਐੱਲ-ਟਾਰਟ੍ਰਿਕ ਐਸਡਿ) (ਮੀਜ਼ੋ-ਟਾਰਟ੍ਰਿਕ ਐਸਿਡ)

ਇਨ੍ਹਾਂ ਵਿਚੋਂ (1) ਡੀ-ਟਾਰਟ੍ਰਿਕ ਐਸਿਡ ਹੈ ਅਤੇ (2) ਐੱਲ-ਟਾਰਟ੍ਰਿਕ ਐਸਿਡ ਹੈ, ਬਾਕੀ ਦੇ ਦੋ ਅਣੂ ਮੀਜ਼ੋ-ਟਾਰਟ੍ਰਿਕ ਐਸਿਡ ਦੇ ਹਨ ਜੋ ਰੌਸ਼ਨੀ ਉੱਤੇ ਪ੍ਰਭਾਵ-ਹੀਨ ਹੁੰਦੇ ਹੈ, ਕਿਉਂਕਿ ਇਨ੍ਹਾਂ ਅਣੂਆਂ ਦਾ ਉਪਰਲਾ ਅੱਧਾ ਹਿੱਸਾ ਹੇਠਲੇ ਅੱਧੇ ਹਿੱਸੇ ਦੇ ਵਿਰੁੱਧ ਅਸਰ ਰਖਦਾ ਹੈ। ਮੀਜ਼ੋ-ਟਾਰਟ੍ਰਿਕ ਐਸਿਡ ਦਾ ਰੌਸ਼ਨੀ ਤੇ ਪ੍ਰਭਾਵਹੀਨ ਹੋਣਾ ਅਣੂ ਦੇ ਅੰਦਰੂਨੀ ਸੰਤੁਲਨ ਕਾਰਨ ਹੁੰਦਾ ਹੈ ਅਤੇ ਇਸ ਵਿਚੋਂ ਡੀ ਅਤੇ ਐੱਲ ਕਿਸਮਾਂ ਦਾ ਅਣੂ ਪ੍ਰਾਪਤ ਕਰਨਾ ਅਸੰਭਵ ਹੁੰਦਾ ਹੈ।

ਇਨ੍ਹਾਂ ਤਿੰਨਾਂ ਕਿਸਮਾਂ ਨੂੰ ਛੱਡ ਕੇ ਇਕ ਚੌਥੀ ਕਿਸਮ ਜਿਸ ਵਿਚ ਟਾਰਟ੍ਰਿਕ ਐਸਿਡ ਮਿਲਦਾ ਹੈ, ਰੈਸੀਮਿਕ ਟਾਰਟ੍ਰਿਕ ਐਸਿਡ ਹੁੰਦੀ ਹੈ ਜੋ ਡੀ ਅਤੇ ਐੱਲ ਕਿਸਮਾਂ ਦੀ ਇਕੋ ਜਿੰਨੀ ਮਿਕਦਾਰ ਦਾ ਮਿਸ਼ਰਨ ਹੁੰਦੀ ਹੈ। ਇਸ ਵਿਚੋਂ ਡੀ ਅਤੇ ਐੱਲ ਕਿਸਮਾਂ ਨਿਖੇੜੀਆਂ ਜਾ ਸਕਦੀਆਂ ਹਨ।

ਡੀ ਕਿਸਮ ਨੂੰ ਐੱਲ ਕਿਸਮ ਵਿਚ ਵੀ ਤਬਦੀਲ ਕੀਤਾ ਜਾ ਸਕਦਾ ਹੈ। ਜੇਕਰ ਡੀ-ਟਾਰਟ੍ਰਿਕ ਐਸਿਡ ਦੇ ਘੋਲ ਨੂੰ ਕੁਝ ਦੇਰ ਲਈ 165 ਸੈਂ. ਤੇ ਰਖਿਆ ਜਾਵੇ ਤਾਂ ਉਸ ਦਾ ਰੈਸੀਮਿਕ ਮਿਸ਼ਰਨ ਬਣ ਜਾਂਦਾ ਹੈ। ਇਸ ਤਬਦੀਲੀ ਨੂੰ ਰੈਸੀਮੀਕਰਨ ਆਖਦੇ ਹਨ। ਇਸ ਕਿਰਿਆ ਵਿਚ ਵੀ ਡੀ-ਕਿਸਮ ਤੋਂ ਐੱਲ-ਕਿਸਮ ਬਣ ਜਾਂਦੀ ਹੈ।

ਵਾਲਡਨ ਨੇ ਵੇਖਿਆ ਕਿ ਡੀ-ਮੈਲਿਕ ਐਸਿਡ ਹੇਠ ਦਿੱਤੀ ਵਿਧੀ ਨਾਲ ਐੱਲ-ਮੈਲਿਕ ਐਸਿਡ ਵਿਚ ਅਤੇ ਫਿਰ ਮੁੜ ਡੀ-ਕਿਸਮ ਵਿਚ ਤਬਦੀਲ ਕੀਤਾ ਜਾ ਸਕਦਾ ਹੈ :




(ਡੀ-ਮੈਲਿਕ ਐਸਿਡ) (—) ਕਲੋਰੋਸਕਸਿਨਿਕ ਐਸਿਡ

↑AgOH ↓AgOH




(+) ਕਲੋਰੋਸਕਸਿਨਿਕ ਐਸਿਡ ਐੱਲ-ਮੈਲਿਕ ਐਸਿਡ

ਇਸ ਤਬੀਦੀਲੀ ਨੂੰ ਵਾਲਡਨ ਇਨਵਰਸ਼ਨ ਆਖਦੇ ਹਨ। ਇਸ ਵਿਚ ਫ਼ਾਸਫੋਰਸ ਪੈਂਟਾ-ਕਲੋਰਾਈਡ ($PCl_5$) ਦੀ ਵਰਤੋਂ ਨਾਲ ਨਾ ਸਿਰਫ਼ —OH ਦੀ ਥਾਂ—Cl ਆ ਜਾਂਦਾ ਹੈ, ਸਗੋਂ ਉਹ ਆਪਣੀ ਸਥਿਤੀ ਵੀ ਤਬਦੀਲ ਕਰ ਜਾਂਦਾ ਹੈ।

—ਸੋਹਨ ਸਿੰਘ

**ਸਟੀਲ** : ਸਟੀਲ ਉਹ ਲੋਹਾ ਹੈ ਜਿਸ ਵਿਚ ਕਾਰਬਨ ਦੀ ਮਾਤਰਾ ਢੇਗੀ ਲੋਹੇ ਅਤੇ ਕਮਾਏ ਹੋਏ ਲੋਹੇ ਦੇ ਵਿਚਾਲੇ ਹੁੰਦੀ ਹੈ। ਇਸ ਵਿਚ 0.2–2 ਪ੍ਰਤਿਸ਼ਤ ਕਾਰਬਨ ਅਤੇ ਮੈਂਗਨੀਜ਼ ਹੁੰਦੇ ਹਨ। ਇਸ ਨੂੰ (1) ਮਸ਼ੀਨਾਂ ਦੇ ਪੁਰਜ਼ੇ, ਗਾਡਰ, ਔਜ਼ਾਰ ਤੇ ਸਪਰਿੰਗ, ਡਾਈਆਂ, ਸੂਈਆਂ, ਡਾਕਟਰੀ ਔਜ਼ਾਰ, ਚਾਕੂ-ਛੁਰੀਆਂ ਅਤੇ (2) ਸਥਾਈ ਚੁੰਬਕ ਅਤੇ ਚੁੰਬਕੀ ਸੂਈਆਂ ਬਣਾਉਣ ਲਈ ਵਰਤਿਆ ਜਾਂਦਾ ਹੈ। ਸਟੀਲ ਬਣਾਉਣ ਦੀਆਂ ਵਿਧੀਆਂ :

**(ੳ) ਸੀਮਿੰਟੀਕਰਨ ਵਿਧੀ**—ਇਸ ਵਿਚ ਕਮਾਏ ਹੋਏ ਲੋਹੇ ਦੀਆਂ ਸਲਾਖ਼ਾਂ ਨੂੰ ਲੱਕੜੀ ਦੇ ਕੋਲ (ਕਾਠ-ਕੋਲਾ) ਦੇ ਚੂਰਨ ਨਾਲ ਕਈ ਦਿਨਾਂ ਤਕ ਗਰਮ ਕਰਨ ਨਾਲ ਕਾਰਬਨ ਦੇ ਕਣ ਹੌਲੀ ਹੌਲੀ ਕਮਾਏ ਹੋਏ ਲੋਹੇ ਵਿਚ ਘੁਲ ਜਾਂਦੇ ਹਨ ਅਤੇ ਸਟੀਲ ਬਣ ਜਾਂਦਾ ਹੈ।




**ਐਲ. ਡੀ ਪ੍ਰਕ੍ਰਿਆ ਜਾਂ ਸੀਮਿੰਟੀਕਰਨ ਵਿਧੀ**

**(ਅ) ਕੁਠਾਲੀ ਵਿਧੀ**—ਕਮਾਏ ਹੋਏ ਲੋਹੇ ਵਿਚ ਕਾਠ-ਕੋਲਾ ਮਿਲਾ ਕੇ ਇਸ ਨੂੰ ਅੱਗ-ਭੱਠੀ ਅੰਦਰ ਗ੍ਰੈਫਾਈਟ ਦੀ ਬਣੀ ਕੁਠਾਲੀ ਵਿਚ ਪਿਘਲਾਇਆ ਜਾਂਦਾ ਹੈ। ਇਸ ਤਰ੍ਹਾਂ ਬਣਿਆ **ਸਟੀਲ** ਬਹੁਤ ਵਧੀਆ ਕਿਸਮ ਦਾ ਹੁੰਦਾ ਹੈ। ਅੱਜਕੱਲ੍ਹ ਇਹ ਵਿਧੀ ਪ੍ਰਚਲਿਤ ਨਹੀਂ ਹੈ।




**ਕੁਠਾਲੀ ਵਿਧੀ**

**(ੲ) ਬੈਸੇਮਰ ਵਿਧੀ**—ਪਿਘਲੇ ਹੋਏ ਢੇਗੀ ਲੋਹੇ ਨੂੰ ਬੈਸੇਮਰ ਕਨਵਰਟਰ ਵਿਚ ਪਾਇਆ ਜਾਂਦਾ ਹੈ ਜਿਹੜਾ ਕਿ ਸਟੀਲ ਦੀ ਚਾਦਰ ਦਾ ਬਣਿਆ ਜਾਂਦਾ ਹੈ ਅਤੇ ਇਸ ਦੇ ਅੰਦਰ ਸਿਲਿਕਾ ਦਾ ਤੇਜ਼ਾਬੀ ਅਸਤਰ ਜਾਂ ਚੂਨੇ ਦਾ ਖਾਰਾ ਅਸਤਰ ਲੱਗਿਆ ਹੁੰਦਾ ਹੈ। ਇਸ ਵਿਚ 15.25 ਤੋਂ 20.32 ਮੀਟ੍ਰਿਕ ਟਨ ਤਕ ਲੋਹਾ ਪਾਇਆ ਜਾ ਸਕਦਾ ਹੈ। ਕਨਵਰਟਰ ਨੂੰ ਇਕ ਪਾਸੇ ਝੁਕਾਅ ਕੇ ਇਸ ਵਿਚ ਪਿਘਲਾਇਆ ਹੋਇਆ ਢੇਗੀ ਲੋਹਾ ਪਾ ਕੇ ਅਤੇ ਖੜ੍ਹੀ ਸਥਿਤੀ ਵਿਚ ਕਰਕੇ ਹਵਾ ਦਾ ਝੌਂਕਾ ਅੰਦਰ ਸੁੱਟਿਆ ਜਾਂਦਾ ਹੈ। ਕਾਰਬਨ ਅਤੇ ਹੋਰ ਅਸ਼ੁੱਧੀਆਂ ਜਾਂ ਤਾਂ ਆਕਸੀਕਰਨ ਹੋਣ ਉੱਤੇ ਗੈਸਾਂ ਬਣ ਕੇ ਨਿਕਲ ਜਾਂਦੀਆਂ ਹਨ ਜਾਂ ਅਸਤਰ ਦੇ ਨਾਲ ਧਾਤੂ-ਮਲ ਬਣਾਉਂਦੀਆਂ ਹਨ :



$$2Mn + O_2 \rightarrow 2MnO$$



$$Si + O_2 \rightarrow SiO_2$$



$$MnO + SiO_2 \rightarrow Mn\ SiO_3$$

(ਧਾਤੂ-ਮਲ)



$$P_4 + 5O_2 \rightarrow P_4O_{10}$$



$$6CaO + P_4O_{10} \rightarrow 2Ca_3\ (PO_4)_2$$

(ਟਾਮਸ ਧਾਤੂ-ਮਲ)

ਟਾਮਸ ਧਾਤੂ-ਮਲ ਨੂੰ ਖਾਦ ਤੇ ਵਰਤਿਆ ਜਾਂਦਾ ਹੈ। ਇਸ ਤੋਂ ਮਗਰੋਂ ਕਾਰਬਨ ਦੇ ਆਕਸੀਕਰਨ ਨਾਲ ਕਾਰਬਨ ਮੱਨੋਆਕਸਾਈਡ ਕਨਵਰਟਰ ਦੇ ਮੂੰਹ ਤੇ ਬਲਨ ਲਗਦੀ ਹੈ। ਜਦੋਂ ਕਾਰਬਨ ਖ਼ਤਮ ਹੋ ਜਾਂਦੀ ਹੈ ਤਾਂ ਗੈਸ ਦਾ ਬਲਣਾ ਬੰਦ ਹੋ ਜਾਂਦਾ ਹੈ। ਫਿਰ ਇਸ ਵਿਚ ਕਾਰਬਨ ਦੀ ਲੋੜੀਂਦੀ ਮਾਤਰਾ ਸਪੀਗੇਲਾਈਜ਼ੇਨ ਦੇ ਰੂਪ ਵਿਚ ਪਾਈ ਜਾਂਦੀ ਹੈ। ਸਪੀਗੇਲਾਈਜ਼ੇਨ ਵਿਚ 5–15% ਮੈਂਗਨੀਜ਼ ਅਤੇ 6% ਕਾਰਬਨ ਹੁੰਦੀ ਹੈ।




**ਬੈਸੇਮਰ ਕਨਵਰਟਰ**

**(ਸ) ਖੁੱਲ੍ਹੀ ਭੱਠੀ ਵਿਧੀ**—ਇਸ ਵਿਧੀ ਵਿਚ ਢੇਗੀ ਲੋਹੇ ਦੀਆਂ ਅਸ਼ੁੱਧੀਆਂ ਦਾ ਆਕਸੀਕਰਨ ਲੋਹੇ ਦੀ ਕੱਚੀ-ਧਾਤ ਪਾ ਕੇ ਕੀਤਾ ਜਾਂਦਾ ਹੈ। ਢੇਗੀ ਲੋਹੇ ਵਿਚ ਕਮਾਇਆ ਲੋਹਾ ਅਤੇ ਸਟੀਲ ਦੇ ਟੁਕੜੇ ਮਿਲਾ ਕੇ ਕਾਰਬਨ ਦੀ ਪ੍ਰਤਿਸ਼ਤ ਮਾਤਰਾ ਘੱਟ ਕਰ ਦਿੱਤੀ ਜਾਂਦੀ ਹੈ। ਢੇਗੀ ਲੋਹੇ ਵਿਚ 25–40% ਲੋਹੇ ਦੀ ਖੁਰਚਨ, ਘਟੀਆ ਕਿਸਮ ਦਾ ਕਮਾਇਆ ਲੋਹਾ ਅਤੇ ਹੈਮਾਟਾਈਟ ਮਿਲਾਇਆ ਜਾਂਦਾ ਹੈ ਅਤੇ ਇਸ ਮਿਸ਼ਰਨ ਨੂੰ ਇਕ ਖੁੱਲ੍ਹੇ ਤਲ ਦੀ ਭੱਠੀ ਵਿਚ ਪਾਇਆ ਜਾਂਦਾ ਹੈ। ਭੱਠੀ ਦੇ ਅੰਦਰ ਚਾਰੇ ਪਾਸੇ ਮੈਗਨੀਸ਼ੀਆ ਜਾਂ ਸਿਲਿਕਾ ਦਾ ਅਸਤਰ ਲੱਗਾ ਹੁੰਦਾ ਹੈ। ਭੱਠੀ ਨੂੰ ਬਾਲਣ ਗੈਸਾਂ ਰਾਹੀਂ ਗਰਮ ਕੀਤਾ ਜਾਂਦਾ ਹੈ। ਹੈਮਾਟਾਈਟ ਕਾਰਬਨ ਦਾ ਆਕਸੀਕਰਨ ਕਰ ਦਿੰਦਾ ਹੈ ਅਤੇ ਦੂਜੀਆਂ ਅਸ਼ੁੱਧੀਆਂ ਧਾਤੂ-ਮਲ ਬਣ ਕੇ ਨਿਕਲ ਜਾਂਦੀਆਂ ਹਨ :



$$3C + Fe_2O_3 \rightarrow 3CO + 2Fe$$

ਥੋੜ੍ਹੇ ਥੋੜ੍ਹੇ ਸਮੇਂ ਬਾਅਦ ਅੰਦਰੋਂ ਮਿਸ਼ਰਨ ਕੱਢ ਕੇ ਉਸ ਵਿਚ ਕਾਰਬਨ ਦੀ ਪ੍ਰਤਿਸ਼ਤ ਮਾਤਰਾ ਮਾਪਦੇ ਰਹਿੰਦੇ ਹਨ ਅਤੇ ਜਦੋਂ ਕਾਰਬਨ ਦੀ ਇੱਛਤ ਮਾਤਰਾ ਰਹਿ ਜਾਂਦੀ ਹੈ ਤਾਂ ਇਸ ਵਿਚ ਬੈਸੇਮਰ ਦੀ ਵਿਧੀ ਵਾਂਗ ਫ਼ੈਰੋ-ਮੈਂਗਨੀਜ਼ ਪਾਇਆ ਜਾਂਦਾ ਹੈ।




ਖੁੱਲੀ ਭੱਠੀ

(ਹ) **ਬਿਜਲੀ-ਸਟੀਲ**—ਸਭ ਤੋਂ ਵਧੀਆ ਕਿਸਮ ਦਾ ਸਟੀਲ ਬਿਜਲੀ-ਭੱਠੀ ਵਿਚ ਤਿਆਰ ਕੀਤਾ ਜਾਂਦਾ ਹੈ। ਇਸ ਭੱਠੀ ਨੂੰ ਹੈਰੋਲਟ ਦੀ ਭੱਠੀ ਕਿਹਾ ਜਾਂਦਾ ਹੈ। ਇਹ ਸਟੀਲ ਦੀ ਬਣੀ ਹੁੰਦੀ ਹੈ ਅਤੇ ਇਸ ਦੇ ਅੰਦਰ ਡੋਲਮਾਈਟ ਜਾਂ ਮੈਗਨੇਸਾਈਟ ਦਾ ਖਾਰਾ ਅਸਤਰ ਲੱਗਾ ਹੁੰਦਾ ਹੈ ਅਤੇ ਇਸ ਦੇ ਛੱਤ ਜਾਂ ਪਾਸਿਆਂ ਤੋਂ ਹਿਲਾਏ ਜਾ ਸਕਣ ਵਾਲੇ ਅਤੇ ਜਲ-ਜੈਕਿਟ ਵਾਲੇ ਇਲੈੱਕਟ੍ਰੋਡ ਲੱਗੇ ਹੁੰਦੇ ਹਨ। ਭੱਠੀ ਵਿਚ ਲੋਹੇ ਦੀ ਖੁਰਚਨ, ਦੇਗੀ ਲੋਹਾਂ ਅਤੇ ਲੋਹੇ ਦੀ ਕੱਚੀ ਧਾਤ ਪਾਈ ਜਾਂਦੀ ਹੈ। ਇਲੈੱਕਟ੍ਰੋਡਾਂ ਵਿਚ ਬਿਜਲ-ਆਰਕ ਦੁਆਰਾ ਬਹੁਤ ਉੱਚਾ ਤਾਪ ਪੈਦਾ ਕਰਨ ਨਾਲ ਮਿਸ਼ਰਨ ਪਿਘਲ ਜਾਂਦਾ ਹੈ। ਮਿਸ਼ਰਨ ਵਿਚਲੀਆਂ ਅਸ਼ੁੱਧੀਆਂ ਖਾਰੇ ਅਸਤਰ ਨਾਲ ਮਿਲ ਕੇ ਧਾਤੂ-ਮਲ ਬਣਾਉਂਦੀਆਂ ਹਨ। ਉਚੇਰੇ ਗ੍ਰੇਡ ਦਾ ਸਟੀਲ ਇਸੇ ਵਿਧੀ ਰਾਹੀਂ ਬਣਾਇਆ ਜਾਂਦਾ ਹੈ।




ਬਿਜਲਈ ਭੱਠੀ

**ਐਲਾਇ ਸਟੀਲ**—ਇਹ ਅਜਿਹਾ ਸਟੀਲ ਹੈ ਜਿਸ ਵਿਚ ਸੰਘਟਕ ਕਾਫ਼ੀ ਮਿਕਦਾਰ ਵਿਚ ਮਿਲਾਏ ਗਏ ਹੋਣ ਤਾਂ ਜੋ ਉਸ ਦੇ ਗੁਣਾਂ ਵਿਚ ਲਾਭਦਾਇਕ ਤਬਦੀਲੀ ਆ ਜਾਵੇ। ਰਲਾਇਆ ਜਾਣ ਵਾਲਾ ਤੱਤ ਜਾਂ ਯੋਗਿਕ, ਮੂਲ ਧਾਤ ਵਿਚ ਘੁਲਣਸ਼ੀਲ ਹੁੰਦਾ ਹੈ ਅਤੇ ਵੱਖ ਵੱਖ ਤਾਪਮਾਨ ਉੱਤੇ ਰਸਾਇਣਿਕ ਅਤੇ ਭੌਤਿਕ ਕਿਰਿਆਵਾਂ ਵਿਚ ਭਾਗ ਲੈਂਦਾ ਹੈ। ਇਸ ਨਾਲ ਉਸ ਧਾਤ ਦੇ ਗੁਣਾਂ ਵਿਚ ਤਬਦੀਲੀ ਆ ਜਾਂਦੀ ਹੈ। ਸੰਘਟਕ ਬਹੁਤ ਕਿਸਮਾਂ ਦੇ ਹੋ ਸਕਦੇ ਹਨ, ਰਲਾਏ ਗਏ ਤੱਤ ਦੀ ਮਿਕਦਾਰ ਘੱਟ ਤੋਂ ਘੱਟ 0.0005% ਬੋਰਾੱਨ ਜਾਂ 0.1% ਵੈਨੇਡੀਅਮ ਤੋਂ ਲੈ ਕੇ 20% ਜਾਂ ਜ਼ਿਆਦਾ ਕ੍ਰੋਮੀਅਮ ਹੋ ਸਕਦੀ ਹੈ।

ਜਿਵੇਂ ਲੋਹੇ ਅਤੇ ਸਟੀਲ ਵਿਚ ਫ਼ਰਕ ਦੱਸਣਾ ਔਖਾ ਹੈ, ਉਸੇ ਤਰ੍ਹਾਂ ਸਟੀਲ ਅਤੇ ਐਲਾਇ ਸਟੀਲ ਵਿਚ ਵੀ ਫ਼ਰਕ ਦੱਸਣਾ ਔਖਾ ਹੈ। ਕਾਨੂੰਨੀ ਤੌਰ ਤੇ ਕਸਟਮ ਅਤੇ ਵਪਾਰਕ ਤੌਰ ਤੇ ਕੀਮਤਾਂ ਦੇ ਮੰਤਵ ਲਈ ਇਸ ਦੀਆਂ ਕਈ ਪਰਿਭਾਸ਼ਾਵਾਂ ਬਣਾਈਆਂ ਗਈਆਂ ਹਨ।

ਲੋਹੇ ਨੂੰ ਕੱਚੇ ਲੋਹੇ ਤੋਂ ਵਪਾਰਕ ਵਿਧੀਆਂ ਦੁਆਰਾ ਪ੍ਰਾਪਤ ਕੀਤਾ ਜਾਂਦਾ ਹੈ। ਉਸ ਵਿਚ ਬਹੁਤ ਸਾਰੀਆਂ ਮਿਲਾਵਟਾਂ ਰਹਿ ਜਾਂਦੀਆਂ ਹਨ, ਜਿਹੜੀਆਂ ਜਾਂ ਤਾਂ ਇਸ ਵਿਚ ਰਲੀਆਂ

ਹੁੰਦੀਆਂ ਹਨ ਜਾਂ ਅਘੁਲਨਸ਼ੀਲ ਅਧਾਤਾਂ ਹੁੰਦੀਆਂ ਹਨ। ਲੋਹੇ ਵਿਚ ਰਲਿਆ ਮੁੱਖ ਤੱਤ ਕਾਰਬਨ ਹੈ ਜਿਸ ਦੀ ਨਿਸਬਤ ਅਨੁਸਾਰ ਇਸ ਦੀ ਮਜ਼ਬੂਤੀ ਅਤੇ ਸਖ਼ਤੀ ਵਧਦੀ ਜਾਂਦੀ ਹੈ, ਖ਼ਾਸ ਕਰ ਕੇ ਠੀਕ ਗਰਮੀ ਉਪਚਾਰ ਮਗਰੋਂ ਲੋਹੇ ਨੂੰ ਸਖ਼ਤ ਸਟੀਲ ਵਿਚ ਬਦਲਣ ਲਈ ਥੋੜ੍ਹੇ ਆਇਰਨ ਕਾਰਬਾਈਡ ਦੀ ਲੋੜ ਹੈ। ਇਸ ਲਈ ਧਾਤ-ਵਿਗਿਆਨ ਵਿਚ ਕਾਰਬਨ ਸਟੀਲ ਦੀ ਪਰਿਭਾਸ਼ਾ ਇਹ ਹੋ ਸਕਦੀ ਹੈ ਕਿ ਇਹ ਲੋਹੇ ਅਤੇ ਆਇਰਨ ਕਾਰਬਾਈਡ ਦੀ ਕੁਟੀਨਯੋਗ ਮਿਸ਼ਰਿਤ ਧਾਤ ਹੈ। ਵਪਾਰਕ ਕਾਰਬਨ ਸਟੀਲਾਂ ਵਿਚ ਮੈਂਗਨੀਜ਼ ਅਤੇ ਸਿਲਿਕਾਨ ਵਰਗੀਆਂ ਮਿਸ਼ਰਿਤ-ਧਾਤਾਂ ਦੀ ਮਾਤਰਾ ਅੰਸ਼ਕ ਪ੍ਰਤਿ ਸੈਂਕੜਾ ਹੁੰਦੀ ਹੈ। ਇਸ ਲਈ ਇਹ ਦੱਸਣਾ ਮੁਸ਼ਕਲ ਹੈ ਕਿ ਇਨ੍ਹਾਂ ਤੱਤਾਂ ਦੇ ਵਧਣ ਨਾਲ ਕਾਰਬਨ ਸਟੀਲ ਬਣਨਾ ਕਿਥੇ ਖ਼ਤਮ ਹੁੰਦਾ ਹੈ ਅਤੇ ਮੈਂਗਨੀਜ਼ ਐਲਾਇ ਸਟੀਲ ਤੇ ਸਿਲਿਕਾੱਨ ਸਟੀਲ ਬਣਨਾ ਕਿਥੋਂ ਸ਼ੁਰੂ ਹੁੰਦਾ ਹੈ। ਇਵੇਂ ਹੀ ਐਲਾਇ ਸਟੀਲ ਤਿਆਰ ਕਰਨ ਲਈ ਤਰਲ **ਸਟੀਲ** ਵਿਚ ਕੇਵਲ ਸੰਘਟਨ ਮਿਲਾਉਣ ਵਾਲੀ ਕੱਚੀ-ਧਾਤ ਚੁਣੀ ਜਾਂਦੀ ਹੈ ਅਤੇ ਫਿਰ ਉਸ ਨੂੰ ਭੱਠੀ ਵਿਚ ਪਾ ਕੇ ਸ਼ੁੱਧ ਕਰਨ ਦਾ ਸਮਾਂ ਨਿਸ਼ਚਿਤ ਕੀਤਾ ਜਾਂਦਾ ਹੈ। ਕਣਾਂ ਦੇ ਆਕਾਰ ਨੂੰ ਕੰਟਰੋਲ ਕਰਨ ਲਈ ਉਸ ਵਿਚ ਕਈ ਹੋਰ ਚੀਜ਼ਾਂ ਪਾਈਆਂ ਜਾਂਦੀਆਂ ਹਨ।

ਮੁੱਢ ਵਿਚ ਐਲਾਇ ਸਟੀਲਾਂ ਵਿਚ ਸਿਰਫ਼ ਉਹ ਐਲਾਇ ਹੀ ਮਿਲਾਏ ਜਾਂਦੇ ਸਨ ਜਿਹੜੇ ਉਦੋਂ ਮਿਲਦੇ ਸਨ। ਵਿਸ਼ਵ ਯੁੱਧ ਮਗਰੋਂ ਕਈ ਲਾਹੇਵੰਦ ਸਟੀਲ ਤਿਆਰ ਕੀਤੇ ਗਏ। ਇਨ੍ਹਾਂ ਵਿਚ ਕਈ ਅਜਿਹੀਆਂ ਨਵੀਂ ਮਿਸ਼ਰਿਤ-ਧਾਤਾਂ ਪਾਈਆਂ ਗਈਆਂ ਜਿਹੜੀਆਂ ਪਹਿਲਾਂ ਘੱਟ ਮਾਤਰਾ ਵਿਚ ਜਾਂ ਬਿਲਕੁਲ ਨਹੀਂ ਸਨ ਮਿਲਦੀਆਂ। ਹੇਠ ਲਿਖੇ ਐਲਾਇ ਸਟੀਲ ਪ੍ਰਸਿੱਧ ਹਨ :

(1) **ਇਨਵਾਰ ਸਟੀਲ**—ਇਹ ਇਕ ਅਜਿਹਾ ਐਲਾਇ ਹੈ ਜਿਸ ਵਿਚ 36% ਨਿੱਕਲ, ਥੋੜ੍ਹਾ ਜਿਹਾ ਮੈਂਗਨੀਜ਼, ਸਿਲਿਕਾੱਨ ਅਤੇ ਕਾਰਬਨ (ਕੁੱਲ ਦਾ 1% ਤੋਂ ਘੱਟ) ਅਤੇ ਬਾਕੀ ਦਾ ਲੋਹਾ ਹੁੰਦਾ ਹੈ। ਇਹ ਗਰਮ ਕਰਨ ਤੇ ਫੈਲਦਾ ਨਹੀਂ। ਪੈਂਡੂਲਮ ਦੀਆਂ ਛੜਾਂ ਅਤੇ ਮਿਣਤੀ ਕਰਨ ਵਾਲੇ ਧਾਤ ਦੇ ਪੈਮਾਨੇ ਬਣਾਏ ਜਾਂਦੇ ਹਨ (ਵਿਸਥਾਰ ਲਈ ਵੇਖੋ ਇਨਵਾਰ)।

(2) **ਸਟੇਨਲੈੱਸ ਸਟੀਲ**—ਅਸਲ ਵਿਚ ਇਹ ਕ੍ਰੋਮੀਅਮ ਅਤੇ ਲੋਹੇ ਦੇ ਮੇਲ ਤੋਂ ਬਣਦਾ ਹੈ। ਇਸ ਵਿਚ 10% ਤੋਂ ਵੱਧ ਕ੍ਰੋਮੀਅਮ ਹੁੰਦਾ ਹੈ। ਕ੍ਰੋਮੀਅਮ ਮਿਲਾਉਣ ਨਾਲ ਲੋਹਾ ਘੱਟ ਘਸਦਾ ਹੈ ਅਤੇ ਗਰਮੀ ਵੀ ਕਾਫ਼ੀ ਜਜ਼ਬ ਕਰ ਸਕਦਾ ਹੈ। ਇਸ ਮਿਸ਼ਰਣ ਵਿਚ ਕਈ ਹੋਰ ਤੱਤ ਮਿਲਾ ਕੇ ਖ਼ਾਸ ਖ਼ਾਸ ਗੁਣਾਂ ਵਾਲੇ ਸਟੀਲ ਤਿਆਰ ਕੀਤੇ ਜਾਂਦੇ ਹਨ।

ਸਟੇਨਲੈੱਸ ਸਟੀਲ ਬਣਾਉਣ ਲਈ ਭੱਠੀ ਵਿਚ ਚੰਗਾ ਲੋਹਾ ਵਰਤਿਆ ਜਾਂਦਾ ਹੈ। ਇਸ ਕੰਮ ਲਈ ਕੱਚੇ ਲੋਹੇ ਨੂੰ, ਜਿਸ ਵਿਚ 4% ਕਾਰਬਨ, ਐਂਥ੍ਰਾਸਾਈਟ ਜਾਂ ਦੂਜਾ ਕਾਰਬਨੀ ਪਦਾਰਥ ਹੋਵੇ, ਵਰਤਿਆ ਜਾਂਦਾ ਹੈ। ਸਟੇਨਲੈੱਸ ਸਟੀਲ ਨੂੰ ਤਿਆਰ ਕਰਨ ਲਈ ਬਹੁਤ ਤਾਪ ਦੀ ਲੋੜ ਹੁੰਦੀ ਹੈ। ਇਸ ਲਈ ਆਮ ਤੌਰ ਤੇ ਸਟੇਨਲੈੱਸ ਸਟੀਲ ਤਿਆਰ ਕਰਨ ਲਈ ਬਿਜਲੀ ਦੀ ਭੱਠੀ ਹੀ ਵਰਤੀ ਜਾਂਦੀ ਹੈ। ਮਾਦੇ ਨੂੰ ਖਾਰਜ ਕਰਨ ਲਈ ਚਾਰਜ ਦੀ ਬਣਤਰ ਅਨੁਸਾਰ ਆਕਸੀਕਰਨ ਅਤੇ ਲਘੂਕਾਰਕ ਧਾਤ-ਮੈਲ ਲਗਾਤਾਰ ਇਸੇ ਆਂਚ ਅੰਦਰ ਵਰਤੇ ਜਾ ਸਕਦੇ ਹਨ।

ਰਸਾਇਣਿਕ ਬਣਤਰ ਅਨੁਸਾਰ ਸਟੇਨਲੈੱਸ ਸਟੀਲ ਨੂੰ ਤਿੰਨ ਗਰੁੱਪਾਂ ਵਿਚ ਵੰਡਿਆ ਜਾ ਸਕਦਾ ਹੈ :

(1) ਫ਼ੈਰਿਟਕ ਜਾਂ ਕਠੋਰ ਨਾ ਹੋਣ ਵਾਲੇ ਸਟੀਲ ਜਿਨ੍ਹਾਂ ਵਿਚ 15 ਤੋਂ 30% ਤਕ ਕ੍ਰੋਮੀਅਮ ਅਤੇ 0.08% ਤੋਂ 0.20% ਤਕ ਕਾਰਬਨ ਹੁੰਦੀ ਹੈ।

(2) ਮਾਰਟੈਂਨਜ਼ਾਈਟਿਕ ਸਟੀਲ ਜਾਂ ਬੁਝਾਉਣ (Quenching) ਨਾਲ ਬਹੁਤ ਪੱਕੇ ਹੋਣ ਵਾਲੇ ਸਟੀਲ ਜਿਨ੍ਹਾਂ ਵਿਚ 10 ਤੋਂ 18% ਤਕ ਕ੍ਰੋਮੀਅਮ ਅਤੇ 0.08 ਤੋਂ 1.10% ਤਕ ਕਾਰਬਨ ਹੁੰਦੀ ਹੈ।

(3) ਆੱਸਟੇਨਾਈਟਿਕ ਸਟੀਲ ਜਿਨ੍ਹਾਂ ਵਿਚ 16 ਤੋਂ 26% ਤਕ ਕ੍ਰੋਮੀਅਮ ਅਤੇ 6 ਤੋਂ 22% ਤਕ ਨਿਕਲ ਹੁੰਦਾ ਹੈ ਅਤੇ ਇਹ ਬਿਨਾ ਬੁਝਾਏ ਹੀ ਪੱਕਾ ਹੋ ਜਾਂਦਾ ਹੈ।

ਜੇ ਸਟੇਨਲੈੱਸ ਸਟੀਲ ਵਿਚ ਲਗਭਗ 9% ਤੋਂ ਵੱਧ ਕ੍ਰੋਮੀਅਮ ਹੋਵੇ ਤਾਂ ਇਸ ਨੂੰ ਨਾ ਤਾਂ ਜ਼ੰਗ ਲਗਦਾ ਹੈ ਅਤੇ ਨਾ ਹੀ ਇਸ ਦਾ ਆਕਸੀਕਰਨ ਹੁੰਦਾ ਹੈ। ਹੋਰ ਧਾਤਾਂ ਦੇ ਮੁਕਾਬਲੇ ਤੇ ਸਟੇਨਲੈੱਸ ਸਟੀਲ, ਘੱਟ ਲਾਗਤ ਨਾਲ ਨਰਮ ਜਾਂ ਕਰੜਾ ਕੀਤਾ ਜਾ ਸਕਦਾ ਹੈ। ਪਿੱਤਲ ਅਤੇ ਤਾਂਬੇ ਵਾਂਗ ਇਸ ਦੀਆਂ ਤਾਰਾਂ ਵੀ ਸੌਖੇ ਹੀ ਤਿਆਰ ਕੀਤੀਆਂ ਜਾ ਸਕਦੀਆਂ ਹਨ ਪਰ ਸਟੀਲ ਦੀਆਂ ਤਾਰਾਂ ਦੂਸਰੀਆਂ ਤਾਰਾਂ ਨਾਲੋਂ ਵਧੇਰੇ ਪੱਕੀਆਂ ਹੁੰਦੀਆਂ ਹਨ। ਨਰਮ ਸਟੇਨਲੈੱਸ ਸਟੀਲ ਬਹੁਤ ਘੱਟ ਘਸਦਾ ਹੈ।

ਫ਼ੈਰਿਟਕ ਸਟੇਨਲੈੱਸ ਸਟੀਲ, ਮਾਰਟੈਂਨਜ਼ਾਈਟਿਕ ਸਟੀਲ ਨਾਲੋਂ ਵਧੇਰੇ ਚੰਗੇ ਹਨ ਅਤੇ ਆੱਸਟੇਨਾਈਟਿਕ ਸਟੀਲ ਵਾਂਗ ਖੋਰ ਲਈ ਪ੍ਰਤਿਰੋਧ ਰਖਦੇ ਹਨ। ਫ਼ੈਰਿਟਕ ਅਤੇ ਮਾਰਟੈਂਨਜ਼ਾਈਟਿਕ ਸਟੇਨਲੈੱਸ ਸਟੀਲ ਚੁੰਬਕੀ ਹੁੰਦੇ ਹਨ। ਆੱਸਟੇਨਾਈਟਿਕ ਸਟੇਨਲੈੱਸ ਸਟੀਲ ਉਦੋਂ ਤਕ ਚੁੰਬਕੀ ਨਹੀਂ ਹੁੰਦੇ ਜਦੋਂ ਤਕ ਇਨ੍ਹਾਂ ਨੂੰ ਪੂਰਨ ਤੌਰ ਤੇ ਆਮ ਹਾਲਤਾਂ ਵਿਚ ਨਾ ਲਿਆਂਦਾ ਜਾਵੇ। ਆਮ ਕਰ ਕੇ ਅਮਰੀਕਾ ਵਿਚ ਅਮਰੀਕਨ ਆਇਰਨ ਐਂਡ ਸਟੀਲ (ਇੰਸਟੀਚਿਊਟ ਏ. ਆਈ. ਐਸ. ਆਈ.) ਦੀ ਫ਼ੈਰਿਟਕ ਸਟੀਲ ਦੀ 430 ਕਿਸਮ ਵਰਤੀ ਜਾਂਦੀ ਹੈ। ਇਸੇ ਤਰ੍ਹਾਂ ਮਾਰਟੈਂਨਜ਼ਾਈਟਿਕ ਕਿਸਮ ਏ. ਆਈ. ਐਸ. ਆਈ. 410 ਅਤੇ ਆੱਸਟੇਨਾਈਟਿਕ ਕਿਸਮ ਏ. ਆਈ. ਐਸ. ਆਈ. 304 ਅਤੇ ਇਸ ਦੇ ਨਾਲ ਮਿਲਦੀਆਂ ਜੁਲਦੀਆਂ 301 ਅਤੇ 302 ਕਿਸਮਾਂ ਵਰਤੀਆਂ ਜਾਂਦੀਆਂ ਹਨ। ਆੱਸਟੇਨਾਈਟਿਕ ਸਟੀਲ ਦੀਆਂ ਆਕਸੀਕਰਨ ਪ੍ਰਤਿਰੋਧੀ ਕਿਸਮਾਂ 309 ਅਤੇ 310 ਹਨ। ਇਨ੍ਹਾਂ ਵਿਚ ਨਿਕਲ ਅਤੇ ਕ੍ਰੋਮੀਅਮ ਦੀ ਮਾਤਰਾ ਵਧੇਰੇ ਹੁੰਦੀ ਹੈ।

(3) **ਹਾਈਸਪੀਡ ਸਟੀਲ**—ਇਹ ਟੰਗਸਟਨ—ਕ੍ਰੋਮੀਅਮ—ਵੈਨੇਡੀਅਮ ਟੂਲ ਸਟੀਲ ਹੈ। ਇਸ ਨੂੰ ਹਾਈਸਪੀਡ ਸਟੀਲ ਇਸ ਲਈ ਕਿਹਾ ਜਾਂਦਾ ਹੈ ਕਿ ਇਹ ਕਾਰਬਨ ਟੂਲ ਸਟੀਲਾਂ ਅਤੇ ਧਾਤਾਂ ਤੋਂ ਕਈ ਗੁਣਾਂ ਸਪੀਡ ਉੱਤੇ ਵੀ ਮਸ਼ੀਨ ਦੁਆਰਾ ਕੰਮ ਲੈ ਸਕਦਾ ਹੈ।

ਇਸ ਦਾ ਵਿਕਾਸ ਯੂਰਪ ਅਤੇ ਅਮਰੀਕਾ ਦੇ ਧਾਤ-ਵਿਗਿਆਨੀਆਂ ਦੁਆਰਾ ਇਕੋ ਸਮੇਂ 19ਵੀਂ ਸਦੀ ਦੇ ਅਖ਼ੀਰ ਵਿਚ ਹੋਇਆ। ਐੱਫ਼-ਡਬਲਿਊ ਟੇਲਰ ਅਤੇ ਮੌਨਸੈੱਲ ਵਾਈਟ ਦੀ ਖੋਜ ਦੁਆਰਾ, ਇਨ੍ਹਾਂ ਉੱਚ-ਮਿਸ਼ਰਿਤ ਸਟੀਲਾਂ ਦਾ ਠੀਕ ਉਪਚਾਰ ਕਰਨ ਉਪਰੰਤ ਵਿਸ਼ੇਸ਼ ਗੁਣਾਂ ਦਾ ਪਤਾ ਲੱਗਿਆ। ਟੇਲਰ-ਵਾਈਟ ਤਾਪ ਉਪਚਾਰ ਜਿਹੜਾ ਕਿ ਸਭ ਤਰ੍ਹਾਂ ਦੇ ਹਾਈ ਸਪੀਡ ਸਟੀਲਾਂ ਵਿਚ ਮਹੱਤਤਾ ਰਖਦਾ ਹੈ ਜੋ ਜ਼ਰੂਰੀ ਭਾਗਾਂ ਵਿਚ ਵੰਡਿਆਂ ਹੋਇਆ ਹੈ : ਟੂਲ ਨੂੰ ਉਸ ਦੇ ਪਿਘਲਾਉ ਦਰਜੇ ਤੋਂ ਥੋੜ੍ਹਾ ਘੱਟ ਗਰਮ ਕਰਨ ਤੇ ਤਕਰੀਬਨ 1204° ਤੋਂ 1288° ਸੈਂ. ਤਕ, ਅਸਲ ਤਾਪਮਾਨ ਹਾਈਸਪੀਡ ਸਟੀਲ ਦੀ ਕਿਸਮ ਅਤੇ ਬੁਝਾਉਣ ਉੱਤੇ ਨਿਰਭਰ ਕਰਦਾ ਹੈ ਕਿ ਇਹ ਸੀਤਲ ਤੇਲ ਵਿਚ, ਪਿਘਲੇ ਲੂਣ ਵਿਚ ਜਾਂ ਹਵਾ ਦੇ ਝੌਂਕੇ ਵਿਚ ਕੀਤਾ ਗਿਆ ਹੈ ਅਤੇ ਇਸ ਨੂੰ ਦੁਬਾਰਾ ਲਗਭਗ 565° ਸੈਂ. ਤਕ ਗਰਮ ਕਰਨ ਉਪਰੰਤ ਹਵਾ ਵਿਚ ਕੀਤਾ ਜਾਂਦਾ ਹੈ। ਇਸ ਤੋਂ ਮਗਰੋਂ ਦੀ ਖੋਜ ਦੁਆਰਾ ਪਤਾ ਲੱਗਾ ਕਿ ਇਸ ਨੂੰ ਦੁਬਾਰਾ ਤਕਰੀਬਨ 583° ਸੈਂ. ਤਕ ਗਰਮ ਕਰਨ ਨਾਲ ਕਠੋਰਤਾ, ਘਸਣ

ਅਤੇ ਸਖ਼ਤਾਈ ਲਈ ਪ੍ਰਤਿਰੋਧ ਪੈਦਾ ਹੁੰਦਾ ਹੈ ਜੋ ਕਿ ਵਧੀਆ ਕਿਸਮ ਦੇ ਕੱਟਣ ਵਾਲੇ ਟੂਲਾਂ ਲਈ ਜ਼ਰੂਰੀ ਹੈ। ਇਨ੍ਹਾਂ ਉਪਚਾਰਾਂ ਕਾਰਨ ਇਨ੍ਹਾਂ ਮਿਸ਼ਰਿਤਾਂ ਵਿਚ ਲਾਲ-ਕਰੜਾਈ ਵਾਲਾ ਗੁਣ ਪੈਦਾ ਹੁੰਦਾ ਹੈ, ਅਰਥਾਤ ਟੂਲ ਆਪਣੀ ਲਾਹੇਵੰਦ ਕਠੋਰਤਾ ਨਹੀਂ ਗੁਆਉਂਦਾ ਅਤੇ ਤੇਜ਼ ਕਟਾਈ ਵੇਲੇ ਇਸ ਦਾ ਸਿਰਾ ਰਗੜ ਕਾਰਨ ਲਾਲ ਗਰਮ ਹੋ ਜਾਂਦਾ ਹੈ। ਟੰਗਸਟਨ ਅਤੇ ਵੈਨੇਡੀਅਮ, ਕਾਰਬਾਈਡਾਂ ਦੇ ਸਾਰੇ ਛੋਟੇ ਛੋਟੇ ਕਣ ਇਨ੍ਹਾਂ ਗੁਣਾਂ ਨੂੰ ਹਾਸਲ ਕਰਨ ਲਈ ਬਹੁਤ ਮਹੱਤਤਾ ਰਖਦੇ ਹਨ। ਟੇਲਰ-ਵਾਈਟ ਉਪਚਾਰ ਦੀ ਸਭ ਤੋਂ ਮਹੱਤਵਪੂਰਨ ਗੱਲ ਵਿਸ਼ੇਸ਼ ਤਾਪਮਾਨ ਹੈ ਜਿਸ ਤੇ ਸਟੀਲ ਦਾ ਤਾਪ ਉਪਚਾਰ ਕਰਨ ਲਈ ਇਸ ਨੂੰ ਗਰਮ ਕੀਤਾ ਜਾਂਦਾ ਹੈ। ਆਮ ਕਰ ਕੇ ਕਾਰਬਨ ਜਾਂ ਘੱਟ-ਐਲਾਇ ਸਟੀਲ ਉੱਚੇ ਤਾਪਮਾਨ ਤੇ ਬੁਰੀ ਤਰ੍ਹਾਂ ਖ਼ਰਾਬ ਹੋ ਜਾਂਦੇ ਹਨ।

ਤਕਰੀਬਨ 5% ਕੋਬਾਲਟ, ਹਾਈਸਪੀਡ ਸਟੀਲ ਵਿਚ ਮਿਲਾ-ਇਆ ਜਾਂਦਾ ਹੈ ਤਾਂ ਕਿ ਇਸ ਦਾ ਕਠੋਰਤਾ ਅਤੇ ਘਸਾਈ ਦੇ ਪ੍ਰਤਿਰੋਧ ਵਿਚ ਖ਼ੂਬੀ ਲਿਆਂਦੀ ਜਾ ਸਕੇ। ਇਸ ਦੇ ਨਾਲ ਹੀ 2% ਤੋਂ 3% ਤਕ ਵੈਨੇਡੀਅਮ ਦਾ ਵਾਧਾ ਕੀਤਾ ਜਾਂਦਾ ਹੈ ਜਿਸ ਨਾਲ ਜ਼ਿਆਦਾ ਕਾਰਬਨ ਦੀ ਮਾਤਰਾ ਵਿਚ ਰੋਕ ਨਹੀਂ ਪੈਂਦੀ, ਘਸਾਉ ਪ੍ਰਤਿਰੋਧ ਵੱਧ ਜਾਂਦਾ ਹੈ ਪਰ ਸਖ਼ਤਾਈ ਨਹੀਂ ਘਟਦੀ।

ਹਾਈਸਪੀਡ ਸਟੀਲ ਦੀਆਂ ਕਿਸਮਾਂ ਨੂੰ ਤਿੰਨ ਤਕ ਘਟਾਇਆ ਜਾ ਸਕਦਾ ਹੈ ਜਿਵੇਂ ਕਿ ਹੇਠਾਂ ਦਿੱਤੀ ਸਾਰਨੀ ਵਿਚ ਵਿਖਾਇਆ ਗਿਆ ਹੈ। ਇਨ੍ਹਾਂ ਸਾਰੀਆਂ ਵਿਚ ਕੋਬਾਲਟ ਮਿਲਾ ਕੇ ਤਿੰਨ ਹੋਰ ਸ਼੍ਰੇਣੀਆਂ ਬਣਾਈਆਂ ਜਾ ਸਕਦੀਆਂ ਹਨ :

(ਹਾਈਸਪੀਡ ਸਟੀਲ ਦਾ ਲਗਭਗ ਵਿਸ਼ਲੇਸ਼ਣ)

| ਧਾਤ | ਉੱਚ-ਟੰਗਸਟਨ | ਮਾਲਿਬਡਿਨਮ | ਟੰਗਸਟਨ-ਮਾਲਿਬਡਿਨਮ |
|---|---|---|---|
| ਕਾਰਬਨ-ਪ੍ਰਤਿਸ਼ਤ | 0.50-0.80 | 0.75 | 0.80-1.20 |
| ਟੰਗਸਟਨ-ਪ੍ਰਤਿਸ਼ਤ | 18.0 | 1.5 | 5.75 |
| ਕ੍ਰੋਮੀਅਮ-ਪ੍ਰਤਿਸ਼ਤ | 4.0 | 4.0 | 4.0 |
| ਵੈਨੇਡੀਅਮ-ਪ੍ਰਤਿਸ਼ਤ | 1.0 | 1.0 | 1.0-4.0 |
| ਮਾਲਿਬਡਿਨਮ-ਪ੍ਰਤਿਸ਼ਤ | — | 8.5 | 4.5 |

4. **ਕੋਬਾਲਟ ਸਟੀਲ**—ਟੂਲ ਸਟੀਲਾਂ ਦੇ ਗਰੁੱਪ ਵਿਚੋਂ ਸਭ ਤੋਂ ਪ੍ਰਸਿੱਧ ਅੰਗ ਕੋਬਾਲਟ ਹੈ। ਜੇ ਬੇਸਿਕ 18:4:1 ਟੰਗਸਟਨ-ਕ੍ਰੋਮੀਅਮ-ਵੈਨੇਡੀਅਮ ਹਾਈਸਪੀਡ ਸਟੀਲ ਵਿਚ 5-12% ਤਕ ਕੋਬਾਲਟ ਮਿਲਾਇਆ ਜਾਵੇ ਤਾਂ ਉੱਚੇ ਤਾਪਮਾਨਾਂ ਉੱਤੇ ਇਸ ਦੀ ਕੱਟਣ ਦੀ ਸਮਰੱਥਾ ਵੱਧ ਜਾਂਦੀ ਹੈ। ਅਜਿਹੇ ਸਟੀਲਾਂ ਦੀ ਵਰਤੋਂ ਵੱਡੇ ਚੀਰਾਂ ਲਈ ਜਾਂ ਕੰਕਰੀਦਾਰ, ਸਖ਼ਤ, ਜ਼ੰਗਾਲ ਲੱਗੀਆਂ ਧਾਤਾਂ ਦੇ ਕੱਟਣ ਲਈ ਕੀਤੀ ਜਾਂਦੀ ਹੈ।

ਅਜਿਹੇ ਸਟੀਲ ਜਿਨ੍ਹਾਂ ਵਿਚ ਕੋਬਾਲਟ ਦੀ ਮਾਤਰਾ ਜ਼ਿਆਦਾ ਹੋਵੇ, ਦੇ ਚੁੰਬਕੀ ਗੁਣਾਂ ਦਾ ਪਤਾ ਸੰਨ 1916 ਵਿਚ ਲਗਿਆ। ਵਪਾਰਕ ਤੌਰ ਤੇ ਵਰਤੇ ਜਾਣ ਵਾਲੇ ਸਥਾਈ ਚੁੰਬਕੀ ਸਟੀਲ ਵਿਚ 35% ਕੋਬਾਲਟ ਸਟੀਲ ਹੁੰਦਾ ਹੈ। ਸੰਨ 1930 ਤੋਂ ਮਗਰੋਂ ਸਥਾਈ ਚੁੰਬਕੀ ਮਿਸ਼ਰਿਤਾਂ ਦੀ ਇਕ ਹੋਰ ਕੀਮਤੀ ਲੜੀ ਦਾ ਪਤਾ ਚਲਿਆ ਜਿਸ ਨੂੰ ਅਲਨਿਕੋ ਕਿਸਮ ਦਾ ਨਾਂ ਦਿੱਤਾ ਗਿਆ। ਇਨ੍ਹਾਂ ਮਿਸ਼ਰਿਤਾਂ ਦੀ ਰਚਨਾ ਆਮ ਕਰ ਕੇ ਨਿੱਕਲ 14-30% ਤਕ, ਐਲੂਮਿਨੀਅਮ 6-12% ਤਕ, ਕੋਬਾਲਟ 5-35% ਤਕ ਅਤੇ ਬਾਕੀ ਲੋਹਾ ਹੁੰਦੀ ਹੈ। ਵਿਸ਼ੇਸ਼ ਪ੍ਰਕਾਰ ਦੀਆਂ ਸੀਲਾਂ ਜਿਨ੍ਹਾਂ ਦਾ ਪਸਾਰ-ਗੁਣਾਂਕ ਸ਼ੀਸ਼ੇ ਜਿੰਨਾ ਹੁੰਦਾ ਹੈ, ਅਜਿਹੀਆਂ ਧਾਤਾਂ ਤੋਂ ਬਣਾਈਆਂ ਜਾਂਦੀਆਂ ਹਨ ਜਿਵੇਂ 18% ਕੋਬਾਲਟ, 28% ਨਿੱਕਲ ਅਤੇ 54% ਲੋਹਾ। ਕੋਬਾਲਟ ਦੀ ਵਰਤੋਂ ਅਜਿਹੇ ਮਿਸ਼ਰਿਤਾਂ ਵਿਚ ਵੀ ਕੀਤੀ ਜਾਂਦੀ ਹੈ ਜਿਨ੍ਹਾਂ ਦਾ ਪਸਾਰ-ਗੁਣਾਂਕ ਜ਼ੀਰੋ ਹੁੰਦਾ ਹੈ ਜਿਵੇਂ ਸਟੇਨਲੈੱਸ ਇਨਵਾਰ। ਇਸ ਵਿਚ ਲੋਹਾ 36.5%, ਕ੍ਰੋਮੀਅਮ 9.5% ਅਤੇ ਕੋਬਾਲਟ 54% ਹੁੰਦਾ ਹੈ। (ਵਿਸਥਾਰ ਲਈ ਵੇਖੋ ਕੋਬਾਲਟ)

5. **ਟੰਗਸਟਨ ਸਟੀਲ**—ਇਸ ਕਿਸਮ ਦਾ ਸਭ ਤੋਂ ਪਹਿਲਾ ਐਲਾਇ ਮਸ਼ਟ ਸਟੀਲ ਸੀ। ਇਸ ਵਿਚ 5.5 ਤੋਂ 9.0% ਤਕ ਟੰਗਸਟਨ ਹੁੰਦਾ ਹੈ। ਇਸ ਵਿਚ ਕਾਫ਼ੀ ਸਾਰਾ ਮੈਂਗਨੀਜ਼ ਵੀ ਹੁੰਦਾ ਹੈ ਤਾਂ ਕਿ ਇਸ ਵਿਚ ਵਾਯੂ-ਕਠੋਰੀਕਰਨ ਦੇ ਗੁਣ ਆ ਸਕਣ ਅਤੇ ਇਸ ਨੂੰ ਚੌਧਾਤੀ-ਐਲਾਇ ਵਾਲੀ ਸ਼੍ਰੇਣੀ ਵਿਚ ਗਿਣਿਆ ਜਾ ਸਕੇ। ਹਾਈ ਕਾਰਬਨ ਸਟੀਲ ਜਿਨ੍ਹਾਂ ਵਿਚ 6% ਤਕ ਟੰਗਸਟਨ ਹੁੰਦਾ ਹੈ, ਪਾਣੀ-ਕਠੋਰੀਕਰਨ ਸਟੀਲ ਹੁੰਦੇ ਸਨ। ਟੰਗਸਟਨ ਦੇ ਪਰਮਾਣੂ ਲੋਹੇ ਦੇ ਪਰਮਾਣੂਆਂ ਨਾਲੋਂ ਬਹੁਤ ਵੱਡੇ ਅਤੇ ਭਾਰੇ ਹੋਣ ਕਾਰਨ ਠੋਸ ਧਾਤ ਵਿਚ ਹੌਲੀ ਪਸਰਦੇ ਹਨ ਤਾਂ ਇਕ ਉਪਚਾਰ ਤੋਂ ਪਹਿਲਾਂ ਘੋਲ ਲਈ ਉੱਚ ਤਾਪਮਾਨ ਦੀ ਲੋੜ ਪਵੇ। ਤਾਪਮਾਨ ਦੇਣ ਤੇ ਕਾਰਬਾਈਡ ਕਣ ਵੀ ਹੌਲੀ ਹੌਲੀ ਇਕੱਠੇ ਹੁੰਦੇ ਹਨ, ਇਸੇ ਲਈ ਟੰਗਸਟਨ ਸਟੀਲ ਉੱਚ ਤਾਪਮਾਨ ਤੇ ਕਠੋਰਤਾ ਕਾਇਮ ਰਖਣ ਯੋਗ ਹੁੰਦੇ ਹਨ। ਟੰਗਸਟਨ ਕਾਰਬਾਈਡ ਦੀ ਨਿੱਜੀ ਕਠੋਰਤਾ ਲਗਭਗ ਹੀਰੇ ਜਿੰਨੀ ਹੁੰਦੀ ਹੈ।

ਅਜਿਹੇ ਸਟੀਲ ਜਿਸ ਵਿਚ 0.9% ਜਾਂ ਵੱਧ ਕਾਰਬਨ ਅਤੇ 1 ਤੋਂ 2% ਤਕ ਟੰਗਸਟਨ ਹੋਵੇ, ਆਰੀਆਂ, ਵਰਮੇ, ਸੂਏ ਅਤੇ ਦੂਸਰੇ ਔਜ਼ਾਰ ਜਿਹੜੇ ਤਾਪ-ਉਪਚਾਰ ਮਗਰੋਂ ਆਕਾਰ ਵਿਚ ਬਹੁਤ ਘੱਟ ਵਧਣ, ਬਣਾਉਣ ਲਈ ਵਰਤਿਆ ਜਾਂਦਾ ਹੈ। ਜਿਹੜੇ ਸਟੀਲ ਵਿਚ 1% ਜਾਂ ਵੱਧ ਕਾਰਬਨ ਅਤੇ 3 ਤੋਂ 7% ਤਕ ਟੰਗਸਟਨ ਹੋਵੇ ਉਹ ਤਿੱਖੇ ਔਜ਼ਾਰ ਲਈ ਵਰਤੇ ਜਾਂਦੇ ਹਨ ਤਾਂ ਕਿ ਸਖ਼ਤ ਧਾਤਾਂ ਨੂੰ ਕੱਟ ਸਕਣ। ਬਿਜਲੀ ਮੀਟਰਾਂ, ਮੈਗਨੈਟੋ ਰੇਡੀਓ ਅਤੇ ਟੈਲੀਫ਼ੂਨ ਦੇ ਸਾਮਾਨ ਲਈ ਸਥਾਈ ਚੁੰਬਕ ਬਣਾਉਣ ਲਈ ਸਾਲਾਨਾ ਕਈ ਹਜ਼ਾਰ ਮੀਟ੍ਰਿਕ ਟਨ ਸਟੀਲ ਅਜਿਹਾ ਵਰਤਿਆ ਜਾਂਦਾ ਹੈ ਜਿਸ ਵਿਚ 0.7% ਕਾਰਬਨ ਅਤੇ 5 ਤੋਂ 6% ਤਕ ਟੰਗਸਟਨ ਹੁੰਦਾ ਹੈ।

**ਟੰਗਸਟਨ**—ਲੋਹਾ ਮਿਸ਼ਰਿਤਾਂ ਵਿਚ ਜਿਹੜੇ ਕਾਰਬਨ ਮੁਕਤ ਹੋਣ, ਟੰਗਸਟਨ ਵਿਚ ਤਾਪਮਾਨ ਨੂੰ ਕ੍ਰਮਵਾਰ ਨੀਵਾਂ ਅਤੇ ਉੱਚਾ ਕਰਨ ਦਾ ਗੁਣ ਹੈ ਜਦੋਂ ਕਿ ਡੈਲਟਾ-ਲੋਹਾ, ਗੈਮਾ-ਲੋਹੇ ਵਿਚ ਅਤੇ ਗੈਮਾ-ਲੋਹਾ, ਐਲਫ਼ਾ-ਲੋਹੇ ਵਿਚ ਬਦਲਦਾ ਹੈ। ਅਮਰੀਕਨ ਧਾਤ-ਵਿਗਿਆਨੀ ਡਬਲਿਊ. ਪੀ. ਸਾਈਕਸ ਨੇ ਦੱਸਿਆ ਕਿ ਕਾਰਬਨ ਮੁਕਤ ਮਿਸ਼ਰਿਤਾਂ ਜਿਨ੍ਹਾਂ ਵਿਚ 7% ਟੰਗਸਟਨ ਹੋਵੇ ਗੈਮਾ-ਲੋਹਾ ਨਹੀਂ ਬਣਦਾ। ਅਜਿਹਾ ਐਲਾਇ ਸਥਾਈ ਤੌਰ ਤੇ ਆੱਸਟੇਨਾਈਟਿਕ ਹੁੰਦਾ ਹੈ ਅਤੇ ਇਸ ਨੂੰ ਤਾਪ-ਉਪਚਾਰ ਦੁਆਰਾ ਕਠੋਰ ਜਾਂ ਨਰਮ ਨਹੀਂ ਕੀਤਾ ਜਾ ਸਕਦਾ। ਜ਼ਿਆਦਾ ਟੰਗਸਟਨ ਵਾਲੇ ਮਿਸ਼ਰਿਤ ਵਿਚ $Fe_3W_2$ ਯੌਗਿਕ ਬਣ ਜਾਂਦਾ ਹੈ, ਇਸ ਦੀ ਤਾਪ ਨਾਲ ਘੁਲਣਸ਼ੀਲਤਾ ਘਟ ਜਾਂਦੀ ਹੈ ਅਤੇ ਇਸ ਦਾ ਹੌਲੀ ਹੌਲੀ ਧਾਤ ਦੇ ਸ਼ੁਰੂ ਤੋਂ ਅਖ਼ੀਰ ਤਕ ਤਲਛੱਟ ਬਣਦਾ ਰਹਿੰਦਾ ਹੈ। ਅਜਿਹੇ ਮਿਸ਼ਰਿਤ ਨੂੰ ਕਠੋਰ ਕਰਨ ਲਈ ਕਈ ਘੰਟੇ ਜਾਂ ਦਿਨ ਸਾਧਾਰਨ ਤਾਪਮਾਨ ਤੇ ਅਨੀਲ ਕਰਨਾ ਜ਼ਰੂਰੀ ਹੈ।

(6) **ਟੂਲ-ਸਟੀਲ**—ਐਲਾਇ ਤੱਤ ਭਾਵੇਂ ਲੋਹੇ ਨਾਲ ਠੋਸ ਘੋਲ ਦੇ ਰੂਪ ਵਿਚ ਹੋਣ ਜਾਂ ਮਿਸ਼ਰਿਤ ਕਾਰਬਾਈਡਾਂ ਦੀ ਸ਼ਕਲ ਵਿਚ, ਉਹ ਸਟੀਲ ਨੂੰ ਮਜ਼ਬੂਤ ਤੇ ਸਖ਼ਤ ਬਣਾਉਂਦੇ ਹਨ ਅਤੇ ਆਮ ਕਾਰਬਨ ਸਟੀਲ ਵਾਂਗ ਢਲਣ ਤੋਂ ਬਿਨਾ ਗਰਮੀ ਝੱਲਣ ਦੇ ਯੋਗ ਬਣਾਉਂਦੇ ਹਨ। ਇਸ ਲਈ ਕੱਟਣ ਵਾਲੇ ਅਤੇ ਚੀਜ਼ਾਂ ਬਣਾਉਣ

ਵਾਲੇ ਔਜ਼ਾਰ ਮਿਸ਼ਰਿਤ ਐਲਾਇ ਸਟੀਲਾਂ ਦੇ ਬਣਾਏ ਜਾਂਦੇ ਹਨ ਜੋ ਆਪਣੇ ਆਪਣੇ ਕੰਮਾਂ ਲਈ ਯੋਗ ਹੁੰਦੇ ਹਨ। ਠੱਪਿਆਂ ਲਈ ਬਹੁਤ ਜ਼ਿਆਦਾ ਸਖ਼ਤੀ ਦੀ ਲੋੜ ਹੈ। ਇਨ੍ਹਾਂ ਨੂੰ ਆਮ ਤੌਰ ਤੇ ਬਲਾਕਾਂ ਦੇ ਰੂਪ ਵਿਚ ਸਖ਼ਤ ਕੀਤਾ ਜਾਂਦਾ ਹੈ। ਇਹ ਇੰਨੇ ਸਖ਼ਤ ਹੋਣੇ ਚਾਹੀਦੇ ਹਨ ਕਿ ਇਹ ਨਾ ਘਸਣ ਅਤੇ ਇੰਨੇ ਕਰੜੇ ਹੋਣੇ ਚਾਹੀਦੇ ਹਨ ਤਾਂ ਜੋ ਸੱਟਾਂ ਝੱਲ ਸਕਣ। ਖਰਾਦ ਦੇ ਟੂਲ ਦੀ ਟਿਪ ਜੋ ਬਹੁਤ ਤੇਜ਼ੀ ਨਾਲ ਕੱਟ ਰਹੀ ਹੁੰਦੀ ਹੈ ਰਗੜ ਨਾਲ ਗਰਮ ਹੋ ਕੇ ਲਾਲ ਹੋ ਜਾਂਦੀ ਹੈ। ਇਸ ਲਈ ਇਸ ਵਿਚ ਲੋੜੀਂਦੀ ਸਖ਼ਤੀ ਹੋਣੀ ਚਾਹੀਦੀ ਹੈ। ਆਮ ਤੌਰ ਤੇ ਟੰਗਸਟਨ (18% ਤਕ) ਅਤੇ ਮਾੱਲਿਬਡਿਨਮ ਗਰਮ ਹੋਣ ਦੀ ਸੂਰਤ ਵਿਚ ਇਸ ਨੂੰ ਕਾਇਮ ਰਖਣ ਲਈ ਵਰਤੇ ਜਾਂਦੇ ਹਨ। ਕ੍ਰੋਮੀਅਮ (12% ਤਕ) ਅਤੇ ਕਾਰਬਨ (2% ਤਕ) ਸਾਧਾਰਨ ਤਾਪਮਾਨ ਉੱਤੇ ਵੱਧ ਤੋਂ ਵੱਧ ਸਖ਼ਤੀ ਪੈਦਾ ਕਰਦੇ ਹਨ ਅਤੇ ਖੋਰ ਪ੍ਰਤਿਰੋਧੀ ਹੁੰਦੇ ਹਨ। ਵੈਨੇਡੀਅਮ ਨੂੰ ਆਮ ਤੌਰ ਤੇ ਗ੍ਰੇਨ ਸਾਈਜ਼ ਵਧੀਆ ਬਣਾਉਣ ਲਈ ਵਰਤਿਆ ਜਾਂਦਾ ਹੈ ਅਤੇ ਇਸ ਤਰ੍ਹਾਂ ਸੱਟ-ਰੋਕੂ ਤਾਕਤ ਵਧਾਈ ਜਾਂਦੀ ਹੈ। ਮੈਂਗਨੀਜ਼ (3% ਤਕ) ਅਜਿਹੇ ਠੱਪਿਆਂ ਵਿਚ ਵਰਤਿਆ ਜਾਣ ਵਾਲਾ ਮੁੱਖ ਐਲਾਇ ਤੱਤ ਹੈ ਜਿਨਾ ਨੂੰ ਬਿਨਾਂ ਆਕਾਰ ਅਤੇ ਸ਼ਕਲ ਤਬਦੀਲ ਕਰਨ ਦੇ, ਸਖ਼ਤ ਕੀਤਾ ਜਾਂਦਾ ਹੈ।

(7) **ਨਿੱਕਲ ਸਟੀਲ**—ਇਹ ਸਟੀਲ ਸਭ ਤੋਂ ਪਹਿਲਾਂ ਇੰਗਲੈਂਡ ਦੇ ਜੇ. ਐਫ਼. ਹਾਲ ਅਤੇ ਫ਼ਰਾਂਸ ਦੇ ਐੱਮ. ਮੇਰੇਬੂ ਨੇ ਵਖਰੇ ਵਖਰੇ ਕੰਮ ਕਰਦਿਆਂ 1885 ਈਂ. ਵਿਚ ਬਣਾਇਆ। ਵਪਾਰਕ ਤੌਰ ਤੇ ਵਰਤੇ ਜਾਂਦੇ ਗ੍ਰੇਡ ਇਕ ਐਲਾਇ ਹਨ ਜਿਸ ਵਿਚ ਨਿੱਕਲ 0.20 ਤੋਂ 5.0% ਤਕ, ਕਾਰਬਨ 0.10 ਤੋਂ 0.60% ਤਕ ਅਤੇ ਬਾਕੀ ਲੋਹਾ ਹੁੰਦਾ ਹੈ। ਸਟੀਲ ਵਿਚ ਨਿੱਕਲ ਪਾਉਣ ਦਾ ਮੁਢਲਾ ਕਾਰਨ ਇਸ ਦੀ ਸਮਰੱਥਾ, ਮਜ਼ਬੂਤੀ, ਡੂੰਘਾਈ, ਕਠੋਰਤਾ ਅਤੇ ਧਾਤ ਨੂੰ ਕੁੱਟ ਕੇ ਪਤਲਾ ਕਰਨ ਲਈ ਪ੍ਰਤਿਰੋਧ ਵਧਾਉਣਾ ਹੈ। ਇਹ ਗੁਣ ਨਿੱਕਲ ਦੀ ਥੋੜ੍ਹੀ ਮਾਤਰਾ ਨਾਲ ਪੈਦਾ ਕੀਤੇ ਜਾ ਸਕਦੇ ਹਨ।

ਨਿੱਕਲ ਸਟੀਲ ਨੂੰ ਬਿਜਲੀ ਜਾਂ ਖੁੱਲ੍ਹਾ-ਤਲ ਭੱਠੀ ਵਿਚ ਕਾਰਬਨ ਸਟੀਲ ਵਾਂਗ ਤਿਆਰ ਕੀਤਾ ਜਾ ਸਕਦਾ ਹੈ। ਅੰਤਰ ਕੇਵਲ ਇੰਨਾ ਹੈ ਕਿ ਆਮ ਕਰ ਕੇ ਕਲੀਨਰ ਵਿਚਲੀ ਖੁਰਚਨ ਵਰਤੀ ਜਾਂਦੀ ਹੈ ਅਤੇ ਆਰਥਿਕ ਤੌਰ ਤੇ ਜ਼ਿਆਦਾ ਕੰਟਰੋਲ ਰਖਣਾ ਪੈਂਦਾ ਹੈ। ਪਿਘਲੇ ਤਾਪਕ ਵਿਚ ਨਿੱਕਲ ਦਾ ਆਕਸੀਕਰਨ ਨਹੀਂ ਹੁੰਦਾ। ਇਸ ਲਈ ਇਹ ਪੂਰੀ ਤਰ੍ਹਾਂ ਨਿੱਕਲ ਵਾਲੀ ਖੁਰਚਨ ਵਿਚੋਂ ਕੱਢਿਆ ਜਾਂਦਾ ਹੈ ਇਸ ਤੋਂ ਮਗਰੋਂ, ਤਾਪ ਬਣਨ ਸਮੇਂ ਸ਼ੁਰੂ ਵਿਚ ਜਾਂ ਮਗਰੋ ਇਸ ਵਿਚ ਲੋੜ ਅਨੁਸਾਰ ਨਿੱਕਲ ਪਾਇਆ ਜਾਂਦਾ ਹੈ।

ਨਿੱਕਲ ਸਟੀਲ ਨੂੰ ਸਾਂਚਿਆਂ ਜਾਂ ਡਲੀਆਂ ਵਿਚ ਪੂਰ ਕੀਤਾ ਜਾਂਦਾ ਹੈ ਅਤੇ ਆਕਸੀਕਰਨ ਨੂੰ ਰੋਕਣ ਲਈ ਸਿਲਿਕਾੱਨ ਮਿਲਾਈ ਜਾਂਦੀ ਹੈ। ਡਲੀਆਂ ਨੂੰ ਠੋਸ ਹੁੰਦੇ ਸਾਰ ਹੀ ਸੁਕਾਉਣ ਵਾਲੇ ਟੋਇਆਂ ਵਿਚ ਸੁੱਟ ਦਿੱਤਾ ਜਾਂਦਾ ਹੈ ਤਾਂ ਕਿ ਠੰਢਾ ਹੋਣ ਲੱਗੇ ਤਰੇੜਾਂ ਨਾ ਪੈ ਜਾਣ।

ਜਿਸ ਤਾਪਮਾਨ ਤੇ ਇਹ ਤਿਆਰ ਕੀਤਾ ਜਾਂਦਾ ਹੈ ਉਹ ਤਕਰੀਬਨ 1204° ਸੈਂ. ਹੁੰਦਾ ਹੈ ਪਰ ਇਹ ਰਸਾਇਣਿਕ ਬਣਤਰ ਉੱਤੇ ਨਿਰਭਰ ਹੈ।

ਉੱਚ-ਸਮਰੱਥਾ ਸਟੀਲ ਦੀ ਵਰਤੋਂ ਕਰ ਕੇ ਢਾਂਚਿਆਂ ਨੂੰ ਆਮ ਤੌਰ ਤੇ ਭਾਰ ਵਿਚ ਹਲਕਾ ਕੀਤਾ ਜਾ ਸਕਦਾ ਹੈ, ਇਸੇ ਕਰ ਕੇ ਨਿੱਕਲ ਸਟੀਲ ਅਤੇ ਦੂਸਰੇ ਐਲਾਇ ਸਟੀਲਾਂ ਦਾ ਪ੍ਰਯੋਗ ਆੱਟੋਮੋਟਿਵ ਅਤੇ ਰੇਲ-ਰੋਡ ਉਦਯੋਗਾਂ ਵਿਚ ਜ਼ਿਆਦਾ ਕੀਤਾ ਜਾਂਦਾ ਹੈ। ਭਾਫ਼ ਇੰਜਨਾਂ ਵਿਚ ਨਿੱਕਲ ਸਟੀਲ ਦੀ ਵਰਤੋਂ ਧੁਰੇ, ਬਾੱਇਲਰ, ਫ਼੍ਰੇਮਾਂ ਦੇ ਸਾਂਚੇ ਅਤੇ ਅਗਨ-ਡੱਬਿਆਂ ਦੀਆਂ ਪਲੇਟਾਂ ਬਣਾਉਣ ਲਈ ਕੀਤੀ ਜਾਂਦੀ ਹੈ। ਡੀਜ਼ਲ ਇੰਜਨ ਵਿਚ ਨਿੱਕਲ ਸਟੀਲ ਦੀ ਵਰਤੋਂ ਗੀਅਰ, ਜੈੱਨਰੇਟਰਾਂ ਦੀਆਂ ਛੱਤਾਂ ਅਤੇ ਪਾਸਿਆਂ ਦੀਆਂ ਚਾਦਰਾਂ ਅਤੇ ਫ਼੍ਰੇਮ ਬਣਾਉਣ ਲਈ ਕੀਤੀ ਜਾਂਦੀ ਹੈ। ਸਮੁੰਦਰੀ ਠੇਲ੍ਹੇ ਵਿਚ ਅਜਿਹੇ ਸਟੀਲ, ਸ਼ਾਫ਼ਟਾਂ ਅਤੇ ਰੀਡਕਸ਼ਨ-ਗੀਅਰ ਅਸੈਂਬਲੀ ਦੀ ਬਣਤਰ ਲਈ ਵਰਤੇ ਜਾਂਦੇ ਹਨ। ਹਵਾਈ ਜਹਾਜ਼ਾਂ ਵਿਚ ਇਸ ਸਟੀਲ ਦੀ ਵਰਤੋਂ ਦੁਪਾਸੀ ਚੱਲਣਯੋਗ ਇੰਜਨ ਦੇ ਲੈਂਡਿੰਗ-ਗੀਅਰ ਹਿੱਸਿਆਂ ਅਤੇ ਪਾਵਰ-ਸੰਚਾਰ ਕਰਨ ਵਾਲੇ ਹਿੱਸਿਆਂ ਵਿਚ ਕੀਤੀ ਜਾਂਦੀ ਹੈ। ਏਅਰ ਫੋਰਸ ਰਿਸਰਚ ਸੈਂਟਰ ਟੱਲਾ ਹੋਮਾ ਟੈੱਨਐਸੀ ਵਿਖੇ ਦੁਨੀਆ ਦੀ ਸਭ ਤੋਂ ਵੱਡੀ ਪਾਰਧੁਨਿਕ-ਪੌਣ-ਸੁਰੰਗ ਬਣਾਉਣ ਲਈ ਵੀ ਨਿੱਕਲ ਸਟੀਲ ਹੀ ਚੁਣਿਆ ਗਿਆ ਸੀ। ਇਸ ਸਟੀਲ ਦੀ ਰਚਨਾ 0.28% ਕਾਰਬਨ, 0.65% ਮੈਗਨੀਜ਼, 2.85% ਨਿੱਕਲ, 0.35% ਮਾੱਲਿਬਡਿਨਮ ਅਤੇ 0.07% ਵੈਨੇਡੀਅਮ ਸੀ।

ਭਾਵੇਂ ਨਿੱਕਲ ਸਟੀਲ ਦਾ ਵੱਡਾ ਹਿੱਸਾ ਕੁੱਟ ਕੇ ਬਣਾਉਣ ਵਾਲੀਆਂ ਚੀਜ਼ਾਂ ਲਈ ਵਰਤਿਆ ਜਾਂਦਾ ਹੈ ਪਰ ਕੁਝ ਭਾਗ ਸਾਂਚਿਆਂ ਲਈ ਵੀ ਵਰਤਿਆਂ ਜਾਂਦਾ ਹੈ। ਨਿੱਕਲ ਸਟੀਲ ਦਾ ਵਿਸੇਸ਼ ਗੁਣ ਇਸ ਦਾ ਘੱਟ ਤਾਪਮਾਨ ਤੇ ਮੌਜੂਦ ਕੜਕੀਲੇਪਣ ਲਈ ਪ੍ਰਤਿਰੋਧ ਹੈ। ਇਸੇ ਲਈ ਇਸ ਦੀ ਵਰਤੋਂ ਜ਼ੀਰੋ ਡਿਗਰੀ ਸੈਂ. ਉੱਤੇ ਕੰਮ ਕਰਨ ਵਾਲੇ ਰਸਾਇਣਿਕ ਸਾਜ਼ੋ-ਸਾਮਾਨ ਲਈ ਕੀਤੀ ਜਾਂਦੀ ਹੈ।

ਕਈ ਉੱਚ-ਨਿੱਕਲ ਐਲਾਇ ਤਿਆਰ ਕੀਤੇ ਗਏ ਹਨ ਜਿਨ੍ਹਾਂ ਵਿਚ 95% ਤਕ ਨਿੱਕਲ ਹੁੰਦਾ ਹੈ।

(8) **ਨਿੱਕਲ-ਕ੍ਰੋਮੀਅਮ ਸਟੀਲ**—ਇਹ ਲੋਹਾ, ਨਿੱਕਲ 1-4% ਕ੍ਰੋਮੀਅਮ 0.40-1.75% ਅਤੇ ਕਾਰਬਨ 0.05-0.60% ਮਿਸ਼ਰਿਤਾਂ ਦੀ ਲੜੀ ਹੈ। ਇਹ ਬਹੁਤ ਪੁਰਾਣੀ ਅਤੇ ਵਧੇਰੇ ਵਰਤੋਂ ਵਿਚ ਲਿਆਉਣ ਵਾਲੇ ਲੋ-ਐਲਾਇ ਸਟੀਲਾਂ ਦੀ ਇਕ ਸ਼੍ਰੇਣੀ ਹੈ। ਸਟੀਲ ਦੀ ਸਮਰੱਥਾ ਅਤੇ ਕਰੜਾਈ ਨੂੰ ਵਧਾਉਣ ਲਈ ਇਸ ਵਿਚ ਨਿੱਕਲ ਪਾਇਆ ਜਾਂਦਾ ਹੈ। ਕ੍ਰੋਮੀਅਮ, ਕਾਰਬਨ ਨਾਲ ਮਿਲ ਕੇ ਮਿਸ਼ਰਿਤ ਕਾਰਬਾਈਡ ਬਣਾਉਂਦਾ ਹੈ ਅਤੇ ਸਖ਼ਤਾਈ ਯੋਗਤਾ ਨੂੰ ਵਧਾਉਂਦਾ ਹੈ।

ਨਿੱਕਲ-ਕ੍ਰੋਮੀਅਮ ਸਟੀਲਾਂ ਦੇ ਲੋ-ਐਲਾਇ ਗ੍ਰੇਡਾਂ ਵਿਚ ਸਖ਼ਤਾਈ ਵਾਲਾ ਗੁਣ ਦੂਸਰੇ ਲੋ-ਐਲਾਇ ਸਟੀਲਾਂ ਨਾਲ ਮਿਲਦਾ ਜੁਲਦਾ ਹੈ। ਇਨ੍ਹਾਂ ਸਟੀਲਾਂ ਵਿਚੋਂ ਜਿਸ ਵਿਚ ਕਾਰਬਨ ਦੀ ਮਾਤਰਾ 0.40% ਹੋਵੇ, ਉਸ ਦਾ ਦ੍ਰਵਾਤਮਕ ਸੀਤਨ ਪਾਣੀ ਦੁਆਰਾ ਅਤੇ ਜਿਸ ਸਟੀਲ ਵਿਚ ਜ਼ਿਆਦਾ ਕਾਰਬਨ ਹੋਵੇ ਉਸ ਦਾ ਤੇਲ ਦੁਆਰਾ ਕੀਤਾ ਜਾਂਦਾ ਹੈ। ਉੱਚ ਐਲਾਇ ਗ੍ਰੇਡਾਂ ਵਾਲੇ ਸਟੀਲ ਦਾ ਦ੍ਰਵਾਤਮਕ ਸੀਤਨ ਹਵਾ ਨਾਲ ਜਾਂ ਤੇਲ ਨਾਲ ਕੀਤਾ ਜਾ ਸਕਦਾ ਹੈ ਪਰ ਇਹ ਸਟੀਲ ਦੀ ਰਚਨਾ ਅਤੇ ਪਰਿਖੇਤਰ ਤੇ ਨਿਰਭਰ ਹੈ।

ਨਿੱਕਲ-ਕ੍ਰੋਮੀਅਮ ਸਟੀਲ, ਬਿਜਲੀ ਜਾਂ ਖੁਲ੍ਹੀ ਚੁੱਲ੍ਹਾ ਭੱਠੀ ਵਿਚ ਤਿਆਰ ਕੀਤਾ ਜਾ ਸਕਦਾ ਹੈ। ਪਿਘਲੇ ਤਾਪਕ ਵਿਚ ਨਿੱਕਲ ਦਾ ਆਕਸੀਕਰਨ ਨਹੀਂ ਹੁੰਦਾ, ਇਸ ਲਈ 100% ਪੁਨਰ-ਪ੍ਰਾਪਤੀ ਹੋ ਜਾਂਦੀ ਹੈ ਪਰ ਕ੍ਰੋਮੀਅਮ ਦਾ ਆਕਸੀਕਰਨ ਹੋ ਜਾਂਦਾ ਹੈ ਅਤੇ ਖੁੱਲ੍ਹੀ-ਚੁੱਲ੍ਹਾ ਭੱਠੀ ਦੀ ਕਿਰਿਆ ਵੇਲੇ ਧਾਤ-ਮੈਲ ਵਿਚ ਮਿਲ ਜਾਂਦਾ ਹੈ।

ਇਸ ਲਈ ਇਸ ਕਿਰਿਆ ਵਿਚ ਇਸ ਨੂੰ ਖੁਰਚਨ ਵਿਚੋਂ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਜਦੋਂ ਇਸ ਦਾ ਪੂਰੀ ਤਰ੍ਹਾਂ ਵਿ-ਆਕਸੀਕਰਨ ਹੋ ਜਾਂਦਾ ਹੈ ਤਾਂ ਇਸ ਤਾਪਕ ਵਿਚ ਕੁਝ ਹੋਰ ਵਾਧੇ ਕਰਨੇ ਪੈਂਦੇ ਹਨ। ਬਿਜਲੀ ਭੱਠੀ ਵਿਚ ਕ੍ਰੋਮੀਅਮ ਦੀ ਪੁਨਰ-ਪ੍ਰਾਪਤੀ ਆਸਾਨ ਹੈ ਕਿਉਂਕਿ ਇਸ ਵਿਚ ਲਘੂਕਾਰਕ ਧਾਤ-ਮੈਲ ਵਰਤ ਕੇ ਜਾਂ ਭੱਠੀ ਤਾਪਨ ਵਿਚ ਸਿਲਿਕਾੱਨ ਜਾਂ ਕ੍ਰੋਮ ਸਿਲਿਸਾਈਡ ਪਾ ਕੇ

ਅਤੇ ਮਗਰੋਂ ਧਾਤ-ਮੈਲ ਵਿਚਲੇ ਕ੍ਰੋਮੀਅਮ ਆਕਸਾਈਡ ਨੂੰ ਕ੍ਰੋਮੀਅਮ ਵਿਚ ਬਦਲਣ ਲਈ ਇਕ ਆਕਸੀਕਾਰਕੀ ਸਥਿਤੀ ਪੈਦਾ ਕੀਤੀ ਜਾਂਦੀ ਹੈ ਅਤੇ ਇਸ ਨੂੰ ਧਾਤਵੀ ਹਿੱਸੇ ਵਿਚ ਵਾਪਸ ਕੀਤਾ ਜਾਂਦਾ ਹੈ।

ਨਿੱਕਲ-ਕ੍ਰੋਮੀਅਮ ਸਟੀਲ ਸਿਲਿਕਾਮਈ ਖੁੱਲ੍ਹਾ-ਚੁੱਲ੍ਹਾ ਭੱਠੀ ਜਾਂ ਸਿਲਿਆਈ ਬਿਜਲੀ ਭੱਠੀ ਵਿਚ ਵੀ ਤਿਆਰ ਕੀਤਾ ਜਾ ਸਕਦਾ ਹੈ। ਇਨ੍ਹਾਂ ਵਿਚ ਕੱਚਾ-ਮਾਲ ਅਜਿਹਾ ਪਾਇਆ ਜਾਂਦਾ ਹੈ ਜਿਸ ਵਿਚ ਅਣਲੋੜੀਂਦੇ ਤੱਤ ਨਾ ਹੋਣ। ਨਿੱਕਲ ਕ੍ਰੋਮੀਅਮ ਸਟੀਲ ਨੂੰ ਡਲੀਆਂ ਜਾਂ ਸਾਂਚਿਆਂ ਵਿਚ ਪਾਇਆ ਜਾ ਸਕਦਾ ਹੈ ਅਤੇ ਨਿੱਕਲ ਸਟੀਲ ਵਾਂਗ ਇਸ ਦਾ ਵਿਆਕਸੀਕਾਰਕ ਸਿਲੀਕਾੱਨ ਹੈ।

ਡਲੀਆਂ ਨੂੰ ਬਾਹਰ ਕੱਢ ਕੇ ਸੁਕਾਉਣ ਵਾਲੇ ਟੋਇਆਂ ਵਿਚ ਰਖਿਆ ਜਾਂਦਾ ਹੈ। ਇਸ ਤਰ੍ਹਾਂ ਇਨ੍ਹਾਂ ਵਿਚ ਠੰਢੇ ਹੋਣ ਲੱਗੇ ਤਰੇੜਾਂ ਨਹੀਂ ਪੈਂਦੀਆਂ। ਨਿਕਲ-ਕ੍ਰੋਮੀਅਮ ਸਟੀਲ ਅਜਿਹੀ ਜਗ੍ਹਾ ਜ਼ਿਆਦਾ ਵਰਤੇ ਜਾਂਦੇ ਹਨ ਜਿਥੇ ਉੱਚ ਪ੍ਰਤਿਬਲ ਵਾਲੀਆਂ ਗਰਮ ਕਰ ਕੇ ਕੁੱਟਣ ਵਾਲੀਆਂ ਚੀਜ਼ਾਂ ਬਣਾਈਆਂ ਜਾਂਦੀਆਂ ਹਨ। ਇਨ੍ਹਾਂ ਦੀ ਵਰਤੋਂ ਪੁਲਾਂ, ਰੇਲ ਇੰਜਨਾਂ ਅਤੇ ਵੇਲਣਾ-ਮਿਲਾਂ ਦੀ ਮਸ਼ੀਨਰੀ ਲਈ ਵਧੇਰੇ ਕੀਤੀ ਜਾਂਦੀ ਹੈ।

ਕਈ ਨਿੱਕਲ-ਕ੍ਰੋਮੀਅਮ ਸਟੀਲ ਅਜਿਹੇ ਬਣਾਏ ਗਏ ਹਨ ਜਿਨ੍ਹਾਂ ਵਿਚ ਕੁਝ ਮਾਤਰਾ ਮਾੱਲਿਬਡਿਨਮ ਦੀ ਹੁੰਦੀ ਹੈ। ਇਹ ਵਧੇਰੇ ਮਿਸ਼ਰਿਤ ਸਟੀਲ ਹਨ ਅਤੇ ਇਨ੍ਹਾਂ ਦੇ ਗੁਣ ਵਿਸ਼ੇਸ਼ ਹੀ ਹੁੰਦੇ ਹਨ। ਮਾੱਲਿਬਡਿਨਮ ਦੇ ਮਿਲਾਉਣ ਨਾਲ ਸਟੀਲ ਦੀ ਗਹਿਰਾਈ ਤਕ ਜਾਣ ਵਾਲਾ ਗੁਣ ਵੱਧ ਜਾਂਦਾ ਹੈ।

(9) **ਮਾੱਲਿਬਡਿਨਮ ਸਟੀਲ**—ਸੰਨ 1890 ਦੇ ਲਗਭਗ ਕਈ ਖੋਜੀਆਂ ਨੇ ਸਟੀਲ ਵਿਚ ਮਾੱਲਿਬਡਿਨਮ ਦੇ ਉਪਯੋਗ ਬਾਰੇ ਅਧਿਐਨ ਕੀਤਾ। ਤਕਰੀਬਨ 1918 ਤਕ ਮਾੱਲਿਬਡਿਨਮ ਸਟੀਲ ਦਾ ਵਪਾਰਕ ਤੌਰ ਤੇ ਵਿਕਾਸ ਬੰਦ ਰਿਹਾ, ਕਿਉਂਕਿ ਮਾੱਲਬਿਡਿਨਮ ਬਹੁਤ ਕੀਮਤੀ ਸੀ ਅਤੇ ਮਿਲਦਾ ਵੀ ਬਹੁਤ ਘੱਟ ਮਾਤਰਾ ਵਿਚ ਸੀ। ਸੰਨ 1920 ਦੇ ਲਗਭਗ ਸ਼ਾਂਤੀਮਈ ਮੰਤਵ ਲਈ ਕਈ ਤਰ੍ਹਾਂ ਦੇ ਮਾੱਲਿਬਡਿਨਮ ਸਟੀਲ ਤਿਆਰ ਕੀਤੇ ਗਏ। ਇਨ੍ਹਾਂ ਦੀ ਵਰਤੋਂ ਖ਼ਾਸ ਕਰ ਕੇ ਆੱਟੋਮੋਟਿਵ ਉਦਯੋਗਾਂ ਵਿਚ ਕੀਤੀ ਜਾਂਦੀ ਸੀ। ਆੱਟੋਮੋਟਿਵ ਅਤੇ ਦੂਸਰੇ ਮਸ਼ੀਨੀ ਹਿੱਸਿਆਂ ਨੂੰ ਬਣਾਉਣ ਲਈ, ਮਾੱਲਿਬਡਿਨਮ ਨੂੰ ਮੁੱਖ ਮਿਸ਼ਰਿਤ ਤੱਤ ਦੇ ਤੌਰ ਤੇ ਪਾਇਆ ਜਾਂਦਾ ਹੈ ਜਾਂ ਦੂਸਰੇ ਤੱਤਾਂ ਖ਼ਾਸ ਕਰ ਕੇ ਕ੍ਰੋਮੀਅਮ ਅਤੇ ਨਿੱਕਲ ਨਾਲ ਮਿਲਾ ਕੇ ਵਰਤਿਆ ਜਾਂਦਾ ਹੈ।

ਮਿਸ਼ਰਿਤ ਤੱਤ, ਸਟੀਲ ਦੀ ਸਖ਼ਤਾਈ ਨੂੰ ਵਧਾਉਣ ਲਈ ਪਾਏ ਜਾਂਦੇ ਹਨ। ਮਾੱਲਿਬਡਿਨਮ ਅਜਿਹੇ ਚੰਗੇ ਪ੍ਰਭਾਵਸ਼ਾਲੀ ਤੱਤਾਂ ਵਿਚੋਂ ਇਕ ਹੈ। ਹਾਈਸਪੀਡ ਟੂਲ ਸਟੀਲਾਂ ਵਿਚ ਮਾੱਲਿਬਡਿਨਮ ਇਸ ਲਈ ਮਿਲਾਇਆ ਜਾਂਦਾ ਹੈ ਕਿ ਉਨ੍ਹਾਂ ਵਿਚ ਲਾਲ ਕਠੋਰਤਾ ਵਾਲਾ ਗੁਣ ਜਾਂ ਲਾਲ ਸੁਰਖ਼ ਤਾਪ ਤੇ ਕੱਟਣ ਦੀ ਯੋਗਤਾ ਆ ਜਾਂਦੀ ਹੈ। ਉੱਚੇ ਤਾਪਮਾਨ ਤੇ ਮਾੱਲਿਬਡਿਨਮ, ਸਟੀਲ ਦੀ ਸਮਰੱਥਾ ਨੂੰ ਵਧਾਉਂਦਾ ਹੈ, ਇਸ ਲਈ ਇਸ ਨੂੰ ਪਾਈਪਾਂ, ਵਾਲਵਾਂ, ਅਤਿਤਾਪਨ ਟਿਊਬਾਂ, ਅਤਿਤਾਪਿਤ ਭਾਫ਼ ਪਲਾਂਟਾਂ ਵਿਚ ਫ਼ਿਟਿੰਗਾਂ ਲਈ ਅਤੇ ਭੰਜਨ-ਭੱਠੀ ਦੀਆਂ ਟਿਊਬਾਂ ਲਈ ਵਰਤਿਆ ਜਾਂਦਾ ਹੈ। (ਵਿਸਤਾਰ ਲਈ ਵੇਖੋ ਮਾੱਲਿਬਡਿਨਮ)।

(10). **ਮੈਂਗਨੀਜ਼ ਸਟੀਲ**—19ਵੀਂ ਸਦੀ ਦੇ ਮੱਧ ਵਿਚ ਸਰ ਹੈਨਰੀ ਬੈਸੇਮਰ ਨੇ ਕੱਚੇ ਲੋਹੇ ਨੂੰ ਗੈਸ ਜਾਂ ਹਵਾ ਰਾਹੀਂ ਸਟੀਲ ਵਿਚ ਬਦਲਣ ਲਈ ਤਜਰਬੇ ਕੀਤੇ ਪਰ ਸਫ਼ਲ ਨਾ ਹੋ ਸਕਿਆ। ਉਸ ਨੇ ਪਤਾ ਲਾਇਆ ਕਿ ਜਦੋਂ ਉਹ ਸਵੀਡਿਸ਼ ਕੱਚਾ ਲੋਹਾ ਵਰਤਦਾ ਸੀ ਤਾਂ ਵਰਤਣ ਯੋਗ ਸਟੀਲ ਬਣ ਜਾਂਦਾ ਸੀ, ਪਰ ਜਦੋਂ ਉਹ ਇੰਗਲਿਸ਼ ਕੱਚਾ ਲੋਹਾ ਵਰਤਦਾ ਸੀ ਤਾਂ ਅਜਿਹੇ ਸਟੀਲ ਟੁੱਟੇ ਬਿਨਾ ਤਾਪ-ਵੇਲਿਤ ਜਾਂ ਕੁੱਟੇ ਨਹੀਂ ਸਨ ਜਾਂਦੇ। ਇਹ ਗਰਮ ਕਰਨ ਤੇ ਆਕਾਰ ਵਿਚ ਘਟ ਜਾਂਦਾ ਸੀ। ਕਿਸਮਤ ਨਾਲ ਰਾਬਰਟ ਮੁਸ਼ੈਟ ਨੇ ਨਾਲ ਨਾਲ ਹੀ ਤਜਰਬਿਆਂ ਦੁਆਰਾ ਦਿਖਾਇਆ ਕਿ ਅਜਿਹੇ ਸਟੀਲ ਵਿਚ ਜਿਸ ਵਿਚ ਗੰਧਕ ਹੋਵੇ, ਮੈਂਗਨੀਜ਼ ਪਾਇਆ ਜਾਵੇ ਤਾਂ ਇਹ ਗਰਮ ਕਰਨ ਤੇ ਆਕਾਰ ਘਟਣ ਵਾਲੇ ਨੁਕਸ ਨੂੰ ਰੋਕਦਾ ਹੈ। ਇਸ ਤਰ੍ਹਾਂ ਵੱਡੀ ਮਾਤਰਾ ਵਿਚ ਸਟੀਲ ਬਣਾਉਣ ਦੀ ਵਿਧੀ ਕਾਮਯਾਬ ਹੋ ਗਈ। ਉਸ ਸਮੇਂ ਤੋਂ ਮੈਂਗਨੀਜ਼, ਸਟੀਲਾਂ ਵਿਚ ਮਿਲਾਉਣਾ ਇਕ ਜ਼ਰੂਰੀ ਅੰਸ਼ ਹੋ ਗਿਆ। ਮੈਂਗਨੀਜ਼ ਦੀ ਗ਼ੈਰ ਹਾਜ਼ਰੀ ਵਿਚ ਸਟੀਲ ਵਿਚਲਾ ਲੋਹੇ ਦਾ ਸਲਫ਼ਾਈਡ ਤਕਰੀਬਨ 985° ਸੈਂ. ਜਾਂ 1805° ਫ਼ਾ. ਤੇ ਪਿਘਲਦਾ ਹੈ ਅਤੇ ਤਾਪ-ਵੇਲਿਤ ਤਾਪਮਾਨਾਂ ਤੇ ਅੰਤਰ-ਦਾਣੇਦਾਰ ਤਰਲ ਬਣਾਉਂਦਾ ਹੈ। ਮੈਂਗਨੀਜ਼, ਗੰਧਕ ਨੂੰ ਗੰਧਕ ਦੇ ਸਲਫ਼ਾਈਡ ਵਿਚ ਬਦਲ ਦਿੰਦਾ ਹੈ ਜੋ ਬਹੁਤ ਉੱਚੇ ਤਾਪਮਾਨ ਤੇ ਪਿਘਲਦਾ ਹੈ ਅਤੇ ਗਰਮ ਵੈਲਡ ਜਾਂ ਗਰਮ ਕਰ ਕੇ ਕੁੱਟਣ ਸਮੇਂ ਪਲਾਸਟਿਕ ਠੋਸ ਰਹਿੰਦਾ ਹੈ, ਇਸ ਤਰ੍ਹਾਂ ਗਰਮ ਕਰਨ ਤੇ, ਆਕਾਰ ਘਟਣ ਦੇ ਨੁਕਸ ਨੂੰ ਠੀਕ ਕਰਦਾ ਹੈ। ਜਦੋਂ ਮੈਂਗਨੀਜ਼, ਮਿਸ਼ਰਿਤ ਪ੍ਰਭਾਵਾਂ ਲਈ ਨਹੀਂ ਪਾਇਆ ਜਾਂਦਾ ਤਾਂ ਇਸ ਦੀ ਸਟੀਲ ਵਿਚ ਆਮ ਮਾਤਰਾ 0.3 ਤੋਂ 0.7% ਤਕ ਹੁੰਦੀ ਹੈ। ਰੀਸਲਫ਼ਰਾਈਜਡ ਸਟੀਲਾਂ ਜਿਨ੍ਹਾਂ ਵਿਚ ਮਸ਼ੀਨ ਯੋਗਤਾ ਵਧਾਉਣ ਲਈ ਗੰਧਕ ਪਾਇਆ ਜਾਂਦਾ ਹੈ, ਮੈਂਗਨੀਜ਼ ਦੀ ਮਾਤਰਾ 1.5% ਤਕ ਵਧਾਈ ਜਾ ਸਕਦੀ ਹੈ ਜਦੋਂ ਕਿ ਗੰਧਕ ਦੀ ਮਾਤਰਾ 0.35% ਹੋਵੇ।

ਮੈਂਗਨੀਜ਼ ਸਟੀਲ ਸ਼ਬਦ ਦਾ ਭਾਵ ਹੈਡਫੀਲਡ ਦਾ ਅੱਸਟੇ-ਨਾਈਟਿਕ ਮੈਂਗਨੀਜ਼ ਸਟੀਲ ਹੈ ਜਿਸ ਵਿਚ ਤਕਰੀਬਨ 1.25% ਕਾਰਬਨ ਅਤੇ 12 ਤੋਂ 14% ਤਕ ਮੈਂਗਨੀਜ਼ ਹੋਵੇ। ਜਦੋਂ ਇਸ ਸਟੀਲ ਨੂੰ ਦੁਬਾਰਾ 1000° ਸੈਂ. ਤੇ ਬੁਝਾਇਆ ਜਾਂਦਾ ਹੈ ਤਾਂ ਇਹ ਆਮ ਤਾਪਮਾਨ ਤੇ ਪੂਰੀ ਤਰ੍ਹਾਂ ਅੱਸਟੇਨਾਈਟਿਕ ਰਹਿੰਦਾ ਹੈ ਅਤੇ ਨਾਲ ਦੀ ਨਾਲ ਨਰਮ ਅਤੇ ਖਿਚੀਣਯੋਗ ਹੁੰਦਾ ਹੈ।

ਸਟੀਲ ਵਿਚ ਸਖ਼ਤਾਈ ਯੋਗਤਾ ਵਧਾਉਣ ਲਈ ਮੈਂਗਨੀਜ਼ ਇੰਨਾ ਹੀ ਚੰਗਾ ਹੈ ਜਿੰਨਾ ਨਿੱਕਲ, ਕ੍ਰੋਮੀਅਮ ਅਤੇ ਮਾੱਲਿਬਡਿਨਮ। ਮੈਂਗਨੀਜ਼ ਸਸਤਾ ਵੀ ਹੈ। ਲੋ-ਐਲਾਇ ਸਟੀਲਾਂ ਵਿਚ ਜਿਹੜੇ ਤਾਪ-ਅਨੁਸੀਤਕ ਜਾਂ ਤਾਪ-ਵੇਲਿਤ ਹਾਲਤ ਵਿਚ ਵਰਤੇ ਜਾਂਦੇ ਹਨ, ਕਾਰਬਨ ਦੇ ਵਾਧੇ ਨਾਲ ਸਮਰੱਥਾ ਵੱਧ ਜਾਂਦੀ ਹੈ ਅਤੇ ਖਿਚੀਣਯੋਗਤਾ ਘੱਟ ਜਾਂਦੀ ਹੈ ਪ੍ਰੰਤੂ ਮੈਂਗਨੀਜ਼ ਦੀ ਮਾਤਰਾ ਵਧਾਉਣ ਨਾਲ ਸਮਰੱਥਾ ਤਾਂ ਵਧ ਜਾਂਦੀ ਹੈ ਪਰ ਖਿਚੀਣਯੋਗਤਾ ਨਹੀਂ ਘਟਦੀ। ਪ੍ਰਸਿੱਧ ਮੈਂਗਨੀਜ਼ ਸਟੀਲਾਂ ਵਿਚ 0.20 ਅਤੇ 0.3% ਤਕ ਕਾਰਬਨ ਅਤੇ 1.25 ਤੋਂ 1.75% ਤਕ ਮੈਂਗਨੀਜ਼ ਹੁੰਦਾ ਹੈ। ਭਾਵੇਂ ਮੈਂਗਨੀਜ਼ ਕਦੇ ਕਦਾਈਂ ਇਕੱਲਾ ਵਰਤਿਆ ਜਾਂਦਾ ਹੈ, ਕਿਉਂਕਿ ਅਜਿਹੇ ਸਟੀਲ ਅਣਸੋਧੇ ਦਾਣੇਦਾਰ ਅਤੇ ਛੇਕਾਂ ਪ੍ਰਤਿ ਸੂਖ਼ਮ ਹੋ ਜਾਂਦੇ ਹਨ। ਜੇ ਸਖ਼ਤ ਨਾ ਬਣਾਉਣੇ ਹੋਣ ਤਾਂ ਦਾਣੇਦਾਰ ਆਕਾਰ ਨੂੰ ਵੈਨੇਡੀਅਮ, ਟਾਇਟੇਨੀਅਮ ਜਾਂ ਐਲੂਮਿਨੀਅਮ ਪਾ ਕੇ ਸੋਧ ਲਿਆ ਜਾਂਦਾ ਹੈ। ਜੇ ਉਨ੍ਹਾਂ ਨੂੰ ਪਾਣੀ ਦੁਆਰਾ ਬੁਝਾ ਕੇ ਸਖ਼ਤ ਬਣਾਉਣਾ ਪਵੇ ਤਾਂ ਅਕਸਰ ਉਨ੍ਹਾਂ ਵਿਚ 0.2% ਮਾੱਲਿਬਡਿਨਮ ਹੁੰਦਾ ਹੈ।

ਸਿਲਿਕੋਮੈਂਗਨੀਜ਼ ਸਪਰਿੰਗ ਸਟੀਲ ਵਿਚ 0.45% ਤੋਂ 0.60% ਤਕ ਕਾਰਬਨ, 1.8 ਤੋਂ 2.2% ਸਿਲਿਕਾੱਨ ਅਤੇ 0.6 ਤੋਂ 0.9% ਤੋਂ ਮੈਂਗਨੀਜ਼ ਹੁੰਦਾ ਹੈ। ਇਹ ਅਸਲ ਵਿਚ ਸਿਲਿਕਾੱਨ ਸਟੀਲ ਹੈ। ਗੇਜਾਂ, ਪ੍ਰਮੁੱਖ ਔਜ਼ਾਰਾਂ ਅਤੇ ਡਾਈਆਂ ਵਾਲੇ ਅਣ-ਵਿਰੂਪਕ ਸਟੀਲ ਵਿਚ 0.80 ਤੋਂ 0.90% ਤਕ ਕਾਰਬਨ ਅਤੇ 1.5 ਤੋਂ 3.0% ਮੈਂਗਨੀਜ਼ ਹੁੰਦਾ ਹੈ। ਇਨ੍ਹਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਗਰਮੀ ਉਪਚਾਰ ਚੱਕਰ ਦੌਰਾਨ ਇਹ ਆਪਣ ਰੂਪ ਅਤੇ ਆਕਾਰ ਕਾਇਮ ਰਖਦੇ ਹਨ।

ਕਾਮਯਾਬ ਸਟੀਲ 16 ਤੋਂ 18% ਤਕ ਕ੍ਰੋਮੀਅਮ, 10 ਤੋਂ 16% ਤਕ 1 ਮੈਂਗਨੀਜ਼ ਤੋਂ 4% ਤਕ ਨਿੱਕਲ ਅਤੇ 0.15% ਨਾਈਟ੍ਰੋਜਨ ਵਾਲੇ ਹੁੰਦੇ ਹਨ।

(11) **ਵੈਨੇਡੀਅਮ ਸਟੀਲ**–ਪਹਿਲੇ ਵਿਸ਼ਵ ਯੁੱਧ ਮਗਰੋਂ ਵੈਨੇਡੀਅਮ ਨੂੰ ਕਈ ਕਿਸਮਾਂ ਦੇ ਸਟੀਲ ਵਿਚ ਇਕੱਲੇ ਜਾਂ ਦੂਸਰੇ ਮਿਸ਼ਰਿਤ ਤੱਤਾਂ ਦੇ ਨਾਲ ਵਰਤਿਆ ਗਿਆ।

ਵੈਨੇਡੀਅਮ ਅਤੇ ਲੋਹਾ ਤਰਲ ਅਵਸਥਾ ਵਿਚ ਇਕ ਦੂਸਰੇ ਵਿਚ ਘੁਲਣਸ਼ੀਲ ਹਨ, ਭਾਵੇਂ ਕੋਈ ਵੀ ਨਿਸਬਤ ਹੋਵੇ। ਇਹ 1250° ਸੈਂ. ਤੋਂ ਥੱਲੇ ਇਕੋ ਯੋਗਿਕ ਬਣਾਉਂਦੇ ਹਨ ਜਿਸ ਵਿਚ 48% ਵੈਨੇਡੀਅਮ ਹੁੰਦਾ ਹੈ। ਸਟੀਲਾਂ ਵਿਚ ਜੇ ਵੈਨੇਡੀਅਮ ਅਤੇ ਕਾਰਬਨ ਦੋਹਾਂ ਦੀ ਮਾਤਰਾ ਘੱਟ ਰਖੀ ਜਾਵੇ ਤਾਂ ਵੈਨੇਡੀਅਮ ਮੁੱਖ ਤੌਰ ਤੇ ਸਾਂਚੇ ਨੂੰ ਸਮਰੱਥਾ ਦਿੰਦਾ ਹੈ ਪਰ ਜਦੋਂ ਦੋਵੇਂ ਨਿਸਬਤੀ ਤੌਰ ਤੇ ਵਧਾਏ ਜਾਂਦੇ ਹਨ ਤਾਂ ਵੈਨੇਡੀਅਮ, ਬਹੁਤ ਸਖ਼ਤ ਅਤੇ ਸਥਿਰ ਕਾਰਬਾਈਡ ਦੇ ਰੂਪ ਵਿਚ ਵਧਿਆ ਹੁੰਦਾ ਹੈ।

ਵੈਨੇਡੀਅਮ ਦੇ ਸਟੀਲ ਉੱਤੇ ਦੋ ਪ੍ਰਭਾਵ ਹੁੰਦੇ ਹਨ। ਇਹ ਸਟੀਲ ਸਾਂਚੇ ਦੇ ਕਿਣਕਿਆਂ ਨੂੰ ਸੋਧਦਾ ਹੈ ਅਤੇ ਮੁਕਤ ਕਾਰਬਾਈਡ ਬਣਾ ਕੇ ਸਮਰੱਥਾ ਅਤੇ ਸਖ਼ਤਾਈ ਨੂੰ ਵਧਾਉਂਦਾ ਹੈ। ਗਰਮੀ ਉਪਚਾਰ ਤਾਪਮਾਨਾਂ ਦੀ ਪੂਰੀ ਸੀਮਾ ਤਕ ਵੈਨੇਡੀਅਮ ਸਟੀਲ ਆਪਣਾ ਦਾਣੇਦਾਰ ਰੂਪ ਸੁਰੱਖਿਅਤ ਰਖਦੇ ਹਨ। ਇਹ ਗੁਣ ਭਾਰੀ ਸਾਂਚਿਆਂ ਅਤੇ ਗਰਮ ਕਰ ਕੇ ਕੁੱਟਣ ਵਾਲੀਆਂ ਚੀਜ਼ਾਂ ਬਣਾਉਣ ਲਈ ਲਾਹੇਵੰਦ ਹੈ।

ਰਚਨਾਤਮਕ ਸਟੀਲਾਂ ਵਿਚ ਵੈਨੇਡੀਅਮ ਦੀ ਵਰਤੋਂ ਇਨ੍ਹਾਂ ਦੇ ਲਚਕੀਲੇ ਗੁਣਾਂ ਨੂੰ ਸੁਧਾਰਨ ਲਈ ਕੀਤੀ ਜਾਂਦੀ ਹੈ। ਵਿਚਕਾਰਲੇ ਦਰਜੇ ਦੇ ਕਾਰਬਨ ਸਟੀਲ ਜਿਨ੍ਹਾਂ ਵਿਚ 0.6 ਤੋਂ 1.0% ਤਕ ਮੈਂਗਨੀਜ਼ ਅਤੇ 0.1 ਤੋਂ 0.2 ਤਕ ਵੈਨੇਡੀਅਮ ਹੋਵੇ ਦੀ ਵਰਤੋਂ ਭਾਰੇ ਰੇਲ-ਰੋਡ ਸਾਮਾਨ ਜਿਵੇਂ ਕੁਨੈੱਕਟਿੰਗ ਰਾਡ, ਡਰਾਈਵਿੰਗ ਐਕਸਲ ਅਤੇ ਕ੍ਰੈਂਕ ਪਿੰਨਾਂ ਆਦਿ ਬਣਾਉਣ ਲਈ ਕੀਤੀ ਜਾਂਦੀ ਹੈ। ਇਕ ਅਜਿਹੀ ਹੀ ਸਟੀਲ ਜਿਸ ਵਿਚ 1.25 ਤੋਂ 1.75% ਤਕ ਮੈਂਗਨੀਜ਼ ਹੋਵੇ, ਜ਼ਿਆਦਾ ਸਖ਼ਤ ਹਾਲਾਤ ਅਧੀਨ ਕੰਮ ਆਉਂਦਾ ਹੈ। ਇਸ ਕਿਸਮ ਦਾ ਸਟੀਲ ਜਿਸ ਵਿਚ ਘੱਟ ਕਾਰਬਨ ਅਤੇ 1.0 ਤੋਂ 1.25% ਤਕ ਮੈਂਗਨੀਜ਼ ਹੁੰਦਾ ਹੈ, ਰਿਵਟਾਂ, ਨਟ-ਬੋਲਟ ਆਦਿ ਬਣਾਉਣ ਲਈ ਵਰਤਿਆ ਜਾਂਦਾ ਹੈ। ਬਹੁਤ ਭਾਰੀਆਂ ਫੋਰਜਿੰਗਾਂ ਲਈ ਜਿਵੇਂ ਟਰਬਾਈਨ ਰੋਟਰ, ਮਿਸ਼ਰਿਤ ਵੈਨੇਡੀਅਮ ਨਿਸ਼ਚਿਤ ਕੀਤੇ ਹੋਏ ਹਨ। ਮੁੱਖ ਤੌਰ ਤੇ ਨਿੱਕਲ-ਵੈਨੇਡੀਅਮ, ਨਿੱਕਲ-ਮਾੱਲਿਬਡਿਨਮ-ਵੈਨੇਡੀਅਮ ਅਤੇ ਨਿੱਕਲ ਕ੍ਰੋਮੀਅਮ-ਵੈਨੇਡੀਅਮ ਕਿਸਮਾਂ ਵਰਤੀਆਂ ਜਾਂਦੀਆਂ ਹਨ।

ਸਟੀਲ ਵਿਚ ਧਾਤ ਨੂੰ ਆਮ ਕਰ ਕੇ ਫ਼ੈਰੋਵੈਨੇਡੀਅਮ ਜਿਸ ਵਿਚ 35 ਤੋਂ 80% ਵੈਨੇਡੀਅਮ ਹੁੰਦਾ ਹੈ, ਨਾਲ ਮਿਲਾਇਆ ਜਾਂਦਾ ਹੈ। ਰਸਾਇਣਿਕ ਤੌਰ ਤੇ ਧਾਤ ਬਹੁਤ ਕਿਰਿਆਸ਼ੀਲ ਹੈ ਇਸ ਲਈ ਪਹਿਲਾਂ ਸਟੀਲ ਦਾ ਵਿਆਕਸੀਕਰਨ ਕੀਤਾ ਜਾਂਦਾ ਹੈ। ਜਿਥੇ ਘਟੀਆ ਵਿਆਕਸੀਕਾਰਕਾਂ ਦਾ ਭੈੜਾ ਪ੍ਰਭਾਵ ਪੈਂਦਾ ਹੋਵੇ ਉਥੇ ਧਾਤ ਨੂੰ ਆਕਸੀਜਨ ਅਤੇ ਨਾਈਟ੍ਰੋਜਨ ਦੋਹਾਂ ਨਾਲ ਮਿਲਣ ਦਿੱਤਾ ਜਾਂਦਾ ਹੈ।

ਕਾਰਬਨ-ਵੈਨੇਡੀਅਮ ਜਾਂ ਜ਼ਿਆਦਾ ਮਿਸ਼ਰਿਤ ਲੋ-ਐਲਾਇ ਕਿਸਮਾਂ ਵਾਲੇ ਟੂਲ-ਸਟੀਲ ਕਈ ਕਿਸਮਾਂ ਦੇ ਬਣਾਏ ਜਾਂਦੇ ਹਨ ਪਰ ਆਮ ਕਰ ਕੇ 0.25% ਤੋਂ ਜ਼ਿਆਦਾ ਵੈਨੇਡੀਅਮ ਨਹੀਂ ਪਾਇਆ ਜਾਂਦਾ। ਇਹ ਸਟੀਲ ਨਿਸ਼ਚਿਤ ਤੌਰ ਤੇ ਘੱਟ ਡੂੰਘਾਈ ਤਕ ਕੰਟਰੋਲ ਕੀਤੀ ਸਖ਼ਤਾਈ ਕਰਦੇ ਹਨ ਅਤੇ ਇਸ ਵਿਸ਼ੇਸ਼ਤਾ ਨੂੰ ਅਜਿਹੇ ਟੂਲਾਂ ਦੇ ਗਰਮੀ ਉਪਚਾਰ ਲਈ ਵਰਤਿਆ ਜਾਂਦਾ ਹੈ ਜਿਹੜੇ ਬਾਹਰੋਂ ਸਖ਼ਤ ਹੋਣ ਅਤੇ ਕੋਰ ਵੀ ਮਜ਼ਬੂਤ ਹੋਵੇ। ਜਦੋਂ ਵੈਨੇਡੀਅਮ ਦੀ ਮਾਤਰਾ ਲਗਭਗ 0.5% ਤਕ ਵਧਾ ਦਿੱਤੀ ਜਾਂਦੀ ਹੈ ਤਾਂ ਜ਼ਿਆਦਾ ਜਾਂ ਬਹੁਤ ਘੱਟ ਵੈਨੇਡੀਅਮ ਵਾਲੇ ਕਾਰਬਾਈਡ ਨੂੰ ਘੋਲ ਲਈ ਦੁਵਾਤਮਕ ਸੀਤਨ ਤਾਪਮਾਨ ਨੂੰ ਵਧਾ ਕੇ ਸਖ਼ਤਾਈ ਦੀ ਡੂੰਘਾਈ ਨੂੰ ਅਨੁਕੂਲ ਕੀਤਾ ਜਾ ਸਕਦਾ ਹੈ।

ਇਨ੍ਹਾਂ ਕਾਰਬਨ ਅਤੇ ਲੋ-ਐਲਾਇ ਟੂਲ ਸਟੀਲਾਂ ਵਿਚ ਵੈਨੇਡੀਅਮ ਦੀ ਮਾਤਰਾ 0.1 ਅਤੇ 1.3% ਦੇ ਵਿਚਕਾਰ ਹੁੰਦੀ ਹੈ। ਅਤੇ ਇਸ ਨੂੰ ਸਭ ਕਿਸਮਾਂ ਵਿਚ ਸਰਵੋਤਮ ਗੁਣ ਵਧਾਉਣ ਲਈ ਵਰਤਿਆ ਜਾਂਦਾ ਹੈ। ਹਾਈਸਪੀਡ ਸਟੀਲਾਂ ਵਿਚ ਕਾਰਬਨ 0.65 ਅਤੇ 0.85% ਦੇ ਵਿਚਕਾਰ ਹੁੰਦੀ ਹੈ, ਪਰ ਉੱਥੇ ਘੱਟ ਹੁੰਦੀ ਹੈ ਜਿੱਥੇ ਬੇਹੱਦ ਟੱਕਰ ਲੋਡ ਪੈਂਦਾ ਹੋਵੇ। ਅਗਲਾ ਵਿਕਾਸ ਘਸਾਈ ਲਈ ਉਚੇਰੇ ਪ੍ਰਤਿਰੋਧ ਅਤੇ ਵਧੇਰੇ ਸਖ਼ਤਾਈ ਵਲ ਹੋਇਆ। ਇਹ ਕਾਰਬਨ ਅਤੇ ਵੈਨੇਡੀਅਮ ਦੀ ਮਾਤਰਾ ਨੂੰ ਵਧਾਉਣ ਨਾਲ ਕੀਤਾ ਗਿਆ ਅਰਥਾਤ ਇਹ ਮਾਤਰਾ ਕ੍ਰਮਵਾਰ 1.5 ਤੋਂ 4.0% ਤਕ ਅਤੇ 4 ਤੋਂ 12% ਹੋ ਸਕਦੀ ਹੈ।

ਵੈਨੇਡੀਅਮ ਵਾਲੇ ਉੱਚ-ਤਾਪਮਾਨ ਸਟੀਲਾਂ ਵਿਚ ਪ੍ਰਯੋਗਿਕ ਤੌਰ ਤੇ ਸਾਰੇ ਕਾਰਬਾਈਡਾਂ ਨੂੰ ਘੋਲ ਲਈ ਗਰਮੀ ਉਪਚਾਰ ਦੁਆਰਾ ਵਿਸ਼ੇਸ਼ ਗੁਣ ਪੈਦਾ ਕੀਤੇ ਜਾਂਦੇ ਹਨ। ਪਾਵਰ ਜੈਂਨਰੇਟਿੰਗ ਯੂਨਿਟਾਂ ਵਾਲੇ ਸਟੀਲਾਂ ਵਿਚ ਅਕਸਰ ਕਾਰਬਨ, ਵੈਨੇਡੀਅਮ, ਮਾੱਲਿਬਡਿਨਮ ਅਤੇ ਕ੍ਰੋਮੀਅਮ ਹੁੰਦਾ ਹੈ ਅਤੇ ਕਦੇ ਕਦੇ ਟੰਗਸਟਨ ਵੀ ਵਰਤ ਲਿਆ ਜਾਂਦਾ ਹੈ। ਇਹ ਸਾਰੇ ਐਲਾਇ ਦਰਮਿਆਨੇ ਪੱਧਰ ਤੇ ਪਾਏ ਜਾਂਦੇ ਹਨ। ਇਕ ਸ਼ਾਨਦਾਰ ਕਾਰਜ ਰਿਕਾਰਡ 1% ਕ੍ਰੋਮੀਅਮ, 1% ਮਾੱਲਿਬਡਿਨਮ, 0.25% ਵੈਨੇਡੀਅਮ ਟਿਊਬ ਸਟੀਲ ਦਾ ਹੈ ਜੋ 593.3° ਸੈਂ. ਤਕ ਭਾਫ਼ ਸ਼ਕਤੀ ਲਈ ਵਰਤਿਆ ਗਿਆ ਸੀ।

ਵੈਨੇਡੀਅਮ ਵਾਲੇ ਦੇਗੀ ਸਟੀਲਾਂ ਅਤੇ ਦੇਗੀ ਲੋਹਿਆਂ ਵਿਚ ਆਮ ਕਰ ਕੇ 0.05 ਤੋਂ 0.20% ਤਕ ਵੈਨੇਡੀਅਮ ਦੇ ਨਾਲ ਸਟੀਲ ਵਿਚ ਇਕ ਜਾਂ ਜ਼ਿਆਦਾ 0.50 ਤੋਂ 1.50% ਤਕ ਕ੍ਰੋਮੀਅਮ, 0.15 ਤੋਂ 0.35% ਤਕ ਮਾੱਲਿਬਡਿਨਮ ਅਤੇ ਸਾਧਾਰਨ ਜਾਂ ਜ਼ਿਆਦਾ ਮਾਤਰਾ ਵਿਚ ਮੈਂਗਨੀਜ਼ ਹੁੰਦਾ ਹੈ। ਸਟੀਲ ਸਾਂਚਿਆਂ ਦੇ ਠੋਸ ਹੋਣ ਕਾਰਨ ਪੈਦਾ ਹੋਏ ਦਰਖ਼ਤ ਵਰਗੇ ਚਿੰਨ੍ਹਾਂ ਦੇ ਨਿਸ਼ਾਨਾਂ (ਡੈਂਡਰਾਈਟਾਂ) ਨੂੰ ਸੀਮਿਤ ਰਖਦਾ ਹੈ। ਦੇਗੀ ਲੋਹਿਆਂ ਵਿਚ ਇਹ ਸਾਧਾਰਨ ਆਕਾਰ ਵਿਚ ਗ੍ਰੇਫ਼ਾਈਟ ਦੇ ਪਤਲੇ ਚੌੜੇ ਟੋਟਿਆਂ ਦੀ ਇਕੋ ਜਿਹੀ ਵੰਡ ਕਰਨ ਵਿਚ ਸਹਾਇਤਾ ਕਰਦਾ ਹੈ। ਸਟੀਲ ਸਾਂਚਿਆਂ ਵਿਚ ਵੈਨੇਡੀਅਮ ਨੂੰ ਟੱਕਰ ਪ੍ਰਤਿਰੋਧ ਅਤੇ ਵਿਰੂਪਣ-ਸਮਰੱਥਾ ਤੇ ਤਣਾਉ ਵਿਚ ਸਮਰੱਥਾ ਦੇ ਅਨੁਪਾਤ ਨੂੰ ਵਧਾਉਂਦਾ ਹੈ। ਦੇਗੀ ਲੋਹਿਆਂ ਵਿਚ, ਵੈਨੇਡੀਅਮ ਕਾਰਬਾਈਡਾ ਦੀ ਸਥਿਰਤਾ ਅਤੇ ਸਖ਼ਤਾਈ ਘਸਾਈ ਪ੍ਰਤਿਰੋਧ ਅਤੇ ਸਮਰੱਥਾ ਵਧਾਉਂਦੀ ਹੈ।

**ਐਲਾਇ ਸਟੀਲ ਦਾ ਕਰਜ਼ਾਪਨ**–ਕੁਝ ਐਲਾਇ, ਗ੍ਰੇਨ ਨੂੰ ਨਿਖਾਰਨ ਦਾ ਲਾਭਦਾਇਕ ਅਸਰ ਵੀ ਰਖਦੇ ਹਨ। ਕ੍ਰਿਸਟਲ-ਵਿਗਿਆਨ ਦੇ ਨਿਯਮਾਂ ਅਨੁਸਾਰ ਕੁੱਝ ਅੱਸਟੇਨਾਈਟ ਗ੍ਰੇਨ, ਨਾਲ ਦੇ ਗ੍ਰੇਨਾਂ ਨੂੰ ਖਤਮ ਕਰ ਦਿੰਦੇ ਹਨ ਅਤੇ ਸਿੱਟਾ ਇਹ ਨਿਕਲਦਾ ਹੈ ਕਿ ਲੰਬੇ ਸਮੇਂ ਲਈ ਵਧੇਰੇ ਤਾਪਮਾਨ ਤੇ ਰੱਖਣ ਨਾਲ ਗਰਮ ਸਟੀਲ ਵਿਚਲੇ ਗ੍ਰੇਨ ਖਰਵੇ ਹੋ ਜਾਂਦੇ ਹਨ ਪਰ ਅੱਸਟੇਨਾਈਟ ਵਿਚ ਮੱਠਾ ਅਤੇ ਕੰਪਲੈਕਸ ਕਾਰਬਾਈਡ ਹੱਲ ਕਰਨ ਲਈ ਕਾਫ਼ੀ ਸਮਾਂ ਚਾਹੀਦਾ ਹੈ ਅਤੇ ਕਈਆਂ ਵਿਚ ਕੇਂਦਰੀ ਕਣ ਹੁੰਦਾ ਹੈ ਜੋ ਇਨ੍ਹਾਂ ਨੂੰ ਹੱਲ ਹੋਣ ਵਿਚ ਰੁਕਾਵਟ ਪਾਉਂਦਾ ਹੈ ਅਤੇ ਧਾਤ ਵਿਚ ਖਿੱਲਰੇ ਇਹ ਉੱਚਤਾ-ਪਸਹਿ ਕਣ ਠੋਸ ਘੋਲ ਵਿਚ ਕਣਾਂ ਦੇ ਕੁਦਰਤੀ ਵਾਧੇ ਨੂੰ ਰੋਕਦੇ ਹਨ। ਲਾਭ ਇਹ ਹੈ ਕਿ ਨਿਖਰੇ ਗ੍ਰੇਨਾਂ ਵਾਲੇ ਅੱਸਟੇਨਾਈਟ ਨੂੰ ਪਾਣ

ਅਤੇ ਟੈਂਪਰ ਦੇਣ ਨਾਲ ਉਸ ਵਿਚ ਕਾਫ਼ੀ ਕਰੜਾਪਨ ਆ ਜਾਂਦਾ ਹੈ। ਗ੍ਰੇਨ ਨਿਖਾਰਨ ਵਾਲੇ ਤੱਤਾਂ ਦੀ ਉਨ੍ਹਾਂ ਦੇ ਅਸਰ ਅਨੁਸਾਰ ਬੇਨ ਦੀ ਸੂਚੀ ਹੇਠਾਂ ਦਰਜ ਹੈ :—

ਟਾਇਟੇਨੀਅਮ (ਬਹੁਤ ਮਜ਼ਬੂਤ) ; ਵੈਨੇਡੀਅਮ, ਮੱਲਿਬ-ਡਿਨਮ, ਟੰਗਾਸਟਨ, ਕ੍ਰੋਮੀਅਮ ਅਤੇ ਮੈਂਗਨੀਜ਼ (ਨਰਮ)।

ਐਲਾਇ ਸਟੀਲਾਂ ਦਾ ਕਰੜਾਪਨ ਜਾਂ ਤੇਜ਼ ਸੱਟਾਂ ਨੂੰ ਝੱਲਣ ਦੀ ਯੋਗਤਾ ਇਸ ਗੱਲ ਕਰ ਕੇ ਵੀ ਵੱਧ ਜਾਂਦੀ ਹੈ ਕਿ ਕਾਰਬਾਈਡ ਬਣਾਉਣ ਵਾਲੇ ਤੱਤਾਂ ਵਾਲੇ ਐਲਾਇ ਸਟੀਲਾਂ ਨੂੰ ਟੈਂਪਰ ਦਿਤਾ ਜਾ ਸਕਦਾ ਹੈ ਜਾਂ ਪਾਣ ਦੇਣ ਮਗਰੋਂ ਉਨ੍ਹਾਂ ਨੂੰ ਉਨੀ ਹੀ ਕਾਰਬਨ ਅੰਸ਼ ਵਾਲੇ ਆਮ ਕਾਰਬਨ ਸਟੀਲਾਂ ਨਾਲੋਂ ਵੱਧ ਤਾਪਮਾਨ ਤਕ ਮੁੜ ਗਰਮ ਕੀਤਾ ਜਾ ਸਕਦਾ ਹੈ ਅਤੇ ਫਿਰ ਵੀ ਉਨ੍ਹਾਂ ਵਿਚ ਅਜਿਹੀ ਆਮ ਕਾਰਬਨ ਸਟੀਲ ਜਿੰਨੀ ਸਖ਼ਤੀ ਕਾਇਮ ਰਹਿੰਦੀ ਹੈ ਜਿਸ ਨੂੰ ਘੱਟ ਤਾਪਮਾਨ ਤੇ ਪਾਣ ਅਤੇ ਟੈਂਪਰ ਦਿੱਤਾ ਹੋਵੇ। ਤਾਜ਼ੇ ਬੁਝਾਏ ਮਾਰਟਨਸਾਈਟ ਦੇ ਘੋਲ ਵਿਚ ਮੌਜੂਦ ਐਲਾਇ ਤੱਤਾਂ ਦੇ ਪਸਾਰ ਨੂੰ ਕਾਰਬਨ ਦੇ ਪਸਾਰ ਤੋਂ ਬਣੇ ਸਾਦਾ ਆਇਰਨ ਕਾਰਬਾਈਡਾਂ ($Fe_2C$) ਦੇ ਟਾਕਰੇ ਤੇ ਮੁੜ ਕੰਪਲੈਕਸ ਕਾਰਬਾਈਡ ਬਣਾਉਣ ਲਈ ਵਧੇਰੇ ਤਾਪਮਾਨ ਅਤੇ ਸਮੇਂ ਦੀ ਲੋੜ ਹੁੰਦੀ ਹੈ। ਕਿਉਂਕਿ ਟੈਂਪਰ ਦੇਣ ਨਾਲ ਕਰੜਾਪਨ ਪੈਦਾ ਕਰਨ ਦਾ ਭਾਵ, ਨਵੇਂ ਬੁਝਾਏ ਸਟੀਲ ਵਿਚੋਂ ਅੰਦਰਲੇ ਪ੍ਰਤਿਬਲਾਂ ਨੂੰ ਖ਼ਤਮ ਕਰਨਾ ਹੈ ਅਤੇ ਕਿਉਂਕਿ ਇਹ ਪ੍ਰਤਿਬਲ ਵਧੇਰੇ ਤਾਪਮਾਨ ਉੱਤੇ ਵਧੇਰੇ ਖ਼ਤਮ ਹੁੰਦਾ ਹੈ, ਇਸ ਲਈ ਐਲਾਇ ਸਟੀਲ ਨੂੰ ਯੋਗ ਤਾਪ ਪਹੁੰਚਾਉਣ ਮਗਰੋਂ ਮਜ਼ਬੂਤ, ਸਖ਼ਤ ਅਤੇ ਖ਼ਾਸ ਤੌਰ ਤੇ ਕਰੜੀ ਧਾਤ ਵਿਚ ਬਦਲਿਆ ਜਾ ਸਕਦਾ ਹੈ।

ਕਰੜਾਪਨ ਸਿੰਗਲ-ਬਲੋ-ਚਾਰਪੀ ਇੰਪੈਕਟ ਟੈੱਸਟ ਨਾਲ ਮਾਪਿਆ ਜਾ ਸਕਦਾ ਹੈ। ਦਸ ਮਿਲੀਮੀਟਰ ਲੰਬੇ ਟੁਕੜੇ ਉੱਤੇ ਜਿਸ ਦੇ ਇਕ ਸਿਰੇ ਤੇ ਧਿਆਨ ਨਾਲ ਬਣਾਈ ਵੀ-ਨਾਚ (V-Notch) ਹੁੰਦੀ ਹੈ, ਝੂਲ ਰਹੇ ਹਥੌੜੇ ਦੀ ਸੱਟ ਮਾਰਦੇ ਹਨ ਅਤੇ ਉਸ ਦੇ ਟੁਕੜੇ ਨੂੰ ਤੋੜਨ ਤੇ ਜਿੰਨੀ ਸ਼ਕਤੀ ਲੱਗੇ, ਉਸ ਨੂੰ ਮਾਪ ਲਿਆ ਜਾਂਦਾ ਹੈ। ਪਾਣ ਚੜ੍ਹੇ, ਟੈਂਪਰ ਕੀਤੇ ਇਕੋ ਜਿਹੀ ਮਜ਼ਬੂਤੀ ਅਤੇ ਸਖ਼ਤੀ ਵਾਲੇ ਐਲਾਇ ਦੇ ਵੱਖ ਵੱਖ ਮੇਲਾਂ ਤੋਂ ਇਸ ਟੈੱਸਟ ਵਿਚ ਵਖਰੇ-ਵਖਰੇ ਸਿੱਟੇ ਨਿਕਲਦੇ ਹਨ। ਆਮ ਤੌਰ ਤੇ ਕਾਰਬਨ ਸਟੀਲਾਂ ਦਾ ਅੰਤਰਕਾਲੀ ਤਾਪਮਾਨ 32.2° ਸੈਂ. ਦੇ ਲਾਗੇ ਅਤੇ ਜਹਾਜ਼ ਦੀਆਂ ਪਲੇਟ ਵਰਗੀਆਂ ਘੱਟ ਐਲਾਇ ਸਟੀਲਾਂ ਦਾ ਅੰਤਰਕਾਲੀ ਤਾਪਮਾਨ-23.3° ਸੈਂ. ਹੁੰਦਾ ਹੈ। ਏ. ਆਈ. ਐੱਸ. ਆਈ 4340 ਵਰਗੀਆਂ ਇੰਜਨੀਅਰਿੰਗ ਐਲਾਇ ਸਟੀਲਾਂ ਦਾ ਅੰਤਰਕਾਲੀ ਤਾਪਮਾਨ -73.3° ਸੈਂ. ਤੋਂ-146.6° ਸੈਂ. ਦੇ ਵਿਚਕਾਰ ਹੁੰਦਾ ਹੈ। 'ਕੈਰੀਲਾਏ ਟੀ-1' ਸਟੀਲ ਦਾ ਅੰਤਰਕਾਲੀ ਤਾਪਮਾਨ-101.1° ਸੈਂ. ਹੁੰਦਾ ਹੈ। ਅੱਸਟੇਨਾਈਟ ਵਾਲੀਆਂ ਸਟੇਨਲੈੱਸ ਸਟੀਲਾਂ ਦਾ ਜਿਨ੍ਹਾਂ ਵਿਚ 18% ਕ੍ਰੋਮੀਅਮ ਅਤੇ 8% ਨਿੱਕਲ ਹੋਵੇ, ਅੰਤਰਕਾਲੀ ਤਾਪਮਾਨ ਤਰਲ ਹਵਾ ਦੇ ਤਾਪਮਾਨ ਜਿੰਨਾ ਕੁ ਹੁੰਦਾ ਹੈ।

ਹੀਟ ਟ੍ਰੀਟਮੈਂਟ ਦੇਣ ਸਮੇਂ ਮਿਸ਼ਰਿਤ ਐਲਾਇ ਕਾਰਬਾਈਡਾਂ ਦੇ ਮਾਈਕ੍ਰੋਸਟ੍ਰਕਚਰ ਵਿਚ ਹੌਲੀ-ਹੌਲੀ ਹੋਈਆਂ ਤਬਦੀਲੀਆਂ ਨੂੰ ਅਜਿਹੇ ਸਟੀਲ ਬਣਾਉਣ ਲਈ ਵਰਤਿਆ ਜਾਂਦਾ ਹੈ ਜਿਨ੍ਹਾਂ ਤੋਂ ਵਧੇਰੇ ਤਾਪਮਾਨ ਅਤੇ ਵਧੇਰੇ ਦਬਾਉ ਲਈ ਸਾਮਾਨ ਤਿਆਰ ਕੀਤਾ ਜਾਂਦਾ ਹੈ। ਸਥਾਈ ਕਾਰਬਾਈਡ ਗਰਮ ਧਾਤ ਨੂੰ ਇਸ ਯੋਗ ਬਣਾ ਦਿੰਦੇ ਹਨ ਕਿ ਵਧੇਰੇ ਤਾਪਮਾਨ ਤੇ ਉਸ ਦੀ ਸ਼ਕਲ ਤਬਦੀਲ ਨਾ ਹੋਵੇ। ਖੋਰ ਪ੍ਰਤਿਰੋਧ ਨੂੰ ਵਧਾਉਣ ਲਈ ਕ੍ਰੋਮੀਅਮ ਵੀ ਰਲਾਇਆ ਜਾਂਦਾ ਹੈ, 1.25% ਕ੍ਰੋਮੀਅਮ ਅਤੇ 0.5% ਮੱਲਿਬਡਿਨਮ ਜਾਂ 2.25% ਕ੍ਰੋਮੀਅਮ ਅਤੇ 1% ਮੱਲਿਬਡਿਨਮ ਦੀ ਵਰਤੋਂ, ਵਧੇਰੇ ਤਾਪਮਾਨ ਉੱਤੇ ਵਰਤੇ ਜਾਂਦੇ ਦਬਾਉ ਰਾਹੀਂ ਕੰਮ ਕਰਨ ਵਾਲੇ ਬਰਤਨ ਬਣਾਉਣ ਲਈ ਆਮ ਕੀਤੀ ਜਾਂਦੀ ਹੈ।

**ਐਲਾਇ ਸਟੀਲਾਂ ਦੀ ਅਦਲਾ ਬਦਲੀ**—ਜੇ ਆਕਾਰ ਬਹੁਤ ਵੱਡਾ ਨਾ ਹੋਵੇ ਅਤੇ ਤਾਪ ਯੋਗ ਢੰਗ ਨਾਲ ਦਿੱਤਾ ਜਾਵੇ ਤਾਂ ਐਲਾਇ ਸਟੀਲਾਂ ਵਿਚੋਂ ਕਿਸੇ ਇਕ ਤੋਂ ਵੀ ਮਜ਼ਬੂਤੀ, ਸਖ਼ਤੀ ਅਤੇ ਕਰੜਾਪਨ ਪ੍ਰਾਪਤ ਕੀਤੇ ਜਾ ਸਕਦੇ ਹਨ। ਸੰਯੁਕਤ ਰਾਜ ਦੇ 6 ਆਟੋਮੋਬੀਲ ਪਲਾਂਟਾਂ ਵਿਚ 1947 ਵਿਚ ਵਰਤੇ ਜਾਂਦੇ ਟ੍ਰਾਂਸਮਿਸ਼ਨ ਡਰਾਈਵ ਸ਼ਾਫ਼ਟਾਂ ਤੋਂ ਇਹ ਗੱਲ ਚੰਗੀ ਤਰ੍ਹਾਂ ਸਾਬਤ ਹੁੰਦੀ ਹੈ। ਇਕ ਫਰਮ ਤੇਲ ਵਿਚ ਪਾਣ ਦਿੱਤੇ 0.6% ਕਾਰਬਨ ਸਟੀਲ ਦੀ ਅਤੇ ਇਕ ਹੋਰ ਫਰਮ 1.75% ਨਿੱਕਲ, 0.25% ਮੱਲਿਬਡਿਨਮ ਅਤੇ 0.2% ਕਾਰਬਨ ਮਿਲੇ ਕਾਰਬਨ ਸਟੀਲ ਦੀ ਵਰਤੋਂ ਕਰਦੀ ਸੀ। ਦੋ ਹੋਰ ਫਰਮਾਂ 1% ਨਿੱਕਲ, 9.6% ਕ੍ਰੋਮੀਅਮ, 0.75% ਮੈਂਗਨੀਜ਼ ਅਤੇ ਤੇਲ ਪਾਣ ਦਿੱਤਾ 0.4% ਕਾਰਬਨ ਸਟੀਲ ਵਰਤਦੀਆਂ ਸਨ। ਇਕ ਹੋਰ ਫਰਮ 0.25% ਕਾਰਬਨ,0.8% ਮੈਂਗਨੀਜ਼ ਅਤੇ ਕਾਰਬਨ ਮਿਲੇ 0.2% ਕਾਰਬਨ, 0.8% ਮੈਂਗਨੀਜ਼ ਅਤੇ ਕਾਰਬਨ ਮਿਲੇ 0.2% ਮੱਲਿਬਡਿਨਮ ਸਟੀਲ ਦੀ ਅਤੇ ਅੰਤਲੀ ਫ਼ਰਮ 1% ਕ੍ਰੋਮੀਅਮ, 0.75% ਮੈਂਗਨੀਜ਼ ਅਤੇ ਤੇਲ ਵਿਚ ਪਾਣ ਦਿੱਤੇ 0.35% ਕਾਰਬਨ ਸਟੀਲ ਦੀ ਵਰਤੋਂ ਕਰਦੀਆਂ ਸਨ।

ਉਪਰਲੇ ਸਾਰੇ ਐਲਾਇ ਲੋ-ਐਲਾਇ ਹਨ ਅਤੇ ਇਸ ਗੱਲ ਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਸੰਯੁਕਤ ਰਾਜ ਅਤੇ ਬਰਤਾਨੀਆ ਵਿਚ ਅਜਿਹੇ ਮਸ਼ੀਨੀ ਪੁਰਜ਼ਿਆਂ ਲਈ ਇਨ੍ਹਾਂ ਸਟੀਲਾਂ ਦੀ ਵਰਤੋਂ ਆਮ ਹੁੰਦੀ ਹੈ ਜਿਹੜੇ ਆਮ ਤਾਪਮਾਨ ਉੱਤੇ ਵਰਤੇ ਜਾਂਦੇ ਹਨ। ਛੋਟੀਆਂ ਭੱਠੀਆਂ ਅਤੇ ਗੀਅਰਾਂ ਵਿਚ ਇਨ੍ਹਾਂ ਦੀ ਵਰਤੋਂ ਆਮ ਕੀਤੀ ਜਾਂਦੀ ਹੈ ਜਿਨ੍ਹਾਂ ਵਿਚ ਥੋੜ੍ਹੀ ਜਿਹੀ ਪਾਣ ਨਾਲ ਕਾਫ਼ੀ ਸਖ਼ਤੀ ਵਧਾਈ ਜਾ ਸਕਦੀ ਹੈ। ਅਤਿ ਤਾਪਮਾਨ ਉੱਤੇ ਵਰਤੀਆਂ ਜਾਂਦੀਆਂ ਅਤੇ ਵੱਡੀਆਂ ਭੱਠੀਆਂ ਲਈ ਵਧੇਰੇ ਐਲਾਇ ਅੰਸ਼ ਵਾਲੇ ਅਜਿਹੇ ਸਟੀਲ ਦੀ ਵਰਤੋਂ ਜ਼ਰੂਰੀ ਹੈ ਜਿਸ ਨੂੰ ਲੰਬੇ ਸਮੇਂ ਲਈ ਹੀਟ ਟ੍ਰੀਟਮੈਂਟ ਦਿੱਤੀ ਗਈ ਹੋਵੇ।

**ਐਲਾਇ ਦਾ ਆਮ ਪ੍ਰਭਾਵ**—ਇਹ ਆਮ ਕਰ ਕੇ ਸੁਣਨ ਵਿਚ ਆਉਂਦਾ ਹੈ ਕਿ ਐਲਾਇ ਸਟੀਲ ਮੁੱਖ ਤੌਰ ਤੇ ਇਸ ਕਰ ਕੇ ਲਾਹੇਵੰਦ ਹਨ ਕਿ ਉਨ੍ਹਾਂ ਵਿਚ ਹੀਟ ਟ੍ਰੀਟਮੈਂਟ ਨਾਲ ਸਖ਼ਤੀ ਤੇ ਮਜ਼ਬੂਤੀ ਲਿਆਂਦੀ ਜਾ ਸਕਦੀ ਹੈ ਅਤੇ ਸਖ਼ਤ ਕੀਤੇ ਆਮ ਕਾਰਬਨ ਸਟੀਲ ਵਾਂਗ ਇਨ੍ਹਾਂ ਵਿਚ ਭੁਰਭੁਰਾਪਨ ਨਹੀਂ ਆਉਂਦਾ। ਆਮ ਤੌਰ ਤੇ ਕਿਹਾ ਜਾਂਦਾ ਹੈ ਕਿ ਐਲਾਇ ਸਟੀਲਾਂ ਨੂੰ ਪਾਣ ਦੇ ਕੇ ਅਤੇ ਟੈਂਪਰ ਕਰਨ ਮਗਰੋਂ ਵਰਤਣ ਵਿਚ ਹੀ ਫਾਇਦਾ ਹੈ। ਐਲਾਇ ਤੱਤਾਂ ਦੇ ਮਿਲਾਉਣ ਨਾਲ ਇੰਜਨੀਅਰਿੰਗ ਅਤੇ ਮਸ਼ੀਨੀ ਸਟੀਲ ਸਹਿਜੇ ਹੀ ਮਜ਼ਬੂਤ ਅਤੇ ਕਰੜੇ ਜਾਂ ਸਖ਼ਤ ਅਤੇ ਕਰੜੇ ਦੋਵੇਂ ਹੋ ਜਾਂਦੇ ਹਨ। ਕਾਰਬਨ ਸਟੀਲਾਂ ਦੀ ਸੂਰਤ ਵਿਚ ਅਜਿਹਾ ਨਹੀਂ ਹੋ ਸਕਦਾ। ਕਾਰਬਨ ਸਟੀਲਾਂ ਵਿਚ ਕੁਝ ਐਲਾਇ ਕਈ ਅਦੁੱਤੀ ਗੁਣ ਪੈਦਾ ਕਰ ਦਿੰਦੇ ਹਨ ਜਿਵੇਂ ਹਾਈ ਕ੍ਰੋਮੀਅਮ ਘਸਾਈ ਤੋਂ ਅਤੇ ਹਾਈ ਮੈਂਗਨੀਜ਼ ਭੁਰਣ ਤੋਂ ਬਚਾਉਣ ਲਈ ਰਲਾਏ ਜਾਂਦੇ ਹਨ। ਆਮ ਕਾਰਬਨ ਸਟੀਲ ਮਜ਼ਬੂਤੀ, ਸਖ਼ਤੀ ਅਤੇ ਕਰੜਾਪਨ ਵਾਲੇ ਗੁਣਾਂ ਤੋਂ ਸੱਖਣਾ ਨਹੀਂ। ਇਸ ਤਰ੍ਹਾਂ ਸਖ਼ਤੀ ਦੀ ਮਿਕਦਾਰ ਦਾ ਨਿਰਭਰ ਕਾਰਬਨ ਅੰਸ਼ ਉੱਤੇ ਹੈ ਅਤੇ ਅਜੇ ਅਜਿਹਾ ਕੋਈ ਐਲਾਇ ਸਟੀਲ ਨਹੀਂ ਬਣਿਆ ਜਿਹੜਾ ਠੀਕ ਢੰਗ ਨਾਲ ਪਾਣ ਦਿੱਤੇ ਉਸ ਕਾਰਬਨ ਸਟੀਲ ਨਾਲੋਂ ਵੱਧ ਸਖ਼ਤ ਹੋਵੇ ਜਿਸ ਵਿਚ 0.75% ਜਾਂ ਵੱਧ ਕਾਰਬਨ ਹੈ।

ਕਿਉਂ ਜੋ ਸਟੀਲ, ਜਿਵੇਂ ਕਿ ਇਸ ਦੀ ਪਰਿਭਾਸ਼ਾ ਦਿਤੀ ਗਈ ਹੈ, ਲਾਜ਼ਮੀ ਤੌਰ ਤੇ ਲੋਹੇ ਅਤੇ ਲੋਹੇ ਦੇ ਕਾਰਬਾਈਡ ਦਾ ਐਲਾਇ ਹੈ, ਇਸ ਤਲਈ ਇਸ ਵਿਚ ਮੌਜੂਦ ਐਲਾਇ ਤੱਤਾਂ ਨੂੰ ਹੇਠ ਲਿਖੀਆਂ ਤਿੰਨ ਸੰਭਵ ਸੂਰਤਾਂ ਜਾਂ ਮਾਈਕ੍ਰੋ ਕਾਨਸਟੀਚੂਐਂਟਸ ਵਿਚੋਂ ਇਕ ਜਾਂ ਵਧੇਰਿਆਂ ਵਿਚ ਲੱਭਿਆ ਜਾ ਸਕਦਾ ਹੈ।

(1) ਐਲਫ਼ਾ ਜਾਂ ਫ਼ੈਰਾਈਟ ਲੋਹੇ ਦੇ ਠੋਸ ਘੋਲ ਦੀ ਸੂਰਤ ਵਿਚ; (2) ਕਾਰਬਨ ਮਿਲੀ ਸੂਰਤ ਵਿਚ ਜਿਵੇਂ ਕਿ ਜਾਂ ਤਾਂ ਆਇਰਨ ਕਾਰਬਾਈਡ ਵਿਚੋਂ ਕੁਝ ਲੋਹਾ ਬਦਲ ਕੇ ਜਾਂ ਐਲਾਇ ਦਾ ਨਵਾਂ ਕਾਰਬਾਈਡ ਤਿਆਰ ਕਰ ਕੇ; (3) ਆਕਸੀਜਨ, ਨਾਈਟ੍ਰੋਜਨ ਜਾਂ ਗੰਧਕ ਮਿਲੀ ਸੂਰਤ ਵਿਚ, ਕਿਉਂ ਜੋ ਇਹ ਤਿੰਨੇ ਧਾਤਾਂ ਨਹੀਂ ਅਤੇ ਇਹ ਲੋਹੇ ਦਾ ਘੁਲਣਸ਼ੀਲ ਜੁਜ਼ ਨਹੀਂ ਬਣਾਂਦੀਆਂ। ਸਾਰੇ ਐਲਾਇ ਕਦੀ ਕਦਾਈਂ ਹੀ ਇਕੋ ਢੰਗ ਨਾਲ ਕਿਰਿਆ ਕਰਦੇ ਹਨ। ਪਹਿਲੀ,ਦੂਜੀ ਅਤੇ ਤੀਜੀ ਸੂਰਤ ਵਿਚ ਫ਼ਰਕ ਦਾ ਨਿਰਭਰ ਕਿਸੇ ਇਕ ਐਲਾਇ ਤੱਤ ਜਾਂ ਕਈ ਐਲਾਇ ਤੱਤਾਂ ਦੀ ਮਿਕਦਾਰ ਕਾਰਬਨ ਦੀ ਮਿਕਦਾਰ ਅਤੇ ਤਾਪਮਾਨ ਉੱਤੇ ਹੈ। ਫਿਰ ਵੀ ਨਿੱਕਲ ਅਤੇ ਮੈਂਗਨੀਜ਼ ਆਦਿ ਕੁਝ ਐਲਾਇ ਠੋਸ ਬਣਾਉਣ ਅਤੇ ਫ਼ੈਰਾਈਟ ਨੂੰ ਮਜ਼ਬੂਤ ਕਰਨ ਵਿਚ ਬੜੇ ਸਹਾਈ ਹਨ। ਵੈਨੇਡੀਅਮ ਅਤੇ ਮਾੱਲਿਬਡਿਨਮ ਵਰਗੇ ਦੂਜੇ ਤੱਤ, ਕਾਰਬਾਈਡ ਬਣਾਉਣ ਲਈ ਪ੍ਰਸਿੱਧ ਹਨ। ਤੀਜੀ ਸੂਰਤ ਵਿਚ ਟਾਇਟੇਨੀਅਮ ਜਿਹੇ ਤੱਤਾਂ ਦੀ ਉਦਾਹਰਨ ਦਿੱਤੀ ਜਾ ਸਕਦੀ ਹੈ।

ਹ. ਪੁ.– ਇਨਆਰਗੈਨਿਕ ਕੈਮਿਸਟਰੀ- ਸੋਨੀ; ਟੈ. ਬੁ. ਕੈ.- ਗਰੋਵਰ; ਐਨ. ਬ੍ਰਿ. 5,11, 12, 14, 15, 16, 21 ਅਤੇ 22

**ਸਟੀਲ, ਸਰ ਰਿਚਰਡ** : ਅੰਗ੍ਰੇਜ਼ੀ ਦੇ ਇਸ ਉੱਘੇ ਲੇਖਕ ਤੇ ਪੱਤਰਕਾਰ ਦਾ ਜਨਮ ਆਇਰਲੈਂਡ ਦੇ ਸ਼ਹਿਰ ਡਬਲਿਨ ਵਿਖੇ ਸੰਨ 1672 ਵਿਚ ਹੋਇਆ। ਉਸੇ ਸਾਲ ਹੀ ਇਸ ਦੇ ਨਿੱਜੀ ਮਿਤਰ ਜੋਜ਼ਫ਼ ਐਡੀਸਨ ਦਾ ਜਨਮ ਹੋਇਆ ਸੀ। ਉਸ ਨਾਲ ਹੀ ਇਸ ਨੇ ਚਾਰਟਰ ਹਾਉਸ ਵਿਖੇ ਵਿਦਿਆ ਪ੍ਰਾਪਤ ਕੀਤੀ। ਪਿੱਛੋਂ ਇਹ ਮਰਟਨ ਕਾਲਜ, ਆੱਕਸਫ਼ੋਰਡ ਵਿਖੇ ਆ ਗਿਆ ਜਿਥੇ ਇਹ ਡਿਗਰੀ ਪ੍ਰਾਪਤ ਕਰਨ ਤੋਂ ਪਹਿਲਾਂ ਹੀ ਫ਼ੌਜ ਵਿਚ ਭਰਤੀ ਹੋ ਕੇ ਚਲਾ ਗਿਆ। ਸੰਨ 1695 ਵਿਚ ਮਲਕਾ ਮੈਰੀ ਦੇ ਅੰਤਿਮ ਸਸਕਾਰ ਨਾਲ ਸਬੰਧਤ ਸਮਾਗਮ ਉਤੇ ਇਸ ਨੇ ਇਕ ਕਵਿਤਾ ਲਿਖੀ ਜਿਸ ਉੱਤੇ ਖ਼ੁਸ਼ ਹੋ ਕੇ ਲਾਰਡ ਕਟਸ ਨੇ ਇਸ ਨੂੰ ਆਪਣੀ ਰੈਜਮੈਂਟ ਕੋਲਡਸਟ੍ਰੀਮ ਗਾਰਡਜ਼ ਵਿਚ ਅਫ਼ਸਰ ਬਣਾ ਕੇ ਆਪਣਾ ਘਰੇਲੂ ਸਕੱਤਰ ਨਿਯੁਕਤ ਕੀਤਾ । ਸੰਨ 1701 ਵਿਚ ਇਸ ਨੇ 'ਦੀ ਕ੍ਰਿਸਚਨ ਹੀਰੋ' ਨਾਂ ਦਾ ਵਾਰਤਕ ਨਿਬੰਧ, ਪ੍ਰਕਾਸ਼ਿਤ ਕੀਤਾ ਜਿਸ ਵਿਚ ਇਸ ਨੇ ਸੁਧਾਰਵਾਦੀ ਭਾਵਨਾ ਪ੍ਰਗਟ ਕੀਤੀ। ਇਸੇ ਸਾਲ ਇਸ ਨੇ ਆਪਣਾ ਪਹਿਲਾ ਸੁਖਾਂਤਕ ਨਾਟਕ 'ਦੀ ਫਿਊਨਰਲ' ਪ੍ਰਕਾਸ਼ਿਤ ਕੀਤਾ। ਇਸ ਦੇ ਅਗਲੇ ਦੋ ਨਾਟਕ 'ਦੀ ਲਾਈਂਗ ਲਵਰ' (1703) ਤੇ 'ਦੀ ਟੈਂਡਰ ਹਸਬੈਂਡ' (1705 ਈ.) ਸਫਲ ਨਾ ਹੋਏ। ਸੰਨ 1707 ਵਿਚ ਇਹ ਸਰਕਾਰੀ ਪੱਤਰਕਾਰ ਨਿਯੁਕਤ ਹੋਇਆ। ਇਸੇ ਸਾਲ ਹੀ ਇਸ ਨੇ ਦੂਜਾ ਵਿਆਹ ਕਰਾਇਆ।

ਸੰਨ 1709 ਵਿਚ ਇਸ ਨੇ "ਦੀ ਟੈਟਲਰ " ਜਾਰੀ ਕੀਤਾ ਜੋ ਦੋ ਸਾਲ ਚੱਲਿਆ। ਇਸ ਦੇ ਸੰਪਾਦਨ ਵਿਚ ਜੋਜ਼ਫ਼ ਐਡੀਸਨ ਇਸ ਦਾ ਸਹਾਇਕ ਸੀ। ਸੰਨ 1711-12 ਵਿਚ ਇਹ ਜੋਜ਼ਫ਼ ਐਡੀਸਨ ਦਾ 'ਦੀ ਸਪੈਕਟੇਟਰ' ਚਲਾਉਣ ਵਿਚ ਸਹਾਇਕ ਰਿਹਾ । ਸੰਨ 1713-14 ਵਿਚ ਇਸ ਨੇ 'ਦੀ ਇੰਗਲਿਸ਼ ਮੈਨ' ਕੱਢਿਆ ਜੋ ਕਿ ਰਾਜਸੀ ਪੱਤਰ ਸੀ। ਸੰਨ 1713 ਵਿਚ ਇਹ ਸਟਾਕਬ੍ਰਿਜ ਦੇ ਹਲਕੇ ਤੋਂ ਪਾਰਲੀਮੈਂਟ ਦਾ ਮੈਂਬਰ ਚੁਣਿਆ ਗਿਆ।

ਸੰਨ 1718 ਵਿਚ ਇਸ ਨੇ ਇਕ ਪੱਤ੍ਰਕਾ 'ਦੀ ਪਲੀਬੀਅਨ' ਵਿਚ ਲਾਰਡ ਸੰਡਰਲੈਂਡ ਦੇ ਪੀਅਰੇਜ ਬਿੱਲ ਦੇ ਵਿਰੁੱਧ ਲਿਖਿਆ ਜਿਸ ਦਾ ਉੱਤਰ ਐਡੀਸਨ ਨੇ 'ਓਲਡ ਵਿਗ' ਨਾਮੀ ਪੱਤਰ ਵਿਚ ਦਿੱਤਾ। ਇਸ ਤੋਂ ਇਨ੍ਹਾਂ ਪੁਰਾਣੇ ਮਿਤਰਾਂ ਦੇ ਸਬੰਧ ਵਿਚ ਕੁਝ ਵਿਗਾੜ ਉਤਪੰਨ ਹੋਇਆ ਅਤੇ ਸਟੀਲ ਪਾਸੋਂ ਡਰੂਰਿਲੇਨ ਥੀਏਟਰ ਦੇ ਸੁਪਰਵਾਈਜ਼ਰ ਦੀ ਪਦਵੀ ਖੁੱਸ ਗਈ। ਫਿਰ ਇਸ ਨੇ 'ਥੀਏਟਰ' ਨਾਮੀ ਪੱਤਰ ਜਾਰੀ ਕੀਤਾ ਜੋ 1720 ਈ. ਤਕ ਚਲਿਆ ਇਸ ਦੀ ਅੰਤਿਮ ਕਿਰਤ 'ਦੀ ਕਾਨਸ਼ੀਅਸ ਲਵਰਜ਼' ਨਾਮੀ ਨਾਟਕ 1722 ਵਿਚ ਖੇਡਿਆ ਗਿਆ। 1 ਸਤੰਬਰ, 1729 ਨੂੰ ਕਾਰਮਾਰਥਨ ਵਿਚ ਇਸ ਦੀ ਮੌਤ ਹੋ ਗਈ।

ਇਸ ਵੱਲੋਂ ਆਪਣੀ ਦੂਜੀ ਪਤਨੀ ਮੈਰੀ ਸਕਰਲਾਕ ਨੂੰ ਲਿਖੇ ਪੱਤਰ 1787 ਈ. ਵਿਚ ਪ੍ਰਕਾਸ਼ਿਤ ਹੋਏ।

ਹ. ਪੁ.-ਆੱਕ. ਕੇ. ਇੰਗ. ਲਿਟ.; ਐਨ. ਬ੍ਰਿ. 21 : 3690

—ਸੰਤ ਸਿੰਘ ਸੇਖੋਂ

**ਸਟੀਵਨਸਨ, ਐਡਲਾਈ ਇਵਿੰਗ** : ਇਹ ਇਕ ਅਮਰੀਕੀ ਵਕੀਲ ਤੇ ਸਿਆਸਤਦਾਨ ਸੀ। ਇਸ ਦਾ ਜਨਮ 1900 ਵਿਚ ਲਾਸ ਏਂਜਲਸ ਵਿਖੇ ਹੋਇਆ। ਇਹ ਅਮਰੀਕਾ ਦੇ ਪ੍ਰਧਾਨ ਸਟੀਵਨਸਨ ਦਾ ਪੋਤਾ ਸੀ। ਵਿਦਿਆ ਪ੍ਰਾਪਤੀ ਉਪਰੰਤ ਭਿੰਨ-ਭਿੰਨ ਮਹੱਤਵਪੂਰਨ ਅਹੁਦਿਆਂ ਤੇ ਕੰਮ ਕਰਨ ਤੋਂ ਬਾਅਦ ਇਹ 1948 ਵਿਚ ਅਮਰੀਕਾ ਦੀ ਸਟੇਟ ਇਲੀਨਾਇ ਦਾ ਗਵਰਨਰ ਚੁਣਿਆ ਗਿਆ। ਸੰਨ 1952 ਅਤੇ 1956 ਵਿਚ ਦੋ ਵਾਰੀ ਇਹ ਅਮਰੀਕਾ ਦੇ ਪ੍ਰਧਾਨ ਲਈ ਚੋਣ ਲੜਿਆ ਪਰ ਹਾਰ ਗਿਆ। ਸੰਨ 1957 ਤੋਂ 1960 ਤਕ ਇਸ ਨੇ ਅਨੇਕ ਦੇਸ਼ਾਂ ਦੀ ਯਾਤਰਾ ਕੀਤੀ। ਇਸ ਨੇ ਆਪਣੀ ਰੂਸ-ਯਾਤਰਾ ਸਬੰਧੀ ਇਕ ਪੁਸਤਕ 'ਫਰੈਂਡਜ਼ ਐਂਡ ਐਨੀਮੀਜ਼ : ਵਟ ਆਈ ਲਰਨਡ ਇਨ ਰਸ਼ੀਆ' ਲਿਖੀ। ਸੰਨ 1961 ਵਿਚ ਇਸ ਨੂੰ ਅਮਰੀਕਾ ਵਲੋਂ ਯੂ. ਐਨ. ਦਾ ਚੀਫ਼ ਡੈਲੀਗੇਟ ਬਣਾ ਕੇ ਭੇਜਿਆ ਗਿਆ। 14 ਜੁਲਾਈ, 1965 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।



**ਐਡਲਾਈ ਇਵਿੰਗ ਸਟੀਵਨਸਨ**

ਹ. ਪੁ.-ਐਨ. ਬ੍ਰਿ. 21 : 402 ; ਕੋਲ. ਐਨ. 17 : 680

**ਸਟੀਵਨਸਨ, ਰਾਬਰਟ ਲੂਈ ਬੈਲਫੋਰ** : ਇਹ ਸਕਾਟਲੈਂਡ ਦਾ ਇਕ ਕਵੀ, ਨਾਵਲਕਾਰ ਅਤੇ ਨਿਬੰਧਕਾਰ ਸੀ। ਇਸ ਦਾ ਜਨਮ 13 ਨਵੰਬਰ, 1850 ਨੂੰ ਹੋਇਆ। ਮੁਢਲੀ ਪੜ੍ਹਾਈ ਉਪਰੰਤ ਇਹ ਐਡਨਬਰਾ ਯੂਨੀਵਰਸਿਟੀ ਵਿਚ ਦਾਖ਼ਲ ਹੋ ਗਿਆ। ਇਸ ਨੂੰ ਬਚਪਨ ਤੋਂ ਹੀ ਲਿਖਣ ਦਾ ਸ਼ੌਕ ਸੀ। ਪੰਦਰਾਂ ਸਾਲ ਦੀ ਉਮਰ ਵਿਚ ਇਸ ਨੇ ਇਕ ਪੈਂਫਲਟ 'ਦੀ ਪੈਂਟਲੈਂਡ ਰਾਈਜ਼ਿੰਗ ਆਫ਼ 1866' ਲਿਖਿਆ। ਸੰਨ 1867 ਵਿਚ ਇਸ ਨੇ ਕਈ ਸ਼ਾਨਦਾਰ ਨਿਬੰਧ 'ਕਾਰਨਹਿਲ ਮੈਗਜ਼ੀਨ' ਲਈ ਲਿਖੇ ਅਤੇ ਪ੍ਰਸਿੱਧ ਹੋ ਗਿਆ। ਬਾਅਦ ਵਿਚ ਇਸ ਨੇ ਨਿਬੰਧਾਂ ਦੀਆਂ ਬਹੁਤ ਸਾਰੀਆਂ ਪੁਸਤਕਾਂ ਵੀ ਲਿਖੀਆਂ।

ਇਹ ਦੇਸ਼ ਬਦੇਸ਼ ਘੁੰਮਣ ਵਾਲਾ ਵਿਅਕਤੀ ਸੀ। ਇਸ ਨੇ ਨਾਵਲ ਉਪਰ ਵੀ ਹੱਥ ਅਜ਼ਮਾਇਆ। ਸੰਯੁਕਤ ਰਾਜ ਅਮਰੀਕਾ ਵਿਚ ਰਹਿੰਦੇ ਹੋਏ ਇਸ ਨੇ ਕਈ ਸਫ਼ਰਨਾਮੇ ਵੀ ਲਿਖੇ। ਇਸ ਨੇ ਆਪਣੇ ਅਮਰੀਕਾ ਦੇ ਸਫ਼ਰ ਨੂੰ 'ਐਕ੍ਰਾਸ ਦੀ ਪਲੇਨਜ਼' (1892 ਈ.) ਅਤੇ 'ਦੀ ਐਮੇਟਿਊਰ ਐਮੀਗ੍ਰੇਟ' (1895 ਈ.) ਵਿਚ ਪ੍ਰਗਟਾਇਆ ਹੈ।

ਇਹ ਸਾਊਥ ਸੀਅ ਟਾਪੂ ਵੀ ਗਿਆ। ਇਥੋਂ ਦੇ ਅਨੁਭਵ ਦੇ ਆਧਾਰ ਤੇ ਇਸ ਨੇ 'ਏ ਫੁਟ ਨੋਟ ਟੂ ਹਿਸਟਰੀ' (1892) ਅਤੇ 'ਇਨ ਦੀ ਸਾਊਥ ਸੀਅਜ਼' (1896) ਪੁਸਤਕਾਂ ਲਿਖੀਆਂ।

ਇਹ ਵਧੀਆ ਪੱਤਰ ਲਿਖਣ ਦੇ ਮਾਮਲੇ ਵਿਚ ਵੀ ਬਹੁਤ ਪ੍ਰਸਿੱਧ ਸੀ। ਇਸ ਦੁਆਰਾ ਲਿਖੇ ਗਏ ਪੱਤਰਾਂ ਤੋਂ ਇਸ ਦੇ ਵਿਅਕਤੀਤਵ ਉਪਰ ਕਾਫ਼ੀ ਰੋਸ਼ਨੀ ਪੈਂਦੀ ਹੈ; ਇਹ ਸਿਡਨੀ ਕਾਲਵਿਨ ਦੁਆਰਾ 1899 ਈ. ਵਿਚ ਸੰਪਾਦਿਤ ਕੀਤੇ ਗਏ ਹਨ।

ਇਸ ਦੀਆਂ ਕੁਝ ਹੋਰ ਪ੍ਰਸਿੱਧ ਪੁਸਤਕਾਂ ਦੇ ਨਾਂ ਇਸ ਪ੍ਰਕਾਰ ਹਨ : 'ਨਿਊ ਅਰੇਬੀਅਨ ਨਾਈਟਸ' (1882 ਈ.), 'ਫੈਮੀਲੀਅਰ ਸਟੱਡੀਜ਼ ਆਫ਼ ਮੈਨ ਐਂਡ ਬੁੱਕਸ', 'ਕੁਲੈੱਕਟਿਡ ਪੋਇਮਜ਼' (1897 ਈ.) ਆਦਿ।

ਇਸ ਦੀ ਮੌਤ ਸਮੋਆ ਵਿਖੇ 3 ਦਸੰਬਰ, 1894 ਨੂੰ ਹੋਈ।

ਹ. ਪੁ.– ਐਨ. ਬ੍ਰਿ. 21 : 403; ਐਵ. ਐਨ. 11 : 430

**ਸਟੀਵਨਜ਼, ਐਲਫ੍ਰੈਡ** : ਇਸ ਅੰਗਰੇਜ਼ ਬੁੱਤ-ਘਾੜੇ ਦਾ ਜਨਮ ਡਾੱਰਸੈੱਟ ਵਿਚ ਬਲੈਂਡਫ਼ੋਰਡ ਵਿਖੇ ਹੋਇਆ। ਇਸ ਦਾ ਪਿਤਾ ਘਰਾਂ ਵਿਚ ਰੰਗਸਾਜ਼ੀ ਕਰਦਾ ਹੁੰਦਾ ਸੀ। ਪੰਦਰਾਂ ਸਾਲਾਂ ਦੀ ਉਮਰ ਵਿਚ ਇਹ ਵਿਦਿਆ ਪ੍ਰਾਪਤੀ ਲਈ ਇਟਲੀ ਗਿਆ। ਸੰਨ 1845 ਵਿਚ ਇਸ ਨੂੰ ਇਕ ਸਕੂਲ ਵਿਚ ਮਕਾਨ-ਉਸਾਰੀ ਕਲਾ ਸਿਖਾਉਣ ਲਈ ਨਿਯੁਕਤ ਕੀਤਾ ਗਿਆ। ਦੋ ਸਾਲ ਸਕੂਲ ਵਿਚ ਸੇਵਾ ਕਰਨ ਉਪਰੰਤ ਇਸ ਨੇ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ। ਉਸ ਸਮੇਂ ਤਕ ਅੰਗਰੇਜ਼ ਕਲਾਕਾਰਾਂ ਵਿਚ ਇਸ ਦਾ ਚੰਗਾ ਪ੍ਰਭਾਵ ਬਣ ਚੁੱਕਾ ਸੀ। ਸੰਨ 1850 ਵਿਚ ਇਹ ਸ਼ੈਫ਼ੀਲਡ ਦੀ ਫਰਮ ਵਿਚ ਚੀਫ਼ ਆਰਟਿਸਟ ਵਜੋਂ ਨਿਯੁਕਤ ਹੋ ਗਿਆ। ਸੰਨ 1851 ਈ. ਦੀ ਇਕ ਪ੍ਰਦਰਸ਼ਨੀ ਵਿਚ ਇਸ ਦੇ ਡਿਜ਼ਾਈਨਾਂ ਨੂੰ ਪਹਿਲਾ ਸਥਾਨ ਪ੍ਰਾਪਤ ਹੋਇਆ। ਸੰਨ 1852 ਵਿਚ ਇਸ ਨੇ ਬ੍ਰਿਟਿਸ਼ ਮਿਊਜ਼ੀਅਮ ਲੰਡਨ ਵਿਚ ਕੰਮ ਕੀਤਾ ਅਤੇ ਕਈ ਡਿਜ਼ਾਈਨ ਬਣਾਏ। "ਵਲਿੰਗਟਨ ਮਾਨੂਮੈਂਟ" ਲਈ ਹੋਏ ਮੁਕਾਬਲੇ ਵਿਚ ਇਸ ਦੇ ਡਿਜ਼ਾਈਨਾਂ ਨੂੰ ਛੇਵਾਂ ਸਥਾਨ ਪ੍ਰਾਪਤ ਹੋਇਆ। ਇਸ ਕਾਰਜ ਲਈ ਇਸ ਨੇ ਆਪਣਾ ਬਾਕੀ ਦਾ ਸਾਰਾ ਜੀਵਨ ਲਗਾ ਦਿੱਤਾ। ਇਹ ਇਸ ਦਾ ਸ਼ਾਹਕਾਰ ਸੀ ਪਰ ਇਸ ਦੇ ਮੁਕੰਮਲ ਹੋਣ ਤੋਂ ਪਹਿਲਾਂ ਹੀ ਇਥੇ ਸੰਨ 1875 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.– ਆੱਕ.ਕੰ. ਆ.

**ਸਟੀਵਨਜ਼, ਜਾਨ** (1749-1838 ਈ.) : ਇਸ ਅਮਰੀਕਨ ਵਿਗਿਆਨੀ ਜਿਸ ਨੇ ਕਈ ਉੱਘੀਆਂ ਕਾਢਾਂ ਕੱਢੀਆਂ, ਦਾ ਜਨਮ ਸੰਨ 1749 ਵਿਚ ਨਿਊਯਾਰਕ ਵਿਖੇ ਹੋਇਆ। ਇਸ ਨੇ ਕਿੰਗਜ਼ ਕਾਲਜ ਤੋਂ ਵਿਦਿਆ ਪ੍ਰਾਪਤ ਕੀਤੀ ਅਤੇ ਸੰਨ 1771 ਵਿਚ ਨਿਊਯਾਰਕ ਵਿਚ ਵਕਾਲਤ ਸ਼ੁਰੂ ਕਰ ਦਿੱਤੀ। ਇਹ 1776 ਈ. ਵਿਚ ਇਨਕਲਾਬੀ ਫ਼ੌਜ ਦਾ ਕਪਤਾਨ ਬਣਿਆ ਅਤੇ ਮਗਰੋਂ ਛੇਤੀ ਹੀ ਆਪਣੀ ਰੈਜਮੈਂਟ ਦਾ ਕਰਨਲ ਬਣ ਗਿਆ। ਸੰਨ 1777 ਤੋਂ 1782 ਤਕ ਇਸ ਨੇ ਨਿਊ ਜਰਸੀ ਸਟੇਟ ਦੇ ਖ਼ਜ਼ਾਨਚੀ ਦੇ ਤੌਰ ਤੇ ਕੰਮ ਕੀਤਾ। ਸੰਨ 1784 ਵਿਚ ਹਾਬੋਕਨ ਟਾਪੂ ਵਿਚ ਇਸ ਨੇ ਆਪਣਾ ਘਰ ਬਣਾਇਆ।



ਜਾਨ, ਸਟੀਵਨਜ਼

ਸੰਨ 1788 ਵਿਚ ਇਸ ਨੇ ਦਰਿਆ ਹਡਸਨ ਵਿਚ ਆਵਾਜਾਈ ਲਈ ਇਕ ਸਟੀਮ-ਬੋਟ ਤਿਆਰ ਕੀਤੀ। ਆਪਣੀ ਇਸ ਕਾਢ ਨੂੰ ਸੁਰੱਖਿਅਤ ਕਰਨ ਲਈ ਇਸ ਨੇ ਅਮਰੀਕਾ ਦੀ ਕਾਂਗਰਸ ਨੂੰ ਪੇਟੈਂਟ ਨਿਯਮ ਪਾਸ ਕਰਨ ਲਈ ਇਕ ਅਰਜ਼ੀ ਦਿੱਤੀ ਜਿਸ ਦੇ ਅਧਾਰ ਤੇ ਸੰਨ 1790 ਵਿਚ ਅਮਰੀਕਾ ਦਾ ਪਹਿਲਾ ਪੇਟੈਂਟ ਨਿਯਮ ਪਾਸ ਹੋਇਆ।

ਸੰਨ 1802 ਵਿਚ ਇਸ ਨੇ ਇਕ ਹੋਰ ਸਟੀਮ-ਬੋਟ ਬਣਾਈ ਜੋ ਕਿ ਸਕਰੂ ਪ੍ਰੋਪਲਸ਼ਨ ਦੇ ਨਿਯਮਾਂ ਉੱਤੇ ਅਧਾਰਿਤ ਸੀ। ਸੰਨ 1808 ਵਿਚ ਪਹਿਲੀ ਵਾਰ ਨਿਊਯਾਰਕ ਅਤੇ ਫ਼ਿਲਾਡਲਫੀਆ ਵਿਚਕਾਰ ਚੱਲਣ ਵਾਲੀ ਫ਼ਿਨਕਸ ਨਾਂ ਦੀ ਸਟੀਮ-ਬੋਟ ਦਾ ਇੰਜਣ ਇਸ ਨੇ ਬਣਾਇਆ ਸੀ।

ਸੰਨ 1815 ਵਿਚ ਸੰਯੁਕਤ ਰਾਜ ਵੱਲੋਂ ਇਸ ਨੂੰ ਡੇਲਾਵੇਅਰ ਅਤੇ ਰੇਰੀਟਨ ਨਾਂ ਦੇ ਦਰਿਆਵਾਂ ਵਿਚਕਾਰ ਰੇਲ ਦੀ ਪਟੜੀ ਬਣਾਉਣ ਲਈ ਕਿਹਾ ਗਿਆ। 1832 ਵਿਚ ਇਸ ਨੇ ਇਥੇ ਪਹਿਲੀ ਰੇਲ ਚਾਲੂ ਕੀਤੀ।

6 ਮਾਰਚ, 1838 ਨੂੰ ਹਾਬੋਕਨ ਟਾਪੂ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.–ਕੋਲ. ਐਨ. 17 : 678; ਐਨ. ਬ੍ਰਿ. 21 : 401.

**ਸਟੀਵਨਜ਼, ਜਾਰਜ** : ਇਹ ਇਕ ਅੰਗਰੇਜ਼ ਸ਼ੈਕਸਪੀਰੀਅਨ ਵਿਦਵਾਨ ਸੀ। ਇਸ ਦਾ ਜਨਮ ਪੋਪਲਰ ਦੇ ਸਥਾਨ ਤੇ 1731 ਈ. ਨੂੰ ਹੋਇਆ। ਇਸ ਨੇ ਈਟਨ, ਕਿੰਗਜ਼ ਕਾਲਜ, ਕੈਂਬਰਿਜ ਵਿਚ ਵਿਦਿਆ ਪ੍ਰਾਪਤ ਕੀਤੀ ਪਰ ਡਿਗਰੀ ਲਏ ਬਿਨਾ ਹੀ ਪੜ੍ਹਾਈ ਛੱਡ ਦਿੱਤੀ। ਲੰਡਨ ਵਿਚ ਹੈਂਪਸਟੈਡ ਦੇ ਸਥਾਨ ਤੇ ਇਕ ਬਹੁਤ ਵੱਡੀ ਲਾਇਬ੍ਰੇਰੀ ਕਾਇਮ ਕੀਤੀ ਜਿਸ ਵਿਚ ਲਗਭਗ 30 ਸਾਲ ਤੋਂ ਵੱਧ ਪਹਿਲੀਆਂ ਸ਼ੈਕਸਪੀਰੀਅਨ ਕੁਆਰਟੋ ਰੱਖਣ ਦਾ ਪ੍ਰਬੰਧ ਕੀਤਾ। ਸੰਨ 1766 ਵਿਚ ਇਸ ਨੇ ਸ਼ੈਕਸਪੀਅਰ ਦੇ ਨਾਟਕ ਦੀਆਂ 20 ਕੁਆਰਟੋ ਐਡੀਸ਼ਨਾਂ ਨੂੰ ਮੁੜ ਛਪਵਾਇਆ। ਇਸ ਸਮੇਂ ਇਹ ਇਕ ਮਾਅਰਕੇ ਦਾ ਕੰਮ ਸੀ। ਸੰਨ 1773 ਵਿਚ ਇਸ ਨੇ ਜਾਨਸਨ ਦੇ 'ਸ਼ੈਕਸਪੀਅਰ' ਦੀ 10 ਜਿਲਦਾਂ ਵਾਲੀ ਟੀਕਾਮਈ ਪੁਸਤਕ ਪ੍ਰਕਾਸ਼ਿਤ ਕੀਤੀ। ਸੰਨ 1793 ਵਿਚ ਸਟੀਵਨਜ਼ ਨੇ ਪੰਦਰਾਂ

ਜਿਲਦਾਂ ਵਾਲੀ ਇਕ ਪੁਸਤਕ ਪ੍ਰਕਾਸ਼ਿਤ ਕੀਤੀ ਜਿਸ ਵਿਚ ਇਸ ਨੇ ਆਪਣੇ ਅਲਿਜ਼ਾਬੈਥਨ ਸਾਹਿਤ ਦੇ ਵਿਸ਼ਾਲ ਗਿਆਨ ਨੂੰ ਪੇਸ਼ ਕੀਤਾ।

ਸਟੀਵਨਜ਼ ਇਕ ਮਹਾਨ ਵਿਦਵਾਨ ਸੀ। ਇਸ ਦਾ ਸੁਭਾਉ ਕਟਾਖਮਈ ਪਰ ਕਦੇ-ਕਦੇ ਕਟਾਖ ਵਾਲਾ ਹਾਸਰਸ ਭਰਪੂਰ ਸੀ। ਇਹ ਆਇਰਲੈਂਡ ਅਤੇ ਚੈਟਰਟਨ ਰਾਊਲੇ ਦੇ ਬਦੇਸ਼ੀਆਂ ਦੇ ਪਾਜ-ਉਘੇੜਨ ਵਾਲਿਆਂ ਵਿਚੋਂ ਇਕ ਸੀ। ਇਸ ਦੀ ਮੌਤ ਹੈਂਪਸਟੈੱਡ ਦੇ ਸਥਾਨ ਤੇ 22 ਜਨਵਰੀ, 1800 ਨੂੰ ਹੋਈ।

**ਸਟੀਵਨਜ਼, ਥਾਡੀਅਸ** : ਸੰਯੁਕਤ ਰਾਜ ਅਮਰੀਕਾ ਦੇ ਇਸ ਪ੍ਰਸਿੱਧ ਰਾਜਸੀ ਨੇਤਾ ਦਾ ਜਨਮ 4 ਅਪ੍ਰੈਲ, 1792 ਨੂੰ ਡੈਨਵਿਲ, ਵਰਮਾਂਟ ਰਾਜ ਵਿਖੇ ਹੋਇਆ। ਕਾਨੂੰਨ ਦੀ ਪੜ੍ਹਾਈ ਉਪਰੰਤ ਇਹ ਕਈ ਸਾਲ ਵਕਾਲਤ ਕਰਦਾ ਰਿਹਾ। ਇਹ ਗ਼ੁਲਾਮੀ ਅਤੇ ਭਗੌੜੇ ਗ਼ੁਲਾਮਾਂ ਸਬੰਧੀ ਬਣਾਏ ਜਾਣ ਵਾਲੇ ਕਾਨੂੰਨਾਂ ਦੇ ਵਿਰੁੱਧ ਸੀ। ਸੰਨ 1849 ਤੋਂ 1853 ਤਕ ਇਹ ਵਿਗ ਪਾਰਟੀ ਵਲੋਂ ਸੰਯੁਕਤ ਰਾਜ ਦੀ ਕਾਂਗਰਸ ਦਾ ਮੈਂਬਰ ਰਿਹਾ। ਇਸ ਤੋਂ ਬਾਅਦ ਵੀ ਇਹ ਮੈਂਬਰ ਚੁਣਿਆ ਜਾਂਦਾ ਰਿਹਾ। ਕਾਂਗਰਸ ਦੇ ਮੈਂਬਰ ਦੇ ਤੌਰ ਤੇ ਵੀ ਇਹ ਗ਼ੁਲਾਮੀ ਵਿਰੁੱਧ ਲੜਦਾ ਰਿਹਾ। ਸੰਨ 1855 ਵਿਚ ਇਸ ਨੇ ਪੈੱਨਸਿਲਵੇਨੀਆ ਵਿਚ ਰੀਪਬਲੀਕਨ ਪਾਰਟੀ ਨੂੰ ਸੰਗਠਿਤ ਕਰਨ ਵਿਚ ਕਾਫ਼ੀ ਹਿੱਸਾ ਲਿਆ।

ਇਹ ਲਿੰਕਨ ਦੀ ਦੱਖਣੀ ਰਾਜਾਂ ਪ੍ਰਤਿ ਨਰਮ-ਨੀਤੀ ਦਾ ਵਿਰੋਧ ਕਰਦਾ ਸੀ ਅਤੇ ਇਸ ਸਬੰਧ ਵਿਚ ਸਖ਼ਤ ਨੀਤੀ ਦਾ ਹਮਾਇਤੀ ਸੀ।

ਇਸ ਦੀ ਮੌਤ 11 ਅਗਸਤ, 1868 ਨੂੰ ਵਾਸ਼ਿੰਗਟਨ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 21 : 402.

**ਸਟੀਵਨਜ਼ ਪੁਆਇੰਟ** : ਕੇਂਦਰੀ ਵਿਸਕਾਨਸਨ (ਸ. ਰ. ਅ.) ਰਾਜ ਵਿਚ ਪੋਰਟੇਜ਼ ਕਾਉਂਟੀ ਦੀ ਸੀਟ ਹੈ। ਇਹ ਸ਼ਹਿਰ ਵਾ-ਸਾ ਤੋਂ 48 ਕਿ. ਮੀ. ਦੱਖਣ ਵੱਲ ਵਿਸਕਾਨਸਨ ਦਰਿਆ ਦੇ ਕੰਢੇ ਉੱਤੇ ਇਕ ਬਹੁਤ ਹੀ ਉਪਜਾਊ ਖੇਤਰ ਵਿਚ ਵਸਿਆ ਹੋਇਆ ਹੈ। ਇਸੇ ਕਰਕੇ 1839 ਈ. ਵਿਚ ਜਾਰਜ ਸਟੀਵਨਜ਼ ਨੇ ਇਸ ਸ਼ਹਿਰ ਨੂੰ ਜ਼ਰਾਇਤੀ ਉਪਜਾਂ ਦੇ ਵਪਾਰਕ ਸ਼ਹਿਰ ਵਜੋਂ ਵਸਾਇਆ ਸੀ। ਸੰਨ 1858 ਵਿਚ ਇਹ ਕਾਰਪੋਰੇਸ਼ਨ ਬਣ ਗਿਆ। ਸੰਨ 1870 ਵਿਚ ਵਿਸਕਾਨਸਨ ਸੈਂਟਰਲ ਰੇਲ-ਸੜਕ ਮਾਰਗ ਦੇ ਬਣਨ ਨਾਲ ਸ਼ਹਿਰ ਦੀ ਤੇਜ਼ੀ ਨਾਲ ਉੱਨਤੀ ਹੋਈ ਅਤੇ ਹੁਣ ਇਹ ਸੱਨਅਤੀ ਸ਼ਹਿਰ ਬਣ ਗਿਆ ਹੈ। ਅੱਜਕੱਲ੍ਹ ਇਥੇ ਕਾਗਜ਼, ਇਮਾਰਤੀ ਲਕੜੀ, ਪੀਣ-ਪਦਾਰਥ, ਖ਼ੁਰਾਕ ਦੀਆਂ ਚੀਜ਼ਾਂ ਤਿਆਰ ਕਰਨ ਅਤੇ ਛਪਾਈ ਆਦਿ ਦਾ ਕੰਮ ਹੁੰਦਾ ਹੈ। ਇਥੋਂ ਦੀ ਬਹੁਤੀ ਵਸੋਂ ਪੋਲੈਂਡ ਨਿਵਾਸੀਆਂ ਦੀ ਹੈ ਤੇ ਉਨ੍ਹਾਂ ਦੇ ਹੀ ਰੀਤੀ-ਰਿਵਾਜ ਪ੍ਰਚੱਲਤ ਹਨ। ਜ਼ਰਾਇਤੀ ਉਤਪਾਦਨ ਤੋਂ ਇਲਾਵਾ ਇਥੇ ਡੇਅਰੀ ਉਤਪਾਦਨ ਆਦਿ ਵੀ ਕਾਫ਼ੀ ਹੁੰਦੇ ਹਨ। ਇਥੋਂ ਦੀਆਂ ਵਰਣਨਯੋਗ ਥਾਵਾਂ ਵਿਚ 1894 ਈ. ਦਾ ਬਣਿਆ ਵਿਸਕਾਨਸਨ ਸਟੇਟ ਕਾਲਜ ਹੈ। ਸਟੈਂਰੀ ਇੰਸ਼ੋਰੈਂਸ ਕੰਪਨੀ ਦਾ ਮੁੱਖ ਦਫ਼ਤਰ ਵੀ ਇਥੇ ਹੀ ਹੈ।

ਆਬਾਦੀ—22, 970 (1980)

44° 31′ ਉ. ਵਿਥ.; 89° 34′ ਪੱ. ਲੰਬ.

ਹ. ਪੁ.— ਐਨ. ਬ੍ਰਿ. ਮਾ. 9 : 566; ਕੋਲ. ਐਨ. 17 : 681

**ਸਟੀਵਨਜ਼, ਰਾਬਰਟ ਲਿਵਿੰਗਸਟ** : ਇਹ ਉੱਘਾ ਮਕੈਨੀਕਲ ਇੰਜਨੀਅਰ, ਜਾਨ ਸਟੀਵਨਜ਼ ਦਾ ਦੂਜਾ ਪੁੱਤਰ ਸੀ। ਇਸ ਦਾ ਜਨਮ ਨਿਊਯਾਰਕ ਸ਼ਹਿਰ ਵਿਚ 18 ਅਕਤੂਬਰ, 1787 ਨੂੰ ਹੋਇਆ।

ਇਸ ਨੇ ਅਤੇ ਇਸ ਦੇ ਭਰਾ ਐਡਵਿਨ ਅਰਾਸਟਸ ਸਟੀਵਨਜ਼ ਨੇ ਮਿਲ ਕੇ ਸੰਨ 1841 ਵਿਚ ਸੰਯੁਕਤ ਰਾਜ ਅਮਰੀਕਾ ਦੀ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਇਕ ਫ਼ੌਲਾਦੀ ਚਾਦਰਾਂ ਵਾਲਾ ਜਹਾਜ਼ ਤਿਆਰ ਕੀਤਾ ਜਿਸ ਦਾ ਨਾਂ ਸਟੀਵਨਜ਼ ਬੈਟਰੀ ਰਖਿਆ ਗਿਆ। ਇਸ ਉੱਤੇ 29 ਕਿ. ਗ੍ਰਾ. ਤੋਪ ਦੇ ਗੋਲੇ ਦਾ ਵੀ ਕੋਈ ਅਸਰ ਨਹੀਂ ਸੀ ਹੁੰਦਾ। ਇਹ ਉਸ ਸਮੇਂ ਦਾ ਸਭ ਤੋਂ ਵੱਧ ਭਾਰਾ ਅਤੇ ਮਾਰੂ ਗੋਲਾ ਮੰਨਿਆ ਜਾਂਦਾ ਸੀ।

ਇਸ ਨੇ ਇਕ ਨਵੀਂ ਕਿਸਮ ਦੀ ਟੀ ਰੇਲ ਵੀ ਤਿਆਰ ਕੀਤੀ ਜਿਹੜੀ ਅੱਜ ਸੰਸਾਰ ਭਰ ਵਿਚ ਪ੍ਰਚਲਿਤ ਹੈ। ਇਸ ਤੋਂ ਛੁੱਟ ਇਸ ਨੇ ਆਪਣੇ ਡਿਜ਼ਾਈਨ ਤੇ ਇਕ ਰੇਲਵੇ-ਇੰਜਨ ਵੀ ਤਿਆਰ ਕਰਵਾਇਆ ਜਿਸ ਦਾ ਨਾਂ ਜਾਨ੍ਹ ਬੁਲ ਸੀ। ਸੰਨ 1844 ਵਿਚ ਇਸ ਨੇ ਸਮੁੰਦਰ ਵਿਚ ਹੱਦ ਤੋਂ ਵੱਧ ਤੇਜ਼ ਚੱਲਣ ਵਾਲਾ ਜਹਾਜ਼ ਬਣਾਇਆ ਜਿਸ ਦਾ ਨਾਂ 'ਮਾਰੀਆ' ਰਖਿਆ।

ਇਸ ਦੀ ਮੌਤ ਹਾਬੋਕਨ, ਨਿਊਜਰਸੀ ਵਿਖੇ 20 ਅਪ੍ਰੈਲ, 1856 ਨੂੰ ਹੋਈ।

ਹ. ਪੁ.—ਐਨ. ਬ੍ਰਿ. ਮਾ. 9 : 565; ਕੋਲ. ਐਨ. 17 : 679.

**ਸਟੀਵਨਿਜ** : ਇੰਗਲੈਂਡ ਵਿਚ ਹਾਰਫਰਡਸ਼ਿਰ ਨਾਂ ਦੀ ਕਾਉਂਟੀ ਦੀ ਇਕ ਵਪਾਰਕ ਮੰਡੀ ਅਤੇ ਨਵਾਂ ਵਸਿਆ ਸ਼ਹਿਰ ਹੈ। ਇਹ ਇੰਗਲੈਂਡ ਦੇ ਦੱਖਣ-ਪੂਰਬ ਵੱਲ ਲੰਡਨ ਤੋਂ ਕੋਈ 45 ਕਿ. ਮੀ. ਉੱਤਰ ਵੱਲੋਂ ਲੰਘਣ ਵਾਲੀ ਗ੍ਰੇਟ ਨਾਰਥ ਰੋਡ ਉਪਰ ਵਾਕਿਆ ਹੈ। ਇਹ ਸੜਕ ਇੰਗਲੈਂਡ ਵਿਚ ਢੋਆ-ਢੁਆਈ ਪੱਖੋਂ ਬਹੁਤ ਹੀ ਮਹੱਤਵਪੂਰਨ ਹੈ। ਬਰਤਾਨਵੀ ਵਿਉਂਤਕਾਰਾਂ ਨੇ 1946 ਈ. ਦੀ ਨਿਊ ਟਾਊਨ ਸਕੀਮ ਅਧੀਨ ਸਭ ਤੋਂ ਪਹਿਲਾਂ ਸਟੀਵਨਿਜ ਨਗਰ ਦੀ ਹੀ ਰੂਪ ਰੇਖਾ ਤਿਆਰ ਕੀਤੀ ਤਾਂ ਕਿ ਲੰਡਨ ਦੀ ਵਧ ਰਹੀ ਆਬਾਦੀ ਦੀਆਂ ਲੋੜਾਂ ਪੂਰੀਆਂ ਕੀਤੀਆਂ ਜਾ ਸਕਣ।

ਸਟੀਵਨਿਜ ਦਾ ਪੁਰਾਣਾ ਨਗਰ ਇਸ ਨਵੇਂ ਸ਼ਹਿਰ ਦੇ ਬਿਲਕੁਲ ਨਜ਼ਦੀਕ ਹੀ ਹੈ। ਜਿਥੇ ਹੁਣ ਤਕ ਵੀ ਸਿੱਖਿਆ-ਪ੍ਰਾਪਤੀ ਦੀਆਂ ਧਰਮਸ਼ਾਲਾਵਾਂ, ਬਾਰ੍ਹਵੀਂ ਸਦੀ ਦਾ ਗਿਰਜਾ, 16ਵੀਂ ਸਦੀ ਦਾ ਵਿਆਕਰਣ-ਵਿਦਿਆਲਾ ਅਤੇ 1281 ਈ. ਦਾ ਬਣਿਆ ਹੋਇਆ ਬਾਜ਼ਾਰ ਇਸ ਨਗਰ ਦੀਆਂ ਪੁਰਾਣੀਆਂ ਯਾਦਾਂ ਦੇ ਰੂਪ ਵਿਚ ਮੌਜੂਦ ਹਨ।

ਹੁਣ ਖਰੀਦਦਾਰੀ ਦਾ ਮੁੱਖ ਬਾਜ਼ਾਰ ਨਵੇਂ ਸਟੀਵਾਨਿਜ ਵਿਚ ਹੈ, ਇਥੇ ਮੋਟਰ-ਗੱਡੀਆਂ ਲਿਜਾਣ ਦੀ ਬੰਦਸ਼ ਹੈ। ਬਿਜਲੀ ਦੇ ਸਾਮਾਨ ਦਾ ਇਹ ਉਦਯੋਗਿਕ ਕੇਂਦਰ ਹੈ। ਇਸ ਲਈ ਅਜੋਕੇ ਢੰਗ ਦੀਆਂ ਸੱਨਅਤਾਂ ਸ਼ਹਿਰ ਦੇ ਇਕ ਪਾਸਿਓਂ ਦੀ ਲੰਘਣ ਵਾਲੀ 'ਆਲ ਮੋਟਰਵੇ' ਸੜਕ ਦੇ ਨਾਲ-ਨਾਲ ਸਥਾਪਿਤ ਕੀਤੀਆਂ ਗਈਆਂ ਹਨ।

ਆਬਾਦੀ—75, 700 (1983 ਅੰਦਾ)

51° 55′ ਉ. ਵਿਥ.; 0 °14′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 564

**ਸਟੀਵੈਂਨਸਨ** : ਇਹ ਉਸ ਪਰਿਵਾਰ ਦਾ ਨਾਂ ਹੈ, ਜਿਸ ਦੇ ਤਿੰਨ ਪ੍ਰਸਿੱਧ ਇੰਜਨੀਅਰ ਹੋਏ ਹਨ ਜਿਨ੍ਹਾਂ ਨੇ ਰੇਲਵੇ ਦੇ ਵਿਕਾਸ ਲਈ ਉੱਘਾ ਕੰਮ ਕੀਤਾ ਹੈ।

**1. ਸਟੀਵੈੱਨਸਨ, ਜਾਰਜ**— (1781-1848 ਈ.) : ਰੇਲਵੇ ਇੰਜਣ ਈਜਾਦ ਕਰਨ ਵਾਲਾ ਇਹ ਇੰਜਨੀਅਰ ਨਾੱਰਥੰਬਰਲੈਂਡ ਵਿਚ ਵਾਈਲਮ ਨਾਂ ਦੇ ਸਥਾਨ ਤੇ 9 ਜੂਨ, 1781 ਨੂੰ ਪੈਦਾ ਹੋਇਆ। ਇਸ ਨੇ ਸੰਨ 1795 ਵਿਚ ਡਿਊਲੀ ਦੀਆਂ ਖਾਣਾਂ ਵਿਚ ਆਪਣੇ ਪਿਤਾ ਨਾਲ ਹੀ ਕੰਮ ਕਰਨਾ ਸ਼ੁਰੂ ਕਰ ਦਿੱਤਾ। ਵਿਹਲੇ ਸਮੇਂ ਇਹ ਘੜੀਆਂ ਦੀ ਮੁਰੰਮਤ ਕਰਦਾ ਸੀ। ਸੰਨ 1812 ਵਿਚ ਇਹ ਕਿਲਿੰਗਵਰਥ ਦੀਆਂ ਖਾਣਾਂ ਵਿਚ ਇੰਜਨੀਅਰ ਬਣ ਗਿਆ।



ਜਾਰਜ ਸਟੀਵੈੱਨਸਨ

25 ਜੁਲਾਈ, 1814 ਨੂੰ ਇਸ ਨੇ ਖਾਣ ਤੋਂ ਬੰਦਰਗਾਹ ਤਕ ਜਾਣ ਲਈ ਇਕ ਇੰਜਣ ਤਿਆਰ ਕੀਤਾ ਜਿਸ ਦਾ ਨਾਂ ਬਿਲਊਸ਼ਰ ਸੀ । ਸੰਨ 1815 ਵਿਚ ਇਸ ਨੇ ਖਾਣਾਂ ਦੇ ਕਾਮਿਆਂ ਲਈ ਇਕ ਸੇਫ਼ਟੀ ਲੈਂਪ ਤਿਆਰ ਕੀਤਾ। ਸੰਨ 1819 ਤੋਂ 1822 ਤਕ ਹੈਟਨ ਖਾਣ ਲਈ 12.875 ਕਿ. ਮੀ. (8 ਮੀਲ) ਰੇਲਵੇ ਲਾਈਨ ਇਸ ਦੀ ਨਿਗਰਾਨੀ ਹੇਠ ਤਿਆਰ ਹੋਈ। ਸੰਨ 1825 ਵਿਚ ਇਸ ਨੇ ਸਟਾਕਟਨ ਡਾਰਲਿੰਗਟਨ ਰੇਲਵੇ ਲਈ ਇਕ ਇੰਜਣ ਤਿਆਰ ਕੀਤਾ ਜਿਸ ਦਾ ਭਾਰ 8.128 ਮੀਟ੍ਰਿਕ ਟਨ ਅਤੇ ਵੱਧ ਤੋਂ ਵੱਧ ਸਪੀਡ 25.6 ਕਿ. ਮੀ. (16 ਮੀਲ) ਪ੍ਰਤਿ ਘੰਟਾ ਸੀ। ਸੰਸਾਰ ਵਿਚ ਸਭ ਤੋਂ ਪਹਿਲਾਂ 27 ਸਤੰਬਰ, 1825 ਨੂੰ ਸਵਾਰੀ ਗੱਡੀ ਚੱਲੀ ਜਿਸ ਦੇ ਇੰਜਣ ਦਾ ਨਾਂ 'ਐੱਕਟਿਵ' ਸੀ। ਇਹ ਇੰਜਣ ਸਟੀਵੈੱਨਸਨ ਨੇ ਤਿਆਰ ਕੀਤਾ ਸੀ। ਸੰਨ 1829 ਵਿਚ ਲਿਵਰਪੂਲ ਤੇ ਮਾਨਚੈਸਟਰ ਰੇਲਵੇ ਲਈ ਇਸ ਨੇ 53 ਮਿੰਟਾਂ ਵਿਚ 19.3 ਕਿ. ਮੀ. (12 ਮੀਲ) ਚੱਲਣ ਵਾਲਾ 'ਰੱਕਿਟ' ਨਾਮੀ ਇੰਜਣ ਤਿਆਰ ਕਰ ਕੇ ਮੁਕਾਬਲੇ ਵਿਚ 500 ਪੌਂਡ ਦਾ ਇਨਾਮ ਜਿੱਤਿਆ। ਸੰਨ 1830 ਵਿਚ ਲਿਵਰਪੂਲ ਤੇ ਮਾਨਚੈਸਟਰ ਲਾਈਨ ਚਾਲੂ ਕੀਤੀ ਗਈ ਅਤੇ ਇਸ ਮੰਤਵ ਲਈ 8 ਇੰਜਣ ਵਰਤੋਂ ਵਿਚ ਲਿਆਂਦੇ ਗਏ। ਇਹ ਇੰਜਣ ਇਸ ਨੇ ਆਪ ਹੀ ਬਣਾਏ ਸਨ। ਇਸ ਨੇ ਮਾਨਚੈਸਟਰ ਤੋਂ ਲੀਡਜ਼, ਬਰਮਿੰਘਮ ਤੋਂ ਡਰਬੀ, ਡਰਬੀ ਤੋਂ ਲੀਡਜ਼, ਨਾਰਮੈਂਟਨ ਤੋਂ ਯਾਰਕ ਅਤੇ ਸ਼ੈਫੀਲਡ ਤੋਂ ਹੋਥਰਹਮ ਆਦਿ ਰੇਲਾਂ ਵਿਚ ਚੀਫ਼ ਇੰਜਨੀਅਰ ਦੇ ਤੌਰ ਤੇ ਕੰਮ ਕੀਤਾ। ਇਸ ਤੋਂ ਛੁੱਟ ਬੈਲਜੀਅਮ ਤੇ ਸਪੇਨ ਵਿਚ ਵੀ ਰੇਲਾਂ ਚਾਲੂ ਕਰਨ ਵਿਚ ਇਸ ਦਾ ਹੱਥ ਸੀ। ਇਸ ਨੇ ਇੰਸਟੀਚਿਊਟ ਆਫ਼ ਮਕੈਨੀਕਲ ਇੰਜਨੀਅਰਜ਼ ਵੀ ਸਥਾਪਤ ਕੀਤੀ ਅਤੇ ਸੰਨ 1847 ਵਿਚ ਇਸ ਸੰਸਥਾ ਦਾ ਪ੍ਰਧਾਨ ਚੁਣਿਆ ਗਿਆ। ਇਸ ਦੀ ਮੌਤ ਚੈਸਟਰ ਫੀਲਡ ਦੇ ਨੇੜੇ ਟੈਪਟਨ ਹਾਊਸ ਵਿਚ 12 ਅਗਸਤ, 1848 ਨੂੰ ਹੋਈ।

**2. ਸਟੀਵੈੱਨਸਨ, ਰਾਬਰਟ** (1803-1859 ਈ.) — ਇਹ ਜਾਰਜ ਸਟੀਵੈੱਨਸਨ ਦਾ ਇਕਲੌਤਾ ਪੁੱਤਰ ਸੀ ਅਤੇ ਇਸ ਨੇ ਰੇਲਵੇ ਪੁਲ ਬਣਾਉਣ ਵਿਚ ਖ਼ਾਸ ਨਿਪੁੰਨਤਾ ਹਾਸਲ ਕੀਤੀ। ਇਸ ਦਾ ਜਨਮ ਨਾਰਥੰਬਰਲੈਂਡ ਵਿਚ ਵਿਲਿੰਗਟਨ ਕੁਏ ਵਿਖੇ 16 ਅਕਤੂਬਰ, 1803 ਨੂੰ ਹੋਇਆ। ਇਸ ਨੇ ਨਿਊਕਾਸਲ-ਆਨ-ਟਾਈਨ ਤੇ ਐਡਨਬਰਾ ਵਿਖੇ ਵਿਦਿਆ ਪ੍ਰਾਪਤ ਕੀਤੀ। ਸੰਨ 1821 ਵਿਚ ਇਹ ਸਟਾਕਟਨ, ਡਾਰਲਿੰਗਟਨ, ਲਿਵਰਪੂਲ ਤੇ ਮਾਨਚੈਸਟਰ ਦੇ ਸਰਵੇ ਦੇ ਕੰਮ ਵਿਚ ਆਪਣੇ ਪਿਤਾ ਦੀ ਸਹਾਇਤਾ ਕਰਦਾ ਰਿਹਾ। ਸੰਨ 1824 ਵਿਚ ਇਕ ਨੌਕਰੀ ਤੇ ਲਗ ਕੇ ਇਹ ਦੱਖਣੀ ਅਮਰੀਕਾ ਚਲਾ ਗਿਆ। ਸੰਨ 1827 ਵਿਚ ਸਿਹਤ ਦੀ ਖ਼ਰਾਬੀ ਕਾਰਨ ਇਸ ਨੂੰ ਇੰਗਲੈਂਡ ਵਿਚ ਵਾਪਸ ਬੁਲਾਇਆ ਗਿਆ ਜਿਥੇ ਨਿਊਕਾਸਲ ਵਿਚ ਇਸ ਨੇ ਲੋਕੋਮੋਟਿਵ ਇੰਜਣ ਵਿਚ ਕਈ ਸੁਧਾਰ ਕੀਤੇ। ਸੰਨ 1833 ਵਿਚ ਇਹ ਲੰਡਨ-ਬਰਮਿੰਘਮ ਰੇਲਵੇ ਦਾ ਇੰਜਨੀਅਰ ਬਣ ਗਿਆ। ਉੱਤਰ ਦੇ ਉਦਯੋਗਿਕ ਇਲਾਕੇ ਵੱਲੋਂ ਲੰਡਨ ਆਉਣ ਵਾਲੀ ਇਹ ਪਹਿਲੀ ਰੇਲਵੇ ਸੀ।



ਰਾਬਰਟ ਸਟੀਵੈੱਨਸਨ

ਇਹ ਨਿਊਕਾਸਲ-ਆਨ-ਟਾਈਨ ਉੱਤੇ ਹਾਈ ਲੈਵਲ ਬ੍ਰਿਜ ਅਰਥਾਤ ਰੇਲਵੇ ਦੇ ਪੁਲ ਦੇ ਇਕ ਖ਼ਾਸ ਕਿਸਮ ਦੇ ਗਾਰਡਰ ਜਿਨ੍ਹਾਂ ਨੂੰ ਟਿਊਬਲਰ ਗਾਡਰ ਕਹਿੰਦੇ ਹਨ, ਬਣਾਉਣ ਦਾ ਮਾਹਰ ਸੀ। ਇਸ ਨੇ ਸਵੀਡਨ, ਡੈਨਮਾਰਕ, ਬੈਲਜੀਅਮ, ਸਵਿਟਜ਼ਰਲੈਂਡ ਤੇ ਮਿਸਰ ਵਿਚ ਵੀ ਕੰਮ ਕੀਤਾ। ਇਸ ਦੇ ਬਣਾਏ ਹੋਏ ਮਸ਼ਹੂਰ ਫੌਲਾਦੀ ਨਾਲੀਆਂ ਵਾਲੇ ਪੁਲ ਟਿਊਬਲਰ ਬ੍ਰਿਜ ਮਸ਼ਹੂਰ ਹਨ। ਸੰਨ 1847 ਵਿਚ ਇਹ ਇੰਗਲੈਂਡ ਦੇ ਹਾਊਸ ਆਫ਼ ਕਾਮਨਜ਼ ਦਾ ਮੈਂਬਰ ਬਣਿਆ। ਇਸ ਦੀ ਮੌਤ 12 ਅਕਤੂਬਰ, 1859 ਨੂੰ ਲੰਡਨ ਵਿਚ ਹੋਈ।

(3) **ਸਟੀਵੈੱਨਸਨ, ਜਾਰਜ ਰਾਬਰਟ** (1819 -1905 ਈ.)— ਇਹ ਜਾਰਜ ਸਟੀਵੈੱਨਸਨ ਦਾ ਭਤੀਜਾ ਸੀ। ਇਸ ਦਾ ਜਨਮ 20 ਅਕਤੂਬਰ, 1819 ਨੂੰ ਨਿਊਕਾਸਲ-ਆਨ-ਟਾਈਨ ਵਿਚ ਹੋਇਆ। ਸੰਨ 1837 ਵਿਚ ਆਪਣੇ ਪਿਤਾ ਦੀ ਮੌਤ ਮਗਰੋਂ ਮਾਨਚੈਸਟਰ ਤੇ ਲੀਡਜ਼ ਰੇਲਵੇ ਦੇ ਨਕਸ਼ੇ ਬਣਾਉਣ ਵਾਲੇ ਦਫ਼ਤਰ ਵਿਚ ਆਪਣੇ ਚਾਚੇ ਪਾਸ ਹੀ ਕੰਮ ਤੇ ਲਗ ਗਿਆ। ਫਿਰ ਸੰਨ 1859 ਵਿਚ ਇਸ ਨੇ ਨਿਊਕਾਸਲ-ਆਨ-ਟਾਈਨ ਦੀ ਇੰਜਣਾਂ ਦੀ ਵਰਕਸ਼ਾਪ ਵਿਚ ਆਪਣੇ ਚਚੇਰੇ ਭਰਾ ਰਾਬਰਟ ਸਟੀਵੈੱਨਸਨ ਦੀ ਥਾਂ ਸੰਭਾਲੀ ਅਤੇ ਸਨਿਬੱਸਟਨ ਤੇ ਟੈਪਟਨ ਦੀਆਂ ਖਾਣਾਂ ਵਿਚ ਕੰਮ ਕੀਤਾ।

ਸੰਨ 1860 ਵਿਚ ਜਦੋਂ ਇਹ ਕੈਂਟਰਬਰੀ ਦੀ ਪ੍ਰਾਂਤਿਕ ਸਰਕਾਰ ਦਾ ਸਲਾਹਕਾਰ ਇੰਜਨੀਅਰ ਸੀ ਤਾਂ ਹਿਟਲਟਨ-ਕ੍ਰਾਈਸਟ ਚਰਚ ਰੇਲਵੇ ਇਸ ਦੀ ਨਿਗਰਾਨੀ ਹੇਠ ਬਣੀ। ਸੰਨ 1864 ਵਿਚ ਪੂਰਬੀ ਲੰਡਨ ਰੇਲਵੇ ਇਸ ਦੀ ਅਤੇ ਸਰ ਜਾਨ੍ਹ ਹਾਕਸ਼ਾ ਦੀ ਨਿਗਰਾਨੀ ਹੇਠ ਤਿਆਰ ਹੋਈ।

ਇਸ ਦੀ ਮੌਤ ਚੈਲਟਨਹਮ ਵਿਖੇ 26 ਅਕਤੂਬਰ, 1905 ਨੂੰ ਹੋਈ।

ਹ. ਪੁ.– ਐਨ. ਬ੍ਰਿ. 21 : 387; ਕੋਲ. ਐਨ. 17 : 675; ਐਨ. ਬ੍ਰਿ. ਮਾ. 9 : 558

**ਸਟੀਵੈੱਨ, ਨੇਮਨਿਯਾ** : ਸਰਬੀਆ ਦਾ ਇਕ ਪ੍ਰਸਿੱਧ ਰਜਵਾੜਾ ਸਰਦਾਰ ਸੀ। ਇਸ ਦਾ ਜਨਮ 1114 ਈ. ਵਿਚ ਰਿਬਨਿਤਸਾ ਵਿਖੇ ਹੋਇਆ। ਇਹ 1168 ਈ. ਵਿਚ ਸਰਬੀਆ ਦਾ ਹਾਕਮ ਬਣਿਆ। ਪਹਿਲਾਂ ਇਸ ਨੇ ਬਾਜ਼ਨਤੀਨੀਆਂ ਅਤੇ ਬਾਅਦ ਵਿਚ ਵਨੀਸ਼ੀਆਂ ਅਤੇ ਮਗਯਾਰਾਂ ਦੀ ਸਹਾਇਤਾ ਲਈ। ਸੰਨ 1183 ਤੋਂ 1189 ਤਕ ਇਸ ਨੇ ਤੀਮੋਕ ਅਤੇ ਵਾਰਦਾਰ ਦਰਿਆਵਾਂ ਅਤੇ ਐਡਰਿਆਟਿਕ ਸਾਗਰ ਵੱਲ ਨੂੰ ਬਹੁਤ ਸਾਰੇ ਇਲਾਕੇ ਜਿੱਤ ਕੇ ਆਪਣੇ ਰਾਜ ਦਾ ਵਿਸਥਾਰ ਕੀਤਾ। ਇਸ ਨੇ ਅਖ਼ੀਰਲੇ ਜ਼ੀਤਾ ਹਾਕਮ ਸ਼ਹਿਜ਼ਾਦਾ ਮਈਹਾਲੋ ਮਾਈਕਲ ਨੂੰ ਗੱਦੀਓਂ ਲਾਹ ਕੇ ਜ਼ੀਤਾ ਅਤੇ ਰਸਕਾ ਨੂੰ ਇਕੱਠਾ ਕਰ ਦਿੱਤਾ। ਇਸ ਤਰ੍ਹਾਂ ਦੋਹਾਂ ਸਰਬੀਆਈ ਪ੍ਰਾਂਤਾਂ ਵਿਚ ਚਲਿਆ ਆ ਰਿਹਾ ਵਿਰੋਧ ਖਤਮ ਹੋ ਗਿਆ ਅਤੇ ਇਕ ਸੰਗਠਿਤ ਹੋਇਆ ਮੱਧਕਾਲੀ ਰਾਜ ਹੋਂਦ ਵਿਚ ਆ ਗਿਆ। ਨੇਮਨਿਯਾ ਨੇ ਬੁਲਗਾਰੀਆ ਦੇ ਹਾਕਮਾਂ ਨਾਲ ਬਹੁਤ ਨਜ਼ਦੀਕੀ ਸਬੰਧ ਕਾਇਮ ਰੱਖੇ। ਸੰਨ 1189 ਵਿਚ ਇਸ ਨੇ ਨੀਸ਼ ਦੇ ਸਥਾਨ ਤੇ ਫ਼੍ਰੈਡਰਿਕ ਵਾਰਬਾਰਾਸ ਜਿਹੜਾ ਉਸ ਸਮੇਂ ਇਕ ਜਹਾਦ ਦੀ ਅਗਵਾਈ ਕਰ ਰਿਹਾ ਸੀ, ਨਾਲ ਬਾਜ਼ਨਤੀਨ-ਵਿਰੋਧੀ ਸੰਧੀ ਕਰ ਲਈ। ਸੰਨ 1190 ਵਿਚ ਯੂਨਾਨੀਆਂ ਦੀ ਨੇਮਨਿਯਾ ਉੱਤੇ ਹੋਈ ਜਿੱਤ ਪਿਛੋਂ ਬਿਜ਼ੰਤੀਅਮ ਅਤੇ ਸਰਬੀਆ ਵਿਚਕਾਰ ਦੋਸਤਾਨਾ ਸਬੰਧ ਸਥਾਪਿਤ ਹੋ ਗਏ। ਸੰਨ 1195 ਜਾਂ 1196 ਵਿਚ ਨੇਮਨਿਯਾ ਨੇ ਤਖਤ ਛੱਡ ਦਿੱਤਾ ਅਤੇ ਆਪਣਾ ਨਾਂ ਸਿਮੀਅਨ ਰੱਖ ਕੇ ਸੰਤ ਬਣ ਗਿਆ। ਦੋ ਸਾਲ ਪਿੱਛੋਂ ਇਹ ਮਾਊਂਟ ਏਥਾਸ ਗਿਆ ਅਤੇ ਆਪਣੇ ਸਭ ਤੋਂ ਛੋਟੇ ਪੁੱਤਰ ਰਾਸਤਕੋ ਜਿਹੜਾ ਉਸ ਵੇਲੇ ਸੰਤ ਸਾਵਾ ਬਣਿਆ ਹੋਇਆ ਸੀ, ਨੂੰ ਮਿਲਿਆ ਅਤੇ ਉਸ ਨਾਲ ਇਸ ਨੇ ਹਿਲੈਂਡਰ ਦਾ ਪ੍ਰਸਿੱਧ ਮੱਠ ਬਣਵਾਇਆ। ਪਿਉ ਤੇ ਪੁੱਤਰ ਦੋਵੇਂ ਹੀ ਸਰਬੀਆਈ ਆੱਰਥੋਡਾੱਕਸ ਚਰਚ, ਜਿਹੜਾ ਕਿ ਇਨ੍ਹਾਂ ਨੇ ਰਾਸ਼ਟਰੀ ਚਰਚ ਵਜੋਂ ਸਥਾਪਿਤ ਕੀਤਾ ਸੀ, ਦੇ ਪ੍ਰਸਿੱਧ ਸੰਤ ਮੰਨੇ ਜਾਂਦੇ ਹਨ। ਇਸ ਦੀ ਮੌਤ 1200 ਈ. ਵਿਚ ਮਾਊਂਟ ਏਥਾਸ ਉੱਤੇ ਹੀ ਹੋਈ।

ਹ. ਪੁ. – ਕੋਲ. ਐਨ. 17 : 674

**ਸਟੁੰਫ਼, ਕਾਰਲ** : ਇਹ ਇਕ ਜਰਮਨ ਮਨੋਵਿਗਿਆਨੀ ਅਤੇ ਦਾਰਸ਼ਨਿਕ ਸੀ। ਇਸ ਦਾ ਜਨਮ 21 ਅਪ੍ਰੈਲ, 1848 ਨੂੰ ਬਵੇਰੀਆ ਵਿਚ ਵਾਈਸਨਥੀਡ ਦੇ ਸਥਾਨ ਤੇ ਹੋਇਆ। ਇਸ ਨੇ ਬਰੇਨਟਨੋ ਅਤੇ ਲਟਜ਼ੇ ਪਾਸੋਂ ਸਿੱਖਿਆ ਪ੍ਰਾਪਤ ਕੀਤੀ। ਇਸ ਲਈ ਇਸ ਦੇ ਵਿਚਾਰਾਂ ਉੱਤੇ ਇਨ੍ਹਾਂ ਦੋ ਵਿਦਵਾਨਾਂ ਦਾ ਡੂੰਘਾ ਅਸਰ ਪਿਆ। ਇਹ ਵਿਊਰਜ਼ਬਰਗ, ਪ੍ਰੇਗ, ਹਾਲੈ, ਮਿਊਨਿਖ ਅਤੇ ਬਰਲਿਨ ਵਿਚ ਫ਼ਿਲਾਸਫੀ ਦਾ ਪ੍ਰੋਫ਼ੈਸਰ ਰਿਹਾ। ਸੰਨ 1921 ਵਿਚ ਰੀਟਾਇਰ ਹੋਣ ਤਕ ਇਹ ਬਰਲਿਨ ਵਿਚ ਫ਼ਿਲਾਸਫੀ ਦਾ ਪ੍ਰਫ਼ੈਸਰ ਤੇ ਮਨੋਵਿਗਿਆਨ ਦੀ ਪ੍ਰਯੋਗਸ਼ਾਲਾ ਦਾ ਡਾਇਰੈਕਟਰ ਰਿਹਾ। ਸੰਨ 1900 ਵਿਚ ਇਸ ਨੇ ਫ਼ੋਨੋਗ੍ਰਾਫਿਕ ਆਰਕਾਈਵ ਬਣਾਇਆ ਜਿਸ ਵਿਚ ਪੁਰਾਤਨ ਸੰਗੀਤ ਦੇ ਫ਼ੋਨੋਗਰਾਫ਼ ਰਿਕਾਰਡ ਜਮ੍ਹਾਂ ਕੀਤੇ ਗਏ। ਸੰਨ 1907-8 ਵਿਚ ਇਹ ਬਰਲਿਨ ਯੂਨੀਵਰਸਿਟੀ ਦਾ ਰੈਕਟਰ ਬਣ ਗਿਆ। ਮਨੋਵਿਗਿਆਨ ਅਤੇ ਦਰਸ਼ਨ ਸਬੰਧੀ ਇਸ ਦੀਆਂ ਲਗਭਗ ਡੇਢ ਦਰਜਨ ਰਚਨਾਵਾਂ ਹਨ। ਇਸ ਦੀ ਮੌਤ ਬਰਲਿਨ ਵਿਖੇ 25 ਦਸੰਬਰ, 1936 ਈ. ਨੂੰ ਹੋਈ।

ਹ. ਪੁ.—ਐਨ. ਬ੍ਰਿ. 21 : 484

**ਸਟੁਰਖ ਕਾਰਲ, ਗੈਫ਼ ਫ਼ਾਨ** : ਆਸਟਰੀਆ ਦੇ ਇਸ ਪ੍ਰਧਾਨ ਮੰਤਰੀ ਦਾ ਜਨਮ 30 ਅਕਤੂਬਰ, 1859 ਨੂੰ ਗ੍ਰਾਟਸ ਵਿਖੇ ਹੋਇਆ। ਇਹ 1911 ਈ. ਤੋਂ 1916 ਈ. ਦੌਰਾਨ ਦੇਸ਼ ਦਾ ਪ੍ਰਧਾਨ ਮੰਤਰੀ ਰਿਹਾ। ਇਸ ਨੂੰ ਕਤਲ ਕਰ ਦੇਣ ਨਾਲ ਹੀ ਇਸ ਦੇ ਤਾਨਾਸ਼ਾਹੀ ਰਾਜ ਦਾ ਅੰਤ ਹੋ ਗਿਆ। ਇਹ ਅਤਿ ਦਾ ਰੂੜ੍ਹੀਵਾਦੀ ਅਤੇ ਗਿਰਜਾਵਾਦੀ ਸੀ। ਵਿਧਾਨ ਸਭਾ ਦਾ ਮੈਂਬਰ ਹੁੰਦੇ ਹੋਏ ਇਸ ਨੇ 1907 ਈ. ਦੇ ਵੋਟ-ਅਧਿਕਾਰਾਂ ਦੇ ਸੰਸ਼ੋਧਨ ਦਾ ਵਿਰੋਧ ਕੀਤਾ। ਸੰਨ 1908 ਤੋਂ 1911 ਦੌਰਾਨ ਇਹ ਸਿੱਖਿਆ ਮੰਤਰੀ ਰਿਹਾ। ਇਸ ਪਿੱਛੋਂ ਪਾਰਲੀਮੈਂਟ ਚੈਕੋਸਲੋਵਾਕੀਆ ਅਤੇ ਜਰਮਨੀ ਦੇ ਰਾਸ਼ਟਰਵਾਦੀਆਂ ਦੇ ਆਪੋ ਵਿਚਲੇ ਮਤਭੇਦ ਕਾਰਨ ਇਸ ਨੂੰ ਪ੍ਰਧਾਨ ਮੰਤਰੀ ਬਣਾ ਦਿੱਤਾ ਗਿਆ। ਸੰਨ 1912-13 ਵਿਚ ਇਸ ਨੂੰ ਨਵੇਂ ਫ਼ੌਜੀ ਪ੍ਰੋਗਰਾਮ ਵਿਚ ਸਫਲਤਾ ਮਿਲਣ ਦੇ ਬਾਵਜੂਦ ਇਸ ਦੇ ਪਾਰਲੀਮੈਂਟ ਨਾਲ ਸਬੰਧ ਵਿਗੜ ਗਏ। ਇਸ ਨੇ 1913 ਈ. ਵਿਚ ਬੋਹੀਮੀਅਨ ਲੈਂਡਟੈਗ ਪ੍ਰਾਂਤਕ ਅਸੈਂਬਲੀ ਭੰਗ ਕਰ ਦਿੱਤੀ ਤੇ ਇਸ ਪਿੱਛੋਂ ਇਸੇ ਤਰ੍ਹਾਂ ਵਿਧਾਨ ਸਭਾ ਭੰਗ ਕਰ ਦਿੱਤੀ। ਜੁਲਾਈ 1914 ਵਿਚ ਆਪ ਤਾਨਾਸ਼ਾਹੀ ਹੁਕਮਰਾਨ ਬਣ ਬੈਠਿਆ। 21 ਅਕਤੂਬਰ, 1916 ਦੇ ਦਿਨ ਕਿਸੇ ਵਿਰੋਧੀ ਨੇ ਇਸ ਨੂੰ ਵੀਐਨਾ ਵਿਖੇ ਗੋਲੀ ਮਾਰ ਕੇ ਇਸ ਦੀ ਸਰਕਾਰ ਦਾ ਤਖ਼ਤਾ ਪਲਟ ਦਿੱਤਾ।

ਹ. ਪੁ.-ਐਨ. ਬ੍ਰਿ. ਮਾ. 9 : 627

**ਸਟੁਰਮ (ਜ਼ਾਕ) ਚਾਰਲਸ ਫਰਾਂਸੋਆ** : ਇਹ ਸਵਿਟ-ਜ਼ਰਲੈਂਡ ਦਾ ਮਸ਼ਹੂਰ ਗਣਿਤਵੇਤਾ ਸੀ, ਜਿਸ ਦਾ ਜਨਮ 29 ਸਤੰਬਰ, 1803 ਨੂੰ ਜੈਨੇਵਾ ਵਿਖੇ ਹੋਇਆ ਅਤੇ ਇਥੇ ਹੀ 1818 ਵਿਚ ਯੂਨੀਵਰਸਿਟੀ ਵਿਚ ਦਾਖ਼ਲ ਹੋ ਗਿਆ। ਪਿਤਾ ਦੀ ਮੌਤ ਤੋਂ ਬਾਅਦ ਪਰਿਵਾਰ ਦਾ ਸਾਰਾ ਭਾਰ ਇਸ ਦੇ ਮੋਢਿਆਂ ਤੇ ਆ ਪਿਆ। ਸੰਨ 1823 ਵਿਚ ਇਹ ਡੀ ਬਰੋਈ ਪਰਿਵਾਰ ਦਾ ਟਿਊਟਰ ਬਣ ਕੇ ਪੈਰਿਸ ਚਲਾ ਗਿਆ ਜਿਥੇ ਇਸ ਨੂੰ ਫਰਾਂਸ ਦੇ ਕਈ ਮਹਾਨ ਵਿਗਿਆਨੀਆਂ ਨੂੰ ਮਿਲਣ ਦਾ ਮੌਕਾ ਮਿਲਿਆ। ਕੋਲੇਡੋਨ ਨਾਲ ਮਿਲ ਕੇ ਸੰਨ 1826 ਵਿਚ ਇਸ ਨੇ ਸਭ ਤੋਂ ਪਹਿਲਾਂ ਪਾਣੀ ਵਿਚ ਧੁਨੀ ਦੇ ਵੇਗ ਦੀ ਠੀਕ-ਠੀਕ ਮਿਣਤੀ ਕੀਤੀ ਅਤੇ ਨਪੀੜੇ ਜਾਣ ਯੋਗ ਤਰਲਾਂ ਉੱਪਰ ਇਕ ਇਨਾਮੀ ਲੇਖ ਲਿਖਿਆ। ਸੰਨ 1829 ਵਿਚ ਇਸ ਨੇ ਸੰਖਿਆਤਮਕ ਸਮੀਕਰਨ ਦੇ ਵਾਸਤਵਿਕ ਮੂਲਾਂ ਦੀ ਗਿਣਤੀ ਪਤਾ ਕਰਨ ਲਈ ਇਕ ਸਿਧਾਂਤ ਪੇਸ਼ ਕੀਤਾ ਜਿਹੜਾ ਇਸ ਦੇ ਨਾਂ ਤੇ ਪ੍ਰਸਿੱਧ ਹੈ। ਸੰਨ 1829 ਵਿਚ ਇਸ ਨੇ ਵਾਸਤਵਿਕ ਮੂਲ ਲੱਭਣ ਦਾ ਢੰਗ ਵਰਣਨ ਕੀਤਾ। ਸੰਨ 1834 ਵਿਚ ਇਸ ਨੇ ਦੂਜੇ ਦਰਜੇ ਦੀਆਂ ਡਿਫ਼ਰੈਂਸ਼ੀਅਲ ਸਮੀਕਰਨਾਂ ਦੇ ਸਟੁਰਮ-ਲਯੂਵਿਲ ਸਿੱਧਾਂਤ ਦੀ ਖੋਜ ਕੀਤੀ। ਸਟੁਰਮ ਭਾਵੇਂ ਮੂਲ ਰੂਪ ਵਿਚ ਇਕ ਵਿਸ਼ਲੇਸ਼ਕ ਸੀ ਪਰ ਇਸ ਦੀ ਪ੍ਰਖੇਪੀ ਰੇਖਾ-ਗਣਿਤ ਅਤੇ ਡਿਫ਼ਰੈਂਸ਼ੀਅਲ ਰੇਖਾ ਗਣਿਤ ਨੂੰ ਇਕ ਮਹਾਨ ਦੇਣ ਹੈ।

18 ਦਸੰਬਰ, 1855 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.– ਐਨ. ਬ੍ਰਿ 21 : 486

**ਸਟੂਅਰਟ ਖ਼ਾਨਦਾਨ** : ਇਹ ਇੰਗਲੈਂਡ ਦਾ ਇਕ ਸ਼ਾਹੀ ਖ਼ਾਨਦਾਨ ਸੀ। ਇਸ ਖ਼ਾਨਦਾਨ ਦੇ ਬਾਦਸ਼ਾਹਾਂ ਦੀ ਮਹਾਨਤਾ ਇਸ ਗੱਲ ਵਿਚ ਹੈ ਕਿ ਇਨ੍ਹਾਂ ਦੇ ਰਾਜ-ਕਾਲ ਦੌਰਾਨ ਅਨੇਕ ਮਹੱਤਵਪੂਰਨ ਸਿਆਸੀ ਝਗੜੇ ਨਿਪਟਾਏ ਗਏ ਤੇ ਪਾਰਲੀਮੈਂਟ ਦੇ ਹੱਕਾਂ ਸਬੰਧੀ ਅੰਦੋਲਨ ਵੀ ਇਨ੍ਹਾਂ ਦੇ ਰਾਜਕਾਲ ਦੌਰਾਨ ਹੀ ਸ਼ੁਰੂ ਹੋਇਆ।

**ਜੇਮਜ਼ ਪਹਿਲਾ**—1603 ਈ. ਵਿਚ ਮਲਕਾ ਇਲਿਜ਼ਾਬੱਥ ਦੀ ਮੌਤ ਤੋਂ ਬਾਅਦ ਟਿਊਡਰ ਬੰਸ ਵਿਚੋਂ ਕੋਈ ਵਾਰਸ ਨਾ ਰਹਿਣ ਤੇ ਸਕਾਟਲੈਂਡ ਦਾ ਬਾਦਸ਼ਾਹ ਜੇਮਜ਼ ਛੇਵਾਂ ਜੇਮਜ਼ ਪਹਿਲੇ ਦੇ ਨਾਂ ਨਾਲ ਇੰਗਲੈਂਡ ਦੇ ਤਖ਼ਤ ਤੇ ਬੈਠਾ। ਇਹ ਸਕਾਟਲੈਂਡ ਦੀ ਮਲਕਾ ਮੇਰੀ ਦਾ ਪੁੱਤਰ ਅਤੇ ਹੈਨਰੀ ਸਤਵੇਂ ਦੀ ਧੀ ਮਾਰਗਰੇਟ ਦਾ ਪੜਪੋਤਰਾ ਸੀ। ਇਸ ਤੋਂ ਹੀ ਇੰਗਲੈਂਡ ਅਤੇ ਸਕਾਟਲੈਂਡ ਦਾ ਇਕ ਬਾਦਸ਼ਾਹ ਹੋਣ ਲੱਗਾ। ਇਹ ਆਇਰਲੈਂਡ ਦਾ ਬਾਦਸ਼ਾਹ ਵੀ ਬਣ ਗਿਆ। ਇਹ ਤਜਰਬੇਕਾਰ ਪਰ ਜ਼ਿੱਦੀ ਸੁਭਾਅ ਵਾਲਾ ਸੀ। ਇਸ ਨੂੰ 'ਈਸਾਈ ਜਗਤ ਦਾ ਸਭ ਤੋਂ ਵੱਡਾ ਵਿਦਵਾਨ ਮੂਰਖ' ਵੀ ਕਿਹਾ ਗਿਆ ਹੈ।

ਜੇਮਜ਼ ਤੋਂ ਪਹਿਲਾਂ ਇੰਗਲੈਂਡ ਵਿਚ ਤਿੰਨ ਧਾਰਮਿਕ ਫਿਰਕੇ ਸਨ : (1) ਐਂਗਲੀਕ, (2) ਕੈਥੋਲਿਕ (3) ਵਿਊਰੀਟਨ। ਇਹ ਤਿੰਨੋਂ ਹੀ ਪ੍ਰਾਂਤ ਬਾਦਸ਼ਾਹ ਦੀ ਹਮਾਇਤ ਕਰਨਾ ਚਾਹੁੰਦੇ ਸਨ। ਇਸ ਸਬੰਧ ਵਿਚ 1604 ਈ. ਵਿਚ ਮਿਲਨਰੀ ਪੈਟੀਸ਼ਨ ਪੇਸ਼ ਕੀਤੀ ਗਈ ਤੇ ਹੈਮਪਟਨ ਕੋਰਟ ਵਿਖੇ ਧਾਰਮਿਕ ਕਾਨਫ਼ਰੰਸ ਹੋਈ ਪਰ ਕੋਈ ਸਮਝੌਤਾ ਨਾ ਹੋ ਸਕਿਆ। ਨਤੀਜੇ ਵਜੋਂ ਪਿਊਰੀਟਨਾਂ ਨੂੰ ਵਤਨ ਛਡਣਾ ਪਿਆ। ਕੈਥੋਲਿਕਾਂ ਨੇ ਉਮੀਦਾਂ ਨਾ ਪੂਰੀਆਂ ਹੋਣ ਤੇ ਗਨਪਾਊਡਰ ਪਲਾਟ ਨਾਂ ਦੀ ਪ੍ਰਸਿੱਧ ਸਾਜ਼ਸ਼ ਕੀਤੀ। ਪਾਰਲੀਮੈਂਟ ਦੀ ਇਮਾਰਤ ਥੱਲੇ ਸੁਰੰਗ ਬਣਾ ਕੇ ਬਰੂਦ ਨਾਲ ਭਰ ਦਿੱਤੀ ਗਈ ਪਰ ਇਹ ਸਾਜ਼ਸ਼ ਅਸਫਲ ਹੋਈ ਤੇ ਇਸਦਾ ਲੀਡਰ ਗਾਈ ਫਾਕਸ ਗ੍ਰਿਫ਼ਤਾਰ ਕਰ ਲਿਆ ਗਿਆ। ਪ੍ਰੈਸਬੀਟੇਰੀਅਨ ਚਰਚ ਤੋਂ ਤੰਗ ਆ ਕੇ ਧਾਰਮਿਕ ਵਿਰੋਧ ਨੂੰ ਖਤਮ ਕਰਨ ਦੇ ਨਜ਼ਰੀਏ ਨਾਲ, ਜੇਮਜ਼ ਨੇ ਰਵਾਇਤ ਦੇ ਉਲਟ ਸਕਾਟਲੈਂਡ ਵਿਚ ਆਪ ਹੀ ਬਿਸ਼ਪ ਨਿਯੁਕਤ ਕਰ ਦਿੱਤੇ।

ਜੇਮਜ਼, ਸਪੇਨ ਅਤੇ ਇੰਗਲੈਂਡ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਦੇ ਖ਼ਿਆਲ ਨਾਲ ਆਪਣੇ ਪੁੱਤਰ ਦਾ ਵਿਆਹ ਸਪੇਨ ਦੀ ਸ਼ਹਿਜ਼ਾਦੀ ਨਾਲ ਕਰਨਾ ਚਾਹੁੰਦਾ ਸੀ ਪਰ ਅਮਨ ਦੀ ਨੀਤੀ ਤੇ ਚੱਲਣ ਦੇ ਬਾਵਜੂਦ ਉਸ ਨੇ ਇਨਕਾਰ ਹੋ ਜਾਣ ਤੇ ਲੜਾਈ ਛੇੜ ਦਿੱਤੀ ਗਈ ਜਿਸ ਵਿਚ ਇੰਗਲੈਂਡ ਨੂੰ ਬਹੁਤ ਸਾਰੀਆਂ ਹਾਰਾਂ ਦਾ ਸਾਹਮਣਾ ਕਰਨਾ ਪਿਆ। ਸੰਨ 1618 ਵਿਚ ਤੀਹ-ਸਾਲਾ ਯੁੱਧ ਸ਼ੁਰੂ ਹੋ ਗਿਆ। ਇਸ ਵਿਚ ਵੀ ਇੰਗਲੈਂਡ ਨੂੰ ਭਾਗ ਲੈਣਾ ਪਿਆ। ਸੰਨ 1625 ਈ. ਵਿਚ ਜੇਮਜ਼ ਦੀ ਮੌਤ ਹੋ ਗਈ।

ਕਈ ਵਿਦਵਾਨਾਂ ਅਨੁਸਾਰ ਇਹ ਆਪਣੇ ਸਮੇਂ ਤੋਂ ਅੱਗੇ ਸੀ। ਇਸ ਨੂੰ ਮੂਰਖ ਕਹਿਣਾ ਉਚਿਤ ਨਹੀਂ।

**ਚਾਰਲਸ ਪਹਿਲਾ (1625-1648 ਈ.)**—ਆਪਣੇ ਪਿਤਾ ਦੀ ਮੌਤ ਮਗਰੋਂ 1625 ਈ. ਵਿਚ ਚਾਰਲਸ ਪਹਿਲਾ ਗੱਦੀ ਤੇ ਬੈਠਾ। ਇਹ ਗੰਭੀਰ ਵਿਅਕਤੀ ਸੀ ਪਰ ਨਾਲ ਹੀ ਜ਼ਿੱਦੀ ਸੁਭਾਅ ਵਾਲਾ ਸੀ। ਇਹ ਬਾਦਸ਼ਾਹ ਦੇ ਦੈਵੀ ਅਧਿਕਾਰਾਂ ਦਾ ਹਾਮੀ ਸੀ। ਇਸੇ ਕਾਰਨ ਇਸ ਦਾ ਪਾਰਲੀਮੈਂਟ ਨਾਲ ਸ਼ੁਰੂ ਤੋਂ ਹੀ ਝਗੜਾ ਰਿਹਾ। ਇਸ ਦਾ ਰਾਜ-ਪ੍ਰਬੰਧ ਇਸ ਦਾ ਇਕ ਮਿੱਤਰ ਡਿਊਕ ਆਫ਼ ਬਕਿੰਘਮ ਚਲਾਉਂਦਾ ਸੀ। ਇਸ ਦੇ ਸਮੇਂ ਸਪੇਨ ਨਾਲ ਲੜਾਈ ਤੇਜ਼ ਹੋਈ ਅਤੇ ਨਾਲ ਹੀ ਫ਼ਰਾਂਸ ਨਾਲ ਵੀ ਸ਼ੁਰੂ ਹੋ ਗਈ। ਇਸ ਨੇ ਕਈ ਵਾਰੀ ਪਾਰਲੀਮੈਂਟ ਬੁਲਾਈ ਤੇ ਕਈ ਵਾਰੀ ਬਰਖ਼ਾਸਤ ਕੀਤੀ। ਸੰਨ 1628 ਵਿਚ ਪਾਰਲੀਮੈਂਟ ਨੇ ਹੱਕਾਂ ਦੀ ਇਕ ਪਟੀਸ਼ਨ ਤਿਆਰ ਕੀਤੀ ਜੋ ਇਸ ਨੂੰ ਮੰਨਣੀ ਪਈ। ਸੰਨ 1629 ਤੋਂ 1640 ਤਕ ਇਸ ਨੇ ਪਾਰਲੀਮੈਂਟ ਤੋਂ ਬਿਨਾਂ ਰਾਜ ਕੀਤਾ। ਇਸ ਦੀ ਨੀਤੀ ਕਰਕੇ ਲੋਕ ਇਸ ਦੇ ਵਿਰੁੱਧ ਹੋ ਗਏ। ਇਸ ਦੀ ਧਾਰਮਿਕ ਨੀਤੀ ਦੇ ਫਲਸਰੂਪ ਸਕਾਟਲੈਂਡ ਵਿਚ ਦੋ ਲੜਾਈਆਂ ਲੜੀਆਂ ਗਈਆਂ, ਜੋ ਪਾਦਰੀਆਂ ਦੀਆਂ ਲੜਾਈਆਂ ਕਰਕੇ ਪ੍ਰਸਿੱਧ ਹਨ। ਸਕਾਟਲੈਂਡ ਦੀ ਜਿੱਤ ਹੋਈ। ਚਾਰਲਸ ਨੂੰ ਹਰਜਾਨਾ ਭਰਨ ਲਈ ਕਿਹਾ ਗਿਆ। ਫਿਰ ਇਸ ਦਾ ਪਾਰਲੀਮੈਂਟ ਨਾਲ ਝਗੜਾ ਹੋ ਗਿਆ। ਅਲਸਟਰ ਵਿਖੇ ਕੈਥੋਲਿਕਾਂ ਦੁਆਰਾ 5000 ਦੇ ਲਗਭਗ ਪ੍ਰੋਟੈਸਟੈਂਟ ਮਾਰੇ ਜਾਣ ਤੇ ਪਾਰਲੀਮੈਂਟ ਨੇ ਰੋਸ ਪੱਤਰ ਪਾਸ ਕੀਤਾ। ਬਾਦਸ਼ਾਹ ਤੇ ਪਾਰਲੀਮੈਂਟ ਦੀ ਲੜਾਈ ਹੋਈ। ਨਤੀਜੇ ਵਜੋਂ ਉਹ ਕ੍ਰਾਮਵੈੱਲ ਪਾਸੋਂ ਹਾਰ ਗਿਆ। ਪਾਰਲੀਮੈਂਟ ਨੇ ਇਸ ਤੇ ਮੁਕੱਦਮਾ ਚਲਾ ਕੇ 30 ਜਨਵਰੀ, 1649 ਨੂੰ ਸ਼ਾਹੀ ਮਹਿਲ ਸਾਹਮਣੇ ਇਸ ਨੂੰ ਕਤਲ ਕਰ ਦਿੱਤਾ।

**ਕਾਮਨਵੈਲਥ ਦੀ ਸਥਾਪਨਾ**—ਸੰਨ 1649 ਤੋਂ ਇੰਗਲੈਂਡ ਵਿਚ ਲੋਕ ਰਾਜ ਸਥਾਪਿਤ ਹੋਇਆ। ਰਾਜ-ਪ੍ਰਬੰਧ ਉੱਤੇ ਫ਼ੌਜ ਦਾ ਪੂਰਾ ਅਧਿਕਾਰ ਸੀ। ਆਇਰਲੈਂਡ ਤੇ ਸਕਾਟਲੈਂਡ ਨੇ ਬਗ਼ਾਵਤ ਕੀਤੀ। ਕ੍ਰਾਮਵੈੱਲ ਨੇ ਉਨ੍ਹਾਂ ਨੂੰ ਬੁਰੀ ਤਰ੍ਹਾਂ ਦਬਾ ਦਿੱਤਾ। ਸਕਾਟਲੈਂਡ ਵਿਚ ਚਾਰਲਸ ਪਹਿਲੇ ਦੇ ਪੁੱਤਰ ਚਾਰਲਸ ਦੂਜੇ ਨੇ ਪੈਰ ਜਮਾਉਣ ਦੀ ਕੋਸ਼ਿਸ਼ ਕੀਤੀ। ਕ੍ਰਾਮਵੈੱਲ ਨੇ 1650 ਈ. ਵਿਚ ਡਨਬਰ ਦੇ ਸਥਾਨ ਤੇ ਉਸ ਨੂੰ ਕਰੜੀ ਹਾਰ ਦਿੱਤੀ।

ਇਸ ਤੋਂ ਬਾਅਦ ਹਾਲੈਂਡ ਦਾ ਨੰਬਰ ਆਇਆ। ਇਨ੍ਹਾਂ ਲੋਕਾਂ ਨੇ ਇੰਗਲੈਂਡ ਦੇ ਬਦੇਸ਼ੀ ਵਪਾਰ ਉੱਤੇ ਕਬਜ਼ਾ ਕਰ ਰਖਿਆ ਸੀ। ਸੰਨ 1654 ਵਿਚ ਐਡਮਿਰਲ ਰਾਬਰਟ ਬਲੇਕ ਨੇ ਹਾਲੈਂਡ ਨੂੰ ਹਾਰ ਦਿੱਤੀ।

ਕ੍ਰਾਮਵੈੱਲ ਨੂੰ ਲਾਰਡ ਪ੍ਰੋਟੈਕਟਰ ਨਿਯੁਕਤ ਕੀਤਾ ਗਿਆ। ਜਿਸਨੇ ਸਪੇਨ ਨੂੰ ਭਾਰੀ ਹਾਰ ਦਿੱਤੀ। ਸੰਨ 1658 ਵਿਚ ਕ੍ਰਾਮਵੈੱਲ ਦੀ ਮੌਤ ਤੇ ਉਸ ਦਾ ਪੁੱਤਰ ਰਿਚਰਡ ਲਾਰਡ ਪ੍ਰੋਟੈਕਟਰ ਬਣ ਗਿਆ ਪਰ ਫ਼ੌਜ ਨਾਲ ਨਾ ਬਣਨ ਕਾਰਨ ਇਸ ਨੇ ਨੌਂ ਮਹੀਨੇ ਬਾਅਦ ਅਸਤੀਫਾ ਦੇ ਦਿੱਤਾ। ਪਾਰਲੀਮੈਂਟ ਬੁਲਾਈ ਗਈ ਤੇ ਉਸ ਦੇ ਫੈਸਲੇ ਅਨੁਸਾਰ ਕਾਮਨਵੈਲਥ ਦੀ ਸਮਾਪਤੀ ਤੋਂ ਬਾਅਦ ਚਾਰਲਸ ਪਹਿਲੇ ਦਾ ਪੁੱਤਰ, ਚਾਰਲਸ ਦੂਜੇ ਦੇ ਨਾਂ ਨਾਲ ਤਖ਼ਤ ਉੱਤੇ ਬਿਠਾ ਦਿੱਤਾ ਗਿਆ।

**ਚਾਰਲਸ ਦੂਜਾ**—ਇਹ 1660 ਈ. ਨੂੰ ਗੱਦੀ ਤੇ ਬੈਠਾ। ਇਹ ਇਕ ਬਦਚਲਨ ਵਿਅਕਤੀ ਸੀ ਪਰ ਨਾਲ ਹੀ ਵਿਦਵਾਨ ਅਤੇ ਸਾਹਿਤ ਰਸੀਆ ਸੀ। ਇਸ ਦੇ ਰਾਜ ਵਿਚ ਕਲੈਰੇਂਡਨ ਕੋਡ ਦੇ ਨਾਂ ਨਾਲ ਪ੍ਰਸਿੱਧ ਚਾਰ ਕਾਨੂੰਨ ਬਣੇ ਜਿਸ ਕਾਰਨ ਬਹੁਤ ਸਾਰੇ ਪਾਦਰੀ ਅਮਰੀਕਾ ਚਲੇ ਗਏ। ਇਸ ਨੇ ਹਾਲੈਂਡ ਵਿਰੁੱਧ ਲੜਾਈਆਂ ਲੜੀਆਂ। ਸੰਨ 1670 ਵਿਚ ਲੂਈ ਚੌਦ੍ਹਵੇਂ ਨਾਲ ਖ਼ੁਫ਼ੀਆ ਸੰਧੀ ਕੀਤੀ। ਚਾਰਲਸ ਨੇ ਦੋ ਲੱਖ ਪੌਂਡ ਸਾਲਾਨਾ ਦੇ ਬਦਲੇ ਕੈਥੋਲਿਕ ਧਰਮ ਨੂੰ ਪ੍ਰੋਤਸਾਹਨ ਦੇਣ ਦਾ ਵਾਅਦਾ ਕੀਤਾ। ਸੰਨ 1685 ਵਿਚ ਇਸ ਦੀ ਮੌਤ ਹੋ ਗਈ।

**ਜੇਮਜ਼ ਦੂਜਾ**—ਚਾਰਲਸ ਦੂਜੇ ਦੀ ਕੋਈ ਔਲਾਦ ਨਾ ਹੋਣ ਕਾਰਨ ਉਸ ਦਾ ਭਰਾ ਜੇਮਜ਼ 1665 ਈ. ਵਿਚ ਜੇਮਜ਼ ਦੂਜੇ ਦੇ ਨਾਂ ਨਾਲ ਗੱਦੀ ਤੇ ਬੈਠਾ। ਇਹ ਕੈਥੋਲਿਕ ਸੀ। ਇਸ ਨੂੰ ਹਟਾਉਣ ਦੇ ਯਤਨ ਕੀਤੇ ਗਏ। ਇਸ ਨੇ ਕੈਥੋਲਿਕ ਧਰਮ ਨੂੰ ਫੈਲਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ। ਇਸ ਨੇ ਆਪਣੇ ਵਿਰੋਧੀਆਂ ਨੂੰ ਦਬਾਉਣ ਲਈ ਕੋਰਟ ਆਫ਼ ਹਾਈ ਕਮਿਸ਼ਨ ਮੁੜ ਸੁਰਜੀਤ ਕੀਤੀ। ਫਲਸਰੂਪ ਬਗ਼ਾਵਤ ਹੋਈ, ਪਰ ਦਬਾ ਦਿੱਤੀ ਗਈ। ਇੰਗਲੈਂਡ ਦੀਆਂ ਵ੍ਹਿਗ ਅਤੇ ਟੋਰੀ ਦੋਵੇਂ ਰਾਜਨੀਤਿਕ ਪਾਰਟੀਆਂ ਨੇ ਮਿਲਵੇਂ ਰੂਪ ਵਿਚ ਇਸ ਵਿਰੁੱਧ ਵਿਲੀਅਮ ਆਫ਼ ਆਰੈਂਜ ਨੂੰ ਗੱਦੀ ਲਈ ਸੱਦਾ ਦਿੱਤਾ। ਉਹ ਫ਼ੌਜ ਲੈ ਕੇ ਆ ਗਿਆ ਅਤੇ ਜੇਮਜ਼ ਤਖ਼ਤ ਛੱਡ ਕੇ ਭੱਜ ਗਿਆ।

**ਵਿਲੀਅਮ ਤੀਜਾ ਅਤੇ ਮੇਰੀ**—ਸੰਨ 1689 ਵਿਚ ਪਾਰਲੀਮੈਂਟ ਨੇ ਜੇਮਜ਼ ਦੀ ਲੜਕੀ ਮੇਰੀ ਤੇ ਉਸਦੇ ਪਤੀ ਵਿਲੀਅਮ ਤੀਜੇ ਨੂੰ ਸਾਂਝੇ ਰੂਪ ਵਿਚ ਗੱਦੀ ਦਾ ਹੱਕਦਾਰ ਘੋਸ਼ਿਤ ਕੀਤਾ। ਇਨ੍ਹਾਂ ਦੇ ਰਾਜ ਵਿਚ ਬਿਲ ਆਫ ਰਾਈਟਸ (1689) ਪੇਸ਼ ਕੀਤਾ ਗਿਆ ਜਿਸ ਦੇ ਪਾਸ ਹੋਣ ਨਾਲ ਬਾਦਸ਼ਾਹ ਪਾਰਲੀਮੈਂਟ ਦੇ ਅਧੀਨ ਹੋ ਗਿਆ। ਵਿਲੀਅਮ ਤੀਜੇ ਦੀ ਬਦੇਸ਼ੀ ਨੀਤੀ ਬਹੁਤ ਹੀ ਸਫ਼ਲ ਰਹੀ। ਸੰਨ 1694 ਵਿਚ ਮਲਕਾ ਮੇਰੀ ਦੀ ਮੌਤ ਹੋ ਗਈ। ਸੰਨ 1701 ਵਿਚ ਐਕਟ ਆਫ਼ ਸੈਟਲਮੈਂਟ ਪਾਸ ਹੋਇਆ, ਜਿਸ ਅਨੁਸਾਰ ਮਲਕਾ ਐਨ ਪਿੱਛੋਂ ਹੈਨੋਵਰ ਦੀ ਮਲਕਾ ਸੋਫ਼ੀਆ ਅਤੇ ਉਸ ਦੀ ਔਲਾਦ ਤਖਤ ਦਾ ਵਾਰਸ ਮੰਨੀ ਗਈ। ਸੰਨ 1702 ਵਿਚ ਵਿਲੀਅਮ ਤੀਜੇ ਦੀ ਮੌਤ ਹੋ ਗਈ।

**ਮਲਕਾ ਐਨ**—ਵਿਲੀਅਮ ਤੀਜੇ ਦੀ ਮੌਤ ਉੱਤੇ ਜੇਮਜ਼ ਦੂਜੇ ਦੀ ਲੜਕੀ ਐਨ 8 ਮਾਰਚ, 1702 ਨੂੰ ਗੱਦੀ ਤੇ ਬੈਠੀ। ਇਹ ਬੜੇ ਸਾਦੇ ਸੁਭਾਅ ਵਾਲੀ ਇਸਤਰੀ ਸੀ। ਇਸ ਨੇ ਰਾਜ-ਪ੍ਰਬੰਧ ਵਜ਼ੀਰਾਂ ਦੇ ਹਵਾਲੇ ਕਰ ਦਿੱਤਾ। ਇਸ ਦੇ ਰਾਜ-ਕਾਲ ਦੀ ਸਭ ਤੋਂ ਮਹੱਤਵਪੂਰਨ ਘਟਨਾ ਸਪੇਨ ਦੀ ਜਾਨਸ਼ੀਨੀ ਦੀ ਜੰਗ ਹੈ। ਇਸ ਦੇ ਕਾਰਜ-ਕਾਲ ਦੌਰਾਨ ਟੋਰੀਆਂ ਦੀ ਸ਼ਕਤੀ ਨੂੰ ਮਜ਼ਬੂਤ ਬਣਾਉਣ ਦੇ ਯਤਨ ਕੀਤੇ ਗਏ। ਇਥੋਂ ਤਕ ਕਿ ਪ੍ਰਸਿੱਧ ਵ੍ਹਿਗ ਲੀਡਰ, ਸਰ ਰਾਬਰਟ ਵਾਲਪੋਲ ਤੇ ਭ੍ਰਿਸ਼ਟਾਚਾਰ ਦਾ ਦੋਸ਼ ਲਾ ਕੇ ਉਸ ਨੂੰ ਕੈਦ ਕਰ ਦਿੱਤਾ ਗਿਆ।

ਸੰਨ 1707 ਵਿਚ ਇੰਗਲੈਂਡ ਤੇ ਸਕਾਟਲੈਂਡ ਮਿਲ ਜਾਣ ਕਾਰਨ ਪਾਰਲੀਮੈਂਟ ਸਾਂਝੀ ਤੇ ਹੋਰ ਮਜ਼ਬੂਤ ਹੋ ਗਈ। ਪਹਿਲੀ ਅਗਸਤ, 1714 ਨੂੰ ਮਲਕਾ ਐਨ ਦੀ ਮੌਤ ਹੋ ਗਈ। ਸੰਨ 1701 ਦੇ ਐਕਟ ਆਫ਼ ਸੈਟਲਮੈਂਟ ਅਨੁਸਾਰ ਹੈਨੋਵਰ ਦੀ ਮਲਕਾ ਸੋਫ਼ੀਆ ਦਾ ਪੁੱਤਰ, ਜਾਰਜ ਪਹਿਲੇ ਦੇ ਨਾਂ ਨਾਲ ਇੰਗਲੈਂਡ ਦਾ ਬਾਦਸ਼ਾਹ ਬਣਿਆ ਤੇ ਇਸ ਦੇ ਨਾਲ ਹੀ ਸਟੂਅਰਟ ਖ਼ਾਨਦਾਨ ਦਾ ਅੰਤ ਹੋ ਗਿਆ।

ਹ. ਪੁ.— ਹਿਸਟਰੀ ਆਫ਼ ਇੰਗਲੈਂਡ-ਟ੍ਰੀਵੈਲੀਅਨ

—ਕਾਸਿਮ

**ਸਟੂਅਰਟ, ਗਿਲਬਰਟ** : ਅਮਰੀਕਾ ਦੇ ਇਸ ਚਿੱਤਰਕਾਰ ਦਾ ਜਨਮ 3 ਦਸੰਬਰ, 1755 ਨੂੰ ਰੋਡੇ ਆਈਲੈਂਡ ਰਾਜ ਵਿਚ ਨੌਰਥ ਕਿੰਗਜ਼ਟਾਊਨ ਵਿਖੇ ਹੋਇਆ। ਇਸ ਨੂੰ ਅਮਰੀਕਾ ਦੀ ਪੋਰਟਰੇਟ ਚਿੱਤਰਕਾਰੀ ਦੀ ਇਕ ਵੱਖਰੀ ਕਿਸਮ ਦਾ ਚਿੱਤਰਕਾਰ ਮੰਨਿਆ ਗਿਆ ਹੈ। ਇਸ ਨੇ ਸਕਾਟਲੈਂਡ ਦੇ ਚਿੱਤਰਕਾਰ ਕਾਸਮੋ ਅਲੈੱਗਜ਼ੈਂਡਰ ਪਾਸੋਂ ਅਗਵਾਈ ਲਈ। ਉਸ ਦੇ ਨਾਲ ਹੀ ਇਹ ਐਡਿਨਬਰਗ ਗਿਆ ਸੀ। ਕਾਸਮੋ ਅਲੈੱਗਜ਼ੈਂਡਰ ਦੀ ਮੌਤ ਪਿੱਛੋਂ ਇਹ ਉਦਾਸ ਹੋ ਗਿਆ ਅਤੇ ਵਾਪਸ ਅਮਰੀਕਾ ਚਲਾ ਗਿਆ। ਸੰਨ 1775 ਵਿਚ ਇਹ ਲੰਡਨ ਚਲਾ ਗਿਆ ਅਤੇ ਬੈਂਜਾਮਿਨ ਵੈੱਸਟ ਦੇ ਸਟੂਡੀਓ ਵਿਚ ਕੰਮ ਕਰਨ ਲਗ ਪਿਆ। ਕੁਝ ਚਿਰ ਕੰਮ ਕਰਨ ਪਿੱਛੋਂ ਇਸ ਨੇ ਆਪਣਾ ਕੰਮ ਕਰਨਾ ਸ਼ੁਰੂ ਕਰ ਦਿੱਤਾ ਅਤੇ ਇਸ ਨੇ ਮਨੁੱਖੀ ਤਸਵੀਰਾਂ ਬਣਾਉਣ ਵਿਚ ਬਹੁਤ ਸਫ਼ਲਤਾ ਪ੍ਰਾਪਤ ਕੀਤੀ। ਇਸ ਨੇ ਹੋਰਾਂ ਤੋਂ ਇਲਾਵਾ ਬੈਂਜਾਮਿਨ ਵੈੱਸਟ, ਰੈਨਲਡਜ਼ ਅਤੇ ਮੇਨਜ਼ ਬਰੋ ਆਦਿ ਦੇ ਚਿੱਤਰ ਬਣਾਏ।

ਇਸ ਮਗਰੋਂ ਇਹ ਆਇਰਲੈਂਡ ਚਲਾ ਗਿਆ ਅਤੇ 1788 ਤੋਂ 1792 ਈ. ਤਕ ਇਸ ਨੇ ਉਥੇ ਮਨੁੱਖੀ ਤਸਵੀਰਾਂ ਬਣਾਉਣ ਦਾ ਕੰਮ ਕੀਤਾ। ਉਸ ਮਗਰੋਂ ਇਹ ਅਮਰੀਕਾ ਪਰਤ ਗਿਆ। ਸੰਨ 1774 ਵਿਚ ਇਹ ਫ਼ਿਲਾਡੈਲਫ਼ੀਆ ਚਲਾ ਗਿਆ ਜਿਥੇ ਇਸ ਨੇ ਜਾਰਜ ਵਾਸ਼ਿੰਗਟਨ ਦੀਆਂ 124 ਤਸਵੀਰਾਂ ਬਣਾਈਆਂ। ਸੰਨ 1803 ਵਿਚ ਇਹ ਵਾਸ਼ਿੰਗਟਨ ਅਤੇ ਸੰਨ 1805 ਵਿਚ ਬੋਸਟਨ ਗਿਆ। ਇਸ ਨੇ ਲਗਭਗ 1,000 ਚਿੱਤਰ ਬਣਾਏ ਦੱਸੇ ਜਾਂਦੇ ਹਨ। ਕਾਪਲੀ ਦੇ ਨਾਲ ਇਹ ਵੀ ਅਮਰੀਕਾ ਦਾ ਇਕ ਮਹਾਨ ਪੋਰਟਰੇਟ ਚਿੱਤਰਕਾਰ ਮੰਨਿਆ ਜਾਂਦਾ ਹੈ।

9 ਜੁਲਾਈ, 1828 ਨੂੰ ਮੈਸਾਚੂਸੈੱਟਸ ਰਾਜ ਵਿਚ ਬੋਸਟਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਆਕ. ਕੰ. ਆ. ; ਐਨ. ਬ੍ਰਿ. ਮਾ.

**ਸਟੂਅਰਟ, ਚਾਰਲਸ** : ਆਸਟ੍ਰੇਲੀਆ ਦਾ ਇਕ ਖੋਜੀ ਸੀ ਜਿਸ ਦੀਆਂ ਮਰਮਬਿਜੀ ਅਤੇ ਮਰੀ ਦਰਿਆਵਾਂ ਬਾਰੇ ਕੀਤੀਆਂ ਖੋਜਾਂ ਆਸਟ੍ਰੇਲੀਆ ਦੇ ਇਤਿਹਾਸ ਵਿਚ ਬਹੁਤ ਮਹੱਤਵਪੂਰਨ ਹਨ। ਇਸ ਦੀ ਖੋਜ ਨੇ ਆਸਟ੍ਰੇਲੀਆ ਦੇ ਵਿਸ਼ਾਲ ਦਰਿਆਈ ਸਿਲਸਿਲੇ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ ਅਤੇ ਭਵਿੱਖ ਦੀ ਉੱਨਤੀ ਲਈ ਨਵੇਂ ਖੇਤਰਾਂ ਦੀ ਭਾਲ ਕੀਤੀ। ਸਟੂਅਰਟ ਦਾ ਜਨਮ 28 ਅਪ੍ਰੈਲ, 1795 ਨੂੰ ਭਾਰਤ ਦੇ ਬੰਗਾਲ ਰਾਜ ਵਿਚ ਹੋਇਆ। ਇਸ ਨੇ ਆਪਣੀ ਮੁੱਢਲੀ ਸਿੱਖਿਆ ਇੰਗਲੈਂਡ ਵਿਚ ਲਈ ਤੇ 18 ਸਾਲ ਦੀ ਉਮਰ ਵਿਚ ਅੰਗਰੇਜ਼ੀ ਫ਼ੌਜ ਵਿਚ ਭਰਤੀ ਹੋ ਗਿਆ। ਇਸ ਤੋਂ ਅਗਲੇ 13 ਸਾਲਾਂ ਵਿਚ ਇਹ ਸਪੇਨ, ਕੈਨੇਡਾ, ਫ਼ਰਾਂਸ ਅਤੇ ਆਇਰਲੈਂਡ ਵਿਚ ਫਿਰਦਾ ਰਿਹਾ। ਸੰਨ 1827 ਵਿਚ ਇਹ ਨਿਊ ਸਾਊਥ ਵੇਲਜ਼ (ਆਸਟ੍ਰੇਲੀਆ) ਦੇ ਗਵਰਨਰ ਸਰ ਰੈਲਫ਼ ਡਾਰਲਿੰਗ ਦਾ ਫ਼ੌਜੀ ਸਕੱਤਰ ਨਿਯੁਕਤ ਹੋਇਆ। ਸੰਨ 1828-29 ਵਿਚ ਪਹਿਲੀ ਵੱਡੀ ਮੁਹਿੰਮ ਦੀ ਅਗਵਾਈ ਕੀਤੀ। ਇਸ ਨੇ ਮਾਕਰਵੀ, ਬੋਗਾਨ, ਕੈਸਲਰੇ ਦਰਿਆਵਾਂ ਦਾ ਪਤਾ ਲਗਾਇਆ ਅਤੇ ਡਾਰਲਿੰਗ ਦਰਿਆ ਦੀ ਖੋਜ ਕੀਤੀ। ਮਰਮਬਿਜੀ ਦਰਿਆ ਦੇ ਨਾਲ ਨਾਲ ਅੱਗੇ ਜਾਂਦੇ ਹੋਏ ਇਹ ਐਡੀਲੇਡ ਦੇ ਨੇੜੇ ਮਰੀ ਦਰਿਆ ਦੇ ਸੋਮੇ ਤਕ ਪਹੁੰਚਣ ਵਿਚ ਵੀ ਸਫ਼ਲ ਹੋ ਗਿਆ। ਇਹ ਆਪਣੀਆਂ ਇਨ੍ਹਾਂ ਯਾਤਰਾਵਾਂ ਦੌਰਾਨ ਮਾੜੀ ਖ਼ੁਰਾਕ ਕਾਰਨ ਥੱਕ ਕੇ ਚੂਰ ਹੋ ਗਿਆ ਅਤੇ ਇਸ ਨੂੰ ਦਿਸਣਾ ਵੀ ਬਹੁਤ ਘੱਟ ਗਿਆ। ਇਸੇ ਕਾਰਨ ਆਰਾਮ ਕਰਨ ਖਾਤਰ ਇਹ 1832 ਤੋਂ 1834 ਈ. ਤਕ ਇੰਗਲੈਂਡ ਪਰਤ ਆਇਆ, ਜਿਥੇ ਇਸ ਨੇ 1828 ਈ. ਤੋਂ 1831 ਈ. ਦੌਰਾਨ ਕੀਤੀਆਂ ਯਾਤਰਾਵਾਂ ਅਤੇ ਖੋਜਾਂ ਬਾਬਤ 'ਟੂ ਐਕਸ-ਪੀਡੀਸ਼ਨਜ਼ ਇਨਟੂ ਦਿ ਇਨਟੀਰੀਅਰ ਆਫ਼ ਸਦਰਨ ਆਸਟ੍ਰੇਲੀਆ' ਕਿਤਾਬ ਲਿਖੀ। ਇਸ ਦੀਆਂ ਇਨ੍ਹਾਂ ਖੋਜਾਂ ਸਦਕਾ ਬਰਤਾਨੀਆ ਨੂੰ ਆਸਟ੍ਰੇਲੀਆ ਵਿਚ ਨਵੀਆਂ ਬਸਤੀਆਂ ਬਣਾਉਣ ਲਈ ਹੋਰ ਨਵੇਂ ਖੇਤਰ ਮਿਲ ਗਏ।

ਸੰਨ 1834 ਵਿਚ ਇਹ ਫਿਰ ਆਸਟ੍ਰੇਲੀਆ ਆ ਗਿਆ। ਇਸ ਨੂੰ ਇਥੇ 5000 ਏਕੜ ਜ਼ਮੀਨ ਵੀ ਦਿੱਤੀ ਗਈ। ਸੰਨ 1844-46 ਵਿਚ ਫਿਰ ਐਡੀਲੇਡ ਤੋਂ ਉੱਤਰ ਵਿਚ ਸਿੰਪਸਨ ਮਾਰੂਥਲ ਵੱਲ ਰਵਾਨਾ ਹੋਇਆ। ਇਧਰ ਇਸ ਨੂੰ ਕੋਈ ਜ਼ਰਾਇਤੀ ਜ਼ਮੀਨ ਤਾਂ ਨਾ ਨਜ਼ਰ ਆਈ ਪਰ ਇਸ ਦੀ ਮਹਾਂਦੀਪਾਂ ਦੇ ਅੰਦਰਲੇ ਖੇਤਰਾਂ ਤਕ ਪਹੁੰਚ ਹੋ ਗਈ। ਇਸ ਥਾਂ ਤੇ ਪਹੁੰਚਣ ਵਾਲਾ ਇਹ ਪਹਿਲਾ ਖੋਜੀ ਸੀ। ਕਾਲੌਨੀ ਦੇ ਰਜਿਸਟਰਾਰ ਜਨਰਲ ਅਤੇ ਖਜ਼ਾਨਚੀ ਦੇ ਅਹੁਦੇ ਤੇ ਕੰਮ ਕਰਨ ਮਗਰੋਂ 1847 ਈ. ਵਿਚ ਇਹ ਆਸਟ੍ਰੇਲੀਆ ਤੋਂ ਇੰਗਲੈਂਡ ਲਈ ਰਵਾਨਾ ਹੋਇਆ। ਇਥੇ ਇਸ ਨੇ 'ਨੈਰਿਟਿਵ ਆਫ਼ ਐਨ ਐਕਸਪੀਡੀਸ਼ਨ ਇਨ ਟੂ ਸੈਂਟਰਲ ਆਸਟ੍ਰੇਲੀਆ' (1849) ਨਾਂ ਦੀ ਕਿਤਾਬ ਲਿਖੀ। ਸੰਨ 1853 ਵਿਚ ਇਹ ਇੰਗਲੈਂਡ ਵਿਚ ਪੱਕੇ ਤੌਰ ਤੇ ਰਹਿਣ ਲੱਗ ਗਿਆ। ਇੰਗਲੈਂਡ ਵਿਚ ਰਹਿੰਦੇ ਹੋਏ ਹੀ ਗਲਾਸ਼ਟਰਸ਼ਿਰ ਕਾਊਂਟੀ ਦੇ ਚੈਲਟਨਹੈਮ ਸ਼ਹਿਰ ਵਿਚ 16 ਜੂਨ, 1869 ਦੇ ਦਿਨ ਇਹ ਸਵਰਗਵਾਸ ਹੋ ਗਿਆ।

ਹ.ਪੁ.—ਐਨ. ਬ੍ਰਿ. ਮਾ. 9 : 629

**ਸਟੂਅਰਟ, ਡੁਗਾਲਡ** : ਇਹ ਇਕ ਸਕਾਟਿਸ਼ ਫ਼ਿਲਾਸਫ਼ਰ ਸੀ। ਇਸ ਦਾ ਜਨਮ ਐਡਿਨਬਰਾ ਵਿਖੇ 22 ਨਵੰਬਰ, 1753 ਨੂੰ ਹੋਇਆ। ਇਹ ਸਿੱਖਿਆ ਪ੍ਰਾਪਤ ਕਰਨ ਉਪਰੰਤ ਐਡਿਨਬਰਾ ਵਿਖੇ ਗਣਿਤ ਦਾ ਪ੍ਰੋਫ਼ੈਸਰ ਨਿਯੁਕਤ ਹੋ ਗਿਆ। ਸੰਨ 1785 ਤੋਂ 1820 ਤਕ ਇਹ ਯੂਨੀਵਰਸਿਟੀ ਵਿਚ ਨੈਤਿਕ ਦਰਸ਼ਨ ਦਾ ਪ੍ਰੋਫ਼ੈਸਰ ਰਿਹਾ। ਇਸ ਦੀ ਮਸ਼ਹੂਰੀ ਦਾ ਆਧਾਰ ਮਨੁੱਖੀ ਮਨ ਦੀ ਖੋਜ ਸਬੰਧੀ ਰਚਨਾਵਾਂ ਹਨ। ਇਸ ਦੀਆਂ ਦੋ ਪ੍ਰਸਿੱਧ ਪੁਸਤਕਾਂ ਐਲੀਮੈਂਟਸ ਆਫ ਦੀ ਫ਼ਿਲਾਸਫ਼ੀ ਆਫ਼ ਦੀ ਹਿਊਮਨ ਮਾਈਂਡ, (ਤਿੰਨ ਜਿਲਦਾਂ) ਅਤੇ 'ਦੀ ਫ਼ਿਲਾਸਫ਼ੀ ਆਫ਼ ਦੀ ਐਕਟਿਵ ਐਂਡ ਮਾਰਲ ਪਾਵਰਜ਼' ਹਨ।



ਡੁਗਾਲਡ ਸਟੂਅਰਟ

ਇਸ ਦੀ ਮੌਤ 11 ਜੂਨ, 1828 ਨੂੰ ਹੋਈ।

ਹ.ਪੁ.—ਐਨ. ਬ੍ਰਿ. 21 : 406

—ਹਰੀ ਚੰਦ ਪ੍ਰਾਸ਼ਰ

**ਸਟੂਅਰਟ ਦੀਪ** : ਨਿਊਜ਼ੀਲੈਂਡ ਦਾ ਤੀਜਾ ਵੱਡਾ ਦੀਪ ਹੈ ਜਿਹੜਾ ਇਸ ਦੇ ਦੱਖਣੀ ਦੀਪ ਤੋਂ ਦੱਖਣ ਵੱਲ ਪਰ੍ਹਾਂ ਨੂੰ ਸ਼ਾਂਤ ਮਹਾਂਸਾਗਰ ਵਿਚ ਵਾਕਿਆ ਹੈ। ਆਮ ਵੇਖਣ ਨੂੰ ਇਹ ਤਿਕੋਣੀ ਜਿਹੀ ਸ਼ਕਲ ਦਾ ਲਗਦਾ ਹੈ। ਇਸ ਦਾ ਕੁੱਲ ਰਕਬਾ 1,735 ਵ.ਕਿ.ਮੀ. ਹੈ। ਸਟੂਅਰਟ ਦੀਪ ਦੀ ਧਰਾਤਲ ਪਰਬਤੀ ਹੈ ਅਤੇ ਤੱਟ ਕੱਟਿਆ ਵੱਢਿਆ ਹੈ। ਇਸ ਦੇ ਦੱਖਣੀ ਅਤੇ ਪੱਛਮੀ ਤੱਟਾਂ ਤੇ ਕਈ ਬੰਦਰਗਾਹਾਂ ਹਨ। ਸਮੁੰਦਰ ਦੇ ਕੰਢੇ ਤੋਂ ਕੁਝ ਹਟਵੇਂ ਕਈ ਛੋਟੇ-ਛੋਟੇ ਮਟਨ ਬਰਡ ਦੀਪ ਹਨ। ਇਸ ਬਾਰੇ 1770 ਈ. ਵਿਚ ਬਰਤਾਨੀਆ ਦੇ ਇਕ ਜਹਾਜ਼ਰਾਨ ਕੈਪਟਨ ਜੇਮਜ਼ ਕੁੱਕ ਨੇ ਪਤਾ ਲਗਾਇਆ ਜਿਸ ਨੇ ਇਨ੍ਹਾਂ ਛੋਟੇ-ਛੋਟੇ ਦੀਪਾਂ ਨੂੰ ਪ੍ਰਾਇਦੀਪ ਖ਼ਿਆਲ ਕੀਤਾ ਪਰ ਇਸ ਗੱਲ ਨੂੰ 1809 ਈ. ਵਿਚ 'ਵੇਲ੍ਹ, ਅਤੇ 'ਸੀਲ' ਮੱਛੀਆਂ ਫੜਨ ਵਾਲਿਆਂ ਵਿਚੋਂ ਕੈਪਟਨ ਵਿਲੀਅਮ ਸਟੂਅਰਟ ਨਾਮੀ ਇਕ ਵਿਅਕਤੀ ਨੇ ਗ਼ਲਤ ਸਾਬਤ ਕੀਤਾ।

ਸੰਨ 1867 ਤੋਂ 1890-95 ਦੇ ਸਮੇਂ ਦੌਰਾਨ ਇਥੇ ਸੋਨੇ ਅਤੇ ਕਲਈ ਦੀ ਭਾਲ ਵਿਚ ਕਈ ਨਾਕਾਮਯਾਬ ਹੱਲੇ ਹੋਏ। ਸਟੂਅਰਟ ਦੀਪ ਦੀ ਆਬਾਦੀ ਬਹੁਤ ਹੀ ਵਿਰਲੀ ਹੈ। ਗਰਮੀਆਂ ਵਿਚ ਇਥੇ ਸੈਰ-ਸਪਾਟੇ ਤੇ ਆਏ ਲੋਕ ਚਲਦੇ ਫਿਰਦੇ ਜਾਂ ਮੱਛੀਆਂ ਫੜਦੇ ਦਿਖਾਈ ਦਿੰਦੇ ਹਨ। ਇਸ ਦੀਪ ਦਾ ਦੱਖਣੀ ਦੀਪ ਬਲੱਫ਼ ਨਾਲ ਇਕ ਬੇੜੀ ਰਾਹੀਂ ਸੰਪਰਕ ਪੈਦਾ ਕੀਤਾ ਹੋਇਆ ਹੈ। ਬੇੜੀ ਨੂੰ ਇਕ ਦੀਪ ਤੋਂ ਦੂਜੇ ਦੀਪ ਤਕ ਜਾਣ ਲਈ 24 ਕਿ.ਮੀ. ਚੌੜੇ ਇਕ ਜਲ-ਡਮਰੂ ਨੂੰ ਪਾਰ ਕਰਨਾ ਪੈਂਦਾ ਹੈ।

ਆਬਾਦੀ—540 (1983)

47°00′ ਦੱ. ਵਿੱਥ.; 167° 52′ ਪੂ. ਲੰਬ.

ਹ.ਪੁ.—ਐਨ. ਬ੍ਰਿ. ਮਾ. 9 : 567

**ਸਟੂਅਰਟ, ਲੇਡੀ ਅਰਾਬੈਲਾ** : ਇਹ ਲੈਨਾਕਸ (ਸਕਾਟਲੈਂਡ) ਦੇ ਅਰਲ, ਚਾਰਲਸ ਸਟੂਅਰਟ ਦੀ ਲੜਕੀ ਸੀ, ਜਿਹੜੀ ਸਕਾਟਲੈਂਡ ਦੇ ਜੇਮਜ਼ ਛੇਵੇਂ (ਚਚੇਰਾ ਭਾਈ) ਤੋਂ ਪਿੱਛੋਂ ਇੰਗਲੈਂਡ ਦੀ ਮਹਾਰਾਣੀ ਇਲਿਜ਼ਾਬਥ ਦੇ ਤਖ਼ਤ ਦੀ ਹੱਕਦਾਰ ਸੀ। ਇਹ ਇਲਿਜ਼ਬਥ ਦੇ ਪਿੱਛੋਂ ਜੇਮਜ਼ ਵਿਰੁੱਧ ਗੋਂਦਾਂ ਗੁੰਦਣ ਵਾਲੇ ਸਾਜਸ਼ੀਆਂ ਦੀਆਂ ਚਾਲਾਂ ਵਿਚ ਫਸ ਗਈ। ਇਸੇ ਕਰਕੇ ਅੰਗਰੇਜ਼ ਮਹਾਰਾਣੀ ਨੇ ਇਸ ਉੱਤੇ ਸਖ਼ਤ ਪਹਿਰਾ ਲਾ ਦਿੱਤਾ। ਇਲਿਜ਼ ਬਥ ਤੋਂ ਪਿੱਛੋਂ 1603 ਈ. ਵਿਚ ਜੇਮਜ਼ ਦੇ ਇੰਗਲੈਂਡ ਦੇ ਜੇਮਜ਼ ਪਹਿਲੇ ਵਜੋਂ ਤਖ਼ਤ ਮੱਲ ਲੈਣ ਪਿੱਛੋਂ ਲੇਡੀ ਅਰਾਬੈਲਾ ਨੇ ਉਸ ਪ੍ਰਤਿ ਆਪਣੀ ਪੂਰੀ ਵਫ਼ਾਦਾਰੀ ਵਿਖਾਉਣ ਦਾ ਬਚਨ ਕੀਤਾ ਪਰ ਇਸ ਦੇ ਨਾਲ ਹੀ ਇਸ ਨੇ ਤਖ਼ਤ ਹਥਿਆਉਣ ਲਈ ਆਪਣੀਆਂ ਚਾਲਾਂ ਜਾਰੀ ਰੱਖੀਆਂ। ਸੰਨ 1610 ਵਿਚ ਇਸ ਨੇ ਤਖ਼ਤ ਨੂੰ ਹਥਿਆਉਣ ਵਾਲੇ ਵਿਲੀਅਮ ਸੀਮੋਰ ਨਾਂ ਦੇ ਇਕ ਹੋਰ ਦਾਅਵੇਦਾਰ ਨਾਲ ਸ਼ਾਦੀ ਕਰ ਲਈ। ਇਨ੍ਹਾਂ ਦੋਹਾਂ ਨੂੰ ਕੈਦ ਕਰ ਲਿਆ ਗਿਆ ਪਰ ਮਗਰੋਂ ਇਹ ਦੋਵੇਂ ਹੀ ਕੈਦ ਵਿਚੋਂ ਭਜ ਨਿਕਲਣ ਵਿਚ ਸਫਲ ਹੋ ਗਏ। ਲੇਡੀ ਅਰਾਬੈਲਾ ਨੂੰ ਮੁੜ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਬਾਕੀ ਦਾ ਜੀਵਨ ਇਸ ਨੂੰ ਟਾਵਰ ਆਫ਼ ਲੰਡਨ ਵਿਚ ਹੀ ਕੱਟਣਾ ਪਿਆ ਅਤੇ ਇਥੇ ਹੀ ਇਹ ਪਾਗਲ ਹੋ ਕੇ 1615 ਈ. ਵਿਚ ਮਰ ਗਈ।

ਹ.ਪੁ.— ਕੋਲ. ਐਨ. 17 : 720

**ਸਟੂਅਰਟ ਵਿਲੀਅਮ ਡਾਊਨੀ** : ਨਿਊਜ਼ੀਲੈਂਡ ਦੇ ਇਸ ਸਿਆਸਤਦਾਨ ਦਾ ਜਨਮ 29 ਜੁਲਾਈ, 1878 ਨੂੰ ਨਿਊਜ਼ੀਲੈਂਡ ਵਿਚ ਡਨੀਡਨ ਵਿਖੇ ਹੋਇਆ। ਉਨਾਗੋ ਯੂਨੀ-ਵਰਸਿਟੀ ਵਿਚ ਵਿਦਿਆ ਪ੍ਰਾਪਤ ਕਰਕੇ ਇਸ ਨੇ ਵਕਾਲਤ ਸ਼ੁਰੂ ਕੀਤੀ ਅਤੇ ਨਾਲ ਨਾਲ ਰਾਜਸੀ ਆਰਥਿਕ-ਵਿਗਿਆਨ ਦਾ ਅਧਿਐਨ ਵੀ ਜਾਰੀ ਰੱਖਿਆ।

ਸੰਨ 1910 ਵਿਚ ਇਸ ਨੇ ਜੇ.ਈ.ਲੀ. ਰੋਸਿਗਨੋਲ ਨਾਲ ਮਿਲ ਕੇ 'ਸਟੇਟ ਸੋਸ਼ਲਿਜ਼ਮ ਇਨ ਨਿਊਜ਼ੀਲੈਂਡ' ਨਾਂ ਦੀ ਪੁਸਤਕ ਲਿਖੀ। ਸੰਨ 1914 ਵਿਚ ਇਹ ਨਿਊਜ਼ੀਲੈਂਡ ਦੀ ਪਾਰਲੀਮੈਂਟ ਦਾ ਮੈਂਬਰ ਬਣਿਆ। ਸੰਨ 1916 ਵਿਚ ਗਠੀਏ ਦੀ ਬੀਮਾਰੀ ਨੇ ਇਸ ਨੂੰ ਸਦਾ ਲਈ ਨਕਾਰਾ ਬਣਾ ਦਿੱਤਾ ਪਰ ਇਸ ਦੇ ਬਾਵਜੂਦ ਇਹ ਬੌਧਿਕ ਪੱਖ ਤੋਂ ਇੰਨਾ ਮਹਾਨ ਸੀ ਕਿ ਇਸ ਨੂੰ 1921 ਵਿਚ ਮੰਤਰੀ ਮੰਡਲ ਵਿਚ ਸ਼ਾਮਲ ਕਰ ਲਿਆ ਗਿਆ। ਸੰਨ 1921 ਤੋਂ ਲੈ ਕੇ 1933 ਤਕ ਇਹ ਵੱਖ-ਵੱਖ ਮਹਿਕਮਿਆਂ ਦਾ ਵਜ਼ੀਰ ਰਿਹਾ ਜਦੋਂ ਕਿ ਇਸ ਨੇ ਪ੍ਰਧਾਨ ਮੰਤਰੀ ਨਾਲ ਪਾਲਸੀ ਸਬੰਧੀ ਕੁਝ ਮਤਭੇਦ ਹੋਣ ਕਰਕੇ ਮੰਤਰੀ-ਮੰਡਲ ਤੋਂ ਅਸਤੀਫ਼ਾ ਦੇ ਦਿੱਤਾ।

ਸਟੂਅਰਟ ਨੇ 1932 ਵਿਚ ਓਟਾਵਾ ਕਾਨਫਰੰਸ ਅਤੇ 1933 ਵਿਚ ਟਰਾਂਟੋ ਤੇ 1938 ਵਿਚ ਸਿਡਨੀ ਵਿਚ ਹੋਈਆਂ ਕਾਮਨਵੈਲਥ ਰੀਲੇਸਜ਼ ਕਾਨਫਰੰਸਾਂ ਵਿਚ ਨਿਊਜ਼ੀਲੈਂਡ ਵਲੋਂ ਪ੍ਰਤਿਨਿਧ ਦੇ ਤੌਰ ਤੇ ਹਿੱਸਾ ਲਿਆ। ਕਾਨਫਰੰਸਾਂ ਤੋਂ ਪਹਿਲਾਂ ਅਤੇ ਪਿੱਛੋਂ ਇਸ ਦੁਆਰਾ ਦਿੱਤੇ ਭਾਸ਼ਣ ਸਪੱਸ਼ਟ ਅਤੇ ਸੰਵਿਧਾਨਿਕ ਸਿੱਧਾਂਤਾਂ ਉਪਰ ਆਧਾਰਿਤ ਸਨ। ਇਸ ਦੀ ਮੌਤ 29 ਸਤੰਬਰ, 1949 ਨੂੰ ਡਨੀਡਨ ਵਿਚ ਹੋਈ।

ਹ. ਪੁ.—ਐਨ. ਬ੍ਰਿ. 21 : 406

**ਸਟੂਕਲੇ, ਟਾਮਸ** (1525-78 ਈ.) : ਇਹ ਅਫਲੀਟੋਨ (ਇੰਗਲੈਂਡ) ਦੇ ਵਸਨੀਕ ਸਰ ਹਿਊ ਸਟੂਕਲੇ ਦਾ ਪੁੱਤਰ ਸੀ। ਇਸ ਨੂੰ ਬਾਦਸ਼ਾਹ ਹੈਨਰੀ ਅੱਠਵੇਂ ਦਾ ਨਾਜਾਇਜ਼ ਪੁੱਤਰ ਵੀ ਦੱਸਿਆ ਜਾਂਦਾ ਹੈ। ਸਟੂਕਲੇ ਵਧੇਰੇ ਕਰਕੇ ਸਮੁੰਦਰ ਵਿਚ ਸਪੇਨ ਦੇ ਜਹਾਜ਼ਾਂ ਨੂੰ ਲੁੱਟਣ ਲਈ ਪ੍ਰਸਿੱਧ ਹੋਇਆ ਹੈ। ਸੰਨ 1547 ਤੋਂ 1550 ਤਕ ਇਹ ਬੋਲੋਨ ਵਿਚ ਸ਼ਾਹੀ ਝੰਡਾ-ਬਰਦਾਰ ਸੀ। ਸੰਨ 1551 ਵਿਚ ਇਹ ਫਰਾਂਸ ਭੱਜ ਗਿਆ ਅਤੇ ਉਥੇ ਜਾ ਕੇ ਫ਼ੌਜ ਵਿਚ ਭਰਤੀ ਹੋ ਗਿਆ। ਸੰਨ 1552 ਵਿਚ ਇਸ ਨੂੰ ਫ਼ਰਾਂਸ ਦੇ ਬਾਦਸ਼ਾਹ ਹੈਨਰੀ ਦੂਜੇ ਵਲੋਂ ਇੰਗਲੈਂਡ ਭੇਜਿਆ ਗਿਆ ਪਰ ਇਥੇ ਆ ਕੇ ਇਸ ਨੇ ਫ਼ਰਾਂਸ ਦੁਆਰਾ ਬਾਦਸ਼ਾਹ ਕੈਲੇ ਉੱਤੇ ਹਮਲਾ ਕਰਨ ਦੀ ਸਕੀਮ ਦਾ ਭੇਤ ਖੋਲ੍ਹ ਦਿੱਤਾ। ਇਸ ਨੇ ਇਹ ਵੀ ਕਿਹਾ ਕਿ ਇਸ ਉਦੇਸ਼ ਨਾਲ ਹੀ ਇਹ ਇੰਗਲੈਂਡ ਆਇਆ ਸੀ। ਇਸ ਲਈ ਕੁਝ ਮਹੀਨਿਆਂ ਵਾਸਤੇ ਇਸ ਨੂੰ ਕੈਦ ਕਰ ਦਿੱਤਾ ਗਿਆ। ਸੰਨ 1554 ਵਿਚ ਇਸ ਨੇ ਡਿਊਕ ਆਫ਼ ਸੈਵਾਏ ਕੋਲ ਨੌਕਰੀ ਕਰ ਲਈ। ਕੁਝ ਸਮਾਂ ਸਮੁੰਦਰੀ ਡਾਕੂ ਰਿਹਾ ਫਿਰ ਇਹ ਆਇਰਲੈਂਡ ਅਤੇ ਲੰਡਨ ਵਿਚ ਰਿਹਾ। ਸੰਨ 1566 ਤੋਂ 1568 ਤਕ ਇਸ ਨੇ ਲੰਡਨ ਵਿਚ ਫ਼ਰਾਂਸੀਸੀ ਰਾਜਦੂਤ ਲਈ ਵੀ ਕੰਮ ਕੀਤਾ। ਸਪੇਨ ਦੇ ਬਾਦਸ਼ਾਹ ਫ਼ਿਲਿਪ ਦੂਜੇ ਲਈ ਵੀ ਇਸ ਨੇ ਕੁਝ ਚਿਰ ਕਈ ਕੰਮ ਕੀਤੇ। ਅੰਤ ਵਿਚ ਇਹ ਆਲਕਾਥਾਰ ਦੀ ਲੜਾਈ ਵਿਚ 4 ਅਗਸਤ, 1578 ਨੂੰ ਮਾਰਿਆ ਗਿਆ।

ਹ.ਪੁ.—ਐਨ.ਬ੍ਰਿ. 21 : 482; ਨਿ. ਕਾ. ਯੂ. ਬਾ 2 : 1260

**ਸਟੂਡੀਓ** : ਭਾਵੇਂ ਕਿਸੇ ਕਲਾਕਾਰ ਦੇ ਕੰਮ ਦੀ ਥਾਂ ਨੂੰ ਸਟੂਡੀਓ ਕਿਹਾ ਜਾ ਸਕਦਾ ਹੈ ਪਰ ਆਮ ਤੌਰ ਤੇ ਇਹ ਇਕ ਵੱਡਾ ਕਮਰਾ ਹੁੰਦਾ ਹੈ ਜਿਸ ਵਿਚ ਲਗਾਤਾਰ ਰੌਸ਼ਨੀ ਦਾ ਚੰਗਾ ਪ੍ਰਬੰਧ ਹੁੰਦਾ ਹੈ। ਅਜਿਹੇ ਕਮਰੇ ਦਾ ਮੁੱਖ ਦਰਵਾਜ਼ਾ ਆਮ ਕਰ ਕੇ ਉੱਤਰ ਵੱਲ ਹੋਣਾ ਚਾਹੀਦਾ ਹੈ। ਇਸ ਨਾਲ ਰੰਗ ਠੀਕ ਰਹਿੰਦੇ ਹਨ। ਰੌਸ਼ਨੀ ਦਾ ਇਹ ਸਿਧਾਂਤ ਲਿਉਕਾਰਦੋ ਦੀ ਦੇਣ ਹੈ। ਉਸ ਨੇ ਛੋਟੇ ਕਮਰੇ ਨੂੰ ਤਰਜੀਹ ਦਿੱਤੀ ਸੀ ਕਿਉਂਕਿ ਛੋਟਾ ਕਮਰਾ ਚਿੱਤਰਕਾਰ ਜਾਂ ਕਲਾਕਾਰ ਦੇ ਮਨ ਨੂੰ ਇਕਾਗਰ ਜਦੋਂ ਕਿ ਵੱਡਾ ਕਮਰਾ ਮਨ ਦੀ ਬਿਰਤੀ ਨੂੰ ਉਖਾੜ ਦਿੰਦਾ ਹੈ। ਮੱਧ ਕਾਲ ਅਤੇ ਪੁਨਰ-ਜਾਗ੍ਰਤੀ ਦੇ ਸਮੇਂ ਸਟੂਡੀਓ ਆਮ ਕਰ ਕੇ ਨਿਜੀ ਰਿਹਾਇਸ਼ੀ ਸਥਾਨਾਂ ਵਿਚ ਹੁੰਦੇ ਸਨ। ਪੁਨਰ-ਜਾਗ੍ਰਤੀ ਮਗਰੋਂ 'ਸਟੂਡੀਓ' ਸ਼ਬਦ ਵਿਚ ਕਲਾਕਾਰ ਅਤੇ ਉਸ ਦੇ ਸਹਾਇਕ ਵੀ ਸ਼ਾਮਲ ਸਮਝੇ ਜਾਣ ਲੱਗੇ ਅਤੇ ਜਿੰਨਾ ਕੋਈ ਕਲਾਕਾਰ ਵਧੇਰੇ ਰੁਝਿਆ ਹੁੰਦਾ ਸੀ ਉਂਨਾ ਵੱਡਾ ਹੀ ਉਸ ਦਾ ਸਟੂਡੀਓ ਸਮਝਿਆ ਜਾਂਦਾ ਸੀ।

19ਵੀਂ ਸਦੀ ਵਿਚ 'ਸਟੂਡੀਓ' ਸ਼ਬਦ ਦੇ ਅਰਥ ਦਾ ਵਿਸਥਾਰ ਹੋ ਗਿਆ ਅਤੇ ਇਸ ਨੂੰ ਇਕ ਸਕੂਲ ਸਮਝਿਆ ਜਾਣ ਲੱਗ ਪਿਆ ਅਤੇ ਕਈ ਚੰਗੇ ਸਥਾਪਤ ਹੋ ਚੁੱਕੇ ਕਲਾਕਾਰ ਆਪਣੀ ਕਲਾ ਨੂੰ ਹੋਰ ਉਜਾਗਰ ਕਰਨ ਲਈ ਕਿਸੇ ਪ੍ਰਸਿੱਧ ਸਟੂਡੀਓ ਵਿਚ ਕੰਮ ਕਰਦੇ ਰਹਿੰਦੇ ਸਨ। ਕਿਸੇ ਵੱਡੇ ਕਲਾਕਾਰ ਦੇ ਸਟੂਡੀਓ ਵਿਚ ਉਸ ਦੇ ਨਿਰਦੇਸ਼ਨ ਅਧੀਨ ਜੋ ਕਿਰਤਾਂ ਉਸ ਦੇ ਸਹਾਇਕਾਂ ਵੱਲੋਂ ਤਿਆਰ ਕੀਤੀਆਂ ਜਾਂਦੀਆਂ ਹਨ, ਉਸ ਕੰਮ ਨੂੰ 'ਸਟੂਡੀਓ-ਕਾਰਜ' ਕਿਹਾ ਜਾਂਦਾ ਹੈ। ਇਸ ਵਿਚ ਉਸਤਾਦ ਕਲਾਕਾਰ ਦਾ ਵੀ ਕੁਝ ਨਾ ਕੁਝ ਹੱਥ ਹੁੰਦਾ ਹੈ ਪਰ 'ਸਕੂਲ-ਕਾਰਜ' ਵਿਚ ਉਸ ਦੀ ਕੋਈ ਦੇਣ ਨਹੀਂ ਹੁੰਦੀ ਕੇਵਲ ਸਟੂਡੀਓ ਹੀ ਉਸ ਦਾ ਹੁੰਦਾ ਹੈ।

ਹ.ਪੁ.—ਆੱਕ.ਕੰ.ਆ.

**ਸਟੂਡੇਬੇਕਰ** : ਇਹ ਅਮਰੀਕਾ ਦੀ ਮੋਟਰ ਗੱਡੀਆਂ ਬਣਾਉਣ ਵਾਲੀ ਪ੍ਰਸਿੱਧ ਫ਼ਰਮ ਹੈ ਜਿਸ ਨੂੰ ਸਟੂਡੇਬੇਕਰ ਬ੍ਰਦਰਜ਼ ਨੇ ਸਥਾਪਿਤ ਕੀਤਾ ਸੀ।

ਕਲੀਮੈਂਟ ਸਟੂਡੇਬੇਕਰ (1831-1901 ਈ.) ਨੇ 1852 ਵਿਚ ਆਪਣੇ ਭਰਾ ਹੈਨਰੀ ਸਟੂਡੇਬੇਕਾਰ (1826-95 ਈ.) ਨਾਲ ਮਿਲ ਕੇ ਸਾਊਥਬੈਂਡ ਵਿਚ ਗੱਡੀਆਂ ਬਣਾਉਣ ਵਾਲੀ ਇਕ ਫ਼ਰਮ ਐੱਚ. ਐਂਡ ਸੀ. ਸਟੂਡੇਬੇਕਾਰ ਨਾਂ ਨਾਲ ਸਥਾਪਿਤ ਕੀਤੀ। ਪਿੱਛੋਂ ਇਨ੍ਹਾਂ ਦੇ ਤਿੰਨ ਹੋਰ ਭਰਾ ਵੀ ਸ਼ਾਮਲ ਹੋ ਗਏ।

ਇਹ ਆਪਣੇ ਸਮੇਂ ਦੀ ਘੋੜਾ ਗੱਡੀਆਂ ਬਣਾਉਣ ਵਾਲੀ ਸੰਸਾਰ ਦੀ ਸਭ ਤੋਂ ਵੱਡੀ ਫਰਮ ਸੀ। ਸੰਨ 1897 ਵਿਚ ਇਸ ਨੇ ਮੋਟਰਾਂ ਬਣਾਉਣ ਦੇ ਤਜਰਬੇ ਸ਼ੁਰੂ ਕੀਤੇ। ਸੰਨ 1911 ਵਿਚ ਇਸ ਦਾ ਨਾਂ ਸਟੂਡੇਬੇਕਰ ਕਾਰਪੋਰੇਸ਼ਨ ਰੱਖ ਦਿੱਤਾ ਗਿਆ ਤੇ 1954 ਵਿਚ ਇਹ ਪੈਕਾਰਡ ਮੋਟਰਕਾਰ ਕੰਪਨੀ ਨਾਲ ਮਿਲ ਗਈ।

ਹ.ਪੁ.—ਐਨ.ਬ੍ਰਿ. 21 : 483

**ਸਟੂਰਸਾ, ਯਾਨ** : ਇਸ ਨੂੰ ਚੈਕੋਸਲੋਵਾਕੀ ਬੁੱਤਕਾਰੀ ਦੀ ਆਧੁਨਿਕ ਪ੍ਰਣਾਲੀ ਦੇ ਮੋਢੀਆਂ ਵਿਚੋਂ ਗਿਣਿਆ ਜਾਂਦਾ ਹੈ। ਇਸ ਦਾ ਜਨਮ ਮੋਰੇਵੀਆ ਦੇ ਇਲਾਕੇ ਵਿਚ ਨੌਵੇ ਮੈਸਟੋ ਦੇ ਸਥਾਨ ਤੇ 15 ਮਈ, 1880 ਨੂੰ ਹੋਇਆ। ਸੰਨ 1899 ਵਿਚ ਇਹ ਪ੍ਰੇਗ ਰਾਸ਼ਟਰੀ ਕਲਾ ਅਕਾਦਮੀ ਵਿਚ ਦਾਖ਼ਲ ਹੋਇਆ ਅਤੇ ਉਥੋਂ ਦੇ ਉੱਘੇ ਅਧਿਆਪਕ ਜੇ.ਵੀ. ਮਿਸਲਬੇਕ ਦੀ ਸ਼ਾਗਿਰਦੀ ਵਿਚ ਕੰਮ ਸਿੱਖਣ ਲੱਗਾ। ਸ਼ੁਰੂ ਸ਼ੁਰੂ ਵਿਚ ਇਸ ਦੁਆਰਾ ਤਿਆਰ ਕੀਤੇ ਬੁੱਤਾਂ ਵਿਚ ਉਸ ਜ਼ਮਾਨੇ ਦੇ ਸੰਕੇਤਕ ਸਾਹਿਤ ਵਾਲੇ ਚਿੰਨ੍ਹ ਮਿਲਦੇ ਹਨ ਅਤੇ ਉਨ੍ਹਾਂ ਵਿਚੋਂ ਰੋਡਿਨ ਦੀ ਬੁੱਤਕਾਰੀ ਸਬੰਧੀ ਪਲਾਸਟਿਕੀ ਗੁਣਾਂ ਦੀ ਝਲਕ ਵੀ ਪੈਂਦੀ ਹੈ। ਇਸ ਦੇ ਬਣਾਏ ਬੁੱਤਾਂ-'ਪਿਊਬਰਟੀ' (1905), 'ਦੀ ਮੈਲਨਕਲੀ ਗਰਲ' (1906) ਅਤੇ 'ਪ੍ਰਾਈਮਾਵੇਰਾ' (1907) ਵਿਚ ਇਸ ਦੀ ਸ਼ਖ਼ਸੀਅਤ ਚੰਗੀ ਤਰ੍ਹਾਂ ਉਘੜਨ ਲਗ ਪਈ ਸੀ।

ਸੰਨ 1907 ਵਿਚ ਇਹ ਇਟਲੀ ਗਿਆ। ਇਸ ਸਫ਼ਰ ਸਦਕਾ ਇਸ ਦੀ ਕਲਾ ਦੇ ਵਿਕਾਸ ਵਿਚ ਇਕ ਨਵੇਂ ਯੁੱਗ ਦਾ ਆਰੰਭ ਹੋਇਆ। ਇਸ ਨੇ 1908 ਈ. ਵਿਚ 'ਈਵ'; 1909 ਈ. ਵਿਚ 'ਹਿਟਾਈਰਾ' ਅਤੇ ਇਸ ਉਪਰੰਤ 'ਗਿਫ਼ਟ ਆਫ਼ ਹੈਵਨ ਐਂਡ ਅਰਥ' ਨਾਵਾਂ ਦੇ ਬੁੱਤ ਬਣਾਏ। ਇਨ੍ਹਾਂ ਤੋਂ ਇਸ ਦੀਆਂ ਇਸਤਰੀ-ਸੁੰਦਰਤਾ ਪ੍ਰਤਿ ਭਾਵਨਾਵਾਂ, ਬੁੱਤ ਕਲਾ ਵਿਚ ਸਰਲਤਾ ਲਿਆਉਣ ਦੀ ਰੁਚੀ ਅਤੇ ਵੱਧ ਰਹੀ ਪ੍ਰਗਟਾਅ-ਸ਼ਕਤੀ ਦਾ ਪਤਾ ਲਗਦਾ ਹੈ। ਇਹ ਕਦੇ ਕਦੇ ਬੇਹਦ ਕਾਮ-ਚੇਸ਼ਟਾ ਪ੍ਰਗਟਾਉਣ ਵਾਲੇ ਬੁੱਤ ਵੀ ਬਣਾਉਂਦਾ ਸੀ। ਇਨ੍ਹਾਂ ਵਿਚੋਂ ਇਕ 'ਸੁਲਾਮਿਥ ਰਾਹੂ' (1911, ਵੈਨਿਸ) ਹੈ ਜੋ ਇਸ ਕਲਾ ਦਾ ਮਹਾਨ ਨਮੂਨਾ ਹੈ।

ਸਟੂਰਸਾ ਨੇ ਜੰਗ ਸਬੰਧੀ ਤਜਰਬੇ ਦੇ ਆਧਾਰ ਉੱਤੇ 1916 ਈ. ਵਿਚ 'ਵੂੰਡਿਡ ਮੈਨ' ਨਾਮਕ ਪ੍ਰਸਿੱਧ ਬੁੱਤ ਬਣਾਇਆ।

ਸੰਨ 1916 ਵਿਚ ਇਹ ਪ੍ਰੇਗ ਵਿਖੇ 'ਅਕਾਦਮੀ ਆਫ਼ ਫਾਈਨ ਆਰਟਸ' ਵਿਚ ਪ੍ਰੋਫ਼ੈਸਰ ਲੱਗ ਗਿਆ ਅਤੇ ਸੰਨ 1923-24 ਵਿਚ ਇਸ ਦਾ ਡਾਇਰੈਕਟਰ ਲੱਗ ਗਿਆ। ਇਸ ਨੇ ਕਈ ਅੱਧੇ ਬੁੱਤ ਵੀ ਬਣਾਏ। ਇਨ੍ਹਾਂ ਵਿਚੋਂ ਸਭ ਤੋਂ ਜ਼ਿਆਦਾ ਪ੍ਰਸਿੱਧ 'ਪ੍ਰਧਾਨ ਮੈਸਆਰਿਕ' ਦਾ ਹੈ।

ਇਸ ਦੀ ਮੌਤ 2 ਮਈ, 1925 ਨੂੰ ਪ੍ਰੇਗ ਵਿਖੇ ਹੋਈ।

**ਸਟੂਰਸੋ ਲੁਈਗੀ** : ਇਹ ਇਕ ਇਤਾਲਵੀ ਨੀਤੀਵਾਨ ਪਾਦਰੀ ਸੀ ਜੋ ਇਟਲੀ ਵਿਚ 'ਕ੍ਰਿਸਚਨ ਡੈਮੋਕ੍ਰੇਟਿਕ ਲਹਿਰ' ਦਾ ਸੰਚਾਲਕ ਵੀ ਸੀ। ਇਸ ਦਾ ਜਨਮ ਸਿਸਲੀ ਵਿਚ ਕਾਲਟਾਜੀਰੋਨੇ ਵਿਖੇ 26 ਨਵੰਬਰ, 1871 ਨੂੰ ਹੋਇਆ। ਇਸ ਨੇ ਗ੍ਰੈਗਰੀਅਨ ਯੂਨੀਵਰਸਿਟੀ, ਰੋਮ ਤੋਂ ਸਿੱਖਿਆ ਪ੍ਰਾਪਤ ਕੀਤੀ ਅਤੇ ਕਾਲਟਾ-

ਜੀਰੋਨੇ ਵਿਚ ਫ਼ਲਸਫ਼ੇ ਅਤੇ ਸਮਾਜ ਵਿਗਿਆਨ ਦਾ ਪ੍ਰੋਫ਼ੈਸਰ ਲਗ ਗਿਆ। ਪਹਿਲਾ ਸੰਸਾਰ ਯੁੱਧ ਛਿੜਨ ਤੇ ਇਹ ਐਜ਼ੀਉਨੀ-ਕੈਟੋਲੀਕਾ (ਕੈਥੋਲਿਕ ਐਕਸ਼ਨ) ਦੇ ਸਕੱਤਰ ਵਜੋਂ ਰੋਮ ਗਿਆ। ਸੰਨ 1919 ਵਿਚ ਇਸ ਨੇ ਜਨਤਕ ਪਾਰਟੀ ਦੀ ਨੀਂਹ ਰੱਖੀ ਅਤੇ ਇਸ ਦਾ ਪਹਿਲਾ ਸਿਆਸੀ ਸਕੱਤਰ ਬਣਿਆ। ਸੰਨ 1919 ਤੋਂ 1923 ਤਕ ਇਸ ਪਾਰਟੀ ਦਾ ਰਾਜਨੀਤਿਕ ਮਾਮਲਿਆਂ ਵਿਚ ਕਾਫ਼ੀ ਜ਼ੋਰ ਰਿਹਾ। ਅਕਤੂਬਰ, 1924 ਵਿਚ ਇਹ ਇਟਲੀ ਤੋਂ ਬਾਹਰ ਚਲਾ ਗਿਆ ਅਤੇ ਵੀਹ ਸਾਲ ਤਕ ਲੰਡਨ ਅਤੇ ਅਮਰੀਕਾ ਵਿਚ ਰਿਹਾ। ਮਸੋਲੀਨੀ ਦੇ ਸਮੇਂ ਇਸ ਦੀ ਪਾਰਟੀ ਰੂਪੋਸ਼ ਹੋ ਗਈ ਪਰ ਦੂਜੇ ਵਿਸ਼ਵ ਯੁੱਧ ਮਗਰੋਂ ਇਸ ਪਾਰਟੀ ਦੇ 'ਕ੍ਰਿਸ਼ਚਨ-ਡੈਮੋਕਰੇਟਿਕ ਪਾਰਟੀ' ਦੇ ਨਾਂ ਹੇਠ ਮੁੜ ਸੰਗਠਿਤ ਹੋਣ ਤੇ ਇਹ ਇਟਲੀ ਵਾਪਸ ਆ ਗਿਆ। ਸੰਨ 1952 ਵਿਚ ਇਸ ਨੂੰ ਜੀਵਨ ਭਰ ਲਈ ਸੈਨੇਟ ਦਾ ਮੈਂਬਰ ਬਣਾ ਦਿੱਤਾ ਗਿਆ।



ਲੁਈਗੀ ਸਟੂਰਸੋ

ਇਸ ਨੇ ਕਈ ਪੁਸਤਕਾਂ ਵੀ ਲਿਖੀਆਂ ਜਿਨ੍ਹਾਂ ਵਿਚੋਂ ਕੁਝ ਇਹ ਹਨ: 'ਇਟਲੀ ਐਂਡ ਫੈਸਿਜ਼ਮ' (1927), 'ਚਰਚ ਐਂਡ ਸਟੇਟ' (1939), 'ਇਟਲੀ ਐਂਡ ਦੀ ਕਮਿੰਗ ਵਰਲਡ' (1945)।

ਇਸ ਦੀ ਮੌਤ 8 ਅਗਸਤ, 1959 ਨੂੰ ਰੋਮ ਵਿਚ ਹੋਈ।

ਹ.ਪੁ.—ਐਨ. ਬ੍ਰਿ. 21; ਨਿ.ਕ. ਯੂ. ਬਾ. 34 : 1261

**ਸਟੂਰਜ਼ਾ** : ਸਟੂਰਜ਼ਾ ਰੋਮਾਨੀਆ ਦੇ ਇਕ ਪੁਰਾਣੇ ਉੱਘੇ ਘਰਾਣੇ ਦਾ ਨਾਂ ਹੈ ਜਿਸ ਦਾ ਪਹਿਲਾਂ ਮਾਲਦੇਵੀਆ ਦੇ ਫਿਰ ਰੋਮਾਨੀਆ ਦੇ ਰਾਜ-ਪ੍ਰਬੰਧ ਨਾਲ ਡੂੰਘਾ ਸਬੰਧ ਰਿਹਾ ਹੈ। ਖ਼ਿਆਲ ਹੈ ਕਿ ਸ਼ਾਇਦ ਇਹ ਲੋਕ ਟ੍ਰੈਬੀਜ਼ਾਡ ਤੋਂ ਆ ਕੇ ਮਾਲਦੇਵੀਆ ਵਿਚ ਵੱਸ ਗਏ ਸਨ। ਇਸ ਖ਼ਾਨਦਾਨ ਦਾ ਮੋਢੀ ਕਿਰਕ ਸਟੂਰਜ਼ਾ 17ਵੀਂ ਸਦੀ ਵਿਚ ਹੋਇਆ ਜਿਸ ਦੇ ਦੋ ਪੁੱਤਰਾਂ, ਜਾਨ ਅਤੇ ਅਲੈੱਗਜ਼ੈਂਡਰ ਤੋਂ ਹੀ ਇਸ ਖ਼ਾਨਦਾਨ ਦੀਆਂ ਮੁੱਖ ਸ਼ਾਖਾਵਾਂ ਚਲੀਆਂ।

ਮਾਈਕਲ ਸਟੂਰਜ਼ਾ 1834 ਤੋਂ 1839 ਈ. ਤਕ ਮਾਲਦੇਵੀਆ ਦਾ ਸ਼ਹਿਜ਼ਾਦਾ ਸੀ। ਇਸ ਨੇ ਦੇਸ਼ ਦੀ ਸਿਖਿਅਕ ਅਤੇ ਉਦਯੋਗਿਕ ਉੱਨਤੀ ਲਈ ਅਤੇ ਜਿਪਸੀ ਲੋਕਾਂ ਨੂੰ ਗੁਲਾਮੀ ਤੋਂ ਛੁਟਕਾਰਾ ਦਿਵਾਉਣ ਲਈ ਬਹੁਤ ਕੰਮ ਕੀਤਾ। ਇਸ ਸਬੰਧ ਵਿਚ ਅਜੇ ਤਕ ਮਾਈਕਲ ਨੂੰ ਯਾਦ ਕੀਤਾ ਜਾਂਦਾ ਹੈ। ਇਸ ਨੇ ਖਾਸ ਤੌਰ ਤੇ ਜੈਸੀ ਵਿਚ ਇਕ ਸਕੂਲ ਖੋਲ੍ਹਿਆ ਜੋ ਇਕ ਪ੍ਰਕਾਰ ਦੀ ਯੂਨੀਵਰਸਿਟੀ ਹੀ ਸੀ। ਇਹ ਪੜ੍ਹਾਉਣ ਲਈ ਬਹੁਤ ਸਾਰੇ ਵਿਦਵਾਨ ਬਾਹਰਲੇ ਦੇਸ਼ਾਂ ਤੋਂ ਲਿਆਇਆ।

ਮਾਈਕਲ ਦਾ ਪੁੱਤਰ ਗ੍ਰੈਗਰੀ ਸਟੂਰਜ਼ਾ (1821-1901 ਈ.) ਉਸਮਾਨ ਫ਼ੌਜ ਵਿਚ ਮੁਖਲਿਸ ਪਾਸ਼ਾ ਦੇ ਨਾਂ ਨਾਲ ਜਰਨੈਲ ਨਿਯੁਕਤ ਹੋਇਆ। ਇਹ ਰੂਸੋਫ਼ਿਲ ਪਾਰਟੀ ਵਲੋਂ ਰੋਮਾਨੀਆ ਦੀ ਪਾਰਲੀਮੈਂਟ ਦਾ ਮੈਂਬਰ ਵੀ ਸੀ।

ਸ਼ਹਿਜ਼ਾਦਾ ਜਾਨ (1822-1828 ਈ.) ਨੇ ਵਿਗਿਆਨਕ ਉੱਨਤੀ ਦੀ ਨੀਂਹ ਰੱਖੀ। ਸੰਨ 1828 ਵਿਚ ਰੂਸੀ ਦੇਸ਼ ਅੰਦਰ ਦਾਖ਼ਲ ਹੋ ਗਏ ਅਤੇ ਇਸ ਨੂੰ ਕੈਦ ਕਰ ਲਿਆ। ਅੰਤ ਰੂਸੀਆਂ ਦੀ ਕੈਦ ਵਿਚ ਇਸ ਦੀ ਮੌਤ ਹੋ ਗਈ।

ਦੀਮਤ੍ਰੀਅਸ (1833-1914 ਈ.) ਸਟੂਰਜ਼ਾ ਸ਼ਹਿਜ਼ਾਦਾ ਕਿਊਜ਼ਾ ਦਾ ਪ੍ਰਾਈਵੇਟ ਸੈਕਟਰੀ ਸੀ। ਬਾਅਦ ਵਿਚ ਇਸ ਦੇ ਵਿਰੁੱਧ ਹੋ ਕੇ ਇਹ ਜਾਨ ਬ੍ਰੇਟਿਆਨੂ ਨਾਲ ਮਿਲ ਗਿਆ ਤੇ ਚਾਰ ਵਾਰੀ ਪ੍ਰਧਾਨ ਮੰਤਰੀ ਵੀ ਰਿਹਾ।

ਇਸ ਦੀ ਮੌਤ 21 ਅਕਤੂਬਰ, 1914 ਨੂੰ ਹੋਈ।

ਹ. ਪੁ.—ਐਨ. ਬ੍ਰਿ. 22 : 485

**ਸਟੂਲਬਾਲ** : ਇਹ ਇਕ ਪੁਰਾਤਨ ਖੇਡ ਹੈ। ਸੰਨ 1916 ਵਿਚ ਮੇਜਰ ਡਬਲਿਊ ਗਰਾਂਥਮ ਨੇ ਇਸ ਦੇ ਕ੍ਰਿਕਟ ਨਾਲ ਮਿਲਦੇ ਜੁਲਦੇ ਨਿਯਮ ਬਣਾ ਕੇ ਇਸ ਨੂੰ ਨਵਾਂ ਰੂਪ ਦਿੱਤਾ। ਪਹਿਲਾ ਮੈਚ 1917 ਈ. ਵਿਚ ਹੋਵ ਵਿਖੇ ਖੇਡਿਆ ਗਿਆ। ਸੰਨ 1924 ਵਿਚ ਲਾਰਡਜ਼ ਕ੍ਰਿਕਟ ਗਰਾਊਂਡ, ਲੰਡਨ ਵਿਖੇ ਸਟੂਲਬਾਲ ਐਸੋਸੀਏਸ਼ਨ ਸਥਾਪਿਤ ਹੋਈ।

ਇਸ ਲਈ ਦੋ ਬੈਟ, ਇਕ ਬਾਲ ਤੇ ਦੋ ਵਿਕਟਾਂ ਲੋੜੀਦੀਆਂ ਹਨ। 0.09 ਵ. ਮੀ. ਦਾ ਬੋਰਡ ਜੋ ਜ਼ਮੀਨ ਤੋਂ 1.4 ਮੀਟਰ ਉੱਚਾ ਹੁੰਦਾ ਹੈ, ਵਿਕਟ ਕਹਾਉਂਦਾ ਹੈ। ਦੋਹਾਂ ਵਿਕਟਾਂ ਵਿਚਕਾਰ 14.5 ਮੀ. ਦਾ ਫਾਸਲਾ ਹੁੰਦਾ ਹੈ। ਕ੍ਰਿਕਟ ਵਾਂਗੂ ਹੀ ਦੌੜਾਂ ਬਣਾਈਆਂ ਜਾਂਦੀਆਂ ਹਨ ਤੇ ਲਗਭਗ ਕ੍ਰਿਕਟ ਵਾਂਗ ਹੀ ਖਿਡਾਰੀ ਆਊਟ ਹੁੰਦੇ ਹਨ।

ਇਹ ਖੇਡ ਇੰਗਲੈਂਡ, ਆਈਸਲੈਂਡ, ਜਾਪਾਨ, ਸਾਇਬੇਰੀਆ, ਸਵਿਟਜ਼ਰਲੈਂਡ ਅਤੇ ਫਿਨਲੈਂਡ ਵਿਚ ਵਧੇਰੇ ਖੇਡੀ ਜਾਂਦੀ ਹੈ।

ਹ. ਪੁ. ਐਨ. ਬ੍ਰਿ. 21 : 441

**ਸਟੇਅਰ, ਜੇਮਜ਼ ਡੈਲਰਿੰਪਲ** : ਇਸ ਦਾ ਜਨਮ ਏਅਰਸ਼ਿਰ ਡ੍ਰਮਰਸ਼ੀ ਵਿਖੇ ਮਈ, 1619 ਨੂੰ ਹੋਇਆ। ਇਸ ਨੇ ਗਲਾਸਗੋ ਯੂਨੀਵਰਸਿਟੀ ਦਾ ਸੱਤ ਸਾਲ ਤਕ ਸਰਪ੍ਰਸਤ (ਰੀਜੈਂਟ) ਰਹਿਣ ਪਿੱਛੋਂ ਐਡਨਬਰਗ ਵਿਚ 17 ਫ਼ਰਵਰੀ, 1648 ਨੂੰ ਵਕਾਲਤ ਆਰੰਭ ਕੀਤੀ। ਫਿਰ 1649 ਈ. ਵਿਚ ਸਕਾਟਲੈਂਡ ਦੀ ਪਾਰਲੀਮੈਂਟ ਵਲੋਂ ਚਾਰਲਸ ਦੂਜੇ ਨਾਲ ਸਮਝੌਤਾ ਕਰਨ ਲਈ ਇਹ ਹੇਗ ਵਿਖੇ ਘੱਲੇ ਕਮਿਸ਼ਨ ਦਾ ਸਕੱਤਰ ਨਿਯੁਕਤ ਹੋਇਆ ਪਰ ਕਮਿਸ਼ਨ ਨੂੰ ਸਫਲਤਾ ਨਾ ਮਿਲੀ। ਸੰਨ 1654 ਵਿਚ ਇਸ ਨੇ ਕਾਮਨਵੈਲਥ ਲਈ ਸਹੁੰ ਚੁੱਕਣ ਤੋਂ ਇਨਕਾਰ ਕਰ ਦਿੱਤਾ ਫਿਰ 1657 ਈ. ਵਿਚ ਮਾਂਕ ਦੀ ਸਿਫਾਰਸ਼ ਤੇ ਸਕਾਟਲੈਂਡ ਦਾ ਅਦਾਲਤੀ ਕਮਿਸ਼ਨਰ ਨਿਯੁਕਤ ਹੋਇਆ।

ਬਾਦਸ਼ਾਹ ਦੀ ਮੁੜ-ਸਥਾਪਨਾ ਪਿੱਛੋਂ ਇਹ ਚਾਰਲਸ ਦਾ ਕਿਰਪਾ ਪਾਤਰ ਬਣਿਆ। ਉਸ ਨੇ ਇਸ ਨੂੰ ਨਾਈਟ ਅਤੇ ਸੈਸ਼ਨ ਕੋਰਟ ਦਾ ਜੱਜ ਬਣਾ ਦਿੱਤਾ। ਜਨਵਰੀ, 1671 ਵਿਚ ਇਹ ਸੈਸ਼ਨ ਕੋਰਟ ਦਾ ਪ੍ਰਧਾਨ ਨਿਯੁਕਤ ਹੋਇਆ। ਸੰਨ 1672 ਅਤੇ ਫਿਰ 1673 ਈ. ਵਿਚ ਵਿਸਟਨਸ਼ਿਰ ਦੇ ਹਲਕੇ ਤੋਂ ਇਹ ਪਾਰਲੀਮੈਂਟ ਦਾ ਮੈਂਬਰ ਚੁਣਿਆ ਗਿਆ। ਇਸ ਤੋਂ ਪਿੱਛੋਂ ਇਹ ਗੇਲੋਵੇ ਵਿਖੇ ਆਪਣੀ ਪਤਨੀ ਦੀ ਮਿਲਖ ਤੇ ਟਿੱਕ ਗਿਆ ਅਤੇ ਆਪਣੀ ਮਹਾਨ ਕਿਰਤ 'ਇਨਸਟੀਚਿਊਸ਼ਨਜ਼ ਆਫ ਦੀ ਲਾਅ ਆਫ਼ ਸਕਾਟਲੈਂਡ' ਨੂੰ

ਤਿਆਰ ਕਰਨ ਵਿਚ ਜੁੱਟ ਗਿਆ ਜਿਸ ਨੂੰ 1681 ਈ. ਵਿਚ ਪ੍ਰਕਾਸ਼ਿਤ ਕੀਤਾ ਗਿਆ ਅਤੇ ਇਹ ਬਾਦਸ਼ਾਹ ਨੂੰ ਸਮਰਪਿਤ ਸੀ। ਅਕਤੂਬਰ, 1684 ਵਿਚ ਹਾਲੈਂਡ ਪਰਤ ਕੇ ਇਸ ਨੇ ਆਪਣੀ ਪਤਨੀ ਅਤੇ ਬੱਚਿਆਂ ਸਮੇਤ ਲਾਈਡਨ ਵਿਖੇ ਰਿਹਾਇਸ਼ ਇਖਤਿਆਰ ਕੀਤੀ। ਇਥੇ ਇਸ ਨੇ 1606 ਤੋਂ 1671 ਈ. ਤਕ ਕੋਰਟ ਆਫ਼ ਸੈਸ਼ਨ ਦੇ ਫ਼ੈਸਲੇ ਨਾਂ ਦੀਆਂ ਕਿਰਤਾਂ ਪ੍ਰਕਾਸ਼ਿਤ ਕੀਤੀਆਂ।

ਇਸ ਦੀ ਗ਼ੈਰਹਾਜ਼ਰੀ ਵਿਚ ਇਸ ਦੇ ਅਤੇ ਕਈ ਹੋਰ ਜਲਾਵਤਨ ਵਿਅਕਤੀਆਂ ਦੇ ਖਿਲਾਫ਼ ਲਾਰਡ ਐਡਵੋਕੇਟ ਸਰ ਜੀ ਮਕੈਨਜ਼ੀ ਵਲੋਂ ਰਾਜ ਧ੍ਰੋਹ ਦੇ ਦੋਸ਼ ਲਾ ਕੇ ਮੁਕੱਦਮਾ ਚਲਾਇਆ ਗਿਆ ਪਰ ਜੇਮਜ਼ ਦੂਜੇ ਨਾਲ ਇਸ ਦੇ ਪੁੱਤਰ ਮਾਸਟਰ ਆਫ਼ ਸਟੇਅਰ ਦੀ ਸੁਲ੍ਹਾ ਹੋ ਜਾਣ ਅਤੇ ਮਕੈਨਜ਼ੀ ਦੀ ਥਾਂ ਉਸ ਦੇ ਲਾਰਡ ਐਡਵੋਕੇਟ ਥਾਪੇ ਜਾਣ ਤੇ ਇਸ ਮੁਕਦੱਮੇ ਨੂੰ ਠੱਪ ਕਰ ਦਿੱਤਾ ਗਿਆ। ਸੰਨ 1689 ਵਿਚ ਇਸ ਨੂੰ ਮੁੜ ਸੈਸ਼ਨ ਕੋਰਟ ਦਾ ਪ੍ਰਧਾਨ ਥਾਪਿਆ ਗਿਆ। ਗੁਮਨਾਮ ਤੌਰ ਤੇ ਛਾਪੇ ਗਏ ਇਕ ਪੈਂਫਲਟ ਵਿਚ ਇਸ ਤੇ ਹਮਲਾ ਕੀਤਾ ਗਿਆ। ਖਿਮਾ-ਪ੍ਰਾਰਥਨਾ ਛਾਪ ਕੇ ਇਸ ਨੇ ਆਪਣੀ ਸਫਾਈ ਪੇਸ਼ ਕੀਤੀ। ਇਸ ਦੇ ਪ੍ਰਕਾਸ਼ਿਤ ਹੋਣ ਤੇ ਥੋੜ੍ਹਾ ਚਿਰ ਪਿੱਛੋਂ ਹੀ 1690 ਈ. ਵਿਚ ਇਸ ਨੂੰ ਵਾਈਕਾਊਂਟ ਸਟੇਅਰ ਬਣਾ ਦਿੱਤਾ ਗਿਆ। 29 ਸਤੰਬਰ, 1695 ਨੂੰ ਐਡਮਬਰਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 21 : 297

**ਸਟੇਸ਼ੀਅਸ, ਪੁਬਲੀਅਸ ਪਾਪੀਨੀਅਸ** : ਇਹ ਰੋਮ ਦਾ ਇਕ ਪ੍ਰਸਿੱਧ ਕਵੀ ਸੀ। ਇਸ ਦਾ ਜਨਮ ਨੇਪਲਜ਼ ਵਿਖੇ ਹੋਇਆ। ਇਹ ਕਵਿਤਾ ਦੇ ਮੁਕਾਬਲਿਆਂ ਵਿਚ ਭਾਗ ਲੈਣ ਅਤੇ ਉਨ੍ਹਾਂ ਵਿਚ ਸਫਲਤਾਵਾਂ ਪ੍ਰਾਪਤ ਕਰਨ ਕਰ ਕੇ ਬਹੁਤ ਪ੍ਰਸਿੱਧ ਹੋ ਗਿਆ। ਕਾਂਸੀ ਯੁੱਗ ਦੇ ਲਾਤੀਨੀ ਕਵੀਆਂ ਵਿਚ ਇਸ ਦਾ ਵਿਸ਼ੇਸ਼ ਸਥਾਨ ਸੀ। ਇਸ ਦੀ ਸਭ ਤੋਂ ਜ਼ਿਆਦਾ ਮਸ਼ਹੂਰ ਪੁਸਤਕ 'ਥੇਬਾਈਸ' ਹੈ। ਇਹ ਇਕ ਮਹਾਂਕਾਵਿ ਹੈ ਜੋ 12 ਜਿਲਦਾਂ ਵਿਚ ਹੈ।

ਹ. ਪੁ.— ਨਿ. ਕ. ਯੂ. ਬਾ. ; ਐਨ. ਬ੍ਰਿ. 21 : 349

**ਸਟੇਜ-ਡਿਜ਼ਾਈਨ** : ਸਟੇਜ ਜਾਂ ਰੰਗਮੰਚ ਉਹ ਥੜ੍ਹਾ ਹੈ ਜਿਸ ਉੱਪਰ ਆ ਕੇ ਅਦਾਕਾਰ ਨਾਟਕ ਖੇਡਦੇ ਹਨ। ਸ਼ੁਰੂ ਸ਼ੁਰੂ ਵਿਚ ਇਸ ਥੜ੍ਹੇ ਦਾ ਕੋਈ ਵੀ ਹਿੱਸਾ ਦਰਸ਼ਕਾਂ ਤੋਂ ਓਹਲੇ ਨਹੀਂ ਸੀ ਰੱਖਿਆ ਜਾਂਦਾ ਅਤੇ ਨਾ ਹੀ ਇਸ ਉੱਤੇ ਕੋਈ ਸਾਮਾਨ ਆਦਿ ਟਿਕਾਇਆ ਜਾਂਦਾ ਸੀ ਪਰੰਤੂ ਅਜੋਕੀ ਸਟੇਜ ਦਾ ਲਗਭਗ ਅੱਧਾ ਹਿੱਸਾ ਹੀ ਦਰਸ਼ਕਾਂ ਨੂੰ ਵਿਖਾਇਆ ਜਾਂਦਾ ਹੈ। ਸਟੇਜ ਦੀ ਪਿਛਲੀ ਦੀਵਾਰ ਜੋ ਦਰਸ਼ਕਾਂ ਨੂੰ ਨਜ਼ਰ ਆਉਂਦੀ ਹੈ, ਅਸਲ ਵਿਚ ਲੱਕੜ, ਪਲਾਈਵੁਡ, ਕਪੱੜੇ ਜਾਂ ਕਾਗਜ਼ ਦੀ ਆਰਜ਼ੀ ਦੀਵਾਰ ਹੁੰਦੀ ਹੈ ਅਤੇ ਇਸ ਦੇ ਪਿਛਲੇ ਪਾਸੇ ਦੀ ਬਹੁਤ ਸਾਰੀ ਥਾਂ ਮੰਚ-ਸਮੱਗਰੀ ਲਈ ਵਰਤੀ ਜਾਂਦੀ ਹੈ। ਇਥੇ ਹੀ ਆਮ ਤੌਰ ਤੇ ਅਦਾਕਾਰ ਵਾਰੀ ਦੀ ਉਡੀਕ ਵਿਚ ਬੈਠਦੇ ਜਾਂ ਇਕੱਤਰ ਹੁੰਦੇ ਹਨ। ਬੱਦਲ ਗੱਜਣ, ਹਵਾਈ ਜਹਾਜ਼ ਉਡਣ ਜਾਂ ਮੀਂਹ ਹਨੇਰੀ ਦਾ ਪ੍ਰਭਾਵ ਦੇਣ ਆਦਿ ਲਈ ਆਵਾਜ਼ਾਂ ਤੇ ਖੜਾਕ ਦਾ ਪ੍ਰਬੰਧ ਵੀ ਪਿਛਲੇ ਪਾਸਿਉਂ ਜਾਂ ਸੱਜੇ ਖੱਬੇ ਦੀਆਂ ਬਾਹੀਆਂ ਤੋਂ ਕੀਤਾ ਜਾਂਦਾ ਹੈ। ਸਟੇਜ ਦੇ ਸੱਜੇ ਖੱਬੇ ਦੀਆਂ ਬਾਹੀਆਂ ਵਿਚ ਆਮ ਤੌਰ ਤੇ ਦੀਵਾਰਾਂ ਦੀ ਥਾਂ ਪੇਂਟ ਕੀਤੇ ਗਏ ਤਖਤੇ ਅੱਗੜ ਪਿੱਛੜ ਰੱਖ ਲਏ ਜਾਂਦੇ ਹਨ। ਦੀਵਾਰਾਂ ਵਾਂਗ ਚਿਤਰੇ ਹੋਏ ਪਰਦੇ ਜਾਂ ਲੱਕੜ ਅਤੇ ਪਲਾਈਵੁਡ ਦੀਆਂ ਦੀਵਾਰਾਂ ਵੀ ਬਾਹੀਆਂ ਵਿਚ ਵਰਤ ਲਈਆਂ ਜਾਂਦੀਆਂ ਹਨ। ਥੜ੍ਹੇ ਦੇ ਜਿਸ ਭਾਗ ਉੱਤੇ ਅਦਾਕਾਰਾਂ ਨੇ ਨਾਟਕ ਖੇਡਣਾ ਹੁੰਦਾ ਹੈ ਉਸ ਵਿਚ ਵੀ ਅਦਾਕਾਰਾਂ ਦੇ ਉਠਣ ਬੈਠਣ ਲਈ ਫ਼ਰਨੀਚਰ ਆਦਿ ਜਾਂ ਹੋਰ ਸਾਮਾਨ ਰਖਿਆ ਜਾਂਦਾ ਹੈ। ਇਸ ਤੋਂ ਛੁੱਟ ਲੱਕੜ ਆਦਿ ਉੱਤੇ ਚਿਤਰੇ ਹੋਏ ਰੁਖ, ਪਹਾੜ, ਬਰਫ਼ ਆਦਿ ਵਰਗੇ ਪੜਾਵੇ ਵੀ ਸਟੇਜ ਉੱਤੇ ਰਖੇ ਜਾਂਦੇ ਹਨ। ਦਰਸ਼ਕਾਂ ਵਾਲੇ ਪਾਸੇ ਸਟੇਜ ਦਾ ਮੱਥਾ ਕੌਂਸ ਦੀ ਸ਼ਕਲ ਦਾ ਹੁੰਦਾ ਹੈ। ਇਸ ਨੂੰ ਮੰਚ-ਕੌਂਸ ਆਖਿਆ ਜਾਂਦਾ ਹੈ। ਇਸੇ ਉੱਪਰ ਮੁੱਖ ਪਰਦਾ ਤਣਿਆ ਹੁੰਦਾ ਹੈ ਜੋ ਸਟੇਜ ਨੂੰ ਦਰਸ਼ਕਾਂ ਤੋਂ ਵੱਖ ਕਰਦਾ ਹੈ। ਸਟੇਜ ਆਮ ਤੌਰ ਤੇ ਅੱਧ-ਗੋਲਾਕਾਰ ਜਾਂ ਘੋੜੇ ਦੀ ਖੁਰੀ ਵਰਗੀ ਸ਼ਕਲ ਦੀ ਹੁੰਦੀ ਹੈ, ਭਾਵੇਂ ਤਿਕੋਨੀ, ਚੌਰਸ ਅਤੇ ਲੰਬੂਤਰੀ ਸਟੇਜ ਦੀ ਵਰਤੋਂ ਵੀ ਕਈ ਥੀਏਟਰਾਂ ਵਿਚ ਹੁੰਦੀ ਹੈ।

ਸਟੇਜ-ਡਿਜ਼ਾਈਨ ਜਾਂ ਮੰਚ-ਵਿਉਂਤ ਦਾ ਮਨੋਰਥ ਇਹ ਹੁੰਦਾ ਹੈ ਕਿ ਸਟੇਜ ਉੱਤੇ ਕੋਈ ਵਿਸ਼ੇਸ਼ ਨਾਟਕ ਖੇਡਣ ਲਈ ਢੁਕਵਾਂ ਮਾਹੌਲ ਪੈਦਾ ਕੀਤਾ ਜਾਵੇ ਤਾਂ ਜੋ ਅਦਾਕਾਰਾਂ ਦੇ ਬੋਲ ਅਤੇ ਕਾਰਜ ਸੁਭਾਵਕ ਪ੍ਰਤੀਤ ਹੋਣ। ਨਾਟਕ ਦਾ ਕਾਰਜ ਘਰ ਵਿਚ, ਬਾਜ਼ਾਰ ਵਿਚ, ਜੰਗਲ ਵਿਚ, ਦਰਿਆ ਦੇ ਕੰਢੇ, ਰੇਲਵੇ ਪਲੇਟਫਾਰਮ ਉੱਤੇ, ਪੁਲ ਉੱਪਰ, ਖੇਤ ਵਿਚ, ਬਾਗ਼ ਵਿਚ, ਮਹਿਲਾਂ ਵਿਚ, ਖੰਡਰਾਂ ਵਿਚ, ਉਜਾੜ ਵਿਚ, ਜਿਸ ਥਾਂ ਵੀ ਵਾਪਰਨਾ ਹੈ, ਪਰਦਾ ਉਠਦਿਆਂ ਸਾਰ ਦਰਸ਼ਕਾਂ ਨੂੰ ਉਸੇ ਥਾਂ ਦਾ ਦ੍ਰਿਸ਼ ਨਜ਼ਰ ਆਉਣਾ ਚਾਹੀਦਾ ਹੈ, ਨਹੀਂ ਤਾਂ ਉਹ ਨਾਟਕ ਵਿਚ ਪੂਰੀ ਦਿਲਚਸਪੀ ਨਹੀਂ ਲੈ ਸਕਣਗੇ। ਸਟੇਜ-ਡਿਜ਼ਾਈਨ ਨਾਲ ਹੀ ਕਿਸੇ ਨਾਟਕ ਦਾ ਇਤਿਹਾਸਕ ਪਿਛੋਕੜ ਉਸਾਰਿਆ ਜਾਂਦਾ ਹੈ। ਸਿਕੰਦਰ, ਪੋਰਸ, ਅਸ਼ੋਕ ਆਦਿ ਇਤਿਹਾਸਕ ਪਾਤਰਾਂ ਨੂੰ ਉਨ੍ਹਾਂ ਦੇ ਸਮੇਂ ਅਨੁਸਾਰ ਸਮੱਗਰੀ ਅਤੇ ਸੈੱਟ ਲਗਾ ਕੇ ਹੀ ਪੇਸ਼ ਕੀਤਾ ਜਾਵੇ ਤਾਂ ਹੀ ਦਰਸ਼ਕਾਂ ਨੂੰ ਸੰਤੁਸ਼ਟ ਕੀਤਾ ਜਾ ਸਕਦਾ ਹੈ। ਬਾਗ਼ ਵਿਚ ਜਾਂ ਘਰ ਵਿਚ ਬੈਠੇ ਆਦਮੀ ਗੱਡੀ ਦੀ ਉਡੀਕ ਕਰਦੇ ਪਾਗਲ ਜਾਪਣਗੇ, ਉਨ੍ਹਾਂ ਵਾਸਤੇ ਰੰਗਮੰਚ ਉੱਤੇ ਪਲੇਟਫਾਰਮ ਦਾ ਭੁਲੇਖਾ ਦੇਣਾ ਜ਼ਰੂਰੀ ਹੋ ਜਾਂਦਾ ਹੈ। ਮਹਿਲ, ਦਰਿਆ, ਪਹਾੜ, ਬਾਗ਼ ਆਦਿ ਅਸਲ ਰੂਪ ਵਿਚ ਰੰਗਮੰਚ ਉੱਤੇ ਨਹੀਂ ਆ ਸਕਦੇ, ਨਾ ਹੀ ਦਰਸ਼ਕਾਂ ਨੂੰ ਉਥੇ ਲੈ ਜਾਣਾ ਸੰਭਵ ਹੋ ਸਕਦਾ ਹੈ। ਸਟੇਜ-ਡਿਜ਼ਾਈਨ ਉਹ ਕਲਾ ਹੈ ਜਿਸ ਨਾਲ ਦਰਸ਼ਕਾਂ ਨੂੰ ਥੀਏਟਰ ਵਿਚ ਬੈਠਿਆਂ ਹੀ ਇਹ ਭੁਲੇਖਾ ਪਵਾਇਆ ਜਾਂਦਾ ਹੈ ਕਿ ਉਹ ਰੇਲਵੇ ਪਲੇਟਫ਼ਾਰਮ ਕੋਲ ਜਾਂ ਬਾਗ਼ ਅੱਗੇ ਜਾਂ ਦਰਿਆ ਕੰਢੇ ਬੈਠੇ ਹਨ ਆਦਿ।

ਸਟੇਜ-ਡਿਜ਼ਾਈਨ ਤਿਆਰ ਕਰਨ ਲਗਿਆਂ ਕਿਸੇ ਖ਼ਾਸ ਸਮੇਂ ਅਨੁਸਾਰ ਮੰਚ ਉੱਤੇ ਕਮਰਾ ਵਿਉਂਤਣ ਲਈ ਵੀ ਡਾਇਰੈਕਟਰ ਨੂੰ ਰੰਗਮੰਚ ਦੇ ਆਕਾਰ ਅਨੁਸਰ ਕੁਝ ਵਿਸ਼ੇਸ਼ ਗੱਲਾਂ ਦਾ ਧਿਆਨ ਰਖਣਾ ਪੈਂਦਾ ਹੈ। ਦੀਵਾਰਾਂ ਕਿਸ ਤਰ੍ਹਾਂ ਦੀਆਂ ਹੋਣ ? ਉਨ੍ਹਾਂ ਉੱਤੇ ਰੰਗ ਰੋਗਨ ਕਿਸ ਤਰ੍ਹਾਂ ਦਾ ਹੋਵੇ। ਦੀਵਾਰਾਂ ਉੱਤੇ ਕੀ ਕੀ ਚੀਜ਼ਾਂ ਲਟਕਾਈਆਂ ਜਾਣ ? ਦਰਵਾਜ਼ੇ ਤੇ ਖਿੜਕੀਆਂ ਕਿੰਨੀਆਂ ਹੋਣ ? ਇਨ੍ਹਾਂ ਦੀ ਸਜਾਵਟ ਕਿਵੇਂ ਕੀਤੀ ਜਾਵੇ ? ਮੈਂਟਲ ਪੀਸ ਉੱਤੇ ਕੀ ਕੀ ਰਖਿਆ ਜਾਵੇ, ਫ਼ਰਨੀਚਰ ਕੀ ਹੋਵੇ ? ਹੋਰ ਕੀ ਸਾਮਾਨ ਰਖਿਆ ਜਾਵੇ ਤੇ ਕਿਹੜੇ ਪਾਸੇ ? ਅਦਾਕਾਰਾਂ ਨੂੰ ਕਿੰਨੀ ਥਾਂ ਦੀ ਲੋੜ ਪਵੇਗੀ ? ਕਿੰਨੇ ਵਿਅਕਤੀਆਂ ਨੇ ਇਕ ਸਮੇਂ ਮੰਚ ਉੱਤੇ ਮੌਜੂਦ ਰਹਿਣਾ ਹੈ ? ਨਾਟਕ ਦਾ ਕਾਰਜ ਸਾਰੇ ਮੰਚ ਉੱਤੇ ਖਿਲਰਿਆ ਕਿਵੇਂ ਰਹੇ ? ਸਮੱਗਰੀ ਨੂੰ ਕਿਵੇਂ ਟਿਕਾਇਆ ਜਾਵੇ ਕਿ ਦਰਸ਼ਕਾਂ ਅਤੇ ਅਦਾਕਾਰਾਂ ਵਾਸਤੇ ਉਹ ਰੁਕਾਵਟ ਨਾ ਬਣੇ ?

ਸਟੇਜ-ਡਿਜ਼ਾਈਨ ਨਾਟਕ ਦੇ ਕਾਰਜ ਨੂੰ ਦਰਸ਼ਕਾਂ ਸਾਹਮਣੇ ਉਘਾੜਣ ਲਈ ਪ੍ਰਾਚੀਨ ਸਮਿਆਂ ਤੋਂ ਨਾਟਕਕਾਰਾਂ ਅਤੇ ਅਦਾਕਾਰਾਂ ਦੀ ਸਹਾਇਤਾ ਲਈ ਅਸਰਦਾਰ ਸਾਧਨ ਰਿਹਾ ਹੈ।

ਸਟੇਜ-ਡਿਜ਼ਾਈਨ ਵਿਉਂਤਣ ਦੀ ਲੋੜ ਪਹਿਲਾਂ ਤਾਂ ਕੇਵਲ ਇਸ ਵਾਸਤੇ ਮਹਿਸੂਸ ਕੀਤੀ ਗਈ ਹੋਵੇਗੀ ਕਿ ਸਟੇਜ ਜਾਂ ਥੜ੍ਹੇ ਉੱਤੇ ਖਲੋ ਕੇ ਬੋਲਣ ਵਾਲੇ ਵਕਤਾ, ਅਦਾਕਾਰ ਜਾਂ ਨਚਾਰ, ਸਾਰੇ ਦਰਸ਼ਕਾਂ

ਨੂੰ ਨਜ਼ਰ ਆਉਣੇ ਚਾਹੀਦੇ ਹਨ। ਇਸ ਵਾਸਤੇ ਸਟੇਜ ਦਾ ਪੰਡਾਲ ਤੋਂ ਉੱਚਾ ਹੋਣਾ ਜ਼ਰੂਰੀ ਸਮਝਿਆ ਗਿਆ। ਥੜ੍ਹੇ ਦੇ ਚਾਰ ਚੁਫੇਰੇ ਖਲੋਤੇ ਦਰਸ਼ਕਾਂ ਨੂੰ ਬੋਲਣ ਵਾਲੇ ਦਾ ਮੂੰਹ ਨਜ਼ਰ ਨਹੀਂ ਸੀ ਆ ਸਕਦਾ ਇਸ ਵਾਸਤੇ ਵਕਤਾ ਦੇ ਪਿਛਲੇ ਪਾਸੇ ਸਟੇਜ ਦੀ ਦੀਵਾਰ ਉਸਰ ਗਈ ਤਾਂ ਜੋ ਉਸ ਪਾਸੇ ਕੋਈ ਦਰਸ਼ਕ ਖਲੋਵੇ ਹੀ ਨਾ। ਕਈ ਕਈ ਘੰਟੇ ਦਰਸ਼ਕਾਂ ਅਤੇ ਵਕਤਿਆਂ ਵਾਸਤੇ ਖਲੋਤੇ ਰਹਿਣਾ ਕਠਨ ਜਾਪਿਆ। ਸਟੇਜ ਉੱਤੇ ਵਕਤਾ ਜਾਂ ਅਦਾਕਾਰ ਦੇ ਬੈਠਣ ਲਈ ਅਤੇ ਪੰਡਾਲ ਵਿਚ ਦਰਸ਼ਕਾਂ ਲਈ ਸਹੂਲਤਾਂ ਦਾ ਪ੍ਰਬੰਧ ਹੋ ਗਿਆ। ਮਹਿਲ ਜਾਂ ਮੰਦਰ ਨਾਲ ਸਬੰਧਤ ਨਾਟਕ ਖੇਡਣ ਸਮੇਂ ਦਰਸ਼ਕਾਂ ਨੂੰ ਵਧੇਰੇ ਪ੍ਰਭਾਵਿਤ ਕਰਨ ਲਈ ਸਟੇਜ ਦੀ ਦੀਵਾਰ ਮਹਿਲ ਜਾਂ ਮੰਦਰ ਦੀ ਸ਼ਕਲ ਦੀ ਬਣਾਈ ਗਈ। ਪਾਤਰਾਂ ਦੇ ਆਉਣ ਜਾਣ ਲਈ ਰਸਤਿਆਂ ਅਤੇ ਲਾਂਘਿਆਂ ਦਾ ਵਿਸ਼ੇਸ਼ ਪ੍ਰਬੰਧ ਸ਼ੁਰੂ ਸ਼ੁਰੂ ਦੇ ਸਟੇਜ-ਡਿਜ਼ਾਈਨ ਦੀ ਇਕੋ ਇਕ ਲੋੜ ਸੀ। ਸਟੇਜ ਦਾ ਆਕਾਰ ਨਾਟਕ ਅਤੇ ਦਰਸ਼ਕਾਂ ਦੀ ਲੋੜ ਅਨੁਸਾਰ ਵੱਡਾ, ਦਰਮਿਆਨਾ ਜਾਂ ਛੋਟਾ ਰਖਿਆ ਜਾਂਦਾ ਸੀ। ਭਰਤ ਮੁਨੀ ਅਨੁਸਾਰ ਵੱਡਾ (ਜਯੇਸ਼ਠ) ਦੇਵਤਿਆਂ ਲਈ, ਦਰਮਿਆਨਾ (ਮਧਯ) ਰਾਜਿਆਂ ਤੇ ਸਰਦਾਰਾਂ ਲਈ ਅਤੇ ਛੋਟਾ (ਅਵਰ) ਆਮ ਲੋਕਾਂ ਲਈ ਸੀ। ਨਾਟ-ਸ਼ਾਸਤਰ ਵਿਚ ਤਿੰਨ ਪ੍ਰਕਾਰ ਦੇ ਮੰਚਾਂ ਦੇ ਅਗੇ ਹੋਰ ਤਿੰਨ ਤਿੰਨ ਨਮੂਨੇ ਦਿੱਤੇ ਹੋਏ ਹਨ : ਲੰਮਾ (ਵਿਕ੍ਰਿਸ਼ਟ), ਚੌਰਸ ਜਾਂ ਚੌਕੋਣਾ (ਚਤੁਰਸ) ਅਤੇ ਤਿਕੋਣਾ (ਤ੍ਰਿਸ਼)। ਰੰਗਮੰਚ ਦੀ ਸਤ੍ਹਾ ਪੱਧਰੀ ਰੱਖੀ ਜਾਂਦੀ ਸੀ। ਮੰਚ ਦੇ ਪਿਛਲੇ ਹਿੱਸੇ 'ਨੇਪੱਥ' ਨੂੰ ਜੋ ਅੱਜਕੱਲ੍ਹ ਕਪੜੇ ਬਦਲਣ ਅਤੇ ਸਮੱਗਰੀ ਆਦਿ ਰਖਣ ਲਈ ਵਰਤਿਆ ਜਾਂਦਾ ਹੈ, ਸਾਜ਼ ਸੰਗੀਤ, ਢੋਲ-ਦਮਾਮੇ ਵਜਾਉਣ ਅਤੇ ਜੈਕਾਰੇ ਲਾਉਣ ਲਈ ਵਰਤਿਆ ਜਾਂਦਾ ਸੀ। ਹਰ ਦੇਸ਼ ਦਾ ਰੰਗ ਮੰਚ ਉਥੋਂ ਦੀਆਂ ਵਿਸ਼ੇਸ਼ ਸਥਿਤੀਆਂ ਅਤੇ ਪਰੰਪਰਾਵਾਂ ਅਨੁਸਾਰ ਵਿਕਸਿਤ ਹੁੰਦਾ ਰਿਹਾ।

## ਵਿਕਾਸ

**ਪੁਰਾਤਨ ਯੂਨਾਨੀ ਸਟੇਜ**-ਪੁਰਾਤਨ ਯੂਨਾਨੀ ਨਾਟਕਾਂ ਵਾਸਤੇ ਸਟੇਜ ਕਿਸੇ ਮਹਿਲ ਜਾਂ ਮੰਦਰ ਆਦਿ ਦੀ ਓਟ ਵਿਚ ਬਣਾਈ ਜਾਂਦੀ ਸੀ ਕਿਉਂ ਜੋ ਦੁਖਾਂਤਕ ਨਾਟਕਾਂ ਦਾ ਕਾਰਜ ਅਕਸਰ ਅਜਿਹੀ ਥਾਂ ਹੀ ਵਾਪਰਦਾ ਵਿਖਾਇਆ ਜਾਂਦਾ ਸੀ। ਈਸਾ ਤੋਂ ਚਾਰ ਪੰਜ ਸੌ ਸਾਲ ਪਹਿਲਾਂ ਡਾਇਓਨੀਸਸ ਥੀਏਟਰ ਵਿਚ ਮੰਚ-ਭਵਨ ਜਾਂ ਸਕਰੀਨ ਲੱਕੜ ਨਾਲ ਬਣਾਇਆ ਜਾਂਦਾ ਸੀ। ਇਸ ਮੰਚ-ਭਵਨ ਦੀ ਉਸਾਰੀ ਹਰ ਸਾਲ ਨਵੇਂ ਸਿਰਿਉਂ ਹੁੰਦੀ ਸੀ। ਇਸ ਵਾਸਤੇ ਇਸ ਵਿਚ ਹਰ ਸਾਲ ਕੁਝ ਵਾਧੇ ਜਾਂ ਸੁਧਾਰ ਦੀ ਗੁੰਜਾਇਸ਼ ਰਹਿੰਦੀ ਸੀ। ਲੋੜ ਅਨੁਸਾਰ ਬਾਹੀਆਂ ਜਾਂ ਪੈਰਾਸਕਰੀਨੀਆਂ ਨੂੰ ਵੀ ਬਦਲ ਲਿਆ ਜਾਂਦਾ ਸੀ। ਸਕਰੀਨ ਦੇ ਸੱਜੇ ਤੇ ਖੱਬੇ ਦੋਹੀਂ ਪਾਸੀਂ ਰਸਤੇ ਸਨ ਜਿਨ੍ਹਾਂ ਨੂੰ ਪੈਰਾਦੋਈ ਆਖਿਆ ਜਾਂਦਾ ਸੀ। ਇਨ੍ਹਾਂ ਰਸਤਿਆਂ ਦੀ ਵਰਤੋਂ ਦਰਸ਼ਨਾਂ ਦੇ ਆਉਣ ਜਾਣ ਤੋਂ ਇਲਾਵਾ ਅਦਾਕਾਰਾਂ ਲਈ ਵੀ ਕੀਤੀ ਜਾਂਦੀ ਸੀ। ਸਕਰੀਨ ਦੇ ਅੰਦਰ-ਵਾਰ ਕੇਵਲ ਅਦਾਕਾਰਾਂ ਵਾਸਤੇ ਤਿੰਨ ਦਰਵਾਜ਼ੇ ਹੋਰ ਰਖੇ ਜਾਂਦੇ ਸਨ। ਵਿਚਕਾਰਲਾ ਦਰਵਾਜ਼ਾ ਵੱਡਾ ਹੁੰਦਾ ਸੀ ਅਤੇ ਪਾਸਿਆਂ ਦੇ ਦਰਵਾਜ਼ੇ ਛੋਟੇ। ਸਕਰੀਨ ਵਿਚ ਉਹੀ ਘਟਨਾਵਾਂ ਵਿਖਾਈਆਂ ਜਾ ਸਕਦੀਆਂ ਸਨ ਜੋ ਮਹਿਲ ਜਾਂ ਮੰਦਰ ਦੇ ਬਾਹਰ ਵਾਰ ਵਾਪਰ ਸਕਦੀਆਂ ਹੋਣ। ਪੰਜਵੀਂ ਸਦੀ ਵਿਚ ਅੰਦਰਵਾਰ ਵਾਪਰਣ ਵਾਲੀਆਂ ਘਟਨਾਵਾਂ ਨੂੰ ਮੰਚ ਉੱਤੇ ਵਿਖਾਉਣ ਵਾਸਤੇ ਇਕ ਮਸ਼ੀਨ ਐਕਸਿਕਲੀਮਾ ਦੀ ਵਰਤੋਂ ਹੋਣ ਲਗ ਪਈ। ਇਹ ਪਹੀਆਂ ਵਾਲਾ ਥੜ੍ਹਾ ਸੀ ਜੋ ਵਿਚਕਾਰਲੇ ਦਰਵਾਜ਼ੇ ਰਾਹੀਂ ਮੰਚ ਉੱਤੇ ਰੇੜ੍ਹ ਦਿੱਤਾ ਜਾਂਦਾ ਸੀ। ਦੇਵੀ ਦੇਵਤਿਆਂ ਨੂੰ ਮੰਚ ਤੋਂ ਉੱਪਰ ਚੁਕ ਲੈਣ ਵਾਸਤੇ ਜਾਂ ਮੰਚ ਉੱਤੇ ਉਤਾਰਨ ਲਈ ਵੀ ਇਕ ਮਸ਼ੀਨ 'deus ox Machina' ਦੀ ਵਰਤੋਂ ਕੀਤੀ ਜਾਂਦੀ ਸੀ। ਇਕ ਹੋਰ ਤਿਕੋਨੀ ਮਸ਼ੀਨ ਪੇਰੀਆਕਟਸ ਸਕਰੀਨ ਬਾਹਰਵਾਰ ਦੋਹੀਂ ਪਾਸੀਂ ਰੱਖੀ ਜਾਂਦੀ ਸੀ। ਇਸ ਰਾਹੀਂ ਚਿਤਰੇ ਹੋਏ ਚਿੰਨ੍ਹਾਂ ਜਾਂ ਤਸਵੀਰਾਂ ਨਾਲ ਕਾਰਜ ਦੇ ਸਮੇਂ ਅਤੇ ਸਥਾਨ ਦੀ ਸੂਚਨਾ ਦਰਸ਼ਕਾਂ ਨੂੰ ਦਿੱਤੀ ਜਾਂਦੀ ਸੀ ਅਤੇ ਤਬਦੀਲੀ ਦੀ ਸੂਚਨਾ ਇਸ ਨੂੰ ਘੁਮਾਉਣ ਉੱਤੇ ਹੋ ਜਾਂਦੀ ਸੀ।

ਮੰਚ-ਵਿਉਂਤ ਵਿਚ ਇਕ ਲਾਜ਼ਮੀ ਚੀਜ਼ ਵੇਦੀ ਸੀ ਜਿਸ ਦੀ ਵਰਤੋਂ ਮੰਦਰਾਂ ਦੇ ਦ੍ਰਿਸ਼ਾਂ ਵਿਚ ਅਕਸਰ ਸਾਰੇ ਅਦਾਕਾਰ ਕਰਦੇ ਸਨ। ਹਵਾ ਵਿਚ ਲਟਕਦੀ ਇਕ ਟੋਕਰੀ ਵੀ ਇਸ ਸਮੇਂ ਦੀ ਮੰਚ-ਵਿਉਂਤ ਦੀ ਵਿਸ਼ੇਸ਼ ਵਸਤ ਹੁੰਦੀ ਸੀ। ਸਟੇਜ ਡਿਜ਼ਾਈਨ ਹਰ ਨਾਟਕ ਖੇਡਣ ਲਈ ਵੱਖਰਾ ਨਹੀਂ, ਸਗੋਂ ਮੰਚ-ਭਵਨ ਦੀ ਉਸਾਰੀ ਸਮੇਂ ਹੀ ਵਿਉਂ-ਤਿਆ ਜਾਂਦਾ ਸੀ ਅਤੇ ਇਸ ਵਿਚ ਵੀ ਕੇਵਲ ਦਰਵਾਜ਼ਿਆਂ ਜਾਂ ਲਾਂਘਿਆਂ ਦਾ ਹੀ ਵਿਸ਼ੇਸ਼ ਖ਼ਿਆਲ ਰਖਿਆ ਜਾਂਦਾ ਸੀ। ਪੰਜਵੀਂ ਸਦੀ ਈ. ਪੂ. ਚਿਤਰੇ ਹੋਏ ਪੜਾਵੇਂ ਜਿਵੇਂ ਚਟਾਨਾਂ, ਪਹਾੜੀਆਂ ਆਦਿ ਦੀ ਵਰਤੋਂ ਹੋਣ ਲਗ ਪਈ। ਇਸ ਦੇ ਬਾਅਦ ਕੈਨਵਸ ਉੱਤੇ ਚਿਤਰੇ ਹੋਏ ਦ੍ਰਿਸ਼ ਆਮ ਵਰਤੋਂ ਵਿਚ ਆ ਗਏ ਜੋ ਕੁਝ ਵਿਥ ਉੱਤੇ ਅੱਗੜ ਪਿੱਛੜ ਰਖੇ ਜਾਂਦੇ ਸਨ। ਇਕ ਕੈਨਵਸ-ਚਿਤਰ ਹਟਾਉਣ ਨਾਲ ਦੂਜਾ ਸਾਹਮਣੇ ਆ ਜਾਂਦਾ ਸੀ ਤੇ ਦ੍ਰਿਸ਼ ਬਦਲ ਜਾਂਦਾ ਸੀ।

ਥੀਏਟਰ ਉਸਾਰੀ ਸਮੇਂ ਦੁਖਾਂਤ ਵਾਸਤੇ ਮਹਿਲਾਂ ਮਾੜੀਆਂ ਅਤੇ ਸੁਖਾਂਤ ਵਾਸਤੇ ਬਾਗ਼-ਬਗ਼ੀਚੀਆਂ ਦਾ ਪਿਛੋਕੜ ਰੱਖ ਲਿਆ ਜਾਂਦਾ ਸੀ।

**ਪ੍ਰਾਚੀਨ ਰੋਮਨ ਸਟੇਜ**-ਪ੍ਰਾਚੀਨ ਰੋਮਨ ਥੀਏਟਰਾਂ ਵਿਚ ਸਟੇਜ ਨੂੰ ਇਕ ਸੜਕ ਜਾਂ ਗਲੀ ਮੰਨਿਆ ਜਾਂਦਾ ਸੀ ਜਿਸ ਦਾ ਇਕ ਰਸਤਾ ਬੰਦਰਗਾਹ ਵੱਲ ਜਾਂਦਾ ਸੀ ਅਤੇ ਦੂਜਾ ਸ਼ਹਿਰ ਵਿਚ। ਇਸੇ ਸੜਕ ਉੱਤੇ ਸਾਰੇ ਮੁੱਖ ਪਾਤਰਾਂ ਦੀ ਰਿਹਾਇਸ਼ ਸਮਝੀ ਜਾਂਦੀ ਸੀ। ਸਟੇਜ ਉੱਤੇ ਕੋਈ ਪਾਤਰ ਜਿਸ ਨੂੰ ਮਰਜ਼ੀ ਹੋਵੇ ਮਿਲ ਲਵੇ ਜਿਸ ਨੂੰ ਮਰਜ਼ੀ ਹੋਵੇ ਬੁਲਾ ਲਵੇ। ਇਸ ਵਾਸਤੇ ਸਟੇਜ ਉੱਤੇ ਦਰਵਾਜ਼ਿਆਂ ਜਾਂ ਲਾਂਘਿਆਂ ਤੋਂ ਛੁੱਟ ਹੋਰ ਕਿਸੇ ਪ੍ਰਕਾਰ ਦੀ ਸੈਟਿੰਗ ਦੀ ਲੋੜ ਨਹੀਂ ਸੀ ਹੁੰਦੀ। ਨਾਟਕ ਸ਼ੁਰੂ ਹੋਣ ਤੋਂ ਪਹਿਲਾਂ ਇਕ ਪਾਤਰ ਪ੍ਰਸਤਾਵਨਾ ਬੋਲ ਕੇ ਨਾਟਕਕਾਰ ਅਤੇ ਨਾਟਕ ਦੇ ਕਾਰਜ-ਸਥਾਨ ਬਾਰੇ ਦਰਸ਼ਕਾਂ ਨੂੰ ਪੂਰੀ ਜਾਣਕਾਰੀ ਦੇ ਦਿੰਦਾ ਸੀ। ਉਦਾਹਰਣ ਵਜੋਂ ਦੋ ਸੌ ਈ. ਪੂ. ਲਿਖੇ ਗਏ ਪਲੌਟਸ (254-184 ਈ. ਪੂ.) ਦੇ ਨਾਟਕ 'ਜੋੜੇ ਮਨਕਸੀ' ਵਿਚ ਪ੍ਰਸਤਾਵਨਾ ਬੋਲਣ ਵਾਲਾ ਅਦਾਕਾਰ ਦਰਸ਼ਕਾਂ ਨੂੰ ਦਸਦਾ ਹੈ " ਮੈਂ ਤੁਹਾਡੇ ਸਾਹਮਣੇ ਪਲੌਟਸ ਨੂੰ ਲਿਆ ਰਿਹਾ ਹਾਂ, ਮੇਰਾ ਮਤਲਬ ਹੈ ਜ਼ਬਾਨੀ ਜ਼ਬਾਨੀ, ਜ਼ਾਤੀ ਤੌਰ ਤੇ ਨਹੀਂ ............... ਨਾਟਕ ਦਾ ਕਾਰਜ ਏਥਨਜ਼ ਵਿਚ ਵਾਪਰਦਾ ਹੈ, ਇਸ ਲਈ ਤੁਸਾਂ ਸੈਟਿੰਗ ਨੂੰ ਯੂਨਾਨੀ ਸਮਝ ਲੈਣਾ।" ਇਸ ਪ੍ਰਕਾਰ ਰੋਮਨ ਸਟੇਜ ਉੱਤੇ ਦ੍ਰਿਸ਼-ਪਰਿਵਰਤਨ ਨੂੰ ਕੋਈ ਸਮੱਸਿਆ ਨਹੀਂ ਸੀ ਸਮਝਿਆ ਜਾਂਦਾ।

**ਗਿਰਜੇ ਅਤੇ ਸਟੇਜ**-ਰੋਮਨ ਸਲਤਨਤ ਦੇ ਪਤਨ ਨਾਲ ਨਾਟਕ ਨੂੰ ਸਰਕਾਰੀ ਸਰਪ੍ਰਸਤੀ ਮਿਲਣੀ ਬੰਦ ਹੋ ਗਈ। ਈਸਾਈ ਧਰਮ ਨੇ ਨਾਟਕ ਨੂੰ ਘਟੀਆ ਕਿੱਤਾ ਸਮਝ ਕੇ ਨਿੰਦਿਆ। ਪੁਰਾਣੇ ਥੀਏਟਰ ਅਣਗਹਿਲੀ ਕਾਰਨ ਢਹਿ-ਢੇਰੀ ਹੋਣ ਲੱਗੇ। ਛੇਵੀਂ ਅਤੇ ਦਸਵੀਂ ਸਦੀ ਦੇ ਵਿਚਕਾਰ ਅਦਾਕਾਰ, ਨਕਲਚੀ, ਭੰਡ, ਮਦਾਰੀ, ਡੂਮ, ਮਰਾਸੀ ਜਾਂ ਬਾਜ਼ੀਗਰ ਦੇ ਰੂਪ ਵਿਚ ਥਾਂ ਥਾਂ ਫਿਰ ਕੇ ਦਾਇਰਿਆਂ ਜਾਂ ਸੱਥਾਂ ਵਿਚ ਲੋਕਾਂ ਦਾ ਜੀ-ਪਰਚਾਵਾ ਕਰਦੇ ਰਹੇ। ਸਟੇਜ ਅਤੇ ਥੀਏਟਰ ਦੀ ਹੋਂਦ ਇਕ ਤਰ੍ਹਾਂ ਨਾਲ ਮਿਟ ਗਈ ਪਰ ਮੱਧ ਕਾਲ ਵਿਚ ਈਸਾਈਆਂ ਦੇ ਗਿਰਜਿਆਂ ਨੇ ਹੀ ਸਟੇਜ ਅਤੇ ਨਾਟਕ ਨੂੰ ਮੁੜ ਸੁਰਜੀਤ ਕੀਤਾ। ਅਨਪੜ੍ਹ ਅਤੇ ਉਜੱਡ ਲੋਕਾਂ ਦੇ ਹਿਰਦੇ ਵਿਚ ਧਾਰਮਿਕ ਸ਼ਰਧਾ ਪ੍ਰਭਾਵਿਤ ਤਰੀਕੇ ਨਾਲ ਜਗਾਉਣ ਵਾਸਤੇ ਬਾਈਬਲ ਉੱਤੇ ਆਧਾਰਿਤ ਕਹਾਣੀਆਂ ਦੇ ਨਾਟਕ ਗਿਰਜਿਆਂ

ਵਿਚ ਖੇਡੇ ਜਾਣ ਲਗੇ। ਦਸਵੀਂ ਸਦੀ ਦੇ ਅਖ਼ੀਰ ਤਕ ਗਿਰਜੇ ਕ੍ਰਿਸਮਸ ਅਤੇ ਈਸਟਰ ਦੇ ਦਿਨਾਂ ਵਿਚ ਥੀਏਟਰਾਂ ਦਾ ਹੀ ਰੂਪ ਧਾਰਨ ਕਰਨ ਲਗ ਪਏ।

**ਪਹੀਆਂ ਵਾਲੀ ਸਟੇਜ**-ਚੌਦ੍ਹਵੀਂ ਪੰਦ੍ਰਵੀਂ ਸਦੀ ਵਿਚ ਜਦੋਂ ਨਾਟਕ ਗਿਰਜਿਆਂ ਵਿਚੋਂ ਬਾਹਰ ਆਏ ਤਾਂ ਜਲੂਸ ਦੇ ਹਿੱਸੇ ਵਜੋਂ ਖੇਡੇ ਜਾਣ ਲੱਗੇ। ਸਟੇਜ ਪੱਕੇ ਤੌਰ ਤੇ ਇਕ ਥਾਂ ਸਥਿਰ ਨਾ ਰਹੀ ਅਤੇ ਪਹੀਆਂ ਉੱਤੇ ਬਾਜ਼ਾਰਾਂ ਵਿਚ ਧਰੀਕੀ ਜਾਣ ਲੱਗੀ। ਇਹ ਪਹੀਆਂ ਵਾਲੀ ਸਟੇਜ ਜਾਂ ਰੰਗ-ਮੰਚ ਦੋ ਮੰਜ਼ਲੀ ਹੁੰਦੀ ਸੀ। ਹੇਠਲੀ ਮੰਜ਼ਲ ਨੂੰ ਕੇਵਲ ਕਪੜੇ ਬਦਲਣ, ਸ਼ਿੰਗਾਰ ਕਰਨ ਦੇ ਮੰਤਵ ਲਈ ਵਰਤਿਆ ਜਾਂਦਾ ਸੀ। ਉਪਰਲੀ ਮੰਜ਼ਲ ਤੋਂ ਸਟੇਜ ਦਾ ਕੰਮ ਲਿਆ ਜਾਂਦਾ ਸੀ। ਇਸ ਵਿਚ ਅਦਾਕਾਰ ਪੌੜੀ ਰਾਹੀਂ ਚੜ੍ਹਦੇ ਸਨ। ਜਦੋਂ ਇਹ ਰੰਗ-ਮੰਚ ਸ਼ਹਿਰ ਦੇ ਨਿਸ਼ਚਿਤ ਸਥਾਨਾਂ ਉੱਤੇ ਪੁੱਜਦਾ ਜਿਥੇ ਲੋਕ ਪਹਿਲਾਂ ਹੀ ਨਾਟਕ ਵੇਖਣ ਲਈ ਜਮ੍ਹਾ ਹੋਏ ਹੁੰਦੇ ਸਨ ਤਾਂ ਅਦਾਕਾਰ ਰਥ ਤੋਂ ਥੱਲੇ ਉਤਰ ਕੇ ਰੱਥ ਦੀ ਅਗਲੀ ਖੁੱਲ੍ਹੀ ਧਰਤੀ ਉੱਤੇ ਨਾਟਕ ਖੇਡਣ ਲਗ ਪੈਂਦੇ।

ਰੰਗ-ਮੰਚ ਦੀ ਉਪਰਲੀ ਮੰਜ਼ਲ ਉੱਤੇ ਥਾਂ ਥੋੜ੍ਹੀ ਹੋਣ ਕਾਰਨ ਲੰਮੀ ਚੌੜੀ ਸੈਟਿੰਗ ਹੋਣੀ ਸੰਭਵ ਨਹੀਂ ਸੀ ਹੁੰਦੀ ਫਿਰ ਵੀ ਉਥੇ ਫ਼ੁਹਾਰੇ, ਰੁੱਖਾਂ ਦੇ ਝੁੰਡ ਅਤੇ ਬੱਦਲ ਆਦਿ ਵਿਖਾਏ ਜਾਂਦੇ। ਲੋੜ ਪੈਣ ਉੱਤੇ ਦੂਹਰੀ ਸੈਟਿੰਗ ਵੀ ਕਰ ਲਈ ਜਾਂਦੀ । ਜੇ ਇਕ ਨਾਟਕ ਵਿਚ ਜੰਗਲ ਅਤੇ ਮਹਿਲ ਦ੍ਰਿਸ਼ ਵਿਖਾਉਣੇ ਹੁੰਦੇ ਤਾਂ ਮੰਚ ਦੇ ਇਕ ਪਾਸੇ ਦੋ ਰੁਖ ਗੱਡ ਲਏ ਜਾਂਦੇ ਜਿਸ ਨੂੰ ਜੰਗਲ ਦਾ ਚਿੰਨ੍ਹ ਸਮਝ ਲਿਆ ਜਾਂਦਾ, ਦੂਜੇ ਪਾਸੇ ਇਕ ਸੁਨਹਿਰੀ ਕੁਰਸੀ ਰੱਖ ਲਈ ਜਾਂਦੀ ਜੋ ਮਹਿਲ ਵਿਚ ਤਖ਼ਤ ਦਾ ਪ੍ਰਤੀਕ ਹੁੰਦੀ। ਜੰਗਲ ਤੋਂ ਮਹਿਲ ਵਿਚ ਆਉਣ ਵਾਲਾ ਅਦਾਕਾਰ ਰੁੱਖਾਂ ਕੋਲੋਂ ਹਟ ਕੇ ਮੰਚ ਦੇ ਦੋ ਚਾਰ ਗੇੜੇ ਕਢਦਾ ਅਤੇ ਆ ਕੇ ਕੁਰਸੀ ਉੱਤੇ ਬੈਠ ਜਾਂਦਾ।

ਸਟੇਜ ਨੂੰ ਨਾਟਕ ਦੇ ਕਾਰਜ ਦੀ ਮੰਗ ਅਨੁਸਾਰ ਯਥਾਰਥਕ ਢੰਗ ਨਾਲ ਕੋਈ ਉਚੇਚਾ ਰੂਪ ਦੇਣ ਦੀ ਲੋੜ ਨਹੀਂ ਸੀ ਸਮਝੀ ਜਾਂਦੀ। ਵਾਤਾਵਰਣ ਉਸਾਰਨ ਵਾਸਤੇ ਪਾਤਰਾਂ ਦੇ ਬੋਲਾਂ ਦੀ ਸਹਾਇਤਾ ਲਈ ਜਾਂਦੀ ਸੀ ਜਿਵੇਂ "ਸੂਰਜ ਅਸਤ ਹੋ ਰਿਹਾ ਏ, ਤੇ ਇਸ ਭਿਆਨਕ ਜੰਗਲ ਵਿਚ ਮੈਂ ਕੱਲਾ-ਕਲਾਪਾ ਕਿੱਧਰ ਜਾਵਾਂ ? ਇਸ ਗ਼ਾਰ ਵਿਚ ਸੌਂ ਜਾਣਾ ਠੀਕ ਰਹੇਗਾ।" ਆਦਿ ........... ਅਦਾਕਾਰ ਦੇ ਬੋਲਾਂ ਰਾਹੀਂ ਸ਼ਾਮ, ਜੰਗਲ, ਗ਼ਾਰ ਆਦਿ ਸਾਰੀ ਸੈਟਿੰਗ ਦਾ ਸੁਝਾਉ ਦਰਸ਼ਕਾਂ ਨੂੰ ਦੇ ਦਿੱਤਾ ਗਿਆ ਹੈ ਅਤੇ ਜੋ ਸੈਟਿੰਗ ਵਰਤੀ ਵੀ ਜਾਂਦੀ ਸੀ ਉਹ ਕੇਵਲ ਕਪੜੇ ਜਾਂ ਲੱਕੜ ਦੀਆਂ ਚੀਜ਼ਾਂ ਉੱਤੇ ਚਿੱਤਰਕਾਰੀ ਨਾਲ ਹੀ ਤਿਆਰ ਕੀਤੀ ਜਾਂਦੀ ਸੀ।

**ਪਲਾਸਟਕ ਦੀ ਸਟੇਜ-ਸੈਟਿੰਗ**-ਇਹ ਸਟੇਜ-ਸੈਟਿੰਗ ਪਹਿਲੀ ਵਾਰੀ ਐਂਡਰੀਆਪਲਾਡੀਓ (1518-80 ਈ.) ਅਤੇ ਵਿਨਸੈਨਜ਼ੋ ਸਕੇਮੋਜ਼ੀ (1552-1661 ਈ.) ਨੂੰ ਵਿਚੈਂਟਸਾ ਵਿਖੇ 1580-84 ਈ. ਵਿਚ ਟੀਟਰੋ ਉਲਿੰਪਕ ਦੀ ਸਟੇਜ ਉੱਤੇ ਵਰਤੀ। ਉਨ੍ਹਾਂ ਨੇ ਇਕ ਪਾਸੇ ਚਿਤਰੇ ਹੋਏ ਫਲੈਟਾਂ ਦੀ ਥਾਂ ਤਿੰਨ-ਦਿਸ਼ਾਵਾਂ ਵਾਲੀ ਸਮੱਗਰੀ ਦੀ ਵਰਤੋਂ ਵੀ ਕੀਤੀ ਪਰ ਉਨ੍ਹਾਂ ਦੀ ਸਟੇਜ ਸੈਟਿੰਗ ਤਿੰਨ ਚਾਪਾਂ ਵਿਚੋਂ ਨਜ਼ਰੀਂ ਆਉਣ ਵਾਲੇ ਪਿਛੋਕੜ ਦਾ ਹੀ ਕੰਮ ਸਾਰਦੀ ਸੀ। ਜੋਵਾਨ੍ਹੀ ਬਤਿਸਤਾ ਐਲਿਓਤੀ (1546-1636 ਈ.) ਨੇ ਇਕੋ ਵੱਡੇ ਫ਼ਰੇਮ ਵਰਗੇ ਚਾਪ ਵਾਲਾ ਮੰਚ ਉਸਾਰਿਆ। ਇਸ ਮੰਚ ਉੱਤੇ ਅੱਗੜ-ਪਿੱਛੜ ਚਿਤਰੇ ਹੋਰ ਕਈ ਪਰਦਿਆਂ ਦੀ ਥਾਂ ਕੇਵਲ ਇੱਕੋ ਪਿਛੋਕੜ ਵਾਲਾ ਪਰਦਾ ਸੀ। ਬਾਹੀਆਂ ਉੱਤੇ ਚਿਤਰੇ ਹੋਏ ਦੋ ਦੋ ਫਲੈਟ ਸਨ ਜਿਨ੍ਹਾਂ ਨੂੰ ਅੱਗੇ-ਪਿੱਛੇ ਹਟਾਇਆ ਜਾ ਸਕਦਾ ਸੀ।

**ਗਲੋਬ ਥੀਏਟਰ ਦੀ ਸਟੇਜ**-ਸਤਾਰ੍ਹਵੀਂ ਸਦੀ ਦੇ ਆਰੰਭ ਤਕ ਸਟੇਜਾਂ ਲੱਕੜ ਦੇ ਵੱਡੇ ਵੱਡੇ ਸ਼ੈਂਡ ਹੀ ਹੁੰਦੀਆਂ ਸਨ ਅਤੇ ਦਰਸ਼ਕਾਂ ਵਾਸਤੇ ਦੁਆਲੇ ਖਾਈ ਜਹੀ ਬਣੀ ਹੁੰਦੀ ਸੀ। ਸਾਧਾਰਣ ਦਰਸ਼ਕਾਂ ਨੂੰ ਨਾਟਕ ਵੇਖਣ ਲਈ ਖਲੋਤੇ ਰਹਿਣਾ ਪੈਂਦਾ ਸੀ ਫਿਰ ਵੀ ਥੀਏਟਰਾਂ ਦੀ ਗਿਣਤੀ ਤੇਜ਼ੀ ਨਾਲ ਵੱਧ ਰਹੀ ਸੀ। ਸੰਨ 1633 ਵਿਚ ਲੰਡਨ ਦੀ ਕੁੱਲ ਆਬਾਦੀ ਤਿੰਨ ਲੱਖ ਸੀ ਪਰ ਸ਼ਹਿਰ ਵਿਚ ਉੱਨੀ ਪੱਕੇ ਥੀਏਟਰ ਬਣ ਚੁਕੇ ਸਨ। ਸਤਾਰ੍ਹਵੀਂ ਸਦੀ ਦੇ ਸਟੇਜ-ਡਿਜ਼ਾਈਨ ਦਾ ਵਧੀਆ ਨਮੂਨਾ ਸ਼ੈਕਸਪੀਅਰ ਦੇ ਪ੍ਰਸਿੱਧ ਗਲੋਬ ਥੀਏਟਰ ਦੀ ਤਿੰਨ ਮੰਜ਼ਲੀ ਸਟੇਜ ਨੂੰ ਮਿਥਿਆ ਜਾ ਸਕਦਾ ਹੈ। ਇਸ ਸਟੇਜ ਦੀਆਂ ਬਾਹੀਆਂ ਵਿਚਕਾਰ ਫ਼ਾਸਲਾ 12.19 ਮੀ. ਮੱਥੇ ਅਤੇ ਪਿਛਲੀ ਦੀਵਾਰ ਵਿਚਕਾਰ 7.62 ਮੀ. ਅਤੇ ਇਸ ਸਟੇਜ ਦਾ ਥੜ੍ਹਾ ਜ਼ਮੀਨ ਤੋਂ 1.82 ਮੀ. ਉੱਚਾ ਸੀ। ਸਟੇਜ ਦੇ ਮੱਥੇ ਵਾਲੇ ਪਾਸੇ ਦੋ ਥਮ੍ਹਲੇ ਸਨ ਜਿਨ੍ਹਾਂ ਦੇ ਉੱਤੋਂ ਦੀ ਸਟੇਜ ਦੀ ਹਰ ਮੰਜ਼ਲ ਉੱਤੇ ਲੱਕੜ ਦੀ ਛੱਤ ਪਾਈ ਹੋਈ ਹੁੰਦੀ ਸੀ। ਛੱਤ ਤੋਂ ਹੀ ਮਸ਼ੀਨਾਂ ਰਾਹੀਂ ਪਰੀਆਂ ਆਦਿ ਪਾਤਰਾਂ ਨੂੰ 'ਉਡਾਇਆ' ਜਾਂ 'ਉਤਾਰਿਆ' ਜਾਂਦਾ ਸੀ। ਸਟੇਜ ਦੇ ਪਿਛੋਕੜ ਵਿਚ ਅੰਦਰੂਨੀ ਸਟੇਜ ਕੁਝ ਹਟਵੀਂ ਬਣੀ ਹੋਈ ਸੀ ਜਿਸ ਨੂੰ ਮੁੱਖ ਸਟੇਜ ਤੋਂ ਪਰਦੇ ਨਾਲ ਅੱਡਰਿਆਂ ਰਖਿਆ ਜਾਂਦਾ ਸੀ। ਮੁੱਖ ਸਟੇਜ ਅਤੇ ਅੰਦਰੂਨੀ ਸਟੇਜ ਵਿਚ ਚੋਰ ਦਰਵਾਜ਼ੇ ਵੀ ਰੱਖੇ ਜਾਂਦੇ ਸਨ ਜਿਨ੍ਹਾਂ ਵਿਚੋਂ ਕੋਈ ਪਾਤਰ ਅਚਾਨਕ ਪ੍ਰਗਟ ਜਾਂ ਗਾਇਬ ਹੋ ਸਕਦਾ ਸੀ। ਦੂਜੀ ਮੰਜ਼ਲ ਤੇ ਵੀ ਮੁੱਖ ਸਟੇਜ ਅਤੇ ਅੰਦਰੂਨੀ ਸਟੇਜ ਅਦਾਕਾਰੀ ਲਈ ਵਰਤੀ ਜਾਂਦੀ ਸੀ। ਤੀਜੀ ਮੰਜ਼ਲ ਨੂੰ ਸੰਗੀਤ-ਗ੍ਰਹਿ ਦੇ ਤੌਰ ਤੇ ਵਰਤਿਆ ਜਾਂਦਾ ਸੀ। ਇਸ ਤੋਂ ਉੱਪਰ ਬਣੇ ਛੋਟੇ ਛੋਟੇ ਕਮਰਿਆਂ ਵਿਚ ਕਪੜਾ-ਲੱਤਾ ਅਤੇ ਸਾਜ਼-ਸਾਮਾਨ ਰੱਖ ਲਿਆ ਜਾਂਦਾ ਸੀ ਅਤੇ ਸਿਖਰ ਉੱਪਰ ਇਕ ਬੁਰਜੀ ਉੱਤੇ ਨਾਟਕ ਖੇਡਣ ਦੇ ਦਿਨ ਝੰਡਾ ਲਹਿਰਾਇਆ ਜਾਂਦਾ ਸੀ। ਬੁਰਜੀ ਦੇ ਅੰਦਰ ਘੜਿਆਲ ਵੀ ਰਖਿਆ ਜਾਂਦਾ ਸੀ ਅਤੇ ਨਾਟਕ ਸ਼ੁਰੂ ਹੋਣ ਤੋਂ ਪਹਿਲਾਂ ਇਸ ਬੁਰਜੀ ਵਿਚੋਂ ਹੀ ਤੁਰਮ ਵਜਾਇਆ ਜਾਂਦਾ ਸੀ। ਰਾਜ ਦਰਬਾਰ ਦੇ ਦਰਸ਼ਕਾਂ ਵਾਸਤੇ ਮੰਚ ਦੇ ਪਾਸਿਆਂ ਉੱਤੇ ਹੀ ਬਾੱਕਸ ਬਣੇ ਹੋਏ ਸਨ। ਸ਼ਹਿਰ ਦੇ ਨਾਟਕਕਾਰਾਂ ਨੂੰ ਵੀ ਬਕਾਇਦਾ ਸੱਦਾ ਪੱਤਰ ਭੇਜਿਆ ਜਾਂਦਾ ਸੀ ਅਤੇ ਉਨ੍ਹਾਂ ਦੇ ਬੈਠਣ ਦੀ ਥਾਂ ਵੀ ਮੰਚ ਦੇ ਨੇੜੇ ਰੱਖੀ ਜਾਂਦੀ ਸੀ। ਉਨ੍ਹਾਂ ਤੋਂ ਕੋਈ ਪੈਸਾ ਨਹੀਂ ਸੀ ਲਿਆ ਜਾਂਦਾ।

ਸਟੇਜ-ਡਿਜ਼ਾਈਨ ਦੀ ਤਿਆਰੀ ਉੱਤੇ ਕੋਈ ਬਹੁਤੀ ਸਿਰ-ਦਰਦੀ ਨਹੀਂ ਸੀ ਲਈ ਜਾਂਦੀ ਅਤੇ ਸ਼ੈਕਸਪੀਅਰ ਦੇ ਸਮੇਂ ਦੇ ਦਰਸ਼ਕ ਆਪਣੀ ਕਲਪਨਾ ਨੂੰ ਟੁੰਬ ਕੇ ਅਦਾਕਾਰਾਂ ਦੇ ਨਾਲ ਇਕ ਦੇਸ਼ ਤੋਂ ਦੂਜੇ ਦੇਸ਼ ਜਾਂ ਜੰਗਲਾਂ ਤੋਂ ਮਹਿਲਾਂ ਵਿਚ ਪਹੁੰਚਣਾ ਸਵੀਕਾਰ ਕਰ ਲੈਂਦੇ ਸਨ। ਇਕ ਦਰਵਾਜ਼ੇ ਉੱਤੇ, ਤਖ਼ਤੀ ਜਿਹੀ ਉੱਤੇ ਸ਼ਹਿਰ ਦਾ ਨਾਂ ਲਿਖ ਦਿੱਤਾ ਜਾਂਦਾ ਸੀ, ਜਿਥੇ ਨਾਟਕ ਦਾ ਕਾਰਜ ਹੋਣਾ ਦਰਸ਼ਕ ਮਿਥ ਲੈਂਦੇ ਹਨ। ਲੰਮੇ ਕਾਲੇ ਚੋਗੇ ਵਾਲਾ ਇਕ ਅਦਾਕਾਰ ਪਰਦਾ ਉੱਠਣ ਤੋਂ ਪਹਿਲਾਂ ਪ੍ਰਸਤਾਵਨਾ ਬੋਲਦਾ ਸੀ। ਦੁਖਾਂਤ ਖੇਡਣ ਲਗਿਆਂ ਮੰਚ ਉੱਤੇ ਕਾਲੇ ਪਰਦੇ ਲਗਾਏ ਜਾਂਦੇ ਸਨ ਅਤੇ ਸੁਖਾਂਤ ਖੇਡਣ ਸਮੇਂ ਨੀਲੇ ਪਰਦੇ ਲਟਕਦੇ ਸਨ।

**ਇਲਿਜ਼ਾਬੱਥ ਯੁੱਗ ਦੀ ਸਟੇਜ**-ਫ਼ਿਲਪ ਹੈਨਜ਼ਲੋ ਦੀ ਡਾਇਰੀ ਤੋਂ ਪਤਾ ਲਗਦਾ ਹੈ ਕਿ ਇਲਿਜ਼ਾਬੱਥ ਯੁੱਗ ਵਿਚ ਸਟੇਜ ਦਾ ਮੂਹਰਲਾ ਪਰਦਾ ਕੋਈ ਨਹੀਂ ਸੀ ਹੁੰਦਾ ਅਤੇ ਕਿਸੇ ਵਿਸ਼ੇਸ਼ ਥਾਂ ਦਾ ਭੁਲੇਖਾ ਪਵਾਉਣ ਲਈ ਸਟੇਜ ਦਾ ਰੂਪ ਨਹੀਂ ਸੀ ਬਦਲਿਆ ਜਾਂਦਾ। ਕੁਰਸੀ, ਚਟਾਨ, ਰੁੱਖ ਜਾਂ ਗੇਟ ਆਦਿ ਵਰਗੀ ਸਾਦਾ ਜਿਹੀ ਸਮੱਗਰੀ ਦਰਸ਼ਕਾਂ ਦੇ ਸਾਹਮਣੇ ਹੀ ਸਟੇਜ ਉੱਤੇ ਰੱਖ ਲਈ ਜਾਂਦੀ ਸੀ। ਨਾਟਕ ਆਮ ਤੌਰ ਤੇ ਦੋ ਤਿੰਨ ਵਜੇ ਬਾਅਦ ਦੁਪਹਿਰ ਖੇਡੇ ਜਾਂਦੇ ਸਨ ਅਤੇ ਦਿਨ ਦੇ ਕੁਦਰਤੀ ਚਾਨਣ ਵਿਚ ਰੌਸ਼ਨੀ ਦਾ ਉਚੇਚਾ ਪ੍ਰਬੰਧ ਕਰਨ ਦੀ ਲੋੜ ਨਹੀਂ ਸੀ ਹੁੰਦੀ ਪਰ ਰਾਤ ਦਾ ਦ੍ਰਿਸ਼ ਪੇਸ਼ ਕਰਨ ਵਾਸਤੇ ਦਿਨ ਦੇ ਚਾਨਣ ਦੇ ਬਾਵਜੂਦ ਮਸ਼ਾਲਾਂ, ਮੋਮਬਤੀਆਂ ਅਤੇ

ਲਾਲਟੈਨਾਂ ਦੀ ਵਰਤੋਂ ਕੀਤੀ ਜਾਂਦੀ ਸੀ। ਮੰਚ-ਜੜਤ ਜਾਂ ਮੰਚ-ਸਮੱਗਰੀ ਦਾ ਮਨੋਰਥ ਅਸਲੀਅਤ ਦਾ ਭੁਲੇਖਾ ਪਾਉਣ ਦੀ ਥਾਂ ਕੇਵਲ ਮਾਹੌਲ ਉਸਾਰਨਾ ਅਤੇ ਸੁਝਾਉ ਦੇਣਾ ਸਮਝਿਆ ਜਾਂਦਾ ਸੀ।

**ਫਰਾਂਸੀਸੀ ਸਟੇਜ ਡਿਜ਼ਾਈਨ**-ਸਤਾਰ੍ਹਵੀਂ ਸਦੀ ਦਾ ਫਰਾਂ-ਸੀਸੀ ਸਟੇਜ-ਡਿਜ਼ਾਈਨ ਅੰਗਰੇਜ਼ੀ ਸਟੇਜ ਤੋਂ ਬਹੁਤ ਵੱਖਰਾ ਸੀ। ਸਟੇਜ ਲਮੂਤਰੀ ਹੁੰਦੀ ਸੀ ਅਤੇ ਇੱਕੋ ਸਮੇਂ ਇਸ ਦੇ ਪਿਛਲੇ ਭਾਗ ਵਿਚ ਚਾਰ ਜਾਂ ਪੰਜ ਵੱਖ ਵੱਖ ਖ਼ਾਨਿਆਂ ਵਿਚ ਨਾਟਕ ਦੇ ਕਾਰਜ ਅਨੁਸਾਰ ਸੈਟਿੰਗ ਕਰ ਲਈ ਜਾਂਦੀ ਸੀ। ਇਕ ਖ਼ਾਨੇ ਵਿਚ ਮੰਦਰ, ਦੂਜੇ ਵਿਚ ਮਹਿਲ, ਤੀਜੇ ਵਿਚ ਜੰਗਲ ਆਦਿ ਬਣਾ ਲਏ ਜਾਂਦੇ ਸਨ। ਜਦ ਕੋਈ ਪਾਤਰ ਮੰਦਰ ਵਾਲੇ ਖ਼ਾਨੇ ਵਿਚੋਂ ਨਿਕਲ ਕੇ ਸਟੇਜ ਉੱਤੇ ਆਉਂਦਾ ਸੀ ਤਾਂ ਸਾਰੀ ਸਟੇਜ ਮੰਦਰ ਸਮਝੀ ਜਾਂਦੀ ਸੀ ਇਸੇ ਤਰ੍ਹਾਂ ਪਾਤਰ ਦੇ ਮਹਿਲ ਜਾਂ ਜੰਗਲ ਵਾਲੇ ਖ਼ਾਨੇ ਵਿਚੋਂ ਨਿਕਲ ਕੇ ਆਉਣ ਤੇ ਸਟੇਜ ਮਹਿਲ ਜਾਂ ਜੰਗਲ ਬਣ ਜਾਂਦੀ ਸੀ। ਦਰਸ਼ਕਾਂ ਨੂੰ ਸਾਰੀ ਸੈਟਿੰਗ ਪਹਿਲਾਂ ਤੋਂ ਹੀ ਦਿਸਦੀ ਰਹਿੰਦੀ ਸੀ ਅਤੇ ਨਾਟਕ ਦੇ ਕਾਰਜ ਬਾਰੇ ਉਹ ਅਨੁਮਾਨ ਲਾਉਂਦੇ ਰਹਿੰਦੇ ਸਨ।

ਛੋਟੀ ਸਟੇਜ ਉੱਤੇ ਇਸ ਤਰ੍ਹਾਂ ਦੇ ਖ਼ਾਨਿਆਂ ਵਿਚ ਸੈਟਿੰਗ ਲਾਉਣੀ ਅਸੰਭਵ ਸੀ। ਇਸ ਵਾਸਤੇ ਸਟੇਜ-ਡਿਜ਼ਾਈਨਰ ਲਾਰਨ ਮਾਹੇਲ ਅਤੇ ਮਾਈਕਲ ਲਾਰਨ ਨੇ ਸਟੇਜ ਦੀ ਪਿਛਲੀ ਦੀਵਾਰ ਨੂੰ ਵੱਖ ਵੱਖ ਸਥਾਨਾਂ ਦੀ ਸੈਟਿੰਗ ਅਨੁਸਾਰ ਚਿਤਰੇ ਹੋਏ ਪਰਦੇ ਨਾਲ ਢੱਕ ਕੇ ਕੰਮ ਸਾਰਨ ਦਾ ਤਜਰਬਾ ਕੀਤਾ। ਇਸ ਵਿਚ ਵੀ ਰੁਚੀ ਇਲਿਜ਼ਾਬੱਥ ਯੁੱਗ ਦੀ ਅੰਗਰੇਜ਼ੀ ਸਟੇਜ ਵਾਂਗ ਕੇਵਲ ਚਿੰਨ੍ਹਾਂ ਰਾਹੀਂ ਸਥਾਨ ਦਾ ਸੁਝਾਉ ਦੇਣ ਦੀ ਹੀ ਸੀ। ਹੁਣ ਅਦਾਕਾਰ ਖ਼ਾਨੇ ਵਿਚੋਂ ਨਿਕਲਣ ਦੀ ਥਾਂ ਚਿੱਤਰ ਦੇ ਅੱਗੇ ਖਲੋ ਕੇ ਉਥੋਂ ਮੰਚ ਉੱਤੇ ਅਗਾਂਹ ਆ ਜਾਂਦੇ ਸਨ। ਅਦਾਕਾਰੀ ਸਮੇਂ ਸਟੇਜ ਤੇ ਥਾਂ ਬਦਲਣ ਉਪਰੰਤ ਨਾਟਕ ਦੇ ਕਾਰਜ ਸਥਾਨ ਬਾਰੇ ਦਰਸ਼ਕਾਂ ਨੂੰ ਟਪਲਾ ਵੀ ਲੱਗ ਜਾਂਦਾ ਸੀ। ਇਸ ਵਾਸਤੇ ਅਜਿਹੇ ਨਾਟਕਾਂ ਦੀ ਮੰਗ ਜ਼ੋਰ ਪਕੜ ਗਈ ਜਿਨ੍ਹਾਂ ਵਿਚ ਇਕੋ ਸਥਾਨ ਉੱਤੇ ਸਾਰਾ ਕਾਰਜ ਵਾਪਰਦਾ ਹੋਵੇ। ਮੋਲੀਅਰ ਵਰਗੇ ਨਾਟਕਕਾਰਾਂ ਨੇ ਕਈ ਨਾਟਕ ਅਜਿਹੇ ਲਿਖੇ ਜੋ ਕੋਰੇ ਸਖਣੇ-ਰੰਗ-ਮੰਚ ਉੱਤੇ ਵੀ ਖੇਡੇ ਜਾ ਸਕਣ। ਮੋਲੀਅਰ ਦੇ ਪ੍ਰਸਿੱਧ ਨਾਟਕ 'The Misanthrope' ਦੇ ਪੰਜਾਂ ਅੰਕਾਂ ਵਿਚ 3+7+7+4+8 ਅਰਥਾਤ 29 ਦ੍ਰਿਸ਼ ਹਨ ਪਰ ਸਾਰਾ ਕਾਰਜ ਉਸੇ ਕਮਰੇ ਵਿਚ ਵਾਪਰਦਾ ਹੈ ਅਤੇ ਸੈਟਿੰਗ ਬਦਲਣ ਦੀ ਲੋੜ ਨਹੀਂ ਪੈਂਦੀ। ਮੁੱਖ ਪਾਤਰ ਦੀ ਵਰਤੋਂ ਨਾ ਹੋਣ ਕਾਰਨ ਹਰ ਦ੍ਰਿਸ਼ ਦੀ ਸਮਾਪਤੀ ਉੱਤੇ ਪਾਤਰ ਸਟੇਜ ਤੋਂ ਚਲੇ ਜਾਂਦੇ ਸਨ। ਸਟੇਜ ਉੱਤੇ ਚਾਨਣ ਲਈ ਮੋਮਬੱਤੀਆਂ ਦੀ ਵਰਤੋਂ ਕੀਤੀ ਜਾਂਦੀ ਸੀ।

**ਇਟਲੀ ਦੀ ਵਿਸ਼ੇਸ਼ ਸਟੇਜ**-ਇਟਲੀ ਦੇ ਡਿਜ਼ਾਈਨਰ ਗੈਸਪਰ ਵਿਗਰਾਨੀ ਨੇ ਇਕ ਵਿਸ਼ੇਸ਼ ਕਿਸਮ ਦੇ ਥੀਏਟਰ ਦੀ ਉਸਾਰੀ ਕਰਵਾਈ। ਇਸ ਥੀਏਟਰ ਦਾ ਨਾਂ ਸੀ ਸ਼ੈਲ-ਡੀ-ਮਸ਼ੀਨ ਸੀ। ਇਸ ਦੀ ਸਟੇਜ ਦਰਸ਼ਕਾਂ ਵਾਲੇ ਪਾਸੇ 9.75 ਮੀ. ਚੌੜੀ ਸੀ। ਅਗਲੀ ਅਤੇ ਪਿਛਲੀ ਦੀਵਾਰ ਵਿਚਕਾਰ 40 ਮੀ. ਥਾਂ ਸੀ। ਇਸ ਵਿਸ਼ਾਲ ਸਟੇਜ ਉੱਤੇ ਮੰਦਰ, ਘਰ, ਰੁੱਖ, ਝਾੜੀਆਂ, ਪਹਾੜ ਇਥੋਂ ਤਕ ਕਿ ਅਸਮਾਨ ਵਿਚ ਉਡਦੇ ਬੱਦਲ ਅਤੇ ਉਨ੍ਹਾਂ ਉੱਤੇ ਬੈਠੇ ਦੇਵਤੇ ਵੀ ਵਿਖਾਏ ਜਾ ਸਕਦੇ ਹਨ।

ਇਸ ਦਾ ਇਕ ਫਿਰਤੂ ਤਖ਼ਤਾ ਜੋ 18.28 ਮੀ. ਲੰਬਾ ਅਤੇ 12.19 ਚੌੜਾ ਸੀ, 60 ਅਦਾਕਾਰਾਂ ਨੂੰ ਹਵਾ ਵਿਚ ਉਠਾ ਸਕਦਾ ਸੀ। ਘੋੜਿਆਂ ਨਾਲ ਖਿੱਚੇ ਜਾਣ ਵਾਲੇ ਰਥ ਵੀ ਵਰਤੇ ਜਾਂਦੇ ਸਨ। ਇਸ ਸਟੇਜ ਉੱਤੇ ਰੋਸ਼ਨੀ ਵਾਸਤੇ ਹਜ਼ਾਰਾਂ ਲੈਂਪਾਂ ਤੇ ਮੋਮਬੱਤੀਆਂ ਦੀ ਲੋੜ ਪੈਂਦੀ ਸੀ।

**ਯਥਾਰਥਵਾਦੀ ਡਿਜ਼ਾਈਨ**-ਸਤਾਰ੍ਹਵੀਂ ਸਦੀ ਦੇ ਅੰਤ ਤਕ ਕਈ ਪ੍ਰਕਾਰ ਦੀ ਚਿਤਰੀ, ਘੜੀ, ਉਸਾਰੀ ਸਮੱਗਰੀ ਨਾਟਕਾਂ ਦੀ ਪੇਸ਼ਕਾਰੀ ਵਿਚ ਵਰਤੀ ਜਾਣ ਲੱਗੀ। ਸਾਰੇ ਨਾਟਕ ਲਈ ਇਕੋ ਸੈੱਟ ਦੀ ਥਾਂ ਵੱਖ-ਵੱਖ ਝਾਕੀਆਂ ਲਈ ਵੱਖ-ਵੱਖ ਡਿਜ਼ਾਈਨ ਅਤੇ ਸਮੱਗਰੀ ਵਰਤਣ ਦਾ ਵਿਚਾਰ ਜ਼ੋਰ ਫੜਦਾ ਗਿਆ ਪਰ ਪੱਕੇ ਤੌਰ ਤੇ ਉਸਰੇ ਹੋਏ ਰੰਗਮੰਚ ਦੀ ਥਾਂ ਯਥਾਰਥਵਾਦੀ ਭੁਲੇਖਾ ਪਾਉਣ ਵਾਲੇ ਸਟੇਜ ਡਿਜ਼ਾਈਨਾਂ ਦੀ ਪਿਰਤ ਐਂਡਰੀਆ ਪਾੱਟਸੋ (1642-1709 ਈ.) ਨੇ ਪਾਈ। ਉਸ ਨੇ ਮੰਚ-ਜੜਤ ਨੂੰ ਇਸ ਤਰ੍ਹਾਂ ਦਾ ਰੂਪ ਦਿੱਤਾ ਕਿ ਉਹ ਅਸਲੀਅਤ ਦਾ ਭੁਲੇਖਾ ਪਾਵੇ ਫਿਰ ਵੀ ਅਜੇ ਤਕ ਰੰਗਮੰਚ ਅਤੇ ਦਰਸ਼ਕਾਂ ਵਿਚਕਾਰ ਵਿੱਥ ਸੀ। ਦਰਸ਼ਕ ਰੰਗਮੰਚ ਉੱਤੇ ਇਸ ਤਰ੍ਹਾਂ ਵੇਖਦੇ ਸਨ ਜਿਵੇਂ ਉਹ ਕਿਸੇ ਕਮਰੇ ਦੀ ਚੌਥੀ ਦੀਵਾਰ ਵਾਲੇ ਪਾਸਿਉਂ ਉਸ ਕਮਰੇ ਦਾ ਨਜ਼ਾਰਾ ਵੇਖ ਰਹੇ ਹੋਣ। ਫਰਡੀਨੈਂਡੋ ਗੱਲੀ ਬਿਬ ਬਾਈਏਅਨਾ (1657-1743 ਈ.) ਨੇ ਦਰਸ਼ਕਾਂ ਨੂੰ ਉਸੇ ਕਮਰੇ ਵਿਚ ਲੈ ਆਂਦਾ ਜਿਸ ਵਿਚ ਨਾਟਕ ਦਾ ਕਾਰਜ ਹੋਣਾ ਸੀ ਅਤੇ ਇਸ ਤਰ੍ਹਾਂ ਰੰਗਮੰਚ ਅਤੇ ਦਰਸ਼ਕਾਂ ਦੀ ਬੈਠਣ ਵਾਲੀ ਥਾਂ ਨੇ ਇਕੋ ਵਡੇ ਹਾਲ ਕਮਰੇ ਦਾ ਰੂਪ ਧਾਰਨ ਕਰ ਲਿਆ ਜਿਸ ਦਾ ਇਕ ਹਿੱਸਾ ਰੰਗਮੰਚ ਸੀ ਤੇ ਦੂਜਾ ਰੂਪ ਹਿੱਸਾ ਦਰਸ਼ਕਾਂ ਦੇ ਵੇਖਣ ਦੀ ਥਾਂ। ਸਾਰੇ ਯੂਰਪ ਵਿਚ ਤੁਰਤ ਹੀ ਇਸ ਭਾਂਤ ਦੇ ਥੀਏਟਰਾਂ ਨੂੰ ਮਾਨਤਾ ਮਿਲ ਗਈ। ਅਠਾਰ੍ਹਵੀਂ ਸਦੀ ਦੇ ਅੰਤ ਤਕ ਇਹ ਵਿਚਾਰ ਵੀ ਜ਼ੋਰ ਪਕੜ ਗਿਆ ਕਿ ਰੰਗਮੰਚ ਦੀਆਂ ਬਾਹੀਆਂ ਵਿਚ ਜੋ ਫ਼ਲੈਟ ਰਖੇ ਜਾਂਦੇ ਹਨ ਉਹ ਭੁਲੇਖਾ ਪਾਉਣ ਵਿਚ ਸਹਾਇਤਾ ਨਹੀਂ ਦਿੰਦੇ। ਇਸ ਵਾਸਤੇ ਬਾਹੀਆਂ ਉੱਤੇ ਵੀ ਪੁਖ਼ਤਾ ਦੀਵਾਰਾਂ ਦੀ ਲੋੜ ਹੈ। ਉੱਨੀਵੀਂ ਸਦੀ ਦੇ ਆਰੰਭ ਤਕ ਰੰਗਮੰਚ ਨੇ ਡੱਬੇ ਦੀ ਸ਼ਕਲ ਧਾਰਨ ਕਰ ਲਈ। ਮਾਸਕੋ ਆਰਟ ਥੀਏਟਰ ਵਿਚ ਕਾਨਸਟੈਨਟਿਨ ਸਟਾਨਿਸਲਾਵਸਕੀ ਨੇ ਵੀ ਪ੍ਰਕਿਰਤੀਵਾਦੀ ਰੁਚੀ ਅਨੁਸਾਰ ਅਸਲੀਅਤ ਦਾ ਪੂਰਾ ਪੂਰਾ ਭੁਲੇਖਾ ਪਾਣ ਵਾਸਤੇ ਬਾਹੀਆਂ ਉੱਤੇ ਪੁਖ਼ਤਾ ਦੀਵਾਰਾਂ ਦੀ ਵਰਤੋਂ ਕੀਤੀ।

**ਨਵੇਂ ਤਜਰਬੇ**-ਮੈੱਕਸ ਰਾਈਨਹਾਰਟ (1873-1943 ਈ.) ਨੇ 1905 ਈ. ਵਿਚ ਜਰਮਨੀ ਅੰਦਰ ਤਿੰਨ-ਦਿਸ਼ਾਈ ਪ੍ਰਕਿਰ-ਤੀਵਾਦ ਦੇ ਨਾਲ ਨਾਲ ਨਵੀਆਂ ਮਸ਼ੀਨੀ ਕਾਢਾਂ ਅਰਥਾਤ ਘੁੰਮਦੀ ਸਟੇਜ, ਸਾਈਕਲੋਰੈਮਾ ਅਤੇ ਵੈਗਨ-ਸਟੇਜ ਦੀ ਵਰਤੋਂ ਸ਼ੁਰੂ ਕਰ ਦਿੱਤੀ। ਉਸ ਦੇ ਸਟੇਜ-ਡਿਜ਼ਾਈਨ ਕਰਨ ਵਾਲੇ ਸਨ — ਐਲਫ਼ਰੈਡ ਰੋਲਰ, ਐਮਿਲ ਓਰਲਿਕ ਅਤੇ ਅਰਨੈਸੱਟ ਸਟਰਨ, ਐਪੀਆ (1862-1928 ਈ)। ਅਡੋਲਫ਼ ਨੇ ਸਟੇਜ-ਡਿਜ਼ਾਈਨ ਦੀ ਤਿਆਰੀ ਵਿਚ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਨਾਟਕ ਦੀ ਪੇਸ਼ਕਾਰੀ ਵਿਚ ਅਦਾਕਾਰੀ ਦੇ ਨਾਲ ਨਾਲ ਸੰਗੀਤਕ ਅਤੇ ਸਾਹਿਤਕ ਪ੍ਰਭਾਵ ਉਸਾਰਨੇ ਵੀ ਲਾਜ਼ਮੀ ਹਨ। ਇਸ ਪ੍ਰਕਾਰ ਜਿਥੇ ਬੋਲਾਂ ਨੂੰ ਲੈਅ-ਬੱਧ ਹੋਣਾ ਚਾਹੀਦਾ ਹੈ, ਉਸ ਦੇ ਨਾਲ ਨਾਲ ਰੰਗਾਂ ਅਤੇ ਰੌਸ਼ਨੀ ਦੀ ਇਕਸੁਰਤਾ ਵੀ ਮਹੱਤਤਾ ਰਖਦੀ ਹੈ। ਐਡਵਰਡ ਗਾਰਡਨ ਕਰੇਗਾ (ਜਨਮ 1872 ਈ.) ਨੇ ਅਸਲੀਅਤ ਦਾ ਤਨਾਸਬ ਬਦਲਣ ਦਾ ਯਤਨ ਕੀਤਾ। ਸਕਰੀਨਾਂ ਦੀ ਵਰਤੋਂ ਨਾਲ ਮੰਚ-ਸਮੱਗਰੀ ਸਾਦੀ ਬਣਾ ਕੇ ਦੂਰੀ ਦੇ ਪ੍ਰਭਾਵ ਲਈ ਉਸ ਨੇ ਚੌਕੀਆਂ ਅਤੇ ਪੌੜੀਆਂ ਦੇ ਅੜਿਆਂ ਦੀ ਵਰਤੋਂ ਕੀਤੀ ਅਤੇ ਕਾਰਜ ਸਾਰੇ ਮੰਚ ਉੱਤੇ ਖਲਾਰ ਦਿੱਤਾ।

**ਨਵ ਯਥਾਰਥਵਾਦ**-ਰੂਸ ਵਿਚ ਅਲੈੱਗਜ਼ੈਂਡਰ ਟਾਈਰੋਵ (ਜਨਮ 1885 ਈ.) ਨੇ ਦਰਸਕਾਂ ਨੂੰ ਅਸਲੀਅਤ ਦਾ ਧੋਖਾ ਦੇਣ ਦੀ ਥਾਂ ਨਵ-ਯਥਾਰਥਵਾਦ ਦਾ ਸਿਧਾਂਤ ਪੇਸ਼ ਕੀਤਾ ਜਿਸ ਅਨੁਸਾਰ ਭੁਲੇਖਾ ਪੈਦਾ ਕਰਨ ਵਾਲੇ ਸਾਰੇ ਸਾਧਨ ਦਰਸ਼ਕਾਂ ਦੀ ਦ੍ਰਿਸ਼ਟੀ ਸਾਹਮਣੇ ਹੀ ਵਰਤਣ ਦਾ ਮਸ਼ਵਰਾ ਦਿੱਤਾ ਗਿਆ। ਇਸ ਸਿਧਾਂਤ ਦੇ

ਪੈਰੋਕਾਰ ਪਰਦੇ ਦੇ ਬਾਹਰ ਜਾਂ ਅੰਦਰ ਸਖਣੇ ਰੰਗਮੰਚ ਉੱਤੇ ਵੀ ਨਾਟਕ ਖੇਡ ਲੈਂਦੇ ਹਨ ਤੇ ਹਰ ਤਰ੍ਹਾਂ ਦੀ ਮਸ਼ੀਨਰੀ ਵੀ ਮੰਚ ਤੇ ਲੈ ਆਉਂਦੇ ਹਨ।

ਜਰਮਨੀ ਦੇ ਕਾਰਲ ਲੌਟੇਨਸ਼ਲੇਗਰ ਨੇ 1896 ਈ. ਵਿਚ ਮਿਊਨਿਖ ਵਿਖੇ ਘੁੰਮਦੀ ਸਟੇਜ ਦੀ ਵਰਤੋਂ ਕੀਤੀ। ਇਸ ਦੇ ਬਾਅਦ ਐਲਫ਼ਰੈਡ ਲਿਨਬੈਂਕ ਨੇ ਐਲੀਵੇਟਰ ਸਟੇਜ ਉੱਤੇ ਨਾਟਕ ਖੇਡਣੇ ਆਰੰਭ ਕੀਤੇ। ਰੌਸ਼ਨੀ ਦੀ ਮਹੱਤਤਾ ਸਵੀਕਾਰ ਕਰਦਿਆਂ ਸਾਈ-ਕਲੋਰੈਮਾ ਅਤੇ ਹੋਰ ਬਹੁਤ ਸਾਰੇ ਸਾਜ਼-ਸਾਮਾਨ ਦੀ ਵਰਤੋਂ ਨੇ ਸਟੇਜ ਦੀ ਨੁਹਾਰ ਬਦਲ ਦਿੱਤੀ। ਪ੍ਰੋਜੈਕਟਰਾਂ ਰਾਹੀਂ ਫ਼ਿਲਮਾਂ ਚਲਾ ਕੇ, ਪਿਛੋਕੜ ਵਿਚੋਂ ਆਵਾਜ਼ਾਂ ਦੇ ਕੇ, ਰੌਸ਼ਨੀ, ਰੰਗ ਅਤੇ ਆਵਾਜ਼ ਵਿਚ ਇਕਸੁਰਤਾ ਲਿਆ ਕੇ ਯਥਾਰਥਵਾਦੀ ਨਿਯਮਾਂ ਨੂੰ ਤੋੜਿਆ ਗਿਆ ਅਤੇ ਨਾਟਕ ਦੀ ਪੇਸ਼ਕਾਰੀ ਸਮੇਂ ਸਟੇਜ-ਡਿਜ਼ਾਈਨ ਦਾ ਇੱਕੋ ਇਕ ਮਨੋਰਥ ਨਾਟਕ ਦੇ ਪ੍ਰਭਾਵ ਨੂੰ ਤੀਖਣ ਕਰਨਾ ਸਵੀਕਾਰ ਕੀਤਾ ਗਿਆ। ਅਦਾਕਾਰਾਂ ਅਤੇ ਦਰਸ਼ਕਾਂ ਵਿਚ ਹੋਰ ਸਾਂਝ ਵਧਾਉਣ ਅਤੇ ਨੇੜਤਾ ਲਿਆਉਣ ਵਾਸਤੇ ਅਦਾਕਾਰਾਂ ਦੀ ਥਾਂ ਹਾਲ ਨੂੰ ਘੁਮਾਉਣ ਦੇ ਤਜਰਬੇ ਵੀ ਕੀਤੇ ਗਏ।

**ਰੌਸ਼ਨੀ ਅਤੇ ਸਟੇਜ ਡਿਜ਼ਾਈਨ**-ਵੀਹਵੀਂ ਸਦੀ ਵਿਚ ਸਟੇਜ-ਡਿਜ਼ਾਈਨ ਲਈ ਰੌਸ਼ਨੀ ਦੀ ਵਰਤੋਂ ਨੂੰ ਵਿਸ਼ੇਸ਼ ਥਾਂ ਮਿਲੀ ਅਤੇ ਕਈ ਪੇਸ਼ਕਾਰਾਂ ਅਤੇ ਸਟੇਜ-ਡਿਜ਼ਾਈਨਰਾਂ ਨੇ ਕੇਵਲ ਰੌਸ਼ਨੀ ਦੀ ਖ਼ਾਸ ਵਰਤੋਂ ਨਾਲ ਹੀ ਨਾਟਕਾਂ ਦਾ ਵਾਤਾਵਰਣ ਉਸਾਰ ਲੈਣ ਦੇ ਸਫਲ ਤਜਰਬੇ ਕੀਤੇ। ਅੱਜ ਸਟੇਜ ਉੱਤੇ ਵਰਤੀ ਜਾਣ ਵਾਲੀ ਹਰੇਕ ਪ੍ਰਕਾਰ ਦੀ ਸਮੱਗਰੀ ਨਾਲੋਂ ਰੌਸ਼ਨੀ ਨੂੰ ਵਧੇਰੇ ਪ੍ਰਭਾਵਸ਼ਾਲੀ ਸਵੀਕਾਰ ਕੀਤਾ ਜਾ ਚੁੱਕਾ ਹੈ।

ਹਨੇਰੇ ਵਿਚ ਖੜੇ ਆਦਮੀ ਨੂੰ ਚਾਨਣ ਵਿਚ ਪਈ ਚੀਜ਼ ਦੂਰੋਂ ਵੀ ਝਟ ਨਜ਼ਰ ਆ ਜਾਂਦੀ ਹੈ, ਇਸ ਲਈ ਥੀਏਟਰ ਅੰਦਰ ਦਰਸ਼ਕਾਂ ਵਾਲੇ ਪਾਸੇ ਬੱਤੀਆਂ ਮੱਧਮ ਰਖ ਕੇ ਸਟੇਜ ਉੱਤੇ ਤੇਜ਼ ਚਾਨਣ ਪਾਇਆ ਜਾਂਦਾ ਹੈ। ਸਟੇਜ ਉੱਤੇ ਮੱਧਮ ਚਾਨਣ ਵਿਚ ਰਾਤ, ਸ਼ਾਮ ਆਦਿ ਦਾ ਦ੍ਰਿਸ਼ ਪੇਸ਼ ਕਰਨਾ ਹੋਵੇ ਤਾਂ ਹਾਲ ਦੀਆਂ ਬੱਤੀਆਂ ਬਿਲਕੁਲ ਬੰਦ ਕਰ ਦਿੱਤੀਆਂ ਜਾਂਦੀਆਂ ਹਨ। ਬੱਤੀਆਂ ਦੇ ਪ੍ਰਭਾਵ ਦਾ ਅਨੋਖਾ ਦ੍ਰਿਸ਼ ਨਾਟਕ 'ਜਿਊਂਦੀ ਲਾਸ਼' ਟੈਗੋਰ ਥੀਏਟਰ, ਚੰਡੀਗੜ੍ਹ ਵਿਚ 20 ਅਕਤੂਬਰ, 1963 ਨੂੰ ਵੇਖਣ ਵਾਲੇ ਦਰਸ਼ਕ ਸਦਾ ਚੇਤੇ ਰਖਣਗੇ। ਹਾਲ ਦੀਆਂ ਬੱਤੀਆਂ ਬੰਦ ਕਰ ਕੇ ਮੋਮਬੱਤੀ ਵਰਗੀ ਮੱਧਮ ਰੋਸ਼ਨੀ ਦੀ ਕਿਰਨ ਹਵਾ ਵਿਚ ਲਟਕਦੇ ਪਿੰਜਰ ਦੀ ਖੋਪਰੀ ਉੱਤੇ ਪਾਈ ਗਈ। ਉਸ ਦੇ ਹਿਲਦੇ ਜਬਾੜਿਆਂ ਦੀ ਹਰਕਤ ਦੇ ਨਾਲ ਨਾਲ ਸਟੇਜ ਦੀ ਬਾਹੀ ਵਿਚ ਬੈਠੀ ਕੰਚਨ (ਨਾਇਕਾ) ਨੇ ਆਵਾਜ਼ ਬਦਲ ਕੇ ਪਿੰਜਰ ਦਾ ਬੋਲਣਾ ਇਸ ਤਰ੍ਹਾਂ ਸੁਭਾਵਕ ਬਣਾ ਦਿੱਤਾ ਕਿ ਕਈ ਦਰਸ਼ਕਾਂ ਦੀਆਂ ਚੀਕਾਂ ਨਿਕਲ ਗਈਆਂ। ਇਸ ਪ੍ਰਕਾਰ ਦੇ ਪਭਾਵ ਪਾਉਣ ਵਾਸਤੇ ਰੌਸ਼ਨੀ ਉੱਤੇ ਕਾਬੂ ਰਖਣ ਲਈ ਅੱਜਕੱਲ੍ਹ ਕਈ ਕਿਸਮ ਦਾ ਬਿਜਲੱਈ ਸਾਜ਼-ਸਾਮਾਨ ਵਰਤਿਆ ਜਾਂਦਾ ਹੈ। ਪੱਬ-ਬੱਤੀਆਂ ਦਾ ਰਿਵਾਜ ਤਾਂ ਕੇਵਲ ਛੋਟੇ ਛੋਟੇ ਕਸਬਿਆਂ ਵਿਚ ਹੀ ਰਹਿ ਗਿਆ ਹੈ। ਹੁਣ ਤਾਂ ਚਾਨਣ ਕੇਂਦਰਿਤ ਕਰਨ ਵਾਲੀ ਸਪਾਟ-ਲਾਈਟ ਜਿਸ ਉੱਤੇ ਸ਼ੀਸ਼ੇ ਜਾਂ ਜਿਲੇਟਿਨ ਲਗਾ ਕੇ ਰੌਸ਼ਨੀ ਦਾ ਰੰਗ੍ਹ ਬਦਲਿਆ ਜਾਂਦਾ ਹੈ, ਵਰਤੋਂ ਵਿਚ ਆ ਰਹੀ ਹੈ। ਇਨ੍ਹਾਂ ਨੂੰ ਆਮ ਤੌਰ ਤੇ ਸਟੇਜ ਦੇ ਦੋਹੀਂ ਪਾਸੀਂ ਪਾਈਪ-ਥਮ੍ਹਲੇ ਖੜੇ ਕਰ ਕੇ ਉਨ੍ਹਾਂ ਉੱਤੇ ਲਗਾ ਦਿੱਤਾ ਜਾਂਦਾ ਹੈ। ਅਕਸਰ ਅਜਿਹੀਆਂ ਸਪਾਟ ਲਾਈਟਾਂ ਦੀ ਗਿਣਤੀ ਚੰਗੇ ਥੀਏਟਰਾਂ ਵਿਚ ਸੱਠ ਸੱਤਰ ਹੁੰਦੀ ਹੈ। ਇਹ ਬੱਤੀਆਂ ਦਰਸ਼ਕਾਂ ਵਾਲੇ ਪਾਸੇ ਤੋਂ ਹਾਲ ਦੀ ਛੱਤ ਕੋਲੋਂ ਸਟੇਜ ਵਾਲੇ ਪਾਸੇ ਇਸ ਤਰ੍ਹਾਂ ਜੜੀਆਂ ਜਾਂਦੀਆਂ ਹਨ ਕਿ ਇਨ੍ਹਾਂ ਦੀ ਰੌਸ਼ਨੀ ਅਦਾਕਾਰਾਂ ਉੱਤੇ 60° ਦੇ ਕੋਣ ਨਾਲ ਸਟੇਜ ਦੇ ਮੂਹਰਲੇ ਬੰਨੇ ਤੋਂ 1.8 ਮੀ. ਪਰੇ ਜਾ ਕੇ ਸਿੱਧੀ ਪੈਂਦੀ ਹੈ। ਪੱਬ-ਬਤੀਆਂ ਦੀ ਰੌਸ਼ਨੀ ਨਾਲ ਤਾਂ ਪਿਛਲੀ ਦੀਵਾਰ ਜਾਂ ਸੀਨਰੀ ਉੱਤੇ ਅਦਾਕਾਰਾਂ ਦੇ ਪਰਛਾਵੇਂ ਪੈ ਜਾਂਦੇ ਸਨ ਜੋ ਸਮੇਂ ਦਾ ਪ੍ਰਭਾਵ ਨਸ਼ਟ ਕਰਨ ਤੋਂ ਇਲਾਵਾ ਦਰਸ਼ਕਾਂ ਦੀ ਬਿਰਤੀ ਵੀ ਉਚਾਟ ਕਰ ਦਿੰਦੇ ਸਨ। ਸਪਾਟ ਲਾਈਟਾਂ ਨਾਲ ਇਹ ਪਰਛਾਵੇਂ ਨਹੀਂ ਪੈਂਦੇ। ਇਨ੍ਹਾਂ ਬੱਤੀਆਂ ਦੇ ਰੁਖ ਬਦਲੇ ਵੀ ਜਾ ਸਕਦੇ ਹਨ ਤਾਂ ਜੋ ਇਹ ਸਟੇਜ ਦੇ ਉਸ ਭਾਗ ਉੱਤੇ ਚਾਨਣ ਕੇਂਦਰਿਤ ਕਰਨ ਜਿਥੇ ਅਦਾਕਾਰ ਹਨ। ਇਨ੍ਹਾਂ ਨਾਲ ਰੌਸ਼ਨੀ ਦਾ ਰੰਗ ਵੀ ਨਾਟਕ ਦੀ ਸਥਿਤੀ ਅਨੁਕੂਲ ਬਦਲਿਆ ਜਾ ਸਕਦਾ ਹੈ। ਇਨ੍ਹਾਂ ਨੂੰ ਕਿਸੇ ਇਕੋ ਨੁਕਤੇ ਉੱਤੇ ਕੇਂਦਰਿਤ ਕਰ ਕੇ ਤੇਜ਼ ਜਾਂ ਮੱਧਮ ਕੀਤਾ ਜਾ ਸਕਦਾ ਹੈ ਤਾਂ ਜੋ ਨਾਟਕ ਦੀ ਮੰਗ ਅਨੁਸਾਰ ਵਾਤਾਵਰਨ ਉਸਾਰਿਆ ਜਾ ਸਕੇ। ਪ੍ਰਭਾਤ, ਤੜਕਸਾਰ, ਮੂੰਹ-ਝਾਖਰਾ, ਸੂਰਜ-ਉਦੇ, ਦੁਪਹਿਰ, ਲੌਢਾ ਪਹਿਰ, ਢਲਦੀਆਂ ਸ਼ਾਮਾਂ, ਤ੍ਰਿਕਾਲਾਂ, ਅੱਧੀ ਰਾਤ ਆਦਿ ਦਾ ਪ੍ਰਭਾਵ ਕੇਵਲ ਰੌਸ਼ਨੀ-ਕੰਟਰੋਲ ਨਾਲ ਹੀ ਉਸਾਰਿਆ ਜਾਂਦਾ ਹੈ। ਇਸ ਪ੍ਰਕਾਰ ਕੰਟਰੋਲ-ਬੋਰਡ ਜਾਂ ਸਵਿਚ-ਬੋਰਡ ਨਵੀਨ ਸਟੇਜ ਡਿਜ਼ਾਈਨ ਦੀ ਜਿੰਦ-ਜਾਨ ਹੈ।

ਜਦੋਂ ਨਾਟਕ ਖੁਲ੍ਹੇ ਪੰਡਾਲਾਂ ਵਿਚ ਖੇਡੇ ਜਾਂਦੇ ਸਨ ਉਦੋਂ ਰੌਸ਼ਨੀ ਦਾ ਪ੍ਰਬੰਧ ਨਾਲ ਕੀਤਾ ਜਾਂਦਾ ਸੀ ਤੇ ਮਸ਼ਾਲਾਂ ਥੋੜ੍ਹੀਆਂ ਜਾਂ ਬਹੁਤੀਆਂ ਰੱਖ ਕੇ ਮੰਚ ਦੇ ਨੇੜੇ ਅਤੇ ਦੂਰ ਕਰਕੇ, ਰੌਸ਼ਨੀ ਦਾ ਪ੍ਰਭਾਵ ਬਦਲਿਆ ਜਾਂਦਾ ਸੀ ਪਰ ਜਦੋਂ ਥੀਏਟਰ ਖੁੱਲ੍ਹੇ ਮੈਦਾਨਾਂ ਵਿਚੋਂ ਇਮਾਰਤਾਂ ਦੇ ਅੰਦਰਵਾਰ ਆ ਗਏ ਤਾਂ ਰੌਸ਼ਨੀ-ਪ੍ਰਬੰਧ ਵਿਚ ਤਬਦੀਲੀ ਲਾਜ਼ਮੀ ਹੋ ਗਈ। ਮਸ਼ਾਲਾਂ ਨਾਲ ਇਕ ਤਾਂ ਅੰਦਰ ਧੂੰਆਂ ਪੈਦਾ ਹੁੰਦਾ ਸੀ ਅਤੇ ਦੂਜੇ ਅਦਾਕਾਰਾਂ ਜਾਂ ਪਰਦਿਆਂ ਉੱਤੇ ਸੀਨਰੀ ਆਦਿ ਨੂੰ ਅੱਗ ਲਗਣ ਦਾ ਡਰ ਰਹਿੰਦਾ ਸੀ। ਸੋਲ੍ਹਵੀਂ ਸਦੀ ਵਿਚ ਚਾਨਣ ਲਈ ਦੀਵਿਆਂ ਅਤੇ ਮੋਮਬੱਤੀਆਂ ਤੋਂ ਕੰਮ ਲਿਆ ਜਾਂਦਾ ਸੀ। ਇਹ ਦੀਵੇ ਰੰਗਦਾਰ ਪਾਣੀ ਵਾਲੀਆਂ ਬੋਤਲਾਂ ਜਾਂ ਹੋਰ ਵਸਤਾਂ ਦੇ ਪਿੱਛੇ ਰੱਖ ਲਏ ਜਾਂਦੇ ਸਨ ਜਿਥੋਂ ਦਰਸ਼ਕਾਂ ਨੂੰ ਨਜ਼ਰ ਨਾ ਆਉਣ ਅਤੇ ਸਟੇਜ ਦੇ ਉੱਤੇ ਚਾਨਣ ਵੀ ਹੋ ਜਾਵੇ। ਫ਼ਿਰ ਇਨ੍ਹਾਂ ਦੀਵਿਆਂ ਜਾਂ ਮੋਮਬੱਤੀਆਂ ਨੂੰ ਸਟੇਜ ਦੇ ਉੱਤੇ ਛੱਤ ਵਿਚ ਰਖਣ ਦਾ ਰਿਵਾਜ ਪੈ ਗਿਆ। ਸਤਾਰ੍ਹਵੀਂ ਸਦੀ ਵਿਚ ਇਹ ਦੀਵੇ ਲੈਂਪ ਪੱਬ-ਬੱਤੀਆਂ ਦੇ ਰੂਪ ਵਿਚ ਮੰਚ ਦੇ ਮੂਹਰਲੇ ਬਨੇਰੇ ਤੇ ਆ ਗਏ। ਦਰਸ਼ਕਾਂ ਤੋਂ ਲੁਕਾਈ ਰਖਣ ਵਾਸਤੇ ਇਨ੍ਹਾਂ ਉੱਪਰ ਇਸਪਾਤੀ ਸਕਰੀਨ ਜਾਂ ਓਟ ਦਾ ਪ੍ਰਬੰਧ ਕਰ ਕੇ ਡੇਵਿਡ ਗੈਰਿਕ ਨੇ 1775 ਈ. ਵਿਚ ਸਟੇਜ-ਡਿਜ਼ਾਈਨ ਦੇ ਖੇਤਰ ਵਿਚ ਨਵੀਂ ਲੀਹ ਪਾ ਦਿੱਤੀ। ਸੰਨ 1783 ਵਿਚ ਸ਼ੀਸ਼ੇ ਦੀ ਚਿਮਨੀ ਵਾਲੇ ਅਰਗੰਦ ਲੈਂਪ ਦੀ ਈਜਾਦ ਨਾਲ ਅਤੇ ਕੈਮਫੀਨ ਤੇ ਮਿੱਟੀ ਦੇ ਤੇਲ ਦੀ ਵਰਤੋਂ ਨਾਲ ਰੌਸ਼ਨੀ ਦਾ ਪ੍ਰਬੰਧ ਹੋਰ ਚੰਗੇਰਾ ਹੋ ਗਿਆ। ਇਨ੍ਹਾਂ ਲੈਂਪਾਂ ਨੇ ਮੋਮਬੱਤੀਆਂ ਤੇ ਦੀਵਿਆਂ ਦੀ ਥਾਂ ਲੈ ਲਈ। ਸੰਨ 1781 ਵਿਚ ਇੰਗਲੈਂਡ ਦੇ ਵਿਲੀਅਮ ਮਰਡਾੱਕ ਨੇ ਗੈਸ ਬਣਾ ਲਿਆ ਅਤੇ ਹੌਲੀ ਹੌਲੀ ਸੰਸਾਰ ਦੇ ਸਾਰੇ ਥੀਏਟਰਾਂ ਵਿਚ ਉੱਨੀਵੀਂ ਸਦੀ ਅੰਦਰ ਗੈਸਾਂ ਦੀ ਵਰਤੋਂ ਹੋਣ ਲਗੀ। ਸੰਨ 1816 ਵਿਚ ਟਾਮਸ ਡਰਮੰਡ ਨੇ ਲਾਈਮ ਲਾਈਟ ਈਜਾਦ ਕਰ ਲਈ। ਚਿੱਟੇ ਦੁੱਧ ਚਾਨਣ ਵਾਲੀ ਇਹ ਰੌਸ਼ਨੀ ਜਿਧਰ ਪਾਤਰ ਜਾਂਦਾ ਸੀ ਉਸ ਦੇ ਨਾਲ ਨਾਲ ਘੁਮਾਈ ਜਾਂਦੀ ਸੀ। ਬਿਜਲੀ ਪ੍ਰਬੰਧ ਨਾਲ ਸਟੇਜ ਉੱਤੇ ਰੌਸ਼ਨੀ ਦਾ ਤਜਰਬਾ 1846 ਈ. ਵਿਚ ਐਮ. ਜੇ. ਡਬੋਸ ਨੇ ਪੈਰਿਸ ਵਿਚ ਕੀਤਾ। ਸੰਨ 1879 ਵਿਚ ਲੈਂਪਾਂ ਨਾਲ ਰੌਸ਼ਨੀ ਦੇ ਤਜਰਬੇ ਸੰਨ 1880-81 ਈ. ਵਿਚ ਪੈਰਿਸ ਗਰੈਂਡ ਓਪੇਰਾ ਵਿਚ ਕੀਤੇ ਗਏ। ਸੰਨ 1882 ਵਿਚ ਮਿਊਮਿਲ ਦੇ ਇਲੈੱਕਟਰੋ ਟੈਕਨਿਸ਼ ਆਸਟਲੰਗ ਵਿਚ ਦਗਦੇ ਲੈਂਪ ਅਤੇ ਮੋਮਬੱਤੀਆਂ ਲਗਾਈਆਂ ਗਈਆਂ। ਵੀਹਵੀਂ ਸਦੀ ਦੇ ਆਰੰਭ ਤੋਂ ਪਹਿਲਾਂ ਸੰਸਾਰ ਭਰ ਦੇ ਥੀਏਟਰਾਂ ਵਿਚ ਅਜਿਹੀ ਰੋਸ਼ਨੀ ਆਮ ਹੋ ਗਈ। ਸਟੇਜ ਉੱਪਰ ਰੌਸ਼ਨੀ ਦੀ ਵਰਤੋਂ ਨੂੰ ਕੰਟਰੋਲ ਵਿਚ

ਰੱਖਣ ਲਈ ਬਹੁਤ ਵੱਡਾ ਸਵਿਚ ਬੋਰਡ ਸਟੇਜ ਦੇ ਪਿਛੋਕੜ ਵਿਚ ਕੰਮ ਕਰਦਾ ਹੈ। ਸਟੇਜ ਦੇ ਵੱਖ ਵੱਖ ਹਿੱਸਿਆਂ ਨੂੰ ਰੁਸ਼ਨਾਉਣ ਲਈ ਖੁਲ੍ਹੀ, ਇਕ ਨੁਕਤੇ ਉੱਤੇ ਕੇਂਦਰਿਤ, ਕਿਨਾਰੇ ਵਾਲੀ ਅਤੇ ਹੋਰ ਕਈ ਕਿਸਮਾਂ ਦੀ ਰੌਸ਼ਨੀ ਵਾਸਤੇ ਵਿਸ਼ੇਸ਼ ਬੱਤੀਆਂ ਅਤੇ ਡਿਮਰ ਵਰਤੇ ਜਾਂਦੇ ਹਨ। ਸਟੇਜ ਦੇ ਇਕ ਹਿੱਸੇ ਵਿਚ ਹਨੇਰਾ ਅਤੇ ਦੂਜੇ ਵਿਚ ਚਾਨਣ ਰਖਿਆ ਜਾ ਸਕਦਾ ਹੈ। ਤੇਜ਼ ਰੌਸ਼ਨੀ ਵਿਚੋਂ ਮੱਧਮ ਵਿਚ ਜਾ ਕੇ ਪਾਤਰ ਦੇ ਕਾਫ਼ੀ ਦੂਰ ਚਲੇ ਜਾਣ ਦਾ ਭੁਲੇਖਾ ਪੈ ਸਕਦਾ ਹੈ। ਪਰਦੇ ਉੱਤੇ ਪਰਛਾਵਿਆਂ ਦੇ ਆਕਾਰ ਨੂੰ ਵਧਾ ਘਟਾ ਕੇ ਵੀ ਵਿਸ਼ੇਸ਼ ਪ੍ਰਭਾਵ ਉਘਾੜਿਆ ਜਾ ਸਕਦਾ ਹੈ। ਸਲਾਈਡਾਂ, ਫ਼ਿਲਮਾਂ ਅਤੇ ਟੇਪਾਂ ਦੀ ਵਰਤੋਂ ਨੇ ਸਟੇਜ ਦੀ ਨੁਹਾਰ ਬਦਲ ਦਿੱਤੀ ਹੈ ਪਰ ਰੌਸ਼ਨੀ ਜਾਂ ਹੋਰ ਕਈ ਪ੍ਰਕਾਰ ਦੀ ਸਮੱਗਰੀ ਨਾਲ ਉਸਾਰਿਆ ਹੋਇਆ ਸਟੇਜ-ਡਿਜ਼ਾਈਨ ਨਾਟਕ ਦੀ ਦੁਨੀਆ ਨੂੰ ਜਿਉਂਦੀ ਜਾਗਦੀ ਦੁਨੀਆ ਦਾ ਭੁਲੇਖਾ ਪਾਉਣ ਦਾ ਕੇਵਲ ਸਾਧਨ ਮਾਤਰ ਹੀ ਹੈ। ਪ੍ਰਸਿੱਧ ਸਟੇਜ ਡਿਜ਼ਾਈਨਰ ਟੀਓ ਆਟੇ ਵੀ ਇਸ ਵਿਚਾਰ ਨਾਲ ਸਹਿਮਤ ਹੈ ਕਿ ਜੋ ਦ੍ਰਿਸ਼ ਅਦਾਕਾਰ ਆਪਣੀ ਸੁਚੱਜੀ ਅਦਾਕਾਰੀ ਨਾਲ ਉਸਾਰ ਸਕਦੇ ਹਨ, ਕੋਈ ਸਟੇਜ-ਡਿਜ਼ਾਈਨ ਉਸ ਦੀ ਰੀਸ ਨਹੀਂ ਕਰ ਸਕਦਾ ਅਤੇ ਵਧੀਆ ਸਟੇਜ-ਡਿਜ਼ਾਈਨ ਵੀ ਉੱਤਮ ਅਦਾਕਾਰੀ ਬਗ਼ੈਰ ਵਿਅਰਥ ਹੈ।

ਹ. ਪੁ.-ਡਰਾਮਾ ਆਨ ਸਟੇਜ– ਰਨਡੋਲਫ ਗੁਡਮੈਨ; ਡਿਕਸ਼ਨਰੀ ਆਫ ਵਰਲਡ ਲਿਟਰੇਚਰ-ਜੋਸਫ ਟੀ. ਸ਼ਿਪਲੇ; ਸਟੇਜ ਕਰਾਫਟ-ਏ. ਜੇ. ਬਰਾਡਵਰੀ, ਡਬਲਿਉ. ਆਰ. ਬੀ. ਹਾਵਰਡ; ਦੀ ਕਰਾਫਟ ਆਫ ਪਲੇ ਡਾਇਰੈਕਟਿੰਗ—ਕੁਰਟਿਸ ਕੇਨਫੀਲਡ; ਏ ਹਿਸਟਰੀ ਆਫ਼ ਦੀ ਇੰਗਲਿਸ਼ ਲਿਟਰੇਚਰ— ਆਰਥਰ ਕਰਾਮਪਟਨ ਰਿਕਟ; ਅਰਲੀ ਇੰਗਲਿਸ਼ ਸਟੇਜਿਜ਼ — ਜੀ, ਡਬਲਿਯੂ. ਵਿਕਮ; ਐਨ. ਬ੍ਰਿ.; ਅੰਡਰਸਟੈਂਡਿੰਗ ਡਰਾਮਾ— ਕਲੀਨ ਬੁਰੱਕਸ, ਰਾਬਰਟ ਹੀਲਮੈਨ ; ਰੰਗਮੰਚ-ਬਲਵੰਤ ਗਾਰਗੀ

—ਕਪੂਰ ਸਿੰਘ ਘੁੰਮਣ

**ਸਟੇਟਸਬਾਰੋ** : ਪੂਰਬੀ-ਕੇਂਦਰੀ ਜਾਰਜੀਆ (ਸ.ਰ.ਅ) ਵਿਚ ਇਹ ਇਕ ਸ਼ਹਿਰ ਅਤੇ ਬੁਲਾਕ ਕਾਊਂਟੀ ਦਾ ਸਦਰ ਮੁਕਾਮ ਹੈ ਜਿਹੜਾ ਸਾਵਾਨਾ ਦੇ 80 ਕਿ.ਮੀ. (50 ਮੀਲ) ਉੱਤਰ-ਪੱਛਮ ਵੱਲ ਸਥਿਤ ਹੈ। ਇਸ ਸ਼ਹਿਰ ਦਾ ਪ੍ਰਬੰਧ ਇਕ ਮੇਅਰ ਅਤੇ ਕੌਂਸਲ ਚਲਾਉਂਦੀ ਹੈ। ਸ਼ਹਿਰ ਦੇ ਨੇੜੇ ਹੀ ਜਾਰਜੀਆ ਟੀਚਰਜ਼ ਕਾਲਜ ਹੈ। ਸੈਂਟਰਲ ਆਫ਼ ਜਾਰਜੀਆ ਰੇਲਵੇ ਇਸ ਸ਼ਹਿਰ ਲਈ ਢੋਆ-ਢੁਆਈ ਦੀਆਂ ਸਹੂਲਤਾਂ ਮੁਹੱਈਆ ਕਰਦੀ ਹੈ। ਸ਼ਹਿਰ ਦੀ ਆਰਥਿਕਤਾ ਮੁੱਖ ਤੌਰ ਤੇ ਆਲੇ-ਦੁਆਲੇ ਦੇ ਜ਼ਰਾਇਤੀ ਖੇਤਰ ਦੀਆਂ ਉਪਜਾਂ-ਕਪਾਹ, ਤਮਾਕੂ, ਮੂੰਗਫਲੀ ਅਤੇ ਪਸ਼ੂਧਨ ਉੱਤੇ ਆਧਾਰਿਤ ਹੈ। ਇਥੇ ਮੀਟਰ ਅਤੇ ਬੱਚਿਆਂ ਦੀਆਂ ਪੋਸ਼ਾਕਾਂ ਵੀ ਤਿਆਰ ਕੀਤੀਆਂ ਜਾਂਦੀਆਂ ਹਨ।

ਆਬਾਦੀ— 14616 (1970)

32° 26′ ਉ. ਵਿਥ.; 81° 47′ ਪੱ. ਲੰਬ.

ਹ. ਪੁ.—ਕੋਲ. ਐਨ. 17:645

**ਸਟੇਡੀਅਮ** : ਸਟੇਡੀਅਮ ਲਾਤੀਨੀ ਸ਼ਬਦ ਹੈ ਜਿਸ ਦੀ ਵਿਉਂਤਪਤੀ ਯੂਨਾਨੀ ਸ਼ਬਦ 'ਸਟੇਡ' ਤੋਂ ਹੋਈ ਹੈ। ਇਕ ਸਟੇਡ ਲਗਭਗ 185 ਮੀਟਰ ਹੁੰਦਾ ਹੈ। ਓਲਿੰਪੀਆ (ਯੂਨਾਨ) ਵਿਖੇ, ਦੌੜਨ ਦੇ ਮੈਦਾਨ ਦੀ ਲੰਬਾਈ ਇਕ ਸਟੇਡ ਹੁੰਦੀ ਸੀ ਜਿਸ ਕਰਕੇ ਪਹਿਲਾਂ ਪਹਿਲ ਇਹ ਸ਼ਬਦ ਦੌੜ ਨਾਲ ਸਬੰਧਤ ਹੋ ਗਿਆ ਅਤੇ ਫਿਰ ਉਸ ਸਥਾਨ ਨਾਲ ਜਿੱਥੇ ਦੌੜਾਂ ਹੁੰਦੀਆਂ ਸਨ। ਆਧੁਨਿਕ ਕਾਲ ਵਿਚ, ਸਟੇਡੀਅਮ ਤੋਂ ਭਾਵ ਉਸ ਮੈਦਾਨ ਅਤੇ ਉਸ ਦੇ ਆਸੇ ਪਾਸੇ ਦੀ ਉਸਾਰੀ ਤੋਂ ਹੈ ਜਿੱਥੇ ਕਿ ਆਮ ਕਰਕੇ ਖੇਡਾਂ ਹੁੰਦੀਆਂ ਹਨ ਅਤੇ ਦਰਸ਼ਕਾਂ ਵਾਸਤੇ ਸੀਟਾਂ ਬਣੀਆਂ ਹੁੰਦੀਆਂ ਹਨ। ਸਭ ਤੋਂ ਪਹਿਲਾਂ ਯੂਨਾਨੀਆਂ ਨੇ ਓਲਿੰਪੀਆ ਵਿਖੇ ਸੰਸਾਰ-ਪ੍ਰਸਿੱਧ ਖੇਡਾਂ ਦੇ ਖੇਡੇ ਜਾਣ ਲਈ ਸਟੇਡੀਅਮ ਬਣਾਇਆ ਸੀ। ਇਸ ਤੋਂ ਪਿੱਛੋਂ , ਰੋਮਨਾਂ ਨੇ ਇਹੋ ਜਿਹੀਆਂ ਉਸਾਰੀਆਂ ਕੀਤੀਆਂ ਜਿਨ੍ਹਾਂ ਨੂੰ ਗੋਲ ਖੇਡ-ਘਰ ਆਖਦੇ ਹਨ।

ਰੋਮਨ ਸਾਮਰਾਜ ਦੀ ਅਧੋਗਤੀ ਨਾਲ ਕਈ ਸਦੀਆਂ ਤਕ ਖੇਡਾਂ ਨੂੰ ਮਨੁੱਖ ਦੇ ਜੀਵਨ ਵਿਚ ਕੋਈ ਖਾਸ ਮਹੱਤਵ ਪ੍ਰਾਪਤ ਨਾ ਰਿਹਾ। ਉਨ੍ਹੀਵੀਂ ਸਦੀ ਵਿਚ ਖੇਡਾਂ ਦੀ ਪਿਰਤ ਨੂੰ ਫਿਰ ਸੁਰਜੀਤ ਕੀਤਾ ਗਿਆ ਅਤੇ ਉਹ ਪੁਰਾਤਨ ਯੂਨਾਨ ਵਾਂਗ ਫਿਰ ਲੋਕ-ਪ੍ਰਿਯ ਹੋਣ ਲਗੀਆਂ। ਹੁਣ ਪੱਕੇ ਸਟੇਡੀਅਮ ਬਣਾਉਣ ਦੀ ਲੋੜ ਭਾਸੀ। ਆਧੁਨਿਕ ਕਾਲ ਦਾ ਪਹਿਲਾ ਪ੍ਰਸਿੱਧ ਸਟੇਡੀਅਮ ਯੂਨਾਨ ਦੀ ਰਾਜਧਾਨੀ ਐਥਨਜ਼ ਵਿਚ ਨਵੇਂ ਸਿਰਿਉਂ 1896 ਈ. ਵਿਚ ਉਸਾਰਿਆ ਗਿਆ। ਇਸ ਸਟੇਡੀਅਮ ਵਿਚ ਸਭ ਤੋਂ ਪਹਿਲਾਂ ਓਲਿੰਪਿਕ ਖੇਡਾਂ ਖੇਡੀਆਂ ਗਈਆਂ ਸਨ। ਸੰਨ 1900 ਤੋਂ ਪਹਿਲਾਂ ਬਹੁਤ ਘੱਟ ਸਟੇਡੀਅਮ ਉਸਾਰੇ ਗਏ। ਵੀਹਵੀਂ ਸਦੀ ਹੀ ਸਟੇਡੀਅਮ ਦੇ ਨਵ-ਨਿਰਮਾਣ ਦਾ ਸਮਾਂ ਹੈ। ਸੰਨ 1912 ਵਿਚ ਹਾਵਰਡ ਸਟੇਡੀਅਮ ਬਣਾਇਆ ਗਿਆ ਜੋ ਅੰਗਰੇਜ਼ੀ ਅੱਖਰ ਯੂ (U) ਦੀ ਸ਼ਕਲ ਦਾ ਸੀ ਅਤੇ ਇਕ ਪਾਸਿਉਂ ਖੁਲ੍ਹਾ ਸੀ। ਓਲਿੰਪਿਕ ਖੇਡਾਂ ਲਈ ਸਟੇਡੀਅਮ ਆਇਤਾਕਾਰ ਸ਼ਕਲ ਦੇ ਬਣਾਏ ਜਾਂਦੇ ਹਨ। ਇਨ੍ਹਾਂ ਵਿਚ ਵਰਗ ਆਕਾਰ ਦਾ ਖੇਡ ਮੈਦਾਨ ਹੁੰਦਾ ਹੈ ਅਤੇ ਟ੍ਰੈਕ ਲਈ ਗੋਲ ਖੂੰਜੇ ਹੁੰਦੇ ਹਨ। ਇਨ੍ਹਾਂ ਤੋਂ ਇਲਾਵਾਂ ਵੱਖ ਵੱਖ ਖੇਡਾਂ ਲਈ ਵਿਸ਼ੇਸ਼ ਕਿਸਮ ਦੇ ਸਟੇਡੀਅਮ ਬਣਾਏ ਜਾਂਦੇ ਹਨ ਜਿਵੇਂ ਕਿ 1923 ਈ. ਵਿਚ ਯਾਂਕੀ ਸਟੇਡੀਅਮ ਬੇਸਬਾਲ ਲਈ ਅਤੇ ਲਾਂਗ ਆਈਲੈਂਡ ਟੈਨਿਸ ਲਈ ਬਣਾਏ ਗਏ ਹਨ। ਕੇਵਲ ਅਮਰੀਕਾ ਵਿਚ ਹੀ 1930 ਈ. ਵਿਚ 100 ਤੋਂ ਵੱਧ ਸਟੇਡੀਅਮ ਤਿਆਰ ਹੋ ਚੁੱਕੇ ਸਨ। ਆਧੁਨਿਕ ਉਸਾਰੀ ਤਕਨੀਕਾਂ ਨਾਲ, ਘਰੇਲੂ ਖੇਡਾਂ ਲਈ ਛੱਤੇ ਹੋਏ ਸਟੇਡੀਅਮ ਬਣਾਏ ਗਏ ਹਨ, ਜਿਨ੍ਹਾਂ ਵਿਚ ਬਿਜਲੀ ਲੱਗੀ ਹੋਈ ਹੈ। ਇਨ੍ਹਾਂ ਵਿਚ ਸਾਲ-ਭਰ ਖੇਡਾਂ ਹੁੰਦੀਆਂ ਰਹਿੰਦੀਆਂ ਹਨ। ਸੰਨ 1920 ਦਾ ਸ਼ਿਕਾਗੋ ਵਿਚ ਬਣਿਆ ਅਜਿਹਾ ਸਟੇਡੀਅਮ ਦੁਨੀਆ ਦਾ ਸਭ ਤੋਂ ਵੱਡਾ ਸਟੇਡੀਅਮ ਹੈ।

ਓਲਿੰਪਿਕ ਖੇਡਾਂ ਦੇ ਪ੍ਰਚਲਿਤ ਹੋ ਜਾਣ ਨਾਲ ਹਰ ਚੌਥੇ ਸਾਲ ਇਕ ਵਧੀਆ ਅਤੇ ਆਧੁਨਿਕ ਸਟੇਡੀਅਮ ਤਿਆਰ ਹੋ ਜਾਂਦਾ ਹੈ। ਇਹੋ ਜਿਹੇ ਸਟੇਡੀਅਮ, ਲੰਡਨ, ਸਕਾਟਹੋਮ ਪੈਰਿਸ, ਐਮਸਟਰਡਮ, ਬਰਲਿਨ, ਰੋਮ, ਹੈਲਸਿੰਕੀ, ਟੋਕੀਓ, ਮੈਕਸੀਕੋ, ਮਿਊਨਿਕ ਅਤੇ ਮਾਂਟਰੀਆਲ ਵਿਖੇ ਬਣਾਏ ਜਾ ਚੁੱਕੇ ਹਨ ਜਿਨ੍ਹਾਂ ਵਿਚ ਲੱਖਾਂ ਦਰਸ਼ਕ ਖਿਡਾਰੀਆਂ ਨੂੰ ਖੇਡਦਿਆਂ ਵੇਖਕੇ ਅਨੰਦ ਮਾਣ ਸਕਦੇ ਹਨ।

ਹੋਰ ਦੇਸ਼ਾਂ ਵਾਂਗ ਭਾਰਤ ਵੀ ਇਸ ਮਾਮਲੇ ਵਿਚ ਕਿਸੇ ਤੋਂ ਪਿੱਛੇ ਨਹੀਂ ਰਿਹਾ। ਸਾਡੇ ਦੇਸ਼ ਵਿਚ ਵੀ ਬਹੁਤ ਸ਼ਾਨਦਾਰ ਸਟੇਡੀਅਮ ਬਣਾਏ ਗਏ ਹਨ। ਦਿੱਲੀ ਦਾ ਨੈਸ਼ਨਲ ਸਟੇਡੀਅਮ, ਕਲਕੱਤੇ ਦਾ ਈਡਨ ਗਾਰਡਨ ਸਟੇਡੀਅਮ, ਕਾਨ੍ਹਪੁਰ ਦਾ ਗ੍ਰੀਨਪਾਰਕ ਸਟੇਡੀਅਮ ਅਤੇ ਪਟਿਆਲੇ ਦਾ ਯਾਦਵਿੰਦਰਾ ਸਟੇਡੀਅਮ ਭਾਰਤ ਦੇ ਪ੍ਰਸਿੱਧ ਸਟੇਡੀਅਮਾਂ ਵਿਚੋਂ ਹਨ।

ਹ. ਪੁ.—ਐਨ. ਬ੍ਰਿ. 21 : 272